Department

ਸ਼ਾਖਾ

Branch|Section

165

ਸੰਖੇਪ ਵਿ

BRIEF SU

ਕਿਸ ਮਿਤੀ ਨੂੰ ਇੰਡੈਕਸ ਬਣਿਆ

Index

Initials

'ਓ', 'ਅ' ਜਾਂ 'ੲ' ਕਾਰਵਾਈ ਜਿਸ ਵਿਚ ਮਿਸਲ ਰਿਕਾਰਡ ਕੀਤੀ ਗਈ ਅਤੇ ਉਸ ਦਾ ਸੰਭਾਲ ਸਮਾਂ

'A', 'B' or 'C' proceeding in which the file was recorded and its retention period

ਕੀ ਕੇਸ ਸਬੰਧੀ ਨੋਟ ਸ਼ਾਖਾ ਸੈਕਸ਼ਨ ਦੀ ਨੋਟ ਬੁੱਕ ਵਿਚ ਰੱਖਿਆ ਹੋਇਆ ਹੈ ਜਾਂ ਨਹੀਂ

whether note regarding case has been kept in the Branch/Section Note Book or not

ਸਬੰਧਤ ਸਹਾਇਕ ਦੇ ਹਸਤਾਖਰ

Initials of the concerned Assistant

ਰਿਕਾਰਡਰ ਦੇ ਹਸਤਾਖਰ

Initials of the recorder

ਪਿਛਲੇ ਹਵਾਲੇ

Previous References

ਬਾਅਦ ਦੇ

Later R

# PUNJAB VIDHAN SABHA

## DEBATES

*31st December, 2001*

Vol. XIII–No. 1

OFFICIAL REPORT

CONTENTS

*Monday, the 31st December, 2001*



---

Punjab Vidhan Sabha Secretariat, Chandigarh.

Price: Rs.__________

## PUNJAB VIDHAN SABHA

*(Monday, the 31st December, 2001)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.30 p.m. Mr. Speaker (Sardar Charnjit Singh Atwal) in the Chair.*

---

## OBITUARY REFERENCES

**ਸ੍ਰੀ ਸਪੀਕਰ** : ਕੈਪਟਨ ਕੰਵਲਜੀਤ ਸਿੰਘ, ਵਿੱਤ ਅਤੇ ਯੋਜਨਾ ਮੰਤਰੀ ਅਕਾਲ ਚਲਾਣਿਆ ਦਾ ਵਰਨਣ ਕਰਨਗੇ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਬੜੇ ਡੂੰਘੇ ਦੁੱਖ ਅਤੇ ਅਫਸੋਸ ਨਾਲ ਐਮ. ਪੀ. ਅਤੇ ਸਾਬਕਾ ਕੇਂਦਰੀ ਮੰਤਰੀ ਸ੍ਰੀ ਮਾਧਵ ਰਾਓ ਸਿੰਧੀਆ, ਜੋ ਕਿ ਮਿਤੀ 30 ਸਤੰਬਰ 2001 ਨੂੰ ਹਵਾਈ ਹਾਦਸੇ ਵਿੱਚ ਅਕਾਲ ਚਲਾਣਾ ਕਰ ਗਏ ਸਨ, ਨੂੰ ਸਨਿਮਰ ਸ਼ਰਧਾਂਜਲੀ ਭੇਂਟ ਕਰਦਾ ਹਾਂ । ਉਹ ਇਕ ਸ਼ਾਹੀ ਪਰਿਵਾਰ ਨਾਲ ਸਬੰਧ ਰੱਖਦੇ ਸਨ ਅਤੇ ਲੋਕਾਂ ਦੇ ਹਰਮਨ ਪਿਆਰੇ ਨੇਤਾ ਸਨ । ਉਹ ਇਕ ਨਿਪੁੰਨ ਪ੍ਰਸ਼ਾਸ਼ਕ ਸਨ । ਉਨ੍ਹਾਂ ਨੇ ਰੇਲ ਮੰਤਰੀ ਦੇ ਤੌਰ ਤੇ ਆਪਣੇ ਕਾਰਜਕਾਲ ਦੌਰਾਨ ਭਾਰਤੀ ਰੇਲਵੇ ਨੂੰ ਇਕ ਨਵੀਂ ਗਤੀਸ਼ੀਲਤਾ ਪ੍ਰਦਾਨ ਕੀਤੀ ਸੀ । ਉਹ ਬੜੇ ਸੂਝਵਾਨ ਵਿਅਕਤੀ ਸਨ ਅਤੇ ਉਨ੍ਹਾਂ ਨੇ ਬਹੁਤ ਲੰਮਾ ਸਮਾਂ ਸਿਆਸਤ ਵਿਚ ਕੰਮ ਕੀਤਾ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਦੇਸ਼ ਇਕ ਉਘੇ ਕਿਰਦਾਰ ਵਾਲੇ ਤਜਰਬੇਕਾਰ ਸਿਆਸਤਦਾਨ ਅਤੇ ਉਘੇ ਸਮਾਜ-ਸੇਵਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ ।

ਸਪੀਕਰ ਸਾਹਿਬ, ਮੈਂ ਬੜੇ ਦੁਖ ਅਤੇ ਅਫਸੋਸ ਨਾਲ ਪੰਜਾਬ ਦੇ ਸਾਬਕਾ ਵਿਧਾਇਕ ਅਤੇ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਉਪ ਪ੍ਰਧਾਨ, ਸਰਦਾਰ ਲਛਮਣ ਸਿੰਘ, ਜੋ ਕਿ ਮਿਤੀ 20-21 ਅਕਤੂਬਰ, 2001 ਦੀ ਵਿਚਕਾਰਲੀ ਰਾਤ ਨੂੰ ਅਕਾਲ ਚਲਾਣਾ ਕਰ ਗਏ ਸਨ, ਨੂੰ ਆਪਣੀ ਸਨਿਮਰ ਸ਼ਰਧਾਂਜਲੀ ਭੇਟ ਕਰਦਾ ਹਾਂ । ਉਹ 82 ਵਰ੍ਹਿਆਂ ਦੇ ਸਨ । ਸਰਦਾਰ ਲਛਮਣ ਸਿੰਘ ਦਾ ਜਨਮ ਚੱਕ ਨੰ: 17/4 ਐਲ, ਤਹਿਸੀਲ ਓਕਾਰਾ, ਜ਼ਿਲ੍ਹਾ ਮਿੰਟਗੁਮਾਰੀ, ਪਾਕਿਸਤਾਨ ਵਿਚ ਸਾਲ 1919 ਵਿਚ ਹੋਇਆ ਸੀ । ਉਹ ਸਰਹੱਦੀ ਜ਼ਿਲ੍ਹਾ ਫਿਰੋਜ਼ਪੁਰ ਦੇ ਵਿਧਾਨ ਸਭਾ ਹਲਕਾ ਗੁਰੂ ਹਰਸਹਾਏ ਤੋਂ ਲਗਾਤਾਰ ਤਿੰਨ ਵਾਰ ਵਿਧਾਇਕ ਰਹਿ ਚੁੱਕੇ ਹਨ । ਇਨ੍ਹਾਂ ਨੇ ਗੁਰੂ ਹਰਸਹਾਏ ਵਿਖੇ ਸਬ-ਤਹਿਸੀਲ ਦੀ ਸਥਾਪਨਾ ਕਰਨ ਵਿਚ ਅਹਿਮ ਭੂਮਿਕਾ ਨਿਭਾਈ । ਉਹ ਇਕ ਉਘੇ ਸਮਾਜ ਸੇਵਕ ਵੀ ਸਨ ਅਤੇ ਪ੍ਰਸਿਧ ਲੋਕ ਨਾਚ ਝੂਮਰ ਦੇ ਪਿਤਾਮਾਂ ਵਜੋਂ ਜਾਣੇ ਜਾਂਦੇ ਸਨ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਰਾਜ ਇਕ ਉਘੇ ਸਮਾਜ ਸੇਵਕ ਅਤੇ ਤਜਰਬੇਕਾਰ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ ।

[ਵਿੱਤ ਤੇ ਯੋਜਨਾ ਮੰਤਰੀ]

ਸਪੀਕਰ ਸਾਹਿਬ, ਮੈਂ ਬੜੇ ਡੂੰਘੇ ਦੁੱਖ ਅਤੇ ਅਫਸੋਸ ਨਾਲ ਮਿਤੀ 13 ਦਸੰਬਰ, 2001 ਨੂੰ ਸੰਸਦ ਭਵਨ, ਨਵੀਂ ਦਿੱਲੀ ਵਿਖੇ ਅੱਤਵਾਦੀਆਂ ਦੇ ਹਮਲੇ ਕਾਰਨ ਮਾਰੇ ਗਏ ਸੁਰੱਖਿਆ ਕਰਮਚਾਰੀਆਂ ਅਤੇ ਸੰਸਦ ਭਵਨ ਦੇ ਹੋਰ ਵਿਅਕਤੀਆਂ ਨੂੰ ਸਨਿਮਰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਮੈਨੂੰ ਇਨ੍ਹਾਂ ਕੀਮਤੀ ਜਾਨਾਂ ਦੇ ਚਲੇ ਜਾਣ ਦਾ ਡੂੰਘਾ ਅਫਸੋਸ ਹੈ ਅਤੇ ਮੈਂ ਉਨ੍ਹਾਂ ਦੇ ਦੁਖੀ ਪਰਿਵਾਰਾਂ ਲਈ ਹਮਦਰਦੀ ਪ੍ਰਗਟ ਕਰਦਾ ਹਾਂ।

ਸਪੀਕਰ ਸਾਹਿਬ, ਮੈਂ ਬੜੇ ਡੂੰਘੇ ਦੁਖ ਅਤੇ ਅਫ਼ਸੋਸ ਨਾਲ ਜੰਮੂ ਕਸ਼ਮੀਰ ਵਿਧਾਨ ਸਭਾ ਕੰਪਲੈਕਸ, ਸ੍ਰੀਨਗਰ ਅੰਦਰ 1 ਅਕਤੂਬਰ, 2001 ਨੂੰ ਹੋਏ ਹਮਲੇ ਦੌਰਾਨ ਸ਼ਹੀਦ ਹੋਏ ਜਵਾਨਾਂ, ਕਰਮਚਾਰੀਆਂ ਅਤੇ ਨਾਗਰਿਕਾਂ ਨੂੰ ਆਪਣੀ ਸਨਿਮਰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਜੰਮੂ ਕਸ਼ਮੀਰ ਵਿਧਾਨ ਸਭਾ ਕੰਪਲੈਕਸ ਤੇ ਹਮਲਾ ਇਕ ਤਰ੍ਹਾਂ ਨਾਲ ਲੋਕਤੰਤਰੀ ਪ੍ਰਣਾਲੀ ਤੇ ਹਮਲਾ ਸੀ।

ਮੈਂ ਇਨ੍ਹਾਂ ਕੀਮਤੀ ਜਾਨਾਂ ਦੇ ਚਲੇ ਜਾਣ ਤੇ ਡੂੰਘਾ ਅਫਸੋਸ ਪ੍ਰਗਟ ਕਰਦਾ ਹਾਂ ਅਤੇ ਇਨ੍ਹਾਂ ਦੇ ਦੁਖੀ ਪਰਿਵਾਰਾਂ ਦੇ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਸਾਰੇ ਸ਼ਹੀਦ ਹੋਏ ਜਵਾਨਾਂ ਨੂੰ ਅਤੇ ਕੁਦਰਤੀ ਕਾਰਨਾਂ ਕਰਕੇ ਮਾਰੀਆਂ ਗਈਆਂ ਮਹਾਨ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਇਹ ਮਤਾ ਪਾਸ ਕਰਕੇ ਭੇਜ ਦਿੱਤਾ ਜਾਵੇ।

**ਸਥਾਨਕ ਸਰਕਾਰ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਬੜੇ ਅਫਸੋਸ ਵਾਲੀ ਗੱਲ ਹੈ ......(ਵਿਘਨ)

(ਇਸ ਵੇਲੇ ਦੋਬਾਰਾ ਵਿੱਤ ਅਤੇ ਯੋਜਨਾ ਮੰਤਰੀ ਬੋਲਣ ਲਈ ਖੜ੍ਹੇ ਹੋਏ।)

**ਵਿੱਤ ਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਸ਼ਖਸੀਅਤਾਂ ਦੇ ਨਾਲ ਮੈਂ ਕੈਪਟਨ ਅਮਰ ਸਿੰਘ ਵਡੇਰਾ ਨੂੰ ਵੀ ਬੜੇ ਸਤਿਕਾਰ ਭਰੇ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ। ਕੈਪਟਨ ਅਮਰ ਸਿੰਘ ਵਡੇਰਾ ਜਿਹੜੇ ਕਿ ਫਰੀਡਮ ਫਾਈਟਰ ਸਨ, ਮੈਂ ਉਨ੍ਹਾਂ ਨੂੰ ਅਤੇ ਹੋਰ ਸਾਰੀਆਂ ਮਹਾਨ ਸ਼ਖਸੀਅਤਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਜਿਹੜੀਆਂ ਸਾਡੇ ਕੋਲੋਂ ਜੁਦਾ ਹੋ ਗਈਆਂ ਹਨ।

**ਸਥਾਨਕ ਸਰਕਾਰ ਅਤੇ ਕਿਰਤ ਤੇ ਰੋਜਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ)** : ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਸਾਡੇ ਦੇਸ਼ ਦੇ ਛੋਟੀ ਉਮਰ ਦੇ ਉਚੇ ਅਤੇ ਉਘੇ ਸਿਆਸਤਦਾਨ ਸ੍ਰੀ ਮਾਧਵ ਰਾਓ ਸਿੰਧੀਆ, ਸਾਬਕਾ ਕੇਂਦਰੀ ਮੰਤਰੀ ਜੋ ਕਿ ਆਪਣੇ ਪ੍ਰਦੇਸ਼ ਦੇ ਲੋਕਾਂ ਦੇ ਬੜੇ ਹਰਮਨ ਪਿਆਰੇ ਨੇਤਾ ਸਨ, ਉਹ ਇਸ ਸੰਸਾਰ ਤੋਂ ਸਦਾ ਲਈ ਚਲੇ ਗਏ ਹਨ। ਇਸ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਕਿ ਉਹ ਇਕ ਉਚੇ ਘਰਾਣੇ ਦੇ ਨਾਲ ਸਬੰਧ ਰਖਦੇ ਸਨ ਪਰੰਤੂ ਇਸ ਘਰਾਣੇ ਨਾਲ ਤਾਅਲੁੱਕ ਹੋਣ ਦੇ ਬਾਵਜੂਦ ਵੀ ਉਨ੍ਹਾਂ ਦਾ ਲੋਕਾਂ ਦੇ ਵਿਚ ਬੜਾ ਸਤਿਕਾਰ ਸੀ। ਹਰ ਵਿਅਕਤੀ ਉਨ੍ਹਾਂ ਦਾ ਹੀ ਨਹੀਂ ਬਲਕਿ ਉਨ੍ਹਾਂ ਦੇ ਸਾਰੇ ਪਰਿਵਾਰ ਦਾ ਬੜਾ ਮਾਣ ਅਤੇ ਸਤਿਕਾਰ ਕਰਦਾ ਸੀ। ਜਦੋਂ ਵੀ ਉਨ੍ਹਾਂ ਦੇ ਪਰਿਵਾਰ ਦਾ ਕੋਈ ਵਿਅਕਤੀ ਪਾਰਲੀਆਮੈਂਟ ਜਾਂ ਅਸੈਂਬਲੀ ਦੀਆਂ ਚੋਣਾਂ ਲਈ ਖੜ੍ਹਾ ਹੋਇਆ ਤਾਂ ਲੋਕਾਂ ਨੇ ਉਨ੍ਹਾਂ ਨੂੰ ਚੁਣ ਕੇ ਭੇਜਿਆ। ਲੋਕ

ਉਨ੍ਹਾਂ ਨੂੰ ਵਿਧਾਨ ਸਭਾ ਅਤੇ ਪਾਰਲੀਆਮੈਂਟ ਦੇ ਮੈਂਬਰ ਦੇ ਤੌਰ ਤੇ ਚੁਣ ਕੇ ਭੇਜਦੇ ਰਹੇ ਹਨ। ਉਨ੍ਹਾਂ ਦੀ ਲੋਕਾਂ ਦੇ ਨਾਲ ਇੱਕ ਨਿੱਜੀ ਸਾਂਝ ਸੀ। ਹਰ ਛੋਟੇ ਅਤੇ ਗਰੀਬ ਵਿਅਕਤੀ ਦੇ ਨਾਲ ਉਹ ਦੁਖ ਸੁਖ ਵੇਲੇ ਸਾਥ ਖੜ੍ਹਦੇ ਸਨ। ਉਨ੍ਹਾਂ ਦੀ ਉਮਰ ਛੋਟੀ ਸੀ ਅਤੇ ਦੇਸ਼ ਨੂੰ ਉਨ੍ਹਾਂ ਤੋਂ ਬਹੁਤ ਉਮੀਦਾਂ ਸਨ ਪਰ ਉਹ ਛੋਟੀ ਉਮਰ ਵਿਚ ਹੀ ਅਕਾਲ ਚਲਾਣਾ ਕਰ ਗਏ ਅਤੇ ਸਾਡੇ ਕੋਲੋਂ ਅਲੱਗ ਹੋ ਗਏ।

ਸਪੀਕਰ ਸਾਹਿਬ, ਸਰਦਾਰ ਲਛਮਣ ਸਿੰਘ, ਜਿਹੜੇ ਕਿ ਇਸ ਹਾਊਸ ਦੇ ਐਮ. ਐਲ.ਏ. ਰਹੇ, ਉਨ੍ਹਾਂ ਨੇ ਹਲਕਾ ਗੁਰੂ ਹਰਸਹਾਏ ਦੀ ਦੋ ਤਿੰਨ ਵਾਰ ਪ੍ਰਤੀਨਿੱਧਤਾ ਕੀਤੀ। ਉਹ ਲੋਕਾਂ ਦੇ ਸਿੱਧੇ ਤੌਰ ਤੇ ਕੰਮ ਕਰਦੇ ਸਨ। ਉਨ੍ਹਾਂ ਨੇ ਕਦੇ ਕਿਸ ਵੀ ਲਾਲਚ ਦੇ ਨਾਲ ਕੰਮ ਨਹੀਂ ਕੀਤਾ। ਜਿਤਨੀ ਦੇਰ ਵੀ ਉਨ੍ਹਾਂ ਨੇ ਵਿਧਾਇਕ ਦੇ ਤੌਰ ਤੇ ਕੰਮ ਕੀਤਾ ਉਹ ਸਮਾਜ ਸੇਵਾ ਪ੍ਰਤੀ ਬਹੁਤ ਪੱਕੇ ਰਹੇ। ਸੋਸ਼ਲ ਲਾਈਫ ਵਿਚ ਉਹ ਆਪਣੇ ਇਲਾਕੇ ਅਤੇ ਜ਼ਿਲ੍ਹੇ ਦੇ ਲੋਕਾਂ ਦੀ ਪ੍ਰਤੀਨਿੱਧਤਾ ਕਰਦੇ ਸਨ। ਪਾਰਟੀ ਵਰਕਰ ਦੇ ਤੌਰ ਤੇ ਵੀ ਉਨ੍ਹਾਂ ਨੇ ਬਹੁਤ ਚੰਗੇ ਕੰਮ ਕੀਤੇ। ਲੋਕ ਉਨ੍ਹਾਂ ਨੂੰ ਬੜੇ ਪਿਆਰ ਅਤੇ ਸਤਿਕਾਰ ਦੇ ਨਾਲ ਯਾਦ ਕਰਦੇ ਹਨ। ਉਨ੍ਹਾਂ ਦੇ ਅਕਾਲ ਚਲਾਣੇ ਦਾ ਸਾਨੂੰ ਬੜਾ ਹੀ ਦੁੱਖ ਹੈ।

ਸਪੀਕਰ ਸਾਹਿਬ, ਜੋ ਕੁਝ ਸਾਡੇ ਦੇਸ਼ ਵਿਚ ਹੋ ਰਿਹਾ ਹੈ ਉਹ ਕਿਸੇ ਤੋਂ ਲੁਕਿਆ ਛਿਪਿਆ ਨਹੀਂ। ਜੰਮੂ ਕਸ਼ਮੀਰ ਵਿਚ ਪਿਛਲੇ ਦਿਨੀ ਬਹੁਤ ਲੋਕ ਅਤਿਵਾਦ ਦੇ ਸ਼ਿਕਾਰ ਹੋਏ ਹਨ। ਅੱਤਵਾਦੀਆਂ ਨੇ ਜੋ ਉਥੇ ਕਾਰਵਾਈ ਕੀਤੀ ਸਾਰੇ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਦੁਨੀਆਂ ਭਰ ਵਿਚ ਉਸਦੀ ਚਰਚਾ ਹੋਈ ਅਤੇ ਬੜੇ ਅਫਸੋਸ ਵਾਲੀ ਗੱਲ ਕਿ ਕੁਝ ਜਵਾਨ ਅਤੇ ਉਥੋਂ ਦੇ ਕੁਝ ਕਰਮਚਾਰੀ ਵੀ ਸ਼ਹੀਦ ਹੋਏ। ਉਨ੍ਹਾਂ ਨੇ ਦੇਸ਼ ਦੀ ਇੱਜ਼ਤ ਅਤੇ ਆਬਰੂ ਵਾਸਤੇ ਆਪਣੀਆਂ ਜਾਨਾਂ ਨਿਛਾਵਰ ਕੀਤੀਆਂ। ਉਹ ਜਿਹੜੇ ਮਨਸੂਬੇ ਲੈ ਕੇ ਆਏ ਸਨ ਕਿ ਵਿਧਾਨ ਸਭਾ ਵਿਚ ਹੋਰ ਜ਼ਿਆਦਾ ਨੁਕਸਾਨ ਪਹੁੰਚਾਉਣਾ ਹੈ ਅਤੇ ਚੁਣੇ ਹੋਏ ਨੁਮਾਇੰਦੇ ਜੋ ਲੋਕਾਂ ਦੀ ਪ੍ਰਤੀਨਿੱਧਤਾ ਕਰਦੇ ਹਨ ਉਨ੍ਹਾਂ ਨੂੰ ਨੁਕਸਾਨ ਪਹੁੰਚਾਇਆ ਜਾ ਸਕੇ ਲੇਕਿਨ ਜਿਸ ਤਰੀਕੇ ਨਾਲ ਉਥੇ ਜਵਾਨਾਂ ਨੇ ਆਪਣੀਆਂ ਜਾਨਾਂ ਦੇ ਕੇ ਰੱਖਿਆ ਕੀਤੀ, ਉਸ ਦਾ ਅਸੀਂ ਸਾਰੇ ਮਾਣ ਕਰਦੇ ਹਾਂ। ਅਸੀਂ ਉਨ੍ਹਾਂ ਦੀ ਯਾਦ ਵਿਚ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ।

ਸਪੀਕਰ ਸਾਹਿਬ, ਇਸ ਤੋਂ ਬਾਅਦ ਪਿਛਲੇ ਦਿਨੀ ਜੋ ਕੁਝ ਪਾਰਲੀਆਮੈਂਟ ਹਾਊਸ ਵਿਚ ਹੋਇਆ, ਉਹ ਤੁਹਾਨੂੰ ਚੰਗੀ ਤਰ੍ਹਾਂ ਪਤਾ ਹੈ। ਪਿਛਲੇ 15-20 ਸਾਲਾਂ ਤੋਂ ਪਾਕਿਸਤਾਨ ਟੈਰੋਰਿਸਟਾਂ ਨੂੰ ਏਥੇ ਭੇਜਦਾ ਆ ਰਿਹਾ ਹੈ। ਪਰ ਉਨ੍ਹਾਂ ਨੂੰ ਹਰ ਜਗ੍ਹਾ ਹਾਰ ਦਾ ਮੂੰਹ ਹੀ ਦੇਖਣਾ ਪਿਆ ਹੈ। ਟੈਰੋਰਿਸਟਾਂ ਨੇ ਪ੍ਰੌਕਸੀਵਾਰ ਦੇ ਤਹਿਤ ਕਦੇ ਪੁਲਿਸ ਤੇ ਅਤੇ ਕਦੇ ਕਿਸੇ ਛੋਟੇ ਅਤੇ ਵੱਡੇ ਬੰਦੇ ਤੇ ਹਮਲਾ ਕਰਕੇ ਉਨ੍ਹਾਂ ਦੀ ਹੱਤਿਆ ਕੀਤੀ। ਕੁਝ ਵੱਡੇ ਅਫਸਰਾਂ ਨੂੰ ਮਾਰ ਕੇ, ਇਸ ਢੰਗ ਨਾਲ ਪਰੌਕਸੀਵਾਰ ਦੇ ਜ਼ਰੀਏ ਇਕ ਲੋ-ਕਾਸਟ ਵਾਰ ਪਾਕਿਸਤਾਨ ਨੇ 15 ਸਾਲਾਂ ਤੋਂ ਚਲਾਈ ਹੋਈ ਹੈ। ਸਪੀਕਰ ਸਾਹਿਬ, ਪਿਛਲੇ ਦਿਨੀਂ ਜੋ ਕੁਝ ਉਨ੍ਹਾਂ ਨੇ ਸਾਡੇ ਪਾਰਲੀਮੈਂਟ ਹਾਊਸ ਤੇ ਹਮਲਾ ਕਰਕੇ ਇਸ ਸਾਜ਼ਿਸ਼ ਦੇ ਜ਼ਰੀਏ ਕਰਨ ਦੀ ਕੋਸ਼ਿਸ਼ ਕੀਤੀ, ਸਾਨੂੰ ਕਹਿਣਾ ਪਵੇਗਾ ਕਿ ਜੋ ਉਥੇ ਸਾਡੇ ਨੌਜਵਾਨ ਖੜ੍ਹੇ ਸਨ, ਉਨ੍ਹਾਂ ਨੇ ਆਪਣੀਆਂ ਜਾਨਾਂ ਦੇ ਕੇ ਨਾ ਕੇਵਲ ਉਸ ਹਾਊਸ ਦੀ ਇੱਜ਼ਤ ਅਤੇ ਮਾਣ

[ਸਥਾਨਕ ਸਰਕਾਰ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ]

ਮਰਿਆਦਾ ਦੀ ਰੱਖਿਆ ਕੀਤੀ ਬਲਕਿ ਜੋ ਉਨ੍ਹਾਂ ਦੇ ਡਿਜ਼ਾਇਨ ਸਨ ਕਿ ਕਿਸੇ ਢੰਗ ਨਾਲ ਪਾਰਲੀਮੈਂਟ ਹਾਊਸ ਵਿਚ ਛੁਪ ਕੇ, ਆਈਡੈਂਟਿਟੀ ਲੁਕਾਅ ਕੇ ਅਤੇ ਗਲਤ ਢੰਗ ਨਾਲ ਅੰਦਰ ਪਹੁੰਚ ਕੇ ਵਿਸਫੋਟ ਕੀਤਾ ਜਾਵੇ ਤੇ ਹਿੰਦੁਸਤਾਨ ਦੀ ਲੀਡਰਸ਼ਿਪ ਨੂੰ ਸਮਾਪਤ ਕੀਤਾ ਜਾਵੇ, ਜਾਂ ਜੋ ਕੁਝ ਵੀ ਉਨ੍ਹਾਂ ਦੀ ਕਰਨ ਦੀ ਸਾਜਿਸ਼ ਹੋਵੇਗੀ, ਜੋ ਉਨ੍ਹਾਂ ਨੇ ਸੋਚਿਆ ਹੋਵੇਗਾ, ਸਾਡੇ ਨੌਜਵਾਨਾਂ ਨੇ ਆਪਣੀਆਂ ਕੀਮਤੀ ਜਾਨਾਂ ਨੂੰ ਹਥੇਲੀ ਤੇ ਰੱਖ ਕੇ ਉਨ੍ਹਾਂ ਦਾ ਡੱਟ ਕੇ ਮੁਕਾਬਲਾ ਕੀਤਾ ਤੇ ਉਨ੍ਹਾਂ ਦੀ ਸਾਰੀ ਸਾਜਿਸ਼ ਨੂੰ ਨਾਕਾਮ ਕਰਕੇ ਹਿੰਦੁਸਤਾਨ ਨੂੰ ਇਕ ਬਹੁਤ ਵੱਡੇ ਹਾਦਸੇ ਤੋਂ, ਜਿਸਦੇ ਹੋਣ ਦੀ ਬਹੁਤ ਵੱਡੀ ਆਸ਼ੰਕਾ ਹੋ ਗਈ ਸੀ, ਉਸ ਤੋਂ ਬਚਾਇਆ । ਜੋ ਉਨ੍ਹਾਂ ਵੀਰਾਂ ਨੇ ਏਡਾ ਵੱਡਾ ਸਾਹਸ ਦਾ ਕੰਮ ਕੀਤਾ ਉਸਦੀ ਜਿਤਨੀ ਪ੍ਰਸ਼ੰਸਾ ਕੀਤੀ ਜਾਵੇ, ਉਹ ਥੋੜ੍ਹੀ ਹੈ । ਅੱਜ ਇਹ ਹਾਊਸ ਜੋ ਹੈ, ਉਨ੍ਹਾਂ ਦੀ ਯਾਦ ਵਿਚ ਆਪਣੇ ਹਿਰਦੇ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੈ ।

ਸਪੀਕਰ ਸਾਹਿਬ, ਇਕ ਸੁਤੰਤਰਤਾ ਸੈਨਾਨੀ ਦੇ ਤੌਰ ਤੇ ਕੈਪਟਨ ਅਮਰ ਸਿੰਘ ਵਡੇਰਾ ਨੇ ਦੇਸ਼ ਦੀ ਬਹੁਤ ਵੱਡੀ ਸੇਵਾ ਕੀਤੀ । ਉਹ ਪਾਕਿਸਤਾਨ ਵਿਚੋਂ ਆਏ ਸਨ ਤੇ ਛੋਟੀ ਉਮਰ ਵਿਚ ਆਉਣ ਕਰਕੇ ਪਹਿਲਾਂ ਉਨ੍ਹਾਂ ਨੇ ਛੋਟੀ ਛੋਟੀ ਸਰਵਿਸ ਕੀਤੀ ਤੇ ਉਸ ਤੋਂ ਬਾਅਦ ਮਿਲਟਰੀ ਸਰਵਿਸ ਨੂੰ ਜੁਆਇਨ ਕਰਨ ਤੋਂ ਬਾਅਦ ਜਿਸ ਤਰੀਕੇ ਨਾਲ ਇਸ ਦੇਸ਼ ਦੀ ਆਜ਼ਾਦੀ ਲਈ ਕੰਮ ਕਰਦਿਆਂ ਹੋਇਆਂ ਨੇਤਾ ਜੀ ਸੁਭਾਸ਼ ਚੰਦਰ ਬੋਸ ਦਾ ਸਾਥ ਦੇ ਕੇ ਕੰਮ ਕੀਤਾ, ਉਸ ਦੀ ਜਿਤਨੀ ਪ੍ਰਸ਼ੰਸਾ ਕੀਤੀ ਜਾਵੇ, ਥੋੜ੍ਹੀ ਹੈ । ਉਹ ਪਿਛਲੇ ਦਿਨੀ ਸਾਨੂੰ ਹਮੇਸ਼ਾਂ ਵਾਸਤੇ ਵਿਛੋੜਾ ਦੇ ਕੇ ਸਾਡੇ ਤੋਂ ਅਲੱਗ ਹੋ ਗਏ ਹਨ । ਇਹ ਹਾਊਸ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੈ ।

ਸਪੀਕਰ ਸਾਹਿਬ, ਉਹ ਸਾਰੇ ਲੋਕ ਜਿਹੜੇ ਪਿਛਲੇ ਅਸੈਂਬਲੀ ਸੈਸ਼ਨ ਤੋਂ ਬਾਅਦ ਤੇ ਅੱਜ ਦੇ ਸਮੇਂ ਦੇ ਦਰਮਿਆਨ ਸਾਡੇ ਤੋਂ ਵਿਛੜ ਗਏ ਹਨ, ਮੈਂ ਉਨ੍ਹਾਂ ਸਾਰੀਆਂ ਸ਼ਖਸ਼ੀਅਤਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਤੇ ਨਾਲ ਹੀ ਬੇਨਤੀ ਕਰਦਾ ਹਾਂ ਕਿ ਜੋ ਪ੍ਰਸਤਾਵ ਪੇਸ਼ ਹੋਇਆ ਹੈ, ਉਹ ਇਨ੍ਹਾਂ ਸ਼ਖਸ਼ੀਅਤਾਂ ਦੇ ਪਿੱਛੇ ਰਹੇ ਪਰਿਵਾਰ ਦੇ ਲੋਕਾਂ ਨੂੰ ਪਾਸ ਕਰਕੇ ਭੇਜਿਆ ਜਾਵੇ । ਧੰਨਵਾਦ ।

**ਸ੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ)** : ਸਪੀਕਰ ਸਾਹਿਬ, ਮੈਂ ਵੀ ਬੜੇ ਗਹਿਰੇ ਦੁਖ ਅਤੇ ਅਫਸੋਸ ਨਾਲ ਸ੍ਰੀ ਮਾਧਵ ਰਾਓ ਸਿੰਧੀਆ ਜੀ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ । ਉਹ ਸਾਡੀ ਪਾਰਟੀ ਦੇ ਬਹੁਤ ਹੀ ਉਘੇ ਤੇ ਸੀਨੀਅਰ ਨੇਤਾ ਸਨ । ਉਹ 1971 ਵਿਚ ਪਹਿਲੀ ਵਾਰ ਪਾਰਲੀਮੈਂਟ ਵਿਚ ਇਕ ਇੰਡੀਪੈਂਡੈਂਟ ਉਮੀਦਵਾਰ ਦੇ ਤੌਰ ਤੇ ਚੋਣ ਜਿੱਤ ਕੇ ਆਏ । ਇਸ ਤੋਂ ਹੀ ਪਤਾ ਲਗਦਾ ਹੈ ਕਿ ਉਹ ਕਿੰਨੇ ਲੋਕਪ੍ਰਿਅ ਸੀ ਤੇ ਲੋਕਾਂ ਨੂੰ ਉਨ੍ਹਾਂ ਤੇ ਕਿੰਨਾਂ ਵਿਸ਼ਵਾਸ ਸੀ । ਪਾਰਲੀਮੈਂਟ ਦੀ ਸੀਟ ਨੂੰ ਇਕ ਇੰਡੀਪੈਂਡੈਂਟ ਉਮੀਦਵਾਰ ਦੇ ਤੌਰ ਤੇ ਜਿੱਤਣਾ ਬਹੁਤ ਮੁਸ਼ਕਲ ਹੁੰਦਾ ਹੈ ਪਰ ਉਹ ਜਿੱਤ ਕੇ ਆਏ ਤੇ ਉਸ ਤੋਂ ਬਾਅਦ ਉਹ ਲਗਾਤਾਰ ਜਿੱਤਦੇ ਚਲੇ ਗਏ । ਉਨ੍ਹਾਂ ਦਾ ਪਿਛਲੇ ਦਿਨਾਂ ਵਿਚ ਦਿਹਾਂਤ ਹੋਇਆ ਜਦ ਉਹ ਜਹਾਜ਼ ਵਿਚ ਕਾਨਪੁਰ ਦੇ ਰਸਤੇ ਵਿਚ ਮੈਂਤਾਨਗਰ ਕੋਲ ਸਨ ਉਦੋਂ ਉਹ ਜਹਾਜ਼ ਇਕ ਮਾਰਸ਼ੀ ਲੈਂਡ ਵਿਚ ਕਰੈਸ਼ ਕਰ ਗਿਆ । ਇਸ ਹਾਦਸੇ ਨਾਲ ਬੜਾ ਵੱਡਾ ਦੁੱਖ ਸਾਰੀ ਕਾਂਗਰਸ ਪਾਰਟੀ ਨੂੰ ਨਹੀਂ ਬਲਕਿ ਸਾਰੇ

ਦੇਸ਼ ਨੂੰ ਵੀ ਹੋਇਆ ਕਿਉਂਕਿ ਜਿਥੇ ਉਹ ਕਾਂਗਰਸ ਪਾਰਟੀ ਦੇ ਨੇਤਾ ਸਨ, ਉਥੇ ਉਹ ਪਾਰਲੀਮੈਂਟ ਵਿਚ ਆਪੋਜ਼ੀਸ਼ਨ ਦੇ ਡਿਪਟੀ ਲੀਡਰ ਵੀ ਸਨ। ਉਨ੍ਹਾਂ ਦੇ ਜਾਣ ਨਾਲ ਦੇਸ਼ ਨੂੰ ਇਕ ਬਹੁਤ ਵੱਡੇ ਪਾਰਲੀਮੈਂਟੇਰੀਅਨ ਤੋਂ ਹੱਥ ਧੋਣਾ ਪੈ ਗਿਆ ਹੈ। ਮੈਂ ਉਨ੍ਹਾਂ ਦੇ ਚਰਨਾਂ ਵਿਚ ਆਪਣੇ ਵਲੋਂ ਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ ਤੇ ਉਸਦੇ ਨਾਲ ਨਾਲ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨਾਲ ਅਫਸੋਸ ਦਾ ਡੂੰਘਾ ਪ੍ਰਗਟਾਵਾ ਕਰਦਾ ਹੋਇਆ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਪਰਿਵਾਰ ਨੂੰ ਅਸੈਂਬਲੀ ਵਿਚੋਂ ਮਤਾ ਪਾਸ ਕਰਕੇ ਭੇਜਿਆ ਜਾਵੇ।

ਸਪੀਕਰ ਸਾਹਿਬ, ਸਰਦਾਰ ਲਛਮਣ ਸਿੰਘ ਜੀ ਤਿੰਨ ਵਾਰ ਇਸ ਹਾਊਸ ਦੇ ਮੈਂਬਰ ਰਹੇ ਹਨ। ਉਹ ਗੁਰੂ ਹਰਸਹਾਏ ਅਸੈਂਬਲੀ ਕਾਂਸਟੀਚੂਐਂਸੀ ਤੋਂ ਵਿਧਾਇਕ ਬਣ ਕੇ ਆਉਂਦੇ ਰਹੇ ਅਤੇ ਡਿਸਟ੍ਰਿਕਟ ਕਾਂਗਰਸ ਦੇ ਪ੍ਰਧਾਨ ਵੀ ਰਹੇ। ਉਹ ਬੜੇ ਵੱਡੇ ਸੋਸ਼ਲ ਵਰਕਰ ਸਨ ਅਤੇ ਇਸ ਦੇ ਨਾਲ ਨਾਲ ਉਨ੍ਹਾਂ ਨੂੰ ਇਕ ਫੋਕ ਡਾਂਸ ਝੂਮਰ ਦੇ ਪਿਤਾਮਾ ਵਜੋਂ ਵੀ ਜਾਣਿਆ ਜਾਂਦਾ ਹੈ। ਇਸ ਵਜੋਂ ਉਨ੍ਹਾਂ ਦਾ ਬੜਾ ਮਾਣ ਤਾਣ ਸੀ। ਉਹ 82 ਸਾਲ ਦੀ ਉਮਰ ਵਿਚ ਸਾਡੇ ਕੋਲੋਂ ਜੁਦਾ ਹੋਏ ਹਨ। ਮੈਂ ਉਨ੍ਹਾਂ ਦੇ ਚਲੇ ਜਾਣ ਤੇ ਆਪਣੇ ਵਲੋਂ ਡੂੰਘੇ ਦੁਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਦੀ ਯਾਦ ਵਿਚ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸ ਦੇ ਨਾਲ ਇਕ ਹੋਰ ਬੜੀ ਵੱਡੀ ਗੱਲ ਸਾਹਮਣੇ ਆਈ ਹੈ ਜੋ ਕਿ ਪਾਰਲੀਮੈਂਟ ਤੇ ਟੈਰੋਰਿਸਟ ਅਟੈਕ ਹੋਇਆ ਹੈ। ਅਨਫਾਰਚੂਨੇਟਲੀ ਜਾਂ ਫਾਰਚੂਨੇਟਲੀ, ਜਦੋਂ ਇਹ ਅਟੈਕ ਹੋਇਆ, ਉਸ ਵੇਲੇ ਮੈਂ ਵੀ ਉਥੇ ਪਾਰਲੀਮੈਂਟ ਵਿਚ ਹੀ ਸੀ। ਅਸੀਂ ਸਰਦਾਰ ਮਨਮੋਹਨ ਸਿੰਘ ਜੀ ਕੋਲ ਬੈਠੇ ਸੀ ਜਦੋਂ ਉਥੇ ਗੋਲੀਆਂ ਚੱਲਣੀਆਂ ਸ਼ੁਰੂ ਹੋਈਆਂ। ਸਾਨੂੰ ਇਸ ਗੱਲ ਦਾ ਪਤਾ ਨਹੀਂ ਸੀ। ਜਦੋਂ ਅਸੀਂ ਬਾਹਰ ਨਿਕਲਣਾ ਸ਼ੁਰੂ ਕੀਤਾ ਤਾਂ ਸਾਨੂੰ ਸਟਾਫ ਨੇ ਕਿਹਾ ਕਿ ਅੰਦਰ ਚਲੇ ਜਾਓ, ਬਾਹਰ ਅਟੈਕ ਹੋ ਗਿਆ ਹੈ। ਕੋਈ ਅੱਧੇ ਘੰਟੇ ਦੇ ਕਰੀਬ ਗੋਲੀਆਂ ਚੱਲੀਆਂ। ਉਸ ਵੇਲੇ ਉਥੇ ਬੜਾ ਦਹਿਸ਼ਤ ਦਾ ਵਾਤਾਵਰਣ ਸੀ। ਪਾਰਲੀਮੈਂਟ ਹਾਊਸ ਵਿਚ ਜਿੰਨੇ ਵੀ ਮੈਂਬਰ ਪਾਰਲੀਮੈਂਟ ਜਾਂ ਮਨਿਸਟਰ ਸੀ, ਸਾਰਿਆਂ ਨੂੰ ਦਹਿਸ਼ਤ ਦੇ ਵਾਤਾਵਰਣ ਵਿਚ ਪਾਇਆ ਗਿਆ। ਅਸੀਂ ਵੀ ਬੜੇ ਖੌਫਜ਼ਦਾ ਹੋ ਗਏ। ਘੰਟਾ, ਡੇਢ ਘੰਟਾ ਤਾਂ ਪਤਾ ਨਾ ਲੱਗਾ ਕਿ ਕੀ ਹੋਇਆ ਹੈ। ਉਸ ਤੋਂ ਬਾਅਦ ਜਾ ਕੇ ਗੋਲੀਆਂ ਚੱਲਣੀਆਂ ਬੰਦ ਹੋਈਆਂ। ਸਪੀਕਰ ਸਾਹਿਬ, ਪਾਰਲੀਮੈਂਟ ਇਕ ਬਹੁਤ ਉਚੀ ਸੰਸਥਾ ਹੈ। ਇਹ ਬੜੇ ਅਫਸੋਸ ਦੀ ਗੱਲ ਹੈ ਕਿ ਉਥੇ ਇਸ ਤਰ੍ਹਾਂ ਦਾ ਹਾਦਸਾ ਹੋਇਆ। ਉਥੋਂ ਦੇ ਸੁਰੱਖਿਆ ਬੰਦੋਬਸਤ ਵਾਸਤੇ ਮੈਂ ਕੋਈ ਟਿੱਪਣੀ ਨਹੀਂ ਕਰਨੀ ਚਾਹੁੰਦਾ। ਉਥੇ ਸੁਰੱਖਿਆ ਵਾਸਤੇ ਪੰਜ ਰਿੰਗ ਬਣਾਏ ਹੋਏ ਹਨ ਲੇਕਿਨ ਇਸ ਦੇ ਬਾਵਜੂਦ ਇਹ ਹਾਦਸਾ ਹੋ ਗਿਆ। ਉਨ੍ਹਾਂ ਦਾ ਇਨ੍ਹਾਂ ਸਾਰੇ ਸੁਰੱਖਿਆ ਪ੍ਰਬੰਧਾਂ ਦੇ ਬਾਵਜੂਦ ਅੰਦਰ ਵੜ ਆਉਣਾ, ਬੜੀ ਮਾੜੀ ਗੱਲ ਹੈ। ਸਿਕਿਉਰਿਟੀ ਵਾਲੇ ਲੋਕ ਉਨ੍ਹਾਂ ਨੂੰ ਬਾਹਰ ਹੀ ਕਿਉਂ ਨਹੀਂ ਰੋਕ ਸਕੇ। ਉਨ੍ਹਾਂ ਨੂੰ ਅੰਦਰ ਵੜਨ ਤੋਂ ਪਹਿਲਾਂ ਹੀ ਰੋਕ ਦੇਣਾ ਚਾਹੀਦਾ ਸੀ। ਇਥੇ ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਪਰ ਚਾਂਸ ਸਾਡਾ ਸਟਾਫ ਸਤੱਰਕ ਨਾ ਹੁੰਦਾ, ਸਿਕਿਉ- ਰਿਟੀ ਕਰਮੀ ਠੀਕ ਨਾ ਹੁੰਦੇ, ਖਾਸ ਕਰਕੇ ਮਿਸਟਰ ਯਾਦਵ ਅਤੇ ਕਮਲੇਸ਼ ਕੁਮਾਰੀ

[ਸ਼੍ਰੀ ਰਮੇਸ਼ ਚੰਦਰ ਡੋਗਰਾ]

ਆਪਣੀ ਫੁਰਤੀ ਨਾ ਵਿਖਾਉਂਦੇ ਤਾਂ ਇਸ ਦੇ ਸਿੱਟੇ ਅਤਿਅੰਤ ਗੰਭੀਰ ਹੋਣੇ ਸੀ । ਸੁਰੱਖਿਆ ਕਰਮਚਾਰੀਆਂ ਅਤੇ ਵਾਚ ਐਂਡ ਵਾਰਡ ਸਟਾਫ ਨੇ ਰੌਲਾ ਪਾਇਆ ਕਿ ਟੈਰੋ-ਰਿਸਟ ਅਟੈਕ ਹੋ ਗਿਆ ਹੈ ਅਤੇ ਮਿਸਟਰ ਯਾਦਵ ਨੇ ਲੋਕ ਸਭਾ ਦੇ ਉਸ ਵੇਲੇ ਸਾਰੇ ਗੇਟ ਬੰਦ ਕਰਾ ਦਿੱਤੇ । ਰਾਜ ਸਭਾ ਗੇਟ ਵਿਚੋਂ ਵਾਈਸ ਪ੍ਰੈਜ਼ੀਡੈਂਟ ਬਾਹਰ ਜਾਣ ਵਾਲੇ ਸੀ ਜਦੋਂ ਇਹ ਹਾਦਸਾ ਹੋਇਆ । 4 ਵਿਅਕਤੀ ਜਿਹੜੇ ਉਨ੍ਹਾਂ ਦੀ ਗੱਡੀ ਵਿਚ ਬੈਠੇ ਸੀ, ਮਾਰੇ ਗਏ । ਉਨ੍ਹਾਂ ਨੇ ਟੈਰੋਰਿਸਟਾਂ ਨਾਲ ਕਾਫੀ ਗੋਲਾਬਾਰੀ ਕੀਤੀ । ਸਾਡੇ ਇਕੋ ਕਰਮਚਾਰੀ ਨੇ ਤਿੰਨ ਟੈਰੋਰਿਸਟਾਂ ਨੂੰ ਮਾਰਿਆ । ਬਾਕੀ ਸੁਰੱਖਿਆ ਕਰਮਚਾਰੀਆਂ ਨੇ ਵੀ ਭਾਰੀ ਗੋਲਾਬਾਰੀ ਕਰਕੇ ਟੈਰੋਰਿਸਟਾਂ ਨੂੰ ਮਾਰਿਆ । ਉਨ੍ਹਾਂ ਨੇ ਉਸ ਮੌਕੇ ਬਹੁਤ ਬਹਾਦਰੀ ਵਿਖਾਈ ਅਤੇ ਇਸ ਦੌਰਾਨ ਉਨ੍ਹਾਂ ਵਿਚੋਂ 9 ਵਿਅਕਤੀ ਮਾਰੇ ਗਏ । 7 ਵਿਅਕਤੀ ਮੌਕੇ ਤੇ ਹੀ ਮਾਰੇ ਗਏ ਅਤੇ 2 ਹਸਪਤਾਲ ਵਿਚ ਜਾ ਕੇ ਮਰ ਗਏ । ਉਨ੍ਹਾਂ ਮਾਰੇ ਗਏ ਵਿਅਕਤੀਆਂ ਨੂੰ ਮੈਂ ਆਪਣੇ ਵਲੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ । ਉਨ੍ਹਾਂ ਸਾਰੇ ਵਿਅਕਤੀਆਂ ਨੂੰ ਅਤੇ ਖਾਸ ਕਰਕੇ ਉਸ ਵਿਅਕਤੀ ਨੂੰ ਜਿਸ ਨੇ ਤਿੰਨ ਟੈਰੋਰਿਸਟ ਮਾਰੇ, ਉਸ ਦਾ ਨਾਂ ਤਾਂ ਮੈਂ ਹੁਣ ਭੁੱਲ ਗਿਆ ਹਾਂ, ਜ਼ਰੂਰ ਡਿਸਟਿੰਕਸ਼ਨ ਮਿਲਣੀ ਚਾਹੀਦੀ ਹੈ । ਉਨ੍ਹਾਂ ਨੂੰ ਐਵਾਰਡ ਦੇਣਾ ਚਾਹੀਦਾ ਹੈ ਤਾਂ ਜੋ ਸਾਡੀਆਂ ਸੁਰੱਖਿਆ ਫੋਰਸਿਜ਼ ਨੂੰ ਇਹ ਮਹਿਸੂਸ ਹੋਵੇ ਕਿ ਜਿਹੜਾ ਕੋਈ ਬਹਾਦਰੀ ਦਾ ਕੰਮ ਕਰਦਾ ਹੈ, ਉਸ ਨੂੰ ਸਾਡਾ ਦੇਸ਼ ਸਨਮਾਨਤ ਕਰਦਾ ਹੈ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਪਹਿਲਾਂ ਜੰਮੂ ਤੇ ਕਸ਼ਮੀਰ ਅਸੈਂਬਲੀ ਤੇ ਟੈਰੋ-ਰਿਸਟ ਅਟੈਕ ਹੋਇਆ ਸੀ । ਮੈਂ ਮਹਿਸੂਸ ਕਰਦਾ ਹਾਂ ਕਿ ਟੈਰੋਰਿਸਟਾਂ ਦੀ ਆਰਗੇ-ਨਾਈਜੇਸ਼ਨ ਇਕ ਐਸੀ ਆਰਗੇਨਾਈਜੇਸ਼ਨ ਹੈ ਜਿਸ ਦੇ ਸਾਹਮਣੇ ਕੋਈ ਕਾਨੂੰਨ ਨਹੀਂ ਅਤੇ ਕੋਈ ਦਲੀਲ ਨਹੀਂ । ਸਾਡੀ ਸਰਕਾਰ ਵਾਲੇ ਕਦੀ ਪੋਟੋ ਬਿਲ ਦੀ ਗੱਲ ਕਰਦੇ ਹਨ ਅਤੇ ਕਦੀ ਕਿਸੇ ਹੋਰ ਬਿਲ ਦੀ । ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਬਜਾਏ ਇਨ੍ਹਾਂ ਟੈਰੋਰਿਸਟਾਂ ਦਾ ਸਰਵਨਾਸ਼ ਕਰਨਾ ਬਹੁਤ ਜ਼ਰੂਰੀ ਹੈ ਜਿਸ ਤਰ੍ਹਾਂ ਕਿ ਪੰਜਾਬ ਵਿਚ ਕੀਤਾ ਗਿਆ ਸੀ ਜਿਸ ਵੇਲੇ ਸਰਦਾਰ ਬੇਅੰਤ ਸਿੰਘ ਸਾਡੇ ਮੁੱਖ ਮੰਤਰੀ ਸਨ । ਉਨ੍ਹਾਂ ਨੇ ਬੜੇ ਸੁਚੱਜੇ ਢੰਗ ਨਾਲ ਉਨ੍ਹਾਂ ਨੂੰ ਹੱਥ ਪਾਇਆ ਸੀ । ਉਹ ਉਨ੍ਹਾਂ ਨਾਲ ਬੜੀ ਬੁਰੀ ਤਰ੍ਹਾਂ ਨਾਲ ਪੇਸ਼ ਆਏ ਸਨ । ਉਨ੍ਹਾਂ ਨੇ ਟੈਰੋਰਿਸਟਾਂ ਨੂੰ ਮਾਰਿਆ, ਫਿਰ ਜਾ ਕੇ ਪੰਜਾਬ ਵਿਚ ਅਮਨ ਤੇ ਸ਼ਾਂਤੀ ਦਾ ਵਾਤਾਵਰਣ ਬਹਾਲ ਹੋਇਆ । ਇਸੇ ਤਰੀਕੇ ਨਾਲ ਚਾਹੀਦਾ ਹੈ ਕਿ ਟੈਰੋਰਿਸਟਾਂ ਦਾ ਖਾਤਮਾ ਕੀਤਾ ਜਾਵੇ । ਹਿੰਦੁਸਤਾਨ ਵਿਚ ਕਈ ਥਾਵਾਂ ਤੇ ਅਤੇ ਖਾਸ ਕਰਕੇ ਕਸ਼ਮੀਰ ਵਿਚ ਕਈ ਐਸੀਆਂ ਥਾਵਾਂ ਹਨ, ਜਿਥੇ ਇਨ੍ਹਾਂ ਦੇ ਟ੍ਰੇਨਿੰਗ ਕੈਂਪ ਚਲਦੇ ਹਨ । ਉਨ੍ਹਾਂ ਕੈਂਪਾਂ ਦਾ ਨਾਸ਼ ਕਰਨਾ ਚਾਹੀਦਾ ਹੈ । ਜਦੋਂ ਤੱਕ ਅਸੀਂ ਇਨ੍ਹਾਂ ਟੈਰੋਰਿਸਟਾਂ ਦਾ ਡਟ ਕੇ ਮੁਕਾਬਲਾ ਨਹੀਂ ਕਰਦੇ ਅਤੇ ਉਨ੍ਹਾਂ ਨੂੰ ਖਤਮ ਨਹੀਂ ਕਰਦੇ, ਉਨਾਂ ਚਿਰ ਅਮਨ, ਸ਼ਾਂਤੀ ਵਾਲਾ ਮਾਹੌਲ ਹਿੰਦੁਸਤਾਨ ਵਿਚ ਕਾਇਮ ਨਹੀਂ ਹੋ ਸਕਦਾ ।—ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਾਡੇ ਇੱਕ ਫਰੀਡਮ ਫਾਈਟਰ ਕੈਪਟਨ ਅਮਰ ਸਿੰਘ ਵੜੈਚ ਜੀ ਵੀ ਸਾਡੇ ਕੋਲੋਂ ਵਿਛੜ ਗਏ ਹਨ । 26 ਦਸੰਬਰ, 2001 ਨੂੰ ਉਨ੍ਹਾਂ ਦਾ ਅਕਾਲ ਚਲਾਣਾ ਹੋ ਗਿਆ ਹੈ । ਮੈਂ ਬੜੇ ਡੂੰਘੇ ਦੁੱਖ ਦੇ ਨਾਲ ਉਨ੍ਹਾਂ ਦੇ ਪਰਿਵਾਰ ਨਾਲ ਇਸ ਗੱਲ ਦਾ ਅਫਸੋਸ ਪ੍ਰਗਟ ਕਰਦਾ ਹਾਂ । ਮੈਂ ਸਮਝਦਾ

ਹਾਂ ਕਿ ਇਹ ਜਿਹੜੇ ਫਰੀਡਮ ਫਾਈਟਰਜ਼ ਹਨ ਇਨ੍ਹਾਂ ਦੀ ਬਦੌਲਤ ਹੀ ਅੱਜ ਅਸੀਂ ਇਨ੍ਹਾਂ ਕੁਰਸੀਆਂ ਤੇ ਬੈਠੇ ਹਾਂ । ਇਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਲੜਾਈ ਲੜੀ ਜਿਸ ਦੇ ਸਿੱਟੇ ਵਜੋਂ ਸਾਡਾ ਦੇਸ਼ ਆਜ਼ਾਦ ਹੋਇਆ । ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਚਰਨਾਂ ਵਿੱਚ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਸੁਮਨ ਪੇਸ਼ ਕਰਦਾ ਹੋਇਆ, ਆਪਣਾ ਸਥਾਨ ਗ੍ਰਹਿਣ ਕਰਦਾ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਤਿਕਾਰਯੋਗ ਸਪੀਕਰ ਸਾਹਿਬ, ਇਸ ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਬਾਅਦ ਇਹ ਜਿਹੜਾ ਮੌਜੂਦਾ ਸਮਾਗਮ ਹੈ ਜਿਹੜਾ ਕਿ ਅੱਜ ਸੰਵਿਧਾਨ ਦੀ ਜ਼ਰੂਰਤ ਪੂਰੀ ਕਰਨ ਕਰਕੇ ਮਜਬੂਰੀਵਸ਼ ਬੁਲਾਇਆ ਗਿਆ ਹੈ ਉਦੋਂ ਤੋਂ ਲੈ ਕੇ ਇਸ ਸਮੇਂ ਤੱਕ ਕੁਝ ਸ਼ਖਸੀਅਤਾਂ ਰਾਜਨੀਤਿਕ ਖੇਤਰ, ਸਵਤੰਤਰਤਾ ਸੰਗਰਾਮੀ ਔਰ ਸਾਡੇ ਜੰਮੂ ਕਸ਼ਮੀਰ ਦੀ ਵਿਧਾਨ ਸਭਾ ਅਤੇ ਦੇਸ਼ ਦੀ, ਲੋਕਤੰਤਰ ਦੀ ਜਿਹੜੀ ਸਭ ਤੋਂ ਵੱਡੀ ਪ੍ਰਤੀਕ ਲੋਕ ਸਭਾ ਹੈ, ਉਸ ਦੀ ਰਾਖੀ ਕਰਦੇ ਹੋਏ ਬਹੁਤ ਸਾਰੇ ਜਵਾਨ ਔਰ ਸਾਡੇ ਕੁਝ ਕਰਮਚਾਰੀ ਵੀ ਇਨ੍ਹਾਂ ਸੰਸਥਾਵਾਂ ਦੀ ਰਾਖੀ ਕਰਦੇ ਹੋਏ ਸ਼ਹੀਦ ਹੋ ਗਏ ਹਨ, ਸਾਡੇ ਕੋਲੋਂ ਵਿਛੜ ਗਏ ਹਨ ਜਿਨ੍ਹਾਂ ਦੇ ਇਸ ਤਰ੍ਹਾਂ ਸਾਡੇ ਕੋਲੋਂ ਚਲੇ ਜਾਣ ਤੇ ਸਾਨੂੰ ਬਹੁਤ ਹੀ ਡੂੰਘਾ ਦੁੱਖ ਹੈ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਸ ਦੁਖ ਦੀ ਘੜੀ ਵਿੱਚ ਉਨ੍ਹਾਂ ਸਾਰਿਆਂ ਦੇ ਪਰਿਵਾਰਾਂ ਨਾਲ ਸ਼ਰੀਕ ਹੁੰਦਾ ਹਾਂ ।

ਸਾਰਿਆਂ ਤੋਂ ਪਹਿਲਾਂ ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਮੇਰੇ ਸਤਿਕਾਰਯੋਗ ਸਾਥੀਆਂ ਨੇ ਵੀ ਜ਼ਿਕਰ ਕੀਤਾ ਹੈ, ਸ਼੍ਰੀ ਮਾਧਵ ਰਾਓ ਸਿੰਧੀਆ, ਐਮ. ਪੀ. ਅਤੇ ਸਾਬਕਾ ਕੇਂਦਰੀ ਮੰਤਰੀ, ਇਨ੍ਹਾਂ ਨੇ ਬਹੁਤ ਸਾਰੇ ਵਿਭਾਗਾਂ ਦੇ ਵਿੱਚ ਬੜੇ ਅੱਛੇ ਤਰੀਕੇ ਦੇ ਨਾਲ ਦੇਖਭਾਲ ਕੀਤੀ ਅਤੇ ਉਹ ਬੜੇ ਸਫਲ ਵੀ ਰਹੇ । ਸਾਰਿਆਂ ਤੋਂ ਵੱਡੀ ਚੀਜ਼ ਜਿਹੜੀ ਕਿ ਬਹੁਤ ਹੀ ਸਤਿਕਾਰ ਵਾਲੀ ਹੈ ਉਹ ਇਹ ਹੈ ਕਿ ਉਹ ਜਿੰਨੇ ਵੀ ਵਿਭਾਗਾਂ ਦੇ ਵਿੱਚ ਮੰਤਰੀ ਰਹੇ ਉਨ੍ਹਾਂ ਦੇ ਸਮੇਂ ਦੌਰਾਨ ਕਿਸੇ ਵੀ ਵਿਭਾਗ ਦੇ ਵਿੱਚ ਕਿਸੇ ਪ੍ਰਕਾਰ ਦਾ ਕੋਈ ਕਿੰਤੂ ਪਰੰਤੂ ਕਦੇ ਨਹੀਂ ਹੋਇਆ ਜਿਹੜਾ ਕਿ ਅਸੀਂ ਆਮ ਦੇਖਦੇ ਹਾਂ ਕਿ ਅਕਸਰ ਹੋ ਜਾਂਦਾ ਹੈ । ਉਨ੍ਹਾਂ ਦੇ ਸਮੇਂ ਦੌਰਾਨ ਕਿਸੇ ਵਿਭਾਗ ਦੇ ਅੰਦਰ ਕਿਸੇ ਪ੍ਰਕਾਰ ਦੀ ਕੋਈ ਦੁਰਵਰਤੋਂ ਵੀ ਨਹੀਂ ਹੋਈ ਜਾਂ ਕੋਈ ਗੜਬੜ ਦੇਖਣ ਨੂੰ ਨਹੀਂ ਮਿਲੀ । ਉਨ੍ਹਾਂ ਨੇ ਆਪਣੀ ਬੜੀ ਸਾਫ ਸੁਥਰੀ ਛਵੀ ਅਤੇ ਅਕਸ ਕਾਇਮ ਰੱਖਿਆ । ਐਸੀ ਸਾਫ ਸੁਥਰੀ ਛਵੀ ਵਾਲੇ ਰਾਜਨੀਤਿਕ ਨੇਤਾ, ਭਾਵੇਂ ਕਿਸੇ ਵੀ ਪਾਰਟੀ ਦੇ ਨਾਲ ਉਸ ਦਾ ਸਬੰਧ ਹੋਵੇ, ਬੜੇ ਲੰਮੇ ਸਮੇਂ ਬਾਅਦ ਪੈਦਾ ਹੋਇਆ ਕਰਦੇ ਹਨ । ਇਹੋ ਜਿਹੇ ਰਾਜਨੀਤਿਕ ਨੇਤਾ ਦੇ ਵਿਛੜਣ ਨਾਲ ਸਬੰਧਤ ਪਾਰਟੀ ਨੂੰ ਤਾਂ ਨੁਕਸਾਨ ਹੁੰਦਾ ਹੀ ਹੈ, ਸਮੁੱਚੇ ਦੇਸ਼ ਨੂੰ ਵੀ ਬਹੁਤ ਵੱਡਾ ਨੁਕਸਾਨ ਹੁੰਦਾ ਹੈ । ਇਹੋ ਜਿਹਾ ਨੁਕਸਾਨ ਹੀ ਸਿੰਧੀਆ ਜੀ ਦੇ ਚਲੇ ਜਾਣ ਤੋਂ ਬਾਅਦ ਕਾਂਗਰਸ ਪਾਰਟੀ ਨੂੰ ਵੀ ਹੋਇਆ ਹੈ । ਪਾਰਲੀਮੈਂਟ ਦੇ ਅੰਦਰ ਸ਼੍ਰੀਮਤੀ ਸੋਨੀਆ ਗਾਂਧੀ ਜਿਹੜੇ ਕਿ ਆਪੋਜ਼ੀਸ਼ਨ ਦੇ ਲੀਡਰ ਹਨ ਉਨ੍ਹਾਂ ਤੋਂ ਬਾਅਦ ਬਤੌਰ ਡਿਪਟੀ ਲੀਡਰ ਉਹ ਆਪਣੀਆਂ ਸੰਵਿਧਾਨਿਕ ਜ਼ਿੰਮੇਵਾਰੀਆਂ ਬੜੀ ਕਾਮਯਾਬੀ ਦੇ ਨਾਲ ਨਿਭਾ ਰਹੇ ਸਨ । ਕਾਂਗਰਸ ਸਰਕਲ ਦੇ ਵਿੱਚ ਅਤੇ ਸਮੁੱਚੇ ਦੇਸ਼ ਦੇ ਵਿੱਚ ਉਨ੍ਹਾਂ ਨੇ ਆਪਣੀਆਂ ਜ਼ਿੰਮੇਂਵਾਰੀਆਂ ਬੜੀ ਸਫਲਤਾਪੂਰਵਕ ਨਿਭਾਈਆਂ । ਇਨ੍ਹਾਂ ਤੋਂ ਪਹਿਲਾਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸ਼੍ਰੀ ਰਾਜੇਸ਼ ਪਾਇਲਟ ਵੀ ਇਸੇ ਤਰ੍ਹਾਂ ਦੇ ਹੀ ਰਾਜਨੀਤਿਕ ਲੀਡਰ ਸਨ । ਇਹ ਦੋਨੋਂ ਬੜੇ ਹੀ ਹੋਣਹਾਰ ਲੀਡਰ ਸਨ ਜਿਨ੍ਹਾਂ ਤੋਂ ਦੇਸ਼ ਨੂੰ ਕਾਫੀ ਉਮੀਦਾਂ ਸਨ, ਆਸਾਂ ਸਨ ਕਿ ਇਹ ਸਮਾਂ ਪਾ ਕੇ ਦੇਸ਼ ਦੀਆਂ ਬੜੀਆਂ ਅਹਿਮ ਜ਼ਿੰਮੇਵਾਰੀਆਂ ਨੂੰ ਨਿਭਾਉਣਗੇ । ਲੇਕਿਨ ਹਵਾਈ ਜਹਾਜ਼ ਦੇ ਇਕ ਹਾਦਸੇ ਦੌਰਾਨ ਸਿੰਧੀਆ ਜੀ ਦੀ ਮੌਤ ਹੋ ਗਈ ਅਤੇ ਉਹ ਸਾਡੇ ਕੋਲੋਂ ਸਦਾ ਲਈ ਵਿਛੜ ਗਏ । ਇਹ ਲੋਕਾਂ ਵਿੱਚ ਬੜੇ ਹੀ ਪਾਪੂਲਰ ਸਨ । ਜਿਸ ਵੇਲੇ ਉਨ੍ਹਾਂ ਦੇ ਮ੍ਰਿਤਕ ਸਰੀਰ ਨੂੰ ਲੋਕਾਂ ਦੇ ਅੰਤਮ ਦਰਸ਼ਨਾਂ ਲਈ ਰੱਖਿਆ ਗਿਆ ਤਾਂ ਲੱਖਾਂ ਦੀ ਗਿਣਤੀ ਵਿੱਚ ਲੋਕ ਆਪਣੇ ਆਪ ਸ਼ਰਧਾ ਸੁਮਨ ਭੇਂਟ ਕਰਨ ਵਾਸਤੇ ਇਕੱਤਰ ਹੋਏ ਹੋਏ ਸਨ । ਲੋਕਾਂ ਦੇ ਮਨਾਂ ਵਿੱਚ ਸ਼੍ਰੀ ਸਿੰਧੀਆ ਜੀ ਦੇ ਪ੍ਰਤੀ ਡੂੰਘਾ ਪਿਆਰ ਅਤੇ ਸਤਿਕਾਰ ਸੀ । ਲੋਕਾਂ ਦੇ ਵੱਡੀ ਗਿਣਤੀ ਵਿੱਚ ਇਕੱਤਰ ਹੋਏ ਇਕੱਠ ਨੂੰ ਦੇਖ ਕੇ ਪਤਾ ਲਗਦਾ ਸੀ ਕਿ ਉਹ ਕਿੰਨੇ ਵੱਡੇ ਜਨਤਕ ਲੀਡਰ ਸਨ । ਲੱਖਾਂ ਹੀ ਲੋਕਾਂ ਨੇ ਉਨ੍ਹਾਂ ਨੂੰ ਆਪਣੇ ਵੱਲੋਂ ਸ਼ਰਧਾਂਜਲੀ ਭੇਂਟ ਕੀਤੀ । ਸਪੀਕਰ ਸਾਹਿਬ, ਇਹੋ ਜਿਹੇ ਲੀਡਰ ਦੇ ਵਿਛੜਣ ਨਾਲ ਸਚਮੁੱਚ ਹੀ ਦਿਲ ਨੂੰ ਬਹੁਤ ਦੁੱਖ ਹੁੰਦਾ ਹੈ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਨਾਲ ਅਤੇ ਉਨ੍ਹਾਂ ਦੀ ਪਾਰਟੀ ਨਾਲ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ ਅਤੇ ਉਨ੍ਹਾਂ ਦੀ ਯਾਦ ਵਿੱਚ ਆਪਣਾ ਸਿਰ ਵੀ ਝੁਕਾਉਂਦਾ ਹਾਂ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸਰਦਾਰ ਲਛਮਣ ਸਿੰਘ ਤਿੰਨ ਵਾਰ ਇਸ ਪਵਿੱਤਰ ਸਦਨ ਦੇ ਜ਼ਿਲ੍ਹਾ ਫਿਰੋਜ਼ਪੁਰ ਵਿਚ ਗੁਰੂ ਹਰਸਹਾਏ ਵਿਧਾਨ ਸਭਾ ਹਲਕੇ ਤੋਂ ਵਿਧਾਇਕ ਚੁਣੇ ਗਏ । ਉਹ ਵੀ ਅੱਜ ਸਾਡੇ ਵਿੱਚ ਨਹੀਂ ਰਹੇ । ਮੈਂ ਉਨ੍ਹਾਂ ਦੇ ਪਰਿ-ਵਾਰ ਨਾਲ ਵੀ ਇਸ ਦੁੱਖ ਦੀ ਘੜੀ ਵਿੱਚ ਸ਼ਰੀਕ ਹੁੰਦਾ ਹਾਂ । ਉਨ੍ਹਾਂ ਨੇ ਆਪਣੇ ਹਲਕੇ ਦੇ ਵਿਕਾਸ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ ਔਰ ਜਿਹੜੇ ਸਭਿਆਚਾਰ ਦੇ ਨਾਲ ਉਨ੍ਹਾਂ ਦਾ ਸਬੰਧ ਸੀ, ਉਸ ਬਾਰੇ ਮੈਨੂੰ ਅੱਜ ਹੀ ਪਤਾ ਲੱਗਿਆ ਹੈ ਕਿ ਉਹ ਝੂਮਰ, ਜੋ ਕਿ ਇਕ ਬਹੁਤ ਹੀ ਪਾਪੂਲਰ ਲੋਕਨਾਚ ਹੈ, ਉਨ੍ਹਾਂ ਨੂੰ ਉਸਦਾ ਪਿਤਾਮਾ ਕਿਹਾ ਜਾਂਦਾ ਸੀ । ਇਹੋ ਜਿਹੇ ਸਭਿਆਚਾਰਕ ਗੁਣਾਂ ਵਾਲੇ ਵਿਅਕਤੀ ਦੇ ਸਾਡੇ ਕੋਲੋਂ ਵਿਛੜ ਜਾਣ ਨਾਲ ਸਮੁੱਚੇ ਪ੍ਰਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਇਨ੍ਹਾਂ ਦੇ ਪਰਿਵਾਰ ਨਾਲ ਵੀ ਆਪਣੀ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ ।

ਸਪੀਕਰ ਸਾਹਿਬ, ਜੰਮੂ ਕਸ਼ਮੀਰ ਵਿਧਾਨ ਸਭਾ ਦਾ ਜਿਹੜਾ ਕੰਪਲੈਕਸ ਹੈ ਉਸ ਤੇ ਜੋ ਅਤਵਾਦੀਆਂ ਵੱਲੋਂ ਅਟੈਕ ਕੀਤਾ ਗਿਆ, ਇਹ ਪਲੇਟ ਫਾਰਮ ਤਾਂ ਨਹੀਂ ਕਿ ਇਥੇ ਸਾਰੀਆਂ ਗੱਲਾਂ ਨੂੰ ਡਿਸਕਸ ਕੀਤਾ ਜਾਏ ਪਰ ਸਾਡੇ ਵਾਸਤੇ ਇਹ ਬੜੇ ਦੁਖ ਦੀ ਗੱਲ ਹੈ ਕਿ ਜਿਹੜੇ ਸਾਡੇ ਡੈਮੋਕਰੇਸੀ ਦੇ ਅਦਾਰੇ ਹਨ ਭਾਵੇਂ ਉਹ ਕਿਸੇ ਪ੍ਰਦੇਸ਼ ਦੀ ਵਿਧਾਨ ਸਭਾ ਹੋਵੇ ਜਾਂ ਸਾਡੇ ਦੇਸ਼ ਦੀ ਲੋਕ ਸਭਾ ਹੋਵੇ, ਅਜਿਹੇ ਅਦਾਰਿਆਂ ਉਤੇ ਦਹਿਸ਼ਤਗਰਦ ਲੋਕ ਕਿਸੇ ਦੀ ਸ਼ਹਿ ਨਾਲ ਅਟੈਕ ਕਰਨ ਇਹ ਸਾਡੇ ਸਮੁੱਚੇ ਦੇਸ਼ ਵਾਸਤੇ ਇਕ ਚੈਲੰਜ ਹੈ । ਪੰਜਾਬ ਵਿਚ ਜਾਂ ਭਾਰਤ ਦੇਸ਼ ਦੇ ਕਿਸੇ ਵੀ ਹਿੱਸੇ ਵਿਚ ਜੋ ਅੱਤਵਾਦ ਦੀ ਰਹਿੰਦ-ਖੂੰਹਦ ਕਿਸੇ ਵੀ ਰੰਗ-ਰੂਪ ਵਿਚ ਜਾਂ ਬੁਰਕੇ ਥੱਲੇ ਦਹਿਸ਼ਤਗਰਦੀ ਦਾ ਘਿਨਾਉਣਾ ਕੰਮ ਕਰਦੀ ਹੈ, ਤਾਂ ਉਸ ਦਾ ਪਾਰਟੀ ਹਿੱਤਾਂ ਤੋਂ ਉੱਪਰ ਉਠ ਕੇ ਅਤੇ ਦੇਸ਼ ਦੇ ਹਿੱਤਾਂ ਦੀ ਖਾਤਰ ਪੂਰੀ ਤਰ੍ਹਾਂ ਸਫਾਇਆ ਕਰਨਾ ਜ਼ਰੂਰੀ ਹੈ, ਨਹੀਂ ਤਾਂ ਸਾਡਾ ਕਾਰਜ ਅਧੂਰਾ ਰਹੇਗਾ । ਸਾਨੂੰ

ਉਨ੍ਹਾਂ ਬਹਾਦਰਾਂ ਦੀ ਦਾਦ ਦੇਣੀ ਬਣਦੀ ਹੈ ਜਿਨ੍ਹਾਂ ਨੇ ਪਵਿੱਤਰ ਸਦਨ ਦੀ ਰਾਖੀ ਕਰ-ਦਿਆਂ ਸ਼ਹੀਦੀ ਦੇ ਜਾਮ ਪੀਤੇ । ਉਨ੍ਹਾਂ ਦੇ ਚਲੇ ਜਾਣ ਨਾਲ ਉਨ੍ਹਾਂ ਦੇ ਪਰਿਵਾਰਾਂ ਨੂੰ ਬੜਾ ਵੱਡਾ ਘਾਟਾ ਪਿਆ ਹੈ । ਸਾਡੇ ਦੇਸ਼ ਵਿਚ ਡੈਮੋਕਰੇਸੀ ਦੇ ਪਵਿੱਤਰ ਅਦਾਰਿਆਂ ਦੀ ਰਾਖੀ ਕਰਦਿਆਂ ਹੋਇਆਂ ਸ਼ਹੀਦ ਹੋਏ ਜਵਾਨਾਂ ਦਾ ਨਾਂ ਸ਼ਹੀਦਾਂ ਦੀ ਪਹਿਲੀ ਕਤਾਰ ਵਿਚ ਅਤੇ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਵੇਗਾ । ਜਿਥੇ ਉਨ੍ਹਾਂ ਵੱਲੋਂ ਸ਼ਹੀਦੀ ਪਾਉਣ ਦਾ ਮਾਣ ਮਹਿਸੂਸ ਹੁੰਦਾ ਹੈ, ਉਥੇ ਨਾਲ ਹੀ ਡੂੰਘਾ ਦੁੱਖ ਵੀ ਹੁੰਦਾ ਹੈ ਕਿਉਂਕਿ ਉਹ ਆਪਣੇ ਪਰਿਵਾਰਾਂ ਕੋਲੋਂ ਵਿਛੜ ਗਏ ਹਨ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਦੇ ਨਾਲ ਡੂੰਘੀ ਹਮਦਰਦੀ ਪ੍ਰਗਟ ਕਰਦਾ ਹਾਂ ।

ਇਸੇ ਤਰ੍ਹਾਂ 13 ਦਸੰਬਰ ਨੂੰ ਸਾਡੇ ਦੇਸ਼ ਦੀ ਲੋਕ ਸਭਾ ਉਤੇ ਅਤਵਾਦੀਆਂ ਵੱਲੋਂ ਬੜਾ ਘਿਨਾਉਣਾ ਅਤੇ ਨਿੰਦਣਯੋਗ ਹਮਲਾ ਕੀਤਾ ਗਿਆ ਹੈ, ਇਹ ਬੜੇ ਹੀ ਦੁੱਖ ਵਾਲੀ ਗੱਲ ਹੈ । ਮੈਂ ਹੋਰ ਪਾਸੇ ਗੱਲਾਂ ਨਹੀਂ ਲਿਜਾਣਾ ਚਾਹੁੰਦਾ । ਪ੍ਰੰਤੂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਹਮਲੇ ਤੋਂ 15-20 ਦਿਨ ਪਹਿਲਾਂ ਭਾਰਤ ਦੀ ਇੰਟੈਲੀਜੈਂਸ ਵੱਲੋਂ ਜਾਣਕਾਰੀ ਦੇ ਦਿੱਤੀ ਗਈ ਸੀ ਕਿ ਕਿਸੇ ਵੇਲੇ ਵੀ ਹਮਲਾ ਸੰਭਵ ਹੋ ਸਕਦਾ ਹੈ । ਹੋਮ ਮਨਿਸਟਰ ਨੇ ਵੀ ਕਈ ਵਾਰੀ ਪਬਲੀਕਲੀ ਸਟੇਟਮੈਂਟਾਂ ਵਿਚ ਇਹ ਗੱਲ ਸਵੀਕਾਰ ਕੀਤੀ ਸੀ ਕਿ ਪ੍ਰਾਈਮ-ਮਨਿਸਟਰ ਅਤੇ ਇੰਟਰਨੈਸ਼ਨਲ ਹਵਾਈ ਅੱਡੇ ਨੂੰ ਕਿਸੇ ਵੇਲੇ ਵੀ ਟੈਰੋਰਿਸਟਾਂ ਵੱਲੋਂ ਅਟੈਕ ਦਾ ਨਿਸ਼ਾਨਾ ਬਣਾਇਆ ਜਾ ਸਕਦਾ ਹੈ । 12 ਦਸੰਬਰ ਨੂੰ ਸ੍ਰੀ ਸ਼ਰਦ ਪਵਾਰ, ਜਿਹੜੇ ਕਿ ਕਾਂਗਰਸ ਪਾਰਟੀ ਵੱਲੋਂ ਦੇਸ਼ ਦੇ ਇਕ ਲੀਡਰ ਹਨ, ਉਨ੍ਹਾਂ ਦੇ ਜਨਮ ਦਿਨ ਉਤੇ ਮੁੰਬਈ ਵਿਚ ਬਹੁਤ ਸਾਰੇ ਹੋਰ ਲੀਡਰ ਅਤੇ ਵੱਡੇ ਲੋਕ ਇਕੱਠੇ ਹੋਏ ਸਨ । ਉਥੇ ਵੀ ਪ੍ਰਾਈਮ-ਮਨਿਸਟਰ ਵੱਲੋਂ ਖਦਸ਼ਾ ਜ਼ਹਿਰ ਕੀਤਾ ਗਿਆ ਸੀ ਕਿ ਸਾਡੀ ਪਾਰਲੀਮੈਂਟ ਉਤੇ ਕਿਸੇ ਵੇਲੇ ਵੀ ਹਮਲਾ ਹੋ ਸਕਦਾ ਹੈ । ਇਹ ਬੜੇ ਦੁੱਖ ਦੀ ਗੱਲ ਹੈ ਕਿ ਇਤਨੀ ਜਾਣਕਾਰੀ ਹੋਣ ਦੇ ਬਾਵਜੂਦ ਵੀ 13 ਤਰੀਕ ਨੂੰ ਜਿਸ ਦਾ ਖਦਸ਼ਾ ਸੀ, ਉਹ ਸੱਚ ਦੇ ਰੂਪ ਵਿਚ ਸਾਹਮਣੇ ਆ ਗਿਆ । ਇਤਨੀ ਜਾਣਕਾਰੀ ਹੋਣ ਦੇ ਬਾਵਜੂਦ ਸਮੇਂ ਸਿਰ ਜਿਤਨੀ ਢੁਕਵੀਂ ਕਾਰਵਾਈ ਕੀਤੀ ਜਾਣੀ ਚਾਹੀਦੀ ਸੀ ਉਹ ਨਹੀਂ ਹੋਈ । ਮੈਂ ਆਸ ਕਰਦਾ ਹਾਂ ਕਿ ਭਵਿੱਖ ਵਿਚ ਅਜਿਹੀ ਲਾਪ੍ਰਵਾਹੀ ਨਹੀਂ ਹੋਵੇਗੀ । ਨਾਲ ਹੀ ਸੁਰੱਖਿਆ ਕਰਮਚਾਰੀਆਂ ਦੀ ਦਾਦ ਦੇਣੀ ਬਣਦੀ ਹੈ । ਲੋਕ ਸਭਾ ਦੇ ਸਟਾਫ ਦੀ ਵੀ ਤਾਰੀਫ ਕਰਨੀ ਬਣਦੀ ਹੈ ਖਾਸ ਕਰਕੇ ਜਿਸ ਤਰ੍ਹਾਂ ਬੀਬੀ ਕਮਲੇਸ਼ ਕੁਮਾਰੀ ਦੀ, ਜਿਸ ਨੇ ਸਾਰਿਆਂ ਤੋਂ ਪਹਿਲਾਂ ਇਸ ਗੱਲ ਦੀ ਆਈਡੈਂਟੀਫਿਕੇਸ਼ਨ ਕੀਤੀ ਕਿ ਇਕ ਕਾਰ ਵਿਚ ਕੁਝ ਗਲਤ ਕਿਸਮ ਦੇ ਬੰਦੇ ਵੜ ਗਏ ਲਗਦੇ ਹਨ । ਉਹ ਉਨ੍ਹਾਂ ਦੇ ਮਗਰ ਵੀ ਦੌੜੀ । ਇਸ ਦਾ ਅੱਤਵਾਦੀਆਂ ਨੂੰ ਵੀ ਪਤਾ ਲਗ ਗਿਆ ਕਿ ਇਸ ਲੜਕੀ ਨੇ ਉਨ੍ਹਾਂ ਨੂੰ ਪਹਿਚਾਣ ਲਿਆ ਹੈ । ਉਸ ਉਤੇ ਅਟੈਕ ਕਰ ਦਿੱਤਾ ਗਿਆ । ਸੁਭਾਵਿਕ ਹੀ ਇਸ ਤਰ੍ਹਾਂ ਦੇ ਸੈਂਸਟਿਵ ਅਦਾਰੇ ਵਿਚ ਜਦੋਂ ਗੋਲੀ ਚੱਲਣ ਦੀ ਅਵਾਜ਼ ਆਵੇ ਤਾਂ ਸਾਰੇ ਹੀ ਅਲਰਟ ਹੋ ਜਾਂਦੇ ਹਨ । ਜਿਨ੍ਹਾਂ ਨੇ ਹਮਲਾ ਕੀਤਾ ਉਸ ਹਮਲੇ ਵਿਰੁੱਧ ਤੁਰੰਤ ਕਾਰਵਾਈ ਕਰਦੇ ਹੋਏ ਸਿਕਿਓਰਟੀ ਸਟਾਫ ਦੀ ਦਾਦ ਦੇਣੀ ਬਣਦੀ ਹੈ ਜਿਸ ਨੇ ਕਿ ਪਾਰਲੀਮੈਂਟ ਦੇ ਸਾਰੇ ਗੇਟ ਤੁਰੰਤ ਬੰਦ ਕਰ ਦਿੱਤੇ । ਜੇਕਰ ਇਕ ਵੀ ਟੈਰੋਰਿਸਟ ਅੰਦਰ ਵੜ ਜਾਂਦਾ, ਤਾਂ ਉਨ੍ਹਾਂ ਕੋਲ ਜਿਤਨਾ ਅਸਲਾ, ਬਾਰੂਦ ਸੀ ਜਿਸ ਨਾਲ ਕਿ ਉਹ ਲੈਸ ਹੋ ਕੇ ਆਏ ਸਨ, ਉਸ ਦੇ ਨਾਲ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਪਤਾ ਨਹੀਂ ਕਿਤਨਾ ਕੁ ਨੁਕਸਾਨ ਹੋ ਜਾਣਾ ਸੀ ਇਸ ਦਾ ਅੰਦਾਜ਼ਾ ਲਗਾ ਉਣਾ ਬੜਾ ਹੀ ਔਖਾ ਹੈ। ਇਸ ਦੇ ਲਈ ਸਾਡੇ ਪਾਰਲੀਮੈਂਟ ਦੇ ਸਿਕਿਓਰਟੀ ਸਟਾਫ ਵਾਲੇ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਅੱਤਵਾਦੀਆਂ ਨਾਲ ਸੰਘਰਸ਼ ਕਰਦੇ ਹੋਏ ਸ਼ਹੀਦੀ ਦਾ ਜਾਮ ਪੀਤਾ। ਉਹ ਸਾਡੇ ਦੇਸ਼ ਵਾਸਤੇ ਮਾਣ ਹਨ, ਸ਼ਾਨ ਹਨ। ਪਰ ਉਹ ਕਿਸੇ ਦੇ ਭਰਾ ਸਨ, ਕਿਸੇ ਦੇ ਪਤੀ, ਕਿਸੇ ਦੇ ਮਾਂ-ਬਾਪ ਸਨ ਅਤੇ ਉਨ੍ਹਾਂ ਦੇ ਪਰਿਵਾਰ ਉਨ੍ਹਾਂ ਕੋਲੋਂ ਵਿਛੜ ਗਏ ਹਨ। ਉਨ੍ਹਾਂ ਵਾਸਤੇ ਬੜਾ ਹੀ ਡੂੰਘਾ ਦੁਖ ਵਾਪਰਿਆ ਹੈ। ਮੈਂ ਜਿਥੇ ਉਨ੍ਹਾਂ ਦੇ ਪਰਿਵਾਰਾਂ ਨਾਲ ਡੂੰਘੀ ਹਮਦਰਦੀ ਪ੍ਰਗਟ ਕਰਦਾ ਹਾਂ, ਉਥੇ ਉਨ੍ਹਾਂ ਦੀ ਬਹਾਦਰੀ ਉਤੇ ਮਾਣ ਵੀ ਕਰਦਾ ਹਾਂ ਜਿਨ੍ਹਾਂ ਨੇ ਦੇਸ਼ ਦੀ ਲੋਕ ਸਭਾ ਦੀ ਸੁਰੱਖਿਆ ਖਾਤਰ, ਕਿਉਂਕਿ ਲੋਕ ਸਭਾ ਦੇ ਅੰਦਰ ਕੋਈ ਹਥਿਆਰਬੰਦ ਕਰਮਚਾਰੀ ਤਾਂ ਤੈਨਾਤ ਨਹੀਂ ਕੀਤੇ ਜਾਂਦੇ, ਇਸ ਲਈ ਉਨ੍ਹਾਂ ਨੇ ਜਾਨਾਂ ਵਾਰੀਆਂ ਅਤੇ ਸਾਰੇ ਮੰਤਰੀ ਸਾਹਿਬਾਨ ਸੁਰੱਖਿਅਤ ਬਚ ਸਕੇ। ਮੈਂ ਉਨ੍ਹਾਂ ਦੀ ਬਹਾਦਰੀ ਉਤੇ ਮਾਣ ਵੀ ਕਰਦਾ ਹਾਂ। ਨਾਲ ਹੀ ਉਨ੍ਹਾਂ ਦੇ ਚਲੇ ਜਾਣ ਉਤੇ ਡੂੰਘੇ ਦੁੱਖ ਦਾ ਇਜ਼ਹਾਰ ਵੀ ਕਰਦਾ ਹਾਂ ਅਤੇ ਉਨ੍ਹਾਂ ਦੇ ਪੀੜਤ ਪਰਿਵਾਰਾਂ ਨਾਲ ਦਿਲੋਂ ਹਮਦਰਦੀ ਪ੍ਰਗਟਾਉਂਦਾ ਹੋਇਆ ਸ਼ਰਧਾ ਵਜੋਂ ਆਪਣਾ ਸਿਰ ਝੁਕਾਉਂਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਕੈਪਟਨ ਅਮਰ ਸਿੰਘ ਵੜੇਰਾ ਜੀ ਜਿਹੜੇ ਕਿ ਪੰਜਾਬ ਪ੍ਰਦੇਸ਼ ਫਰੀਡਮ ਫਾਈਟਰਜ਼ ਐਸੋਸੀਏਸ਼ਨ ਦੇ ਪ੍ਰਧਾਨ ਸਨ, ਉਹ ਵੀ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਨੇ ਜੰਗੇ ਅਜ਼ਾਦੀ ਵਿੱਚ ਵੱਖ ਵੱਖ ਮੋਰਚਿਆਂ ਵਿੱਚ, ਵੱਖ ਵੱਖ ਰੂਪਾਂ ਵਿੱਚ ਯੋਗਦਾਨ ਪਾਇਆ ਅਤੇ ਅੱਜ ਵੀ ਜਿਹੜੇ ਸਾਡੇ ਸੁਤੰਤਰਤਾ ਸੈਲਾਨੀ ਸਨ, ਉਨ੍ਹਾਂ ਦੀਆਂ ਪ੍ਰਾਬਲਮਜ਼ ਨੂੰ ਹੱਲ ਕਰਨ ਲਈ ਜਿਹੜੀ ਆਰਗੇਨਾਈਜ਼ੇਸ਼ਨ ਹੈ, ਉਸਦੇ ਉਹ ਪ੍ਰਧਾਨ ਸਨ। ਉਹ ਅਜੇ ਵੀ ਉਨ੍ਹਾਂ ਲੋਕਾਂ ਦੀਆਂ ਜਿਹੜੀਆਂ ਪ੍ਰਾਬਲਮਜ਼ ਸਨ, ਉਨ੍ਹਾਂ ਨੂੰ ਸਰਕਾਰ ਤੱਕ ਪਹੁੰਚਾਉਣ ਅਤੇ ਸਰਕਾਰ ਤੋਂ ਹੱਲ ਕਰਾਉਣ ਲਈ ਇਕ ਕੜੀ ਦਾ ਕੰਮ ਕਰਦੇ ਸਨ। ਅੱਜ ਜਿਹੜਾ ਅਸੀਂ ਆਜ਼ਾਦੀ ਦਾ ਆਨੰਦ ਮਾਣ ਰਹੇ ਹਾਂ ਇਹ ਉਨ੍ਹਾਂ ਲੋਕਾਂ ਦੀਆਂ ਕੁਰਬਾਨੀਆਂ ਦੀ ਦੇਣ ਹੈ। ਇਸ ਤਰ੍ਹਾਂ ਦੇ ਦੇਸ਼ ਭਗਤਾਂ ਦਾ ਵਿਛੜ ਜਾਣਾ ਸਮੁੱਚੇ ਦੇਸ਼ ਲਈ ਅਤੇ ਉਨ੍ਹਾਂ ਦੇ ਪਰਿਵਾਰਾਂ ਲਈ ਬੜਾ ਦੁਖਦਾਈ ਹੁੰਦਾ ਹੈ। ਇਸ ਲਈ ਉਨ੍ਹਾਂ ਦੇ ਅਕਾਲ ਚਲਾਣੇ ਤੇ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਦੁਖ ਦਾ ਪ੍ਰਗਟਾਵਾ ਕਰਦਾ ਹਾਂ। ਮੈਂ ਉਕਤ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੀ ਯਾਦ ਵਿੱਚ ਫਿਰ ਸੀਸ ਝੁਕਾਉਂਦੇ ਹੋਏ ਆਪਣੇ ਸ਼ਬਦਾਂ ਦੀ ਸਮਾਪਤੀ ਕਰਦਾ ਹਾਂ ਅਤੇ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ (ਗੜ੍ਹਸ਼ੰਕਰ) :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਹੁਣ ਤੱਕ ਬਹੁਤ ਸਾਰੀਆਂ ਮਹੱਤਵ-ਪੂਰਣ ਰੂਹਾਂ, ਬਹੁਤ ਸਾਰੇ ਮਹੱਤਵ-ਪੂਰਣ ਲੋਕ ਸਾਡੇ ਵਿਚੋਂ ਸਦਾ ਲਈ ਵਿਛੜ ਗਏ ਹਨ। ਜਿਸ ਤਰ੍ਹਾਂ ਅਸੀਂ ਮੌਤ ਜਾਂ ਅਕਾਲ ਚਲਾਣੇ ਦਾ ਵਰਣਨ ਕਰਦੇ ਹਾਂ, ਮੌਤ ਕਿਹੋ ਜਿਹੀ ਹੋਣੀ ਚਾਹੀਦੀ ਹੈ, ਕਬੀਰ ਸਾਹਿਬ ਜੀ ਕਹਿੰਦੇ ਹਨ :

"ਕਬੀਰਾ, ਜਿਸ ਮਰਨੇ ਤੇ ਜੱਗ ਡਰੇ,
ਮੇਰੇ ਮਨ ਆਨੰਦ।"

ਮੌਤ ਅਨੰਦਤ ਹੋਣੀ ਚਾਹੀਦੀ ਹੈ । ਜਿਸ ਤਰ੍ਹਾਂ ਸ਼ਾਦੀ ਅਨੰਦਤ ਹੁੰਦੀ ਹੈ, ਜਿਸ ਤਰ੍ਹਾਂ ਜਦੋਂ ਬੱਚਾ ਘਰ ਵਿੱਚ ਪੈਦਾ ਹੁੰਦਾ ਹੈ ਤਾਂ ਘਰ ਦਾ ਮਾਹੌਲ ਆਨੰਦਮਈ ਹੁੰਦਾ ਹੈ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸੇ ਤਰ੍ਹਾਂ ਮੌਤ ਵੀ ਅਨੰਦਤ ਹੋਣੀ ਚਾਹੀਦੀ ਹੈ । ਮੌਤ ਅਨੰਦਤ ਕਿਸ ਤਰ੍ਹਾਂ ਹੋਵੇ ਜੇ ਇਨਸਾਨ ਦਾ ਘੱਟੋ ਘੱਟ ਕੋਈ ਪ੍ਰੋਗਰਾਮ ਹੋਵੇ ਫਿਰ ਮੌਤ ਅਨੰਦਤ ਹੋ ਸਕਦੀ ਹੈ । ਮੈਂ ਸਮਝਦਾ ਹਾਂ ਕਿ ਕਬੀਰ ਸਾਹਿਬ ਜੀ ਜਿਹੜਾ ਆਪਣੇ ਦ੍ਰਿਸ਼ਟਾਂਤ ਵਿੱਚ ਕਹਿੰਦੇ ਹਨ ਕਿ :

"ਸੁਖੀਆ ਸਭ ਸੰਸਾਰ ਹੈ, ਖਾਵੇ ਔਰ ਸੋਏ

ਦੁਖੀਆ ਦਾਸ ਕਬੀਰ ਹੈ, ਜਾਗੇ ਔਰ ਰੋਏ ।"

ਮੌਤ ਉਨ੍ਹਾਂ ਦੀ ਅਨੰਦਤ ਹੁੰਦੀ ਹੈ ਜਿਹੜੇ ਕੁਝ ਚਿੰਤਾ ਰੱਖਦੇ ਹਨ । ਵੈਸੇ ਮਾਧਵ ਰਾਓ ਸਿੰਧੀਆ ਜੀ, ਰਾਜੇਸ਼ ਪਾਇਲਟ ਜੀ, ਗਿਆਨੀ ਜ਼ੈਲ ਸਿੰਘ, ਰਾਜੀਵ ਗਾਂਧੀ ਜੀ, ਤੇ ਸ਼੍ਰੀਮਤੀ ਇੰਦਰਾ ਗਾਂਧੀ ਜੀ ਔਰ ਇਹ ਜਿਹੜੇ ਮਹਾਨ ਲੀਡਰ ਹਨ, ਜਿਹੜੇ ਦੇਸ਼ ਦੇ ਕੋਲੋਂ ਖੁਸੇ ਹਨ, ਕੁਝ ਕੁਦਰਤੀ ਕਾਰਨਾਂ ਕਰਕੇ ਅਤੇ ਕੁਝ ਜਿਹੜੇ ਹਨ. ਉਹ ਹਾਦਸਿਆਂ ਕਰਕੇ ਸਾਡੇ ਕੋਲੋਂ ਵਿਛੜ ਗਏ ਹਨ, ਕੀ ਕਦੇ ਅਸੀਂ ਸੋਚਿਆ ਹੈ ਕਿ ਇਨ੍ਹਾਂ ਹਾਦਸਿਆਂ ਦੇ ਪਿੱਛੇ ਕੋਈ ਕਾਰਨ ਵੀ ਹੋ ਸਕਦਾ ਹੈ ? ਕੀ ਸ਼੍ਰੀ ਰਾਜੇਸ਼ ਪਾਇਲਟ ਜੀ ਵਰਗੇ, ਮਾਧਵ ਰਾਓ ਸਿੰਧਿਆ ਜੀ ਵਰਗੇ ਲੀਡਰ ਅਸੀਂ ਰਾਤੋ ਰਾਤ ਪੈਦਾ ਕਰ ਲਵਾਂਗੇ ? ਕੀ ਇਹ ਮਹਾਨ ਰੂਹਾਂ ਜਿਹੜੀਆਂ ਹਨ ਇਨ੍ਹਾਂ ਨੂੰ ਅਸੀਂ ਕਦੇ ਭੁਲਾ ਸਕਾਂਗੇ ਅਤੇ ਕੀ ਅਸੀਂ ਇਹੋ ਜਿਹੀਆਂ ਮਹਾਨ ਸ਼ਖਸੀਅਤਾਂ ਸਾਲਾਂ ਵਿੱਚ ਪੈਦਾ ਕਰ ਲਵਾਂਗੇ ? ਮੈਂ. ਸਮਝਦਾ ਹਾਂ ਕਿ ਸ਼ਰਧਾਜਲੀ ਕਹਿਣਾ ਜਾਂ ਸ਼ਰਧਾਂਜਲੀ ਦੇਣਾ ਔਖੀ ਗੱਲ ਨਹੀਂ । ਇਹ ਜਿਹੜਾ ਦੇਸ਼ ਦੇ ਅੰਦਰ ਖਲਾਅ ਪੈਦਾ ਹੋਇਆ, ਮੈਂ ਸਮਝਦਾ ਹਾਂ ਕਿ ਜਦੋਂ ਕੋਈ ਸੂਝਵਾਨ ਵਿਅਕਤੀ ਕਿਸੇ ਪਰਿਵਾਰ ਵਿਚੋਂ ਵਿਛੜ ਜਾਂਦਾ ਹੈ ਤਾਂ ਸਾਰੇ ਪਰਿਵਾਰ ਨੂੰ ਬੜਾ ਦੁਖ ਹੁੰਦਾ ਹੈ । ਮੈਂ ਸਮਝਦਾ ਹਾਂ ਕਿ ਅਸੀਂ ਬਹੁਤ ਸਾਰੇ ਤਜਰਬੇਕਾਰ ਲੋਕ ਗੁਆ ਬੈਠੇ ਹਾਂ । ਇਸਦੇ ਬਾਰੇ ਕੋਈ ਸੋਚ ਹੋਣੀ ਚਾਹੀਦੀ ਹੈ ਕਿ ਅਸੀਂ ਇੰਨੇ ਮਹਾਨ ਲੋਕ ਗਵਾਏ ਹਨ, ਇਸਦੇ ਪਿੱਛੇ ਕੋਈ ਨਾ ਕੋਈ ਕਾਰਨ ਜ਼ਰੂਰ ਹੋਵੇਗਾ । ਮੈਂ ਸਮਝਦਾ ਹਾਂ ਕਿ ਸ਼ਰਧਾਂਜਲੀ ਦੇ ਨਾਲ ਨਾਲ ਸਾਨੂੰ ਸੋਚਣਾ ਵੀ ਜ਼ਰੂਰ ਚਾਹੀਦਾ ਹੈ ।

ਦੂਜੀ ਗੱਲ, ਸਾਡੇ ਸਰਦਾਰ ਲਛਮਣ ਸਿੰਘ ਜੀ, ਸਾਬਕਾ ਵਿਧਾਇਕ ਸਨ ਜਿਹੜੇ ਇਸ ਹਾਊਸ ਦੇ ਮੈਂਬਰ ਰਹੇ ਅਤੇ ਜਿਨ੍ਹਾਂ ਨੇ ਲੰਮਾ ਸਮਾਂ ਸਮਾਜ ਦੀ ਸੇਵਾ ਕੀਤੀ । ਉਹ ਅੱਜ ਸਾਡੇ ਵਿੱਚੋਂ ਚਲੇ ਗਏ ਹਨ । ਇਸ ਗੱਲ ਦਾ ਵੀ ਮੈਨੂੰ ਦੁਖ ਹੈ ।

ਸਪੀਕਰ ਸਾਹਿਬ, ਸਭ ਤੋਂ ਵੱਡੀ ਦਰਪੇਸ਼ ਸਮੱਸਿਆ ਇਸ ਵੇਲੇ ਸੰਸਦ ਭਵਨ ਤੇ ਹਮਲਾ ਹੈ । ਜਿੱਥੇ ਅਸੀਂ ਸੰਸਦ ਭਵਨ ਦੇ ਸੁਰੱਖਿਆ ਕਰਮਚਾਰੀਆਂ ਨੂੰ ਸ਼ਰਧਾਂਜਲੀ ਦੇ ਰਹੇ ਹਾਂ ਉਥੇ ਸਾਨੂੰ ਇਕ ਵੱਡਾ ਖਲਾਅ ਵੀ ਨਜ਼ਰ ਆ ਰਿਹਾ ਹੈ । ਅੱਜ ਦੋਨਾਂ ਦੇਸ਼ਾ ਦੀਆਂ ਫੌਜਾਂ ਆਰ-ਪਾਰ ਦੀ ਲੜਾਈ ਲਈ ਆਹਮਣੇ-ਸਾਹਮਣੇ ਖੜ੍ਹੀਆਂ ਹਨ । ਕੀ ਇਹੀ ਸਿਲਸਿਲਾ ਚਲਦਾ ਰਹੇਗਾ ਕਿ ਮਾਰਨ ਵਾਲੇ ਮਾਰੀ ਜਾਣਗੇ ਅਤੇ ਸ਼ਰਧਾਂਜਲੀ

[ਸ਼੍ਰੀ ਸਿੰਗਾਰਾ ਰਾਮ ਸਹੂੰਗੜਾ]

ਦੇਣ ਵਾਲੇ ਸਰਧਾਂਜ਼ਲੀ ਦਿੰਦੇ ਰਹਿਣਗੇ ? ਜਿਸ ਤਰ੍ਹਾਂ ਅਰਸ਼ੀ ਜੀ ਨੇ ਕਿਹਾ ਕਿ ਪਿਛਲੇ ਦਿਨੀਂ ਗ੍ਰਹਿ ਮੰਤਰੀ ਜੀ ਅਤੇ ਪ੍ਰਧਾਨ ਮੰਤਰੀ ਜੀ ਨੇ ਪਬਲੀਕਲੀ ਕਿਹਾ ਸੀ ਕਿ ਸੰਸਦ ਤੇ ਹਮਲਾ ਹੋ ਸਕਦਾ ਹੈ । ** ** **

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਓਬਿਚਰੀ ਰੈਫਰੈਂਸਿਜ਼ ਤੇ ਡਿਬੇਟ ਹੋ ਰਹੀ ਹੈ । ਇਸ ਕਰਕੇ ਇਹੋ ਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । ਇਸ ਕਰਕੇ ਇਹ ਸ਼ਬਦ ਐਕਸਪੰਜ ਕਰਵਾਏ ਜਾਣ । (ਵਿਘਨ)

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ** ** **

(ਵਿਘਨ) ........ ਅੰਤ ਵਿੱਚ ਮੈਂ ਇਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਨੂੰ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ । ਜੈ ਭੀਮ, ਜੈ ਭਾਰਤ ।

**ਸ਼੍ਰੀ ਸਪੀਕਰ** : ਇਹ ਐਕਸਪੰਜ ਕਰ ਦਿੱਤਾ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਤਿੰਨ ਫਰੀਡਮ ਫਾਈਟਰ ਹੋਰ ਹਨ ਜਿਨ੍ਹਾਂ ਦਾ ਦਿਹਾਂਤ ਹੋ ਗਿਆ : ਸ਼੍ਰੀ ਨਾਜ਼ਰ ਸਿੰਘ, ਦੀਦਾਰ ਸਿੰਘ ਵਾਲਾ, ਡਿਸਟ੍ਰਿਕਟ ਮੋਗਾ, ਸਰਦਾਰ ਸਾਧੂ ਸਿੰਘ, ਚੱਕ ਸ਼ਰੀਫ, ਡਿਸਟ੍ਰਿਕਟ ਗੁਰਦਾਸਪੁਰ ਅਤੇ ਡਾ: ਕ੍ਰਿਸ਼ਨ, ਰੋਪੜ । ਇਨ੍ਹਾਂ ਦਾ ਦਸੰਬਰ ਮਹੀਨੇ ਵਿਚ ਦਿਹਾਂਤ ਹੋਇਆ ਹੈ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ** **

**ਸ਼੍ਰੀ ਸਪੀਕਰ** : ਇਹ ਸ਼ਬਦ ਰਿਕਾਰਡ ਨਾ ਕੀਤੇ ਜਾਣ ।

**ਸ਼੍ਰੀ ਸਪੀਕਰ** : ਜੋ ਮਿੱਤਲ ਸਾਹਿਬ ਨੇ ਨਾਮ ਲਏ ਹਨ ਉਹ ਐਡ ਕਰ ਲਏ ਜਾਣ ।

ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਵਲੋਂ ਉਨ੍ਹਾਂ ਸਾਰੀਆਂ ਵਿਛੜੀਆਂ ਹੋਈਆਂ ਸ਼ਖਸੀਅਤਾਂ ਨੂੰ, ਜੋ ਅੱਜ ਸਾਡੇ ਦਰਮਿਆਨ ਨਹੀਂ ਹਨ, ਪ੍ਰਤੀ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ, ਮੈਂ ਉਨ੍ਹਾਂ ਨਾਲ ਸ਼ਰੀਕ ਹੁੰਦਾ ਹੋਇਆ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਦੋ ਮਿੰਟ ਖੜ੍ਹੇ ਹੋ ਕੇ ਮੌਨ ਧਾਰਨ ਕਰਨ । ਇਸ ਤਰ੍ਹਾਂ ਇਹ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨਾਂ ਨੇ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ । )

---

**Expunged as ordered by the Chair.

**Not recorded as ordered by the Chair.

ਸਦਨ ਦੀ ਇੱਛਾ ਮੁਤਾਬਿਕ ਸਾਰੇ ਸ਼ੋਕ ਮਤੇ ਸਬੰਧਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ ।

**ਸ਼੍ਰੀ ਸਪੀਕਰ** : ਹੁਣ ਸਦਨ ਮੰਗਲਵਾਰ, ਮਿਤੀ 1 ਜਨਵਰੀ, 2002 ਨੂੰ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ **ਹੈ** ।

*3.11
ਬਾਅਦ ਦੁਪਹਿਰ

(ਇਸ ਉਪ੍ਰੰਤ *ਸਦਨ ਮੰਗਲਵਾਰ, ਮਿਤੀ 1 ਜਨਵਰੀ, 2002 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ । )

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4440—3/2002 —305

# PUNJAB VIDHAN SABHA

## DEBATES

*1st January, 2002*

Vol. XIII-No. 2

OFFICIAL REPORT

CONTENTS

*Tuesday, the 1st January, 2002*



Punjab Vidhan Sabha Secretariat, Chandigarh.

Price Rs.________

# PUNJAB VIDHAN SABHA

*Tuesday, the 1st January, 2002*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 10.00 A.M. Mr. Speaker (Sardar Charnjit Singh Atwal) in the Chair.*

---

## GOOD WISHES BY THE HON. SPEAKER ON THE OCCASION OF NEW YEAR

**ਸ਼੍ਰੀ ਸਪੀਕਰ :** ਮੈਂ ਪੰਜਾਬ ਵਿਧਾਨ ਸਭਾ ਦੇ ਸਮੂਹ ਮੈਂਬਰ ਸਾਹਿਬਾਨ, ਅਫ਼ਸਰ ਸਾਹਿਬਾਨ, ਪ੍ਰੈਸ ਦੇ ਨੁਮਾਇੰਦਿਆਂ, ਪੰਜਾਬ ਵਿਧਾਨ ਸਭਾ ਦੇ ਅਫ਼ਸਰ ਸਾਹਿਬਾਨ ਅਤੇ ਕਰਮਚਾਰੀਆਂ ਨੂੰ ਨਵੇਂ ਸਾਲ 2002 ਦੀ ਦਿਲੋਂ ਮੁਬਾਰਕਬਾਦ ਦਿੰਦਾ ਹਾਂ । ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਨਵਾਂ ਸਾਲ ਆਪ ਸਭਨਾਂ ਲਈ ਅਤੇ ਆਪਦੇ ਪਰਿਵਾਰ ਲਈ ਖੁਸ਼ੀਆਂ ਅਤੇ ਖੇੜਿਆਂ ਭਰਿਆ ਹੋਵੇ ।

ਮੈਂ ਇਸ ਪਵਿੱਤਰ ਸਦਨ ਦੇ ਸਮੂਹ ਮੈਂਬਰ ਸਾਹਿਬਾਨਾਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੇਰੇ ਕਾਰਜ ਕਾਲ ਦੌਰਾਨ ਸਦਨ ਦੀ ਕਾਰਵਾਈ ਨੂੰ ਨਿਯਮਾਂ ਅਨੁਸਾਰ ਅਤੇ ਸੁਚੱਜੇ ਢੰਗ ਨਾਲ ਚਲਾਉਣ ਵਿਚ ਆਪਣਾ ਪੂਰਨ ਸਹਿਯੋਗ ਦਿੱਤਾ ਹੈ ।

ਮੈਂ ਮਾਣਯੋਗ ਮੁੱਖ ਮੰਤਰੀ ਸਾਹਿਬ, ਵਿਰੋਧੀ ਧਿਰ ਦੇ ਨੇਤਾ, ਵੱਖ-ਵੱਖ ਪਾਰਟੀਆਂ ਦੇ ਲੀਡਰ ਸਾਹਿਬਾਨ ਅਤੇ ਸਮੂਹ ਮੈਂਬਰ ਸਾਹਿਬਾਨ ਦਾ ਇਕ ਵਾਰੀ ਫਿਰ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਪਵਿੱਤਰ ਸਦਨ ਵਿਚ ਉਠੇ ਵੱਖ ਵੱਖ ਵਿਸ਼ਿਆਂ ਸਬੰਧੀ ਆਪਣੇ ਮਹੱਤਵਪੂਰਨ ਅਤੇ ਵੱਡਮੁੱਲੇ ਵਿਚਾਰ ਦਿੱਤੇ ਅਤੇ ਇੱਕ ਨਵੀਂ ਸੇਧ ਦਿਤੀ ਹੈ । ਇਸ ਤੋਂ ਇਲਾਵਾ ਮੈਂ ਸਮੂਹ ਪ੍ਰੈਸ ਨੁਮਾਇੰਦਿਆਂ ਦਾ ਵੀ ਤਹਿ ਦਿਲੋਂ ਧੰਨਵਾਦ ਕਰਦਾ ਹਾਂ ।

---

## ANNOUNCEMENT BY THE SPEAKER RE.PANEL OF CHAIRMEN

**ਸ਼੍ਰੀ ਸਪੀਕਰ :** ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਅਧੀਨ ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਤੇ ਸੇਵਾ ਕਰਨ ਲਈ ਨਿਯੁਕਤ ਕਰਦਾ ਹਾਂ ।

1. ਸਰਦਾਰ ਅਵਤਾਰ ਸਿੰਘ ਬਰਾੜ,
2. ਸਰਦਾਰ ਬਲਬੀਰ ਸਿੰਘ ਬਾਠ,

[ਸ਼੍ਰੀ ਸਪੀਕਰ]

3. ਸਰਦਾਰ ਭਾਗ ਸਿੰਘ ਮੱਲ੍ਹਾ ਅਤੇ

4. ਸ਼੍ਰੀ ਜਗਦੀਸ਼ ਸਾਹਨੀ

ਹੁਣ ਸਕੱਤਰ ਸਾਹਿਬ ਇਕ ਜ਼ਰੂਰੀ ਅਨਾਊਂਸਮੈਂਟ ਕਰਨਗੇ ।

---

## ANNOUNCEMENT BY THE SECRETARY

**ਸ਼੍ਰੀ ਸਕੱਤਰ** : ਮੈਂ ਗਿਆਰਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਬਾਰ੍ਹਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :

1. ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ, 2001,

2. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2001,

3. ਪੰਜਾਬ ਟਾਊਨ ਇੰਪਰੂਵਮੈਂਟ (ਸੋਧਨਾ) ਬਿਲ, 2001 ਅਤੇ

4. ਪੰਜਾਬ ਮਲਟੀਪਰਪਜ਼ ਹੈਲਥ ਵਰਕਰਜ਼ ਦੀ ਭਰਤੀ (ਫੀਮੇਲ) ਬਿਲ, 2001

---

## CONGRATULATORY SPEECHES BY THE HON. MEMBERS

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ, ਮੈਂ ਨਵੇਂ ਸਾਲ ਦੀ ਸਭ ਨੂੰ ਹਾਰਦਿਕ ਵਧਾਈ ਦਿੰਦਾ ਹਾਂ, ਖਾਸ ਕਰਕੇ ਤੁਹਾਨੂੰ ਜਿਨ੍ਹਾਂ ਨੇ ਬਹੁਤ ਸੁਚੱਜੇ ਢੰਗ ਨਾਲ ਇਹ ਹਾਊਸ ਚਲਾਇਆ । ਟਰੈਂਜ਼ਰੀ ਬੈਂਚਾਂ ਤੇ ਬੈਠੇ ਮੰਤਰੀ ਸਾਹਿਬਾਨ ਦਾ, ਆਪੋਜੀਸ਼ਨ ਦੇ ਲੀਡਰ ਅਤੇ ਵੱਖ ਵੱਖ ਪਾਰਟੀਆਂ ਦੇ ਮੈਂਬਰ ਸਾਹਿਬਾਨ, ਅਫਸਰਾਂ, ਪ੍ਰੈਸ ਅਤੇ ਤੁਹਾਡੇ ਸਾਰੇ ਸਕੱਤਰੇਤ ਦਾ ਜਿਨ੍ਹਾਂ ਨੇ ਪੂਰਨ ਸਹਿਯੋਗ ਦਿਤਾ, ਮੈਂ ਤਹਿ ਦਿਲੋਂ ਧੰਨਵਾਦ ਕਰਦਾ ਹਾਂ । ਇਸ ਦੇ ਨਾਲ ਹੀ ਅੱਜ ਮੈਂ ਇਕ ਖੁਸ਼ੀ ਦੀ ਸੂਚਨਾ ਇਸ ਸਦਨ ਵਿਚ ਦੱਸਣਾ ਚਾਹੁੰਦਾ ਹਾਂ ਕਿ ਇਕ ਮਹਾਨ ਪ੍ਰਾਪਤੀ ਹੋਈ ਹੈ । ਸਾਡੇ ਸਪੀਕਰ ਸਾਹਿਬ ਸਰਦਾਰ ਚਰਨਜੀਤ ਸਿੰਘ ਅਟਵਾਲ ਜੋ 47ਵੀਂ ਸੀ.ਪੀ.ਏ. (ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ) ਦੀ ਕਾਨਫਰੰਸ ਹੋਈ ਸੀ, ਉਸ ਵਿਚ ਐਗਜ਼ੈਕਟਿਵ ਦੇ ਵਾਈਸ ਚੇਅਰਮੈਨ ਚੁਣੇ ਗਏ ਹਨ । (ਥੰਪਿੰਗ) ਇਹ ਮਾਣ ਕਦੇ ਵੀ ਪੰਜਾਬ ਨੂੰ ਨਹੀਂ ਮਿਲਿਆ ਅਤੇ ਮੇਰਾ ਖਿਆਲ ਹੈ ਹਿੰਦੁਸਤਾਨ ਵਿਚ ਵੀ ਰਿਕਾਰਡ ਮੁਤਾਬਿਕ ਮੈਂ ਕੋਈ ਹੋਰ ਨਾਮ ਕਨਫਰਮ ਨਹੀਂ ਕਰ ਸਕਿਆ । ਜਿਨ੍ਹਾ ਨੇ ਇਨ੍ਹਾਂ ਦਾ ਨਾਮ ਪਰਪੋਜ਼ ਕੀਤਾ, ਉਹ ਸਨ ਯੂਗਾਂਡਾ ਪਾਰਲੀਮੈਂਟ ਦੇ ਸਪੀਕਰ ਸ਼੍ਰੀ ਫਰਾਂਸਿਸ ਜੋਸ਼ ਅਯੂਮੀ । ਸ਼੍ਰੀ ਲੰਕਾ ਦੀ ਪਾਰਲੀਮੈਂਟ ਦੇ ਸਪੀਕਰ ਸ੍ਰੀ ਅਨੂਰਾ ਭੰਡਾਰਾਨਾ-ਇਕੇ ਨੇ ਇਨ੍ਹਾਂ ਦਾ ਨਾਮ ਤਜਵੀਜ਼ ਕੀਤਾ ਅਤੇ ਲੋਕ ਸਭਾ ਦੇ ਡਿਪਟੀ ਸਪੀਕਰ ਸ਼੍ਰੀ

ਪੀ.ਐਮ. ਸਈਯਦ ਨੇ ਨਾਮ ਦੀ ਤਾਈਦ ਕੀਤੀ । ਸਾਡੇ ਸਪੀਕਰ ਸਾਹਿਬ ਦੇ ਮੁਕਾਬਲੇ ਤੇ ਸ੍ਰੀ ਘਾਜ਼ੀ ਐਚ. ਰਾਮਲੀ, ਸੈਨੇਟਰ ਮਲੇਸ਼ੀਆ ਪਾਰਲੀਮੈਂਟਰੀ ਸ਼ਾਖਾ ਸਨ ਅਤੇ 14 ਵਰਸਿਜ਼ 11 ਵੋਟਾਂ ਨਾਲ ਸਾਡੀ ਜਿੱਤ ਹੋਈ । ਪਹਿਲਾਂ ਵੀ ਸਪੀਕਰ ਸਾਹਿਬ, ਤੁਸੀਂ ਸੀ.ਪੀ.ਏ. ਦੀ ਏਸ਼ੀਆ ਰੀਜਨ ਇੰਟਰਨੈਸ਼ਨਲ ਪ੍ਰੋਗਰਾਮ ਪਲੈਨਿੰਗ ਕਮੇਟੀ ਦੇ ਮੈਂਬਰ ਰਹੇ ਹੋ । ਮੈਂ ਸਮਝਦਾ ਹਾਂ ਕਿ ਇਹ ਸਾਡੇ ਸਾਰੇ ਮੈਂਬਰਾਂ ਲਈ ਬੜੀ ਖੁਸ਼ੀ ਦਾ ਮੌਕਾ ਹੈ । ਇਸ ਮੌਕੇ ਤੇ ਮੈਂ ਤੁਹਾਨੂੰ ਹਾਰਦਿਕ ਵਧਾਈ ਦਿੰਦਾ ਹਾਂ । ਮੈਂ ਇਸ ਦੀ ਸਮੂਹ ਮੈਂਬਰਾਂ ਨੂੰ ਵੀ ਵਧਾਈ ਦਿੰਦਾ ਹਾਂ । ਇਹ ਜੋ ਪ੍ਰੀਵਿਲੇਜ ਸਾਡੇ ਹਾਊਸ ਨੂੰ ਮਿਲਿਆ ਹੈ, ਸਾਰੇ ਮੈਂਬਰ ਸਾਹਿਬਾਨ ਨੇ ਇਨ੍ਹਾਂ ਨੂੰ ਕਾਨਫੀਡੈਂਸ ਮੋਸ਼ਨ ਲਿਆ ਕੇ ਸਪੀਕਰ ਬਣਾਇਆ ਹੈ । ਜਿਹੜਾ ਇਨ੍ਹਾਂ ਨੂੰ ਇੰਨੀ ਵੱਡੀ ਇੰਟਰਨੈਸ਼ਨਲ ਫੋਰਮ ਸੀ.ਪੀ.ਏ. ਦਾ ਵਾਈਸ ਚੇਅਰਮੈਨ ਬਣਨ ਦਾ ਮੌਕਾ ਮਿਲਿਆ, ਇਹ ਪੰਜਾਬ ਵਾਸਤੇ, ਹਿੰਦੋਸਤਾਨ ਵਾਸਤੇ, ਏਸ਼ੀਆ ਵਾਸਤੇ ਅਤੇ ਸਾਡੇ ਸਾਰਿਆਂ ਵਾਸਤੇ ਬਹੁਤ ਹੀ ਮਾਣ ਦੀ ਗੱਲ ਹੈ । ਮੈਂ ਫਿਰ ਦੁਬਾਰਾ ਸਰਕਾਰ ਵਲੋਂ ਵਧਾਈ ਦਿੰਦਾ ਹੋਇਆ ਆਪਣੀ ਜਗ੍ਹਾ ਲੈਂਦਾ ਹਾਂ । ਬਹੁਤ-ਬਹੁਤ ਧੰਨਵਾਦ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮਿੱਤਲ ਸਾਹਿਬ ਨੇ ਆਪ ਜੀ ਦੀ ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਵਿੱਚ ਬਤੌਰ ਵਾਈਸ ਚੇਅਰਮੈਨ ਚੋਣ ਹੋਣ ਤੇ ਵਧਾਈ ਦਿੱਤੀ ਹੈ । ਮੈਂ ਇਸ ਖੁਸ਼ੀ ਦੇ ਵਿੱਚ ਤੇ ਵਧਾਈ ਦੇ ਵਿੱਚ ਸ਼ਰੀਕ ਹੁੰਦਾ ਹੋਇਆ, ਆਪਣੇ ਵੱਲੋਂ ਤੇ ਸਾਰੀ ਪਾਰਟੀ ਵਲੋਂ ਇਹ ਕਹਾਂਗਾ ਕਿ ਜਿਹੜਾ ਮਾਣ ਅੰਤਰ-ਰਾਸ਼ਟਰੀ ਪੱਧਰ ਤੇ ਪਹਿਲੀ ਵਾਰ ਤੁਸੀਂ ਹਾਸਲ ਕੀਤਾ ਹੈ ਇਹ ਜਿੱਥੇ ਤੁਹਾਡੀ ਨਿੱਜੀ ਪ੍ਰਾਪਤੀ ਹੈ, ਉਥੇ ਪੰਜਾਬ ਨੂੰ ਅਤੇ ਪਾਰਲੀਮੈਂਟਰੀ ਪ੍ਰੰਪਰਾਵਾਂ ਨੂੰ ਕਾਇਮ ਰੱਖਣ ਵਾਸਤੇ ਜੋ ਤੁਹਾਡਾ ਯੋਗਦਾਨ ਹੈ, ਇਨ੍ਹਾਂ ਗੱਲਾਂ ਦੀ ਸ਼ਨਾਖਤ ਕਰਕੇ ਆਪ ਜੀ ਨੂੰ ਸਨਮਾਨਿਤ ਕੀਤਾ ਗਿਆ ਹੈ । ਮੈਂ ਕਹਾਂਗਾ ਕਿ ਇਸ ਦੇ ਨਾਲ ਸਾਰੇ ਪੰਜਾਬ ਦਾ ਔਰ ਇਸ ਮਹਾਨ ਸਦਨ ਦਾ ਮਾਣ ਵੀ ਸਪੀਕਰ ਸਾਹਿਬ ਤੁਸੀਂ ਵਧਾਇਆ ਹੈ । (ਥੰਪਿੰਗ)

ਮੈਂ ਇਹ ਵੀ ਕਹਾਂਗਾ ਕਿ ਤੁਹਾਡੀ ਯੋਗ ਅਗਵਾਈ ਦੇ ਅਧੀਨ ਜਿੱਥੇ ਅੱਜ ਕਾਮਨ ਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਕੰਮ ਕਰ ਰਹੀ ਹੈ, ਉਥੇ ਦੇਸ਼ ਦੀਆਂ ਵੱਖ-ਵੱਖ ਪਾਰਲੀਮੈਂਟਰੀ ਐਸੋਸੀਏਸ਼ਨਜ਼ ਦੇ ਵਿੱਚ ਜੋ ਤੁਸੀਂ ਯੋਗਦਾਨ ਪਾਇਆ ਹੈ, ਉਸ ਦੀ ਵੀ ਅਸੀਂ ਸ਼ਲਾਘਾ ਕਰਦੇ ਹਾਂ । ਇਸ ਮਹਾਨ ਸਦਨ ਨੂੰ ਚਲਾਉਣ ਵਾਸਤੇ ਜੋ ਤੁਸੀਂ ਕਦਰਾਂ/ਕੀਮਤਾਂ ਤੇ ਪ੍ਰੰਪਰਾਵਾਂ ਕਾਇਮ ਰੱਖਣ ਲਈ ਯੋਗਦਾਨ ਪਾਇਆ ਹੈ, ਉਸ ਦੇ ਵਾਸਤੇ ਵੀ ਅਸੀਂ ਸ਼ਲਾਘਾ ਕਰਦੇ ਹਾਂ । ਮੈਂ ਸ਼ਲਾਘਾ ਕਰਦਾ ਹੋਇਆ ਆਪ ਜੀ ਨੂੰ ਬਹੁਤ-ਬਹੁਤ ਵਧਾਈ ਦੇਣ ਦੇ ਵਿੱਚ ਸਦਨ ਦੇ ਨਾਲ, ਸਾਰੇ ਹਾਊਸ ਦੇ ਵਿੱਚ ਸ਼ਰੀਕ ਹੁੰਦਾ ਹਾਂ ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਸਪੀਕਰ ਸਾਹਿਬ, ਅੱਜ ਦਾ ਖੁਸ਼ੀਆਂ ਦਾ ਦਿਹਾੜਾ, ਨਵੇਂ ਸਾਲ ਦੀਆਂ ਸ਼ੁਭ-ਕਾਮਨਾਵਾਂ ਕਹਿਣ ਦਾ ਦਿਹਾੜਾ, ਜਿਸ ਵਿੱਚ ਸਾਰੇ ਇੱਕ ਦੂਜੇ ਨਾਲ ਖੁਸ਼ੀਆਂ ਸਾਂਝੀਆਂ ਕਰਦੇ ਹਨ ਅਤੇ ਆਉਣ ਵਾਲੇ ਸਮੇਂ ਲਈ ਦੇਸ਼ ਵਾਸੀਆਂ ਨੂੰ ਮੁਬਾਰਕਾਂ ਤੇ ਸ਼ੁਭ ਕਾਮਨਾਵਾਂ ਕਹਿੰਦੇ ਹਨ, ਮੈਂ ਇਸ ਸ਼ੁਭ ਦਿਹਾੜੇ ਤੇ ਆਪਣੀ ਪਾਰਟੀ ਵਲੋਂ ਖੁਸ਼ੀ ਜ਼ਾਹਿਰ ਕਰਦਾ ਹੋਇਆ ਕਹਿੰਦਾ ਹਾਂ ਕਿ ਤੁਸੀਂ

[ਸਰਦਾਰ ਅਵਤਾਰ ਸਿੰਘ ਬਰਾੜ]

ਸਾਡੇ ਸਾਰਿਆਂ ਦਾ ਸਾਰੇ ਸੰਸਾਰ ਦੇ ਵਿੱਚ ਮਾਣ ਵਧਾਇਆ ਹੈ । ਇੰਨੀ ਵੱਡੀ ਸੰਸਥਾ ਦੇ ਵਿੱਚ ਆਪਣੇ ਗੁਣਾਂ ਕਰਕੇ, ਆਪਣੀਆਂ ਖੂਬੀਆਂ ਕਰਕੇ ਅਤੇ ਆਪਣੇ ਸਹਿਯੋਗੀ ਸਾਥੀਆਂ ਨਾਲ ਮਿਲਵਰਤਨ ਸੁਭਾਅ ਦੇ ਅਨੁਕੂਲ ਹੋਣ ਕਰਕੇ ਤੁਸੀਂ ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਵਿੱਚ ਵਾਈਸ-ਚੇਅਰਮੈਨ ਦੀ ਪਦਵੀ ਤੇ ਪਹੁੰਚੇ ਹੋ । ਅੱਜ ਦਾ ਦਿਨ ਇਸ ਖੁਸ਼ੀ ਦੇ ਦਿਹਾੜੇ ਲਈ ਅੰਤਾਂ ਦਾ ਮਹੱਤਵਪੂਰਨ ਦਿਨ ਹੈ । ਮੈਂ ਆਪਣੀ ਪਾਰਟੀ ਵਲੋਂ ਆਪ ਜੀ ਨੂੰ ਤਹਿ ਦਿਲੋਂ ਮੁਬਾਰਕਬਾਦ ਕਹਿੰਦਾ ਹਾਂ ਔਰ ਉਸ ਸੰਸਥਾ ਦਾ ਵੀ ਧੰਨਵਾਦ ਕਰਦਾ ਹਾਂ ਜਿਸ ਨੇ ਵੱਖ-ਵੱਖ ਖੇਤਰਾਂ ਵਿੱਚ ਆਪਣਾ ਨਾਂ ਸੰਸਾਰ ਦੇ ਵਿੱਚ ਪੈਦਾ ਕੀਤਾ ਹੈ ਔਰ ਇਸ ਦੇਸ਼ ਦੇ ਪਿਆਰੇ ਸੂਬੇ ਦੇ ਸਪੀਕਰ ਨੂੰ ਇਹ ਮਾਣ ਬਖ਼ਸ਼ਿਆ ਹੈ । ਉਸ ਨੂੰ ਲੱਖ-ਲੱਖ ਵਧਾਈ ਹੋਵੇ ।

**ਸਥਾਨਕ ਸਰਕਾਰ ਕਿਰਤ ਤੇ ਰੁਜ਼ਗਾਰ ਮੰਤਰੀ (ਸ੍ਰੀ ਬਲਰਾਮ ਜੀ ਦਾਸ ਟੰਡਨ) :** ਸਪੀਕਰ ਸਾਹਿਬ, ਅੱਜ ਇਹ ਵਾਕਿਆ ਹੀ ਬੜਾ ਸ਼ੁਭ ਦਿਨ ਹੈ, ਜਿਹੜਾ ਕਿ ਸਾਰੇ ਸੰਸਾਰ ਦੇ ਵਿੱਚ ਅੱਜ ਲੋਕ ਮਨਾਉਂਦੇ ਹਨ ਔਰ ਇਹ ਨਵਾਂ ਸਾਲ ਜੋ ਹੈ, ਇਸ ਦਿਨ ਹਰ ਇੱਕ ਦੀ ਆਪਣੇ ਸੱਜਣਾਂ, ਦੋਸਤਾਂ, ਮਿੱਤਰਾਂ ਅਤੇ ਦੇਸ਼ ਵਾਸੀਆਂ ਲਈ ਸ਼ੁਭ ਕਾਮਨਾ ਹੁੰਦੀ ਹੈ । ਸਾਰੇ ਲੋਕ ਆਪਣੀਆਂ ਸ਼ੁਭ ਕਾਮਨਾਵਾਂ ਇੱਕ ਦੂਸਰੇ ਨੂੰ ਦਿੰਦੇ ਹਨ । ਮੈਂ ਅੱਜ ਦੇ ਦਿਨ ਤੁਹਾਨੂੰ ਅਤੇ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਔਰ ਬਾਕੀ ਸਾਰੇ ਉਪਸਥਿਤ ਲੋਕਾਂ ਨੂੰ ਜਿੱਥੇ ਆਪਣੀ ਸ਼ੁਭ ਕਾਮਨਾ ਦਿੰਦਾ ਹਾਂ ਉਥੇ ਉਸ ਮਾਲਕ ਦੇ ਅੱਗੇ ਇਹੀ ਬੇਨਤੀ ਕਰਦਾ ਹਾਂ ਕਿ ਆਉਣ ਵਾਲਾ ਜੋ ਸਾਲ ਹੈ, ਉਹ ਨਾ ਸਿਰਫ ਸਾਰੇ ਸਮਾਜ ਅਤੇ ਸਮੁੱਚੇ ਪੰਜਾਬ ਦੇ ਲੋਕਾਂ ਦੇ ਵਾਸਤੇ ਬਲਕਿ ਸਾਰੇ ਦੇਸ਼ ਦੇ ਲੋਕਾਂ ਵਾਸਤੇ ਸ਼ੁਭ ਸਨਮਾਨ ਦੇਣ ਵਾਲਾ ਅਤੇ ਖੁਸ਼ਹਾਲੀ ਦਾ ਦੌਰ ਲਿਆਉਣ ਵਾਲਾ ਹੋਵੇ । ਇਹ ਸਨਮਾਨ ਸਾਰੇ ਸਮੁੱਚੇ ਪੰਜਾਬੀਆਂ ਲਈ ਵੀ ਹੈ । ਮੈਂ ਨਵੇਂ ਸਾਲ ਦੀਆਂ ਸ਼ੁਭ ਕਾਮਨਾ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹ ਸਾਲ ਸਾਡੇ ਦੇਸ਼ ਲਈ ਅਤੇ ਪੰਜਾਬ ਦੇ ਲੋਕਾਂ ਲਈ ਖੁਸ਼ਹਾਲੀ ਭਰਿਆ ਸਾਲ ਹੋਵੇ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਤੁਸੀਂ ਆਪਣਾ ਜੋ ਕੁਝ ਪ੍ਰਭਾਵ ਇਸ ਸਦਨ ਵਿਚ ਛਡਿਆ, ਇਨ੍ਹਾਂ ਪਿਛਲੇ 5 ਸਾਲਾਂ ਦੇ ਵਿਚ ਜੋ ਕਾਰਜ ਪ੍ਰਣਾਲੀ ਨੂੰ ਅਡਾਪਟ ਕੀਤਾ ਅਤੇ ਕਦੇ ਕੋਈ ਐਸਾ ਮੌਕਾ ਨਹੀਂ ਆਉਣ ਦਿੱਤਾ ਕਿ ਕਿਸੇ ਵਿਅਕਤੀ ਨੂੰ ਕੋਈ ਐਸੀ ਗੱਲਬਾਤ ਕਹੀ ਹੋਵੇ ਜਿਸ ਦੇ ਨਾਲ ਕਿਸੇ ਦੇ ਦਿਲ ਉਤੇ ਥੋੜ੍ਹੀ ਜਿਹੀ ਵੀ ਚੋਟ ਪਹੁੰਚੀ ਹੋਵੇ । ਤੁਸੀਂ ਸਦਨ ਦਾ ਸਮਾਗਮ ਬੜੇ ਅੱਛੇ ਤਰੀਕੇ ਨਾਲ ਚਲਾਇਆ ਅਤੇ ਅੱਛੀਆਂ ਰਵਾਇਤਾਂ ਨੂੰ ਕਾਇਮ ਕੀਤਾ ਅਤੇ ਇਕ ਪਾਰਲੀਮੈਂਟਰੀ ਛਾਪ ਛੱਡੀ ਹੈ । ਇਸ ਕਰਕੇ ਹੀ ਤੁਹਾਨੂੰ ਸੀ.ਪੀ.ਏ. ਦੀ ਐਗਜੈਕਟਿਵ ਦੇ ਵਿਚ ਮੈਜਾਰਿਟੀ ਨਾਲ ਵਾਈਸ ਚੇਅਰਮੈਨ ਇਲੈਕਟ ਕੀਤਾ ਗਿਆ ਹੈ । ਇਹ ਸਨਮਾਨ ਕੇਵਲ ਤੁਹਾਡੇ ਲਈ ਹੀ ਨਹੀਂ ਬਲਕਿ ਸਾਰੇ ਪੰਜਾਬੀਆਂ ਲਈ ਅਤੇ ਦੇਸ਼ ਦੇ ਲਈ ਵੀ ਗੌਰਵਮਈ ਹੈ । ਅਸੀਂ ਤੁਹਾਡੇ ਧੰਨਵਾਦੀ ਹਾਂ ਕਿ ਤੁਸੀਂ ਇਹ ਸਨਮਾਨ ਪੰਜਾਬ ਦੇ ਲਈ ਲੈ ਕੇ ਆਏ ਹੋ । ਇਸ ਦੇ ਲਈ ਤੁਸੀਂ ਵਧਾਈ ਦੇ ਪਾਤਰ ਹੋ ਅਤੇ ਇਸ ਦੇ ਨਾਲ ਮੈਂ ਨਵੇਂ ਸਾਲ ਦੀ ਵਧਾਈ ਵੀ ਦਿੰਦਾ ਹਾਂ ਅਤੇ ਸ਼ੁਭ ਕਾਮਨਾ ਕਰਦਾ ਹਾਂ ਕਿ ਤੁਸੀਂ ਹਮੇਸ਼ਾ ਉਚ ਪਦਵੀਆਂ ਨੂੰ ਪ੍ਰਾਪਤ ਕਰਦੇ ਰਹੋ । ਮੈਂ ਤੁਹਾਨੂੰ ਦਿਲੋਂ ਮੁਬਾਰਕਬਾਦ ਦਿੰਦਾ ਹਾਂ ਅਤੇ ਸ਼ੁਭ ਕਾਮਨਾ ਕਰਦਾ ਹਾਂ ਕਿ ਤੁਸੀਂ ਹੋਰ ਸਨਮਾਨ ਪ੍ਰਾਪਤ ਕਰਦੇ ਰਹੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਸਾਰਿਆਂ ਤੋਂ ਪਹਿਲਾਂ ਮੈਂ ਸਮੁੱਚੇ ਦੇਸ਼ ਵਾਸੀਆਂ ਨੂੰ ਨਵੇਂ ਸਾਲ ਦੀ ਮੁਬਾਰਕਬਾਦ ਦਿੰਦਾ ਹਾਂ ਅਤੇ ਸ਼ੁਭ ਕਾਮਨਾ ਕਰਦਾ ਹਾਂ ਕਿ ਨਵਾਂ ਸਾਲ ਸਾਰੇ ਸਮਾਜ ਲਈ ਅਤੇ ਸਾਰੇ ਭਾਰਤ ਵਾਸੀਆਂ ਲਈ ਖੁਸ਼ਹਾਲੀ ਭਰਿਆ ਸਾਲ ਹੋਵੇ, ਸਦਭਾਵਨਾ ਵਾਲਾ ਸਾਲ ਹੋਵੇ, ਭਾਰਤ ਦੇਸ਼ ਵਿਕਾਸ ਕਰੇ ਅਤੇ ਨਵੀਆਂ ਮੰਜ਼ਲਾਂ ਤੇ ਪਹੁੰਚੇ । ਇਹ ਸ਼ੁਭ ਕਾਮਨਾਵਾਂ ਮੇਰੇ ਅਤੇ ਮੇਰੇ ਗਰੁੱਪ ਵਲੋਂ ਹਨ । ਸਪੀਕਰ ਸਾਹਿਬ, ਇਹ ਬੜੀ ਖੁਸ਼ੀ ਅਤੇ ਸਨਮਾਨ ਵਾਲੀ ਗੱਲ ਹੈ ਕਿ ਤੁਸੀਂ ਸੀ.ਪੀ.ਏ. ਦੀ ਐਗਜ਼ੈਕਟਿਵ ਕਮੇਟੀ ਦੇ ਵਿਚ ਵਾਈਸ ਚੇਅਰਮੈਨ ਇਲੈਕਟ ਹੋਏ ਹੋ । ਮੈਂ ਉਨ੍ਹਾਂ ਦੇਸ਼ਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਤੁਹਾਨੂੰ ਮੈਜਾਰਿਟੀ ਨਾਲ ਵੋਟ ਦੇ ਕੇ ਇਲੈਕਟ ਕਰਵਾਇਆ ਹੈ । ਇਹ ਸਨਮਾਨ ਸਾਰੇ ਦੇਸ਼ ਦੇ ਲਈ ਅਤੇ ਪੰਜਾਬੀਆਂ ਲਈ ਮਾਣ ਵਾਲੀ ਗੱਲ ਹੈ । ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੋਇਆ ਹੈ ਕਿ ਕਿਸੇ ਦੇਸ਼ ਦੀ ਸਟੇਟ ਅਸੈਂਬਲੀ ਦੇ ਸਪੀਕਰ ਨੂੰ ਇੰਟਰਨੈਸ਼ਨਲ ਫੋਰਮ ਲਈ ਚੁਣਿਆ ਗਿਆ ਹੋਵੇ । ਇਹ ਸਨਮਾਨ ਸਾਨੂੰ ਤੁਹਾਡੇ ਕਰਕੇ ਪ੍ਰਾਪਤ ਹੋਇਆ ਹੈ । ਇਸ ਸਨਮਾਨ ਨਾਲ ਸਾਡਾ ਸਿਰ ਉਚਾ ਹੋਇਆ ਹੈ ਅਤੇ ਸਾਰੇ ਪੰਜਾਬੀਆਂ ਨੂੰ ਤੁਹਾਡੇ ਤੇ ਮਾਣ ਹੈ । ਤੁਸੀਂ ਵਾਈਸ ਚੇਅਰਮੈਨ ਇਲੈਕਟ ਹੋ ਕੇ ਪੰਜਾਬ ਦੇ ਲੋਕਾਂ ਦੇ ਮਾਣ ਵਿਚ ਵਾਧਾ ਕੀਤਾ ਹੈ । ਇਸ ਦੇ ਲਈ ਮੈਂ ਤੁਹਾਨੂੰ ਦਿਲੋਂ ਵਧਾਈ ਦਿੰਦਾ ਹਾਂ ਅਤੇ ਸ਼ੁਭ ਕਾਮਨਾ ਕਰਦਾ ਹਾਂ ਕਿ ਤੁਸੀਂ ਭਵਿੱਖ ਵਿਚ ਹੋਰ ਉਚ ਪਦਵੀਆਂ ਨੂੰ ਪ੍ਰਾਪਤ ਕਰੋ । ਮੈਂ ਆਪਣੇ ਵਲੋਂ ਅਤੇ ਸੀ.ਪੀ.ਆਈ. ਗਰੁੱਪ ਵਲੋਂ ਮੁਬਾਰਕਬਾਦ ਦਿੰਦਾ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਨੂੰ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਨਵੇਂ ਸਾਲ ਦੀ ਮੁਬਾਰਕਬਾਦ ਦਿੰਦਾ ਹਾਂ ਅਤੇ ਸਾਰੇ ਦੇਸ਼ ਵਾਸੀਆਂ ਨੂੰ ਨਵੇਂ ਸਾਲ ਦੀਆਂ ਸ਼ੁਭ ਕਾਮਨਾਵਾਂ ਵੀ ਦਿੰਦਾ ਹਾਂ । ਇਸ ਦੇ ਨਾਲ ਹੀ ਮੈਂ ਤੁਹਾਨੂੰ ਵੀ ਬੜੇ ਫ਼ਖ਼ਰ ਨਾਲ ਇਹ ਵਧਾਈ ਦਿੰਦਾ ਹਾਂ ਕਿ ਤੁਸੀਂ ਸੀ.ਪੀ.ਏ. ਦੀ ਐਗਜ਼ੈਕਟਿਵ ਦੇ ਵਾਈਸ ਚੇਅਰਮੈਨ ਇਲੈਕਟ ਹੋ ਕੇ ਸਾਰੇ ਪੰਜਾਬੀਆਂ ਦੇ ਮਾਣ ਅਤੇ ਸਤਿਕਾਰ ਵਿਚ ਵਾਧਾ ਕੀਤਾ ਹੈ । ਇਹ ਦੇਸ਼ ਲਈ ਗੌਰਵਮਈ ਗੱਲ ਹੈ । ਇਸ ਪਦਵੀ ਦੀ ਪ੍ਰਾਪਤੀ ਨਾਲ ਦੇਸ਼ ਵਾਸੀਆਂ ਦਾ ਅਤੇ ਪੰਜਾਬੀਆਂ ਦਾ ਨਾਂ ਉੱਚਾ ਹੋਇਆ ਹੈ । ਇਸ ਦੇ ਲਈ ਸਾਨੂੰ ਤੁਹਾਡੇ ਉਤੇ ਬੜਾ ਮਾਣ ਹੈ । ਇਹ ਤੁਹਾਡੀ ਆਪਣੀ ਲਿਆਕਤ, ਕਾਬਲੀਅਤ ਅਤੇ ਪਾਰਲੀਮੈਂਟੇਰੀਅਨ ਐਕਸਪੀਰੀਐਂਸ ਹੈ ਜਿਸ ਦੇ ਲਈ ਤੁਸੀਂ ਇਸ ਪਦਵੀ ਨੂੰ ਪ੍ਰਾਪਤ ਕੀਤਾ ਹੈ । ਪਾਰਲੀਮੈਂਟਰੀ ਖੇਤਰ ਵਿਚ ਤੁਹਾਡਾ ਬੜਾ ਵੱਡਾ ਯੋਗਦਾਨ ਰਿਹਾ ਹੈ । ਇਹ ਮਾਣ ਸਾਡੇ ਸਦਨ ਨੂੰ ਪ੍ਰਾਪਤ ਹੋਇਆ ਹੈ ਕਿਉਂਜੋ ਤੁਸੀਂ ਇਸ ਅਸੈਂਬਲੀ ਦੇ ਸਪੀਕਰ ਹੋ ਔਰ ਇੰਟਰਨੈਸ਼ਨਲ ਫੋਰਮ ਦੇ ਵਿਚ ਤੁਸੀਂ ਵਾਈਸ ਚੇਅਰਮੈਨ ਮੈਜਾਰਿਟੀ ਨਾਲ ਇਲੈਕਟ ਹੋਏ ਹੋ । ਇਹ ਸਟੇਟ ਅਸੈਂਬਲੀ ਦੇ ਸਪੀਕਰ ਲਈ ਪਹਿਲਾ ਮੌਕਾ ਹੈ । ਤੁਸੀਂ ਉਥੇ ਜਾ ਕੇ ਆਪਣੇ ਦੇਸ਼ ਨੂੰ ਰਿਪ੍ਰੇਜ਼ੈਂਟ ਕੀਤਾ । ਇਹ ਬੜੀ ਅੱਛੀ ਗੱਲ ਹੈ । ਇਸ ਤੋਂ ਪਹਿਲਾਂ ਸਾਡੇ ਬਰਾੜ ਸਾਹਿਬ ਨੇ ਪਾਰਟੀ ਵਲੋਂ ਵਧਾਈ ਦਿੱਤੀ ਹੈ ਅਤੇ ਹੁਣ ਮੈਂ ਫਿਰ ਆਪਣੀ ਪਾਰਟੀ ਵਲੋਂ ਤੁਹਾਨੂੰ ਦਿਲੋਂ ਵਧਾਈ ਦਿੰਦਾ ਹਾਂ ਅਤੇ ਸ਼ੁਭ ਕਾਮਨਾ ਕਰਦਾ ਹਾਂ ਕਿ ਤੁਸੀਂ ਦੇਸ਼ ਦੀ ਖਾਤਰ ਅਤੇ ਪੰਜਾਬੀਆਂ ਦੇ ਲਈ ਹੋਰ ਉਚ ਪਦਵੀਆਂ ਤੇ ਪਹੁੰਚ ਕੇ ਦੇਸ਼ ਦੀ ਸੇਵਾ ਕਰ ਸਕੋ ਅਤੇ ਸਿੱਖੀ ਜਗਤ ਲਈ ਇਹ ਇਕ ਗੌਰਵਮਈ ਮਾਣ ਹੈ । ਇਹ ਸਾਡੇ ਦੇਸ਼ ਅਤੇ ਪੰਜਾਬੀਆਂ ਨੂੰ ਮਾਣ ਪ੍ਰਾਪਤ ਹੋਇਆ ਹੈ ।

**ਸ਼੍ਰੀ ਸਪੀਕਰ :** ਮੈਂ ਸਦਨ ਦੇ ਸਮੂਹ ਮੈਂਬਰਾਂ ਨੇ ਜੋ ਮੇਰੇ ਕਾਮਨ ਵੈਲਥ ਪਾਰਲੀਆ- ਮੈਂਟਰੀ ਐਸੋਸੀਏਸ਼ਨ ਦੀ ਕਾਰਜਕਾਰਨੀ ਕਮੇਟੀ ਦਾ ਬਤੌਰ ਉਪ ਚੇਅਰਮੈਨ ਚੁਣੇ ਜਾਣ ਤੇ ਜਿਹੜੀ ਖੁਸ਼ੀ ਪ੍ਰਗਟਾਈ ਹੈ, ਉਸ ਬਾਰੇ ਤਹਿ ਦਿਲੋਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਂ ਥੋੜ੍ਹੀ ਜਿਹੀ ਕੁਰੈਕਸ਼ਨ ਕਰਨਾ ਚਾਹੁੰਦਾ ਹਾਂ ਕਿ ਇਹ 12-14 ਵੋਟਾਂ ਦਾ ਫਰਕ ਸੀ।

---

## PRESENTATION OF FIRST REPORT OF THE BUSINESS ADVISORY COMMITTEE

**ਸ਼੍ਰੀ ਸਪੀਕਰ :** ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ :—

ਕਮੇਟੀ ਨੇ ਕੁਝ ਵਿਚਾਰ-ਵਟਾਂਦਰਾ ਕਰਨ ਤੋਂ ਬਾਅਦ, ਸਿਫ਼ਾਰਸ਼ ਕੀਤੀ ਕਿ 1.1.2002 ਨੂੰ 10.00 ਵਜੇ ਸਵੇਰੇ ਵਿਧਾਨ ਸਭਾ ਦੀ ਹੋਣ ਵਾਲੀ ਬੈਠਕ ਵਿਚ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇ :—

1. ਸੰਵਿਧਾਨ (91ਵੀਂ ਸੋਧਨਾ) ਬਿਲ, 2001 ਦੀ ਪੁਸ਼ਟੀ ਕਰਨਾ।

2. ਵਿਧਾਨਕ ਕੰਮ-ਕਾਰ

    (1) ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ, 2001

    (2) ਪੰਜਾਬ ਮਿਉਂਸਪਲ (ਸੋਧਨਾ) ਬਿਲ, 2001

    (3) ਪੰਜਾਬ ਮਿਉਂਸਪਲ ਕਾਰਪੋਰੇਸ਼ਨ (ਸੋਧਨਾ) ਬਿਲ, 2001

    (4) ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿਲ, 2001

3. ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ।

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ-ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫ਼ਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤਕ ਮੁਅੱਤਲ ਰਹੇਗਾ/ਰਹਿਣਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) :** ਮੈਂ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਨੂੰ ਬੜਾ ਦੁੱਖ ਵੀ ਹੋਇਆ ਕਿ ਅਚਾਨਕ ਇਹ ਬਿਜ਼ਨੈਸ ਸਰਕੂਲੇਟ ਕੀਤਾ ਗਿਆ। ਮੈਂ ਪਰਟੀਕੂਲਰਲੀ 2-3 ਵਾਰ ਕੱਲ੍ਹ ਪੁਛਿਆ ਵੀ ਸੀ ਕਿ ਜੇਕਰ ਕੋਈ ਕੱਲ੍ਹ ਵਾਸਤੇ ਕਾਗਜ਼-ਪੱਤਰ ਹਨ ਤਾਂ ਉਨ੍ਹਾਂ ਬਾਰੇ ਜਾਣਕਾਰੀ ਦਿੱਤੀ ਜਾਵੇ ਜਿਹੜੇ ਕਿ ਵਿਧਾਨ ਸਭਾ ਵਿਚ ਲੇਅ ਕਰਨੇ ਹਨ। ਮੇਰੇ ਕਹਿਣ ਦਾ ਭਾਵ ਸੀ ਕਿ ਕਾਰਪੋਰੇਸ਼ਨ ਜਾਂ ਬੋਰਡ ਨਾਲ ਸਬੰਧਤ ਕੋਈ ਕਾਗਜ਼-ਪੱਤਰ ਜਾਂ ਰਿਪੋਰਟ ਵਗੈਰਾ ਜਾਂ

ਜਿਨ੍ਹਾਂ ਦਾ ਪਰਟੀਕੁਲਰਲੀ ਰਿਪਲਾਈ ਦਿੱਤਾ ਗਿਆ ਹੋਵੇ, ਪਰ ਕੋਈ ਪੇਪਰ ਨਹੀਂ ਦਿੱਤਾ ਗਿਆ। ਜੇਕਰ ਕਾਗਜ਼-ਪੱਤਰ ਦਿੱਤੇ ਜਾਂਦੇ ਤਾਂ ਕੋਈ ਮੈਂਬਰ ਜੇਕਰ ਚਾਹੁੰਦਾ ਤਾਂ ਨੋਟਿਸ ਦਿੱਤਾ ਜਾ ਸਕਦਾ ਸੀ। ਸਾਰੇ ਕਾਗਜ਼-ਪੱਤਰ ਪਹਿਲਾਂ ਦੇਣੇ ਚਾਹੀਦੇ ਸਨ। ਹੁਣ ਬਾਅਦ ਵਿਚ ਜਾਣਕਾਰੀ ਦਿੱਤੀ ਹੈ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ** ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਮੰਗੀ ਸੀ ਪਰ ਨਾਲ ਦੀ ਨਾਲ ਹੀ ਤੁਸੀਂ ਮੋਸ਼ਨ ਮੂਵ ਕਰਵਾ ਦਿੱਤਾ। ਮੈਨੂੰ ਜਾਣਕਾਰੀ ਨਹੀਂ ਦਿੱਤੀ।

**ਸ਼੍ਰੀ ਸਪੀਕਰ** : ਅਰਸ਼ੀ ਜੀ, ਇਹ ਕਾਗਜ਼ ਰੂਟੀਨ ਵਿਚ ਆਉਂਦੇ ਰਹਿੰਦੇ ਹਨ। ਜਿਹੜੀ ਰਿਪੋਰਟ ਹੈ ਉਹ ਕੱਲ੍ਹ ਤੱਕ ਨਹੀਂ ਆਈ ਸੀ। ਮੈਂ ਤੁਹਾਡੀ ਇਸ ਗੱਲ ਨਾਲ ਐਗਰੀ ਕਰਦਾ ਹਾਂ। ਮੇਰੇ ਕੋਲ ਵੀ ਕੱਲ੍ਹ ਨਹੀਂ ਪਹੁੰਚੀ ਸੀ, ਨਹੀਂ ਤਾਂ ਤੁਹਾਨੂੰ ਕੱਲ੍ਹ ਹੀ ਦੇ ਦਿੰਦੇ। ਕਾਗਜ਼ ਰੂਟੀਨ ਵਿਚ ਆਉਂਦੇ ਹਨ।

श्रीमती **लक्ष्मी** कांता चावला : स्पीकर साहिब, आप के माध्यम से मैं सरकार से यह जानना चाहती हूं कि विधान सभा का सैशन अचानक आरंभ हो गया। अब कहा गया है कि प्रश्न काल नहीं हो सकता। पिछले प्रश्न ही बहुत पैंडिंग पड़े थे जिनके आज तक उतर नहीं आए। उनके उतर आज दिए जा सकते थे। अच्छा होता अगर आज की इस मीटिंग में हमें कम से कम उन प्रश्नों के उतर दे दिए जाते या वे प्रश्न पूछने की आज्ञा दे दी जाती। इस से यह होता कि अगर सत्र चला ही है तो जो पंजाब की समस्याएं हैं, कठिनाईयां हैं, उन पर कुछ बात हो जाती। अभी वित्त मंत्री जी ने होम गार्डज और एस. पी. ओज. का वेतन बढ़ाया था, परन्तु वह उनको आज तक नहीं मिला। आतंकवाद पीड़ितों को नौकरियां देने की बात थी परन्तु अभी तक कुछ नहीं हुआ.........

**ਸ਼੍ਰੀ ਸਪੀਕਰ** : ਮੇਰਾ ਖਿਆਲ ਹੈ ਤੁਹਾਡੇ ਸਵਾਲਾਂ ਦੇ ਜਵਾਬ ਚਲੇ ਗਏ ਹਨ।

श्रीमती लक्ष्मी कांता चावला : स्पीकर साहिब, जो स्वाल हाऊस में नहीं आ सके, उनके जवाब नहीं गए ।

ਸ਼੍ਰੀ ਸਪੀਕਰ : ਜਿੰਨੇ ਵੀ ਪੈਂਡਿੰਗ ਸਵਾਲ ਸੀ, ਸਾਰਿਆਂ ਦੇ ਜਵਾਬ ਆ ਗਏ ਹਨ ।

श्रीमती लक्ष्मी कांता चावला : स्पीकर साहिब, पिछली दफा जब आपने सत्र छोटा कर दिया था, उस दिन के सवाल आज आ सकते थे ।

ਸ਼੍ਰੀ ਸਪੀਕਰ : ਬੀਬੀ ਜੀ, ਉਹ ਨਹੀਂ ਆ ਸਕਦੇ ।

श्रीमती लक्ष्मी कांता चावला : जब वित्त मंत्री जी सदन में कहते हैं कि एस. पी. ओज़. और होम गार्डज़ के वेतन हम जैसा कि बीबी जी कहते हैं, उनके अनुसार बढ़ा रहे हैं..........

ਸ਼੍ਰੀ ਸਪੀਕਰ : ਹੁਣ ਇਨ੍ਹਾਂ ਗੱਲਾਂ ਦਾ ਇਸਦੇ ਨਾਲ ਕੀ ਕੋਈ ਸਬੰਧ ਬਣਦਾ ਹੈ ?

श्रीमती लक्ष्मी कांता चावला : ** **

ਸ਼੍ਰੀ ਸਪੀਕਰ : ਜੋ ਬੀਬੀ ਜੀ ਕਹਿ ਰਹੇ ਹਨ, ਐਕਸਪੰਜ ਕਰ ਦਿੱਤਾ ਜਾਵੇ ।

ਪ੍ਰਸ਼ਨ ਹੈ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

श्रीमती लक्ष्मी कांता चावला : आप मेरी कोई बात नहीं सुनते । मैं इस प्रोटैस्ट में वाक आऊट करती हूं ।

---

## WALK OUT

(ਇਸ ਸਮੇਂ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਮੈਂਬਰ, ਭਾਰਤੀ ਜਨਤਾ ਪਾਰਟੀ ਜ਼ੀਰੋ ਆਵਰ ਦੌਰਾਨ ਪ੍ਰਸ਼ਨਾਂ ਦੇ ਉੱਤਰ ਨਾ ਦੇਣ ਅਤੇ ਪ੍ਰਸ਼ਨ ਕਾਲ ਨਾ ਰੱਖੇ ਜਾਣ ਕਾਰਨ ਅਤੇ ਉਨ੍ਹਾਂ ਦੁਆਰਾ ਬੋਲੇ ਗਏ ਕੁਝ ਸ਼ਬਦ ਕਟਵਾਏ ਜਾਣ ਦੇ ਵਿਰੋਧ ਵਜੋਂ ਸਦਨ ਵਿਚੋਂ ਵਾਕ ਆਊਟ ਕਰ ਗਏ ।)

---

**Expunged as ordered by the Chair.

## MOTION UNDER RULE 16

**ਸ਼੍ਰੀ ਸਪੀਕਰ** : ਅਗਲੀ ਆਈਟਮ । ਹੁਣ ਮਿੱਤਲ ਸਾਹਿਬ ਨਿਯਮ 16 ਅਧੀਨ ਪ੍ਰਸਤਾਵ ਕਰਨਗੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ........(ਵਿਘਨ) ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅਸੀ ਜ਼ੀਰੋ ਆਵਰ ਵਿਚ ਕੁਝ ਕਹਿਣਾ ਚਾਹੁੰਦੇ ਹਾਂ । ਕੀ ਅੱਜ ਜ਼ੀਰੋ ਆਵਰ ਹੋਵੇਗਾ ?

**ਸ਼੍ਰੀ ਸਪੀਕਰ** : ਅਰਸ਼ੀ ਜੀ, ਜ਼ੀਰੋ ਆਵਰ ਜ਼ਰੂਰ ਹੋਵੇਗਾ । ਇਸ ਤੋਂ ਬਾਅਦ ਜ਼ੀਰੋ ਆਵਰ ਹੋਵੇਗਾ । ਜ਼ੀਰੋ ਆਵਰ ਨਾ ਹੋਣ ਦਾ ਕੁਐਸਚਨ ਹੀਂ ਨਹੀਂ । ਜ਼ੀਰੋ ਆਵਰ ਲਈ ਹੀ ਤਾਂ ਸਾਰੀ ਲੜਾਈ ਹੈ । ਹਾਂ ਜੀ, ਮਿੱਤਲ ਜੀ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

> ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਉੱਠ ਜਾਵੇਗੀ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

> ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਉੱਠ ਜਾਵੇਗੀ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

> ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਉੱਠ ਜਾਵੇਗੀ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਅਗਲੀ ਆਈਟਮ । ਜ਼ੀਰੋ ਆਵਰ । ਹਾਂ ਜੀ, ਬਰਾੜ ਸਾਹਿਬ । ਅਰਸ਼ੀ ਜੀ, ਪਹਿਲਾਂ ਬਰਾੜ ਸਾਹਿਬ ਬੋਲਣਗੇ । ਤੁਹਾਨੂੰ ਇਨ੍ਹਾਂ ਤੋਂ ਬਾਅਦ ਟਾਈਮ ਦਿੰਦੇ ਹਾਂ । ਇਹ ਪਹਿਲਾਂ ਖੜ੍ਹੇ ਹੋ ਗਏ ਹਨ ।

# MATTERS RAISED DURING ZERO HOUR

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ...

**ਸ੍ਰੀ ਸਪੀਕਰ :** ਇਕ ਮਿੰਟ, ਬਰਾੜ ਸਾਹਿਬ। ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਅੱਜ ਵੈਸੇ ਤਾਂ ਸਾਲ ਦਾ ਵੀ ਨਵਾਂ ਦਿਨ ਹੈ ਤੇ ਮੇਰਾ ਖਿਆਲ ਹੈ ਕਿ ਸਾਡੀ 5 ਸਾਲ ਦੀ ਟੈਨਿਓਰ ਦਾ ਵੀ ਇਸ ਸਦਨ ਦੀ ਬੈਠਕ ਦਾ ਅੱਜ ਆਖਰੀ ਦਿਨ ਹੈ, ਸਾਡੇ ਸੈਸ਼ਨ ਦਾ ਆਖਰੀ ਦਿਨ ਹੈ। ਮੈਂ ਇਹ ਜ਼ਰੂਰ ਚਾਹਵਾਂਗਾਂ ਕਿ ਸਾਡੇ ਆਪੋਜ਼ੀਸ਼ਨ ਪਾਰਟੀਆਂ ਦੇ ਵੀਰ ਜਿੰਨੇ ਵੀ ਬੈਠੇ ਹਨ ਤੇ ਟਰੇਜ਼ਰੀ ਬੈਂਚਿਜ਼ ਦੇ ਵੀਰ ਵੀ ਬੈਠੇ ਹਨ, ਸਾਡੇ ਆਨਰੇਬਲ ਮੈਂਬਰ ਸਾਹਿਬਾਨ ਕੋਈ ਵੀ ਅੱਜ ਇਹੋ ਜਿਹੀ ਗੱਲਬਾਤ ਨਾ ਕਰਨ ਜਿਸ ਦੇ ਨਾਲ ਵਿਛੜਨ ਲੱਗਿਆਂ ਅਸੀਂ ਮਨ ਤੇ ਕੋਈ ਗੁੱਸਾ ਲੈ ਕੇ ਜਾਈਏ। ਮੈਂ ਚਾਹੁੰਦਾ ਹਾਂ ਕਿ ਇਕ ਦੂਜੇ ਨੂੰ ਕੁਝ ਵੀ ਕਹਿਣ ਲਈ, ਕੋਸਣ ਲਈ 1 ਮਹੀਨਾ 13 ਦਿਨ ਦਾ ਸਮਾਂ ਬਹੁਤ ਹੋਣਾ ਹੈ! ਇਸ ਕਰਕੇ ਇਥੇ ਥੋੜ੍ਹਾ ਜਿਹਾ ਸੰਕੋਚ ਜ਼ਰੂਰ ਕਰਨਾ! ਇਹ ਮੈਂ ਚਾਹੁੰਦਾ ਹਾਂ ਕਿਉਂਕਿ ਅੱਜ ਸਾਡਾ ਸਾਰਿਆਂ ਦਾ ਇਥੇ ਆਖਰੀ ਦਿਨ ਹੈ। ਇਹ ਮੇਰੀ ਰਿਕੁਐਸਟ ਹੈ। ਹਾਂ ਜੀ ਬਰਾੜ ਸਾਹਿਬ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਸਦਨ ਨੇ ਅੱਜ ਸਮੁੱਚੇ ਤੌਰ ਤੇ ਤੁਹਾਡੇ ਵਾਈਸ ਚੇਅਰਮੈਨ ਦੇ ਅਹੁਦੇ ਤੇ ਪਹੁੰਚਣ ਤੇ ਅਤੇ ਤੁਹਾਡੇ ਵਰਤਾਓ ਦੀ ਪ੍ਰਸੰਸਾ ਕੀਤੀ ਹੈ। ਤੁਸੀਂ ਇਕ ਇਲਤਜ਼ਾ ਵੀ ਕੀਤੀ ਅਤੇ ਪਿਆਰ ਭਰੀ ਹਦਾਇਤ ਵੀ ਕੀਤੀ। ਇਸ ਤੋਂ ਇਲਾਵਾ ਅੱਜ ਸਾਲ ਵੀ ਨਵਾਂ ਹੈ ਅਤੇ ਮੌਜੂਦਾ ਅਸੈਂਬਲੀ ਦੇ ਪੰਜ ਸਾਲਾਂ ਵਿਚ ਇਹ ਸੈਸ਼ਨ ਵੀ ਆਖਰੀ ਹੈ, ਇਸ ਕਰਕੇ ਅੱਜ ਕੋਈ ਨਾ-ਖੁਸ਼ਗਵਾਰ ਗੱਲ ਨਾ ਕੀਤੀ ਜਾਵੇ ਜਿਸ ਨਾਲ ਤਲਖੀਆਂ ਪੈਦਾ ਹੋਣ। ਜਿਸ ਤਰ੍ਹਾਂ ਹਰ ਸੈਸ਼ਨ ਦੌਰਾਨ ਇਸ ਹਾਊਸ ਦੇ ਲੀਡਰ, ਪੰਜਾਬ ਦੇ ਮੁੱਖ ਮੰਤਰੀ ਅਤੇ ਪੰਜਾਬ ਦੀ ਰਾਜਨੀਤੀ ਦੇ ਸਿਰਮੌਰ ਨੇਤਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹਰ ਸੈਸ਼ਨ ਵਿਚ ਹਾਜ਼ਰ ਹੁੰਦੇ ਰਹੇ ਹਨ, ਬੜੀ ਖੁਸ਼ੀ ਹੁੰਦੀ ਜੇਕਰ ਅੱਜ ਵੀ ਉਹ ਇਸ ਸੈਸ਼ਨ ਵਿਚ ਹਾਜ਼ਰ ਹੁੰਦੇ ਅਤੇ ਅਸੀਂ ਉਨ੍ਹਾਂ ਦੇ ਕੁਝ ਸ਼ਬਦ ਸੁਣ ਸਕਦੇ। ਮੇਰੀ ਪ੍ਰਾਰਥਨਾ ਹੈ ਕਿ ਅਕਾਲ ਪੁਰਖ ਉਨ੍ਹਾਂ ਤੇ ਮਿਹਰ ਕਰਨ ਅਤੇ ਉਹ ਛੇਤੀ ਤੋਂ ਛੇਤੀ ਸਿਹਤਯਾਬ ਹੋਣ। ਉਹ ਸਾਡੇ ਵਿਚ ਮੌਜੂਦ ਹੁੰਦੇ ਤਾਂ ਕੁਝ ਗੱਲਾਂ ਉਨ੍ਹਾਂ ਨੂੰ ਸੰਬੋਧਤ ਕਰਕੇ ਕਹਿਣੀਆਂ ਪੈਣੀਆਂ ਸਨ। ਸਪੀਕਰ ਸਾਹਿਬ, ਹਿੰਦੁਸਤਾਨ ਦਾ ਇਲੈਕਸ਼ਨ ਕਮਿਸ਼ਨ ਇਸ ਸਰਕਾਰ ਦੀ ਵਜ੍ਹਾ ਕਰਕੇ ਹੋਂਦ ਵਿਚ ਆਇਆ। ਮੈਂ ਸਮਝਦਾ ਹਾਂ ਕਿ ਇਲੈਕਸ਼ਨ ਕਮਿਸ਼ਨ ਨੇ ਹਕੀਕਤਾਂ ਨੂੰ ਮੁੱਖ ਰੱਖ ਕੇ ਦੇਸ਼ ਪ੍ਰਤੀ ਅਤੇ ਦੇਸ਼ ਦੇ ਲੋਕਾਂ ਪ੍ਰਤੀ ਜੋ ਫਰਜ਼ ਬਣਦਾ ਹੈ, ਉਸ ਨੂੰ ਅਦਾ ਕਰਨ ਦੀ ਕੋਸ਼ਿਸ਼ ਕੀਤੀ। ਪਿਛਲੇ ਦਿਨੀਂ ਉਹ ਪੰਜਾਬ ਆਏ ਤੇ ਬਹੁਤ ਸਾਰੀਆਂ ਸ਼ਿਕਾਇਤਾਂ ਵੱਖ ਵੱਖ ਜ਼ਿਲ੍ਹਿਆਂ ਵਿਚੋਂ ਵੋਟਾਂ ਬਣਾਉਣ ਤੇ ਕੱਟਣ ਵਾਸਤੇ ਉਨ੍ਹਾਂ ਦੇ ਸਨਮੁੱਖ ਆਈਆਂ। ਉਨ੍ਹਾਂ ਨੇ ਆਪਣਾ ਨਿਰਪੱਖ ਵਤੀਰਾ ਜ਼ਾਹਿਰ ਕਰਦਿਆਂ......

**ਸ੍ਰੀ ਸਪੀਕਰ :** ਬਰਾੜ ਸਾਹਿਬ, ਇਹ ਕੋਰਟ ਵਿਚ ਕੇਸ ਹੈ, ਇਸ ਕਰਕੇ ਇਸ ਦਾ ਇਥੇ ਜ਼ਿਕਰ ਕਰਨ ਦੀ ਲੋੜ ਨਹੀਂ ਰਹਿ ਜਾਂਦੀ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਤਾਂ ਉਸ ਪਾਸੇ ਜਾਂਦਾ ਹੀ ਨਹੀਂ । ਤੁਸੀਂ ਮੇਰੀ ਗੱਲ ਤਾਂ ਸੁਣ ਲਓ । ਹਾਈ ਕੋਰਟ ਤੋਂ ਉਹ ਸਟੇਅ ਹੋਏ ਹਨ, ਤੁਸੀਂ ਕਹਿੰਦੇ ਹੋ ਕਿ ਕੋਈ ਅਜਿਹੀ ਗੱਲ ਨਹੀਂ ਕਰਨੀ ਚਾਹੀਦੀ, ਅਜਿਹੀ ਗੱਲ ਨਾ ਕਰੋ । ਮੈਂ ਤਾਂ ਪਹਿਲਾਂ ਹੀ ਬੜੇ ਠਰੰਮ੍ਹੇ ਨਾਲ ਆਪਣੀ ਗੱਲ ਸ਼ੁਰੂ ਕੀਤੀ ਸੀ ਜੋ...

**ਸ਼੍ਰੀ ਸਪੀਕਰ** : ਚਲੋ, ਜੋ ਤੁਸੀਂ ਗੱਲ ਕਰਨੀ ਹੈ, ਕਰੋ ।

**ਵਿੱਤ ਅਤੇ ਯੋਜਨਾ ਮੰਤਰੀ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ । ਸਪੀਕਰ ਸਾਹਿਬ, ਤੁਸੀਂ ਜਿਹੜੀ ਇਸ ਸਦਨ ਨੂੰ ਅਪੀਲ ਕੀਤੀ ਸੀ ਮੈਂ ਉਸਦਾ ਸਤਿਕਾਰ ਕਰਦਾ ਹਾਂ ਔਰ ਉਸਦੀ ਸ਼ਲਾਘਾ ਵੀ ਕਰਦਾ ਹਾਂ ਕਿ ਅੱਜ ਇਸ ਘੜੀ ਸੈਸ਼ਨ ਵਿੱਚ ਅਸੀਂ ਸਾਲ ਦੇ ਪਹਿਲੇ ਦਿਨ ਸਦਭਾਵਨਾ ਦਾ ਮਾਹੌਲ ਦੇਈਏ । ਜੋ ਇਕ ਦੋ ਮੁੱਦੇ ਉਠੇ ਹਨ ਪਹਿਲਾਂ ਤਾਂ ਇਹ ਹੈ ਕਿ ਇਲੈਕਸ਼ਨ ਕਮਿਸ਼ਨ ਦੀ ਜਿਹੜੀ ਹੋਂਦ ਹੈ ਕੀ ਉਸ ਨੂੰ ਇਸ ਸਦਨ ਦੇ ਵਿੱਚ ਅਸੀਂ ਡਿਸਕਸ ਕਰ ਸਕਦੇ ਹਾਂ ? ਦੂਸਰਾ ਇਹ ਹੈ ਕਿ ਜਿਹੜਾ ਮੈਟਰ ਹੈ ਉਹ ਹਾਈ ਕੋਰਟ ਦੇ ਅਧੀਨ ਹੈ, ਵਿਚਾਰਯੋਗ ਹੈ ਕਿ ਹਾਈਕੋਰਟ ਨੇ ਜਿਹੜੀ ਇਲੈਕਸ਼ਨ ਕਮਿਸ਼ਨ ਨੇ ਕੋਈ ਕਾਰਵਾਈ ਕੀਤੀ ਹੈ ਉਸ ਤੇ ਰੋਕ ਵੀ ਲਾ ਦਿੱਤੀ ਹੈ । ਤਿੰਨ ਡਿਪਟੀ ਕਮਿਸ਼ਨਰਾਂ ਦੀ ਟਰਾਂਸਫਰ ਜਿਹੜੀ ਕਿ ਵਿਦਆਊਟ ਇਨਕੁਆਰੀ ਜਾਂ ਕੋਈ ਐਕਸ਼ਨ ਦੇ ਕੀਤੀ ਗਈ ਸੀ, ਮਾਨਯੋਗ ਹਾਈ ਕੋਰਟ ਨੇ ਉਸ ਨੂੰ ਸਟੇਅ ਕਰ ਦਿੱਤਾ ਹੈ । ਮੈਂ ਬੇਨਤੀ ਕਰਦਾ ਹਾਂ ਕਿ ਕਿਉਂਕਿ ਇਹ ਮਾਮਲਾ ਸਬਜੁਡਿਸ ਹੈ ਅਤੇ ਇਹ ਜਿਹੜੇ ਇਸ਼ੂ ਹਨ ਇਹ ਇਸ ਮਾਨਯੋਗ ਸਦਨ ਵਿੱਚ ਡਿਸਕਸ ਨਹੀਂ ਕਰਨੇ ਚਾਹੀਦੇ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਆਪ ਹੀ ਜ਼ਿਕਰ ਵੀ ਕਰ ਰਹੇ ਹਨ ਕਿ ਇਹ ਸਬ-ਜੁਡਿਸ ਕੇਸ ਹੈ ਅਤੇ ਮਾਨਯੋਗ ਹਾਈ ਕੋਰਟ ਨੇ ਗਲਤ ਸਮਝ ਕੇ ਇਹ ਕੀਤਾ ਔਰ ਮੈਨੂੰ ਇਹ ਵਰਜ ਕਰ ਰਹੇ ਹਨ । ਕੀ ਜ਼ੀਰੋ ਆਵਰ ਦੇ ਵਿੱਚ ਮੈਂ ਇਨ੍ਹਾਂ ਦੇ ਸੋਹਲੇ ਗਾਉਣ ਲਈ ਖੜ੍ਹਾ ਹੋਇਆ ਹਾਂ ?

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਚਲੋ ਤੁਸੀਂ ਜੋ ਕਹਿਣਾ ਹੈ ਕਹੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਹਜ਼ਾਰਾਂ ਲੋਕ ਪੇਸ਼ ਹੋਏ ਤਾਂ ਭਾਰਤ ਦੇ ਚੋਣ ਕਮਿਸ਼ਨ ਨੇ ਇੱਕ ਫੈਸਲਾ ਲਿਆ ਕਿ ਇਸ ਨੌਕਰਸ਼ਾਹੀ ਨੇ ਆਪਣੀ ਜ਼ਿੰਮੇਵਾਰੀ ਨਿਭਾਉਣ ਤੋਂ ਕੰਨੀ ਕਤਰਾ ਕੇ ਜਿਹੜਾ ਲੋਕਾਂ ਦਾ ਵੋਟ ਦੇਣ ਦਾ ਅਧਿਕਾਰ ਸੀ ਉਸ ਨੂੰ ਖੋਹਿਆ ਹੈ । ਇਸ ਤੋਂ ਵੀ ਮੰਦਭਾਗੀ ਗੱਲ ਇਹ ਹੈ ਕਿ ਉਸ ਇਲੈਕਸ਼ਨ ਕਮਿਸ਼ਨ ਬਾਰੇ ਮੈਂ ਪਹਿਲਾਂ ਜ਼ਿਕਰ ਕੀਤਾ ਸੀ ਕਿ ਪੰਜਾਬ ਦੇ ਬੜੇ ਨੌਜਵਾਨ, ਸੁਲਝੇ ਹੋਏ ਸਿਆਸਤਦਾਨ ਅਤੇ ਹਿੰਦੁਸਤਾਨ ਦੀ ਰਾਜਨੀਤੀ ਵਿੱਚ ਜਿਹੜੇ ਗਿਣਤੀ ਦੇ ਵਿੱਚ ਆਪਣਾ ਸਥਾਨ ਰਖਦੇ ਹਨ ਉਨ੍ਹਾਂ ਨੇ ਚੋਣ ਕਮਿਸ਼ਨ ਬਾਰੇ ਹੈਂਕੜਬਾਜ਼ ਔਰ ਦੁਰਵਰਤੋਂ ਵਰਗੇ ਸ਼ਬਦ ਵਰਤੇ ਜੋ ਕਿ ਬਹੁਤ ਹੀ ਨਿੰਦਣਯੋਗ ਹੈ । ਸਪੀਕਰ ਸਾਹਿਬ, ਮੇਰੇ ਆਪਣੇ ਹਲਕੇ ਦੀਆਂ ਮਿਸਾਲਾਂ ਹਨ ਉਥੇ ਸਾਬਕਾ ਸਰਪੰਚ ਅਤੇ ਪੰਚਾਂ ਦੀਆਂ ਵੋਟਾਂ ਕੱਟੀਆਂ ਗਈਆਂ । ਸ਼ਹਿਰੀ ਹਲਕੇ ਵਿੱਚ ਵੀ ਮਹੱਲਿਆਂ ਦੇ ਵਿੱਚ ਵੱਡੀ ਗਿਣਤੀ ਵਿੱਚ ਲੋਕਾਂ ਦੀਆਂ ਵੋਟਾਂ ਕੱਟੀਆਂ ਗਈਆਂ । ਕਈ ਅਜਿਹੀਆਂ ਬਸਤੀਆਂ ਹਨ ਜਿਥੇ ਕਿ ਲੋਕਾਂ ਦੇ ਰਾਸ਼ਨ-ਕਾਰਡ

[ਸਰਦਾਰ ਅਵਤਾਰ ਸਿੰਘ ਬਰਾੜ]

ਬਣੇ ਹੋਏ ਹਨ, ਬਲਕਿ ਵੋਟਾਂ ਵੀ ਬਣੀਆਂ ਹੋਈਆਂ ਹਨ ਉਨ੍ਹਾਂ ਲੋਕਾਂ ਦੇ ਵੀ ਨਾਂ ਕੱਟੇ ਹੋਏ ਹਨ। ਲੋਕਤੰਤਰ ਦੀ ਰਾਖੀ ਕਰਨ ਵਾਸਤੇ, ਲੋਕਾਂ ਦੇ ਵੋਟ ਦੇਣ ਦੇ ਅਧਿਕਾਰ ਨੂੰ ਸੁਰੱਖਿਅਤ ਰੱਖਣ ਵਾਸਤੇ ਇਲੈਕਸ਼ਨ ਕਮਿਸ਼ਨ ਨੇ ਜੋ ਇਕ ਜੁਰੱਅਤ ਭਰਿਆ ਕਦਮ ਉਠਾ ਕੇ ਸਾਰੇ ਸੰਸਾਰ ਵਿਚ ਨਿਰਪੱਖ ਹੋਣ ਦੀ ਮਿਸਾਲ ਕਾਇਮ ਕੀਤੀ ਹੈ ਉਸ ਵਾਸਤੇ ਇਹੋ ਜਿਹੇ ਸ਼ਬਦ ਵਰਤਣੇ ਇਕ ਬਹੁਤ ਹੀ ਨਿੰਦਣਯੋਗ ਗੱਲ ਹੈ।

ਜਦੋਂ ਕੱਲ੍ਹ ਅਸੀਂ ਇਥੇ ਸਾਰੇ ਹਾਜ਼ਰ ਹੋਏ ਤਾਂ ਇਹ ਕੋਡ ਆਫ ਕੰਡਕਟ ਸਾਨੂੰ ਮਿਲਿਆ ਹੈ। ਮੈਂ ਇਸ ਕੰਡਕਟ ਦੇ ਨਾਲ ਸਬੰਧਤ ਕੁਝ ਗੱਲਾਂ ਕਰਨਾ ਚਾਹੁੰਦਾ ਹਾਂ ਜਿਹੜੀਆਂ ਕਿ ਅਖਬਾਰਾਂ ਵਿਚ ਆਈਆਂ ਹਨ। ਮੈਂ ਇਹ ਪੇਸ਼ ਵੀ ਕਰਦਾ ਹਾਂ।

**ਸ਼੍ਰੀ ਸਪੀਕਰ :** ਬਰਾੜ ਜੀ, ਤੁਸੀਂ ਅਖਬਾਰਾਂ ਪੇਸ਼ ਨਾ ਕਰੋ। ਕੀ ਪਤਾ ਅਖਬਾਰਾਂ ਵਿਚ ਕੁਝ ਸਚਾਈ ਹੈ ਵੀ ਕਿ ਨਹੀਂ ਅਤੇ ਅਸਲ ਸਚਾਈ ਕੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਇਕ ਅਖਬਾਰ ਵਿਚ ਸੁਰਖੀ ਲੱਗੀ ਹੈ ਕਿ "ਤੋਤਾ ਸਿੰਘ ਨੇ ਚੋਣ ਜ਼ਾਬਤਾ ਟੁਕੜੇ ਟੁਕੜੇ ਕੀਤਾ।" ਅੱਜ ਚੋਣ ਕਮਿਸ਼ਨ ਨੇ ਸਿਖਿਆ ਸਕੱਤਰ ਤੋਂ ਜਵਾਬ ਮੰਗਿਆ ਹੈ...

**ਸ਼੍ਰੀ ਸਪੀਕਰ :** ਬਰਾੜ ਜੀ, ਇਨ੍ਹਾਂ ਅਖਬਾਰਾਂ ਨੂੰ ਬੇਸ ਨਾ ਬਣਾਇਆ ਜਾਵੇ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਪੌਣੇ ਪੰਜ ਸਾਲ ਇਥੇ ਹਜ਼ਾਰਾਂ ਟੀਚਰ ਮੁਜ਼ਾਹਰੇ ਕਰਦੇ ਰਹੇ, ਭੁੱਖ ਹੜਤਾਲਾਂ ਹੁੰਦੀਆਂ ਰਹੀਆਂ, ਮਰਨ ਵਰਤ ਰੱਖੇ ਜਾਂਦੇ ਰਹੇ। ਪਰ ਉਨ੍ਹਾਂ ਨੂੰ ਮਿਲਿਆ ਕੀ ? ਲਾਠੀਚਾਰਜ ਮਿਲਿਆ। ਹੁਣ ਸਾਰਾ ਕੁਝ ਬੰਦ ਹੋ ਗਿਆ ਹੈ। ਹਜ਼ਾਰਾਂ ਟੀਚਰਾਂ ਦੇ ਆਰਡਰ ਕਿਸ ਤਰ੍ਹਾਂ ਹੋ ਗਏ, ਉਨ੍ਹਾਂ ਦੀ ਚੋਣ ਕਿਸ ਤਰ੍ਹਾਂ ਹੋ ਗਈ। ਅਜੇ ਹੈਲਥ ਮਨਿਸਟਰ ਸਾਹਿਬ, ਜਿਹੜੇ ਕਿ ਇਥੇ ਬੈਠੇ ਵੀ ਹਨ, ਨੇ ਪਿਛਲੇ ਦਿਨਾਂ ਵਿਚ ਹੀ 150 ਦਾਈਆਂ ਦੇ ਆਰਡਰ ਕੀਤੇ...

**ਸ਼੍ਰੀ ਸਪੀਕਰ :** ਬਰਾੜ ਜੀ, ਤੁਸੀਂ ਤਾਂ ਸਪੀਚ ਦੇਣੀ ਸ਼ੁਰੂ ਕਰ ਦਿੱਤੀ ਹੈ। ਹੁਣ ਬਸ ਕਰੋ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਅੱਜ ਰਾਤੋ ਰਾਤ ਇੰਨੀ ਵੱਡੀ ਮਾਤਰਾ ਵਿਚ ਬੇਰੁਜ਼ਗਾਰੀ ਨੂੰ ਦੂਰ ਕਰਨ ਦਾ ਹੇਜ਼ ਜਾਗਿਆ ਹੈ ਕੀ ਇਹ ਲੋਕਾਂ ਨੂੰ ਖਰੀਦਣ ਵਾਸਤੇ ਲੀਡਰਾਂ ਦੀ ਇਕ ਹਾਰੀ ਹੋਈ ਚਾਲ ਨਹੀਂ ?

**ਸ਼੍ਰੀ ਸਪੀਕਰ :** ਬਰਾੜ ਜੀ, ਬੱਸ ਕਰੋ। ਅਰਸ਼ੀ ਜੀ ਹੁਣ ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਅਵਤਾਰ ਸਿੰਘ ਬਰਾੜ :** ** ** ** (ਵਿਘਨ)

**ਸ਼੍ਰੀ ਸਪੀਕਰ :** ਬਰਾੜ ਜੀ, ਤੁਹਾਡਾ ਲੈਕਚਰ ਬਹੁਤ ਹੋ ਗਿਆ ਹੈ। It's too much ਬਰਾੜ ਜੀ, ਹੁਣ ਹੋਰ ਨਹੀਂ, ਬਿਲਕੁਲ ਨਹੀਂ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**ਸ਼੍ਰੀ ਸਪੀਕਰ :** ਇਹ ਜੋ ਬਿਨਾਂ ਪਰਮਿਸ਼ਨ ਬੋਲਿਆ ਜਾ ਰਿਹਾ ਹੈ। ਇਹ ਰਿਕਾਰਡ ਨਾ ਕੀਤਾ ਜਾਵੇ।

## WALK-OUT

(ਜ਼ੀਰੋ ਆਵਰ ਦੌਰਾਨ ਸਰਦਾਰ ਅਵਤਾਰ ਸਿੰਘ ਬਰਾੜ ਨੂੰ ਬੋਲਣ ਲਈ ਪੂਰਾ ਸਮਾਂ ਨਾ ਮਿਲਣ ਦੇ ਵਿਰੋਧ ਵਜੋਂ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿਚੋਂ ਵਾਕ ਆਊਟ ਕਰ ਗਏ।)

---

## MATTERS RAISED DURING ZERO HOUR (*Resumption*)

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਧਿਆਨ ਵਿਚ ਰੱਖਦੇ ਹੋਏ ਕਿ ਇਕ ਦਿਨ ਦਾ ਸੈਸ਼ਨ ਹੋਏਗਾ, ਕਹਿਣਾ ਚਾਹੁੰਦਾ ਹਾਂ ਕਿ ਜ਼ੀਰੋ ਆਵਰ ਦਾ ਸਕੋਪ ਬੜਾ ਲਿਮਟਿਡ ਹੁੰਦਾ ਹੈ ਜਿਸ ਦੇ ਵਿਚ ਇਕ-ਅੱਧਾ ਮੁੱਦਾ ਹੀ ਉਠਾਇਆ ਜਾ ਸਕਦਾ ਹੈ। ਬੈਟਰ ਇਹ ਹੁੰਦਾ ਹੈ ਕਿ ਕੁਝ ਰੂਲ ਮੈਂਬਰ ਸਾਹਿਬਾਨ ਨੂੰ ਆਗਿਆ ਦਿੰਦੇ ਹਨ ਜਿਸ ਦੇ ਤਹਿਤ ਕਿ ਉਹ ਕੁਝ ਨੋਟਿਸ ਦੇ ਸਕਦੇ ਹਨ। ਇਸੇ ਤਰ੍ਹਾਂ ਰੂਲ 77 ਦੇ ਤਹਿਤ ਮੈਂ ਤਿੰਨ ਨੋਟਿਸ ਆਪ ਜੀ ਨੂੰ ਡਿਸਕਸ਼ਨ ਵਾਸਤੇ ਦਿੱਤੇ ਸਨ। ਮੈਂ ਇਸ ਨੂੰ ਬਿਹਤਰ ਸਮਝਿਆ ਕਿ ਵਿਧਾਨ ਸਭਾ ਦੇ ਰੂਲਾਂ ਦੀ ਪਰਾਪਰ ਵਰਤੋਂ ਜ਼ਿਆਦਾ ਕੀਤੀ ਜਾਏ ਕਿਉਂਕਿ ਜ਼ੀਰੋ ਅਵਰ ਵਿਚ ਗੱਲ ਕਰਨ ਦਾ ਬੜਾ ਘੱਟ ਸਕੋਪ ਹੁੰਦਾ ਹੈ ਅਤੇ ਹਰ ਇਕ ਗੱਲ ਹਾਈਲਾਈਟ ਨਹੀਂ ਕੀਤੀ ਜਾ ਸਕਦੀ। ਕੇਵਲ ਇਕ-ਅੱਧਾ ਮੁੱਦਾ ਹੀ ਉਠਾਇਆ ਜਾ ਸਕਦਾ ਹੈ। ਪਰ ਜਿਹੜੇ ਬਰਨਿੰਗ ਇਸ਼ੂ ਹੁੰਦੇ ਹਨ, ਉਨ੍ਹਾਂ ਵਾਸਤੇ ਰੂਲਾਂ ਦੇ ਤਹਿਤ ਤੁਸੀਂ ਨੋਟਿਸ ਦੇ ਦਿਓ ਅਤੇ ਨੋਟਿਸ ਦੇਣ ਤੋਂ ਬਾਅਦ ਬਹਿਸ ਵਾਸਤੇ ਸਮਾਂ ਨਿਸ਼ਚਿਤ ਕਰਨਾ ਤੁਹਾਡੇ ਅਧਿਕਾਰ ਖੇਤਰ ਦੇ ਵਿਚ ਹੈ। ਮੈਂ ਇਸ ਲਈ ਤਿੰਨ ਨੋਟਿਸ ਦਿੱਤੇ ਸਨ। ਪਹਿਲਾਂ ਮੁੱਦਾ ਜਿਹੜਾ ਮੇਰੇ ਸਾਥੀ ਨੇ ਵੀ ਉਠਾਇਆ ਹੈ, ਮੈਂ ਉਸਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਕਿਉਂਕਿ ਇਲੈਕਸ਼ਨ ਕਮਿਸ਼ਨ ਨੇ ਜੋ ਪੰਜਾਬ ਦੇ ਬਾਰੇ ਕਿਹਾ ਹੈ ਕਿ ਜੋ ਧਾਂਦਲੀਆਂ ਹੋਈਆਂ ਹਨ, ਮੈਂ ਤਾਂ ਉਸ ਦੇ ਵਿਚ ਇਹੋ ਮੰਗ ਰੱਖੀ ਸੀ ਕਿ ਇਸ ਨੂੰ ਵਿਚਾਰ ਲਿਆ ਜਾਵੇ ਅਤੇ ਪੰਜਾਬ ਵਿਚ ਗਵਰਨਰੀ ਰਾਜ ਲਾਗੂ ਕਰ ਦਿੱਤਾ ਜਾਵੇ। ਮੌਜੂਦਾ ਸਰਕਾਰ ਦੇ ਹੁੰਦਿਆਂ ਪੰਜਾਬ ਵਿਚ ਨਿਰਪੱਖ ਚੋਣਾਂ ਹੋ ਹੀ ਨਹੀਂ ਸਕਦੀਆਂ। ਇਸ ਤੇ ਤੁਹਾਡੇ ਮੈਨੂੰ ਹੁਕਮ ਮਿਲ ਗਏ ਹਨ। ਭਾਵੇਂ ਮੇਰਾ ਮਨ ਦੁਖੀ ਜ਼ਰੂਰ ਹੈ। ਪਰ ਮੇਰੇ ਗਰੁੱਪ ਦਾ ਹਮੇਸ਼ਾਂ ਹੀ ਪੱਕਾ ਮਨ ਰਿਹਾ ਹੈ ਕਿ ਚੇਅਰ ਦਾ ਜੋ ਵੀ ਡਿਸੀਜ਼ਨ ਹੋਵੇ, ਉਸ ਨੂੰ ਆਨਰ ਕੀਤਾ ਜਾਵੇ। ਜੇ ਚੇਅਰ ਦੇ ਡਿਸੀਜ਼ਨ ਨੂੰ ਰਿਸਪੈਕਟ ਨਾ ਦਿੱਤੀ ਜਾਵੇ ਤਾਂ ਕਈ ਤਰ੍ਹਾਂ ਦੀਆਂ ਨਵੀਆਂ

---

**Expunged Not recorded as ordered by the Chair.

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਪ੍ਰੰਪਰਾਵਾਂ ਸਥਾਪਤ ਹੋਣਗੀਆਂ । ਜੇ ਸਾਨੂੰ ਇਹ ਆਗਿਆ ਦੇ ਦਿੱਤੀ ਜਾਂਦੀ ਅਤੇ ਸਾਡੀ ਬੇਨਤੀ ਨੂੰ ਪ੍ਰਵਾਨ ਕਰ ਲੈਂਦੇ ਤਾਂ ਠੀਕ ਹੁੰਦਾ ਪਰ ਮੈਂ ਇਸ ਦੀ ਵਿਆਖਿਆ ਵਿਚ ਜ਼ਿਆਦਾ ਨਹੀਂ ਜਾਣਾ ਚਾਹੁੰਦਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਹਾਡੇ ਵੱਲੋਂ ਇਹ ਆਗਿਆ ਮਿਲ ਜਾਂਦੀ ਤਾਂ ਅਸੀਂ ਬਹੁਤ ਸਾਰੇ ਫੈਕਟਸ ਤੁਹਾਡੇ ਸਾਹਮਣੇ ਲਿਆ ਸਕਦੇ ਸੀ ਅਤੇ ਪ੍ਰੈਸ ਦੇ ਥਰੂ ਲੋਕ ਜ਼ਰੂਰ ਕਨਵਿਨਸ ਹੁੰਦੇ ਕਿ ਜੇ ਫੇਅਰ ਇਲੈਕਸ਼ਨ ਕਰਾਉਣੇ ਹਨ ਤਾਂ ਫਿਰ ਇਥੇ ਰਾਸ਼ਟਰਪਤੀ ਰਾਜ ਲਾਗੂ ਕਰਨਾ ਠੀਕ ਰਹੇਗਾ ।

**ਸਥਾਨਕ ਸਰਕਾਰ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਇਹ ਬਾਰ ਬਾਰ ਕਹੀ ਜਾ ਰਹੇ ਹਨ ਕਿ ਗੌਰਮਿੰਟ ਨੇ ਇਹ ਕੰਮ ਕੀਤਾ ਹੈ । ਗੌਰਮਿੰਟ ਨੇ ਕੁਝ ਨਹੀਂ ਕੀਤਾ । ਜਿਹੜੇ ਅਫਸਰ ਇਫੈਕਟਿਡ ਸਨ, ਉਨ੍ਹਾਂ ਦੀ ਇੱਜ਼ਤ ਤੇ ਇਕ ਕਿਸਮ ਦਾ ਧੱਬਾ ਲੱਗਦਾ ਸੀ, ਇਸ ਕਰਕੇ ਉਹ ਆਪ ਕੋਰਟ ਵਿਚ ਗਏ ਹਨ ਨਾ ਕਿ ਗੌਰਮਿੰਟ । ਗੌਰਮਿੰਟ ਦਾ ਇਸ ਗੱਲ ਨਾਲ ਕੋਈ ਤਾਅਲੁੱਕ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਇਸ ਗੱਲ ਤੇ ਬਹਿਸ ਨਹੀਂ ਕਰਨੀ ਚਾਹੁੰਦਾ ਕਿ ਡੀ.ਸੀਜ਼. ਇੰਡੀਪੈਂਡੈਂਟ ਤੌਰ ਤੇ ਕੋਰਟ ਵਿਚ ਗਏ ਹਨ ਜਾਂ ਕਿ ਗੌਰਮਿੰਟ ਦੇ ਇਸ਼ਾਰੇ ਤੇ ਗਏ ਹਨ । ਮੈਂ ਇਹ ਗੱਲ ਇਥੇ ਹੀ ਸਮਾਪਤ ਕਰ ਦੇਣੀ ਚਾਹੁੰਦਾ ਹਾਂ । ਮੈਂ ਕੁਝ ਗੱਲਾਂ ਜ਼ੀਰੋ ਆਵਰ ਵਾਲੀਆਂ ਕਰਨੀਆਂ ਚਾਹੁੰਦਾ ਹਾਂ । ਇਸ ਦੇ ਵਾਸਤੇ ਮੈਂ ਨੋਟਿਸ ਵੀ ਦਿੱਤਾ ਸੀ । ਅੱਜ ਪੰਜਾਬ ਦਾ ਕਿਸਾਨ ਆਰਥਿਕ ਸੰਕਟ ਦਾ ਬੁਰੀ ਤਰ੍ਹਾਂ ਸ਼ਿਕਾਰ ਹੈ । ਇਸ ਦੇ ਵਾਸਤੇ ਦੋ ਇਸ਼ੂ ਪ੍ਰਤੱਖ ਤੌਰ ਤੇ ਸਾਹਮਣੇ ਆ ਰਹੇ ਹਨ । ਇਕ ਇਹ ਹੈ ਕਿ ਗੰਨੇ ਦੀ ਫਸਲ ਤਿਆਰ ਪਈ ਹੈ । ਮਿੱਲਾਂ ਵਿਚ ਗੰਨਾ ਆਉਣਾ ਸ਼ੁਰੂ ਹੋ ਗਿਆ ਹੈ । ਸਪੀਕਰ ਸਾਹਿਬ, ਤੁਹਾਡੇ ਇਲਾਕੇ ਵਿਚ ਵੀ ਖੰਡ ਮਿੱਲ ਹੋਵੇਗੀ ਅਤੇ ਤੁਹਾਨੂੰ ਵੀ ਇਸ ਸਬੰਧ ਵਿਚ ਕਿਸਾਨ ਮਿਲਦੇ ਹੋਣਗੇ । ਪਿਛਲੇ ਸਮੇਂ ਵਿਚ ਵੇਖਣ ਵਿਚ ਆਇਆ ਹੈ ਕਿ ਪਿਛਲੇ ਦੋ ਸਾਲਾਂ ਤੋਂ ਪੰਜਾਬ ਸਰਕਾਰ ਵੱਲੋਂ ਗੰਨੇ ਦੀ ਮੀਨੀਮਮ ਸਪੋਰਟ ਪ੍ਰਾਈਸ ਫਿਕਸ ਹੀ ਨਹੀਂ ਕੀਤੀ ਗਈ ਜਦ ਕਿ ਸਾਰੀਆਂ ਗਵਾਂਢੀ ਸਟੇਟਾਂ ਨੇ ਇਹ ਪ੍ਰਾਈਸ ਫਿਕਸ ਵੀ ਕਰ ਦਿੱਤੀ ਸੀ ਅਤੇ ਇਨਕਰੀਜ਼ ਵੀ ਕਰ ਦਿੱਤੀ ਸੀ । ਲੇਕਿਨ ਸਾਡੇ ਰਾਜ ਵਿਚ 70 ਰੁਪਏ ਪ੍ਰਤੀ ਕੁਇੰਟਲ ਤੋਂ ਵੀ ਘੱਟ ਭਾਅ ਤੇ ਕਈ ਕਿਸਾਨ ਗੰਨਾ ਵੇਚਣ ਵਾਸਤੇ ਮਜਬੂਰ ਹੋ ਰਹੇ ਹਨ । ਸਾਡਾ ਕਿਸਾਨ ਤਾਂ ਪਹਿਲਾਂ ਹੀ ਆਰਥਿਕ ਸੰਕਟ ਦਾ ਸ਼ਿਕਾਰ ਹੈ ਅਤੇ ਇਸ ਤਰੀਕੇ ਨਾਲ ਉਹ ਹੋਰ ਜ਼ਿਆਦਾ ਆਰਥਿਕ ਸੰਕਟ ਦਾ ਸ਼ਿਕਾਰ ਹੋ ਰਿਹਾ ਹੈ । ਇਸੇ ਕਰਕੇ ਖੁਦਕੁਸ਼ੀਆਂ ਵੀ ਹੋ ਰਹੀਆਂ ਹਨ । ਇਸ ਕਰਕੇ ਗੰਨੇ ਦਾ ਘੱਟੋ ਘੱਟ ਮੁੱਲ 125/- ਰੁਪਏ ਪ੍ਰਤੀ ਕੁਇੰਟਲ ਕੀਤਾ ਜਾਣਾ ਚਾਹੀਦਾ ਹੈ ।

ਦੂਸਰਾ ਮੁੱਦਾ ਸਾਡੇ ਇਲਾਕੇ ਨਾਲ ਤਾਅਲੁੱਕ ਰੱਖਦਾ ਹੈ । ਸਾਡੇ ਇਲਾਕੇ ਵਿਚ ਨਰਮੇ ਦਾ ਝਾੜ ਘਟ ਕੇ 50% ਰਹਿ ਗਿਆ ਹੈ । ਹਰਿਆਣੇ ਦੇ ਸੀ.ਐਮ. ਨੇ ਮੰਗ ਕੀਤੀ ਹੈ ਕਿ ਸਾਨੂੰ 100 ਕਰੋੜ ਰੁਪਿਆ ਦੇ ਦਿਓ ਤਾਂ ਕਿ ਨਰਮੇ ਦੇ ਕਿਸਾਨਾਂ ਨੂੰ ਕੰਪਨਸੇਸ਼ਨ ਦਿੱਤੀ ਜਾਵੇ ਪਰ ਅਸੀਂ ਇਸ ਸਬੰਧ ਵਿਚ ਕੋਈ ਐਫਰਟਸ ਨਹੀਂ ਕੀਤੀਆਂ । ਮੈਂ ਚਾਹੁੰਦਾ ਹਾਂ ਕਿ ਇਸ ਸਬੰਧੀ ਸਰਕਾਰ ਆਪਣੀ ਪੁਜ਼ੀਸ਼ਨ ਕਲੀਅਰ ਕਰੇ ਅਤੇ ਜਿਨ੍ਹਾਂ ਦਾ ਨਰਮਾ

ਘਟ ਕੇ 50% ਰਹਿ ਗਿਆ ਹੈ, ਉਨ੍ਹਾਂ ਨੂੰ 10 ਹਜ਼ਾਰ ਰੁਪਿਆ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਵੇ ਅਤੇ ਖੇਤ ਮਜ਼ਦੂਰ ਜਿਹੜੇ ਕਿ ਭੁੱਖਮਰੀ ਦਾ ਸ਼ਿਕਾਰ ਹੋ ਰਹੇ ਹਨ ਜਿਨ੍ਹਾਂ ਦੀ ਦਿਹਾੜੀ 100/- ਰੁਪਏ ਤੋਂ ਘਟ ਕੇ 80/- ਰੁਪਏ ਰਹਿ ਗਈ ਹੈ, ਉਨ੍ਹਾਂ ਨੂੰ 10 ਹਜ਼ਾਰ ਰੁਪਿਆ ਪ੍ਰਤੀ ਪਰਿਵਾਰ ਮੁਆਵਜ਼ਾ ਦਿੱਤਾ ਜਾਵੇ।

ਆਖਰ ਵਿਚ ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ। ਇਸ ਦੇ ਵਾਸਤੇ, ਸਪੀਕਰ ਸਾਹਿਬ, ਤੁਹਾਨੂੰ ਵੀ ਲੋਕ ਮਿਲੇ ਹੋਣਗੇ। ਦੋਧੀਆਂ ਦੇ ਪੇਸ਼ੇ ਨਾਲ ਜੁੜੇ ਢਾਈ ਲੱਖ ਪਰਿਵਾਰ ਸਾਡੇ ਰਾਜ ਵਿਚ ਹਨ। ਉਹ ਆਪਣਾ ਭਾਰ ਆਪ ਚੁੱਕ ਰਹੇ ਹਨ ਲੇਕਿਨ ਹੁਣ ਉਨ੍ਹਾਂ ਵਾਸਤੇ ਦੁੱਧ ਦੇ ਫੈਟ ਦੀ ਕੀਮਤ 1.60 ਰੁਪਏ ਤੋਂ ਘਟਾ ਕੇ 1.25 ਰੁਪਏ ਕਰ ਦਿੱਤੀ ਹੈ ਜਿਸ ਕਰਕੇ ਉਨ੍ਹਾਂ ਦਾ ਕਾਰੋਬਾਰ ਪ੍ਰਭਾਵਤ ਹੋ ਰਿਹਾ ਹੈ। ਬਹੁਤ ਸਾਰੇ ਛੋਟੇ ਕਿਸਾਨ ਦੁੱਧ ਵੇਚ ਕੇ ਹੀ ਆਪਣਾ ਗੁਜ਼ਾਰਾ ਕਰਦੇ ਹਨ। ਉਨ੍ਹਾਂ ਤੇ ਇਸ ਚੀਜ਼ ਨਾਲ ਬਹੁਤ ਮਾੜਾ ਪ੍ਰਭਾਵ ਪੈ ਰਿਹਾ ਹੈ। ਇਸ ਕਰਕੇ ਇਸ ਕੀਮਤ ਨੂੰ ਵਧਾਇਆ ਜਾਵੇ। ਉਨ੍ਹਾਂ ਦੀ ਮੰਗ ਤਾਂ 2/- ਰੁਪਏ ਦੀ ਹੈ ਪਰ ਜੇ 2/- ਰੁਪਏ ਨਹੀਂ ਕਰਨੀ ਤਾਂ ਘੱਟੋ ਘੱਟ 1.70 ਰੁਪਏ ਜਾਂ 1.75 ਰੁਪਏ ਜ਼ਰੂਰ ਕਰ ਦਿੱਤੀ ਜਾਵੇ। ਦੁੱਧ ਦੇ ਫੈਟ ਦੀ ਕੀਮਤ ਘਟਾ ਕੇ 1.25 ਰੁਪਏ ਕਰ ਦੇਣਾ ਦੋਧੀਆਂ ਨੂੰ ਬਹੁਤ ਨੁਕਸਾਨ ਪਹੁੰਚਾ ਰਿਹਾ ਹੈ। ਉਨ੍ਹਾਂ ਦੇ ਢਾਈ ਲੱਖ ਪਰਿਵਾਰ ਇਸ ਪੇਸ਼ੇ ਨਾਲ ਜੁੜੇ ਹੋਏ ਹਨ। ਜੇ ਇਕ ਪਰਿਵਾਰ ਦੇ ਪੰਜ ਜੀਅ ਵੀ ਮੰਨ ਲਈਏ ਤਾਂ ਤੁਸੀਂ ਵੇਖ ਲਓ ਕਿ ਕਿੰਨੇ ਲੱਖ ਲੋਕ ਇਸ ਨਾਲ ਪ੍ਰਭਾਵਤ ਹੋਣਗੇ। ਇਸ ਕਰਕੇ ਉਨ੍ਹਾਂ ਦੀ ਸ਼ਿਕਾਇਤ ਨੂੰ ਦੂਰ ਕਰਕੇ ਉਨ੍ਹਾਂ ਦੀ ਮੰਗ ਮੰਨਣੀ ਚਾਹੀਦੀ ਹੈ।

ਮੇਰਾ ਇਕ ਹੋਰ ਨੋਟਿਸ ਵੀ ਬੜਾ ਅਹਿਮ ਸੀ। ਆਪਾਂ ਸਾਰਿਆਂ ਨੇ ਲੋਕਾਂ ਦੀ ਕਚਹਿਰੀ ਵਿਚ ਜਾਣਾ ਹੈ ਅਤੇ ਆਪਣੇ ਕੀਤੇ ਦਾ ਹਿਸਾਬ ਕਿਤਾਬ ਲੋਕਾਂ ਨੂੰ ਦੇਣਾ ਪੈਣਾ ਹੈ। ਜਿੰਨੀਆਂ ਫਾਈਨਾਂਸ਼ੀਅਲ ਇਰਰੈਗੂਲੇਰਿਟੀਜ਼ ਇਸ ਸਰਕਾਰ ਦੇ ਸਮੇਂ ਵਿਚ ਹੋ ਰਹੀਆਂ ਹਨ, ਉਹ ਪਹਿਲਾਂ ਕਦੇ ਨਹੀਂ ਹੋਈਆਂ। ਪੰਜਾਬ ਇਸ ਵੇਲੇ ਕਰਜ਼ੇ ਦੇ ਭਾਰ ਥੱਲੇ ਦਬਿਆ ਪਿਆ ਹੈ। ਅਸੀਂ ਅੱਜ ਤਕਰੀਬਨ 60 ਹਜ਼ਾਰ ਕਰੋੜ ਰੁਪਏ ਦੇ ਕਰਜ਼ਾਈ ਹੋਏ ਪਏ ਹਾਂ। ਆਰ.ਡੀ.ਐਫ. ਦਾ ਫੰਡ ਹੈ ਜਾਂ ਕੋਈ ਹੋਰ ਫੰਡ ਹਨ, ਉਨ੍ਹਾਂ ਵਿਚੋਂ ਪੈਸੇ ਕੱਢ ਕੇ ਮਨਮਰਜ਼ੀ ਨਾਲ ਹੋਰ ਪਾਸੇ ਖਰਚੇ ਜਾ ਰਹੇ ਹਨ। ਵਿੱਤ ਮੰਤਰੀ ਅਤੇ ਮੁੱਖ ਮੰਤਰੀ ਸਾਹਿਬ ਇਥੇ ਹੁੰਦੇ ਤਾਂ ਅਸੀਂ ਉਨ੍ਹਾਂ ਨੂੰ ਸਰਕਾਰ ਦੀ ਪੁਜ਼ੀਸ਼ਨ ਕਲੀਅਰ ਕਰਨ ਵਾਸਤੇ ਕਹਿੰਦੇ ਅਤੇ ਸ਼ਾਇਦ ਉਹ ਸਾਨੂੰ ਕਨਵਿਨਸ ਵੀ ਕਰ ਸਕਦੇ। ਸੀ. ਐਮ. ਸਾਹਿਬ ਆਪਣੀ ਹੈਲਥ ਦੀ ਵਜ੍ਹਾ ਕਰਕੇ ਇਥੇ ਆ ਨਹੀਂ ਸਕੇ ਹਨ, ਅਸੀਂ ਉਨ੍ਹਾਂ ਦੀ ਛੇਤੀ ਸਿਹਤਯਾਬੀ ਲਈ ਦੁਆ ਕਰਦੇ ਹਾਂ। ਉਨ੍ਹਾਂ ਤੋਂ ਬਾਦ ਜਿਹੜੇ ਸੈਕਿੰਡ ਰਿੰਗ ਦੇ ਮੰਤਰੀ ਹਨ, ਟੰਡਨ ਸਾਹਿਬ ਹਨ ਜਾਂ ਦੂਸਰੇ ਵਜ਼ੀਰ ਸਾਹਿਬਾਨ ਹਨ, ਜਿਹੜੇ ਨੁਕਤੇ ਮੈਂ ਉਠਾਏ ਹਨ, ਉਨ੍ਹਾਂ ਤੇ ਘੱਟੋ ਘੱਟ ਸਰਕਾਰ ਆਪਣੀ ਪੁਜ਼ੀਸ਼ਨ ਕਲੀਅਰ ਕਰੇ ਤਾਂ ਜੋ ਲੋਕਾਂ ਵਿੱਚ ਫੈਕਟਸ ਸਾਹਮਣੇ ਆ ਸਕਣ, ਇਹ ਮੈਂ ਤੁਹਾਡੇ ਰਾਹੀਂ ਮੰਗ ਕਰਦਾ ਹਾਂ। ਸਪੀਕਰ ਸਾਹਿਬ, ਤੁਹਾਡੀ ਅਪੀਲ ਤੇ ਕਿ ਸਦਨ ਵਿੱਚ ਮਰਿਆਦਾ ਨੂੰ ਕਾਇਮ ਰੱਖਿਆ ਜਾਵੇ ਅਤੇ ਕੋਈ ਨਾਹਰੇਬਾਜ਼ੀ ਨਾ ਕੀਤੀ ਜਾਵੇ। ਪਰ ਇਹ ਸਰਕਾਰ ਹਰ ਫਰੰਟ ਅਤੇ ਹਰ ਵਰਗ ਵਿਚ ਫੇਲ੍ਹ ਰਹੀ ਹੈ, ਇਸ ਲਈ ਅਸੀਂ ਵਾਕ-ਆਊਟ ਕਰਦੇ ਹਾਂ।

## WALK OUT

(ਇਸ ਸਮੇਂ ਕਾਮਰੇਡ ਹਰਦੇਵ ਸਿੰਘ ਅਰਸ਼ੀ ਵਲੋਂ ਉਠਾਏ ਗਏ ਮਸਲਿਆਂ ਤੇ ਸਰਕਾਰ ਵਲੋਂ ਪੁਜ਼ੀਸ਼ਨ ਸਪਸ਼ਟ ਨਾ ਕਰਨ ਦੇ ਰੋਸ ਵਜੋਂ ਸੀ. ਪੀ. ਆਈ. ਦੇ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ ਸਦਨ ਵਿਚੋਂ ਵਾਕ-ਆਊਟ ਕਰ ਗਏ ।)

## MATTERS RAISED DURING ZERO HOUR *(Resumpition)*

**ਸ਼੍ਰੀ ਸਪੀਕਰ** : ਹਾਂ ਜੀ, ਮੋਫਰ ਸਾਹਿਬ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਆਪਾਂ ਸਾਰੇ ਇਸ ਟਰਮ ਦੇ ਲਾਸਟ ਸੈਸ਼ਨ ਵਿੱਚ ਇਕੱਠੇ ਹੋਏ ਹਾਂ । ਉਮੀਦ ਤਾਂ ਮੈਨੂੰ ਕੋਈ ਨਹੀਂ ਹੈ ਪਰ ਸ਼ਾਇਦ ਕੋਈ ਗੱਲ ਬਣ ਜਾਵੇ, ਮੇਰਾ ਕਹਿਣਾ ਫਰਜ਼ ਹੈ । ਜਿਸ ਏਰੀਏ ਵਿੱਚੋਂ ਲੋਕਾਂ ਨੇ ਮੈਨੂੰ ਇਲੈਕਟ ਕਰਕੇ ਭੇਜਿਆ ਹੈ, ਮੈਂ ਉਸ ਇਲਾਕੇ ਦਾ ਮਸਲਾ ਤੁਹਾਡੇ ਸਾਹਮਣੇ ਉਠਾਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਅੱਜ ਮਾਨਸਾ ਵਿੱਚ ਕਿਸਾਨ ਖੁਦਕਸ਼ੀਆਂ ਕਰ ਰਹੇ ਹਨ । ਜੋ ਬੇ-ਨਿਯਮੀਆਂ ਦੀ ਗੱਲ ਬਰਾੜ ਸਾਹਿਬ ਨੇ ਦੱਸੀ ਹੈ ਕਿ ਅੱਜ ਵੀ ਨੀਂਹ ਪੱਥਰ ਰੱਖੇ ਜਾ ਰਹੇ ਹਨ ।

**ਉਚੇਰੀ ਸਿਖਿਆ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਇਹ ਕਿਸ ਪਾਰਟੀ ਵਲੋਂ ਬੋਲ ਰਹੇ ਹਨ, ਕਿਰਪਾ ਕਰਕੇ ਇਹ ਤਾਂ ਕਲੀਅਰ ਕਰ ਦਿਤਾ ਜਾਵੇ ਜੀ ।

**ਸ਼੍ਰੀ ਸਪੀਕਰ** : ਰਿਕਾਰਡ ਦੇ ਮੁਤਾਬਿਕ ਤਾਂ ਇਹ ਅਕਾਲੀ ਦਲ (ਮਾਨ) ਗਰੁੱਪ ਨਾਲ ਸਬੰਧਤ ਹਨ ।

**ਸਰਦਾਰ ਅਜੀਤ ਇੰਦਰ ਮੋਫਰ** : ਮੈਂ ਇਸ ਸਦਨ ਦਾ ਮੈਂਬਰ ਹੋਣ ਦੇ ਨਾਤ ਬੋਲ ਰਿਹਾ ਹਾਂ ਅਤੇ ਹਰ ਮੈਂਬਰ ਨੂੰ ਜ਼ੀਰੋ ਆਵਰ ਵਿਚ ਬੋਲਣ ਦਾ ਅਧਿਕਾਰ ਹੈ । ਮੈਂ ਇਸ ਵੇਲੇ ਕਾਂਗਰਸ ਪਾਰਟੀ ਦਾ ਮੈਂਬਰ ਹੋਣ ਦੇ ਨਾਤੇ ਬੋਲ ਰਿਹਾ ਹਾਂ ।

**ਉਚੇਰੀ ਸਿਖਿਆ ਮੰਤਰੀ** : ਸਪੀਕਰ ਸਾਹਿਬ ਨੇ ਕਹਿ ਦਿਤਾ ਹੈ ਕਿ ਤੁਸੀਂ ਅਕਾਲੀ ਦਲ (ਮਾਨ) ਦੇ ਮੈਂਬਰ ਹੋਣ ਦੇ ਨਾਤੇ ਬੋਲ ਰਹੇ ਹੋ । ਤੁਸੀਂ ਕਹਿੰਦੇ ਹੋ ਕਿ ਤੁਸੀਂ ਕਾਂਗਰਸ ਪਾਰਟੀ ਦੇ ਮੈਂਬਰ ਹੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਕਾਂਗਰਸ ਪਾਰਟੀ ਵਲੋਂ ਹੀ ਬੋਲ ਰਿਹਾ ਹਾਂ । ਤੁਹਾਨੂੰ ਕੋਈ ਤਕਲੀਫ ਹੈ ਤਾਂ ਦੱਸੋ । ਮੈਂ ਆਪਣੀ ਪਾਰਟੀ ਦਾ ਨਾਂ ਲੈਣ ਦੀ ਜੁਅਰਤ ਰੱਖਦਾ ਹਾਂ ਅਤੇ ਮੈਂ ਕਾਂਗਰਸ ਪਾਰਟੀ ਵਲੋਂ ਹੀ ਬੋਲ ਰਿਹਾ ਹਾਂ । ਸਪੀਕਰ ਸਾਹਿਬ ਅੱਜ ਕਿਸਾਨ ਖੁਦ-ਕਸ਼ੀਆਂ ਕਰ ਰਹੇ ਹਨ । ਇਹ ਬੜਾ ਸੀਰੀਅਸ ਮਸਲਾ ਹੈ । ਜਦੋਂ ਨਰਮੇ ਦੀ ਬਰਬਾਦੀ ਹੋਈ ਸੀ ......(ਵਿਘਨ)...

**ਸਰਦਾਰ ਅਵਤਾਰ ਸਿੰਘ ਬਰਾੜ** (ਬੈਠੇ ਬੈਠੇ) : ** ** **

**ਸ੍ਰੀ ਸਪੀਕਰ** : ਬਰਾੜ ਸਾਹਿਬ, ਰਨਿੰਗ ਕਮੈਂਟਰੀ ਨਹੀਂ ਕਰਨੀ । ਜੋ ਵੀ ਬਿਨਾਂ ਪਰਮਿਸ਼ਨ ਤੋਂ ਬੋਲਿਆ ਗਿਆ ਹੈ ਉਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜਦੋਂ ਨਰਮੇ ਦੀ ਫਸਲ ਖਰਾਬ ਹੋਈ ਸੀ ਤਾਂ ਉਸ ਦੇ ਬਾਰੇ ਮੁਆਵਜ਼ਾ ਦੇਣ ਦੀ ਗੱਲ ਕੀਤੀ ਗਈ ਸੀ ਪਰ ਹੁਣ ਤੱਕ ਵੀ ਕਿਸੇ ਨੂੰ ਕੋਈ ਪੈਸਾ ਨਹੀਂ ਮਿਲਿਆ । ਫਿਰ ਕੋਆਪਰੇਟਿਵ ਮਹਿਕਮੇ ਵਲੋਂ ਕਿਹਾ ਗਿਆ ਕਿ ਲੋਨ ਮੁਆਫ ਕਰ ਦਿਤਾ ਜਾਵੇਗਾ ਪਰ ਜਦੋਂ ਉਨ੍ਹਾਂ ਨੇ ਰੇਹ ਚੁੱਕਣ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੂੰ ਜਵਾਬ ਮਿਲ ਗਿਆ । ਮੇਰੀ ਬੇਨਤੀ ਹੈ ਕਿ ਘੱਟੋ ਘੱਟ ਰੈਵਨਿਊ ਡਿਪਾਰਟਮੈਂਟ ਨੇ ਗਿਰਦਾਵਰੀਆਂ ਦੀ ਗੱਲ ਕੀਤੀ ਸੀ, ਅੱਜ ਮੁੱਖ ਮੰਤਰੀ ਸਾਹਿਬ ਇੱਥੇ ਨਹੀਂ, ਉਨ੍ਹਾਂ ਨੇ ਜੋ ਕਿਹਾ ਸੀ ਕਿ ਮੁਆਵਜ਼ੇ ਲਈ ਰੈਵਨਿਊ ਡਿਪਾਰਟਮੈਂਟ ਰਾਹੀਂ ਸਪੈਸ਼ਲ ਗਿਰਦਾਵਰੀ ਕਰਵਾਈ ਜਾਵੇਗੀ, ਘੱਟੋ ਘੱਟ ਇਹ ਗਿਰਦਾਵਰੀ ਤਾਂ ਕਰਵਾ ਦੇਣ । ਸਾਡੀ ਪਾਰਟੀ ਦੇ ਪ੍ਰਧਾਨ ਜੀ ਨੇ ਇਹ ਕਿਹਾ ਹੈ ਕਿ ਜੇ ਇਹ ਪਾਰਟੀ ਮੁਆਵਜ਼ਾ ਨਹੀਂ ਦੇ ਸਕਦੀ ਤਾਂ ਅਸੀਂ 30/- ਰੁਪਏ ਦੇ ਹਿਸਾਬ ਨਾਲ ਮੁਆਵਜ਼ਾ ਦੇਵਾਂਗੇ । ਇਹ ਜ਼ੀਰੀ ਉਤੇ ਤਾਂ ਕੋਈ ਮੁਆਵਜਾ ਨਹੀਂ ਦੇ ਸਕੇ ਘੱਟੋ ਘੱਟ ਗਿਰਦਾਵਰੀ ਤਾਂ ਕਰਵਾ ਦੇਣ ਤਾਂ ਕਿ ਸੈਂਟਰ ਗੌਰਮਿੰਟ ਤੋਂ ਕੋਈ ਪੈਸੇ ਮੰਗੇ ਜਾ ਸਕਣ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਸਰਕਾਰ ਦਾ ਇਹ ਆਖਰੀ ਸੈਸ਼ਨ ਹੈ । ਮੈਂ ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸਾਰਿਆਂ ਨੇ ਡੈਮੋਕਰੈਟਿਕ ਸੈਟ-ਅੱਪ ਵਿਚੋਂ ਵਿਚਰਨਾ ਹੈ । ਸਾਡੇ ਲੋਕਾਂ ਨੇ ਬੜੀਆਂ ਕੁਰਬਾਨੀਆਂ ਦੇ ਕੇ ਇਹ ਡੈਮੋਕਰੈਟਿਕ ਸੈਟ-ਅੱਪ ਬਹਾਲ ਕੀਤਾ ਹੈ । ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਡੈਮੋਕਰੇਸੀ ਵਿੱਚ ਵਿਸ਼ਵਾਸ ਰੱਖ ਕੇ ਇਸ ਨੂੰ ਚਲਾਉਣ । ਪਿਛਲੇ ਪੰਜ ਸਾਲਾਂ ਦਾ ਲੇਖਾ-ਜੋਖਾ ਕਰੀਏ ਤਾਂ ਬਹੁਤ ਸਾਰੀਆਂ ਬੇਨਿਯਮੀਆਂ ਸਾਡੇ ਸਾਹਮਣੇ ਆਉਣਗੀਆਂ । ਪਹਿਲਾਂ ਤਾਂ ਅੱਜ ਜੋ ਇਸ ਸਰਕਾਰ ਦਾ ਆਖਰੀ ਸੈਸ਼ਨ ਹੈ, ਮੁੱਖ ਮੰਤਰੀ ਸਾਹਿਬ ਦੇ ਤਾਂ ਸੱਟ ਲੱਗੀ ਹੋਈ ਹੈ ਉਹ ਇਸ ਕਰਕੇ ਇਸ ਸੈਸ਼ਨ ਵਿਚੋਂ ਗੈਰ ਹਾਜ਼ਰ ਹਨ ਪਰ ਇਹ ਬਹੁਤ ਮਾੜੀ ਗੱਲ ਹੈ ਕਿ ਬਹੁਤ ਸਾਰੇ ਮਨਿਸਟਰ ਸਾਹਿਬਾਨ ਜਿਨ੍ਹਾਂ ਦੇ ਕੋਈ ਸੱਟ ਨਹੀਂ ਲੱਗੀ ਹੋਈ ਅਤੇ ਨਾ ਹੀ ਕੋਈ ਮਜਬੂਰੀ ਹੈ, ਉਹ ਜਾਣਬੁੱਝ ਕੇ ਇਸ ਇਜਲਾਸ ਵਿੱਚ ਹਾਜ਼ਰ ਨਹੀਂ ਹੋਏ । ਉਹ ਇਸ ਡੈਮੋਕਰੇਟਿਕ ਸੈਟ-ਅੱਪ ਦੀਆਂ ਕਦਰਾਂ ਕੀਮਤਾਂ ਦੀ ਕਦਰ ਨਹੀਂ ਕਰਦੇ । ਕਿਉਂਕਿ ਹਰ ਬੰਦਾ ਜਿਹੜਾ ਚੁਣਿਆ ਹੋਇਆ ਨੁਮਾਇੰਦਾ ਹੈ, ਉਸ ਦਾ ਸਭ ਤੋਂ ਜ਼ਰੂਰੀ ਫਰਜ਼ ਹੈ ਕਿ ਉਹ ਵਿਧਾਨ ਸਭਾ ਵਿੱਚ ਆਵੇ ਅਤੇ ਆਪਣੀ ਹਾਜ਼ਰੀ ਲਵਾਵੇ । ਉਹ ਲੋਕਾਂ ਦੀਆਂ ਮੁਸ਼ਕਲਾਂ ਨਾਲ ਸਬੰਧਿਤ ਸਵਾਲਾਂ ਦੇ ਜਵਾਬ ਦੇਵੇ । ਬਹੁਤ ਸਾਰੇ ਮੰਤਰੀ ਸਾਹਿਬਾਨਾਂ ਦਾ ਅੱਜ ਗੈਰ-ਹਾਜ਼ਰ ਹੋਣਾ ਠੀਕ ਨਹੀਂ । ਇਸ ਦਾ ਮੈਨੂੰ ਦੁੱਖ ਹੈ । ਅਸੀਂ ਡੈਮੋਕਰੇਟਿਕ ਸੈਟ-ਅੱਪ ਤੋਂ ਦੂਰ ਹੁੰਦੇ ਜਾ ਰਹੇ ਹਾਂ । ਪੰਜਾਬ ਭਾਵੇਂ ਇੱਕ ਛੋਟਾ ਸੂਬਾ ਹੈ ਪਰ ਇਸ ਸਰਕਾਰ ਦੌਰਾਨ 43 ਵਜ਼ੀਰ ਬਣੇ । ਇਨ੍ਹਾਂ ਵਿਚੋਂ ਬਹੁਤ ਘੱਟ ਵਜ਼ੀਰਾਂ ਦੀ ਹਾਜ਼ਰੀ ਰਹੀ ।

**Not recorded as ordered by the Chair.

**ਸ੍ਰੀ ਸਪੀਕਰ :** ਖਿਆਲਾ ਜੀ, ਤੁਸੀਂ ਕਿਸ ਇਸ਼ੂ ਤੇ ਗੱਲ ਕਰਨੀ ਹੈ ?

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਕੱਤਰੇਤ ਵਿੱਚ ਵੀ ਮੰਤਰੀਆਂ ਦੀ ਹਾਜ਼ਰੀ ਘੱਟ ਹੋਣ ਕਾਰਨ ਲੋਕਾਂ ਨੂੰ ਤਕਲੀਫ ਹੋਈ ਹੈ। ਲੋਕਾਂ ਦੇ ਨੁਮਾਇੰਦਿਆਂ ਨੂੰ ਚਾਹੀਦਾ ਹੈ ਕਿ ਉਹ ਲੋਕਾਂ ਦੀਆਂ ਦੁੱਖ-ਤਕਲੀਫਾਂ ਸੁਣਨ। ਇਸੇ ਤਰ੍ਹਾਂ ਜਿਹੜਾ ਸਿਸਟਮ ਸਮੇਂ ਦੀ ਸਰਕਾਰ ਨੇ ਗਰਾਂਟਾਂ ਦੇਣ ਸਬੰਧੀ ਚਲਾਇਆ ਹੈ, ਉਸ ਨੇ ਸਾਰੇ ਕਾਇਦੇ-ਕਾਨੂੰਨ ਦੀਆਂ ਧੱਜੀਆਂ ਉਡਾ ਦਿੱਤੀਆਂ ਹਨ। ਇੱਕ-ਇੱਕ ਬੰਦਾ ਬਿਨਾਂ ਪੰਚਾਇਤ ਜਾਂ ਪੰਚਾਇਤ ਮੈਂਬਰ ਤੋਂ ਸਿੱਧਾ ਹੀ ਪੰਜ-ਪੰਜ ਲੱਖ ਰੁਪਏ ਫੜ੍ਹ ਰਿਹਾ ਹੈ। ਇਸ ਦਾ ਕੋਈ ਐਸਟੀਮੇਟ ਨਹੀਂ। ਮੈਂ ਇਹ ਸਾਬਤ ਕਰ ਸਕਦਾ ਹਾਂ। ਮੈਂ ਐਫੀਡੇਵਿਟ ਦੇਣ ਨੂੰ ਤਿਆਰ ਹਾਂ ਕਿ ਪੰਜ-ਪੰਜ ਲੱਖ ਰੁਪਿਆ, ਤਿੰਨ-ਤਿੰਨ ਲੱਖ ਰੁਪਿਆ ਇੱਕ-ਇੱਕ ਬੰਦੇ ਨੂੰ ਫੜਾਇਆ ਜਾ ਰਿਹਾ ਹੈ। ਕੀ ਇਸ ਦੀ ਕੋਈ ਜਸਟੀਫਿਕੇਸ਼ਨ ਬਣਦੀ ਹੈ ? ਇੱਕ-ਇੱਕ ਬੰਦੇ ਨੂੰ ਇੰਨਾ ਪੈਸਾ ਦੇ ਕੇ ਪੈਸਾ ਬਰਬਾਦ ਕੀਤਾ ਜਾ ਰਿਹਾ ਹੈ ਔਰ ਜਿਹੜੇ ਵਧੀਆ ਪ੍ਰਾਜੈਕਟ ਹਨ, ਜਿਨ੍ਹਾਂ ਨਾਲ ਡਿਵੈਲਪਮੈਂਟ ਹੋਣੀ ਸੀ, ਉਹ ਰੁਕੇ ਪਏ ਹਨ। ਉਨ੍ਹਾਂ ਡਿਵੈਲਪਮੈਂਟ ਪ੍ਰਾਜੈਕਟਾਂ ਨੂੰ ਪੈਸਾ ਨਹੀਂ ਦਿੱਤਾ ਜਾ ਰਿਹਾ। ਇਸ ਤਰ੍ਹਾਂ ਅੰਨ੍ਹੇਵਾਹ ਗਰਾਂਟਾਂ ਦੇ ਗੱਫੇ ਦਿੱਤੇ ਜਾ ਰਹੇ ਹਨ। ਸਰਕਾਰ ਕੋਲ ਪੰਜ ਸਾਲ ਦਾ ਸਮਾਂ ਸੀ। ਇਸ ਸਮੇਂ ਦੌਰਾਨ ਚੈਕ ਵੰਡ ਕੇ ਲੋਕਾ ਦੇ ਕੰਮ ਕਰਵਾਏ ਜਾਂਦੇ, ਡਿਵੈਲਪਮੈਂਟ ਦੇ ਕੰਮ ਕਰਵਾਏ ਜਾਂਦੇ ਪਰ ਅਫਸੋਸ ਹੈ ਕਿ ਪੰਜ ਸਾਲਾਂ ਵਿੱਚ ਕੁਝ ਵੀ ਅਜਿਹਾ ਨਹੀਂ ਕੀਤਾ ਗਿਆ। ਹੁਣ ਇਲੈਕਸ਼ਨਾਂ ਦੀ ਖਾਤਰ ਲੋਕਾਂ ਦੇ ਕੰਮ ਕੀਤੇ ਜਾ ਰਹੇ ਹਨ। ਅੱਜ ਲੋਕ ਅਫਸਰਾਂ ਨੂੰ ਕੁੱਟ ਰਹੇ ਹਨ। ਦੋ ਤਹਿਸੀਲਦਾਰਾਂ ਨੂੰ ਕੁੱਟਿਆ ਗਿਆ ਕਿਉਂਕਿ ਤਹਿਸੀਲਦਾਰ ਕਹਿੰਦੇ ਹਨ ਕਿ ਉਤਾਂਹ ਤੱਕ ਪੈਸਾ ਦੇਣਾ ਹੈ। ਅੱਜ ਬਹੁਤ ਮਾੜਾ ਸਿਸਟਮ ਇਸ ਸਰਕਾਰ ਵਿਚ ਚੱਲ ਰਿਹਾ ਹੈ। ਮਾੜੇ ਸੈਟ-ਅੱਪ ਕਾਰਨ ਡੈਮੋਕਰੇਟਿਕ ਸਿਸਟਮ ਦੀਆਂ ਧੱਜੀਆਂ ਉਡਾਈਆਂ ਜਾ ਰਹੀਆਂ ਹਨ। ਆਉਣ ਵਾਲੇ ਸਮੇਂ ਵਿੱਚ ਜਿਹੜੇ ਵੀਰ ਜਿੱਤ ਕੇ ਆਉਣਗੇ, ਉਨ੍ਹਾਂ ਨੂੰ ਡੈਮੋਕਰੇਟਿਕ ਸੈਟ-ਅੱਪ ਬਹਾਲ ਕਰਨਾ ਚਾਹੀਦਾ ਹੈ ਅਤੇ ਚੰਗੀਆਂ ਕਦਰਾਂ-ਕੀਮਤਾਂ ਕਾਇਮ ਕਰਨੀਆਂ ਚਾਹੀਦੀਆਂ ਹਨ। ਤੁਸੀਂ ਹੋਰ ਦੇਖੋ। ਅੱਜ ਅਖਬਾਰ ਵਿੱਚ ਇਲੈਕਸ਼ਨ ਕਮਿਸ਼ਨ ਨੇ ਕਿਹਾ ਹੈ ਕਿ ਸਾਰੀਆਂ ਮਸ਼ੀਨਾਂ ਕਲਕੱਤੇ ਭੇਜ ਦਿੱਤੀਆਂ ਜਾਣ ਅਤੇ ਕਲਕੱਤੇ ਤੋਂ ਹੋਰ ਮਸ਼ੀਨਾਂ ਆਉਣਗੀਆਂ। ਇਹ ਸਾਰਾ ਕੁਝ ਇਸ ਸਰਕਾਰ ਦੀ ਬਦੌਲਤ ਹੈ। ਇਨ੍ਹਾਂ ਨੇ ਪਿਛਲੀਆਂ ਜ਼ਿਮਨੀ ਚੋਣਾਂ ਮਸ਼ੀਨਾਂ ਵਿੱਚ ਹੇਰਾਫੇਰੀ ਨਾਲ ਜਿੱਤੀਆਂ ਅਤੇ ਇਹ ਕਿਹਾ ਕਿ ਅਸੀਂ ਲੋਕਾਂ ਵਿੱਚ ਹਰਮਨ-ਪਿਆਰੇ ਹੋਏ ਹਾਂ। ਹੁਣ ਵੀ ਇਨ੍ਹਾਂ ਨੇ ਜਿਹੜੀਆਂ ਆਸਾਂ ਲਗਾਈਆਂ ਸਨ, ਉਨ੍ਹਾਂ ਤੇ ਪਾਣੀ ਫਿਰ ਗਿਆ ਹੈ। ਸਾਨੂੰ ਇਹੋ ਜਿਹੇ ਕੰਮ ਕਰਨੇ ਚਾਹੀਦੇ ਹਨ ਜਿਸ ਨਾਲ ਲੋਕਾਂ ਦਾ ਵਿਸ਼ਵਾਸ ਸਾਡੀ ਪਾਰਟੀ ਵਿੱਚ ਵਧੇ।

**ਸ੍ਰੀ ਸਪੀਕਰ :** ਖਿਆਲਾ ਜੀ, ਤੁਹਾਡੀ ਸੁਜੈਸ਼ਨ ਆ ਗਈ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ :** ਮੈਂ ਆਪਣੀ ਪਾਰਟੀ ਦੇ ਸਾਰੇ ਵਿਧਾਇਕਾਂ ਨੂੰ ਅਪੀਲ ਕਰਾਂਗਾ ਕਿ ਉਹ ਡੈਮੋਕਰੇਟਿਕ ਸੈਟ-ਅੱਪ ਬਹਾਲ ਕਰਨ ਦਾ ਯਤਨ ਕਰਨ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਸਭ ਤੋਂ ਪਹਿਲਾਂ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਨਵੇਂ ਸਾਲ ਦੀ ਲੱਖ ਲੱਖ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਕੁਝ ਗੱਲਾਂ ਲਿਆਉਣੀਆਂ ਚਾਹੁੰਦਾ ਹਾਂ। ਪਿਛਲੇ ਸਮੇਂ ਵਿੱਚ ਸੰਗਤ ਦਰਸ਼ਨ ਦੌਰਾਨ ਹਰ ਹਲਕੇ ਵਿੱਚ ਗਰਾਂਟਾਂ ਦਿੱਤੀਆਂ ਗਈਆਂ ਪਰ ਇਨ੍ਹਾਂ ਗਰਾਂਟਾਂ ਦੀ ਬਹੁਤ ਦੁਰਵਰਤੋਂ ਹੋਈ। ਮੈਂ ਆਪ ਜਾ ਕੇ ਵੇਖਿਆ ਹੈ ਕਿ ਪੁਰਾਣੀਆਂ ਇੱਟਾਂ ਠੇਕੇਦਾਰਾਂ ਜਾਂ ਜ਼ਿੰਮੇਵਾਰ ਵਿਅਕਤੀਆਂ ਨੇ ਵੇਚ ਕੇ ਪਿੱਲੀਆਂ ਇੱਟਾਂ ਲਗਾਈਆਂ ਹਨ। ਇਸ ਨਾਲ ਲੋਕਾਂ ਵਿਚ ਨਿਰਾਸ਼ਾ ਪੈਦਾ ਹੋਈ ਹੈ ਕਿ ਕਰੋੜਾਂ ਰੁਪਿਆ ਜ਼ਾਇਆ ਜਾ ਰਿਹਾ ਹੈ। ਇੱਕ ਪਿਛਲੇ ਬਜਟ ਇਜਲਾਸ ਵਿੱਚ ਸਰਕਾਰ ਨੇ ਵਾਅਦਾ ਕੀਤਾ ਸੀ ਕਿਉਂਕਿ ਐਮ.ਐਲ.ਏ. ਨੂੰ ਇਗਨੋਰ ਕਰਕੇ ਹਰ ਹਲਕੇ ਵਿੱਚ ਨੀਂਹ ਪੱਥਰ ਰੱਖਿਆ ਗਿਆ ਸੀ, ਜਿਹੜੇ ਲੋਕਾਂ ਦੇ ਨੁਮਾਇੰਦੇ ਨਹੀਂ ਸਨ, ਜਿਹੜੇ ਹਾਰੇ ਹੋਏ ਲੋਕ ਸਨ, ਉਨ੍ਹਾਂ ਵੱਲੋਂ ਨੀਂਹ ਪੱਥਰ ਰੱਖਿਆ ਗਿਆ ਸੀ। ਸਰਕਾਰ ਨੇ ਵਾਅਦਾ ਕੀਤਾ ਸੀ ਕਿ ਹਲਕੇ ਦਾ ਐਮ.ਐਲ.ਏ. ਜਾਂ ਮਨਿਸਟਰ ਹੀ ਨੀਂਹ ਪੱਥਰ ਰੱਖੇਗਾ। ਅੱਜ ਵੀ ਤੁਸੀਂ ਜਾ ਕੇ ਦੇਖ ਲਓ, ਕਮੇਟੀ ਭੇਜੋ, ਜਿਹੜੇ ਲੋਕਾਂ ਦੇ ਨੁਮਾਇੰਦੇ ਨਹੀਂ ਹਨ, ਉਹ ਲੋਕਾਂ ਵਿੱਚ ਜਾ ਕੇ ਸਰਕਾਰ ਦੇ ਪੈਸੇ ਦੀ ਦੁਰਵਰਤੋਂ ਕਰਕੇ ਉਥੇ ਨੀਂਹ ਪੱਥਰ ਅਤੇ ਹੋਰ ਪਾਖੰਡ ਰਚ ਰਹੇ ਹਨ। ਸਰਕਾਰ ਦਾ ਪੈਸਾ ਨਸ਼ਟ ਕਰ ਰਹੇ ਹਨ। ਇਸ ਲਈ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਲਿਆਉਣਾ ਚਾਹੁੰਦਾ ਹਾਂ ਕਿ ਇਸ ਪਾਸੇ ਖਾਸ ਤੌਰ ਤੇ ਧਿਆਨ ਦਿੱਤਾ ਜਾਵੇ ਅਤੇ ਡਿਵੈਲਪਮੈਂਟ ਸਹੀ ਢੰਗ ਨਾਲ ਕਰਵਾਈ ਜਾਵੇ।

**ਸ਼੍ਰੀ ਸਪੀਕਰ** : ਜ਼ੀਰੋ ਆਵਰ ਖਤਮ ਹੁੰਦਾ ਹੈ। ਹੁਣ ਅਗਲੀ ਆਈਟਮ ਮੇਜ਼ ਤੇ ਰੱਖੇ ਗਏ ਕਾਗਜ਼ ਪੱਤਰ।

---

## PAPERS LAID ON THE TABLE

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਨਿਮਨ ਲਿਖਤ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ—

(i) ਪੰਜਾਬ ਵਕੀਲਾਂ ਦੀ ਭਲਾਈ ਫੰਡ ਆਰਡੀਨੈਂਸ, 2001
(2001 ਦਾ ਪੰਜਾਬ ਆਰਡੀਨੈਂਸ ਨੰ: 6)

(ii) ਪੰਜਾਬ ਆਮ ਵਿਕਰੀ ਕਰ (ਸੋਧਨਾ) ਆਰਡੀਨੈਂਸ, 2001
(2001 ਦਾ ਪੰਜਾਬ ਆਰਡੀਨੈਂਸ ਨੰ: 7)

(iii) ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਆਰਡੀਨੈਂਸ, 2001
(2001 ਦਾ ਪੰਜਾਬ ਆਰਡੀਨੈਂਸ ਨੰ: 8)

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

(iv) ਪੰਜਾਬ ਮਿਊਂਸਿਪਲ (ਸੋਧਨਾ) ਆਰਡੀਨੈਂਸ, 2001
(2001 ਦਾ ਪੰਜਾਬ ਆਰਡੀਨੈਂਸ ਨੰ: 9)

(v) ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਆਰਡੀਨੈਂਸ 2001
(2001 ਦਾ ਪੰਜਾਬ ਆਰਡੀਨੈਂਸ ਨੰ: 10)

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ।

2. (91ਵੀਂ ਸੋਧਨਾ) ਬਿਲ, 2000 ਜਿਵੇਂ ਕਿ ਸੰਸਦ ਦੇ ਸਦਨਾਂ ਦੁਆਰਾ ਪਾਸ ਕੀਤਾ ਗਿਆ ਹੈ।

3. ਸਾਲ 1997-98 ਅਤੇ 1998-99 ਲਈ ਪੰਜਾਬ ਪਛੜੀਆਂ ਸ਼੍ਰੇਣੀਆਂ ਜ਼ਮੀਨ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਕਫਿਨਕੋ) ਦੀ ਸਾਲਾਨਾ ਰਿਪੋਰਟ ਅਤੇ ਬੈਲੇਂਸ ਸ਼ੀਟ ਜਿਵੇਂ ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਜ਼ਮੀਨ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ 1976 ਦੀ ਧਾਰਾ 27/6 ਅਧੀਨ ਲੋੜੀਂਦਾ ਹੈ।

4. ਸਾਲ 1999-2000 ਲਈ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ ਐਕਟ ਦੀ ਧਾਰਾ 23(6) ਅਧੀਨ ਲੋੜੀਂਦਾ ਹੈ।

5. 1997-98 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਐਕਟ 1993 ਦੀ ਧਾਰਾ 28 ਅਧੀਨ ਲੋੜੀਂਦਾ ਹੈ।

6. ਸਾਲ 1997-98 ਲਈ ਪੰਜਾਬ ਰਾਜ ਸਿਵਲ ਸਪਲਾਈ ਕਾਰਪੋਰੇਸ਼ਨ ਲਿਮਟਿਡ (ਪਨਸਪ) ਦੀ 24ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

7. ਸਾਲ 1998-99 ਅਤੇ 1999-2000 ਲਈ ਪੰਜਾਬ ਪੁਲਿਸ ਮਕਾਨ ਉਸਾਰੀ ਕਾਰਪੋਰੇਸ਼ਨ ਲਿਮਟਿਡ ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

8. ਸਾਲ 1999-2000 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਲੇਖਿਆਂ ਦਾ ਸਾਲਾਨਾ ਵਿਵਰਣ ਅਤੇ ਉਕਤ ਵਿਵਰਣ ਨੂੰ ਸਦਨ ਦੀ ਮੇਜ਼ ਤੇ ਰੱਖਣ ਲਈ ਉਦੇਸ਼ਾਂ ਅਤੇ ਕਾਰਣਾਂ ਨੂੰ ਦਰਸਾਉਂਦਾ ਇਕ ਵਿਵਰਣ ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 69(5) ਅਧੀਨ ਲੋੜੀਂਦਾ ਹੈ।

9. ਸਾਲ 1997-98 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

10. ਸਾਲ 1998-99, ਲਈ ਪੰਜਾਬ ਮੁਰਗੀ ਪਾਲਣ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 35ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ ।

11. 31 ਮਾਰਚ, 1999 ਨੂੰ ਖਤਮ ਹੋਏ ਸਾਲ ਲਈ ਪੰਜਾਬ ਵਿੱਤ ਕਾਰਪੋਰੇਸ਼ਨ ਦੇ ਲੇਖਿਆਂ ਤੇ ਮਹਾਂਲੇਖਾਕਾਰ (ਆਡਿਟ), ਪੰਜਾਬ ਦੁਆਰਾ ਪੇਸ਼ ਕੀਤੀ ਆਡਿਟ ਰਿਪੋਰਟ ਜਿਵੇਂ ਕਿ ਰਾਜ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37(6) ਅਧੀਨ ਲੋੜੀਂਦੀ ਹੈ ।

12. ਸਾਲਾਂ 1998-99 ਅਤੇ 1999-2000 ਲਈ ਪੰਜਾਬ ਛੋਟੇ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਦੇ ਸਲਾਨਾ ਲੇਖੇ ਸਦਨ ਦੀ ਮੇਜ਼ ਤੇ ਦੇਰੀ ਨਾਲ ਰੱਖਣ ਦੇ ਕਾਰਣ ਦਰਸਾਉਂਦਾ ਹੋਇਆ ਵਿਵਰਣ ।

13. ਸਾਲ 1999-2000 ਲਈ ਪੰਜਾਬ ਰਾਜ ਇਲੈਕਟਰੋਨਿਕਸ ਅਤੇ ਉਤ-ਪਾਦਨ ਕਾਰਪੋਰੇਸ਼ਨ ਲਿਮਟਿਡ ਦੀ 24ਵੀਂ ਸਾਲਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ ।

---

## RESOLUTION UNDER ARTICLE 368 OF THE CONSTITUTION

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :—

"ਇਹ ਸਦਨ ਭਾਰਤ ਦੇ ਸੰਵਿਧਾਨ (91ਵੀਂ ਸੋਧਨਾ) ਬਿਲ, 2000 ਜਿਵੇਂ ਕਿ ਸੰਸਦ ਦੇ ਦੋਹਾਂ ਸਦਨਾਂ ਦੁਆਰਾ ਪਾਸ ਕੀਤਾ ਗਿਆ ਹੈ, ਦੁਆਰਾ ਭਾਰਤ ਦੇ ਸੰਵਿਧਾਨ ਵਿਚ ਕੀਤੀਆਂ ਜਾਣ ਵਾਲੀਆਂ ਤਜਵੀਜ਼ਤ ਸੋਧਨਾਵਾਂ ਜੋ ਕਿ ਅਨੁਛੇਦ 368 ਦੀ ਕਲਾਜ਼ (2) ਦੀ ਸ਼ਰਤੀ ਧਾਰਾ ਦੀਆਂ ਕਲਾਜ਼ਾਂ (ੳ) ਅਤੇ (ਸ) ਦੇ ਵਿਚਾਰ-ਖੇਤਰ ਵਿਚ ਆਉਂਦੀਆਂ ਹਨ, ਦੀ ਪ੍ਰੁਸ਼ਟੀ ਕਰਦਾ ਹੈ ।"

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

"ਇਹ ਸਦਨ ਭਾਰਤ ਦੇ ਸੰਵਿਧਾਨ (91ਵੀਂ ਸੋਧਨਾ) ਬਿਲ, 2000 ਜਿਵੇਂ ਕਿ ਸੰਸਦ ਦੇ ਦੋਹਾਂ ਸਦਨਾਂ ਦੁਆਰਾ ਪਾਸ ਕੀਤਾ ਗਿਆ ਹੈ, ਦੁਆਰਾ ਭਾਰਤ ਦੇ ਸੰਵਿਧਾਨ ਵਿਚ ਕੀਤੀਆਂ ਜਾਣ ਵਾਲੀਆਂ ਤਜਵੀਜ਼ਤ ਸੋਧਨਾਵਾਂ ਜੋ ਕਿ ਅਨੁਛੇਦ 368 ਦੀ ਕਲਾਜ਼ (2) ਦੀ ਸ਼ਰਤੀ ਧਾਰਾ ਦੀਆਂ ਕਲਾਜ਼ਾਂ (ੳ) ਅਤੇ (ਸ) ਦੇ ਵਿਚਾਰ-ਖੇਤਰ ਵਿਚ ਆਉਂਦੀਆਂ ਹਨ, ਦੀ ਪ੍ਰੁਸ਼ਟੀ ਕਰਦਾ ਹੈ ।"

ਬਹਿਸ ।

**(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ ।)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

"ਇਹ ਸਦਨ ਭਾਰਤ ਦੇ ਸੰਵਿਧਾਨ (91ਵੀਂ ਸੋਧਨਾ) ਬਿਲ, 2000 ਜਿਵੇਂ ਕਿ ਸੰਸਦ ਦੇ ਦੋਹਾਂ ਸਦਨਾਂ ਦੁਆਰਾ ਪਾਸ ਕੀਤਾ ਗਿਆ ਹੈ, ਦੁਆਰਾ ਭਾਰਤ ਦੇ ਸੰਵਿਧਾਨ ਵਿਚ ਕੀਤੀਆਂ ਜਾਣ ਵਾਲੀਆਂ ਤਜਵੀਜ਼ਤ ਸੋਧਨਾਵਾਂ ਜੋ ਕਿ ਅਨੁਛੇਦ 368 ਦੀ ਕਲਾਜ਼ (2) ਦੀ ਸ਼ਰਤੀ ਧਾਰਾ ਦੀਆਂ ਕਲਾਜ਼ਾਂ (ੳ) ਅਤੇ (ਸ) ਦੇ ਵਿਚਾਰ-ਖੇਤਰ ਵਿਚ ਆਉਂਦੀਆਂ ਹਨ, ਦੀ ਪੁਸ਼ਟੀ ਕਰਦਾ ਹੈ ।"

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

———

## LEGISLATIVE BUSINESS

### THE PUNJAB GENERAL SALES TAX (AMENDMENT) BILL, 2001

*(Replacing the Ordinance)*

**ਆਬਕਾਰੀ ਅਤੇ ਕਰ ਦੇ ਰਾਜ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸ੍ਰੀਮਾਨ ਜੀ, ਮੈਂ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ ।)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਤੋਂ 5**

**ਸ੍ਰੀ ਸਪੀਕਰ** : ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ ।)

**ਸ੍ਰੀ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ**

**ਕਲਾਜ਼ 1 ਦੀ ਉਪ ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼-1 ਦੀ ਉਪ ਕਲਾਜ਼(1) ਬਿੱਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਆਬਕਾਰੀ ਅਤੇ ਕਰ ਦੇ ਰਾਜ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਆਬਕਾਰੀ ਅਤੇ ਕਰ ਦੇ ਰਾਜ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

## THE PUNJAB MUNICIPAL (AMENDMENT), BILL, 2001.

(*Replacing the Ordinance*)

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ)** :

ਸ਼੍ਰੀਮਾਨ ਜੀ, ਮੈਂ ਪੰਜਾਬ ਮਿਊਂਸਿਪਲ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।
ਬਹਿਸ, ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਮੈਂ ਸੰਖੇਪ ਦੇ ਵਿੱਚ ਕੁੱਝ ਸ਼ਬਦ ਇਸ ਬਿਲ ਦੇ ਬਾਰੇ ਕਹਾਂਗਾ । ਸਾਰਿਆਂ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਆਪਣੇ ਸਾਧਨ ਰੱਖਦੀ ਹੋਈ ਜੇ ਕਿਸੇ ਵਿਸ਼ੇਸ਼ ਵਰਗ ਨੂੰ ਕੋਈ ਵਿਸ਼ੇਸ਼ ਰਿਆਇਤ ਦੇਣਾ ਚਾਹੁੰਦੀ ਹੈ ਤਾਂ ਕਿਸੇ ਨੂੰ ਇਸ ਤੋਂ ਇਤਰਾਜ਼ ਕੋਈ ਨਹੀਂ ਹੋ ਸਕਦਾ । ਇਹ ਰਿਆਇਤ ਸਰਕਾਰ ਨੇ ਕਿਸ ਤਰ੍ਹਾਂ ਦੇਣੀ ਹੈ, ਇਸ ਦੇ ਬਾਰੇ ਸਮੇਂ ਦੀ ਸਰਕਾਰ ਨੇ ਸਾਧਨ ਲੱਭਣੇ ਹੁੰਦੇ ਹਨ । ਠੀਕ ਹੈ ਕਿ ਚੁੰਗੀ ਮੁਆਫ ਕਰ ਕਰ ਦਿੱਤੀ, ਭਾਵੇਂ ਇਹ ਦੇਰ ਨਾਲ ਹੀ ਮੁਆਫ ਕੀਤੀ ਹੈ । ਇਹ ਸਵਾਗਤਯੋਗ ਗੱਲ ਕਹੀ ਜਾ ਸਕਦੀ ਹੈ । ਸਿਰਫ ਇੰਨਾ ਇਤਰਾਜ ਜ਼ਰੂਰ ਹੈ ਕਿ ਸੂਬੇ ਦੇ ਸ਼ਹਿਰੀ ਸਪਸ਼ਟ ਸ਼ਬਦਾਂ ਦੇ ਵਿੱਚ ਕਹਿ ਰਹੇ ਹਨ ਕਿ ਜੇ ਸਰਕਾਰ ਦੀ ਸਾਡੇ ਸ਼ਹਿਰੀ ਲੋਕਾਂ ਦੇ ਪ੍ਰਤੀ ਨੀਅਤ ਸਾਫ ਹੁੰਦੀ ਤਾਂ ਜਿਹੜੀ ਕੁਮਿਟਮੈਂਟ ਫਰਵਰੀ, 1997 ਦੇ ਵਿੱਚ ਇਲੈਕਸ਼ਨਾਂ ਦੇ ਸਮੇਂ ਕੀਤੀ ਸੀ, ਉਹ ਉਸ ਸਮੇਂ ਹੀ ਪੂਰੀ ਹੋ ਜਾਣੀ ਚਾਹੀਦੀ ਸੀ । ਪਹਿਲਾਂ ਸਾਡੇ ਸਬੰਧਤ ਮੰਤਰੀ ਸਾਹਿਬਾਨ ਬੜੇ ਬਿਆਨ ਦਿੰਦੇ ਰਹੇ ਅਤੇ ਇੱਥੇ ਅਸੈਂਬਲੀ ਦੇ ਵਿੱਚ ਵੀ ਬੜੀ ਵਾਰ ਪ੍ਰਸ਼ਨ ਪੁੱਛੇ ਗਏ ਪਰ ਸਾਲ-ਡੇਢ ਸਾਲ ਤਾਂ ਇਸ ਬਾਰੇ ਮਾਮਲਾ ਵਿਚਾਰ ਅਧੀਨ ਹੀ ਕਹਿ ਕੇ ਸਾਰਿਆ ਜਾਂਦਾ ਰਿਹਾ । ਫਿਰ ਓਪਨਲੀ ਪਬਲੀਕਲੀ ਇਹ ਡਿਕਲੇਅਰ ਕਰ ਦਿੱਤਾ ਗਿਆ ਕਿ

ਸਟੇਟ ਫਾਈਨਾਂਸ਼ੀਅਲੀ ਇੰਨਾ ਵੱਡਾ ਭਾਰ ਝੱਲ ਨਹੀਂ ਸਕਦੀ । ਇਸ ਕਰਕੇ ਸ਼ਹਿਰਾਂ ਦੇ ਵਿੱਚ ਜੋ ਵਿਕਾਸ ਦੇ ਕੰਮ ਹਨ, ਉਨ੍ਹਾਂ ਲਈ ਅਤੇ ਮਿਉਂਸਿਪਲ ਕਾਰਪੋਰੇਸ਼ਨਾਂ/ ਕਮੇਟੀਆਂ ਦੇ ਕਰਮਚਾਰੀਆਂ ਨੂੰ ਤਨਖਾਹ ਦੇਣ ਵਿੱਚ ਵੀ ਬੜੀ ਵੱਡੀ ਸਮੱਸਿਆ ਆ ਜਾਣੀ ਹੈ । ਇਸ ਕਰਕੇ ਇਹ ਚੁੰਗੀ ਮੁਆਫ ਕਰਨੀ ਸਰਕਾਰ ਦੇ ਵਾਸਤੇ ਸੰਭਵ ਨਹੀਂ ਹੈ । ਫਿਰ ਇਹ ਗੱਲ ਦੋ ਸਾਲ ਚਲਦੀ ਰਹੀ । ਫਿਰ ਇਲੈਕਸ਼ਨਾਂ ਦਾ ਸਮਾਂ ਆ ਗਿਆ । ਇਸ ਦੇ ਵਿੱਚ ਮੈਨਸ਼ਨ ਕੀਤਾ ਹੋਇਆ ਹੈ । ਨਵੰਬਰ ਦੇ ਵਿੱਚ ਕੈਬਨਿਟ ਕਮੇਟੀ ਦੀ ਇਕ ਮੀਟਿੰਗ ਹੋਈ ਅਤੇ ਇਹ ਮਾਮਲਾ ਵਿਚਾਰਿਆ ਤੇ ਪ੍ਰਵਾਨ ਕੀਤਾ ਗਿਆ । ਮੈਂ ਇੰਨੀ ਗੱਲ ਤੁਹਾਡੇ ਰਾਹੀਂ ਸਦਨ ਨੂੰ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਸਰਕਾਰ ਕੇਵਲ ਚੋਣ ਸਟੰਟ ਕਰਨ ਜਾ ਰਹੀ ਹੈ । ਕਿਉਂਕਿ ਦੋ ਮਹੀਨੇ ਕੇਵਲ ਚੋਣਾਂ ਵਿੱਚ ਰਹਿ ਗਏ ਹਨ । ਜੇ ਇਹ ਚੁੰਗੀ ਪਹਿਲਾਂ ਮੁਆਫ ਕੀਤੀ ਜਾਂਦੀ ਤਾਂ ਇਸ ਦੇ ਲਈ ਇਨ੍ਹਾਂ ਨੂੰ ਜਵਾਬਦੇਹ ਹੋਣਾ ਪੈਣਾ ਸੀ । ਟੰਡਨ ਸਾਹਿਬ ਨੇ ਜੋ ਬਾਅਦ ਵਿੱਚ ਇਸ ਦੇ ਵਿੱਚ ਆਪ ਹੀ ਫਾਈਨਾਂਸ਼ੀਅਲ ਮੈਮੋਰੰਡਮ ਅਟੈਚ ਕੀਤਾ ਸੀ, ਉਸ ਦੇ ਵਿੱਚ ਅੰਦਾਜ਼ਾ ਹੈ ਕਿ 420 ਕਰੋੜ ਰੁਪਏ ਦਾ ਸਲਾਨਾ ਘਾਟਾ ਇਸ ਦੇ ਸਬੰਧਤ ਅਦਾਰਿਆਂ ਮਿਉਂਸਿਪਲ ਕਾਰਪੋਰੇਸ਼ਨਾਂ/ਕਮੇਟੀਆਂ, ਚਾਹੇ ਉਹ ਜਿਸ ਵੀ ਗਰੇਡ ਦੀਆਂ ਹੋਣ, ਉਨ੍ਹਾਂ ਨੂੰ ਪਵੇਗਾ । ਇਹ ਜ਼ਿਆਦਾ ਬਿਹਤਰ ਹੁੰਦਾ ਜੇ ਟੰਡਨ ਸਾਹਿਬ ਨੇ ਜੋ ਲੰਬੇ-ਚੌੜੇ ਕਾਰਨ ਬਿਆਨ ਕੀਤੇ ਹਨ, ਉਨ੍ਹਾਂ ਦੇ ਨਾਲ ਇਸ ਗੱਲ ਨੂੰ ਵੀ ਬਿਆਨ ਕਰ ਦਿੰਦੇ । ਇਹ ਤਾ ਠੀਕ ਹੈ ਕਿ ਤਸੱਲੀ ਵਾਸਤੇ ਪਬਲੀਕਲੀ ਇੱਕ ਕਮੇਟੀ ਹੈਡਡ ਬਾਈ ਚੀਫ਼ ਸੈਕਟਰੀ ਬਣਾ ਦਿੱਤੀ ।ਉਹ ਕਮੇਟੀ ਸਾਰੇ ਮਾਮਲੇ ਬਦਲਵੇਂ ਸਰੋਤਾਂ/ਸਾਧਨਾਂ ਤੇ ਵਿਚਾਰ ਵਟਾਂਦਰਾ ਕਰ ਰਹੀ ਹੈ । ਪਰ ਚੋਣਾਂ ਤੱਕ ਨਾ ਕੋਈ ਉਨ੍ਹਾਂ ਦੀ ਰਿਪੋਰਟ ਆਉਣੀ ਹੈ ਤੇ ਨਾ ਹੀ ਕੋਈ ਮੀਟਿੰਗ ਹੋਣੀ ਹੈ । ਕੋਈ ਨਵੇਂ ਸਾਧਨ ਵੀ ਨਹੀ ਲੱਭੇ ਜਾਣੇ । ਇਸ ਦੇ ਬਾਰੇ ਤਾਂ ਜੋ ਨਵੀਂ ਸਰਕਾਰ ਬਣੇਗੀ, ਉਸੇ ਨੂੰ ਹੀ ਕੁੱਝ ਕਰਨਾ ਪੈਣਾ ਹੈ । ਉਨ੍ਹਾਂ ਤੇ ਹੀ ਇਸ ਦੀ ਜ਼ਿੰਮੇਵਾਰੀ ਪੈ ਜਾਵੇਗੀ । ਠੀਕ ਹੈ, ਸਪੀਕਰ ਸਾਹਿਬ, ਕਿ ਦਲੀਲ ਦਿੱਤੀ ਜਾ ਰਹੀ ਹੈ, ਮੈਂ ਉਸ ਦੇ ਨਾਲ ਸਹਿਮਤ ਹਾਂ ਕਿ ਹਿੰਦੋਸਤਾਨ ਦੇ ਵਿੱਚ ਬਹੁਤ ਸਾਰੇ ਕਮਿਸ਼ਨ ਬਣੇ ਜਿਨ੍ਹਾਂ ਨੇ ਆਪਣੀਆਂ ਰਿਕੁਮੈਂਡੇ-ਸ਼ਨਜ਼ ਦਿੱਤੀਆਂ । ਉਸ ਦੇ ਆਧਾਰ ਤੇ ਤਕਰੀਬਨ ਸਾਰੇ ਭਾਰਤ ਦੀਆਂ ਸਟੇਟਾਂ ਨੇ ਆਪਣੀ ਸਟੇਟ ਦੇ ਵਿਚੋਂ ਚੁੰਗੀ ਖਤਮ ਕਰ ਦਿੱਤੀ ਹੈ । ਕੇਵਲ 4 ਸਟੇਟਾਂ ਹੀ ਦੇਸ਼ ਵਿਚ ਰਹਿ ਗਈਆਂ ਸਨ ਜਿਥੇ ਚੁੰਗੀ ਮੁਆਫ ਨਹੀਂ ਸੀ । ਬਾਕੀ ਮਹਾਰਾਸ਼ਟਰ ਦੇ ਕੁਝ ਟਾਊਨਜ਼ ਦੇ ਵਿਚ ਹੀ ਚੁੰਗੀ ਉਗਰਾਹੀ ਜਾਂਦੀ ਸੀ ਔਰ ਬਾਕੀ ਸਾਰੇ ਹਿੰਦੋਸਤਾਨ ਵਿਚ ਇਹ ਚੁੰਗੀ ਮੁਆਫ ਸੀ । ਇਹ ਬੜੀ ਲਾਜ਼ਿਕ ਵਾਲੀ ਗੱਲ ਹੈ ਕਿ ਕੇਵਲ 4 ਸਟੇਟਾਂ ਹੀ ਐਸੀਆਂ ਸਾਰੇ ਹਿੰਦੋਸਤਾਨ ਵਿਚ ਰਹਿੰਦੀਆਂ ਸਨ ਜਿਥੇ ਚੁੰਗੀ ਲਈ ਜਾ ਰਹੀ ਸੀ । ਇਹ ਗੱਲ ਇਨ੍ਹਾਂ ਨੂੰ ਵੀ ਪਤਾ ਸੀ ਅਤੇ ਜਿਨ੍ਹਾਂ ਸਟੇਟਾਂ ਦੇ ਵਿਚ ਇਹ ਚੁੰਗੀ ਮੁਆਫ ਕੀਤੀ ਹੋਈ ਸੀ ਉਥੇ ਉਨ੍ਹਾਂ ਨੇ ਇਸ ਦੇ ਬਦਲਵੇਂ ਸਾਧਨਾਂ ਨੂੰ ਵੀ ਇਕੱਠਾ ਕੀਤਾ ਹੋਵੇਗਾ । ਫੇਰ ਤੁਹਾਨੂੰ ਅਰੁਨੇਸ਼ ਕਮੇਟੀ ਬਣਾਉਣ ਦੀ ਕੀ ਲੋੜ ਸੀ । ਇਹ ਕਮੇਟੀ ਬਣਾਉਣ ਵਿਚ ਤੁਸੀਂ 4 ਸਾਲ ਕੱਢ ਦਿਤੇ । ਇਹ ਸਾਰਾ ਡੈਟਾ ਤੁਸੀਂ ਉਨ੍ਹਾਂ ਸਟੇਟਾਂ ਦੇ ਵਿਚੋਂ ਇਕੱਠਾ ਕਰ ਸਕਦੇ ਸੀ ਅਤੇ ਤੁਹਾਡੇ ਅਫਸਰ ਸਾਹਿਬਾਨ ਅਤੇ ਮਨਿਸਟਰ ਸਾਹਿਬਾਨ ਇਨ੍ਹਾਂ ਸਟੇਟਾਂ ਦੇ ਵਿਚ ਵਿਜ਼ਟ ਕਰਕੇ ਇਹ ਇਨਫਰਮੇਸ਼ਨ ਇਕੱਠੀ ਕਰ ਸਕਦੇ ਸਨ ਅਤੇ ਇਸ ਨੂੰ ਲਾਗੂ ਬਹੁਤ ਜਲਦੀ ਕਰ ਸਕਦੇ ਸੀ ਪਰ ਚੂੰਕਿ ਤੁਹਾਡਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਮਨ ਉਸ ਵਕਤ ਨਹੀਂ ਸੀ ਅਤੇ ਹੁਣ ਇਲੈਕਸ਼ਨਾਂ ਨੂੰ ਮੱਦੇ ਨਜ਼ਰ ਤੁਸੀਂ ਵਿਧਾਨ ਸਭਾ ਦੀ ਕਮੇਟੀ ਬਣਾ ਦਿੱਤੀ ਤਾਂਕਿ ਲੋਕਾਂ ਨੂੰ ਦੱਸ ਸਕੋ ਕਿ ਅਸੀਂ ਸ਼ਹਿਰੀ ਲੋਕਾਂ ਦੇ ਲਈ ਚੁੰਗੀ ਮੁਆਫ ਕਰਨਾ ਚਾਹੁੰਦੇ ਹਾਂ ਜਦ ਕਿ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਬਦਲਵੇਂ ਸਾਧਨ ਪਹਿਲੇ ਵੀ ਲੱਭੇ ਜਾ ਸਕਦੇ ਸਨ। ਹੁਣ ਇਨ੍ਹਾਂ ਨੇ ਇਲੈਕਸ਼ਨਾਂ ਸਿਰ ਉਤੇ ਆਉਣ ਕਰਕੇ ਚੁੰਗੀ ਮੁਆਫ ਕਰ ਦਿੱਤੀ ਅਤੇ ਇਸ ਦੇ ਬਦਲਵੇਂ ਸਾਧਨ ਹਾਲੇ ਵੀ ਨਹੀਂ ਲਭੇ। ਇਹੀ ਕਾਰਨ ਹੈ ਕਿ ਸ਼ਹਿਰੀ ਵੋਟਰ 100% ਇਨ੍ਹਾਂ ਦੇ ਖਿਲਾਫ ਹੋ ਗਿਆ ਹੈ। ਉਹ ਜਾਣਦੇ ਹਨ ਕਿ ਇਹ ਸਾਰਾ ਕੁਝ ਵੋਟਾਂ ਲੈਣ ਦੀ ਖਾਤਰ ਡਰਾਮਾ ਕੀਤਾ ਗਿਆ ਹੈ। ਇਸ ਸਰਕਾਰ ਵੱਲੋਂ ਲੋਕਾਂ ਦੇ ਨਾਲ 2 ਮੇਜਰ ਵਾਅਦੇ ਕੀਤੇ ਗਏ ਸਨ, ਪਿੰਡਾਂ ਦੇ ਲੋਕਾਂ ਨੂੰ ਟਿਊਬਵੈਲ ਦੀ ਬਿਜਲੀ ਫਰੀ ਦੇਣ ਬਾਰੇ ਅਤੇ ਨਹਿਰੀ ਪਾਣੀ ਫਰੀ ਦੇਣ ਬਾਰੇ ਅਤੇ ਸ਼ਹਿਰੀ ਲੋਕਾਂ ਦੇ ਲਈ ਚੁੰਗੀ ਮੁਆਫ ਕੀਤੀ ਜਾਵੇਗੀ ਪਰ ਦੂਜੀ ਡੀਮਾਂਡ ਉਤੇ ਇਸ ਸਰਕਾਰ ਨੇ ਚਾਰ ਸਾਲ ਕੱਢ ਦਿੱਤੇ। ਲਾਸਟ ਵਕਤ ਇਲੈਕਸ਼ਨ ਸਿਰ ਤੇ ਆਉਂਦੇ ਦੇਖਦੇ ਹੋਏ ਇਹ ਚੁੰਗੀ ਮੁਆਫ ਦੇ ਬਿਲ ਨੂੰ ਲਿਆਂਦਾ ਹੈ। ਇਸ ਦੇ ਨਾਲ ਸ਼ਹਿਰੀ ਲੋਕ ਕਨਵਿੰਸ ਨਹੀਂ ਹੋਣਗੇ। ਇਨ੍ਹਾਂ ਦੀ ਸਰਕਾਰ ਦੀ ਪਹਿਲੀ ਕੈਬਨਿਟ ਮੀਟਿੰਗ 14 ਫਰਵਰੀ ਨੂੰ ਕੀਤੀ ਗਈ ਸੀ ਜਿਸ ਵਿਚ ਪਿੰਡਾਂ ਦੇ ਲੋਕਾਂ ਲਈ ਵਾਅਦੇ ਪੂਰੇ ਕਰ ਦਿੱਤੇ ਪਰ ਦੂਜੀ ਡੀਮਾਂਡ ਨੂੰ ਪੂਰਾ ਕਰਨ ਵਿਚ 5 ਸਾਲ ਲਗਾ ਦਿੱਤੇ ਅਤੇ ਲੋਕਾਂ ਨੂੰ 5 ਸਾਲ ਤੱਕ ਵੇਟ ਕਰਨਾ ਪਿਆ ਅਤੇ ਸਟੇਟ ਤੇ 420 ਕਰੋੜ ਰੁਪਏ ਖਰਚੇ ਦੇ ਬਦਲਵੇਂ ਸਾਧਨ ਨੂੰ ਹਾਲੇ ਤੱਕ ਨਹੀਂ ਲੱਭਿਆ ਗਿਆ ਹੈ ਜਦ ਕਿ ਮਿਉਂਸਿਪਲ ਕਮੇਟੀਆਂ ਦੇ ਵਿਚ ਮੀਟਿੰਗਜ਼ ਦੌਰਾਨ ਚਾਹ ਪਾਣੀ ਦੇ ਬਿਲ ਪਾਸ ਤਕ ਨਹੀਂ ਹੁੰਦੇ ਅਤੇ ਮੁਲਾਜ਼ਮਾਂ ਨੂੰ ਤਨਖਾਹਾਂ ਦੇਣ ਵਾਸਤੇ ਪੈਸੇ ਨਹੀਂ ਹੁੰਦੇ, ਡਿਵੈਲਪਮੈਂਟ ਦੇ ਕੰਮਾਂ ਦੀ ਗੱਲ ਤਾਂ ਛੱਡ ਹੀ ਦਿਓ। ਇਨ੍ਹਾਂ ਮੁਲਾਜ਼ਮਾਂ ਦੀ ਸਰਵਿਸ ਸਿਕਿਉਰ ਨਹੀਂ ਹੁੰਦੀ। ਇਨ੍ਹਾਂ ਨੂੰ ਸਰਵਿਸ ਵਿਚੋਂ ਨਹੀਂ ਕੱਢਣਾ ਚਾਹੀਦਾ ਬਲਕਿ ਇਨ੍ਹਾਂ ਦੀ ਰੋਟੀ ਰੋਜ਼ੀ ਨੂੰ ਧਿਆਨ ਵਿਚ ਰੱਖਦੇ ਹੋਏ ਇਨ੍ਹਾਂ ਨੂੰ ਦੂਜੇ ਡਿਪਾਰਟਮੈਂਟਾਂ ਦੇ ਵਿਚ ਹੀ ਐਡਜਸਟ ਕਰ ਦੇਣਾ ਚਾਹੀਦਾ ਹੈ। 13 ਫਰਵਰੀ ਨੂੰ ਇਲੈਕਸ਼ਨਾਂ ਹੋਣੀਆਂ ਹਨ ਅਤੇ ਸਰਕਾਰ ਨੇ ਇਲੈਕਸ਼ਨਾਂ ਵਿਚ ਬਿਜ਼ੀ ਹੋ ਜਾਣਾ ਹੈ। ਇਹ ਸਾਰਾ ਕੁਝ ਸਰਕਾਰ ਨੇ ਆਪਣਾ ਵੋਟ ਬੈਂਕ ਤਿਆਰ ਕਰਨ ਵਾਸਤੇ ਕੀਤਾ ਹੈ ਤਾਂ ਕਿ ਲੋਕਾਂ ਤੋਂ ਵੋਟਾਂ ਲੈ ਸਕੀਏ। ਅਗਰ ਸਰਕਾਰ ਦੀ ਮਨਸ਼ਾ ਸਹੀ ਹੁੰਦੀ ਤਾਂ ਇਹ 1997 ਵਿਚ ਲਾਗੂ ਕੀਤੀ ਜਾ ਸਕਦੀ ਸੀ ਮੇਰੀ ਸਰਕਾਰ ਨੂੰ ਇਕ ਰਾਏ ਹੈ ਕਿ ਜੇਕਰ ਤੁਹਾਡੀ ਮਨਸ਼ਾ ਸਾਫ ਹੈ ਤਾਂ ਤੁਸੀਂ ਇਸ ਨੂੰ 1997 ਤੋਂ ਲਾਗੂ ਕਰ ਦਿਓ ਅਤੇ ਜਿੰਨੀ ਸਰਕਾਰ ਨੇ ਪਿਛੇ 5 ਸਾਲਾਂ ਦੇ ਵਿਚ ਚੁੰਗੀ ਲੋਕਾਂ ਤੋਂ ਇਕੱਠੀ ਕੀਤੀ ਹੈ, ਉਹ ਲੋਕਾਂ ਨੂੰ ਵਾਪਸ ਤਾਂ ਨਹੀਂ ਹੋ ਸਕਦੀ, ਉਸ ਰੁਪਏ ਨੂੰ ਸਰਕਾਰ ਵਿਕਾਸ ਕੰਮਾਂ ਦੇ ਵਾਸਤੇ ਦੇਣ ਲਈ ਤਿਆਰ ਹੋ ਜਾਵੇ। ਫੇਰ ਅਸੀਂ ਤੁਹਾਡੀ ਮਨਸ਼ਾ ਨੂੰ ਕਲੀਅਰ ਕਰਨ ਵਾਸਤੇ ਲੋਕਾਂ ਵਿਚ ਜਾਵਾਂਗੇ ਅਤੇ ਲੋਕਾਂ ਨੂੰ ਸਰਕਾਰ ਦੀ ਮਨਸਾ ਬਾਰੇ ਦਸਿਆ ਜਾਵੇਗਾ। ਸਰਕਾਰ ਦੇ ਕੋਲ ਰਿਕਾਰਡ ਹੈ ਕਿ ਕਿਹੜੀ ਕਿਹੜੀ ਮਿਉਨਿਸਪਲ ਕਮੇਟੀ ਤੋਂ ਕਿੰਨਾ ਕਿੰਨਾ ਚੁੰਗੀ ਰਾਹੀਂ ਪੈਸਾ ਇਕੱਠਾ ਹੋਇਆ ਹੈ ਪਿਛਲੇ 5 ਸਾਲਾਂ ਦੇ ਵਿਚ, ਉਤਨਾ ਪੈਸਾ ਸਰਕਾਰ ਵਿਕਾਸ ਦੇ ਕੰਮਾਂ ਵਾਸਤੇ ਦੇਣ ਲਈ ਰਾਜੀ ਹੋ ਜਾਵੇ ਤਾਂ ਕਿ ਲੋਕਾਂ ਨੂੰ ਇਸ ਪੈਸੇ ਦਾ ਲਾਭ ਮਿਲ ਸਕੇ। ਪਰ ਸਰਕਾਰ ਨੇ ਅਖੀਰਲੇ 2 ਮਹੀਨੇ ਦੇ ਵਿਚ ਚੁੰਗੀ ਨੂੰ ਮੁਆਫ ਕਰਕੇ ਲੋਕਾਂ ਤੋਂ ਵੋਟਾਂ ਲੈਣ ਦੀ ਖਾਤਰ

ਇਹ ਸਾਰਾ ਕੁਝ ਕੀਤਾ ਗਿਆ ਹੈ । 2 ਮਹੀਨੇ ਦੀਆਂ ਮੁਲਾਜ਼ਮਾਂ ਨੂੰ ਤਨਖਾਹ ਲੈਣ ਵਾਸਤੇ ਇੰਤਜ਼ਾਮ ਕਰ ਦਿੱਤਾ ਹੈ ਬਾਕੀ ਦਾ ਭਾਰ ਆਉਣ ਵਾਲੀ ਨਵੀਂ ਸਰਕਾਰ ਉਤੇ ਪਾ ਦਿੱਤਾ ਹੈ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ । ਅਰਸ਼ੀ ਸਾਹਿਬ ਨੇ ਬੜੀ ਵਧੀਆਂ ਗੱਲ ਕੀਤੀ ਹੈ ਕਿ ਪਿਛਲੇ 5 ਸਾਲਾਂ ਦੀ ਚੁੰਗੀ ਦੀ ਰਕਮ ਨੂੰ ਵਿਕਾਸ ਦੇ ਕੰਮਾਂ ਵਾਸਤੇ ਸਰਕਾਰ ਲਗਾ ਦੇਵੇ । ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 5 ਸਾਲਾਂ ਦੇ ਵਿਚ ਜਿੰਨੀ ਚੁੰਗੀ ਇਕੱਠੀ ਹੋਈ ਹੋਣੀ ਹੈ ਉਸ ਨਾਲੋਂ ਦੁਗਣੀ ਰਕਮ ਸਰਕਾਰ ਨੇ ਵਿਕਾਸ ਦੇ ਕੰਮਾਂ ਉਤੇ ਲਗਾ ਦਿੱਤੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਰਕਾਰ ਨੇ ਕਰੋੜਾਂ ਰੁਪਏ ਮਿਉਨਿਸਪਲ ਪਰਾਪਰਟੀ ਦੇ ਵਾਪਸ ਨਹੀਂ ਕੀਤੇ । ਤਥ ਇਸ ਦੇ ਉਲਟ ਦੱਸਦੇ ਹਨ । ਸਪੀਕਰ ਸਾਹਿਬ, ਪਹਿਲਾ ਫਾਇਨੈਂਸਲ ਕਮਿਸ਼ਨ ਬਣਿਆ ਜਿਸ ਨੇ ਆਪਣੀ ਰਿਪੋਰਟ ਵਿਧਾਨ ਸਭਾ ਵਿਚ 1996 ਵਿਚ ਲੇਅ ਕੀਤੀ ਔਰ 5 ਟੈਕਸਾਂ ਦਾ 20% ਦੇਣਾ ਪ੍ਰਵਾਨ ਹੋਇਆ ਔਰ ਇਹ ਸਰਵ ਸੰਮਤੀ ਨਾਲ ਹੋਇਆ । ਠੀਕ ਹੈ ਸਾਡੇ ਉਸ ਸਮੇਂ ਕੁਝ ਡਿਫਰੈਂਸਿਜ਼ ਸੀ । ਅਸੀਂ 40% ਤੇ ਖੜ੍ਹੇ ਸੀ ਪਰ ਸਾਰੇ ਸਦਨ ਦੀ ਸਹਿਮਤੀ ਬਣਦੀ ਸੀ ਕਿ ਘੱਟੋ-ਘੱਟ 20%, ਜਿਹੜੀ ਕਮਿਸ਼ਨ ਦੀ ਸਿਫਾਰਸ਼ ਹੈ, ਦਿੱਤਾ ਜਾਵੇ । ਅਸੀਂ ਸਦਨ ਦੇ ਨਾਲ ਸਹਿਮਤੀ ਪ੍ਰਗਟ ਕੀਤੀ । ਤੁਸੀਂ ਤਾਂ ਉਹ ਬਣਦਾ ਪੈਸਾ ਵੀ ਅਜੇ ਤੱਕ ਭੁਗਤਾਨ ਨਹੀਂ ਕੀਤਾ ਪਰ ਤੁਸੀਂ ਕਹਿ ਰਹੇ ਹੋ ਕਿ ਵੱਧ ਦਿਤੇ ਹਨ । ਤੁਸੀਂ ਕੰਪੇਅਰ ਕਰ ਲਓ ਕਿ ਸਰਕਾਰ ਨੇ ਦੇਣਾ ਕਿੰਨਾ ਸੀ, ਜਿਹੜਾ ਐਕੁਚਅਲੀ ਤੁਹਾਨੂੰ ਦੇਣਾ ਬਣਦਾ ਸੀ । ਜੇਕਰ ਕੋਈ ਮਾੜੀਆਂ-ਮੋਟੀਆ ਗਰਾਂਟਾਂ ਇਧਰੋਂ-ਉਧਰੋਂ ਦੇ ਦਿੱਤੀਆਂ, ਉਨ੍ਹਾਂ ਨਾਲ ਤੁਸੀਂ ਮੁਕਾਬਲਾ ਨਹੀਂ ਕਰ ਸਕਦੇ । ਇਹ ਕਮੇਟੀਆਂ ਵਾਲੇ ਤੱਥ ਨੂੰ ਉਹ ਆਪ ਜਾਣਦੇ ਹਨ । ਸੋ, ਇਸ ਕਰਕੇ ਮੈਂ ਇਸ ਦਾ ਵਿਰੋਧ ਤਾਂ ਨਹੀਂ ਕਰਦਾ ਪਰ ਇਤਨੀ ਗੱਲ ਰਿਕਾਰਡ ਕਰਨੀ ਚਾਹੁੰਦਾ ਹਾਂ ਕਿ ਇਹ ਸਰਕਾਰ ਦਾ ਕੇਵਲ ਚੋਣ ਸਟੰਟ ਹੈ । ਤੁਸੀਂ ਜੋ ਪਹਿਲਾਂ ਲੋਕਾਂ ਦੇ ਨਾਲ ਵਾਅਦਾ ਕੀਤਾ ਸੀ ਉਹ ਪੂਰਾ ਨਹੀਂ ਕੀਤਾ ।

ਦੂਸਰਾ ਮੈਨੂੰ ਇਹ ਵੀ ਇਤਰਾਜ਼ ਹੈ ਕਿ ਉਸ ਕਮੇਟੀ ਦੀ ਰਿਪੋਰਟ ਵੀ ਨਾਲ ਦੇ ਦਿਤੀ ਜਾਂਦੀ ਤਾਂ ਸਾਨੂੰ ਵੀ ਪਤਾ ਲਗ ਜਾਂਦਾ । ਉਸ ਕਮੇਟੀ ਨੇ ਕੋਈ ਸੁਝਾਓ ਦਿਤੇ ਹੋਣਗੇ ਉਨ੍ਹਾਂ ਸੁਝਾਵਾਂ ਬਾਰੇ ਸਾਨੂੰ ਪਤਾ ਲਗਦਾ ਕਿਉਂਕਿ ਕਮੇਟੀ ਬਹੁਤ ਸਾਰੀਆਂ ਸਟੇਟਾਂ ਵਿਚ ਗਈ ਹੈ । ਉਥੇ ਉਨ੍ਹਾਂ ਨੇ ਕਿਸ ਤਰ੍ਹਾਂ ਦਾ ਐਕਸਪੀਰੀਐਂਸ ਲਰਨ ਕੀਤਾ । ਉਥੇ ਬਦਲਵੇਂ ਪ੍ਰਬੰਧ ਉਨ੍ਹਾਂ ਨੇ ਕੀ ਦੇਖੇ ਹਨ ? ਉਹ ਕਮੇਟੀ ਕੁਝ ਦੂਸਰੀਆਂ ਸਟੇਟਾਂ ਤੋਂ ਫੈਕਟਸ ਲੈ ਆਈ ਹੋਵੇਗੀ । ਰਿਪੋਰਟ ਉਸ ਕਮੇਟੀ ਨੇ ਬਹੁਤ ਪਹਿਲਾਂ ਦਿੱਤੀ ਪਰ ਉਸ ਨੂੰ ਕੀ ਇੰਪਲੀਮੈਂਟ ਕੀਤਾ, ਚੋਣਾਂ ਦੇ ਸਮੇਂ ਕੀਤਾ ਗਿਆ । ਹੁਣ ਚੁੰਗੀ ਮੁਆਫ ਹੋ ਗਈ ਹੈ, ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਚੁੰਗੀ ਮੁਆਫ ਇਨ੍ਹਾਂ ਨੇ ਦਿਲੋਂ ਨਹੀਂ ਕੀਤੀ । ਇਹ ਤਾਂ ਸ਼ਹਿਰੀ ਖੇਤਰ ਦੇ ਲੋਕ ਜਿਹੜੇ ਨਰਾਜ਼ ਸਨ । ਜਿਹੜੇ ਮਗਰ ਡਾਗਾਂ ਚੁੱਕੀ ਫਿਰਦੇ ਸਨ, ਉਨ੍ਹਾਂ ਨੂੰ ਨੂੰ ਸੰਤੁਸ਼ਟ ਕਰਨ ਵਾਸਤੇ ਤੇ ਉਨ੍ਹਾਂ ਦੀਆਂ ਵੋਟਾਂ ਬਟੋਰਨ ਵਾਸਤੇ ਕੀਤਾ ਹੈ, ਪਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇਨ੍ਹਾਂ ਦੇ ਮਨਸੂਬੇ ਪੂਰੇ ਨਹੀਂ ਹੋਣੇ। ਪੰਜਾਬ ਦੇ ਲੋਕ ਪਿਛਲੇ 52 ਸਾਲਾਂ ਤੋਂ ਡੈਮੋਕਰੈਟਿਕ ਸੈਟ ਅੱਪ ਵਿਚ ਵੋਟਾਂ ਪਾ ਰਹੇ ਹਨ। ਲੋਕ ਕਿਸੇ ਸਮੇਂ ਸਰਕਾਰ ਦੇ ਲਏ ਗਏ ਫੈਸਲੇ ਦੇਗੁਣ ਦੋਸ਼ ਦੇ ਆਧਾਰ ਤੇ ਆਪਣੀ ਸੋਚ ਬਣਾਉਂਦੇ ਹਨ। ਕਿਸੇ ਤੋਂ ਪੁੱਛ ਲਵੋ, ਅਸੀਂ ਕਈ ਵਾਰ ਲੋਕਾਂ ਤੋਂ ਪੁੱਛਦੇ ਹਾਂ ਕਿ ਬੜਾ ਚੰਗਾ ਕੀਤਾ ਸਰਕਾਰ ਨੇ ਚੁੰਗੀ ਮੁਆਫ ਕੀਤੀ ਹੈ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਪਤਾ ਕਿਸ ਤਰ੍ਹਾਂ ਚੁੰਗੀ ਮੁਆਫ ਕੀਤੀ ਹੈ। ਸਾਨੂੰ ਚਾਰ-ਪੰਜ ਸਾਲ ਤਾਂ ਲਾਰੇ ਵਿਚ ਰੱਖਿਆ। ਹੁਣ ਜਦੋਂ ਸੰਦੂਕੜੀ ਸਾਡੀ ਕਚਹਿਰੀ ਵਿਚ ਧਰਨੀ ਹੈ ਤਾਂ ਸ਼ਹਿਰੀ ਖੇਤਰ ਦੇ ਲੋਕਾਂ ਦੀ ਯਾਦ ਆ ਗਈ। ਇਨ੍ਹਾਂ ਦਾ ਇਹ ਮਨਸ਼ਾ ਵੀ ਪੂਰਾ ਨਹੀਂ ਹੋਣਾ। ਸ਼ਹਿਰੀ ਖੇਤਰ ਦੇ ਲੋਕ ਡਟ ਕੇ ਤੁਹਾਡੇ ਖਿਲਾਫ਼ ਫਤਵਾ ਦੇਣਗੇ। ਨਾਲ ਇਹ ਕਹਾਂਗਾ ਕਿ ਜਿਹੜੇ ਕਰਮਚਾਰੀ ਹਨ, ਜਿਨ੍ਹਾਂ ਦੇ ਸਿਰ ਤੇ ਤਲਵਾਰ ਲਟਕ ਰਹੀ ਹੈ, ਉਨ੍ਹਾਂ ਬਾਰੇ ਜ਼ਰੂਰ ਰਿਪਲਾਈ ਦੇਣ ਕਿ ਉਨ੍ਹਾਂ ਲਈ ਕੀ ਬਦਲਵਾਂ ਪ੍ਰਬੰਧ ਕੀਤਾ ਹੈ ? ਉਸ ਦੀ ਜਾਣਕਾਰੀ ਦਿਓ ਤਾਂ ਕਿ ਉਹ ਰਿਕਾਰਡ ਦਾ ਹਿੱਸਾ ਬਣੇ ਅਤੇ ਕੱਲ੍ਹ ਨੂੰ ਕੋਈ ਵੀ ਸਰਕਾਰ ਹੋਵੇ, ਜਿਹੜੀ ਸਦਨ ਦੇ ਵਿੱਚ ਕੁਮਿਟਮੈਂਟ ਕੀਤੀ ਗਈ ਹੈ, ਉਸ ਤੋਂ ਪਾਸੇ ਨਾ ਜਾ ਸਕੇ ਅਤੇ ਉਨ੍ਹਾਂ ਨੂੰ ਵੀ ਤਸੱਲੀ ਹੋਵੇ ਕਿ ਸਰਕਾਰ ਉਨ੍ਹਾਂ ਦੀ ਸਰਵਿਸ ਵਾਸਤੇ ਚਿੰਤਤ ਹੈ। ਟੋਟਲ ਜਿਹੜਾ 420 ਕਰੋੜ ਰੁਪਏ ਦਾ ਘਾਟਾ ਪੈਂਦਾ ਹੈ ਉਸ ਨੂੰ ਪੂਰਾ ਕਰਨ ਵਾਸਤੇ ਕੀ ਰਸਤਾ ਲੱਭਿਆ ਹੈ, ਇਹ ਵੀ ਦੱਸਿਆ ਜਾਵੇ। ਕਿੰਨੇ ਸਾਧਨ ਲਭ ਲਏ ਅਤੇ ਉਨ੍ਹਾਂ ਵਿਚੋਂ ਕਿੰਨੀ ਆਮਦਨ ਆ ਸਕਦੀ ਹੈ। ਜਿਹੜਾ ਬਾਕੀ ਘਾਟਾ ਫਿਰ ਰਹਿ ਜਾਵੇਗਾ ਉਸ ਨੂੰ ਕਿਸ ਤਰ੍ਹਾਂ ਪੂਰਾ ਕਰਨਾ ਹੈ। ਇੰਨੀ ਜਾਣਕਾਰੀ ਦੇ ਦੇਣ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪਣੀ ਸਪੀਚ ਸਮਾਪਤ ਕਰਦਾ ਹਾਂ।

**ਸ੍ਰੀ ਸਪੀਕਰ** : ਹਾਂ ਜੀ, ਸਹੂੰਗੜਾ ਸਾਹਿਬ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ......

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਲੇਟ ਖੜ੍ਹੇ ਹੋਏ ਹੋ। ਟਾਇਮ ਤਾਂ ਤੁਹਾਡੀ ਪਾਰਟੀ ਦਾ ਬਣਦਾ ਹੈ। ਪਹਿਲਾਂ ਉਨ੍ਹਾਂ ਨੂੰ ਬੋਲਣ ਦਿਓ। ਸਹੂੰਗੜਾ ਸਾਹਿਬ, ਮੈਂ ਇਕ ਅਪੀਲ ਕਰ ਚੁੱਕਾ ਹਾਂ, ਰਿਪੀਟ ਕਰ ਦਿਆਂ। ਤੁਸੀਂ ਉਦੋਂ ਨਹੀਂ ਸੀ। ਅੱਜ ਆਖਰੀ ਦਿਨ ਹੈ, ਇਸ ਲਈ ਮੈਂ ਚਾਹੁੰਦਾ ਹਾਂ ਕਿ ਮਾਹੌਲ ਠੀਕ ਹੀ ਰਹੇ।

**ਸਰਦਾਰ ਅਵਤਾਰ ਸਿੰਘ ਬਰਾੜ** : ਠੀਕ ਮਾਹੌਲ ਨਾਲ ਹੀ ਜਾਵਾਂਗੇ ਜੀ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ (ਗੜ੍ਹਸ਼ੰਕਰ)** : ਸਪੀਕਰ ਸਾਹਿਬ, ਠੀਕ ਹੈ। ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਕਿਹਾ ਜਾਂਦਾ ਹੈ ਕਿ ਭਾਰਤ ਸੰਤਾਂ, ਪੀਰਾਂ ਅਤੇ ਰਿਸ਼ੀਆਂ-ਮੁਨੀਆਂ ਦਾ ਦੇਸ਼ ਹੈ। ਸਪੀਕਰ ਸਾਹਿਬ, ਮੈਂ ਇਕ ਗੱਲ ਕੋਟ ਕਰਨੀ ਚਾਹੁੰਦਾ ਹਾਂ। ਮੇਰੇ ਹਲਕੇ ਵਿਚ ਇਕ ਸੰਤ ਫਕੀਰ ਬਾਲ ਸੁੰਦਰ ਮੁਨੀ ਜੀ ਹਨ। ਜਿਨ੍ਹਾਂ ਨੂੰ 32 ਸਾਲ ਖੜ੍ਹਿਆਂ ਨੂੰ ਹੋ ਗਏ ਹਨ। ਉਨ੍ਹਾਂ ਨੇ 7-8 ਸਾਲ ਦੀ ਉਮਰ ਵਿਚ ਹੀ ਇਹ ਫੈਸਲਾ ਕਰ ਲਿਆ ਸੀ। ਉਹ 32 ਸਾਲਾਂ ਤੋਂ ਖੜ੍ਹੇ ਹਨ ਅਤੇ ਉਨ੍ਹਾਂ ਦਾ ਰਾਤ ਦਾ ਆਸਣ ਵੀ ਇਸ ਤਰ੍ਹਾਂ ਦਾ ਹੀ ਹੈ ਅਤੇ 32 ਸਾਲਾਂ ਤੋਂ ਉਨ੍ਹਾਂ ਨੇ

ਜ਼ੁਬਾਨ ਬੰਦ ਕੀਤੀ ਹੋਈ ਹੈ । ਜੇ ਅਸੀਂ ਸਵਾਲ ਕਰਦੇ ਹਾਂ ਤਾਂ ਸਲੇਟ ਤੇ ਲਿਖ ਕੇ ਦੱਸਦੇ ਹਾਂ । ਉਹ ਥੋੜ੍ਹਾ ਬਹੁਤ ਫਲਾਹਾਰ ਤੇ ਦੁੱਧ ਲੈ ਲੈਂਦੇ ਹਨ ਤੇ ਉਹ ਬੋਰੀ ਪਹਿਨਦੇ ਹਨ । ਮੈਂ ਉਨ੍ਹਾਂ ਨੂੰ ਸਵਾਲ ਕੀਤਾ ਕਿ ਮੁਨੀ ਜੀ ਤੁਸੀਂ ਇਹ ਘੋਰ ਤਪੱਸਿਆ ਕਿਉਂ ਕਰ ਰਹੇ ਹੋ ? ਅਸੀਂ ਇਤਿਹਾਸ ਵਿਚ ਤਾਂ ਸੁਣਦੇ ਸੀ ਕਿ ਕੋਈ ਪੁੱਠਾ ਲਟਕ ਕੇ ਤਪੱਸਿਆ ਕਰਦਾ ਸੀ ਤੇ ਕੋਈ ਸੰਤ ਖੂਹ ਵਿਚ ਲਟਕ ਕੇ ਤਪੱਸਿਆ ਕਰਦਾ ਸੀ । ਉਨ੍ਹਾਂ ਨੇ ਕਿਹਾ ਕਿ ਮੈਂ ਵਿਸ਼ਵ ਦੀ ਸ਼ਾਂਤੀ ਲਈ ਇਹ ਪ੍ਰਤਿੱਗਿਆ ਕੀਤੀ ਹੈ । ਕਿਉਂਕਿ ਕੱਲ੍ਹ ਜੋ ਮੈਂ ਅਸੈਂਬਲੀ ਵਿਚ ਕਿਹਾ, ਮੇਰੇ ਮਨ ਵਿਚ ਏਨਾ ਵਿਰਾਗ ਸੀ ਕਿ ਉਨ੍ਹਾਂ ਨੇ ਮੇਰੇ ਸੁਪਨੇ ਵਿਚ ਆ ਕੇ ਮੇਰੇ ਸਿਰ ਤੇ ਹੱਥ ਰੱਖਿਆ । ਮੈਂ ਕਹਿੰਦਾ ਹਾਂ ਕਿ ਅੱਜ ਵੀ ਜਿੰਨੇ ਵੀ ਅਸੈਂਬਲੀ ਵਿਚ ਸੱਜਣ ਮੇਰੀ ਗੱਲ ਨੂੰ ਸੁਣ ਰਹੇ ਹਨ, ਉਨ੍ਹਾਂ ਵਿਚੋਂ ਜਿਸ ਨੇ ਵੀ ਉਨ੍ਹਾਂ ਦੇ ਦਰਸ਼ਨ ਨਾ ਕੀਤੇ, ਕਿਸੇ ਦਾ ਵੀ ਜਨਮ ਸਫਲਾ ਨਹੀਂ ਹੋਵੇਗਾ । ਇਹ ਮੇਰੀ ਭਾਵਨਾ ਹੈ । ਮੈਂ ਬਹੁਤ ਸਹੀ ਢੰਗ ਨਾਲ ਉਨ੍ਹਾਂ ਨੂੰ ਜਾਣਦਾ ਹਾਂ । ਇਕ ਤਰਕ ਦੀ ਗੱਲ ਹੈ । 12ਵੀਂ ਸਦੀ ਵਿਚ ਇਥੇ ਸਾਡੇ ਇੰਡੀਆ ਵਿਚ ਸੰਤ ਪੈਦਾ ਹੋਏ ਤੇ ਯੂਰਪ ਵਿਚ ਸਾਇੰਟਿਸਟ ਪੈਦਾ ਹੋਏ । ਜਿਹੜੇ ਵਿਗਿਆਨੀ ਅੱਜ ਕਹਿ ਰਹੇ ਹਨ ਕਿ ਉਪਰ ਧਰਤੀ ਹੈ, ਉਹ ਗੱਲ ਗੁਰੂ ਨਾਨਕ ਦੇਵ ਜੀ ਨੇ 500-600 ਸਾਲ ਪਹਿਲਾਂ ਹੀ ਕਹਿ ਦਿੱਤੀ ਸੀ—

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ।
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥

ਯੂਰਪ ਵਿਗਿਆਨੀਆਂ ਦਾ ਦੇਸ਼ ਹੈ ਤਾਂ ਭਾਰਤ ਸੰਤਾਂ ਦਾ ਦੇਸ਼ ਹੈ । ਪਰ ਸਾਡੇ ਇਥੇ ਸੰਤਾਂ ਨੂੰ ਵੀ ਜਾਤਪਾਤ ਨੇ ਖਾ ਲਿਆ । ਸਾਡੇ ਦੇਸ਼ ਦੀ ਜਾਤਪਾਤ ਦੁਨੀਆਂ ਵਿਚ ਇਕ ਅੱਠਵਾਂ ਅਜੂਬਾ ਹੈ । ਜਾਤਪਾਤ ਸਾਡੇ ਦੇਸ਼ ਦੀ ਤਰੱਕੀ ਦੇ ਰਾਹ ਵਿਚ ਇਕ ਵੱਡਾ ਰੋੜਾ ਹੈ । ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਸੰਤ ਦੇ ਉਪਰ, ਬਾਲ ਸੁੰਦਰ ਮੁਨੀ ਜੀ ਦੇ ਉਪਰ ਕੁਝ ਬੰਦਿਆਂ ਨੇ ਹਮਲਾ ਕਰ ਦਿੱਤਾ । ਇਥੇ ਠੰਡਲ ਸਾਹਿਬ ਬੈਠੇ ਹਨ, ਮੈਂ ਇਨ੍ਹਾਂ ਦਾ ਬੜਾ ਸਤਿਕਾਰ ਕਰਦਾ ਹਾਂ । ਮੁਨੀ ਜੀ ਚਾਰ ਦਿਨ ਹਸਪਤਾਲ ਵਿਚ ਰਹੇ......(ਵਿਘਨ)

**ਸ੍ਰੀ ਸਪੀਕਰ** : ਸਹੂੰਗੜਾ ਸਾਹਿਬ, ਹੁਣ ਬਿਲ ਤੇ ਡਿਸਕਸ਼ਨ ਚਲ ਰਹੀ ਹੈ । ਕੀ ਇਸ ਗੱਲ ਦਾ ਬਿਲ ਨਾਲ ਕੋਈ ਸਬੰਧ ਹੈ ?

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਜਿਨ੍ਹਾਂ ਦੇ ਸਹਾਰੇ ਧਰਤੀ ਖੜ੍ਹੀ ਹੈ ਉਨ੍ਹਾਂ ਤੇ ਹਮਲਾ ਕਰਨ ਵਾਲੇ ਦੋਸ਼ੀਆਂ ਦੇ ਖਿਲਾਫ ਪ੍ਰਸ਼ਾਸਨ ਨੇ ਅੱਜ ਤੱਕ ਕੋਈ ਕਾਰ-ਵਾਈ ਨਹੀਂ ਕੀਤੀ । ਜਿਨ੍ਹਾਂ ਨੇ ਉਨ੍ਹਾਂ ਦੇ ਉਪਰ ਜ਼ੁਲਮ ਕੀਤਾ, ਉਨ੍ਹਾਂ ਦੀ ਪੱਗ ਨੂੰ ਹੱਥ ਪਾਇਆ......(ਵਿਘਨ)

**(ਇਕ ਆਵਾਜ਼ : ਕੀ ਇਹ ਜ਼ੀਰੋ ਆਵਰ ਵਿਚ ਬੋਲ ਰਹੇ ਹਨ ?)**

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮੇਰੀ ਕਾਂਸੀ ਰਾਮ ਜੀ ਨਾਲ ਗੱਲ ਹੋਈ । ਇਕ ਵਾਰ ਬੀ.ਜੇ.ਪੀ. ਵਾਲੇ ਇਸ ਗੱਲ ਦੀ ਮੁਆਫੀ ਮੰਗ ਲੈਣ ਕਿ ਅਸੀਂ ਪਾਰਲੀਮੈਂਟ ਤੇ ਆਪ ਹਮਲਾ ਕਰਵਾਇਆ ਹੈ......

**ਸ਼੍ਰੀ ਸਪੀਕਰ** : ਸਹੂੰਗੜਾ ਜੀ, ਬੈਠ ਜਾਉ । ਹਾਂ ਜੀ, ਬਰਾੜ ਸਾਹਿਬ ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਸਪੀਕਰ ਸਾਹਿਬ, ਪੰਜਾਬ ਮਿਉਸਿਪਲ ਸੋਧਨਾ ਬਿਲ ਦੇ ਬਾਰੇ ਮੈਂ ਕੁਝ ਸ਼ਬਦ ਕਹਿਣ ਲਈ ਖੜ੍ਹਾ ਹੋਇਆ ਹਾਂ । ਤੁਹਾਡੀ ਬੜੀ ਮਿਹਰਬਾਨੀ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ । ਮੈਨੂੰ ਅੱਜ ਵੀ ਯਾਦ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਬੀਬੀ ਰਾਜਿੰਦਰ ਕੌਰ ਭੱਠਲ ਸਨ ਤੇ ਮੈਂ ਉਨ੍ਹਾਂ ਦੀ ਕੈਬਿਨਟ ਵਿਚ ਇਕ ਮੰਤਰੀ ਸੀ ਤੇ ਉਦੋਂ ਚੂੰਗੀ ਮੁਆਫ ਕਰਨ ਦਾ ਨਿਰਣਾ ਲਿਆ ਗਿਆ ਸੀ । ਪਰ ਜਿਸ ਤਰ੍ਹਾਂ ਹੁਣ ਚੋਣ ਜ਼ਾਬਤਾ ਲਾਗੂ ਹੋਇਆ ਹੈ, ਇਲੈਕਸ਼ਨ ਕਮਿਸ਼ਨ ਵਲੋਂ ਇਹ ਜਾਬਤਾ ਉਦੋਂ ਲਾਗੂ ਹੋਣ ਸਦਕਾ ਉਹ ਨਿਰਣੇ ਇੰਪਲੀਮੈਂਟ ਨਾ ਹੋ ਸਕੇ । ਕਈ ਵਾਰ ਅਸੀਂ ਇਕ ਦੂਜੇ ਦੀ ਆਲੋਚਨਾ ਕਰਦੇ ਕਹਿ ਵੀ ਦਿੰਦੇ ਹਾਂ ਤੇ ਅਸੀਂ ਇਹ ਵੀ ਕਿਹਾ ਕਿ ਜੋ ਚੋਣ ਮੈਨੀਫੈਸਟੋ ਸ਼੍ਰੋਮਣੀ ਅਕਾਲੀ ਦਲ ਨੇ ਜਾਰੀ ਕੀਤਾ ਹੈ, ਉਸਦੇ ਵਿਚ ਚੂੰਗੀ ਮੁਆਫ ਕਰਨ ਦੀ ਜੋ ਦੂਸਰੀ ਮੱਦ ਹੈ, ਉਹ ਸਾਡਾ ਚੋਰੀ ਕੀਤਾ ਹੋਇਆ ਮੁੱਦਾ ਹੈ । ਉਦੋਂ ਸਾਡੀ ਇਸ ਗੱਲ ਨੂੰ ਨਕਾਰ ਦਿੱਤਾ ਗਿਆ । ਚੋਣ ਮੈਨੀ-ਫੈਸਟੋ ਵਿਚ ਬਹੁਤ ਸਾਰੇ ਮੁੱਦੇ ਸਨ, ਪੰਜਾਬ ਦੇ ਮਸਲਿਆਂ ਬਾਰੇ, ਕਿਸਾਨਾਂ ਬਾਰੇ, ਕਰਮਚਾਰੀਆਂ ਬਾਰੇ, ਸ਼ਹਿਰੀਆਂ ਬਾਰੇ ਤੇ ਇਹ ਵੀ ਇਕ ਮੁੱਦਾ ਸੀ । ਵੋਟਾਂ ਪਈਆਂ, ਗਿਣਤੀਆਂ-ਮਿਣਤੀਆਂ ਇਸ ਹਾਊਸ ਦੇ ਸਾਹਮਣੇ ਵੀ ਹੋਈਆਂ ਕਿ ਲੋਕਾਂ ਨੇ ਕਿਸ ਤਰ੍ਹਾਂ ਇਨ੍ਹਾਂ ਦੇ ਚੋਣ ਮੈਨੀਫੈਸਟੋ ਤੇ ਭਰੋਸਾ ਕਰਕੇ ਰਾਜਸੱਤਾ ਏਡੀ ਵੱਡੀ ਗਿਣਤੀ ਵਿਚ ਸੌਂਪ ਕੇ ਜ਼ਿੰਮੇਵਾਰੀ ਇਨ੍ਹਾਂ ਦੇ ਮੋਢਿਆਂ ਤੇ ਪਾਈ । ਪਰ ਜਿਸ ਤਰ੍ਹਾਂ ਕਹਿੰਦੇ ਹਨ ਕਿ ਮਕਾਨ ਉਸਰਿਆ, ਤਰਖਾਣ ਵਿਸਰਿਆ, ਇਸੇ ਤਰ੍ਹਾਂ ਰਾਜਸੀ ਤਾਕਤ ਹੱਥ ਵਿਚ ਆਉਣ ਤੋਂ ਬਾਅਦ ਨਾ ਚੰਡੀਗੜ੍ਹ ਦਾ ਖਿਆਲ ਰਿਹਾ, ਨਾ ਪਾਣੀਆਂ ਦਾ ਖਿਆਲ ਰਿਹਾ ਅਤੇ ਨਾ ਪੰਜਾਬੀ ਬੋਲਦੇ ਇਲਾਕਿਆਂ ਦਾ ਖਿਆਲ ਰਿਹਾ । ਨਾ ਹੀ ਪੰਜਾਬ ਦੇ ਲੋਕਾਂ ਨਾਲ ਕੀਤੇ ਇਕਰਾਰਾਂ ਦਾ ਖਿਆਲ ਰਿਹਾ, ਅਰਸ਼ੀ ਸਾਹਿਬ ਨੇ ਠੀਕ ਕਿਹਾ ਹੈ ਕਿ ਇਹ ਬਹੁਤ ਦੇਰ ਬਾਅਦ ਸੱਤਾ ਵਿਚ ਆਏ ਸਨ, ਇਸ ਕਰਕੇ ਪੈਸੇ ਇਕੱਠੇ ਕਰਨ ਦਾ ਖਿਆਲ ਤੇ ਰੁਝਾਨ ਇੰਨਾ ਜ਼ਿਆਦਾ ਹੋ ਗਿਆ ਕਿ ਚੋਣ ਮੈਨੀਫੈਸਟੋ ਨੂੰ ਵੀ ਵਿਸਾਰ ਦਿੱਤਾ ਗਿਆ । ਅੱਜ ਬਠਿੰਡੇ ਦੇ ਵਜ਼ੀਰ ਸਾਹਿਬ ਬੈਠੇ ਨਹੀਂ ਹਨ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਸੀ ਕਿ ਜਦੋਂ ਵਪਾਰੀਆਂ ਨੇ ਇਕੱਠੇ ਹੋ ਕੇ ਚੂੰਗੀ ਮਾਫ ਕਰਨ ਦੀ ਮੰਗ ਕਰਨ ਦੀ ਕੋਸ਼ਿਸ਼ ਕੀਤੀ ਸੀ ਤਾਂ ਉਨ੍ਹਾਂ ਉਤੇ ਲਾਠੀਚਾਰਜ ਕੀਤਾ ਗਿਆ । ਉਸ ਵਜ਼ੀਰ ਸਾਹਿਬ ਨੇ ਬਿਆਨ ਦਿੱਤਾ ਸੀ ਕਿ ਇਹ ਸੰਭਵ ਨਹੀਂ ਹੈ ਕਿ ਚੂੰਗੀਆਂ ਮੁਆਫ ਕਰ ਦੇਈਏ । ਜੇ ਚੂੰਗੀਆਂ ਮੁਆਫ ਕਰ ਦਿੱਤੀਆਂ ਤਾਂ ਸ਼ਹਿਰਾਂ ਦੀ ਡਿਵੈਲਪਮੈਂਟ ਰੁਕ ਜਾਵੇਗੀ । ਨਾਖੁਦਾ ਕੋ ਕਿਸ ਵਕਤ ਖੁਦਾ ਯਾਦ ਆਇਆ । ਜਦੋਂ ਪਿਛਲੇ ਦਿਨਾਂ ਵਿਚ ਟੰਡਨ ਸਾਹਿਬ ਨੇ ਵੇਖਿਆ ਕਿ ਰਾਜਸੀ ਮੌਸਮ ਬਹੁਤ ਸਰਦ ਹੈ, ਰੱਥ ਯਾਤਰਾ ਵੀ ਠੰਢੀ ਹੋ ਗਈ ਅਤੇ ਲੋਕਾਂ ਨੇ ਉਸ ਦਾ ਵੀ ਕੋਈ ਪ੍ਰਭਾਵ ਨਹੀਂ ਕਬੂਲਿਆ ਤਾਂ ਇਨ੍ਹਾਂ ਨੇ ਚੂੰਗੀਆਂ ਮੁਆਫ ਕਰਨ ਦਾ ਫੈਸਲਾ ਕਰ ਦਿੱਤਾ । ਇਨ੍ਹਾਂ ਨੇ ਇਹ ਨਾਕਾਮ ਕੋਸ਼ਿਸ਼ ਕਰਕੇ ਸਿਆਸੀ

ਮਾਹੌਲ ਨੂੰ ਗਰਮ ਕਰਨ ਦੀ ਕੋਸ਼ਿਸ਼ ਕੀਤੀ ਹੈ। ਜਦੋਂ ਅਸੀਂ ਚੁੰਗੀਆਂ ਮੁਆਫ ਕਰਨ ਦਾ ਫੈਸਲਾ ਲਿਆ ਸੀ ਤਾਂ ਉਸ ਵੇਲੇ ਸਾਡਾ ਮੰਤਵ ਬੜਾ ਸਾਫ ਸੀ ਪਰ ਉਦੋਂ ਇਹ ਫੈਸਲਾ ਲਾਗੂ ਨਹੀਂ ਸੀ ਕੀਤਾ ਜਾ ਸਕਿਆ ਕਿਉਂਕਿ ਵੋਟਾਂ ਦਾ ਦੌਰ ਸੀ। ਜਿਵੇਂ ਮਰੇ ਪਏ ਦੇ ਮੂੰਹ ਨੂੰ ਘਿਓ ਲਾਇਆ ਜਾਂਦਾ ਹੈ, ਇਸੇ ਕਿਸਮ ਦੀ ਕੋਸ਼ਿਸ਼ ਹੁਣ ਇਨ੍ਹਾਂ ਨੇ ਕੀਤੀ ਹੈ। ਚੋਣਾਂ ਦਾ ਐਲਾਨ ਕਰ ਦਿੱਤਾ ਗਿਆ ਹੈ। ਚੋਣਾਂ ਦੀਆਂ ਤਰੀਕਾਂ ਮਿਥ ਦਿੱਤੀਆਂ ਗਈਆਂ ਹਨ। ਪੌਣੇ ਪੰਜ ਸਾਲ ਨਹੀਂ ਬਲਕਿ ਪੂਰੇ ਪੰਜ ਸਾਲ ਪੰਜਾਬ ਦੇ ਸ਼ਹਿਰੀ ਖੱਜਲ ਖੁਆਰ ਹੁੰਦੇ ਰਹੇ। ਉਨ੍ਹਾਂ ਦੇ ਬੈਗ ਤੱਕ ਠੇਕੇਦਾਰਾਂ ਵੱਲੋਂ ਫਰੋਲੇ ਜਾਂਦੇ ਰਹੇ ਪਰ ਇਨ੍ਹਾਂ ਨੂੰ ਇਕ ਵਾਰ ਵੀ ਯਾਦ ਨਾ ਆਇਆ ਕਿ ਅਸੀਂ ਲੋਕਾਂ ਨਾਲ ਜਿਹੜਾ ਚੁੰਗੀਆਂ ਮੁਆਫ ਕਰਨ ਦਾ ਇਕਰਾਰ ਤੇ ਵਾਅਦਾ ਕੀਤਾ ਸੀ, ਉਸ ਨੂੰ ਪੂਰਾ ਕੀਤਾ ਜਾਵੇ। ਮੇਰੀ ਪਾਰਟੀ ਨੇ ਫੈਸਲਾ ਲਿਆ ਸੀ ਕਿ ਅਸੀਂ ਚੁੰਗੀਆਂ ਮੁਆਫ ਕਰਾਂਗੇ। ਇਸ ਕਰਕੇ ਅੱਜ ਮੈਂ ਇਸ ਦਾ ਵਿਰੋਧ ਕਿਸ ਤਰ੍ਹਾਂ ਕਰਾਂ ਪਰ ਮੈਂ ਇੰਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਅੱਜ ਇਹ ਫੈਸਲਾ ਬੇਵਕਤ ਲਿਆ ਗਿਆ ਫੈਸਲਾ ਹੈ। ਇਸ ਚੁੰਗੀ ਮਹਿਕਮੇ ਦੇ ਮੁਲਾਜ਼ਮਾਂ ਦੀ ਕਿਸੇ ਦੀ 10 ਸਾਲ, ਕਿਸੇ ਦੀ 15 ਸਾਲ ਅਤੇ ਕਿਸੇ ਦੀ 20 ਸਾਲ ਦੀ ਸਰਵਿਸ ਹੋ ਚੁੱਕੀ ਹੈ। ਉਨ੍ਹਾਂ ਦੇ ਪਰਿਵਾਰਾਂ ਦੀ ਰੋਜ਼ੀ ਰੋਟੀ ਇਸੇ ਚੀਜ਼ ਨਾਲ ਜੁੜੀ ਹੋਈ ਹੈ। ਉਨ੍ਹਾਂ ਦਾ ਰੁਜ਼ਗਾਰ ਗੈਰ-ਜ਼ਿਮੇਂਦਾਰਾਨਾ ਢੰਗ ਨਾਲ ਖੋਹ ਲਿਆ ਗਿਆ ਹੈ। ਉਨ੍ਹਾਂ ਮੁਲਾਜ਼ਮਾਂ ਨੇ ਹਰ ਚੁੰਗੀ ਤੇ ਕਾਲੇ ਝੰਡੇ ਲਾਏ ਹੋਏ ਹਨ। ਪੰਜਾਬ ਸਰਕਾਰ ਨੇ ਤਾਂ ਇਕਰਾਰ ਕੀਤਾ ਸੀ ਕਿ ਅਸੀਂ ਬੇਰੋਜ਼ਗਾਰੀ ਨੂੰ ਖਤਮ ਕਰਾਂਗੇ, ਇਸ ਦੇ ਉਲਟ ਅੱਜ 10-10, 20-20 ਸਾਲ ਦੀ ਸ਼ਰਵਿਸ ਵਾਲੇ ਮੁਲਾਜ਼ਮਾਂ ਨੂੰ ਆਪਣੀ ਨੌਕਰੀ ਤੋਂ ਹੱਥ ਧੋਣਾ ਪੈ ਰਿਹਾ ਹੈ। ਇਨ੍ਹਾਂ ਨੇ ਇਹ ਬੇਦਰਦੀ ਵਾਲਾ ਫੈਸਲਾ ਲਿਆ ਹੈ ਅਤੇ ਉਨ੍ਹਾਂ ਦੀ ਨੌਕਰੀ ਦਾ ਕੋਈ ਬਦਲਵਾਂ ਹੱਲ ਨਹੀਂ ਲੱਭਿਆ। ਵੋਟਾਂ ਵਾਸਤੇ ਨਾਹਰੇ ਲਾਉਂਦੇ ਹੋਏ ਇਹ ਭੁੱਲ ਜਾਂਦੇ ਹਨ ਕਿ ਸਾਡਾ ਫਰਜ਼ ਕੀ ਹੈ। ਨਿਰੋਲ ਵੋਟਾਂ ਨੂੰ ਮੁੱਖ ਰੱਖ ਕੇ ਇਹ ਫੈਸਲਾ ਇਨ੍ਹਾਂ ਨੇ ਕਰ ਦਿੱਤਾ ਹੈ। ਪ੍ਰੌ-ਨੀਤੀਵਾਨ ਇਕ ਸੀਨੀਅਰ ਵਜ਼ੀਰ ਨੇ ਇਹੋ ਜਿਹਾ ਕੰਮ ਕੀਤਾ ਹੈ ਜਿਸ ਨੂੰ ਪੰਜਾਬ ਦੇ ਸੂਝਵਾਨ ਵੋਟਰ ਮੰਨਣ ਨਹੀਂ ਲੱਗੇ। ਮੈਂ ਆਸ ਕਰਦਾ ਹਾਂ ਕਿ ਉਹ ਆਪਣੇ ਜਵਾਬ ਵਿਚ ਉਨ੍ਹਾਂ ਮੁਲਾਜ਼ਮਾਂ ਬਾਰੇ ਜ਼ਰੂਰ ਕੋਈ ਵਿਸ਼ਵਾਸ ਦਿਵਾਉਣਗੇ ਜਿਨ੍ਹਾਂ ਦੇ ਹਜ਼ਾਰਾਂ ਪਰਿਵਾਰਾਂ ਦਾ ਭਵਿੱਖ ਧੁੰਦਲਾ ਹੋ ਗਿਆ ਹੈ ਅਤੇ ਜੋ ਮਾਯੂਸੀ ਦੇ ਦੌਰ ਵਿਚੋਂ ਗੁਜ਼ਰ ਰਹੇ ਹਨ। ਇਹ ਭਰੋਸਾ ਦੇਣਗੇ ਕਿ ਉਨ੍ਹਾਂ ਵਿਚੋਂ ਕਿਸੇ ਨੂੰ ਨੌਕਰੀ ਤੋਂ ਫਾਰਗ ਨਹੀਂ ਕੀਤਾ ਜਾਵੇਗਾ ਅਤੇ ਆਪਣੇ ਇਸ ਫੈਸਲੇ ਵਾਸਤੇ ਪਸ਼ਚਾਤਾਪ ਵੀ ਕਰਨਗੇ। ਬੇੜਾ ਬੰਧ ਨਾ ਸਕਿਓ ਬੰਧਨ ਕੀ ਵੇਲਾ। ਹੁਣ ਤਾਂ ਬੇੜਾ ਡੁੱਬਣ ਦਾ ਵੇਲਾ ਆ ਗਿਆ ਹੈ। ਸਰਦਾਰ ਗੁਰਦੇਵ ਸਿੰਘ ਬਾਦਲ ਜੀ, ਤੁਸੀਂ ਹੀ ਇਨ੍ਹਾਂ ਨੂੰ ਕੁਝ ਸਮਝਾਓ ਕਿਉਂਕਿ ਤੁਸੀਂ ਤਾਂ ਗੁਣੀ ਗਿਆਨੀ ਹੋ। ਹੁਣ ਇਨ੍ਹਾਂ ਦੀਆਂ ਬੇੜੀਆਂ ਬੰਨ੍ਹੇ ਲੱਗਣ ਵਾਲੀਆਂ ਨਹੀਂ ਹਨ। ਇਹ ਹੁਣ ਸਾਡੇ ਕੋਲੋਂ ਸਿੱਖਣਗੇ ਕਿ ਕੀਤੇ ਹੋਏ ਕੌਲ ਕਿਵੇਂ ਨਿਭਾਈਦੇ ਹਨ। ਮੈਂ ਇਹ ਤਾਂ ਚਾਹੁੰਦਾ ਹਾਂ ਕਿ ਇਹ ਮਤਾ ਪਾਸ ਹੋਵੇ ਲੇਕਿਨ ਨਾਲ ਹੀ ਅਫਸੋਸ ਵੀ ਜ਼ਾਹਿਰ ਕਰਦਾ ਹਾਂ ਕਿ ਇਸ ਬੇਵਕਤ ਦੇ ਫੈਸਲੇ ਨਾਲ ਹਜ਼ਾਰਾਂ ਪਰਿਵਾਰਾਂ ਦੇ ਭਵਿੱਖ ਨੂੰ ਖਤਰੇ ਵਿੱਚ ਪਾ ਕੇ ਵੋਟਾਂ ਲੈਣ ਦੀ ਖਾਤਿਰ, ਵੋਟਾਂ ਨੂੰ ਮੁਖ ਰਖ ਕੇ ਕੀਤਾ ਗਿਆ ਇਹ ਸਰਕਾਰ ਦਾ ਫੈਸਲਾ ਨਿੰਦਣਯੋਗ ਹੈ। (ਵਿਘਨ)

**ਸਰਦਾਰ ਜਗਤਾਰ ਸਿੰਘ ਹਾਜਲਾ (ਸਮਾਣਾ)** : ਸਪੀਕਰ ਸਾਹਿਬ, ਅੱਜ ਸਦਨ ਵਿੱਚ ਚੁੰਗੀਆਂ ਮੁਆਫ ਕਰਨ ਦੇ ਮਸਲੇ ਤੇ ਵਿਚਾਰ ਚੱਲ ਰਿਹਾ ਹੈ । ਇਸ ਬਾਰੇ ਬਹੁਤ ਸਾਰੀਆਂ ਵਿਚਾਰਾਂ ਹੋਈਆਂ ਹਨ । ਸਤਿਕਾਰਯੋਗ ਮੰਤਰੀ ਸਾਹਿਬ ਬੈਠੇ ਹਨ ਇਹ ਵੀ ਆਪਣੇ ਹਲਕਿਆਂ ਵਿੱਚ, ਮੁਹੱਲਿਆਂ ਵਿੱਚ, ਸ਼ਹਿਰਾਂ ਵਿੱਚ ਜਾਂਦੇ ਹੋਣਗੇ । ਪੇਂਡੂ ਖੇਤਰਾਂ ਵਿੱਚ ਵੀ ਅਤੇ ਸ਼ਹਿਰੀ ਖੇਤਰਾਂ ਵਿੱਚ ਵੀ ਜਿਹੜੇ ਗਰੀਬ ਲੋਕ ਹਨ ਉਹ ਆਮ ਕਰਕੇ ਇਕ ਹੀ ਕੁਐਸਚਨ ਕਰਦੇ ਹਨ ਕਿ ਸਾਡੇ ਤੇ ਜੋ ਬਿਜਲੀ ਤੇ ਚੁੰਗੀ ਲੱਗੀ ਹੋਈ ਹੈ ਕੀ ਉਸ ਨੂੰ ਵੀ ਮੁਆਫ ਕੀਤਾ ਜਾਵੇਗਾ ਜਾਂ ਨਹੀਂ ? ਕਿਉਂਕਿ ਬਹੁਤ ਸਾਰਾ ਬਿਜਲੀ ਦਾ ਜਿਹੜਾ ਬਿਲ ਹੈ ਉਹ ਗਰੀਬ ਲੋਕਾਂ ਤੇ ਪੈ ਰਿਹਾ ਹੈ ਔਰ ਜਿਹੜਾ ਸਮਾਜ ਦਾ ਗਰੀਬ ਵਰਗ ਹੈ ਉਹ ਬਿਜਲੀ ਦੇ ਬਿਲ ਤੋਂ ਬਹੁਤ ਤੰਗ ਹੈ । ਇਸ ਲਈ ਮੈਂ ਮੰਤਰੀ ਜੀ ਨੂੰ ਆਪਣੇ ਵੱਲੋਂ ਸਿਫਾਰਸ਼ ਕਰਦਾ ਹਾਂ ਕਿ ਗਰੀਬ ਲੋਕਾਂ ਨੂੰ ਧਿਆਨ ਵਿੱਚ ਰਖਦੇ ਹੋਏ ਜਿਹੜੀ ਬਿਜਲੀ ਤੇ ਚੁੰਗੀ ਹੈ ਉਹ ਵੀ ਮੁਆਫ ਕੀਤੀ ਜਾਵੇ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਇਸ ਬਿਲ ਤੇ ਬੋਲਣ ਲਈ ਸਮਾਂ ਦਿੱਤਾ ਹੈ । ਮੇਰੇ ਸਤਿਕਾਰਯੋਗ ਮੈਂਬਰ ਅਰਸ਼ੀ ਸਾਹਿਬ, ਸਰਦਾਰ ਅਵਤਾਰ ਸਿੰਘ ਬਰਾੜ ਜੀ ਇਸ ਬਿਲ ਤੇ ਬੋਲੇ ਹਨ ਅਤੇ ਉਨ੍ਹਾਂ ਨੇ ਕੁਝ ਕਿੰਤੂ ਪਰੰਤੂ ਵੀ ਕੀਤਾ ਹੈ । ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਦੀ ਅਗਵਾਈ ਥੱਲੇ ਜੋ ਸਾਡੀ ਪਾਰਟੀ ਨੇ ਮੈਨੀਫੈਸਟੋ ਦਿੱਤਾ ਸੀ, ਉਸ ਮੈਨੀਫੈਸਟੋ ਦੀਆਂ ਸਾਰੀਆਂ ਮੱਦਾਂ ਸਾਡੀ ਸਰਕਾਰ ਨੇ ਪੂਰੀਆਂ ਕੀਤੀਆਂ ਹਨ । ਵਾਰੀ ਵਾਰੀ ਸਿਰ ਪੂਰੀਆਂ ਕੀਤੀਆਂ ਹਨ । ਸਭ ਤੋਂ ਪਹਿਲਾਂ 12 ਫਰਵਰੀ, 1997 ਨੂੰ ਸਹੁੰ ਚੁੱਕਣ ਤੋਂ ਬਾਅਦ 14 ਫਰਵਰੀ ਨੂੰ ਪਹਿਲੀ ਮੀਟਿੰਗ ਵਿੱਚ ਹੀ ਕਿਸਾਨਾਂ ਨੂੰ ਕਾਂਗਰਸ ਦੀਆਂ ਗਲਤ ਨੀਤੀਆਂ ਕਾਰਨ ਜੋ ਮੁਸ਼ਕਲਾਂ ਪੇਸ਼ ਆ ਰਹੀਆਂ ਸਨ, ਉਨ੍ਹਾਂ ਨੂੰ ਰਿਲੀਫ ਦੇਣ ਵਾਸਤੇ, ਖੇਤੀਬਾੜੀ ਦੇ ਵਾਧੇ ਵਾਸਤੇ ਬਿਜਲੀ ਤੇ ਪਾਣੀ ਉਨ੍ਹਾਂ ਨੂੰ ਫਰੀ ਕੀਤਾ । ਦੂਸਰਾ, ਦਲਿਤ ਵੀਰਾਂ ਨੂੰ ਮਦਦ ਦੇਣ ਵਾਸਤੇ ਇਸ ਸਰਕਾਰ ਨੇ ਸ਼ਗਨ ਸਕੀਮ ਲਾਗੂ ਕੀਤੀ ਅਤੇ 5100-5100/- ਰੁਪਿਆ ਦਲਿਤ ਵੀਰਾ ਦੀਆਂ ਬੱਚੀਆਂ ਦੇ ਵਿਆਹ ਤੇ ਸ਼ਗਨ ਵਜੋਂ ਦੇਣੇ ਸ਼ੁਰੂ ਕੀਤੇ । ਇਹ ਸਕੀਮ ਲਾਗੂ ਕਰਨ ਵਾਲਾ ਪੰਜਾਬ, ਇਸ ਸਮੁੱਚੇ ਦੇਸ਼ ਦੇ 28 ਸੂਬਿਆਂ ਵਿਚੋਂ ਪਹਿਲਾ ਸੂਬਾ ਸੀ । ਤੀਸਰਾ, ਸ਼ਹਿਰੀ ਵੀਰਾਂ ਨੂੰ ਰਿਲੀਫ ਦੇਣ ਲਈ ਹਾਊਸ ਟੈਕਸ ਮੁਆਫ ਕੀਤਾ ਗਿਆ ਜਿਹੜਾ ਕਿ 100 ਕਰੋੜ ਰੁਪਏ ਤੋਂ ਵੀ ਵੱਧ ਬਣਦਾ ਹੈ । ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਪੇ-ਕਮਿਸ਼ਨ ਵੀ ਲਾਗੂ ਕੀਤਾ ਜਿਸ ਦਾ ਸਭ ਤੋਂ ਵੱਧ ਲਾਭ ਮੁਲਾਜ਼ਮ ਵਰਗ ਨੂੰ ਹੋਇਆ । ਸਰਕਾਰ ਦੇ ਇਸ ਫੈਸਲੇ ਨਾਲ 1.1.1996 ਤੋਂ 31.12.98 ਤੱਕ ਸਰਕਾਰ ਨੇ ਆਪਣੇ ਮੁਲਾਜ਼ਮਾਂ ਨੂੰ 4600 ਕਰੋੜ ਰੁਪਿਆ ਵੱਧ ਪੇਅ ਕੀਤਾ । ਮੇਰਾ ਕਹਿਣ ਦਾ ਭਾਵ ਇਹ ਹੈ ਕਿ ਸਰਕਾਰ ਨੇ ਆਪਣੇ ਮੈਨੀਫੈਸਟੋ ਵਿੱਚ ਜੋ ਗੱਲਾਂ ਕੀਤੀਆਂ ਸਨ ਉਹ ਸਾਰੀਆਂ ਦੀਆਂ ਸਾਰੀਆਂ ਲਾਗੂ ਕੀਤੀਆਂ ਹਨ, ਪੂਰੀਆਂ ਕੀਤੀਆਂ ਹਨ । (ਥੰਪਿੰਗ) ਅੱਜ ਬਰਾੜ ਸਾਹਿਬ ਨੇ ਕਿਹਾ ਹੈ ਕਿ ਮੈਨੀ-ਫੈਸਟੋ ਵਿੱਚ ਚੁੰਗੀਆਂ ਮੁਆਫ ਕਰਨ ਦੀ ਗੱਲ ਜਿਹੜੀ ਸੀ ਉਹ ਸਾਡੀ ਚੋਰੀ ਕੀਤੀ ਗਈ ਸੀ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੀ ਇਹ ਚੋਰੀ ਕਾਹਦੀ ਹੋ

ਗਈ । 1992 ਤੋਂ ਲੈ ਕੇ 1997 ਤੱਕ ਪੰਜ ਸਾਲਾਂ ਵਿਚ ਤੁਸੀਂ ਚੁੰਗੀ ਮੁਆਫ ਕਿਉਂ ਨਾ ਕੀਤੀ ? ਇਸ ਲਈ ਤੁਸੀਂ ਚੋਰੀ ਵਾਲੀ ਕੋਈ ਗੱਲ ਨਹੀਂ ਕਹਿ ਸਕਦੇ । ਜੇ ਤੁਹਾਡਾ ਮਨ ਸਾਫ ਹੁੰਦਾ ਤਾਂ ਤੁਸੀਂ ਇਹ ਆਪਣੇ ਸਮੇਂ ਵਿੱਚ ਵੀ ਮੁਆਫ ਕਰ ਸਕਦੇ ਸੀ ਪਰ ਤੁਹਾਡਾ ਮਨ ਸਾਫ ਨਹੀਂ ਸੀ । ਤੁਸੀਂ ਆਪਣੇ ਸਮੇਂ ਵਿੱਚ ਇਹ ਕਿਉਂ ਨਾ ਮੁਆਫ ਕੀਤੀ ? ਕਿਉਂਕਿ ਬਾਦਲ ਸਾਹਿਬ ਦਾ ਮਨ ਸਾਫ ਸੀ ਇਸ ਲਈ ਸਰਕਾਰ ਨੇ ਇਸ ਬਾਰੇ ਆਰਡੀਨੈਂਸ ਵੀ ਲਿਆਂਦਾ ਔਰ ਹੁਣ ਐਕਟ ਬਣਾ ਦਿੱਤਾ ਹੈ । ਅਸੀਂ ਤਾਂ ਚੁੰਗੀ ਮੁਆਫੀ ਵਿੱਚ ਕੋਈ ਕਸਰ ਨਹੀਂ ਛੱਡੀ । ਜਿੰਨਾ ਚੁੰਗੀਆਂ ਦਾ ਪੈਸਾ ਹੈ ਉਹ ਡਿਵੈਲਪਮੈਂਟ ਤੇ ਲਗਾਇਆ ਗਿਆ । ਜਿੰਨਾ ਚੁੰਗੀਆਂ ਤੋਂ ਪੈਸਾ ਇਕੱਤਰ ਹੁੰਦਾ ਸੀ ਉਸ ਤੋਂ ਵੀ ਕਿਤੇ ਵੱਧ ਕਈ ਗੁਣਾ ਪੈਸਾ ਪੰਜਾਬ ਸਰਕਾਰ ਨੇ ਇਥੋਂ ਭੇਜ ਕੇ ਸ਼ਹਿਰਾਂ ਦੀ ਡਿਵੈਲਪਮੈਂਟ ਕੀਤੀ ਹੈ । ਲੁਧਿਆਣੇ 400 ਕਰੋੜ ਰੁਪਏ ਤੋਂ ਉਪਰ ਡਿਵੈਲਪਮੈਂਟ ਵਾਸਤੇ ਖਰਚ ਕੀਤਾ ਗਿਆ, ਮੋਗੇ 50 ਕਰੋੜ ਰੁਪਏ ਤੋਂ ਉਪਰ ਖਰਚ ਕੀਤਾ ਗਿਆ । ਬਠਿੰਡਾ ਸ਼ਹਿਰ ਦੇ ਵਿਕਾਸ ਲਈ ਵੀ ਖਰਚ ਕੀਤਾ ਗਿਆ ਹੈ । ਸ਼ਹਿਰਾਂ ਲਈ ਅਰਬਨ ਵਿਕਾਸ ਵਿੱਚ ਅਸੀਂ ਕੋਈ ਘੱਟ ਕੰਮ ਨਹੀਂ ਕੀਤੇ । ਹੁਣ ਤੁਸੀਂ ਲੋਕਾਂ ਨੂੰ ਗੁੰਮਰਾਹ ਕਰ ਰਹੇ ਹੋ । ਤੁਹਾਨੂੰ ਕਿਤਾਬਾਂ ਦੱਸਣਗੀਆਂ, ਅੰਕੜੇ ਦੱਸਣਗੇ ਕਿ ਅਸੀਂ ਕਿੰਨਾ ਡਿਵੈਲਪਮੈਂਟ ਦਾ ਕੰਮ ਕੀਤਾ ਹੈ !

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜਥੇਦਾਰ ਤੋਤਾ ਸਿੰਘ ਜੀ ਨੇ ਬੋਲਦਿਆਂ ਕਿਹਾ ਹੈ ਕਿ ਅਸੀਂ ਜਿੰਨੇ ਲੋਕਾਂ ਨਾਲ ਵਾਅਦੇ ਕੀਤੇ ਸੀ, ਉਹ ਸਾਰੇ ਮੈਨੀਫੈਸਟੋ ਅਨੁਸਾਰ ਪੂਰੇ ਕਰ ਦਿੱਤੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਵਾਅਦਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਰਗਾ ਰਾਜ ਦੇਣ ਦਾ ਵੀ ਸੀ, ਇਹ ਵਾਅਦਾ ਵੀ ਤੁਸੀਂ ਲੋਕਾਂ ਨਾਲ ਕੀਤਾ ਸੀ ਇਕ ਰੁਪਿਆ ਸਰਕਾਰ ਦੇ ਵਜ਼ੀਰ ਤਨਖਾਹ ਦਾ ਲੈਣਗੇ । ਇਸ ਤੋਂ ਇਲਾਵਾ ਇਕ ਵਾਅਦਾ ਇਹ ਵੀ ਸੀ ਕਿ ਸਾਡੇ ਐਮ.ਐਲ.ਏ. ਆਪਣੀ ਜਾਇਦਾਦ ਦਾ ਲੇਖਾ-ਜੋਖਾ ਕਰਨਗੇ ਅਤੇ ਲੋਕਾਂ ਨੂੰ ਦੱਸਣਗੇ । ਜਿਹੜੇ ਇਮਾਨਦਾਰ ਅਫਸਰ ਹੋਣਗੇ ਉਨ੍ਹਾਂ ਨੂੰ 25 ਤੋਂ 50,000/- ਰੁਪਿਆ ਇਨਾਮ ਦਿੱਤਾ ਜਾਵੇਗਾ । ਸਪੀਕਰ ਸਾਹਿਬ, ਇਹ ਜੋ ਡਿਵੈਲਪਮੈਂਟ ਦੀ ਗੱਲ ਕਰਦੇ ਹਨ ਇਸ ਬਾਰੇ ਗੁਸਾਈਂ ਸਾਹਿਬ ਨੇ ਜੋ ਬੋਲਿਆ ਹੈ ਉਹ ਵੀ ਤੁਹਾਡੇ ਦਫ਼ਤਰ ਵਿੱਚ ਰਿਕਾਰਡ ਤੇ ਹੈ । ਅੱਜ ਉਹ ਡਿਪਟੀ ਸਪੀਕਰ ਹਨ ਔਰ ਉਹ ਅੱਜ ਬੋਲ ਨਹੀਂ ਸਕਦੇ । ਜੋ ਤੁਸੀਂ ਡਿਵੈਲਪਮੈਂਟ ਦੀ ਗੱਲ ਕੀਤੀ ਹੈ ਅਤੇ ਉਸ ਬਾਰੇ ਜੋ ਗੁਸਾਈਂ ਸਾਹਿਬ ਨੇ ਇਸ ਹਾਊਸ ਵਿੱਚ ਬੋਲਿਆ ਹੈ ਉਹ ਵੀ ਰਿਕਾਰਡ ਤੇ ਹੀ ਹੈ । ਇਕ ਮੁੱਦਾ ਇਹ ਵੀ ਸੀ ਕਿ ਕੁਰੱਪਸ਼ਨ ਹਟਾਵਾਂਗੇ । ਕੀ ਹੁਣ ਤੱਕ ਕਿਸੇ ਨੂੰ ਫੜ੍ਹਿਆ ਗਿਆ ਹੈ ? ਕਿਸੇ ਵਜ਼ੀਰ ਨੂੰ ਫੜ੍ਹਿਆ ਗਿਆ ਹੈ, ਕਿਸੇ ਐਮ.ਐਲ.ਏ. ਨੂੰ ਫੜ੍ਹਿਆ ਗਿਆ ਹੈ ? ਜਿਥੋਂ ਤੱਕ ਚੋਣ ਮੈਨੀਫੈਸਟੋ ਦੀਆਂ ਗੱਲਾਂ ਕਰ ਰਹੇ ਹਨ, ਹੁਣ ਇਨ੍ਹਾਂ ਨੂੰ ਮੋਗੇ ਦੇ ਲੋਕ ਹੀ ਪੁੱਛਣਗੇ ਕਿ ਚੋਣ ਮੈਨੀਫੈਸਟੋ ਕਿਥੇ ਗਿਆ ਹੈ ? ਹੁਣ ਇਹ ਕਦੀ ਮੋਗੇ ਵੱਲ ਮੂੰਹ ਕਰ ਤੁਰਦੇ ਹਨ ਅਤੇ ਕਦੇ ਬਾਘਾ ਪੁਰਾਣਾ ਵੱਲ ਮੂੰਹ ਕਰ ਤੁਰਦੇ ਹਨ । ਹੁਣ ਇਨ੍ਹਾਂ ਨੂੰ ਮੋਗੇ ਦੇ ਲੋਕ ਹੀ ਦੱਸਣਗੇ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ) :** ਸਪੀਕਰ ਸਾਹਿਬ, ਅੱਜ ਇਸ ਸਦਨ ਵਾਸਤੇ ਅਤੇ ਸਾਰੇ ਪੰਜਾਬ ਵਾਸਤੇ ਬੜੇ ਮਾਣ ਦਾ ਦਿਨ ਹੈ ਜਿਸ ਦਿਨ ਕਿ ਪੰਜਾਬ ਹਿੰਦੁਸਤਾਨ ਦੀ ਮੇਨ-ਸਟਰੀਮ ਦੇ ਨਾਲ ਸ਼ਾਮਲ ਹੋ ਰਿਹਾ ਹੈ। ਕਿਉਂਕਿ ਹਿੰਦੁਸਤਾਨ ਦੇ ਕਈ ਸੂਬਿਆਂ ਵਿਚ ਪਹਿਲਾਂ ਹੀ ਚੁੰਗੀ ਮੁਆਫ ਕੀਤੀ ਜਾ ਚੁੱਕੀ ਹੈ। ਇਸ ਅਮੈਂਡਮੈਂਟ ਬਿੱਲ ਦੇ ਰਾਹੀਂ ਅਸੀਂ ਉਸ ਮੇਨ-ਸਟਰੀਮ ਨਾਲ ਸ਼ਾਮਲ ਹੋਏ ਹਾਂ। ਇਸ ਕਰਕੇ ਮੈਂ ਆਪ ਜੀ ਨੂੰ ਇਸ ਦਿਨ ਦੀ ਵਧਾਈ ਦੇਣੀ ਚਾਹੁੰਦਾ ਹਾਂ। ਅੱਜ ਪਹਿਲੀ ਜਨਵਰੀ ਦਾ ਵੀ ਦਿਨ ਹੈ ਕਿਉਂਜੋ ਅੱਜ ਦੇ ਦਿਨ ਪੰਜਾਬ ਵਿਚ ਚੁੰਗੀ ਨੂੰ ਮੁਆਫ ਕਰਨ ਦਾ ਬਿੱਲ ਲਿਆਂਦਾ ਗਿਆ ਹੈ। ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਬਿੱਲ ਤੇ ਬੋਲਦਿਆਂ ਹੋਇਆਂ ਸਦਨ ਵਿਚ ਕੁਝ ਮੈਂਬਰਾਂ ਨੇ ਕੁਝ ਗੱਲਾਂ ਕੀਤੀਆਂ ਹਨ ਅਤੇ ਕੁਝ ਨੁਕਤਾਚੀਨੀ ਵੀ ਕੀਤੀ ਹੈ। ਮੈਂ ਉਸ ਬਾਰੇ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਨੇ ਆਪਣੇ ਵਾਇਦੇ ਪੂਰੇ ਨਹੀਂ ਕੀਤ ਅਤੇ ਜੇਕਰ ਕੀਤੇ ਹਨ ਤਾਂ ਉਹ ਬਿਲਕੁਲ ਆਖਰੀ ਵਕਤ ਤੇ ਕੀਤੇ ਹਨ। ਇਸ ਦਾ ਜਵਾਬ ਮੇਰੇ ਸਾਥੀ ਸਰਦਾਰ ਤੋਤਾ ਸਿੰਘ ਨੇ ਵੀ ਦਿਤਾ ਹੈ। ਮੈਂ ਦੱਸਦਾ ਹਾਂ ਕਿ ਸਰਕਾਰ ਵੱਲੋਂ ਸਾਰੇ ਪੰਜਾਬ ਵਿਚ ਰਿਹਾਇਸ਼ੀ ਮਕਾਨਾਂ ਦਾ ਹਾਊਸ ਟੈਕਸ ਮੁਆਫ ਕੀਤਾ ਗਿਆ ਹੈ। ਜਿਹੜਾ ਵੀ ਵਿਅਕਤੀ ਆਪ ਮਕਾਨ ਵਿਚ ਰਹਿੰਦਾ ਹੈ, ਉਨ੍ਹਾਂ ਦਾ ਪਰਿਵਾਰ ਰਹਿੰਦਾ ਹੈ, ਉਸ ਦੇ ਮਕਾਨ ਬਣਾਉਣ ਤੇ ਹਾਊਸ ਟੈਕਸ ਨਹੀਂ ਲਗੇਗਾ। ਦੋ ਮਹੀਨਿਆਂ ਦੇ ਵਿਚ ਹੀ ਸਰਕਾਰ ਨੇ ਇਹ ਫੈਸਲਾ ਕਰ ਦਿੱਤਾ ਸੀ। ਚੁੰਗੀ ਦੇ ਬਾਰੇ ਮੇਰੇ ਵੀਰ ਕਹਿੰਦੇ ਹਨ ਕਿ ਆਖਰੀ ਵਕਤ ਹੀ ਮੁਆਫ ਕੀਤੀ ਹੈ। ਸਪੀਕਰ ਸਾਹਿਬ, ਜਿਸ ਤਰ੍ਹਾਂ ਦੇ ਹਾਲਾਤ ਪੰਜਾਬ ਦੇ ਇਹ ਛੱਡ ਕੇ ਗਏ ਸਨ, ਉਹ ਸਾਡੇ ਸਾਰਿਆਂ ਦੇ ਸਾਹਮਣੇ ਹਨ। ਅਗਰ ਉਸ ਵੇਲੇ ਦੀ ਸਾਰੀ ਤਸਵੀਰ ਹਾਊਸ ਦੇ ਸਾਹਮਣੇ ਰੱਖੀਏ ਤਾਂ ਸ਼ਾਇਦ ਇਹ ਖੁਦ ਵੀ ਸੋਚਣ ਲਗਦੇ ਕਿ ਇਸ ਵਕਤ ਇਹ ਕਦਮ ਨਹੀਂ ਉਠਾਇਆ ਜਾਣਾ ਚਾਹੀਦਾ। ਉਸ ਵੇਲੇ ਪੰਜਾਬ ਦੇ ਸਿਰ 8500 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਹੋਇਆ ਸੀ ਜਿਹੜਾ ਕਿ ਕਰਜ਼ਾ ਹੈ ਨਹੀਂ ਸੀ। ਉਸ ਵੇਲੇ ਜਦੋਂ ਇਨ੍ਹਾਂ ਦੀ ਪੰਜਾਬ ਵਿਚ ਕਾਂਗਰਸ ਸਰਕਾਰ ਸੀ ਅਤੇ ਸੈਂਟਰ ਵਿਚ ਵੀ ਕਾਂਗਰਸ ਦੀ ਸਰਕਾਰ ਸੀ। ਪ੍ਰੰਤੂ ਇਹ ਉਸ ਦੇ ਸਾਹਮਣੇ ਡਰਦੇ ਸਨ, ਮੂੰਹ ਨਹੀਂ ਸਨ ਖੋਲ੍ਹਦੇ ਅਤੇ ਖੁਲ੍ਹ ਕੇ ਆਰਗੂਮੈਂਟ ਨਹੀਂ ਸਨ ਕਰਦੇ ਕਿ ਤੁਸੀਂ 8500 ਕਰੋੜ ਰੁਪਿਆ ਕਾਹਦਾ ਮੰਗਦੇ ਹੋ। ਇਸ ਨੂੰ ਤੁਸੀਂ ਸਾਡੇ ਅਕਾਊਂਟ ਵਿਚ ਹਰ ਸਾਲ ਡੇਬਿਟ ਕਰ ਦਿੰਦੇ ਹੋ ਅਤੇ ਕਰਜ਼ੇ ਦਾ ਵਿਆਜ਼ ਲਗਾ ਦਿੰਦੇ ਹੋ। ਜਿਸ ਨੂੰ ਉਹ ਕਰਜ਼ਾ ਕਹਿੰਦੇ ਸੀ, ਉਹ ਅਸਲ ਵਿਚ ਕਰਜ਼ਾ ਨਹੀਂ ਸੀ। ਇਸ ਕਰਕੇ ਉਸ ਵੇਲੇ ਹਾਲਾਤ ਇਸ ਤਰ੍ਹਾਂ ਦੇ ਸਨ ਕਿ ਜਿਹੜੇ ਲੋਨ ਹੋਰ ਲਏ ਹੋਏ ਸਨ, ਉਨ੍ਹਾ ਦੀਆਂ ਕਿਸ਼ਤਾਂ ਦੇਣ ਤੋਂ ਬਾਅਦ ਬੜੀ ਮੁਸ਼ਕਲ ਨਾਲ ਹੀ ਅਸੀਂ ਤਨਖਾਹਾਂ ਦੇਣ ਦੇ ਕਾਬਲ ਹੁੰਦੇ ਸੀ। ਇਸ ਕਰਕੇ ਸਰਕਾਰ ਨੇ ਸੋਚਿਆ ਕਿ ਪਹਿਲਾਂ ਸਰਕਾਰ ਨੂੰ ਆਪਣੇ ਪੈਰਾਂ ਤੇ ਖੜ੍ਹੇ ਕਰਨਾ ਬੜਾ ਜ਼ਰੂਰੀ ਹੈ। ਇਹ ਤਾਂ ਸਾਰੇ ਮੁਲਾਜ਼ਮਾਂ ਨੂੰ ਤਨਖਾਹਾਂ ਵੀ ਨਹੀਂ ਦੇ ਕੇ ਗਏ ਸਨ ਜਿਹੜਾ ਕਿ ਤਨਖਾਹਾਂ ਦਾ ਵਾਧਾ ਹੋਇਆ ਸੀ। ਇਹ ਵਾਧਾ 1996 ਵਿਚ ਹੋ ਗਿਆ ਸੀ ਕਿਉਂਕਿ ਉਸ ਵੇਲੇ ਇਨ੍ਹਾਂ ਕੋਲ ਪੈਸਾ ਹੈ ਨਹੀਂ ਸੀ। ਇਨ੍ਹਾਂ ਤਨਖਾਹਾਂ ਦੀ ਜ਼ਿੰਮੇਵਾਰੀ ਵੀ ਅਗਲੀ ਜਿਹੜੀ ਨਵੀਂ ਸਰਕਾਰ ਸਾਡੀ ਆਈ, ਸਾਡੇ ਸਿਰ ਤੇ ਆ ਪਈ। ਅੱਜ ਮੈਂ ਇਹ ਗੱਲ ਮਾਣ ਨਾਲ ਕਹਿ ਸਕਦਾ ਹਾਂ ਕਿ ਅਸੀਂ

ਸੈਂਟਰ ਦੀ ਸਰਕਾਰ ਨਾਲ ਆਰਗੂਮੈਂਟ ਕਰਕੇ ਇਹ ਜਿਹੜਾ 8500 ਕਰੋੜ ਦਾ ਕਰਜ਼ਾ ਸੀ, ਉਸ ਨੂੰ ਮੁਆਫ ਕਰਵਾਇਆ ਹੈ । ਇਹ ਜਿਸ ਨੂੰ ਕਰਜ਼ਾ ਕਹਿੰਦੇ ਹਨ ਇਹ ਅਸੀਂ ਕੋਈ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਨਹੀਂ ਸੀ ਲਿਆ । ਕੋਈ ਇੰਡਸਟਰੀ ਲਗਾਉਣ ਵਾਸਤੇ ਨਹੀਂ ਸੀ ਲਿਆ, ਕੋਈ ਸੜਕਾਂ ਅਤੇ ਪੁਲ ਬਣਾਉਣ ਵਾਸਤੇ ਨਹੀਂ ਸੀ ਲਿਆ। ਸਾਡਾ ਜਿਹੜਾ ਗੁਆਂਢੀ ਦੇਸ਼ ਪਾਕਿਸਤਾਨ ਹੈ ਉਹ ਹਮੇਸ਼ਾ ਹੀ ਸਾਨੂੰ ਤੋੜਨ ਦੀਆਂ ਗੱਲਾਂ ਕਰਦਾ ਹੈ । ਉਸ ਦੇ ਵਾਸਤੇ ਮਿਲਟਰੀ ਅਤੇ ਪੈਰਾ-ਮਿਲਟਰੀ ਫੋਰਸਿਜ਼ ਤੇ ਖਰਚਿਆ ਹੈ ਅਤੇ ਦੂਸਰੀਆਂ ਸ਼ਕਤੀਆਂ ਜਿਹੜੀਆਂ ਕਿ ਪੰਜਾਬ ਨੂੰ ਤੋੜਨਾ ਚਾਹੁੰਦੀਆਂ ਸਨ, ਉਹ ਚਾਹੁੰਦੀਆਂ ਸਨ ਕਿ ਪਹਿਲਾਂ ਪੰਜਾਬ ਦੇ ਹਾਲਾਤ ਨੂੰ ਖਰਾਬ ਕਰਕੇ ਉਸ ਤੇ ਮਗਰੋਂ ਹਿੰਦੋਸਤਾਨ ਵਿਚ ਫਰੈਗਮੇਨਟੇਸ਼ਨ ਕਰਵਾਈ ਜਾਵੇ, ਉਨ੍ਹਾਂ ਦੇ ਖਿਲਾਫ ਵਰਤਿਆ ਗਿਆ ਹੈ।

ਇਸ ਨਾਤੇ ਦੇ ਨਾਲ ਜਦੋਂ ਅਸੀਂ ਜਾ ਕੇ ਸੈਂਟਰ ਗੌਰਮਿੰਟ ਨੂੰ ਦੱਸਿਆ ਕਿ ਤੁਸੀਂ 8500 ਕਰੋੜ ਰੁਪਏ ਜਿਹੜੇ ਸਾਡੇ ਤੋਂ ਮੰਗਦੇ ਹੋ, ਇਹ ਕਿਸ ਲਈ ਮੰਗਦੇ ਹੋ । ਪੰਜਾਬ ਦੇ ਨੌਜਵਾਨਾਂ ਨੇ, ਪੰਜਾਬ ਦੇ ਵੀਰਾਂ ਨੇ ਆਪਣਾ ਖ਼ੂਨ ਦੇ ਕੇ, ਜ਼ਿੰਦਗੀਆਂ ਨੂੰ ਦਾਅ ਤੇ ਲਗਾ ਕੇ ਹਿੰਦੁਸਤਾਨ ਦੀ ਇਕ ਦੀਵਾਰ ਬਣ ਕੇ, ਪਾਕਿਸਤਾਨ ਦਾ ਮੂੰਹ ਤੋੜਿਆ ਹੈ । ਤੁਸੀਂ ਉਨ੍ਹਾਂ ਨੂੰ ਸ਼ਾਬਾਸ਼ ਦੇਣ ਦੀ ਥਾਂ ਸਾਡੇ ਤੋਂ ਕਰਜ਼ਾ ਵਾਪਸ ਮੰਗਦੇ ਹੋ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਇਹ ਆਰਗੂਮੈਂਟ ਰੱਖਿਆ ਤਾਂ ਇਸ ਤੋਂ ਬਾਅਦ ਪੰਜ ਮਿੰਟ ਨਹੀਂ ਲੱਗੇ, ਮੈਨੂੰ ਇਸ ਗੱਲ ਦਾ ਮਾਣ ਹੈ ਕਿ ਸਾਡੇ ਪ੍ਰਧਾਨ ਮੰਤਰੀ ਸ੍ਰੀ ਅਟੱਲ ਬਿਹਾਰੀ ਵਾਜਵਾਈ ਜੀ ਨੇ ਸਾਡਾ ਉਹ ਸਾਰੇ ਦਾ ਸਾਰਾ ਕਰਜ਼ਾ ਮੁਆਫ ਕਰ ਦਿਤਾ । ਸਪੀਕਰ ਸਾਹਿਬ, ਉਹ ਕਰਜ਼ਾ ਹੀ ਮੁਆਫ ਨਹੀਂ ਕੀਤਾ ਬਲਕਿ ਫਾਇਲ ਤੇ ਇਹ ਵੀ ਲਿਖਿਆ ਕਿ.........(ਵਿਘਨ)

ਗੁਜਰਾਲ ਸਾਹਿਬ ਨੇ ਤਾਂ ਇਨੀਸ਼ੀਏਟ ਕੀਤਾ ਸੀ । ਤੁਸੀਂ ਆਰਾਮ ਨਾਲ ਮੇਰੀ ਗੱਲ ਸੁਣੋ, ਉਸ ਵੇਲੇ ਗੁਜਰਾਲ ਸਾਹਿਬ ਨੂੰ ਵੀ ਅਸੀਂ ਹੀ ਕਿਹਾ ਸੀ, ਅਸੀਂ ਹੀ ਆਰਗੂਮੈਂਟ ਦਿਤਾ ਸੀ । ਹੁਣ ਤੁਸੀਂ ਵੀ ਸੁਣ ਲਓ ।

ਸ੍ਰੀ ਹਰਮਿੰਦਰ ਸਿੰਘ ਜੱਸੀ : ** ** **

ਸ੍ਰੀ ਸਪੀਕਰ : ਜੱਸੀ ਸਾਹਿਬ, ਆਪਣੇ ਆਪ ਖੜ੍ਹੇ ਹੋ ਕੇ ਬੋਲਣ ਦਾ ਕੋਈ ਮਤਲਬ ਨਹੀਂ । ਤੁਸੀਂ ਬੈਠ ਜਾਓ । ਜੋ ਇਨ੍ਹਾਂ ਨੇ ਬਿਨਾਂ ਆਗਿਆ ਬੋਲਿਆ ਹੈ, ਉਸਨੂੰ ਰਿਕਾਰਡ ਨਾ ਕੀਤਾ ਜਾਵੇ । ਤੁਹਾਨੂੰ ਘੱਟੋ ਘੱਟ ਚੇਅਰ ਤੋਂ ਪਰਮਿਸ਼ਨ ਲੈ ਕੇ ਬੋਲਣਾ ਚਾਹੀਦਾ ਹੈ, ਆਪਣੇ ਆਪ ਨਹੀਂ ਬੋਲਣਾ ਚਾਹੀਦਾ । ਪਹਿਲਾਂ ਪੁਆਇੰਟ ਆਫ ਆਰਡਰ ਲੈ ਕੇ ਤੁਹਾਨੂੰ ਬੋਲਣਾ ਚਾਹੀਦਾ ਹੈ ।

ਸ੍ਰੀ ਹਰਮਿੰਦਰ ਸਿੰਘ ਜੱਸੀ : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ** ** **

---

**Expunged/Not recorded as ordered by the Chair.

MR. SPEAKER : This is no Point of Order.

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਉਸ ਵੇਲੇ ਪ੍ਰਧਾਨ ਮੰਤਰੀ ਜੀ ਨੇ ਫਾਇਲ ਤੇ ਇਹ ਲਿਖਿਆ ਕਿ ਨਾ ਸਿਰਫ ਸਾਰਾ ਕਰਜ਼ਾ ਮੁਆਫ ਕੀਤਾ ਜਾਂਦਾ ਹੈ ਬਲਕਿ ਜਿਸ ਸੂਬੇ ਵਿੱਚ ਵੀ ਦੇਸ਼ ਵਿਰੋਧੀ ਤਾਕਤਾਂ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਤੋੜਣ ਦੀ ਕੋਸ਼ਿਸ਼ ਕਰਨਗੀਆਂ, ਉਸ ਦਾ ਮੁਕਾਬਲਾ ਕਰਨ ਲਈ ਪੈਰਾ ਮਿਲਟਰੀ ਫੋਰਸਿਜ਼ ਅਤੇ ਹੋਰ ਫੋਰਸਿਜ਼ ਤੇ ਜੋ ਵੀ ਖਰਚਾ ਆਵੇਗਾ ਉਹ ਸੈਂਟਰ ਉਸ ਸੂਬੇ ਤੋਂ ਚਾਰਜ ਨਹੀਂ ਕਰੇਗਾ ਬਲਕਿ ਸੈਂਟਰ ਉਸਨੂੰ ਬੀਅਰ ਕਰੇਗਾ। ਇਹ ਉਨ੍ਹਾਂ ਨੇ ਫਾਇਲ ਤੇ ਲਿਖਿਆ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਜਿਹੜੀ ਗੱਲ ਕਹੀ ਹੈ ਕਿ ਉਸ ਵੇਲੇ ਸੂਬੇ ਦੀ ਫਾਈਨਾਂਸ਼ੀਅਲ ਹਾਲਤ ਠੀਕ ਸੀ, ਮੈਂ ਕਹਿਣਾ ਚਾਹੁੰਦਾ ਹਾਂ ਉਸ ਵੇਲੇ ਸਾਡੀ ਫਾਈਨਾਂਸ਼ੀਅਲ ਹਾਲਤ ਇਸ ਤਰ੍ਹਾਂ ਦੀ ਸੀ ਕਿ ਕਰਮਚਾਰੀਆਂ ਨੂੰ ਤਨਖਾਹ ਦੇਣ ਲਈ ਸਾਡੇ ਕੋਲ ਪੈਸੇ ਨਹੀਂ ਸੀ। ਅਸੀਂ 2-3 ਸਾਲ ਲਗਾ ਕੇ ਐਡਮਨਿਸਟਰੇਸ਼ਨ ਕੰਟਰੋਲ ਨੂੰ ਟਾਇਟ ਕੀਤਾ ਅਤੇ ਲੂਪ-ਹੋਲਜ਼ ਨੂੰ ਬੰਦ ਕੀਤਾ। ਇਹ ਜਿਹੜੇ ਅਸੀਂ ਸਾਰੇ ਐਡਮਨਿਸਟਰੇਟਿਵ ਸਟੈਪ ਲਏ, ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਅੱਜ ਪੰਜਾਬ ਦੇ ਹਾਲਾਤ ਫਾਈਨਾਂਸ਼ੀਅਲੀ ਅਤੇ ਇਕਨੋਮੀਕਲੀ ਮਜ਼ਬੂਤ ਹਨ। ਪਹਿਲਾਂ, ਸਪੀਕਰ ਸਾਹਿਬ, ਜੋ ਬਜਟ ਸੀ ਉਸ ਵਿੱਚ ਕਦੇ 1—2% ਵੱਧ ਅਤੇ ਕਦੇ 1—2% ਘੱਟ ਆਮਦਨ ਵਿੱਚ ਵਾਧਾ ਹੁੰਦਾ ਸੀ ਅਤੇ ਇਨ੍ਹਾਂ ਦੇ ਵੇਲੇ 12 ਸੌ ਕਰੋੜ ਰੁਪਏ ਦੇ ਕਰੀਬ ਸੂਬੇ ਦੀ ਆਮਦਨ ਹੁੰਦੀ ਸੀ ਜਿਸ ਨੂੰ ਕਿ ਅਸੀਂ ਵਧਾ ਕੇ 28 ਸੌ ਕਰੋੜ ਰੁਪਏ ਦੇ ਕਰੀਬ ਲੈ ਕੇ ਆਏ ਹਾਂ। (ਥੰਪਿੰਗ) ਸਪੀਕਰ ਸਾਹਿਬ, ਮੈਨੂੰ ਸਥਾਨਕ ਸਰਕਾਰ ਵਿਭਾਗ ਇਸ ਸਰਕਾਰ ਵਿੱਚ ਦਿਤਾ ਗਿਆ ਜਦੋਂ ਸਾਡੀ ਸਰਕਾਰ ਆਈ। ਮੈਂ, ਸਪੀਕਰ ਸਾਹਿਬ, ਹਰ ਮਿਉਨਿਸਪਲ ਕਮੇਟੀ, ਛੋਟੀ ਤੋਂ ਛੋਟੀ ਮਿਉਨਿਸਪਲ ਕਮੇਟੀ ਵਿੱਚ ਵੀ ਗਿਆ ਅਤੇ ਵੱਡੀ ਤੋਂ ਵੱਡੀ ਕਾਰਪੋਰੇਸ਼ਨ ਵਿੱਚ ਵੀ ਗਿਆ। ਉਨ੍ਹਾਂ ਦਾ ਪ੍ਰਧਾਨ ਅਤੇ ਈ.ਓ. ਜਦੋਂ ਮੈਨੂੰ ਮਿਲਦੇ ਸੀ ਤਾਂ ਉਨ੍ਹਾਂ ਦਾ ਕੇਵਲ ਇਕੋ ਹੀ ਏਜੰਡਾ ਹੁੰਦਾ ਸੀ ਕਿ ਟੰਡਨ ਸਾਹਿਬ ਸਾਨੂੰ ਕਰਮਚਾਰੀਆਂ ਦੀ ਤਨਖਾਹ ਦੇਣ ਲਈ ਕੁਝ ਫੰਡਜ਼ ਦੇ ਦਿਓ, ਅਨੁਦਾਨ ਦੇ ਜਾਓ, ਅਸੀਂ ਤਨਖਾਹਾਂ ਦੇਣੀਆਂ ਹਨ, ਅਸੀਂ ਲੋਕਾਂ ਦੀਆਂ ਪੈਨਸ਼ਨਾਂ ਦੇਣੀਆਂ ਹਨ, ਅਸੀਂ ਲੋਕਾਂ ਦੇ ਏਰੀਅਰਜ਼ ਦੇਣੇ ਹਨ, ਸਾਡੇ ਕੋਲ ਮੁਲਾਜ਼ਮਾਂ ਨੂੰ ਫੇਸ ਕਰਨ ਦੀ ਤਾਕਤ ਨਹੀਂ ਹੈ। ਜਿਹੜੀ ਛੋਟੀ ਕਮੇਟੀ ਹੁੰਦੀ ਸੀ, ਉਹ ਦੋ ਲੱਖ ਰੁਪਏ ਮੰਗ ਲੈਂਦੀ ਸੀ, ਜਿਹੜੀ ਵਿਚਲੀ ਕਮੇਟੀ ਸੀ, ਉਹ ਪੰਜ-ਦਸ ਲੱਖ ਰੁਪਏ ਮੰਗ ਲੈਂਦੀ ਸੀ ਅਤੇ ਜਿਹੜੀਆਂ ਕਾਰਪੋਰੇਸ਼ਨਾਂ ਸਨ, ਉਹ ਕਰੋੜ-ਦੋ ਕਰੋੜ ਰੁਪਏ ਮੰਗ ਲੈਂਦੀਆਂ ਸਨ ਅਤੇ ਕਹਿੰਦੀਆਂ ਸਨ ਕਿ ਸਾਨੂੰ ਅਨੁਦਾਨ ਦਿਓ। ਸਪੀਕਰ ਸਾਹਿਬ, ਇਨ੍ਹਾਂ ਨੂੰ ਸੁਧਾਰਨ ਵਾਸਤੇ ਜਿਹੜੇ ਅਸੀਂ ਸਟੈਪ ਲਏ, ਉਨ੍ਹਾਂ ਤੇ ਤੁਹਾਨੂੰ ਹੈਰਾਨਗੀ ਹੋਵੇਗੀ। ਅਸੀਂ ਸੇਲਜ਼ ਟੈਕਸ ਵਧਾਇਆ। ਇਨ੍ਹਾਂ 140 ਦੇ ਕਰੀਬ ਮਿਉਨਿਸਪਲ ਕਮੇਟੀਆਂ ਦੀ ਕੁੱਲ ਆਮਦਨ ਜਿਹੜੀ ਸਾਲ 1996-97 ਵਿੱਚ 375 ਕਰੋੜ ਰੁਪਏ ਸੀ ਜਦੋਂ ਅਸੀਂ ਹਕੂਮਤ ਸੰਭਾਲੀ ਸੀ, ਪਰ ਹੁਣ ਮੈਨੂੰ ਮਾਣ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ 140 ਮਿਉਨਿਸਪਲ ਕਮੇਟੀਆਂ ਦੀ ਸਾਲ 2000-01 ਵਿਚ ਆਮਦਨ ਵਧ ਕੇ 800 ਕਰੋੜ ਰੁਪਏ ਹੋ ਗਈ ਹੈ। (ਥੰਪਿੰਗ) ਸਾਡੀ ਯੋਜਨਾ ਤਾਂ ਹੋਰ ਅੱਗੇ ਵਧਾਉਣ ਦੀ ਸੀ। ਮਾਰਕੀਟਿੰਗ ਬੋਰਡ ਜਿਸ ਦੀ ਆਮਦਨ ਸਾਡੀ ਹਕੂਮਤ ਸੰਭਾਲਣ

ਵੇਲੇ 300 ਕਰੋੜ ਸੀ, ਉਹ ਹੁਣ ਵੱਧ ਕੇ 600 ਕਰੋੜ ਰੁਪਏ ਹੋ ਗਈ ਹੈ । ਅਸੀਂ ਲੋਕਾਂ ਲਈ ਸੜਕਾਂ ਬਣਵਾਈਆਂ, ਪਾਣੀ ਦਾ ਇੰਤਜ਼ਾਮ ਕੀਤਾ, ਬ੍ਰਿਜ ਬਣਵਾਏ ਔਰ ਜਿਹੜੇ ਪਿੰਡਾਂ ਦੇ ਸਕੂਲ ਰੱਦੀ ਹੋ ਗਏ ਸਨ ਜਿੱਥੇ ਬੱਚਿਆਂ ਨੂੰ ਭੇਜ ਕੇ ਮਾਪਿਆਂ ਨੂੰ ਲਗਦਾ ਸੀ ਕਿ ਸ਼ਾਮ ਨੂੰ ਉਨ੍ਹਾਂ ਦਾ ਬੱਚਾ ਪਤਾ ਨਹੀਂ ਘਰ ਆਵੇਗਾ ਜਾਂ ਨਹੀਂ, ਉਨ੍ਹਾਂ ਸਾਰਿਆਂ ਨੂੰ ਠੀਕ ਕੀਤਾ । ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਕਰਨ ਵਾਸਤੇ ਅਸੀਂ ਟੈਕਸਾਂ ਵਿੱਚ ਬੜੌਤਰੀ ਕੀਤੀ । ਚੁੰਗੀ ਸਾਰਾ ਹਿੰਦੁਸਤਾਨ ਖਤਮ ਕਰ ਚੁੱਕਾ ਹੈ । ਸਾਡੇ ਗਵਾਂਢੀ ਸੂਬਿਆਂ ਜਿਵੇਂ ਜੰਮੂ-ਕਸ਼ਮੀਰ, ਹਿਮਾਚਲ ਪ੍ਰਦੇਸ਼, ਯੂ.ਟੀ., ਹਰਿਆਣਾ, ਰਾਜਸਥਾਨ, ਯੂ.ਪੀ, ਵਿਚ ਚੁੰਗੀ ਨਹੀਂ ਹੈ । ਅਸੀਂ ਇਕਨਾਮੀਕਲੀ ਆਪਣੇ ਪੈਰਾਂ ਤੇ ਖੜ੍ਹੇ ਹੋਏ ਹਾਂ । ਜਦੋਂ ਤਨਖਾਹਾਂ ਦੀ ਪਰਾਬਲਮ ਹੱਲ ਹੋਈ ਤਾਂ ਮਿਉਨਿਸਪਲ ਕਮੇਟੀਆਂ ਆਪਣੇ ਰਿਸੋਰਸਿਜ਼ ਰਾਹੀਂ ਡਿਵੈਲਪਮੈਂਟ ਕਰਨ ਲੱਗੀਆਂ । ਪਹਿਲਾਂ ਉਹ ਸਟੇਟ ਜਾਂ ਸੈਂਟਰ ਦੀ ਸਕੀਮ ਰਾਹੀਂ ਪੈਂਸੇ ਮੰਗਦੇ ਸਨ ਪਰ ਹੁਣ ਤਨਖਾਹਾਂ ਅਤੇ ਡਿਵੈਲਪਮੈਂਟ ਆਪਣੇ ਜ਼ਰੀਏ ਕਰਨ ਲੱਗ ਪਏ ਹਨ । ਮੈਂ ਇੱਕ ਛੋਟਾ ਜਿਹਾ ਪੁਆਇੰਟ ਤੁਹਾਡੇ ਧਿਆਨ ਵਿੱਚ ਲਿਆ ਕੇ ਅਗਲਾ ਪੁਆਇੰਟ ਲਵਾਂਗਾ । ਪੰਜਾਬ ਵਿਚ ਪਾਇਪ ਵਾਟਰ ਸਪਲਾਈ ਪਿਛਲੇ ਸੱਠ ਸਾਲਾਂ ਤੋਂ ਚੱਲ ਰਹੀ ਹੈ । ਅੰਮ੍ਰਿਤਸਰ ਸ਼ਹਿਰ ਵਿਚ ਪਿਛਲੇ ਸੱਠ ਸਾਲਾਂ ਤੋਂ ਜਿਹੜੇ 120 ਟਿਊਬਵੈਲ ਚੱਲ ਰਹੇ ਸਨ ਅਤੇ ਲੋਕਾਂ ਦੀ ਸੇਵਾ ਕਰ ਰਹੇ ਸਨ, ਤੁਹਾਨੂੰ ਖੁਸ਼ੀ ਹੋਵੇਗੀ ਕਿ ਉਨ੍ਹਾਂ ਵਿੱਚ ਅਸੀਂ ਪਿਛਲੇ ਚਾਰ-ਸਾਢੇ ਚਾਰ ਸਾਲਾਂ ਦੌਰਾਨ 78 ਟਿਊਬਵੈਲਾਂ ਦਾ ਹੋਰ ਵਾਧਾ ਕੀਤਾ ਹੈ । (ਥੰਪਿੰਗ)

**ਸ਼੍ਰੀ ਸਪੀਕਰ :** ਕੀ ਬੀਬੀ ਜੀ ਦੀ ਤਸੱਲੀ ਹੋਈ ਹੈ ?

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ :** ਉਨ੍ਹਾਂ ਦੀ ਤਸੱਲੀ ਬਾਰੇ ਤਾਂ ਮੈਂ ਕੁਝ ਕਹਿ ਨਹੀਂ ਸਕਦਾ । ਇਸੇ ਤਰ੍ਹਾਂ ਜਲੰਧਰ ਵਿਚ 102 ਦੇ ਕਰੀਬ ਟਿਊਬਵੈਲ ਸਨ ਅਤੇ 72 ਨਵੇਂ ਟਿਊਬਵੈਲ ਲਗਾਏ ਹਨ । ਲੁਧਿਆਣੇ ਵਿਚ ਵੀ ਇਸ ਤਰੀਕੇ ਨਾਲ ਟਿਊਬਵੈਲਾਂ ਵਿਚ ਵਾਧਾ ਕੀਤਾ ਹੈ । ਕਿੰਨੇ-ਕਿੰਨੇ ਕਿਲੋਮੀਟਰ ਨਵੀਂ ਸੀਵਰੇਜ ਲਾਈਨ ਲੇਅ ਕੀਤੀ ਹੈ । ਨਵੀਆਂ ਵਾਟਰ ਲਾਈਨਾਂ ਵਿਛਾਈਆਂ ਗਈਆਂ ਹਨ । ਇਸ ਤਰੀਕੇ ਨਾਲ ਡਿਵੈਲਪਮੈਂਟ ਦਾ ਇੱਕ ਨਵਾਂ ਯੁੱਗ ਆ ਗਿਆ ਹੈ । ਨਵੇਂ ਪੁੱਲ ਵੀ ਬਣ ਰਹੇ ਹਨ । ਜਲੰਧਰ ਵਿਚ ਚਾਰ ਨਵੇਂ ਪੁਲ ਬਣ ਰਹੇ ਹਨ । ਇਹ ਨਿਰਮਾਣ ਅਧੀਨ ਹਨ । ਲੁਧਿਆਣੇ ਵਿਚ ਤਿੰਨ ਨਵੇਂ ਪੁਲ ਬਣ ਚੁੱਕੇ ਹਨ ਅਤੇ ਤਿੰਨ ਨਿਰਮਾਣ ਅਧੀਨ ਹਨ । ਇਨ੍ਹਾਂ ਤੇ 60 ਕਰੋੜ ਰੁਪਿਆ ਲੱਗ ਰਿਹਾ ਹੈ ਜਿਸ ਤਰਾਂ ਦੀਆਂ ਸਾਹਮਣੇ ਬੈਠੇ ਵੀਰ ਗੱਲਾਂ ਕਰਦੇ ਹਨ, ਇਨ੍ਹਾਂ ਦਾ ਕੋਈ ਮਾਇਨਾ ਨਹੀਂ ਹੈ । ਡਿਵੈਲਪਮੈਂਟ ਦਾ ਇੱਕ ਨਵਾਂ ਯੁੱਗ ਸ਼ੁਰੂ ਹੋਇਆ ਹੈ । ਦਿਹਾਤਾਂ ਅਤੇ ਸ਼ਹਿਰਾਂ ਵਿਚ ਡਿਵੈਲਪਮੈਂਟ ਦਾ ਇੱਕ ਨਵਾਂ ਯੁੱਗ ਆ ਗਿਆ ਹੈ । ਮੇਰੇ ਦੋਸਤ ਬੋਲਦੇ ਹੋਏ ਇੱਕ ਗੱਲ ਬੜੀ ਕਹਿੰਦੇ ਹਨ ਔਰ ਸ਼ਾਇਦ ਇਨ੍ਹਾਂ ਦੇ ਮੂੰਹ ਤੇ ਵੀ ਚੜ੍ਹੀ ਹੋਈ ਹੈ ਕਿ ਸਰਕਾਰ ਸਾਰੇ ਫਰੰਟਾਂ ਤੇ ਫ਼ੇਲ੍ਹ ਹੋਈ ਹੈ । ਪਰ ਇਹ ਫਰੰਟ ਨਹੀਂ ਦੱਸ ਰਹੇ ਕਿ ਕਿਹੜੇ ਫਰੰਟ ਤੇ ਫੇਲ੍ਹ ਹੋਈ ਹੈ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਜੇਕਰ ਇਨ੍ਹਾਂ ਦਾ ਪੁਆਇੰਟ ਆਫ਼ ਆਰਡਰ ਪੰਜਾਬ ਦੇ ਮਸਲੇ ਨਾਲ ਹੈ ਫਿਰ ਤਾਂ ਠੀਕ ਹੈ ਪਰ ਜੇਕਰ ਸਿਰਫ਼ ਮੈਨੂੰ ਟੋਕਣ ਲਈ ਹੈ ਫਿਰ ਗਲਤ ਹੈ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ** ** **

**MR. SPEAKER :** This is nc Point of Order. ਤੁਸੀਂ ਬੈਠ ਜਾਓ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ 18-20 ਸਾਲਾਂ ਵਿੱਚ ਕੀ ਹੋਇਆ ਅਤੇ ਇਨ੍ਹਾਂ ਚਾਰ-ਸਾਢੇ ਚਾਰ ਸਾਲਾਂ ਵਿੱਚ ਕੀ ਹੋਇਆ । ਜਿਥੋਂ ਤੱਕ ਇਨ੍ਹਾਂ ਗੱਲਾਂ ਦਾ ਤਾਅਲੁੱਕ ਹੈ, ਬਹੁਤ ਮੁਸ਼ਕਿਲ ਦੇ ਨਾਲ 200 ਕਿਲੋਮੀਟਰ ਨਵੀਆਂ ਸੜਕਾਂ ਇਨ੍ਹਾਂ ਨੇ ਆਪਣੇ ਚਾਰ ਸਾਲਾਂ ਦੇ ਵਿੱਚ ਬਣਾਈਆਂ ਸਨ । ਮੈਂ ਮਾਣ ਨਾਲ ਕਹਿ ਸਕਦਾ ਹਾਂ, ਸਪੀਕਰ ਸਾਹਿਬ, ਕਿ ਅਸੀਂ ਹਰ ਹਲਕੇ ਵਿੱਚ 60 ਕਿਲੋਮੀਟਰ ਨਵੀਆਂ ਅਤੇ ਸਾਰੇ ਪੰਜਾਬ ਵਿੱਚ 7000 ਕਿਲੋਮੀਟਰ ਨਵੀਆਂ ਸੜਕਾਂ ਬਣਾਈਆਂ । ਕੀ ਅਸੀਂ ਸੜਕਾਂ ਬਣਾਉਣ ਦੇ ਫਰੰਟ ਤੇ ਫ਼ੇਲ੍ਹ ਹੋਏ ਹਾਂ ?

ਜਿਥੋਂ ਤੱਕ ਪੁਲਾਂ ਦਾ ਤਾਅਲੁੱਕ ਹੈ, ਮੈਂ ਇਨ੍ਹਾਂ ਨੂੰ ਦੂਰ ਨਹੀਂ ਲਿਜਾਣਾ ਚਾਹੁੰਦਾ । ਹਰ ਹਲਕੇ ਵਿੱਚ ਲੋਕਾਂ ਦਾ 50-50 ਕਿਲੋਮੀਟਰ ਸਫਰ ਘਟ ਗਿਆ ਹੈ । ਚੰਡੀਗੜ੍ਹ ਦੇ ਆਸਪਾਸ ਹੀ ਵੇਖ ਲਓ । ਚੰਡੀਗੜ੍ਹ ਦੇ ਆਸਪਾਸ ਡੇਰਾ ਬੱਸੀ-ਅੰਬਾਲਾ ਰੋਡ ਤੇ ਪੁਲ ਤਕਰੀਬਨ ਬਣ ਕੇ ਤਿਆਰ ਹੈ । ਸਰਹਿੰਦ ਪੁਲ ਬਣ ਕੇ ਤਿਆਰ ਹੋ ਚੁੱਕਾ ਹੈ । ਲਾਲੜੂ-ਬਨੂੜ ਰੋਡ ਤੇ ਪੁਲ ਉਪਰ ਸਾਲ ਭਰ ਤੋਂ ਲੋਕ ਸਫਰ ਕਰ ਰਹੇ ਹਨ । 6 ਕਰੋੜ ਰੁਪਿਆ ਲੱਗ ਕੇ ਤਿਆਰ ਹੋਇਆ ਰਾਜਪੁਰੇ ਦਾ ਪੁਲ ਸਾਰੇ ਮਾਲਵੇ ਨੂੰ, ਅਤੇ ਪਟਿਆਲਾ ਤੇ ਸੰਗਰੂਰ ਜ਼ਿਲ੍ਹਿਆਂ ਨੂੰ ਮਿਲਾਉਣ ਵਾਲਾ ਪੁਲ ਹੈ । ਇਸੇ ਤਰੀਕੇ ਨਾਲ ਫਰੀਦਕੋਟ ਅਤੇ ਦੂਸਰੇ ਜ਼ਿਲ੍ਹਿਆਂ ਨੂੰ ਮਿਲਾਉਣ ਵਾਲਾ ਹੈ ਉਹ ਵੀ 15 ਦਿਨਾਂ ਵਿੱਚ ਲੋਕਾਂ ਵਾਸਤੇ ਬਣ ਕੇ ਖੁਲ੍ਹ ਜਾਣਾ ਹੈ । ਇਧਰਲੇ ਪਾਸੇ ਰਾਵੀ ਅਤੇ ਬਿਆਸ ਅਤੇ ਹੋਰ ਦੂਸਰੀਆਂ ਜਗ੍ਹਾ ਤੇ ਕਿਹੜੇ ਅਜਿਹੇ ਡਿਵੈਲਪਮੈਂਟ ਦੇ ਕੰਮ ਹਨ, ਜਿਹੜੇ ਨਹੀਂ ਹੋਏ । ਕੀ ਅਸੀਂ ਪੁਲ ਬਣਾਉਣ ਵਾਲੇ ਫਰੰਟਾਂ ਤੇ ਫੇਲ੍ਹ ਹੋਏ ਹਾਂ ? ਫਿਰ ਇਹ ਕਹਿੰਦੇ ਹਨ ਕਿ ਅਸੀਂ ਫੇਲ੍ਹ ਹੋ ਗਏ ਹਾਂ ।

ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਪੈਨਸ਼ਨਾਂ ਜਿਹੜੀਆਂ ਹਨ — ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ ਅਤੇ ਦੂਸਰੀਆਂ ਪੈਨਸ਼ਨਾਂ— ਇਹ ਕੋਈ ਅੱਜ ਦੀਆਂ ਨਹੀਂ ਲਗਾਈਆਂ ਹੋਈਆਂ । ਇਹ ਵੈਲਫ਼ੇਅਰ ਸਟੇਟ ਹੋਣ ਤੇ ਨਾਤੇ ਪਿਛਲੇ 45-50 ਸਾਲਾਂ ਤੋਂ ਚੱਲਿਆ ਆਉਂਦਾ ਹੈ । ਇਨ੍ਹਾਂ ਦੇ ਵਕਤ ਕੀ ਹਾਲ ਰਿਹਾ ਹੈ । ਜਿਸ ਵੇਲੇ ਕਾਂਗਰਸ ਦੀ ਹਕੂਮਤ ਸੀ ਤਾਂ ਬੁਜ਼ਰਗ ਲਾਠੀ ਚੁਕਦਾ ਹੋਇਆ ਅੱਜ ਇੱਕ ਦਫ਼ਤਰ ਅਤੇ ਫਿਰ ਦੂਸਰੇ ਦਫ਼ਤਰ, ਫਿਰ ਤੀਸਰੇ ਮਹਿਕਮੇ ਵਿੱਚ । ਕਦੇ ਕਿਸੇ ਸਰਪੰਚ

**Expunged as ordered by the Chair.

ਦੀ ਮੋਹਰ ਦਾ ਕੰਮ, ਕਦੇ ਫਿਰ ਡਾਕਟਰ ਦੇ ਕੋਲ ਜਾ ਕੇ ਸ਼ਿਕਾਇਤ ਕੀਤੀ ਕਿ ਮੇਰੇ ਹਾਲੇ ਤੱਕ ਕਾਗਜ਼ ਪਾਸ ਨਹੀਂ ਕੀਤੇ ਗਏ । ਇਸ ਢੰਗ ਨਾਲ ਕਈ ਵਾਰ ਉਹ ਇਸ ਧਰਤੀ ਤੋਂ ਪੈਨਸ਼ਨ ਲਗਵਾਉਣ ਤੋਂ ਪਹਿਲਾਂ ਹੀ ਵਿਚਾਰਾ ਸਵਰਗ ਦੀ ਪੈਨਸ਼ਨ ਲਗਾ ਕੇ ਇਥੋਂ ਤੁਰ ਜਾਂਦਾ ਸੀ । ਇਹ ਗੱਲ ਸੁਣ ਕੇ ਹੈਰਾਨੀ ਹੋਏਗੀ ਕਿ ਪਿਛਲੇ 50 ਸਾਲਾਂ ਵਿੱਚ ਸਿਰਫ ਦੋ ਲੱਖ ਪੱਚੀ ਹਜ਼ਾਰ ਪੈਨਸ਼ਨਾਂ ਹੀ ਲਗਾਈਆਂ ਗਈਆਂ ਸਨ । ਇਹ ਵੈਲਫੇਅਰ ਸਟੇਟ ਹੈ । ਇਹ ਪੰਜਾਬ ਸਰਕਾਰ, ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਵੈਲਫੇਅਰ ਦਾ ਸਰੂਪ ਲੋਕਾਂ ਦੇ ਸਾਹਮਣੇ ਰੱਖਿਆ । ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਏਗੀ ਕਿ ਪਿਛਲੇ ਚਾਰ-ਸਾਢੇ ਚਾਰ ਸਾਲਾਂ ਵਿੱਚ 6 ਲੱਖ 28 ਹਜ਼ਾਰ ਨਵੀਆਂ ਪੈਨਸ਼ਨਾਂ ਲੱਗੀਆਂ ਹਨ । (ਥੰਪਿੰਗ) ਅੱਜ 8 ਲੱਖ 53 ਹਜ਼ਾਰ ਲੋਕ ਪੈਨਸ਼ਨਾਂ ਲੈਂਦੇ ਹਨ । ਅਸੀਂ ਪਿੰਡ ਪਿੰਡ ਜਾ ਕੇ ਉਥੇ ਹੀ ਸਰਪੰਚ ਨੂੰ ਬੁਲਾਇਆ, ਉਥੇ ਹੀ ਪੰਚਾਇਤ ਸਕੱਤਰ ਨੂੰ ਬੁਲਾਇਆ । ਉਨ੍ਹਾਂ ਨੂੰ ਧੱਕੇ ਖਾਣ ਵਾਸਤੇ ਨਹੀਂ ਕਿਹਾ ਕਿ ਤੁਸੀਂ ਜਾ ਕੇ ਦਫਤਰਾਂ ਵਿੱਚ ਧੱਕੇ ਖਾਓ ਬਲਕਿ ਇੱਕੋ ਜਗ੍ਹਾ ਤੇ ਜਾ ਕੇ ਉਨ੍ਹਾਂ ਦੇ ਫਾਰਮ ਵੀ ਉਥੇ ਹੀ ਭਰੇ । ਇਸ ਤਰ੍ਹਾਂ 8 ਲੱਖ 53 ਹਜ਼ਾਰ ਲੋਕ ਪੈਨਸ਼ਨ ਲੈਂਦੇ ਹਨ। ਇਸ ਤਰ੍ਹਾਂ ਇਹ ਚਾਰ ਗੁਣਾਂ ਹੋ ਗਏ । ਇਸ ਕਰਕੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੈਨਸ਼ਨਾਂ ਦੇ ਫਰੰਟ ਉਤੇ ਇਹ ਸਰਕਾਰ ਫੇਲ੍ਹ ਹੋਈ ਹੈ ? ਕਿਹੜੀ ਗੱਲ ਤੇ ਫੇਲ੍ਹ ਹੋਈ ਹੈ ? ਫਿਰ ਸਪੀਕਰ ਸਾਹਿਬ......

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ** ** **

**MR. SPEAKER :** This is no Point of Order. ਜੱਸੀ ਜੀ, ਨਹੀਂ ।

**ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ** : ਸਪੀਕਰ ਸਾਹਿਬ, ਅੱਜ ਮੈਂ ਇਸ ਗੱਲ ਨੂੰ ਮਾਣ ਨਾਲ ਕਹਿ ਸਕਦਾ ਹਾਂ, ਅੱਜ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਅੱਜ ਪਿੰਡਾਂ ਵਿੱਚ ਸਕੂਲਾਂ ਦੀ ਹਾਲਤ ਦੇਖਣ । ਮੈਂ ਜਿਸ ਵਲੇ ਇਲੈਕਸ਼ਨਾਂ ਲੜਨ ਵਾਸਤੇ ਗਿਆ ਸੀ, ਪਿੰਡਾਂ ਦੇ ਵਿੱਚ, ਸਪੀਕਰ ਸਾਹਿਬ, ਹਾਲਤ ਇਹ ਸੀ ਕਿ ਕਿਸੇ ਜਗ੍ਹਾ ਤੇ ਸਕੂਲਾਂ ਦੀ ਛੱਤ ਨਹੀਂ ਸੀ, ਕਿਸੇ ਜਗ੍ਹਾ ਤੇ ਦੀਵਾਰ ਨਹੀਂ ਸੀ, ਕਿਸੇ ਜਗ੍ਹਾ ਤੇ ਦਰਵਾਜ਼ੇ ਨਹੀਂ ਸਨ, ਬਾਰੀਆਂ ਨਹੀਂ ਸਨ । ਮੈਂ ਕਹਿੰਦਾ ਸੀ ਕਿ ਇਹ ਤਾਂ ਏਅਰ ਕੰਡੀਸ਼ਨਡ ਸਕੂਲ ਹਨ ਕਿਉਂਕਿ ਹਵਾ ਜਿਸ ਪਾਸਿਉਂ ਮਰਜ਼ੀ ਆਵੇ, ਮਰਜ਼ੀ ਜਾਵੇ । ਮਾਵਾਂ, ਜਿਸ ਬੱਚੇ ਨੂੰ ਲਾਡ ਪਿਆਰ ਕਰਦੀਆਂ ਹਨ, ਉਸ ਬੱਚੇ ਨੂੰ ਡਰ ਡਰ ਕੇ ਸਕੂਲਾਂ ਵਿੱਚ ਭੇਜਦੀਆਂ ਸਨ । ਅੱਜ ਤਕਰੀਬਨ 90 ਪ੍ਰਤੀਸ਼ਤ ਸਕੂਲਾਂ ਦੀ ਮੁਰੰਮਤ ਹੋਈ ਹੈ । (ਥੰਪਿੰਗ) ਨਵੇਂ ਸਕੂਲਾਂ ਵਿੱਚ ਕਮਰੇ ਬਣਾਏ ਗਏ ਹਨ । ਕੀ ਸਕੂਲਾਂ ਦੇ ਫਰੰਟ ਤੇ ਇਹ ਸਰਕਾਰ ਫੇਲ੍ਹ ਹੋਈ ਹੈ ?

---

**Expunged as ordered by the Chair.

ਸ਼੍ਰੀ ਹਰਮਿੰਦਰ ਸਿੰਘ ਜੱਸੀ : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਇਹ ਤਾਂ ਸਾਰਾ ਪੰਜਾਬ ਛੇੜ ਲਿਆ। ਸਾਰੇ ਮਹਿਕਮੇ ਛੇੜ ਲਏ। ਜਿਹੜੀ ਇਹ ਗੱਲ ਕਰ ਰਹੇ ਹਨ ਕਿ ਪੰਜਾਬ ਦੀ ਸਰਕਾਰ ਹਰੇਕ ਫਰੰਟ ਤੇ ਪਾਸ ਹੋਈ ਹੈ, ਜਿਹੜੀ ਇਹ ਐਜੂਕੇਸ਼ਨ ਦੀ ਗੱਲ ਕਰਦੇ ਹਨ ਇਸ ਬਾਰੇ ਮੈਂ ਸਵਾਲ ਰੱਖਣਾ ਚਾਹੁੰਦਾ ਹਾਂ।

ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ : ਇਹ ਆਪਣੇ ਵਕਤ ਤੇ ਬੋਲ ਲੈਣ ਜੇ ਕੋਈ ਪੁਆਇੰਟ ਆਫ਼ ਆਰਡਰ ਹੈ ਤਾਂ ਇਹ ਗੱਲ ਕਰ ਸਕਦੇ ਹਨ।

ਸ਼੍ਰੀ ਹਰਮਿੰਦਰ ਸਿੰਘ ਜੱਸੀ : ** **

ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ...

ਸ਼੍ਰੀ ਹਰਮਿੰਦਰ ਸਿੰਘ ਜੱਸੀ : ** ** **

ਸ਼੍ਰੀ ਸਪੀਕਰ : ਜੱਸੀ ਜੀ, ਬੈਠ ਜਾਓ। This is no Point of Order.

ਸ਼੍ਰੀ ਹਰਮਿੰਦਰ ਸਿੰਘ ਜੱਸੀ : ਇਹ ਸੀ.ਏ.ਜੀ. ਦੀ ਰਿਪੋਰਟ ਦਾ ਪੈਰ੍ਹਾ ਹੈ।

ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ : ਪੈਰ੍ਹੇ ਬਾਰੇ ਮੈਂ ਦੱਸ ਦਿੰਦਾ ਹਾਂ। ਜਿਥੋਂ ਤੱਕ ਪੈਰ੍ਹੇ ਦੀ ਗੱਲ ਕਰਦੇ ਹਨ ਇਨ੍ਹਾਂ ਦੇ ਪ੍ਰਧਾਨ ਜੀ ਨੇ ਇਹ ਪਿਛਲੇ ਦਿਨੀਂ ਗੱਲ ਕਹੀ ਸੀ ਕਿ ਪੰਜਾਬ ਵਿਚ ਇਕਾਨਮੀ ਸਟਰਾਂਗ ਹੋਵੇ, ਇੰਡਸਟ੍ਰੀਲਾਈਜੇਸ਼ਨ ਹੋਵੇ, ਇਹ ਚੋਣ ਮਨੋਰਥ ਬਣਾ ਕੇ ਇਲੈਕਸ਼ਨ ਲੜਾਂਗੇ। ਮੈਂ ਦੱਸਣਾ ਚਾਹੁੰਦਾ ਕਿ ਆਲ ਇੰਡੀਆ ਕਾਂਗਰਸ ਦੇ ਪ੍ਰਧਾਨ ਸ਼੍ਰੀਮਤੀ ਸੋਨੀਆ ਗਾਂਧੀ, ਜਿਨ੍ਹਾਂ ਦੇ ਥੱਲੇ ਰਾਜੀਵ ਗਾਂਧੀ ਫਾਊਂਡੇਸ਼ਨ ਹੈ। ਉਸ ਰਾਜੀਵ ਗਾਂਧੀ ਫਾਊਡੇਸ਼ਨ ਕੋਲੋਂ ਕਿਸੇ ਇਕ ਵਿਅਕਤੀ ਨੇ ਨਹੀਂ, ਸਰਕਾਰ ਨੇ ਨਹੀਂ, ਸੀ.ਆਈ.ਆਈ. ਨੇ (ਕਨਫੈਡਰੇਸ਼ਨ ਆਫ਼ ਇੰਡੀਅਨ ਇੰਡਸਟਰੀਜ਼) ਹਿੰਦੁਸਤਾਨ ਦੀ ਸਭ ਤੋਂ ਵੱਡੀ ਪ੍ਰਾਈਵੇਟ ਇੰਡਸਟਰੀਜ਼ ਨੂੰ ਚਲਾਉਣ ਵਾਲੀ ਸੰਸਥਾ, ਜਿਹੜੀ ਉਨ੍ਹਾਂ ਦੀ ਰਿਪ੍ਰੇਜ਼ੇਟੇਟਿਵ ਹੈ, ਵੱਡੀਆਂ ਅਤੇ ਛੋਟੀਆਂ ਇੰਡਸਟਰੀਜ਼ ਦੀ, ਉਨ੍ਹਾਂ ਤੋਂ ਰਿਪੋਰਟ ਮੰਗੀ ਅਤੇ ਇਹ ਕਿਹਾ ਕਿ ਸਾਰੇ ਹਿੰਦੁਸਤਾਨ ਵਿਚ ਕਿਹੜੇ ਸੂਬੇ ਵਿਚ ਇੰਡਸਟਰੀ ਲਾਉਣ ਵਾਸਤੇ ਸਹੀ ਸਥਾਨ ਹੈ। ਸਪੀਕਰ ਸਾਹਿਬ, ਤੁਹਾਨੂੰ ਇਹ ਦੱਸ ਕੇ ਮੈਨੂੰ ਖੁਸ਼ੀ ਹੋਵੇਗੀ ਕਿ ਉਸ ਰਾਜੀਵ ਗਾਂਧੀ ਫਾਊਂਡੇਸ਼ਨ ਨੇ ਇਹ ਰਿਪੋਰਟ ਦਿਤੀ ਕਿ ਸਾਰੇ ਹਿੰਦੁਸਤਾਨ ਵਿਚ ਅਗਰ ਕੋਈ ਸੂਬਾ ਹੈ ਜਿਥੇ ਇੰਡਸਟਰੀ ਫਰੈਂਡਲੀ ਇਕਾਨਮੀ ਹੈ, ਉਹ ਪੰਜਾਬ ਦਾ ਸੂਬਾ ਹੈ। (ਥੰਪਿੰਗ)

ਸ਼੍ਰੀ ਹਰਮਿੰਦਰ ਸਿੰਘ ਜੱਸੀ : ਸਪੀਕਰ ਸਾਹਿਬ, ਪਲੀਜ਼, ਮੇਰਾ ਪੁਆਇੰਟ ਆਫ਼ ਆਰਡਰ ਹੈ।

ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ : ਇਹ ਗੱਲ ਸਾਰੇ ਅਖ਼ਬਾਰਾਂ ਵਿਚ ਆਈ ਹੈ। ਜੋ ਤੁਸੀਂ ਬੋਲਦੇ ਹੋ ਉਸ ਦਾ ਜਵਾਬ ਦੇਣਾ ਪੈਂਦਾ ਹੈ।

---

**Expunged as ordered by the Chair.

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ । ਮੈਂ ਕਲੈਰੀਫਿਕੇਸ਼ਨ ਚਾਹੁੰਦਾ ਹਾਂ ਜਿਸ ਵੇਲੇ ਬਿਲ ਤੇ ਬਹਿਸ ਹੁੰਦੀ ਹੈ ਇਹ ਜ਼ਰੂਰੀ ਹੁੰਦਾ ਹੈ ਕਿ ਕੋਈ ਵੀ ਮੈਂਬਰ ਉਸ ਬਿਲ ਦੇ ਦਾਇਰੇ ਤੋਂ ਇਧਰ-ਉਧਰ ਜਾਣ ਦੀ ਕੋਸ਼ਿਸ਼ ਨਾ ਕਰੇ । ਚਾਹੀਦਾ ਹੈ ਕਿ ਸਬੰਧਤ ਬਿਲ ਤੱਕ ਗੱਲ ਸੀਮਤ ਰੱਖੀ ਜਾਵੇ । ਬਿਲ ਪੇਸ਼ ਹੋਇਆ । ਮਿਉਨਿਸਪਲ ਕਾਰਪੋਰੇਸ਼ਨ ਦੀ ਚੁੰਗੀ ਖਤਮ ਹੋਣ ਦਾ ਜਿਹੜਾ ਤੁਹਾਡੀ ਆਗਿਆ ਨਾਲ ਪੇਸ਼ ਹੋਇਆ । ਉਸ ਤੇ ਮੈਂ ਬੋਲਿਆ, ਬਰਾੜ ਸਾਹਿਬ ਬੋਲੇ ਤੇ ਇਕ ਵੀ ਸ਼ਬਦ ਇਸ ਬਿਲ ਤੋਂ ਇਧਰ-ਉਧਰ ਨਹੀਂ ਕੀਤਾ, ਨਾ ਹੀ ਕਰਨਾ ਚਾਹੀਦਾ ਹੈ । ਜਿਸ ਤਰ੍ਹਾਂ ਮੰਤਰੀ ਜੀ ਸਾਰੇ ਫਰੰਟਾਂ ਨੂੰ ਟਚ ਕਰ ਰਹੇ ਹਨ । ਇਹ ਸਾਡੇ ਨਾਲ ਜਸਟਿਸ ਨਹੀਂ ਸਗੋਂ ਸਾਨੂੰ ਵੀ ਆਗਿਆ ਦਿੰਦੇ ਕਿ ਜੋ ਗੱਲ ਕਹਿਣੀ ਹੈ ਜਿਸ ਫਰੰਟ ਤੇ ਕਹਿਣੀ ਹੈ ਅਸੀਂ ਉਹ ਖੁੱਲ੍ਹ ਕੇ ਕਹਿ ਦਿੰਦੇ । ਟੂ-ਦਿ-ਪੁਆਇੰਟ ਜੋ ਅਸੀਂ ਇਨ੍ਹਾਂ ਨੂੰ ਲਾਜਿਕਲੀ ਕੁਐਸਚਨ ਪੁੱਟ ਕੀਤਾ ਉਸ ਦਾ ਤਾਂ ਜਵਾਬ ਨਹੀਂ ਆ ਰਿਹਾ । ਇਹ ਅੰਕੜੇ ਤੱਥਾਂ ਤੇ ਆਧਾਰਤ ਨਹੀਂ ਹਨ । ਇਨ੍ਹਾਂ ਕੋਲ ਕੋਈ ਫੈਕਟਸ ਨਹੀਂ ਹਨ । ਦੂਸਰਿਆਂ ਕੋਲ ਇਨ੍ਹਾਂ ਨੂੰ ਖੰਡਨ ਕਰਨ ਦਾ ਕੋਈ ਮੌਕਾ ਨਹੀਂ ਹੈ । ਇਹ ਸਮੇਂ ਦੀ ਵੇਸਟੇਜ ਕਰ ਰਹੇ ਹਨ, ਤੁਹਾਨੂੰ ਇਨ੍ਹਾਂ ਨੂੰ ਰੋਕਣਾ ਚਾਹੀਦਾ ਹੈ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਇਨ੍ਹਾਂ ਨੇ ਜੋ ਪੁਆਇੰਟ ਬੋਲੇ ਹਨ, ਉਨ੍ਹਾਂ ਦਾ ਤਾਅਲੁੱਕ ਹੈ, ਚਾਹੇ ਇਹ ਪੁਆਇੰਟ ਹੁਣ ਬੋਲੇ ਹਨ, ਚਾਹੇ ਪਹਿਲਾਂ ਦਰਮਿਆਨ ਵਿੱਚ ਗੱਲ ਕਰਦੇ ਹੋਏ ਬੋਲੇ ਹਨ, ਇਨ੍ਹਾਂ ਦਾ ਤੌਖਲਾ ਹੈ ਕਿ ਪਤਾ ਨਹੀਂ ਇੰਪਲਾਈਜ਼ ਨੂੰ ਪੈਸੇ ਮਿਲਣਗੇ ਜਾਂ ਨਹੀਂ ਮਿਲਣਗੇ । ਮੈਂ ਇਸ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਸ ਗੱਲ ਦਾ ਜੋ ਤੁੱਅਲਕ ਹੈ, ਕੈਬਨਿਟ ਨੇ ਫੈਸਲਾ ਕੀਤਾ ਹੈ ਕਿ ਜਿਹੜਾ ਆਰਡੀਨੈਂਸ ਪਾਸ ਹੋਇਆ ਸੀ, ਉਸ ਨੂੰ ਅੱਜ ਬਿਲ ਦੀ ਸ਼ਕਲ ਦੇ ਵਿੱਚ ਤਬਦੀਲ ਕਰਨ ਦਾ ਫੈਸਲਾ ਲਿਆ ਹੈ । ਮੇਨ ਸਟਰੀਮ ਦੇ ਨਾਲ ਇਸ ਦੇ ਵਿੱਚ ਅਸੀਂ ਤਿੰਨ-ਚਾਰ ਪੁਆਇੰਟ ਪਾਸ ਕੀਤੇ ਸੀ, ਜਿਹੜੇ ਕਿ ਕੇਬਨਿਟ ਦੇ ਸੀ । ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜੀ ਪੰਜਾਬ ਦੇ ਵਿੱਚ ਚੁੰਗੀ ਹੈ, ਉਹ ਪਹਿਲੀ ਦਸੰਬਰ ਤੋਂ ਪੰਜਾਬ ਦੇ ਵਿੱਚ ਖਤਮ ਹੋ ਜਾਵੇਗੀ । ਦੂਸਰਾ, ਇਸ ਦੇ ਵਿੱਚ ਇਹ ਸੀ ਕਿ ਪਹਿਲੀ ਦਸੰਬਰ ਤੱਕ ਜਿਹੜੇ ਇੰਪਲਾਈਜ਼ ਔਕਟਰਾਏ ਦੇ ਵਿੱਚ ਕਿਸੇ ਵੀ ਕਿਸਮ ਦੀ ਡਿਊਟੀ ਤੇ ਲੱਗੇ ਹੋਏ ਹਨ, ਉਨ੍ਹਾਂ ਦੀ ਕੋਈ ਰਿਟਰੈਂਚਮੈਂਟ ਨਹੀਂ ਹੋਵੇਗੀ । ਸਾਰੇ ਪੰਜਾਬ ਦੇ ਵਿੱਚ ਇਨ੍ਹਾਂ ਇੰਪਲਾਈਜ਼ ਦੀ ਰਿਟਰੈਂਚਮੈਂਟ ਨਹੀਂ ਹੋਵੇਗੀ । ਇਨ੍ਹਾਂ ਸਾਰੇ ਦੇ ਸਾਰੇ ਬੰਦਿਆਂ ਨੂੰ ਆਲਟਰਨੇਟਿਵ ਸੀਟਾਂ ਤੇ ਕੰਮ ਦਿੱਤਾ ਜਾਵੇਗਾ । (ਥੰਪਿੰਗ) ਤੀਸਰੀ ਗੱਲ ਇਹ ਸੀ ਕਿ ਮਿਉਨਿਸਪਲ ਕਮੇਟੀਆਂ ਨੂੰ ਚੁੰਗੀ ਸਮਾਪਤੀ ਦੇ ਨਾਲ ਜੋ ਨੁਕਸਾਨ

---

**Expunged as ordered by the Chair.

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਹੋਵੇਗਾ, ਉਸ ਦੀ ਫੁੱਲ ਕੰਪਨਸੇਸ਼ਨ ਪੰਜਾਬ ਸਰਕਾਰ ਕਰੇਗੀ । (ਥੰਪਿੰਗ) ਮੈਂ ਮਾਣ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਸਿੱਟੇ ਤੇ ਤੌਰ ਤੇ ਜਿਹੜੀਆਂ ਚਾਰ ਕਾਰਪੋਰੇਸ਼ਨਜ਼ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਤੇ ਪਟਿਆਲਾ ਵਿੱਚ ਹਨ, ਇਨ੍ਹਾਂ ਨੂੰ 18 ਕਰੋੜ ਰੁਪਏ ਦਾ ਡਰਾਫਟ ਮੈਂ 15 ਦਸੰਬਰ ਨੂੰ ਦੇ ਕੇ ਆਇਆ ਹਾਂ ਔਰ 16-17 ਤਾਰੀਖ ਨੂੰ 18 ਕਰੋੜ ਰੁਪਏ ਦੇ ਲਗਭੱਗ ਸਾਰੇ ਦੇ ਸਾਰੇ ਡਰਾਫਟ ਸਾਰੀਆਂ ਮਿਉਨਿਸਪਲ ਕਮੇਟੀਆਂ ਨੂੰ ਆਪਣੇ ਰਿਸਪੈਕਟਿਵ ਅਦਾਰਿਆਂ ਦੇ ਵਿੱਚ ਡਿਪਟੀ ਕਮਿਸ਼ਨਰਾਂ ਨੇ ਅਫ਼ਸਰ ਸੱਦ ਕੇ ਦਿੱਤੇ ਹਨ ।

ਜਿੱਥੋਂ ਤੱਕ ਅਗਲੀ ਗੱਲ ਦਾ ਤੁਅੱਲਕ ਹੈ ਜਿਹੜਾ ਲਾਸਟ ਈਅਰ ਦੇ ਵਿੱਚ ਕੋਰਸਪੌਂਡਿੰਗ ਮੰਥ ਸੀ, ਉਨ੍ਹਾਂ ਵਿੱਚ ਜੋ-ਜੋ ਆਮਦਨ ਚੁੰਗੀ ਤੋਂ ਹੋਈ ਸੀ, ਉਸ ਦੇ ਮੁਤਾਬਕ ਅੱਜ ਪਹਿਲੀ ਤਾਰੀਖ ਨੂੰ ਕਾਰਪੋਰੇਸ਼ਨ ਸ਼ਹਿਰਾਂ ਵਿੱਚ ਜਿਸ ਤਰੀਕੇ ਨਾਲ ਅਸੀਂ ਇੰਸਟਰਕਸ਼ਨਾਂ ਦਿੱਤੀਆਂ ਹਨ, ਅੱਜ ਜ਼ਰੂਰ ਇਹ ਆਮਦਨ ਉਨ੍ਹਾਂ ਨੂੰ ਮਿਲ ਜਾਵੇਗੀ । ਇਸ ਤਰੀਕੇ ਨਾਲ ਜਿਹੜੀਆਂ ਸਾਰੀਆਂ ਮਿਉਨਿਸਪਲ ਕਮੇਟੀਆਂ ਨੂੰ ਲਾਸਟ ਈਅਰ 2001 ਦੀ ਜਨਵਰੀ ਦੇ ਵਿੱਚ ਜੋ ਕੁੱਝ ਉਨ੍ਹਾਂ ਨੇ ਇਕੱਠਾ ਕੀਤਾ ਸੀ, ਉਹ ਸਾਰੀਆਂ ਮਿਉਨਿਸਪਲ ਕਮੇਟੀਆਂ ਨੂੰ ਦੋ ਜਾਂ ਤਿੰਨ ਤਾਰੀਖ ਤੱਕ ਮਿਲ ਜਾਵੇਗਾ । (ਥੰਪਿੰਗ) ਇਸ ਤਰ੍ਹਾਂ ਅਸੀਂ ਜੋ ਵਾਅਦੇ ਕੀਤੇ ਸੀ, ਉਹ ਕੈਬਨਿਟ ਦੇ ਫੈਸਲੇ ਮੁਤਾਬਕ ਅਸੀਂ ਪੂਰੇ ਕੀਤੇ ਹਨ । ਇਹ ਕੰਪਨਸੇਟ ਕਿਸ ਤਰ੍ਹਾਂ ਹੋਵੇਗੀ, ਕਈ ਵਾਰ ਇਹ ਗੱਲ ਆਈ ਹੈ । ਅਸੀਂ ਕਮੇਟੀ ਬਣਾਈ । ਇਹ ਕਮੇਟੀ ਬਾਹਰ ਵੀ ਗਈ ਸੀ । ਇਸ ਦੇ ਅਫ਼ਸਰ ਵੀ ਬਾਹਰ ਗਏ ਸੀ । ਉਹ ਰਾਜਸਥਾਨ ਅਤੇ ਮੱਧ ਪ੍ਰਦੇਸ਼ ਦੇ ਵਿੱਚ ਵੀ ਗਏ । ਉਥੇ ਦਾ ਸਾਰਾ ਸਿਸਟਮ ਸਟੱਡੀ ਕੀਤਾ ਸੀ । ਇਸ ਦੇ ਨਾਲ ਤਿੰਨ-ਚਾਰ ਆਪਸ਼ਨਜ਼ ਨਿਕਲੀਆਂ ਹਨ । ਜਿਸ ਕਰਕੇ ਡਿਵੈਲਪਮੈਂਟ ਦੇ ਕੰਮਾਂ ਤੇ ਮੌਜੂਦਾ ਚੁੰਗੀ ਖਤਮ ਕਰਨ ਨਾਲ ਕੋਈ ਮਾੜਾ ਅਸਰ ਨਹੀਂ ਹੋਵੇਗਾ । ਚੁੰਗੀ ਖਤਮ ਕਰਨ ਨਾਲ ਜੋ ਕੋਈ ਲਾਸ ਹੋਵੇਗਾ, ਉਸ ਲਾਸ ਨੂੰ ਅਸੀਂ ਪੂਰਾ ਕਰਨਾ ਹੈ ਤਾਂ ਕਿ ਸ਼ਹਿਰਾਂ ਦੇ ਵਿੱਚ ਇੰਪਲਾਈਜ਼ ਦੀ ਰਿਟਰੇਂਚਮੈਂਟ ਨਾ ਹੋਵੇ । ਡਿਵੈਲਪਮੈਂਟ ਦੇ ਕੰਮ ਪੂਰੇ ਕੀਤੇ ਜਾਣ । ਨਵੇਂ ਡਿਵੈਲਪਮੈਂਟ ਦੇ ਕੰਮ ਹੱਥ ਦੇ ਵਿੱਚ ਲਏ ਜਾਣ । ਠੇਕੇਦਾਰਾਂ ਨੂੰ ਸਾਰੀਆਂ ਪੇਮੈਂਟਸ ਵੀ ਪੂਰੀਆਂ ਕੀਤੀਆਂ ਜਾਣ । ਇਨ੍ਹਾਂ ਗੱਲਾਂ ਵਾਸਤੇ ਤਿੰਨ-ਚਾਰ ਸੁਝਾਅ ਦਿੱਤੇ ਸੀ । ਉਨ੍ਹਾਂ ਨੇ ਸੇਲ ਟੈਕਸ ਦੇ ਉਤੇ ਸੈਸ ਲਗਾਇਆ ਸੀ, ਕਿਸੇ ਨੇ 5% ਕਿਸੇ ਨੇ 10% ਤੇ ਕਿਸੇ ਨੇ 15% ਲਗਾਇਆ ਸੀ । ਉਨ੍ਹਾਂ ਨੇ ਇਹ ਫੰਡ ਇਕੱਠੇ ਕੀਤੇ ਅਤੇ ਮਿਉਨਿਸਪਲ ਕਮੇਟੀਆਂ ਨੂੰ ਦਿੱਤੇ । ਕੁਝ ਨੇ ਸੈਸ ਲਗਾਇਆ ਸੀ ਤੇ ਕੁਝ ਨੇ ਐਂਟਰੀ ਟੈਕਸ ਲਗਾਇਆ । ਪਹਿਲਾਂ ਲੁਬਰੀਕੈਂਟਸ ਦਾ ਲਾਸ ਹੁੰਦਾ ਸੀ ਕਿਉਂਕਿ ਜਗ੍ਹਾ-ਜਗ੍ਹਾ ਤੇ ਜਿਹੜੇ ਬੈਰੀਅਰ ਲੱਗੇ ਹੁੰਦੇ ਸੀ, ਉਨ੍ਹਾਂ ਕਾਰਨ ਰੁਕਣਾ ਪੈਂਦਾ ਸੀ । ਇਸ ਕਾਰਨ ਲੋਕਾਂ ਦਾ ਲਾਸ ਹੁੰਦਾ ਸੀ । ਚੀਜ਼ਾਂ ਵੀ ਬੜੀ ਦੇਰ ਦੇ ਨਾਲ ਪਹੁੰਚਦੀਆਂ ਸਨ ਕਿਉਂਕਿ ਅਗਰ ਕੋਈ ਟਰੱਕ ਰਾਜਪੁਰੇ ਤੋਂ ਪੰਜਾਬ ਵਿੱਚ ਐਂਟਰ ਕਰਦਾ ਸੀ ਤੇ ਉਸ ਨੇ ਅੰਮ੍ਰਿਤਸਰ, ਫਿਰੋਜ਼ਪੁਰ ਜਾਂ ਪਠਾਨਕੋਟ ਦੇ ਵਿੱਚ ਪਹੁੰਚਣਾ ਹੁੰਦਾ ਸੀ ਤਾਂ ਕਈ ਵਾਰ 24 ਘੰਟੇ ਦਾ ਸਮਾਂ ਲੱਗ ਜਾਂਦਾ ਸੀ ਕਿਉਂਕਿ ਉਸ ਨੂੰ ਹਰ ਮਿਉਨਿਸਪਲ ਕਮੇਟੀ ਦੇ ਲਈ ਦੋ ਵਾਰ ਖੜ੍ਹਾ ਹੋਣਾ ਪੈਂਦਾ ਸੀ । ਮਿਸਾਲ ਲਈ ਜੇ ਰਸਤੇ ਵਿੱਚ 20 ਕਮੇਟੀਆਂ ਆਉਂਦੀਆਂ ਸੀ ਤਾਂ

ਉਸ ਨੂੰ 40 ਵਾਰ ਰੁਕਣਾ ਪੈਂਦਾ ਸੀ । ਇਸ ਕਰਕੇ ਉਨ੍ਹਾਂ ਦਾ ਸਮੇਂ ਦਾ ਨੁਕਸਾਨ ਹੁੰਦਾ ਸੀ ਅਤੇ ਲੁਬਰੀਕੈਂਟ ਦਾ ਵੀ ਨੁਕਸਾਨ ਹੁੰਦਾ ਸੀ । ਇਥੇ ਅਸੀਂ ਸਾਰੀਆਂ ਗੱਲਾਂ ਨੂੰ ਸਾਹਮਣੇ ਰੱਖਦੇ ਹੋਏ, ਇਨ੍ਹਾਂ ਨੂੰ ਇਸ ਢੰਗ ਨਾਲ ਮੈਨੇਜ ਕੀਤਾ ਹੈ ਸਾਰੇ ਸਾਧਨਾਂ ਨੂੰ ਕਿ ਡਿਵੈਲਪਮੈਂਟ ਦੇ ਕੰਮ ਫੇਜ਼-ਮੈਨਰ ਨਾਲ ਚਲਦੇ ਰਹਿਣਗੇ ਜਿਸ ਤਰ੍ਹਾਂ ਕੰਮ ਅੱਜ ਕੱਲ੍ਹ ਚਲ ਰਿਹਾ ਹੈ । ਉਨ੍ਹਾਂ ਨੂੰ ਕੰਪਨਸੇਸ਼ਨ ਦਿੱਤਾ ਹੈ । ਇਸ ਵਿਚ ਅਸੀਂ ਸੈਲਫ ਅਸੈਸਮੈਂਟ ਸਿਸਟਮ ਨੂੰ ਲਾਗੂ ਕੀਤਾ ਹੈ ਜਿਸ ਤਰ੍ਹਾਂ ਕੋਈ ਦੁਕਾਨਦਾਰ ਜਾਂ ਕੋਈ ਇੰਡਸਟਰੀਲਿਸਟ ਆਪਣਾ ਕੋਈ ਸਮਾਨ ਬਾਹਰੋਂ ਮੰਗਵਾਉਂਦਾ ਹੈ ਉਹ ਲੋਕ ਜਿਸ ਤਰ੍ਹਾਂ ਸੈਲਫ ਅਸੈਸਮੈਂਟ ਕਰਕੇ ਆਪਣੀ ਰਿਟਰਨ ਫਾਈਲ ਕਰਦੇ ਹਨ, ਉਸ ਰਿਟਰਨ ਤੇ ਰੈਵੇਨਿਊ ਇਕੱਠਾ ਕੀਤਾ ਜਾ ਸਕਦਾ ਹੈ । ਇਸ ਤਰ੍ਹਾਂ ਦੇ 3-4 ਸਿਸਟਮ ਸਾਡੇ ਸਾਹਮਣੇ ਆਏ ਸਨ ਔਰ ਇਹ 3-4 ਸਿਸਟਮ ਉਸ ਵੇਲੇ ਲਾਗੂ ਨਹੀਂ ਹੋ ਸਕਦੇ ਸਨ । ਅਸੀਂ ਇਨ੍ਹਾਂ ਸਿਸਟਮਾਂ ਨੂੰ ਸਟੱਡੀ ਕੀਤਾ ਕਿ ਕਿਸ ਤਰ੍ਹਾਂ ਐਕਟ ਬਣਾਇਆ ਜਾਵੇ ਜਾਂ ਰੂਲਜ਼ ਬਣਾਏ ਜਾਣ । ਇਸ ਨੂੰ ਅਸੀਂ ਗਰਾਊਂਡ ਲੈਵਲ ਤੇ ਸਟੱਡੀ ਕੀਤਾ ਅਤੇ ਚੀਫ ਸੈਕਟਰੀ ਲੈਵਲ ਤੇ ਉਨ੍ਹਾਂ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਜਿਸ ਕਮੇਟੀ ਵਿਚ ਸੀ.ਐਸ. ਟੀ., ਲੋਕਲ ਬਾਡੀਜ਼ ਦੇ ਸੈਕਟਰੀ ਅਤੇ ਦੂਸਰੇ ਹੋਰ ਸਬੰਧਤ ਅਫਸਰ ਸਾਹਿਬਾਨ ਇਸ ਦੇ ਮੈਂਬਰ ਸਨ । ਮੈਂ ਸਮਝਦਾ ਹਾਂ ਕਿ ਇਸ ਕਮੇਟੀ ਦੀਆਂ 3 ਮੀਟਿੰਗਜ਼ ਵੀ ਹੋ ਚੁੱਕੀਆ ਹਨ ਅਤੇ ਇਸ ਕਮੇਟੀ ਨੇ ਹਰ ਪਹਿਲੂ ਤੋਂ ਮੁੜ ਦੁਆਰਾ ਵਿਚਾਰ ਵਟਾਂਦਰਾ ਅਤੇ ਅਫਸਰਾਂ ਨੂੰ ਰਿਪੋਰਟ ਦੇਣ ਲਈ ਕਿਹਾ ਹੈ ਤਾਂ ਕਿ ਐਕਟ/ਰੂਲਜ਼ ਬਣਾ ਸਕੀਏ । ਇਸ ਕਮੇਟੀ ਨੂੰ ਅਸੀਂ 15 ਜਨਵਰੀ ਤੱਕ ਐਕਸਟੈਨਸ਼ਨ ਦਿੱਤੀ ਹੋਈ ਹੈ ਤਾਂਕਿ ਇਸ ਰਿਪੋਰਟ ਨੂੰ ਅਮਲ ਵਿਚ ਲਿਆਂਦਾ ਜਾ ਸਕੇ । ਜੋ ਅਸੀਂ ਲੋਕਾਂ ਦੇ ਨਾਲ ਵਾਅਦੇ ਕੀਤੇ ਸਨ ਉਨ੍ਹਾਂ ਨੂੰ ਅਸੀਂ 100% ਪੂਰਾ ਕੀਤਾ ਹੈ । (ਥੰਪਿੰਗ) ਉਸ ਵਕਤ 1997 ਵਿਚ ਹਾਲਾਤ ਕੀ ਸਨ ਉਹ ਮੈਂ ਤੁਹਾਡੀਆਂ ਅੱਖਾਂ ਦੇ ਸਾਹਮਣੇ ਰੱਖ ਚੁੱਕਾ ਹਾਂ । ਅਸੀਂ ਉਸ ਵਕਤ ਦੀ ਸਿਚੂਏਸ਼ਨ ਨੂੰ ਇੰਪਰੂਵ ਕੀਤਾ ਹੈ ਅਤੇ ਫਾਈਨੈਂਸ਼ੀਅਲ ਹਾਲਾਤ ਨੂੰ ਠੀਕ ਕੀਤਾ ਹੈ । ਇਹ ਸਾਰਾ ਕੁਝ ਸਾਡੀ ਸਾਂਝੀ ਸਰਕਾਰ ਨੇ ਕੀਤਾ ਹੈ ਅਤੇ ਅਸੀਂ ਆਪਣੇ ਸਾਰੇ ਵਾਅਦੇ ਲੋਕਾਂ ਨਾਲ ਜੋ ਕੀਤੇ ਸਨ ਉਹ ਅਸੀਂ 100% ਪੂਰੇ ਕੀਤੇ ਹਨ । ਪੰਜਾਬ ਦੇ ਲੋਕ ਬੜੇ ਜਾਗਰੂਕ ਹਨ, ਉਨ੍ਹਾਂ ਨੂੰ ਹਾਲਾਤ ਬਾਰੇ ਗਿਆਨ ਹੈ । ਲਾਅ ਐਂਡ ਆਰਡਰ ਦੀ ਕੀ ਪ੍ਰਾਬਲਮ ਸੀ, ਮੈਂ ਇਸ ਨੂੰ ਡੀਟੇਲ ਵਿਚ ਦਸ ਚੁੱਕਾ ਹਾਂ । ਹਾਲਾਤ ਇਤਨੇ ਮਾੜੇ ਸਨ ਕਿ ਜੋ ਸਵੇਰੇ ਕੰਮ ਤੇ ਜਾਂਦਾ ਸੀ ਉਸ ਨੂੰ ਪਤਾ ਨਹੀਂ ਹੁੰਦਾ ਸੀ ਕਿ ਸ਼ਾਮ ਘਰ ਵਾਪਸ ਆਵੇਗਾ ਕਿ ਨਹੀਂ । ਕਿਸ ਤਰ੍ਹਾਂ ਮਨਿਸਟਰਾਂ ਦੀਆਂ ਕਾਰਾਂ ਨੂੰ ਬੰਬਾਂ ਨਾਲ ਉਡਾ ਦਿਤਾ ਜਾਂਦਾ ਸੀ । ਚੀਫ ਮਨਿਸਟਰ ਨੂੰ ਆਫਿਸ ਦੇ ਬਾਹਰ ਹੀ ਬੰਬ ਨਾਲ ਉਡਾ ਦਿੱਤਾ ਗਿਆ ਸੀ ਉਨ੍ਹਾਂ ਅੱਤਵਾਦੀਆਂ ਨੇ । ਪਰ ਅਸੀਂ ਆ ਕੇ ਇਸ ਨੂੰ ਕਾਬੂ ਵਿਚ ਕੀਤਾ ਅਤੇ ਹਾਲਾਤ ਵਿਚ ਸੁਧਾਰ ਕੀਤਾ । ਸਾਡੇ 4-5 ਸਾਲਾਂ ਦੇ ਵਿਚ ਕੋਈ ਕਾਲਾ ਕੁੱਤਾ ਵੀ ਅੱਤਵਾਦੀਆਂ ਦੇ ਹੱਥੋਂ ਨਹੀਂ ਮਾਰਿਆ ਗਿਆ ਹੋਵੇਗਾ । ਮੈਂ ਕਹਿੰਦਾ ਹਾਂ ਕਿ ਪੰਜਾਬ ਪਿਛਲੇ 5 ਸਾਲਾਂ ਦੇ ਵਿਚ ਡਿਵੈਲਪਮੈਂਟ ਦੇ ਤੌਰ ਤੇ ਸਾਫ ਉਤਰਿਆ ਹੈ । ਅਸੀਂ ਲਾਅ ਐਂਡ ਆਰਡਰ ਨੂੰ ਸਹੀ ਕੀਤਾ ਹੈ ਅਤੇ ਫਾਈਨੈਂਸੀਅਲ ਪੁਜ਼ੀਸ਼ਨ ਨੂੰ ਇੰਪਰੂਵ ਕਰਨ ਲਈ ਐਕਸਟਰਾ ਸਾਧਨ ਇਕੱਠੇ ਕੀਤੇ ਹਨ । ਟਰੇਡਰਜ਼ ਦੇ ਲਈ ਕਾਫੀ

[ ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਕੁਝ ਸਰਕਾਰ ਨੇ ਕੀਤਾ ਹੈ । ਸਪੀਕਰ ਸਾਹਿਬ, ਇਹ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ । ਹਾਲਾਤ ਦੀ ਬੈਕਗਰਾਊਂਡ ਵੀ ਤੁਹਾਡੇ ਸਾਹਮਣੇ ਹੈ । ਇਸ ਲਈ ਇਹ ਜਿਹੜਾ ਨੋਬਲ ਬਿਲ ਹੈ ਜਿਸ ਦਾ ਇਨ੍ਹਾਂ ਆਪੋਜ਼ੀਸ਼ਨ ਵਾਲਿਆਂ ਨੇ ਵੀ ਸਵਾਗਤ ਕੀਤਾ ਹੈ ਬਾਕੀ ਆਪੋਜ਼ੀਸ਼ਨ ਵਲੋਂ ਜੋ ਕੁਝ ਗੱਲਾਂ ਕੀਤੀਆਂ ਗਈਆਂ ਸਨ ਉਨ੍ਹਾਂ ਦਾ ਜਵਾਬ ਦੇਣਾ ਵੀ ਮੈਂ ਜ਼ਰੂਰੀ ਸਮਝਦਾ ਸੀ । ਇਸ ਲਈ ਇਸ ਬਿਲ ਨੂੰ ਸਰਬ-ਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ । (ਥੰਪਿੰਗ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਮਿਉਂਸਿਪਲ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਸਰਵ-ਸੰਮਤੀ ਨਾਲ ਪ੍ਰਵਾਨ ਹੋਇਆ ।

**ਕਲਾਜ਼ਾਂ 2 ਅਤੇ 3**

**ਸ਼੍ਰੀ ਸਪੀਕਰ** : ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਇਹ ਦੋਵੇ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਸਰਵ-ਸੰਮਤੀ ਨਾਲ ਪ੍ਰਵਾਨ ਹੋਇਆ ।

**ਕਲਾਜ਼ 1 ਦੀ ਉਪ-ਕਲਾਜ਼ (1)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਸਰਵ-ਸੰਮਤੀ ਨਾਲ ਪ੍ਰਵਾਨ ਹੋਇਆ ।

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਮਿਉਸਿਪਲ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਮਿਉਸਿਪਲ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਮਿਉਸਿਪਲ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।**

## THE PUNJAB MUNICIPAL CORPORATION (AMENDMENT) BILL, 2001 (*Replacing the Ordinance*)

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ)** : ਸ੍ਰੀਮਾਨ ਜੀ, ਮੈਂ ਪੰਜਾਬ ਮਿਉਨਿਸਪਲ ਕਾਰਪੋਰੇਸ਼ਨ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਮਿਉਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਮਿਉਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ । ਬਹਿਸ ।

(ਇਸ ਵੇਲੇ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ ।)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

[ਸ਼੍ਰੀ ਸਪੀਕਰ]

ਪ੍ਰਸਤਾਵ ਸਰਵਸੰਮਤੀ ਨਾਲ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਸਰਵ-ਸੰਮਤੀ ਨਾਲ ਪ੍ਰਵਾਨ ਹੋਇਆ ।

**ਕਲਾਜ਼ਾਂ 2 ਅਤੇ 3**

**ਸ਼੍ਰੀ ਸਪੀਕਰ** : ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਇਹ ਦੋਵੇ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿਤੀਆਂ ਜਾਣ । (ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

**ਕਲਾਜ਼ 1 ਦੀ ਉਪ ਕਲਾਜ਼ (1)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਸਰਵ-ਸੰਮਤੀ ਨਾਲ ਪ੍ਰਵਾਨ ਹੋਇਆ ।

**ਸਿਰਲੇਖ**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

ਪ੍ਰਸਤਾਵ ਸਰਵ-ਸੰਮਤੀ ਨਾਲ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ** : ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ।**

## THE PUNJAB ADVOCATES WELFARE FUND BILL, 2001
(*Replacing the Ordinance*)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿੱਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ । ਬਹਿਸ ।

**ਸ਼੍ਰੀ ਸਪੀਕਰ :** ਮੈਂ ਸਮਝਦਾ ਹਾਂ ਕਿ ਆਪਣੇ ਕੋਲ ਐਡਵੋਕੇਟ ਜਨਰਲ ਬਾਰ ਜੋਕਿ ਕੌਂਸਲ ਦੇ ਪ੍ਰੈਜ਼ੀਡੈਂਟ ਵੀ ਹਨ, ਬੈਠੇ ਹਨ । ਇਨ੍ਹਾਂ ਦੇ ਬੋਲਣ ਤੋਂ ਬਾਅਦ ਜੇਕਰ ਕੋਈ ਕਲੈਰੀਫਿਕੇਸ਼ਨ ਹੋਵੇਗੀ ਤਾਂ ਅਸੀਂ ਰਿਕੁਐਸਟ ਕਰ ਲਵਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) :** ਸਪੀਕਰ ਸਾਹਿਬ, ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿਲ ਤੇ ਵੈਸੇ ਤਾਂ ਸਾਡੀ ਸਹਿਮਤੀ ਹੀ ਹੈ । ਇਸ ਬਿਲ ਰਾਹੀਂ ਸਾਡੇ ਐਡਵੋਕੇਟ ਸਾਹਿਬਾਨ ਦੀ ਵੈਲਫੇਅਰ ਵਾਸਤੇ ਕੋਈ ਫੰਡ ਕਰੀਏਟ ਕੀਤਾ ਜਾ ਰਿਹਾ ਹੈ । ਸਾਨੂੰ ਸਗੋਂ ਇਸ ਗੱਲ ਲਈ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ । ਇਸ ਵਿਚ ਪ੍ਰੋਵੀਜ਼ਨ ਹੈ ਕਿ ਸ਼ੁਰੂ ਵਿਚ 2 ਲੱਖ ਰੁਪਏ ਦੀ ਗਰਾਂਟ ਵਨ-ਟਾਈਮ-ਬੇਸਿਜ਼ ਦੇ ਆਧਾਰ ਤੇ ਸਟੇਟ ਗੌਰਮਿੰਟ ਦੇਵੇਗੀ ਤੇ ਕੁਝ ਅਮਾਊਂਟ ਵਕੀਲ ਆਪਣੇ ਤੌਰ ਤੇ ਫੰਡ ਵਿਚ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਪਾਉਣਗੇ। ਇਸ ਫੰਡ ਲਈ ਵਕੀਲ ਲੋਨਜ਼ ਵੀ ਲੈ ਸਕਣਗੇ, ਫਾਈਨੈਂਸ਼ੀਅਲ ਇੰਸਟੀ-ਚਿਊਸ਼ਨਜ਼ ਤੋਂ ਲੋਨ ਲੈ ਸਕਣਗੇ। ਇਸ ਵਿਚ ਗਰੁੱਪ ਇਨਸ਼ੋਰੈਂਸ ਸਕੀਮ ਵੀ ਹੈ। ਕਿਸੇ ਲਾਇਅਰ ਨੂੰ ਕਿਸੇ ਸਮੇਂ ਪੈਸੇ ਦੀ ਜ਼ਰੂਰਤ ਪੈ ਜਾਂਦੀ ਹੈ ਜਾਂ ਕਿਸੇ ਕਿਸਮ ਦੀ ਕੋਈ ਟਰੈਜਿਡੀ ਹੋ ਜਾਂਦੀ ਹੈ ਤਾਂ ਉਸਦੇ ਵੈਲਫੇਅਰ ਲਈ ਇਹ ਫੰਡ ਕਰੀਏਟ ਕੀਤਾ ਗਿਆ ਹੈ। ਇਹ ਵੈਲਕਮ ਕਰਨ ਵਾਲੀ ਚੀਜ਼ ਹੈ। ਪਰ ਇਸ ਵਿਚ 2–3 ਚੀਜ਼ਾਂ ਹਨ, ਜਿਨ੍ਹਾਂ ਤੇ ਕਲੈਰੀਫਿਕੇਸ਼ਨ ਦੀ ਮੈਂ ਜ਼ਰੂਰਤ ਮਹਿਸੂਸ ਕਰਦਾ ਹਾਂ। ਅਜੇ ਇਹ ਇਕ ਪ੍ਰਾਈਵੇਟ ਬਾਡੀ ਹੈ ਜਿਸਨੂੰ ਇਥੇ ਲੈਜਿਸਲੇਸ਼ਨ ਲਿਆ ਕੇ ਕਾਨੂੰਨੀ ਰੂਪ ਦਿੱਤਾ ਜਾ ਰਿਹਾ ਹੈ। ਇਸ ਦੀਆਂ 2–3 ਕਲਾਜ਼ਾਂ ਤੇ ਸਾਨੂੰ ਖਦਸ਼ੇ ਹਨ ਜਿਨ੍ਹਾਂ ਨੂੰ ਜ਼ਰੂਰ ਦੂਰ ਕੀਤਾ ਜਾਣਾ ਚਾਹੀਦਾ ਹੈ।

ਫਸਟ ਇਸ ਵਿਚ ਇਕ ਕਮੇਟੀ ਆਫ ਟਰੱਸਟੀਜ਼ ਦੀ ਪ੍ਰੋਵੀਜ਼ਨ ਹੈ। ਜਿਹੜੇ ਉਸਦੇ ਚੇਅਰਮੈਨ ਹਨ ਉਹ ਪ੍ਰੋਵੀਜ਼ਨ ਠੀਕ ਹੈ, ਉਸ ਵਿਚ ਕਿਸੇ ਤਰ੍ਹਾਂ ਦੀ ਕੋਈ ਚੀਜ਼ ਗਲਤ ਨਹੀਂ ਲਗਦੀ। ਜਿਹੜਾ ਵੀ ਬਾਰ ਕੌਂਸਲ ਦਾ ਪ੍ਰੈਜ਼ੀਡੈਂਟ ਪੰਜਾਬ ਨੂੰ ਬਿਲੋਂਗ ਕਰਦਾ ਹੋਵੇਗਾ, ਉਹ ਆਟੋਮੈਟੀਕਲੀ ਟਰੱਸਟੀ ਕਮੇਟੀ ਦਾ ਚੇਅਰਮੈਨ ਹੋ ਜਾਵੇਗਾ ਤੇ ਜੇ ਬਾਰ ਕੌਂਸਲ ਦਾ ਪ੍ਰੈਜ਼ੀਡੈਂਟ ਕਿਸੇ ਹੋਰ ਸਟੇਟ ਦਾ ਹੋਵੇਗਾ ਤਾਂ ਸਾਡੇ ਐਡਵੋਕੇਟ ਜਨਰਲ ਆਟੋਮੈਟੀਕਲੀ ਇਸਦੇ ਚੇਅਰਮੈਨ ਬਣ ਜਾਣਗੇ। ਇਸ ਤੇ ਸਾਡਾ ਪੂਰਾ ਐਗਰੀਮੈਂਟ ਹੈ। ਸਾਨੂੰ ਜਿਸ ਗੱਲ ਤੇ ਥੋੜ੍ਹਾ ਜਿਹਾ ਇਤਰਾਜ਼ ਹੈ। ਉਹ ਇਹ ਹੈ ਕਿ ਇਸ ਦਾ ਸਰਕਾਰੀ-ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਦਾ ਡੈਮੋਕਰੇਟਿਕ ਕਰੈਕਟਰ ਬਰਕਰਾਰ ਰਹਿਣ ਦਿਉ। ਇਸ ਵਿਚ ਸਰਕਾਰੀ ਦਖਲ ਅੰਦਾਜ਼ੀ ਕਰਕੇ ਜੇ ਅਸੀਂ ਵੈਲਫੇਅਰ ਫੰਡ ਬਣਾਉਣਾ ਚਾਹੁੰਦੇ ਹਾਂ ਤਾਂ ਜ਼ਿਆਦਾ ਫੀਜੀਬਲ ਨਹੀਂ ਲਗਦਾ। ਕਈ ਪ੍ਰੋਵੀਜ਼ਨ ਐਸੀਆਂ ਹਨ ਜਿਨ੍ਹਾਂ ਕਰਕੇ ਇਸ ਦਾ ਡੈਮੋਕਰੇਟਿਕ ਕਰੈਕਟਰ ਨਹੀਂ ਰਹਿ ਜਾਂਦਾ। ਫਾਰ ਐਗਜ਼ਾਂਪਲ, ਮੈਨੂੰ ਲਾਜਿਕ ਸਮਝ ਨਹੀਂ ਆਉਂਦਾ ਕਿ ਕਲਾਜ਼-4 ਦੀ ਸਬ ਕਲਾਜ਼-3 ਵਿਚ ਟਰੱਸਟੀ ਕਮੇਟੀ ਦੇ 3 ਮੈਂਬਰਾਂ ਦੀ ਪ੍ਰੋਵੀਜ਼ਨ ਕੀਤੀ ਗਈ ਹੈ ਜਿਹੜੇ ਕਿ ਗੌਰਮਿੰਟ ਨੌਮੀਨੇਟ ਕਰੇਗੀ। ਇਨ੍ਹਾਂ ਮੈਂਬਰਾਂ ਦੀ ਪ੍ਰੋਵੀਜ਼ਨ ਲਈ ਕੋਈ ਹੋਰ ਤਰੀਕਾ ਲੱਭਣਾ ਚਾਹੀਦਾ ਹੈ ਜਿਹੜਾ ਕਿ ਡੈਮੋਕਰੇਟਿਕ ਹੋਵੇ। ਵਕੀਲਾਂ ਦੇ ਵਿਚੋਂ ਹੀ ਇਲੈਕਸ਼ਨ ਰਾਹੀਂ ਮੈਂਬਰ ਬਣ ਜਾਣ। ਕਿਉਂਕਿ ਐਡਵੋਕੇਟਸ ਦੀ ਵੀ ਪੁਲੀਟੀਕਲ ਐਫੀਲੀਏਸ਼ਨ ਹੋ ਸਕਦੀ ਹੈ। ਫੇਰ ਪਿੱਕ-ਐਂਡ ਚੂਜ਼ ਵਾਲੀ ਪਾਲਿਸੀ ਅਖਤਿਆਰ ਹੋਵੇਗੀ ਤੇ ਇਸ ਬਾਡੀ ਦਾ ਡੈਮੋਕਰੇਟਿਕ ਕਰੈਕਟਰ ਖਤਮ ਹੋ ਜਾਵੇਗਾ। ਗੌਰਮਿੰਟ ਤਾਂ ਕੋਈ ਵੀ ਹੋ ਸਕਦੀ ਹੈ। ਇਹ ਤਾਂ ਲੋਕਾਂ ਦੀ ਮਰਜ਼ੀ ਹੈ। ਅੱਜ ਤੁਹਾਡੀ ਗੌਰਮਿੰਟ ਹੈ। ਕੱਲ੍ਹ ਨੂੰ ਕਿਸੇ ਹੋਰ ਦੀ ਹੋ ਸਕਦੀ ਹੈ ਤੇ ਪਰਸੋਂ ਕਿਸੇ ਹੋਰ ਦੀ ਹੋ ਸਕਦੀ ਹੈ। ਪਰ ਜੇ ਇਕ ਚੀਜ਼ ਦੇ ਸਟਾਰਟ ਵਿਚ ਹੀ ਹੈਲਦੀ ਪ੍ਰੋਵੀਜ਼ਨ ਕਰ ਦਿੱਤੀ ਜਾਵੇ ਤਾਂ ਕਿਸੇ ਵੀ ਸਰਕਾਰ ਨੂੰ ਇਸ ਅਦਾਰੇ ਦੇ ਸਰਕਾਰੀਕਰਨ ਕਰਨ ਦਾ ਮੌਕਾ ਨਹੀਂ ਮਿਲੇਗਾ। ਇਸ ਲਈ ਕੋਈ ਤਰੀਕਾ ਐਡਵੋਕੇਟ ਜਨਰਲ ਸਾਹਿਬ ਬੇਸ਼ੱਕ ਬਾਅਦ ਵਿਚ ਦੱਸ ਦੇਣ ਕਿ ਇਹ ਪ੍ਰੋਵੀਜ਼ਨ ਕਿਸ ਤਰ੍ਹਾਂ ਠੀਕ ਹੋ ਸਕਦੀ ਹੈ। ਇਸ ਸਟੇਜ ਤੇ ਤਾਂ ਮੇਰਾ ਖਿਆਲ ਹੈ ਕਿ ਕੋਈ ਅਮੈਂਡਮੈਂਟ ਇਸ ਵਿਚ ਨਹੀਂ ਹੋ ਸਕਦੀ ਪਰ ਇਨ ਫਿਊਚਰ ਇਸ ਨੂੰ ਠੀਕ ਕਰ ਲਿਆ ਜਾਵੇ। ਇਹ ਪ੍ਰੋਵੀਜ਼ਨ ਮੈਨੂੰ ਠੀਕ ਨਹੀਂ ਲਗਦੀ।

ਇਸ ਤੋਂ ਅੱਗੇ ਟਰੱਸਟੀ ਕਮੇਟੀ ਵਿਚ ਇਕ ਪ੍ਰੈਕਟੀਸਿੰਗ ਐਡਵੋਕੇਟ ਨੂੰ ਕੋ-ਆਪਟ ਕਰਨ ਦੀ ਪ੍ਰੋਵੀਜ਼ਨ ਰੱਖੀ ਗਈ ਹੈ ਪਰ ਉਸ ਲਈ ਜੋ ਟੈਨਿਓਰ ਰੱਖੀ ਗਈ ਹੈ, ਉਹ ਬਹੁਤ ਜ਼ਿਆਦਾ ਲਗਦੀ ਹੈ। ਇਸ ਟੈਨਿਓਰ ਨਾਲ ਹੋਰ ਨਵੇਂ ਮੈਂਬਰਾਂ ਨੂੰ ਚਾਂਸ ਨਹੀਂ ਮਿਲੇਗਾ। 5 ਸਾਲ ਦੀ ਟੈਨਿਓਰ ਬਹੁਤ ਜ਼ਿਆਦਾ ਮਹਿਸੂਸ ਹੋ ਰਹੀ ਹੈ। ਇਸ ਨੂੰ ਅਗਰ ਦੋ ਜਾਂ ਢਾਈ ਸਾਲ ਕਰ ਲਿਆ ਜਾਵੇ ਤਾਂ ਹੋਰ ਵੀ ਬਹੁਤ ਸਾਰੇ ਨਵੇਂ ਤੇ ਐਕਸਪੀਰੀਐਂਸਡ ਐਡਵੋਕੇਟਸ ਨੂੰ ਚਾਂਸਿਜ਼ ਮਿਲਦੇ ਰਹਿਣਗੇ।

ਤੀਸਰੀ ਗੱਲ ਇਹ ਹੈ ਕਿ ਸਬ-ਕਲਾਜ਼ 5 ਵਿਚ 2 ਹੋਰ ਮੈਂਬਰ ਸਰਕਾਰ ਵਲੋਂ ਨਾਮਜ਼ਦ ਕਰਨ ਦੀ ਪ੍ਰੋਵੀਜ਼ਨ ਰੱਖੀ ਗਈ ਹੈ ਤੇ ਉਨ੍ਹਾਂ ਦੀ ਟੈਨਿਓਰ ਵੀ 5 ਸਾਲ ਰਖੀ ਗਈ ਹੈ ਜਿਹੜੀ ਕਿ ਜ਼ਿਆਦਾ ਹੈ। ਮੈਂ ਇਹੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਸ ਬਿਲ ਵਿਚ ਵੈਸੇ ਤਾਂ ਸਾਰੇ ਨਾਲ ਸਾਡੀ ਸਹਿਮਤੀ ਹੈ ਲੇਕਿਨ ਇਹ 2-3 ਨੁਕਤੇ ਹਨ ਜਿਨ੍ਹਾਂ ਕਰਕੇ ਇਸ ਦਾ ਡੈਮੋਕਰੇਟਿਕ ਕਰੈਕਟਰ ਨਹੀਂ ਰਹਿ ਜਾਂਦਾ। ਜੇਕਰ ਸਰਕਾਰੀ ਦਖਲ ਘਟਾ ਲਿਆ ਜਾਵੇ ਤੇ ਇਸ ਬਾਡੀ ਨੂੰ ਇੰਡੀਪੈਂਡੈਂਟਲੀ ਰੰਨ ਕਰਨ ਦੀ ਆਗਿਆ ਦੇ ਦਿੱਤੀ ਜਾਵੇ ਤਾਂ ਸਾਡੇ ਐਡਵੋਕੇਟ ਸਾਹਿਬਾਨ ਦੀ ਜ਼ਿਆਦਾ ਵੈਲਫੇਅਰ ਹੋ ਸਕਦੀ ਹੈ।

ਮੈਂ ਇਹ ਵੀ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ਕਿ ਇਸ ਦੇ ਜਿਹੜੇ ਅਕਾਊਂਟਸ ਆਡਿਟ ਹੋਣਗੇ, ਉਹ ਸੀ.ਏ. ਆਪਣੇ ਤੌਰ ਤੇ ਸਾਰੇ ਖਾਤਿਆਂ ਦੀ ਪੜਤਾਲ ਵਗੈਰਾ ਕਰੇਗਾ। ਇਹ ਪ੍ਰਾਈਵੇਟ ਬਾਡੀ ਤਾਂ ਰਹੀ ਕੋਈ ਨਹੀਂ। ਸਰਕਾਰ ਦਾ ਵੀ ਇਸ ਵਿਚ ਗਰਾਂਟ ਦੇ ਤੌਰ ਤੇ ਸ਼ੇਅਰ ਹੋਵੇਗਾ। ਮੈਂ ਜ਼ਿਆਦਾ ਜ਼ੋਰ ਤਾਂ ਨਹੀਂ ਦਿੰਦਾ ਪਰੰਤੂ ਕਿਸੇ ਨੂੰ ਫੇਰ ਕਿੰਤੂ ਪਰੰਤੂ ਕਰਨ ਦਾ ਵੀ ਮੌਕਾ ਨਹੀਂ ਮਿਲੇਗਾ ਜੇਕਰ ਇਸ ਵਿਚ ਸੀ.ਏ.ਜੀ. ਤੋਂ ਆਡਿਟ ਕਰਵਾਉਣ ਦੀ ਪ੍ਰੋਵੀਜ਼ਨ ਕਰ ਦਿੱਤੀ ਜਾਵੇ। ਇਸ ਨਾਲ ਇਹ ਐਕਟ ਹੋਰ ਵੀ ਜ਼ਿਆਦਾ ਹੈਲਦੀ ਹੋ ਜਾਵੇਗਾ। ਇਸ ਦੇ ਵਿਚ ਇਕ ਪ੍ਰੋਵੀਜ਼ਨ ਇਹ ਰੱਖੀ ਜਾ ਸਕਦੀ ਹੈ ਕਿ ਹੁਣ ਜਦੋਂ ਇਸ ਦੀ ਕੰਸਟੀਚਿਊਸ਼ਨ ਬਣ ਰਹੀ ਹੈ ਤਾਂ ਇਸ ਦੇ ਵਿਚ ਘੱਟੋ ਘੱਟ ਜਵਾਬਦੇਹੀ ਅਸੀਂ ਕਿਥੇ ਨਿਸ਼ਚਿਤ ਕਰਾਂਗੇ। ਇਸ ਦੇ ਵਾਸਤੇ ਦੋ ਤਰੀਕੇ ਹੋ ਸਕਦੇ ਹਨ। ਇਕ ਇਹ ਹੈ ਕਿ ਇਸ ਨੂੰ ਸੀ.ਏ.ਜੀ. ਚੈਕ ਕਰੇ। ਜੇ ਇਸ ਨੂੰ ਸੀ.ਏ.ਜੀ. ਚੈਕ ਕਰੇਗਾ ਤਾਂ ਉਸ ਤੇ ਫਿਰ ਸਾਡੀ ਪੀ.ਏ.ਸੀ. ਜਾਂ ਕਿਸੇ ਹੋਰ ਕਮੇਟੀ ਵਿਚ ਵਿਚਾਰ ਕੀਤਾ ਜਾ ਸਕੇਗਾ। ਜੇ ਇਸ ਨੂੰ ਸੀ.ਏ.ਜੀ. ਚੈੱਕ ਨਾ ਕਰੇ ਤਾਂ ਫਿਰ ਜਿਸ ਤਰ੍ਹਾਂ ਪੰਜਾਬ ਸਰਕਾਰ ਦੇ ਬਾਕੀ ਅਦਾਰੇ ਹਨ ਅਤੇ ਉਨ੍ਹਾਂ ਦੀਆਂ ਐਨੂਅਲ ਰਿਪੋਰਟਾਂ ਪੰਜਾਬ ਵਿਧਾਨ ਸਭਾ ਵਿਚ ਲੇਅ ਹੁੰਦੀਆਂ ਹਨ, ਉਸੇ ਤਰ੍ਹਾਂ ਦੀ ਪ੍ਰੋਵੀਜ਼ਨ ਇਸ ਦੇ ਵਿਚ ਵੀ ਪਾ ਦਿੱਤੀ ਜਾਵੇ ਤਾਂ ਕਿ ਵਿਧਾਨ ਸਭਾ ਇਸ ਨੂੰ ਚੈਕ ਕਰੇ।

ਅਖੀਰ ਵਿਚ ਮੈਂ ਦੋ ਬੇਨਤੀਆਂ ਹੋਰ ਕਰਨੀਆਂ ਚਾਹੁੰਦਾ ਹਾਂ ਜਿਹੜੀਆਂ ਕਿ ਸਮੁੱਚੀ ਐਡਵੋਕੇਟਸ ਕਮਿਊਨਿਟੀ ਨਾਲ ਤਾਅਲੁੱਕ ਰੱਖਦੀਆਂ ਹਨ। ਸਪੀਕਰ ਸਾਹਿਬ, ਤੁਹਾਡਾ ਸਬੰਧ ਵੀ ਇਸ ਪੇਸ਼ੇ ਦੇ ਨਾਲ ਹੈ। ਤੁਸੀਂ ਵੀ ਬਹੁਤ ਅੱਛੇ ਕਾਨੂੰਨਦਾਨ ਰਹੇ ਹੋ ਅਤੇ ਹੁਣ ਵੀ ਹੋ। ਕੁਝ ਚਿਰ ਪਹਿਲਾਂ ਸੰਗਰੂਰ ਵਿਚ ਇਕ ਇੰਸੀਡੈਂਟ ਹੋਇਆ ਸੀ। ਉਥੇ ਵਕੀਲ ਸਾਹਿਬਾਨ ਨੇ ਕੁਝ ਮੁੱਦਿਆਂ ਨੂੰ ਲੈ ਕੇ ਐਜੀਟੇਸ਼ਨ ਕੀਤੀ ਅਤੇ ਉਨ੍ਹਾਂ ਤੇ ਲਾਠੀ-ਚਾਰਜ ਵੀ ਹੋਇਆ ਸੀ। ਮਾਨਸਾ ਵਿਚ ਨਵਾਂ ਜੁਡੀਸ਼ੀਅਲ ਕੰਪਲੈਕਸ ਬਣਾਇਆ ਗਿਆ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਹੈ। ਉਸ ਨੂੰ ਲੈ ਕੇ ਉਥੇ ਐਡਵੋਕੇਟਸ ਦੇ ਵਿਚ ਕੁਝ ਰਿਜ਼ੈਂਟਮੈਂਟ ਹੈ। ਉਥੇ ਜੁਡੀਸ਼ੀਅਲ ਕੰਪਲੈਕਸ ਵਾਸਤੇ ਤਾਂ ਫੰਡਾਂ ਦੀ ਪ੍ਰੋਵੀਜ਼ਨ ਕਰ ਦਿੱਤੀ ਹੈ ਲੇਕਿਨ ਇਸ ਦੇ ਨਾਲ ਰਿਲੇਟਿਡ ਚੀਜ਼ਾਂ ਜਿਵੇਂ ਬਾਰ, ਚੈਂਬਰ, ਕੰਟੀਨ ਅਤੇ ਲਾਇਬ੍ਰੇਰੀ ਵਗੈਰਾ ਵਾਸਤੇ ਪ੍ਰੋਵੀਜ਼ਨ ਨਹੀਂ ਕੀਤੀ। ਇਸੇ ਤਰ੍ਹਾਂ ਲਿਟੀਗੇਂਟਸ ਵਾਸਤੇ ਕਮਰਿਆਂ ਦੀ ਪ੍ਰੋਵੀਜ਼ਨ ਵੀ ਨਹੀਂ ਕੀਤੀ ਜਾਂਦੀ। ਇਨ੍ਹਾਂ ਚੀਜ਼ਾਂ ਦੀ ਅਣਹੋਂਦ ਕਾਰਣ ਵਕੀਲਾਂ ਦੇ ਕੰਮਕਾਰ ਤੇ ਕਾਫੀ ਅਸਰ ਪੈਂਦਾ ਹੈ। ਇਸ ਦੇ ਵਾਸਤੇ ਮੈਂ ਇਹ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਕੋਈ ਨਵਾਂ ਜੁਡੀਸ਼ੀਅਲ ਕੰਪਲੈਕਸ ਪ੍ਰੋਪੋਜ਼ ਕਰੀਏ ਤਾਂ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਪ੍ਰੋਵੀਜ਼ਨ ਨਾਲ ਹੀ ਕਰ ਦਿੱਤੀ ਜਾਵੇ। ਇਨ੍ਹਾਂ ਕਰਕੇ ਵਕੀਲ ਐਜੀਟੇਸ਼ਨ ਕਰਦੇ ਹਨ। ਜੇ ਇਨ੍ਹਾਂ ਚੀਜ਼ਾਂ ਦੀ ਪਹਿਲਾਂ ਹੀ ਪ੍ਰੋਵੀਜ਼ਨ ਕਰ ਦਿੱਤੀ ਜਾਵੇ ਤਾਂ ਬਾਅਦ ਵਿਚ ਕੋਈ ਵੀ ਹਰਾਸਮੈਂਟ ਨਹੀਂ ਹੋਵੇਗੀ ਅਤੇ ਵਕੀਲ ਸਾਹਿਬਾਨ ਅੱਛੇ ਢੰਗ ਨਾਲ ਆਪਣਾ ਕੰਮ ਕਰ ਸਕਦੇ ਹਨ।

ਇਕ ਮਾੜੀ ਟੈਨਡੈਂਸੀ ਵੇਖਣ ਵਿਚ ਆ ਰਹੀ ਹੈ ਕਿ ਲੋਕਾਂ ਨੂੰ ਖੁਸ਼ ਕਰਨ ਵਾਸਤੇ ਨਾਰਮਜ਼ ਨੂੰ ਬਾਈਪਾਸ ਕਰ ਦਿੱਤਾ ਜਾਂਦਾ ਹੈ। ਮੌਜੂਦਾ ਹਾਈ ਕੋਰਟ ਵਿਚ ਸਿਟਿੰਗ ਜੱਜਾਂ ਦੀ ਸੰਖਿਆ ਸ਼ਾਇਦ 26-27 ਦੇ ਕਰੀਬ ਹੈ ਜਦ ਕਿ ਟੋਟਲ ਸੀਟਸ 40-42 ਹਨ। ਬਾਕੀ ਦੀਆਂ ਪੋਸਟਾਂ ਖਾਲੀ ਪਈਆਂ ਹਨ। ਇਸ ਦੇ ਮੁਕਾਬਲੇ ਐਡਵੋਕੇਟ ਜਨਰਲ ਅਤੇ ਡਿਪਟੀ ਐਡਵੋਕੇਟ ਜਨਰਲ ਕਿਤੇ ਜ਼ਿਆਦਾ ਹਨ, ਇਨ੍ਹਾਂ ਦਾ ਨੰਬਰ 50 ਤੋਂ ਵੀ ਉਪਰ ਹੋ ਗਿਆ ਹੈ। ਕਈ ਲੋਕਾਂ ਨੂੰ ਖੁਸ਼ ਕਰਨ ਵਾਸਤੇ ਸਟੇਟ ਗੌਰਮਿੰਟ ਵੱਲੋਂ ਆਪਣੇ ਖਜ਼ਾਨੇ ਤੇ ਇਹ ਵਾਧੂ ਭਾਰ ਪਾਇਆ ਜਾ ਰਿਹਾ ਹੈ। ਹਾਈ ਕੋਰਟ ਦੇ ਜੱਜਾਂ ਦੀ ਗਿਣਤੀ ਤਾਂ 26-27 ਹੋਵੇ ਅਤੇ ਉਸ ਦੇ ਮੁਕਾਬਲੇ ਸਾਡੇ ਡਿਪਟੀ ਐਡਵੋਕੇਟ ਜਨਰਲਜ਼ ਦੀ ਗਿਣਤੀ 50 ਤੋਂ ਵੀ ਉਪਰ ਟੱਪ ਜਾਵੇ, ਲੋਕਾਂ ਨੂੰ ਖੁਸ਼ ਕਰਨ ਦੀ ਖਾਤਰ, ਤਾਂ ਇਹ ਕੋਈ ਚੰਗੀ ਗੱਲ ਨਹੀਂ ਹੈ। ਇਹ ਟੈਨਡੈਂਸੀ ਰੁਕਣੀ ਚਾਹੀਦੀ ਹੈ। ਇਸ ਤੋਂ ਇਲਾਵਾ ਇਨ੍ਹਾਂ ਦੀ ਐਪਾਇੰਟਮੈਂਟਸ ਕਰਨ ਦਾ ਜੋ ਤਰੀਕਾ ਹੈ, ਉਹ ਵੀ ਠੀਕ ਨਹੀਂ ਹੈ। ਯੋਗਤਾ ਵੇਖਣ ਦੀ ਬਜਾਏ ਲੋਕਾਂ ਨੂੰ ਖੁਸ਼ ਕਰਨ ਦਾ ਕੰਮ ਜ਼ਿਆਦਾ ਕੀਤਾ ਜਾਂਦਾ ਹੈ। ਇਸ ਦੇ ਵਾਸਤੇ ਵੀ ਕੋਈ ਪ੍ਰੋਵੀਜ਼ਨ ਜ਼ਰੂਰ ਕਰੋ ਭਾਵੇਂ ਕਿ ਇਹ ਚੀਜ਼ ਇਸ ਬਿਲ ਦਾ ਪਾਰਟ ਨਹੀਂ ਹੈ। ਜੇ ਜ਼ਿਆਦਾ ਨਹੀਂ ਤਾਂ ਘੱਟੋ ਘੱਟ ਸੀਨੀਆਰਟੀ ਅਤੇ ਐਕਸਪੀਰੀਐਂਸ ਦਾ ਕੋਈ ਮਾਪ-ਦੰਡ ਜ਼ਰੂਰ ਰੱਖ ਲਓ ਕਿ ਜੋ ਵੀ ਸਰਕਾਰੀ ਵਕੀਲ ਬਣਾਇਆ ਜਾਵੇਗਾ, ਉਸ ਤੇ 10 ਸਾਲ ਦੇ ਤਜਰਬੇ ਦੀ ਕੰਡੀਸ਼ਨ ਲਾਈ ਜਾ ਸਕਦੀ ਹੈ। ਜਿਸ ਦੀ ਪ੍ਰੈਕਟਿਸ ਘੱਟੋ ਘੱਟ 10 ਸਾਲ ਦੀ ਹੋਵੇਗੀ, ਉਸ ਨੂੰ ਹੀ ਸਰਕਾਰੀ ਵਕੀਲ ਨਿਯੁਕਤ ਕੀਤਾ ਜਾਵੇਗਾ। ਇਹ ਨਾ ਹੋਵੇ ਕਿ ਅੱਜ ਡਿਗਰੀ ਲਈ ਹੈ ਅਤੇ ਕਲ੍ਹ ਨੂੰ ਉਹ ਸਰਕਾਰੀ ਵਕੀਲ ਹੈ। ਕਈਆਂ ਦੀ ਆਪਣੀ ਪ੍ਰੈਕਟਿਸ ਚੱਲਦੀ ਨਹੀਂ ਹੈ ਅਤੇ ਉਹ ਸਰਕਾਰੀ ਵਕੀਲ ਬਣ ਜਾਂਦੇ ਹਨ। ਇਸ ਤਰ੍ਹਾਂ ਕਰਨ ਨਾਲ ਤਜਰਬੇਕਾਰ ਵਕੀਲਾਂ ਕੋਲ ਗਲਤ ਕਿਸਮ ਦਾ ਸਿਗਨਲ ਜਾਂਦਾ ਹੈ। ਜਿਥੋਂ ਤੱਕ ਲਿਟੀਗੇਸ਼ਨ ਦਾ ਸਵਾਲ ਹੈ, ਗੌਰਮਿੰਟ ਬਹੁਤ ਸਾਰੇ ਮਾਮਲਿਆਂ ਵਿਚ ਕਟਹਿਰੇ ਵਿਚ ਖੜ੍ਹੀ ਹੁੰਦੀ ਹੈ। ਇਸ ਦਾ ਵੱਡਾ ਕਾਰਨ ਨਾ-ਤਜਰਬੇਕਾਰ ਵਕੀਲਾਂ ਦੀ ਭਰਤੀ ਹੈ। ਇਸ ਨੂੰ ਹੋਰ ਜ਼ਿਆਦਾ ਹੈਲਦੀ ਬਣਾਉਣ ਵਾਸਤੇ ਹੀ ਮੈਂ ਇਹ ਸੁਝਾਅ ਦਿੱਤੇ ਹਨ। ਫਿਊਚਰ ਰਿਕਰੂਟਮੈਂਟ ਵਾਸਤੇ ਇਸ ਤਰ੍ਹਾਂ ਦਾ ਕੋਈ ਨਾ ਕੋਈ ਕਰਾਈਟੇਰੀਆ ਜ਼ਰੂਰ ਬਣੇ। ਐਕਸਪੀਰੀਐਂਸ ਤੇ ਜ਼ੋਰ ਜ਼ਿਆਦਾ ਦਿੱਤਾ ਜਾਵੇ। ਹਾਈ ਕੋਰਟ

ਵਿਚ ਜਿੰਨਾ ਕੰਮ ਦਾ ਪ੍ਰੈਸ਼ਰ ਹੈ ਅਤੇ ਉਥੋਂ ਦੇ ਜੱਜਾਂ ਦੀ ਜਿੰਨੀ ਗਿਣਤੀ ਹੈ, ਉਸ ਨੂੰ ਧਿਆਨ ਵਿਚ ਰੱਖ ਕੇ ਹੀ ਸਰਕਾਰੀ ਵਕੀਲਾਂ ਦੀਆਂ ਐਪੁਆਇੰਟਮੈਂਟਸ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਜਿਹੜਾ ਬੇਲੋੜਾ ਬੋਝ ਸਰਕਾਰੀ ਖਜ਼ਾਨੇ ਤੇ ਪੈਂਦਾ ਹੈ, ਉਸ ਤੋਂ ਅਸੀਂ ਬਚ ਸਕੀਏ। ਇਨ੍ਹਾਂ ਕੁਝ ਸੁਝਾਵਾਂ ਦੇ ਨਾਲ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਅਸੀਂ ਇਸ ਨੂੰ ਸਰਬਸੰਮਤੀ ਨਾਲ ਪਾਸ ਕਰਾਂਗੇ।

**ਸ੍ਰੀ ਸਪੀਕਰ** : ਮੱਤੇਵਾਲ ਸਾਹਿਬ, ਜੇ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ ਤਾਂ ਕਹਿ ਲਓ।

**ਐਡਵੋਕੇਟ ਜਨਰਲ (ਸਰਦਾਰ ਐਚ.ਐਸ. ਮੱਤੇਵਾਲ)** : ਪਹਿਲਾਂ ਤੇ ਸਾਰੇ ਮੈਂਬਰ ਸਾਹਿਬਾਨ ਨੂੰ ਮੈਂ ਨਵੇਂ ਸਾਲ ਦੀ ਵਧਾਈ ਦਿੰਦਾ ਹਾਂ। ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਾਰੇ ਮੈਂਬਰ ਸਾਹਿਬਾਨ ਦੇ ਨਾਲ ਮਿਲਣ ਦਾ ਔਰ ਬੋਲਣ ਦਾ ਮੌਕਾ ਦਿੱਤਾ ਹੈ। ਬੋਲਣ ਦਾ ਮੌਕਾ ਤੇ ਸਾਨੂੰ ਕਚਹਿਰੀ ਦੇ ਵਿਚ ਭੀ ਬੜਾ ਮਿਲਦਾ ਹੈ ਪਰ ਵਿਧਾਨ ਸਭਾ ਵਿੱਚ ਬੋਲਣ ਦਾ ਤੁਸੀਂ ਦਿੱਤਾ ਹੈ, ਇਹ ਤੁਹਾਡੀ ਬੜੀ ਮਿਹਰਬਾਨੀ ਹੈ। ਜਿਥੋਂ ਤੱਕ ਐਡਵੋਕੇਟ ਵੈਲਫੇਅਰ ਫੰਡ ਬਿਲ ਦਾ ਸਬੰਧ ਹੈ ਇਹ ਬੜੀ ਪੁਰਾਣੀ ਵਕੀਲ ਸਾਹਿਬਾਨਾਂ ਦੀ ਇਕ ਰਿਕੁਐਸਟ ਸੀ, ਕਮ-ਅਜ਼-ਕਮ ਪਿਛਲੇ 10-15 ਸਾਲ ਤੋਂ ਇਹ ਕੋਸ਼ਿਸ਼ ਕਰ ਰਹੇ ਸਨ। ਅਲਟੀਮੇਟਲੀ ਗੌਰਮਿੰਟ ਨੇ ਹੁਣ ਬੈਠ ਕੇ, ਇਸ ਨੂੰ ਦੇਖ ਕੇ ਇਹ ਐਕਟ ਬਣਾਉਣ ਦਾ ਫੈਸਲਾ ਕੀਤਾ ਹੈ। ਅਰਸ਼ੀ ਸਾਹਿਬ ਨੇ ਵੀ ਬੜੇ ਅੱਛੇ ਢੰਗ ਦੇ ਨਾਲ ਦੱਸਿਆ ਹੈ ਕਿ ਇਸ ਦੀ ਕੀ ਜ਼ਰੂਰਤ ਹੈ ਔਰ ਇਨ੍ਹਾਂ ਨੇ ਕਿਹਾ ਹੈ ਕਿ ਮੈਂ ਇਸ ਦੀ ਸਪੋਰਟ ਕਰਦਾ ਹਾਂ। ਜਿਥੋਂ ਤੱਕ ਇਨ੍ਹਾਂ ਨੇ ਮੈਂਬਰ ਟ੍ਰਸਟ ਕਮੇਟੀ ਦੀ ਗੱਲ ਕੀਤੀ ਹੈ, ਮੈਂ ਅੱਗੇ ਹੀ ਕਹਿ ਰਿਹਾ ਸੀ, ਮਨਿਸਟਰ ਸਾਹਿਬ ਨੂੰ ਵੀ ਅਤੇ ਸਪੀਕਰ ਸਾਹਿਬ ਨੂੰ ਵੀ ਕਿਉਂਕਿ ਇਹ ਨਵਾਂ ਅਟੈਂਪਟ ਕੀਤਾ ਗਿਆ ਹੈ ਇਸ ਲਈ ਇਸ ਵਿੱਚ ਬਹੁਤ ਕੁਝ ਕਰਨ ਦੀ ਲੋੜ ਹੈ ਔਰ ਮੈਂ ਚਾਹਾਂਗਾ ਕਿ ਮਨਿਸਟਰ ਸਾਹਿਬ ਹਾਉਸ ਨੂੰ ਜ਼ਰੂਰ ਭਰੋਸਾ ਦਿਵਾਉਣ ਕਿ ਜਿਹੜੀ ਵੀ ਸਾਡੀ ਇਲੈਕਟਿਡ ਬਾਡੀ ਹੁੰਦੀ ਹੈ, ਬਾਰ ਕਾਉਂਸਿਲ ਸਟੈਚੂਟਰੀ ਬਾਡੀ ਹੈ, ਔਰ ਬਾਰ ਐਸੋਸੀਏਸ਼ਨ ਹੈ, ਉਨ੍ਹਾਂ ਦੇ ਹੋਰ ਸੁਝਾਅ ਵੀ ਮੰਗੇ ਜਾਣ। ਅਗਰ ਕੋਈ ਤਰਮੀਮ ਦੀ ਕਿਸੇ ਸਟੇਜ ਤੇ ਕੋਈ ਲੋੜ ਹੈ ਤਾਂ ਉਹ ਵੀ ਜ਼ਰੂਰ ਕੀਤੀ ਜਾਵੇ ਕਿਉਂਕਿ ਇਹ ਵੈਲਫੇਅਰ ਮੱਈਯਰ ਹੈ। ਇਸ ਲਈ ਉਹ ਵੀ ਕਰਨੀ ਚਾਹੀਦੀ ਹੈ। ਜਿਥੋਂ ਤੱਕ ਇਹ ਤਿੰਨ ਮੈਂਬਰਾਂ ਦੀ ਗੱਲ ਕੀਤੀ ਹੈ, ਅਰਸ਼ੀ ਸਾਹਿਬ, ਸ਼ਾਇਦ ਤੁਸੀਂ ਇਹ ਸਕਿੱਪ ਕਰ ਗਏ ਕਿ ਤਿੰਨ ਮੈਂਬਰਜ਼ ਸਰਕਾਰ ਨੇ ਨਾਮੀਨੇਟ ਕਰਨੇ ਹਨ, ਅਸਲ ਵਿੱਚ ਇਹ ਮੈਂਬਰ ਆਊਟ ਆਫ ਇਲੈਕਟਿਡ ਮੈਂਬਰਜ਼ ਆਫ ਦੀ ਬਾਰ ਕਾਊਂਸਿਲ ਕਰਨੇ ਹਨ। ਕੋਈ ਵੀ ਸਰਕਾਰ ਨੇ ਇਹ ਕੋਸ਼ਿਸ਼ ਨਹੀਂ ਕੀਤੀ ਕਿ ਅਸੀਂ ਇਹ ਕਰੀਏ। ਕਲਾਜ਼-3 ਪੜ੍ਹ ਕੇ ਦੇਖ ਲਓ "Three members of the Bar Council belonging to the State of Punjab nominated by the State Government in consultation with the Advocates from the elected members." ਇਹ ਖਿਆਲ ਰੱਖਿਆ ਗਿਆ ਹੈ ਕਿ ਇਹ ਫੰਡ ਇਲੈਕਟਿਡ ਮੈਂਬਰਜ਼ ਕੋਲ ਹੀ ਰਹੇ। ਇਹ ਸਟੈਚੂਟਰੀ ਬਾਡੀ ਹੈ। ਤੁਸੀਂ ਤਾਂ ਬਾਰ ਕਾਊਂਸਿਲ ਨੂੰ ਜਾਣਦੇ ਹੋ। ਇਹ ਸਾਡੇ ਸਾਰੇ ਵਕੀਲਾਂ ਦੀ ਇਕ ਕਮੇਟੀ ਹੈ ਜਿਹੜੀ ਸਾਡੇ ਕੰਡਕਟ ਵਗੈਰਾ ਨੂੰ ਵਾਚ

[ਐਡਵੋਕੇਟ ਜਨਰਲ, ਸਰਦਾਰ ਐਚ.ਐਸ. ਮੱਤੇਵਾਲ]

ਕਰਦੀ ਹੈ। ਮੈਂ ਸਮਝਦਾ ਹਾਂ ਕਿ ਜੋ ਵੀ ਸੁਝਾਅ ਬਾਰ ਕਾਊਂਸਿਲ ਦੇਵੇ ਗੌਰਮਿੰਟ ਨੂੰ ਉਸਦੀ ਪੂਰੀ ਰਿਸਪੈਕਟ ਕਰਨੀ ਚਾਹੀਦੀ ਹੈ ਕਿਉਂਕਿ ਇਹ ਇਲੈਕਟਿਡ ਬਾਡੀ ਹੈ। ਜਿਥੋਂ ਤੱਕ ਤੁਸੀਂ ਗੱਲ ਕੀਤੀ ਹੈ ਐਕਟ ਬਾਰੇ, ਮੈਂ ਤੁਹਾਡਾ ਸਭ ਦਾ ਮਸ਼ਕੂਰ ਹਾਂ ਕਿ ਇਕ ਐਜ਼-ਏ-ਫਸਟ ਪ੍ਰਿੰਸੀਪਲ ਲਾਅ ਅਫ਼ਸਰ ਆਫ ਦੀ ਸਟੇਟ ਕਾਂਸਟੀਚਿਊਸ਼ਨਲ ਪੋਸਟ ਹੋਲਡ ਕਰਦੇ ਹੋਏ ਕਿ ਤੁਸੀਂ ਬੜੀ ਹੀ ਮਿਹਰਬਾਨੀ ਕੀਤੀ ਕਿ ਤੁਸੀਂ ਸਰਬਸੰਮਤੀ ਨਾਲ ਇਸ ਨੂੰ ਪਾਸ ਕਰਨ ਦਾ ਫ਼ੈਸਲਾ ਕੀਤਾ ਹੈ। ਦੂਜੀ ਗੱਲ ਜਿਹੜੀ ਤੁਸੀਂ ਐਡਵੋਕੇਟ ਜਨਰਲ ਆਫਿਸ ਦੇ ਆਫਿਸਰਜ਼ ਦੀ ਕੀਤੀ ਹੈ ਬੜੀ ਅੱਛੀ ਗੱਲ ਹੈ ਕਿ ਇਹ ਗੱਲ ਮੇਰੇ ਸਾਹਮਣੇ ਕੀਤੀ ਹੈ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਵੇਲੇ ਸਰਕਾਰ ਦੀ ਲਿਟੀਗੇਸ਼ਨ ਬਹੁਤ ਜ਼ਿਆਦਾ ਵਧ ਗਈ ਹੈ। ਅਰਸ਼ੀ ਸਾਹਿਬ, ਤੁਸੀਂ ਇਸ ਬਾਰੇ ਜਾਣੂੰ ਵੀ ਹੋ। ਜਿੱਥੋਂ ਤੱਕ ਲਾਅ ਆਫੀਸਰਜ਼ ਲਗਾਏ ਹਨ, ਉਹ ਤੁਹਾਡੀ ਗੱਲ ਠੀਕ ਹੈ ਕਿ ਸਾਨੂੰ ਜੱਜ ਸਾਹਿਬਾਨਾਂ ਦੀ ਬਹੁਤ ਜ਼ਰੂਰਤ ਹੈ ਇਸ ਵੇਲੇ ਸਿਰਫ 26-27 ਜੱਜ ਸਾਹਿਬਾਨ ਹਨ ਜਿੱਥੇ ਕਿ ਇਨ੍ਹਾਂ ਦੀ ਮਨਜ਼ੂਰਸ਼ੁਦਾ ਗਿਣਤੀ 40 ਹੈ। ਹਰ ਜੱਜ ਦੇ ਕੋਲ ਘੱਟੋ ਘੱਟ 100-150 ਕੇਸ ਲੱਗਾ ਹੋਇਆ ਹੈ। ਕੱਚੀ ਪੇਸ਼ੀ ਤੋਂ ਸਿਵਾ ਰੈਗੂਲਰ ਕੇਸਾਂ ਦਾ ਬਹੁਤ ਹੀ ਘੱਟ ਫੈਸਲਾ ਹੁੰਦਾ ਹੈ। ਤੁਸੀਂ ਵਾਕਿਆ ਹੀ ਇਹ ਬਿਲਕੁਲ ਠੀਕ ਮਸਲਾ ਉਠਾਇਆ ਹੈ। ਸਾਨੂੰ ਸਾਰਿਆਂ ਨੂੰ ਇਹ ਉਠਾਉਣਾ ਚਾਹੀਦਾ ਹੈ, ਸੈਂਟਰਲ ਗੌਰਮਿੰਟ ਨੂੰ ਵੀ ਔਰ ਆਨ-ਰੇਬਲ ਜੱਜਾਂ ਨੂੰ ਵੀ ਕਿਉਂਕਿ ਜਿਹੜੀਆਂ ਅੱਜਕੱਲ੍ਹ ਐਪੁਆਇੰਟਮੈਂਟਸ ਹਨ ਉਹ ਤੁਹਾਨੂੰ ਪਤਾ ਹੈ ਕਿ ਇਹ ਜੱਜਾਂ ਦੇ ਹੱਥ ਜ਼ਿਆਦਾ ਹਨ। ਜੱਜ ਸਾਹਿਬਾਨ ਹੀ ਰਿਕੁਮੈਂਡ ਕਰਦੇ ਹਨ। ਉਸਤੋਂ ਬਾਅਦ ਗੌਰਮਿੰਟ ਕੋਲ ਜਾਂਦਾ ਹੈ ਔਰ ਫਾਈਨਲ ਉਪੀਨੀਅਨ ਜਿਹੜਾ ਹੈ ਉਹ ਜੱਜਾਂ ਦਾ ਜ਼ਿਆਦਾ ਹੈ ਇਸ ਕਰਕੇ ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਸਾਡੇ ਜੱਜਾਂ ਦੀ ਸਟਰੈਂਥ ਪੂਰੀ ਹੋਵੇ ਔਰ ਲੋਕਾਂ ਦੇ ਫੈਸਲੇ ਜਲਦੀ ਹੋ ਸਕਣ। ਅੱਜਕੱਲ੍ਹ ਫੈਸਲੇ ਟਾਇਮ ਸਿਰ ਨਹੀਂ ਹੋ ਰਹੇ। ਇਹ ਗੱਲ ਤੁਹਾਡੀ ਬਿਲਕੁਲ ਠੀਕ ਹੈ। ਜਿੱਥੋਂ ਤੱਕ ਲਾਅ ਅਫ਼ਸਰ ਲਾਉਣ ਦੀ ਗੱਲ ਹੈ ਕਿੰਨਾ ਓਪੀਨੀਅਨ ਵਰਕ ਹੈ,' ਤੁਸੀਂ ਅਰਸ਼ੀ ਜੀ ਮੰਨ ਨਹੀਂ ਸਕਦੇ। ਫੇਰ ਕੇਸਿਜ਼ ਦੀ ਵੇਟਿੰਗ ਹੈ। ਕਿਉਂਕਿ ਪੰਜਾਬ ਸਰਕਾਰ ਨੇ ਫੈਸਲਾ ਲਿਆ ਸੀ ਕਿ ਅਸੀਂ ਕੋਈ ਕੇਸ ਵੀ ਕਿਸੇ ਪ੍ਰਾਈਵੇਟ ਵਕੀਲ ਨੂੰ ਨਹੀਂ ਦੇਵਾਂਗੇ। ਇਸ ਕਰਕੇ ਸਾਨੂੰ ਜ਼ਿਆਦਾ ਲਾਅ ਆਫੀਸਰਜ਼ ਦੀ ਲੋੜ ਹੈ ਔਰ ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਇਸ ਟਾਈਮ ਵਾਹਿਗੁਰੂ ਦੀ ਕ੍ਰਿਪਾ ਹੈ ਕਿਉਂਕਿ ਅਸੀਂ ਤਾਂ ਕੋਈ ਪੁਲੀਟੀਕਲ ਆਦਮੀ ਨਹੀਂ ਹਾਂ। ਇਸ ਵੇਲੇ ਇਹ ਕੋਸ਼ਿਸ਼ ਕੀਤੀ ਗਈ ਕਿ ਜਿਹੜੇ ਵੀ ਤੁਸੀਂ ਡਿਸੀਜ਼ਨ ਲਏ ਸਨ, ਗੌਰਮਿੰਟ ਦੇ ਪਾਲਿਸੀ ਡਿਸੀਜ਼ਨ, ਤੁਸੀਂ ਵੀ ਅਰਸ਼ੀ ਸਾਹਿਬ ਪ੍ਰਸ਼ੰਸਾ ਕਰੋਗੇ ਕਿ ਚਾਹੇ ਉਹ ਮੁਫਤ ਕਿਸਾਨਾਂ ਨੂੰ ਬਿਜਲੀ ਦੇਣ ਦੇ ਸਬੰਧ ਵਿੱਚ ਸੀ, ਚਾਹੇ ਉਹ ਸੰਗਤ ਦਰਸ਼ਨ ਪ੍ਰੋਗਰਾਮ ਸਨ ਚਾਹੇ ਉਹ ਕੋਈ ਹੋਰ ਸਨ, ਬਹੁਤ ਸਾਰਿਆਂ ਵਿੱਚ ਸਰਕਾਰ ਨੂੰ ਕਾਮਯਾਬੀ ਮਿਲੀ ਹੈ ਔਰ ਓਵਰ-ਆਲ ਸਕਸੈਸ ਕਾਫੀ ਜ਼ਿਆਦਾ ਹੈ। (ਥੰਪਿੰਗ) ਪਰ ਇਸ ਵਿੱਚ ਬਹੁਤ ਸਾਰੀਆਂ ਊਣਤਾਈਆਂ ਹਨ। ਜਿਹੜਾ ਤੁਸੀਂ ਸੁਝਾਅ ਦਿੱਤਾ ਹੈ ਇਸਦਾ ਪੂਰਾ ਧਿਆਨ ਰੱਖਿਆ ਜਾਵੇਗਾ। ਜਦੋਂ ਵੀ ਅਰਸ਼ੀ ਸਾਹਿਬ, ਮੈਂ ਤੁਹਾਨੂੰ ਦੇਖਦਾ ਰਿਹਾ ਹਾਂ ਅਤੇ ਬਾਕੀ ਮੈਂਬਰਾਂ ਨੂੰ ਵੀ, ਤੁਸੀਂ ਬੜਾ ਹੀ ਅੱਛਾ ਯੋਗਦਾਨ ਪਾਉਂਦੇ ਹੋ ਔਰ ਜਿਹੜੇ ਵੀ ਤੁਸੀਂ ਸੁਝਾਅ ਦਿੰਦੇ ਹੋ ਉਨ੍ਹਾਂ ਦਾ ਮੈਂ ਖਾਸ ਕਰਕੇ ਸਤਿਕਾਰ ਕਰਦਾ ਹਾਂ। ਮੈਂ ਹਮੇਸ਼ਾ ਗੌਰਮਿੰਟ ਨੂੰ ਰਿਕੁਮੈਂਡ ਕਰਾਂਗਾ ਕਿ ਸਰਕਾਰ ਤੇ ਜ਼ਿਆਦਾ ਬੋਝ ਨਾ ਪਾਇਆ ਜਾਵੇ। ਤੁਸੀਂ ਇਹ ਵੀ

ਜਾਣੂੰ ਹੋ ਕਿ ਕਈ ਵਾਰੀ ਵਕੀਲ ਸਾਹਿਬਾਨ, ਪੂਰੇ ਨਾ ਹੋਣ, ਟਾਇਮ ਸਿਰ ਨਾ ਪਹੁੰਚ ਸਕੇ ਹੋਣ ਜਾਂ ਵੇਟਿੰਗ ਸਹੀ ਨਾ ਹੋਵੇ, ਓਪੀਨੀਅਨ ਠੀਕ ਨਾ ਹੋਵੇ, ਵਕੀਲ ਜ਼ਿਆਦਾ ਹੋਣ ਤਾਂ ਕਿਸੇ ਸਮੇਂ ਫਾਇਦਾ ਹੋ ਸਕਦਾ ਹੈ ਪਰ ਜੇ ਵਕੀਲ ਘੱਟ ਹੋਣ ਤਾਂ ਨੁਕਸਾਨ ਜ਼ਿਆਦਾ ਹੋ ਸਕਦਾ ਹੈ। ਕਿਉਂਕਿ ਸਰਕਾਰ ਦੇ ਟ੍ਰਿਬਿਊਨਲ ਅਤੇ ਕੈਟ (CAT) ਤੇ ਵੀ ਅੱਜ ਐਡਵੋਕੇਟ ਜਨਰਲ ਦਫ਼ਤਰ ਹੀ ਜਾ ਰਿਹਾ ਹੈ ਜਿੱਥੇ ਕਿ ਉਹ ਪਹਿਲਾਂ ਨਹੀਂ ਸੀ ਜਾਂਦੇ। ਜਿਹੜੇ ਟ੍ਰਿਬਿਊਨਲ ਹਨ ਜਿਵੇਂ ਕਿ ਇੰਡਸਟਰੀਅਲ ਟ੍ਰਿਬਿਊਨਲ, ਕੇਟ (ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ) ਉਥੇ ਵੀ ਸਾਡੇ ਲਾਅ ਅਫਸਰ ਜਾ ਰਹੇ ਹਨ। ਇਸ ਕਰਕੇ ਕਈ ਗੱਲਾਂ ਜਾਪਦੀਆਂ ਹੁੰਦੀਆਂ ਹਨ ਕਿ ਗਲਤ ਹਨ ਪਰ ਏ.ਜੀ. ਆਫਿਸ ਨੂੰ ਇੰਪਰੂਵ ਕਰਨ ਵਾਸਤੇ ਯਕੀਨਨ ਤੌਰ ਤੇ ਅਸੀਂ ਵੋਟ ਦਿਆਂਗੇ ਅਤੇ ਕੋਸ਼ਿਸ਼ ਕਰਾਂਗੇ ਕਿ ਪੰਜਾਬ ਦੀ ਜਿੰਨੀ ਵੀ ਹੋ ਸਕੇ, ਸੇਵਾ ਕੀਤੀ ਜਾਵੇ। ਆਖਿਰ ਵਿੱਚ ਮੈਂ ਸਿਰਫ ਇਕ ਗੱਲ ਕਹਾਂਗਾਂ ਕਿ ਇਨਸਾਨੀਅਤ ਤੇ ਚੱਲਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਕਿਸੇ ਸ਼ਾਇਰ ਨੇ ਕਿਹਾ ਸੀ ਕਿ :

"ਘਰ ਸੇ ਨਿਕਲੇ ਦਿਲ ਮੇਂ ਕੁਝ ਅਰਮਾਨ ਥੇ,
ਇਧਰ ਜੰਗਲ ਉਧਰ ਸ਼ਮਸ਼ਾਨ ਥੇ।
ਪਾਂਵ ਜੋ ਪੜ੍ਹਾ ਹੱਡੀ ਪਰ ਉਸਨੇ ਯੇਹ ਬਿਆਨ ਥੇ।
ਕਿ ਚਲਣੇ ਵਾਲੇ ਜ਼ਰਾ ਦੇਖ ਕੇ ਚੱਲ,
ਹਮ ਭੀ ਕਭੀ ਇਨਸਾਨ ਥੇ।"

ਜੈ ਹਿੰਦ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ, ਮੈਂ ਪਹਿਲਾਂ ਐਡਵੋਕੇਟ ਜਨਰਲ ਦਾ ਧੰਨਵਾਦ ਕਰਦਾ ਹਾਂ ਕਿ ਇਸ ਬਿਲ ਉਤੇ ਉਨ੍ਹਾਂ ਨੇ ਆਪਣੇ ਵਿਚਾਰ ਅਤੇ ਰਾਏ ਦਿੱਤੀ ਹੈ। ਮੈਂ ਸਰਕਾਰ ਵਲੋਂ ਇਹ ਐਸ਼ਿਓਰੈਂਸ ਦਿੰਦਾ ਹਾਂ ਕਿ ਵੈਲਫੇਅਰ ਦੀ ਕੋਈ ਵੀ ਪ੍ਰਪੋਜ਼ਲ ਸਰਕਾਰ ਦੇ ਕੋਲ ਆਵੇ, ਕਦੇ ਵੀ ਸਾਡੀ ਸਰਕਾਰ ਨੇ ਠੁਕਰਾਈ ਨਹੀਂ because we are passing throug welfare system. ਅਸੀਂ ਜਿੰਨੇ ਵੀ ਸਿਸਟਮ ਲਾਗੂ ਕੀਤੇ ਹਨ ਸਾਰੇ ਵੈਲਫੇਅਰ ਦੇ ਹਨ। ਐਡਵੋਕੇਟ ਜਨਰਲ ਸਾਹਿਬ ਇਕ ਗੱਲ ਦੱਸਣੀ ਭੁੱਲ ਗਏ ਕਿ ਜਿਹੜੇ ਐਡਵੋਕੇਟ ਆਨ ਗੌਰਮਿੰਟ ਸਾਈਡ ਐਪੁਆਇੰਟ ਕੀਤੇ ਗਏ ਹਨ ਉਹ ਕਿਸੇ ਇਕ ਪਾਰਟੀ ਨੂੰ ਬੀਲਾਂਗ ਨਹੀਂ ਕਰਦੇ ਜਾਂ ਉਹ ਕੇਵਲ ਰੂਲਿੰਗ ਪਾਰਟੀ ਦੇ ਹੀ ਨਹੀਂ ਹਨ। ਉਨ੍ਹਾਂ ਵਿਚ ਬਹੁਤ ਸਾਰੇ ਲੋਕ ਆਪੋਜ਼ੀਸ਼ਨ ਪਾਰਟੀ ਨਾਲ ਵੀ ਸਬੰਧ ਰੱਖਦੇ ਹਨ ਜਿਹੜੇ ਕਿ ਪਹਿਲੀ ਸਰਕਾਰ ਨੇ ਐਪੁਆਇੰਟ ਕੀਤੇ ਸਨ, ਅਸੀਂ ਉਹ ਵੀ ਰਿਪੀਟ ਕੀਤੇ ਹਨ। ਸੋ, ਪੰਜਾਬ ਸਰਕਾਰ ਨੇ ਜਿਹੜੇ ਵੀ ਵਕੀਲ ਐਪੁਆਇੰਟ ਕੀਤੇ ਹਨ, ਉਹ ਪੋਲੀਟੀਕਲ ਐਫੀਲੀਏਸ਼ਨ ਨੂੰ ਧਿਆਨ ਵਿਚ ਰੱਖ ਕੇ ਐਪੁਆਇੰਟ ਨਹੀਂ ਕੀਤੇ ਬਲਕਿ ਉਨ੍ਹਾਂ ਨੂੰ ਮੈਰਿਟ ਤੇ ਰੱਖਿਆ ਗਿਆ ਹੈ। ਸਪੀਕਰ ਸਾਹਿਬ, ਮੈਂ ਬੜਾ ਲੰਬਾ ਸਮਾਂ ਪ੍ਰੈਕਟਿਸ ਕੀਤੀ ਹੈ। ਤੁਸੀਂ ਵੀ ਵਕੀਲ ਰਹੇ ਹੋ। ਸਾਡੇ ਕੋਲ ਜਿਹੜੇ ਕਲਾਈਂਟ ਵੀ ਆਉਂਦੇ ਸਨ, ਉਹ ਪੁਲੀਟੀਕਲ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਐਫੀਲੀਏਸ਼ਨ ਨਾਲ ਨਹੀਂ ਆਉਂਦੇ ਸਨ ਜਿਹੜੇ ਕਾਂਗਰਸ ਦੇ ਸਾਡੇ ਜ਼ਿਲ੍ਹੇ ਦੇ ਆਗੂ ਰਹੇ ਹਨ, ਉਨ੍ਹਾਂ ਦੇ ਸਾਰਿਆਂ ਦੇ ਲੜਕੇ ਮੇਰੇ ਚੇਲੇ ਰਹੇ ਹਨ । They have been my juniors and now they are doing very good practice. Political affiliation is always kept aside when we are on the job. Lawyers always speak for the client. ਇਸ ਕਰਕੇ ਜਦੋਂ ਵਕੀਲਾਂ ਦੀ ਕਾਬਲੀਅਤ ਨਾਪੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਕੋਈ ਵੀ ਕੰਮ ਦਿਤਾ ਜਾਂਦਾ ਹੈ ਤਾਂ ਉਨ੍ਹਾਂ ਦੀ ਆਪਣੀ ਪਰਸਨਲ ਐਫੀਲੀਏਸ਼ਨ ਜਾਂ ਫਿਲਾਸਫੀ ਕੋਈ ਵੀ ਹੋਵੇ ਪ੍ਰੰਤੂ ਉਹ ਆਪਣੇ ਕਲਾਈਂਟ ਦੀ ਖਾਤਰ ਹੀ ਬੋਲਦੇ ਹਨ । ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ One lawyer was arguing a case before a judge. The judge asked him, "who are you" ? He said, "I am a poor widow". Because he was representing the widow so he indentified himself as if he himself was a poor widow.

ਬਾਕੀ ਇਕ ਗੱਲ ਤਾਂ ਇਨ੍ਹਾਂ ਨੇ ਦੱਸ ਦਿੱਤੀ ਹੈ, ਤਿੰਨ ਮੈਂਬਰ ਜਿਹੜੇ ਨਾਮੀਨੇਟ ਕਰਨੇ ਹਨ । ਉਹ ਇਲੈਕਟਿਡ ਮੈਂਬਰ ਫਰਾਮ ਦੀ ਬਾਰ ਕੌਂਸਲ ਆਫ ਦੀ ਪੰਜਾਬ ਹੋਣਗੇ । ਦੂਸਰੀ ਗੱਲ ਜਿਹੜੀ ਕੋ-ਆਪਟ ਕਰਨ ਵਾਸਤੇ ਸੈਕਸ਼ਨ-5, ਦੋ ਮੈਂਬਰ ਜਿਹੜੇ ਕਿ ਪ੍ਰੈਜ਼ੀਡੈਂਟ ਆਫ ਐਸੋਸੀਏਸ਼ਨ ਦੇ ਹਨ, ਰਿਕੋਗਨਾਈਜ਼ਡ ਐਸੋਸੀਏਸ਼ਨ ਹਰ ਜ਼ਿਲ੍ਹੇ ਵਿਚ ਹੁੰਦੀ ਹੈ, ਹਰ ਬਾਰ ਦੀ ਇਕ ਇਲੈਕਟਿਡ ਬਾਡੀ ਹੁੰਦੀ ਹੈ । ਉਨ੍ਹਾਂ ਦੇ ਜਿਹੜੇ ਪ੍ਰੈਜ਼ੀਡੈਂਟ ਹਨ, ਉਨ੍ਹਾਂ ਦੇ ਵਿਚੋਂ ਨਾਮੀਨੇਸ਼ਨ ਹੋਣੀ ਹੈ । ਇਸ ਤਰ੍ਹਾਂ ਨਹੀਂ ਕਿ ਕਿਸੇ ਨੂੰ ਵੀ ਨਾਮੀਨੇਟ ਕਰ ਲਿਆ ਜਾਵੇ । ਪ੍ਰੰਤੂ ਫਿਰ ਵੀ ਇਹ ਨਵਾਂ ਐਕਟ ਹੈ ਅਤੇ ਐਡਵੋਕੇਟ ਦੀ ਵੈਲਫੇਅਰ ਲਈ ਹੈ ਇਸ ਲਈ ਐਡਵੋਕੇਟ ਖੁਦ ਹੀ ਇਸ ਵਿਚੋਂ ਬਹੁਤ ਕੁਝ ਕੱਢਣਗੇ । ਮੈਂ ਸਮਝਦਾ ਹਾਂ ਕਿ ਜਦੋਂ ਵੀ ਕੋਈ ਵੀ ਗੱਲ ਐਡਵੋਕੇਟ ਦੇ ਕੋਲ ਆਉਂਦੀ ਹੈ ਤਾਂ ਉਸ ਦਾ ਆਪਣਾ ਮਾਪ-ਦੰਡ ਹੁੰਦਾ ਹੈ ਅਤੇ ਕੰਪਿਊਟਰ ਦਿਮਾਗ ਚਲਦਾ ਹੈ । ਜਦੋਂ ਵੀ ਉਹ ਆਪਣੇ ਵੱਲੋਂ ਕੋਈ ਸੁਝਾਓ ਸਰਕਾਰ ਨੂੰ ਭੇਜਣਗੇ ਤਾਂ ਸਰਕਾਰ ਉਸ ਉਤੇ ਵਿਚਾਰ ਕਰਦੀ ਰਹੇਗੀ ਅਤੇ ਉਸ ਨੂੰ ਅਸੈਪਟ ਕਰਦੀ ਰਹੇਗੀ । ਮੈਂ ਫਿਰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਬਿੱਲ ਸਬੰਧੀ ਜੋ ਵੀ ਸਰਕਾਰ ਦਾ ਪੱਖ ਹੈ, ਉਸ ਨੂੰ ਪੂਰੀ ਤਰ੍ਹਾਂ ਵਕੀਲਾਂ ਦੇ ਹਿਤ ਵਿਚ ਵਰਤਿਆ ਜਾਵੇਗਾ ਅਤੇ ਜਿਹੜੇ ਟਰੱਸਟੀਜ਼ ਬਣੇ ਹਨ ਕਿਉਂਕਿ ਇਹ ਵਕੀਲਾਂ ਵਿਚੋਂ ਹੀ ਹਨ ਅਤੇ ਸਰਕਾਰ ਦਾ ਇਸ ਵਿਚ ਦਖਲ ਬਹੁਤ ਹੀ ਘੱਟ ਹੈ । ਕੇਵਲ ਜਿਨ੍ਹਾਂ ਦਾ ਇਸ ਪ੍ਰੋਫੈਸ਼ਨ ਨਾਲ ਅਤੇ ਕਾਨੂੰਨ ਨਾਲ ਸਬੰਧ ਹੈ, ਕੁਝ ਨੁਮਾਇੰਦੇ ਉਸ ਵਿਚ ਹਨ । ਪ੍ਰੰਤੂ ਓਵਰ-ਆਲ ਜਿਹੜਾ ਕੰਟਰੋਲ ਹੈ ਉਹ ਐਡਵੋਕੇਟਸ ਦਾ ਹੋਵੇਗਾ and this will be used in the benefit and welfare of the lawyers.

ਮੈਂ ਦੁਬਾਰਾ ਅਰਸ਼ੀ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕਿ ਇਸ ਬਿਲ ਦਾ ਸਮਰਥਨ ਕੀਤਾ ਹੈ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

ਸ੍ਰੀ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

ਕਲਾਜ਼ 1 ਦੀ ਉਪ ਕਲਾਜ਼ (2)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

ਕਲਾਜ਼ਾਂ 2 ਤੋਂ 30

ਸ੍ਰੀ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 30 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਇਹ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 30 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

ਅਨੁਸੂਚੀ

ਸ੍ਰੀ ਸਪੀਕਰ : ਪ੍ਰਸ਼ਨ ਹੈ —

ਕਿ ਅਨੁਸੂਚੀ ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

ਕਲਾਜ਼ 1 ਦੀ ਉਪ ਕਲਾਜ਼ (1)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

ਸਿਰਲੇਖ

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

ਸ੍ਰੀ ਸਪੀਕਰ : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ —

ਕਿ ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਵਕੀਲਾਂ ਦੀ ਭਲਾਈ ਫੰਡ ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

ਸ੍ਰੀ ਸਪੀਕਰ : ਸਦਨ ਅਣਮਿੱਥੇ ਸਮੇਂ ਲਈ ਸਥਗਿਤ ਕੀਤਾ ਜਾਂਦਾ ਹੈ ।

*12.31 ਵਜੇ ਬਾਅਦ ਦੁਪਹਿਰ

(ਇਸ *ਉਪ੍ਰੰਤ ਸਭਾ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਈ ।)

—————

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4441—4-2002/305 (ਆਫਸੈਟ ਪੇਪਰ)

# PUNJAB VIDHAN SABHA

## DEBATES

*21st March, 2002*

**Vol. I – No. 1**

OFFICIAL REPORT

CONTENTS

***Thursday, the 21st March, 2002***



**Punjab Vidhan Sabha Secretariat, Chandigarh**

Price : Rs.________.

# PUNJAB VIDHAN SABHA

SPEAKER*

**Doctor Kewal Krishan** (Mukerian)

DEPUTY SPEAKER**

**Prof. Darbari Lal**

SECRETARY

**Sardar Nachhattar Singh Mavi**

ADDITIONAL SECRETARY

**Sardar Dharam Singh Aujala**

DEPUTY SECRETARY

**Sardar Darshan Singh**

EDITOR OF DEBATES

**Shri Bhushan Lal**

UNDER SECRETARIES

1. **Shri Bikram Singh**
2. **Shri Madan Mohan**
3. **Sardar Harmel Singh**

SECRETARY TO SPEAKER

**Shri Darshan Lal**

---

* Elected on 22nd March, 2002

** Elected on 26th June, 2002

# COUNCIL OF MINISTERS

## CHIEF MINISTER

## Capt. Amarinder Singh

## CABINET MINISTERS

**Departments Allocated**

| No. | Name | Departments Allocated |
|---|---|---|
| 1. | Smt. Rajinder Kaur Bhattal | (1) Rural Development and Panchayats |
| | | (2) Development of Women and Children |
| | | (3) Agriculture |
| 2. | Ch. Jagjit Singh | (1) Local Government |
| | | (2) Parliamentary Affairs |
| | | (3) Labour and Employment |
| 3. | Shri Lal Singh | (1) Finance |
| | | (2) Planning |
| | | (3) Food and Supplies |
| 4. | Shri Khushhal Bahl | (1) Higher Education and Languages |
| | | (2) Secondary Education and Primary Education |
| 5. | Shri Partap Singh Bajwa | (1) P.W.D. (B & R) |
| | | (2) Elections |
| 6. | Shri Tej Parkash Singh | Transport |
| 7. | Shri Raghunath Sahay Puri | (1) Housing and Urban Development |
| 8. | Shri R.C. Dogra | (1) Medical Education and Research |
| | | (2) Health and Family Welfare |
| 9. | Shri Gurchet Singh Bhullar | (1) Irrigation |
| 10. | Ch. Santokh Singh | (1) Social Security |
| | | (2) Welfare of Scheduled Castes and Backward Classes |
| 11. | Shri Jagmohan Singh Kang | (1) Animal Husbandry, Dairy Development and Fisheries |
| 12. | Shri Sardul Singh | (1) Excise and Taxation |
| 13. | Shri Mohinder Singh Kaypee | (1) Technical Education and Industrial Training |

## MINISTERS OF STATE

| | | |
|---|---|---|
| 1. | Shri Jasjit Singh Randhawa | (1) Public Health (Independent Charge)<br>(2) Rural Development and Panchayats (Attached to Smt. Rajinder Kaur Bhattal) |
| 2. | Shri Amarjit Singh Samra | (1) Revenue and Rehabilitation (Independent Charge)<br>(2) Agriculture (Attached to Smt. Rajinder Kaur Bhattal)<br>(3) Co-operation (Attached to Chief Minister) |
| 3. | Dr. Harbans Lal | (1) Forests (Independent Charge)<br>(2) Food and Supplies (Attached to Shri Lal Singh) |
| 4. | Shri Rakesh Pandey | (1) Printing and Stationery (Independent Charge) |
| 5. | Shri Ramesh Dutt Sharma | (1) Removal of Grievances (Independent Charge)<br>(2) Medical Education and Research and also Health and Family Welfare (Attached to Shri R.C. Dogra) |
| 6. | Shri Ashwani Sekhri | (1) Cultural Affairs and Tourism (Attached to Chief Minister) |
| 7. | Shri Avtar Henri | (1) Science & Technology<br>(2) Civil Aviation |

## PARLIAMENTARY SECRETARIES

| | | |
|---|---|---|
| 1. | Shri Gurbinder Singh Atwal | Co-operation |
| 2. | Dr. Mohinder Kumar Rinwa | (1) Horticulture<br>(2) Science & Technology & Environment |

## ADVOCATE GENERAL

Shri Harbhagwan Singh

# PARTY-WISE ALPHABETICAL LIST OF MEMBERS OF THE 12TH PUNJAB VIDHAN SABHA

## INDIAN NATIONAL CONGRESS

| Sr. No. | Name of the Member | Constituency | District |
|---|---|---|---|
| 1. | S. Amrik Singh | 63-Samrala | Ludhiana |
| 2. | Smt. Aruna | 8-Dina Nagar (SC) | Gurdaspur |
| 3. | Sh. Arvind Khanna | 86-Sangrur | Sangrur |
| 4. | Sh. Ashok Sharma | 10-Pathankot | Gurdaspur |
| 5. | S. Bir Devinder Singh | 69-Kharar | Ropar |
| 6. | Sh. Darbari Lal | 18-Amritsar Central | Amritsar |
| 7. | Rana Gurjeet Singh | 41-Kapurthala | Kapurthala |
| 8. | Smt. Gurkanwal Kaur | 29-Jalandhar Cantonment | Jalandhar |
| 9. | S. Gurmit Singh | 94-Guru Har Sahai | Ferozepur |
| 10. | Sh. Hans Raj Josan | 93-Jalalabad | Ferozepur |
| 11. | Smt. Harbans Kaur | 64-Khanna (SC) | Ludhiana |
| 12. | S. Harjinder Singh Thekedar | 19-Amritsar South | Amritsar |
| 13. | Sh. Harnam Dass Johar | 58-Ludhiana West | Ludhiana |
| 14. | S. Joginder Singh | 43-Phagwara (SC) | Kapurthala |
| 15. | S. Jasbir Singh Gill (Dimpa) | 12-Beas | Amritsar |
| 16. | Sh. Jugal Kishore Sharma | 16-Amritsar North | Amritsar |
| 17. | S. Kanwaljit Singh Lally | 28-Adampur | Jalandhar |
| 18. | S. Kanwar Pal Singh | 65-Nangal | Ropar |
| 19. | S. Malkiat Singh Dakha | 55-Dakha (SC) | Ludhiana |
| 20. | S. Malkit Singh Birmi | 60-Ludhiana (Rural) | Ludhiana |
| 21. | S. Parkash Singh | 38-Nawan Shahr | Nawan Shahr |
| 22. | S. Parkash Singh Bhatti | 90-Balluana (SC) | Ferozepur |
| 23. | Smt. Razia Sultana | 81-Malerkotla | Sangrur |
| 24. | Sh. Raj Khurana | 71-Rajpura | Patiala |
| 25. | Sh. Raj Kumar | 14-Verka (SC) | Amritsar |
| 26. | Sh. Raj Kumar Gupta | 31-Jalandhar Central | Jalandhar |
| 27. | Sh. Ram Lubhaya | 48-Sham Chaurasi (SC) | Hoshiarpur |
| 28. | S. Randeep Singh | 77-Nabha | Patiala |
| 29. | S. Ravinder Singh | 96-Ferozepur Cantonm | Ferozepur |
| 30. | Sh. Rumal Chand | 9-Narot Mehra (SC) | Gurdaspur |

| | | | |
|---|---|---|---|
| 31. | S. Sadhu Singh | 78-Amloh (SC) | Fatehgarh Sahib |
| 32. | S. Sukhjinder Singh | 1-Fatehgarh | Fatehgarh Sahib |
| 33. | Sh. Surinder Kumar Dawar | 59-Ludhiana East | Ludhiana |
| 34. | Sh. Sunil Kumar | 91-Abohar | Ferozepur |
| 35. | S. Swinder Singh | 13-Majitha | Amritsar |
| 36. | Sh. Surinder Singla | 111-Bathinda | Bathinda |
| 37. | S. Tarlochan Singh | 37-Banga (SC) | Nawan Shahr |
| 38. | S. Tript Rajinder Singh | 3-Qadian | Gurdaspur |

**SHIROMANI AKALI DAL**

| | | | |
|---|---|---|---|
| 1. | S. Adesh Partap Singh Kairon | 26-Patti | Amritsar |
| 2. | S. Ajit Singh Kohar | 34-Lohian | Jalandhar |
| 3. | Capt. Balbir Singh Bath | 4-Sri Hargobindpur | Gurdaspur |
| 4. | S. Balbir Singh Ghunas | 84-Bhadaur (SC) | Sangrur |
| 5. | S. Balbir Singh Tanda | 49-Tanda | Hoshiarpur |
| 6. | S. Balwinder Singh | 117-Sardulgarh | Mansa |
| 7. | S. Bhag Singh Mallah | 53-Jagraon | Ludhiana |
| 8. | Sh. Des Raj | 50-Garhdiwala (SC) | Hoshiarpur |
| 9. | S. Gaganjit Singh | 80-Dhuri | Sangrur |
| 10. | S. Gobind Singh Longowal | 85-Dhanaula | Sangrur |
| 11. | S. Gulzar Singh Ranike | 22-Attari (SC) | Amritsar |
| 12. | S. Gura Singh | 112-Nathana (SC) | Bathinda |
| 13. | S. Gurdev Singh Badal | 102-Panjgrain (SC) | Faridkot |
| 14. | S. Harbant Singh | 116-Budhlada | Mansa |
| 15. | S. Hari Singh | 97-Zira | Ferozepur |
| 16. | S. Inder Iqbal Singh Atwal | 62-Kum Kalan (SC) | Ludhiana |
| 17. | S. Jagdeep Singh | 114-Joga | Mansa |
| 18. | S. Jagdish Singh Garcha | 56-Qila Raipur | Ludhiana |
| 19. | Bibi Jagir Kaur | 40-Bholath | Kapurthala |
| 20. | Capt. Kanwaljit Singh | 70-Banur | Patiala |
| 21. | S. Kushaldeep Singh Dhillon | 104-Faridkot | Faridkot |

| | | | |
|---|---|---|---|
| 22. | S. Malkit Singh Keetu | 83-Barnala | Sangrur |
| 23. | S. Manjit Singh | 24-Khadoor Sahib (SC) | Amritsar |
| 24. | S. Manpreet Singh Badal | 106-Giddar Baha | Muktsar |
| 25. | S. Mantar Singh | 103-Kot Kapura | Faridkot |
| 26. | Sh. Nand Lal | 44-Balachaur | Nawan Shahr |
| 27. | S. Nirmal Singh | 74-Shatrana (SC) | Patiala |
| 28. | S. Parkash Singh Badal | 108-Lambi | Faridkot |
| 29. | S. Parminder Singh | 88-Sunam | Sangrur |
| 30. | S. Ranjit Singh | 25-Naushehra Panwan | Amritsar |
| 31. | S. Ranjit Singh Talwandi | 54-Raikot | Ludhiana |
| 32. | Dr. Rattan Singh | 20-Ajnala | Amritsar |
| 33. | S. Sadhu Singh Rajiana | 100-Bagha-Purana | Moga |
| 34. | Smt. Satwant Kaur | 67-Chamkaur Sahib (SC) | Ropar |
| 35. | S. Sital Singh | 98-Dharamkot (SC) | Ferozepur |
| 36. | S. Sohan Singh Thandal | 46-Mahilpur (SC) | Hoshiarpur |
| 37. | S. Surjit Singh Rakhra | 75-Samana | Patiala |
| 38. | S. Tota Singh | 99-Moga | Moga |
| 39. | Dr. Upinderjit Kaur | 42-Sultanpur | Kapurthala |
| 40. | S. Vir Singh Lopoke | 21-Raja Sansi | Amritsar |
| 41. | S. Zora Singh | 101-Nihal Singh Wala (SC) | Moga |

**BHARTIYA JANATA PARTY**

| | | | |
|---|---|---|---|
| 1. | Sh. Avinash Rai Khanna | 45-Garhshankar | Hoshiarpur |
| 2. | Sh. Sukhpal Singh | 95-Ferozepur | Ferozepur |
| 3. | Sh. Tikshan Sud | 47-Hoshiarpur | Hoshiarpur |

**COMMUNIST PARTY OF INDIA**

| | | | |
|---|---|---|---|
| 1. | S. Gurjant Singh | 110-Pakka Kalan (SC) | Bathinda |
| 2. | Sh. Nathu Ram** | 107-Malout (SC) | Muktsar |

** Declared elected vide Notification No.____________ dated ________ and he took the oath in the Hon'ble Speaker's Chamber on 9th April, 2002.

## INDEPENDENTS

| | | | |
|---|---|---|---|
| 1. | S. Gobind Singh Kanjla | 82-Sherpur (SC) | Sangrur |
| 2. | S. Gurpreet Singh Kangar | 113-Rampura Phul | Bathinda |
| 3. | S. Harmeet Singh Sandhu | 23-Tarn Taran | Amritsar |
| 4. | S. Jeetmohinder Singh Sidhu | 109-Talwandi Sabo | Bathinda |
| 5. | Sh. Om Parkash Soni | 17-Amritsar West | Amritsar |
| 6. | S. Sher Singh | 115-Mansa | Mansa |
| 7. | S. Sucha Singh Chhotepur | 6-Dhariwal | Gurdaspur |
| 8. | S. Sukhdarshan Singh (Madahar Kalan) | 105-Muktsar | Muktsar |
| 9. | S. Surjit Singh Dhiman | 87-Dirba | Sangrur |

## PARTY-WISE BREAK UP

| | Name of the Party | | Strength |
|---|---|---|---|
| 1. | Indian National Congress | .. | 62 |
| 2. | Shiromani Akali Dal | .. | 41 |
| 3. | Bhartiya Janata Party | .. | 3 |
| 4. | Communist Party of India | .. | 2 |
| 5. | Independents | .. | 9 |
| | | TOTAL .. | 117 |

## PUNJAB VIDHAN SABHA

*Thursday, the 21st March, 2002*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9.00 A.M. Mr. Speaker (Pro-tem) (Doctor Kewal Krishan) in the Chair.*

---

### ANNOUNCEMENT BY THE SECRETARY
### ਸਕੱਤਰ ਦੁਆਰਾ ਐਲਾਨ

**ਸਕੱਤਰ** : ਮੈਂ ਸਦਨ ਨੂੰ ਸੂਚਿਤ ਕਰਨਾ ਹੈ ਕਿ ਪੰਜਾਬ ਦੇ ਰਾਜਪਾਲ ਜੀ ਨੇ ਭਾਰਤ ਦੇ ਸੰਵਿਧਾਨ ਦੇ ਅਨੁਛੇਦ 188 ਅਧੀਨ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਨਿਯੁਕਤ ਕੀਤਾ ਹੈ ਜਿਨ੍ਹਾਂ ਅੱਗੇ 12ਵੀਂ ਵਿਧਾਨ ਸਭਾ ਦਾ ਹਰ ਇੱਕ ਮੈਂਬਰ ਸਹੁੰ ਚੁਕੇਗਾ, ਪ੍ਰਤਿਗਿਆ ਕਰੇਗਾ ਅਤੇ ਉਸ ਤੇ ਦਸਤਖਤ ਕਰੇਗਾ।

ਮੈਂ ਸਦਨ ਨੂੰ ਇਹ ਵੀ ਦੱਸਣਾ ਹੈ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 180(1) ਅਧੀਨ ਰਾਜਪਾਲ ਜੀ ਨੇ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਪਰੋਟਮ ਸਪੀਕਰ ਵਜੋਂ ਨਿਯੁਕਤ ਕੀਤਾ ਹੈ ਅਤੇ ਉਹ ਇਸ ਅਹੁਦੇ ਤੇ ਉਦੋਂ ਤੱਕ ਕੰਮ ਕਰਦੇ ਰਹਿਣਗੇ ਜਦੋਂ ਤੱਕ ਆਰਟੀਕਲ 178 ਅਧੀਨ ਸਪੀਕਰ ਨਹੀਂ ਚੁਣਿਆ ਜਾਂਦਾ। ਮੈਂ ਹੁਣ ਬੇਨਤੀ ਕਰਾਂਗਾ ਕਿ ਡਾਕਟਰ ਸਾਹਿਬ ਆਪਣੀ ਸੀਟ ਲੈਣ।

(ਇਸ ਸਮੇਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਸਪੀਕਰ (ਪਰੋਟਮ) ਦੀ ਕੁਰਸੀ ਸੰਭਾਲੀ।) (ਥੰਪਿੰਗ)

### WELCOME OF MEMBERS BY THE SPEAKER (PRO-TEM)

**ਸ਼੍ਰੀ ਸਪੀਕਰ (ਪਰੋਟਮ)** : ਮੈਂ ਸਭ ਤੋਂ ਪਹਿਲਾਂ ਹਾਊਸ ਦੇ ਮਾਨਯੋਗ ਲੀਡਰ ਅਤੇ ਸੀ.ਐਮ., ਪੰਜਾਬ, ਕੈਪਟਨ ਅਮਰਿੰਦਰ ਸਿੰਘ ਜੀ ਦਾ ਬਹੁਤ ਹੀ ਅਭਾਰੀ ਹਾਂ ਜਿਨ੍ਹਾਂ ਨੇ ਮੈਨੂੰ ਨਿਮਾਣਾ ਜਿਹਾ ਸੇਵਕ ਸਮਝ ਕੇ ਇਹ ਜ਼ਿੰਮੇਵਾਰੀ ਸੌਂਪੀ ਹੈ। ਮੈਂ ਹਾਊਸ ਦੇ ਸੱਤਾ-ਪੱਖੀ ਅਤੇ ਵਿਪਕਸ਼ ਅਤੇ ਹੋਰ ਸਾਰੇ ਸਾਥੀ ਜਿਹੜੇ ਇਸ ਪਵਿੱਤਰ ਹਾਊਸ ਦੇ ਆਨਰੇਬਲ ਮੈਂਬਰ ਹਨ, ਉਨ੍ਹਾਂ ਦਾ ਹੱਥ ਜੋੜ ਕੇ ਸਵਾਗਤ ਕਰਦਾ ਹਾਂ ਔਰ ਇੱਕ ਪ੍ਰਥਾ ਹੈ ਲੋਕ ਸਭਾ ਦੇ ਵਿਚ ਜਿਹੜੀ ਕਿ ਨਵੀਂ ਸ਼ੁਰੂ ਹੋਈ ਹੈ, ਉਸ ਸਬੰਧ ਵਿਚ ਮੈਂ ਬੇਨਤੀ ਕਰਨੀ ਚਾਹਾਂਗਾ ਕਿ ਜਦੋਂ ਲੋਕ ਸਭਾ ਵਿਚ ਸਦੱਸਯ ਪਹਿਲੀ ਵਾਰ ਇਕੱਠੇ ਹੁੰਦੇ ਹਨ ਤਾਂ ਉਹ ਦੋ ਮਿੰਟ ਲਈ ਖੜ੍ਹੇ ਹੁੰਦੇ ਹਨ। ਉਹ ਇਸ ਲਈ ਕਿ ਜਿਹੜਾ ਸੰਕਲਪ ਲੈ ਕੇ ਅਸੀਂ ਇਸ ਪਵਿੱਤਰ ਸਦਨ ਵਿਚ ਆਏ ਹਾਂ, ਜਿਸ ਸੰਕਲਪ ਨੂੰ ਲੈ ਕੇ ਪੰਜਾਬ ਦੇ ਲੋਕਾਂ ਨੇ ਸਾਨੂੰ ਇੱਥੇ ਭੇਜਿਆ ਹੈ, ਉਸ ਸੰਕਲਪ ਦੇ ਲਈ ਦੋ ਮਿੰਟ ਦੀ ਖਾਮੋਸ਼ੀ ਖੜ੍ਹੇ ਹੋ ਕੇ ਕਰੀਏ। ਮੈਂ ਬੇਨਤੀ ਕਰਾਂਗਾ ਕਿ ਹਾਊਸ ਦੇ ਮਾਨਯੋਗ ਮੈਂਬਰਜ਼ ਖੜ੍ਹੇ ਹੋ ਕੇ ਉਹ ਸੰਕਲਪ ਦੁਹਰਾਉਣ।

(ਇਸ ਸਮੇਂ ਸਦਨ ਵਿਚ ਹਾਜ਼ਰ ਮਾਨਯੋਗ ਮੈਂਬਰਾਂ ਨੇ ਦੋ ਮਿੰਟ ਲਈ ਖੜ੍ਹੇ ਹੋ ਕੇ ਆਪਣੇ ਸੰਕਲਪ ਨੂੰ ਦੁਹਰਾਇਆ।)

## ANNOUNCEMENT BY THE SPEAKER (PRO-TEM)

## ਸਪੀਕਰ (ਪਰੋਟਮ) ਦੁਆਰਾ ਐਲਾਨ

ਸ਼੍ਰੀ ਸਪੀਕਰ (ਪਰੋਟਮ).: ਮੈਂ ਹੁਣ ਇਹ ਵੀ ਬੇਨਤੀ ਕਰਨੀ ਚਾਹਾਂਗਾ ਕਿ ਸੰਵਿਧਾਨ ਦੀ ਧਾਰਾ 188 ਦੇ ਤਹਿਤ ਸੁਗੰਧ ਲੈਣ ਦੀ ਰਸਮ ਅਦਾ ਕੀਤੀ ਜਾਵੇਗੀ। ਉਸ ਦੇ ਲਈ ਸਾਡੇ ਸੈਕਟਰੀ ਸਾਹਿਬ ਨਾਂ ਬੋਲਣਗੇ। ਕ੍ਰਮ ਅਨੁਸਾਰ ਸਭ ਤੋਂ ਪਹਿਲਾਂ ਸੀ.ਐਮ. ਪੰਜਾਬ ਅਤੇ ਹਾਊਸ ਦੇ ਮਾਨਯੋਗ ਲੀਡਰ, ਉਨ੍ਹਾਂ ਤੋਂ ਬਾਅਦ ਕੈਬਨਿਟ ਮੰਤਰੀ, ਉਨ੍ਹਾਂ ਤੋਂ ਬਾਅਦ ਸਟੇਟ ਮਨਿਸਟਰ, ਉਨ੍ਹਾਂ ਤੋਂ ਬਾਅਦ ਸਾਡੀਆਂ ਮਹਿਲਾਵਾਂ ਅਤੇ ਉਨ੍ਹਾਂ ਤੋਂ ਬਾਅਦ ਕ੍ਰਮ ਅਨੁਸਾਰ ਜ਼ਿਲ੍ਹਿਆਂ ਵਿਚੋਂ ਆਏ ਸਾਡੇ ਐਮ.ਐਲ.ਏ. ਸਾਹਿਬਾਨ ਓਥ ਲੈਣਗੇ। ਉਹ ਆਪਣਾ ਸਰਟੀਫਿਕੇਟ ਜਿਹੜਾ ਕਿ ਉਨ੍ਹਾਂ ਨੂੰ ਐਸ.ਡੀ.ਐਮ. ਸਾਹਿਬ ਨੇ ਦਿੱਤਾ ਹੈ, ਇਥੇ ਜਮ੍ਹਾਂ ਕਰਾਉਂਦੇ ਜਾਣ ਤੇ ਨਾਲ ਕਿਰਪਾ ਕਰਕੇ ਦਸਤਖਤ ਕਰਦੇ ਜਾਣ।

## ANNOUNCEMENT BY THE SECRETARY

## ਸਕੱਤਰ ਦੁਆਰਾ ਐਲਾਨ

ਸਕੱਤਰ : ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਸਹੁੰ ਚੁੱਕਣ ਲਈ ਬੁਲਾਉਣ ਤੋਂ ਪਹਿਲਾਂ ਚੀਫ਼ ਇਲੈਕਸ਼ਨ ਕਮਿਸ਼ਨਰ ਆਫ਼ ਇੰਡੀਆ ਦੁਆਰਾ 12ਵੀਂ ਵਿਧਾਨ ਸਭਾ ਨੂੰ ਗਠਿਤ ਕਰਨ ਲਈ ਜਾਰੀ ਕੀਤੀ ਗਈ ਨੋਟੀਫਿਕੇਸ਼ਨ ਸਦਨ ਦੀ ਮੇਜ਼ ਤੇ ਰੱਖਦਾ ਹਾਂ।

(ਇਸ ਸਮੇਂ ਨੋਟੀਫਿਕੇਸ਼ਨ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਗਈ।)

ਹੁਣ ਮੈਂ ਬੇਨਤੀ ਕਰਾਂਗਾ ਕਿ ਆਨਰੇਬਲ ਚੀਫ਼ ਮਨਿਸਟਰ, ਕੈਪਟਨ ਅਮਰਿੰਦਰ ਸਿੰਘ ਜੀ ਆ ਕੇ ਸਹੁੰ ਚੁੱਕਣ।

## OATH OR AFFIRMATION BY THE MEMBERS

## ਮੈਂਬਰਾਂ ਦੁਆਰਾ ਸਹੁੰ/ਪ੍ਰਤਿਗਿਆ

ਇਸ ਵੇਲੇ ਸਦਨ ਵਿਚ ਹਾਜ਼ਰ ਮੰਤਰੀ ਅਤੇ ਮੈਂਬਰ ਸਾਹਿਬਾਨ ਨੇ ਹੇਠ ਲਿਖੇ ਕ੍ਰਮ ਅਨੁਸਾਰ ਸਹੁੰ ਚੁੱਕੀ।

| ਲੜੀ ਨੰ: | ਮੈਂਬਰ ਦਾ ਨਾਂ | ਹਲਕਾ |
|---|---|---|
| | **ਮੁੱਖ ਮੰਤਰੀ** | |
| 1. | ਕੈਪਟਨ ਅਮਰਿੰਦਰ ਸਿੰਘ | 76-ਪਟਿਆਲਾ ਟਾਊਨ |
| | **ਕੈਬਨਿਟ ਮੰਤਰੀ** | |
| 2. | ਸਰਦਾਰਨੀ ਰਾਜਿੰਦਰ ਕੌਰ ਭੱਠਲ | 89-ਲਹਿਰਾ |

| | | |
|---|---|---|
| 3. | ਚੌਧਰੀ ਜਗਜੀਤ ਸਿੰਘ | 33-ਕਰਤਾਰਪੁਰ (ਐਸ.ਸੀ.) |
| 4. | ਸਰਦਾਰ ਲਾਲ ਸਿੰਘ | 73-ਡਕਾਲਾ |
| 5. | ਸ਼੍ਰੀ ਖੁਸ਼ਹਾਲ ਬਹਿਲ | 7-ਗੁਰਦਾਸਪੁਰ |
| 6. | ਸਰਦਾਰ ਪ੍ਰਤਾਪ ਸਿੰਘ ਬਾਜਵਾ | 5-ਕਾਹਨੂੰਵਾਨ |
| 7. | ਸਰਦਾਰ ਤੇਜ਼ ਪ੍ਰਕਾਸ਼ ਸਿੰਘ | 61-ਪਾਇਲ |
| 8. | ਸ਼੍ਰੀ ਰਮੇਸ਼ ਚੰਦਰ ਡੋਗਰਾ | 51-ਦਸੂਹਾ |
| 9. | ਸ਼੍ਰੀ ਰਘੂਨਾਥ ਸਹਾਏ ਪੁਰੀ | 11-ਸੁਜਾਨਪੁਰ |
| 10. | ਸਰਦਾਰ ਗੁਰਚੇਤ ਸਿੰਘ ਭੁੱਲਰ | 27-ਵਲਟੋਹਾ |
| 11. | ਚੌਧਰੀ ਸੰਤੋਖ ਸਿੰਘ | 39-ਫਿਲੌਰ (ਐਸ.ਸੀ.) |
| 12. | ਸ਼੍ਰੀ ਅਵਤਾਰ ਹੈਨਰੀ | 30-ਜਲੰਧਰ ਉਤਰੀ |
| 13. | ਸਰਦਾਰ ਜਗਮੋਹਨ ਸਿੰਘ ਕੰਗ | 68-ਮੋਰਿੰਡਾ |
| 14. | ਸਰਦਾਰ ਸਰਦੂਲ ਸਿੰਘ | 15-ਜੰਡਿਆਲਾ (ਐਸ.ਸੀ.) |
| 15. | ਸਰਦਾਰ ਮਹਿੰਦਰ ਸਿੰਘ ਕੇ.ਪੀ. | 32-ਜਲੰਧਰ ਦੱਖਣੀ (ਐਸ.ਸੀ.) |

**ਰਾਜ ਮੰਤਰੀ**

| | | |
|---|---|---|
| 16. | ਸਰਦਾਰ ਜਸਜੀਤ ਸਿੰਘ ਰੰਧਾਵਾ | 72-ਘਨੌਰ |
| 17. | ਸਰਦਾਰ ਅਮਰਜੀਤ ਸਿੰਘ ਸਮਰਾ | 35-ਨਕੋਦਰ |
| 18. | ਡਾਕਟਰ ਹਰਬੰਸ ਲਾਲ | 79-ਸਰਹੰਦ |
| 19. | ਸ਼੍ਰੀ ਰਾਕੇਸ਼ ਪਾਂਡੇ | 57-ਲੁਧਿਆਣਾ ਉਤਰੀ |
| 20. | ਸ਼੍ਰੀ ਅਸ਼ਵਨੀ ਸੇਖੜੀ | 2-ਬਟਾਲਾ |

**ਪਾਰਲੀਮੈਂਟ ਸਕੱਤਰ**

| | | |
|---|---|---|
| 21. | ਸ਼੍ਰੀ ਮਹਿੰਦਰ ਕੁਮਾਰ ਰਿਣਵਾ | 92-ਫਾਜ਼ਿਲਕਾ |

**ਇਸਤਰੀ ਮੈਂਬਰ**

| | | |
|---|---|---|
| 22. | ਡਾਕਟਰ ਉਪਿੰਦਰਜੀਤ ਕੌਰ | 42-ਸੁਲਤਾਨਪੁਰ |
| 23. | ਸ਼੍ਰੀਮਤੀ ਅਰੁਨਾ | 8-ਦੀਨਾ ਨਗਰ (ਐਸ.ਸੀ.) |
| 24. | ਸ਼੍ਰੀਮਤੀ ਸਤਵੰਤ ਕੌਰ ਸੰਧੂ | 67-ਚਮਕੌਰ ਸਾਹਿਬ (ਐਸ.ਸੀ.) |

| | | |
|---|---|---|
| 25. | ਸ਼੍ਰੀਮਤੀ ਹਰਬੰਸ ਕੌਰ | 64-ਖੰਨਾ (ਐਸ.ਸੀ.) |
| 26. | ਸ਼੍ਰੀਮਤੀ ਗੁਰਕੰਵਲ ਕੌਰ | 29-ਜਲੰਧਰ ਛਾਉਣੀ |
| 27. | ਬੀਬੀ ਜਗੀਰ ਕੌਰ | 40-ਭੁਲੱਥ |
| 28. | ਸ਼੍ਰੀਮਤੀ ਰਜ਼ੀਆ ਸੁਲਤਾਨਾ | 81-ਮਲੇਰਕੋਟਲਾ |
| | **ਜ਼ਿਲ੍ਹਾ ਅੰਮ੍ਰਿਤਸਰ** | |
| 29. | ਸ਼੍ਰੀ ਓਮ ਪ੍ਰਕਾਸ਼ ਸੋਨੀ | 17-ਅੰਮ੍ਰਿਤਸਰ ਪੱਛਮੀ |
| 30. | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | 26-ਪੱਟੀ |
| 31. | ਸਰਦਾਰ ਸਵਿੰਦਰ ਸਿੰਘ | 13-ਮਜੀਠਾ |
| 32. | ਸਰਦਾਰ ਹਰਜਿੰਦਰ ਸਿੰਘ ਠੇਕੇਦਾਰ | 19-ਅੰਮ੍ਰਿਤਸਰ ਦੱਖਣੀ |
| 33. | ਸਰਦਾਰ ਹਰਮੀਤ ਸਿੰਘ ਸੰਧੂ | 23-ਤਰਨਤਾਰਨ |
| 34. | ਸਰਦਾਰ ਗੁਲਜ਼ਾਰ ਸਿੰਘ ਰਣੀਕੇ | 22-ਅਟਾਰੀ (ਐਸ.ਸੀ.) |
| 35. | ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ) | 12-ਬਿਆਸ |
| 36. | ਸ਼੍ਰੀ ਜੁਗਲ ਕਿਸ਼ੋਰ ਸ਼ਰਮਾ | 16-ਅੰਮ੍ਰਿਤਸਰ ਉਤਰੀ |
| 37. | ਪ੍ਰੋਫੈਸਰ ਦਰਬਾਰੀ ਲਾਲ | 18-ਅੰਮ੍ਰਿਤਸਰ ਕੇਂਦਰੀ |
| 38. | ਸਰਦਾਰ ਮਨਜੀਤ ਸਿੰਘ | 24-ਖਡੂਰ ਸਾਹਿਬ (ਐਸ.ਸੀ.) |
| 39. | ਡਾਕਟਰ ਰਤਨ ਸਿੰਘ | 20-ਅਜਨਾਲਾ |
| 40. | ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ | 25-ਨੌਸ਼ਹਿਰਾ ਪੰਨੂਆ |
| 41. | ਸਰਦਾਰ ਵੀਰ ਸਿੰਘ ਲੋਪੋਕੇ | 21-ਰਾਜਾ ਸਾਂਸੀ |
| | **ਜ਼ਿਲ੍ਹਾ ਸੰਗਰੂਰ** | |
| 42. | ਸ਼੍ਰੀ ਅਰਵਿੰਦ ਖੰਨਾ | 86-ਸੰਗਰੂਰ |
| 43. | ਸਰਦਾਰ ਸੁਰਜੀਤ ਸਿੰਘ ਧੀਮਾਨ | 87-ਦਿੜ੍ਹਬਾ |
| 44. | ਸਰਦਾਰ ਗਗਨਜੀਤ ਸਿੰਘ | 80-ਧੂਰੀ |
| 45. | ਸਰਦਾਰ ਗੋਬਿੰਦ ਸਿੰਘ ਕਾਂਝਲਾ | 82-ਸ਼ੇਰਪੁਰ (ਐਸ.ਸੀ.) |
| 46. | ਸਰਦਾਰ ਗੋਬਿੰਦ ਸਿੰਘ ਲੌਂਗੋਵਾਲ | 85-ਧਨੌਲਾ |
| 47. | ਸਰਦਾਰ ਪਰਮਿੰਦਰ ਸਿੰਘ | 88-ਸੁਨਾਮ |

| | | |
|---|---|---|
| 48. | ਸਰਦਾਰ ਬਲਵੀਰ ਸਿੰਘ ਘੁੰਨਸ | 84-ਭਦੌੜ (ਐਸ.ਸੀ.) |
| | **ਜ਼ਿਲ੍ਹਾ ਹੁਸ਼ਿਆਰਪੁਰ** | |
| 49. | ਸ਼੍ਰੀ ਅਵਿਨਾਸ਼ ਰਾਏ ਖੰਨਾ | 45-ਗੜ੍ਹਸ਼ੰਕਰ |
| 50. | ਸਰਦਾਰ ਸੋਹਣ ਸਿੰਘ ਠੰਡਲ | 46-ਮਹਿਲਪੁਰ (ਐਸ.ਸੀ.) |
| 51. | ਸ਼੍ਰੀ ਤਿਕਸ਼ਨ ਸੂਦ | 47-ਹੁਸ਼ਿਆਰਪੁਰ |
| 52. | ਸ਼੍ਰੀ ਦੇਸ ਰਾਜ | 50-ਗੜ੍ਹਦੀਵਾਲਾ (ਐਸ.ਸੀ.) |
| 53. | ਸਰਦਾਰ ਬਲਬੀਰ ਸਿੰਘ ਟਾਂਡਾ | 49-ਟਾਂਡਾ |
| 54. | ਸ਼੍ਰੀ ਰਾਮ ਲੁਭਾਇਆ | 48-ਸ਼ਾਮ ਚੁਰਾਸੀ (ਐਸ.ਸੀ.) |
| | **ਜ਼ਿਲ੍ਹਾ ਕਪੂਰਥਲਾ** | |
| 55. | ਰਾਣਾ ਗੁਰਜੀਤ ਸਿੰਘ | 41-ਕਪੂਰਥਲਾ |
| 56. | ਸਰਦਾਰ ਜੋਗਿੰਦਰ ਸਿੰਘ ਮਾਨ | 43-ਫਗਵਾੜਾ (ਐਸ.ਸੀ.) |
| | **ਜ਼ਿਲ੍ਹਾ ਗੁਰਦਾਸਪੁਰ** | |
| 57. | ਸ਼੍ਰੀ ਅਸ਼ੋਕ ਸ਼ਰਮਾ | 10-ਪਠਾਨਕੋਟ |
| 58. | ਸਰਦਾਰ ਸੁਖਜਿੰਦਰ ਸਿੰਘ | 1-ਫਤਿਹਗੜ੍ਹ |
| 59. | ਸਰਦਾਰ ਸੁੱਚਾ ਸਿੰਘ ਛੋਟੇਪੁਰ | 6-ਧਾਰੀਵਾਲ |
| 60. | ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ | 3-ਕਾਦੀਆਂ |
| 61. | ਕੈਪਟਨ ਬਲਬੀਰ ਸਿੰਘ ਬਾਠ | 4-ਸ਼੍ਰੀ ਹਰਿਗੋਬਿੰਦਪੁਰ |
| 62. | ਸ਼੍ਰੀ ਰੁਮਾਲ ਚੰਦ | 9-ਨਰੋਟ ਮਹਿਰਾ (ਐਸ.ਸੀ.) |
| | **ਜ਼ਿਲ੍ਹਾ ਜਲੰਧਰ** | |
| 63. | ਸਰਦਾਰ ਅਜੀਤ ਸਿੰਘ ਕੋਹਾੜ | 34-ਲੋਹੀਆਂ |
| 64. | ਸਰਦਾਰ ਕੰਵਲਜੀਤ ਸਿੰਘ ਲਾਲੀ | 28-ਆਦਮਪੁਰ |
| 65. | ਸ਼੍ਰੀ ਰਾਜ ਕੁਮਾਰ ਗੁਪਤਾ | 31-ਜਲੰਧਰ ਕੇਂਦਰੀ |
| | **ਜ਼ਿਲ੍ਹਾ ਨਵਾਂ ਸ਼ਹਿਰ** | |
| 66. | ਸ਼੍ਰੀ ਤਰਲੋਚਨ ਸਿੰਘ | 37-ਬੰਗਾ (ਐਸ.ਸੀ.) |
| 67. | ਸ਼੍ਰੀ ਨੰਦ ਲਾਲ | 44-ਬਲਾਚੌਰ |
| 68. | ਸਰਦਾਰ ਪ੍ਰਕਾਸ਼ ਸਿੰਘ | 38-ਨਵਾਂ ਸ਼ਹਿਰ |

ਜ਼ਿਲ੍ਹਾ ਪਟਿਆਲਾ

| | |
|---|---|
| 69. ਸਰਦਾਰ ਸੁਰਜੀਤ ਸਿੰਘ ਰੱਖੜਾ | 75-ਸਮਾਨਾ |
| 70. ਕੈਪਟਨ ਕੰਵਲਜੀਤ ਸਿੰਘ | 70-ਬਨੂੜ |
| 71. ਸਰਦਾਰ ਨਿਰਮਲ ਸਿੰਘ | 74-ਸ਼ੁਤਰਾਨਾ (ਐਸ.ਸੀ.) |
| 72. ਸ਼੍ਰੀ ਰਾਜ ਖੁਰਾਣਾ | 71-ਰਾਜਪੁਰਾ |
| 73. ਸਰਦਾਰ ਰਣਦੀਪ ਸਿੰਘ | 77-ਨਾਭਾ |

ਜ਼ਿਲ੍ਹਾ ਫਤਹਿਗੜ੍ਹ ਸਾਹਿਬ

| | |
|---|---|
| 74. ਸਰਦਾਰ ਸਾਧੂ ਸਿੰਘ | 78-ਅਮਲੋਹ (ਐਸ.ਸੀ.) |

ਜ਼ਿਲ੍ਹਾ ਫਿਰੋਜ਼ਪੁਰ

| | |
|---|---|
| 75. ਸਰਦਾਰ ਸੁਖਪਾਲ ਸਿੰਘ | 95-ਫਿਰੋਜ਼ਪੁਰ |
| 76. ਸ਼੍ਰੀ ਸੁਨੀਲ ਕੁਮਾਰ | 91-ਅਬੋਹਰ |
| 77. ਸ਼੍ਰੀ ਹੰਸ ਰਾਜ ਜੋਸਨ | 93-ਜਲਾਲਾਬਾਦ |
| 78. ਸਰਦਾਰ ਹਰੀ ਸਿੰਘ | 97-ਜ਼ੀਰਾ |
| 79. ਸਰਦਾਰ ਗੁਰਮੀਤ ਸਿੰਘ | 94-ਗੁਰੂ ਹਰਸਹਾਏ |
| 80. ਸਰਦਾਰ ਪ੍ਰਕਾਸ਼ ਸਿੰਘ ਭੱਟੀ | 90-ਬਲੂਆਨਾ (ਐਸ.ਸੀ.) |
| 81. ਸਰਦਾਰ ਰਵਿੰਦਰ ਸਿੰਘ | 96-ਫਿਰੋਜ਼ਪੁਰ ਛਾਉਣੀ |

ਜ਼ਿਲ੍ਹਾ ਫਰੀਦਕੋਟ

| | |
|---|---|
| 82. ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ | 104-ਫਰੀਦਕੋਟ |
| 83. ਸਰਦਾਰ ਗੁਰਦੇਵ ਸਿੰਘ ਬਾਦਲ | 102-ਪੰਜਗਰਾਈਂ (ਐਸ.ਸੀ.) |
| 84. ਸਰਦਾਰ ਪ੍ਰਕਾਸ਼ ਸਿੰਘ ਬਾਦਲ | 108-ਲੰਬੀ (ਗੈਰ ਹਾਜ਼ਰ)** |
| 85. ਸਰਦਾਰ ਮਨਤਾਰ ਸਿੰਘ ਬਰਾੜ | 103-ਕੋਟਕਪੂਰਾ |

ਜ਼ਿਲ੍ਹਾ ਬਠਿੰਡਾ

| | |
|---|---|
| 86. ਸ਼੍ਰੀ ਸੁਰਿੰਦਰ ਸਿੰਗਲਾ | 111-ਬਠਿੰਡਾ |
| 87. ਸਰਦਾਰ ਗੁਰਾ ਸਿੰਘ | 112-ਨਥਾਣਾ (ਐਸ.ਸੀ.) |
| 88. ਸਰਦਾਰ ਗੁਰਜੰਟ ਸਿੰਘ | 110-ਪੱਕਾ ਕਲਾਂ (ਐਸ.ਸੀ.) |

** After the adjournment of the House, Hon'ble Member Sardar Parkash Singh Badal, took the oath in the Chamber of the Hon'ble Speaker.

89. ਸਰਦਾਰ ਗੁਰਪ੍ਰੀਤ ਸਿੰਘ ਕਾਂਗੜ 113-ਰਾਮਪੁਰਾ ਫੂਲ

90. ਸਰਦਾਰ ਜੀਤਮਹਿੰਦਰ ਸਿੰਘ ਸਿੱਧੂ 109-ਤਲਵੰਡੀ ਸਾਬੋ

ਜ਼ਿਲ੍ਹਾ ਮੁਕਤਸਰ

91. ਸਰਦਾਰ ਸੁਖਦਰਸ਼ਨ ਸਿੰਘ (ਮਡਾਹਰ ਕਲਾਂ) 105-ਮੁਕਤਸਰ

92. ਸਰਦਾਰ ਮਨਪ੍ਰੀਤ ਸਿੰਘ ਬਾਦਲ 106-ਗਿੱਦੜਬਾਹਾ

ਜ਼ਿਲ੍ਹਾ ਮੋਗਾ

93. ਸਰਦਾਰ ਸਾਧੂ ਸਿੰਘ ਰਾਜਿਆਣਾ 100-ਬਾਘਾ ਪੁਰਾਣਾ

94. ਸਰਦਾਰ ਜੋਰਾ ਸਿੰਘ 101-ਨਿਹਾਲ ਸਿੰਘ ਵਾਲਾ (ਐਸ.ਸੀ.)

95. ਸਰਦਾਰ ਸੀਤਲ ਸਿੰਘ 98-ਧਰਮਕੋਟ (ਐਸ.ਸੀ.)

96. ਸਰਦਾਰ ਤੋਤਾ ਸਿੰਘ 99-ਮੋਗਾ

ਜ਼ਿਲ੍ਹਾ ਮਾਨਸਾ

97. ਸਰਦਾਰ ਸ਼ੇਰ ਸਿੰਘ ਗਾਗੋਵਾਲ 115-ਮਾਨਸਾ

98. ਸਰਦਾਰ ਹਰਬੰਤ ਸਿੰਘ 116-ਬੁਢਲਾਡਾ

99. ਸਰਦਾਰ ਜਗਦੀਪ ਸਿੰਘ ਨਕਈ 114-ਮੋਗਾ

100. ਸਰਦਾਰ ਬਲਵਿੰਦਰ ਸਿੰਘ 117-ਸਰਦੂਲਗੜ੍ਹ

ਜ਼ਿਲ੍ਹਾ ਰੋਪੜ

101. ਸਰਦਾਰ ਕੰਵਰ ਪਾਲ ਸਿੰਘ 65-ਨੰਗਲ

102. ਸਰਦਾਰ ਬੀਰ ਦਵਿੰਦਰ ਸਿੰਘ 69-ਖਰੜ

ਜ਼ਿਲ੍ਹਾ ਲੁਧਿਆਣਾ

103. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ 62-ਕੂੰਮ ਕਲਾਂ (ਐਸ.ਸੀ.)

104. ਸ਼੍ਰੀ ਸੁਰਿੰਦਰ ਕੁਮਾਰ ਡਾਵਰ 59-ਲੁਧਿਆਣਾ ਪੂਰਬੀ

105. ਸ਼੍ਰੀ ਹਰਨਾਮ ਦਾਸ ਜੌਹਰ 58-ਲੁਧਿਆਣਾ ਪੱਛਮੀ

106. ਸਰਦਾਰ ਜਗਦੀਸ਼ ਸਿੰਘ ਗਰਚਾ 56-ਕਿਲਾ ਰਾਏਪੁਰ

107. ਸਰਦਾਰ ਭਾਗ ਸਿੰਘ ਮੱਲ੍ਹਾ 53-ਜਗਰਾਉਂ

108. ਸਰਦਾਰ ਮਲਕੀਤ ਸਿੰਘ ਦਾਖਾ 55-ਦਾਖਾ (ਐਸ.ਸੀ.)

109. ਸਰਦਾਰ ਮਲਕੀਤ ਸਿੰਘ ਬਿਰਮੀ 60-ਲੁਧਿਆਣਾ ਦਿਹਾਤੀ

110. ਸਰਦਾਰ ਰਣਜੀਤ ਸਿੰਘ ਤਲਵੰਡੀ 54-ਰਾਏਕੋਟ

ਹੇਠ ਲਿਖੇ ਮੰਤਰੀ ਅਤੇ ਮੈਂਬਰ ਸਾਹਿਬਾਨ ਜੋ ਪਹਿਲਾਂ ਸਦਨ ਵਿਚ ਹਾਜ਼ਰ ਨਹੀਂ ਸਨ, ਨੇ ਹੇਠ ਲਿਖੇ ਕ੍ਰਮ ਅਨੁਸਾਰ ਸਹੁੰ ਚੁੱਕੀ -

**ਰਾਜ ਮੰਤਰੀ**

111. ਸ਼੍ਰੀ ਰਮੇਸ਼ ਦੱਤ ਸ਼ਰਮਾ 66-ਆਨੰਦਪੁਰ ਸਾਹਿਬ

**ਪਾਰਲੀਮੈਂਟਰੀ ਸਕੱਤਰ**

112. ਸਰਦਾਰ ਗੁਰਬਿੰਦਰ ਸਿੰਘ ਅਟਵਾਲ 36-ਨੂਰ ਮਹਿਲ

**ਜ਼ਿਲ੍ਹਾ ਅੰਮ੍ਰਿਤਸਰ**

113. ਸ਼੍ਰੀ ਰਾਜ ਕੁਮਾਰ 14-ਵੇਰਕਾ (ਐਸ.ਸੀ.)

(ਸਰਦਾਰ ਮਲਕੀਤ ਸਿੰਘ ਕੀਤੂ (ਸ਼੍ਰੋਮਣੀ ਅਕਾਲੀ ਦਲ*) ਅਤੇ ਸਰਦਾਰ ਅਮਰੀਕ ਸਿੰਘ (ਇੰਡੀਅਨ ਨੈਸ਼ਨਲ ਕਾਂਗਰਸ**) ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਸਹੁੰ ਨਹੀਂ ਚੁੱਕ ਸਕੇ।)

**ਸ਼੍ਰੀ ਸਪੀਕਰ (ਪਰੋਟਮ)** : ਇਸ ਤੋਂ ਪਹਿਲਾਂ ਕਿ ਹਾਊਸ ਐਡਜਰਨ ਹੋਵੇ, ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਵਿਧਾਨ ਸਭਾ ਦੇ ਕਮੇਟੀ ਰੂਮ ਨੰ: 1 ਦੇ ਸਾਹਮਣੇ ਜੋ ਕਮਰਾ ਹੈ, ਉਸ ਵਿਚ ਆਪਣੇ ਅਟੈਚੀਕੇਸ ਲੈ ਕੇ ਜਾਣ ਜਿਸ ਵਿਚ ਵਿਧਾਨ ਸਭਾ ਸਬੰਧੀ ਮੈਟੀਰੀਅਲ ਹੈ।

Now the House stands adjourned till 9.00 A.M. on Friday, the 22nd March, 2002.

*11.15 A.M. (The Sabha then* adjourned till 9.00 A.M. on Friday, the 22nd March, 2002.)

---

* Hon'ble Member. Sardar Malkiat Singh Keetu (SAD) took the oath in the Chamber of the Hon'ble Speaker on 22.3.2002.

** Hon'ble Member, Sardar Amrik Singh (INC) took the oath in the Chamber of the Hon'ble Speaker on 22.3.2002.

# PUNJAB VIDHAN SABHA

## DEBATES

*22nd March, 2002*
*(Morning Sitting)*

**Vol. I – No. 2**

OFFICIAL REPORT

CONTENTS

*Friday, the 22nd March, 2002*



**Punjab Vidhan Sabha Secretariat, Chandigarh**

Price : Rs.________

## PUNJAB VIDHAN SABHA

*Friday, the 22nd March, 2002*
*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9.00 A.M. Mr. Speaker (Pro tem) (Doctor Kewal Krishan) in the Chair.*

---

### OATH OR AFFIRMATION BY MEMBERS

**MR. SPEAKER (PRO TEM) :** Oath or Affirmation by Members.

ਸਕੱਤਰ : ਸਰਦਾਰ ਅਮਰੀਕ ਸਿੰਘ ਢਿੱਲੋਂ ।

(ਇਸ ਸਮੇਂ ਮਾਨਯੋਗ ਮੈਂਬਰ, ਸਰਦਾਰ ਅਮਰੀਕ ਸਿੰਘ ਢਿੱਲੋਂ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਨੇ ਪੰਜਾਬੀ ਵਿਚ ਸਹੁੰ ਚੁੱਕੀ ।)

ਸਕੱਤਰ : ਸਰਦਾਰ ਮਲਕੀਤ ਸਿੰਘ ਕੀਤੂ ।

(ਇਸ ਸਮੇਂ ਸਰਦਾਰ ਮਲਕੀਤ ਸਿੰਘ ਕੀਤੂ, ਐਮ.ਐਲ.ਏ. ਸਦਨ ਵਿਚ ਹਾਜ਼ਰ ਨਹੀਂ ਸਨ।)*

---

### ELECTION OF SPEAKER

**MR. SPEAKER (PRO TEM) : Now the House will proceed to elect the Speaker.**

**CHIEF MINISTER (CAPTAIN AMARINDER SINGH) : Sir, I beg to move –**

That Doctor Kewal Krishan, a Member of the Punjab Vidhan Sabha, who is present in the House, be elected as Speaker of the House.

**ਸੰਸਦੀ ਮਾਮਲੇ, ਸਥਾਨਕ ਸਰਕਾਰ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ (ਚੌਧਰੀ ਜਗਜੀਤ ਸਿੰਘ) : ਸਰ, ਮੈਂ ਇਸ ਪਰੋਪੋਜ਼ਲ ਨੂੰ ਸੈਕੰਡ ਕਰਦਾ ਹਾਂ।**

**MR. SPEAKER (PRO TEM) : Is there any other name ?**

**(No other name was put forward by any other Hon'ble Member.)**

---

* **Sardar Malkit Singh Kitu took the oath after the Session in the Chamber of Hon'ble Speaker in Punjabi.**

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਰ, ਜਿਸ ਤਰ੍ਹਾਂ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਬੋਲਦਿਆਂ ਤੁਹਾਡੇ ਚੈਂਬਰ ਵਿਚ ਵੀ ਅਨਾਊਂਸ ਕੀਤਾ ਸੀ ਕਿ ਅਸੀਂ ਬਿਨਾਂ ਇਲੈਕਸ਼ਨ ਤੋਂ ਯੂਨਾਨੀਮਸਲੀ ਲੀਡਰ ਆਫ ਦਿ ਹਾਊਸ ਨੇ ਜੋ ਤਜਵੀਜ਼ ਰੱਖੀ ਹੈ, ਉਸ ਨੂੰ ਸਪੋਰਟ ਕਰਾਂਗੇ।

**MR. SPEAKER (PRO TEM)** : Motion moved –

That Doctor Kewal Krishan, a Member of the Punjab Vidhan Sabha, who is present in the House, be elected as Speaker of the House.

**MR. SPEAKER (PRO TEM)** : Is there any other proposal ?

(No other proposal was put forward by any other Hon'ble Member.)

**MR. SPEAKER (PRO TEM)** : Since no other proposal has been put forward by any other Member, I declare Doctor Kewal Krishan elected as Speaker of the Punjab Vidhan Sabha unanimously. **(Thumping)**

(At this stage, Hon'ble Chief Minister (Captain Amarinder Singh), Minister for Parliamentary Affairs, Local Government and Labour and Employment (Chaudhry Jagjit Singh), Sardar Ranjit Singh Brahampura, MLA (SAD) and Rana Gurmit Singh Sodhi, MLA (Congress-I) escorted Doctor Kewal Krishan to the Chair of Speaker.)

**ਸ਼੍ਰੀ ਸਪੀਕਰ** : ਕੁਝ ਮੋਬਾਈਲ ਫੋਨ ਅੰਦਰ ਚਲਦੇ ਪਏ ਹਨ। ਜੇ ਮੋਬਾਈਲ ਫੋਨਾਂ ਨੂੰ ਬੰਦ ਕਰ ਸਕੋ ਤਾਂ ਬਹੁਤ ਮਿਹਰਬਾਨੀ ਹੋਵੇਗੀ। ਹਾਂ ਜੀ, ਸੀ.ਐਮ. ਸਾਹਿਬ।

---

## CONGRATULATORY SPEECHES

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਅੱਜ ਮੈਂ ਸਮਝਦਾ ਹਾਂ ਕਿ ਬੜੀ ਦੇਰ ਤੋਂ ਬਾਅਦ ਇਸ ਸਦਨ ਦੇ ਵਿਚ ਇਕ ਸੁਲਝੇ ਹੋਏ ਤੇ ਬੜੇ ਤਜਰਬੇਕਾਰ ਸਪੀਕਰ ਇਲੈਕਟ ਹੋਏ ਹਨ। ਮੇਰਾ ਖਿਆਲ ਹੈ ਕਿ ਅਸੀਂ ਸਾਰੇ ਹੀ ਜਾਣਦੇ ਹਾਂ ਕਿ ਡਾਕਟਰ ਕੇਵਲ ਕ੍ਰਿਸ਼ਨ ਜੀ ਦੀ ਇਸ ਅਸੈਂਬਲੀ ਵਿਚ ਸੱਤਵੀਂ ਟਰਮ ਹੈ। ਡਾਕਟਰ ਕੇਵਲ ਕ੍ਰਿਸ਼ਨ ਇਸ ਅਸੈਂਬਲੀ ਵਿਚ ਪਹਿਲੀ ਵਾਰ 1969 ਵਿਚ ਇਲੈਕਟ ਹੋਏ ਸਨ। ਸੱਤ ਟਰਮਜ਼ ਦੇ ਵਿਚ ਹਾਊਸ ਦੀਆਂ ਜਿਹੜੀਆਂ ਵੱਖ-ਵੱਖ ਕਮੇਟੀਆਂ ਸਨ, ਇਹ ਉਨ੍ਹਾਂ ਦੇ ਮੈਂਬਰ ਰਹੇ। ਐਸਟੀਮੇਟ ਕਮੇਟੀ ਅਤੇ ਕਈ ਹੋਰ ਕਮੇਟੀਆਂ ਜਿਹੜੀਆਂ ਬਹੁਤ ਅਹਿਮੀਅਤ ਰੱਖਦੀਆਂ ਹਨ, ਇਹ ਉਨ੍ਹਾਂ ਦੇ ਮੈਂਬਰ ਰਹੇ। ਇਸ ਤੋਂ ਇਲਾਵਾ ਇਹ ਟਰੇਜ਼ਰੀ ਬੈਂਚਿਜ਼ ਵਿਚ ਹੁੰਦਿਆਂ ਦੋ ਵਾਰ ਪਲੈਨਿੰਗ ਅਤੇ ਫਾਈਨਾਂਸ ਦੇ ਵਜ਼ੀਰ ਵੀ ਰਹੇ। ਇਹ ਆਪੋਜ਼ੀਸ਼ਨ ਵਿਚ ਵੀ ਰਹੇ। ਮੇਰਾ ਖਿਆਲ ਹੈ ਕਿ ਜਿੰਨਾ ਤਜਰਬਾ ਇਨ੍ਹਾਂ ਨੂੰ ਹੈ, ਉਹ ਹੋਰ ਲੋਕਾਂ ਨੂੰ ਬਹੁਤ ਘੱਟ

ਹੈ। ਸੱਤ ਟਰਮਜ਼ ਦਾ ਸਮਾਂ ਬਹੁਤ ਥੋੜ੍ਹੇ ਲੋਕਾਂ ਨੂੰ ਮਿਲਦਾ ਹੈ। ਇਨ੍ਹਾਂ ਦੀ ਪਾਪੂਲੈਰਿਟੀ ਇਸੇ ਗੱਲ ਤੋਂ ਹੀ ਜ਼ਾਹਿਰ ਹੁੰਦੀ ਹੈ ਕਿ ਲੋਕਾਂ ਨੇ ਇਨ੍ਹਾਂ ਨੂੰ ਕਿੰਨੀ ਵਾਰ ਇਲੈਕਟ ਕਰਕੇ ਇਸ ਹਾਊਸ ਵਿਚ ਭੇਜਿਆ ਹੈ। ਸਪੀਕਰ ਸਾਹਿਬ, ਮੈਂ ਟਰੈਜ਼ਰੀ ਬੈਂਚਿਜ਼ ਅਤੇ ਸਾਰੇ ਹਾਊਸ ਵੱਲੋਂ ਤੁਹਾਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਤੁਹਾਡੀ ਅਗਵਾਈ ਹੇਠ ਪੰਜਾਬ ਨੂੰ ਇਸ ਦੇ ਮੌਜੂਦਾ ਸੰਕਟ ਵਿਚੋਂ ਕੱਢਣ ਲਈ ਜਿਹੜੇ ਇਥੇ ਮੋਸ਼ਨਜ਼ ਆਉਣਗੇ, ਜੋ ਇਥੇ ਬਹਿਸ ਹੋਵੇਗੀ ਅਤੇ ਜੋ ਇਥੇ ਡਿਬੇਟਸ ਹੋਣਗੀਆਂ, ਉਨ੍ਹਾਂ ਨਾਲ ਅਸੀਂ ਪੰਜਾਬ ਨੂੰ ਸਹੀ ਰਾਹ ਤੇ ਤੋਰ ਸਕਾਂਗੇ। ਅੱਜ ਮੈਂ ਖਾਸ ਕਰਕੇ ਟਰੈਜ਼ਰੀ ਬੈਂਚਿਜ਼ ਵੱਲੋਂ ਤੁਹਾਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ ਅਤੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੁਹਾਡੀ ਅਗਵਾਈ ਹੇਠ, ਤੁਹਾਡੀ ਲੀਡਰਸ਼ਿਪ ਹੇਠ ਤੁਹਾਡੇ ਤੇ ਜਿਹੜੀ ਬਹੁਤ ਵੱਡੀ ਜ਼ਿੰਮੇਵਾਰੀ ਸੌਂਪੀ ਗਈ ਹੈ, ਉਸ ਨੂੰ ਨਿਭਾਉਣ ਵਿਚ ਟਰੈਜ਼ਰੀ ਬੈਂਚਿਜ਼ ਤੁਹਾਨੂੰ ਪੂਰਾ ਸਾਥ ਦੇਣਗੇ। ਇਸ ਦੇ ਨਾਲ ਇਕ ਵਾਰੀ ਫਿਰ ਮੈਂ ਤੁਹਾਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ।

ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ) : ਸਪੀਕਰ ਸਾਹਿਬ, ਅੱਜ ਤੁਹਾਡੇ ਇਸ ਐਨੇ ਵੱਡੇ ਅਹੁਦੇ ਤੇ ਯੂਨੈਨੀਮਸਲੀ ਇਲੈਕਟ ਹੋਣ ਤੇ ਮੈਂ ਤੁਹਾਨੂੰ ਮੁਬਾਰਕਬਾਦ ਦੇਣ ਲਈ ਖੜ੍ਹਾ ਹੋਇਆ ਹਾਂ। ਸਾਡੇ ਇਸ ਹਾਊਸ ਲਈ ਅੱਜ ਨਿਹਾਇਤ ਖੁਸ਼ੀ ਦਾ ਮੁਕਾਮ ਹੈ ਕਿ ਐਨੇ ਪੁਰਾਣੇ ਲੈਜਿਸਲੇਟਰ, ਐਨੇ ਤਜਰਬੇਕਾਰ ਸਿਆਸਤਦਾਨ ਔਰ ਐਨੀ ਆਲਾ ਤਾਲੀਮ ਯਾਫਤਾ ਸ਼ਖਸੀਅਤ ਪੰਜਾਬ ਵਿਧਾਨ ਸਭਾ ਦੀ ਸਦਾਰਤ ਕਰੇਗੀ। ਤੁਹਾਡੇ ਦਿਲੋ-ਦਿਮਾਗ ਦੀਆਂ ਜੋ ਖੂਬੀਆਂ ਹਨ, ਉਹ ਕਿਸੇ ਤੋਂ ਲੁਕੀਆਂ ਛਿਪੀਆਂ ਨਹੀਂ ਹਨ। ਜੋ ਤੁਹਾਨੂੰ ਵਤਨ ਨਾਲ ਪਿਆਰ ਹੈ, ਆਪਣੇ ਫਰਜ਼ ਨਾਲ ਪਿਆਰ ਹੈ, ਮੈਨੂੰ ਯਕੀਨ ਹੈ ਕਿ ਉਸ ਸਦਕਾ ਤੁਸੀਂ ਆਪਣੀ ਜ਼ੇਰੇ-ਸਦਾਰਤ, ਪੰਜਾਬ ਵਿਧਾਨ ਸਭਾ ਦਾ ਵੱਕਾਰ ਪੂਰੀ ਨਿਰਪੱਖਤਾ ਨਾਲ ਦੁੱਗਣਾ ਚੌਗਣਾ ਕਰੋਗੇ ਅਤੇ ਜਿਹੜੇ ਅਸੀਂ ਐਮ.ਐਲ.ਏਜ਼. ਹਾਂ, ਅਸੀਂ ਤੁਹਾਡੇ ਨਾਂ ਤੇ ਫ਼ਖਰ ਮਹਿਸੂਸ ਕਰਾਂਗੇ। ਸਪੀਕਰ ਸਾਹਿਬ, ਅੱਜ ਜਮਹੂਰੀਅਤ ਦੀ ਵਾਂਗਡੋਰ ਇਸ ਹਾਊਸ ਨੇ ਤੁਹਾਡੇ ਹੱਥਾਂ ਵਿਚ ਦਿੱਤੀ ਹੈ। ਅੱਜ ਇਸ ਹਾਊਸ ਦੇ ਮੈਂਬਰਾਂ ਦੇ ਜੋ ਹਕੂਕ ਹਨ, ਉਹ ਤੁਹਾਡੇ ਹੱਥਾਂ ਵਿਚ ਦਿੱਤੇ ਗਏ ਹਨ ਅਤੇ ਤੁਹਾਨੂੰ ਇਸ ਆਲਾ ਅਹੁਦੇ ਤੇ ਮੁੰਤਖ਼ਿਬ ਕੀਤਾ ਗਿਆ ਹੈ। ਸਪੀਕਰ ਸਾਹਿਬ, ਹੋ ਸਕਦਾ ਹੈ ਕਿ ਅੱਜ ਤੋਂ ਪਹਿਲਾਂ ਤੁਹਾਡਾ ਕਿਸੇ ਪਾਰਟੀ ਜਾਂ ਕਿਸੇ ਗਰੁੱਪ ਨਾਲ ਤਾਅਲੁੱਕ ਹੋਵੇ ਪਰ ਹੁਣ ਜਦ ਤੁਸੀਂ ਇਸ ਅਹੁਦੇ ਲਈ ਚੁਣੇ ਗਏ ਹੋ ਤਾਂ ਹੁਣ ਤੁਸੀਂ ਸਮੁੱਚੇ ਹਾਊਸ ਲਈ ਮੁਸ਼ਤਰਕਾ ਹੋ ਗਏ ਹੋ। ਇਸ ਹਾਊਸ ਨੇ ਪਿਛਲੇ 50 ਸਾਲਾਂ ਵਿਚ ਬੜੀਆਂ ਸ਼ਾਨਦਾਰ ਜਮਹੂਰੀ ਰਵਾਇਤਾਂ ਕਾਇਮ ਕੀਤੀਆਂ ਹਨ ਅਤੇ ਮੈਨੂੰ ਇਸ ਗੱਲ ਦਾ ਵੀ ਯਕੀਨ ਹੈ ਕਿ ਆਪ ਦੀ ਜ਼ੇਰੇ-ਸਦਾਰਤ ਇਹ ਜਿਹੜੀਆਂ ਜਮਹੂਰੀ ਰਵਾਇਤਾਂ ਹਨ, ਤੁਸੀਂ ਇਨ੍ਹਾਂ ਦੀ ਸ਼ਾਨ ਬਰਕਰਾਰ ਰੱਖੋਗੇ। ਮੈਂ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਇਹ ਮੁਬਾਰਕਬਾਦ ਪੇਸ਼ ਕਰਾਂਗਾ ਕਿ ਉਨ੍ਹਾਂ ਨੇ ਇਨ੍ਹਾਂ ਜਮਹੂਰੀ ਰਵਾਇਤਾਂ ਦੀ ਕਦਰ ਕਰਦੇ ਹੋਏ ਅਤੇ ਹਾਊਸ ਦੀ ਪ੍ਰੰਪਰਾ ਨੂੰ ਕਾਇਮ ਰੱਖਦੇ ਹੋਏ ਕਿ ਸਪੀਕਰ ਸਾਹਿਬ ਅਨਅਪੋਜ਼ਡ ਇਲੈਕਟ ਹੋਣ, ਆਪਣਾ ਕੋਈ ਉਮੀਦਵਾਰ ਇਸ ਇਲੈਕਸ਼ਨ ਵਾਸਤੇ ਖੜ੍ਹਾ ਨਹੀਂ ਕੀਤਾ। ਇਸ ਦੇ ਲਈ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਨੂੰ ਏਨਾ ਕੁ ਗਿਲਾ ਜ਼ਰੂਰ ਹੈ ਕਿ ਲੀਡਰ ਆਫ਼ ਦਿ ਹਾਊਸ ਭਾਵੇਂ ਜਿਸ ਨੂੰ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਵੀ ਆਪਣੀ ਮਰਜ਼ੀ ਨਾਲ ਚੁਣਨ, ਜਿਸ ਦਾ ਵੀ ਨਾਂ ਤਜਵੀਜ਼ ਕਰਨ, ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਕਰਟਸੀ ਵਜੋਂ ਜ਼ਰੂਰ ਕਨਸਲਟ ਕਰਨਾ ਚਾਹੀਦਾ ਸੀ ਜਾਂ ਦੱਸਣਾ ਚਾਹੀਦਾ ਸੀ ਕਿ ਅਸੀਂ ਫਲਾਣੇ ਆਦਮੀ ਦਾ ਨਾਂ ਤਜਵੀਜ਼ ਕਰ ਰਹੇ ਹਾਂ, ਜੋ ਉਨ੍ਹਾਂ ਨੇ ਨਹੀਂ ਕੀਤਾ। ਬਹਿਰਹਾਲ, ਲੀਡਰ ਆਫ਼ ਦਿ ਹਾਊਸ ਤੇ ਵੀ ਹਾਊਸ ਦੀਆਂ ਰਵਾਇਤਾਂ ਨੂੰ ਕਾਇਮ ਰੱਖਣ ਦੀ ਬੜੀ ਵੱਡੀ ਜ਼ਿੰਮੇਵਾਰੀ ਹੈ। ਮੈਨੂੰ ਇਸ ਦਾ ਵੀ ਯਕੀਨ ਹੈ ਕਿ ਇਨ੍ਹਾਂ ਰਵਾਇਤਾਂ ਨੂੰ, ਇਨ੍ਹਾਂ ਪਰੰਪਰਾਵਾਂ ਨੂੰ ਤੁਸੀਂ ਆਪਣੇ ਕਾਰਜਕਾਲ ਸਮੇਂ ਕਾਇਮ ਕਰਨ ਦੀ ਕੋਸ਼ਿਸ਼ ਕਰੋਗੇ। ਸਪੀਕਰ ਸਾਹਿਬ, ਜਿੱਥੋਂ ਤੱਕ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦਾ ਸਵਾਲ ਹੈ ਇਸ ਹਾਊਸ ਦੇ ਵਿੱਚ ਅਸੀਂ ਤੁਹਾਨੂੰ ਪੂਰਾ ਤੁਆਵਨ ਦੇਵਾਂਗੇ, ਪੂਰੀ ਕੋਆਪ੍ਰੇਸ਼ਨ ਦੇਵਾਂਗੇ ਅਤੇ ਇਸ ਹਾਊਸ ਦੀਆਂ ਜੋ ਮਰਿਯਾਦਾਵਾਂ, ਪਰੰਪਰਾਵਾਂ ਅਤੇ ਡੈਕੋਰਮ ਹੈ ਅਸੀਂ ਉਨ੍ਹਾਂ ਨੂੰ ਸਹੀ ਤਰੀਕੇ ਦੇ ਨਾਲ, ਜਮਹੂਰੀ ਰਵਾਇਤਾਂ ਦੇ ਤੌਰ ਤੇ ਨਿਭਾਵਾਂਗੇ। ਸਪੀਕਰ ਸਾਹਿਬ, ਇਕ ਹਸਰਤ ਜ਼ਰੂਰ ਹੈ ਕਿ ਅੱਜ ਪੰਜਾਬ ਦੀ ਇਸ ਅਸੈਂਬਲੀ ਦਾ ਪਹਿਲੀ ਵਾਰੀ ਜਦੋਂ ਸਦਨ ਦਾ ਆਗਾਜ਼ ਹੋਇਆ ਤਾਂ ਕਈ ਨਵੇਂ ਲੜਕੇ, ਨੌਜਵਾਨ ਚਿਹਰੇ ਪੰਜਾਬ ਦੇ ਵਿਚੋਂ ਇਸ ਹਾਊਸ ਦੇ ਵਿੱਚ ਚੁਣ ਕੇ ਆਏ ਹਨ, ਇੱਕ ਹਸਰਤ ਹੈ ਕਿ ਜਿਸ ਤਰ੍ਹਾਂ ਪਿਛਲੇ ਹਜ਼ਾਰਾਂ ਸਾਲਾਂ ਤੋਂ ਪੰਜਾਬ ਹਿੰਦੁਸਤਾਨ ਦੇ ਲਈ ਚਾਨਣ-ਮੁਨਾਰਾ ਰਿਹਾ ਹੈ, ਪੰਜਾਬ ਹਰ ਖੇਤਰ ਦੇ ਵਿੱਚ ਹਿੰਦੁਸਤਾਨ ਦੀ ਸਰਪ੍ਰਸਤੀ ਕਰਦਾ ਰਿਹਾ ਹੈ ਉਸੇ ਤਰ੍ਹਾਂ ਹੀ ਸਾਡੀ ਇਹ ਵੀ ਹਸਰਤ ਹੈ ਕਿ ਜਿਹੜੇ ਪੰਜਾਬ ਦੇ ਨਵੇਂ ਨੌਜਵਾਨ ਏਥੇ ਇਲੈਕਟ ਹੋ ਕੇ ਆਏ ਹਨ, ਤੁਹਾਡੀ ਸਦਾਰਤ ਥੱਲੇ ਤੁਸੀਂ ਉਨ੍ਹਾਂ ਸਾਰਿਆਂ ਨੂੰ ਬੋਲਣ ਦੇ ਲਈ ਟਾਈਮ ਦੇਵੋ ਅਤੇ ਉਨ੍ਹਾਂ ਨੂੰ ਗਾਈਡ ਵੀ ਕਰੋ। ਜਿਵੇਂ ਸਮੁੱਚੇ ਹਿੰਦੁਸਤਾਨ ਨੂੰ ਪੰਜਾਬ ਉਤੇ ਮਾਣ ਹੈ ਉਸੇ ਤਰ੍ਹਾਂ ਹਿੰਦੁਸਤਾਨ ਦੀਆਂ ਜਿਹੜੀਆਂ ਲੈਜਿਸ-ਲੇਟਿਵ ਅਸੈਂਬਲੀਜ਼ ਹਨ ਉਨ੍ਹਾਂ ਨੂੰ ਪੰਜਾਬ ਦੀ ਅਸੈਂਬਲੀ ਤੇ ਵੀ ਮਾਣ ਹੋਵੇਗਾ। ਸਪੀਕਰ ਸਾਹਿਬ, ਰਸਮੀ ਤੌਰ ਤੇ ਨਹੀਂ ਮੈਂ ਦਿਲੀ ਤੌਰ ਤੇ ਤੁਹਾਨੂੰ ਮੁਬਾਰਕ ਦੇਣ ਲਈ ਖੜ੍ਹਾ ਹੋਇਆ ਹਾਂ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਤਿਕਾਰਯੋਗ ਸਪੀਕਰ ਸਾਹਿਬ, ਅਸੀਂ ਅੱਜ ਜਿੰਨੇ ਆਜ਼ਾਦ ਐਮ.ਐਲ.ਏਜ਼ ਇਸ ਹਾਊਸ ਵਿੱਚ ਚੁਣ ਕੇ ਆਏ ਹਾਂ ਮੈਂ ਉਨ੍ਹਾਂ ਸਾਰਿਆਂ ਵੱਲੋਂ ਆਪ ਜੀ ਨੂੰ ਵਧਾਈ ਦਿੰਦਾ ਹਾਂ। ਤੁਸੀਂ ਇੱਕ ਬੜੇ ਹੀ ਤਜਰਬਾਕਾਰ ਅਤੇ ਹੰਢੇ-ਵਰਤੇ ਹੋਏ ਸਿਆਸਤਦਾਨ ਹੋ। ਤੁਹਾਡਾ ਰਾਜਨੀਤੀ ਦੇ ਖੇਤਰ ਵਿਚ ਬਹੁਤ ਭਰਪੂਰ ਤਜਰਬਾ ਹੈ ਇਸੇ ਕਰਕੇ ਤੁਸੀਂ ਇਸ ਪਵਿੱਤਰ ਹਾਊਸ ਦੇ ਮੁਖੀ ਬਣੇ ਹੋ। ਮੈਂ ਤੁਹਾਨੂੰ ਅਪੀਲ ਕਰਦਾ ਹਾਂ ਕਿ ਤੁਸੀਂ ਇਸ ਹਾਊਸ ਦੇ ਵਿੱਚ ਜਿਹੜੇ ਨਵੇਂ ਮੈਂਬਰ ਸਾਹਿਬਾਨ ਚੁਣ ਕੇ ਆਏ ਹਨ ਉਨ੍ਹਾਂ ਨੂੰ ਵਕਤਨ-ਬਾਵਕਤਨ ਬੋਲਣ ਦਾ ਸਮਾਂ ਦਿੰਦੇ ਰਹੋਗੇ। ਤੁਹਾਡੇ ਤਜਰਬੇ ਦਾ ਇਨ੍ਹਾਂ ਨਵੇਂ ਬੰਦਿਆਂ ਨੂੰ ਵੀ ਬਹੁਤ ਫਾਇਦਾ ਹੋਏਗਾ। ਮੈਂ ਆਜ਼ਾਦ ਗਰੁੱਪ ਦੇ ਮੈਂਬਰਜ਼ ਵੱਲੋਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਹਮੇਸ਼ਾ ਤੁਹਾਨੂੰ ਹਾਊਸ ਵਿੱਚ ਸਹਿਯੋਗ ਕਰਾਂਗੇ ਕਿਉਂਕਿ ਤੁਸੀਂ ਸਰਬਸੰਮਤੀ ਨਾਲ ਇਸ ਹਾਊਸ ਦੇ ਮੁਖੀ ਚੁਣੇ ਗਏ ਹੋ। ਤੁਹਾਡੇ ਤਜਰਬੇ ਦਾ ਲੀਡਰ ਆਫ ਦਿ ਹਾਊਸ ਨੂੰ ਵੀ ਬਹੁਤ ਫਾਇਦਾ ਹੋਵੇਗਾ। ਇਨ੍ਹਾਂ ਲਫ਼ਜ਼ਾਂ ਦੇ ਨਾਲ ਇਕ ਵਾਰ ਫਿਰ ਮੈਂ ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ।

ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ) : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਨੂੰ ਬਹੁਤ ਖੁਸ਼ੀ ਹੈ ਕਿ ਹੁਸ਼ਿਆਰਪੁਰ ਜ਼ਿਲ੍ਹਾ ਜਿਸ ਦੇ ਵਿੱਚ ਲਿਟਰੇਸੀ ਰੇਟ ਬਹੁਤ ਜ਼ਿਆਦਾ ਹੈ ਉਸ ਜ਼ਿਲ੍ਹੇ ਵਿਚੋਂ ਤੁਸੀਂ ਜਿੱਤ ਕੇ ਆਏ ਹੋ ਜੋ ਕਿ ਮੇਰਾ ਆਪਣਾ ਜ਼ਿਲ੍ਹਾ ਹੈ ਅਤੇ ਅੱਜ ਤੁਸੀਂ ਇਸ ਪਵਿੱਤਰ ਸਦਨ ਨੂੰ ਸ਼ਿੰਗਾਰ ਰਹੇ ਹੋ। ਇਸ ਜ਼ਿਲ੍ਹੇ ਤੋਂ ਪਹਿਲਾਂ ਵੀ ਤੁਸੀਂ ਅਤੇ ਹੋਰ ਸਾਡੇ ਬਹੁਤ ਹੀ ਸੂਝਵਾਨ ਵਿਧਾਨਕਾਰ ਆ ਕੇ ਹਾਊਸ ਦੀਆਂ ਮਰਿਯਾਦਾਵਾਂ ਨੂੰ ਔਰ ਹਾਊਸ ਦੀ ਪਵਿੱਤਰਤਾ ਨੂੰ ਕਾਇਮ ਰੱਖ ਕੇ ਸਦਨ ਨੂੰ ਚਲਾਉਂਦੇ ਰਹੇ ਹਨ। ਤੁਹਾਡੇ ਕੋਲ ਬਹੁਤ ਵੱਡਾ ਰਾਜਨੀਤਿਕ ਤਜਰਬਾ ਹੈ, ਲੋਕਾਂ ਦੇ ਵਿੱਚ ਵੀ ਤੁਹਾਡੇ ਪ੍ਰਤੀ ਬਹੁਤ ਮਾਣ-ਸਨਮਾਨ ਹੈ ਔਰ ਸਾਰੇ ਮੈਂਬਰਜ਼ ਤੁਹਾਨੂੰ ਆਪਣਾ ਆਗੂ ਔਰ ਸੀਨੀਅਰ ਲੀਡਰ ਦੇ ਤੌਰ ਤੇ ਮੰਨਦੇ ਹਨ। ਅੱਜ ਇਸ ਕੁਰਸੀ ਤੇ ਬੈਠਣ ਬਾਅਦ ਸਭ ਨੂੰ ਇਹ ਆਸ ਹੈ, ਇਹ ਕਹਿਣ ਦੀ ਗੱਲ ਨਹੀਂ ਹੈ, ਉਮੀਦ ਵੀ ਹੈ ਕਿ ਤੁਸੀਂ ਇਸ ਹਾਊਸ ਦੀਆਂ ਜੋ ਪਰੰਪਰਾਵਾਂ ਰਹੀਆਂ ਹਨ ਉਨ੍ਹਾਂ ਤੇ ਪੂਰੀ ਤਰ੍ਹਾਂ ਚਲਦੇ ਹੋਏ ਸਾਰੇ ਮੈਂਬਰ ਸਾਹਿਬਾਨ ਨੂੰ ਬੋਲਣ ਲਈ ਪੂਰਾ ਸਮਾਂ, ਪਿਆਰ ਅਤੇ ਇਨਸਾਫ ਦੇਵੋਗੇ। ਮੈਂ ਬਾਦਲ ਸਾਹਿਬ ਦਾ ਵੀ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਹਾਊਸ ਦੀਆਂ ਮਰਿਯਾਦਾਵਾਂ ਨੂੰ ਮੁੱਖ ਰਖਦੇ ਹੋਏ ਆਪ ਜੀ ਨੂੰ ਸਰਬਸੰਮਤੀ ਨਾਲ ਇਸ ਉਚੀ ਕੁਰਸੀ ਤੇ, ਇਸ ਪਵਿੱਤਰ ਕੁਰਸੀ ਤੇ ਬਿਠਾਉਣ ਲਈ ਕਾਂਗਰਸ ਪਾਰਟੀ, ਰੂਲਿੰਗ ਪਾਰਟੀ ਦਾ ਜੋ ਫੈਸਲਾ ਸੀ ਉਸ ਨੂੰ ਸਪੋਰਟ ਕੀਤਾ ਹੈ। ਸਪੀਕਰ ਸਾਹਿਬ, ਅਸੀਂ ਭਾਰਤੀ ਜਨਤਾ ਪਾਰਟੀ ਵੱਲੋਂ ਆਪ ਜੀ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ ਆਪ ਜੀ ਨੂੰ ਅਸੀਂ ਪੂਰਾ ਸਹਿਯੋਗ ਦੇਵਾਂਗੇ ਔਰ ਅਸੀਂ ਆਸ ਵੀ ਕਰਦੇ ਹਾਂ ਕਿ ਆਪੋਜ਼ੀਸ਼ਨ ਦੇ ਤੌਰ ਤੇ ਅਸੀਂ ਹੈਲਦੀ ਆਪੋਜ਼ੀਸ਼ਨ ਦਾ ਰੋਲ ਨਿਭਾਵਾਂਗੇ। ਅਸੀਂ ਇਹ ਵੀ ਚਾਹਵਾਂਗੇ ਕਿ ਤੁਸੀਂ ਵੀ ਸਾਨੂੰ ਪੂਰਾ ਸਹਿਯੋਗ ਦੇਵੋਗੇ। ਇਸ ਦੇ ਨਾਲ ਹੀ ਮੈਂ ਆਪ ਨੂੰ ਅਤੇ ਸਾਰੇ ਹਾਊਸ ਨੂੰ ਵਧਾਈ ਦਿੰਦਾ ਹਾਂ ਕਿ ਸਮੁੱਚੇ ਹਾਊਸ ਨੇ ਆਪ ਜੀ ਨੂੰ ਹਾਊਸ ਦੀ ਜਿਹੜੀ ਉਚੀ ਕੁਰਸੀ ਤੇ ਬਿਠਾਇਆ ਹੈ, ਤੁਸੀਂ ਉਸ ਦੀ ਮਰਯਾਦਾ ਨੂੰ ਕਾਇਮ ਰੱਖੋਗੇ। ਇਕ ਵਾਰੀ ਫਿਰ ਮੈਂ ਆਪ ਜੀ ਨੂੰ ਵਧਾਈ ਦਿੰਦਾ ਹਾਂ।

ਸਰਦਾਰ ਗੁਰਜੰਟ ਸਿੰਘ (ਪੱਕਾ ਕਲਾਂ, ਐਸ.ਸੀ.) : ਸਪੀਕਰ ਸਾਹਿਬ, ਅਸੀਂ ਉਨ੍ਹਾਂ ਸਾਰਿਆਂ ਦਾ ਬਹੁਤ ਬਹੁਤ ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਅੱਜ ਬਿਨਾਂ ਵਿਰੋਧ ਦੇ, ਸਮੁੱਚੀਆਂ ਪਾਰਟੀਆਂ ਨੇ ਇਸ ਹਾਊਸ ਦੇ ਵਿਚ ਤੁਹਾਨੂੰ ਨੇਤਾ ਚੁਣਿਆ ਹੈ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਤੁਹਾਨੂੰ ਲੱਖ-ਲੱਖ ਵਧਾਈ ਦਿੰਦਾ ਹਾਂ। ਇਸ ਦੇ ਨਾਲ ਸਾਰੀਆਂ ਉਨ੍ਹਾਂ ਪਾਰਟੀਆਂ ਨੂੰ ਵੀ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਸ ਮਹਾਨ ਅਹੁਦੇ ਲਈ ਕੋਈ ਵੀ ਦੂਸਰਾ ਉਮੀਦਵਾਰ ਖੜ੍ਹਾ ਨਹੀਂ ਕੀਤਾ। ਤੁਹਾਡੇ ਕੋਲ ਜ਼ਿੰਦਗੀ ਦਾ ਬੜਾ ਲੰਮਾ ਤਜਰਬਾ ਹੈ। ਹਾਊਸ ਨੂੰ ਪੂਰੀ ਉਮੀਦ ਹੈ ਕਿ ਤੁਸੀਂ ਉਸ ਤਜਰਬੇ ਤੋਂ ਸਾਨੂੰ ਰਾਹ ਦੱਸਣ ਵਿਚ ਆਪਣੇ ਵੱਲੋਂ ਕੋਈ ਕਸਰ ਨਹੀਂ ਛੱਡੋਗੇ। ਮੈਂ ਨਾਲ ਦੀ ਨਾਲ ਹੀ ਇਸ ਗੱਲ ਦੀ ਵੀ ਆਸ ਕਰਦਾ ਹਾਂ ਕਿ ਜਿਸ ਤਰ੍ਹਾਂ ਤੁਸੀਂ ਪਹਿਲਾਂ ਆਪਣੀ ਜ਼ਿੰਦਗੀ ਦੇ ਵਿਚ ਬਹੁਤ ਹੀ ਸੰਘਰਸ਼ ਤੋਂ ਬਾਅਦ ਇਹ ਅਹੁਦਾ ਪ੍ਰਾਪਤ ਕੀਤਾ ਹੈ, ਤੁਸੀਂ ਸਾਨੂੰ ਸਾਰਿਆਂ ਨੂੰ, ਵਿਰੋਧੀ ਪਾਰਟੀਆਂ ਨੂੰ, ਭਾਵੇਂ ਉਹ ਰੂਲਿੰਗ ਪਾਰਟੀ ਹੋਵੇ, ਅੱਛਾ ਪ੍ਰਭਾਵ ਦਿਓਗੇ ਅਤੇ ਤੁਹਾਡਾ ਸਹਿਯੋਗ ਸਾਰਿਆਂ ਨੂੰ ਮਿਲਦਾ ਰਹੇਗਾ। ਅਸੀਂ ਆਪਣੇ ਵੱਲੋਂ ਵਿਸ਼ਵਾਸ ਦਿਵਾਉਂਦੇ ਹਾਂ

[ਸਰਦਾਰ ਗੁਰਜੰਟ ਸਿੰਘ]

ਕਿ ਅਸੀਂ ਹਾਊਸ ਦੇ ਵਿਚ ਤੁਹਾਨੂੰ ਹਰ ਤਰ੍ਹਾਂ ਨਾਲ ਸਹਿਯੋਗ ਦੇਵਾਂਗੇ। ਮੈਂ ਦੁਬਾਰਾ ਫਿਰ ਤੁਹਾਡੇ ਸਪੀਕਰ ਚੁਣੇ ਜਾਣ ਤੇ ਤੁਹਾਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ।

**ਸ਼੍ਰੀ ਸਪੀਕਰ** : ਮੈਂ ਹਾਊਸ ਦੇ ਮੈਂਬਰਾਂ ਵੱਲੋਂ ਜਿਹੜਾ ਪ੍ਰਸਤਾਵ ਰੱਖਿਆ ਗਿਆ ਹੈ ਔਰ ਸਪੀਕਰ ਦੀ ਇਲੈਕਸ਼ਨ ਵਾਸਤੇ, ਜੋ ਸਹਿਯੋਗ ਆਪੋਜ਼ੀਸ਼ਨ ਵੱਲੋਂ, ਖਾਸ ਤੌਰ ਤੇ ਆਪੋਜ਼ੀਸ਼ਨ ਦੇ ਨੇਤਾ ਅਤੇ ਸਦੱਸਯ ਵੱਲੋਂ, ਬਾਕੀ ਰਾਜਨੀਤਕ ਪਾਰਟੀਆਂ, ਬੀ.ਜੇ.ਪੀ. ਵੱਲੋਂ, ਅਜ਼ਾਦ ਮੈਂਬਰਾਂ ਵੱਲੋਂ, ਸੀ.ਪੀ.ਆਈ. ਵੱਲੋਂ ਜੋ ਸ਼ਰੇਅ ਮੈਨੂੰ ਦਿੱਤਾ ਗਿਆ ਹੈ, ਉਸ ਦੇ ਲਈ ਮੈਂ ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਪਵਿੱਤਰ ਸਦਨ ਦੇ ਵਿਚ ਪਵਿੱਤਰ ਸੰਵਿਧਾਨ ਦੇ ਮੁਤਾਬਿਕ ਜੋ ਰੂਲਜ਼ ਬਣੇ ਹੋਏ ਹਨ ਅਤੇ ਇਸ ਹਾਊਸ ਨੇ ਹੀ ਮਿਲ ਕੇ ਬਣਾਏ ਹਨ, ਮੈਂ ਉਨ੍ਹਾਂ ਰੂਲਾਂ ਦੀ ਪਾਲਣਾ ਕਰਦਾ ਹੋਇਆ ਚਾਹਵਾਂਗਾ ਕਿ ਸਾਰੇ ਸਨਮਾਨਯੋਗ ਮੈਂਬਰਾਂ ਵੱਲੋਂ ਮੈਨੂੰ ਸਹਿਯੋਗ ਮਿਲੇ। ਮੈਂ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਪਵਿੱਤਰ ਸਦਨ ਦੇ ਮਾਨਯੋਗ ਮੈਂਬਰਾਂ ਦਾ ਹਮੇਸ਼ਾ ਹੀ ਮਾਨ ਅਤੇ ਸਨਮਾਨ ਕੀਤਾ ਜਾਵੇਗਾ ਅਤੇ ਉਨ੍ਹਾਂ ਨੂੰ ਪੂਰੀ ਨਿਸ਼ਪਕਸ਼ਤਾ ਦੇ ਨਾਲ ਬੋਲਣ ਦਾ ਮੌਕਾ ਦਿੱਤਾ ਜਾਵੇਗਾ ਤਾਂ ਜੋ ਉਹ ਆਪਣੀ ਅਵਾਜ਼ ਕਹਿ ਸਕਣ ਜਿਹੜੀ ਕਿ ਪੰਜਾਬ ਦੇ ਹਿੱਤਾਂ ਵਿਚ ਹੋਵੇ, ਪੰਜਾਬ ਦੇ ਲੋਕਾਂ ਦੇ ਹਿੱਤਾਂ ਵਿਚ ਹੋਵੇ ਔਰ ਇਸ ਪਵਿੱਤਰ ਸਦਨ ਦੀ ਮਰਯਾਦਾ ਨੂੰ ਹੋਰ ਉਚਾ ਲਿਜਾਣ ਵਾਲੀ ਹੋਵੇ, ਇਸ ਸਦਨ ਦੇ ਡੈਕੋਰਮ ਅਤੇ ਡਿਸਿਪਲਿਨ ਦੇ ਹਿੱਤ ਵਿਚ ਹੋਵੇ। ਇਸ ਬਾਰੇ ਮੈਨੂੰ ਪੂਰੀ-ਪੂਰੀ ਆਸ ਹੈ ਅਤੇ ਵਿਸ਼ਵਾਸ ਹੈ। ਮੈਂ ਇਕ ਵਾਰ ਫਿਰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਸ ਤਰ੍ਹਾਂ ਮੈਨੂੰ ਯੁਨਾਨੀਮਸਲੀ ਚੁਣਿਆ ਗਿਆ ਹੈ ਅਤੇ ਸਾਰੇ ਮੈਂਬਰਾਂ ਨੇ ਮੇਰੇ ਪ੍ਰਤੀ ਵਿਸ਼ਵਾਸ ਜ਼ਾਹਿਰ ਕੀਤਾ ਹੈ ਉਸ ਵਿਸ਼ਵਾਸ ਦੇ ਸਹਾਰੇ ਮੈਂ ਪੂਰੀ ਨਿਸ਼ਪਕਸ਼ਤਾ ਨਾਲ ਜੋ ਸਾਡੇ ਰੂਲਜ਼ ਹਨ, ਜੋ ਸਾਡਾ ਕੰਸਟੀਚਿਊਸ਼ਨ ਹੈ ਅਤੇ ਜੋ ਕੁਝ ਵੀ ਉਸ ਦੇ ਮੁਤਾਬਿਕ ਹੈ, ਉਸ ਅਨੁਸਾਰ ਹੀ ਇਸ ਹਾਊਸ ਨੂੰ ਚਲਾਵਾਂਗਾ। ਇਸ ਗੱਲ ਦਾ ਪੂਰਾ ਖਿਆਲ ਰੱਖਿਆ ਜਾਵੇਗਾ ਕਿ ਬਿਨਾਂ ਕਿਸੇ ਟਕਰਾਓ, ਭੇਦ-ਭਾਵ ਦੇ ਅਤੇ ਬਗੈਰ ਕਿਸੇ ਵਿਤਕਰੇ ਦੇ ਮੈਂ ਇਸ ਹਾਊਸ ਨੂੰ ਚਲਾਵਾਂਗਾ ਔਰ ਇਸ ਹਾਊਸ ਦੀ ਮਰਯਾਦਾ ਨੂੰ ਹੋਰ ਵਧਾਉਣ ਵਾਸਤੇ ਤੁਹਾਡਾ ਸਹਿਯੋਗ ਚਾਹਾਂਗਾ।

---

## ANNOUNCEMENT RE-CELEBRATION OF GOLDEN JUBILEE OF THE PUNJAB VIDHAN SABHA

**ਸ਼੍ਰੀ ਸਪੀਕਰ** : ਹੁਣ ਮੈਨੂੰ ਇਹ ਦੱਸਦੇ ਹੋਏ ਖੁਸ਼ੀ ਮਹਿਸੂਸ ਹੁੰਦੀ ਹੈ ਅਤੇ ਮਾਣ ਵੀ ਕਿ ਇਸ ਹਾਊਸ ਨੂੰ ਚਲਦੇ ਹੋਏ 50 ਸਾਲ ਹੋ ਗਏ ਹਨ ਅਰਥਾਤ "ਗੋਲਡਨ ਜੁਬਲੀ" ਹੋ ਗਈ ਹੈ। ਸਭ ਤੋਂ ਪਹਿਲਾਂ 3 ਮਈ, 1952 ਨੂੰ ਸ਼ਿਮਲਾ ਵਿਖੇ ਇਸ ਦੀ ਪਹਿਲੀ ਮੀਟਿੰਗ ਹੋਈ ਸੀ। ਉਸ ਦੇ ਬਾਅਦ 50 ਸਾਲ ਇੱਥੇ ਵੀ ਅਤੇ ਸ਼ਿਮਲਾ ਵਿਖੇ ਵੀ ਸਾਰੇ ਮੁੱਖ ਮੰਤਰੀਆਂ ਦੇ ਨਾਲ ਵਿਰੋਧੀ ਪਾਰਟੀਆਂ ਦੇ ਨਾਲ ਇਸ ਹਾਊਸ ਨੂੰ ਸ਼ਿੰਗਾਰਿਆ ਗਿਆ। ਪੰਜਾਬ ਵਿਚ ਸ਼ਾਨਦਾਰ ਕਾਨੂੰਨ ਬਣਾਕੇ ਪੰਜਾਬ ਨੇ ਉਹ ਜਗ੍ਹਾ ਪ੍ਰਾਪਤ ਕੀਤੀ ਜੋ

ਹਿੰਦੁਸਤਾਨ ਵਿਚ ਸਭ ਤੋਂ ਉਚੀ ਹੈ। ਪੰਜਾਬ ਨੇ ਹਰ ਪਾਸੇ ਪੁਲਾਂਘਾ ਪੁੱਟਦੇ ਹੋਏ ਆਪਣਾ ਨਾਮ ਰੋਸ਼ਨ ਕੀਤਾ ਹੈ। ਸਾਰੀਆਂ ਚੀਜ਼ਾਂ ਨੂੰ ਮੁੱਖ ਰੱਖਦੇ ਹੋਏ ਔਰ ਹੁਣ 50 ਸਾਲਾਂ ਪਿੱਛੋਂ ਨਵੀਂ ਪ੍ਰੇਰਣਾ ਲੈਂਦੇ ਹੋਏ, ਅਸੀਂ ਚਾਹਾਂਗੇ ਕਿ ਲੀਡਰ ਆਫ ਦੀ ਹਾਊਸ ਵਲੋਂ ਅਤੇ ਆਪੋਜ਼ੀਸ਼ਨ ਵਲੋਂ ਵੀ ਅਸੀਂ ਮਿਲਕੇ ਇਕ ਕਮੇਟੀ ਬਣਾਈਏ ਜਿਹੜੀ ਇਸ ਗੋਲਡਨ ਜੁਬਲੀ ਨੂੰ ਸ਼ਾਨਦਾਰ ਤਰੀਕੇ ਨਾਲ ਮਨਾਉਣ ਵਾਸਤੇ ਪ੍ਰਬੰਧ ਕਰੇ (ਥੰਪਿੰਗ) ਔਰ ਹਿੰਦੁਸਤਾਨ ਦੇ ਮਾਨਯੋਗ ਹੋਰ ਜਿਹੜੇ ਲੈਜਿਸਲੇਟਰਜ਼ ਹਨ, ਜਿਨ੍ਹਾਂ ਨੇ ਪਾਰਲੀਮੈਂਟ ਵਿੱਚ ਅਤੇ ਅਸੈਂਬਲੀਆਂ ਵਿੱਚ ਸ਼ਾਨਦਾਰ ਕੰਮ ਕੀਤੇ ਹਨ ਅਤੇ ਆਪਣਾ ਨਾਮ ਕਮਾਇਆ ਹੈ, ਉਨ੍ਹਾਂ ਨੂੰ ਅਸੀਂ ਇਥੇ ਨਿਮੰਤਰਤ ਕਰੀਏ ਔਰ ਜਿਹੜੇ ਸਾਡੇ ਪੰਜਾਬ ਦੇ, ਇਸ ਹਾਊਸ ਦੇ ਮੈਂਬਰ ਹਨ, ਜਿਨ੍ਹਾਂ ਨੇ ਸਮੇਂ-ਸਮੇਂ ਤੇ ਆਪਣੇ ਸਹਿਯੋਗ ਨਾਲ ਪੰਜਾਬ ਦਾ ਨਾਮ ਉਚਾ ਕੀਤਾ ਹੈ, ਉਨ੍ਹਾਂ ਨੂੰ ਸਨਮਾਨਿਤ ਵੀ ਕਰੀਏ। ਇਸ ਗੋਲਡਨ ਜੁਬਲੀ ਨੂੰ ਮਨਾਉਣ ਵਾਸਤੇ ਲੀਡਰ ਆਫ ਦਿ ਹਾਊਸ, ਇਕ ਆਪੋਜ਼ੀਸ਼ਨ ਦਾ ਨੇਤਾ ਅਤੇ ਮੈਂ ਵੀ ਨਾਲ ਬੈਠ ਜਾਵਾਂਗਾ, ਅਸੀਂ ਤਿੰਨੇ ਜਲਦੀ ਇਕ ਕਮੇਟੀ ਬਣਾਉਣੀ ਚਾਹਾਂਗੇ ਜਿਹੜੀ ਕਿ ਇਸ ਗੋਲਡਨ ਜੁਬਲੀ ਦਾ ਸਾਰਾ ਪ੍ਰਬੰਧ ਕਰੇ ਔਰ ਸਾਰਾ ਪ੍ਰਬੰਧ ਹੋ ਜਾਣ ਉਪਰੰਤ ਅਸੀਂ ਇਕ ਸ਼ਾਨਦਾਰ ਗੋਲਡਨ ਜੁਬਲੀ ਪੰਜਾਬ ਦੀ ਸ਼ਾਨ ਦੇ ਵਾਸਤੇ ਮਨਾਉਣ ਦਾ ਯਤਨ ਕਰਾਂਗੇ ਅਤੇ ਮੈਨੂੰ ਵਿਸ਼ਵਾਸ ਹੈ ਕਿ ਤੁਸੀਂ ਹਰ ਤਰ੍ਹਾਂ ਦਾ ਸਹਿਯੋਗ ਉਸ ਸਮਾਗਮ ਲਈ ਜ਼ਰੂਰ ਦੇਵੋਗੇ। ਮੈਂ ਤੁਹਾਡਾ ਸਾਰਿਆਂ ਦਾ ਇਕ ਵਾਰ ਫਿਰ ਸਿਰ ਝੁਕਾ ਕੇ ਅਤੇ ਦੋਵੇਂ ਹੱਥ ਜੋੜ ਕੇ ਧੰਨਵਾਦ ਕਰਦਾ ਹਾਂ ਅਤੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਸ ਤਰ੍ਹਾਂ ਮੈਂ ਮਹਿਸੂਸ ਕਰਦਾ ਹਾਂ ਉਸੇ ਤਰ੍ਹਾਂ ਤੁਸੀਂ ਵੀ ਆਪਣੇ ਦਿਲ ਵਿਚ ਮਹਿਸੂਸ ਕਰਦੇ ਹੋਏ ਇਸ ਹਾਊਸ ਦੀ ਮਰਯਾਦਾ ਨੂੰ ਉਚਾ ਕਰਨ ਲਈ ਸਹਿਯੋਗ ਦੇਵੋਗੇ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

---

## PANEL OF CHAIRMEN

**MR. SPEAKER :** Under Rule 13(1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following Members to serve on the Panel of Chairmen :–

1. Prof. Darbari Lal
2. Sardar Bir Davinder Singh
3. Sardar Manpreet Singh Badal
4. Shri Om Parkash Soni

**Before the House stands adjourned for the second sitting, I inform that the Governor will address the Members at 11.00 A.M. today. The Members are requested to be present in their seats by 10.50 A.M.**

## POINT OF ORDER RE.-LANGUAGE TO BE USED IN THE HOUSE

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ਮੈਂ ਆਪ ਜੀ ਨੂੰ ਬੇਨਤੀ ਕਰਾਂਗਾ ਕਿ ਅਸੀਂ ਸਾਰੇ ਚਾਹੇ ਰੂਲਿੰਗ ਪਾਰਟੀ ਹੋਵੇ, ਚਾਹੇ ਵਿਰੋਧੀ ਧਿਰ ਹੋਵੇ, ਚਾਹੇ ਸਾਡੇ ਇੰਡੀਪੈਂਡੈਂਟ ਮੈਂਬਰ ਹੋਣ, ਅਸੀਂ ਸਾਰੇ ਪੰਜਾਬ ਦੀ ਜਨਤਾ ਦੀ ਨੁਮਾਇੰਦਗੀ ਕਰਨ ਲਈ ਆਏ ਹਾਂ ਔਰ ਪੰਜਾਬ ਦੀ ਜਨਤਾ ਦੀ ਨੁਮਾਇੰਦਗੀ ਕਰਨ ਵਾਸਤੇ ਇਸ ਹਾਊਸ ਵਿਚ ਪਿਛਲੇ ਸੈਸ਼ਨ ਦੌਰਾਨ ਇਕ ਪ੍ਰੰਪਰਾ ਪਾਈ ਗਈ ਸੀ ਕਿ ਸਾਰੀ ਕਾਰਗੁਜ਼ਾਰੀ ਜਿਹੜੀ ਇਸ ਵਿਧਾਨ ਸਭਾ ਦੀ, ਇਸ ਮਹਾਨ ਸਦਨ ਦੀ ਹੋਵੇਗੀ, ਉਹ ਪੰਜਾਬੀ ਦੇ ਵਿਚ ਚਾਲੂ ਕੀਤੀ ਜਾਵੇਗੀ ਲੇਕਿਨ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਪੰਜਾਬ ਦੀ ਮਾਂ ਬੋਲੀ ਪੰਜਾਬੀ ਹੈ ਅਤੇ ਇਸ ਹਾਊਸ ਦੀ ਪ੍ਰੰਪਰਾ ਵੀ ਹੈ, ਲੇਕਿਨ ਅਸੀਂ ਕਾਰਵਾਈ ਜਿਹੜੀ ਹੈ, ਉਹ ਅੰਗਰੇਜ਼ੀ ਵਿਚ ਚਲਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਮੈਂ ਆਪ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਸਾਡੇ ਇਸ ਮਹਾਨ ਸਦਨ ਦੇ ਰਖਵਾਲੇ ਹੋ ਅਤੇ ਕਸਟੋਡੀਅਨ ਹੋ, ਮੈਂ ਆਪ ਨੂੰ ਬੇਨਤੀ ਕਰਾਂਗਾ ਕਿ ਇਸ ਸਦਨ ਦੀ ਕਾਰਵਾਈ ਜੋ ਹੈ, ਉਹ ਸਾਰੀ ਪੰਜਾਬੀ ਦੇ ਵਿਚ ਚਲਾਉਣ ਲਈ ਬੇਨਤੀ ਪ੍ਰਵਾਨ ਕੀਤੀ ਜਾਵੇ।

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ (ਚੌਧਰੀ ਜਗਜੀਤ ਸਿੰਘ)** : ਸਪੀਕਰ ਸਾਹਿਬ, ਜੋ ਪੰਜਾਬ ਵਿਧਾਨ ਸਭਾ ਦੇ ਰੂਲਜ਼ ਹਨ, ਉਨ੍ਹਾਂ ਦੇ ਮੁਤਾਬਿਕ ਪੰਜਾਬ ਵਿਧਾਨ ਸਭਾ ਵਿਚ ਅੰਗਰੇਜ਼ੀ, ਹਿੰਦੀ ਔਰ ਪੰਜਾਬੀ ਤਿੰਨੇ ਭਾਸ਼ਾਵਾਂ ਦੇ ਵਿਚ ਸਦਨ ਦੀ ਕਾਰਵਾਈ ਚਲ ਸਕਦੀ ਹੈ। ਜਿਹੜੀ ਸਾਡੀ ਪਹਿਲਾਂ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਸੀ, ਉਨ੍ਹਾਂ ਨੇ ਅੰਗਰੇਜ਼ੀ ਪਹਿਲੀ ਜਮਾਤ ਤੋਂ ਪ੍ਰਾਇਮਰੀ ਸਟੇਜ ਤੇ ਹੀ ਲਾਗੂ ਕੀਤੀ ਕਿ ਸਾਰੇ ਪੰਜਾਬੀਆਂ ਨੂੰ ਅੰਗਰੇਜ਼ੀ ਪੜ੍ਹਾਇਆ ਕਰੋ। (ਥੰਪਿੰਗ) ਮੈਨੂੰ ਸਮਝ ਨਹੀਂ ਆਉਂਦੀ ਕਿ ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਇਹ ਗੱਲ ਕਿਉਂ ਕਹੀ ਹੈ। ਪੰਜਾਬੀ ਸਾਡੀ ਮਾਂ ਬੋਲੀ ਹੈ। ਅਸੀਂ ਸਾਰੇ ਇਸ ਦਾ ਸਤਿਕਾਰ ਕਰਦੇ ਹਾਂ ਪਰ ਜੋ ਅਸੰਬਲੀ ਦੀਆਂ ਪਰੰਪਰਾਵਾਂ ਹਨ, ਉਨ੍ਹਾਂ ਮੁਤਾਬਕ ਤਿੰਨਾਂ ਜ਼ਬਾਨਾਂ ਵਿਚ ਗੱਲ ਹੋ ਸਕਦੀ ਹੈ। ਇਸ ਵਿਚ ਇਤਰਾਜ਼ ਵਾਲੀ ਕੋਈ ਗੱਲ ਨਹੀਂ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਰੂਲਜ਼ ਦੀ ਗੱਲ ਨਹੀਂ ਕੀਤੀ। ਮੈਂ ਤਾਂ ਪੰਜਾਬ ਅਤੇ ਪੰਜਾਬੀ ਨਾਲ ਵਫਾਦਾਰੀ ਦੀ ਗੱਲ ਕੀਤੀ ਹੈ। ਜਿਹੜੀ ਅਸੀਂ ਪਹਿਲੀ ਕਲਾਸ ਤੋਂ ਅੰਗਰੇਜ਼ੀ ਸ਼ੁਰੂ ਕੀਤੀ ਹੈ, ਉਹ ਬੱਚਿਆਂ ਵਾਸਤੇ ਸ਼ੁਰੂ ਕੀਤੀ ਹੈ ਤਾਂ ਕਿ ਉਹ ਕੰਪੀਟੀਟਿਵ ਐਗਜ਼ਾਮੀਨੇਸ਼ਨ ਵਿਚ ਬੈਠ ਸਕਣ ਅਤੇ ਉਨ੍ਹਾਂ ਦੀ ਕੰਪੀਟੀਟਿਵਨੈਸ ਬਿਹਤਰ ਹੋ ਸਕੇ। ਸਪੀਕਰ ਸਾਹਿਬ, ਤੁਸੀਂ ਇਸ ਮਹਾਨ ਸਦਨ ਦੇ ਗਾਰਡੀਅਨ ਹੋ। ਤੁਸੀਂ ਵੀ ਪੰਜਾਬ ਤੋਂ ਆਏ ਹੋ, ਅਸੀਂ ਵੀ ਪੰਜਾਬ ਤੋਂ ਆਏ ਹਾਂ ਅਤੇ ਸਾਹਮਣੇ ਬੈਠੇ ਵੀਰ ਵੀ ਪੰਜਾਬ ਤੋਂ ਆਏ ਹਾਂ। ਇਸ ਲਈ ਮੇਰਾ ਖਿਆਲ ਹੈ ਕਿ ਸਾਨੂੰ ਸ਼ੁਰੂਆਤ ਤੋਂ ਹੀ ਪਰੰਪਰਾ ਪਾ ਲੈਣੀ ਚਾਹੀਦੀ ਹੈ ਕਿ ਸਦਨ ਦੀ ਕਾਰਵਾਈ ਪੰਜਾਬੀ ਵਿਚ ਚਲੇ।

## RULING REGARDING LANGUAGE OF VIDHAN SABHA (ASSEMBLY)

**ਸ਼੍ਰੀ ਸਪੀਕਰ** : ਮੈਂ ਰੂਲ-70 ਪੜ੍ਹਨਾ ਚਾਹਾਂਗਾ। ਸਾਰੇ ਆਨਰੇਬਲ ਮੈਂਬਰ ਸਾਹਿਬਾਨ

ਧਿਆਨ ਨਾਲ ਸੁਣਨ।

"**Rule 70** – Subject to the provisions of Article 210 of the Constitution, the proceedings in the Vidhan Sabha (Assembly) shall be conducted in Hindi or in Punjabi or in English language."

ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਂਸਟੀਚਿਊਸ਼ਨ ਸਾਰਿਆਂ ਤੋਂ ਉਪਰ ਹੈ। ਜੇ ਕਾਂਸਟੀਚਿਊਸ਼ਨ ਵਿਚ ਪ੍ਰੋਵੀਜ਼ਨ ਨਾ ਹੋਵੇ ਤਾਂ ਹਾਊਸ ਜੋ ਮਰਜ਼ੀ ਫੈਸਲਾ ਕਰ ਸਕਦਾ ਹੈ। ਫਿਰ ਉਸ ਮੁਤਾਬਕ ਚੱਲਣਾ ਪੈਂਦਾ ਹੈ ਲੇਕਿਨ ਕਾਂਸਟੀਚਿਊਸ਼ਨ ਨੂੰ ਬਦਲਿਆ ਨਹੀਂ ਜਾ ਸਕਦਾ। ਕਾਂਸਟੀਚਿਊਸ਼ਨ ਵਿਚ ਅਮੈਂਡਮੈਂਟ ਕੇਵਲ ਪਾਰਲੀਮੈਂਟ ਹੀ ਕਰ ਸਕਦੀ ਹੈ। ਹੋਰ ਕੋਈ ਵੀ ਕਾਂਸਟੀਚਿਊਸ਼ਨ ਨੂੰ ਚੇਂਜ ਨਹੀਂ ਕਰ ਸਕਦਾ। ਅਸੀਂ ਕਾਂਸਟੀਚਿਊਸ਼ਨ ਦੀ ਇੱਜ਼ਤ ਕਰਦੇ ਹਾਂ। ਅਸੀਂ ਬੋਲਦੇ ਵੀ ਪੰਜਾਬੀ ਵਿਚ ਹਾਂ, ਲੈਕਚਰ ਵੀ ਪੰਜਾਬੀ ਵਿਚ ਕਰਦੇ ਹਾਂ ਪਰੰਤੂ ਅੰਗਰੇਜ਼ੀ ਵੀ ਪ੍ਰੋਸੀਡਿੰਗਜ਼ ਦਾ ਹੀ ਇਕ ਪਾਰਟ ਹੈ। ਹੁਣੇ ਜਿਹੇ ਹੀ ਜਿਸ ਤਰ੍ਹਾਂ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਨੇ ਫਰਮਾਇਆ ਹੈ ਕਿ ਪਿਛਲੀ ਸਰਕਾਰ ਵੇਲੇ ਵੀ ਪਹਿਲੀ ਤੋਂ ਅੰਗਰੇਜ਼ੀ ਪੜ੍ਹਾਉਣੀ ਜ਼ਰੂਰੀ ਸਮਝੀ ਗਈ। ਇਸੇ ਤਰ੍ਹਾਂ ਇਧਰੋਂ ਕੈਪਟਨ ਕੰਵਲਜੀਤ ਸਿੰਘ ਜੀ ਨੇ ਫਰਮਾਇਆ ਕਿ ਅੰਗਰੇਜ਼ੀ ਦੀ ਮਹੱਤਤਾ ਬਹੁਤ ਜ਼ਰੂਰੀ ਹੈ। ਆਈ.ਏ.ਐਸ. ਇਮਤਿਹਾਨਾਂ ਔਰ ਹੋਰ ਦੂਸਰੇ ਇਮਤਿਹਾਨਾਂ ਜਾਂ ਕੰਪੀਟੀਟਿਵ ਇਮਤਿਹਾਨਾਂ ਵਾਸਤੇ ਪੰਜਾਬ ਦੇ ਬੱਚੇ ਤਦੇ ਹੀ ਤਿਆਰ ਹੋਣਗੇ ਜੇ ਉਹ ਅੰਗਰੇਜ਼ੀ ਜਾਣਨਗੇ। ਇਸ ਨੂੰ ਸਾਹਮਣੇ ਰੱਖਦੇ ਹੋਏ ਔਰ ਕਾਂਸਟੀਚਿਊਸ਼ਨ ਜਿਸ ਤਰ੍ਹਾਂ ਇਜਾਜ਼ਤ ਦੇਵੇ, ਅਸੀਂ ਤਿੰਨਾਂ ਲੈਂਗੁਏਜਿਜ਼ ਵਿਚ ਬੋਲ ਸਕਦੇ ਹਾਂ। ਕਈਆਂ ਨੇ ਹਿੰਦੀ ਵਿਚ ਓਥ ਲਈ ਹੈ, ਕਈਆਂ ਨੇ ਅੰਗਰੇਜ਼ੀ ਵਿਚ ਲਈ ਹੈ। ਇਸ ਕਰਕੇ ਸਾਨੂੰ ਕਾਂਸਟੀਚਿਊਸ਼ਨ ਦਾ ਆਦਰ ਕਰਨਾ ਚਾਹੀਦਾ ਹੈ। ਅਸੀਂ ਵੱਧ ਤੋਂ ਵੱਧ ਪੰਜਾਬੀ ਹੀ ਇਸਤੇਮਾਲ ਕਰਦੇ ਹਾਂ ਔਰ ਅੱਗੋਂ ਵੀ ਕਰਾਂਗੇ ਲੇਕਿਨ ਕਾਂਸਟੀਚਿਊਸ਼ਨ ਤੋਂ ਅਲੱਗ ਹੋ ਕੇ ਅਸੀਂ ਕਾਂਸਟੀਚਿਊਸ਼ਨ ਦਾ ਨਿਰਾਦਰ ਨਹੀਂ ਕਰਨਾ ਚਾਹੁੰਦੇ।

ਕੈਪਟਨ ਕੰਵਲਜੀਤ ਸਿੰਘ : ਮੈਂ ਬੇਨਤੀ ਕਰਾਂਗਾ ਕਿ ਜਿਹੜੀ ਤੁਸੀਂ ਰੂਲਿੰਗ ਦਿੱਤੀ ਹੈ, ਉਸ ਰੂਲਿੰਗ ਤੇ ਤੁਸੀਂ ਮੁੜ ਵਿਚਾਰ ਕਰੋ। ਇਹ ਠੀਕ ਹੈ ਕਿ ਵਿਧਾਨ ਦੇ ਅੰਦਰ ਇਸ ਗੱਲ ਦੀ ਪ੍ਰਥਾ ਹੈ ਪਰੰਤੂ ਜੇ ਤੁਸੀਂ ਦੇਖੋਗੇ ਕਿ ਹਿੰਦੁਸਤਾਨ ਦੇ ਦੂਸਰੇ ਪ੍ਰਾਂਤਾਂ ਵਿਚ ਉਨ੍ਹਾਂ ਦੀ ਰੀਜਨਲ ਜ਼ਬਾਨ ਵਿਚ ਸਰਕਾਰੀ ਕਾਰਵਾਈ ਔਰ ਵਿਧਾਨ ਸਭਾ ਦੀ ਕਾਰਵਾਈ ਚਲਦੀ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਪੰਜਾਬ ਵਿਧਾਨ ਸਭਾ ਵਿਚ ਪੰਜਾਬ ਦੀ ਵਫਾਦਾਰੀ, ਪੰਜਾਬੀ ਦੀ ਵਫਾਦਾਰੀ ਨੂੰ ਮੁੱਖ ਰੱਖਦੇ ਹੋਏ ਪੰਜਾਬੀ ਵਿਚ ਕੰਮ ਕਰੀਏ। ਪੰਜਾਬ ਦੇ ਲੇਖਾਕਾਰਾਂ ਵੱਲੋਂ ਔਰ ਪੰਜਾਬ ਦੀ ਕੁੱਖ ਤੋਂ ਜਨਮ ਲਏ ਸਾਰੇ ਪੰਜਾਬੀਆਂ ਦੀ ਇਹ ਮੰਗ ਹੈ। ਉਨ੍ਹਾਂ ਨੇ ਇਹ ਮੰਗ ਵਾਰ-ਵਾਰ ਕੀਤੀ ਹੈ ਔਰ ਸਰਕਾਰ ਦੇ ਫੈਸਲੇ ਵੀ ਹਨ ਕਿ ਅਸੀਂ ਸਾਰੀ ਕਾਰਗੁਜ਼ਾਰੀ ਔਰ ਕਾਰਵਾਈ ਪੰਜਾਬੀ ਵਿਚ ਚਲਾਵਾਂਗੇ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਆਪਣੀ ਰੂਲਿੰਗ ਤੇ ਮੁੜ ਵਿਚਾਰ ਕਰੋ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਪੰਜਾਬੀ ਪੰਜਾਬ ਦੀ ਮਾਤਰੀ ਜ਼ਬਾਨ ਹੈ ਔਰ ਇਸ ਨੂੰ ਹਰ ਮੁਮਕਿਨ ਮਹੱਤਵ

[ਪ੍ਰੋਫੈਸਰ ਦਰਬਾਰੀ ਲਾਲ]

ਦਿੱਤਾ ਜਾਣਾ ਚਾਹੀਦਾ ਹੈ। ਅਸੀਂ ਸਾਰੇ ਪੰਜਾਬੀ ਬੋਲਦੇ ਹਾਂ, ਪਰ ਜਿਸ ਸਕੂਲ ਔਰ ਕਾਲਜ ਵਿਚ ਬੱਚੇ ਨੇ ਸਿੱਖਿਆ ਹਾਸਲ ਕੀਤੀ ਹੈ, ਕਈਆਂ ਦੀ ਅੰਗਰੇਜ਼ੀ ਵਿਚ ਮੁਹਾਰਤ ਹੈ, ਕੋਈ ਹਿੰਦੀ ਖੂਬਸੂਰਤੀ ਨਾਲ ਬੋਲ ਸਕਦਾ ਹੈ ਔਰ ਕੋਈ ਪੰਜਾਬੀ। ਇਸੇ ਤਰ੍ਹਾਂ ਸੰਵਿਧਾਨ ਵਿਚ ਤਿੰਨ ਭਾਸ਼ਾਵਾਂ ਦੀ ਪ੍ਰੋਵੀਜ਼ਨ ਕੀਤੀ ਗਈ ਹੈ। ਮੇਰੀ ਬੇਨਤੀ ਇਹ ਹੈ ਕਿ ਕਿਉਂਕਿ ਜੁਬਾਨ ਜਜ਼ਬਾਤ ਦੀ ਤਰਜਮਾਨੀ ਕਰਦੀ ਹੈ, ਤਿੰਨਾਂ ਭਾਸ਼ਾਵਾਂ ਵਿਚੋਂ ਜਿਹੜੀ ਭਾਸ਼ਾ ਵਿਚ ਕੋਈ ਖੂਬਸੂਰਤੀ ਨਾਲ ਲੋਕਾਂ ਦੇ ਜਜ਼ਬਾਤ ਦੀ ਤਰਜਮਾਨੀ ਕਰ ਸਕਦਾ ਹੈ, ਉਸ ਨੂੰ ਬੋਲਣ ਦੀ ਇਜਾਜ਼ਤ ਮਿਲਣੀ ਚਾਹੀਦੀ ਹੈ।

**ਸ਼੍ਰੀ ਸਪੀਕਰ** : ਠੀਕ ਹੈ ਜੀ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਵੈਸੇ ਤਾਂ ਇਹ ਬਹਿਸ ਦਾ ਮੁੱਦਾ ਨਹੀਂ ਸੀ। ਇਹ ਸੰਵਿਧਾਨ ਵਿਚ ਬੜਾ ਕਲੀਅਰ ਹੈ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਜੋ ਹਾਊਸ ਦੀਆਂ ਪਰੰਪਰਾਵਾਂ ਹੁੰਦੀਆਂ ਰਹੀਆਂ ਹਨ, ਉਹ ਵੀ ਸਭ ਨੂੰ ਪਤਾ ਹੈ। ਸਪੀਕਰ ਸਾਹਿਬ, ਅਸੀਂ ਪੰਜਾਬ ਵਿਚ ਰਹਿੰਦੇ ਹਾਂ ਔਰ ਪੰਜਾਬ ਹਿੰਦੁਸਤਾਨ ਦਾ ਹਿੱਸਾ ਹੈ। ਜਿਹੜੀਆਂ ਸਾਡੀਆਂ ਨੈਸ਼ਨਲ ਲੈਂਗੂਏਜਜ਼ ਹਨ, ਉਨ੍ਹਾਂ ਨੂੰ ਤਰਜੀਹ ਜਰੂਰ ਦਿੱਤੀ ਜਾਣੀ ਚਾਹੀਦੀ ਹੈ। ਇਥੇ ਸਵਾਲ ਇਹ ਨਹੀਂ ਹੈ, ਹਰ ਮੈਂਬਰ ਆਪਣੀ ਭਾਸ਼ਾ ਵਿਚ ਬੋਲ ਸਕਦਾ ਹੈ, ਸਵਾਲ ਇਹ ਹੈ ਕਿ ਸਦਨ ਦੀ ਕਾਰਵਾਈ ਕਿਸ ਭਾਸ਼ਾ ਵਿਚ ਹੋਵੇ। ਇਸ ਕਰਕੇ ਅਸੀਂ ਆਸ ਕਰਦੇ ਹਾਂ ਕਿ ਸਦਨ ਦੀ ਕਾਰਵਾਈ, ਜਿਸ ਵੇਲੇ ਤੁਸੀਂ ਏਡੀ ਵੱਡੀ ਕੁਰਸੀ ਤੇ ਬੈਠੇ ਹੋ ਤਾਂ ਤੁਹਾਡੇ ਵੱਲੋਂ ਕਾਰਵਾਈ ਪੰਜਾਬੀ ਵਿਚ ਚੱਲੇਗੀ। ਕੋਈ ਮੈਂਬਰ ਦੂਸਰੀ ਭਾਸ਼ਾ ਵਿਚ ਬੋਲ ਸਕਦਾ ਹੈ, ਆਪਣੀਆਂ ਭਾਵਨਾਵਾਂ ਦੱਸ ਸਕਦਾ ਹੈ ਪਰ ਮੇਰੀ ਬੇਨਤੀ ਇਹੀ ਹੈ ਕਿ ਤੁਸੀਂ ਜ਼ਿੰਮੇਵਾਰੀ ਲਓ ਕਿ ਸਾਰੀ ਕਾਰਵਾਈ ਪੰਜਾਬੀ ਵਿਚ ਚੱਲੇਗੀ ਤਾਂ ਸਾਰਾ ਮਾਮਲਾ ਖਤਮ ਹੋ ਜਾਵੇਗਾ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਪਤਾਨ ਸਾਹਿਬ ਨੂੰ ਕਿ ਜੋ ਮਾਮਲਾ ਪੰਜਾਬੀ ਭਾਸ਼ਾ ਪ੍ਰਤੀ ਉਠਾਇਆ ਹੈ, ਮੈਂ ਤਾਂ ਪਹਿਲਾਂ ਹੀ ਸੰਬੋਧਨ ਕਰ ਰਿਹਾ ਹਾਂ 'ਕਪਤਾਨ', ਨਹੀਂ ਤਾਂ ਫਿਰ ਇਤਰਾਜ਼ ਹੋ ਜਾਣਾ ਸੀ। ਪਹਿਲਾਂ ਤਾਂ ਕੈਪਟਨ ਤੋਂ ਕਪਤਾਨ ਕਹਿਣਾ ਸ਼ੁਰੂ ਕੀਤਾ ਹੈ ਤਾਂ ਕਿ ਪੰਜਾਬੀ ਦਾ ਇਸਤੇਮਾਲ ਸ਼ੁਰੂ ਹੋਵੇ। ਦੂਸਰਾ ਇਹ ਹੈ ਕਿ ਜ਼ਬਾਨਾਂ ਪ੍ਰਤੀ ਸਾਡਾ ਨਜ਼ਰੀਆ ਜਿਹੜਾ ਹੈ, ਉਹ ਸੌੜਾ ਨਹੀਂ ਹੋਣਾ ਚਾਹੀਦਾ। ਜ਼ਬਾਨਾਂ ਪ੍ਰਤੀ ਸਾਡਾ ਬੜਾ ਲਿਬਰਲ ਐਟੀਚਿਊਡ ਹੋਣਾ ਚਾਹੀਦਾ ਹੈ। ਸਾਨੂੰ ਸਮੱਸਿਆ ਉਦੋਂ ਆਉਂਦੀ ਹੈ ਜਦੋਂ ਪੰਜਾਬ ਵਿਚੋਂ ਬਾਹਰ ਜਾ ਕੇ ਪੰਜਾਬੀਆਂ ਦੀਆਂ ਭਾਵਨਾਵਾਂ ਨੂੰ ਪ੍ਰਗਟ ਕਰਨਾ ਹੁੰਦਾ ਹੈ। ਕਈ ਦਫ਼ਾ ਉਹ ਅਸੀਂ ਪੂਰੀ ਤਰ੍ਹਾਂ ਪ੍ਰਗਟ ਨਹੀਂ ਕਰ ਸਕਦੇ। ਇਸ ਕਰਕੇ ਰਿਵਾਇਤ ਇਹ ਹੋਣੀ ਚਾਹੀਦੀ ਹੈ ਕਿ ਵਿਅੱਕਤੀ ਵੱਧ ਤੋਂ ਵੱਧ ਜ਼ਬਾਨਾਂ ਸਿੱਖੇ। ਉਸ ਦਾ ਜਿਹੜਾ ਐਕਸਪਰੈਸ਼ਨ ਹੈ, ਉਹ ਪੰਜਾਬੀ ਵਿਚ, ਅੰਗਰੇਜ਼ੀ ਵਿਚ, ਹਿੰਦੀ ਵਿਚ ਬਲਕਿ ਇਸ ਤੋਂ ਵੀ ਬਾਹਰ ਜਾ ਕੇ ਉਰਦੂ, ਫ਼ਾਰਸੀ ਤੇ ਹੋਰ ਜ਼ਬਾਨਾਂ ਵਿਚ ਵੀ ਕਰ ਸਕਦਾ ਹੋਵੇ, ਇਹ ਬਿਹਤਰ ਹੋਵੇਗਾ। ਦੂਸਰਾ ਇਹ ਹੈ ਕਿ ਜਿਹੜਾ ਵੀ ਕੋਈ ਸਤਿਕਾਰਯੋਗ ਮੈਂਬਰ, ਜਿਸ ਜ਼ੁਬਾਨ ਵਿਚ ਆਪਣਾ ਮਾਮਲਾ ਉਠਾਉਣਾ ਚਾਹੁੰਦਾ ਹੈ, ਉਸ ਵਿਚ ਨੋਟਿਸ ਦੇਣਾ ਚਾਹੀਦਾ ਹੈ। ਜ਼ਾਹਿਰ ਹੈ ਕਿ ਉਸ ਦੇ ਨੋਟਿਸ ਦਾ ਜਵਾਬ ਔਰ ਚਿੱਠੀ ਪੱਤਰ ਦਾ ਜੋ ਵੀ ਆਦਾਨ ਪ੍ਰਦਾਨ ਹੋਵੇ, ਉਹ ਉਸੇ ਜ਼ੁਬਾਨ ਵਿਚ ਹੁੰਦਾ ਹੈ। ਪਰ ਦੂਸਰੇ ਮੈਂਬਰਾਂ ਦੀ ਸਹੂਲਤ ਵਾਸਤੇ, ਬਹੁਤ ਸਾਰੀਆਂ ਗੱਲਾਂ

ਦਾ ਉਨ੍ਹਾਂ ਤੇ ਪਰਾਪਰ ਐਂਫੇਸਾਈਜ਼ ਦੇਣ ਲਈ ਕਈ ਵਾਰ ਤੁਹਾਨੂੰ ਹਿੰਦੀ, ਕਈ ਵਾਰ ਅੰਗਰੇਜ਼ੀ ਅਤੇ ਦੂਸਰੀਆਂ ਜ਼ਬਾਨਾਂ ਦਾ ਇਸਤੇਮਾਲ ਕਰਨਾ ਚਾਹੀਦਾ ਹੈ। ਸਾਡਾ ਪਿਆਰ ਕੋਈ ਪੰਜਾਬੀ ਪ੍ਰਤੀ ਇਨ੍ਹਾਂ ਨਾਲੋਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਘੱਟ ਨਹੀਂ ਹੈ ਪਰ ਅਫ਼ਸੋਸ ਦੀ ਗੱਲ ਹੈ ਕਿ ਇਨ੍ਹਾਂ ਨੂੰ ਹੇਜ ਪੰਜਾਬੀ ਦਾ ਉਦੋਂ ਹੀ ਆਉਂਦਾ ਹੈ ਜਦੋਂ ਇਹ ਇਸ ਪਾਸੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਬੈਠੇ ਹੁੰਦੇ ਹਨ। ਬਿਹਤਰ ਹੁੰਦਾ ਕਿ ਕਪਤਾਨ ਸਾਹਿਬ (ਕੈਪਟਨ ਕੰਵਲਜੀਤ ਸਿੰਘ) ਪਹਿਲੇ ਪੰਜ ਸਾਲਾਂ ਵਿਚ ਜਿੰਨੀਆਂ ਅਮੈਂਡਮੈਂਟਸ ਕਰਨੀਆਂ ਸੀ, ਕਰ ਦਿੰਦੇ। ਉਦੋਂ ਪੰਜ ਵਰ੍ਹਿਆਂ ਵਿਚ ਕਿਉਂ ਨਾ ਪੰਜਾਬੀ ਯਾਦ ਆਈ। ਉਦੋਂ ਸਪੀਕਰ ਸਾਹਿਬ ਵੀ ਇਨ੍ਹਾਂ ਦਾ ਸੀ, ਸਰਕਾਰ ਵੀ ਇਨ੍ਹਾਂ ਦੀ ਸੀ। ਉਨ੍ਹਾਂ ਪੰਜ ਸਾਲਾਂ ਵਿਚ ਜਿੰਨੀਆਂ ਲੋੜੀਂਦੀਆਂ ਅਮੈਂਡਮੈਂਟਸ ਸੀ, ਕਰ ਲੈਣੀਆਂ ਚਾਹੀਦੀਆਂ ਸੀ ਪਰ ਪੰਜਾਬ, ਪੰਜਾਬੀ ਅਤੇ ਪੰਜਾਬ ਦੇ ਮਸਲੇ ਇਨ੍ਹਾਂ ਨੂੰ ਉਦੋਂ ਚੇਤੇ ਆਉਂਦੇ ਹਨ ਜਦੋਂ ਲੋਕ ਇਨ੍ਹਾਂ ਨੂੰ ਇਸ ਪਾਸੇ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਬਿਠਾ ਦਿੰਦੇ ਹਨ।

MR. SPEAKER : The provision of Constitution prevails. ਮੈਂ ਹੁਣੇ ਇਸ ਬਹਿਸ ਨੂੰ ਬੰਦ ਕਰਨ ਜਾ ਰਿਹਾ ਹਾਂ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਲਾਸਟ ਪੁਆਇੰਟ ਹੈ। ਸਪੀਕਰ ਸਾਹਿਬ, ਅਸੀਂ ਤਾਂ ਹਾਊਸ ਦੀ ਕਾਰਵਾਈ ਪੰਜ ਸਾਲ ਪੰਜਾਬੀ ਵਿਚ ਚਲਾਈ ਹੈ। ਬਾਕੀ ਮੈਂ ਸੱਤਾਧਾਰੀ ਧਿਰ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਮਨ ਵਿਚ ਪੰਜਾਬੀ ਲਾਗੂ ਕਰਨ ਦੀ ਝਿਜਕ ਕਿਉਂ ਹੈ? ਕੀ ਉਨ੍ਹਾਂ ਦੇ ਅੰਦਰ ਖਦਸ਼ਾ ਹੈ ਕਿ ਅਸੀਂ ਪੰਜਾਬੀ ਲਾਗੂ ਨਹੀਂ ਕਰਨੀ। ਇਸ ਹਾਊਸ ਵਿਚ ਸੰਵਿਧਾਨ......

**ਸ਼੍ਰੀ ਸਪੀਕਰ** : ਪੰਜਾਬੀ ਆਲਰੇਡੀ ਲਾਗੂ ਹੈ, ਇਸ ਤੇ ਹੋਰ ਬਹਿਸ ਦੀ ਲੋੜ ਨਹੀਂ ਹੈ। There is no need of discussion. ਪੰਜਾਬੀ, ਅੰਗਰੇਜ਼ੀ, ਹਿੰਦੀ ਇਸ ਦੇਸ਼ ਵਿਚ ਲਾਗੂ ਹਨ। ਇਸ ਤੇ ਹੁਣ ਕੋਈ ਡਿਸਕਸ਼ਨ ਦੀ ਲੋੜ ਨਹੀਂ ਹੈ। ਅੱਜ 11.00 ਵਜੇ ਗਵਰਨਰ ਸਾਹਿਬ ਤਸ਼ਰੀਫ਼ ਲਿਆਉਣਗੇ। 10.50 ਤੇ ਸਾਰੇ ਆਨਰੇਬਲ ਮੈਂਬਰ ਇਥੇ ਸੀਟਾਂ ਤੇ ਪੁੱਜ ਜਾਣ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਨਯੋਗ ਸਪੀਕਰ ਸਾਹਿਬ, ਮੈਂ ਸਿਰਫ ਇੰਨਾ ਹੀ ਕਹਿਣਾ ਚਾਹਾਂਗਾ ਕਿ ਕਈ ਵਾਰੀ ਕੁਝ ਪੁਆਇੰਟ ਪਰੰਪਰਾਵਾਂ ਦੇ ਮੁਤਾਬਿਕ ਉਠਾਏ ਜਾਂਦੇ ਹਨ ਲੇਕਿਨ ਅਸੀਂ ਉਨ੍ਹਾਂ ਨੂੰ ਕਾਨੂੰਨ ਜਾਂ ਰੂਲ ਦੇ ਦਾਇਰੇ ਵਿਚ ਬੰਨ੍ਹਣ ਦਾ ਯਤਨ ਕਰਦੇ ਹਾਂ। ਇਥੇ ਜੋ ਪੁਆਇੰਟ ਮੇਰੇ ਕੁਲੀਗ ਕੈਪਟਨ ਸਾਹਿਬ ਨੇ ਉਠਾਇਆ ਹੈ ਤੇ ਜੋ ਤੁਸੀਂ ਕਾਨੂੰਨ ਮੁਤਾਬਿਕ ਰੂਲ ਕੋਟ ਕੀਤਾ ਹੈ, ਦਰੁਸਤ ਹੈ। ਜੋ ਮੇਰੇ ਦੋਸਤਾਂ ਵਲੋਂ ਕਾਂਸਟੀਚਿਊਸ਼ਨ ਦਾ ਹਵਾਲਾ ਦਿੱਤਾ ਜਾ ਰਿਹਾ ਹੈ, ਉਹ ਵੀ ਦਰੁਸਤ ਹੈ। ਪਰ ਕੁਝ ਗੱਲਾਂ ਜਿਹੜੀਆਂ ਕਾਨੂੰਨ ਅਨੁਸਾਰ ਨਹੀਂ ਚਲਦੀਆਂ ਹੁੰਦੀਆਂ ਉਹ ਕੁਝ ਗੱਲਾਂ ਰਵਾਇਤਾਂ ਦੇ ਮੁਤਾਬਿਕ ਚਲਦੀਆਂ ਹਨ। ਜਿੱਥੋਂ ਤੱਕ ਬੋਲੀ ਦਾ ਸਵਾਲ ਹੈ ਕਿ ਕਿਸ ਬੋਲੀ ਵਿਚ ਕੌਣ ਵਧੀਆ ਤਰਜਮਾਨੀ ਕਰ ਸਕਦਾ ਹੈ, ਮਾਂ ਬੋਲੀ ਤੋਂ ਦੁਨੀਆਂ ਉਤੇ ਵਧੀਆ ਬੋਲੀ ਨਹੀਂ ਹੁੰਦੀ। ਯੂ.ਐਨ.ਓ. ਤੱਕ ਵੀ ਜਾ ਕੇ ਪਤਾ ਕੀਤਾ ਜਾਵੇ ਜਿਥੇ ਕਿ ਏਨੇ ਮੁਲਕ ਇਕੱਠੇ ਹੋ ਕੇ ਬਹਿੰਦੇ ਹਨ ਉਥੇ ਸਿਰਫ ਪੰਜ ਜ਼ਬਾਨਾਂ ਮਨਜ਼ੂਰ ਹਨ। ਲੇਕਿਨ ਹਰ ਕੰਟਰੀ ਦਾ ਜੋ ਵਾਸੀ ਹੈ ਉਹ ਆਪਣੀ ਜ਼ਬਾਨ ਵਿਚ ਗੱਲ ਕਰਦਾ ਹੈ ਲੇਕਿਨ ਉਥੇ ਉਸ ਦਾ ਟਰਾਂਸਲੇਸ਼ਨ ਹੋ ਜਾਂਦਾ ਹੈ। ਇਥੇ ਵੀ ਇਸ ਤਰ੍ਹਾਂ ਦਾ ਪ੍ਰਬੰਧ ਹੋ ਸਕਦਾ ਹੈ ਕਿ ਜੇਕਰ ਕਿਸੇ ਨੂੰ ਪੰਜਾਬੀ ਦੀ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਮੁਹਾਰਤ ਨਹੀਂ ਹੈ, ਰੂਲ ਤੇ ਵਿਧਾਨ ਦੇ ਮੁਤਾਬਿਕ ਮੈਂ ਕੋਈ ਚੈਲਿੰਜ ਨਹੀਂ ਕਰਦਾ, ਜੋ ਕਿਹਾ ਗਿਆ ਹੈ, ਉਹ ਦਰੁਸਤ ਹੈ। ਲੇਕਿਨ ਅਸੀਂ ਤਾਂ ਤੁਹਾਨੂੰ ਸਿਰਫ ਰਿਕੁਐਸਟ ਕਰ ਸਕਦੇ ਹਾਂ ਤੇ ਕੀਤੀ ਹੈ। ਇਸ ਰਿਕੁਐਸਟ ਨੂੰ ਸਾਡੇ ਲੀਡਰ ਆਫ ਦਿ ਹਾਊਸ ਨੇ ਪੂਰਾ ਕਰਨਾ ਹੈ। ਪੰਜਾਬੀ ਸਾਡੀ ਮਾਂ ਬੋਲੀ ਹੈ, ਜੇ ਇਸ ਨੂੰ ਠੀਕ ਢੰਗ ਨਾਲ ਲਾਗੂ ਕਰਨ ਦੀ ਸਾਰਿਆਂ ਵਲੋਂ ਕੋਸ਼ਿਸ਼ ਕੀਤੀ ਜਾਵੇ ਤਾਂ ਮਾੜੀ ਗੱਲ ਨਹੀਂ ਹੈ। ਇਹ ਕੋਈ ਬਹਿਸ ਵਾਲਾ ਪੁਆਇੰਟ ਨਹੀਂ ਹੈ ਜੋ ਅਸੀਂ ਉਠਾਇਆ ਹੈ। ਇਸ ਕਰਕੇ ਸਿਰਫ ਸੁਜੈਸ਼ਨ ਹੈ ਔਰ ਪਿਆਰ ਦੇ ਨਾਲ ਸੁਜੈਸ਼ਨ ਹੈ। ਮੇਰਾ ਖਿਆਲ ਹੈ ਕਿ ਇਸ ਸੁਜੈਸ਼ਨ ਨੂੰ ਕਾਨੂੰਨ ਦੇ ਦਾਇਰੇ ਵਿਚ ਨਾ ਬੰਨ੍ਹਦੇ ਹੋਏ ਜੇ ਇਸ ਨੂੰ ਮੰਨ ਲਿਆ ਜਾਵੇ ਤਾਂ ਇਸ ਨਾਲ ਕੋਈ ਮਾੜੀ ਪਰੰਪਰਾ ਨਹੀਂ ਸਗੋਂ ਇੱਕ ਅੱਛੀ ਪਰੰਪਰਾ ਪਏਗੀ। ਧੰਨਵਾਦ।

MR. SPEAKER : The House stands adjourned till 2.30 P.M....... (Interruptions)

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਸ ਟਾਈਮ ਨੂੰ ਅਮੈਂਡ ਕਰੋ। ਗਵਰਨਰ ਐਡਰੈਸ ਕਿਸ ਵੇਲੇ ਹੈ। ਇਸ ਲਈ 2.30 ਨੂੰ ਅਮੈਂਡ ਕਰੋ ਜੀ।

**ਸ਼੍ਰੀ ਸਪੀਕਰ** : ਗਵਰਨਰ ਸਾਹਿਬ ਦੇ ਭਾਸ਼ਣ ਵਾਲੇ ਸਮੇਂ ਨੂੰ ਸਿਟਿੰਗ ਨਹੀਂ ਮੰਨਿਆ ਜਾਂਦਾ। ਇਸ ਕਰਕੇ ਉਹ ਸਿਟਿੰਗ ਨਹੀਂ ਹੈ। ਇਸ ਕਰਕੇ ਅਗਲਾ ਸੈਸ਼ਨ 2.30 ਵਜੇ ਹੈ। ਹੁਣ 11.00 ਵਜੇ ਗਵਰਨਰ ਸਾਹਿਬ ਦਾ ਐਡਰੈਸ ਹੈ। ਜਿਹੜਾ ਗਵਰਨਰ ਸਾਹਿਬ ਨੇ ਐਡਰੈਸ ਪੜ੍ਹਨਾ ਹੈ ਉਹ ਇਸ ਸਿਟਿੰਗ ਦੇ ਨਾਲ ਸ਼ਾਮਲ ਨਹੀਂ, ਉਹ ਗਿਣਤੀ ਨਹੀਂ ਹੁੰਦੀ।

**ਕੈਪਟਨ ਕੰਵਲਜੀਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਸਾਨੂੰ ਇਹ ਕਲੀਅਰ ਕਰੋ ਕਿ ਅਸੀਂ ਇਸ ਹਾਊਸ ਦੇ ਵਿਚ ਦੁਬਾਰਾ ਕਿਸ ਟਾਈਮ ਆਉਣਾ ਹੈ। (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਕਾਂਈਡਲੀ ਜ਼ਰਾ ਇਸ ਗੱਲ ਨੂੰ ਦੁਬਾਰਾ ਸੁਣ ਲਵੋ ਕਿ ਗਵਰਨਰ ਸਾਹਿਬ ਦਾ ਜੋ ਐਡਰੈਸ ਹੈ ਉਹ ਸਦਨ ਦੀ ਸਿਟਿੰਗ ਦਾ ਪਾਰਟ ਨਹੀਂ ਹੈ, ਉਹ ਰੈਗੂਲਰ ਸਿਟਿੰਗ ਨਹੀਂ ਹੈ। ਇਸ ਲਈ ਤੁਸੀਂ ਕਾਂਈਡਲੀ 10.50 ਵਜੇ ਪੂਰਵ ਦੁਪਹਿਰ ਇੱਥੇ ਹਾਊਸ ਦੇ ਵਿਚ ਪਹੁੰਚੋ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਤੁਹਾਡੇ ਵਲੋਂ ਇਥੇ ਕਲੀਅਰ ਰੂਲਿੰਗ ਹੋਣੀ ਚਾਹੀਦੀ ਹੈ ਕਿ ਕਿੰਨੇ ਵਜੇ ਅਸੀਂ ਦੁਬਾਰਾ ਆਈਏ। (ਵਿਘਨ)

**ਸ਼੍ਰੀ ਸਪੀਕਰ** : ਗਵਰਨਰ ਐਡਰੈਸ ਤੋਂ ਬਾਅਦ ਕੋਈ ਹਾਊਸ ਐਡਜਰਨ ਨਹੀਂ ਹੁੰਦਾ। ਗਵਰਨਰ ਸਾਹਿਬ ਆਪਣਾ ਭਾਸ਼ਣ ਪੜ੍ਹ ਕੇ ਚਲੇ ਜਾਂਦੇ ਹਨ। ਇਸ ਕਰਕੇ 2.30 ਵਜੇ ਬਾਅਦ ਦੁਪਹਿਰ ਦੀ ਰੂਲਿੰਗ ਦਿੱਤੀ ਗਈ ਹੈ।

**MR. SPEAKER : The House stands adjourned till 2.30 P.M.** today, the **22nd March, 2002.**

***9.39 A.M.** **(The Sabha then adjourned till 2.30 P.M. today, the 22nd March, 2002.)**

# PUNJAB VIDHAN SABHA

## DEBATES

*22nd March, 2002*

*(Afternoon Sitting)*



VOL. I–NO. 3

OFFICIAL REPORT

CONTENTS

*Friday, the 22nd March, 2002*



---

Punjab Vidhan Sabha Secretariat, Chandigarh.

Price Rs.————

# PUNJAB VIDHAN SABHA

*Friday, the 22nd March, 2002*

(*Afternoon Sitting*)

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.30 P.M. Mr. Speaker (Doctor Kewal Krishan) in the Chair.*

---

## OBITUARY REFERENCES

### ਸੋਗ ਪ੍ਰਸਤਾਵ

**ਸ਼੍ਰੀ ਸਪੀਕਰ** : ਸੋਗ ਪ੍ਰਸਤਾਵ ।

1. ਸ਼੍ਰੀ ਜੀ.ਐਮ.ਸੀ. ਬਾਲਾਯੋਗੀ, ਸਪੀਕਰ, ਲੋਕ ਸਭਾ;
2. ਸਰਦਾਰ ਸੁਜਾਨ ਸਿੰਘ, ਰਾਜ ਮੰਤਰੀ, ਪੰਜਾਬ ;
3. ਸਰਦਾਰ ਕਿਰਪਾਲ ਸਿੰਘ ਮਾਖਾ, ਸਾਬਕਾ-ਮੰਤਰੀ, ਪੰਜਾਬ ;
4. ਕੰਵਰ ਲਾਜਿੰਦਰ ਸਿੰਘ ਜੀ ਬੇਦੀ, ਐਕਸ-ਐਮ.ਐਲ.ਏ., ਪੰਜਾਬ ;
5. ਸ਼੍ਰੀਮਤੀ ਸਰਲਾ ਗਰੇਵਾਲ, ਐਕਸ-ਗਵਰਨਰ, ਮੱਧ ਪ੍ਰਦੇਸ਼ ਅਤੇ ਟ੍ਰਿਬਿਊਨ ਟਰੱਸਟ ਦੇ ਮੁਖੀ ;
6. ਗੁਜਰਾਤ ਵਿੱਚ ਹੋਏ ਰਾਇਟ ਵਿਕਟਮਜ਼ ;
7. ਦੋਰਾਹਾ ਨੇੜੇ ਰੇਲ-ਗੱਡੀ ਵਿੱਚ ਹੋਏ ਬੰਬ ਧਮਾਕੇ ਦੇ ਸ਼ਿਕਾਰ ਵਿਅਕਤੀ ; ਅਤੇ
8. ਸ਼੍ਰੀ ਪ੍ਰੀਤਮ ਸਿੰਘ, ਐਕਸ-ਐਮ.ਐਲ.ਏ ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ)** : ਸਪੀਕਰ ਸਾਹਿਬ, ਕਈ ਵਾਰ ਦੁੱਖ ਹੁੰਦਾ ਹੈ ਜਦੋਂ ਅਸੀਂ ਇਹ ਸੁਣਦੇ ਹਾਂ ਕਿ ਜੋ ਸਾਡੇ ਸਾਥੀ ਰਹੇ ਹਨ, ਇਸ ਪੰਜਾਬ ਦੇ ਸਦਨ ਵਿੱਚ, ਜਿਨ੍ਹਾਂ ਦੀ ਇਥੇ ਸਮਾਜ ਪ੍ਰਤੀ ਬਹੁਤ ਸੇਵਾ ਰਹੀ ਹੈ, ਉਹ ਸਾਥੋਂ ਵਿਛੜ ਕੇ ਚਲੇ ਗਏ । ਆਮ ਤੌਰ ਤੇ ਸਾਡੇ ਹੱਥ ਦੇ ਵਿੱਚ ਕੁਝ ਵੀ ਨਹੀਂ ਹੁੰਦਾ । ਹੁਕਮ ਤਾਂ ਅਕਾਲ ਪੁਰਖ ਦਾ ਹੁੰਦਾ ਹੈ ਲੇਕਿਨ ਇਹੋ ਜਿਹੇ ਸਾਥੀ ਜਿਹੜੇ ਚਾਹੇ ਸੈਂਟਰ ਦੇ ਵਿੱਚ ਰਹੇ ਹੋਣ, ਚਾਹੇ ਪਾਰਲੀਮੈਂਟ ਦੇ ਵਿੱਚ ਰਹੇ ਹੋਣ ਜਾਂ ਸਾਡੇ ਸਦਨ ਵਿੱਚ ਰਹੇ ਹੋਣ, ਜਿਨ੍ਹਾਂ ਨੇ ਦੇਸ਼ ਅਤੇ ਸੂਬੇ ਪ੍ਰਤੀ ਸੇਵਾ ਕੀਤੀ ਹੋਵੇ ਅਤੇ ਉਨ੍ਹਾਂਦੀਆਂ ਬਹੁਤ ਕੁਰਬਾਨੀਆਂ ਹੋਣ ਤਾਂ ਉਨ੍ਹਾਂ ਦੇ ਇਸ ਤਰ੍ਹਾਂ ਚਲੇ ਜਾਣ ਨਾਲ ਬਹੁਤ ਵੱਡਾ ਦੁੱਖ ਤਾਂ ਹੁੰਦਾ ਹੀ ਹੈ ।

ਸ੍ਰੀ ਜੀ.ਐਮ.ਸੀ. ਬਾਲਾਯੋਗੀ ਜੀ, ਜੋ ਲੋਕ ਸਭਾ ਦੇ ਸਪੀਕਰ ਸਨ, ਉਹ ਕਾਫੀ ਛੋਟੀ ਉਮਰ ਦੇ ਸਨ। ਉਨ੍ਹਾਂ ਨੇ ਪਹਿਲਾਂ ਆਂਧਰਾ ਪ੍ਰਦੇਸ਼ ਵਿੱਚ ਆਪਣਾ ਸਿਆਸੀ ਜੀਵਨ ਆਰੰਭ ਕੀਤਾ। ਛੋਟੀ ਉਮਰ ਵਿੱਚ ਹੀ ਉਹ ਆਂਧਰਾ ਪ੍ਰਦੇਸ਼ ਵਿੱਚ ਮਨਿਸਟਰ ਰਹੇ ਅਤੇ ਉਨ੍ਹਾਂ ਨੇ ਆਪਣੇ ਸੂਬੇ ਦੀ ਬਹੁਤ ਸੇਵਾ ਕੀਤੀ। ਛੋਟੀ ਉਮਰ ਵਿੱਚ ਹੀ ਉਨ੍ਹਾਂ ਨੂੰ ਲੋਕ ਸਭਾ ਦਾ ਸਪੀਕਰ ਬਣਾਇਆ ਗਿਆ। ਜੋ ਅਸੀਂ ਸੁਣਦੇ ਆਏ ਹਾਂ, ਜਿਸ ਤਰੀਕੇ ਨਾਲ ਉਨ੍ਹਾਂ ਨੇ ਲੋਕ ਸਭਾ ਦੀ ਅਗਵਾਈ ਕੀਤੀ ਅਤੇ ਸਪੀਕਰਸ਼ਿਪ ਕੀਤੀ, ਜਿਸ ਤਰੀਕੇ ਨਾਲ ਹੋਰ ਪਾਰਟੀਆਂ ਨਾਲ ਜੁੜ ਕੇ ਪਿਆਰ ਨਾਲ ਲੋਕਾਂ ਨੂੰ ਆਪਣੇ ਨਾਲ ਜੋੜਿਆ ਉਹ ਬੜਾ ਸ਼ਲਾਘਾ ਯੋਗ ਹੈ। ਛੋਟੀ ਉਮਰ ਵਿੱਚ ਹੀ ਹੈਲੀਕਾਪਟਰ ਵਾਕਿਆ ਦੇ ਵਿੱਚ ਉਨ੍ਹਾਂ ਦਾ ਦਿਹਾਂਤ ਹੋਇਆ ਹੈ, ਇਸ ਦਾ ਸਾਨੂੰ ਬਹੁਤ ਅਫਸੋਸ ਹੈ। ਮੇਰਾ ਖਿਆਲ ਹੈ ਕਿ ਸ਼ਾਇਦ ਸਾਰੇ ਸਦਨ ਵਲੋਂ ਪਹਿਲਾਂ ਕੰਡੋਲੇਂਸਿਜ਼ ਭੇਜ ਦਿੱਤੀਆਂ ਗਈਆਂ ਸਨ ਔਰ ਅਸੀਂ ਇਸ ਨਵੀਂ ਸਰਕਾਰ ਵਲੋਂ ਵੀ ਉਨ੍ਹਾਂ ਦੇ ਪਰਿਵਾਰ ਨੂੰ ਕੰਡੋਲੈਂਸਿਜ਼ ਭੇਜਾਂਗੇ।

ਮੈਂ ਬਹੁਤ ਦੇਰ ਤੋਂ ਸਰਦਾਰ ਸੁਜਾਨ ਸਿੰਘ ਜੀ ਨੂੰ ਜਾਣਦਾ ਸੀ। ਉਹ ਸਾਲ 1965 ਦੇ ਵਿੱਚ ਫੌਜ ਦੇ ਵਿੱਚ ਰਹੇ। ਮੈਂ ਵੀ ਉਦੋਂ ਫੌਜ ਵਿੱਚ ਹੁੰਦਾ ਸੀ। ਫਿਰ ਉਹ ਫ਼ੌਜ ਵਿੱਚ ਜ਼ਖਮੀ ਹੋ ਗਏ ਸਨ। ਜ਼ਖਮੀ ਹੋਣ ਤੋਂ ਬਾਅਦ ਉਹ ਫੌਜ ਵਿਚੋਂ ਪੈਨਸ਼ਨ ਤੇ ਆ ਗਏ। ਉਹ ਥੋੜ੍ਹੀ ਦੇਰ ਪੰਜਾਬ ਸਰਕਾਰ ਦੇ ਵਿੱਚ ਪੰਚਾਇਤ ਅਫਸਰ ਰਹੇ। ਇੱਕ ਯੂਨੀਕ ਗੱਲ ਇਹ ਹੈ ਕਿ ਉਹ ਮਾਡਰਨ ਪੰਜਾਬ ਅਤੇ ਮਾਡਰਨ ਹਰਿਆਣਾ ਦੋਨਾ ਵਿੱਚ ਹੀ ਐਮ.ਐਲ.ਏ ਰਹੇ। ਅਜੇ ਉਨ੍ਹਾਂ ਦੀ ਬੜੀ ਘੱਟ ਉਮਰ ਸੀ ਕਿ ਉਹ ਪੂਰੇ ਹੋ ਗਏ ਹਨ। ਇਸ ਦਾ ਵੀ ਸਾਨੂੰ ਬਹੁਤ-ਬਹੁਤ ਅਫਸੋਸ ਹੈ।

ਇਸੇ ਤਰ੍ਹਾਂ ਹੀ, ਸਰਦਾਰ ਕਿਰਪਾਲ ਸਿੰਘ ਮਾਖਾ, ਉਹ ਵੀ ਮੇਰੇ ਸਾਥੀ ਸਨ। ਜਦੋਂ ਮੈਂ ਕਾਂਗਰਸ ਪਾਰਟੀ ਦਾ ਪ੍ਰਧਾਨ ਸੀ ਤਾਂ ਉਹ ਮੇਰੇ ਡਿਸਟ੍ਰਿਕਟ ਦੇ ਪ੍ਰਧਾਨ ਰਹੇ। ਮੈਨੂੰ ਦੁੱਖ ਇਸ ਖਾਸ ਗੱਲ ਦਾ ਹੈ ਕਿ ਜਿਸ ਦਿਨ ਮੈਂ ਸਹੁੰ ਚੁੱਕ ਰਿਹਾ ਸੀ ਰਾਜ ਭਵਨ ਦੇ ਵਿੱਚ ਤਾਂ ਉਥੇ ਉਸ ਸਮਾਗਮ ਦੇ ਵਿੱਚ ਹੀ ਉਹ ਪੂਰੇ ਹੋਏ। ਉਹ ਇੱਕ ਬਹੁਤ ਵਫਾਦਾਰ ਸਾਥੀ ਸਨ। ਉਹ ਇੱਕ ਇਹੋ ਜਿਹੇ ਸਾਥੀ ਸਨ, ਭਾਵੇਂ ਜੋ ਮਰਜ਼ੀ ਉਨ੍ਹਾਂ ਦੇ ਦਿਲ ਵਿੱਚ ਬਹੁਤ ਆਉਂਦਾ ਸੀ, ਜਿਵੇ ਹਰ ਇਨਸਾਨ ਦੀ ਇੱਕ ਚਾਹ ਹੁੰਦੀ ਹੈ, ਪਰ ਇੱਕ ਵਾਰੀ ਜਦੋਂ ਉਨ੍ਹਾਂ ਨੂੰ ਕਹਿ ਦਿੱਤਾ ਜਾਂਦਾ ਸੀ ਕਿ ਮਾਖਾ ਜੀ ਇਹ ਗੱਲ ਇਸ ਤਰ੍ਹਾਂ ਕਰਨੀ ਹੈ ਤਾਂ ਉਹ ਮਨ ਵਿੱਚ ਦੂਜੀ ਗੱਲ ਨਹੀਂ ਲਿਆਉਂਦੇ ਸੀ। ਉਹ ਕਹਿ ਦਿੰਦੇ ਸੀ ਕਿ ਠੀਕ ਹੈ। ਉਹ ਇਹੋ ਜਿਹੇ ਵਫਾਦਾਰ ਸਾਥੀ ਸਨ ਜਿਹੜੇ ਪਰਜਾ-ਮੰਡਲ ਮੂਵਮੈਂਟ ਲਈ ਸਟਰਗਲ ਕਰਦੇ ਰਹੇ। ਉਹ ਸਾਡੀ ਪਾਰਟੀ ਦੇ ਬਹੁਤ ਵਫਾਦਾਰ ਸਿਪਾਹੀ ਰਹੇ। ਉਹ ਇਥੇ ਬਰਾੜ ਸਾਹਿਬ ਦੀ ਸਰਕਾਰ ਦੇ ਵਿੱਚ ਐਮ.ਐਲ.ਏ. ਰਹੇ ਔਰ ਵਜ਼ੀਰ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੋਇਆ ਹੈ। ਇਸ ਤੋਂ ਅੱਗੇ, ਸਪੀਕਰ ਸਾਹਿਬ, ਕੰਵਰ ਰਾਜਿੰਦਰ ਸਿੰਘ ਬੇਦੀ, ਸਾਬਕਾ ਵਿਧਾਇਕ, ਇਹ ਯੂਨਾਈਟਿਡ ਪੰਜਾਬ ਦੇ ਸਮੇਂ ਸਾਡੇ ਐਮ. ਐਲ. ਏ. ਰਹੇ ਹਨ। ਉਹ ਬਹੁਤ ਹੀ

ਅੱਛੇ ਅਤੇ ਵਧੀਆ ਇਨਸਾਨ ਸਨ । ਖੇਡਾਂ ਦੇ ਖੇਤਰ ਵਿਚ ਉਨ੍ਹਾਂ ਨੇ ਬੜਾ ਯੋਗਦਾਨ ਪਾਇਆ । ਉਨ੍ਹਾਂ ਨੇ ਰਾਈਫਲ ਸ਼ੂਟਿੰਗ ਚੈਂਪਨੀਅਨਸ਼ਿੱਪ ਵਿੱਚ ਪੰਜਾਬ ਦੀ ਪ੍ਰਤੀਨਿਧਤਾ ਕੀਤੀ ਅਤੇ ਨੈਸ਼ਨਲ ਲੈਵਲ ਤੇ ਵੀ ਹਿੱਸਾ ਪਾਇਆ । ਉਹ ਥੋੜ੍ਹੀ ਦੇਰ ਬਿਮਾਰ ਵੀ ਰਹੇ ਸਨ । ਸਾਨੂੰ ਇਹੋ ਜਿਹੇ ਇਨਸਾਨ ਅਤੇ ਸਾਥੀ ਦੇ ਛੱਡ ਕੇ ਚਲੇ ਜਾਣ ਦਾ ਬੜਾ ਦੁੱਖ ਹੈ ।

ਸ੍ਰੀਮਤੀ ਸਰਲਾ ਗਰੇਵਾਲ, ਮੈਂ ਉਨ੍ਹਾਂ ਨੂੰ ਉਦੋਂ ਤੋਂ ਜਾਣਦਾ ਹਾਂ ਜਦੋਂ ਸਰਲਾ ਖੰਨਾ ਜੀ ਯੂਨਾਈਟਿਡ ਪੰਜਾਬ ਵੇਲੇ ਡੀ. ਸੀ. ਸ਼ਿਮਲਾ ਸਨ । ਉਦੋਂ ਪੰਜਾਬ ਵਿਚ ਪਹਿਲੀ ਵਾਰ ਕੋਈ ਲੇਡੀ ਡੀ. ਸੀ. ਲੱਗੀ ਸੀ । ਇਹ ਕਿੰਨਾ ਯੂਨੀਕ ਸੀ ਕਿ ਪੰਜਾਬ ਵਿਚ ਡਿਸਟ੍ਰਿਕਟ ਐਡਮਿਨਿਸਟ੍ਰੇਸ਼ਨ ਦੀ ਉਨ੍ਹਾਂ ਨੇ ਸੰਭਾਲ ਕੀਤੀ ਅਤੇ ਬੜੇ ਅੱਛੇ ਤਰੀਕੇ ਨਾਲ ਉਹ ਆਪਣਾ ਨਾਂ ਛੱਡ ਕੇ ਗਏ ਹਨ । ਉਹ ਬਹੁਤ ਅੱਛੇ ਅਤੇ ਵਧੀਆ ਅਫਸਰ ਸਨ । ਉਨ੍ਹਾਂ ਦੀ ਸਾਡੇ ਦੇਸ਼ ਪ੍ਰਤੀ ਬੜੀ ਕੰਟਰੀਬਿਊਸ਼ਨ ਰਹੀ ਹੈ । ਉਹ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਦੇ ਪ੍ਰਿੰਸੀਪਲ ਸੈਕਟਰੀ ਵੀ ਰਹੇ ਅਤੇ ਬਤੌਰ ਆਈ. ਏ. ਐਸ. ਉਹ ਬੜੇ ਚੰਗੇ ਚੰਗੇ ਅਤੇ ਮਹੱਤਵਪੂਰਨ ਅਹੁਦਿਆਂ 'ਤੇ ਬਿਰਾਜਮਾਨ ਰਹੇ ਅਤੇ ਬਾਅਦ ਵਿਚ ਉਹ ਟ੍ਰਿਬਿਊਨ ਟਰੱਸਟ ਦੇ ਚੇਅਰਮੈਨ ਵੀ ਰਹੇ । ਉਨ੍ਹਾਂ ਦੀ ਸੇਵਾ ਪੰਜਾਬ ਦੇ ਪ੍ਰਤੀ ਅਤੇ ਦੇਸ਼ ਲਈ ਬਹੁਤ ਸ਼ਲਾਘਾਯੋਗ ਹੈ । ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਅਫਸੋਸ ਹੈ ।

ਸਰਦਾਰ ਪ੍ਰੀਤਮ ਸਿੰਘ ਜੀ ਬਾਰੇ ਹੁਣੇ ਹੀ ਥੋੜ੍ਹੀ ਦੇਰ ਪਹਿਲੇ ਖਬਰ ਆਈ ਹੈ । ਉਹ ਸਮਾਣਾ ਤੋਂ ਅਕਾਲੀ ਦਲ ਦੇ ਸਾਬਕਾ ਐਮ. ਐਲ. ਏ. ਸਨ ਜੋ ਪੰਜਾਬ ਵਿਚ 1969 ਤੋਂ 1971 ਤੀਕ ਮੈਂਬਰ ਰਹੇ ਹਨ । ਕੁਝ ਦਿਨਾਂ ਪਹਿਲੇ ਉਹ ਕੈਨੇਡਾ ਵਿਚ ਚਲੇ ਗਏ ਸਨ ਅਤੇ ਉਥੇ ਹੀ ਪੂਰੇ ਹੋ ਗਏ ਹਨ । ਮੈਨੂੰ ਉਨ੍ਹਾਂ ਦੇ ਚਲੇ ਜਾਣ ਦਾ ਬੜਾ ਅਫਸੋਸ ਹੈ । ਉਨ੍ਹਾਂ ਨੇ ਪਟਿਆਲਾ ਦੀ ਪਾਲੇਟਿਕਸ ਵਿਚ ਬਹੁਤ ਹਿੱਸਾ ਲਿਆ ਸੀ । ਉਹ ਸਾਡੇ ਸਾਥੀ ਅਚਾਨਕ ਹੀ ਸਾਨੂੰ ਛੱਡ ਕੇ ਚਲੇ ਗਏ ਹਨ ।

ਇਨ੍ਹਾਂ ਤੋਂ ਇਲਾਵਾ, ਸਪੀਕਰ ਸਾਹਿਬ, ਸਾਰੇ ਸਦਨ ਵਿਚ ਜੋ ਕੁਝ ਗੁਜਰਾਤ ਵਿਚ ਵਾਕਿਆ ਹੋਇਆ ਅਤੇ ਗੋਧਰਾ ਰੇਲਵੇ ਸਟੇਸ਼ਨ ਤੇ ਹੋਇਆ ਉਸ ਪ੍ਰਤੀ ਸਾਰਿਆਂ ਦੇ ਮਨਾਂ ਵਿਚ ਦੁੱਖ ਹੈ । ਕਈ ਵਾਰ ਵਾਕਿਆਤ ਐਸੇ ਹੁੰਦੇ ਹਨ, ਮਜ਼ਬੀ ਗੱਲਾਂ ਹੁੰਦੀਆਂ ਹਨ, ਜਿਹੜੀਆਂ ਨਹੀਂ ਹੋਣੀਆਂ ਚਾਹੀਦੀਆਂ । ਇਸ ਤਰ੍ਹਾਂ ਦੀਆਂ ਗੱਲਾਂ ਨਾਲ ਸੂਬੇ ਵਿੱਚ, ਦੇਸ਼ ਵਿਚ ਹਾਲਾਤ ਵਿਗੜਦੇ ਹਨ । ਅਫਸੋਸ ਹੈ ਕਿ ਉਸ ਜਗ੍ਹਾ ਤੇ ਜਿਥੇ ਮਹਾਤਮਾ ਗਾਂਧੀ ਨੇ ਸਾਬਰਮਤੀ ਆਸ਼ਰਮ ਬਣਾਇਆ ਹੈ ਉਥੇ ਵਾਰ ਵਾਰ ਕਮਿਊਨਲ ਰਾਇਟਸ ਹੋ ਰਹੇ ਹਨ । ਪਿਛੇ ਜਿਹੜਾ ਵਾਕਿਆ ਹੋਇਆ ਉਹ ਬੜੀ ਦੁਖਦਾਇਕ ਗੱਲ ਹੋਈ ਅਤੇ ਇਸ ਦੀ ਸਾਨੂੰ ਬੜੀ ਚਿੰਤਾ ਹੈ ਕਿ ਸਾਡੇ ਦੇਸ਼ ਵਿਚ ਕੀ ਹੋ ਰਿਹਾ ਹੈ । ਉਥੇ ਮੁਸਲਿਮ ਲੋਕਾਂ ਨੂੰ ਮਾਰਿਆ ਗਿਆ ਅਤੇ ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਅਸੀਂ ਇਸ ਸਦਨ ਵਿਚ ਯੂਨਾਈਟਿਡ ਹੋ ਕੇ ਐਕਰੋਸ ਦੀ ਪਾਰਟੀ ਰਲ ਕੇ ਇਸ ਨੂੰ ਕੰਡੈਮ ਕਰੀਏ । ਉਥੇ ਬਹੁਤ ਸਾਰੇ ਲੋਕਾਂ ਦੀਆਂ ਜਾਨਾਂ ਦਾ ਨੁਕਸਾਨ ਹੋਇਆ ਹੈ । ਸਾਡੇ ਸਾਰਿਆਂ ਦਾ ਦਿਲ ਇਸ ਦੁਖਦ ਘਟਨਾ ਕਾਰਨ ਭਰਿਆ ਹੋਇਆ ਹੈ ਅਤੇ ਅਸੀਂ ਇਸ ਸਦਨ ਵਲੋਂ ਚਾਹੁੰਦੇ ਹਾਂ ਕਿ ਅਫਸੋਸ ਦਾ ਪ੍ਰਸਤਾਵ ਪਾਸ ਕਰਕੇ ਭੇਜਿਆ ਜਾਵੇ । ਅਸੀਂ ਪਹਿਲੇ ਹੀ ਪੰਜਾਬ ਸਰਕਾਰ ਵਲੋਂ ਉਨ੍ਹਾਂ ਲੋਕਾਂ ਦੀ ਸਪੋਰਟ ਵਾਸਤੇ ਅੰਨ, ਕੰਬਲ ਅਤੇ ਹੋਰ ਚੀਜ਼ਾਂ ਰਾਇਟਸ ਵਿਕਟਮਸ ਲਈ ਭੇਜੀਆਂ ਹਨ ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਦੋਰਾਹਾ ਵਿਚ ਜੋ ਵਾਕਿਆ 14 ਤਾਰੀਕ ਨੂੰ ਹੋਇਆ, ਮੈਂ ਆਪ ਉਥੇ ਜਾ ਕੇ ਆਇਆ ਹਾਂ। ਸੂਬੇ ਵਿਚ ਪਹਿਲੇ ਵੀ ਇਕ ਦੋ ਵਾਕਿਆਤ ਹੁਸ਼ਿਆਰਪੁਰ ਅਤੇ ਅੰਮ੍ਰਿਤਸਰ ਵਿਚ ਹੋਏ ਸਨ। ਇਹ ਇਕ ਸਮੱਸਿਆ ਹੈ ਇਸ ਦਾ ਹੱਲ ਅਸੀਂ ਦ੍ਰਿੜਤਾ ਨਾਲ ਕਰਾਂਗੇ ਅਤੇ ਸੂਬੇ ਦੀ ਆਬੋ ਹਵਾ ਖਰਾਬ ਨਹੀਂ ਹੋਣ ਦਿਆਂਗੇ। ਉਥੇ 3 ਮੌਤਾਂ ਹੋਈਆਂ ਹਨ ਅਤੇ 30 ਲੋਕ ਜ਼ਖ਼ਮੀ ਹੋਏ ਸਨ। ਉਹ ਬੜੇ ਗਰੀਬ ਅਤੇ ਮਜ਼ਲੂਮ ਵਰਕਰਜ਼ ਜੋ ਬਿਹਾਰ ਜਾ ਰਹੇ ਸਨ, ਇਨ੍ਹਾਂ ਵਿਚ ਇਕ ਬੀਬੀ ਅਤੇ ਦੋ ਮਰਦ ਸਨ। ਮੈਨੂੰ ਇਨ੍ਹਾਂ ਕੀਮਤੀ ਜਾਨਾਂ ਦੇ ਚਲੇ ਜਾਣ ਦਾ ਅਫਸੋਸ ਹੈ। ਮੈਂ ਇਹਨਾਂ ਦੁਖੀ ਪਰਿਵਾਰਾਂ ਅਤੇ ਇਸ ਧਮਾਕੇ ਵਿਚ ਜਖਮੀ ਹੋਏ ਵਿਅਕਤੀਆਂ ਨਾਲ ਦਿਲੀ ਹਮਦਰਦੀ ਰਖਦਾ ਹਾਂ। ਮੈਂ ਆਸ ਕਰਦਾ ਹਾਂ ਕਿ ਇਸ ਤਰ੍ਹਾਂ ਦੇ ਵਾਕਿਆਤ ਨਾ ਹੋਣ ਅਤੇ ਸੂਬੇ ਵਿਚ ਸ਼ਾਂਤੀ ਬਣੀ ਰਹੇ, ਆਖਿਰ ਵਿੱਚ, ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਇਹ ਜੋ ਆਬੀਚੂਅਰੀ ਰੈਫਰੇਂਸਿਜ਼ ਕੀਤੀਆਂ ਹਨ, ਉਨ੍ਹਾਂ ਸਾਰਿਆਂ ਦੇ ਪਰਿਵਾਰਾਂ ਨਾਲ ਦੁੱਖ ਦਾ ਪ੍ਰਗਟਾਵਾ ਕਰਦਾਂ ਹਾਂ। ਉਹ ਚਾਹੇ ਪਾਰਲੀਮੈਂਟ ਦੇ ਮੈਂਬਰ ਹੋਣ ਜਾਂ ਅਸੈਂਬਲੀ ਦੇ ਮੈਂਬਰ ਹੋਣ ਜਾਂ ਆਮ ਜਨਤਾ ਦੇ ਲੋਕ ਹੋਣ, ਜੋ ਅਜਿਹੇ ਵਾਕਿਆਤ ਵਿਚ ਉਨ੍ਹਾਂ ਦੀ ਮੌਤ ਹੋਈ ਹੈ, ਅਸੀਂ ਉਨ੍ਹਾਂ ਨਾਲ ਹਮਦਰਦੀ ਅਤੇ ਦੁੱਖ ਦਾ ਪ੍ਰਗਟਾਵਾ ਕਰਦੇ ਹਾਂ ਅਤੇ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਇਸ ਸਮੁੱਚੇ ਸਦਨ ਵਲੋਂ ਸ਼ੋਕ ਦਾ ਮਤਾ ਪਾਸ ਕਰਕੇ ਉਨ੍ਹਾ ਦੇ ਦੁਖੀ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇ।

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ (ਨੌਸ਼ਹਿਰਾ ਪੰਨੂਆਂ) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਹੁਣ ਤੱਕ ਦੇਸ਼ ਦੀਆਂ ਕੁੱਝ ਅਜਿਹੀਆਂ ਸ਼ਖਸੀਅਤਾਂ ਹਨ ਜੋ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ। ਉਨ੍ਹਾਂ ਵਿੱਚ ਪਾਰਲੀਮੈਂਟ ਦੇ ਸਪੀਕਰ ਸ਼੍ਰੀ ਜੀ. ਐਮ. ਸੀ. ਬਾਲਾਯੋਗੀ ਜੀ ਵੀ ਹਨ। ਜਿਨ੍ਹਾਂ ਬਾਰੇ ਹੁਣੇ ਚਰਚਾ ਹੋਈ ਹੈ, ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਬਹੁਤ ਹੀ ਸੌਫਟ ਸਪੋਕਨ ਅਤੇ ਬਹੁਤ ਹੀ ਵਧੀਆ ਐਡਮਨਿਸਟ੍ਰੇਟਿਰ ਸਨ। ਉਨ੍ਹਾਂ ਨੇ ਬਹੁਤ ਹੀ ਮੁਸ਼ਕਲਾਂ ਭਰੇ ਸਮੇਂ ਵਿਚ ਪਾਰਲੀਮੈਂਟ ਵਿਚ ਬਹੁਤ ਵਧੀਆ ਰੋਲ ਅਦਾ ਕੀਤਾ। ਬਹੁਤ ਛੋਟੀ ਉਮਰ ਵਿਚ ਉਹ ਇਕ ਹਵਾਈ ਹਾਦਸੇ ਵਿਚ ਸਾਥੋਂ ਸਦੀਵੀ ਵਿਛੋੜੇ ਲੈ ਗਏ ਹਨ ਅਤੇ ਉਨ੍ਹਾਂ ਦੇ ਚਲੇ ਜਾਣ ਨਾਲ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਕਿਰਪਾਲ ਸਿੰਘ ਜੀ ਮਾਖਾ, ਉਹ ਬਹੁਤ ਹੀ ਵਧੀਆ ਅਤੇ ਚੰਗੇ ਇਨਸਾਨ ਸਨ। ਉਹ ਕਾਂਗਰਸ ਪਾਰਟੀ ਨਾਲ ਸਬੰਧਿਤ ਸਨ ਅਤੇ ਉਹ ਜ਼ਿਲ੍ਹਾ ਕਾਂਗਰਸ ਦੇ ਪ੍ਰਧਾਨ ਸਨ। ਬਹੁਤ ਹੀ ਦੁਖਦਾਈ ਗੱਲ ਹੈ ਕਿ ਜਿਸ ਦਿਨ ਕੈਪਟਨ ਸਾਹਿਬ ਹੋਰਾਂ ਨੇ ਮੁੱਖ ਮੰਤਰੀ ਦੀ ਸਹੁੰ ਚੁੱਕਣੀ ਸੀ ਉਹ ਸਾਨੂੰ ਸਦੀਵੀ ਵਿਛੋੜੇ ਦੇ ਗਏ। ਉਨ੍ਹਾਂ ਦੇ ਜਾਣ ਨਾਲ ਵੀ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ ਹੀ ਸਰਦਾਰ ਸੁਜਾਨ ਸਿੰਘ ਜੀ ਇਕ ਬਹੁਤ ਹੀ ਵਧੀਆ ਇਨਸਾਨ ਸਨ ਅਤੇ ਗਰੀਬਾਂ ਦੇ ਹਮਦਰਦ ਸਨ। ਉਹ ਸ਼੍ਰੋਮਣੀ ਅਕਾਲੀ ਦਲ ਦੇ ਇਕ ਬਹੁਤ ਵਧੀਆ ਲੀਡਰ ਅਤੇ ਵਰਕਰ ਸਨ। ਉਨ੍ਹਾਂ ਨੇ ਆਪਣੇ ਜੀਵਨ ਵਿਚ ਬਹੁਤ ਵਾਰੀ ਐਜੀਟੇਸ਼ਨਾਂ

ਵਿਚ ਜੇਲ੍ਹਾਂ ਵੀ ਕੱਟੀਆਂ । ਸਪੀਕਰ ਸਾਹਿਬ, ਇਲੈਕਸ਼ਨ ਦੇ ਸਮੇਂ ਜਦੋਂ ਉਨ੍ਹਾਂ ਨੇ ਆਪਣੇ ਨਾਮੀਨੇਸ਼ਨ ਪੇਪਰ ਦਾਖਲ ਕੀਤੇ, ਵੋਟਾਂ ਪੈਣ ਤੋਂ ਪਹਿਲਾਂ ਅਚਾਨਕ ਹੀ ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ । ਉਨ੍ਹਾਂ ਦੇ ਜਾਣ ਨਾਲ ਜਿਥੇ ਇਲਾਕੇ ਅਤੇ ਜ਼ਿਲ੍ਹੇ ਨੂੰ ਬਹੁਤ ਵੱਡਾ ਘਾਟਾ ਪਿਆ, ਉਥੇ ਸਾਰੇ ਪੰਜਾਬ ਨੂੰ, ਸਾਡੀ ਪਾਰਟੀ ਨੂੰ ਅਤੇ ਉਨ੍ਹਾਂ ਦੇ ਦੋਸਤਾਂ ਮਿੱਤਰਾਂ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਕੰਵਰ ਲਾਜਿੰਦਰ ਸਿੰਘ ਬੇਦੀ ਜੋ ਕਿ ਸਾਬਕਾ ਵਿਧਾਇਕ ਸੀ ਉਹ 15 ਜਨਵਰੀ, 2002 ਨੂੰ ਅਕਾਲ ਚਲਾਣਾ ਕਰ ਗਏ ਹਨ । ਉਨ੍ਹਾਂ ਨੇ ਕਈ ਵਾਰ ਨੈਸ਼ਨਲ ਸ਼ੂਟਿੰਗ ਚੈਂਪੀਅਨਸ਼ਿਪ ਵਿਚ ਪੰਜਾਬ ਦੀ ਪ੍ਰਤੀਨਿਧਤਾ ਕੀਤੀ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬ ਇਕ ਸਮਾਜ ਸੇਵਕ ਅਤੇ ਤਜਰਬੇਕਾਰ ਵਿਅਕਤੀ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ ।

ਸਪੀਕਰ ਸਾਹਿਬ, ਮੈਂ ਡੂੰਘੇ ਦੁੱਖ ਦੇ ਨਾਲ ਟ੍ਰਿਬਿਊਨ ਟਰੱਸਟ ਦੇ ਪ੍ਰਧਾਨ ਅਤੇ ਮੱਧ ਪ੍ਰਦੇਸ਼ ਕੇਡਰ ਦੇ ਆਈ. ਏ. ਐਸ. ਅਫਸਰ ਸਾਬਕਾ ਰਾਜ ਪਾਲ ਸ਼੍ਰੀਮਤੀ ਸਰਲਾ ਗਰੇਵਾਲ ਜਿਨ੍ਹਾਂ ਬਾਰੇ ਹੁਣੇ ਸੀ. ਐਮ. ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਉਹ ਬਹੁਤ ਹੀ ਵਧੀਆ ਅਫਸਰ ਸਨ, ਉਨ੍ਹਾਂ ਨੇ ਪੰਜਾਬ ਵਿੱਚ ਹੀ ਸੇਵਾ ਨਹੀਂ ਕੀਤੀ, ਸਗੋਂ ਉਨ੍ਹਾਂ ਨੇ ਗੌਰਮਿੰਟ ਆਫ ਇੰਡੀਆ ਵਿਚ ਵੀ ਬਹੁਤ ਹੀ ਪ੍ਰਭਾਵਸ਼ਾਲੀ ਤਰੀਕੇ ਨਾਲ ਸੇਵਾ ਕੀਤੀ, ਦੇ ਅਕਾਲ ਚਲਾਣਾ ਕਰ ਜਾਣ ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ । ਉਹ ਮੱਧ ਪ੍ਰਦੇਸ਼ ਦੇ ਰਾਜਪਾਲ ਵੀ ਰਹੇ । ਉਨ੍ਹਾਂ ਨੇ ਟ੍ਰਿਬਿਊਨ ਟਰੱਸਟ ਦੀ ਵੀ ਬਹੁਤ ਸੇਵਾ ਕੀਤੀ ਅਤੇ ਉਹ ਬੜੇ ਉਚੇ ਉਚੇ ਅਹੁਦਿਆਂ ਤੇ ਰਹੇ । ਉਨ੍ਹਾਂ ਦੇ ਅਕਾਲ ਚਲਾਣੇ ਤੇ ਦੇਸ਼ ਇਕ ਕੁਸ਼ਲ ਪ੍ਰਸ਼ਾਸਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ ।

ਸਪੀਕਰ ਸਾਹਿਬ, ਮੈਂ ਡੂੰਘੇ ਦੁੱਖ ਅਤੇ ਅਫਸੋਸ ਨਾਲ ਉਨ੍ਹਾਂ ਸਭ ਲੋਕਾਂ ਨੂੰ, ਜਿਨ੍ਹਾਂ ਦੀਆਂ ਜਾਨਾਂ ਗੁਜਰਾਤ ਵਿਖੇ ਗੋਧਰਾ ਰੇਲਵੇ ਸਟੇਸ਼ਨ ਤੇ ਮਿਤੀ 27-2-2002 ਨੂੰ ਜੋ ਐਕਸਪ੍ਰੈਸ ਰੇਲ ਗੱਡੀ ਨੂੰ ਅੱਗ ਲਗਾ ਦੇਣ ਨਾਲ ਗਈਆਂ ਅੌਰ ਉਸ ਤੋਂ ਬਾਅਦ ਜਿਹੜੇ ਫਿਰਕੂ ਦੰਗੇ ਭੜਕੇ ਅਤੇ ਨਿਰਦੋਸ਼ ਲੋਕਾਂ ਦੀਆਂ ਜਾਨਾਂ ਗਈਆਂ, ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ । ਉਨ੍ਹਾਂ ਕੀਮਤੀ ਜਾਨਾਂ ਦਾ ਅਤੇ ਜੋ ਸੰਪਤੀ ਦਾ ਨੁਕਸਾਨ ਹੋਇਆ ਹੈ, ਉਸਤੇ ਵੀ ਮੈਨੂੰ ਡੂੰਘਾ ਅਫਸੋਸ ਹੈ ਅਤੇ ਮੈਂ ਉਨ੍ਹਾਂ ਦੇ ਪਰਿਵਾਰਾਂ ਨਾਲ ਹਮਦਰਦੀ ਜ਼ਾਹਿਰ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਦੋਰਾਹਾ ਨੇੜੇ ਜੋ ਗੱਡੀ ਵਿਚ ਬੰਬ ਧਮਾਕਾ ਹੋਇਆ, ਉਸ ਵਿਚ ਵੀ ਮਿਤੀ 14-3-2002 ਨੂੰ ਤਿੰਨ ਵਿਅਕਤੀ ਸ਼ਹੀਦ ਹੋ ਗਏ, ਮਾਰੇ ਗਏ । ਉਨ੍ਹਾਂ ਨੂੰ ਵੀ ਮੈਂ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਮੈਨੂੰ ਉਨ੍ਹਾਂ ਕੀਮਤੀ ਜਾਨਾਂ ਦੇ ਚਲੇ ਜਾਣ ਤੇ ਡੂੰਘਾ ਅਫਸੋਸ ਹੈ । ਮੈਂ ਉਨ੍ਹਾਂ ਦੁਖੀ ਪਰਿਵਾਰਾਂ ਨਾਲ ਅਤੇ ਧਮਾਕੇ ਵਿਚ ਜ਼ਖਮੀ ਹੋਏ ਵਿਅਕਤੀਆਂ ਨਾਲ ਦਿਲੋਂ ਹਮਦਰਦੀ ਪ੍ਰਗਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਪ੍ਰੀਤਮ ਸਿੰਘ ਜੀ, ਜੋ ਸਮਾਣੇ ਤੋਂ ਵਿਧਾਇਕ ਰਹੇ, ਰਿਜ਼ਰਵ ਹਲਕੇ ਤੋਂ, ਉਹ ਬਾਹਰ ਕੈਨੇਡਾ ਵਿਚ ਅਕਾਲ ਚਲਾਣਾ ਕਰ ਗਏ ਹਨ । ਉਹ ਗਰੀਬਾਂ ਦੇ, ਡਿੱਗੇ ਢੱਠੇ ਲੋਕਾਂ ਦੇ ਬੜੇ ਹਮਦਰਦ ਸਨ । ਉਨ੍ਹਾਂ ਦੇ ਚਲੇ ਜਾਣ ਨਾਲ

[ਸਰਦਾਰ ਰਣਜ਼ੀਤ ਸਿੰਘ ਬ੍ਰਹਮਪੁਰਾ]

ਵੀ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਉਨ੍ਹਾਂ ਨੂੰ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਪੀਕਰ ਸਾਹਿਬ, ਅੱਜ ਜਿਹੜੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ, ਉਹ ਸਾਰੀਆਂ ਹੀ ਬਹੁਤ ਦੁਖਦਾਈ ਘਟਨਾਵਾਂ ਹੋਈਆਂ ਹਨ । ਬਾਲਾਯੋਗੀ ਜੀ ਦਾ ਇਸ ਛੋਟੀ ਉਮਰ ਵਿਚ ਚਲੇ ਜਾਣਾ ਸਾਰੇ ਦੇਸ਼ ਦਾ ਨੁਕਸਾਨ ਹੈ । ਉਨ੍ਹਾਂ ਨੇ ਪਾਰਲੀਮੈਂਟ ਵਿਚ ਬਤੌਰ ਸਪੀਕਰ ਜੋ ਸਮਾਂ ਇਤਨੇ ਅੱਛੇ ਤਰੀਕੇ ਨਾਲ ਬਿਤਾਇਆ, ਉਸ ਲਈ ਉਨ੍ਹਾਂ ਨੂੰ ਪਾਰਲੀਮੈਂਟ ਵਿਚ ਹਮੇਸ਼ਾ ਯਾਦ ਕੀਤਾ ਜਾਵੇਗਾ ਕਿਉਂਕਿ ਜਿੰਨੇ ਹੌਸਲੇ ਨਾਲ, ਜਿੰਨੀ ਸਿਆਣਪ ਨਾਲ ਉਹ ਸਾਰੀਆਂ ਧਿਰਾਂ ਨੂੰ ਨਾਲ ਲੈ ਕੇ ਚਲਦੇ ਰਹੇ ਹਨ, ਉਹ ਸੂਝਬੂਝ ਯਾਦ ਰੱਖਣ ਯੋਗ ਹੈ । ਚੰਗਾ ਬੰਦਾ ਜਦੋਂ ਵੀ ਕਿਸੇ ਹਾਊਸ ਵਿਚੋਂ ਜਾਂਦਾ ਹੈ ਤਾਂ ਉਸਦਾ ਸਾਰੇ ਦੇਸ਼ ਨੂੰ ਘਾਟਾ ਪੈਂਦਾ ਹੈ, ਉਸ ਹਾਊਸ ਨੂੰ ਉਸਦਾ ਭਾਰੀ ਨੁਕਸਾਨ ਹੁੰਦਾ ਹੈ, ਬਹੁਤ ਵੱਡਾ ਨੁਕਸਾਨ ਹੁੰਦਾ ਹੈ । ਇਹ ਵੀ ਬਹੁਤ ਵੱਡਾ ਨੁਕਸਾਨ ਹੈ ਕਿ ਉਹ ਛੋਟੀ ਉਮਰ ਵਿਚ ਇਕ ਹਵਾਈ ਹਾਦਸੇ ਵਿਚ ਚਲੇ ਗਏ ਹਨ ਔਰ ਬਹੁਤ ਦੁੱਖ ਹੁੰਦਾ ਹੈ ਕਿ ਇਸ ਦੇਸ਼ ਦੀਆਂ ਨਾਮਵਰ ਸ਼ਖ-ਸੀਅਤਾਂ ਛੋਟੀ ਉਮਰ ਵਿਚ ਹਾਦਸਿਆਂ ਵਿਚ ਚਲੀਆਂ ਗਈਆਂ । ਸਾਨੂੰ ਬਾਲਾਯੋਗੀ ਜੀ ਦੇ ਜਾਣ ਦਾ ਬੜਾ ਦੁੱਖ ਹੈ ।

ਇਸੇ ਤਰ੍ਹਾਂ ਸਪੀਕਰ ਸਾਹਿਬ, ਸਰਦਾਰ ਸੁਜਾਨ ਸਿੰਘ ਜੀ, ਜਿਨ੍ਹਾਂ ਦਾ ਜ਼ਿਕਰ ਕਪਤਾਨ ਸਾਹਿਬ, ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਕੀਤਾ ਹੈ, ਉਨ੍ਹਾਂ ਨੇ ਦੇਸ਼ ਦੀ ਫੌਜ ਵਿਚ ਰਹਿ ਕੇ ਸੇਵਾ ਕੀਤੀ ਅਤੇ ਗੋਲੀ ਲੱਗਣ ਨਾਲ ਉਨ੍ਹਾਂ ਨੂੰ ਉਥੋਂ ਸੇਵਾ ਕਰ-ਦਿਆਂ ਵਾਪਸ ਆਉਣਾ ਪਿਆ । ਉਨ੍ਹਾਂ ਨੇ ਕੁਝ ਦੇਰ ਪੰਜਾਬ ਦੇ ਡਿਵੈਲਪਮੈਂਟ ਮਹਿਕਮੇ ਵਿਚ ਵੀ ਨੌਕਰੀ ਕੀਤੀ । ਸਾਨੂੰ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ । ਉਹ ਬਹੁਤ ਨਿੱਘੇ ਸੁਭਾਓ ਦੇ ਵਿਅਕਤੀ ਸਨ । ਫੇਰ, ਏਥੇ ਉਹ ਐਮ.ਐਲ.ਏ. ਵੀ ਰਹੇ ਤੇ ਮਨਿਸਟਰ ਵੀ ਰਹੇ । ਉਨ੍ਹਾਂ ਨੂੰ ਹੀ ਇਹ ਮਾਣ ਜਾਂਦਾ ਹੈ ਕਿ ਇਕ ਸਾਧਾਰਨ ਪਰਿਵਾਰ ਵਿਚੋਂ ਉਠ ਕੇ ਉਹ ਏਨੇ ਮਕਬੂਲ ਵਿਅਕਤੀ ਹੋਏ ਉਹੀ ਇਕ ਵਾਹਦ ਸ਼ਖਸ ਸੀ ਜਿਸਨੂੰ ਦੋ ਸਟੇਟਾਂ ਨੂੰ ਰਿਪਰਜ਼ੈਂਟ ਕਰਨ ਦਾ ਮੌਕਾ ਮਿਲਿਆ ਹੈ । ਐਸੇ ਸੱਜਣ ਦੇ ਜਾਣ ਨਾਲ ਸਾਨੂੰ ਬਹੁਤ ਦੁੱਖ ਹੈ ।

ਸਰਦਾਰ ਕਿਰਪਾਲ ਸਿੰਘ ਮਾਖਾ ਜੀ ਦੇ ਸਵਰਗਵਾਸ ਹੋਣ ਦਾ ਬਹੁਤਾ ਦੁੱਖ ਇਸ ਕਰਕੇ ਹੈ ਕਿਉਂਕਿ ਉਸ ਦਿਨ ਉਨ੍ਹਾਂ ਦੇ ਲੀਡਰ ਦੇ ਘਰ ਅਤੇ ਉਨ੍ਹਾਂ ਦੀ ਪਾਰਟੀ ਵਾਸਤੇ ਇਕ ਖੁਸ਼ੀ ਦਾ ਮੌਕਾ ਸੀ । ਜਾਣਾ ਤਾਂ ਇਕ ਦਿਨ ਹਰੇਕ ਮਨੁੱਖ ਨੇ ਹੀ ਹੈ ਲੇਕਿਨ ਦੁੱਖ ਇਸ ਗੱਲ ਦਾ ਹੈ ਕਿ ਉਸ ਵੇਲੇ ਇਕ ਖੁਸ਼ੀ ਦਾ ਮੌਕਾ ਸੀ ਜਦੋਂ ਉਨ੍ਹਾਂ ਦੀ ਮੌਤ ਹੋਈ । ਉਹ ਬੜੇ ਅੱਛੇ ਅਤੇ ਮਿਹਨਤੀ ਇਨਸਾਨ ਸਨ । ਸਾਨੂੰ ਸਾਰਿਆਂ ਨੂੰ ਉਨ੍ਹਾਂ ਦੇ ਸੰਸਾਰ ਤੋਂ ਚਲੇ ਜਾਣ ਦਾ ਬੜਾ ਦੁੱਖ ਹੈ ।

ਇਥੇ ਕੰਵਰ ਲਾਜਿੰਦਰ ਸਿੰਘ ਬੇਦੀ ਦਾ ਜ਼ਿਕਰ ਕੀਤਾ ਗਿਆ ਹੈ । ਉਨ੍ਹਾਂ ਦੀ ਇਸ ਹਾਊਸ ਵਿਚ ਵੀ ਅਤੇ ਉਸ ਤੋਂ ਬਾਅਦ ਸਪੋਰਟਸ ਦੇ ਫੀਲਡ ਵਿਚ ਵੀ ਆਪਣੀ

ਖਾਸ ਜਗ੍ਹਾ ਸੀ । ਉਨ੍ਹਾਂ ਨੂੰ ਇਕ ਲੰਮੇ ਸਮੇਂ ਤੱਕ ਯਾਦ ਕੀਤਾ ਜਾਵੇਗਾ । ਐਸੇ ਸੱਜਣ ਦੇ ਜਾਣ ਦਾ ਸਾਨੂੰ ਸਭ ਨੂੰ ਬਹੁਤ ਦੁੱਖ ਹੈ ।

ਜਿਸ ਤਰ੍ਹਾਂ ਹੁਣੇ ਹੁਣੇ ਜ਼ਿਕਰ ਕੀਤਾ ਗਿਆ ਹੈ, ਸਰਦਾਰ ਪ੍ਰੀਤਮ ਸਿੰਘ ਸਮਾਣਾ ਦੇ ਸੰਸਾਰ ਤੋਂ ਸਦੀਵੀ ਤੌਰ ਤੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ । ਉਹ ਬੇਵਕਤ ਸਾਡੇ ਕੋਲੋਂ ਵਿਛੜ ਗਏ ਹਨ । ਉਹ ਬੜੇ ਮਿਲਣਸਾਰ, ਮਿਹਨਤੀ ਅਤੇ ਚੰਗੇ ਇਨਸਾਨ ਸਨ । ਉਨ੍ਹਾਂ ਦਾ ਵਿਛੋੜਾ ਸਾਡੇ ਲਈ ਬਹੁਤ ਦੁਖਦਾਈ ਹੈ ।

ਇਥੇ ਸ਼੍ਰੀਮਤੀ ਸਰਲਾ ਗਰੇਵਾਲ ਜੀ ਦਾ ਜ਼ਿਕਰ ਵੀ ਕੀਤਾ ਗਿਆ ਹੈ ਜਿਨ੍ਹਾਂ ਨੇ ਮਹਿਲਾਵਾਂ ਲਈ ਆਈ.ਏ.ਐਸ. ਦੀ ਪੋਸਟ ਨੂੰ ਇੰਟਰੋਡਿਊਸ ਕਰਾਇਆ । ਆਈ.ਏ.ਐਸ. ਅਫਸਰ ਤਾਂ ਹੋਰ ਵੀ ਬਹੁਤ ਹਨ ਲੇਕਿਨ ਉਨ੍ਹਾਂ ਦੀ ਆਪਣੀ ਹੀ ਕਿਸਮ ਦੀ ਧਾਕ ਸੀ। ਉਹ ਬਹੁਤ ਅੱਛੇ ਐਡਮਨਿਸਟ੍ਰੇਟਰ ਰਹੇ ਹਨ । ਗਵਰਨਰ ਦੇ ਅਹੁਦੇ ਤੋਂ ਇਲਾਵਾ ਉਨ੍ਹਾਂ ਨੇ ਹੋਰ ਵੀ ਕਈ ਉੱਚੀਆਂ ਪਦਵੀਆਂ ਤੇ ਰਹਿ ਕੇ ਦੇਸ਼ ਦੀ ਸੇਵਾ ਕੀਤੀ ਅਤੇ ਆਈ.ਏ.ਐਸ. ਦੇ ਨਾਂ ਨੂੰ ਚਮਕਾਇਆ । ਉਨ੍ਹਾਂ ਨੇ ਔਰਤ ਜਾਤ ਦਾ ਮਾਣ ਵੀ ਵਧਾ-ਇਆ ਅਤੇ ਇਹ ਸਾਬਤ ਕਰ ਦਿੱਤਾ ਕਿ ਇਕ ਔਰਤ ਵੀ ਬਿਹਤਰੀਨ ਐਡਮਨਿਸਟ੍ਰੇਟਰ ਹੋ ਸਕਦੀ ਹੈ । ਉਨ੍ਹਾਂ ਦੇ ਜਾਣ ਨਾਲ ਸਾਡੀ ਪੰਜਾਬ ਸਟੇਟ ਨੂੰ ਖਾਸ ਕਰਕੇ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਇਥੇ ਗੁਜਰਾਤ ਦੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਇਹੋ ਜਿਹੀਆਂ ਘਟਨਾਵਾਂ ਕਿਤੇ ਵੀ ਹੋਣ, ਰਾਇਟਸ ਕਿਤੇ ਵੀ ਹੋਣ, ਬੜੇ ਦੁਖਦਾਈ ਹੁੰਦੇ ਹਨ । ਇਹ ਇਨਸਾਨੀਅਤ ਦੇ ਨਾਂ ਤੇ ਇਕ ਧੱਬਾ ਹਨ । ਜਦੋਂ ਇਹ ਘਟਨਾਵਾਂ ਇਥੇ ਸਾਡੇ ਪੰਜਾਬ ਵਿਚ ਵਾਪਰਦੀਆਂ ਸਨ ਤਾਂ ਸਾਨੂੰ ਬਹੁਤ ਦੁੱਖ ਹੁੰਦਾ ਸੀ । ਜਦੋਂ ਇਹ ਘਟਨਾਵਾਂ ਦਿੱਲੀ ਵਿਚ ਵਾਪਰਦੀਆਂ ਸਨ ਤਾਂ ਉਦੋਂ ਵੀ ਸਾਨੂੰ ਬਹੁਤ ਦੁੱਖ ਹੁੰਦਾ ਸੀ । ਹੁਣ ਜਦੋਂ ਇਹ ਘਟਨਾਵਾਂ ਗੁਜਰਾਤ ਵਿਚ ਵਾਪਰੀਆਂ ਹਨ ਤਾਂ ਉਨ੍ਹਾਂ ਦਾ ਵੀ ਸਾਨੂੰ ਬਹੁਤ ਦੁੱਖ ਹੈ । ਅਫਸੋਸ ਇਸ ਗੱਲ ਦਾ ਹੈ ਕਿ ਇਹ ਘਟਨਾਵਾਂ ਉਸ ਪਾਰਟੀ ਦੇ ਰਾਜ ਵਾਲੇ ਸੂਬੇ ਵਿਚ ਵਾਪਰੀਆਂ ਹਨ ਜਿਸ ਦਾ ਕੇਂਦਰ ਵਿਚ ਰਾਜ ਹੈ ਅਤੇ ਉਸ ਸੂਬੇ ਵਿਚ ਵਾਪਰੀਆਂ ਹਨ ਜਿਸ ਨੂੰ ਅਮਨ ਅਤੇ ਮਹਾਤਮਾ ਗਾਂਧੀ ਦੀ ਧਰਤੀ ਕਿਹਾ ਜਾਂਦਾ ਹੈ । ਇਹ ਬਹੁਤ ਸ਼ਰਮ ਵਾਲੀ ਗੱਲ ਹੈ । ਅਸੀਂ ਇਨ੍ਹਾਂ ਘਟਨਾਵਾਂ ਦੀ ਪੁਰਜ਼ੋਰ ਨਿੰਦਾ ਕਰਦੇ ਹਾਂ ਅਤੇ ਜਿਨ੍ਹਾਂ ਲੋਕਾਂ ਦੀਆਂ ਇਨ੍ਹਾਂ ਘਟਨਾਵਾਂ ਵਿਚ ਜਾਨਾਂ ਚਲੀਆਂ ਗਈਆਂ ਹਨ, ਉਨ੍ਹਾਂ ਪ੍ਰਤੀ ਮੈਂ ਸਮੁੱਚੇ ਹਾਊਸ ਵੱਲੋਂ ਅਤੇ ਆਜ਼ਾਦ ਮੈਂਬਰ ਸਾਹਿਬਾਨ ਜਿਨ੍ਹਾਂ ਨੂੰ ਮੈਂ ਰਿਪ੍ਰੇਜ਼ੈਂਟ ਕਰਦਾ ਹਾਂ, ਵੱਲੋਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ । ਇਹੋ ਜਿਹੀਆਂ ਘਟਨਾਵਾਂ ਰੁਕਣੀਆਂ ਚਾਹੀਦੀਆਂ ਹਨ । ਇਹੋ ਜਿਹੀਆਂ ਘਟਨਾਵਾਂ ਸਾਰੇ ਦੇਸ਼ ਦੀ ਸ਼ਾਂਤੀ ਨੂੰ ਆਪਣੀ ਲਪੇਟ ਵਿਚ ਲੈ ਸਕਦੀਆਂ ਹਨ । ਅਸੀਂ ਇਨ੍ਹਾਂ ਘਟਨਾਵਾਂ ਦੀ ਨਿੰਦਾ ਕਰਦੇ ਹਾਂ । ਜਿਨ੍ਹਾਂ ਦੀਆਂ ਜਾਨਾਂ ਚਲੀਆਂ ਗਈਆਂ ਹਨ, ਉਨ੍ਹਾਂ ਨਾਲ ਸਾਡੀ ਡੂੰਘੀ ਹਮਦਰਦੀ ਹੈ ।

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਇਸੇ ਤਰ੍ਹਾਂ ਦੋਰਾਹੇ ਲਾਗੇ ਰੇਲ ਗੱਡੀ ਵਿਚ ਜਿਹੜੀ ਦੁਰਘਟਨਾ ਵਾਪਰੀ ਹੈ, ਉਹ ਵੀ ਬਹੁਤ ਦੁਖਦਾਈ ਹੈ । ਲੋਕ ਗੱਡੀਆਂ ਵਿਚ ਸਫਰ ਕਰਦੇ ਹਨ । ਕਿਤੇ ਉਨ੍ਹਾਂ ਨੇ ਪਹੁੰਚਣਾ ਹੁੰਦਾ ਹੈ ਅਤੇ ਕਿਤੇ ਕੋਈ ਉਨ੍ਹਾਂ ਦਾ ਇੰਤਜ਼ਾਰ ਕਰ ਰਿਹਾ ਹੁੰਦਾ ਹੈ । ਜਦੋਂ ਇਹੋ ਜਿਹੀ ਕੋਈ ਘਟਨਾ ਵਾਪਰਦੀ ਹੈ ਤਾਂ ਸਾਰੀ ਮਨੁੱਖਤਾ ਨੂੰ ਉਸ ਦੀ ਤਕਲੀਫ ਹੁੰਦੀ ਹੈ । ਸਾਨੂੰ ਸਾਰਿਆਂ ਨੂੰ ਇਸ ਦੀ ਨਿੰਦਾ ਕਰਨੀ ਚਾਹੀਦੀ ਹੈ । ਕੈਪਟਨ ਸਾਹਿਬ ਨੇ ਠੀਕ ਕਿਹਾ ਹੈ ਕਿ ਅਸੀਂ ਇਹੋ ਜਿਹੀਆਂ ਘਟਨਾਵਾਂ ਬਿਲਕੁਲ ਨਹੀਂ ਹੋਣ ਦਿਆਂਗੇ । ਸਾਰਾ ਹਾਊਸ ਡੱਟ ਕੇ ਅਤੇ ਰਲ ਕੇ ਇਸ ਦੀ ਨਿੰਦਾ ਕਰੇਗਾ । ਇਹੋ ਜਿਹੀਆਂ ਘਟਨਾਵਾਂ ਨੂੰ ਰੋਕਣ ਦਾ ਉਪਰਾਲਾ ਕਰਨਾ ਚਾਹੀਦਾ ਹੈ । ਖਾਸ ਕਰਕੇ ਇਸ ਥੋੜ੍ਹੇ ਜਿਹੇ ਏਰੀਏ ਵਿਚ ਕਦੀ ਐਕਸੀਡੈਂਟ ਹੋ ਜਾਂਦੇ ਹਨ ਅਤੇ ਕਦੇ ਇਹੋ ਜਿਹੀਆਂ ਘਟਨਾਵਾਂ ਹੋ ਜਾਂਦੀਆਂ ਹਨ । ਇਹ ਬਹੁਤ ਮਾੜੀ ਗੱਲ ਹੈ । ਇਨ੍ਹਾਂ ਲਫਜ਼ਾਂ ਨਾਲ ਮੈਂ ਸਾਰੀਆਂ ਵਿਛੜ ਜਾਣ ਵਾਲੀਆਂ ਰੂਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਜਿਹੜੀਆਂ ਮਾੜੀਆਂ ਘਟਨਾਵਾਂ ਵਾਪਰੀਆਂ ਹਨ, ਉਨ੍ਹਾਂ ਦੀ ਨਿੰਦਾ ਕਰਦਾ ਹਾਂ ।

ਸਰਦਾਰ ਪ੍ਰੀਤਮ ਸਿੰਘ ਜੀ ਦਾ ਜ਼ਿਕਰ ਮੈਂ ਪਹਿਲਾਂ ਹੀ ਕਰ ਚੁੱਕਾ ਹਾਂ । ਇਕ ਵਾਰ ਫਿਰ ਮੈਂ ਜਾਣ ਵਾਲੇ ਸੱਜਣਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਜਿਹੜੀਆਂ ਮਾੜੀਆਂ ਘਟਨਾਵਾਂ ਹੋਈਆਂ ਹਨ, ਉਨ੍ਹਾਂ ਦੀ ਘੋਰ ਨਿੰਦਾ ਕਰਦਾ ਹਾਂ ।

ਸ਼੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ) : ਮਾਨਯੋਗ ਸਪੀਕਰ ਸਾਹਿਬ, ਇਸ ਧਰਤੀ ਤੇ ਇਨਸਾਨ ਜਦੋਂ ਜਨਮ ਲੈਂਦਾ ਹੈ ਤਾਂ ਮਰਨ ਤੱਕ ਕਈ ਵਾਰ ਉਹ ਐਸੇ ਕੰਮ ਕਰ ਜਾਂਦਾ ਹੈ ਜਿਨ੍ਹਾਂ ਵਾਸਤੇ ਉਨ੍ਹਾਂ ਦਾ ਪਰਿਵਾਰ ਅਤੇ ਇਹ ਸਮਾਜ ਉਨ੍ਹਾਂ ਦਾ ਰਿਣੀ ਹੁੰਦਾ ਹੈ । ਉਨ੍ਹਾਂ ਵਿਚੋਂ ਹੀ ਸ਼੍ਰੀ ਜੀ. ਐਮ. ਸੀ. ਬਾਲਾਯੋਗੀ ਸਨ ਜੋ ਛੋਟੀ ਉਮਰ ਵਿਚ ਲੋਕ ਸਭਾ ਦੇ ਸਪੀਕਰ ਬਣੇ ਅਤੇ ਉਸ ਅਹੁਦੇ ਦੀ ਮਾਣ ਮਰਿਆਦਾ ਨੂੰ ਕਾਇਮ ਰੱਖਦੇ ਹੋਏ ਉਨ੍ਹਾਂ ਨੇ ਵਧੀਆ ਢੰਗ ਨਾਲ ਆਪਣੇ ਫਰਜ਼ ਨੂੰ ਨਿਭਾਇਆ । ਉਨ੍ਹਾਂ ਦੀ ਮੌਤ ਤੇ ਬਹੁਤ ਹੀ ਗਹਿਰਾ ਦੁੱਖ ਪ੍ਰਗਟ ਕਰਦਾ ਹੋਇਆ ਮੈਂ ਉਨ੍ਹਾਂ ਦੇ ਪਰਿਵਾਰ ਨਾਲ ਆਪਣੀ ਹਮਦਰਦੀ ਪ੍ਰਗਟ ਕਰਦਾ ਹਾਂ ।

ਇਸੇ ਤਰ੍ਹਾਂ ਸਰਦਾਰ ਸੁਜਾਨ ਸਿੰਘ ਜੀ, ਸਾਬਕਾ ਰਾਜ ਮੰਤਰੀ, ਪੰਜਾਬ ਜੀ ਨੂੰ ਮੈਨੂੰ ਬੜੇ ਨੇੜੇ ਤੋਂ ਦੇਖਣ ਦਾ ਮੌਕਾ ਮਿਲਿਆ । ਉਨ੍ਹਾਂ ਦਾ ਸੁਭਾਅ ਬੜਾ ਹੀ ਨਿੱਘਾ ਸੀ ਅਤੇ ਉਹ ਬੜੇ ਹੀ ਮਿੱਠ-ਬੋਲੜੇ ਹਨ । ਜਿਹੜਾ ਵੀ ਕੋਈ ਇਨਸਾਨ ਉਨ੍ਹਾਂ ਨੂੰ ਮਿਲ ਲੈਂਦਾ ਸੀ ਉਹ ਉਨ੍ਹਾਂ ਦਾ ਹੀ ਹੋ ਕੇ ਰਹਿ ਜਾਂਦਾ ਸੀ । ਉਨ੍ਹਾਂ ਦੇ ਸੰਸਾਰ ਵਿਚੋਂ ਚਲੇ ਜਾਣ ਨਾਲ ਜਿੱਥੇ ਅਕਾਲੀ ਦਲ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਉਥੇ ਇਸ ਹਾਊਸ ਨੂੰ ਵੀ ਇਕ ਵੱਡਾ ਘਾਟਾ ਪਿਆ ਹੈ ਜਿੱਥੋਂ ਕਿ ਉਹ ਬੈਠ ਕੇ ਆਪਣੀਆਂ ਗੱਲਾਂ ਕਰਿਆ ਕਰਦੇ ਸਨ ਅਤੇ ਉਨ੍ਹਾਂ ਤੋਂ ਸਿੱਖਣ ਦਾ ਸਾਨੂੰ ਮੌਕਾ ਮਿਲਦਾ ਸੀ ।

ਇਸੇ ਤਰ੍ਹਾਂ ਹੀ ਸਰਦਾਰ ਕ੍ਰਿਪਾਲ ਸਿੰਘ ਮਾਖਾ, ਸਾਬਕਾ ਮੰਤਰੀ, ਪੰਜਾਬ ਵੀ ਬਹੁਤ ਸਿਆਣੇ ਸਿਆਸਤਦਾਨ ਸਨ । ਉਹ ਬਹੁਤ ਛੇਤੀ ਸਾਡੇ ਕੋਲੋਂ ਵਿਛੜ ਗਏ ਹਨ । ਸਪੀਕਰ ਸਾਹਿਬ, ਜਿਸ ਤਰ੍ਹਾਂ ਉਨ੍ਹਾਂ ਦੀ ਮੌਤ ਹੋਈ ਉਸ ਦਿਨ ਉਨ੍ਹਾਂ ਦੀ ਪਾਰਟੀ ਦਾ ਇਕ ਬਹੁਤ

ਵੱਡਾ ਫੰਕਸ਼ਨ ਸੀ ਜਿਸਨੂੰ ਉਹ ਦੇਖ ਰਹੇ ਸਨ ਉਸ ਦਿਨ ਅਚਾਨਕ ਹੀ ਉਨ੍ਹਾਂ ਦੀ ਦੁਖਦਾਈ ਮੌਤ ਹੋ ਗਈ । ਉਨ੍ਹਾਂ ਦੇ ਸਵਰਗਵਾਸ ਹੋ ਜਾਣ ਨਾਲ ਵੀ ਇਸ ਸਮਾਜ ਨੂੰ, ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਕੰਵਰ ਲਜਿੰਦਰ ਸਿੰਘ ਬੇਦੀ, ਸਾਬਕਾ ਐਮ.ਐਲ.ਏ., ਇਕ ਪੁਰਾਣੇ ਨੇਤਾ ਹੋਣ ਦੇ ਨਾਲ ਨਾਲ ਉਹ ਇਕ ਬਹੁਤ ਅੱਛੇ ਖਿਲਾੜੀ ਵੀ ਸਨ । ਉਨ੍ਹਾਂ ਦੇ ਇਸ ਸੰਸਾਰ ਵਿੱਚੋਂ ਚਲੇ ਜਾਣ ਨਾਲ ਜਿੱਥੇ ਸਾਡੇ ਸਮੁੱਚੇ ਪੰਜਾਬ ਨੂੰ ਘਾਟਾ ਪਿਆ ਹੈ ਉਥੇ ਬਹੁਤ ਵੱਡਾ ਘਾਟਾ ਖਿਡਾਰੀ ਜਗਤ ਨੂੰ ਵੀ ਪਿਆ ਹੈ ਜੋ ਕਿ ਬਹੁਤ ਹੀ ਦੁਖਦਾਈ ਗੱਲ ਹੈ ।

ਇਸੇ ਤਰੀਕੇ ਦੇ ਨਾਲ ਸ਼੍ਰੀਮਤੀ ਸਰਲਾ ਗਰੇਵਾਲ ਜੋ ਕਿ ਸਾਬਕਾ ਰਾਜਪਾਲ ਸਨ ਅਤੇ ਮੱਧ ਪ੍ਰਦੇਸ਼ ਟ੍ਰਿਬਿਊਨ ਟ੍ਰਸਟ ਦੇ ਮੁਖੀ ਸਨ । ਇਹ ਪਹਿਲੀ ਮਹਿਲਾ ਆਈ.ਏ.ਐਸ. ਅਫ਼ਸਰ ਸੀ ਅਤੇ ਡਿਪਟੀ ਕਮਿਸ਼ਨਰ ਦੇ ਆਹੁਦੇ ਤੇ ਲੱਗੇ । ਉਹ ਏਨੇ ਵੱਡੇ ਅਹੁਦੇ ਤੇ ਪਹੁੰਚੇ, ਇਹ ਉਨ੍ਹਾਂ ਦੀ ਕੁਆਲਿਟੀ ਸੀ ਜਿਸ ਦਾ ਉਨ੍ਹਾਂ ਨੇ ਸਬੂਤ ਦਿੱਤਾ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਇਸ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਜੋ ਕਿ ਕਦੇ ਵੀ ਪੂਰਾ ਨਹੀਂ ਹੋ ਸਕਦਾ ।

ਸਪੀਕਰ ਸਾਹਿਬ, ਅੱਗੇ ਗੱਲ ਆਈ ਹੈ ਗੁਜਰਾਤ ਵਿੱਚ ਹੋਏ ਦੰਗਿਆਂ ਦੀ । ਇਹ ਦੇਸ਼ ਜੋ ਕਿ 'ਮਾਣਸ ਕੀ ਜਾਤ ਸਭੈ ਏਕੈ ਪਹਿਚਾਨਬੋ' ਦੇ ਪ੍ਰਿੰਸੀਪਲ ਨੂੰ ਲੈ ਕੇ ਚਲਦਾ ਹੈ, ਜਿਥੇ ਨਰਸਿਮਹਾ ਨਰਾਇਣ ਦੀ ਗੱਲ ਕੀਤੀ ਜਾਂਦੀ ਹੈ ਉਥੇ ਸਾਡੇ ਦੇਸ਼ ਵਿੱਚ ਇਹੋ ਜਿਹੀ ਘਟਨਾ ਬਿਲਕੁਲ ਨਹੀਂ ਹੋਣੀ ਚਾਹੀਦੀ ਸੀ । ਜਦੋਂ ਇਹੋ ਜਿਹੀ ਕੋਈ ਘਟਨਾ ਹੁੰਦੀ ਹੈ ਤਾਂ ਇਸ ਨਾਲ ਸਮੁੱਚੇ ਦੇਸ਼ ਵਾਸੀਆਂ ਦਾ ਦਿਲ ਦਹਿਲ ਜਾਂਦਾ ਹੈ । ਸਪੀਕਰ ਸਾਹਿਬ, ਇਹ ਦੰਗੇ ਉਥੇ ਬੜੀ ਪਲਾਨਿੰਗ ਦੇ ਨਾਲ ਹੋਏ । ਰੇਲਵੇ ਸਟੇਸ਼ਨ ਤੇ ਇੱਕ ਡੱਬੇ ਨੂੰ ਅੱਗ ਲਗਾ ਦਿੱਤੀ ਗਈ ਜਿਸ ਵਿੱਚ 53 ਕਾਰ ਸੇਵਕਾਂ ਦੀਆਂ ਜਾਨਾਂ ਚਲੀਆਂ ਗਈਆਂ । ਇਸ ਤਰ੍ਹਾਂ ਦੇ ਦੰਗਿਆਂ ਦਾ ਹੋਣਾ ਅਤੇ ਉਨ੍ਹਾਂ ਵਿੱਚ ਵੱਡੀ ਗਿਣਤੀ ਵਿੱਚ ਕੀਮਤੀ ਜਾਨਾਂ ਦਾ ਚਲੇ ਜਾਣਾ ਇਕ ਬੜੀ ਦੁਖਦਾਈ ਘਟਨਾ ਹੈ । ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਇਨ੍ਹਾਂ ਦੀ ਨਿੰਦਾ ਕਰੀਏ ਔਰ ਪ੍ਰਮਾਤਮਾ ਅੱਗੇ ਅਰਦਾਸ ਕਰੀਏ ਕਿ ਉਹ ਇਨ੍ਹਾਂ ਆਤਮਾਵਾਂ ਨੂੰ ਸ਼ਾਂਤੀ ਬਖਸ਼ੇ ।

ਇਸ ਤੋਂ ਅੱਗੇ ਏਸੇ ਤਰ੍ਹਾਂ ਹੀ ਦੋਰਾਹਾ ਨੇੜੇ ਰੇਲ ਗੱਡੀ ਵਿੱਚ ਹੋਏ ਬੰਬ ਧਮਾਕੇ ਦੇ ਵਿੱਚ ਮਾਰੇ ਗਏ ਲੋਕਾਂ ਨਾਲ ਵੀ ਮੈਂ ਹਮਦਰਦੀ ਜ਼ਾਹਿਰ ਕਰਦਾ ਹਾਂ । ਅੰਤ ਵਿੱਚ ਇਕ ਵਾਰ ਫਿਰ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਦੁਖੀ ਪਰਿਵਾਰਾਂ ਦੇ ਨਾਲ ਆਪਣੀ ਦਿਲੀ ਹਮਦਰਦੀ ਪ੍ਰਗਟ ਕਰਦਾ ਹੋਇਆ ਪ੍ਰਮਾਤਮਾ ਅੱਗੇ ਬੇਨਤੀ ਕਰਦਾ ਹਾਂ ਕਿ ਉਹ ਇਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਅਤੇ ਅੱਗੇ ਵਾਸਤੇ ਇਹੋ ਜਿਹੀਆਂ ਘਟਨਾਵਾਂ ਪੰਜਾਬ ਵਿੱਚ ਨਾ ਵਾਪਰਨ ।

ਸਪੀਕਰ ਸਾਹਿਬ, ਸਰਦਾਰ ਪ੍ਰੀਤਮ ਸਿੰਘ ਜੀ ਬਾਰੇ ਵੀ ਹੁਣੇ ਹੀ ਪਤਾ ਲੱਗਾ ਹੈ ਕਿ ਉਨ੍ਹਾਂ ਦੀ ਕੈਨੇਡਾ ਦੇ ਵਿੱਚ ਮੌਤ ਹੋ ਗਈ ਹੈ । । ਉਹ ਪੰਜਾਬ ਦੇ ਇੱਕ ਬਹੁਤ ਹੀ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਅੱਛੇ ਪਾਲੇਟੀਸ਼ਨ ਸਨ । ਉਨ੍ਹਾਂ ਦੇ ਸਾਡੇ ਵਿੱਚੋਂ ਚਲੇ ਜਾਣ ਨਾਲ ਵੀ ਬਹੁਤ ਵੱਡਾ ਘਾਟਾ ਪਿਆ ਹੈ ਕਿਉਂਕਿ ਨੇਤਾ ਤੋਂ ਲੋਕਾਂ ਨੂੰ ਬਹੁਤ ਕੁਝ ਸਿੱਖਣ ਦਾ ਮੌਕਾ ਮਿਲਦਾ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਦੇ ਵਿੱਚ ਇਕ ਤਰ੍ਹਾਂ ਨਾਲ ਖਲਾਅ ਪੈਦਾ ਹੋ ਗਿਆ ਹੈ, ਵੈਕਿਊਮ ਪੈਦਾ ਹੋ ਗਿਆ ਹੈ ਜਿਹੜਾ ਕਿ ਭਰਨਾ ਬਹੁਤ ਔਖਾ ਹੈ । ਲੇਕਿਨ ਫਿਰ ਵੀ ਮੈਂ ਆਪਣੇ ਵੱਲੋਂ ਇਨ੍ਹਾਂ ਦੀ ਆਤਮਾ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੋਇਆ ਆਪਣੀ ਜਗ੍ਹਾ ਲੈਂਦਾ ਹਾਂ । ਜੈ ਹਿੰਦ ।

**ਸਰਦਾਰ ਗੁਰਜੰਟ ਸਿੰਘ (ਪੱਕਾ ਕਲਾਂ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਉਨ੍ਹਾਂ ਮਹਾਨ ਸਖਸ਼ੀਅਤਾਂ ਬਾਰੇ ਅਫਸੋਸ ਪ੍ਰਗਟ ਕਰ ਰਹੇ ਹਾਂ ਜਿਹੜੀਆਂ ਕਿ ਨਾ ਭੁੱਲਣ ਵਾਲੀਆਂ ਸ਼ਖਸ਼ੀਅਤਾਂ ਹਨ ਜਿਨ੍ਹਾਂ ਵਿੱਚ ਸ਼੍ਰੀ ਜੀ. ਐਮ. ਸੀ. ਬਾਲਾਯੋਗੀ, ਸਪੀਕਰ ਲੋਕ ਸਭਾ ਵੀ ਹਨ । ਉਹ ਬਹੁਤ ਹੀ ਛੋਟੀ ਉਮਰ ਵਿੱਚ ਇਕ ਹਵਾਈ ਹਾਦਸੇ ਦਾ ਸ਼ਿਕਾਰ ਹੋਏ । ਉਹ ਬਹੁਤ ਹੀ ਯੋਗ ਅਤੇ ਨਿੱਘੇ ਸੁਭਾਅ ਦੇ ਇਨਸਾਨ ਸਨ । ਲੋਕ ਸਭਾ ਵਿੱਚ ਉਨ੍ਹਾਂ ਨੂੰ ਸਦਾ ਹੀ ਯਾਦ ਰੱਖਿਆ ਜਾਵੇਗਾ ।

ਸਰਦਾਰ ਸੁਜਾਨ ਸਿੰਘ, ਸਾਬਕਾ ਰਾਜ ਮੰਤਰੀ ਪੰਜਾਬ ਜੋ ਕਿ ਪੱਕਾ ਕਲਾਂ ਹਲਕੇ ਤੋਂ ਵੀ ਐਮ.ਐਲ.ਏ. ਰਹੇ । ਉਹ ਦੋ ਵਾਰ ਪਹਿਲਾਂ ਐਮ.ਐਲ.ਏ. ਬਣ ਚੁੱਕੇ ਸਨ, ਮੰਤਰੀ ਰਹਿ ਚੁੱਕੇ ਸਨ । ਹੁਣ ਉਹ ਚੋਣ ਲੜ ਰਹੇ ਸਨ ਕਿ ਅਚਾਨਕ ਦਿਲ ਦਾ ਦੌਰਾ ਪੈਣ ਕਾਰਨ ਛੋਟੀ ਉਮਰ ਵਿੱਚ ਹੀ ਉਹ ਸਾਡੇ ਕੋਲੋਂ ਸਦਾ ਲਈ ਚਲੇ ਗਏ ਹਨ । ਸਾਨੂੰ ਉਨ੍ਹਾਂ ਦੀ ਮੌਤ ਦਾ ਬਹੁਤ ਹੀ ਦੁੱਖ ਹੈ ।

ਸਰਦਾਰ ਕਿਰਪਾਲ ਸਿੰਘ ਮਾਖਾ ਜੋ ਕਿ ਸਾਡੇ ਜ਼ਿਲ੍ਹੇ ਨਾਲ ਸਬੰਧਤ ਸਨ ਉਹ ਵੀ ਬਹੁਤ ਹੀ ਨੇਕ ਇਨਸਾਨ ਸਨ । ਹਰ ਸਮੇਂ ਲੋਕਾਂ ਦੀ ਸੇਵਾ ਕਰਨਾ ਉਨ੍ਹਾਂ ਦਾ ਮੁੱਖ ਮੰਤਵ ਸੀ । ਜਦੋਂ ਮੁੱਖ ਮੰਤਰੀ ਸਾਹਿਬ ਏਥੇ ਸਹੁੰ ਚੁੱਕ ਰਹੇ ਸਨ ਤਾਂ ਉਸ ਸਮੇਂ ਅਚਾਨਕ ਦਿਲ ਦਾ ਦੌਰਾ ਪੈਣ ਕਾਰਨ ਉਹ ਸਦਾ ਲਈ ਸਾਡੇ ਤੋਂ ਵਿਛੜ ਗਏ । ਉਸ ਦਿਨ ਇਸ ਪਾਰਟੀ ਲਈ ਖੁਸ਼ੀ ਦਾ ਮੌਕਾ ਸੀ ਅਤੇ ਇਹੋ ਜਿਹੇ ਮੌਕੇ ਤੇ ਇਕ ਸੱਚੇ ਸੁਚੇ ਪਾਰਟੀ ਦੇ ਵਫਾਦਾਰ ਮੈਂਬਰ ਦਾ ਚਲੇ ਜਾਣਾ ਇਕ ਨਾ ਸਹਿਣ ਵਾਲਾ ਘਾਟਾ ਹੈ ।

ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਕੰਵਲ ਲਾਜਿੰਦਰ ਸਿੰਘ ਬੇਦੀ, ਜੋ ਕਿ ਖੇਡਾਂ ਵਿੱਚ ਵੀ ਬਹੁਤ ਅੱਛਾ ਆਪਣਾ ਨਾਮ ਕਮਾ ਚੁੱਕੇ ਸਨ ਅਤੇ ਉਹ ਸਾਂਝੇ ਪੰਜਾਬ ਦੇ ਐਮ.ਐਲ.ਏ. ਸਨ ਉਨ੍ਹਾਂ ਦੇ ਚਲੇ ਜਾਣ ਨਾਲ ਖਿਡਾਰੀ ਜਗਤ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ ਅਤੇ ਸਾਨੂੰ ਵੀ ਉਨ੍ਹਾਂ ਦੇ ਚਲੇ ਜਾਣ ਦਾ ਬਹੁਤ ਅਫਸੋਸ ਹੈ ।

ਇਸੇ ਤਰ੍ਹਾਂ ਹੀ ਸ਼੍ਰੀਮਤੀ ਸਰਲਾ ਗਰੇਵਾਲ ਜੋ ਕਿ ਇਕ ਬਹੁਤ ਹੀ ਸਿਆਣੇ ਆਈ. ਏ.ਐਸ. ਅਫ਼ਸਰ ਸਨ ਉਹ ਵੀ ਸਾਥੋਂ ਸਦਾ ਲਈ ਵਿਛੜ ਗਏ ਹਨ । ਮੈਨੂੰ ਆਪਣੇ ਵੱਲੋਂ ਅਤੇ ਮੇਰੀ ਪਾਰਟੀ ਵੱਲੋਂ ਉਨ੍ਹਾਂ ਦੀ ਮੌਤ ਤੇ ਗਹਿਰਾ ਦੁੱਖ ਹੈ ।

ਏਸੇ ਤਰ੍ਹਾਂ ਗੁਜਰਾਤ ਦੇ ਦੰਗੇ ਜਿਨ੍ਹਾਂ ਵਿੱਚ ਇਕ ਰੇਲ ਗੱਡੀ ਦੇ ਡੱਬੇ ਨੂੰ ਅੱਗ ਲਾ ਕੇ 53 ਵਿਅਕਤੀ ਸਾੜੇ ਗਏ । ਉਹ ਅਣਭੋਲ ਵਿਅਕਤੀ ਜਿਨ੍ਹਾਂ ਨੂੰ ਪਤਾ ਹੀ ਨਹੀਂ ਸੀ

ਕਿ ਸਾਡੇ ਨਾਲ ਕੀ ਵਾਪਰਨ ਵਾਲਾ ਹੈ। ਇਹੋ ਜਿਹੇ ਦੰਗੇ ਜਦੋਂ ਦੇਸ਼ ਦੇ ਵਿਚ ਹੁੰਦੇ ਹਨ ਤਾਂ ਇਹ ਬਹੁਤ ਹੀ ਨਿੰਦਣਯੋਗ ਹਨ। ਇਨ੍ਹਾਂ ਦੰਗਿਆਂ ਨੂੰ ਰੋਕਣ ਲਈ ਸੈਂਟਰ ਦੀ ਸਰਕਾਰ ਨੂੰ ਅਤੇ ਜਿਹੜੀਆਂ ਸਟੇਟ ਦੀਆਂ ਸਰਕਾਰਾਂ ਹਨ ਉਨ੍ਹਾਂ ਨੂੰ ਯੋਗ ਉਪਰਾਲੇ ਕਰਨ ਦੀ ਲੋੜ ਹੈ। ਦੋਰਾਹੇ ਦਾ ਜਿਹੜਾ ਹਾਦਸਾ ਹੋਇਆ ਹੈ, ਉਸ ਦੇ ਲਈ ਵੀ ਬੜਾ ਦੁੱਖ ਹੈ।

ਸਰਦਾਰ ਪ੍ਰੀਤਮ ਸਿੰਘ ਜਿਨ੍ਹਾਂ ਦੇ ਬਾਰੇ ਹੁਣੇ ਹੁਣੇ ਪਤਾ ਲੱਗਿਆ ਹੈ ਕਿ ਉਹ ਵੀ ਸਾਥੋਂ ਵਿਛੜ ਗਏ ਹਨ। ਮੈਨੂੰ ਉਨ੍ਹਾਂ ਦੀ ਮੌਤ ਤੇ ਵੀ ਬੜਾ ਅਫਸੋਸ ਹੈ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਨ੍ਹਾਂ ਵਿਛੜੇ ਹੋਏ ਨੇਤਾਵਾਂ ਲਈ ਅਫਸੋਸ ਪ੍ਰਗਟ ਕਰਦਾ ਹੋਇਆ ਅੰਤ ਵਿਚ ਆਪਣਾ ਸਥਾਨ ਲੈਂਦਾ ਹਾਂ।

**ਸ਼੍ਰੀ ਸਪੀਕਰ** : ਜਿਹੜਾ ਸ਼ੋਕ ਪ੍ਰਸਤਾਵ ਹਾਊਸ ਦੇ ਲੀਡਰ ਕੈਪਟਨ ਅਮਰਿੰਦਰ ਸਿੰਘ, ਸੀ.ਐਮ. ਸਾਹਿਬ ਵੱਲੋਂ ਰੱਖਿਆ ਗਿਆ ਹੈ, ਮੈਂ ਵੀ ਉਸ ਪ੍ਰਸਤਾਵ ਨਾਲ ਆਪਣੀ ਐਸੋ-ਸੀਏਸ਼ਨ ਰੱਖਦਾ ਹੋਇਆ, ਡੂੰਘੇ ਦੁੱਖ, ਦਰਦ ਔਰ ਅਫਸੋਸ ਦਾ ਪ੍ਰਗਟਾਵਾ ਕਰਦਾ ਹਾਂ। ਉਨ੍ਹਾਂ ਪਰਿਵਾਰਾਂ ਨੂੰ ਜਿਨ੍ਹਾਂ ਦੇ ਮੈਂਬਰ ਜੁਦਾ ਹੋ ਗਏ ਹਨ, ਉਨ੍ਹਾਂ ਨਾਲ ਸਮੁੱਚੇ ਸਦਨ ਨੇ ਗਹਿਰੀ ਹਮਦਰਦੀ ਰੱਖੀ ਹੈ, ਉਸ ਵਿਚ ਮੈਂ ਵੀ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਗੁਜਰਾਤ ਦੇ ਦੰਗਿਆਂ ਬਾਰੇ ਜਿਥੇ ਸਾਰੇ ਹਾਊਸ ਨੇ ਨਿਖੇਧੀ ਕੀਤੀ ਉਥੇ ਦੁੱਖ ਵੀ ਪ੍ਰਗਟ ਕੀਤਾ ਹੈ ਕਿ ਮਾਸੂਮ ਲੋਕ ਉਨ੍ਹਾਂ ਦੰਗਿਆਂ ਦਾ ਸ਼ਿਕਾਰ ਹੋਏ ਹਨ। ਉਹ ਸਾਡੇ ਹਿੰਦੁਸਤਾਨ ਦੇ ਅਮਨ ਅਤੇ ਸ਼ਾਂਤੀ ਦੇ ਉਤੇ ਧੱਬਾ ਲਗਾ ਕੇ ਚਲੇ ਗਏ। ਸੈਂਟਰ ਦੀ ਸਰਕਾਰ ਨੂੰ ਔਰ ਸੂਬੇ ਦੀ ਸਰਕਾਰ ਨੂੰ ਵੀ ਬੜੀ ਹੀ ਸੰਜੀਦਗੀ ਨਾਲ ਇਹੋ ਜਿਹੀਆਂ ਘਟਨਾਵਾਂ ਉਤੇ ਰੋਕ ਲਾਉਣੀ ਚਾਹੀਦੀ ਹੈ ਕਿਉਂਕਿ ਇਹੋ ਜਿਹੀਆਂ ਘਟਨਾਵਾਂ ਨਾਲ ਸਾਰੇ ਮੁਲਕ ਨੂੰ ਅਫਸੋਸ ਅਤੇ ਦੁੱਖ ਹੁੰਦਾ ਹੈ। ਮੌਤ ਤਾਂ ਕਿਸੇ ਤੋਂ ਪੁੱਛ ਕੇ ਆਉਂਦੀ ਨਹੀਂ ਔਰ ਹਮੇਸ਼ਾਂ ਹੀ ਦੁੱਖ, ਦਰਦ ਔਰ ਅਫਸੋਸ ਛੱਡ ਕੇ ਚਲੀ ਜਾਂਦੀ ਹੈ। ਕਿਸੇ ਨੇ ਕਿਹਾ ਹੈ :

ਜਰ ਸਿਕੰਦਰ ਕਾ ਯਹ ਸੁਪਨਾ ਰਹਿ ਗਿਆ
ਜਾਤੇ ਜਾਤੇ ਲੁਕਮਾਨ ਭੀ ਯੇਹ ਕਹਿ ਗਿਆ
ਜਬ ਤੇਰੀ ਅਰਥੀ ਉਠਾਈ ਜਾਏਗੀ
ਬਿਨ ਮਹੂਰਤ ਕੇ ਨਿਕਾਲੀ ਜਾਏਗੀ।

ਸੱਚਮੁੱਚ ਸ਼੍ਰੀ ਪ੍ਰੀਤਮ ਸਿੰਘ ਦਾ ਇਕਦਮ ਚਲੇ ਜਾਣਾ ਦੁਖਦਾਈ ਹੈ, ਜਿਸ ਦਾ ਸਾਰਿਆਂ ਨੇ ਦੁੱਖ ਪ੍ਰਗਟ ਕੀਤਾ ਹੈ। ਇਸ ਦੇ ਨਾਲ ਹੀ ਸ਼੍ਰੀ ਬਾਲਾਯੋਗੀ ਜੀ ਜਿਹੜੇ ਸਾਡੀ ਲੋਕ ਸਭਾ ਦੇ ਸਪੀਕਰ ਸੀ, ਉਹ ਬੜੀ ਛੋਟੀ ਉਮਰ ਦੇ ਵਿੱਚ ਫਰਸ਼ ਤੋਂ ਅਰਸ਼ ਤੱਕ ਪਹੁੰਚੇ ਲੇਕਿਨ ਛੋਟੀ ਉਮਰ ਦੇ ਵਿੱਚ ਜੋ ਸਪੀਕਰ ਬਣ ਕੇ ਉਨ੍ਹਾਂ ਨੇ ਦੇਣ ਦਿੱਤੀ ਹੈ ਉਸ ਦਾ ਮੈਂ ਥੋੜ੍ਹਾ ਜ਼ਿਹਾ ਜ਼ਿਕਰ ਕਰਨਾ ਚਾਹਾਂਗਾ ਕਿਉਂਕਿ ਹਾਊਸ ਦੇ ਵਿੱਚ ਉਥੇ ਵੀ ਔਰ ਅਸੈਂਬਲੀ ਵਿੱਚ ਕੁਝ ਇਹੋ ਜਿਹੀਆਂ ਘਟਨਾਵਾਂ ਹੋ ਜਾਂਦੀਆਂ ਹਨ ਜਿਸ ਤੋਂ ਵੇਖਣ ਵਾਲੇ ਲੋਕ, ਸੁਨਣ ਵਾਲੇ ਲੋਕ ਦੁਖੀ ਹੁੰਦੇ ਹਨ ਔਰ ਜਿਹੜੀਆਂ ਰੂਲਜ਼ ਅਤੇ ਕਾਂਸਟੀਚਿਊਸ਼ਨ ਦੇ ਵਿਰੁੱਧ ਹੁੰਦੀਆਂ ਹਨ। ਬਾਲਾਯੋਗੀ ਜੀ ਨੇ ਚੀਫ ਮਨਿਸਟਰ ਸੱਦੇ, ਵਿੱਪ ਸੱਦੇ ਔਰ ਸਪੀਕਰ ਸੱਦੇ, ਡਿਪਟੀ ਸਪੀਕਰ ਵੀ ਸੱਦੇ। ਦਿੱਲੀ ਦੇ ਵਿੱਚ ਗੋਸ਼ਟੀ ਹੋਈ ਔਰ ਉਨ੍ਹਾਂ ਨੇ ਕੋਡ ਆਫ ਕੰਡਕਟ

[ਸ਼੍ਰੀ ਸਪੀਕਰ]

ਸਾਰਿਆਂ ਦੀ ਸਹਿਮਤੀ ਨਾਲ ਬਣਾਇਆ। ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਜਿਹੜਾ ਬਕਸਾ ਦਿੱਤਾ ਗਿਆ ਹੈ, ਕਾਗਜ਼ਾਂ ਦੇ ਵਿੱਚ ਕੋਡ ਆਫ ਕੰਡਕਟ ਮਿਲਿਆ ਹੈ। ਬਾਲਾਯੋਗੀ ਜੀ ਦੇ ਚਰਨਾਂ ਵਿੱਚ ਸਭ ਤੋਂ ਵੱਡੀ ਸ਼ਰਧਾ ਇਹੀ ਹੋਵੇਗੀ ਕਿ ਜਿਹੜੀ ਉਨ੍ਹਾਂ ਨੇ ਇਹ ਸੰਸਾਰ ਛੱਡਣ ਤੋਂ ਪਹਿਲਾਂ ਸਾਰੇ ਹਿੰਦੁਸਤਾਨ ਦੇ ਹਾਊਸਾਂ ਦੇ ਸਪੀਕਰ ਸਾਹਿਬਾਨ ਅਤੇ ਮੁੱਖ ਮੰਤਰੀਆਂ ਨੂੰ ਬੁਲਾ ਕੇ ਜੋ ਮੀਟਿੰਗ ਕੀਤੀ ਔਰ ਜੋ ਫੈਸਲਾ ਕੀਤਾ ਉਹ ਕੋਡ ਆਫ ਕੰਡਕਟ ਵਿੱਚ ਸੰਯੁਕਤ ਸਮਲਿਤ ਯੂਨਾਨੀਮਸ ਫੈਸਲਾ ਹੈ। ਅਸੀਂ ਅਗਰ ਉਸ ਫੈਸਲੇ ਤੇ, ਕੋਡ ਆਫ ਕੰਡਕਟ ਤੇ ਚਲਦੇ ਹੋਏ ਆਪਣੇ ਹਾਊਸ ਦੀ ਮਾਣ ਮਰਯਾਦਾ ਨੂੰ ਉਚਾ ਰੱਖੀਏ ਤਾਂ ਮੈਂ ਸਮਝਾਂਗਾ ਕਿ ਉਨ੍ਹਾਂ ਦੇ ਚਰਨਾਂ ਵਿੱਚ ਇਹ ਸਭ ਤੋਂ ਵੱਡੀ ਸਰਧਾਂਜ਼ਲੀ ਹੋਵੇਗੀ। ਇਸ ਦੇ ਨਾਲ ਹੀ ਜਿਹੜਾ ਸ਼ੋਕ ਪ੍ਰਸਤਾਵ ਲੀਡਰ ਆਫ ਦੀ ਹਾਊਸ ਨੇ ਰੱਖਿਆ ਹੈ ਉਸ ਦੇ ਵਿਚ ਸਾਰਾ ਹਾਊਸ ਸ਼ਾਮਲ ਹੈ ਔਰ ਵਿਧਾਨ ਸਭਾ ਵਲੋਂ ਇਹ ਸ਼ੋਕ ਪ੍ਰਸਤਾਵ ਉਨ੍ਹਾਂ ਦੇ ਪਰਿਵਾਰਾਂ ਤੱਕ ਹਮਦਰਦੀ ਲਈ ਔਰ ਉਨ੍ਹਾਂ ਦੀ ਆਤਮਾ ਪ੍ਰਮਾਤਮਾ ਦੇ ਚਰਨਾਂ ਵਿਚ ਨਿਵਾਸ ਕਰੇ, ਪਹੁੰਚਾ ਦਿੱਤਾ ਜਾਵੇਗਾ। ਇਸ ਦੇ ਨਾਲ ਹੀ ਮੈਂ ਕਿਉਂਜੋ ਆਮ ਤੌਰ ਤੇ ਸ਼ੋਕ ਪ੍ਰਸਤਾਵ ਤੋਂ ਬਾਅਦ ਹਾਊਸ ਐਡਜਰਨ ਹੁੰਦਾ ਹੈ। ਸੋ ਮੈਂ..

(ਆਵਾਜ਼ਾਂ : ਉਨ੍ਹਾਂ ਦੀਆਂ ਆਤਮਾਵਾਂ ਦੀ ਸ਼ਾਂਤੀ ਲਈ ਮੌਨ ਨਹੀਂ ਧਾਰਿਆ ਗਿਆ।)

**ਸ਼੍ਰੀ ਸਪੀਕਰ :** ਸੌਰੀ। ਹੁਣ ਦੋ ਮਿੰਟ ਲਈ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਵਿੱਛੜੀਆਂ ਆਤਮਾਵਾਂ ਦੀ ਸ਼ਾਂਤੀ ਲਈ ਮੌਨ ਧਾਰਨਗੇ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ।)

**MR. SPEAKER :** Now the house stands adjourned till 2.00 P.M. on Monday, the 25th March, 2002.

3.07 P.M.

(The House then* adjourned till 2.00 P.M. on Monday, the 25th March, 2002.)

ਪੰਜਾਬ ਗੌਰਮਿੰਟ ਪ੍ਰੈਸ ਮੋਹਾਲੀ 4539—7—2002 305 ਕਾਪੀਆਂ

[Finance, Planning and Food and Supplies Minister]

STATEMENT OF DEMANDS FOR GRANTS AND APPROPRIATIONS

(in Thousands of Rupees)

| Demand No. | Service/Department/Major Heads | Total Amount | | | Amount required on Account | | |
|---|---|---|---|---|---|---|---|
| | | Voted | Charged | Total | Voted | Charged | Total |
| 30 | Vigilance | | | | | | |
| | 2070 Other Administrative Services | .. 1,03,257 | 1,158 | 1,04,415 | 25,814 | 290 | 26,104 |
| | Total Demand (Revenue) | .. 1,03.257 | 1,158 | 1,04,415 | 25,814 | 290 | 26,104 |
| | Total Demand (Capital) | | | | | | |
| | Total Demand (Revenue and Capital) | . 1,0,3257 | 1,158 | 1,04,415 | 25,814 | 290 | 26,104 |
| | Grand Total | 14,38,07,426 | 9'33,80,284 | 23,71,87,710 | 4,60,26,519 | 1,32,70,409 | 5,92,96,928 |

## MOTION REGARDING VOTE-ON ACCOUNT FOR THREE MONTHS

**Mr. Speaker**: The Finance Minister to move that the motion regarding Vote-on-Account for three months be taken into consideration at once and passed.

**Finance, planning and Food & Supplies Minister** (Sardar Lal Singh), Sir, I beg to move-

> That Vote-on-Account for three months (Viz. April, May and June, 2002) amounting to Rs. 5929,69,28,000, as in the Schedule be taken into consideration at once and passed.

**Mr. Speaker**: Motion moved

> That Vote-on-Account for three months (viz. April, May and June, 2002 ) amounting to Rs, 5929,69, 28,000 as in the Schedule be taken into consideration at once and passed

**Mr. Speaker**: Discussion, if any

(No one rose to speak).

**Mr. Speaker**: Question is—

> That Vote-on-Account for three months (viz. April, May and June, 2002) amounting to Rs. 5929, 69,28,000 as in the Schedule be taken into consideration at once and passed.

*The motion was carried.*

---

## THE PUNJAB APPROPRIATION (VOTE-ON-ACCOUNT) (NO.2) BILL, 2002

**Finance, Planning & Food & Supplies Minister** (Sardar Lal Singh) Sir, I beg to introduce the Punjab Appropriation (Vote-on-Account) (No.2) Bill.

Sir, I also beg to move-

> That the Punjab Appropriation (Vote-on-Account) (No.2) Bill be taken into consideration at once.

**Mr. Speaker**: Motion moved-

> That the Punjab Appropriation (Vote-on-Account) (No. 2) Bill be taken into consideration at once.

**Mr. Speaker**: Discussion, if any?

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ): ਸਪੀਕਰ ਸਾਹਿਬ, ਇਥੇ 3 ਮਹੀਨਿਆਂ ਲਈ ਵੋਟ-ਆਨ-ਅਕਾਊਂਟ ਮੰਗਿਆ ਗਿਆ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਸਮੇਂ ਕਾਫੀ ਜ਼ਿਆਦਾ ਕੰਮ ਸ਼ੁਰੂ ਹੋਏ ਸਨ ਅਤੇ ਕਈ ਅਜੇ ਵੀ ਚੱਲ ਰਹੇ ਹਨ । ਮੈਨੂੰ ਇਸ ਹਾਊਸ ਵਿੱਚ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਡਿਵੈਲਪਮੈਂਟ ਦੇ ਜਿਹੜੇ ਕੰਮ ਸ਼ੁਰੂ ਹੋਏ ਸਨ ਅਤੇ ਸਬੰਧਤ ਮਹਿਕਮਿਆਂ ਨੂੰ ਜਿਹੜੇ ਪੈਸੇ ਦਿੱਤੇ ਗਏ ਸਨ, ਪੰਚਾਇਤਾਂ ਕੋਲੋਂ ਜਾਂ ਪੀ. ਡਬਲਯੂ. ਡੀ. ਕੋਲੋਂ ਉਨ੍ਹਾਂ ਪੈਸਿਆਂ ਦੇ ਚੈੱਕ ਹੁਣ ਵਾਪਸ ਲੈਣੇ ਸ਼ੁਰੂ ਕਰ ਦਿੱਤੇ ਗਏ ਹਨ । ਜਿਥੇ ਅਸੀਂ 3 ਮਹੀਨਿਆਂ ਲਈ ਇਹ ਵੋਟ-ਆਨ-ਅਕਾਊਂਟ ਪਾਸ ਕਰਨਾ ਹੈ, ਉਥੇ......

**ਸ਼੍ਰੀ ਸਪੀਕਰ:** ਇਹ ਗੱਲ ਤੁਸੀਂ ਸਪਲੀਮੈਂਟਰੀ ਡਿਮਾਂਡਜ਼ ਵੇਲੇ ਕਰਨੀ ਸੀ ਜਿਹੜੀਆਂ ਕਿ ਤੁਸੀਂ ਪਹਿਲਾ ਹੀ ਪਾਸ ਕਰ ਦਿੱਤੀਆਂ ਹਨ । ਹੁਣ ਤੁਸੀਂ ਪਿਛਲੀ ਗੱਲ ਨੂੰ ਦੁਹਰਾ ਰਹੇ ਹੋ । ਤੁਸੀਂ ਉਸ ਵੇਲੇ ਇਸ ਵਿਸ਼ੇ ਤੇ ਬੋਲ ਸਕਦੇ ਸੀ ।

**ਸ਼੍ਰੀ ਤਿਕਸ਼ਨ ਸੂਦ** ਸਪੀਕਰ ਸਹਿਬ, ਉਸ ਵੇਲੇ ਤੁਸੀਂ ਮੈਨੂੰ ਮੌਕਾ ਹੀ ਨਹੀਂ ਦਿੱਤਾ । ਮੈਂ ਚਾਰ ਮੰਗਾਂ ਤੇ ਬੋਲਣਾ ਚਾਹੁੰਦਾ ਹਾਂ । ਇਕ ਤਾਂ ਮੰਗ ਨੰ: 10 ਹੈ ।

**ਸ਼੍ਰੀ ਸਪੀਕਰ:** ਉਹ ਤਾਂ ਸਪਲੀਮੈਂਟਰੀ ਡਿਮਾਂਡਜ ਸਨ, ਜਿਹੜੀਆਂ ਕਿ ਪਹਿਲਾਂ ਹੀ ਪਾਸ ਹੋ ਚੁੱਕੀਆਂ ਹਨ । ਹੁਣ ਮੈਂ ਤੁਹਾਨੂੰ ਅਲਾਓ ਨਹੀਂ ਕਰ ਸਕਦਾ ।

**ਸ਼੍ਰੀ ਤਿਕਸ਼ਨ ਸੂਦ:** ਚਲੋ ਸਪੀਕਰ ਸਾਹਿਬ, ਮੈਂ ਮੰਗ ਦਾ ਹਵਾਲਾ ਦਿੱਤੇ ਬਿਨਾਂ ਹੀ ਆਪਣੀ ਗੱਲ ਕਹਿ ਦਿੰਦਾ ਹਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਜੋ ਇੰਪਲਾਈਜ਼ ਹਨ, ਉਹ ਦੁੱਖੀ ਹੋਏ ਪਏ ਹਨ । ਜਿਹੜੇ ਫੰਡ ਅਵੇਲੇਬਲ ਕੀਤੇ ਗਏ ਸਨ, ਜਿਹੜੇ ਉਨ੍ਹਾਂ ਦੇ ਰਿਟਾਇਰਮੈਂਟ ਬੈਨੀਫਿਟਸ ਸਨ, ਉਹ ਸੈਂਕਸ਼ਨ ਹੋ ਗਏ ਲੇਕਿਨ ਟਰੇਜ਼ਰੀ ਵਿੱਚ ਉਹ ਰੋਕ ਦਿੱਤੇ ਗਏ । ਇਸ ਵਜ੍ਹਾ ਕਰਕੇ ਉਨ੍ਹਾਂ ਨੂੰ ਪੈਨਸ਼ਨਰੀ ਬੈਨੀਫਿਟਸ ਨਹੀਂ ਮਿਲ ਰਹੇ । ਅੱਜ ਮੁਲਾਜ਼ਮਾਂ ਵਿੱਚ ਬੜੀ ਅਨਰੈਸਟ ਹੈ । ਹੁਣ ਜਦੋਂ ਕਿ ਵੋਟ-ਆਨ-ਅਕਾਊਂਟ ਪਾਸ ਕੀਤਾ ਜਾ ਰਿਹਾ ਹੈ, ਇਹ ਇਨਸ਼ੋਅਰ ਕੀਤਾ ਜਾਵੇ ਕਿ ਮੁਲਾਜ਼ਮਾਂ ਨੂੰ ਪਹਿਲ ਦੇ ਆਧਾਰ ਤੇ ਉਨ੍ਹਾਂ ਦੇ ਬਕਾਏ ਦਿੱਤੇ ਜਾਣਗੇ ।

ਹੁਣ ਮੈਂ ਆਪਣੇ ਇਲਾਕੇ ਦੀਆਂ ਕੁਝ ਗੱਲਾਂ ਕਰਨ ਲੱਗਾ ਹਾਂ । ਮੇਰੇ ਹਲਕੇ ਵਿਚ 3-4 ਵੱਡੇ ਪ੍ਰਾਜੈਕਟ ਚਲ ਰਹੇ ਹਨ । ਇਕ ਜੁਡੀਸ਼ੀਅਲ ਕੰਪਲੈਕਸ ਅਤੇ ਜ਼ਿਲ੍ਹਾ ਐਡਮਨਿਸਟ੍ਰੇਟਿਵ ਕੰਪਲੈਕਸ ਬਣ ਰਿਹਾ ਹੈ ਲੋਕਾਂ ਨੂੰ ਖਦਸ਼ਾ ਹੈ ਕਿ ਹੁਣ ਨਵੀਂ ਸਰਕਾਰ ਆ ਗਈ ਹੈ ਅਤੇ ਡਿਵੈਲਪਮੈਂਟ ਦਾ ਪੈਸਾ ਵਾਪਸ ਲਿਆ ਜਾ ਰਿਹਾ ਹੈ, ਇਸ ਕਰਕੇ ਇਸ ਸਰਕਾਰ ਨੇ ਇਹ ਪ੍ਰਾਜੈਕਟ ਪੂਰੇ ਨਹੀਂ ਹੋਣ ਦੇਣੇ । ਮੈਂ ਸਰਕਾਰ ਕੋਲੋਂ ਇਹ ਐਸ਼ਿ-ਓਰੈਂਸ ਲੈਣੀ ਚਾਹੁੰਦਾ ਹਾਂ ਕਿ ਇਹ ਕੰਮ ਰੁਕਣਗੇ ਨਹੀਂ ਅਤੇ ਇਹ ਪੂਰੇ ਹੋਣਗੇ । ਇਸੇ ਤਰ੍ਹਾਂ ਪੰਚਾਇਤਾਂ ਨੂੰ ਜਿਹੜੇ ਫੰਡ ਦਿੱਤੇ ਗਏ ਸਨ, ਉਹ ਪੈਸੇ ਵਾਪਸ ਲਏ ਜਾ ਰਹੇ ਹਨ ਇਸ ਸਬੰਧੀ ਜਿਹੜੀ ਚਿੱਠੀ ਜ਼ਾਰੀ ਹੋਈ ਹੈ, ਉਸ ਦੀਆਂ ਕਾਪੀਆਂ ਮੇਰੇ ਕੋਲ ਪਈਆਂ ਹਨ । ਮੇਰੀ ਮੰਗ ਹੈ ਕਿ ਉਹ ਪੈਸੇ ਪੰਚਾਇਤਾਂ ਨੂੰ ਵਾਪਸ ਦਿੱਤੇ ਜਾਣ ।

ਪੰਚਾਇਤਾਂ ਨੂੰ ਪੈਸੇ ਇਸ ਕਰਕੇ ਦਿੱਤੇ ਗਏ ਸੀ ਕਿਉਂਕਿ ਲੋਕਾਂ ਦੀਆਂ ਜੈਨੂਅਨ ਮੁਸ਼ਕਲਾਂ ਸਨ, ਜਿਨ੍ਹਾਂ ਨੂੰ ਦੂਰ ਕਰਨਾ ਸੀ । ਉਹ ਪੈਸੇ ਡਿਵੈਲਪਮੈਂਟ ਦੇ ਕੰਮਾਂ ਤੇ, ਵਿਕਾਸ ਦੇ ਕੰਮਾਂ ਤੇ ਲੱਗਣੇ ਹਨ । ਇਸ ਕਰਕੇ ਉਹ ਪੈਸੇ ਜ਼ਰੂਰ ਵਾਪਸ ਦਿੱਤੇ ਜਾਣ । ਇਸ ਤੋਂ ਇਲਾਵਾ ਹੁਸ਼ਿਆਰਪੁਰ ਵਿਚ ਇਕ ਬੱਸ ਅੱਡਾ ਬਣ ਰਿਹਾ ਹੈ । ਇਸ ਵੇਲੇ ਉਥੇ ਬੱਸਾਂ ਬਾਹਰ ਹੀ ਖੜ੍ਹੀਆਂ ਰਹਿੰਦੀਆਂ ਹਨ । ਲੋਕਾਂ ਨੂੰ ਚਿੰਤਾਂ ਲੱਗ ਗਈ ਹੈ, ਕਿ ਹੁਣ ਨਵੀਂ ਸਰਕਾਰ ਆ ਗਈ ਹੈ, ਸ਼ਾਇਦ ਇਹ ਅੱਡਾ ਹੁਣ ਨਾ ਬਣੇ । ਇਸ ਕਰਕੇ ਮੇਰੀ ਬੇਨਤੀ ਹੈ ਕਿ ਜਿਹੜੇ ਸਾਡੇ ਪ੍ਰਾਜੈਕਟ ਪਹਿਲਾਂ ਤੋਂ ਹੀ ਚੱਲ ਰਹੇ ਹਨ ਅਤੇ ਜਿਨ੍ਹਾਂ ਵਾਸਤੇ ਸਰਕਾਰ ਨੇ ਪੈਸੇ ਦਿੱਤੇ ਹੋਏ ਹਨ, ਉਨ੍ਹਾਂ ਨੂੰ ਪੂਰਾ ਕੀਤਾ ਜਾਵੇ । ਹੁਸ਼ਿਆਰਪੁਰ ਦੇ ਜਿਹੜੇ ਕੰਮ ਚਲ ਰਹੇ ਹਨ, ਉਹ ਰੁਕਣੇ ਨਹੀਂ ਚਾਹੀਦੇ । ਪੰਚਾ-ਇਤਾਂ ਨੂੰ ਪੈਸੇ ਵਾਪਸ ਦਿੱਤੇ ਜਾਣ, ਜੁਡੀਸ਼ੀਅਲ/ਐਡਮਿਨਿਸਟ੍ਰੇਟਿਵ ਕੰਪਲੈਕਸ ਬਣਾਇਆ ਜਾਵੇ ਅਤੇ ਬੱਸ ਸਟੈਂਡ ਵੀ ਬਣਾਇਆ ਜਾਵੇ ।

**ਸ੍ਰੀ ਦਰਬਾਰੀ ਲਾਲ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ** ** ** ** ।

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਬੀਰਦਵਿੰਦਰ ਸਿੰਘ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ** ** ** **

Mr. Speaker : This is No Point of Order. ਬੈਠੋ, ਜੇ ਸਪੀਚ ਕਰਨੀ ਹੈ ਤਾਂ ਵੈਸੇ ਸਪੀਚ ਕਰ ਸਕਦੇ ਹੋ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਿਵਾਏ ਜਾਤੀ ਬਹਿਸ ਕਰਨ ਦੇ ਇਨ੍ਹਾਂ ਪਾਸ ਕੋਈ ਮੁੱਦਾ ਨਹੀਂ । ਜੋ ਇਹ ਮਾਨਯੋਗ ਵਿਤ ਮੰਤਰੀ ਜੀ ਨੇ ਵੋਟ ਆਨ ਅਕਾਊਂਟ ਤਿਆਰ ਕੀਤਾ ਹੈ, ਇਹ ਮੇਰਾ ਹੀ ਤਿਆਰ ਕੀਤਾ ਹੋਇਆ ਹੈ । (ਹਾਸਾ) ਜਿਹੜਾ ਮੇਰਾ 2001-2002 ਦਾ ਬਜਟ ਹੈ, ਇਹ ਇਨ੍ਹਾਂ ਨੇ ਉਹੀ ਨਕਲ ਕਰਕੇ ਤਿੰਨ ਮਹੀਨੇ ਵਾਸਤੇ ਖ਼ਰਚਾ ਮੰਗਿਆ ਹੈ । ਸੋ ਮੈਨੂੰ ਬੜਾ ਅਫ਼ਸੋਸ ਹੈ ਕਿ ਸਰਕਾਰ ਆਪਣੀਆਂ ਤਜਵੀਜ਼ਾਂ ਤਾਂ ਪੇਸ਼ ਕਰ ਨਾ ਸਕੀ, ਸਰਕਾਰ ਆਪਣਾ ਬਜਟ ਪੇਸ਼ ਨਾ ਕਰ ਸਕੀ, ਇਨ੍ਹਾਂ ਨੇ ਤਿੰਨ ਮਹੀਨੇ ਵਾਸਤੇ ਸਾਡੀ ਕਾਪੀ ਕੀਤੀ ਹੈ । ਜੇ ਇਹ ਸਾਡੀ ਨਕਲ ਕੀਤੀ ਹੈ ਤਾਂ ਇਸ ਦੇ ਬਾਰੇ ਸਾਨੂੰ ਕੁਝ ਕਹਿਣ ਦੀ ਲੋੜ ਨਹੀਂ । ਇਹ ਪੰਜਾਬ ਦੀ ਜਨਤਾ ਆਪ ਹੀ ਦੇਖੇਗੀ । (ਸ਼ੋਰ)

**ਸ੍ਰੀ ਸਪੀਕਰ** : ਗੱਲ ਇਹ ਹੈ ਕਿ ਜੇ ਇਹ ਤੁਹਾਡੀ ਨਕਲ ਕਰ ਰਹੇ ਹਨ ਤਾਂ ਤੁਹਾਨੂੰ ਖੁਸ਼ ਹੋਣਾ ਚਾਹੀਦਾ ਹੈ । (ਵਿਘਨ) ਹਾਂ ਜੀ ਐਫ.ਐਮ. ਸਾਹਿਬ ।

---

**Expunged as ordered by the Chair.

**ਲੋਕ ਨਿਰਮਾਣ ਵਿਭਾਗ ਅਤੇ ਚੋਣਾਂ ਮੰਤਰੀ** : (ਬੈਠੇ ਬੈਠੇ) ਸਪੀਕਰ ਸਾਹਿਬ, ਇਹ ਪੰਜ ਸਾਲ ਸਰਕਾਰ ਚਲਾਉਂਦੇ ਸਮੇਂ ਕੀ ਕਰਦੇ ਰਹੇ ? ਮੇਰਾ ਤਾਂ ਖਿਆਲ ਹੈ ਕਿ ਇਹ ਮੋਸ਼ਨਾਂ ਹੀ ਪਾਸ ਕਰਦੇ ਰਹੇ, ਹੋਰ ਇਨ੍ਹਾਂ ਨੇ ਕੀ ਕੀਤਾ । ਅਸੀਂ ਤਾਂ 20 ਦਿਨਾਂ ਵਿੱਚ ਹੀ ਇਹ ਸਪਲੀਮੈਂਟਰੀ ਡਿਮਾਂਡਜ਼ ਤਿਆਰ ਕਰ ਦਿੱਤੀਆਂ ਹਨ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੂੰ ਜੋ ਵਿੱਤੀ ਬਿਜ਼ਨੈਸ ਅਤੇ ਕਾਰਵਾਈ ਹੈ, ਉਸ ਬਾਰੇ ਜਾਣਕਾਰੀ ਨਹੀਂ ਹੈ ਤਾਂ ਇਹ ਮੇਰੇ ਕੋਲ ਇੱਕ ਘੰਟਾ ਆ ਜਾਣ ਮੈਂ ਇਨ੍ਹਾਂ ਨੂੰ ਸਿਖਲਾਈ ਦੇ ਦੇਵਾਂਗਾ ਅਤੇ ਪੜ੍ਹਾ ਦਿਆਂਗਾ ਕਿ ਇਹ ਕਿਵੇਂ ਪੜ੍ਹੀ ਦੀਆਂ ਹਨ ।

**ਸ੍ਰੀ ਸਪੀਕਰ** : ਚਲੋ, Thank you. Bajwa Sahib, are you on a Point of Order or want to discuss something else ?

**ਲੋਕ ਨਿਰਮਾਣ ਵਿਭਾਗ ਅਤੇ ਚੋਣਾਂ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਫੋਰਮਰ ਫਾਇਨਾਂਸ ਮਨਿਸਟਰ ਸਾਹਿਬ ਦੇ ਕਹਿਣ ਤੋਂ ਗੱਲ ਇਹ ਨਜ਼ਰ ਆਈ ਹੈ ਕਿ ਇਹ ਪੰਜ ਸਾਲ ਸਿਰਫ ਮੋਸ਼ਨ ਹੀ ਪਾਸ ਕਰਦੇ ਰਹੇ ਹਨ, ਹੋਰ ਤਾਂ ਕੁਝ ਨਹੀਂ ਕੀਤਾ । (ਹਾਸਾ)

**ਸ੍ਰੀ ਸਪੀਕਰ** : ਐਫ.ਐਮ. ਸਾਹਿਬ, ਤੁਸੀਂ ਕਹਿਣਾ ਚਾਹੁੰਦੇ ਹੋ ਕੁਝ ?

**ਵਿੱਤ ਤੇ ਯੋਜਨਾ ਅਤੇ ਖੁਰਾਕ ਅਤੇ ਸਪਲਾਈ ਮੰਤਰੀ** (ਸਰਦਾਰ ਲਾਲ ਸਿੰਘ) : ਸਪੀਕਰ ਸਾਹਿਬ, ਵੋਟ ਆਨ ਅਕਾਊਂਟ ਤੇ ਜਿਹੜੀਆਂ ਪਰੋਸੀਡਿੰਗਜ਼ ਚੱਲ ਰਹੀਆਂ ਹਨ ਅਤੇ ਜਿੰਨੇ ਵੀ ਪੁਆਇੰਟ ਆਫ ਆਰਡਰ ਆਏ ਹਨ, ਇਨ੍ਹਾਂ ਪੁਆਇੰਟ ਆਫ ਆਰਡਰਜ਼ ਦਾ ਇਸ ਦੇ ਨਾਲ ਕੋਈ ਤੁਆਲੱਕ ਨਹੀਂ ਇਸ ਕਰਕੇ ਜਵਾਬ ਦੇਣ ਦਾ ਕੋਈ ਮਤਲਬ ਹੀ ਨਹੀਂ ਬਣਦਾ ।

**Mr. Speaker** . Question is—

> That the Punjab Appropriation (Vote-on Account) (No. 2) Bill, be taken into consideration at once.

*The motion was carried unanimously.*

**Mr. Speaker** : Now, the House will proceed to consider the Bill clause by clause.

CLAUSE 2

**Mr. Speaker** Question is—

> That Clause 2 stands part of the Bill.

*The motion was carried unanimously.*

CLAUSE 3

**Mr. Speaker** : Question is—

That Clause 3 stands part of the Bill.

*The motion was carried unanimously.*

THE SCHEDULE

**Mr. Speaker** : Question is—

That the Schedule stands part of the Bill.

*The motion was carried unanimously.*

CLAUSE 1

**Mr. Speaker** : Question is—

That Clause 1 stands part of the Bill.

*The motion was carried unanimously.*

TITLE

**Mr. Speaker** : Question is—

That Title be the Title of the Bill.

*The motion was carried unanimously.*

**Mr. Speaker** : Minister to move that the Bill be passed.

**Finance, Planning and Food & Supplies Minister** (Sardar Lal Singh) : Sir, I beg to move—

That the Punjab Appropriation (Vote-on-Account) (No. 2) Bill be passed.

**Mr. Speaker** : Motion moved—

That the Punjab Appropriation (Vote-on-Account) (No. 2) Bill be passed.

**Mr. Speaker** : Question is—

That the Punjab appropriation (Vote-on-Account) (No. 2) Bill be passed.

*The motion was carried unanimously.*

---

**Mr. Speaker** : The House stands adjourned sine-die.

*2.52 P.M. (The Sabha then *adjourned sine-die)

---

2114—5-9-2002 305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# ERRATA

To

PUNJAB VIDHAN SABHA DEBATES

Vol. I-No. 4

*Dated 25th March, 2002.*

| Read | For | Page | Line |
|---|---|---|---|
| Product | Pro uct | (4)3 | Last Line from below |
| Under | u der | (4)4 | 17 |
| account | acco nt | (4)14 | 27 |
| Public | P blic | (4)4 | 7th from below |
| weaker | weade | (4)6 | 9 |
| distress | d stress | (4)7 | 19 |
| Supply | Sa ppl | (4)9 | 1 |
| Schools | Schoo s | (4)13 | 3 |
| Compensation | Compensat on | (4)57 | 8th from below |
| Minister | Min ster | (4)58 | Heading |
| STATEMENTS | STATENENTS | (4)60 | Heading |
| Finance, Planning and Food & Supplies Minister | Finance Planning Food & & Supply Minister | (4)60 | Heading |
| ਡਿਵੈਲਪਮੈਂਟ | ਡ਼ਿਵੈਲਪਮੈਂਟ | (4)64 | 5 |

# PUNJAB VIDHAN SABHA

## DEBATES

*11th June, 2002*

Vol. II—No. 1

OFFICIAL REPORT

CONTENTS

*Tuesday, the 11th June, 2002*



Punjab Vidhan Sabha Secretariat, Chandigarh.
Price: Rs.........

## PUNJAB VIDHAN SABHA

*Tuesday, the 11th June , 2002*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P. M. Mr. Speaker (Doctor Kewal Kishan ) in the Chair.*

## OBITUARY REFERENCES

**Mr. Speaker**: Obituary references. C.M. Sahib.

**Chief Minister**: (Captain Amarinder Singh): Mr. Speaker, Sir, with profound grief and sorrow. I pay tributes to the former Vice President Mr. B.D. Jatti, who passed away on June 7, 2002 at the age of 92. Shri Jatti actively participated in the Quit India Movement before independence, remained Chief Minister of Mysore State from 1958 to 1962 and right from 1968 to 1972 he became Lt. Governor of Pondichery and later remained Governor of Orissa from 1972-74. He remained Vice-President of India from 1974 to 1979. After the demise of Mr. Fakhrudin Ali Ahmed he became Acting President of India from February, 11, 1977 to July, 25, 1977. With his demise the country has been devoid of the services of a true statesman and a patriot.

Mr. Speaker, Sir, it is also with profound grief and sorrow, I would like to say I pay tributes to Smt. Pradhan Kaur, wife of Late Giani Zail Singh, our former President of India, who died on May 11, 2002 after a prolonged illness. She was 83. Smt. pradhan Kaur was born in an ordinary family of Sh. Budh Singh and was married at the young age of 17. During the Praja Mandal Movement when Giani Ji fought against imperialism, at that time Smt. Pradhan Kaur made a significant contribution by encouraging him towards a relentness fight and support and cooperation in this fight for freedom. With Late Giani Ji's intelligence together with her cooperation and courageous support they made a prestigious and historic journey to the Rashtrapati Bhawan. With her demise the State has been devoid of a person devoted to the State and to our country.

Mr. Speaker Sir, it is also with profound grief and sorrow I pay tributes to Shri Atma Nand Sharma, former Union Agriculture and Transport Minister, who died on May [illegible], this year.

[Chief Minister]

He was an RSS activist. Mr. Atma Nand Sharma later became a Minister in Smt. Indira Gandhi Ji's cabinet. He represented the Jind Parliamentary Constituency of Haryana in the Lok Sabha and also remained the President of the Chandigarh Pradesh Congress. With his demise the State has been devoid of the services of a true statesman.

Sir, it is also with profound grief and sorrow that I pay tributes to Mr. Nusrat Ali Khan, former Jails Minister, Punjab, who died on March 21, 2002 after a prolonged illness. He was 73. Nusrat Ali Khan Ji was born in Malerkotla in 1929. He was Jail Minister in the Barnala Ministery in 1985 and served Malerkotla Municipal Council as President for 15 years. He was a known social worker and with his demise the State has lost the services of a prominent social worker and a seasoned politician.

And, Sir, it is also with profound grief and sorrow that I pay tributes to Shri Om Parkash Bhardwaj, former MLA, Punjab, who passed away on May 16th, 2002. He actively participated in Jansangh movement in 1942 and the Maha Punjab Sammelan. In 1969 he was elected as Municipal Commissioner in the Municipal Committee of Pathankot and during the 1965 Indo Pak war he served as a Chief Warden of Pathankot as well. He was elected on the Janata Party ticket from Pathankot Constituency in 1977 and was later appointed Punjab State Khadi Board Chairman in 1977 as well. With his demise the State has been devoid of the services of a seasoned politician.

Mr. Speaker Sir, it is also with profound grief and deep sense of sorrow that I pay tributes to Mr. Abhay Singh Rao, former MLA, Haryana who died on May 27, 2002. He was the adopted son of Shri Salig Ram and resident of Village and Post Office Saharanwas, Tehsil Rewari, District Mahendragarh. He remained MLA from 1952 to 1962. He made a significant personal contribution in the construction of schools, hospitals and veterinary hospitals in the backward area of Rewari Tehsil. With his demise the nation has lost a seasoned politician and a known social worker.

Mr. Speaker Sir, it is also with profound grief and sorrow that I pay tributes to Mr. Suraj Tanvir renowned a Freedom Fighter who died on May 23, 2002. He was 80 and he served the Congress Party all through his life. He was also a renowned

Urdu Poet and Writer. Though a committed freedom fighter, one thing about him will be remembered that he considered his activities during the freedom struggle as part of his duty and never asked for anything in return, not even a freedom fighter's pension. With his demise Punjab has been devoid of the services of a prominent freedom fighter, a committed Punjabi and a committed Indian and a noted Writer.

Mr. Speaker, Sir, it is also with profound grief and sorrow that I pay tributes to Mr. Labh Singh, a freedom fighter who died on 26th May this year. He was 83. He was an active participant in the Azad Hind Fauj. which was founded by Neta Ji Subhas Chander Bose to fight for India's freedom. During second World War in 1944-45 he fought against the British in Champapur in Manipur and on the Imphal fronts. During the freedom struggle he was imprisoned many times. With his demise Punjab has been devoid of the services of a great citizen, a great son and a renowned freedom fighter and social worker.

I would also, Mr. Speaker, like to say that with profound grief and sorrow, I pay my tributes to Mr. Harpal Singh Tiwana, a known Film Maker, who died in a road accident on May 19, 2002, I personally knew Sardar Harpal Singh Tiwana and on many occasions had the good fortune of seeing his performances. I remember very clear when I went the first time for "ਦੀਵਾ ਬਲੇ ਸਾਰੀ ਰਾਤ", ਉਨ੍ਹਾਂ ਨੇ ਇਹ ਪ੍ਰੋਗਰਾਮ ਰੱਖਿਆ ਸੀ it still is very much on my mind "ਸਰਹਿੰਦ ਦੀ ਦਾਸਤਾਨ", ਕਈ ਇਹੋ ਜਿਹੀਆਂ ਚੀਜ਼ਾਂ ਸਨ ਜਿਨ੍ਹਾਂ ਰਾਹੀਂ ਉਹ ਪੰਜਾਬ ਦਾ ਸਭਿਆਚਾਰ ਅਤੇ ਪੰਜਾਬੀ ਪਰੰਪਰਾ ਦਰਸਾਉਂਦੇ ਸਨ। He was 67 and a renowned Director of Punjab Theatre and a noted film maker. We will all miss him. With his demise, Punjab has been devoid of the services of renowned film maker and an enterprising son.

Lastly, Mr. Speaker, it is with deep sense of sorrow that I pay my tributes to these innocent people in the Kaluchak Military Camp in Jammu at which the suicide attack took place on May 14th. While we extend our sympathies to those families, I remember clearly the pictures that appeared in the Press in which there was a young Jawan Lying with his young daughter on one side, and the young three year old son on one side, all shot, and they just came in and they just killed innocent people wherever they lay, shooting wives, shooting fathers, shooting families, just drawing blood for no reason at all, just blood thirsty attacks, ਸਪੀਕਰ ਸਾਹਿਬ.

[ਮੁੱਖ ਮੰਤਰੀ]

ਸਾਨੂੰ ਤਾਂ ਏਨਾ ਹੀ ਹੈ ਕਿ ਸਾਡੇ ਸੂਬੇ ਵਿਚ ਸ਼ਾਂਤੀ ਆਵੇ। ਇਹ ਜਿਹੜਾ ਏਨੇ ਮਾਸੂਮ ਬੰਦਿਆਂ ਦਾ ਕਤਲ ਹੋਇਆ, ਉਨ੍ਹਾਂ ਲਈ ਤਾਂ ਅਸੀਂ ਅਰਦਾਸ ਹੀ ਕਰ ਸਕਦੇ ਹਾਂ ਕਿ ਸੱਚੇ ਪਾਤਸ਼ਾਹ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਜਣ ਤੇ ਨਾਲ ਹੀ ਬਾਰ-ਡਰ ਤੇ ਵੀ ਸ਼ਾਂਤੀ ਆਵੇ। ਮੇਰੀ ਤਾਂ ਇਹੋ ਅਰਦਾਸ ਹੈ ਕਿ ਇਹੋ ਜਿਹੀਆਂ ਸਮੱਸਿ-ਆਵਾਂ, ਇਹੋ ਜਿਹੀਆਂ ਜੋ ਦੁਰਘਟਨਾਵਾਂ ਸਾਡੇ ਨਾਲ ਦੇ ਗੁਆਂਢੀ ਸੂਬੇ ਵਿਚ ਹੋਈਆਂ ਹਨ, ਨਾਲ ਦਾ ਗਵਾਂਢੀ ਦੇਸ਼ ਜੋ ਵਰਤਾਓ ਕਰ ਰਿਹਾ ਹੈ, ਵਾਹਿਗੁਰੂ ਉਨ੍ਹਾਂ ਗੱਲਾਂ ਤੋਂ ਸਾਨੂੰ ਬਚਾਉਣ। ਕੋਈ ਉਸ ਦੀ ਬੁੱਧੀ ਵਿਚ ਤਬਦੀਲੀ ਆਵੇ ਅਤੇ ਇਹੋ ਜਿਹੀਆਂ ਗੱਲਾਂ ਹਿੰਦੁਸਤਾਨ ਵਿਚ ਬੰਦ ਹੋਣ ਔਰ ਅਸੀਂ ਫਿਰ ਸ਼ਾਂਤੀ ਦਾ ਮਾਹੌਲ ਸੂਬੇ ਵਿਚ ਲਿਆ ਸਕੀਏ। ਸਪੀਕਰ ਸਾਹਿਬ, ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੋਇਆ ਆਪਣੀ ਪਾਰਟੀ ਵਲੋਂ ਇਹ ਅਰਦਾਸ ਕਰਦਾ ਹਾਂ ਕਿ ਇਹ ਜਿਹ-ੜੀਆਂ ਸਾਡੇ ਕੋਲੋਂ ਵਿਛੜੀਆਂ ਪਵਿੱਤਰ ਆਤਮਾਵਾਂ ਹਨ, ਇਨ੍ਹਾਂ ਨੂੰ ਸੱਚੇ ਪਾਤਸ਼ਾਹ ਆਪਣੇ ਚਰਣਾਂ ਵਿਚ ਨਿਵਾਜਣ। ਇਸਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਜੋ ਸ਼ਖਸੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ, ਹਾਊਸ ਵਲੋਂ ਰੈਜ਼ੋਲਿਊਸ਼ਨ ਪਾਸ ਕਰਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਰੈਜ਼ੋਲਿਊਸ਼ਨ ਦੀ ਕਾਪੀ ਭੇਜ ਦਿੱਤੀ ਜਾਵੇ। ਬਹੁਤ ਧੰਨਵਾਦ, ਸਪੀਕਰ ਸਾਹਿਬ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ)** : ਸਪੀਕਰ ਸਾਹਿਬ, ਪਿਛਲੇ ਸਮੇਂ ਤੋਂ, ਪਿਛਲੇ ਸੈਸ਼ਨ ਤੋਂ ਬਾਅਦ ਹੁਣ ਤੱਕ ਸਾਡੇ ਦੇਸ਼ ਦੀਆਂ ਕੁਝ ਮਹਾਨ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਉਨ੍ਹਾਂ ਦਾ ਸਾਨੂੰ ਬਹੁਤ ਹੀ ਗਹਿਰਾ ਦੁਖ ਹੈ, ਅਫਸੋਸ ਹੈ ਤੇ ਨਾਲ ਹੀ ਇਹੋ ਜਿਹੀ ਘਟਨਾ ਵੀ ਹੋਈ ਹੈ ਜਿਹੜੀ ਕਿ ਦਿਲ ਹਿਲਾਉਣ ਵਾਲੀ ਘਟਨਾ ਹੈ ਔਰ ਉਸ ਦੇ ਮੁਤੱਲਕ ਸਾਡੇ ਦੇਸ਼ ਨੂੰ ਵਿਚਾਰ ਕਰਨ ਦੀ ਲੋੜ ਹੈ। ਸਭ ਤੋਂ ਪਹਿਲਾਂ ਸਾਡੇ ਵਾਸਤੇ ਜੋ ਦੁਖਦਾਈ ਜੁਦਾਈ ਹੋਈ ਹੈ, ਉਹ ਡਾਕਟਰ ਬੀ. ਡੀ. ਜੱਤੀ, ਵਾਈਸ ਪ੍ਰੈਜ਼ੀਡੈਂਟ ਆਫ ਇੰਡੀਆ ਦੀ ਹੋਈ ਹੈ। ਉਹ 92 ਸਾਲ ਦੀ ਉਮਰ ਵਿਚ ਸਾਨੂੰ ਜੁਦਾਈ ਦੇ ਗਏ ਹਨ। ਉਹ ਇਕ ਬਹੁਤ ਵੱਡੇ ਪੈਟਰੀਆਟ ਸਨ ਜਿਨ੍ਹਾਂ ਨੇ 'ਕਵਿੱਟ ਇੰਡੀਆ ਮੂਵਮੈਂਟ' ਵਿਚ ਵੀ ਬਹੁਤ ਵੱਡਾ ਹਿੱਸਾ ਪਾਇਆ ਸੀ। ਉਹ ਦੇਸ਼ ਦੀਆਂ ਵੱਖ ਵੱਖ ਵੱਡੀਆਂ ਪੁਜ਼ੀਸ਼ਨਾਂ ਤੇ ਰਹੇ ਅਤੇ ਦੇਸ਼ ਵਲੋਂ ਜੋ ਵੀ ਸੇਵਾ ਉਨ੍ਹਾਂ ਨੂੰ ਬਖਸ਼ੀ ਗਈ, ਉਸ ਨੂੰ ਉਨ੍ਹਾਂ ਨੇ ਬਹੁਤ ਚੰਗੀ ਤਰ੍ਹਾਂ ਸਰਅੰਜ਼ਾਮ ਦਿੱਤਾ। ਉਹ ਮੈਸੂਰ ਸਟੇਟ ਦੇ ਚੀਫ ਮਨਿਸਟਰ ਵੀ ਰਹੇ, ਪਾਂਡੀਚਰੀ ਦੇ ਲੈਫਟੀਨੈਂਟ ਗਵਰਨਰ ਰਹੇ ਅਤੇ ਫਿਰ ਉੜੀਸਾ ਦੇ ਗਵਰਨਰ ਵੀ ਰਹੇ। ਉਸ ਤੋਂ ਬਾਅਦ 1974-79 ਵਿਚ ਉਹ ਵਾਈਸ ਪ੍ਰੈਜ਼ੀਡੈਂਟ ਰਹੇ। ਉਨ੍ਹਾਂ ਦੀ ਜੋ ਜੁਦਾਈ ਹੈ, ਉਹ ਸਾਡੇ ਵਾਸਤੇ ਬਹੁਤ ਹੀ ਦੁਖਦਾਈ ਹੈ। ਉਨ੍ਹਾਂ ਦੇ ਜਾਣ ਨਾਲ ਇਕ ਬਹੁਤ ਵੱਡਾ ਫਰੀਡਮ ਫਾਈਟਰ ਸਾਡੇ ਕੋਲੋਂ ਜੁਦਾ ਹੋ ਗਿਆ ਹੈ।

ਦੂਸਰਾ, ਇਕ ਜੋ ਬਹੁਤ ਹੀ ਦੁਖਦਾਈ ਵਿਛੋੜਾ ਹੈ, ਉਹ ਗਿਆਨੀ ਜ਼ੈਲ ਸਿੰਘ ਜੀ ਦੀ ਧਰਮ ਪਤਨੀ ਬੀਬੀ ਪ੍ਰਧਾਨ ਕੌਰ ਦਾ ਹੈ। ਬੀਬੀ ਪ੍ਰਧਾਨ ਕੌਰ ਜੀ ਦੀ ਮੌਤ ਦੇ ਸਮੇਂ ਅਤੇ ਉਨ੍ਹਾਂ ਦੇ ਸੰਸਕਾਰ ਦੇ ਸਮੇਂ ਮੈਨੂੰ ਉਥੇ ਜਾਣ ਦਾ ਮੌਕਾ ਮਿਲਿਆ ਅਤੇ ਉਸ

ਤੋਂ ਬਾਅਦ ਉਨ੍ਹਾਂ ਦੀ ਅੰਤਮ ਰਸਮ ਤੇ ਵੀ ਮੈਨੂੰ ਉਥੇ ਜਾਣ ਦਾ ਮੌਕਾ ਮਿਲਿਆ। ਉਹ ਇਕ ਬਹੁਤ ਵੱਡੀ ਸ਼ਖਸੀਅਤ ਦੇ ਮਾਲਕ ਸਨ ਜਿਨ੍ਹਾਂ ਨੇ ਪਿਛੇ ਰਹਿ ਕੇ ਗਿਆਨੀ ਜ਼ੈਲ ਸਿੰਘ ਜੀ ਦੀ ਜ਼ਿੰਦਗੀ ਵਿਚ ਬਹੁਤ ਮੱਦਦ ਕੀਤੀ। ਜਦੋਂ ਗਿਆਨੀ ਜ਼ੈਲ ਸਿੰਘ ਜੀ ਰਜਵਾੜਾਸ਼ਾਹੀ ਦੇ ਖਿਲਾਫ ਲੜ ਰਹੇ ਸਨ, ਉਦੋਂ ਉਨ੍ਹਾਂ ਨੇ ਗਿਆਨੀ ਜੀ ਦਾ ਬੜਾ ਸਾਥ ਦਿੱਤਾ। ਉਨ੍ਹਾਂ ਨੇ ਸਮਾਲਸਰ ਵਿਚ ਇਕ ਬਹੁਤ ਹੀ ਆਮ ਜਿਹੇ ਘਰਾਣੇ ਵਿਚ ਜਨਮ ਲਿਆ ਸੀ। ਗਿਆਨੀ ਜੀ ਦੀ ਸਫਲਤਾ ਵਿਚ ਉਨ੍ਹਾਂ ਦਾ ਬਹੁਤ ਅਹਿਮ ਰੋਲ ਹੈ।

ਇਸੇ ਤਰ੍ਹਾਂ ਸ਼੍ਰੀ ਆਤਮਾ ਨੰਦ ਸ਼ਰਮਾ ਜੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ ਜੋ ਯੂਨੀਅਨ ਕੈਬਨਿਟ ਮਨਿਸਟਰ ਰਹੇ। ਉਹ ਮਹਿਕਮਾ ਖੇਤੀਬਾੜੀ ਅਤੇ ਮਹਿਕਮਾ ਟ੍ਰਾਂਸਪੋਰਟ ਦੇ ਮਨਿਸਟਰ ਰਹੇ। ਉਹ 23 ਮਈ, 2002 ਨੂੰ ਅਕਾਲ ਚਲਾਣਾ ਕਰ ਗਏ ਹਨ। ਉਹ ਇਥੇ ਚੰਡੀਗੜ੍ਹ ਕਾਂਗਰਸ ਦੇ ਪ੍ਰੈਜ਼ੀਡੈਂਟ ਵੀ ਰਹੇ ਅਤੇ ਹਰਿਆਣਾ ਵਿਚੋਂ ਮੈਂਬਰ ਪਾਰਲੀਮੈਂਟ ਵੀ ਰਹੇ। ਉਹ ਐਗਰੀਕਲਚਰ ਅਤੇ ਟ੍ਰਾਂਸਪੋਰਟ ਦੇ ਯੂਨੀਅਨ ਕੈਬਨਿਟ ਮਨਿਸਟਰ ਰਹੇ। ਇਨ੍ਹਾਂ ਮਹਿਕਮਿਆਂ ਨੂੰ ਉਨ੍ਹਾਂ ਨੇ ਬਹੁਤ ਚੰਗੀ ਤਰ੍ਹਾਂ ਨਾਲ ਚਲਾਇਆ। ਸਾਨੂੰ ਉਨ੍ਹਾਂ ਦੇ ਵਿਛੱੜ ਜਾਣ ਦਾ ਬਹੁਤ ਅਫਸੋਸ ਹੈ।

ਸਾਡੇ ਇਸ ਹਾਊਸ ਦੇ ਮੈਂਬਰ ਰਹੇ ਜਨਾਬ ਨੁਸਰਤ ਅਲੀ ਖਾਨ ਜੀ ਵੀ, ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਮਲੇਰਕੋਟਲੇ ਦੇ ਰਹਿਣ ਵਾਲੇ ਸਨ ਅਤੇ ਬਹੁਤ ਵੱਡੇ ਸੋਸ਼ਲ ਵਰਕਰ ਸਨ। 15 ਸਾਲ ਤਕ ਉਹ ਮਲੇਰਕੋਟਲਾ ਮਿਊਂਸਿਪਲ ਕਮੇਟੀ ਦੇ ਪ੍ਰੈਜ਼ੀਡੈਂਟ ਰਹੇ ਅਤੇ ਉਸ ਤੋਂ ਬਾਅਦ ਉਹ ਮਨਿਸਟਰ ਫਾਰ ਜੇਲਜ਼ ਵੀ ਰਹੇ। ਉਹ ਇਕ ਬਹੁਤ ਵੱਡੇ ਸੋਸ਼ਲ ਵਰਕਰ ਸਨ। ਉਨ੍ਹਾਂ ਦੀ ਜੁਦਾਈ ਨਾਲ ਪੰਜਾਬ ਨੂੰ ਅਤੇ ਖਾਸ ਕਰਕੇ ਮਲੇਰਕੋਟਲੇ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ ਜੀ ਪੰਜਾਬ ਦੀ ਇਕ ਉਚੀ ਸ਼ਖਸੀਅਤ ਹੋਏ ਹਨ। ਉਨ੍ਹਾਂ ਨੇ ਆਪਣੀ ਸਿਆਸੀ ਜ਼ਿੰਦਗੀ ਪਠਾਨਕੋਟ ਦੇ ਮਿਊਂਸਪਲ ਕਮਿਸ਼ਨਰ ਦੇ ਤੌਰ ਤੇ ਸ਼ੁਰੂ ਕੀਤੀ। ਉਸ ਤੋਂ ਬਾਅਦ ਉਹ ਬੀ. ਜੇ. ਪੀ. ਦੀ ਟਿਕਟ ਤੇ ਐਮ. ਐਲ. ਏ. ਇਲੈਕਟ ਹੋਏ ਅਤੇ ਪੰਜਾਬ ਰਾਜ ਖਾਦੀ ਬੋਰਡ ਦੇ ਚੇਅਰਮੈਨ ਬਣੇ। ਜਿਸ ਡਿਊਟੀ ਤੇ ਵੀ ਉਹ ਰਹੇ, ਉਨ੍ਹਾਂ ਨੇ ਉਸ ਡਿਊਟੀ ਨੂੰ ਬੜੀ ਅੱਛੀ ਤਰ੍ਹਾਂ ਨਾਲ ਸਰਅੰਜਾਮ ਦਿੱਤਾ। ਉਨ੍ਹਾਂ ਦੀ ਜੁਦਾਈ ਸਾਨੂੰ ਹਮੇਸ਼ਾਂ ਦੁਖ ਅਤੇ ਤਕਲੀਫ ਦਿੰਦੀ ਰਹੇਗੀ।

ਸ਼੍ਰੀ ਅਭੈ ਸਿੰਘ ਰਾਓ ਜੀ 1952 ਤੋਂ 1962 ਤੱਕ ਐਮ. ਐਲ. ਏ. ਰਹੇ। 27 ਮਈ, 2002 ਨੂੰ ਉਨ੍ਹਾਂ ਦਾ ਦਿਹਾਂਤ ਹੋ ਗਿਆ ਹੈ। ਉਹ ਬਹੁਤ ਵੱਡੇ ਸੋਸ਼ਲ ਵਰਕਰ ਸਨ ਅਤੇ ਪਬਲਿਕ ਵੈਲਫੇਅਰ ਦੀਆਂ ਸਕੀਮਾਂ, ਡਿਵੈਲਪਮੈਂਟ ਦੀਆਂ ਸਕੀਮਾਂ ਵੱਲ ਬਹੁਤ ਧਿਆਨ ਦਿੰਦੇ ਹੁੰਦੇ ਸਨ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਅਫਸੋਸ ਹੈ।

ਇਸੇ ਤਰ੍ਹਾਂ ਸ਼੍ਰੀ ਸੂਰਜ ਤਨਵੀਰ ਜੀ ਇਕ ਬਹੁਤ ਵੱਡੇ ਫਰੀਡਮ ਫਾਈਟਰ ਹੋਏ ਹਨ। ਉਹ ਉਰਦੂ ਦੇ ਬਹੁਤ ਵੱਡੇ ਪੋਇਟ ਅਤੇ ਰਾਈਟਰ ਹੋਏ ਹਨ। ਆਮ ਤੌਰ ਤੇ ਜਿਹੜੇ ਸਾਡੇ ਫਰੀਡਮ ਫਾਈਟਰ ਹੋਏ ਹਨ, ਉਨ੍ਹਾਂ ਸਾਰਿਆਂ ਨੇ ਪੈਨਸ਼ਨਾਂ ਲੈ ਲਈਆਂ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਹਨ ਲੇਕਿਨ ਇਹ ਉਹ ਸ਼ਖਸੀਅਤ ਸਨ ਜਿਨ੍ਹਾਂ ਨੇ ਏਨੀ ਵੱਡੀ ਕੁਰਬਾਨੀ ਕਰਨ ਤੋਂ ਬਾਅਦ ਜਿਹੜੀ ਫਰੀਡਮ ਫਾਈਟਰਜ ਨੂੰ ਪੈਨਸ਼ਨ ਮਿਲਦੀ ਸੀ, ਉਹ ਵੀ ਲੈਣ ਤੋਂ ਇਨਕਾਰ ਕੀਤਾ ।

ਇਸੇ ਤਰ੍ਹਾਂ ਹੀ ਇਸ ਤੋਂ ਅੱਗੇ ਸਰਦਾਰ ਲਾਭ ਸਿੰਘ ਫਰੀਡਮ ਫਾਈਟਰ ਸਨ ਉਨ੍ਹਾਂ ਦਾ ਵੀ ਦਿਹਾਂਤ ਹੋ ਗਿਆ ਹੈ । ਉਹ ਆਜ਼ਾਦ ਹਿੰਦ ਫੌਜ, ਜਿਹੜੀ ਕਿ ਸੁਭਾਸ਼ ਚੰਦਰ ਬੋਸ ਜੀ ਨੇ ਸ਼ੁਰੂ ਕੀਤੀ ਸੀ, ਉਸ ਵਿਚ ਜਾ ਕੇ ਭਰਤੀ ਹੋਏ ਔਰ ਅੰਗਰੇਜ਼ੀ ਸਾਮਰਾਜ ਦੇ ਖਿਲਾਫ ਬੜੇ ਤਕੜੇ ਹੋ ਕੇ ਲੜੇ । ਜਦੋਂ ਉਹ ਆਜ਼ਾਦੀ ਦੀ ਲਹਿਰ ਵਿਚ ਕੰਮ ਕਰ ਰਹੇ ਸਨ ਤਾਂ ਬਹੁਤ ਵਾਰ ਉਨ੍ਹਾਂ ਨੇ ਜੇਲ੍ਹਾਂ ਵੀ ਕੱਟੀਆਂ ।

ਸਪੀਕਰ ਸਾਹਿਬ, ਹਰ ਪੰਜਾਬੀ ਜਿਹੜਾ ਹੈ ਉਹ ਸਰਦਾਰ ਹਰਪਾਲ ਟਿਵਾਣਾ ਜੀ ਨੂੰ ਚੰਗੀ ਤਰ੍ਹਾਂ ਜਾਣਦਾ ਹੈ । ਮੇਰਾ ਖਿਆਲ ਹੈ ਕਿ ਕੋਈ ਵੀ ਅਜਿਹਾ ਪੰਜਾਬੀ ਨਹੀਂ ਹੋਵੇਗਾ ਜਿਹੜਾ ਕਿ ਸ੍ਰੀ ਹਰਪਾਲ ਟਿਵਾਣਾ ਜੀ ਦੀ ਕਾਰਗੁਜ਼ਾਰੀ ਤੋਂ ਵਾਕਫ ਨਾ ਹੋਵੇ । ਉਹ ਇਕ ਬਹੁਤ ਹੀ ਚੰਗੇ ਫਿਲਮ ਮੇਕਰ ਸਨ, ਬਹੁਤ ਅੱਛੇ ਡਰਾਮੇ ਲਿਖਦੇ ਸਨ ਔਰ ਪੰਜਾਬੀ ਕਲਚਰ ਵਾਸਤੇ ਜੋ ਉਨ੍ਹਾਂ ਨੇ ਯੋਗਦਾਨ ਪਾਇਆ, ਉਹ ਬਹੁਤ ਹੀ ਵੱਡਾ ਯੋਗਦਾਨ ਹੈ । ਅਚਾਨਕ ਹੀ ਇਕ ਹਾਦਸੇ ਵਿਚ, ਐਕਸੀਡੈਂਟ ਵਿਚ ਉਨ੍ਹਾਂ ਦਾ ਨੁਕਸਾਨ ਹੋ ਗਿਆ ਔਰ ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਅਕਿਹ ਤੇ ਅਸਿਹ ਦੁਖ ਹੈ, ਸਾਰੇ ਦੇਸ਼ ਵਾਸੀਆਂ ਨੂੰ ਇਸ ਦਾ ਦੁਖ ਹੈ ।

ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਜੰਮੂ ਦੇ ਬਾਹਰ ਫੌਜੀ ਕੈਂਪ ਤੇ ਆਤਮ-ਘਾਤੀ ਦਸਤਿਆਂ ਨੇ ਜੋ ਹਮਲਾ ਕੀਤਾ ਅਤੇ ਜਿਸ ਵਿਚ 30 ਨਿਰਦੋਸ਼ ਵਿਅਕਤੀਆਂ ਦੀਆਂ ਜਾਨਾਂ ਚਲੀਆਂ ਗਈਆਂ, ਉਸ ਬਾਰੇ ਵੀ ਸਾਰੇ ਦੇਸ਼ ਵਾਸੀਆਂ ਨੂੰ ਜਾਣ ਕੇ ਬਹੁਤ ਵੱਡਾ ਦੁਖ ਹੋਇਆ ਹੈ । ਇਹ ਇਕ ਬਹੁਤ ਵੱਡੀ ਦਰਦਨਾਕ ਅਤੇ ਨਾ ਬਰਦਾਸ਼ਤ ਕਰਨ ਵਾਲੀ ਟਰੈਜਡੀ ਸੀ । ਸਾਰਾ ਮੁਲਕ ਪਿਛਲੇ ਕਾਫੀ ਲੰਮੇ ਸਮੇਂ ਤੋਂ ਇਹੋ ਜਿਹੀਆਂ ਟਰੇਜਡੀਆਂ ਦੇਖਦਾ ਆ ਰਿਹਾ ਹੈ ਲੇਕਿਨ ਇਸ ਦਾ ਕੋਈ ਪੱਕਾ ਹੱਲ ਅਜੇ ਤੱਕ ਕਿਤੇ ਨਹੀਂ ਨਿਕਲਿਆ । ਅੱਜ ਲੋੜ ਹੈ ਕਿ ਸਾਰੀਆਂ ਚੀਜ਼ਾਂ ਨੂੰ ਵਿਚਾਰ ਕੇ ਸਾਨੂੰ ਸਾਰਿਆਂ ਨੂੰ ਹਿੰਦੁਸਤਾਨ ਦੀਆਂ ਪਾਰਟੀਆਂ ਨੂੰ ਇਕੱਠੇ ਹੋ ਕੇ ਇਹੋ ਜਿਹੇ ਨਿਰਣੇ ਲੈਣੇ ਚਾਹੀਦੇ ਹਨ ਕਿ ਜਿਹੜੇ ਬੇਗੁਨਾਹ ਲੋਕਾਂ ਦੀਆਂ ਇਸ ਤਰ੍ਹਾਂ ਮੌਤਾਂ ਮਿਲੀਟੈਂਸੀ ਕਾਰਨ ਹੋ ਜਾਂਦੀਆਂ ਹਨ ਉਸ ਨੂੰ ਠੱਲ੍ਹ ਪੈ ਜਾਵੇ । ਇਸ ਵਿੱਚ ਅਸੀਂ ਇਹੀ ਅਰਦਾਸ ਕਰਦੇ ਹਾਂ ਕਿ ਜਿਹੜੇ ਬੇਗੁਨਾਹ ਲੋਕ ਸ਼ਹੀਦ ਹੋ ਗਏ ਹਨ ਉਨ੍ਹਾਂ ਨੂੰ ਜਿੱਥੇ ਸ਼ਰਧਾਂਜਲੀ ਭੇਂਟ ਕਰਦੇ ਹਾਂ ਉਥੇ ਸੱਚੇ ਪਾਤਸ਼ਾਹ ਨੂੰ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ । ਮੈਨੂੰ ਸ਼ਾਇਦ ਇਹ ਖਿਆਲ ਨਹੀਂ ਕਿ ਸਾਡੀ ਗੌਰਮਿੰਟ ਵੇਲੇ ਅਸੀਂ ਇਹ ਐਕਟ ਕਰ ਲਿਆ ਸੀ ਕਿ ਨਹੀਂ ਕਿ ਇਸ ਤਰ੍ਹਾਂ ਦੇ ਜਿਹੜੇ ਇੰਸੀਡੈਂਟ ਹੁੰਦੇ ਸਨ ਉਨ੍ਹਾਂ ਨੂੰ 2 ਲੱਖ ਰੁਪਿਆ ਭੇਜਿਆ ਜਾਵੇ । ਜੇਕਰ ਨਹੀਂ ਭੇਜਿਆ ਤਾਂ ਮੈਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਉਹ ਪੁਰਾਣੀਆਂ ਰਵਾਇਤਾਂ ਨੂੰ ਬਰਕਰਾਰ ਰੱਖਦੇ ਹੋਏ ਜਿਹੜੇ ਮਿਲੀਟੈਂਸੀ ਦੇ ਕਾਰਨ ਸ਼ਹੀਦ ਹੋਏ ਹਨ, ਉਨ੍ਹਾਂ ਨੂੰ ਰਾਹਤ ਵਜੋਂ ਫੰਡ ਦਿੱਤੇ ਜਾਣ । ਮੈਂ ਏਨਾ ਕਹਿ ਕੇ ਫਿਰ ਇਹ ਸਾਰੀਆਂ ਜੋ ਸਖਸ਼ੀਅਤਾਂ ਹਨ, ਜੋ ਸਾਨੂੰ

ਸਦੀਵੀ ਤੌਰ ਤੇ ਛੱਡ ਗਈਆਂ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਵੀ ਭੇਂਟ ਕਰਦਾ ਹਾਂ ਔਰ ਮੈਂ ਇਹ ਵੀ ਕਹਿੰਦਾ ਹਾਂ ਕਿ ਇਕ ਮਤਾ ਪਾਸ ਕਰਕੇ ਉਨ੍ਹਾਂ ਦੇ ਕਿੱਥ ਅਤੇ ਕਿੰਨਜ਼ ਨੂੰ ਭੇਜ ਦਿੱਤਾ ਜਾਵੇ ।

ਸ੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ) : ਸਪੀਕਰ ਸਾਹਿਬ, ਸ੍ਰੀ ਬੀ.ਡੀ, ਜੱਤੀ ਜੀ ਦਾ ਇਸ ਦੁਨੀਆਂ ਦੇ ਵਿਚੋਂ ਚਲੇ ਜਾਣਾ, ਇਸ ਦੇਸ਼ ਦੇ ਲਈ ਬਹੁਤ ਘਾਟੇ ਵਾਲੀ ਗੱਲ ਹੈ । ਉਹ ਇਕ ਬਹੁਤ ਵੱਡੇ ਐਡਮਨਿਸਟਰੇਟਰ ਅਤੇ ਇਕ ਬਹੁਤ ਵਧੀਆ ਪਾਲੇ-ਟੀਸ਼ਨ ਸਨ ਜਿਨ੍ਹਾਂ ਨੇ 92 ਸਾਲ ਤੱਕ ਆਪਣੇ ਦੇਸ਼ ਦੀ ਸੇਵਾ ਕੀਤੀ ।

ਇਸੇ ਤਰ੍ਹਾਂ ਹੀ ਬੀਬੀ ਪ੍ਰਧਾਨ ਕੌਰ ਜੋ ਕਿ ਸਾਬਕਾ ਰਾਸ਼ਟਰਪਤੀ, ਗਿਆਨੀ ਜ਼ੈਲ ਸਿੰਘ ਜੀ ਦੇ ਧਰਮ ਪਤਨੀ ਸਨ, ਉਨ੍ਹਾਂ ਦਾ ਵੀ ਇਸ ਦੁਨੀਆਂ ਤੋਂ ਚਲੇ ਜਾਣਾ ਇਸ ਦੇਸ਼ ਨੂੰ ਇਕ ਬਹੁਤ ਘਾਟੇ ਵਾਲੀ ਗੱਲ ਹੈ । ਉਨ੍ਹਾਂ ਨੇ 83 ਸਾਲ ਦੀ ਉਮਰ ਤੱਕ ਆਪਣੇ ਜੀਵਨ ਵਿੱਚ ਗਿਆਨੀ ਜ਼ੈਲ ਸਿੰਘ ਜੀ ਦਾ ਪੂਰਾ ਸਾਥ ਦਿੱਤਾ ਔਰ ਜਿਸ ਤਰ੍ਹਾਂ ਦੱਸਿਆ ਜਾਂਦਾ ਹੈ ਕਿ ਇਕ ਅੱਛੇ ਇਨਸਾਨ ਦੇ ਪਿੱਛੇ ਹਮੇਸ਼ਾ ਇਕ ਔਰਤ ਦਾ ਹੱਥ ਹੁੰਦਾ ਹੈ ਉਸੇ ਤਰ੍ਹਾਂ ਬੀਬੀ ਪ੍ਰਧਾਨ ਕੌਰ ਜੀ ਨੇ ਗਿਆਨੀ ਜੀ ਦਾ ਹਮੇਸ਼ਾ ਸਾਥ ਦਿੱਤਾ ।

ਸਪੀਕਰ ਸਾਹਿਬ, ਸ੍ਰੀ ਆਤਮਾ ਨੰਦ ਸ਼ਰਮਾ ਜੀ ਵੀ ਇਸ ਦੁਨੀਆਂ ਦੇ ਵਿੱਚੋਂ ਚਲੇ ਗਏ ਹਨ, ਮੈਂ ਉਨ੍ਹਾਂ ਦੀ ਮੌਤ ਤੋਂ ਕੁਝ ਦਿਨ ਪਹਿਲਾਂ ਹੀ ਉਨ੍ਹਾਂ ਨੂੰ ਗੜ੍ਹਸ਼ੰਕਰ ਦੇਖਿਆ ਸੀ ਔਰ ਉਹ ਇਕ ਸਾਧੂ ਦੇ ਭੇਸ ਵਿੱਚ ਸਨ । ਉਹ ਇਕ ਬਹੁਤ ਹੀ ਸਧਾਰਨ ਆਦਮੀ ਦੇ ਤੌਰ ਤੇ ਮੈਨੂੰ ਮਿਲੇ । ਜਦੋਂ ਮੇਰੀ ਇੰਟਰੋਡਕਸ਼ਨ ਹੋਈ ਤਾਂ ਮੈਨੂੰ ਦੱਸਿਆ ਗਿਆ ਕਿ ਇਹ ਸਾਬਕਾ ਕੇਂਦਰੀ ਮੰਤਰੀ ਰਹੇ ਹਨ ਅਤੇ ਉਨ੍ਹਾਂ ਨੇ ਦੇਸ਼ ਦੇ ਕੇਂਦਰੀ ਮੰਤਰੀ ਦੇ ਤੌਰ ਤੇ ਦੇਸ਼ ਦੀ ਸੇਵਾ ਕੀਤੀ ਹੈ । ਹੁਣ ਉਹ ਇਕ ਸਾਧੂ ਦੇ ਰੂਪ ਵਿੱਚ ਸਮਾਜ ਨੂੰ ਦਿਸ਼ਾ ਨਿਰਦੇਸ਼ ਦਿੰਦੇ ਸਨ । ਉਨ੍ਹਾਂ ਦਾ ਸਾਡੇ ਕੋਲੋਂ ਸਦੀਵੀ ਤੌਰ ਤੇ ਚਲੇ ਜਾਣਾ ਵੀ ਸਾਡੇ ਲਈ ਬੜੇ ਦੁਖ ਦੀ ਗੱਲ ਹੈ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ੍ਰੀ ਨੁਸਰਤ ਅਲੀ ਖਾਨ, ਸਾਬਕਾ ਮੰਤਰੀ, ਪੰਜਾਬ ਜਿਨ੍ਹਾਂ ਨੂੰ ਮੈਨੂੰ ਨੇੜੇ ਤੋਂ ਦੇਖਣ ਦਾ ਮੌਕਾ ਮਿਲਿਆ, ਉਨ੍ਹਾਂ ਨੂੰ ਵੀ ਮੈਨੂੰ ਗੜ੍ਹਸ਼ੰਕਰ ਹੀ ਮਿਲਣ ਦਾ ਮੌਕਾ ਮਿਲਿਆ । ਉਹ ਬਹੁਤ ਹੀ ਮਿੱਠ ਬੋਲੜੇ ਅਤੇ ਖੇਲ ਪ੍ਰੇਮੀ ਸਨ । ਉਨ੍ਹਾਂ ਦੇ ਜਾਣ ਨਾਲ ਜਿਥੇ ਅਕਾਲੀ ਦਲ ਨੂੰ ਘਾਟਾ ਪਿਆ ਹੈ ਉਥੇ ਪੰਜਾਬ ਦੀ ਰਾਜਨੀਤੀ ਨੂੰ ਵੀ ਬਹੁਤ ਬੜਾ ਘਾਟਾ ਪਿਆ ਹੈ ।

ਸ੍ਰੀ ਓਮ ਪ੍ਰਕਾਸ਼ ਭਾਰਦਵਾਜ, ਸਾਬਕਾ ਐਮ.ਐਲ.ਏ., ਪੰਜਾਬ ਇਕ ਬਹੁਤ ਹੀ ਅੱਛੇ ਵਰਕਰ ਅਤੇ ਮਿੱਠ ਬੋਲੜੇ ਸੁਭਾਅ ਦੇ ਸਨ । ਉਹ ਪੰਜਾਬ ਖਾਦੀ ਬੋਰਡ ਦੇ ਚੇਅਰਮੈਨ ਵੀ ਰਹੇ ਅਤੇ ਉਨ੍ਹਾਂ ਨੇ ਪੰਜਾਬ ਦੀ ਬਹੁਤ ਹੀ ਸੇਵਾ ਕੀਤੀ । ਇਸ ਦੇ ਨਾਲ ਹੀ ਉਨ੍ਹਾਂ ਨੇ ਪਾਰਟੀ ਦੀ ਵੀ ਬੜੀ ਸੇਵਾ ਕੀਤੀ । ਮੈਨੂੰ ਯਾਦ ਹੈ ਕਿ ਜਿਸ ਵੇਲੇ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਉਨ੍ਹਾਂ ਦੀ ਸਿਹਤ ਇਜਾਜ਼ਤ ਨਹੀਂ ਸੀ ਦਿੰਦੀ, ਉਸ ਸਮੇਂ ਉਨ੍ਹਾਂ ਨੇ ਖੁਦ ਆਪਣੇ ਪਦ ਤੋਂ ਅਸਤੀਫਾ, ਤਿਆਗ ਪੱਤਰ ਦੇ ਦਿੱਤਾ ਅਤੇ ਹੋਰਨਾਂ ਨੂੰ ਸੇਵਾ ਕਰਨ ਦਾ ਮੌਕਾ ਦਿੱਤਾ । ਉਨ੍ਹਾਂ ਦੇ ਜਾਣ ਨਾਲ ਜਿਥੇ ਭਾਰਤੀ ਜਨਤਾ ਪਾਰਟੀ ਨੂੰ ਵੱਡਾ ਘਾਟਾ ਪਿਆ ਹੈ, ਉਥੇ ਪੰਜਾਬ ਨੂੰ ਵੀ ਘਾਟਾ ਪਿਆ ਹੈ ।

ਸ਼੍ਰੀ ਅਭੈ ਸਿੰਘ ਰਾਓ, ਸਾਬਕਾ ਐਮ.ਐਲ.ਏ. ਪੰਜਾਬ ਤੇ ਹਰਿਆਣਾ ਦੇ ਸਨ । ਉਹ ਪੰਜਾਬ ਵਿਧਾਨ ਸਭਾ ਵਿਚ ਇਕ ਬਹੁਤ ਹੀ ਵਧੀਆ ਐਮ.ਐਲ.ਏ. ਸਨ ਜਿਨ੍ਹਾਂ ਨੇ ਪੰਜਾਬ ਵਿਚ ਬਹੁਤ ਅੱਛੇ ਤਰੀਕੇ ਨਾਲ ਸੇਵਾ ਕੀਤੀ । ਜਿਵੇਂ ਕਿ ਦੱਸਿਆ ਗਿਆ ਹੈ ਕਿ ਉਨ੍ਹਾਂ ਨੂੰ ਵਿਕਾਸ ਦੇ ਨਾਂ ਨਾਲ ਜਾਣਿਆ ਜਾਂਦਾ ਸੀ । ਉਨ੍ਹਾਂ ਦੇ ਜਾਣ ਨਾਲ ਜਿਥੇ ਹਰਿਆਣਾ ਦੇ ਵਾਸੀਆਂ ਨੂੰ ਘਾਟਾ ਪਿਆ ਹੈ ਉਥੇ ਰਾਜਨੀਤਿਕ ਖੇਤਰ ਨੂੰ ਵੀ ਘਾਟਾ ਪਿਆ ਹੈ । ਉਨ੍ਹਾਂ ਦਾ ਜੀਵਨ ਲੋਕਾਂ ਲਈ ਸਮੇਂ ਸਮੇਂ ਤੇ ਮਾਰਗ ਦਰਸ਼ਨ ਦਾ ਕੰਮ ਕਰੇਗਾ

ਸਪੀਕਰ ਸਾਹਿਬ, ਸ਼੍ਰੀ ਸੂਰਜ ਤਨਵੀਰ, ਇਕ ਉਘੇ ਸੁਤੰਤਰਤਾ ਸੰਗਰਾਮੀ ਸਨ. ਉਨ੍ਹਾਂ ਨੇ ਦੇਸ਼ ਦੀ ਸੇਵਾ ਕਰਦਿਆਂ ਹੋਇਆਂ, ਦੇਸ਼ ਦੀ ਆਜ਼ਾਦੀ ਵਾਸਤੇ ਬਹੁਤ ਕੁਝ ਕੀਤਾ ਅਤੇ ਹਿੰਦੁਸਤਾਨ ਦੀ ਸੇਵਾ ਕੀਤੀ ।

ਸ਼੍ਰੀ ਲਾਭ ਸਿੰਘ, ਸੁਤੰਤਰਤਾ ਸੰਗਰਾਮੀ ਜੀ ਨੇ ਵੀ ਦੇਸ਼ ਦੀ ਆਜ਼ਾਦੀ ਵਾਸਤੇ ਬੜੀ ਘਾਲਣਾ ਘਾਲੀ । ਉਨ੍ਹਾਂ ਦੇ ਜਾਣ ਨਾਲ ਸਾਡੇ ਦੇਸ਼ ਨੂੰ ਬਹੁਤ ਘਾਟਾ ਪਿਆ ਹੈ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ਼੍ਰੀ ਹਰਪਾਲ ਟਿਵਾਣਾ, ਇਕ ਉਘੇ ਫਿਲਮ ਨਿਰਮਾਤਾ ਸਨ । ਉਨ੍ਹਾਂ ਨੇ ਕਈ ਬਹੁਤ ਹੀ ਅੱਛੀਆਂ ਫਿਲਮਾਂ ਬਣਾਈਆਂ ਸਨ। ਉਨ੍ਹਾਂ ਨੇ ਬੜੇ ਨਾਟਕ ਖੇਡੇ ਸਨ । ਉਨ੍ਹਾਂ ਦੇ ਇਸ ਦੁਨੀਆਂ ਵਿਚੋਂ ਚਲੇ ਜਾਣ ਨਾਲ ਸਮੂਹ ਪੰਜਾਬ ਵਾਸੀਆਂ ਨੂੰ ਇਕ ਨਾ ਪੂਰਿਆ ਜਾਣ ਵਾਲਾ ਘਾਟਾ ਪਿਆ ਹੈ।

ਸਪੀਕਰ ਸਾਹਿਬ, ਜੰਮੂ ਦੇ ਬਾਹਰਵਾਰ ਫੌਜੀ ਕੈਂਪ ਵਿਚ ਜਿਹੜੇ 30 ਨਿਰਦੋਸ਼ ਵਿਅਕਤੀ ਮਾਰੇ ਗਏ ਸਨ, ਜੰਮੂ ਕਸ਼ਮੀਰ ਦੇ ਲੋਕਾਂ ਨੇ ਏਨਾ ਵੱਡਾ ਦੁਖ ਸਹਿ ਕੇ ਵੀ ਸੰਜਮ ਤੋਂ ਵੀ ਕੰਮ ਲਿਆ ਤੇ ਆਪਣਾ ਸੰਜਮ ਕਾਇਮ ਰੱਖਿਆ ਜਦੋਂ ਕਿ ਇਸ ਖੂਨੀ ਘਟਨਾ ਨੇ ਸਾਰੇ ਹਿੰਦੁਸਤਾਨ ਨੂੰ ਹਿਲਾ ਕੇ ਰੱਖ ਦਿੱਤਾ ਸੀ । ਮੈਂ ਆਪਣੀ ਪਾਰਟੀ ਵੱਲੋਂ ਅਤੇ ਆਪਣੇ ਵੱਲੋਂ ਪਰਮਾਤਮਾ ਅੱਗੇ ਇਹੋ ਨਿਵੇਦਨ ਕਰਦਾ ਹਾਂ ਕਿ ਉਹ ਇਨ੍ਹਾ ਆਤਮਾਵਾਂ ਨੂੰ ਸ਼ਾਂਤੀ ਬਖਸ਼ੇ । ਅੰਤ ਵਿਚ ਮੈਂ ਉਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਦੇ ਪਰਿਵਾਰਾਂ ਨੂੰ ਇਹ ਸੰਵੇਦਨਾ ਭੇਜਣ ਲਈ ਬੇਨਤੀ ਕਰਦਾ ਹਾਂ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਪੀਕਰ ਸਾਹਿਬ, ਅੱਜ ਅਸੀਂ ਉਨ੍ਹਾਂ ਮਹਾਨ ਹਸਤੀਆਂ ਨੂੰ, ਜਿਨ੍ਹਾਂ ਨੇ ਆਪਣੇ ਆਪਣੇ ਸਮੇਂ ਦੇ ਵੱਖ-ਵੱਖ ਖੇਤਰਾਂ ਵਿਚ ਦੇਸ਼ ਦਾ ਨਾਂ ਰੋਸ਼ਨ ਕੀਤਾ ਹੈ, ਸਾਡੇ ਕੋਲੋਂ ਵਿਛੜ ਗਈਆਂ ਹਨ, ਉਨ੍ਹਾਂ ਨੂੰ ਅੱਜ ਅਸੀਂ ਇਸ ਸਮਾਗਮ ਵਿਚ ਸ਼ਰਧਾਂਜਲੀ ਦੇ ਰਹੇ ਹਾਂ । ਮੌਤ ਜ਼ਿੰਦਗੀ ਦਾ ਇਕ ਹਿੱਸਾ ਹੀ

ਹੈ ਅਤੇ ਜੋ ਵੀ ਇਸ ਸੰਸਾਰ ਵਿਚ ਆਇਆ ਹੈ, ਉਸ ਨੇ ਇਕ ਨਾ ਇਕ ਦਿਨ ਜਾਣਾ ਹੀ ਹੈ । ਸਾਨੂੰ ਬੜਾ ਅਫਸੋਸ ਹੈ ਕਿ ਹਿੰਦੁਸਤਾਨ ਦੇ ਸਾਬਕਾ ਉਪ-ਰਾਸ਼ਟਰਪਤੀ ਭਾਵੇਂ ਲੰਮੀ ਉਮਰ ਭੋਗ ਕੇ ਗਏ ਹਨ ਜਦੋਂ ਵੀ ਕੋਈ ਨੇਕ ਪਾਲੀਟੀਸ਼ਨ, ਇਮਾਨਦਾਰ ਪਾਲੀਟੀਸ਼ਨ ਦੇਸ਼ ਤੋਂ ਜਾਂਦਾ ਹੈ ਤਾਂ ਉਸ ਦਾ ਸਾਰੇ ਦੇਸ਼ ਨੂੰ ਘਾਟਾ ਪੈਂਦਾ ਹੈ । ਕੁਰੱਪਟ ਬੰਦੇ ਤੇ ਕੁਰੱਪਟ ਪਾਲੀਟੀਸ਼ਨ ਤਾਂ ਇਸ ਧਰਤੀ ਤੇ ਬੋਝ ਹਨ । ਜਦੋਂ ਕੋਈ ਦਿਆਨਤਦਾਰ ਮਨੁੱਖ ਇਸ ਸਮਾਜ ਵਿਚੋਂ ਜਾਂਦਾ ਹੈ ਤਾਂ ਉਸ ਦੇ ਜਾਣ ਨਾਲ ਸਾਰੇ ਸਮਾਜ ਨੂੰ ਘਾਟਾ ਪੈਂਦਾ ਹੈ । ਸ਼੍ਰੀ ਬੀ.ਡੀ. ਜੱਤੀ ਜੀ ਦੇ ਜਾਣ ਦਾ ਸਾਰੇ ਦੇਸ਼ ਨੂੰ ਦੁਖ ਹੈ, ਕਿਉਂਕਿ ਇਕ ਨੇਕ ਪਾਲੀਟੀਸ਼ਨ ਸਾਡੇ ਕੋਲੋਂ ਖੁੱਸ ਗਿਆ ਹੈ ।

ਸਪੀਕਰ ਸਾਹਿਬ, ਦੂਸਰੇ ਬੀਬੀ ਪ੍ਰਧਾਨ ਕੌਰ ਜੋ ਸਾਡੇ ਸਵਰਗਵਾਸੀ ਗਿਆਨੀ ਜ਼ੈਲ ਸਿੰਘ ਜੀ ਜਿਹੜੇ ਕਿ ਗਰੀਬ ਘਰ ਤੋਂ ਉਠ ਕੇ ਪਹਿਲਾਂ ਪੰਜਾਬ ਦੇ ਮੁੱਖ ਮੰਤਰੀ ਰਹੇ, ਫਿਰ ਹਿੰਦੁਸਤਾਨ ਦੇ ਹੋਮ ਮਨਿਸਟਰ ਰਹੇ ਅਤੇ ਫਿਰ ਹਿੰਦੁਸਤਾਨ ਦੇ ਰਾਸ਼ਟਰਪਤੀ ਬਣੇ, ਉਨ੍ਹਾਂ ਦੀ ਜੀਵਨ ਸਾਥਣ ਸਨ । ਇਹ ਬਿਲਕੁਲ ਕੌੜੀ ਸਚਾਈ ਹੈ ਕਿ ਜਦੋਂ ਤੱਕ ਪਾਲੀਟੀਸ਼ਨ ਨੂੰ ਘਰ ਵੱਲੋਂ ਅਤੇ ਖਾਸ ਤੌਰ ਤੇ ਜੀਵਨ ਸਾਥਣ ਵੱਲੋਂ ਪੂਰਾ ਸਹਿਯੋਗ ਨਾ ਮਿਲੇ ਤਾਂ ਉਹ ਵਿਅਕਤੀ ਜ਼ਿੰਦਗੀ ਵਿਚ ਕਦੇ ਸੰਘਰਸ਼ ਦਾ ਰਸਤਾ ਅਪਣਾਅ ਹੀ ਨਹੀਂ ਸਕਦਾ । ਸੋ, ਮੈਂ ਸਮਝਦਾ ਹਾਂ ਕਿ ਗਿਆਨੀ ਜੀ ਦੇ ਜੀਵਨ ਵਿਚ ਬਹੁਤ ਵੱਡਾ ਹਿੱਸਾ ਮਾਤਾ ਪ੍ਰਧਾਨ ਕੌਰ ਜੀ ਦਾ ਸੀ । ਐਸੀ ਸ਼ਖਸੀਅਤ ਦਾ ਸਾਡੇ ਕੋਲੋਂ ਵਿਛੜ ਜਾਣਾ ਬੜਾ ਹੀ ਦੁਖਦਾਈ ਹੈ ।

ਸ਼੍ਰੀ ਆਤਮਾ ਨੰਦ ਜੀ ਸ਼ਰਮਾ ਜਿਹੜੇ ਕਿ ਸਾਡੇ ਦੇਸ਼ ਦੇ ਸਾਬਕਾ ਕੇਂਦਰੀ ਮੰਤਰੀ ਸਨ, ਨੇ ਮੰਤਰੀ ਦੇ ਪਦ ਤੋਂ ਬਾਅਦ ਇਕ ਆਮ ਸਾਧਾਰਨ ਵਿਅਕਤੀ ਵਾਲਾ ਜੀਵਨ ਬਤੀਤ ਕੀਤਾ । ਨਹੀਂ ਤਾਂ ਜਦੋਂ ਕੋਈ ਬੰਦਾ ਪਿੰਡ ਦਾ ਸਰਪੰਚ ਵੀ ਬਣ ਜਾਂਦਾ ਹੈ ਤਾਂ ਉਹ ਵੀ ਆਪਣਾ ਸਟੇਟਸ ਰੱਖਦਾ ਹੈ । ਐਮ. ਐਲ. ਏ., ਵਜ਼ੀਰ ਅਤੇ ਕੇਂਦਰ ਦਾ ਮੰਤਰੀ ਬਣ ਕੇ ਲੋਕ ਬਹੁਤ ਕੁਝ ਬਣਾ ਲੈਂਦੇ ਹਨ ਪਰ ਉਸ ਆਦਮੀ ਨੇ ਕੇਂਦਰੀ ਮੰਤਰੀ ਬਣਨ ਤੋਂ ਬਾਅਦ ਵੀ ਇਕ ਸਧਾਰਨ ਇਨਸਾਨ ਦੀ ਤਰ੍ਹਾਂ ਜੀਵਨ ਬਤੀਤ ਕੀਤਾ ਹੈ ਜੋ ਸਾਡੇ ਵਾਸਤੇ ਮਾਰਗ ਦਰਸ਼ਨ ਦਾ ਕੰਮ ਕਰੇਗਾ । ਸੋ, ਐਸੇ ਨੇਕ ਆਦਮੀ ਦੇ ਚਲੇ ਜਾਣ ਦਾ ਸਾਨੂੰ ਬਹੁਤ ਦੁਖ ਹੈ ।

ਸ਼੍ਰੀ ਨੁਸਰਤ ਅਲੀ ਖਾਨ ਨਾਲ ਬਹੁਤ ਦੇਰ ਸਾਨੂੰ ਇਕੱਠਿਆਂ ਰਹਿਣ ਦਾ ਮੌਕਾ ਮਿਲਿਆ ਹੈ । ਉਨ੍ਹਾਂ ਦੇ ਵਿਛੜ ਜਾਣ ਦਾ ਵੀ ਸਾਨੂੰ ਬਹੁਤ ਦੁਖ ਹੈ । ਉਹ ਬਹੁਤ ਹੀ ਖੁਸ਼ ਅਤੇ ਮਿਲਾਪੜੇ ਸੁਭਾਅ ਦੇ ਮਾਲਕ ਸਨ । ਉਹ ਬੈਠਿਆਂ ਹੀ ਮਹਿਫਲ ਜਮਾ ਦਿੰਦੇ ਸਨ ਅਤੇ ਕਦੇ ਬੋਰ ਨਹੀਂ ਹੋਣ ਦਿੰਦੇ ਸਨ । ਜਿੰਨਾਂ ਮਰਜ਼ੀ ਸਮਾਂ ਉਨ੍ਹਾਂ ਕੋਲ ਬੈਠੇ ਰਹੋ, ਉਹ ਹਮੇਸ਼ਾ ਖੁਸ਼ ਰਖਦੇ ਸਨ । ਐਸੇ ਸੱਜਣ ਦੇ ਜਾਣ ਦਾ ਵੀ ਸਾਨੂੰ ਦੁਖ ਹੈ ।

ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ ਜੀ ਮੇਰੇ ਜ਼ਿਲ੍ਹੇ ਨਾਲ ਸਬੰਧ ਰੱਖਦੇ ਸਨ । ਉਹ ਪਠਾਨਕੋਟ ਤੋਂ ਬੀ. ਜੇ. ਪੀ. ਦੇ ਐਮ. ਐਲ. ਏ., ਵੀ ਰਹੇ । ਖਾਦੀ ਬੋਰਡ ਦੇ ਉਹ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਚੇਅਰਮੈਨ ਵੀ ਰਹੇ। ਮੈਂ ਉਨ੍ਹਾਂ ਨੂੰ ਹਮੇਸ਼ਾ ਪੈਦਲ ਚਲਦਿਆਂ ਦੇਖਿਆ ਹੈ। ਉਹ ਬੜੇ ਮਿਹਨਤੀ ਇਨਸਾਨ ਸਨ। ਇਕ ਸਧਾਰਨ ਅਤੇ ਛੋਟੇ ਘਰ ਵਿਚੋਂ ਉਠ ਕੇ ਉਨ੍ਹਾਂ ਨੇ ਲੋਕਾਂ ਦੀ ਬਹੁਤ ਸੇਵਾ ਕੀਤੀ। ਸੋ ਐਸੇ ਇਨਸਾਨ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁਖ ਹੈ।

ਸ੍ਰੀ ਅਤੈ ਸਿੰਘ ਰਾਓ, ਜੋ ਕਿ ਪੁਰਾਣੇ ਪੰਜਾਬ ਦੀ ਇਕ ਸਾਡੇ ਕੋਲ ਯਾਦ ਸਨ, ਉਹ ਵੀ ਸਾਡੇ ਕੋਲੋਂ ਖੁਸ ਗਈ। ਉਨ੍ਹਾਂ ਨੂੰ ਡਿਵੈਲਪਮੈਂਟ ਦੇ ਨਾਮ ਤੇ ਜਾਣਿਆ ਜਾਂਦਾ ਸੀ। ਐਸੇ ਨੇਕ ਇਨਸਾਨ ਦੇ ਚਲੇ ਜਾਣ ਦਾ ਸਾਨੂੰ ਸਭ ਨੂੰ ਬਹੁਤ ਦੁਖ ਹੈ।

ਸ੍ਰੀ ਸੂਰਜ ਤਨਵੀਰ ਅਤੇ ਸ੍ਰੀ ਲਾਭ ਸਿੰਘ ਜੀ ਇਹ ਦੋਵੇਂ ਇਸ ਮੁਲਕ ਦੇ ਆਜ਼ਾਦੀ ਘੁਲਾਟੀਏ ਸਨ ਜਿਨ੍ਹਾਂ ਨੇ ਇਥੋਂ ਅੰਗਰੇਜ਼ ਨੂੰ ਕਢਣ ਵਾਸਤੇ ਸੁਭਾਸ਼ ਚੰਦਰ ਬੋਸ ਦੀ ਅਗਵਾਈ ਵਿੱਚ ਅਤੇ ਮਹਾਤਮਾ ਗਾਂਧੀ ਜੀ ਦੀ ਅਗਵਾਈ ਵਿੱਚ ਸਮੇਂ ਸਮੇਂ ਤੇ ਸਤਿਆਗ੍ਰਹਿ ਵਿੱਚ ਹਿੱਸਾ ਲਿਆ ਅਤੇ ਆਪਣੀ ਜ਼ਿੰਦਗੀ ਦਾ ਸੁਨਹਿਰੀ ਹਿੱਸਾ ਮੁਲਕ ਨੂੰ ਆਜ਼ਾਦ ਕਰਵਾਉਣ ਵਿੱਚ ਲਗਾਇਆ ਅਤੇ ਇਸ ਮੁਲਕ ਨੂੰ ਆਜ਼ਾਦ ਕਰਵਾਇਆ। ਸਾਡੇ ਐਸੇ ਆਜ਼ਾਦੀ ਘੁਲਾਟੀਆਂ ਦੇ ਵਿਛੜਣ ਦਾ ਸਾਨੂੰ ਸਭ ਨੂੰ ਦੁਖ ਹੈ ਜਿਨ੍ਹਾਂ ਦੀ ਬਦੌਲਤ ਅਸੀਂ ਅੱਜ ਸੁੱਖ ਮਾਣ ਰਹੇ ਹਾਂ ਅਤੇ ਜਿਨ੍ਹਾਂ ਦੀ ਬਦੌਲਤ ਇਹ ਮੁਲਕ ਹੋਂਦ ਵਿੱਚ ਹੈ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਦੁਖ ਹੈ।

ਅੱਗੇ ਜ਼ਿਕਰ ਹੈ ਹਰਪਾਲ ਟਿਵਾਣਾ ਜੀ ਦਾ, ਜਿਨ੍ਹਾਂ ਨੂੰ ਪੰਜਾਬ ਦਾ ਬੱਚਾ ਬੱਚਾ ਜਾਣਦਾ ਹੈ। ਉਨ੍ਹਾਂ ਨੂੰ ਸਭ ਲੋਕ ਬਹੁਤ ਸਤਿਕਾਰ ਦਿੰਦੇ ਸਨ ਅਤੇ ਉਹ ਮਹਿਫਲ ਦਾ ਸ਼ਿੰਗਾਰ ਹੁੰਦੇ ਸਨ। ਲੋਕ ਉਨ੍ਹਾਂ ਨੂੰ ਜਿਥੋਂ ਵੀ ਉਨ੍ਹਾਂ ਦਾ ਪ੍ਰੋਗਰਾਮ ਹੁੰਦਾ ਸੀ, ਦੂਰ ਦੂਰ ਤੋਂ ਸੁਣਨ ਜਾਂਦੇ ਸਨ, ਦੇਖਣ ਜਾਂਦੇ ਸਨ। ਉਹ ਇਕ ਬਹੁਤ ਵੱਡੀ ਸਖਸ਼ੀਅਤ ਸਨ ਜਿਨ੍ਹਾਂ ਦਾ ਅਚਾਨਕ ਐਕਸੀਡੈਂਟ ਹੋ ਗਿਆ ਅਤੇ ਪੰਜਾਬ ਕੋਲੋਂ ਇਕ ਬਹੁਤ ਹੀ ਨੇਕ ਕਲਾਕਾਰ ਖੁਸ ਗਿਆ। ਇਸ ਦਾ ਵੀ ਸਾਨੂੰ ਬਹੁਤ ਦੁਖ ਹੈ।

ਜੰਮੂ ਦੇ ਬਾਹਰ ਫੌਜੀ ਕੈਂਪ ਤੇ, ਨਿਰਦੋਸ਼ ਲੋਕਾਂ ਤੇ, ਜਿਸ ਤਰ੍ਹਾਂ ਨਾਲ ਅਟੈਕ ਹੋਇਆ, ਜਿਸਦੇ ਵਿੱਚ 30 ਦੇ ਕਰੀਬ ਬੇ-ਦੋਸ਼ੇ ਲੋਕ ਜਿਨ੍ਹਾਂ ਨੂੰ ਪਤਾ ਵੀ ਨਹੀਂ ਸੀ, ਮਾਰੇ ਗਏ। ਇਸਦੇ ਨਾਲ ਸਾਡੇ ਦੇਸ਼ ਨੂੰ ਬਹੁਤ ਵੱਡਾ ਚੈਲੰਜ ਮਿਲਿਆ ਹੈ। ਸਾਨੂੰ ਬੇ-ਗੁਨਾਹੇ ਲੋਕਾਂ ਦੇ ਮਾਰੇ ਜਾਣ ਦਾ ਬੜਾ ਦੁਖ ਹੈ ਅਤੇ ਹੋਰ ਬੇ-ਗੁਨਾਹ ਕਿੰਨਾ ਚਿਰ ਮਾਰੇ ਜਾਂਦੇ ਰਹਿਣਗੇ, ਇਸਦਾ ਇਸ ਹਾਊਸ ਨੂੰ ਫਿਕਰ ਕਰਨਾ ਚਾਹੀਦਾ ਹੈ। ਕਦੇ ਪਾਰਲੀਮੈਂਟ ਤੇ ਅਟੈਕ, ਕਦੇ ਫੌਜੀ ਕੈਂਪ ਤੇ ਅਟੈਕ, ਕਿੰਨਾ ਚਿਰ ਅਸੀਂ ਸ਼ਰਧਾਂਜਲੀ ਦੇ ਕੇ ਟਾਈਮ ਪਾਸ ਕਰਾਂਗੇ। ਇਹ ਸਾਡੇ ਸਭ ਵਾਸਤੇ ਸੋਚਣ ਦੀ ਗੱਲ ਹੈ। ਸਾਨੂੰ ਇਨ੍ਹਾਂ ਫੌਜੀ ਪਰਿਵਾਰਾਂ ਦੇ ਮਾਰੇ ਜਾਣ ਦਾ ਬਹੁਤ ਦੁਖ ਹੈ ਕਿਉਂਕਿ ਫੌਜ ਦੇ ਸਿਰ ਤੇ ਹੀ ਇਹ ਮੁਲਕ ਹੈ। ਉਸਦੇ ਸਿਰ ਤੇ ਹੀ ਅਸੀਂ ਅਮਨ-ਚੈਨ ਨਾਲ ਮੁਲਕ ਦੀ ਤਰੱਕੀ ਵਿੱਚ ਹਿੱਸਾ ਪਾ ਸਕਦੇ ਹਾਂ। ਫੌਜ ਦੇ ਸਿਰ ਤੇ ਹੀ ਮੁਲਕ ਡਿਵੈਲਪਮੈਂਟ ਕਰਦਾ ਹੈ। ਸਾਨੂੰ ਉਨ੍ਹਾਂ ਪਰਿਵਾਰਾਂ ਦੇ ਸ਼ਹੀਦ ਹੋਣ ਦਾ ਬਹੁਤ ਦੁਖ ਹੈ। ਜਿਸ ਤਰ੍ਹਾਂ ਬਾਦਲ ਸਾਹਿਬ ਨੇ

ਜ਼ਿਕਰ ਕੀਤਾ ਹੈ, ਜੋ ਵੀ ਮੁਆਵਜ਼ਾ ਉਨ੍ਹਾਂ ਦੇ ਪਰਿਵਾਰਾਂ ਵਾਸਤੇ ਬਣਦਾ ਹੈ, ਸਬੰਧਿਤ ਸਟੇਟ ਨੂੰ ਉਹ ਜ਼ਰੂਰ ਦੇਣਾ ਚਾਹੀਦਾ ਹੈ। ਜਿਹੜੇ ਫੌਜੀ ਜੰਮੂ-ਕਸ਼ਮੀਰ ਜਾਂ ਹੋਰ ਸਟੇਟਾਂ ਨਾਲ ਸਬੰਧਿਤ ਹਨ, ਉਨ੍ਹਾਂ ਸਟੇਟਾਂ ਨੂੰ ਵੀ ਇਸ ਬਾਰੇ ਜ਼ਰੂਰ ਕਹਿਣਾ ਚਾਹੀਦਾ ਹੈ ਕਿਉਂਕਿ ਫੌਜੀ ਪਰਿਵਾਰਾਂ ਦੀ ਦੇਖਭਾਲ ਕਰਨੀ ਸਾਡਾ ਸਭ ਤੋਂ ਪਹਿਲਾ ਫਰਜ਼ ਬਣਦਾ ਹੈ। ਅਜਿਹਾ ਹੋਣ ਨਾਲ ਉਹ ਹੋਰ ਦੂਣੇ ਹੌਂਸਲੇ ਨਾਲ ਮੁਲਕ ਦੀ ਸਰਹੱਦ ਤੇ ਦੁਸ਼ਮਣ ਦੇ ਖਿਲਾਫ ਲੜਨਗੇ ਅਤੇ ਇਹ ਸੋਚਣਗੇ ਕਿ ਦੇਸ਼ ਦੇ ਲੋਕਾਂ ਅਤੇ ਸਰਕਾਰਾਂ ਨੂੰ ਸਾਡਾ ਅਤੇ ਸਾਡੇ ਪਰਿਵਾਰ ਦਾ ਫਿਕਰ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਸਾਰਿਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਗੁਰੂ ਮਹਾਰਾਜ਼ ਅੱਗੇ ਅਰਦਾਸ ਕਰਦਾ ਹਾਂ ਕਿ ਇਨ੍ਹਾਂ ਸਾਰੀਆਂ ਨੇਕ ਸ਼ਖਸੀਅਤਾਂ ਜਿਨ੍ਹਾਂ ਨੇ ਸਮੇਂ ਸਮੇਂ ਤੇ ਰੋਲ ਅਦਾ ਕੀਤਾ ਹੈ, ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਿਸ਼ ਕਰਨ।

**ਸਰਦਾਰ ਗੁਰਜੰਟ ਸਿੰਘ (ਪੱਕਾਕਲਾਂ, ਐਸ. ਸੀ.)** : ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਉਨ੍ਹਾਂ ਮਹਾਨ ਹਸਤੀਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰ ਰਹੇ ਹਾਂ ਜਿਨ੍ਹਾਂ ਨੇ ਸਾਡੇ ਦੇਸ਼ ਨੂੰ, ਸਾਡੇ ਸੂਬੇ ਨੂੰ ਤਰੱਕੀ ਵੱਲ ਲਿਜਾਣ ਲਈ ਕੋਈ ਕਸਰ ਬਾਕੀ ਨਹੀਂ ਛੱਡੀ।

ਸ਼੍ਰੀ ਬੀ. ਡੀ. ਜੱਤੀ ਭਾਰਤ ਦੇ ਉਪ ਰਾਸ਼ਟਰਪਤੀ ਰਹੇ। 92 ਸਾਲ ਦੀ ਉਮਰ ਵਿੱਚ ਉਹ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਦੀ ਦੇਸ਼ ਨੂੰ ਬਹੁਤ ਵੱਡੀ ਦੇਣ ਹੈ। ਉਨ੍ਹਾਂ ਨੇ ਬਹੁਤ ਹੀ ਸੁੱਚਜੇ ਢੰਗ ਨਾਲ ਫਰੀਡਮ ਫਾਈਟਰ ਵਜੋਂ ਅਜ਼ਾਦੀ ਦੀ ਮੂਵਮੈਂਟ ਵਿੱਚ ਯੋਗਦਾਨ ਦਿੱਤਾ ਸੀ।

ਬੀਬੀ ਪ੍ਰਧਾਨ ਕੌਰ ਜੀ, ਵਿਧਵਾ ਗਿਆਨੀ ਜ਼ੈਲ ਸਿੰਘ ਜੀ, ਪੰਜਾਬ ਦੀ ਇਕ ਮਹਾਨ ਇਸਤਰੀ ਸਨ। ਉਨ੍ਹਾਂ ਦੇ ਸਸਕਾਰ ਤੇ ਕੋਈ ਅਜਿਹੀ ਪਾਰਟੀ ਨਹੀਂ ਸੀ, ਜਿਹੜੀ ਨਹੀਂ ਗਈ। ਭਾਵੇਂ ਗਿਆਨੀ ਜੀ ਭਾਰਤ ਦੇ ਹੋਮ ਮਨਿਸਟਰ ਅਤੇ ਰਾਸ਼ਟਰਪਤੀ ਬਣੇ ਪਰ ਉਨ੍ਹਾਂ ਨੇ ਆਪਣੇ ਆਪ ਨੂੰ ਇਕ ਸਧਾਰਨ ਇਸਤਰੀ ਦੇ ਤੌਰ ਤੇ ਹੀ ਰੱਖਿਆ।

ਸ਼੍ਰੀ ਆਤਮਾ ਨੰਦ ਸ਼ਰਮਾ, ਸਾਬਕਾ ਕੇਂਦਰੀ ਮੰਤਰੀ, ਨੇ ਖੇਤੀ ਬਾੜੀ ਮੰਤਰੀ ਵਜੋਂ ਆਪਣੀ ਡਿਊਟੀ ਬੜੀ ਹੀ ਇਮਾਨਦਾਰੀ ਨਾਲ ਨਿਭਾਈ ਅਤੇ ਖੇਤੀ ਨੂੰ ਉਚਾ ਚੁੱਕਣ ਲਈ ਬਹੁਤ ਸਾਰੇ ਉਪਰਾਲੇ ਕੀਤੇ।

ਸ਼੍ਰੀ ਨੁਸਰਤ ਅਲੀ ਖਾਨ, ਸਾਬਕਾ ਮੰਤਰੀ ਪੰਦਰਾਂ ਸਾਲ ਐਮ. ਸੀ. ਰਹੇ ਔਰ ਮਿਉਂਸੀਪਲ ਕਮੇਟੀ ਦੇ ਪ੍ਰਧਾਨ ਵੀ ਰਹੇ। ਉਨ੍ਹਾਂ ਦਾ ਜੀਵਨ ਬਹੁਤ ਹੀ ਵਧੀਆ ਸੀ। ਉਨ੍ਹਾਂ ਨੇ ਹਰ ਕੰਮ ਨੂੰ ਬੜੀ ਲਗਨ ਨਾਲ ਨੇਪਰੇ ਚਾੜ੍ਹਿਆ।

ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ, ਸਾਬਕਾ ਐਮ. ਐਲ. ਏ. ਦੀ ਮੌਤ ਦਾ ਵੀ ਮੈਨੂੰ ਕਾਫੀ ਦੁਖ ਹੈ।

ਸ਼੍ਰੀ ਅਭੇ ਸਿੰਘ ਰਾਓ, ਸਾਬਕਾ ਐਮ. ਐਲ ਏ., ਇਕ ਸੋਸ਼ਲ ਵਰਕਰ ਸਨ। ਉਨ੍ਹਾਂ ਦੇ ਜਾਣ ਨਾਲ ਜਿੱਥੇ ਹਰਿਆਣੇ ਨੂੰ ਘਾਟਾ ਪਿਆ ਹੈ ਉਥੇ ਪੰਜਾਬ ਵਾਸੀਆਂ ਨੂੰ ਵੀ ਘਾਟਾ ਮਹਿਸੂਸ ਹੋ ਰਿਹਾ ਹੈ।

[ਸਰਦਾਰ ਗੁਰਜੰਟ ਸਿੰਘ]

ਏਸੇ ਤਰ੍ਹਾਂ ਹੀ ਸ੍ਰੀ ਸੂਰਜ ਤਨਵੀਰ ਅਤੇ ਸ੍ਰੀ ਲਾਭ ਸਿੰਘ ਇਕ ਉਘੇ ਸੁਤੰਤਰਤਾ ਸੰਗਰਾਮੀ ਸਨ । ਅੱਜ ਵੀ ਵਿਧਾਨ ਸਭਾ ਦੇ ਅੰਦਰ ਜਾਂ ਬਾਹਰ ਜੋ ਅਜ਼ਾਦੀ ਮਾਣ ਰਹੇ ਹਾਂ, ਉਹ ਸੁਤੰਤਰਤਾ ਸੰਗਰਾਮੀਆਂ ਕਰਕੇ ਹੀ ਮਾਣ ਰਹੇ ਹਾਂ ।

ਸ੍ਰੀ ਹਰਪਾਲ ਟਿਵਾਣਾ ਬੜੇ ਉਘੇ ਫਿਲਮਕਾਰ ਸਨ । ਉਨ੍ਹਾਂ ਦੀਆਂ ਫਿਲਮਾਂ ਨੂੰ ਲੋਕ ਬਹੁਤ ਸਲਾਹੁੰਦੇ ਹਨ ।

ਜੰਮੂ-ਕਸ਼ਮੀਰ ਵਿੱਚ ਫੌਜੀ ਕੈਂਪ ਤੇ ਜੋ ਹਮਲਾ ਹੋਇਆ ਹੈ, ਉਸ ਦਾ ਸਭ ਨੂੰ ਬਹੁਤ ਹੀ ਗਹਿਰਾ ਦੁਖ ਲੱਗਾ ਹੈ । ਸਪੀਕਰ ਸਾਹਿਬ, ਭਾਰਤ ਵਿਚ ਤਿੰਨ ਜੰਗਾਂ ਹੋਈਆਂ । ਇਨ੍ਹਾਂ ਤਿੰਨਾਂ ਜੰਗਾਂ ਵਿੱਚ ਇੰਨੇ ਫੌਜੀ ਜਵਾਨ ਨਹੀਂ ਮਰੇ ਜਿੰਨੇ ਅੱਤਵਾਦ ਦੇ ਦੌਰਾਨ ਮਾਰੇ ਗਏ ਹਨ । ਭਾਰਤ ਸਰਕਾਰ ਨੂੰ ਅੰਤਰਰਾਸ਼ਟਰੀ ਦਬਾਅ ਦੀ ਪਰਵਾਹ ਨਾ ਕਰਦੇ ਹੋਏ ਫੌਜੀਆਂ ਦੀ ਜਾਨ ਤੇ ਮਾਲ ਦੀ ਰਾਖੀ ਕਰਨ ਲਈ ਕੋਈ ਕਸਰ ਨਹੀਂ ਛੱਡਣੀ ਚਾਹੀਦੀ । ਮੈਂ ਆਪਣੀ ਪਾਰਟੀ ਵਲੋਂ ਇਨ੍ਹਾਂ ਸਾਰਿਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸ੍ਰੀ ਸਪੀਕਰ :** ਜਿਹੜਾ ਪ੍ਰਸਤਾਵ ਲੀਡਰ ਆਫ ਦਿ ਹਾਊਸ, ਸੀ. ਐਮ. ਸਾਹਿਬ ਨੇ ਰੱਖਿਆ ਹੈ, ਉਸ ਵਿੱਚ ਮੈਂ ਆਪਣੇ ਆਪ ਨੂੰ ਵੀ ਸ਼ਾਮਲ ਕਰਦਾ ਹਾਂ । ਉਹ ਸ਼ਹੀਦ ਜਿਹੜੇ ਅੱਜ ਸਾਡੇ ਵਿੱਚ ਨਹੀਂ ਹਨ ਪ੍ਰੰਤੂ ਦੇਸ਼ ਦੀ ਸੇਵਾ ਕਰਦੇ ਹੋਏ, ਸਮਾਜ ਦੀ ਸੇਵਾ ਕਰਦੇ ਹੋਏ ਉਨ੍ਹਾਂ ਨੇ ਬੜਾ ਨਾਂ ਪੈਦਾ ਕੀਤਾ, ਉਹ ਚਲੇ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬਹੁਤ ਦੁਖ ਹੈ । ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਦੁਖ ਪਹੁੰਚਿਆ ਹੈ । ਅਸੀਂ ਮਹਿਸੂਸ ਕਰਦੇ ਹਾਂ ਕਿ ਉਹ ਸਾਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਆਪਣੀ ਦੁਖਦਾਈ ਮੌਤ ਨਾਲ ਅਫਸੋਸ ਦੇ ਗਹਿਰੇ ਵਿਹੜੇ ਵਿੱਚ ਸੁੱਟ ਗਏ ਹਨ, ਖਾਸ ਕਰਕੇ ਕਾਲੂ ਚੱਕ ਜਿਹੜਾ ਵਾਕਿਆ ਹੋਇਆ ਹੈ, ਸੀ. ਐਮ. ਸਾਹਿਬ ਨੇ ਅਤੇ ਹਾਊਸ ਦੇ ਸਾਰੇ ਮੈਂਬਰਾਂ ਨੇ ਉਨ੍ਹਾਂ ਪ੍ਰਤੀ ਸ਼ਰਧਾ ਪ੍ਰਗਟ ਕੀਤੀ ਹੈ । ਜਿਹੜੇ ਚਲੇ ਗਏ, ਕਤਲ ਕਰ ਦਿੱਤੇ ਗਏ, ਮਾਰ ਦਿੱਤੇ ਗਏ, ਉਨ੍ਹਾਂ ਨਾਲ ਸਾਰਿਆਂ ਨੇ ਸੰਦੇਹ ਇਹ ਪ੍ਰਗਟ ਕੀਤਾ ਹੈ ਕਿ ਇਹੋ ਜਿਹੀਆਂ ਘਟਨਾਵਾਂ ਬੰਦ ਹੋਣੀਆਂ ਚਾਹੀਦੀਆਂ ਹਨ ਔਰ ਉਸ ਦੇ ਵਾਸਤੇ ਪੰਜਾਬ ਨੂੰ ਹੀ ਨਹੀਂ, ਸਾਰੇ ਹਿੰਦੁਸਤਾਨ ਨੂੰ ਸੁਰੱਖਿਆ ਦਾ ਬੰਦੋਬਸਤ ਜਲਦੀ ਕਰਨਾ ਚਾਹੀਦਾ ਹੈ । ਜੇਕਰ ਇਸ ਤਰ੍ਹਾਂ ਦੀਆਂ ਘਟਨਾਵਾਂ ਲਗਾਤਾਰ ਹੋਣ ਤਾਂ ਇਹ ਸਾਡੇ ਲਈ ਬਹੁਤ ਹੀ ਦੁਖ ਦੀ ਗੱਲ ਹੈ । ਮੈਂ ਇਸ ਅਵਸਰ ਤੇ ਜੱਤੀ ਸਾਹਿਬ ਨੂੰ, ਦੂਜੀਆਂ ਸ਼ਖਸੀਅਤਾਂ ਨਾਲ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ, ਜੱਤੀ ਸਾਹਿਬ ਇਕ ਬਹੁਤ ਹੀ ਸੱਚੇ ਸੁੱਚੇ ਅਤੇ ਦੇਸ਼ ਭਗਤ ਸਨ । ਜਿਹੜੇ ਪ੍ਰਮਾਤਮਾ ਦੇ ਵਿੱਚ ਬਹੁਤ ਹੀ ਵਿਸ਼ਵਾਸ ਕਰਦੇ ਸੀ ਔਰ ਹਮੇਸ਼ਾਂ ਹੀ ਪ੍ਰਮਾਤਮਾ ਨੂੰ ਯਾਦ ਰੱਖਦੇ ਸੀ, ਸੱਚ ਬੋਲਦੇ ਸੀ, ਉਨ੍ਹਾਂ ਦਾ ਕਥਨ ਹੈ—

My f ults are millions and your forgiveness
Go', s more than a billion."

ਮੇਰੇ ਗੁਨਾਹ ਲੱਖਾਂ ਲੇਕਿਨ ਤੇਰੀ ਬਖਸ਼ਿਸ਼ ਕਰੋੜਾਂ ਦੀ ਹੈ ।

ਅੰਤ ਵਿਚ, ਜੋ ਪ੍ਰਸਤਾਵ ਸੀ. ਐਮ. ਸਾਹਿਬ ਨੇ, ਲੀਡਰ ਆਫ ਦੀ ਹਾਊਸ ਨੇ ਰੱਖਿਆ ਹੈ, ਉਹ ਪ੍ਰਸਤਾਵ ਉਨ੍ਹਾਂ ਵਿਛੜੀਆਂ ਆਤਮਾਵਾਂ ਦੇ ਸਬੰਧੀਆਂ ਨੂੰ, ਰਿਸ਼ਤੇਦਾਰਾਂ ਨੂੰ ਵਿਧਾਨ ਸਭਾ ਵੱਲੋਂ ਭੇਜ ਦੇਵਾਂਗੇ । ਹੁਣ ਦੋ ਮਿੰਟ ਲਈ ਸਾਰੇ ਹੀ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਵਿਛੜੀਆਂ ਆਤਮਾਵਾਂ ਦੀ ਸ਼ਾਂਤੀ ਲਈ ਅਰਦਾਸ ਕਰਨ ।

(ਇਸ ਸਮੇਂ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ ।)

**ਸ੍ਰੀ ਸਪੀਕਰ** : ਹੁਣ ਸਦਨ 12 ਜੂਨ, 2002 ਦੇ 9.00 ਵਜੇ ਸਵੇਰੇ ਤੱਕ ਸਥਗਿਤ ਕੀਤਾ ਜਾਂਦਾ ਹੈ।

*2.38 ਵਜੇ ਬਾਅਦ ਦੁਪਹਿਰ

(ਇਸ ਉਪ੍ਰੰਤ ਸਦਨ 12 ਜੂਨ, 2002 ਦੇ 9.00 ਵਜੇ ਸਵੇਰੇ ਤੱਕ *ਸਥਗਿਤ ਹੋ ਗਿਆ ।)

---

2107—23-8-2002—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA
## Debates

12th June, 2002

Vol. II,- No. 2

OFFICIAL REPORT

CONTENTS

Wednesday, the 12th June, 2002



**Punjab Vidhan Sabha Secretariat, Chandigarh.**

**Price : Rs. 114-00**

## PUNJAB VIDHAN SABHA

Wednesday, the 12th June, 2002

The Vidhan Sabha met in the Punjab Vidhan Sabha Hall,

Vidhan Bhavan, Sector 1, Chandigarh, at 9.00 A.M.

Mr. Speaker (Doctor Kewal Krishan) in the Chair.

---

## STARRED QUESTIONS AND ANSWERS

**ਨਿਸ਼ਾਨ ਵਾਲਾ ਪ੍ਰਸ਼ਨ ਨੰ: 13**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਨਿਸ਼ਾਨ ਵਾਲਾ ਪ੍ਰਸ਼ਨ ਨੰ: 37***

**ਸ਼੍ਰੀ ਸਪੀਕਰ :** ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ 10 ਦਿਨਾਂ ਲਈ ਅਲਾਓ ਕਰ ਦਿੱਤੀ ਹੈ।

**ਮਾਨਸਾ ਸ਼ਹਿਰ ਵਿਚ ਸੀਵਰੇਜ ਸਿਸਟਮ**

***53. ਸਰਦਾਰ ਸ਼ੇਰ ਸਿੰਘ ਗਾਗੋਵਾਲ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਨਸਾ ਸ਼ਹਿਰ ਦੇ ਕੁੱਝ ਹਿੱਸਿਆਂ ਵਿੱਚ ਸੀਵਰੇਜ ਸਿਸਟਮ ਨਹੀਂ ਪਾਇਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਬਾਕੀ ਰਹਿੰਦੇ ਇਲਾਕਿਆਂ ਵਿਚ ਸੀਵਰੇਜ ਪਾਉਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੀ ਜਾ ਰਹੀ ਹੈ ?

**ਚੌਧਰੀ ਜਗਜੀਤ ਸਿੰਘ :** ਹਾਂ ਜੀ। ਸ਼ਹਿਰ ਦੇ ਬਾਕੀ ਰਹਿੰਦੇ ਏਰੀਏ ਵਿਚ ਸੀਵਰੇਜ ਪਾਉਣ ਲਈ ਕਈ ਸਕੀਮਾਂ ਤਿਆਰ ਕੀਤੀਆਂ ਗਈਆਂ ਹਨ ਅਤੇ ਫੰਡਜ਼ ਦੀ ਉਪਲੱਭਤਾ ਅਨੁਸਾਰ ਪੜਾਵਾਂ ਵਿਚ ਕੰਮ ਕਰਵਾਇਆ ਜਾਏਗਾ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਾਰ ਸਾਲ ਹੋ ਗਏ ਹਨ ਪਰ ਉਥੇ ਕੋਈ ਕੰਮ ਨਹੀਂ ਹੋ ਰਿਹਾ। ਨਾ ਸੀਵਰੇਜ ਦਾ ਕੰਮ ਅਤੇ ਨਾ ਹੀ ਵਾਟਰ ਵਰਕਸ ਦਾ ਕੰਮ ਹੋ ਰਿਹਾ ਹੈ। ਮੈਂ ਇਨ੍ਹਾਂ ਤੋਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਕਿਹੜੀਆਂ ਕਿਹੜੀਆਂ ਸਕੀਮਾਂ ਚਲਦੀਆਂ ਹਨ ਤੇ ਉਥੇ ਇਹ ਕੰਮ ਕਦੋਂ ਤੱਕ ਚਾਲੂ ਕਰਵਾ ਦੇਣਗੇ।

**ਮੰਤਰੀ :** ਸਪੀਕਰ ਸਾਹਿਬ, ਚਾਰ ਸਾਲਾਂ ਵਾਲੇ ਤਾਂ ਚਲੇ ਗਏ ਹਨ, ਮੈਂ ਹੁਣ ਦੀ ਗੱਲ ਦੱਸ ਦਿੰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੱਕ ਸਕੀਮ ਦੇ ਰਾਹੀਂ ਸਾਰੇ ਮਾਨਸਾ ਵਿੱਚ ਇਸ ਪ੍ਰਾਜੈਕਟ ਦੇ ਉਤੇ 23.74 ਕਰੋੜ ਰੁਪਿਆ ਲੱਗਣਾ ਹੈ। ਇੱਕ ਸਕੀਮ ਅਸੀਂ ਹੁੱਡਕੋ ਦੀ ਮੱਦਦ ਨਾਲ ਉਥੇ ਸ਼ੁਰੂ ਕੀਤੀ ਸੀ ਅਤੇ ਇਹ ਸਕੀਮ 4 ਕਰੋੜ 91 ਲੱਖ ਰੁਪਏ ਦੀ ਸੀ। ਇਸ ਸਕੀਮ ਦੇ ਵਿੱਚ ਹੁੱਡਕੋ ਵਲੋਂ 50% ਸ਼ੇਅਰ ਪਾਇਆ ਜਾਣਾ ਸੀ, ਪੰਜਾਬ ਸਰਕਾਰ ਵਲੋਂ 30% ਔਰ ਮਿਉਂਸਿਪਲ ਕਮੇਟੀ ਵੱਲੋਂ 20%

---

*For Starred Question No. 37 and reply thereto, please see PVS Debates dated 25-6-2002.

**[ਸਥਾਨਕ ਸਰਕਾਰ ਮੰਤਰੀ]**

ਪਾਇਆ ਜਾਣਾ ਸੀ। ਇਸ 4 ਕਰੋੜ 91 ਲੱਖ ਰੁਪਏ ਦੇ ਵਿੱਚੋਂ 3 ਕਰੋੜ 57 ਲੱਖ ਰੁਪਏ ਦਾ ਕੰਮ ਹੋ ਚੁੱਕਿਆ ਹੈ ਔਰ ਉਸ ਦੇ ਵਿੱਚ ਮੇਨ ਸੀਵਰ ਜਿਹੜੀ ਕਿ 2.63 ਕਿਲੋਮੀਟਰ ਦੀ ਹੈ, ਪੈ ਗਈ ਹੈ ਔਰ ਜਿਹੜੀਆਂ ਬਰਾਂਚ ਲਾਈਨਾਂ ਹਨ, ਉਨ੍ਹਾਂ ਦੇ ਵਿੱਚ 10.55 ਕਿਲੋਮੀਟਰ ਦਾ ਕੰਮ ਹੋ ਚੁੱਕਾ ਹੈ। ਬਾਕੀ ਕੰਮ ਇਸ ਕਰਕੇ ਨਹੀਂ ਹੋ ਸਕਿਆ ਕਿਉਂਕਿ ਫੰਡਾਂ ਦੀ ਬਹੁਤ ਘਾਟ ਸੀ ਔਰ ਪੰਜਾਬ ਸਰਕਾਰ ਔਰ ਮਿਊਂਸਿਪਲ ਕਮੇਟੀ ਵੱਲੋਂ ਆਪਣਾ ਬਣਦਾ ਸ਼ੇਅਰ ਪਾਇਆ ਨਹੀਂ ਜਾ ਸਕਿਆ। ਇਸ ਕਰਕੇ ਇਹ ਕੰਮ ਨਹੀਂ ਹੋ ਸਕਿਆ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਦੀ ਕੋਈ ਇਨਕੁਆਇਰੀ ਕਰਵਾਉਣਗੇ ਕਿ ਕਿਹੜੀ ਸੀਵਰੇਜ ਪਾਈ ਜਾ ਚੁੱਕੀ ਹੈ ? ਸਪੀਕਰ ਸਾਹਿਬ, ਉਥੇ ਲੋਕ ਇਸ ਵੇਲੇ ਨਰਕ ਦੀ ਜ਼ਿੰਦਗੀ ਜੀਅ ਰਹੇ ਹਨ। ਪਾਣੀ ਘਰਾਂ ਦੇ ਵਿੱਚ ਫਿਰਦਾ ਪਿਆ ਹੈ। ਇਸ ਸਾਰੇ ਬਾਰੇ ਮੈਂ ਮੌਕੇ ਦੇ ਉਤੇ ਜਾ ਕੇ ਦਿਖਾ ਦਿੰਦਾ ਹਾਂ। ਇਸ ਵੇਲੇ ਮਾਨਸਾ ਵਿੱਚ ਸੀਵਰੇਜ ਦਾ ਬਹੁਤ ਬੁਰਾ ਹਾਲ ਹੈ। ਲੋਕਾਂ ਨੂੰ ਉਥੇ ਪੀਣ ਦਾ ਪਾਣੀ ਨਹੀਂ ਮਿਲ ਰਿਹਾ। ਨਾ ਉਥੇ ਸੀਵਰੇਜ ਦਾ ਕੰਮ ਹੋਇਆ ਹੈ ਅਤੇ ਨਾ ਉਥੇ ਵਾਟਰ ਵਰਕਸ ਦਾ ਕੰਮ ਹੋਇਆ ਹੈ। ਲੋਕਾਂ ਦੀ ਹਾਲਤ ਇਸ ਵੇਲੇ ਬਹੁਤ ਬੁਰੀ ਹੈ। ਲੋਕ ਬਾਹਰੋਂ ਪਾਣੀ ਲਿਆ ਲਿਆ ਕੇ ਪੀ ਰਹੇ ਹਨ। ਸਪੀਕਰ ਸਾਹਿਬ, ਜਿਹੜਾ ਮਾਨਸਾ ਦਾ ਪਾਣੀ ਹੈ ਉਹ ਬਹੁਤ ਹਾਨੀਕਾਰਕ ਹੈ। ਇਸ ਕਰਕੇ ਲੋਕ ਰਾਜਸਥਾਨ ਵਾਂਗ ਬਾਹਰੋਂ ਪਾਣੀ ਲਿਆ ਰਹੇ ਹਨ।

**ਸ਼੍ਰੀ ਸਪੀਕਰ :** ਗਾਗੋਵਾਲ ਜੀ, ਤੁਸੀਂ ਸਵਾਲ ਪੁੱਛੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਕਰਵਾਈ ਜਾਵੇ ਤੇ ਇਸ ਦੇ ਲਈ ਕੋਈ ਕਮੇਟੀ ਬਣਾ ਦਿੱਤੀ ਜਾਵੇ ਜਿਹੜੀ ਉਥੇ ਮੌਕੇ ਦੇ ਉਤੇ ਜਾ ਕੇ ਚੈਕ ਕਰੇ ਕਿ ਉਥੇ ਅਸਲ ਪੁਜ਼ੀਸ਼ਨ ਕੀ ਹੈ। ਲੋਕ ਬਾਹਰੋਂ ਪਾਣੀ ਲਿਆ ਕੇ ਪੀਂਦੇ ਹਨ, ਵਾਟਰ ਵਰਕਸ ਨਹੀਂ ਹਨ....

**ਸ਼੍ਰੀ ਸਪੀਕਰ :** ਗਾਗੋਵਾਲ ਜੀ, ਤੁਸੀਂ ਭਾਸ਼ਣ ਨਾ ਕਰੋ। ਸਵਾਲ ਹੀ ਪੁੱਛੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਮੈਂ ਦੋਨਾਂ ਬਾਰੇ ਹੀ ਸਵਾਲ ਕਰ ਰਿਹਾ ਹਾਂ। ਨਾ ਹੀ ਉਥੇ ਪੀਣ ਵਾਲਾ ਪਾਣੀ ਹੈ ਔਰ ਨਾ ਹੀ ਸੀਵਰੇਜ ਦਾ ਕੰਮ ਹੋਇਆ ਹੈ। ਇਹ ਕੰਮ ਛੇਤੀ ਤੋਂ ਛੇਤੀ ਮੁਕੰਮਲ ਕਰਵਾਇਆ ਜਾਣਾ ਚਾਹੀਦਾ ਹੈ। ਲੋਕੀਂ ਬਾਹਰੋਂ ਪਾਣੀ ਲਿਆ ਰਹੇ ਹਨ।

**ਸ਼੍ਰੀ ਸਪੀਕਰ :** ਗਾਗੋਵਾਲ ਜੀ, ਭਾਸ਼ਣ ਨਾ ਕਰੋ, ਸਿਰਫ ਕੁਐਸਚਨ ਹੀ ਪੁੱਛੋ। ਤੁਸੀਂ ਇਸ ਤਰ੍ਹਾਂ ਪੁੱਛੋ ਕਿ ਕੰਮ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਮੈਂ ਭਾਸ਼ਣ ਨਹੀਂ ਦੇ ਰਿਹਾ ਜੀ। ਉਥੇ ਇਸ ਵੇਲੇ ਪਾਣੀ ਦੀ ਔਰ ਸੀਵਰੇਜ ਦੀ ਬਹੁਤ ਮਾੜੀ ਹਾਲਤ ਹੈ। ਸੀਵਰੇਜ ਦਾ ਕੰਮ ਬੰਦ ਹੈ, ਉਸ ਨੂੰ ਛੇਤੀ ਤੋਂ ਛੇਤੀ ਚਾਲੂ ਕੀਤਾ ਜਾਵੇ।

**ਸ਼੍ਰੀ ਸਪੀਕਰ :** ਤੁਸੀਂ ਸਵਾਲ ਪੁੱਛੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਜਿਹੜਾ ਪੀਣ ਵਾਲਾ ਪਾਣੀ ਹੈ, ਉਹ ਲੋਕਾਂ ਨੂੰ ਮੁਹੱਇਆ ਕੀਤਾ ਜਾਵੇ। ਮੈਂ ਆਪ ਵੀ ਬਾਹਰੋਂ ਪਾਣੀ ਲਿਆ ਕੇ ਪੀਂਦਾ ਹਾਂ। ਇਸੇ ਤਰ੍ਹਾਂ ਲੋਕਾਂ ਨੂੰ ਵੀ ਬਾਹਰੋਂ ਹੀ ਪਾਣੀ ਲਿਆ ਕੇ ਪੀਣਾ ਪੈ ਰਿਹਾ ਹੈ।

**ਸ਼੍ਰੀ ਸਪੀਕਰ :** ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਅਗਲਾ ਸਵਾਲ, ਸਰਦਾਰ ਜੋਗਿੰਦਰ ਸਿੰਘ ਮਾਨ ਜੀ।

---

### ਰੇਲ ਲਿੰਕ ਲਈ ਭੌਂ ਪ੍ਰਾਪਤੀ

***7. ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਕਿਸਾਨਾਂ ਜਿਨ੍ਹਾਂ ਦੀ ਚੰਡੀਗੜ੍ਹ ਅਤੇ ਲੁਧਿਆਣਾ ਵਿਚਕਾਰ ਰੇਲ ਲਿੰਕ ਵਿਛਾਉਣ ਲਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ, ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**Sardar Partap Singh Bajwa :** Yes Sir, The amount for compensation of land paid to the land owners was deposited by the Ministry of Railways with the following Land Acquisition Collectors for disbursement.

| | | | |
|---|---|---|---|
| 1. | Land Acquisition Collector, Mohali | .. | Rs. 15.56 Crores |
| 2. | Land Acquisition Collector, Kharar | .. | Rs. 8.00 Crores |
| 3. | Land Acquisition Collector, Ropar | .. | Rs. 2.25 Crores |

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪਲੀਮੈਂਟਰੀ ਸਰ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਮੁਆਵਜ਼ਾ ਕੁਲੈਕਟਰ ਕੋਲ ਹੈ ਜਾਂ ਕਿ ਕਨਸਰਨਡ ਫਾਰਮਰਜ਼ ਨੂੰ ਮਿਲ ਗਿਆ ਹੈ ?

**ਮੰਤਰੀ :** ਇਹ ਜਿਹੜਾ ਮੁਆਵਜ਼ਾ ਹੈ ਇਹ ਜ਼ਿਆਦਾਤਰ ਲੋਕਾਂ ਕੋਲ ਪਹੁੰਚ ਚੁੱਕਿਆ ਹੈ। ਕੁਝ ਕੁ ਪੈਸੇ ਹਨ ਜਿਹੜੇ ਕਿ ਨਹੀਂ ਪਹੁੰਚੇ। ਆਲਮੋਸਟ 90% ਪੈਸਾ ਬੈਨੀਫਿਸ਼ਰੀਜ਼ ਨੂੰ ਪਹੁੰਚ ਚੁੱਕਿਆ ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ :** ਜਿਹੜਾ ਰਹਿ ਗਿਆ ਹੈ ਉਹ ਕਦੋਂ ਤੱਕ ਦੇ ਦਿੱਤਾ ਜਾਵੇਗਾ ?

**ਸ਼੍ਰੀ ਸਪੀਕਰ :** ਹਾਂ ਜੀ, ਬੈਨੀਫਿਸ਼ਰੀਜ਼ ਨੂੰ ਬਾਕੀ ਦਾ ਪੈਸਾ ਕਦੋਂ ਮਿਲੇਗਾ ?

**ਮੰਤਰੀ :** ਬਹੁਤ ਥੋੜ੍ਹੇ, ਤਿੰਨ ਪਿੰਡਾਂ ਦੇ ਪੈਸੇ ਰਹਿ ਗਏ ਹਨ ਜਿਹੜੇ ਰੋਪੜ ਤਹਿਸੀਲ ਦੇ ਹਨ। ਕੋਈ ਟੈਕਨੀਕਲ ਪ੍ਰਾਬਲਮ ਹੋਣ ਕਾਰਨ 20 ਏਕੜ ਜ਼ਮੀਨ ਦੇ 3 ਕਰੋੜ 90 ਲੱਖ ਰੁਪਏ ਦੇਣੇ ਰਹਿ ਗਏ ਹਨ। ਜਦੋਂ ਟੈਕਨੀਕਲ ਪ੍ਰਾਬਲਮ ਦੂਰ ਹੋ ਜਾਵੇਗੀ, ਚੰਦ ਮਹੀਨਿਆਂ ਵਿਚ ਇਹ ਪੈਸੇ ਵੀ ਦੇ ਦੇਵਾਂਗੇ।

**ਸਰਦਾਰ ਜੋਗਿੰਦਰ ਸਿੰਘ ਮਾਨ :** ਇਹ ਇਸ ਨੂੰ ਟਾਈਮ ਬਾਊਂਡ ਕਰਨ ਜੀ।

**ਮੰਤਰੀ :** ਇਹ ਰੇਲਵੇ ਦਾ ਕੰਮ ਹੈ। ਰੇਲਵੇ ਮਨਿਸਟਰੀ ਇਸ ਕੰਮ ਵਿਚ ਇਨਵਾਲਵਡ ਹੈ। ਪੈਸੇ ਆਲਰੇਡੀ ਡਿਪਾਜਿਟ ਹੋਏ ਹਨ ਅਤੇ ਇਹ ਕੁਲੈਕਟਰ ਕੋਲ ਪਏ ਹਨ। ਅਸੀਂ ਕੁਝ ਨਹੀਂ ਕਰ ਸਕਦੇ। ਰੇਲਵੇ ਵਾਲਿਆਂ ਦੀ ਜਦੋਂ ਟੈਕਨੀਕਲ ਪ੍ਰਾਬਲਮ ਠੀਕ ਹੋ ਜਾਵੇਗੀ, ਇਹ ਪੈਸੇ ਲੋਕਾਂ ਨੂੰ ਮਿਲ ਜਾਣਗੇ।

---

### ਹੁਸ਼ਿਆਰਪੁਰ-ਊਨਾ ਸੜਕ ਤੇ ਪੁਲਾਂ/ਲਾਂਘਿਆਂ (ਕਾਜ਼ਵੇਜ਼) ਨੂੰ ਬਣਾਉਣਾ

***15 ਸ਼੍ਰੀ ਤਿਕਸ਼ਨ ਸੂਦ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹੁਸ਼ਿਆਰਪੁਰ-ਊਨਾ ਸੜਕ (ਸਟੇਟ ਹਾਈਵੇ) ਤੋਂ ਪੈਂਦੇ ਪੁਲਾਂ/ਲਾਂਘਿਆਂ ਨੂੰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਪੁਲਾਂ/ਲਾਂਘਿਆਂ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** Yes Sir, There are 5 causeways on Hoshiarpur-Una road. Out of which the construction work on the causeway on Bajwara Choe in Km No. 3 and causeway over Jahan Khelan Choe Km No. 3 have already been completed. The construction work on Jaman Wala Choa in Km 9 is in progress and the work is likely to be completed upto 15th July, 2002. The other 2 choes have not been included in any work programme during financial year 2002-2003 because no funds for this purpose are provided in the Annual Plan 2002-2003.

**ਸ਼੍ਰੀ ਤਿਕਸ਼ਨ ਸੂਦ :** ਸਪਲੀਮੈਂਟਰੀ, ਸਪੀਕਰ ਸਾਹਿਬ, ਮੈਂ ਆਪ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਰਿਕਾਰਡ ਵਿਚ ਮੌਜੂਦ ਹੋਵੇਗਾ ਕਿ ਇਕ ਜਾਮਣ ਵਾਲਾ ਚੋਅ ਦਾ ਐਸਟੀਮੇਟ ਬਣਿਆ ਸੀ, ਪਲੈਨ ਬਣਿਆ ਸੀ। ਉਹ ਕਾਫੀ ਵੱਡੇ ਚੋਅ ਦਾ ਪਲੈਨ ਸੀ, ਵੱਡੇ ਪੁਲ ਦਾ ਪਲੈਨ ਸੀ। ਉਸ ਤੋਂ ਬਾਅਦ

[ਸ਼੍ਰੀ ਤਿਕਸ਼ਨ ਸੂਦ]

ਪਟੀਆੜੀਆ ਡੈਮ ਬਣਨ ਕਰਕੇ ਵਾਟਰ ਡਿਸਚਾਰਜ ਥੋੜ੍ਹਾ ਹੋ ਜਾਣਾ ਸੀ ਜਿਸ ਕਰਕੇ ਉਸ ਦੀ ਕਾਸਟ ਘਟਾ ਦਿਤੀ ਗਈ। ਜਿਹੜਾ ਸਰਪਲਸ ਫੰਡ ਸੀ, ਉਹ ਪਟੀਆੜੀਆ ਚੋਅ ਤੇ ਕਾਜ਼ਵੇ ਬਣਾਉਣ ਲਈ ਸੀ ਤੇ ਉਸ ਦੀ ਪ੍ਰੋਵੀਜ਼ਨ ਕੀਤੀ ਗਈ ਸੀ। ਇਹ ਇਨ੍ਹਾਂ ਦੇ ਰਿਕਾਰਡ ਵਿਚ ਹੋਵੇਗਾ। ਜਿਹੜਾ ਪੈਸਾ ਬਚਿਆ ਹੈ, ਉਸ ਨਾਲ ਕੀ ਇਹ ਪਟੀਆੜੀਆ ਵਾਲਾ ਚੋਅ ਦਾ ਕਾਜ਼ਵੇ ਬਣਾਉਣਗੇ ਜਿਸ ਤਰ੍ਹਾਂ ਕਿ ਪਹਿਲਾਂ ਡਿਸਾਈਡ ਕੀਤਾ ਗਿਆ ਸੀ ?

**ਮੰਤਰੀ :** ਇਸ ਤਰ੍ਹਾਂ ਹੈ ਕਿ ਜਿਹੜਾ ਜਾਮਣ ਵਾਲਾ ਚੋਅ ਹੈ, ਇਸ ਉਤੇ ਤਕਰੀਬਨ ਦੋ ਕਰੋੜ ਰੁਪਿਆ ਖਰਚ ਹੋਣਾ ਸੀ। ਇਸ ਉਤੇ ਕੰਮ ਕਾਫ਼ੀ ਹੱਦ ਤੱਕ ਹੋ ਚੁੱਕਾ ਹੈ। ਪੈਸੇ ਜਿਹੜੇ ਇਨ੍ਹਾਂ ਨੇ ਕਹੇ ਹਨ, ਉਸ ਬਾਰੇ ਮੈਂ ਇਨਫਰਮੇਸ਼ਨ ਲੈ ਲਵਾਂਗਾ। ਮੇਰੇ ਕੋਲ ਇਸ ਵਕਤ ਇਨਫਰਮੇਸ਼ਨ ਨਹੀਂ ਹੈ। ਇਸ ਵਿਚੋਂ ਕੁਝ ਪੈਸੇ ਬਚੇ ਸਨ। ਪਟੀਆੜੀਆ ਵਾਲਾ ਜੋ ਡੈਮ ਹੈ, ਉਸ ਦੀ ਇਨਫਰਮੇਸ਼ਨ ਚੰਦ ਦਿਨਾਂ ਵਿਚ ਦੇ ਦਿੱਤੀ ਜਾਵੇਗੀ। ਮੇਰੇ ਕੋਲ ਇਸ ਵਕਤ ਇਨਫਰਮੇਸ਼ਨ ਨਹੀਂ ਹੈ, ਜੇ ਹੁੰਦੀ ਤਾਂ ਮੈਂ ਦੇ ਦਿੰਦਾ।

**ਸ਼੍ਰੀ ਤਿਕਸ਼ਨ ਸੂਦ :** ਇਹ ਤਾਂ ਬੜਾ ਰੈਲੇਵੈਂਟ ਸਵਾਲ ਸੀ ਅਤੇ ਇਸ ਦਾ ਜਵਾਬ ਨਾਲ ਹੀ ਆ ਜਾਣਾ ਚਾਹੀਦਾ ਸੀ।

**ਸ਼੍ਰੀ ਸਪੀਕਰ :** ਉਨ੍ਹਾਂ ਕੋਲ ਇਨਫਰਮੇਸ਼ਨ ਨਹੀਂ ਹੈ।

**ਮੰਤਰੀ :** ਇਨਫਰਮੇਸ਼ਨ ਬਾਅਦ ਵਿਚ ਦੇ ਦਿਤੀ ਜਾਵੇਗੀ। ਸਾਡੇ ਪਲੈਨ ਵਿਚ ਇਨ੍ਹਾਂ ਦੋਨਾਂ ਚੋਆਂ ਵਾਸਤੇ ਪੈਸਾ ਨਹੀਂ ਰੱਖਿਆ ਗਿਆ ਹੈ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਸਾਰੀ ਸੜਕ ਦਾ ਪੁੱਛਿਆ ਹੈ। ਇਹ ਸਟੇਟ ਹਾਈਵੇਅ ਹੈ। ਇਸ ਵਿਚ ਕਿੰਨੇ ਕਾਜ਼ਵੇਅ ਬਣ ਚੁੱਕੇ ਹਨ ਅਤੇ ਕਿੰਨੇ ਰਹਿੰਦੇ ਹਨ ?

**ਮੰਤਰੀ :** ਦੋ ਬਣ ਚੁੱਕੇ ਹਨ ਅਤੇ ਇਕ ਦੀ ਕੰਸਟ੍ਰਕਸ਼ਨ ਚਲ ਰਹੀ ਹੈ।

**ਸ਼੍ਰੀ ਤਿਕਸ਼ਨ ਸੂਦ :** ਉਹ ਅਸੀਂ ਬਣਾਏ ਹਨ। ਬਾਦਲ ਸਾਹਿਬ ਉਨ੍ਹਾਂ ਦਾ ਨੀਂਹ ਪੱਥਰ ਰੱਖ ਕੇ ਆਏ ਸਨ। ਤੁਸੀਂ 40-45 ਸਾਲ ਤੱਕ ਨਹੀਂ ਬਣਾ ਸਕੇ ਜਦੋਂ ਕਿ ਅਸੀਂ ਆ ਕੇ ਚਾਰ ਸਾਲਾਂ ਵਿਚ ਤਿੰਨ ਬਣਾ ਦਿੱਤੇ ।

**Mr. Speaker :** Ask question. No commentry.

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੰਤਰੀ ਸਾਹਿਬ ਕੋਲ ਜਵਾਬ ਹੈ ਨਹੀਂ ਤੇ ਇਹ ਹੋਰ ਹੋਰ ਜ਼ਵਾਬ ਦੇਈ ਜਾ ਰਹੇ ਹਨ।

**ਸ਼੍ਰੀ ਸਪੀਕਰ :** ਜਦੋਂ ਉਨ੍ਹਾਂ ਨੂੰ ਇਨਫਰਮੇਸ਼ਨ ਮਿਲੇਗੀ, ਦੇ ਦੇਣਗੇ।

**ਮੰਤਰੀ :** ਇਨ੍ਹਾਂ ਨੂੰ ਇਨਫਰਮੇਸ਼ਨ ਮਿਲ ਜਾਵੇਗੀ। ਇਨ੍ਹਾਂ ਵਿਚੋਂ ਆਲਰੇਡੀ ਦੋ ਪਹਿਲਾਂ ਬਣ ਚੁੱਕੇ ਸੀ। ਇੱਕ ਦਾ ਕੰਮ ਚਲ ਰਿਹਾ ਹੈ। ਇਹ ਵੀ ਇਨ੍ਹਾਂ ਨੂੰ ਦੱਸਿਆ ਹੈ ਕਿ ਇਸ ਜੁਲਾਈ, 2002 ਤੱਕ ਇਹ ਬਣ ਜਾਵੇਗਾ। ਬਾਕੀ ਇਨਫਰਮੇਸ਼ਨ ਮੈਂ ਬਾਦ ਵਿਚ ਦੇ ਦੇਵਾਂਗਾ।

**ਸ਼੍ਰੀ ਸਪੀਕਰ :** ਠੀਕ ਹੈ ਜੀ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੇਰਾ ਜਵਾਬ ਨਹੀਂ ਆਇਆ। ਇਸ ਨੂੰ ਕੱਲ੍ਹ ਤੇ ਰੱਖ ਦਿਓ। ਸਵਾਲ ਦਾ ਅਧੂਰਾ ਜਵਾਬ ਮਿਲਿਆ ਹੈ।

**Mr. Speaker :** You may not be satisfied but the information will be given afterwards.*

---

*For reply to Supplementary to Starred Question 15, please see Appendix to this Debate.

**ਘਟੀਆ ਕਿਸਮ ਦੀਆਂ ਦਵਾਈਆਂ ਆਦਿ ਦੀ ਖਰੀਦ**

*52. **ਸਰਦਾਰ ਬਲਵਿੰਦਰ ਸਿੰਘ ਭੂੰਦੜ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਾਲ 2001-2002 ਦੇ ਦੌਰਾਨ ਖੋਜ ਅਤੇ ਮੈਡੀਕਲ ਸਿੱਖਿਆ ਵਿਭਾਗ ਵਿਚ ਰਾਜ ਦੇ ਮੈਡੀਕਲ ਕਾਲਜਾਂ ਦੀ ਵਰਤੋਂ ਲਈ ਦਵਾਈਆਂ ਅਤੇ ਸਰਜੀਕਲ ਆਈਟਮਾਂ ਦੀ ਖਰੀਦ ਕਰਨ ਵਾਸਤੇ ਇਕ ਖਰੀਦ ਕਮੇਟੀ ਗਠਿਤ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਕਮੇਟੀ ਦੇ ਮੈਂਬਰਾਂ ਦੇ ਨਾਂ ਕੀ-ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਮੇਟੀ ਨੇ ਕੁੱਲ ਕਿੰਨੀ ਲਾਗਤ ਦੀਆਂ ਦਵਾਈਆਂ ਅਤੇ ਹੋਰ ਸਰਜੀਕਲ ਆਈਟਮਾਂ ਖਰੀਦੀਆਂ ਅਤੇ ਉਹਨਾਂ ਫਰਮਾਂ ਦੇ ਨਾਂ ਕੀ ਹਨ, ਜਿਨ੍ਹਾਂ ਤੋਂ ਉਕਤ ਖਰੀਦਾਂ ਕੀਤੀਆਂ ਗਈਆਂ ਸਨ;

(ੲ) ਕੀ ਇਹ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਉਕਤ ਕਮੇਟੀ ਦੁਆਰਾ ਖਰੀਦੀਆਂ ਗਈਆਂ ਦਵਾਈਆਂ ਅਤੇ ਹੋਰ ਸਰਜੀਕਲ ਆਈਟਮਾਂ ਘਟੀਆ ਕਿਸਮ ਦੀਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਕੀ ਇਸ ਮਾਮਲੇ ਵਿਚ ਕੋਈ ਜਾਂਚ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਘਟੀਆ ਕਿਸਮ ਦੀ ਸਮੱਗਰੀ ਖਰੀਦਣ ਲਈ ਜ਼ਿੰਮੇਦਾਰ ਪਾਏ ਗਏ ਵਿਅਕਤੀਆਂ ਦੇ ਨਾਂ ਕੀ-ਕੀ ਹਨ ਅਤੇ ਦੋਸ਼ੀ ਵਿਅਕਤੀਆਂ ਦੇ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**Shri Romesh Chander Dogra :** (a) No Departmental Purchase Committee was constituted in the year 2001-2002. Two Departmental Purchase Committee's were constituted in year 1996 and 1997 respectively; One for the purchase of Medicines and Hospital Meterials and the other for purchase of Machinery and Equipment. These committees were carried over in year 2001-2002.

The names of members who attended meeting of the departmental purchase committee during the year 2001-2002 to affect the purchases in this financial year are as follows :

| Committee constituted by the Govt. | | Names of members who occupied official positions in the year 2001-2002 | Names of Members who actually attended meetings to make purchases in the years 2001-02 |
|---|---|---|---|
| **A. For Medicines and Hospital Materials (including Surgical items):** | | | **(Only one meeting held on 17-9-2001)** |
| 1. DRME | Chairman | Sh. Rakesh Ahir 1.4.01 to 17.7.01 | |
| | | Sh. Harjit Singh IAS 18.7.01 to 18.12.01 | Sh. Harjit Singh IAS |

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

| | | | |
|---|---|---|---|
| | | Dr. Ravinder Singh 18.12.01 to 31.3.02 | |
| 2. | Joint DRME Member | Dr. A.S. Padda JD | Did not attend |
| 3. | Representative of DHS Member | To be nominated by DHS | Dr. Deepak Bhatia Dy. Director Health |
| 4. | Representative of NIPER Member | To be nominated by NIPER | Did not attend |
| 5. | Representative of FD/AD Member | To be nominated by PSMER | Did not attend |
| 6. | Representative of COS Punjab Member | To be nominated by COS | Did not attend |
| 7. | One Principal of Medical Colleges Member | Dr. O.P. Mahajan, Principal Medical College, Amritsar. | Dr. O.P. Mahajan, Principal Medical College, Amritsar. |
| 8. | One Principal from Dental Colleges | Dr. R.L. Jain, Principal Dental College, Patiala | Dr. R.L. Jain, Principal Dental College, Patiala. |
| 9. & 10. | Two Professors to be nominated by AD | Dr. T.S. Hemlatha, Prof. Pharmacology, GGS Medical College, Faridkot | Dr. Hemlatha Prof. HOD Pharmacology Medical College, Faridkot. |
| | | Dr. J. Rai, Prof. Pharmacology, Medical College, Amritsar. | Dr. J. Rai, Prof. Pharmacology, Medical College, Amritsar. |

**B. Machinery Equipment :** **(1st meeting held on 17-9-2001)**

| | | | |
|---|---|---|---|
| 1. | DRME Chairman | Sh. Rakesh Ahir 1-4-2001 TO 17-7-2001 Sh. Harjit Singh I.A.S 18-7-2001 to 18-12-2001 Dr. Ravinder Singh 18-12-2001 to 31-3-2002 | Sh. Harjit Singh I.A.S. |
| 2. | OSD. O/O DRME | Dr. P.L. Garg OSD | Did not attend (Dr. Prabhjit Kaur OSD called) |

| | | | |
|---|---|---|---|
| 3. | Representative of FD/AD | To be nominated | Not attended |
| 4. | Representative of COS | To be nominated | Not attended |
| 5. | Technical Members (Two) already nominated | Dr. Ravinder Singh Principal Medical College, Patiala | Resigned from membership |
| | | Dr. A.S. Padda Jt. DRME | Not attended |
| | | | **(2nd meeting held on 9-11-2001)**<br><br>Attended by<br>1. Shri Harjit Singh as Chairman ;<br>2. Maqbool Chand Rep. of AD as member;<br>3. Sh. Inderjit Singh Rep. of COS as member;<br>4. Dr. A.S. Padda, as member;<br>5. Dr. Prabhjit Kaur ;<br>6.. Dr. Rattan Lal Jain Principal Dental College Patiala as invitee ; and<br>7. Dr. Vimal Sikri A.P. Dental College Amritsar as invitee. |

(b) The total cost of purchase of Medicines and Surgical items made during the year 2001-2002 is Rs. 2,04,88,189.00 (Rs. Two crores four lacs eighty eight thousand one hundred eighty nine only). The names of the firms from which these purchases were made are as follows : 1. Roy Surgicals, Bhatinda; 2. Doctor Surgical Cotton and Bandages Co. Bhatinda; 3. Soyani Mfg. Works Surat, Gujrat; 4. T.T.K. Mearsk Medical Ltd., Aurangabad; 5. Crystal Pharmaceuticals Ambala; 6. Wallace Pharmaceuticals Goa; 7. Jackson Laboatories Pvt. Ltd.

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

Amritsar; 8. East India Pharmaceuticals Ambala Cantt; 9. Micron Pharmaceuticals, Vappi; 10. Hundustan Latex Ltd., New Delhi; 11. MCO Hospital Aids Pvt. Ltd., Bangalore; 12. Weavo Chandigarh; 13. Suzy Nova Dental Equipment, Ahemedabad; 14. Perfect Dental Equipment, Lacknow.

(c) The matter is under investigation by the Vigilance Department. Further action will be taken after the receipt of the final investigation report.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤਾਂ ਸੈਟਿਸਫਾਈਡ ਹਾਂ ਜਿਵੇਂ ਵੀ ਕਰ ਦੇਵੋ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜੋ ਦੋ ਕਰੋੜ ਅਤੇ ਤਕਰੀਬਨ ਪੰਜ ਕੁ ਲੱਖ ਰੁਪਏ ਦੀਆਂ ਪਰਚੇਜਿਜ਼ ਹੋਈਆਂ ਹਨ, ਇਹ ਕਿਨ੍ਹਾਂ ਫਰਮਾਂ ਤੋਂ ਹੋਈਆਂ ਹਨ ? ਜਿਵੇਂ ਵਿਜੀਲੈਂਸ ਬਿਊਰੋ ਨੇ ਇਨਕੁਆਇਰੀ ਕੀਤੀ ਹੈ, ਉਨ੍ਹਾਂ ਫਰਮਾਂ ਵਿਚੋਂ ਕੁਝ ਫਰਮਾਂ ਪੰਜਾਬ ਦੀਆਂ ਹਨ ਅਤੇ ਕੁੱਝ ਫਰਮਾਂ ਬਾਹਰਲੇ ਸੂਬੇ ਦੀਆਂ ਹਨ ਲੇਕਿਨ ਪੰਜਾਬ ਦੀਆਂ ਫਰਮਾਂ ਐਗਜਿਸਟ ਹੀ ਨਹੀਂ ਕਰਦੀਆਂ ਜਿਨ੍ਹਾਂ ਵਿਚੋਂ ਕਿ ਸਾਮਾਨ ਖਰੀਦਿਆ ਗਿਆ ਹੈ। ਇਹ ਮੇਰੇ ਸਵਾਲ ਦਾ ਪਹਿਲਾ ਨੰਬਰ ਹੈ। ਦੂਜਾ ਨੰਬਰ ਇਹ ਹੈ ਕਿ ਇਹ ਫਰਮਾਂ ਪਰਚੇਜ ਕਰਨ ਤੋਂ ਪਹਿਲਾਂ ਇੱਕ ਵਾਰੀ ਰਿਜੈਕਟ ਹੋ ਗਈਆਂ ਸਨ ਪਰ ਫਿਰ ਵੀ ਉਨ੍ਹਾਂ ਕੋਲੋਂ ਮਾਲ ਖਰੀਦਿਆ ਗਿਆ। ਤੀਜਾ ਨੰਬਰ ਇਹ ਹੈ ਕਿ ਜੇ ਇਹ ਗੱਲਾਂ ਠੀਕ ਵੀ ਹਨ ਤਾਂ ਇਨ੍ਹਾਂ ਦਾ ਮੈਟੀਰੀਅਲ ਗਲਤ ਹੈ, ਇਹ ਮੈਟੀਰੀਅਲ ਪੂਰਾ ਨਹੀਂ ਆਇਆ। ਇਸ ਦੇ ਵਿਚੋਂ ਕੁਝ ਕੁ ਆਂਸਰ ਇਨ੍ਹਾਂ ਨੇ ਦਿੱਤਾ ਹੈ ਅਤੇ ਕੁੱਝ ਆਂਸਰ ਨਹੀਂ ਦਿੱਤਾ। ਜੋ ਇਨਕੁਆਇਰੀ ਵਿਜੀਲੈਂਸ ਬਿਊਰੋ ਕਰ ਰਿਹਾ ਹੈ, ਉਸ ਦਾ ਕੋਈ ਟਾਈਮ ਤਾਂ ਫਿਕਸ ਹੋਵੇਗਾ। ਇਸ ਤਰ੍ਹਾਂ ਹੁੰਦਾ ਹੈ ਕਿ ਕਈ ਵਾਰੀ ਇਨਕੁਆਇਰੀ ਦੇ ਵਿੱਚ ਬੰਦੇ ਫਸਾ ਲਏ ਜਾਂਦੇ ਹਨ ਅਤੇ ਜਾਂ ਕਈ ਵਾਰੀ ਪਾਲੇਟਿਕਸ ਵਾਲੇ ਪਾਸੇ ਗੱਲ ਚਲੀ ਜਾਂਦੀ ਹੈ।

**Mr. Speaker :** Kindly ask question.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਗੌਰਮਿੰਟ ਦਾ ਪ੍ਰੋਸੀਜ਼ਰ ਹੈ ਕਿ ਕਮੇਟੀਆਂ ਬਣਦੀਆਂ ਹਨ। ਉਨ੍ਹਾਂ ਨੂੰ ਇੱਕ ਹੈਡ-ਹੈਡ ਕਰਦਾ ਹੈ। ਇਹ ਇੱਕ ਹੈਡ ਦੇ ਥੱਲੇ ਹੁੰਦੀਆਂ ਹਨ। ਪਰ ਇਸ ਦੀ ਬਜਾਏ ਕਈ ਵਾਰੀ ਕੇਸ ਪੁਲੀਟੀਕਲ ਤੌਰ ਤੇ ਅਗਾਂਹ ਨਿਕਲ ਸਕਦਾ ਹੈ। ਮੇਰਾ ਸਵਾਲ ਹੈ ਕਿ ਜੇ ਇਹ ਫਰਮਾਂ ਐਗਜਿਸਟ ਹੀ ਨਹੀਂ ਕਰਦੀਆਂ ਤਾਂ ਜਿਨ੍ਹਾਂ ਬੰਦਿਆਂ ਨੇ ਇਹ ਕੰਮ ਕੀਤਾ ਹੈ, ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਗਿਆ ਹੈ ? ਕੀ ਕੋਈ ਐਫ.ਆਈ.ਆਰ. ਦਰਜ ਹੋਈ ਹੈ ਜਾਂ ਕੀ ਕੋਈ ਫੜ੍ਹਿਆ ਗਿਆ ਹੈ ? ਨੰਬਰ ਦੋ ਜਿਸ ਹੈਡ ਨੇ ਇਹ ਸਾਰੀਆਂ ਪਰਚੇਜਿਜ਼ ਕਰਨ ਦੀ ਇਜਾਜ਼ਤ ਦਿੱਤੀ ਹੈ, ਕੀ ਉਸ ਦੇ ਖਿਲਾਫ ਕੋਈ ਇਨਕੁਆਇਰੀ ਕੀਤੀ ਗਈ ਹੈ ? ਕੀ ਇਸ ਦੇ ਲਈ ਕੋਈ ਟਾਈਮ ਫਿਕਸ ਕੀਤਾ ਗਿਆ ਹੈ ?

**Minister :** Sir, in fact I do not have the details that this firm did not exist but I have replied that the enquiries are under process by the vigilance department and when the report is received by us, we will let the Member know every detail of it and as far as the time of enquiry is concerned, we will try to complete it as early as possible. That is all we can do.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਵੈਸੇ ਐਜ਼ ਅਰਲੀ ਐਜ਼ ਪੌਸੀਬਲ ਦਾ ਕੋਈ ਮਾਅਇਨਾ ਨਹੀਂ ਨਿਕਲਦਾ। ਇਸ ਦਾ ਕੋਈ ਟਾਈਮ ਫਿਕਸ ਹੋਣਾ ਚਾਹੀਦਾ ਹੈ ਕਿਉਂਕਿ ਇਹ ਲੋਕਾਂ ਨਾਲ ਸਬੰਧਤ ਹੈ ਅਤੇ ਇਸ ਦਾ ਲੋਕਾਂ ਨਾਲ ਤਾਅਲੁੱਕ ਹੈ। ਇਹ ਸੋਸ਼ਲ ਵੈਲਫੇਅਰ ਦਾ ਸਵਾਲ ਹੈ। ਇਹ ਸਟੇਟ ਦੀ ਇਕਾਨਮੀ ਦਾ ਸਵਾਲ ਹੈ। ਇਸ ਦੇ ਲਈ ਵਿਜੀਲੈਂਸ ਬਿਊਰੋ ਵੱਲੋਂ ਕੋਈ ਟਾਈਮ ਫਿਕਸ ਕੀਤਾ ਜਾ ਸਕਦਾ ਹੈ ਕਿ ਇਸ ਦੀ ਰਿਪੋਰਟ ਇੰਨੇ ਟਾਈਮ ਦੇ ਵਿੱਚ ਆ ਜਾਵੇਗੀ। ਮੇਰਾ ਖਿਆਲ ਹੈ ਕਿ ਮਨਿਸਟਰ ਸਾਹਿਬ ਨੂੰ ਟਾਈਮ ਫਰੇਮ ਬਾਰੇ ਕੁੱਝ ਨਾ ਕੁੱਝ ਕਹਿਣਾ ਚਾਹੀਦਾ ਹੈ।

**Minister :** Sir, in fact these purchases were all made when they themselves were in power and even the firm which does not exist, they knew it better and, Sir, as far as we are concerned we have no objection at all. Even Purchase Committees were constituted during their time and even purchases were made during their time and at that time, the vigilance enquiry could have been completed. I assure the House that now we will take immediate and appropriate action.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਜੇ ਅਸੀਂ ਵਾਕਿਆ ਹੀ ਸਟੇਟ ਦੀ ਸਰਵਿਸ ਕਰਨਾ ਚਾਹੁੰਦੇ ਹਾਂ ਤਾਂ ਫਿਰ ਇਹ ਨਹੀਂ ਕਹਿਣਾ ਚਾਹੀਦਾ ਕਿ ਇਸ ਦੇ ਸਮੇਂ ਹੋਇਆ ਅਤੇ ਇਸਦੇ ਸਮੇਂ ਨਹੀਂ ਹੋਇਆ। ਮੈਨੂੰ ਇਸ ਬਾਰੇ ਪਤਾ ਹੈ।

**Mr. Speaker :** Yes, put the question.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਆਨਰੇਬਲ ਮਨਿਸਟਰ ਸਾਹਿਬ ਪੜ੍ਹੇ ਲਿਖੇ ਹਨ ਅਤੇ ਮੇਰੇ ਪੁਰਾਣੇ ਦੋਸਤ ਹਨ। ਇਸ ਸਵਾਲ ਨੂੰ ਪੁਲਿਟੀਕਲ ਰੰਗਤ ਨਾ ਦਿਓ। ਮੇਰਾ ਮਤਲਬ ਹੈ ਕਿ ਅਸੀਂ ਪੁਲਿਟੀਕਲੀ ਲੈ ਲੈਂਦੇ ਹਾਂ। ਜੇ ਖਰੀਦ ਕਮੇਟੀਆਂ ਬਣਾਈਆਂ ਗਈਆਂ ਸਨ ਤਾਂ ਉਨ੍ਹਾਂ ਨੇ ਕੀ ਕੀਤਾ ? ਇਹ ਨਹੀਂ ਹੋਣਾ ਚਾਹੀਦਾ ਕਿ ਇਹ ਉਸ ਸਮੇਂ ਹੋਇਆ ਅਤੇ ਉਸ ਸਮੇਂ ਨਹੀਂ ਹੋਇਆ (ਵਿਘਨ)।

**Mr. Speaker :** Put the question please.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੇਰਾ ਸਪੈਸੈਫਿਕ ਪੁਆਇੰਟ ਇਤਨਾ ਹੈ ਕਿ ਅੱਗੇ ਤੋਂ ਘਟੀਆ ਕਿਸਮ ਦੀ ਸਮੱਗਰੀ ਖਰੀਦੀ ਨਾ ਜਾਵੇ ਅੱਗੇ ਤੋਂ ਇਸ ਤਰ੍ਹਾਂ ਨਾ ਹੋਵੇ। ਮਨਿਸਟਰ ਸਾਹਿਬ ਕੋਸ਼ਿਸ਼ ਕਰਨ ਅਤੇ ਜਿਤਨਾ ਜਲਦੀ ਹੋ ਸਕੇ, ਕਾਰਵਾਈ ਕਰਨ। ਮੈਨੂੰ ਇਨਫਰਮੇਸ਼ਨ ਮਿਲੀ ਹੈ ਕਿ ਉਹ ਫਰਮ ਐਗਜ਼ਿਸਟ ਹੀ ਨਹੀਂ ਕਰਦੀ।

**ਸ਼੍ਰੀ ਸਪੀਕਰ :** ਇਹ ਸੁਜੈਸ਼ਨ ਹੈ। No reply required. Next question.

---

**ਸ਼ਗਨ ਸਕੀਮ ਅਧੀਨ ਰਕਮ ਦੀ ਵੰਡ**

***26. ਸ਼੍ਰੀਮਤੀ ਹਰਬੰਸ ਕੌਰ :** ਕੀ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵੱਖ-ਵੱਖ ਵਿੱਤੀ ਸਾਲਾਂ 1999-2000, 2000-2001 ਅਤੇ 2001-2002 ਦੇ ਦੌਰਾਨ ਪੰਜਾਬ ਸਰਕਾਰ ਦੁਆਰਾ ਸ਼ਗਨ ਸਕੀਮ ਅਧੀਨ ਜ਼ਿਲ੍ਹਾਵਾਰ ਕੁੱਲ ਕਿੰਨੀ ਰਾਸ਼ੀ ਵੰਡੀ ਗਈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਸ਼ਗਨ ਸਕੀਮ ਅਧੀਨ ਪ੍ਰਾਪਤ ਕਿੰਨੀਆਂ ਅਰਜ਼ੀਆਂ ਰੱਦ ਕੀਤੀਆਂ ਗਈਆਂ ?

**Chaudhary Santokh Singh :** (a) Under the Shagun Scheme, the districtwise and yearwise details of total amount disbursed by Punjab Government during the year 1999-2000, 2000-2001, and 2001-2002 is enclosed at Annexure-'A'.

(b) Under the Shagun Scheme, the details regarding number of applications rejected during the period 1999-2000 to 2001-2002 is enclosed at Annexure-'B'.

[ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ]

## ANNEXURE—'A'

### Disbursement of amount under Shagun Scheme

(Rs. in lac)

| Sr. No. | District | Amount disbursed | | |
|---|---|---|---|---|
| | | 1999-2000 | 2000-2001 | 2001-2002 |
| 1 | Amritsar | 119.72 | 525.00 | 470.00 |
| 2. | Bhatinda | 31.62 | 205.00 | 101.00 |
| 3 | Faridkot | 26.70 | 70.00 | 119.00 |
| 4 | Ferozepur | 53.38 | 282.00 | 76.45 |
| 5 | Fetehgarh Sahib | 16.83 | 55.00 | 36.00 |
| 6 | Gurdaspur | 91.56 | 355.00 | 315.84 |
| 7 | Hoshiarpur | 34.00 | 155.00 | 45.00 |
| 8 | Jalandhar | 61.20 | 302.00 | 115.40 |
| 9 | Kapurthala | 14.96 | 96.34 | 42.00 |
| 10. | Ludhiana | 40.80 | 350.00 | 31.28 |
| 11 | Mansa | 31.28 | 71.00 | 104.20 |
| 12 | Moga | 29.92 | 160.00 | 67.00 |
| 13 | Muktsar | 43.18 | 252.00 | 80.40 |
| 14 | Nawanshahr | 19.58 | 85.00 | 52.00 |
| 15 | Patiala | 39.20 | 180.00 | 61.00 |
| 16 | Ropar | 18.70 | 55.00 | 36.00 |
| 17 | Sangrur | 57.80 | 288.00 | 167.60 |
| | Total : | 730.43 | 3486.34 | 1920.17 |

## ANNEXURE—'B'

### The detail of rejected applications under Shagun Scheme

| Sr. No. | District | No. of Applications rejected | | |
|---|---|---|---|---|
| | | 1999-2000 | 2000-2001 | 2001-2002 |
| 1 | Amritsar | 1202 | 1307 | 1025 |
| 2 | Bhatinda | 469 | 64 | 370 |
| 3 | Faridkot | 55 | 63 | 121 |
| 4 | Ferozepur | 115 | 58 | 116 |

| Sr. No. | District | No. of Applications rejected | | |
|---|---|---|---|---|
| | | 1999-2000 | 2000-2001 | 2001-2002 |
| 5 | Fetehgarh Sahib | 102 | 18 | — |
| 6 | Gurdaspur | 70 | 100 | 141 |
| 7 | Hoshiarpur | 305 | 140 | 567 |
| 8 | Jalandhar | 312 | — | 73 |
| 9 | Kapurthala | 136 | 42 | — |
| 10 | Ludhiana | 102 | 149 | 484 |
| 11 | Mansa | 163 | — | 358 |
| 12 | Moga | 25 | 11 | 111 |
| 13 | Muktsar | 92 | 75 | — |
| 14 | Nawanshahr | 18 | 3 | — |
| 15 | Patiala | 461 | 741 | — |
| 16 | Ropar | 20 | 32 | 48 |
| 17 | Sangrur | 209 | 333 | 321 |
| | Total : | 3856 | 3136 | 3735 |

**ਸ਼੍ਰੀਮਤੀ ਹਰਬੰਸ ਕੌਰ :** ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਅਰਜ਼ੀਆਂ ਕਿਸ ਵਜ੍ਹਾ ਕਰਕੇ ਰੱਦ ਕੀਤੀਆਂ ਗਈਆਂ ਸਨ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ ਨਾਰਮਜ਼ ਦੇ ਮੁਤਾਬਿਕ ਐਪਲੀਕੇਸ਼ਨਾਂ ਨਹੀਂ ਸਨ, ਉਹ ਰਿਜੈਕਟ ਹੋ ਗਈਆਂ ਹਨ।

---

**ਰਾਜ ਵਿਚ ਵਿਕਰੀ ਕਰ**

***29. ਪ੍ਰੋਫੈਸਰ ਦਰਬਾਰੀ ਲਾਲ :** ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਵਪਾਰੀਆਂ ਨੂੰ ਰਾਹਤ ਦੇਣ ਲਈ ਮੌਜੂਦਾ ਵਿਕਰੀ ਕਰ ਦੇ ਢਾਂਚੇ ਵਿਚ ਤਬਦੀਲੀ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਰਦੂਲ ਸਿੰਘ :** ਹਾਂ ਸ਼੍ਰੀਮਾਨ ਜੀ। ਕੌਮੀ ਪੱਧਰ ਤੇ ਇਸ ਮਾਮਲੇ ਤੇ ਹੋਈ ਸਹਿਮਤੀ ਅਨੁਸਾਰ ਵਿਕਰੀ ਕਰ ਦੀ ਥਾਂ ਵੈਲਯੂ ਐਡਿਡ ਟੈਕਸ ਲਗਾਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਭਾਰਤ ਸਰਕਾਰ ਵੱਲੋਂ ਬਣਾਈ ਗਈ ਰਾਜਾਂ ਦੇ ਵਿੱਤ ਮੰਤਰੀਆਂ ਦੀ ਇੰਪਾਵਰਡ ਕਮੇਟੀ ਦੇ ਫੈਸਲੇ ਅਨੁਸਾਰ ਵੈਟ ਸਿਸਟਮ 1 ਅਪ੍ਰੈਲ, 2003 ਤੋਂ ਲਾਗੂ ਹੋਣ ਦੀ ਤਜਵੀਜ਼ ਹੈ।

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਜੋ ਮੰਤਰੀ ਜੀ ਬੋਲੇ ਹਨ, ਪਤਾ ਨਹੀਂ ਲੱਗਾ ਕਿ ਕੀ ਜਵਾਬ ਦਿੱਤਾ ਹੈ ? ਮੰਤਰੀ ਜੀ ਦੁਬਾਰਾ ਬੋਲ ਦੇਣ।

**ਮੰਤਰੀ :** ਹਾਂ ਸ਼੍ਰੀਮਾਨ ਜੀ। ਕੌਮੀ ਪੱਧਰ ਤੇ ਇਸ ਮਾਮਲੇ ਤੇ ਹੋਈ ਸਹਿਮਤੀ ਅਨੁਸਾਰ ਵਿਕਰੀ ਕਰ ਦੀ ਥਾਂ ਵੈਲਯੂ ਐਡਿਡ ਟੈਕਸ ਲਗਾਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਭਾਰਤ ਸਰਕਾਰ ਵੱਲੋਂ ਬਣਾਈ ਗਈ ਰਾਜਾਂ ਦੇ ਵਿੱਤ ਮੰਤਰੀਆਂ ਦੀ ਇੰਪਾਵਰਡ ਕਮੇਟੀ ਦੇ ਫੈਸਲੇ ਅਨੁਸਾਰ ਵੈਟ ਸਿਸਟਮ 1 ਅਪ੍ਰੈਲ, 2003 ਤੋਂ ਲਾਗੂ ਹੋਣ ਦੀ ਤਜਵੀਜ਼ ਹੈ।

[ਆਬਕਾਰੀ ਤੇ ਕਰ ਮੰਤਰੀ]

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਪਿਛਲੇ ਪੰਜ ਸਾਲ ਤੋਂ ਵਿਕਰੀ ਕਰ ਦੇ ਢਾਂਚੇ ਵਿਚ ਤਬਦੀਲੀ ਨਾ ਹੋਣ ਕਰਕੇ ਵਪਾਰੀਆਂ ਦਾ ਨੁਕਸਾਨ ਹੋਇਆ ਹੈ, ਕਾਰੋਬਾਰ ਵਿਚ ਕਾਫੀ ਨੁਕਸਾਨ ਹੋਇਆ ਹੈ ਅਤੇ ਸਰਕਾਰ ਨੂੰ ਵੀ ਘਾਟਾ ਪਿਆ ਹੈ ਪਰ ਹੁਣ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਵੈਟ ਸਿਸਟਮ 1 ਅਪ੍ਰੈਲ, 2003 ਵਿਚ ਲਾਗੂ ਹੋਵੇਗਾ। ਕੀ ਅਸੀਂ ਇਕ ਸਾਲ ਇਸ ਦੇ ਲਈ ਇੰਤਜ਼ਾਰ ਕਰਦੇ ਰਹਾਂਗੇ ਅਤੇ ਉਤਨਾ ਚਿਰ ਇਹ ਲਾਗੂ ਨਹੀਂ ਹੋਵੇਗਾ ਅਤੇ ਟੈਕਸ ਵਿਚ ਕੋਈ ਤਬਦੀਲੀ ਨਹੀਂ ਹੋਵੇਗੀ ? ਇਸ ਨਵੇਂ ਟੈਕਸ ਸਿਸਟਮ ਨੂੰ ਸਰਕਾਰ ਜਲਦੀ ਲਾਗੂ ਕਰੇ ਤਾਂਕਿ ਪੰਜਾਬ ਦੇ ਵਪਾਰੀਆਂ ਨੂੰ ਫਾਇਦਾ ਹੋਵੇ ਅਤੇ ਉਹ ਆਪਣੇ ਪੈਰਾਂ ਤੇ ਖੜ੍ਹੇ ਹੋਣ। ਉਨ੍ਹਾਂ ਦੀ ਆਮਦਨ ਵਿਚ ਵਾਧਾ ਹੋਵੇ।

**ਮੰਤਰੀ :** ਸਪੀਕਰ ਸਾਹਿਬ, ਇਸ ਸਬੰਧੀ ਖਰੜਾ ਤਿਆਰ ਕੀਤਾ ਜਾ ਰਿਹਾ ਹੈ ਔਰ ਉਸ ਖਰੜੇ ਦੇ ਵਿਚ ਟਰੇਡਰਜ਼ ਦੀ, ਇੰਡਸਟਰੀਲਿਸਟਾਂ ਦੀ ਔਰ ਸੇਲ ਟੈਕਸ ਸਬੰਧੀ ਜਿਹੜੇ ਮਾਹਿਰ ਵਕੀਲ ਹਨ, ਉਨ੍ਹਾਂ ਸਾਰਿਆਂ ਦੀ ਰਾਏ ਲਈ ਜਾ ਰਹੀ ਹੈ। ਉਹ ਜੋ ਜੋ ਤਜਵੀਜ਼ਾਂ ਦੇਣਗੇ, ਉਨ੍ਹਾਂ ਦੇ ਮੁਤਾਬਿਕ ਹਾਊਸ ਦੇ ਵਿਚ ਬਿੱਲ ਲਿਆਂਦਾ ਜਾਵੇਗਾ ਅਤੇ ਸਾਡੀ ਕੋਸ਼ਿਸ਼ ਹੋਵੇਗੀ ਕਿ ਸਰਕਾਰ ਨੂੰ ਰੈਵੇਨਿਊ ਵਿਚ ਵੀ ਘਾਟਾ ਨਾ ਪਵੇ ਅਤੇ ਇਸ ਦੇ ਨਾਲ ਹੀ ਵਪਾਰੀਆਂ ਨੂੰ ਸਹੂਲਤਾਂ ਵੀ ਮਿਲ ਜਾਣ। ਅਸੀਂ ਇਹ ਖਰੜਾ ਜਲਦੀ ਤੋਂ ਜਲਦੀ ਤਿਆਰ ਕਰ ਰਹੇ ਹਾਂ।

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹਵਾਂਗਾ ਕਿ ਪੰਜਾਬ ਵਿਚ ਇਕ ਕਿਲੋ ਵੀ ਚਾਹ ਪ੍ਰੋਡਿਊਸ ਨਹੀਂ ਹੁੰਦੀ, ਫੇਰ ਵੀ ਅੰਮ੍ਰਿਤਸਰ ਵਿਚ 200 ਕਰੋੜ ਰੁਪਏ ਦੀ ਚਾਹ ਦੀ ਮੰਡੀ ਹੈ। ਜਦੋਂ ਤੋਂ ਪਿਛਲੀ ਸਰਕਾਰ ਨੇ ਉਥੇ ਸੇਲ ਟੈਕਸ 3½% ਤੋਂ ਵਧਾ ਕੇ 8½% ਕੀਤਾ ਹੈ, ਉਹ ਚਾਹ ਦੀ ਮੰਡੀ ਤਬਾਹ ਹੋ ਗਈ ਹੈ। ਲੋਕੀਂ ਹੁਣ ਜਿਹੜੇ ਪਹਿਲਾਂ ਉਥੋਂ ਚਾਹ ਲੈਂਦੇ ਸੀ, ਜਿਹੜੇ ਵਪਾਰੀ ਉਥੋਂ ਪਹਿਲਾਂ ਚਾਹ ਖਰੀਦਦੇ ਸੀ, ਉਹ ਹੁਣ ਕਲਕੱਤਾ, ਕੋਚੀਨ ਅਤੇ ਗੁਹਾਟੀ ਤੋਂ ਚਾਹ ਲੈਣ ਲੱਗ ਪਏ ਹਨ ਜਿਸ ਕਾਰਨ ਸਟੇਟ ਦਾ ਬੜਾ ਨੁਕਸਾਨ ਹੋਇਆ ਹੈ। ਇਸ ਲਈ ਮੇਰੀ ਇਹੀ ਬੇਨਤੀ ਹੈ ਕਿ ਇਹ ਇਕ ਸਾਲ ਇੰਤਜ਼ਾਰ ਕਰਨ ਦੀ ਬਜਾਏ ਅਗਰ ਪਹਿਲਾਂ ਹੀ ਇਸ ਨੂੰ ਤਬਦੀਲ ਕਰ ਲੈਣ ਤਾਂ ਪੰਜਾਬੀਆਂ ਨੂੰ ਕਾਫੀ ਫਾਇਦਾ ਹੋਵੇਗਾ। ਕੀ ਇਹ ਹੁਣੇ ਇਸ ਨੂੰ ਤਬਦੀਲ ਕਰਨ ਵਾਸਤੇ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਜੋ ਆਨਰੇਬਲ ਮੈਂਬਰ ਕਹਿ ਰਹੇ ਹਨ, ਉਹ ਠੀਕ ਹੈ। ਸਟੇਟ ਨੂੰ ਨੁਕਸਾਨ ਹੋਇਆ ਹੈ। ਅਸੀਂ ਇਸ ਨੂੰ ਜਲਦੀ ਤੋਂ ਜਲਦੀ ਵਿਚਾਰਨ ਦੀ ਕੋਸ਼ਿਸ਼ ਕਰਾਂਗੇ ਤੇ ਕਿਸੇ ਨੂੰ ਕੋਈ ਨੁਕਸਾਨ ਨਹੀਂ ਹੋਵੇਗਾ।

**ਸ਼੍ਰੀ ਤਿਕਸ਼ਨ ਸੂਦ :** ਸਪਲੀਮੈਂਟਰੀ, ਸਪੀਕਰ ਸਾਹਿਬ। ਇਨ੍ਹਾਂ ਨੇ ਕਿਹਾ ਹੈ ਕਿ ਸਾਰਿਆਂ ਕੋਲੋਂ ਇਹ ਸਲਾਹ ਲੈ ਰਹੇ ਹਨ ਅਤੇ ਸਹੂਲਤਾਂ ਦੇਣਗੇ ਜਿਸ ਨਾਲ ਸਰਕਾਰ ਨੂੰ ਵੀ ਫਾਇਦਾ ਹੋਵੇਗਾ ਤੇ ਲੋਕਾਂ ਨੂੰ ਵੀ ਫਾਇਦਾ ਹੋਵੇਗਾ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਹ ਖਰੜਾ ਕਦੋਂ ਤੱਕ ਬਣ ਜਾਵੇਗਾ ਅਤੇ ਸਰਕਾਰ ਕਿਹੜੀਆਂ ਕਿਹੜੀਆਂ ਸਹੂਲਤਾਂ ਲੋਕਾਂ ਨੂੰ ਦੇਣ ਦਾ ਇਰਾਦਾ ਰੱਖਦੀ ਹੈ ?

**ਮੰਤਰੀ :** ਇਸ ਖਰੜੇ ਵਿਚ ਸਹੂਲਤਾਂ ਕਾਫੀ ਮਜ਼ਬੂਤ ਹੋਣਗੀਆਂ। ਅਸੀਂ ਕਾਪੀ ਦੇ ਦੇਵਾਂਗੇ, ਪੜ੍ਹ ਲੈਣਾ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਇਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਇਹ ਕਿਹੜੀਆਂ ਕਿਹੜੀਆਂ ਸਹੂਲਤਾਂ ਦੇ ਰਹੇ ਹਨ। ਗੌਰਮਿੰਟ ਬਦਲੀ ਹੈ, ਲੋਕਾਂ ਨੂੰ ਵੀ ਪਤਾ ਲੱਗਣਾ ਚਾਹੀਦਾ ਹੈ।

**Mr. Speaker :** You have to answer Mantri Ji. ਉਹ ਸਹੂਲਤਾਂ ਦੱਸਣੀਆਂ ਪੈਣਗੀਆਂ।

**ਮੰਤਰੀ :** ਇਸ ਦੇ ਬਾਰੇ ਇਹ ਸੈਪਰੇਟ ਕੁਐਸਚਨ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਇਸ ਦਾ ਜਵਾਬ ਇਨ੍ਹਾਂ ਨੂੰ ਦੇਣਾ ਚਾਹੀਦਾ ਹੈ। ਇਸ ਦਾ ਜਵਾਬ ਪੋਸਟਪੋਨ ਕਰ ਦਿਉ।

**Mr. Speaker :** I postpone this supplementary for the next day on Thursday.

.(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 13 ਜੂਨ, 2002 ਲਈ ਪੋਸਟਪੋਨ ਕੀਤੀਆਂ ਗਈਆਂ।)

---

### ਗੁਰਦਾਸਪੁਰ ਜ਼ਿਲ੍ਹੇ ਵਿਚ ਆਈ.ਟੀ.ਆਈਜ਼ ਅਤੇ ਪਾਲੀਟੈਕਨਿਕਸ

*43. **ਕੈਪਟਨ ਬਲਬੀਰ ਸਿੰਘ ਬਾਠ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਗੁਰਦਾਸਪੁਰ ਜ਼ਿਲ੍ਹੇ ਵਿਚ ਆਈ.ਟੀ.ਆਈਜ਼ ਅਤੇ ਪਾਲੀਟੈਕਨਿਕਸ ਦੀ ਗਿਣਤੀ ਕਿੰਨੀ ਹੈ ਅਤੇ ਇਹ ਕਿਥੇ-ਕਿਥੇ ਸਥਿਤ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੀਆਂ ਸੰਸਥਾਵਾਂ ਦੀਆਂ ਆਪਣੀਆਂ ਇਮਾਰਤਾਂ ਹਨ ਅਤੇ ਕੀ ਉਹ ਸੁਰੱਖਿਅਤ ਹਨ;

(ੲ) ਉਕਤ ਹਰ ਇਕ ਸੰਸਥਾ ਵਿਚ ਕੰਮ ਕਰ ਰਹੇ ਅਮਲੇ ਅਤੇ ਅਧਿਆਪਕਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਸੰਸਥਾ ਵਿਚ ਪੜ੍ਹਾਏ ਜਾ ਰਹੇ ਵਿਸ਼ਿਆਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ. :** (ੳ) ਜ਼ਿਲ੍ਹਾ ਗੁਰਦਾਸਪੁਰ ਵਿਚ ਆਉਂਦੀਆਂ ਬਹੁਤਕਨੀਕੀ ਸੰਸਥਾਵਾਂ ਦੀ ਗਿਣਤੀ ਸਥਾਨਵਾਰ **ਅਨੁਲੱਗ-ਏ** ਤੇ ਨੱਥੀ ਹੈ।

ਜ਼ਿਲ੍ਹਾ ਗੁਰਦਾਸਪੁਰ ਵਿਚ ਆਉਂਦੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਦੀ ਗਿਣਤੀ ਸਥਾਨਵਾਰ **ਅਨੁਲੱਗ-ਬੀ** ਤੇ ਨੱਥੀ ਹੈ।

(ਅ) ਇਹ ਸੰਸਥਾਵਾਂ ਆਪਣੀਆਂ ਇਮਾਰਤਾਂ ਵਿਚ ਚਲ ਰਹੀਆਂ ਹਨ, ਪ੍ਰੰਤੂ 2 ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾਵਾਂ (ਡੇਰਾ ਬਾਬਾ ਨਾਨਕ ਅਤੇ ਫਤਹਿਗੜ੍ਹ ਚੂੜੀਆਂ) ਕਿਰਾਏ ਦੀਆਂ ਇਮਾਰਤਾਂ ਵਿਚ ਚੱਲ ਰਹੀਆਂ ਹਨ ਅਤੇ ਸਾਰੀਆਂ ਇਮਾਰਤਾਂ ਸੁਰੱਖਿਅਤ ਹਨ।

(ੲ) ਹਰੇਕ ਬਹੁਤਕਨੀਕੀ ਸੰਸਥਾਵਾਂ ਦੇ ਸਟਾਫ ਮੈਂਬਰਾਂ ਅਤੇ ਅਧਿਆਪਕਾਂ ਅਤੇ ਪੜ੍ਹਾਏ ਜਾਂਦੇ ਕੋਰਸਾਂ (ਵਿਸ਼ਿਆਂ) ਦੀ ਵਿਸਥਾਰਿਕ ਸੂਚੀ **ਅਨੁਲੱਗ-ਸੀ** ਤੇ ਨੱਥੀ ਹੈ।

ਉਦਯੋਗਿਕ ਸਿਖਲਾਈ ਸੰਸਥਾਵਾਂ ਦੇ ਸਟਾਫ ਮੈਂਬਰਾਂ ਅਤੇ ਅਧਿਆਪਕਾਂ ਅਤੇ ਪੜ੍ਹਾਏ ਜਾਂਦੇ ਟ੍ਰੇਡਾਂ (ਵਿਸ਼ਿਆਂ) ਦੀ ਸੂਚੀ **ਅਨੁਲੱਗ-ਡੀ** ਤੇ ਨੱਥੀ ਹੈ।

### ਅਨੁਲੱਗ-ਏ

### ਜ਼ਿਲ੍ਹਾ ਗੁਰਦਾਸਪੁਰ ਤਹਿਤ ਆਉਂਦੀਆਂ ਬਹੁਤਕਨੀਕੀ ਸੰਸਥਾਵਾਂ ਦੀ ਸਥਾਨਵਾਰ ਸੂਚੀ

| ਲੜੀ ਨੰ: | ਸਥਾਨ | | ਸੰਸਥਾਵਾਂ ਦੀ ਸੰਖਿਆ |
|---|---|---|---|
| 1 | ਬਟਾਲਾ | ਸਰਕਾਰੀ ਬਹੁਤਕਨੀਕੀ ਸੰਸਥਾ | 1 |
| 2 | ਬਧਾਨੀ (ਪਠਾਨਕੋਟ) | ਗੈਰ ਸਰਕਾਰੀ ਅਨ-ਏਡਿਡ ਬਹੁਤਕਨੀਕੀ ਸੰਸਥਾ | 1 |
| 3 | ਦੀਨਾਨਗਰ | ਸਰਕਾਰੀ ਬਹੁਤਕਨੀਕੀ ਇਸਤਰੀਆਂ ਸੰਸਥਾ ਉਸਾਰੀ ਅਧੀਨ | 1 |

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

## ਅਨੁਲੱਗ-ਬੀ

ਜ਼ਿਲ੍ਹਾ ਗੁਰਦਾਸਪੁਰ ਤਹਿਤ ਆਉਂਦੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਦੀ ਸਥਾਨਵਾਰ ਸੂਚੀ

| ਲੜੀ ਨੰ: | ਸਥਾਨ | | ਸੰਸਥਾਵਾਂ ਦੀ ਗਿਣਤੀ |
|---|---|---|---|
| 1 | ਗੁਰਦਾਸਪੁਰ | ਦੋ ਸੰਸਥਾਵਾਂ ਇੱਕ ਇਸਤਰੀਆਂ ਲਈ | 2 |
| 2 | ਪਠਾਨਕੋਟ | ਦੋ ਸੰਸਥਾਵਾਂ ਇਕ ਇਸਤਰੀਆਂ ਲਈ | 2 |
| 3 | ਬਟਾਲਾ | ਦੋ ਸੰਸਥਾਵਾਂ ਇਕ ਸਰਕਾਰੀ ਅਤੇ ਦੂਜੀ ਗੈਰ ਸਰਕਾਰੀ ਏਡਿਡ ਸੰਸਥਾ | 2 |
| 4 | ਕਲਾਨੌਰ | | 1 |
| 5 | ਕਾਦੀਆਂ | ਦੋ ਸੰਸਥਾਵਾਂ ਇਕ ਸਰਕਾਰੀ ਅਤੇ ਦੂਜੀ ਗੈਰ ਸਰਕਾਰੀ ਏਡਿਡ ਸੰਸਥਾ | 2 |
| 6 | ਬਮਿਆਲ | | 1 |
| 7 | ਫਤਹਿਗੜ੍ਹ ਚੂੜੀਆਂ | | 1 |
| 8 | ਡੇਰਾ ਬਾਬਾ ਨਾਨਕ | | 1 |
| | | ਜੋੜ : | 12 |

## ਅਨੁਲੱਗ-ਸੀ

ਜ਼ਿਲ੍ਹਾ ਗੁਰਦਾਸਪੁਰ ਤਹਿਤ ਆਉਂਦੀਆਂ ਬਹੁਤਕਨੀਕੀ ਸੰਸਥਾਵਾਂ ਦੇ ਸਟਾਫ ਮੈਂਬਰਾਂ ਅਤੇ ਅਧਿਆਪਕਾਂ ਅਤੇ ਕੋਰਸਾਂ (ਵਿਸ਼ੇ) ਦੀ ਵਿਸਥਾਰਿਕ ਸੂਚੀ

**(1) ਸਰਕਾਰੀ ਬਹੁਤਕਨੀਕੀ, ਬਟਾਲਾ :**

(i) ਸੰਸਥਾ ਵਿਖੇ ਅਧਿਆਪਕਾਂ ਅਤੇ ਅਮਲੇ ਦੀ ਗਿਣਤੀ ਦੀ ਸੂਚਨਾ ਹੇਠ ਅਨੁਸਾਰ ਹੈ :—

| ਲੜੀ ਨੰ: | ਅਸਾਮੀ ਦਾ ਨਾਮ | ਗਿਣਤੀ |
|---|---|---|
| (i) **ਅਧਿਆਪਕੀ ਅਮਲਾ :** | | |
| 1 | ਪ੍ਰਿੰਸੀਪਲ | 1 |
| 2 | ਮੁਖੀ ਵਿਭਾਗ | 9 |
| 3 | ਸੀਨੀਅਰ ਲੈਕਚਰਾਰ | 7 |
| 4 | ਲੈਕਚਰਾਰ | 42 |
| 5 | ਸਿਸਟਮ ਮੈਨੇਜਰ | 1 |
| 6 | ਪ੍ਰੋਗਰਾਮਰ | 2 |
| 7 | ਵਰਕਸ਼ਾਪ ਸੁਪਰਡੰਟ | 1 |
| 8 | ਫੋਰਮੈਨ ਇੰਸਟ੍ਰਕਟਰ | 5 |
| 9 | ਵਰਕਸ਼ਾਪ ਇੰਸਟ੍ਰਕਟਰ | 12 |
| 10 | ਡਰਾਫਟਸ ਮੈਨ | 1 |
| | ਕੁੱਲ ਜੋੜ : | 81 |

(ii) **ਸਪੋਰਟਿੰਗ ਅਮਲਾ :**

| | | |
|---|---|---|
| 1 | ਲਾਇਬਰੇਰੀਅਨ | 1 |
| 2 | ਸਹਾਇਕ ਲਾਇਬਰੇਰੀਅਨ | 2 |
| 3 | ਦਫਤਰੀ ਸੁਪਰਡੈਂਟ | 1 |
| 4 | ਸੀਨੀਅਰ ਸਹਾਇਕ | 1 |
| 5 | ਕਲਰਕ | 7 |
| 6 | ਸਟੈਨੋਟਾਈਪਿਸਟ | 4 |
| 7 | ਬੁਆਇਲਰ ਇੰਚਾਰਜ | 1 |
| 8 | ਜੂਨੀਅਰ ਸਕੇਲ ਸਟੈਨੋਗ੍ਰਾਫਰ | 1 |
| 9 | ਇਲੈਕਟ੍ਰੀਸ਼ਨ | 1 |
| 10 | ਤਕਨੀਕੀ ਸਹਾਇਕ | 1 |
| 11 | ਹੈਮਰਮੈਨ | 1 |
| 12 | ਮੈਸਨ ਕਾਰਪੈਂਟਰ | 1 |
| 13 | ਪਲੰਬਰ | 1 |
| 14 | ਜਰਨਲ ਮਕੈਨਿਕ | 1 |
| 15 | ਜਾਬ ਓਪਰੇਟਰ | 1 |
| 16 | ਟੈਕਨੀਸ਼ੀਅਨ | 5 |
| 17 | ਡਰਾਇਵਰ | 1 |
| 18 | ਪੀ.ਟੀ.ਆਈ. | 1 |
| 19 | ਲੈਬ ਅਟੈਂਡੈਂਟ | 13 |
| 20 | ਦਫਤਰੀ | 1 |
| 21 | ਸੇਵਾਦਾਰ | 9 |
| 22 | ਚੌਕੀਦਾਰ | 4 |
| 23 | ਸਫਾਈ ਸੇਵਕ | 3 |
| 24 | ਬੇਲਦਾਰ | 1 |
| 25 | ਮਾਲੀ | 2 |
| 26 | ਕਲਾਸ ਰੂਮ ਕਲੀਨਰ | 1 |
| | **ਕੁੱਲ ਜੋੜ** | 66 |

**[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]**

(ii) ਸੰਸਥਾ ਵਿਖੇ ਹੇਠ ਦਰਸਾਏ ਵਿਸ਼ੇ ਪੜ੍ਹਾਏ ਜਾਂਦੇ ਹਨ :—

| ਲੜੀ ਨੰ: | ਵਿਸ਼ੇ ਦਾ ਨਾਮ |
|---|---|
| (1) | ਸਿਵਲ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |
| (2) | ਇਲੈਕਟ੍ਰੀਕਲ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |
| (3) | ਮਕੈਨੀਕਲ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |
| (4) | ਇਲੈਕਟ੍ਰੋਨਿਕਸ ਅਤੇ ਕਮਿਓਨੀਕੇਸ਼ਨ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |
| (5) | ਕੈਮੀਕਲ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |

**(2) ਸਾਂਈ ਬਹੁਤਕਨੀਕੀ, ਬਧਾਨੀ (ਪਠਾਨਕੋਟ) :**

(I) ਸੰਸਥਾ ਵਿਖੇ ਕੰਮ ਕਰ ਰਹੇ ਅਧਿਆਪਕਾਂ ਅਤੇ ਅਮਲੇ ਦੀ ਗਿਣਤੀ ਦੀ ਸੂਚਨਾ ਹੇਠ ਅਨੁਸਾਰ ਹੈ :—

| ਲੜੀ ਨੰ: | ਅਸਾਮੀ ਦੀ ਨਾਮ | ਗਿਣਤੀ |
|---|---|---|
| (i) **ਅਧਿਆਪਕੀ ਅਮਲਾ :** | | |
| (1) | ਪ੍ਰਿੰਸੀਪਲ | 1 |
| (2) | ਟੀਚਿੰਗ ਅਮਲਾ | 33 |
| (3) | ਵਰਕਸ਼ਾਪ ਸੁਪਰਡੰਟ | 1 |
| | ਕੁੱਲ ਜੋੜ : | 35 |
| (ii) **ਸਪੋਰਟਿੰਗ ਅਮਲਾ :** | | |
| (1) | ਦਫਤਰੀ ਅਮਲਾ | 8 |
| (2) | ਵਰਕਸ਼ਾਪ ਅਮਲਾ | 5 |
| (3) | ਲੈਬ ਅਟੈਂਡੰਟ/ਸਹਾਇਕ | 7 |
| (4) | ਦਰਜਾ-4 | 16 |
| (5) | ਲਾਇਬ੍ਰੇਰੀਅਨ | 1 |
| | ਕੁੱਲ ਜੋੜ : | 37 |

(II) ਇਸ ਸੰਸਥਾ ਵਿਖੇ ਹੇਠ ਦਰਸਾਏ ਵਿਸ਼ੇ ਪੜ੍ਹਾਏ ਜਾਂਦੇ ਹਨ:—

| ਲੜੀ ਨੰ: | ਵਿਸ਼ੇ ਦਾ ਨਾਮ |
|---|---|
| (1) | ਮਕੈਨੀਕਲ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |
| (2) | ਇਲੈਕਟ੍ਰੋਨਿਕਸ ਅਤੇ ਕਮਿਓਨੀਕੇਸ਼ਨ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |
| (3) | ਕੰਪਿਊਟਰ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |
| (4) | ਇੰਫਰਮੇਸ਼ਨ ਟੈਕਨਾਲੋਜੀ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |
| (5) | ਇਲੈਕਟ੍ਰੀਕਲ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |

( 3 ) ਸਰਕਾਰੀ ਬਹੁਤਕਨੀਕੀ ਇਸਤ੍ਰੀਆਂ, ਦੀਨਾਨਗਰ :

(i) ਇਸ ਸੰਸਥਾ ਲਈ ਅਜੇ ਤੱਕ ਸਰਕਾਰ ਨੇ ਅਮਲਾ ਮੰਜੂਰ ਨਹੀਂ ਕੀਤਾ ਹੈ। ਸਾਲ 1998-99 ਤੋਂ ਸਰਕਾਰੀ ਬਹੁਤਕਨੀਕੀ, ਅੰਮ੍ਰਿਤਸਰ ਵਿਖੇ ਗੈਸਟ ਕਲਾਸਾਂ ਚਲਾਈਆਂ ਜਾ ਰਹੀਆਂ ਹਨ।

(ii) ਸੰਸਥਾ ਦਾ ਹੇਠ ਦਰਸਾਇਆ ਕੋਰਸ (ਵਿਸ਼ਾ) ਪੜ੍ਹਾਇਆ ਜਾਂਦਾ ਹੈ :—

| ਲੜੀ ਨੰ: | ਵਿਸ਼ੇ ਦਾ ਨਾਮ |
|---|---|
| (1) | ਕੰਪਿਊਟਰ ਇੰਜ: ਦਾ ਤਿੰਨ ਸਾਲਾ ਡਿਪਲੋਮਾ ਕੋਰਸ। |

ਅਨੁਲੱਗ-ਡੀ

ਗੁਰਦਾਸਪੁਰ ਜ਼ਿਲ੍ਹੇ ਵਿਚ ਪੈਂਦੀਆਂ ਸੰਸਥਾਵਾਂ (ਥਾਂ ਸਮਰਥਾ ਸਮੇਤ) ਅਤੇ ਉਨ੍ਹਾਂ ਵਿਚ ਲਗੇ ਸਟਾਫ ਦੀ ਸਟੇਟਮੈਂਟ

ਗੁਰਦਾਸਪੁਰ :

| ਲੜੀ ਨੰ: | ਸਰਕਾਰੀ ਸੰਸਥਾਵਾਂ | ਯੂਨਿਟਸ | ਸੀਟਾਂ |
|---|---|---|---|
| 1 | ਉਦਯੋਗਿਕ ਸਿਖਲਾਈ ਸੰਸਥਾ, ਗੁਰਦਾਸਪੁਰ | 33 | 508 |
| 2 | ਉਦਯੋਗਿਕ ਸਿਖਲਾਈ ਸੰਸਥਾ, ਪਠਾਨਕੋਟ | 34 | 512 |
| 3 | ਉਦਯੋਗਿਕ ਸਿਖਲਾਈ ਸੰਸਥਾ, ਬਟਾਲਾ | 29 | 436 |
| 4 | ਉਦਯੋਗਿਕ ਸਿਖਲਾਈ ਸੰਸਥਾ, ਕਾਦੀਆਂ | 17 | 252 |
| 5 | ਉਦਯੋਗਿਕ ਸਿਖਲਾਈ ਸੰਸਥਾ, ਕਲਾਨੌਰ | 13 | 204 |
| 6 | ਉਦਯੋਗਿਕ ਸਿਖਲਾਈ ਸੰਸਥਾ (ਇਸਤ੍ਰੀਆਂ ਲਈ), ਗੁਰਦਾਸਪੁਰ | 14 | 270 |
| 7 | ਉਦਯੋਗਿਕ ਸਿਖਲਾਈ ਸੰਸਥਾ (ਇਸਤ੍ਰੀਆਂ ਲਈ), ਪਠਾਨਕੋਟ | 10 | 160 |
| 8 | ਉਦਯੋਗਿਕ ਸਿਖਲਾਈ ਸੰਸਥਾ (ਇਸਤ੍ਰੀਆਂ ਲਈ), ਡੇਰਾ ਬਾਬਾ ਨਾਨਕ | 03 | 48 |
| 9 | ਉਦਯੋਗਿਕ ਸਿਖਲਾਈ ਸੰਸਥਾ (ਅ.ਜ.), ਫਤਹਿਗੜ੍ਹ ਚੂੜੀਆਂ | 10 | 164 |
| 10 | ਉਦਯੋਗਿਕ ਸਿਖਲਾਈ ਸੰਸਥਾ, ਬਮਿਆਲ | 14 | 212 |
| ਪ੍ਰਾਈਵੇਟ ਐਫੀਲੀਏਟਡ ਸੈਂਟਰ : | | | |
| 11 | ਆਰੀਆ ਮਹਿਲਾ ਕਰਾਫਟਸ ਸਕੂਲ, ਬਟਾਲਾ | 04 | 64 |
| 12 | ਜਸਵੰਤੀ ਇੰਡਸਟ੍ਰੀਅਲ ਸਕੂਲ (ਇਸਤ੍ਰੀਆਂ), ਕਾਦੀਆਂ | 04 | 64 |
| | ਕੁੱਲ : | 185 | 2894 |

ਸੰਸਥਾਵਾਂ ਦੇ ਵਿਚ ਤੈਨਾਤ ਕੀਤੇ ਗਏ ਸਟਾਫ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

| ਲੜੀ ਨੰ: | ਸੰਸਥਾ ਦਾ ਨਾਂ | ਪ੍ਰਿੰਸੀਪਲ/ ਇੰਚਾਰਜ | ਸੁਪਰਡੰਟ | ਸੀਨੀਅਰ ਸਹਾਇਕ | ਕਲਰਕ | ਇੰਸਟਰਕਟਰ | ਹੋਸਟਲ ਸੁਪਰਡੰਟ | ਸਟੋਰਕੀਪਰ | ਫਾਰਮਾਸਿਸਟ | ਦਰਜਾ-4 | ਕੁੱਲ ਜੋੜ |
|---|---|---|---|---|---|---|---|---|---|---|---|
| (1) | ਗੁਰਦਾਸਪੁਰ | 1 | 1 | 3 | 3 | 25 | 1 | — | 1 | 23 | 58 |
| (2) | ਗੁਰਦਾਸਪੁਰ (ਇੰਜ:) | 1 | 1 | 1 | 3 | 12 | 1 | — | - | 9 | 28 |
| (3) | ਪਠਾਨਕੋਟ | 1 | - | 4 | 8 | 23 | — | 1 | 1 | 26 | 64 |
| (4) | ਪਠਾਨਕੋਟ (ਇੰਜ:) | 1 | - | - | 2 | 6 | - | - | - | 4 | 13 |
| (5) | ਬਟਾਲਾ | 1 | 1 | 3 | 6 | 21 | — | — | 1 | 15 | 48 |
| (6) | ਕਲਾਨੌਰ | - | - | 1 | 2 | 7 | - | 1 | - | 16 | 27 |
| (7) | ਕਾਦੀਆਂ | - | - | 2 | 4 | 11 | - | - | 1 | 17 | 35 |
| (8) | ਬਮਿਆਲ | - | - | 2 | - | 7 | - | - | 1 | 2 | 12 |
| (9) | ਫਤਿਹਗੜ੍ਹ ਚੂੜੀਆਂ | 1 | - | - | 2 | 9 | - | - | - | 5 | 17 |
| (10) | ਡੇਰਾ ਬਾਬਾ ਨਾਨਕ | - | - | - | - | 2 | - | - | - | 2 | 4 |
| (11) | ਆਰੀਆ ਮਹਿਲਾ, ਕਰਾਫਟਸ ਸਕੂਲ, ਬਟਾਲਾ | 1 | - | - | - | 4 | - | - | - | 2 | 7 |
| (12) | ਜਸਵੰਤੀ ਇੰਡਸਟ੍ਰੀਅਲ ਸਕੂਲ (ਇਸਤ੍ਰੀਆਂ), ਕਾਦੀਆਂ | 1 | - | - | - | 3 | - | - | - | 2 | 6 |

## ਇੱਕ ਸਾਲ ਅਤੇ ਦੋ ਸਾਲਾ ਕੋਰਸਿਜ਼ ਅਤੇ ਇਨਟੇਕ

| ਸੰਸਥਾ ਦਾ ਨਾਂ | ਚਲ ਰਹੇ ਕੋਰਸ | ਇੱਕ ਸਾਲਾ ਕੋਰਸ (ਸੀਟਾਂ) | ਦੋ ਸਾਲਾ ਕੋਰਸ (ਸੀਟਾਂ) |
|---|---|---|---|
| ਗੁਰਦਾਸਪੁਰ : | | | |
| ਆਈ.ਟੀ.ਆਈ., ਗੁਰਦਾਸਪੁਰ | ਮੈਕ. ਰੇਫਿਰਿਜਰੇਸ਼ਨ ਅਤੇ ਏਅਰ ਕੰਡੀਸ਼ਨਿੰਗ | | 3(48) |
| | ਡਰਾਫਟਸਮੈਨ (ਮਕੈਨੀਕਲ) | | 1(16) |
| | ਡਰਾਫਟਸਮੈਨ (ਸਿਵਲ) | | 1(16) |
| | ਮਕੈਨਿਕ ਰੇਡੀਓ ਅਤੇ ਟੀ.ਵੀ. | | 2(32) |
| | ਮਕੈਨਿਕ ਇਲੈਕਟ੍ਰੋਨਿਕ (ਜਨਰਲ) | | 2(32) |
| | ਇਲੈਕਟ੍ਰੀਸ਼ੀਅਨ | | 2(32) |
| | ਫਿਟਰ | | 1(16) |
| | ਟਰਨਰ | | 2(24) |
| | ਮਸ਼ੀਨਿਸਟ (ਕੰਪੋਜ਼ਿਟ) | | 2(24) |
| | ਵਾਇਰਲੈਸ ਓਪਰੇਟਰ | | 2(32) |
| | ਮੋਟਰ ਮਕੈਨਿਕ | | 2(32) |
| | ਸਟੀਲ ਮੈਟਲ ਵਰਕਰ | | 1(16) |
| | ਪਲਾਸਟਿਕ ਪ੍ਰੋਸੈਸਿੰਗ ਓਪਰੇਟਰ | | 1(16) |

| | | | |
|---|---|---|---|
| | ਸਟੈਨੋਗ੍ਰਾਫੀ ਇੰਗਲਿਸ਼ | 2(32) | |
| | ਸਟੈਨੋਗ੍ਰਾਫੀ ਪੰਜਾਬੀ | 2(32) | |
| | ਸਟੈਨੋਗ੍ਰਾਫੀ ਹਿੰਦੀ | 1(16) | |
| | ਵੈਲਡਰ | 1(12) | |
| | ਟਰੈਕਟਰ ਮਕੈਨਿਕ | 2(32) | |
| | ਮਕੈਨਿਕ ਡੀਜ਼ਲ | 1(16) | |
| | ਪਲੰਬਰ | 1(16) | |
| | ਕਾਰਪੈਂਟਰ | 1(16) | |
| | **ਕੁੱਲ (508)** | **13(204)** | **20(304)** |
| ਆਈ.ਟੀ.ਆਈ. ਪਠਾਨਕੋਟ | ਮਕੈਨਿਕ ਰੇਫਰਿਜਰੇਸ਼ਨ ਅਤੇ ਏ.ਸੀ. | | 1(16) |
| | ਡਰਾਫਟਸਮੈਨ (ਮਕੈਨੀਕਲ) | | 2(32) |
| | ਸਰਵੇਅਰ | | 2(32) |
| | ਇਲੈਕਟ੍ਰੀਸ਼ਨ | | 4(64) |
| | ਫਿਟਰ | | 4(64) |
| | ਟਰਨਰ | | 3(36) |
| | ਮੇਸ਼ੀਨਿਸਟ (ਕੰਪੋਸਿਟ) | | 2(24) |
| | ਵਾਇਰਮੈਨ | | 2(32) |
| | ਮੋਟਰ ਮਕੈਨਿਕ | | 2(32) |
| | ਮਕੈਨਿਕ ਇਲੈਕਟ੍ਰੋਨਿਕ (ਜਨਰਲ) | | 2(32) |
| | ਮੋਲਡਰ | 1(16) | |
| | ਵੈਲਡਰ | 3(36) | |
| | ਮਕੈਨਿਕ ਡੀਜ਼ਲ | 2(32) | |
| | ਕਾਰਪੈਂਟਰ | 2(32) | |
| | ਫੋਰਜਰ ਅਤੇ ਹੀਟ ਟਰੀਟਰ | 1(16) | |
| | ਇਲੈਕਟ੍ਰੋਪਲੇਟਰ | | 1(16) |
| | **ਕੁੱਲ (512)** | **9(132)** | **25(380)** |
| ਆਈ.ਟੀ.ਆਈ., ਕਾਦੀਆਂ | ਇਲੈਕਟ੍ਰੀਸ਼ੀਅਨ | | 2(32) |
| | ਫਿਟਰ | | 2(32) |
| | ਟਰਨਰ | | 2(24) |
| | ਮੇਸ਼ੀਨਿਸਟ (ਕੰਪੋਸਿਟ) | | 2(24) |
| | ਵਾਇਰਮੈਨ | | 1(16) |
| | ਮੋਟਰ ਮਕੈਨਿਕ | | 2(32) |

[ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

| | | | |
|---|---|---|---|
| | ਮਕੈਨਿਕ ਇਲੈਕਟ੍ਰੋਨਿਕ ਜਨਰਲ | | 1(16) |
| | ਸਟੈਨੋਗ੍ਰਾਫੀ ਪੰਜਾਬੀ | 1(16) | |
| | ਵੈਲਡਰ | 1(12) | |
| | ਕਟਿੰਗ ਅਤੇ ਟੇਲਰਿੰਗ | 1(16) | |
| | ਟਰੈਕਟਰ ਮਕੈਨਿਕ | 2(32) | |
| | ਕੁੱਲ (252) | 05(76) | 12(176) |
| ਆਈ.ਟੀ.ਆਈ., ਕਲਾਨੌਰ | ਡਰਾਫਟਸਮੈਨ ਸਿਵਲ | | 2(32) |
| | ਮਕੈਨਿਕ ਇਲੈਕਟ੍ਰੋਨਿਕ (ਜਨਰਲ) | | 2(32) |
| | ਇਲੈਕਟ੍ਰੀਸ਼ੀਅਨ | | 2(32) |
| | ਐਗਰੀਕਲਚਰ ਅਤੇ ਫਾਰਮ ਮਸ਼ੀਨਰੀ ਮਕੈਨਿਕ | | 2(32) |
| | ਵੈਲਡਰ | 1(12) | |
| | ਮਕੈਨਿਕ ਡੀਜ਼ਲ | 1(16) | |
| | ਟਰੈਕਟਰ ਮਕੈਨਿਕ | 2(32) | |
| | ਪਲੰਬਰ | 1(16) | |
| | ਕੁੱਲ (204) | 05(76) | 08(128) |
| ਆਈ.ਟੀ.ਆਈ., ਬਟਾਲਾ | ਮਕੈਨਿਕ ਰੈਫ. ਅਤੇ ਏ.ਸੀ. | | 1(16) |
| | ਡਰਾਫਟਸਮੈਨ ਮਕੈਨੀਕਲ | | 1(16) |
| | ਮਕੈਨਿਕ ਰੇਡੀਓ ਅਤੇ ਟੀ.ਵੀ. | | 2(32) |
| | ਇਲੈਕਟ੍ਰੀਸ਼ੀਅਨ | | 3(48) |
| | ਫਿਟਰ | | 1(16) |
| | ਟਰਨਰ | | 2(24) |
| | ਮਸ਼ੀਨਿਸਟ (ਕੰਪੋਜ਼ਿਟ) | | 3(36) |
| | ਟੂਲ ਅਤੇ ਡਾਈ ਮੇਕਿੰਗ | | 2(32) |
| | ਵਾਇਰਮੈਨ | | 1(16) |
| | ਮੋਟਰ ਮਕੈਨਿਕ | | 2(32) |
| | ਸਟੈਨੋਗ੍ਰਾਫੀ ਇੰਗਲਿਸ਼ | 2(32) | |
| | ਸਟੈਨੋਗ੍ਰਾਫੀ ਪੰਜਾਬੀ | 1(16) | |
| | ਪੰਪ ਮਕੈਨਿਕ | 2(32) | |
| | ਵੈਲਡਰ | 2(24) | |
| | ਮੋਲਡਰ | 1(16) | |
| | ਟਰੈਕਟਰ ਮਕੈਨਿਕ | 2(32) | |
| | ਮਕੈਨਿਕ ਡੀਜ਼ਲ | 1(16) | |
| | ਕੁੱਲ (436) | 11(168) | 18(268) |

| | | | |
|---|---|---|---|
| ਆਈ.ਟੀ.ਆਈ. | ਸਰਵੇਅਰ | | 2(32) |
| (ਅ.ਜ.), ਫਤਿਹਗੜ੍ਹ | ਮਕੈਨਿਕ ਇਲੈਕਟ੍ਰੋਨਿਕ (ਜਨਰਲ) | | 1(16) |
| ਚੂੜੀਆਂ | ਡਾਟਾ ਪਰੈਪਰੇਸ਼ਨ ਅਤੇ ਕੰਪਊਟਰ ਓਪਰੇਟਰ | 1(20) | |
| | ਸਟੈਨੋਗ੍ਰਾਫੀ ਪੰਜਾਬੀ | 1(16) | |
| | ਕਾਰਪੇਂਟਰ | 1(16) | |
| | ਕਟਿੰਗ ਅਤੇ ਟੇਲਰਿੰਗ | 3(48) | |
| | ਅੰਬਰਾਇਡਰੀ ਅਤੇ ਨੀਡਲ ਵਰਕਸ | 1(16) | |
| | **ਕੁੱਲ (164)** | **07(116)** | **03(48)** |
| ਆਈ.ਟੀ.ਆਈ. | ਕਟਿੰਗ ਅਤੇ ਟੇਲਲਿੰਗ | 1(16) | |
| (ਇਸਤ੍ਰੀਆਂ ਲਈ), | ਸਟੈਨੋਗ੍ਰਾਫੀ ਪੰਜਾਬੀ | 1(16) | |
| ਡੇਰਾ ਬਾਬਾ ਨਾਨਕ | ਬਲੀਚਿੰਗ ਡਾਇੰਗ ਅਤੇ ਕੈਲੀਕੋ ਪ੍ਰਿੰਟਿੰਗ | 1(16) | |
| | | **03(48)** | |
| ਆਈ.ਟੀ.ਆਈ. | ਕਟਿੰਗ ਅਤੇ ਟੇਲਰਿੰਗ | 3(48) | |
| (ਇਸਤ੍ਰੀਆਂ ਲਈ) | ਇੰਬਰਾਇਡਰੀ ਅਤੇ ਨੀਡਲ ਵਰਕਸ | 2(32) | |
| ਪਠਾਨਕੋਟ | ਸਟੈਨੋਗ੍ਰਾਫੀ ਪੰਜਾਬੀ | 2(32) | |
| | ਸਟੈਨੋ ਇੰਗਲਿਸ਼ | 2(32) | |
| | ਮਕੈਨਿਕ ਇਲੈਕਟ੍ਰੋਨਿਕ (ਜਨਰਲ) | | 1(16) |
| | **ਕੁੱਲ (160)** | **09 (144)** | **01(16)** |
| ਆਈ.ਟੀ.ਆਈ. | ਕਟਿੰਗ ਅਤੇ ਟੇਲਰਿੰਗ | 4(64) | |
| (ਇਸਤ੍ਰੀਆਂ ਲਈ), | ਇੰਬਰਾਇਡਰੀ ਅਤੇ ਨੀਡਲ ਵਰਕਸ | 3(48) | |
| ਗੁਰਦਾਸਪੁਰ | ਸਟੈਨੋਗ੍ਰਾਫੀ ਪੰਜਾਬੀ | 1(16) | |
| | ਬਲੀਚਿੰਗ ਡਾਇੰਗ ਅਤੇ ਕੈਲੀਕੋ ਪ੍ਰਿੰਟਿੰਗ | 1(16) | |
| | ਮਕੈਨਿਕ ਇਲੈਕਟ੍ਰੋਨਿਕ | | 1(16) |
| | ਡਾਟਾ ਪਰੇਪਰੇਸ਼ਨ ਅਤੇ ਕੰਪਊਟਰ ਓਪਰੇਟਰ | 2(40) | |
| | ਟੀਚਰ ਟ੍ਰੇਨਿੰਗ | 1(40) | |
| | ਟੀ.ਸੀ.ਪੀ.ਸੀ. | 1(30) | |
| | **ਕੁੱਲ (270)** | **13(254)** | **01(16)** |
| ਆਈ.ਟੀ.ਆਈ., | ਸਟੈਨੋਗ੍ਰਾਫੀ ਇੰਗਲਿਸ਼ | 2(32) | |
| ਬਮਿਆਲ | ਸਟੈਨੋਗ੍ਰਾਫੀ ਪੰਜਾਬੀ | 2(32) | |
| | ਵੈਲਡਰ | 1(12) | |
| | ਡੀਜ਼ਲ ਮਕੈਨਿਕ | 1(16) | |
| | ਰੈਫਰਿਜਰੇਟਰ ਅਤੇ ਏ.ਸੀ. | | 2(32) |
| | ਰੇਡੀਓ ਅਤੇ ਟੈਲੀਵੀਜ਼ਨ | | 2(32) |
| | ਇਲੈਕਟ੍ਰੋਨਿਕਸ | | 2(32) |
| | ਮੈਸ਼ੀਨਿਸਟ | | 2(24) |
| | **ਕੁੱਲ (212)** | **6(92)** | **8(120)** |

**[ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]**

| | | |
|---|---|---|
| ਆਰਿਆ ਮਹਿਲਾ | ਕਟਿੰਗ ਅਤੇ ਟੇਲਰਿੰਗ | 2(32) |
| ਕਰਾਫਕਟਸ, ਬਟਾਲਾ | ਇਮਬਰਾਇਡਰੀ ਅਤੇ ਨੀਡਲ ਵਰਕਸ | 2(32) |
| | | **04(64)** |
| ਜਸਵੰਤੀ ਇੰਡਸਟ੍ਰੀਅਲ | ਕਟਿੰਗ ਅਤੇ ਟੇਲਰਿੰਗ | 2(32) |
| ਸਕੂਲ, ਕਾਦੀਆਂ | ਇੰਬਰਾਇਡਰੀ ਅਤੇ ਨੀਡਲ ਵਰਕਸ | 2(32) |
| | | **04(64)** |
| | **ਕੁੱਲ ਜੋੜ : 2894** | |

**ਕੈਪਟਨ ਬਲਬੀਰ ਸਿੰਘ ਬਾਠ :** ਸਪਲੀਮੈਂਟਰੀ ਸਰ। ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਵੇਰਵਾ ਦਿੱਤਾ ਹੈ, ਉਸ ਮੁਤਾਬਿਕ ਗੁਰਦਾਸਪੁਰ ਜ਼ਿਲ੍ਹੇ ਦੇ ਵਿਚ ਆਈ.ਟੀ.ਆਈਜ਼ ਦੀਆਂ ਬਿਲਡਿੰਗਜ਼ ਖਾਲੀ ਪਈਆਂ ਹਨ ਜਦ ਕਿ ਲੋਕ ਆਪਣੇ ਬੱਚਿਆਂ ਨੂੰ ਜ਼ਿਲ੍ਹੇ ਤੋਂ ਬਾਹਰ ਆਈ.ਟੀ.ਆਈਜ਼ ਵਿਚ ਭੇਜ ਰਹੇ ਹਨ। ਬੱਚਿਆਂ ਨੂੰ ਅੰਮ੍ਰਿਤਸਰ ਅਤੇ ਪੱਟੀ ਵਿਚ ਭੇਜਿਆ ਜਾ ਰਿਹਾ ਹੈ ਜਦ ਕਿ ਗੁਰਦਾਸਪੁਰ ਜ਼ਿਲ੍ਹੇ ਵਿਚ ਆਈ.ਟੀ.ਆਈਜ਼ ਵਾਸਤੇ ਦੋ ਬਿਲਡਿੰਗਜ਼ ਕਾਹਨੂੰਵਾਨ ਅਤੇ ਦੀਨਾਨਗਰ ਵਿਚ ਖਾਲੀ ਪਈਆਂ ਹਨ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਨ੍ਹਾਂ ਬਿਲਡਿੰਗਜ਼ ਵਿਚ ਆਈ.ਟੀ.ਆਈਜ਼ ਨੂੰ ਕਦੋਂ ਤੱਕ ਚਾਲੂ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਕਾਹੂੰਨਵਾਨ ਦੀ ਬਿਲਡਿੰਗ ਹੈ, ਉਸ ਦੇ ਬਾਰੇ ਮਾਨਯੋਗ ਹਾਈ ਕੋਰਟ ਵਿਚ ਕੇਸ ਚਲ ਰਿਹਾ ਹੈ। ਜਦੋਂ ਮਾਨਯੋਗ ਹਾਈ ਕੋਰਟ ਫੈਸਲਾ ਕਰ ਦੇਵੇਗਾ, ਉਸ ਤੋਂ ਬਾਅਦ ਚਾਲੂ ਕਰਨ ਬਾਰੇ ਫੈਸਲਾ ਹੋਵੇਗਾ।

**ਕੈਪਟਨ ਬਲਬੀਰ ਸਿੰਘ ਬਾਠ :** ਇਸ ਬਿਲਡਿੰਗ ਬਾਰੇ ਕੀ ਕੇਸ ਚਲ ਰਿਹਾ ਹੈ, ਕੀ ਮੰਤਰੀ ਜੀ ਦੱਸਣ ਦੀ ਕ੍ਰਿਪਾਲਤਾ ਕਰਨਗੇ ਤਾਂਕਿ ਲੋਕਾਂ ਨੂੰ ਵੀ ਪਤਾ ਲਗੇ ਕਿ ਕੀ ਚਲ ਰਿਹਾ ਹੈ ?

**ਮੰਤਰੀ :** ਸਪੀਕਰ ਸਾਹਿਬ, ਕਾਹਨੂੰਵਾਨ ਵਿਚ ਆਈ.ਟੀ.ਆਈ ਬਿਲਡਿੰਗ ਬਣਾਈ ਗਈ ਸੀ। ਪਿਛਲੀ ਸਰਕਾਰ ਨੇ ਉਹ ਬਿਲਡਿੰਗ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਲੀਜ਼ ਤੇ ਦੇ ਦਿੱਤੀ ਸੀ। ਇਸ ਵਾਸਤੇ ਜ਼ਮੀਨ ਪਿੰਡ ਦੀ ਪੰਚਾਇਤ ਨੇ ਫਰੀ ਆਫ ਕਾਸਟ ਦਿੱਤੀ ਸੀ ਅਤੇ ਆਈ.ਟੀ.ਆਈ ਬਣਾਉਣ ਵਾਸਤੇ ਮਤਾ ਪਾਸ ਕਰਕੇ ਵੀ ਦਿੱਤਾ ਸੀ ਪਰ ਪਿਛਲੀ ਸਰਕਾਰ ਨੇ ਇਸ ਤੇ ਕੋਈ ਫੈਸਲਾ ਨਹੀਂ ਕੀਤਾ। ਫੇਰ ਉਹ ਲੋਕ ਹਾਈ ਕੋਰਟ ਵਿਚ ਚਲੇ ਗਏ ਜਿਸ ਵਾਸਤੇ ਹੁਣ 10 ਤਾਰੀਖ ਲਈ ਹੋਈ ਹੈ।

**ਕੈਪਟਨ ਬਲਬੀਰ ਸਿੰਘ ਬਾਠ :** ਸਪਲੀਮੈਂਟਰੀ, ਸਰ। ਇਕ ਸਵਾਲ ਹੋਰ ਮੈਂ ਇਨ੍ਹਾਂ ਤੋਂ ਜਾਨਣਾ ਚਾਹਿਆ ਸੀ ਕਿ ਜਦੋਂ ਤੋਂ ਇਹ ਬਿਲਡਿੰਗਜ਼ ਹੋਂਦ ਵਿਚ ਆਈਆਂ ਹਨ, ਕੀ ਕਦੇ ਇਨ੍ਹਾਂ ਦੀ ਰਿਪੇਅਰ ਹੋਈ ਹੈ ? ਇਨ੍ਹਾਂ ਬਿਲਡਿੰਗਜ਼ ਵਿਚ ਬੜੀਆਂ ਕੀਮਤੀ ਜਾਨਾਂ ਪੜ੍ਹਦੀਆਂ ਅਤੇ ਪੜ੍ਹਾਉਂਦੀਆਂ ਹਨ। ਏਨੀ ਦੇਰ ਤੋਂ ਇਨ੍ਹਾਂ ਬਿਲਡਿੰਗਜ਼ ਦੀ ਰਿਪੇਅਰ ਨਹੀਂ ਹੋਈ, ਇਹ ਇਸ ਗੱਲ ਦਾ ਜਵਾਬ ਦੇਣ।

**ਮੰਤਰੀ :** ਸਪੀਕਰ ਸਾਹਿਬ, ਸਾਡੇ ਰਿਕਾਰਡ ਮੁਤਾਬਿਕ, ਪੀ.ਡਬਲਯੂ.ਡੀ. ਦੇ ਰਿਕਾਰਡ ਮੁਤਾਬਿਕ ਇਹ ਸਾਰੀਆਂ ਬਿਲਡਿੰਗਾਂ ਸੇਫ ਹਨ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਵਿਭਾਗੀ ਕਮੇਟੀ ਬਣਾ ਕੇ ਇਸ ਗੱਲ ਦੀ ਪੜਤਾਲ ਕਰਵਾਉਣਗੇ ਕਿ ਉਹ ਬਿਲਡਿੰਗਾਂ ਸੇਫ ਹਨ ਜਾਂ ਨਹੀਂ ? ਇਹ ਬਿਲਡਿੰਗਾਂ ਤਾਂ ਕਦੇ ਰਿਪੇਅਰ ਹੋਈਆਂ ਹੀ ਨਹੀਂ। ਇਹ ਅਨਸੇਫ ਹਨ। ਇਸ ਕਰਕੇ ਕੀ ਮੰਤਰੀ ਜੀ ਕੋਈ ਵਿਭਾਗੀ ਕਮੇਟੀ ਬਣਾ ਕੇ ਇਸ ਗੱਲ ਦੀ ਜਾਂਚ ਕਰਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ ਆਈ.ਟੀ.ਆਈਜ਼. ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵੱਲੋਂ ਬਣਾਈਆਂ ਗਈਆਂ ਸਨ, ਉਨ੍ਹਾਂ ਵਿਚੋਂ 11 ਆਈ.ਟੀ.ਆਈਜ਼ ਵੱਲ ਪਿਛਲੀ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ । ਉਨ੍ਹਾਂ ਵਿਚੋਂ ਕਿਸੇ ਵਿਚ 80% ਅਤੇ ਕਿਸੇ ਵਿਚ 90% ਕੰਮ ਹੋਇਆ ਹੈ। ਉਹ ਕੰਮ ਮੁਕੰਮਲ ਕਰਨ ਵਾਸਤੇ ਅਸੀਂ ਵਿੱਤ ਵਿਭਾਗ ਨਾਲ ਟੇਕ-ਅੱਪ ਕਰ ਰਹੇ ਹਾਂ। ਵਿੱਤ ਵਿਭਾਗ ਵੱਲੋਂ ਪੈਸੇ ਆਉਣ ਤੇ ਅਸੀਂ ਉਹ ਕੰਮ ਮੁਕੰਮਲ ਵੀ ਕਰਾਂਗੇ ਅਤੇ ਰਿਪੇਅਰ ਵੀ ਕਰਾਂਗੇ।

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, 1992 ਤੋਂ ਲੈ ਕੇ 1997 ਤੱਕ ਪੰਜਾਬ ਵਿਚ ਕਾਫੀ ਸਾਰੀਆਂ ਆਈ.ਟੀ.ਆਈਜ਼. ਦੀਆਂ ਬਿਲਡਿੰਗਜ਼ ਬਣਾਈਆਂ ਗਈਆਂ ਸਨ ਅਤੇ ਕਾਫੀ ਸਾਰਾ ਪੈਸਾ ਗੌਰਮਿੰਟ ਨੇ ਇਸ ਕੰਮ ਵਾਸਤੇ ਖਰਚ ਕੀਤਾ ਸੀ ਲੇਕਿਨ ਜ਼ਿਲ੍ਹਾ ਫਿਰੋਜ਼ਪੁਰ ਵਿਚ ਜਲਾਲਾਬਾਦ ਅਤੇ ਅਬੋਹਰ ਵਿਖੇ ਪਿਛਲੇ 5 ਸਾਲਾਂ ਵਿਚ ਨਾ ਤਾਂ ਉਥੇ ਕਲਾਸਾਂ ਲੱਗੀਆਂ ਹਨ ਅਤੇ ਨਾ ਹੀ ਉਹ ਠੀਕ ਤਰੀਕੇ ਨਾਲ ਚਾਲੂ ਕੀਤੀਆਂ ਗਈਆਂ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਬਾਰੇ ਕੋਈ ਕਾਰਵਾਈ ਕਰ ਰਹੇ ਹਨ ਅਤੇ ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਉਨ੍ਹਾਂ ਦਾ ਬਕਾਇਆ ਕੰਮ ਕੰਪਲੀਟ ਕਰਕੇ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਚਾਲੂ ਕਰ ਦਿੱਤਾ ਜਾਵੇਗਾ ਅਤੇ ਉਥੇ ਬੱਚੇ ਪੜ੍ਹਾਉਣੇ ਸ਼ੁਰੂ ਕਰ ਦਿੱਤੇ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, 11 ਆਈ.ਟੀ.ਆਈਜ਼. ਇਹੋ ਜਿਹੀਆਂ ਹਨ ਜਿਹੜੀਆਂ ਕਿ ਚੱਲ ਨਹੀਂ ਸਕੀਆਂ। ਅਸੀਂ ਵਿੱਤ ਵਿਭਾਗ ਨਾਲ ਟੇਕ-ਅੱਪ ਕਰ ਰਹੇ ਹਾਂ। ਪੈਸਾ ਉਪਲਬਧ ਹੋਣ ਤੇ ਅਸੀਂ ਉਨ੍ਹਾਂ ਨੂੰ ਕੰਪਲੀਟ ਕਰਕੇ ਚਾਲੂ ਕਰਾਂਗੇ।

———

**ਫੰਡਾਂ ਦੇ ਘਪਲੇ ਵਿਚ ਚੌਕਸੀ ਜਾਂਚ-ਪੜਤਾਲ**

***103. ਸਰਦਾਰ ਬਲਵਿੰਦਰ ਸਿੰਘ ਭੂੰਦੜ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਕਨੀਕੀ ਸਿੱਖਿਆ ਵਿਭਾਗ ਦੇ ਕਿਸੇ ਅਧਿਕਾਰੀ/ਕਰਮਚਾਰੀ ਦੇ ਵਿਰੁੱਧ ਫੰਡਾਂ ਦੀ ਘਪਲੇਬਾਜ਼ੀ ਵਿਚ ਪੰਜਾਬ ਵਿਜੀਲੈਂਸ ਬਿਊਰੋ ਦੁਆਰਾ ਕੋਈ ਜਾਂਚ-ਪੜਤਾਲ ਕੀਤੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਕੀਤੀ ਜਾ ਰਹੀ ਜਾਂਚ ਪੜਤਾਲ ਦੀ ਤਾਜ਼ਾ ਸਥਿਤੀ ਕੀ ਹੈ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ. :** ਇਸ ਸਮੇਂ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਵਿਚ 2 ਕੇਸਾਂ ਦੀ ਚੌਕਸੀ ਵਿਭਾਗ ਵੱਲੋਂ ਜਾਂਚ ਕੀਤੀ ਜਾ ਰਹੀ ਹੈ।

ਇਨ੍ਹਾਂ ਕੇਸਾਂ ਦੇ ਵੇਰਵੇ ਅਤੇ ਤਾਜ਼ਾ ਸਥਿਤੀ ਹੇਠ ਲਿਖੇ ਅਨੁਸਾਰ ਹੈ :—

1. ਬਕਾਇਦਾ ਇਨਕੁਆਇਰੀ ਨੰ: 21, ਮਿਤੀ 16 ਸਤੰਬਰ, 1996 ਜ਼ਿਲ੍ਹਾ ਅੰਮ੍ਰਿਤਸਰ ਵਿਰੁਧ ਸ਼੍ਰੀ ਜਸਵੰਤ ਸਿੰਘ, ਰਿਟਾਇਰਡ ਪ੍ਰਿੰਸੀਪਲ, ਉਦਯੋਗਿਕ ਸਿਖਲਾਈ ਸੰਸਥਾ, ਸਰਹਾਲੀ।

   ਆਈ.ਟੀ.ਆਈ. ਦੇ ਸਟੋਰ ਦੀਆਂ ਆਈਟਮਾਂ ਸਬੰਧੀ ਹੇਰਾਫੇਰੀ ਕਰਨਾ ਅਤੇ ਗਲਤ ਢੰਗ ਨਾਲ ਨਿਯੁਕਤੀ ਕਰਨਾ।

   ਇਸ ਸਮੇਂ ਇਹ ਕੇਸ ਚੌਕਸੀ ਵਿਭਾਗ ਵੱਲੋਂ ਕੋਰਟ ਵਿਚ ਚੱਲ ਰਿਹਾ ਹੈ।

2. ਬਕਾਇਦਾ ਇਨਕੁਆਇਰੀ ਨੰ: 3, ਮਿਤੀ 21 ਮਾਰਚ, 1994, ਸ਼੍ਰੀ ਹਰਦਿਆਲ ਸਿੰਘ, ਰਿਟਾਇਰਡ ਪ੍ਰਿੰਸੀਪਲ ਅਤੇ ਸ਼੍ਰੀ ਕੁਲਦੀਪ ਸਿੰਘ, ਸਟੋਰ ਕੀਪਰ, ਉਦਯੋਗਿਕ ਸਿਖਲਾਈ ਸੰਸਥਾ, ਸਮਰਾਲਾ।

   ਆਈ.ਟੀ.ਆਈ., ਸਮਰਾਲਾ ਦੀ ਮਸ਼ੀਨਰੀ ਨੂੰ ਖੁਰਦ-ਬੁਰਦ ਕਰਨ ਸਬੰਧੀ।

   ਚੌਕਸੀ ਵਿਭਾਗ ਵੱਲੋਂ ਇਹ ਮਾਮਲਾ ਹੁਣ ਕੋਰਟ ਵਿਚ ਦਾਇਰ ਕਰ ਦਿੱਤਾ ਹੋਇਆ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਹ ਕੇਸ ਕੋਰਟ ਵਿਚ ਹਨ ਜਿਸ ਕਰਕੇ ਇਨ੍ਹਾਂ ਵਿਚ ਜ਼ਿਆਦਾ ਦਖਲਅੰਦਾਜ਼ੀ ਤਾਂ ਨਹੀਂ ਕੀਤੀ ਜਾ ਸਕਦੀ ਪਰ ਮੈਂ ਇੰਨੀ ਕੁ ਬੇਨਤੀ ਜ਼ਰੂਰ ਕਰਨੀ ਚਾਹਵਾਂਗਾ ਕਿ ਮਹਿਕਮੇ ਵੱਲੋਂ ਇਨ੍ਹਾਂ ਕੇਸਾਂ ਦੀ ਪੈਰਵੀ ਤੇਜ਼ੀ ਨਾਲ ਕੀਤੀ ਜਾਵੇ ਅਤੇ ਇਨ੍ਹਾਂ ਦਾ ਨਿਪਟਾਰਾ ਜਲਦੀ ਹੋਵੇ ਤਾਂ ਕਿ ਅੱਗੇ ਨੂੰ ਇਹੋ ਜਿਹੇ ਕੇਸ ਨਾ ਵਾਪਰਨ।

**ਮੰਤਰੀ** : ਸਪੀਕਰ ਸਾਹਿਬ, ਸਰਹਾਲੀ ਦੇ ਜਿਸ ਪ੍ਰਿੰਸੀਪਲ ਦੇ ਖਿਲਾਫ ਗਬਨ ਦਾ ਕੇਸ ਹੈ, ਉਸ ਨੂੰ ਮਹਿਕਮੇ ਨੇ ਜਬਰੀ ਰਿਟਾਇਰ ਕਰ ਦਿੱਤਾ ਹੋਇਆ ਹੈ ਅਤੇ ਵਿਜੀਲੈਂਸ ਵਿਭਾਗ ਵੱਲੋਂ ਉਸ ਦੇ ਖਿਲਾਫ ਕੋਰਟ ਵਿਚ ਕੇਸ ਚੱਲ ਰਿਹਾ ਹੈ।

**ਸ਼੍ਰੀ ਸਪੀਕਰ** : ਮੈਂਬਰ ਸਾਹਿਬ ਨੇ ਤਾਂ ਜਲਦੀ ਫੈਸਲੇ ਦੀ ਗੱਲ ਕੀਤੀ ਹੈ। ਕੋਰਟਾਂ ਤਾਂ ਟਾਈਮ ਆਪਣੇ ਹਿਸਾਬ ਨਾਲ ਲੈਂਦੀਆਂ ਹਨ। ਅਗਲਾ ਸਵਾਲ।

---

### ਭੂਮੀ ਜੋਤਾਂ ਦੀ ਚੱਕਬੰਦੀ

*16. **ਸ਼੍ਰੀ ਤਿਕਸ਼ਨ ਸੂਦ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਬਲਾਕ-II ਵਿਚ ਦੇ ਪਿੰਡਾਂ ਖੜਕਣ ਅਤੇ ਚੱਕ ਸਾਧੂ ਵਿੱਚ ਭੂਮੀ-ਜੋਤਾਂ ਦੀ ਚੱਕਬੰਦੀ ਮੁਕੰਮਲ ਹੋ ਗਈ ਹੈ; ਜੇਕਰ ਨਹੀਂ, ਤਾਂ ਇਸ ਸਬੰਧ ਵਿਚ ਸਾਲ 1966 ਤੋਂ ਲੈ ਕੇ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਹਾਂ ਜੀ। ਪਿੰਡ ਖੜਕਣ, ਹੱਦਬਸਤ ਨੰ: 502 ਅਤੇ ਚੱਕ ਸਾਧੂ, ਹੱਦਬਸਤ ਨੰ: 503 (ਜਿਸ ਦਾ ਰਿਕਾਰਡ ਅਨੁਸਾਰ ਨਾਮ ਚੱਕ ਹਰਨੌਲੀ ਹੈ) ਤਹਿਸੀਲ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਦਾ ਕੰਮ ਚੱਕਬੰਦੀ 1969 ਵਿੱਚ ਮੁਕੰਮਲ ਹੋ ਗਿਆ ਸੀ।

ਪਿੰਡ ਖੜਕਣ ਦੇ ਹੱਕਦਾਰਾਂ ਨੇ ਸਾਲ 1993 ਵਿੱਚ ਦਰਖਾਸਤ ਦਿੱਤੀ ਸੀ ਕਿ ਉਨ੍ਹਾਂ ਦੇ ਪਿੰਡ ਦੀ ਬੇਸ਼ੱਕ ਪਲਾਟਬੰਦੀ ਹੋ ਚੁੱਕੀ ਹੈ ਪਰ ਰਸਤੇ ਆਦਿ ਨਹੀਂ ਹਨ। ਇਸ ਕਰਕੇ ਦੁਬਾਰਾ ਚੱਕਬੰਦੀ ਕੀਤੀ ਜਾਵੇ। ਹੱਕਦਾਰਾਂ ਦੀ ਦਰਖਾਸਤ ਤੇ ਦੁਬਾਰਾ ਚੱਕਬੰਦੀ ਲਈ ਨੋਟੀਫਿਕੇਸ਼ਨ ਚੱਕਬੰਦੀ ਐਕਟ, 1948 ਦੀ ਧਾਰਾ 14(1) ਅਧੀਨ ਮਿਤੀ 31 ਅਕਤੂਬਰ, 1994 ਨੂੰ ਜਾਰੀ ਕੀਤਾ ਗਿਆ ਪਰ ਜ਼ਿਆਦਾਤਰ ਹੱਕਦਾਰਾਂ ਵਲੋਂ ਸਹਿਯੋਗ ਨਾ ਦੇਣ ਕਾਰਨ ਚੱਕਬੰਦੀ ਦਾ ਕੰਮ ਮੁਕੰਮਲ ਨਹੀਂ ਹੋ ਸਕਿਆ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇੱਕ ਤਾਂ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਅਤੇ ਅੱਗੇ ਨੂੰ ਜਰੂਰ ਤੁਸੀਂ ਇਹ ਗੱਲ ਦੇਖਣਾ ਕਿ ਮੈਨੂੰ ਇਸ ਸਵਾਲ ਦਾ ਜਵਾਬ ਅੱਜ 9 ਵੱਜ ਕੇ 03 ਮਿੰਟ ਤੇ ਮਿਲਿਆ ਹੈ ਅਤੇ ਜਿਹੜਾ ਜਵਾਬ ਮਿਲਿਆ ਵੀ ਹੈ, ਉਹ ਵੀ ਅਧੂਰਾ ਹੈ.........

**ਸ਼੍ਰੀ ਸਪੀਕਰ** : ਮੈਂ ਮਨਿਸਟਰ ਸਾਹਿਬਾਨ ਨੂੰ ਅਰਜ਼ ਕਰਾਂਗਾ ਕਿ ਸਵਾਲ ਦਾ ਜਵਾਬ 48 ਘੰਟੇ ਪਹਿਲਾਂ ਆ ਜਾਣਾ ਚਾਹੀਦਾ ਹੈ ਤਾਂ ਕਿ ਸਾਡੇ ਮੈਂਬਰ ਸਾਹਿਬਾਨ ਉਹ ਸਟੱਡੀ ਕਰ ਸਕਣ। ਉਨ੍ਹਾਂ ਨੂੰ ਅੱਗੇ ਵਾਸਤੇ ਇਹ ਪਰਾਬਲਮ ਨਹੀਂ ਆਉਣੀ ਚਾਹੀਦੀ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਆਪਣੇ ਸਵਾਲ ਵਿੱਚ ਦੋ ਪਿੰਡਾਂ ਦੇ ਬਾਰੇ ਪੁੱਛਿਆ ਸੀ, ਪਿੰਡ ਖੜਕਣ, ਹੱਦਬਸਤ ਨੰ: 502 ਅਤੇ ਚੱਕ ਸਾਧੂ, ਹੱਦਬਸਤ ਨੰ: 503। ਜਿਹੜਾ ਦੂਜਾ ਪੈਰਾ ਇਨ੍ਹਾਂ ਨੇ ਪੜ੍ਹਿਆ ਹੈ, ਉਸ ਵਿੱਚ ਇਨ੍ਹਾਂ ਨੇ ਪਿੰਡ ਖੜਕਣ ਬਾਰੇ ਜਵਾਬ ਦਿੱਤਾ ਹੈ ਕਿ ਪਿੰਡ ਖੜਕਣ ਦੇ ਹੱਕਦਾਰਾਂ ਨੇ ਸਾਲ 1993 ਵਿੱਚ ਦਰਖਾਸਤ ਦਿੱਤੀ ਸੀ ਕਿ ਉਨ੍ਹਾਂ ਦੇ ਪਿੰਡ ਦੀ ਬੇਸ਼ੱਕ ਪਲਾਟਬੰਦੀ ਹੋ ਚੁੱਕੀ ਹੈ ਪਰ ਰਸਤੇ ਆਦਿ ਨਹੀਂ ਹਨ, ਇਸ ਕਰਕੇ ਦੁਬਾਰਾ ਚੱਕਬੰਦੀ ਕੀਤੀ ਜਾਵੇ, ਵਗੈਰਾ-ਵਗੈਰਾ। ਸਪੀਕਰ ਸਾਹਿਬ, ਇਨ੍ਹਾਂ ਨੇ ਪਿੰਡ ਚੱਕ ਸਾਧੂ ਬਾਰੇ ਆਪਣੇ ਜਵਾਬ ਵਿੱਚ ਦੱਸਿਆ ਹੀ ਨਹੀਂ ਕਿ ਉਨ੍ਹਾਂ ਨੇ ਵੀ ਕੋਈ ਦਰਖਾਸਤ ਦਿੱਤੀ ਹੈ ਕਿ ਨਹੀਂ। ਇਹ ਗੱਲ ਜਵਾਬ ਵਿੱਚ ਕਿਤੇ ਨਹੀਂ ਆਈ। ਇਹ ਆਪਣੇ ਰਿਕਾਰਡ ਦੇ ਮੁਤਾਬਕ ਚੱਕ ਸਾਧੂ ਬਾਰੇ ਵੀ ਪੋਜ਼ੀਸ਼ਨ ਕਲੀਅਰ ਕਰ ਦੇਣ। ਦੂਸਰਾ ਜਿਹੜਾ ਪਿੰਡ ਖੜਕਣ ਹੈ, ਉਥੇ ਪਹਿਲਾਂ ਤਾਂ ਪ੍ਰਾਈਵੇਟ ਮਾਲਕ ਸਨ ਅਤੇ ਉਹ ਇਕ ਦੂਸਰੇ ਦੇ ਪਲਾਟਾਂ ਵਿੱਚ ਲੰਘ ਜਾਂਦੇ ਸਨ ਪਰ ਹੁਣ ਉਥੇ ਬੀ.ਐਸ.ਐਫ. ਆ ਗਈ ਹੈ। ਉਥੇ ਪਰੋਵਿਨਸ਼ੀਅਲ ਗੌਰਮਿੰਟ ਅਤੇ ਫਾਰੈਸਟ ਡਿਪਾਰਟਮੈਂਟ ਦੇ ਪਲਾਟ ਵੀ ਹਨ ਜਿਸ ਕਰਕੇ ਹੁਣ ਇਕ ਦੂਜੇ ਦੇ ਪਲਾਟਾਂ ਵਿੱਚੋਂ ਲੰਘ ਨਹੀਂ ਹੁੰਦਾ। ਜਿਸ ਕਰਕੇ ਪਿੰਡ ਦੇ ਲੋਕਾਂ ਨੂੰ ਬਹੁਤ ਮੁਸ਼ਕਲ ਹੁੰਦੀ ਹੈ। ਪਿੰਡ ਦੇ ਲੋਕ ਸਾਨੂੰ ਕਹਿੰਦੇ ਹਨ ਕਿ ਚੱਕਬੰਦੀ ਕਰਾਓ। 1994 ਤੋਂ ਇਹ ਪੈਂਡਿੰਗ ਹੈ। ਇਹ ਕੋਈ ਰੀਜ਼ਨ ਨਹੀਂ ਹੈ ਕਿ ਲੋਕਾਂ ਦਾ ਸਹਿਯੋਗ ਨਹੀਂ ਮਿਲਦਾ। ਸਪੀਕਰ ਸਾਹਿਬ, ਇਹ ਐਸ਼ਿਓਰ ਕਰਨ ਕਿ ਕਿੰਨੀ ਛੇਤੀ ਇਹ ਚੱਕਬੰਦੀ ਸਬੰਧੀ ਜ਼ਮੀਨ ਤੇ ਮੁਕੰਮਲ ਕਾਰਵਾਈ ਕਰ ਦੇਣਗੇ। 1994 ਤੋਂ ਇਹ ਪੈਂਡਿੰਗ ਹੈ।

**ਰਾਜ ਮੰਤਰੀ :** ਸਪੀਕਰ ਸਾਹਿਬ, ਪਿੰਡ ਚੱਕ ਸਾਧੂ ਬਾਰੇ ਜੋ ਇਨ੍ਹਾਂ ਨੇ ਪੁੱਛਿਆ ਹੈ, ਉਸਦੀ ਚੱਕਬੰਦੀ ਦਾ ਨੋਟੀਫਿਕੇਸ਼ਨ 14(1) ਮਿਤੀ 30 ਅਕਤੂਬਰ, 1996 ਨੂੰ ਕੀਤਾ ਗਿਆ ਸੀ। ਕਾਰਵਾਈ ਤਕਸੀਮ ਜ਼ੇਰੇ-ਧਾਰਾ 21(1) ਮਿਤੀ 1 ਫਰਵਰੀ, 1968 ਅਤੇ ਧਾਰਾ 21(2) ਮਿਤੀ 28 ਮਾਰਚ, 1968 ਨੂੰ ਕ੍ਰਮਵਾਰ ਹੋਈ। ਮਿਤੀ 15 ਮਾਰਚ, 1969 ਨੂੰ ਚੱਕਬੰਦੀ ਦਾ ਕੰਮ ਮੁਕੰਮਲ ਹੋਣ ਉਪਰੰਤ ਰਿਕਾਰਡ ਦਾਖਲ ਦਫ਼ਤਰ ਕਰਵਾ ਦਿੱਤਾ ਗਿਆ ਸੀ। ਪਿੰਡ ਖੜਕਣ ਦਾ ਚੱਕਬੰਦੀ ਬਾਰੇ ਨੋਟੀਫਿਕੇਸ਼ਨ ਅਧੀਨ ਧਾਰਾ 14(1) ਮਿਤੀ 18 ਮਈ, 1967 ਨੂੰ ਜਾਰੀ ਹੋਇਆ ਸੀ ਕਾਰਵਾਈ ਤਕਸੀਮ ਜ਼ੇਰੇ-ਧਾਰਾ 21(1) ਮਿਤੀ 15 ਦਸੰਬਰ, 1967 ਅਤੇ 21(2) ਮਿਤੀ 20 ਫਰਵਰੀ, 1968 ਨੂੰ ਮੁਕੰਮਲ ਹੋਣ ਉਪਰੰਤ ਚੱਕਬੰਦੀ ਦਾ ਕੰਮ ਮੁਕੰਮਲ ਹੋ ਗਿਆ ਸੀ ਅਤੇ ਰਿਕਾਰਡ ਮਿਤੀ 27 ਫਰਵਰੀ, 1969 ਨੂੰ ਦਾਖਲ ਦਫ਼ਤਰ ਕਰਵਾਇਆ ਗਿਆ ਸੀ। ਪਿੰਡ ਖੜਕਣ ਦੇ ਹੱਕਦਾਰਾਂ ਵੱਲੋਂ ਸਾਲ 1993 ਵਿੱਚ ਦਰਖਾਸਤ ਦਿੱਤੀ ਗਈ ਸੀ ਕਿ ਉਨ੍ਹਾਂ ਦੇ ਪਿੰਡ ਵਿੱਚ ਪਲਾਟਬੰਦੀ ਹੋ ਚੁੱਕੀ ਹੈ ਲੇਕਿਨ ਰਸਤੇ ਨਾ ਹੋਣ ਕਰਕੇ ਦੁਬਾਰਾ ਚੱਕਬੰਦੀ ਕੀਤੀ ਜਾਵੇ। ਇਸ ਦਰਖਾਸਤ ਤੇ ਦੁਬਾਰਾ ਚੱਕਬੰਦੀ ਕਰਨ ਲਈ ਨੋਟੀਫਿਕੇਸ਼ਨ ਅਧੀਨ ਧਾਰਾ 14(1) ਮਿਤੀ 31 ਅਕਤੂਬਰ, 1994 ਨੂੰ ਜਾਰੀ ਕੀਤੀ ਗਈ ਪਰ ਜ਼ਿਆਦਾਤਰ ਹੱਕਦਾਰਾਂ ਵੱਲੋਂ ਸਹਿਯੋਗ ਨਾ ਦੇਣ ਕਾਰਨ ਚੱਕਬੰਦੀ ਦਾ ਕੰਮ ਪੂਰਾ ਨਹੀਂ ਕੀਤਾ ਜਾ ਸਕਿਆ। ਕਿਉਂਕਿ ਲੋਕਾਂ ਨੇ ਉਥੇ ਟਿਊਬਵੈੱਲ ਲਗਾ ਲਏ ਹਨ ਅਤੇ ਆਪਣੇ ਮਕਾਨ ਬਣਾ ਲਏ ਹਨ। ਦੂਜੇ ਕਈ ਲੋਕ ਇਸਦੀ ਮੁਖਾਲਫਤ ਵੀ ਕਰਦੇ ਹਨ, ਇਸ ਲਈ ਇਹ ਕੰਮ ਨਹੀਂ ਹੋ ਸਕਿਆ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਸਪੀਕਰ ਸਾਹਿਬ, ਇਨ੍ਹਾਂ ਨੇ 14(1) ਸੈਕਸ਼ਨ ਦੇ ਤਹਿਤ ਦੁਬਾਰਾ ਚੱਕਬੰਦੀ ਦਾ ਨੋਟੀਫਿਕੇਸ਼ਨ ਕਰ ਦਿੱਤਾ, ਇਹ ਪਿੰਡ ਖੜਕਣ ਬਾਰੇ ਕਿਹਾ ਹੈ ਪਰ ਪਿੰਡ ਚੱਕ ਸਾਧੂ ਬਾਰੇ ਇਨ੍ਹਾਂ ਨੇ ਕੁਝ ਨਹੀਂ ਕੀਤਾ। 1994 ਤੋਂ ਬਾਅਦ ਇਸ ਕਰਕੇ ਦੁਬਾਰਾ ਚੱਕਬੰਦੀ ਨਹੀਂ ਹੋਈ ਕਿਉਂਕਿ ਲੋਕ ਕੋਆਪਰੇਟ ਨਹੀਂ ਕਰ ਰਹੇ। ਇਹ ਗੱਲ ਮੰਤਰੀ ਜੀ ਕਹਿੰਦੇ ਹਨ ਜਦੋਂ ਕਿ ਲੋਕ ਸਾਨੂੰ ਕਹਿੰਦੇ ਹਨ ਕਿ ਚੱਕਬੰਦੀ ਕਰਾਓ। ਇਹ ਚੱਕਬੰਦੀ 1994 ਤੋਂ ਪੈਂਡਿੰਗ ਹੈ। ਸਪੀਕਰ ਸਾਹਿਬ, 1993 ਵਿੱਚ ਇਨ੍ਹਾਂ ਨੇ ਪਲਾਟਬੰਦੀ ਕਰਨ ਦੀ ਕੋਸ਼ਿਸ਼ ਕੀਤੀ ਪ੍ਰੰਤੂ ਮੁੜ ਕੇ ਕੁਝ ਨਹੀਂ ਕੀਤਾ। ਮੈਂ ਚਾਹੁੰਦਾ ਹਾਂ ਕਿ 1994 ਤੋਂ ਜਿਹੜੀ ਚੱਕਬੰਦੀ ਪੈਂਡਿੰਗ ਹੈ, ਉਹ ਜਲਦੀ ਤੋਂ ਜਲਦੀ ਕਰਵਾ ਦਿੱਤੀ ਜਾਵੇ। ਲੋਕ ਤਾਂ ਕਹਿੰਦੇ ਹਨ ਕਿ ਇਸ ਦੀ ਚੱਕਬੰਦੀ ਕਰਾਓ, ਦੋਨੋਂ ਪਿੰਡ ਵਾਲੇ ਕਹਿੰਦੇ ਹਨ।

**ਸ਼੍ਰੀ ਸਪੀਕਰ :** ਮੰਤਰੀ ਜੀ, ਲੋਕਾਂ ਦੀ ਕੋਆਪਰੇਸ਼ਨ ਲੈ ਕੇ ਕਰਵਾ ਦਿਓ। ਕੀ ਜਲਦੀ ਤੋਂ ਜਲਦੀ ਕਰਵਾ ਦਿਓਗ?

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਇਹ ਦੱਸ ਦੇਣ ਕਿ ਕਦੋਂ ਕਰਵਾ ਦੇਣਗੇ? ਦੋਨੋਂ ਪਿੰਡ ਕਹਿੰਦੇ ਹਨ ਕਿ ਕਰਾਓ, ਸਾਡਾ ਪਿੱਛਾ ਛਡਾਓ।

**ਰਾਜ ਮੰਤਰੀ :** ਸਪੀਕਰ ਸਾਹਿਬ, 1969 ਵਿੱਚ ਰਿਕਾਰਡ ਜਮ੍ਹਾਂ ਕਰਵਾ ਦਿੱਤਾ ਸੀ। ਦੁਬਾਰਾ ਜਿਹੜੀ ਦਰਖਾਸਤ ਦਿੱਤੀ, ਉਹ 24 ਸਾਲ ਬਾਅਦ ਦਿੱਤੀ ਹੈ। ਹੁਣ 24 ਸਾਲ ਬਾਅਦ ਪਿੰਡ ਦੇ ਹਾਲਾਤ ਬਦਲ ਗਏ ਹਨ। ਤੁਹਾਨੂੰ ਪਤਾ ਹੈ ਕਿ ਕਿਸੇ ਨੇ ਉਥੇ ਟਿਊਬਵੈੱਲ ਲਾ ਲਿਆ ਅਤੇ ਕਿਸੇ ਨੇ ਮਕਾਨ ਬਣਾ ਲਿਆ। ਕੁਝ ਬੰਦੇ ਹਨ ਜਿਹੜੇ ਕਰਵਾਉਣਾ ਚਾਹੁੰਦੇ ਹਨ ਅਤੇ ਜੇਕਰ ਲੋਕ ਸਹਿਯੋਗ ਦੇਣ ਤਾਂ ਅਸੀਂ ਵਿਚਾਰ ਕਰ ਲਵਾਂਗੇ।

**ਸ਼੍ਰੀ ਸਪੀਕਰ :** ਵਿਚਾਰ ਕਰ ਲਵੋਗੇ ਜਾਂ ਜਲਦੀ ਕਰਵਾਓਗੇ?

**ਰਾਜ ਮੰਤਰੀ ;** ਜਲਦੀ ਕਰਵਾ ਦਿਆਂਗੇ ਜੀ।

**ਸ਼੍ਰੀ ਤਿਕਸ਼ਨ ਸੂਦ :** ਤੁਸੀਂ ਡੀਸਾਈਡ ਤਾਂ ਕਰ ਹੀ ਲਿਆ ਹੈ। ਠੀਕ ਹੈ। ਜਲਦੀ ਕਰਵਾ ਦਿਓ।

**Mr. Speaker :** Next question.

**ਨਿਸ਼ਾਨ ਵਾਲਾ ਪ੍ਰਸ਼ਨ ਨੰ: 28***

**ਸ਼੍ਰੀ ਸਪੀਕਰ :** ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਇਕ ਹਫਤੇ ਲਈ ਅਲਾਓ ਕਰ ਦਿੱਤੀ ਹੈ।

---

*For Starred Question No. 28 and reply thereto, please see PVS Debates, dated 25th June, 2002.

ਨਿਸ਼ਾਨ ਵਾਲਾ ਪ੍ਰਸ਼ਨ ਨੰ: 14*

**ਸ਼੍ਰੀ ਸਪੀਕਰ :** ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਇਕ ਹਫਤੇ ਲਈ ਅਲਾਓ ਕਰ ਦਿੱਤੀ ਹੈ।

**ਇਸ਼ਤਿਹਾਰ-ਬੋਰਡ ਲਗਾਉਣ ਤੇ ਹੋਇਆ ਖਰਚ**

***8. ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1997 ਤੋਂ ਫਰਵਰੀ, 2002 ਤੱਕ ਦੇ ਸਮੇਂ ਦੇ ਦੌਰਾਨ ਸਰਕਾਰ ਦੁਆਰਾ ਕੀਤੇ ਗਏ ਵਿਕਾਸਕਾਰੀ ਕੰਮਾਂ ਦਾ ਪ੍ਰਦਰਸ਼ਨ ਕਰਨ ਲਈ ਲਗਾਏ ਗਏ ਇਸ਼ਤਿਹਾਰ ਬੋਰਡਾਂ ਤੇ ਕੁੱਲ ਕਿੰਨੀ ਲਾਗਤ ਆਈ ਹੈ ਅਤੇ ਉਕਤ ਖਰਚਾ ਕਿਸ ਲੇਖਾ ਮੱਦ ਵਿਚੋਂ ਕੀਤਾ ਗਿਆ ਹੈ ?

**Captain Amarinder Singh :** The total expenditure incurred on Hoardings displaying the developmental works of the Government during the period from 1997 to February, 2002 is Rs. 9,09,225 (Rupees Nine lac, Nine thousand, two hundred twenty five only). The said expenditure was incurred under the budget head "2220—Information and Publicity–Plan Scheme–Field Publicity–Office Expenses and Non Plan–Other charges and office expenses.

**ਸਰਦਾਰ ਜੋਗਿੰਦਰ ਸਿੰਘ ਮਾਨ :** ਮਾਨਯੋਗ ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਆਪਣੇ ਸਮੇਂ ਵਿਕਾਸ ਦੇ ਕੰਮਾਂ ਨੂੰ ਐਡਵਰਟਾਈਜ਼ ਕਰਨ ਵਾਸਤੇ ਅਤੇ ਉਨ੍ਹਾਂ ਨੂੰ ਪੋਲੀਟੀਸਾਈਜ਼ ਕਰਨ ਵਾਸਤੇ 9,09,225 ਰੁਪਏ ਦਾ ਖਰਚਾ ਕੀਤਾ ਹੈ। ਜਦ ਕਿ ਬੜੇ ਅਫਸੋਸ ਦੀ ਗੱਲ ਹੈ ਕਿ ਰਾਜ ਤਾਂ ਇਕਨਾਮੀਕਲ ਕਰਾਈਸਜ਼ ਵਿਚੋਂ ਦੀ ਲੰਘ ਰਿਹਾ ਹੈ। ਇਲੈਕਸ਼ਨਾਂ ਦੇ ਦੌਰਾਨ ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ ਵਿਚ ਜਿਥੋਂ ਤੱਕ ਮੇਰੀ ਇਨਫਰਮੇਸ਼ਨ ਹੈ . . . . . . .

**Mr. Speaker :** You do not have to give the information, Please ask the question.

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਉਹ ਹੋਰਡਿੰਗਜ਼ ਲਗਵਾਏ ਪ੍ਰੰਤੂ ਇਲੈਕਸ਼ਨ ਕਮਿਸ਼ਨ ਨੇ ਉਨ੍ਹਾਂ ਨੂੰ ਉਤਾਰਨ ਦੇ ਆਰਡਰ ਦੇ ਦਿੱਤੇ। ਫਿਰ ਇਤਨਾ ਪੈਸਾ ਖਰਚ ਕਰਨ ਦਾ ਮਕਸਦ ਕੀ ਸੀ ? ਇਹ ਸਾਰਾ ਪੈਸਾ ਵੇਸਟ ਹੀ ਗਿਆ। ਇਸ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਦੋਂ ਵੱਖ-ਵੱਖ ਪ੍ਰਾਈਮ ਮਨਿਸਟਰ, ਵੱਖ-ਵੱਖ ਸਮਿਆਂ ਤੇ ਇਥੇ ਆਏ ਤਾਂ ਸਮੇਂ ਦੀ ਸਰਕਾਰ ਨੇ ਆਪਣੇ ਵਿਕਾਸ ਦੇ ਕੰਮਾਂ ਨੂੰ ਦਰਸਾਉਣ ਵਾਸਤੇ ਉਹ ਹੋਰਡਿੰਗਜ਼ ਲਗਵਾਏ ਸਨ। ਮੇਰੇ ਖਿਆਲ ਵਿਚ ਗੁਜਰਾਲ ਸਾਹਿਬ ਅਤੇ ਵਾਜਪਾਈ ਸਾਹਿਬ ਇਥੇ ਆਏ ਸਨ ਤਾਂ ਉਦੋਂ ਇਹ ਹੋਰਡਿੰਗਜ਼ ਡਿਸਪਲੇਅ ਕੀਤੇ ਗਏ ਸਨ ਤਾਂ ਕਿ ਉਸ ਵੇਲੇ ਦੀ ਸਰਕਾਰ ਆਪਣੇ ਵਿਕਾਸ ਦੇ ਕੰਮਾਂ ਬਾਰੇ ਲੋਕਾਂ ਨੂੰ ਦੱਸ ਸਕੇ।

**ਸਬ-ਡਿਵੀਜ਼ਨ ਨਿਹਾਲ ਸਿੰਘ ਵਾਲਾ ਦੀ ਇਮਾਰਤ ਦੀ ਉਸਾਰੀ**

***39. ਸਰਦਾਰ ਤੋਤਾ ਸਿੰਘ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਨਿਹਾਲ ਸਿੰਘ ਵਾਲਾ ਸਬ-ਡਿਵੀਜ਼ਨ ਕੰਪਲੈਕਸ, ਜ਼ਿਲ੍ਹਾ ਮੋਗਾ ਦੀ ਇਮਾਰਤ ਉਸਾਰੀ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

---

*For Starred Question No. 14 and reply thereto, please see PVS Debates, dated 25th June, 2002.

**Sardar Partap Singh Bajwa :** Yes, Sir, this building is under construction but no Budget provision for this project has been made during the current financial year 2002-2003.

**ਸਰਦਾਰ ਤੋਤਾ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਰਿਕੁਐਸਟ ਕਰਦਾ ਹਾਂ ਕਿ ਨਿਹਾਲ ਸਿੰਘ ਵਾਲਾ ਵਿਖੇ ਜਿਹੜੀ ਮਿਨੀ ਸੈਕਟਰੀਏਟ ਦੀ ਬਿਲਡਿੰਗ ਬਣੀ ਹੋਈ ਹੈ, ਉਥੇ ਅਜੇ ਤੱਕ ਕੋਈ ਵੀ ਦਫਤਰ ਨਹੀ ਹੈ। ਮੁਲਾਜ਼ਮ ਵੱਖ-ਵੱਖ ਥਾਵਾਂ ਤੇ ਬੈਠਦੇ ਹਨ ਜਿਸ ਦੇ ਨਾਲ ਲੋਕਾਂ ਨੂੰ ਬੜੀ ਹੀ ਮੁਸ਼ਕਲ ਆਉਂਦੀ ਹੈ। ਉਹ ਬਿਲਡਿੰਗ ਤਕਰੀਬਨ 80% ਮੁਕੰਮਲ ਹੈ, ਕੇਵਲ ਜੋੜੀਆਂ ਲੱਗਣੀਆਂ ਹੀ ਰਹਿੰਦੀਆਂ ਹਨ। ਜੇਕਰ ਇਸ ਵਾਰੀ ਬਜਟ ਵਿਚ ਪੈਸਾ ਨਾ ਰੱਖਿਆ ਗਿਆ ਤਾਂ ਲੋਕਾਂ ਨਾਲ ਇਨਸਾਫ ਨਹੀਂ ਹੋਵੇਗਾ ਅਤੇ ਬਿਲਡਿੰਗ ਕਬੂਤਰਖਾਨਾ ਬਣ ਜਾਵੇਗੀ। ਵਿੱਤ ਮੰਤਰੀ ਜੀ ਬੈਠੇ ਨਹੀਂ ਹਨ। ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਕੇਵਲ 15-20% ਕੰਮ ਹੀ ਰਹਿੰਦਾ ਹੈ, ਕੋਈ ਲੱਖਾਂ ਜਾਂ ਕਰੋੜਾਂ ਰੁਪਏ ਦਾ ਕੰਮ ਨਹੀਂ ਰਹਿੰਦਾ। ਇਹ ਲੋਕ ਹਿੱਤ ਦਾ ਕੰਮ ਹੈ। ਕੀ ਮੁੱਖ ਮੰਤਰੀ ਜੀ ਵਿਸ਼ਵਾਸ਼ ਦਿਵਾਉਣਗੇ ਕਿ ਜ਼ਰੂਰੀ ਫੰਡ ਦੇ ਕੇ ਉਸ ਬਿਲਡਿੰਗ ਨੂੰ ਕੰਪਲੀਟ ਕਰ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਸ ਬਿਲਡਿੰਗ ਦਾ ਇਕ ਕਰੋੜ 23 ਲੱਖ ਰੁਪਏ ਦਾ ਪ੍ਰੋਜੈਕਟ ਸੀ ਅਤੇ ਹੁਣ ਤੱਕ ਇਸ ਤੇ 79 ਲੱਖ ਰੁਪਏ ਲੱਗ ਚੁੱਕੇ ਹਨ। ਇਸ ਵਾਰੀ ਪਲਾਨ ਵਿਚ ਪੈਸੇ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਪਿਛਲੇ ਦੋ ਸਾਲਾਂ ਵਿਚ ਕੋਈ ਵੀ ਪੈਸਾ ਨਹੀਂ ਮਿਲਿਆ। ਇਹ ਮੈਂਬਰ ਸਾਹਿਬ ਵਿਕਾਸ ਦੀਆਂ ਘੋੜੀਆਂ ਤਾਂ ਬਹੁਤ ਗਾਉਂਦੇ ਹੁੰਦੇ ਸਨ। ਇਹ ਆਪਣੇ ਹਲਕੇ ਦੇ ਕੰਮ ਲਈ ਆਪਣੇ ਕੋਲੋਂ ਵੀ ਰੁਪਿਆ ਦੇ ਕੇ ਲਗਵਾ ਸਕਦੇ ਸਨ। ਜਦੋਂ ਵੀ ਬਜਟ ਵਿਚ ਪ੍ਰੋਵੀਜ਼ਨ ਹੋਈ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਕੰਮ ਕਰਵਾ ਦਿੱਤਾ ਜਾਵੇਗਾ। ਕਬੂਤਰਖਾਨਾ ਬਣਾਉਣ ਵਿਚ ਵੀ ਇਨ੍ਹਾਂ ਦਾ ਹੀ ਹੱਥ ਹੈ।

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਇਹ ਮੇਰਾ ਹਲਕਾ ਨਹੀਂ ਹੈ। ਇਹ ਰਿਜ਼ਰਵ ਹਲਕਾ ਹੈ। ਮੇਰਾ ਹਲਕਾ ਤਾਂ ਮੋਗਾ ਹੈ ਅਤੇ ਇਹ ਨਿਹਾਲ ਸਿੰਘ ਵਾਲਾ ਹਲਕੇ ਦਾ ਕੰਮ ਹੈ। ਇਸ ਉਤੇ ਪਿਛਲੇ ਤਿੰਨ ਸਾਲਾਂ ਵਿਚ ਕਾਫੀ ਪੈਸਾ ਲੱਗਾ ਹੈ। ਕੋਈ ਥੋੜਾ-ਬਹੁਤ ਜਿਹੜਾ ਕੰਮ ਰਹਿ ਗਿਆ ਹੈ, ਉਹ ਕਰਵਾ ਦਿੱਤਾ ਜਾਵੇ। ਇਹ ਲੋਕ ਹਿੱਤ ਦਾ ਕੰਮ ਹੈ।

**ਮੰਤਰੀ :** ਇਸ ਵਾਰ ਬਜਟ ਵਿਚ ਪੈਸੇ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਪੈਸਾ ਮਿਲ ਜਾਣ ਤੇ ਕੰਮ ਜ਼ਰੂਰ ਕਰਵਾ ਦਿੱਤਾ ਜਾਵੇਗਾ।

### ਬਟਾਲਾ ਵਿਖੇ ਹਥਰੀ ਨਾਲੇ ਤੇ ਪੁਲ

***42. ਕੈਪਟਨ ਬਲਬੀਰ ਸਿੰਘ ਬਾਠ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅਰਬਨ ਅਸਟੇਟ, ਬਟਾਲਾ ਦੇ ਸਾਹਮਣੇ ਹਥਰੀ ਨਾਲੇ ਤੇ ਓਵਰਬ੍ਰਿਜ ਨਿਰਮਾਣ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਇਸ ਪੁਲ ਦੀ ਉਸਾਰੀ ਲਈ ਮਨਜ਼ੂਰੀ ਉਚਿਤ ਅਥਾਰਿਟੀ ਤੋਂ ਲੈ ਲਈ ਗਈ ਹੈ ?

**ਸਰਦਾਰ ਗੁਰਮੇਲ ਸਿੰਘ ਭੁੱਲਰ :** ਹਾਂ ਜੀ।

**ਕੈਪਟਨ ਬਲਬੀਰ ਸਿੰਘ ਬਾਠ :** ਮਾਨਯੋਗ ਸਪੀਕਰ ਸਾਹਿਬ, ਮੈਨੂੰ ਪ੍ਰਸ਼ਨ ਦਾ ਜਵਾਬ ਤਾਂ ਹੁਣੇ ਮਿਲਿਆ ਹੈ, ਇਸ ਲਈ ਇਹ ਪ੍ਰਸ਼ਨ ਡੈਫਰ ਕਰ ਦਿੱਤਾ ਜਾਵੇ।

**ਸ਼੍ਰੀ ਸਪੀਕਰ :** ਹੁਣ ਤਾਂ ਜਵਾਬ ਮਿਲੇ ਨੂੰ ਪੌਣਾ ਘੰਟਾ ਹੋ ਗਿਆ ਹੈ। ਤੁਸੀਂ ਜ਼ਰੂਰ ਪੜ੍ਹ ਲਿਆ ਹੋਵੇਗਾ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਕਲੋਨੀ ਬਣਨੀ ਹੈ ਜਿਸ ਨੂੰ ਅਰਬਨ ਅਸਟੇਟ ਨਾਲ ਜੋੜਿਆ ਜਾ ਰਿਹਾ ਹੈ, ਇਸਦੇ ਥੱਲੇ ਇਕ ਰੈਗੂਲਰ ਰਾਹ ਹੈ, ਸੜਕ ਹੈ, ਰੈਵਨਿਊ ਦੇ ਕਾਗਜ਼ਾਂ ਵਿੱਚ। ਇਹ ਪੁੱਲ ਉਸ ਥੰਨੇ ਕਿਉਂ ਨਹੀਂ ਬਣਾਇਆ ਜਾ ਰਿਹਾ ?

**ਮੰਤਰੀ :** ਇਹ ਜਿਹੜਾ ਪੁਲ ਬਣ ਰਿਹਾ ਹੈ, ਇਹ ਗੁਰੂ ਰਾਮ ਦਾਸ ਕਲੋਨੀ ਅਤੇ ਸ਼ਾਸਤਰੀ ਕਲੋਨੀ, ਬਟਾਲਾ ਦੇ ਨਿਵਾਸੀਆਂ ਵੱਲੋਂ ਆਪਣੇ ਖਰਚੇ ਤੇ ਉਸਾਰਿਆ ਜਾ ਰਿਹਾ ਹੈ। ਇਸ ਦੀ ਜਿਹੜੀ ਮਨਜ਼ੂਰੀ ਦੇਣੀ ਸੀ, ਉਹ ਪ੍ਰਮੁੱਖ ਸਕੱਤਰ, ਸਿੰਚਾਈ, ਵੱਲੋਂ ਮਿਤੀ 23 ਜੁਲਾਈ, 2001 ਨੂੰ ਪ੍ਰਚਲਤ ਸ਼ਰਤਾਂ ਰਾਹੀਂ ਜਾਰੀ ਕੀਤੀ ਜਾ ਚੁੱਕੀ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਪਹਿਲੀ ਅਰਬਨ ਅਸਟੇਟ ਬਣੀ ਹੈ ਉਸਦੀਆਂ ਗਲੀਆਂ, ਸੜਕਾਂ ਅਤੇ ਨਾਲੀਆਂ ਇਸ ਯੋਗ ਨਹੀਂ ਕਿ ਉਹ ਆਬਾਦੀ ਦਾ ਭਾਰ ਚੁੱਕ ਸਕਣ। ਇਹ ਉਸ ਢੰਗ ਦੀਆਂ ਬਣੀਆਂ ਹੀ ਨਹੀਂ। ਕੀ ਮੰਤਰੀ ਜੀ ਇਸ ਦੀ ਦੁਬਾਰਾ ਪੜਤਾਲ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਲੋਕ ਆਪ ਹੀ ਬਣਾ ਰਹੇ ਹਨ। ਉਥੋਂ ਦੇ ਕਾਰ-ਸੇਵਾ ਵਾਲੇ ਲੋਕ ਆਪ ਹੀ ਬਣਾ ਰਹੇ ਹਨ, ਇਨ੍ਹਾਂ ਨੂੰ ਪਤਾ ਹੀ ਨਹੀਂ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਕੋਈ ਕਾਰ-ਸੇਵਾ ਵਾਲੇ ਨਹੀਂ ਬਣਾ ਰਹੇ। Nothing of the sort, Sir. ਇਹ ਤਾਂ ਪ੍ਰਾਪਰਟੀ ਡੀਲਰ ਹਨ।

**Mr. Speaker** : Government is not responsible for that. Next question.

**ਨਿਸ਼ਾਨ ਵਾਲਾ ਪ੍ਰਸ਼ਨ ਨੰ: 27***

**ਸ਼੍ਰੀ ਸਪੀਕਰ** : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਮਿਤੀ 25 ਜੂਨ, 2002 ਤੱਕ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਰਾਜ ਵਿਚ ਪੁਲਿਸ ਜ਼ਿਲ੍ਹਿਆਂ ਨੂੰ ਸਮਾਪਤ ਕਰਨਾ**

*38. **ਸਰਦਾਰ ਗੁਰਜੰਟ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਰਾਜ ਵਿਚ ਕੁੱਝ ਪੁਲਿਸ ਜ਼ਿਲ੍ਹਿਆਂ ਨੂੰ ਸਮਾਪਤ ਕਰਨ ਦਾ ਫੈਸਲਾ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਗੁਰਜੰਟ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਉਤਰ ਦਿੱਤਾ ਹੈ ਕਿ ਇਹ ਮਾਮਲਾ ਵਿਚਾਰ ਅਧੀਨ ਹੈ। ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਹੋਰ ਕਿੰਨਾ ਚਿਰ ਵਿਚਾਰ-ਅਧੀਨ ਰਹੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮਸਲਾ ਫਿਸਕਲ ਰੀਫਾਰਮਜ਼ ਦੇ ਸਬੰਧ ਵਿਚ ਕੈਬਨਿਟ ਕਮੇਟੀ ਦੇ ਸਾਹਮਣੇ ਆਇਆ ਸੀ ਅਤੇ ਇਸ ਤੇ ਅਸੀਂ ਵਿਚਾਰ ਕਰਕੇ ਫੈਸਲਾ ਵੀ ਕੀਤਾ ਸੀ ਪਰ ਉਸ ਤੋਂ ਬਾਅਦ ਹੀ ਕਾਲੂਚੱਕ ਦਾ ਕਾਂਡ ਹੋ ਗਿਆ। ਇੱਥੇ ਪਾਕਿਸਤਾਨ ਦੀ ਟੈਨਸ਼ਨ ਵੀ ਬਹੁਤ ਵਧੀ ਹੋਈ ਹੈ ਕਿਉਂਕਿ ਪੰਜਾਬ ਇਕ ਬਾਰਡਰ ਸਟੇਟ ਹੈ। ਇਸ ਲਈ ਸਾਨੂੰ ਫਿਲਹਾਲ ਇਸ ਫੈਸਲੇ ਨੂੰ ਛੱਡਣਾ ਪਿਆ। ਜਦੋ ਵੀ ਢੁੱਕਵਾਂ ਸਮਾਂ ਆਵੇਗਾ, ਅਸੀਂ ਫਿਰ ਇਸ ਤੇ ਵਿਚਾਰ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਅਸੀਂ ਪੁਲਿਸ ਡਿਸਟ੍ਰਿਕਟ ਤੋੜਾਂਗੇ ਲੇਕਿਨ ਹਾਲਾਤ ਬਦਲੇ, ਡਕੈਤੀਆਂ, ਮਰਡਰ ਅਤੇ ਲੁੱਟਾਂ ਖੋਹਾਂ ਵਿੱਚ ਵਾਧਾ ਹੋਇਆ ਅਤੇ ਕਾਲੂਚੱਕ ਦਾ ਕਾਂਡ ਵੀ ਵਾਪਰਿਆ। ਇਸ ਤਰ੍ਹਾਂ ਦੇ ਹੋਰ ਵੀ ਮਸਲੇ ਹੋਏ ਹਨ ਅਤੇ ਸਰਕਾਰ ਨੇ ਖੁਦ ਮੰਨਿਆ ਹੈ ਕਿ ਲਾਅ ਐਂਡ ਆਰਡਰ ਠੀਕ ਨਹੀਂ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਦ ਇਹ ਗੱਲ ਦਰੁਸਤ ਹੈ, ਅਸੀਂ ਵੀ ਕਹਿੰਦੇ ਹਾਂ ਅਤੇ ਮੁੱਖ ਮੰਤਰੀ ਜੀ ਵੀ ਕਹਿੰਦੇ ਹਨ ਕਿ ਇਨ੍ਹਾਂ ਹਾਲਾਤ ਨੂੰ ਮੁੱਖ ਰੱਖਕੇ ਕੈਬਨਿਟ ਨੇ ਫੈਸਲਾ ਬਦਲਿਆ ਹੈ ਤਾਂ ਫਿਰ ਕਿਉਂ ਸਾਰੇ ਮਤੇ ਆਪੋਜੀਸ਼ਨ ਦੇ ਸੀਨੀਅਰ ਲੀਡਰਜ਼ ਦੀ ਸਿਕਿਉਰਟੀ ਇੰਨੀ ਘਟਾ ਦਿੱਤੀ ਗਈ ਹੈ, ਕੇਵਲ 2-2, 3-3 ਬੰਦੇ ਰਹਿ ਗਏ ਹਨ। ਇਸ ਤਰ੍ਹਾਂ ਜਿਵੇਂ ਪਹਿਲਾਂ ਘਟਨਾਵਾਂ ਵਾਪਰੀਆਂ ਹਨ, ਹੋਰ ਨਹੀਂ ਵਾਪਰ ਸਕਦੀਆਂ ? ਇਸ ਲਈ ਮੈਂ ਮੁੱਖ ਮੰਤਰੀ ਸਾਹਿਬ

---

*For Starred Question No. 27 and reply thereto, please see PVS Debates, dated 25th June, 2002.

ਨੂੰ ਬੇਨਤੀ ਕਰਾਂਗਾ ਕਿ ਜੇ ਉਨ੍ਹਾਂ ਨੇ ਸਾਰੇ ਮਾਮਲੇ ਤੇ ਵਿਚਾਰ ਕੀਤਾ ਹੈ, ਤਾਂ ਸਪੀਕਰ ਸਾਹਿਬ ਜਿਹੜੇ ਐਮ.ਐਲ.ਏ. ਨਹੀਂ ਉਨ੍ਹਾਂ ਕੋਲ ਤਾਂ 6-6, 7-7 ਬੰਦੇ ਹਨ।

**ਸ੍ਰੀ ਸਪੀਕਰ :** ਇਹ ਸਵਾਲ ਅਰਾਈਜ਼ ਨਹੀਂ ਹੁੰਦਾ। This question does not arise.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਹ ਸਵਾਲ ਅਰਾਈਜ਼ ਤਾਂ ਹੁੰਦਾ ਹੈ ਜੀ। ਜਿਹੜਾ ਸਵਾਲ ਮੈਂ ਪੁੱਛ ਰਿਹਾ ਹਾਂ ਜੀ, ਇਹ ਲਾਅ ਐਂਡ ਆਰਡਰ ਨਾਲ ਸਬੰਧਤ ਹੈ ਅਤੇ ਪੁਲਿਸ ਡਿਸਟ੍ਰਿਕਟਸ ਨਾਲ ਸਬੰਧ ਰੱਖਦਾ ਹੈ। ਅੱਗੇ ਤੁਹਾਡੀ ਇੱਛਾ ਹੈ। ਮੈਂ ਸਟੇਟ ਦੀ ਗੱਲ ਕਰਦਾ ਹਾਂ। ਮੈਂ ਆਪਣੀ ਇੰਡਵੀਜ਼ੂਅਲ ਦੀ ਗੱਲ ਨਹੀਂ ਕੀਤੀ ਅਤੇ ਨਾ ਹੀ ਮੈਂ ਆਪਣਾ ਨਾਮ ਲਿਆ ਹੈ।

**Mr. Speaker :** I have not allowed you. No, No. It is not concerned.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਹ ਤਾਂ ਬੜੀ ** ** ਹੈ, ਅੱਗੇ ਤੁਹਾਡੀ ਮਰਜ਼ੀ ਹੈ, ਮੈਂ ਤਾਂ ਕੁਝ ਨਹੀਂ ਕਹਿੰਦਾ ਪਰ ਬੜੀ ** ** ਹੈ।

**Mr. Speaker :** ** ** should be withdrawn and expunged.

### ਜ਼ਿਲ੍ਹਾ ਮੋਗਾ ਵਿਚ ਸੜਕਾਂ ਚੌੜੀਆਂ ਕਰਨਾ

*49. **ਸਰਦਾਰ ਤੋਤਾ ਸਿੰਘ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅਜੀਤਵਾਲ ਤੋਂ ਨਿਹਾਲ ਸਿੰਘ ਵਾਲਾ ਅਤੇ ਮੋਗਾ-ਬਾਘਾ ਪੁਰਾਣਾ (ਬਾਈਪਾਸ) ਤੋਂ ਸਮਾਧ ਭਾਈ (ਵਾਇਆ ਚੜਿੱਕ), ਜ਼ਿਲ੍ਹਾ ਮੋਗਾ ਸੜਕਾਂ ਚੌੜੀਆਂ ਕੀਤੀਆਂ ਜਾ ਰਹੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਪਰੋਕਤ ਕੰਮ ਦੇ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਹਾਂ ਜੀ। ਇਹ ਕੰਮ ਮਿਤੀ 31 ਮਾਰਚ, 2003 ਤੱਕ ਖਤਮ ਹੋ ਜਾਵੇਗਾ।

**ਸਰਦਾਰ ਤੋਤਾ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੌਕੇ ਤੇ ਇਹ ਦੋਵੇਂ ਸੜਕਾਂ 24-24 ਫੁੱਟ ਚੋੜੀਆਂ ਹਨ ਅਤੇ ਬਹੁਤ ਥਾਵਾਂ ਤੇ ਪੱਥਰ ਕੁੱਟਿਆ ਪਿਆ ਹੈ। ਪਹਿਲਾਂ ਇਹ 10 ਫੁੱਟ ਚੌੜੀਆਂ ਸਨ ਅਤੇ ਹੁਣ 24 ਫੁੱਟ ਚੌੜੀਆਂ ਕੀਤੀਆਂ ਗਈਆਂ ਹਨ। ਕਈ ਥਾਵਾਂ ਤੇ ਸਾਈਡਾਂ ਤੇ ਹੁਣ ਪੱਥਰ ਉਠੇ ਹੋਏ ਹੋਣ ਕਰਕੇ ਸਾਈਕਲ ਆਦਿ ਸਲਿਪ ਕਰ ਜਾਂਦੇ ਹਨ ਅਤੇ ਕਈ ਹਾਦਸੇ ਵਾਪਰ ਚੁੱਕੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਜਿੱਥੇ ਪੱਥਰ ਕੁੱਟਿਆ ਪਿਆ ਹੈ, ਉਥੇ ਇਹ ਪ੍ਰੀਮਿਕਸ ਪਾ ਦੇਣ, ਬਾਕੀ ਕੰਮ 31 ਮਾਰਚ, 2003 ਤੱਕ ਮੁਕੰਮਲ ਕਰਵਾ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਹ ਸੜਕ 31 ਮਾਰਚ, 2003 ਤੱਕ ਪੂਰੀ ਕਰ ਦਿਆਂਗੇ ਜੀ। ਜਿਹੜੀ ਇਹ ਗੱਲ ਪੱਥਰ ਦੀ ਕਰ ਰਹੇ ਹਨ, ਉਥੇ ਵੀ ਜਲਦੀ ਤੋਂ ਜਲਦੀ ਕੰਮ ਨਿਪਟਵਾ ਦੇਵਾਂਗੇ ਜੀ।

### ਮਾਨਸਾ ਸ਼ਹਿਰ ਵਿਚ ਫਲਾਈ ਓਵਰ ਬ੍ਰਿਜ ਦੀ ਉਸਾਰੀ

*54. **ਸਰਦਾਰ ਸ਼ੇਰ ਸਿੰਘ ਗਾਗੋਵਾਲ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਨਸਾ ਸ਼ਹਿਰ ਦੇ ਵਿਚੋਂ ਨਿਕਲਦੀ ਰੇਲਵੇ ਲਾਈਨ ਸ਼ਹਿਰ ਨੂੰ ਦੋ ਭਾਗਾਂ ਵਿਚ ਵੰਡਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਉਕਤ ਰੇਲਵੇ ਲਾਈਨ ਤੇ ਫਲਾਈ ਓਵਰ ਬ੍ਰਿਜ ਬਣਾਉਣ ਦੀ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Partap Singh Bajwa :** Yes sir. At present there is no proposal to construct the fly over Bridge at Mansa.

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਡੀ.ਸੀ., ਮਾਨਸਾ ਨੂੰ ਲਿਖਤੀ ਆਰਡਰ ਭੇਜੇ ਸਨ ਕਿ ਪੁਲ ਬਣਾਉਣ ਦਾ ਕੇਸ ਮੇਰੇ ਕੋਲ ਭੇਜੋ। ਉਹ ਕੇਸ ਆ ਚੁੱਕਾ ਹੈ। ਕਾਪੀ ਮੈਂ

**Expunged as ordered by the Chair.

ਮੰਤਰੀ ਸਾਹਿਬ ਨੂੰ ਦੇ ਵੀ ਦੇਵਾਂਗਾ ਪਰ ਮੰਤਰੀ ਜੀ ਕਹਿ ਰਹੇ ਹਨ ਕਿ ਕੋਈ ਤਜਵੀਜ਼ ਹੀ ਨਹੀਂ ਹੈ। ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕੇਸ ਮੰਗਵਾ ਲਿਆ ਹੈ। ਇਹ ਬਹੁਤ ਵੱਡੀ ਸਮੱਸਿਆ ਹੈ। ਪੁਲ ਨਾ ਹੋਣ ਕਾਰਨ ਐਮਰਜੰਸੀ ਵਿੱਚ ਮਰੀਜ਼ ਦੀ ਮੌਤ ਵੀ ਹੋ ਸਕਦੀ ਹੈ। ਦੋ ਤਾਪ ਘਰ ਵੀ ਉਥੇ ਲੱਗਦੇ ਹਨ—ਇੱਕ ਬਠਿੰਡੇ ਦਾ ਅਤੇ ਦੂਸਰਾ ਲਹਿਰਾ ਮੁਹੱਬਤ ਦਾ। ਇਹ ਲਾਈਨ ਬਹੁਤ ਬਿਜ਼ੀ ਰਹਿੰਦੀ ਹੈ ਪਰ ਮੰਤਰੀ ਜੀ ਕਹਿ ਰਹੇ ਹਨ ਕਿ ਕੋਈ ਤਜਵੀਜ਼ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਕੱਦੋਂ ਤਜਵੀਜ਼ ਰੱਖਣਗੇ ? ਦੂਸਰੇ ਪਾਸੇ ਮੁੱਖ ਮੰਤਰੀ ਸਾਹਿਬ ਨੇ ਤਾਂ ਕੇਸ ਮੰਗਵਾ ਵੀ ਲਿਆ ਹੈ ਤਾਂ ਕਿ ਅਗਲੀ ਕਾਰਵਾਈ ਕੀਤੀ ਜਾ ਸਕੇ। ਮੈਂ ਤਾਂ ਕੇਸ ਦੀ ਕਾਪੀ ਵੀ ਦੇ ਦਿਆਂਗਾ ਪਰ ਮੰਤਰੀ ਜੀ ਇਹ ਦੱਸਣ ਕਿ ਇਹ ਤਜਵੀਜ਼ ਕਦੋਂ ਵਿਚਾਰ ਅਧੀਨ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਬੇਨਤੀ ਹੈ ਕਿ ਬਹੁਤ ਅੱਛੀ ਗੱਲ ਹੈ ਕਿ ਮੈਂਬਰ ਸਾਹਿਬ ਆਪਣੇ ਹਲਕੇ ਬਾਰੇ ਫਿਕਰਮੰਦ ਹਨ। ਹੋਣਾ ਵੀ ਚਾਹੀਦਾ ਹੈ। ਜਿਹੜੀ ਇਹ ਫਾਈਲ ਦੀ ਗੱਲ ਕਰ ਰਹੇ ਹਨ, ਇਹ ਮੇਰੇ ਨੋਟਿਸ ਵਿੱਚ ਨਹੀਂ ਹੈ। ਇਹ ਉਸ ਦੀ ਕਾਪੀ ਦੇ ਦੇਣ। ਬਾਕੀ ਪੈਸਿਆਂ ਦੀ ਅਵੇਲੇਬਿਲਟੀ ਇਸ ਵੇਲੇ ਨਹੀਂ ਹੈ। ਗੌਰਮਿੰਟ ਆਫ ਪੰਜਾਬ ਨੇ ਬਹੁਤ ਵੱਡਾ ਕਦਮ ਚੁੱਕਦਿਆਂ ਮਨਿਸਟਰੀ ਆਫ ਰੇਲਵੇਜ਼ ਨੂੰ 63 ਪੁਲ ਆਈਡੈਂਟੀਫਾਈ ਕਰਕੇ ਭੇਜੇ ਹਨ ਕਿ ਇਨ੍ਹਾਂ ਜਗ੍ਹਾਂ ਤੇ ਪੁਲਾਂ ਦੀ ਬਹੁਤ ਜ਼ਰੂਰਤ ਹੈ। ਜਦੋਂ ਮਨਿਸਟਰੀ ਆਫ ਰੇਲਵੇਜ਼ ਤੋਂ ਇਜ਼ਾਜ਼ਤ ਮਿਲ ਜਾਵੇਗੀ ਕਿਉਂਕਿ ਉਨ੍ਹਾਂ ਨੇ ਵੀ ਹਿੱਸਾ ਪਾਉਣਾ ਹੁੰਦਾ ਹੈ, ਉਸ ਤੋਂ ਬਾਅਦ ਇਨ੍ਹਾਂ ਦਾ ਪੁਲ ਪ੍ਰਾਇਰਟੀ ਤੇ ਲੈ ਲਵਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਪਹਿਲੀ ਗੱਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੰਤਰੀ ਜੀ ਨੇ ਕਿਹਾ ਹੈ ਕਿ 63 ਪੁਲਾਂ ਦੀ ਤਜਵੀਜ਼ ਮਨਿਸਟਰੀ ਆਫ ਰੇਲਵੇਜ਼ ਨੂੰ ਭੇਜੀ ਹੈ, ਕੀ ਉਸ ਵਿੱਚ ਇਹ ਪੁਲ ਵੀ ਸ਼ਾਮਲ ਹੈ ? ਦੂਸਰੀ ਗੱਲ ਹੈ ਕਿ ਮੈਨੂੰ ਪਤਾ ਹੈ ਕਿ ਸੈਂਟਰ ਵਿੱਚ ਵੀ ਕਾਫੀ ਪਹਿਲਾਂ ਇਹ ਪੁਆਇੰਟ ਉਠਿਆ ਸੀ। ਡਿਸਟ੍ਰਿਕਟ ਹੈਡਕੁਆਰਟਰ ਮਾਨਸਾ, ਲੁਧਿਆਣਾ-ਗੰਗਾਨਗਰ ਸੜਕ ਤੇ ਪੈਂਦਾ ਹੈ ਔਰ ਉਥੇ ਕਾਫੀ ਟ੍ਰੈਫਿਕ ਹੁੰਦੀ ਹੈ। ਸੈਂਟਰ ਨੇ ਪਹਿਲਾਂ ਕਲੀਅਰ ਕਹਿ ਦਿੱਤਾ ਸੀ ਕਿ ਇਹ ਸਟੇਟ ਕੀ ਰਿਸਪਾਂਸੀਬਿਲਟੀ ਹੈ। ਮੈਂ ਜਾਨਣਾ ਚਾਹੁੰਦਾ ਹੈ ਕਿ ਜੇ ਸੈਂਟਰ ਨੇ ਪੈਸੇ ਨਾ ਦਿੱਤੇ ਤਾਂ ਕੀ ਪੰਜਾਬ ਸਰਕਾਰ ਆਪਣੇ ਸਾਧਨਾਂ ਤੋਂ ਫੰਡ ਇਸ ਪੁਲ ਵਾਸਤੇ ਲਗਾਵੇਗੀ ਕਿਉਂਕਿ ਇਹ ਪੁਲ ਬਹੁਤ ਅਰਜੈਂਟ ਹੈ ?

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਪੁਲ ਦੀ ਐਡਮਨਿਸਟਰੇਟਿਵ ਅਪਰੂਵਲ ਬਹੁਤ ਜ਼ਰੂਰੀ ਹੈ। ਰੇਲਵੇ ਨੇ ਵੀ ਹਿੱਸਾ ਪਾਉਣਾ ਹੈ। ਜੇ ਐਡਮਨਿਸਟਰੇਟਿਵ ਅਪਰੂਵਲ ਮਿਲ ਜਾਵੇ ਅਤੇ ਰੇਲਵੇ ਹਿੱਸਾ ਪਾ ਦੇਵੇ ਤਾਂ ਫਿਰ ਅਗਲਾ ਸਵਾਲ ਉਠੇਗਾ। ਗੌਰਮਿੰਟ ਆਫ ਪੰਜਾਬ ਚੀਫ ਮਨਿਸਟਰ ਸਾਹਿਬ ਦੀ ਲੀਡਰਸ਼ਿਪ ਥੱਲੇ ਵਚਨਬੱਧ ਹੈ ਕਿ ਤਕੜੇ ਹੋ ਕੇ ਪੰਜਾਬ ਨੂੰ ਅੱਗੇ ਲਿਜਾਣਾ ਹੈ। ਅਸੀਂ ਪੰਜਾਬ ਦਾ ਇਨਫਰਾਸਟਰਕਚਰ ਮਜ਼ਬੂਤ ਕਰਨਾ ਹੈ। ਪੰਜ ਸਾਲ ਤਾਂ ਇਨ੍ਹਾਂ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਪਰ ਹੁਣ ਅਸੀਂ ਖਾਸ ਧਿਆਨ ਦੇ ਰਹੇ ਹਾਂ। ਮੈਂ ਭੂੰਦੜ ਸਾਹਿਬ ਨੂੰ ਕਹਾਂਗਾ ਕਿ ਉਤੇ ਸੈਂਟਰ ਵਿਚ ਇਨ੍ਹਾਂ ਦੀ ਸਰਕਾਰ ਹੈ, ਇਸ ਕਰਕੇ ਇਹ ਮਦਦ ਕਰਨ।

**ਸਰਦਾਰ ਸ਼ੇਰ ਸਿੰਘ ਗਾਗੋਵਾਲ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਸੈਂਟਰ ਸਰਕਾਰ ਨੂੰ ਤਜਵੀਜ਼ਾਂ ਭੇਜ ਰਹੇ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਤਜਵੀਜ਼ਾਂ ਵਿੱਚ ਸਾਡਾ ਮਾਨਸਾ ਦਾ ਪੁਲ ਸ਼ਾਮਲ ਹੈ ? ਜੇ ਨਹੀਂ ਤਾਂ ਕੀ ਇਸ ਨੂੰ ਸ਼ਾਮਲ ਕੀਤਾ ਜਾਵੇਗਾ ?

**ਮੰਤਰੀ :** ਹਰ ਹਾਲ ਵਿੱਚ ਸ਼ਾਮਲ ਕੀਤਾ ਜਾਵੇਗਾ।

**ਸਰਦਾਰ ਮਲਕੀਤ ਸਿੰਘ ਬਿਰਮੀ :** ਸਪੀਕਰ ਸਾਹਿਬ, ਮੈਂਬਰ ਜੀ ਨੇ ਹੁਣੇ ਹੀ ਕਿਹਾ ਹੈ ਕਿ ਸੀ.ਐਮ. ਸਾਹਿਬ ਨੇ ਆਰਡਰ ਕੀਤੇ ਹਨ ਔਰ ਉਸ ਪ੍ਰਾਜੈਕਟ ਦੀ ਫਾਈਲ ਮੰਗਵਾ ਲਈ ਹੈ ਪਰ ਮੰਤਰੀ ਜੀ ਕਹਿ ਰਹੇ ਹਨ ਕਿ ਸਾਡੇ ਕੋਲ ਕੋਈ ਤਜਵੀਜ਼ ਹੀ ਨਹੀਂ ਹੈ। ਪਹਿਲੀ ਗੱਲ ਤਾਂ ਮੰਤਰੀ ਜੀ ਕਲੀਅਰ ਕਰਨ ਕਿ ਕੀ ਸੀ.ਐਮ. ਸਾਹਿਬ ਨੇ ਫਾਈਲ ਮੰਗਵਾਈ ਹੈ ? ਜੇ ਹਾਂ ਤਾਂ ਕੀ ਇਹ ਮੰਤਰੀ ਜੀ ਦੇ ਨਾਲਿਜ ਵਿੱਚ ਹੈ ? ਜੇ ਫਾਈਲ ਨਹੀਂ ਮੰਗਵਾਈ ਤਾਂ ਕਿਉਂ ਨਹੀਂ ਮੰਗਵਾਈ ?

**ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂਬਰ ਸਾਹਿਬ ਹੋਮ ਵਰਕ ਘੱਟ ਕਰਕੇ ਆਉਂਦੇ ਹਨ। ਮੇਰੀ ਨਾਲਿਜ ਵਿੱਚ ਨਹੀਂ ਹੈ ਕਿ ਫਾਈਲ ਮੰਗਵਾਈ ਹੈ। ਕਿਸੇ ਦੇ ਮਨ ਨੂੰ ਇਲਹਾਮ ਨਹੀਂ ਹੋ ਸਕਦਾ ਕਿ ਆਪਣੇ ਆਪ ਪਤਾ ਲੱਗ ਜਾਵੇ। ਮੇਰੀ ਇਹ ਨਾਲੇਜ ਵਿੱਚ ਨਹੀਂ ਹੈ। ਨਾਂ ਮੈਨੂੰ ਇਤਲਾਹ ਗਈ ਹੈ। ਇਤਲਾਹ ਆ ਜਾਵੇਗੀ ਤਾਂ ਮੈਂ ਜਵਾਬ ਦੇ ਸਕਦਾ ਹਾਂ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਇਹ ਮੰਤਰੀ ਜੀ ਦਾ ਮਹਿਕਮਾ ਹੈ, ਮੰਤਰੀ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਪਰ ਇਹ ਕਹਿੰਦੇ ਹਨ ਕਿ ਮੇਰੀ ਨਾਲੇਜ ਵਿੱਚ ਨਹੀਂ ਹੈ। ਤਾਂ ਉਹ ਫਾਈਲ ਗਈ ਕਿਥੇ ?

**ਮੰਤਰੀ :** ਥੋੜ੍ਹਾ ਜਿਹਾ ਇਹ ਪਤਾ ਕਰ ਲੈਣ। ਮੈਨੂੰ ਜਾਪਦਾ ਹੈ ਇਨ੍ਹਾਂ ਨੂੰ ਜ਼ਿਆਦਾ ਪਤਾ ਹੈ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਇਹ ਜਵਾਬ ਨਹੀਂ ਹੈ। ਜੇ ਮੰਤਰੀ ਜੀ ਨੂੰ ਨਹੀਂ ਪਤਾ ਤਾਂ ਇਹ ਕਲੀਅਰ ਕਰਨ ਕਿ ਕਿਸ ਨੂੰ ਪਤਾ ਹੋਵੇਗਾ। I do not have any idea, I have no knowledge about it. If he has no knowledge then he should tell clearly where is the file ?

**Mr. Speaker :** This is no question.

**Shri Ashok Sharma :** Is Railways constructing 83 over–bridges in Punjab ? I would like to ask the Minister, whether the Minister is aware of all these things or not ?

**Mr. Speaker :** What you want to ask ? What is your question ?

**Shri Ashok Sharma :** Speaker Sahib, is Ministry of Railways constructing 83 over–bridges in Punjab ? Is this fact in the knowledge of the Minister ?

**Mr. Speaker :** What is your specific question ?

**Shri Ashok Sharma :** Sir, my submission is ..........

**Mr. Speaker :** No submision, you please put your question.

**Shri Ashok Sharma :** Railways is planning to construct 83 over–bridges in Punjab. Is this fact in the knowledge of the P.W.D. Minister ?

**ਮੰਤਰੀ :** ਸਰ, ਅਜੇ ਤੱਕ ਤਾਂ ਕੁਝ ਨਹੀਂ, ਹਵਾ ਵਿੱਚ ਹੀ ਗੱਲ ਹੈ। ਅਸੀਂ ਇੱਕ ਤਜਵੀਜ਼ ਜ਼ਰੂਰ ਘੱਲੀ ਹੈ।

**Mr. Speaker : Questions are over.**

---

## UNSTARRED QUESTIONS AND ANSWERS

### ਰੋਜ਼ਾਨਾ ਪੰਜਾਬੀ ਅਖਬਾਰਾਂ ਨੂੰ ਅਲਾਟ ਕੀਤੇ ਗਏ ਇਸ਼ਤਿਹਾਰ

3. **ਸਰਦਾਰ ਗੁਰਜੰਟ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਖਬਾਰਾਂ ਨੂੰ ਇਸ਼ਤਿਹਾਰ ਅਲਾਟ ਕਰਨ ਲਈ ਰਾਜ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਜਾਂਦੀ ਹੈ;

(ਅ) ਵੱਖ-ਵੱਖ ਪੰਜਾਬ ਰਾਜ ਅਤੇ ਸੰਘ-ਖੇਤਰ ਚੰਡੀਗੜ੍ਹ ਤੋਂ ਪ੍ਰਕਾਸ਼ਿਤ ਕੀਤੇ ਜਾ ਰਹੇ ਪੰਜਾਬੀ ਦੇ ਅਖਬਾਰਾਂ ਨੂੰ 15 ਫਰਵਰੀ, 1997 ਤੋਂ ਲੈ ਕੇ 28 ਫਰਵਰੀ, 2002 ਤੱਕ ਦੇ ਸਮੇਂ ਦੇ ਦੌਰਾਨ ਰਾਜ ਸਰਕਾਰ ਦੇ ਲੋਕ ਸੰਪਰਕ ਵਿਭਾਗ ਦੁਆਰਾ ਅਖਬਾਰ-ਵਾਰ ਕੁੱਲ ਕਿੰਨੀ ਰਕਮ ਦੇ ਇਸ਼ਤਿਹਾਰ ਅਲਾਟ ਕੀਤੇ ਗਏ ਸਨ ?

**ਕੈਪਟਨ ਅਮਰਿੰਦਰ ਸਿੰਘ** : (ੳ) ਰਾਜ ਸਰਕਾਰ ਵੱਲੋਂ ਅਖਬਾਰਾਂ ਨੂੰ ਸਰਕਾਰੀ ਇਸ਼ਤਿਹਾਰ ਭੇਜਣ ਲਈ ਉਹ ਹੀ ਮਿਆਰ ਅਪਣਾਇਆ ਜਾਂਦਾ ਹੈ ਜੋ ਭਾਰਤ ਸਰਕਾਰ ਨੇ ਨਿਰਧਾਰਤ ਕੀਤਾ ਹੋਇਆ ਹੈ ਅਤੇ ਹੇਠ ਅਨੁਸਾਰ ਨੁਕਤਿਆਂ ਨੂੰ ਧਿਆਨ ਵਿੱਚ ਰੱਖਿਆ ਜਾਂਦਾ ਹੈ :—

(1) ਅਸਰ ਭਰਪੂਰ ਸਰਕੁਲੇਸ਼ਨ 2000 ਕਾਪੀਆਂ ਪ੍ਰਤੀ ਅੰਕ ਵਿਕਰੀ ਤੋਂ ਘੱਟ ਅਖ਼ਬਾਰ ਨਹੀਂ ਅਪਣਾਏ ਜਾਂਦੇ ।

(2) ਛਪਣ ਵਿੱਚ ਬਕਾਇਦਗੀ-ਘੱਟੋ ਘੱਟ ਪਿਛਲੇ ਇਕ ਸਾਲ ਤੋਂ ਬਰਾਬਰ ਛਪ ਰਿਹਾ ਹੋਵੇ।

(3) ਸਰੋਤੇ ਕਿਸ ਪੱਧਰ ਦੇ ਹਨ।

(4) ਅਖਬਾਰੀ ਮਿਆਰ ਦੇ ਅਨੁਕੂਲ ਹੋਵੇ।

(5) ਅਖਬਾਰ ਦੀ ਸਰੋਤਿਆਂ ਵਿੱਚ ਹਰਮਨ ਪਿਆਰਤਾ, ਛਪਾਈ ਦਾ ਪੱਧਰ, ਭਾਸ਼ਾ ਤੇ ਖੇਤਰ ਜਿਸ ਵਿੱਚ ਬਹੁਤ ਪੜ੍ਹਿਆ ਜਾਂਦਾ ਹੋਵੇ।

(6) ਇਸ਼ਤਿਹਾਰੀ ਰੇਟ ਜੋ ਸਰਕਾਰੀ ਪਬਲੀਸਿਟੀ ਲਈ ਯੋਗ ਅਤੇ ਢੁਕਵੇਂ ਹੋਣ।

(7) ਪੋਲੀਟੀਕਲ ਐਫੀਲੀਏਸ਼ਨਜ਼ ਦੀ ਇਸ਼ਤਿਹਾਰਾਂ ਲਈ ਰੋਕ ਨਹੀਂ ਪਰ ਜੋ ਅਖਬਾਰ ਝਗੜਾ-ਫਸਾਦ ਕਰਨ ਵਾਲੀਆਂ ਰੁਚੀਆਂ ਤੇ ਅਨਸਰਾਂ ਨੂੰ ਉਭਾਰਦੇ ਹਨ ਅਤੇ ਸਮਾਜ ਦੀਆਂ ਪ੍ਰਵਾਨਿਤ ਸਮਾਜਿਕ ਕੀਮਤਾਂ ਨੂੰ ਮਰੋੜ ਕੇ ਇਸ ਤਰਾਂ ਪੇਸ਼ ਕਰਦੇ ਹਨ ਕਿ ਉਹ ਦੇਸ਼ ਦੇ ਹਿੱਤਾਂ ਦੇ ਅਨੁਕੂਲ ਨਾ ਹੋਣ, ਉਹਨਾਂ ਨੂੰ ਇਸ਼ਤਿਹਾਰ ਨਹੀਂ ਦੇਣੇ।

ਪੰਜਾਬ ਸਰਕਾਰ ਵੱਲੋਂ ਸਰਕਾਰੀ ਇਸ਼ਤਿਹਾਰ ਅਖ਼ਬਾਰਾਂ ਨੂੰ ਜਾਰੀ ਕਰਨ ਲਈ ਹੇਠ ਅਨੁਸਾਰ ਭਾਸ਼ਾ ਦਾ ਅਨੁਪਾਤ ਨਿਸ਼ਚਿਤ ਕੀਤਾ ਗਿਆ ਹੈ ਤਾਂ ਜੋ ਕਿਸੇ ਕਿਸਮ ਦਾ ਵਿਤਕਰਾ ਨਾ ਹੋਵੇ :—

| | |
|---|---|
| ਪੰਜਾਬੀ | 62.5 ਫੀਸਦੀ |
| ਅੰਗਰੇਜ਼ੀ | 20.0 ਫੀਸਦੀ |
| ਹਿੰਦੀ | 15.0 ਫੀਸਦੀ |
| ਉਰਦੂ | 2.5 ਫੀਸਦੀ |

ਇਸ਼ਤਿਹਾਰਾਂ ਦੀ ਪਾਲਸੀ ਨੂੰ ਮੁੱਖ ਰੱਖਕੇ ਇਸ਼ਤਿਹਾਰ ਅਖਬਾਰਾਂ ਦੇ ਮਿਆਰ ਅਨੁਸਾਰ ਜਾਰੀ ਕੀਤੇ ਜਾਂਦੇ ਹਨ।

(ਅ) ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ ਵੱਲੋਂ ਪੰਜਾਬ ਰਾਜ ਅਤੇ ਸੰਘ ਖੇਤਰ ਚੰਡੀਗੜ੍ਹ ਤੋਂ ਵੱਖ-ਵੱਖ ਪ੍ਰਕਾਸ਼ਿਤ ਕੀਤੇ ਜਾ ਰਹੇ ਪੰਜਾਬੀ ਦੇ ਅਖਬਾਰਾਂ ਨੂੰ 15 ਫਰਵਰੀ, 1997 ਤੋਂ ਲੈ ਕੇ 28 ਫਰਵਰੀ, 2002 ਤੱਕ ਦੇ ਸਮੇਂ ਦੌਰਾਨ ਪ੍ਰਕਾਸ਼ਿਤ ਕਰਵਾਏ ਗਏ ਇਸ਼ਤਿਹਾਰਾਂ ਦਾ ਅਖਬਾਰਵਾਰ ਕੀਤਾ ਗਿਆ ਕੁੱਲ ਖਰਚਾ ਵਿਭਾਗ ਦੇ ਰਿਕਾਰਡ ਅਨੁਸਾਰ ਅਨੁਲੱਗ-1 ਤੇ ਨੱਥੀ ਹੈ।

**ਅਨੁਲੱਗ-1**

15 ਫਰਵਰੀ, 1997 ਤੋਂ 28 ਫਰਵਰੀ, 2002 ਤੱਕ ਸੂਚਨਾ ਤੇ ਲੋਕ ਸੰਪਰਕ ਵਿਭਾਗ ਪੰਜਾਬ ਵੱਲੋਂ ਪੰਜਾਬ ਰਾਜ ਅਤੇ ਚੰਡੀਗੜ੍ਹ (ਯੂ.ਟੀ.) ਤੋਂ ਪ੍ਰਕਾਸ਼ਿਤ ਹੁੰਦੇ ਪੰਜਾਬੀ ਅਖਬਾਰਾਂ ਨੂੰ ਜਾਰੀ ਕੀਤੇ ਗਏ ਇਸ਼ਤਿਹਾਰਾਂ ਦੇ ਖਰਚ ਦਾ ਵੇਰਵਾ:—

**ਪੰਜਾਬ ਤੋਂ ਛਪਦੇ ਪੰਜਾਬੀ ਅਖਬਾਰ**

| ਲੜੀ ਨੰ: | ਅਖਬਾਰ ਦਾ ਨਾਂ | ਖਰਚਾ (ਰੁਪਏ) |
|---|---|---|
| 1 | ਅਜੀਤ, ਜਲੰਧਰ | 4,66,26,532.00 |
| 2 | ਜੱਗ ਬਾਣੀ, ਜਲੰਧਰ | 2,00,08,979.00 |

[ਸਰਦਾਰ ਮਲਕੀਅਤ ਸਿੰਘ ਦਾਖਾ]

(ਇਸ ਵੇਲੇ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ** ** ਨਾਅਰੇ ਮਾਰ ਰਹੇ ਸਨ ਜੋਕਿ ਰਿਕਾਰਡ ਨਹੀਂ ਕੀਤੇ ਗਏ।)

ਸਪੀਕਰ ਸਾਹਿਬ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੇ ਵੀਰ ਅੱਜ ਨਾਅਰੇ ਲਗਾ ਰਹੇ ਹਨ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲੋਕ ਰਾਜ ਦਾ ਕਤਲ ਕਰਨ ਵਾਲੇ ਇਹੀ ਅਕਾਲੀ-ਭਾਜਪਾ ਲੀਡਰ ਹਨ ਜਿਨ੍ਹਾਂ ਨੇ ਸਾਡੇ ਲੋਕ ਰਾਜ ਦੀਆਂ ਉਚੀਆਂ ਅਤੇ ਸੁੱਚੀਆਂ ਰਵਾਇਤਾਂ ਦਾ ਕਤਲ ਕੀਤਾ ਔਰ ਇਹੀ ਲੋਕ ਹਨ ਜਿਹੜੇ ਭ੍ਰਿਸ਼ਟਾਚਾਰ ਦੇ ਸਮੁੰਦਰ ਵਿੱਚ ਡੁੱਬੇ ਪਏ ਹਨ। ਏਸੇ ਕਰਕੇ ਹੀ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ 2002 ਦੀਆਂ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਦੇ ਅੰਦਰ ਖਤਮ ਕੀਤਾ ਹੈ। ਜਿਸ ਤਰ੍ਹਾਂ ਪਹਿਲਾਂ ਸਾਡੇ ਮਰਹੂਮ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ 1992 ਵਿੱਚ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਸੀ (ਵਿਘਨ) ਪੰਜਾਬ ਵਿਚੋਂ ਅਤਵਾਦ ਨੂੰ ਖਤਮ ਕਰਨ ਦਾ, ਉਸੇ ਤਰ੍ਹਾਂ ਹੀ ਸਾਡੇ ਮੌਜੂਦਾ ਮੁੱਖ ਮੰਤਰੀ ਕੈਪਟਨ ਸਾਹਿਬ ਨੇ 2002 ਵਿੱਚ ਪੰਜਾਬ ਦੇ ਲੋਕਾਂ ਨਾਲ ਭ੍ਰਿਸ਼ਟਾਚਾਰ ਨੂੰ ਜੜ੍ਹੋਂ ਖਤਮ ਕਰਨ ਦਾ ਵਾਅਦਾ ਕੀਤਾ ਸੀ ਅਤੇ ਕਿਹਾ ਸੀ ਕਿ ਅਗਰ ਮੇਰੀ ਪਾਰਟੀ ਦੀ ਪੰਜਾਬ ਵਿੱਚ ਸਰਕਾਰ ਬਣੀ ਤਾਂ ਸਾਡਾ ਸਭ ਤੋਂ ਪਹਿਲਾ ਕੰਮ ਭ੍ਰਿਸ਼ਟਾਚਾਰ ਨੂੰ ਜੜ੍ਹੋਂ ਖਤਮ ਕਰਨਾ ਹੋਵੇਗਾ। ਸਪੀਕਰ ਸਾਹਿਬ, ਇਹ ਤਿੰਨ ਮਹੀਨੇ ਦੀ ਕਾਰਗੁਜ਼ਾਰੀ ਹੈ। ਇਨ੍ਹਾਂ 100 ਦਿਨਾਂ ਦੇ ਅੰਦਰ ਇਹ ਜਿਹੜਾ ਮਾਨਯੋਗ ਰਾਜਪਾਲ ਜੀ ਦਾ ਭਾਸ਼ਣ ਹੈ, ਉਸਦੇ ਵਿੱਚ ਵੀ ਇਸਦਾ ਜ਼ਿਕਰ ਹੈ। ਇਹ ਬੜਾ ਹੀ ਇਤਿਹਾਸਕ ਦਸਤਾਵੇਜ਼ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਪੰਜਾਬ ਦੀ ਸਰਕਾਰ ਬਣਨ ਤੋਂ ਬਾਅਦ ਏਥੇ ਠੇਕਿਆਂ ਦੀ ਨਿਲਾਮੀ ਹੋਈ ਸੀ। ਇਸ ਵਾਰ ਪੰਜਾਬ ਦੀ ਧਰਤੀ ਤੇ ਪੰਜਾਬ ਸਰਕਾਰ ਨੂੰ 100 ਕਰੋੜ ਰੁਪਿਆ ਠੇਕਿਆਂ ਦੀ ਨਿਲਾਮੀ ਕਾਰਨ ਰੈਵੀਨਿਊ ਵਜੋਂ ਵੱਧ ਮਿਲਿਆ। ਕੋਈ ਬੰਦਾ ਵੀ ਸਾਬਤ ਕਰਕੇ ਦੱਸੇ ਕਿ ਇਕ ਪੈਸਾ ਵੀ ਪੰਜਾਬ ਸਰਕਾਰ ਦੇ ਕਿਸੇ ਅਫ਼ਸਰ ਨੇ ਜਾਂ ਸਾਡੇ ਕਿਸੇ ਪਾਲੇਟੀਸ਼ਅਨ ਨੇ ਇਨ੍ਹਾਂ ਬੋਲੀਆਂ ਵਿੱਚੋਂ ਲਿਆ ਹੋਵੇ ਜਦੋਂ ਕਿ ਇਨ੍ਹਾਂ ਦੇ ਵੇਲੇ (ਵਿਰੋਧੀ ਧਿਰ ਵੱਲ ਇਸ਼ਾਰਾ) ਬੋਲੀ ਹੋ ਰਹੀ ਸੀ ਤਾਂ ਇਨ੍ਹਾਂ ਨੇ ਚਾਦਰ ਵਿਛਾਈ ਹੋਈ ਸੀ ਅਤੇ ਇਹ ਨੋਟਾਂ ਦੀਆਂ ਪੰਡਾਂ ਬੰਨ੍ਹਦੇ ਸਨ।

ਸਪੀਕਰ ਸਾਹਿਬ, ਇਸ ਤੋਂ ਬਾਅਦ ਮਲੋਟ ਦੀ ਬਾਈ-ਇਲੈਕਸ਼ਨ ਹੋਈ ਤਾਂ ਬਾਦਲ ਸਾਹਿਬ ਦੇ ਗੁਆਂਢੀ ਮਲੋਟ ਦੇ ਲੋਕਾਂ ਨੇ ਸਮੁੱਚੇ ਤੌਰ ਤੇ ਇਹ ਸਾਬਤ ਕਰਕੇ ਰੱਖ ਦਿੱਤਾ ਕਿ ਇਸ ਵੇਲੇ ਪੰਜਾਬ ਦੇ ਲੋਕ ਕਾਂਗਰਸ ਪਾਰਟੀ ਦੇ ਨਾਲ, ਪੰਜਾਬ ਸਰਕਾਰ ਦੇ ਨਾਲ ਹਨ। ਉਸ ਤੋਂ ਬਾਅਦ ਏਥੇ ਕਣਕ ਦੀ ਖਰੀਦ ਹੋਈ ਤਾਂ ਸਾਡੇ ਮਾਨਯੋਗ ਖਜ਼ਾਨਾ ਮੰਤਰੀ ਜਿਨ੍ਹਾਂ ਕੋਲ ਫੂਡ ਐਂਡ ਸਪਲਾਈ ਮਹਿਕਮਾ ਵੀ ਹੈ, ਨੇ ਪੰਜਾਬ ਦੀ ਧਰਤੀ ਤੋਂ ਕਣਕ ਦਾ ਇਕ ਇਕ ਦਾਣਾ ਚੁਕਵਾਇਆ। ਉਨ੍ਹਾਂ ਨੇ ਕਿਸੇ ਕਿਸਾਨ ਨੂੰ, ਕਿਸੇ ਆੜ੍ਹਤੀ ਨੂੰ, ਕਿਸੇ ਪੱਲੇਦਾਰ ਨੂੰ ਜਾਂ ਕਿਸੇ ਟਰੱਕ ਓਪਰੇਟਰ ਨੂੰ ਕੋਈ ਤਕਲੀਫ ਨਹੀਂ ਹੋਣ ਦਿੱਤੀ। ਮਾਨਯੋਗ ਸਪੀਕਰ ਸਾਹਿਬ, ਉਸ ਤੋਂ ਬਾਅਦ ਚਾਰ ਮਿਊਂਸਿਪਲ ਕਾਰਪੋਰੇਸ਼ਨਾਂ ਦੀਆਂ ਚੋਣਾਂ ਹੋਈਆਂ। ਬਾਦਲ ਸਾਹਿਬ ਕਹਿੰਦੇ ਸਨ ਕਿ ਕਾਂਗਰਸ ਪਾਰਟੀ ਦੇ ਨਾਲ ਤਾਂ ਕੇਵਲ ਸ਼ਹਿਰਾਂ ਦੇ ਹੀ ਲੋਕ ਹਨ, ਪਿੰਡਾਂ ਦੇ ਲੋਕ ਮੇਰੇ ਨਾਲ ਹਨ। ਚਾਰੇ ਕਾਰਪੋਰੇਸ਼ਨਾਂ ਦੇ ਅੰਦਰ ਡੰਕੇ ਦੀ ਚੋਟ ਨਾਲ ਕਾਂਗਰਸ ਪਾਰਟੀ ਨੇ ਚੋਣਾਂ ਜਿੱਤੀਆਂ ਔਰ ਹੁਣ ਅਸੀਂ ਮੇਅਰ ਲਗਾਉਣ ਜਾ ਰਹੇ ਹਾਂ। ਹੁਣ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਬਲਾਕ ਸੰਮਤੀਆਂ ਦੀਆਂ ਚੋਣਾਂ ਹੋਈਆਂ ਹਨ। ਇਨ੍ਹਾਂ ਦੇ ਰਾਜ ਵਿੱਚ ਕਦੇ ਜ਼ਿਲ੍ਹਾ ਪ੍ਰੀਸ਼ਦ ਜਾਂ ਕਿਸੇ ਬਲਾਕ ਸੰਮਤੀ ਦੀ ਚੋਣ ਨਹੀਂ ਹੋਈ ਸੀ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਪਹਿਲਾਂ ਵੀ ਜਦੋਂ ਇਹ ਚੋਣਾਂ ਹੋਈਆਂ ਸਨ ਤਾਂ ਸਰਦਾਰ ਬੇਅੰਤ ਸਿੰਘ ਜੀ ਦੇ ਰਾਜ ਅੰਦਰ 1993 ਵਿੱਚ ਕਾਂਗਰਸ ਪਾਰਟੀ ਨੇ ਆਪਣੇ ਚੋਣ ਨਿਸ਼ਾਨ ਤੇ ਇਹ ਚੋਣਾਂ ਲੜੀਆਂ ਸਨ ਅਤੇ ਅੱਜ ਸਾਡੇ ਪੰਜਾਬ ਦੇ ਅੰਦਰ ਵਿਧਾਨ ਸਭਾ ਦੀਆਂ ਚੋਣਾਂ ਤੋਂ ਬਾਅਦ ਜ਼ਿਲ੍ਹਾ ਪ੍ਰੀਸ਼ਦ ਅਤੇ ਬਲਾਕ ਸੰਮਤੀਆਂ ਦੀਆਂ ਚੋਣਾਂ ਹੋਈਆਂ ਹਨ ਤਾਂ 90 ਫੀਸਦੀ ਪੰਜਾਬ ਦੇ ਲੋਕਾਂ ਨੇ ਕਾਂਗਰਸ ਪਾਰਟੀ ਦੇ ਹੱਕ ਵਿੱਚ ਵੋਟਾਂ ਪਾਈਆਂ ਹਨ। ਲੋਕ ਰਾਜ ਦੇ ਕਾਤਲ ਅੱਜ ਇਹ ਗੱਲਾਂ ਕਰ ਰਹੇ ਹਨ। ਜਦੋਂ ਇਨ੍ਹਾਂ ਦਾ ਸਮਾਂ ਸੀ ਤਾਂ ਫਿਰੋਜ਼ਪੁਰ ਜ਼ਿਲ੍ਹੇ ਦੇ ਅੰਦਰ ਥਾਣੇ ਦੇ ਅੰਦਰ ਕਾਂਗਰਸ ਪਾਰਟੀ ਦੇ ਲੀਡਰ ਦਾ ਕਤਲ ਹੋਇਆ ਔਰ ਅੱਜ ਤੱਕ ਉਸਦਾ ਦੋਸ਼ੀ ਫੜਿਆ ਨਹੀਂ ਗਿਆ। (ਵਿਘਨ)

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਸੰਗਤ ਦਰਸ਼ਨ ਕੀਤੇ। ਉਸ ਦੌਰਾਨ ਕਰੋੜਾਂ ਰੁਪਏ ਲੋਕਾਂ ਦੇ ਬਰਬਾਦ ਕੀਤੇ। ਨਾ ਕੋਈ ਪਲਾਨਿੰਗ ਬੋਰਡ ਦੀ ਮੀਟਿੰਗ ਹੁੰਦੀ ਸੀ ਅਤੇ ਨਾ ਕਿਸੇ ਨੂੰ ਇਹ ਪਤਾ ਲੱਗਦਾ ਸੀ ਕਿ ਪੈਸਾ ਕਿੱਥੋਂ ਖਰਚ ਕੀਤਾ ਜਾ ਰਿਹਾ ਹੈ। ਅੱਜ ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ

---

**Not recorded as ordered by the Chair.

ਪੁੱਛਣਾ ਚਾਹੁੰਦਾ ਹਾਂ ਕਿ ਕਿਸ ਹੈੱਡ ਦੇ ਵਿੱਚੋਂ ਇਹ ਪੈਸੇ ਵੰਡੇ ਗਏ ? ਅੱਜ ਇਹ ਰੌਲਾ ਪਾ ਰਹੇ ਹਨ। ਸਪੀਕਰ ਸਾਹਿਬ, ਮਾਨਯੋਗ ਰਾਜਪਾਲ ਜੀ ਦੇ ਭਾਸ਼ਨ ਅੰਦਰ ਪੰਜਾਬ ਸਰਕਾਰ ਦੇ ਬੋਰਡਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਸਰਕਾਰ ਨੂੰ ਸੈਂਟਰਲ ਸਪਾਂਸਰਡ ਸਕੀਮਾਂ ਤਹਿਤ ਪੈਸਾ ਮਿਲਣਾ ਸੀ, ਬਾਦਲ ਸਰਕਾਰ ਜਾਂ ਉਨ੍ਹਾਂ ਦੇ ਮੰਤਰੀਆਂ ਨੇ ਉਹ ਕੋਈ ਵੀ ਪੈਸਾ ਲੈਣ ਦਾ ਯਤਨ ਨਹੀਂ ਕੀਤਾ ਜਿਹੜਾ ਕਿ ਕਰੋੜਾਂ ਰੁਪਿਆ ਸਾਨੂੰ ਮਿਲਣਾ ਸੀ ਅਤੇ ਜਿਹੜਾ ਸਟੇਟ ਗੌਰਮਿੰਟ ਦਾ ਸ਼ੇਅਰ ਦੇਣਾ ਸੀ, ਉਹ ਸ਼ੇਅਰ ਵੀ ਜਮ੍ਹਾਂ ਨਹੀਂ ਕਰਵਾਇਆ। ਉਹ ਪੈਸਾ ਪੰਜਾਬ ਵਿਚ ਗਰੀਬ ਲੋਕਾਂ ਉਤੇ ਲੱਗਣਾ ਸੀ ਅਤੇ ਵੀਕਰ ਸੈਕਸ਼ਨ ਉਤੇ ਖਰਚ ਹੋਣਾ ਸੀ ਪਰ ਉਹ ਸਾਰਾ ਪੈਸਾ ਲੈਪਸ ਹੋ ਗਿਆ। (ਵਿਘਨ) (ਸ਼ੋਰ) ਹੋਰ ਬਹੁਤ ਸਾਰੀਆਂ ਗੱਲਾਂ ਪੰਜਾਬ ਵਿਧਾਨ ਸਭਾ ਦੇ ਅੰਦਰ ਮੇਰੇ ਸਾਥੀ ਕਰ ਰਹੇ ਹਨ। ਉਨ੍ਹਾਂ ਨੂੰ ਕਿਹਾ ਜਾਵੇ ਕਿ ਉਹ ਰੌਲਾ ਨਾ ਪਾਉਣ, ਰੌਲਾ ਬੰਦ ਕਰਨ ਅਤੇ ਇਹ ਕੀਮਤੀ ਸਮਾਂ ਬਰਬਾਦ ਨਾ ਕੀਤਾ ਜਾਵੇ ਤਾਂ ਜੋ ਬਜਟ ਉਤੇ ਖੁੱਲ੍ਹੀ ਬਹਿਸ ਕਰਵਾਈ ਜਾ ਸਕੇ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੇ ਰਾਜ ਵਿਚ ਬਹੁਤ ਧਾਂਦਲੀਆਂ ਹੋਈਆਂ ਹਨ। ਪੰਚਾਇਤਾਂ ਦੀਆਂ ਇਲੈਕਸ਼ਨਾਂ ਵਿਚ ਇਨ੍ਹਾਂ ਦੇ ਐਮ.ਐਲ.ਏਜ਼. ਕੁਰਸੀਆਂ ਉਤੇ ਬੈਠ ਕੇ ਸਾਡੇ ਸਰਪੰਚਾਂ ਦੇ ਕਾਗਜ਼ ਰੱਦ ਕਰਵਾ ਦਿੰਦੇ ਸਨ। ਫਿਰ ਉਨ੍ਹਾਂ ਸਰਪੰਚਾਂ ਦੇ ਖਿਲਾਫ ਇਨਕੁਆਇਰੀਆਂ ਕਰਵਾ ਦਿੰਦੇ ਸਨ, ਗਬਨ ਦੇ ਝੂਠੇ ਕੇਸ ਬਣਵਾ ਦਿੰਦੇ ਸਨ। ਅੱਜ ਇਹ ਗੱਲਾਂ ਕਰਦੇ ਹਨ। ਛੱਜ ਤਾਂ ਬੋਲੇ ਛਾਨਣੀ ਕੀ ਬੋਲੇ। ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਇਹ ਸਾਡੀਆਂ ਗੱਲਾਂ ਸੁਣਨ। ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਲਾਹ ਕੇ ਰੱਖ ਦਿੱਤਾ ਹੈ। ਇਹ ਸਾਰੇ ਜਾਣਦੇ ਹਨ ਕਿ ਬਾਦਲ ਸਾਹਿਬ ਜਦੋਂ ਤਾਕਤ ਵਿਚ ਹੁੰਦੇ ਹਨ ਤਾਂ ਉਹ ਕਦੀ ਵੀ ਪੰਜਾਬ ਦੀ ਗੱਲ ਨਹੀਂ ਕਰਦੇ, ਚੰਡੀਗੜ੍ਹ ਦੀ ਗੱਲ ਨਹੀਂ ਕਰਦੇ ਅਤੇ ਨਾ ਪੰਜਾਬੀ ਬੋਲਦੇ ਇਲਾਕਿਆਂ ਦੀ ਗੱਲ ਕਰਦੇ ਹਨ ਪਰ ਜਦੋਂ ਆਪੋਜ਼ੀਸ਼ਨ ਵਿਚ ਹੁੰਦੇ ਹਨ ਤਾਂ ਫਿਰ ਨਾਹਰੇ ਮਾਰਦੇ ਹਨ, ਧਰਨੇ ਦਿੰਦੇ ਹਨ। ਅਟੱਲ ਬਿਹਾਰੀ ਵਾਜਪਾਈ ਜੀ ਦੇ ਰਾਜ ਵਿਚ ਪੈਟਰੋਲ ਦੀਆਂ ਕੀਮਤਾਂ ਵਧੀਆਂ, ਡੀਜ਼ਲ ਦੀਆਂ ਕੀਮਤਾਂ ਵਧੀਆਂ। ਸਪੀਕਰ ਸਾਹਿਬ, ਬਾਦਲ ਜੀ ਜੋ ਕਹਿੰਦੇ ਹਨ, ਉਹ ਕਰਕੇ ਨਹੀਂ ਵਿਖਾਉਂਦੇ। ਪ੍ਰੰਤੂ ਕਾਂਗਰਸ ਪਾਰਟੀ ਜੋ ਕਹਿੰਦੀ ਹੈ ਉਹ ਕਰਕੇ ਵਿਖਾਉਂਦੀ ਹੈ। ਗਿਆਨੀ ਜ਼ੈਲ ਸਿੰਘ, ਸਰਦਾਰ ਦਰਬਾਰਾ ਸਿੰਘ ਅਤੇ ਸਰਦਾਰ ਬੇਅੰਤ ਸਿੰਘ ਜੀ ਨੇ ਜੋ ਕੁਝ ਕਿਹਾ, ਉਹੀ ਕੁਝ ਕਰਕੇ ਵਿਖਾਇਆ ਅਤੇ ਅੱਜ ਕੈਪਟਨ ਅਮਰਿੰਦਰ ਸਿੰਘ ਜੋ ਕਹਿ ਰਹੇ ਹਨ, ਉਹੀ ਕਰਕੇ ਵਿਖਾ ਰਹੇ ਹਨ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਸ਼੍ਰੀ ਸੁਰਿੰਦਰ ਸਿੰਗਲਾ (ਬਠਿੰਡਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਤਾਂ ਮੈਂ ਪੰਜਾਬ ਦੇ ਲੋਕਾਂ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਕਾਂਗਰਸ ਪਾਰਟੀ ਦੀ ਸਰਕਾਰ ਬਣਵਾਈ। ਪੰਜਾਬ ਦੇ ਲੋਕਾਂ ਨੇ ਅਕਾਲੀ ਦਲ, ਬੀ.ਜੇ.ਪੀ. ਨੂੰ ਦੱਸ ਦਿੱਤਾ ਕਿ ਉਨ੍ਹਾਂ ਦੀ ਸਰਕਾਰ ਕਿਹੋ ਜਿਹੀ ਸਰਕਾਰ ਸੀ। ਇਹ ਜਿਹੜੇ ਡੈਮੋਕਰੈਸੀ ਦਾ ਨਾਹਰਾ ਦਿੰਦੇ ਸੀ, ਅੱਜ ਇਹ ਪੰਜਾਬ ਵਿਧਾਨ ਸਭਾ ਦੇ ਅੰਦਰ ਡੈਮੋਕਰੈਸੀ ਨੂੰ ਚੱਲਣ ਹੀ ਨਹੀਂ ਦੇ ਰਹੇ ਪ੍ਰੰਤੂ ਇਹ ਆਪਣੇ ਆਪ ਨੂੰ ਡੈਮੋਕਰੈਸੀ ਦਾ ਰਖਵਾਲਾ ਸਮਝਦੇ ਹਨ। ਅੱਜ ਇਹ ਜ਼ਿਲ੍ਹਾ ਪ੍ਰੀਸ਼ਦ ਅਤੇ ਬਲਾਕ ਸੰਮਤੀ ਦੀਆਂ ਚੋਣਾਂ ਦੀਆਂ ਗੱਲਾਂ ਕਰਦੇ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੀ ਪਾਰਟੀ ਨੇ ਕਦੀ ਵੀ ਆਪਣੀ ਪਾਰਟੀ ਦੀ ਸਰਕਾਰ ਵੱਲੋਂ ਇਹ ਇਲੈਕਸ਼ਨਾਂ ਨਹੀਂ ਕਰਵਾਈਆਂ। ਇਹ ਡੈਮੋਕਰੈਸੀ ਦਾ ਮਰਡਰ ਨਹੀਂ ਹੈ ਤਾਂ ਹੋਰ ਕੀ ਹੈ। ਇਹ ਗੱਲ ਸਾਰੀ ਦੁਨੀਆਂ ਜਾਣਦੀ ਹੈ ਕਿ ਇਨ੍ਹਾਂ ਦਾ ਡੈਮੋਕਰੈਸੀ ਵਿਚ ਵਿਸ਼ਵਾਸ ਹੀ ਨਹੀਂ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਲੋਕਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਦੇ ਵਿਚ ਇਸ ਸਰਕਾਰ ਦਾ ਕੇਵਲ ਇਕੋ ਹੀ ਕਿਰਦਾਰ ਰਿਹਾ ਹੈ ਅਤੇ ਉਹ ਹੈ ਪਰਚਾ, ਪਰਚਾ ਅਤੇ ਪਰਚਾ। ਪਹਿਲਾਂ ਪਰਚਾ ਦਾਖਲ ਕਰਾਉਂਦੇ ਹਨ, ਫਿਰ ਪਰਚਾ ਵਾਪਸ ਲੈਂਦੇ ਹਨ। ਇਸ ਤਰ੍ਹਾਂ ਇਹ ਪਰਚਿਆਂ ਦੀ ਸਰਕਾਰ ਸੀ। ਬਾਦਲ ਸਾਹਿਬ, ਆਪਣੇ ਹਲਕੇ ਵਿਚ ਵੀ ਬੁਰੀ ਤਰ੍ਹਾਂ ਟੁੱਟ ਗਏ ਹਨ। ਜਿਹੜੇ ਇਲੈਕਸ਼ਨ ਕਮਿਸ਼ਨ ਦੇ ਚੇਅਰਮੈਨ ਹਨ, ਉਹ ਇਨ੍ਹਾਂ ਦੇ ਲਗਾਏ ਹੋਏ ਹਨ। ਜਿਹੜੀਆਂ ਉਸ ਇਲੈਕਸ਼ਨ ਕਮਿਸ਼ਨ ਨੇ ਇਲੈਕਸ਼ਨਾਂ ਕਰਵਾਈਆਂ, ਉਸ ਬਾਰੇ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਜੋ ਕਿ ਤੁਸੀਂ ਵੀ ਪੂਰੀ ਤਰ੍ਹਾਂ ਜਾਣਦੇ ਹੋ ਕਿ ਹਰ ਅਸੈਂਬਲੀ ਹਲਕੇ ਵਿਚ ਕਿਤੇ ਪੰਜ ਹਜ਼ਾਰ ਵੋਟ ਕੱਟੀ ਗਈ ਅਤੇ ਕਿਧਰੇ ਦਸ ਹਜ਼ਾਰ ਵੋਟ ਕੱਟੀ ਗਈ ਅਤੇ ਜਿਨ੍ਹਾਂ ਲੋਕਾਂ ਦੀਆਂ ਵੋਟਾਂ ਜਾਣ ਬੁਝ ਕੇ ਕੱਟੀਆਂ ਗਈਆਂ, ਪੰਜਾਬ ਦੇ ਲੋਕਾਂ ਨੂੰ ਉਹ ਵੋਟਾਂ ਪਾਉਣ ਹੀ ਨਹੀਂ ਦਿੱਤੀਆਂ ਗਈਆਂ ਅਤੇ ਅੱਜ ਇਹ ਡੈਮੋਕਰੇਸੀ ਦੀਆਂ ਗੱਲਾਂ ਕਰਦੇ ਹਨ। ਪੁਲਿਸ ਦਾ

[ ਸ਼੍ਰੀ ਸੁਰਿੰਦਰ ਸਿੰਗਲਾ ]

ਰਾਜ ਤਾਂ ਇਹ ਆਪ ਚਾਹੁੰਦੇ ਹਨ। ਮੈਂ ਜਦੋਂ ਮਲੋਟ ਦੀ ਇਲੈਕਸ਼ਨ ਵਿਚ ਉਥੇ ਗਿਆ ਤਾਂ ਉਥੋਂ ਦੇ ਲੋਕਾਂ ਨੇ ਬੜੀਆਂ ਹੀ ਦਰਦਨਾਕ ਕਹਾਣੀਆਂ ਸੁਣਾਈਆਂ ਜਿਸਦੀ ਮਿਸਾਲ ਸਾਰੀ ਦੁਨੀਆਂ ਵਿੱਚ ਨਹੀਂ ਮਿਲਦੀ। ਲੋਕ ਡਰਦੇ ਸਨ ਅਤੇ ਵੋਟਾਂ ਪਾਉਣ ਲਈ ਨਹੀਂ ਜਾਂਦੇ ਸਨ ਪਰ ਜਦੋਂ ਅਸੀਂ ਲੋਕਾਂ ਦੇ ਮਨਾਂ ਵਿਚੋਂ ਡਰ ਦੂਰ ਕੀਤਾ ਤਾਂ ਉਹ ਵੋਟਾਂ ਪਾਉਣ ਗਏ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜਿਹੜੇ ਕਿ ਮੋਰਚਾ ਲਾਉਣ ਦੇ ਮਾਹਰ ਹਨ, ਇਨ੍ਹਾਂ ਤਿੰਨ ਮਹੀਨਿਆਂ ਵਿੱਚ ਮੋਰਚੇ ਲਾਉਣ ਵਾਲਿਆਂ, ਪੱਕੇ ਮੋਰਚੇ ਲਾਉਣ ਵਾਲਿਆਂ ਵਿੱਚੋਂ ਇਕ ਵੀ ਬੰਦੇ ਨੇ ਇਨ੍ਹਾਂ ਦਾ ਸਾਥ ਨਹੀਂ ਦਿੱਤਾ। ਸਪੀਕਰ ਸਾਹਿਬ, ਕੱਲ੍ਹ ਜਿਹੜੀ ਇਨ੍ਹਾਂ ਨੇ ਮੀਟਿੰਗ ਕੀਤੀ ਹੈ ਧਰਨੇ ਦੇਣ ਬਾਰੇ, ਉਸਦੇ ਵਿੱਚ ਕੁੱਲ 5 ਬੰਦੇ ਨਹੀਂ ਸੀ। ਇਹ ਕਹਿੰਦੇ ਹਨ ਕਿ ਅਸੀਂ ਪੰਜਾਬ ਨੂੰ ਬੰਦ ਕਰਾਂਗੇ, ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਲੋਕ ਤੁਹਾਡੇ ਨਾਲ ਨਹੀਂ। ਸਪੀਕਰ ਸਾਹਿਬ, ਚਾਹੇ ਵਿਧਾਨ ਸਭਾ ਦੀਆਂ ਚੋਣਾਂ ਹੋਈਆਂ, ਕਾਰਪੋਰੇਸ਼ਨਾਂ ਦੀਆਂ ਚੋਣਾਂ ਹੋਈਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੋਈਆਂ, ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਰਿਜੈਕਟ ਕਰ ਦਿੱਤਾ ਹੈ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਲੋਕਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਦੀ ਸਰਕਾਰ ਇਨ੍ਹਾਂ ਨੂੰ ਡੀਫੇਮ ਕਰ ਰਹੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਰਵੀ ਸਿੱਧੂ ਨਾਲ ਰਿਸ਼ਤੇ ਕੀ ਸਨ। ਲੰਗਾਹ ਮੰਤਰੀ ਹੋਵੇ, ਉਸਦੇ ਕਾਰਨਾਮੇ ਪੰਜਾਬ ਦੇ ਲੋਕਾਂ ਕੋਲ ਹਨ। ਸਪੀਕਰ ਸਾਹਿਬ, ਇਕ ਤਿੰਨ ਕਰੋੜ ਰੁਪਏ ਦੀ ਪਰਾਪਰਟੀ ਹੈ ਜਿਸ ਦਾ ਪੰਜਾਬ ਵਿੱਚ ਕੋਈ ਮਾਲਕ ਨਹੀਂ ਹੈ, ਉਹ ਲੰਗਾਹ ਦੀ ਪ੍ਰਾਪਰਟੀ ਹੈ। ਮੈਂ ਜਥੇਦਾਰ ਤੋਤਾ ਸਿੰਘ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਮਿਸਟਰ ਸਹਿਗਲ (ਜਸਟਿਸ) ਇਨ੍ਹਾਂ ਨੇ ਖੁਦ ਐਪੁਆਇੰਟ ਕੀਤਾ ਸੀ, ਉਹ ਖੁਦ ਕਹਿੰਦਾ ਹੈ ਕਿ ਉਹ ਤੋਤਾ ਸਿੰਘ ਦੇ ਕਾਰਨਾਮਿਆਂ ਦੇ ਖੁਦ ਸਬੂਤ ਦੇਵੇਗਾ। ਸਪੀਕਰ ਸਾਹਿਬ, ਬਦਨਾਮ ਤਾਂ ਇਨ੍ਹਾਂ ਦੇ ਬੰਦੇ ਅਕਾਲੀ ਦਲ ਨੂੰ ਕਰ ਰਹੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹੋ ਜਿਹੇ ਕੰਮ ਕੀਤੇ ਹਨ। ਇਕ ਹਜ਼ਾਰ ਨੌਕਰੀਆਂ ਐਡਵਰਟਾਈਜ਼ ਕੀਤੀਆਂ ਗਈਆਂ ਅਤੇ ਉਨ੍ਹਾਂ ਦੀ ਥਾਂ ਤਿੰਨ ਹਜ਼ਾਰ ਬੰਦੇ ਰੱਖ ਲਏ ਗਏ। ਲੋਕ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਗਏ ਅਤੇ ਹਾਈ ਕੋਰਟ ਨੇ ਉਹ ਨਿਯੁਕਤੀਆਂ ਰਿਜੈਕਟ ਕਰ ਦਿੱਤੀਆਂ। ਉਸਦੇ ਬਾਅਦ ਇਹ ਅਸੈਂਬਲੀ ਵਿੱਚ ਬਿਲ ਪਾਸ ਕਰਨ ਲਈ ਲਿਆਏ। ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਵੱਲੋਂ ਜੋ ਧਾਂਦਲੀਆਂ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਅਸੀਂ ਨੰਗੀਆਂ ਕਰ ਰਹੇ ਹਾਂ, ਇਸ ਕਰਕੇ ਇਹ ਦੁਖੀ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਦੋ ਚਿੱਠੀਆਂ ਪੰਜਾਬ ਦੇ ਮੁੱਖ ਮੰਤਰੀ ਜੀ ਨੇ ਪੰਜਾਬ ਦੇ ਲੋਕਾਂ ਦੇ ਸਾਹਮਣੇ ਰੱਖੀਆਂ ਤਾਂ ਪਤਾ ਲੱਗਿਆ ਕਿ ਇਨ੍ਹਾਂ ਦਾ ਰਿਸ਼ਤਾ ਰਵੀ ਸਿੱਧੂ ਨਾਲ ਕਿਹੋ ਜਿਹਾ ਸੀ। ਪੰਜਾਬ ਦੇ ਸਾਬਕਾ ਮੁੱਖ ਮੰਤਰੀ ਨੇ ਪ੍ਰਧਾਨ ਮੰਤਰੀ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਨੂੰ ਲਿਖਿਆ ਕਿ ਮੈਨੂੰ ਨਿੱਜੀ ਜ਼ਰੂਰਤ ਹੈ, ਮੈਨੂੰ ਸਿਆਸੀ ਜ਼ਰੂਰਤ ਹੈ। ਕਿਸ ਗੱਲੇ ਜ਼ਰੂਰਤ ਹੈ ? ਕੀ ਰਵੀ ਸਿੱਧੂ ਨੇ ਜਾ ਕੇ ਅਕਾਲੀ ਦਲ ਦੀਆਂ ਨੀਤੀਆਂ ਐਡਰੈਸ ਕਰਨੀਆਂ ਸੀ ? ਬਾਦਲ ਸਾਹਿਬ ਨੇ ਜੋ ਚਿੱਠੀਆਂ ਵਿੱਚ ਲਿਖੀਆਂ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਸਭ ਤੋਂ ਵੱਡੀ ਸੇਵਾ ਕਰਨ ਵਾਲੇ ਰਵੀ ਸਿੱਧੂ ਬਾਰੇ ਇਨ੍ਹਾਂ ਨੇ ਲਿਖਿਆ ਹੈ ਕਿ ਉਸਨੇ ਪੰਜਾਬ ਦੀ ਬਹੁਤ ਸੇਵਾ ਕੀਤੀ ਹੈ। ਕੇਵਲ ਦੋ ਚਿੱਠੀਆਂ ਹੀ ਨਹੀਂ ਲਿਖੀਆਂ ਬਲਕਿ ਤਿੰਨ ਵਾਰ ਟੈਲੀਫੂਨ ਵੀ ਪ੍ਰਧਾਨ ਮੰਤਰੀ ਜੀ ਨੂੰ ਕੀਤੇ (ਟਰੇਜ਼ਰੀ ਬੈਂਚਾਂ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਕਿ ਮੈਨੂੰ ਬਹੁਤ ਜ਼ਰੂਰਤ ਹੈ। ਸਪੀਕਰ ਸਾਹਿਬ , ਇਹੋ ਜਿਹੇ ਅਕਾਲੀ ਦਲ ਦੇ ਲੀਡਰ ਜੇ ਇਹ ਕਹਿਣ ਕਿ ਅਸੀਂ ਮੁੜ ਕੇ ਅੱਤਵਾਦ ਲਿਆਵਾਂਗੇ ਤਾਂ ਇਹ ਬਹੁਤ ਮਾੜੀ ਗੱਲ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪਹਿਲਾਂ ਵੀ ਅੱਤਵਾਦ ਲਿਆਏ ਸਨ ਜਿਸ ਨੂੰ ਕਾਂਗਰਸ ਪਾਰਟੀ ਨੇ ਹੀ ਖਤਮ ਕੀਤਾ ਸੀ। ਮੈਂ ਪੂਰੇ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਲੀਡਰ, ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਅੱਤਵਾਦ ਨੂੰ ਪੰਜਾਬ ਵਿੱਚ ਮੁੜ ਕੇ ਉਭਰਨ ਨਹੀਂ ਦੇਣਗੇ। ਅਸੀਂ ਅਜਿਹੇ ਹਾਲਾਤ ਨੂੰ ਕਾਬੂ ਕਰਨਾ ਜਾਣਦੇ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਟੱਲ ਬਿਹਾਰੀ ਵਾਜਪਾਈ ਅਤੇ ਅਡਵਾਨੀ ਜੀ ਨੇ ਵੀ ਕਿਹਾ ਹੈ ਕਿ ਪੰਜਾਬ ਵਿੱਚ ਅੱਤਵਾਦ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਖਤਮ ਕੀਤਾ। ਇਸ ਅੱਤਵਾਦ ਨੂੰ ਫੈਲਾਉਣ ਵਾਲੇ ਅਤੇ ਅਕਾਲੀ ਪਾਰਟੀ ਕਹਾਉਣ ਵਾਲੇ ਅੱਜ ਕੀ ਕੀ ਹੱਥਕੰਡੇ ਵਰਤ ਰਹੇ ਹਨ। ਸਾਨੂੰ ਪਤਾ ਹੈ ਕਿ ਅਸੀਂ ਕਿਸ ਤਰ੍ਹਾਂ ਇਸ ਤੇ ਕਾਬੂ ਪਾਉਣਾ ਹੈ।

ਸਪੀਕਰ ਸਾਹਿਬ, ਇਹ ਪੰਜਾਬ ਦੀ ਇਕਾਨਮੀ ਦੀ ਹਾਲਤ ਇਸ ਤਰ੍ਹਾਂ ਦੀ ਕਰਕੇ ਗਏ ਹਨ ਕਿ ਮੈਂ ਤੁਹਾਨੂੰ ਕੀ ਦੱਸਾਂ। ਇਨ੍ਹਾਂ ਨੇ ਕਾਫੀ ਸਾਰਾ ਕਰਜ਼ਾ ਲਿਆ ਪਰ ਉਹ ਸਾਰਾ ਕਿੱਥੇ ਭੇਜਿਆ, ਇਸ ਦਾ ਕੋਈ ਪਤਾ ਨਹੀਂ। ਮੈਂ ਇਨ੍ਹਾਂ ਖੜ੍ਹੇ ਹੋਏ ਐਮ.ਐਲ.ਏਜ਼. ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਸੰਗਤ ਦਰਸ਼ਨ ਵਿੱਚ

ਖਰਚਿਆ ਗਿਆ ਸੀ, ਕੀ ਉਹ ਅਸੰਬਲੀ ਵਿੱਚ ਪਾਸ ਕੀਤਾ ਗਿਆ ਸੀ ? ਜਿਹੜਾ ਪੈਸਾ ਸੰਗਤ ਦਰਸ਼ਨ ਵਿੱਚ ਵੰਡਿਆ ਗਿਆ, ਉਹ ਅਸੰਬਲੀ ਵਿੱਚ ਪਾਸ ਨਹੀਂ ਕੀਤਾ ਗਿਆ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਅਪੀਲ ਕਰਾਂਗਾ ਕਿ ਹਾਊਸ ਵਿੱਚ ਇੱਕ ਰੈਜ਼ੋਲਿਊਸ਼ਨ ਮੂਵ ਕੀਤਾ ਜਾਵੇ ਕਿ ਸੰਗਤ ਦਰਸ਼ਨ ਵਿੱਚ ਖਰਚੇ ਪੈਸੇ ਵਾਸਤੇ ਇੱਕ ਸਪੈਸ਼ਲ ਆਡਿਟ ਕਮੇਟੀ ਬਣਾਈ ਜਾਵੇ। (ਥੰਪਿੰਗ) (ਸ਼ੋਰ) (ਵਿਘਨ) ਇਸ ਰੈਜ਼ੋਲਿਊਸ਼ਨ ਵਿੱਚ ਪੰਜਾਬ ਸਰਕਾਰ ਅਤੇ ਸਪੀਕਰ ਨੂੰ ਕਿਹਾ ਜਾਵੇ ਕਿ ਸੀ.ਏ.ਜੀ. ਵੀ ਸੰਗਤ ਦਰਸ਼ਨ ਦੇ ਪੈਸੇ ਦੀ ਇਨਕੁਆਇਰੀ ਕਰੇ। ਸੀ.ਏ.ਜੀ. ਵਾਲੇ ਪੁੱਛਣ ਕਿ ਸੰਗਤ ਦਰਸ਼ਨ ਦਾ ਪੈਸਾ ਕਿੱਥੇ ਭੇਜਿਆ ਹੈ। ਪੰਜਾਬ ਅਸੰਬਲੀ ਵਿੱਚ ਐਪਰੋਪਰੀਏਸ਼ਨ ਬਿਲ ਪਾਸ ਕੀਤੇ ਬਿਨਾਂ ਹੀ ਪੈਸਾ ਖਰਚ ਕਰ ਦਿੱਤਾ ਗਿਆ। ਮੈਨੂੰ ਇਹ ਕਹਿੰਦਿਆਂ ਸ਼ਰਮ ਆਉਂਦੀ ਹੈ ਕਿ ਪੁਰਾਣਾ ਸਾਬਕਾ ਵਿੱਤ ਮੰਤਰੀ ਕਾਹਦਾ ਵਿੱਤ ਮੰਤਰੀ ਸੀ। ਵਿੱਤ ਮੰਤਰੀ ਦੇ ਕੋਈ ਦਸਤਖਤ ਨਹੀਂ ਹੁੰਦੇ ਸਨ। ਐਡਮਨਿਸਟਰੇਟਿਵ ਅਪਰੂਵਲ ਫੰਡਾਂ ਦੀ ਕੌਣ ਦਿੰਦਾ ਸੀ, ਮੁੱਖ ਮੰਤਰੀ ਆਪ। ਇਹ ਅੱਜ ਕਹਿੰਦੇ ਹਨ ਕਿ ਡੈਮੋਕਰੇਸੀ ਨਹੀਂ ਰਹੀ........। (ਸ਼ੋਰ) (ਵਿਘਨ)

(ਇਸ ਵੇਲੇ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਮੂਹ ਹਾਜ਼ਰ ਮੈਂਬਰਾਂ ਵੱਲੋਂ ** ** ਨਾਅਰੇ ਲਾਏ ਜਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**ਸ਼੍ਰੀ ਸਪੀਕਰ :** ਸਲੋਗਨ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀ ਸੁਰਿੰਦਰ ਸਿੰਗਲਾ :** ਅਡਵਾਨੀ ਸਾਹਿਬ ਆਪ ਹੀ ਇਨ੍ਹਾਂ ਤੋਂ ਪੁੱਛਣਗੇ ਕਿ ਤੁਸੀਂ ਕੀ ਕਰਦੇ ਰਹੇ ਹੋ। ਇਨ੍ਹਾਂ ਕਰਕੇ ਉਨ੍ਹਾਂ ਦੀ ਪਾਰਟੀ ਦਾ ਵੀ ਬੁਰਾ ਹਾਲ ਹੋ ਗਿਆ ਹੈ। ਅਡਵਾਨੀ ਸਾਹਿਬ ਆਪ ਹੀ ਇਨ੍ਹਾਂ ਤੋਂ ਪੁੱਛ ਲੈਣਗੇ। ਉਹ ਪੰਜਾਬ ਦੇ ਲੋਕਾਂ ਕੋਲੋਂ ਵੀ ਪੁੱਛ ਲੈਣਗੇ। ਅਸੀਂ ਵੀ ਦੱਸ ਦਿਆਂਗੇ। ਸਪੀਕਰ ਸਾਹਿਬ, ਇਹ ਹਾਊਸ ਵਿੱਚ ਗੁੰਡਾਗਰਦੀ ਕਰੀ ਜਾ ਰਹੇ ਹਨ। ਇਸ ਗੁੰਡਾਗਰਦੀ ਨਾਲ ਇਹ ਡੈਮੋਕਰੇਸੀ ਦਾ ਸਭ ਤੋਂ ਵੱਡਾ ਮਰਡਰ ਕਰ ਰਹੇ ਹਨ। ਸਪੀਕਰ ਸਾਹਿਬ, ਇਹ ਅੱਜ ਪੰਜਾਬ ਵਿਧਾਨ ਸਭਾ ਵਿਚ ਗੁੰਡਾਗਰਦੀ ਪਾ ਰਹੇ ਹਨ। ਇਹ ਗਲਤ ਰਵਾਇਤਾਂ ਪਾਈਆਂ ਜਾ ਰਹੀਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਖਿਲਾਫ ਸਟਰਿਕਟ ਐਕਸ਼ਨ ਲਿਆ ਜਾਵੇ। ਸਪੀਕਰ ਸਾਹਿਬ, ਇਸ ਵਿੱਚ ਤੁਹਾਡੀ ਵੱਡੀ ਜ਼ਿੰਮੇਵਾਰੀ ਹੈ। ਇਹ ਆਪਣੀਆਂ ਕਰਤੂਤਾਂ ਨੂੰ ਢੱਕਣ ਵਾਸਤੇ ਹੀ ਹਾਊਸ ਵਿੱਚ ਗੁੰਡਾਗਰਦੀ ਕਰ ਰਹੇ ਹਨ। (ਥੰਪਿੰਗ) ਇਹ ਪੰਜਾਬ ਦੇ ਲੋਕਾਂ ਦੀ ਅਵਾਜ਼ ਸੁਣਨ। (ਸ਼ੋਰ) (ਵਿਘਨ) ਸਪੀਕਰ ਸਾਹਿਬ, ਮੈਂ ਬਹੁਤਾ ਨਾ ਕਹਿੰਦਾ ਹੋਇਆ ਫਿਰ ਅਪੀਲ ਕਰਾਂਗਾ ਕਿ ਗੁੰਡਾਗਰਦੀ ਪੰਜਾਬ ਦੇ ਹਾਊਸ ਵਿੱਚ ਹੋ ਰਹੀ ਹੈ, ਇਸ ਨੂੰ ਰੋਕਿਆ ਜਾਵੇ ਅਤੇ ਇਨ੍ਹਾਂ ਖਿਲਾਫ ਸਟਰਿਕਟ ਐਕਸ਼ਨ ਲਵੋ। ਅੰਤ ਵਿੱਚ, ਸਪੀਕਰ ਸਾਹਿਬ, ਮੈਂ ਗਵਰਨਰ ਐਡਰੈਸ ਦੀ ਪ੍ਰੋੜ੍ਹਤਾ ਕਰਦਾ ਹਾਂ।

**ਸ਼੍ਰੀ ਹੰਸ ਰਾਜ ਜੋਸਨ (ਜਲਾਲਾਬਾਦ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਜੋ ਪ੍ਰਸਤਾਵ ਪ੍ਰੋਫੈਸਰ ਦਰਬਾਰੀ ਲਾਲ ਜੀ ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ। ਸਪੀਕਰ ਸਾਹਿਬ, ਸਾਡੀ ਸਰਕਾਰ ਬਣੀ ਨੂੰ ਤਿੰਨ ਮਹੀਨੇ ਹੋ ਗਏ ਹਨ। ਇਨ੍ਹਾਂ ਤਿੰਨ ਮਹੀਨਿਆਂ ਵਿੱਚ ਸਾਡੀ ਸਰਕਾਰ ਨੇ ਬਹੁਤ ਵੱਡੀਆਂ ਮੱਲਾਂ ਮਾਰੀਆਂ ਹਨ। ਇਸ ਸਰਕਾਰ ਨੇ 55 ਸਾਲ ਦਾ ਇਤਿਹਾਸ ਬਦਲ ਕੇ ਰੱਖ ਦਿੱਤਾ ਹੈ। ਅੱਜ ਮੇਰੇ ਦੋਸਤ ਰੌਲਾ ਪਾ ਰਹੇ ਹਨ ਔਰ ਡੈਮੋਕਰੇਸੀ ਦੀਆਂ ਗੱਲਾਂ ਕਰ ਰਹੇ ਹਨ, ਮੈਂ ਸਾਬਕਾ ਮੁੱਖ ਮੰਤਰੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਪਿਛਲੇ ਪੰਜ ਸਾਲਾਂ ਦੇ ਰਾਜ ਵਿੱਚ ਕੀ ਹੋਇਆ ਹੈ। ਸਾਲ 1992 ਤੋਂ 1997 ਤੱਕ ਕਾਂਗਰਸ ਪਾਰਟੀ ਦਾ ਰਾਜ ਪੰਜਾਬ ਤੇ ਰਿਹਾ। ਸਪੀਕਰ ਸਾਹਿਬ, ਪੰਜਾਬ ਵਿੱਚ ਕਾਂਗਰਸ ਪਾਰਟੀ ਨੇ ਲੋਕਾਂ ਨੂੰ ਸ਼ਾਂਤੀ ਦਿੱਤੀ ਔਰ ਮਿਲੀਟੈਂਸੀ ਖਤਮ ਕੀਤੀ। ਪੰਜਾਬ ਦੇ ਲੋਕਾਂ ਨੂੰ ਅਰਾਮ ਨਾਲ ਰਹਿਣ ਦਾ ਮੌਕਾ ਦਿੱਤਾ। ਫਿਰ 1997 ਤੋਂ 2002 ਤੱਕ ਅਕਾਲੀ ਦਲ ਦੀ ਪਾਰਟੀ ਦਾ ਰਾਜ ਰਿਹਾ। ਅੱਜ ਇਹ ਡੈਮੋਕਰੇਸੀ ਦੀਆਂ ਗੱਲਾਂ ਕਰਦੇ ਹਨ ਪਰ ਇਨ੍ਹਾਂ ਦੇ ਪੰਜ ਸਾਲਾਂ ਦੇ ਰਾਜ ਵਿੱਚ ਕਿਸ ਤਰ੍ਹਾਂ ਪੰਚਾਇਤ ਦੀਆਂ ਇਲੈਕਸ਼ਨਾਂ ਹੋਈਆਂ। ਕਿਸ ਤਰ੍ਹਾਂ 14000 ਪਿੰਡਾਂ ਦੀਆਂ ਸਰਪੰਚੀਆਂ ਨਿਲਾਮ ਹੋਈਆਂ। ਲੋਕਾਂ ਦੇ ਪਰਚੇ ਪਾੜ ਦਿੱਤੇ ਗਏ ਔਰ ਕਿਹਾ ਗਿਆ ਹੈ ਕਿ ਐਨੇ ਲੱਖ ਰੁਪਿਆ ਦਿਓ ਅਤੇ ਸਰਪੰਚ ਬਣ ਜਾਓ। ਅੱਜ ਇਹ ਇਮਾਨਦਾਰੀ ਦੀਆਂ ਗੱਲਾਂ ਕਰਨ, ਅੱਜ ਇਹ ਗੱਲਾਂ ਕਰਨ ਡੈਮੋਕਰੇਸੀ ਦੀਆਂ। ਮੈਂ ਜੇ ਗੱਲ ਕਰਾਂ, ਸਪੀਕਰ ਸਾਹਿਬ, 1997 ਤੋਂ ਬਾਅਦ 1998 ਵਿੱਚ ਹਿੰਦੁਸਤਾਨ ਦੀ ਪਾਰਲੀਮੈਂਟ ਦੀ ਇਲੈਕਸ਼ਨ ਹੋਈ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ

---

**Not recorded as ordered by the Chair.

[ਸ਼੍ਰੀ ਹੰਸ ਰਾਜ ਜੋਸਨ]

ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 1999 ਦੇ ਵਿੱਚ ਪਾਰਲੀਮੈਂਟ ਦੀਆਂ ਇਲੈਕਸ਼ਨਾ ਹੋਈਆਂ ਔਰ ਮੈਨੂੰ ਕਾਂਗਰਸ ਪਾਰਟੀ ਨੇ ਫਿਰੋਜ਼ਪੁਰ ਤੋਂ ਆਪਣਾ ਨੁਮਾਇੰਦਾ ਬਣਾ ਕੇ ਕਾਂਗਰਸ ਪਾਰਟੀ ਦੀ ਟਿਕਟ ਤੇ ਲੜਨ ਦਾ ਮੌਕਾ ਦਿੱਤਾ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਅੱਜ ਇਹ ਗੱਲਾਂ ਕਰਦੇ ਹਨ ਪਰਚੇ ਦੀਆਂ, ਮੇਰੇ ਪਰਿਵਾਰ ਦੇ ਜਿੰਨੇ ਜੀਅ ਹਨ ਅਤੇ ਮੇਰੇ ਪਰਿਵਾਰ ਨਾਲ ਜਿੰਨੇ ਰਿਸ਼ਤੇਦਾਰ ਹਨ, ਅੱਜ ਉਨ੍ਹਾਂ ਲੋਕਾਂ ਸਮੇਤ ਸਾਡੇ ਤੇ 40-40 ਮੁਕੱਦਮੇ ਦਰਜ ਹਨ। ਅੱਜ ਇਹ ਡੈਮੋਕਰੇਸੀ ਦੀਆਂ ਗੱਲਾਂ ਕਰਨ, ਪਰਚਿਆਂ ਦੀਆਂ ਗੱਲਾਂ ਕਰਨ। ਅੱਜ ਮੈਂ, ਸਪੀਕਰ ਸਾਹਿਬ, ਤੁਹਾਡੀ ਨਾਲੇਜ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਵਿੱਚ ਇਨ੍ਹਾਂ ਲੋਕਾਂ ਨੇ ਡੈਮੋਕਰੇਸੀ ਦਾ ਕਤਲ ਕੀਤਾ ਹੈ ਔਰ ਸਹੀ ਮਾਅਨਿਆਂ ਦੇ ਵਿੱਚ ਇਨ੍ਹਾਂ ਨੇ ਪਾਲੀਟੀਸ਼ਨਾਂ ਦੀ ਸਾਖ ਵਿੱਚ ਗਿਰਾਵਟ ਲਿਆਂਦੀ ਹੈ। ਲੋਕਾਂ ਨੇ ਅੱਜ ਤੋਂ ਤਿੰਨ ਮਹੀਨੇ ਪਹਿਲਾਂ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਐਮ.ਐਲ.ਏ. ਅਤੇ ਐਮ.ਪੀ. ਡਾਕੂ ਹੁੰਦੇ ਹਨ। ਇਹ ਸਭ ਇਹ ਲੋਕ ਜੋ ਆਪੋਜ਼ੀਸ਼ਨ ਵਿੱਚ ਬੈਠੇ ਹਨ, ਕਰਵਾਉਣ ਵਾਲੇ ਹਨ। ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਤਿੰਨ ਮਹੀਨਿਆਂ ਦੇ ਵਿੱਚ ਉਸ ਵਿਸ਼ਵਾਸ ਨੂੰ ਬਹਾਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਤਿੰਨ ਮਹੀਨਿਆਂ ਦੇ ਵਿੱਚ ਅਸੀਂ ਐਮ.ਐਲ.ਏ. ਅਤੇ ਸਾਡੇ ਵਜ਼ੀਰਾਂ ਨੇ ਇਹ ਸਿੱਧ ਕੀਤਾ ਹੈ ਕਿ ਸਹੀ ਮਾਅਨਿਆਂ ਵਿੱਚ ਐਮ.ਐਲ.ਏਜ਼., ਐਮ.ਪੀਜ਼. ਅਤੇ ਜਿਹੜੇ ਮਨਿਸਟਰ ਹੁੰਦੇ ਹਨ, ਇਹ ਲੋਕਾਂ ਦੇ ਸੇਵਾਦਾਰ ਹੁੰਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 1999 ਦੇ ਵਿੱਚ ਜਿਸ ਵੇਲੇ ਪਾਰਲੀਮੈਂਟ ਦੀ ਇਲੈਕਸ਼ਨ ਹੋਈ ਤਾਂ ਉਸ ਵੇਲੇ ਕਾਂਗਰਸ ਦੇ ਢਾਈ ਸੌ ਲੋਕਾਂ ਤੇ ਮੁਕੱਦਮੇ ਦਰਜ ਕਰ ਦਿੱਤੇ ਗਏ। ਅੱਜ ਇਹ ਡੈਮੋਕਰੇਸੀ ਦੇ ਕਤਲ ਦੀਆਂ ਗੱਲਾ ਕਰਦੇ ਹਨ। ਕਤਲ ਹੋਵੇ ਮੁਕਤਸਰ ਔਰ 302 ਦਾ ਮੁਕੱਦਮਾ ਦਰਜ ਹੋ ਜਾਵੇ ਫਿਰੋਜ਼ਪੁਰ ਦੇ ਬੰਦਿਆਂ ਤੇ, ਕਿੰਨੀ ਮਾੜੀ ਗੱਲ ਹੈ। ਅੱਜ ਇਹ ਗੱਲਾਂ ਕਰਦੇ ਹਨ ਕਿ ਅਕਾਲੀ ਦਲ ਦੇ ਵਰਕਰਾਂ ਤੇ ਝੂਠੇ ਪਰਚੇ ਦਰਜ ਕੀਤੇ ਜਾ ਰਹੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 1992 ਦੇ ਵਿੱਚ, ਜੇਕਰ ਮੈਂ ਪੰਜਾਬ ਦੀ ਗੱਲ ਕਰਾਂ ਔਰ ਖਾਸ ਕਰਕੇ ਜੇ ਮੈਂ ਫਿਰੋਜ਼ਪੁਰ ਦੀ ਗੱਲ ਕਰਾਂ, ਅੱਜ ਜ਼ੋਰਾ ਸਿੰਘ ਮਾਨ ਉਥੇ ਬੈਠਾ ਹੈ ਔਰ ਜਿਸ ਤਰੀਕੇ ਨਾਲ ਪੰਜ ਸਾਲ ਗੁਰਚਰਨ ਸਿੰਘ ਫੇਰੂਰਾਏ ਨੂੰ ਉਥੇ ਕਪਤਾਨ ਬਣਾ ਕੇ ਉਥੇ ਅਫੀਮ ਦੇ ਅੱਡੇ ਖੋਲ੍ਹ ਕੇ, ਪੋਸਤ ਦੇ ਅੱਡੇ ਖੋਲ੍ਹ ਕੇ ਔਰ ਉਥੇ ਜਿਸ ਤਰੀਕੇ ਨਾਲ ਫਿਰੋਜ਼ਪੁਰ ਨੂੰ ਨਿਲਾਮ ਕਰਕੇ ਸਾਡੇ ਲੋਕਾਂ ਦਾ ਹਸ਼ਰ ਕੀਤਾ ਗਿਆ ਔਰ ਪਿਛਲੇ ਪੰਜ ਸਾਲਾਂ ਦੌਰਾਨ ਜੋ ਸਾਡੇ ਨਾਲ ਵਾਪਰੀਆਂ ਹਨ, ਉਹ ਮੈਂ ਕਹਿੰਦਾ ਹਾਂ ਕਿ ਜ਼ਿੰਦਗੀ ਦੇ ਵਿੱਚ ਕਿਸੇ ਦੇ ਨਾਲ ਨਾ ਵਾਪਰਣ। ਸਪੀਕਰ ਸਾਹਿਬ, ਅੱਜ ਪੰਜਾਬ ਦੇ ਮੁੱਖ ਮੰਤਰੀ ਨੇ ਉਨ੍ਹਾਂ ਗੱਲਾਂ ਨੂੰ ਦੂਰ ਕਰਕੇ ਪੰਜਾਬ ਦੇ ਲੋਕਾਂ ਨੂੰ ਜਿਉਣ ਦਾ ਫਿਰ ਮੌਕਾ ਦਿੱਤਾ ਹੈ ਔਰ ਸੱਚਾ ਬੰਦਾ ਚਾਹੇ ਉਹ ਇਸ ਪਾਸੇ ਬੈਠਾ ਹੈ ਔਰ ਚਾਹੇ ਉਸ ਪਾਸੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਬੈਠਾ ਹੈ, ਸਾਡੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਨੇ ਉਸ ਦੀ ਸ਼ਾਨ ਬਹਾਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਸਪੀਕਰ ਸਾਹਿਬ, ਮੈਂ ਗੱਲ ਕਰਾਂ 2002 ਵਿੱਚ ਫਰਵਰੀ ਦੇ ਵਿੱਚ ਦੁਬਾਰਾ ਫਿਰ ਲੋਕਾਂ ਨੇ ਇਨ੍ਹਾਂ ਨੂੰ ਨਾਕਾਰ ਦਿੱਤਾ। ਉਸ ਵੇਲੇ ਅਕਾਲੀ ਦਲ ਕਹਿੰਦਾ ਸੀ ਅਤੇ ਉਸ ਤੋਂ ਬਾਅਦ ਵੀ ਇਹ ਕਹਿੰਦਾ ਸੀ ਕਿ ਮੇਰਾ ਪਿੰਡਾਂ ਦੇ ਵਿੱਚ ਬੜਾ ਵੱਡਾ ਆਧਾਰ ਹੈ। ਸਪੀਕਰ ਸਾਹਿਬ, ਮਲੋਟ ਬਾਇ-ਇਲੈਕਸ਼ਨ ਹੋਏ। ਮਲੋਟ ਬਾਇ-ਇਲੈਕਸ਼ਨਾਂ ਦੇ ਵਿੱਚ ਲੋਕਾਂ ਨੇ, ਸਾਰੇ ਪੰਜਾਬ ਦੇ ਲੋਕਾਂ ਨੇ ਦੇਖਿਆ ਕਿ ਜਿਹੜਾ ਅਕਾਲੀ ਦਲ ਦਾ ਗੜ੍ਹ ਗਿਣਿਆ ਜਾਂਦਾ ਸੀ, ਉਥੇ ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਥੱਲੇ ਬੜੀ ਸ਼ਾਨ ਨਾਲ ਅਸੀਂ ਚੋਣਾਂ ਲੜੀਆਂ ਔਰ ਸਾਡੀ ਜਿਹੜੀ ਉਥੇ ਜਿੱਤ ਹੋਈ, ਉਹ ਇਤਿਹਾਸਕ ਜਿੱਤ ਹੋਈ ਹੈ। ਅੱਜ ਅਕਾਲੀ ਦਲ ਬੁਰੀ ਤਰ੍ਹਾਂ ਘਬਰਾਇਆ ਪਿਆ ਹੈ। (ਵਿਘਨ) (ਸ਼ੋਰ)

ਸਪੀਕਰ ਸਾਹਿਬ, ਉਸ ਤੋਂ ਬਾਅਦ ਸਾਡੀ ਸਰਕਾਰ ਨੇ ਕਾਰਪੋਰੇਸ਼ਨਾਂ ਦੀਆਂ ਚੋਣਾਂ ਕਰਵਾਈਆਂ। ਕਾਰਪੋਰੇਸ਼ਨ ਦੀਆਂ ਚੋਣਾਂ ਵੇਲੇ ਜਿਸ ਤਰੀਕੇ ਨਾਲ ਲੋਕਾਂ ਨੇ ਸਾਨੂੰ ਅਡਾਪਟ ਕੀਤਾ, ਇਸ ਦੀ ਮਿਸਾਲ ਪੰਜਾਬ ਵਿੱਚ ਮਿਲਦੀ ਹੈ। ਉਸ ਤੋਂ ਬਾਅਦ ਅਕਾਲੀ ਦਲ ਵਾਲੇ ਗੱਲਾਂ ਕਰਦੇ ਸੀ ਕਿ ਤੁਸੀਂ ਪਿੰਡਾਂ ਵਿੱਚ ਆ ਕੇ ਵੇਖਣਾ, ਪਿੰਡਾਂ ਵਿੱਚ ਸਾਡਾ ਅਕਾਲੀ ਦਲ ਦਾ ਆਧਾਰ ਹੈ ਔਰ ਪਿੰਡਾਂ ਵਿੱਚ ਤੁਹਾਨੂੰ ਦੇਖਾਂਗੇ ਕਿ ਤੁਹਾਡੇ ਪੱਲੇ ਕੀ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਸਾਰੇ ਜਿਹੜੇ ਆਪੋਜ਼ੀਸ਼ਨ ਵਾਲੇ ਇਥੇ ਬੈਠੇ ਉਚੀ ਉਚੀ ਰੌਲਾ ਪਾਈ ਜਾਂਦੇ ਹਨ, ਇਨ੍ਹਾਂ ਨੇ ਅੱਜ ਤੋਂ ਤਿੰਨ ਸਾਲ ਪਹਿਲਾਂ ਜੋ ਕੀਤਾ ਸੀ, ਉਸ ਨੂੰ ਨਕਾਰ ਕੇ ਦੋ ਤਿੰਨ ਮਹੀਨੇ ਵਿੱਚ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਜੋ ਕੀਤਾ ਹੈ, ਪਿੰਡਾਂ ਵਾਲਿਆਂ ਨੇ ਉਸ ਤੇ ਮੋਹਰ ਲਗਾਈ ਹੈ। ਅੱਜ

ਇਨ੍ਹਾਂ ਦਾ ਕੋਈ ਬੰਦਾ ਨਾ ਤਾਂ ਜ਼ਿਲ੍ਹਾ ਪ੍ਰੀਸ਼ਦ ਵਾਸਤੇ ਜਿੱਤ ਸਕਿਆ ਹੈ ਔਰ ਨਾ ਬਲਾਕ ਸੰਮਤੀ ਵਿੱਚ ਜਿੱਤ ਸਕਿਆ ਹੈ। ਅੱਜ ਇਹ ਲੋਕਾਂ ਦਾ ਵਿਸ਼ਵਾਸ ਗਵਾ ਚੁੱਕੇ ਹਨ। ਅੱਜ ਲੋਕ ਇਨ੍ਹਾਂ 'ਤੇ ਯਕੀਨ ਕਰਨ ਨੂੰ ਤਿਆਰ ਨਹੀਂ ਹਨ। ਲੋਕ ਇਨ੍ਹਾਂ ਨੂੰ ਮੂੰਹ ਲਗਾਉਣ ਨੂੰ ਤਿਆਰ ਨਹੀਂ ਹਨ ਔਰ ਅੱਜ ਫਿਰ ਇਹ ਗੱਲਾਂ ਕਰਦੇ ਹਨ ਲੇਕਿਨ ਅਜੇ ਤਾਂ ਕੈਪਟਨ ਸਾਹਿਬ ਨੇ ਇੱਕ ਟਰੇਲਰ ਹੀ ਚਾਲੂ ਕੀਤਾ ਹੈ। ਮੈਂ ਕੈਪਟਨ ਅਮਰਿੰਦਰ ਸਿੰਘ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿਉਂਕਿ ਸਹੀ ਮਾਅਨਿਆਂ ਵਿੱਚ ਦੇਸ਼ ਵਿੱਚ ਜੇ ਇਹ ਸ਼ੁਰੂਆਤ ਨਾ ਹੁੰਦੀ ਤਾਂ ਦੇਸ਼ ਦਾ ਅਤੇ ਡੈਮੋਕਰੇਸੀ ਦਾ ਭੱਠਾ ਬੈਠ ਜਾਣਾ ਸੀ। ਅੱਜ ਕੈਪਟਨ ਅਮਰਿੰਦਰ ਸਿੰਘ ਕੇਵਲ ਪੰਜਾਬ ਨੂੰ ਹੀ ਨਹੀਂ, ਬਲਕਿ ਸਾਰੇ ਦੇਸ਼ ਨੂੰ ਦਿਸ਼ਾ ਦੇ ਰਹੇ ਹਨ। ਦੇਸ਼ ਦੇ ਦੂਜੇ ਚੀਫ਼ ਮਨਿਸਟਰ ਅੱਜ ਕੈਪਟਨ ਅਮਰਿੰਦਰ ਸਿੰਘ ਦੀ ਰੀਸ ਕਰ ਰਹੇ ਹਨ। ਜਿਸ ਤਰੀਕੇ ਨਾਲ ਕੁਰੱਪਸ਼ਨ ਦੇ ਖਿਲਾਫ ਕੈਪਟਨ ਅਮਰਿੰਦਰ ਸਿੰਘ ਲੜਿਆ ਹੈ, ਉਸ ਨਾਲ ਇੱਕ ਮਿਸਾਲ ਪੈਦਾ ਹੁੰਦੀ ਹੈ।

ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜੇਕਰ ਮੈਂ 1992 ਦੇ ਵਿੱਚ 100-200 ਕਿੱਲੇ ਦਾ ਮਾਲਕ ਹੋਵਾਂ, 10 ਸਾਲ ਮੇਰਾ ਰਾਜਨੀਤਿਕ ਜੀਵਨ ਹੋਵੇ ਔਰ 10 ਸਾਲ ਤੋਂ ਬਾਅਦ 5000 ਕਿੱਲੇ ਦਾ ਮਾਲਕ ਹੋ ਜਾਵਾਂ ਤਾਂ ਇਹ ਡੈਮੋਕਰੇਸੀ ਦੇ ਪੱਖੋਂ ਕੋਈ ਫਖਰ ਵਾਲੀ ਗੱਲ ਨਹੀਂ। ਡੈਮੋਕਰੇਸੀ ਦੇ ਵਿੱਚ ਇਹੋ ਜਿਹੀਆਂ ਗੱਲਾ ਸ਼ੋਭਾ ਨਹੀਂ ਦਿੰਦੀਆਂ । ਅੱਜ ਤੋਂ ਪੰਜ ਸਾਲ ਪਹਿਲਾਂ ਜਿਹੜੇ ਦੋ-ਦੋ ਕਿੱਲਿਆਂ ਦੇ ਮਾਲਕ ਸਨ, ਇਸ ਪੰਜਾਬ ਨੂੰ ਲੁੱਟ ਕੇ ਅੱਜ ਉਹ 200-200 ਕਰੋੜ ਰੁਪਏ ਦੇ ਮਾਲਕ ਹੋਏ ਪਏ ਹਨ। ਅੱਜ ਇਸ ਸਰਕਾਰ ਨੇ ਉਨ੍ਹਾਂ ਨੂੰ ਨੰਗਾ ਕਰਕੇ ਕੀ ਮਾੜਾ ਕੀਤਾ ਹੈ ? ਅੱਜ ਇਨ੍ਹਾਂ ਲੋਕਾਂ ਨੂੰ ਇਥੇ ਬੈਠ ਕੇ ਇਹ ਗੱਲਾਂ ਫੇਸ ਕਰਨੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਇਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਇਨ੍ਹਾਂ ਦੇ ਵਜ਼ੀਰਾਂ ਨੇ ਕੀ ਕੀ ਲੁੱਟ ਪਾਈ ਔਰ ਅਕਾਲੀ ਦਲ ਦੇ ਸ਼ਾਸਨ ਵੇਲੇ ਲੋਕਾਂ ਉਤੇ ਕੀ ਕੀ ਅੱਤਿਆਚਾਰ ਕੀਤੇ। ਇਹ ਗੱਲਾਂ ਕਰਦੇ ਸੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀਆਂ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀਆਂ ਗੱਲਾਂ ਅੱਜ ਸਾਡਾ ਚੀਫ ਮਨਿਸਟਰ ਨਹੀਂ ਕਰਦਾ, ਅੱਜ ਉਹ ਇਹ ਨਹੀਂ ਕਹਿੰਦਾ ਕਿ ਮੈਂ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਦੇ ਰਿਹਾ ਹਾਂ। ਉਹ ਤਾਂ ਸਿਰਫ ਇਕੋ ਗੱਲ ਕਰਦੇ ਹਨ ਕਿ ਮੈਂ ਕੁਰੱਪਸ਼ਨ ਰਹਿਤ ਸਰਕਾਰ ਦੇ ਰਿਹਾ ਹਾਂ। ਜੋ ਵੀ ਕੁਰੱਪਸ਼ਨ ਕਰਦਾ ਹੈ, ਚਾਹੇ ਉਹ ਕਾਂਗਰਸ ਦਾ ਹੀ ਬੰਦਾ ਕਿਉਂ ਨਾ ਹੋਵੇ, ਉਸਦੇ ਖਿਲਾਫ ਵੀ ਕਾਰਵਾਈ ਕੀਤੀ ਜਾਵੇਗੀ। ਚਾਹੇ ਉਹ ਅਕਾਲੀ ਦਲ ਜਾਂ ਹੋਰ ਕਿਸੇ ਪਾਰਟੀ ਦਾ ਬੰਦਾ ਹੈ, ਉਸ ਦੇ ਖਿਲਾਫ ਵੀ ਕਾਰਵਾਈ ਕੀਤੀ ਜਾਵੇਗੀ। ਸਪੀਕਰ ਸਾਹਿਬ, ਜੇ ਅੱਜ ਮੈਂ ਇਨ੍ਹਾਂ ਦੀ ਗੱਲ ਕਰਾਂ ਤਾਂ ਅੱਜ ਇਹ ਸਾਰੇ ਹਿੱਲੇ ਪਏ ਹਨ, ਡਰੇ ਪਏ ਹਨ। ਇਹ ਲੋਕ ਅੱਜ ਤੋਂ ਪੰਜ ਸਾਲ ਪਹਿਲਾਂ ਦੋ ਦੋ ਕਿੱਲੇ ਦੇ ਮਾਲਕ ਸਨ ਜਦ ਕਿ ਅੱਜ ਉਨ੍ਹਾਂ ਕੋਲ 2000-2000 ਕਿੱਲਾ ਜ਼ਮੀਨ ਹੈ। ਉਸ ਵੇਲੇ ਅਫਸਰਾਂ ਦੀ ਲਗਾਮ ਖੁਲ੍ਹੀ ਛੱਡ ਕੇ ਇਨ੍ਹਾਂ ਲੋਕਾਂ ਨੇ ਪੰਜਾਬ ਦੇ ਵਿੱਚ ਲੋਕਾਂ ਉਤੇ ਜੋ ਅੱਤਿਆਚਾਰ ਕਰਵਾਇਆ, ਉਸਨੂੰ ਪੰਜਾਬ ਦੇ ਲੋਕ ਕਦੇ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ। ਇਹ ਗੱਲਾਂ ਕਰਦੇ ਹਨ ਆਉਣ ਵਾਲੇ ਪੰਜ ਸਾਲਾਂ ਦੀਆਂ। ਮੈਂ ਅੱਜ ਹਾਊਸ ਦੇ ਵਿੱਚ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਬੜੀ ਦਲੇਰੀ ਦੇ ਨਾਲ ਕੈਪਟਨ ਅਮਰਿੰਦਰ ਸਿੰਘ ਤਕੜੇ ਹੋ ਕੇ ਕੁਰੱਪਸ਼ਨ ਦੇ ਖਿਲਾਫ ਕੰਮ ਕਰਨ ਵਿਚ ਲੱਗੇ ਹੋਏ ਹਨ ਅਤੇ ਜਸਟਿਸ ਦੇਣ ਵਾਸਤੇ ਲੱਗੇ ਹੋਏ ਹਨ। ਜੇ ਅਕਾਲੀ ਦਲ ਗੱਲਾਂ ਕਰੇ ਕਿ ਪੰਜ ਸਾਲ ਨੂੰ ਸਾਡਾ ਕੰਮ ਬਣ ਜਾਵੇਗਾ ਤਾਂ ਮੈਂ ਇਹ ਦਾਅਵਾ ਕਰਨਾ ਚਾਹੁੰਦਾ ਹਾਂ ਔਰ ਅੱਜ ਮੈਂ ਇਹ ਗੱਲ ਹਾਊਸ ਦੇ ਵਿੱਚ ਕਰਨੀ ਚਾਹੁੰਦਾ ਹਾਂ ਕਿ ਅਕਾਲੀ ਦਲ ਨੂੰ ਹੁਣ ਲੋਕ 50 ਸਾਲ ਵੀ ਮੂੰਹ ਨਹੀਂ ਲਗਾਉਣਗੇ। ਪੰਜਾਬ ਦੇ ਲੋਕਾਂ ਨੇ ਇਨ੍ਹਾਂ ਦਾ ਚਿਹਰਾ ਦੇਖ ਲਿਆ ਹੈ, ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਨੇੜੇ ਹੋ ਕੇ ਦੇਖ ਲਿਆ ਹੈ ਕਿ ਕਿਸ ਤਰੀਕੇ ਦੇ ਨਾਲ ਇਨ੍ਹਾਂ ਨੇ ਪੰਜਾਬ ਦਾ ਘਾਣ ਕੀਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ 1997 ਦੇ ਵਿਚ ਜਿਸ ਵੇਲੇ ਅਸੀਂ ਸਰਕਾਰ ਛੱਡ ਕੇ ਗਏ ਸੀ ਤਾਂ ਉਸ ਵੇਲੇ ਪੰਜਾਬ ਦੇ ਸਿਰ 8000 ਕਰੋੜ ਰੁਪਏ ਦਾ ਕਰਜ਼ਾ ਸੀ ਲੇਕਿਨ ਅੱਜ, ਸਪੀਕਰ ਸਾਹਿਬ, ਪੰਜਾਬ ਦੇ ਸਿਰ ਦੇ ਉਤੇ 48,000 ਕਰੋੜ ਰੁਪਏ ਦਾ ਕਰਜ਼ਾ ਹੈ। ਪੰਜਾਬ ਦੇ ਕਿਸੇ ਵੀ ਸ਼ਹਿਰ ਜਾਂ ਪੰਜਾਬ ਦੇ 14,000 ਪਿੰਡਾਂ ਵਿਚੋਂ ਕਿਸੇ ਵੀ ਪਿੰਡ ਵਿੱਚ ਚਲੇ ਜਾਈਏ, ਕਿਤੇ ਵੀ ਡਿਵੈਲਪਮੈਂਟ ਨਾਮ ਦੀ ਕੋਈ ਚੀਜ਼ ਨਹੀਂ ਦਿਸਦੀ। ਅੱਜ ਇਹ ਸੰਗਤ ਦਰਸ਼ਨਾਂ ਦੀ ਗੱਲ ਕਰਦੇ ਹਨ। ਮੈਨੂੰ ਤਾਂ ਪਤਾ ਨਹੀਂ ਸੰਗਤ ਦਰਸ਼ਨ ਬਾਰੇ। ਉਸ ਵੇਲੇ ਲੋਕ ਗੱਲਾ ਜ਼ਰੂਰ ਕਰਦੇ ਸੀ ਕਿ ਅਕਾਲੀ ਦਲ ਦਾ ਵਜ਼ੀਰ ਜਾਂ ਮੁੱਖ ਮੰਤਰੀ ਜਾਂਦਾ ਹੈ ਤੇ ਉਥੇ ਜਾ ਕੇ ਚੈੱਕ ਔਰ ਨਕਦ ਪੈਸੇ ਦੇ ਦਿੰਦਾ ਹੈ। ਮੈਨੂੰ ਤਾਂ ਪੰਜਾਬ ਵਿੱਚ ਚਾਹੇ 14,000 ਪਿੰਡ ਹਨ ਜਾਂ ਸ਼ਹਿਰ ਹਨ, ਅੱਜ ਕਿਤੇ ਵੀ ਡਿਵੈਲਪਮੈਂਟ ਨਾਮ ਦੀ ਚੀਜ਼ ਨਹੀਂ ਦਿਸਦੀ। ਅੱਜ ਕਿਤੇ ਵੀ ਕੋਈ ਚੰਗਾ ਪਾਰਕ ਨਹੀਂ ਦਿਸਦਾ, ਕਿਤੇ ਵੀ ਕੋਈ

[ਸ਼੍ਰੀ ਹੰਸ ਰਾਜ ਜੋਸਨ]

ਸੀਵਰੇਜ ਸਿਸਟਮ ਚੰਗਾ ਨਹੀਂ ਦਿਸਦਾ ਔਰ ਨਾਂ ਹੀ ਪੰਜਾਬ ਦੇ ਵਿੱਚ ਤਰੱਕੀ ਨਾ ਦੀ ਕੋਈ ਚੀਜ਼ ਹੈ। ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਲੋਕਾਂ ਦਾ ਪੈਸਾ ਹੋਵੇ, ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੋਈਏ ਅਤੇ ਇਸ ਤਰ੍ਹਾਂ ਨਾਲ ਉਹ ਪੈਸਾ ਲੁਟਾਈ ਜਾਈਏ। ਅੱਜ ਕਾਂਗਰਸ ਪਾਰਟੀ ਦੀ ਸਰਕਾਰ ਹੈ। ਇਹ ਲੋਕ ਵੀ ਜਵਾਬਦੇਹ ਹਨ ਲੋਕਾਂ ਨੂੰ ਅੱਗੇ ਅਸੀਂ ਵੀ ਲੋਕਾਂ ਨੂੰ ਟਾਈਮ-ਟੂ-ਟਾਈਮ ਜਵਾਬ ਦੇਣਾ ਹੈ ਔਰ ਅਸੀਂ ਪੰਜ ਸਾਲ ਬਾਅਦ ਜਵਾਬ ਦੇਣਾ ਹੈ, ਲੋਕਾਂ ਨੂੰ ਜਦੋਂ ਫਿਰ ਪੰਜ ਸਾਲ ਦੇ ਲਈ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਦੁਬਾਰਾ ਆਵੇਗੀ। ਅੱਜ ਮੈਂ ਗੱਲ ਕਰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਨਾਲ ਕੀ ਖਿਲਵਾੜ ਕੀਤਾ ਹੈ। ਪੰਜਾਬ ਦੇ ਸਿਰ ਤੇ 48000 ਕਰੋੜ ਰੁਪਿਆ ਕਰਜ਼ਾ ਚੜ੍ਹ ਗਿਆ ਪਰ ਉਹ 48000 ਕਰੋੜ ਰੁਪਿਆ ਇਹ ਲੋਕ ਆਪਣੀ ਜੇਬ ਵਿਚ ਪਾ ਕੇ ਅੱਜ ਕਰੋੜਾਂ ਰੁਪਏ ਦੀਆਂ ਪ੍ਰਾਪਰਟੀਆਂ ਬਣਾ ਕੇ ਛਾਲਾਂ ਮਾਰਦੇ ਫਿਰਦੇ ਹਨ। ਅੱਜ ਇਹ ਲੋਕ ਅਰਬਾਂ ਰੁਪਏ ਇਕੱਠੇ ਕਰਕੇ ਤੁਰੇ ਫਿਰਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ ਲੋਕਾਂ ਨੇ ਕਿਸ ਤਰੀਕੇ ਦੇ ਨਾਲ ਰਾਜ ਕੀਤਾ, ਇਸ ਤਰ੍ਹਾਂ ਦੀਆਂ ਡੈਮੋਕਰੇਸੀ ਦੇ ਵਿੱਚ ਗੱਲਾਂ ਨਹੀਂ ਚਲਦੀਆਂ ਔਰ ਇਸੇ ਕਰਕੇ ਲੋਕਾਂ ਨੇ ਇਨ੍ਹਾਂ ਨੂੰ ਨਕਾਰਿਆ ਹੈ। ਸਪੀਕਰ ਸਾਹਿਬ, ਤੁਸੀਂ ਜਿਹੜਾ ਮੈਨੂੰ ਗਵਰਨਰ ਐਡਰੈਸ ਉਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਇਸ ਦੇ ਲਈ ਮੈਂ ਤੁਹਾਡਾ ਧੰਨਵਾਦੀ ਹਾਂ ਔਰ ਨਾਲ ਹੀ ਅਪੋਜ਼ੀਸ਼ਨ ਦੇ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਤਕੜੇ ਹੋ ਕੇ, ਇਥੇ ਬੈਠ ਕੇ ਸਾਡੀਆਂ ਗੱਲਾਂ ਨੂੰ ਫੇਸ ਕਰੋ। ਪੰਜ ਸਾਲ ਜੋ ਤੁਸੀਂ ਲੋਕਾਂ ਦੇ ਉਤੇ ਮੁਕੱਦਮੇ ਬਣਾਏ ਔਰ ਲੋਕਾਂ ਦੇ ਨਾਲ ਕੁਰੱਪਸ਼ਨ ਕਰਕੇ ਲੋਕਾਂ ਦਾ ਜਿਉਣਾ ਹਰਾਮ ਕਰ ਦਿੱਤਾ, ਉਨ੍ਹਾਂ ਸਾਰੀਆਂ ਗੱਲਾਂ ਨੂੰ ਤੁਹਾਨੂੰ ਬੈਠ ਕੇ ਫੇਸ ਕਰਨਾ ਚਾਹੀਦਾ ਹੈ। ਦੁਬਾਰਾ ਫਿਰ ਮੈਂ, ਸਪੀਕਰ ਸਾਹਿਬ, ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਜੈ ਹਿੰਦ।

**ਸਰਦਾਰ ਸਾਧੂ ਸਿੰਘ (ਅਮਲੋਹ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਇਹ ਮੇਰੇ ਸਾਹਮਣੇ ਬੈਠੇ ਆਪੋਜ਼ੀਸ਼ਨ ਦੇ ਲੋਕ ਹਨ ਜਿਨ੍ਹਾਂ ਨੇ ਪਿਛਲੇ 5 ਸਾਲ ਦੌਰਾਨ ਪੂਰੇ ਪੰਜਾਬ ਦੇ ਵਿੱਚ ਆਪਣੀ ਮਰਜ਼ੀ ਦੇ ਨਾਲ, ਧੱਕੇਸ਼ਾਹੀ ਦੇ ਨਾਲ ਆਪਣੀ ਹਕੂਮਤ ਨੂੰ ਚਲਾਇਆ। ਆਪਣੇ ਵਜ਼ੀਰਾਂ ਅਤੇ ਐਮ.ਐਲ.ਏ. ਨੂੰ ਖੁਸ਼ ਕਰਨ ਦੇ ਵਾਸਤੇ ਪੰਜਾਬ ਦਾ ਕੋਈ ਐਸਾ ਤਬਕਾ ਨਹੀਂ, ਕੋਈ ਐਸਾ ਵਿਰਕਾ ਨਹੀਂ ਜਿਸ ਨੂੰ ਇਨ੍ਹਾਂ ਵੱਲੋਂ ਤੰਗ ਨਾ ਕੀਤਾ ਗਿਆ ਹੋਵੇ। ਅੱਜ ਮੈਨੂੰ ਸਾਹਮਣੇ ਖੜ੍ਹੇ ਲੋਕਾਂ ਤੇ ਹੈਰਾਨੀ ਹੁੰਦੀ ਹੈ। ਅੱਜ ਇਨ੍ਹਾਂ ਨੇ ਜਿਹੜਾ ਮੁੱਦਾ ਉਠਾਇਆ ਹੈ ਕਿ ਜ਼ਿਲ੍ਹਾ ਪ੍ਰੀਸ਼ਦ ਔਰ ਬਲਾਕ ਸੰਮਤੀਆਂ ਵਿੱਚ ਇਨ੍ਹਾਂ ਦੇ ਨਾਲ ਧੱਕਾ ਹੋਇਆ ਹੈ। ਇਹ ਸੁਣ ਕੇ ਮੈਨੂੰ ਹੈਰਾਨੀ ਹੋਈ ਹੈ। 1998 ਦੇ ਵਿਚ ਪ੍ਰਕਾਸ਼ ਸਿੰਘ ਬਾਦਲ ਹੋਣ ਮੁੱਖ ਮੰਤਰੀ, ਪੰਚਾਇਤਾਂ ਦੀਆਂ ਹੋਣ ਚੋਣਾਂ, ਨਵੀਂ ਗੱਲ ਕੱਢੀ ਠੱਗੀ ਦੀ ਔਰ 100 ਪੰਚਾਇਤਾਂ ਦੇ ਕਾਗਜ਼ ਇਕ ਬਲਾਕ ਵਿਚ ਆ ਗਏ। ਅਸੀਂ ਬੀ.ਡੀ.ਓ. ਤੇ ਕੇਸ ਕੀਤਾ। ਸਪੀਕਰ ਸਾਹਿਬ, ਮੇਰੇ ਯਾਦ ਹੈ ਜਦੋਂ 1998 ਵਿਚ ਪੰਚਾਇਤਾਂ ਦੀਆਂ ਚੋਣਾਂ ਹੋਈਆਂ ਅਮਲੋਹ ਦੇ ਬਲਾਕ ਅੰਦਰ ਤਾਂ ਸੈਕੜੇ ਲੋਕਾਂ ਦੇ, ਸਰਪੰਚਾਂ ਦੇ ਸਾਡੇ ਸਮਰਥਕਾਂ ਦੇ ਕਾਗਜ਼ ਇਨ੍ਹਾਂ ਨੇ ਰੱਦ ਕੀਤੇ ਔਰ ਕਰੋੜਾਂ ਰੁਪਏ ਕਮਾਏ। ਤੁਹਾਡੇ ਯਾਦ ਹੋਵੇਗਾ ਕਿ ਪਹਿਲਾਂ ਅਸੀਂ ਇਲੈਕਸ਼ਨ ਕਮਿਸ਼ਨਰ ਨੂੰ ਲਿਖਿਆ। ਉਸ ਦਿਨ ਬਲਾਕ ਅਮਲੋਹ ਦੇ ਬੀ.ਡੀ.ਓ. ਜਸਬੀਰ ਸਿੰਘ ਨੂੰ ਥਾਣੇ ਵਿਚ ਸੀਖਾਂ ਦੇ ਅੰਦਰ ਕਰਾਇਆ, ਉਸ ਨੂੰ ਕੈਦ ਕਰਾਇਆ ਅਤੇ ਮੁਅੱਤਲ ਕਰਾ ਕੇ ਇਨ੍ਹਾਂ ਨੂੰ ਨੰਗਾ ਕੀਤਾ। ਸਪੀਕਰ ਸਾਹਿਬ, ਇਸ ਦੇ ਉਲਟ ਜਦੋਂ ਇਸ ਵਾਰੀ ਜ਼ਿਲ੍ਹਾ ਪ੍ਰੀਸ਼ਦ ਤੇ ਬਲਾਕ ਸੰਮਤੀ ਦੀਆਂ ਚੋਣਾ ਹੋਈਆਂ ਤਾਂ ਕਿਸੇ ਨਾਲ ਕੋਈ ਧੱਕਾ ਨਹੀਂ ਹੋਇਆ ਅਤੇ ਅਰਾਮ ਦੇ ਨਾਲ ਲੋਕਾਂ ਨੇ ਵੋਟਾਂ ਪਾਈਆਂ। ਮੈਂ ਤਾਂ ਹੈਰਾਨ ਹਾਂ ਕਿ ਇਹ ਕਹਿੰਦੇ ਹਨ ਕਿ ਡੈਮੋਕਰੇਸੀ ਦਾ ਗਲਾ ਘੁੱਟਿਆ ਜਾ ਰਿਹਾ ਹੈ। ਜਿਨ੍ਹਾਂ ਨੇ ਸਾਢੇ ਤਿੰਨ ਸਾਲ ਇਲੈਕਸ਼ਨ ਨਹੀਂ ਕਰਵਾਏ, ਹੁਣ ਲੋਕਾਂ ਨੇ ਉਨ੍ਹਾਂ ਨੂੰ ਮੂੰਹ ਨਹੀਂ ਲਾਇਆ। ਤੇ ਅੱਜ ਇਹ ਪਿੱਟਦੇ ਹਨ ਕਿ ਸਾਡੇ ਨਾਲ ਧੱਕਾ ਹੋਇਆ ਹੈ। ਇਹ ਸੁਣ ਕੇ ਮੈਂ ਹੈਰਾਨ ਹਾਂ ਸਰਦਾਰ ਬੇਅੰਤ ਸਿੰਘ ਨੇ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦਾਂ ਦੀਆਂ ਚੋਣਾਂ ਕਰਵਾਈਆਂ ਸਨ। ਉਸ ਤੋਂ ਬਾਅਦ ਬਾਦਲ ਸਾਹਿਬ ਦੇ ਰਾਜ ਵਿਚ ਵੀ ਚੋਣਾਂ ਹੋਈਆਂ ਸਨ ਪਰ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨਾਲ ਧੱਕਾ ਕੀਤਾ। ਪੰਜਾਬ ਦੇ ਲੋਕਾਂ ਨੂੰ ਡੈਮੋਕਰੇਸੀ ਤੋਂ ਦੂਰ ਰੱਖਣ ਦੇ ਵਾਸਤੇ, ਗਰਾਸ ਰੂਟ ਤੋਂ ਦੂਰ ਰੱਖਣ ਦੇ ਵਾਸਤੇ ਇਨ੍ਹਾਂ ਨੇ ਇਲੈਕਸ਼ਨਾਂ ਨਹੀਂ ਕਰਾਈਆਂ ਤਾਂ ਕਿ ਸਾਨੂੰ ਕਾਂਗਰਸ ਨੂੰ ਥੱਲਿਓਂ ਤਾਕਤ ਨਾ ਮਿਲ ਸਕੇ। ਜਿਹੜੀ ਸਰਕਾਰ, ਜਿਹੜੀ ਪਾਰਟੀ ਆਪਣੇ ਰਾਜ ਦੌਰਾਨ ਇਲੈਕਸ਼ਨਾਂ ਨਹੀਂ ਕਰਵਾ ਸਕੀ, ਲੋਕਾਂ ਨੇ ਉਨ੍ਹਾਂ ਨੂੰ ਮੂੰਹ ਨਹੀਂ ਲਾਇਆ। ਇਹ ਪੰਜ ਸਾਲ ਮੂੰਹ ਵਿਚ ਘੁੰਗਣੀਆਂ ਪਾਈ ਬੈਠੇ ਰਹੇ। ਇਨ੍ਹਾਂ ਨੇ ਪਾਣੀਆਂ ਦੀ ਗੱਲ ਨਹੀਂ ਕੀਤੀ ਅਤੇ ਚੰਡੀਗੜ੍ਹ

ਪੰਜਾਬ ਨੂੰ ਦੇਣ ਬਾਰੇ ਗੱਲ ਨਹੀਂ ਕੀਤੀ ਕਿ ਇਹ ਸਾਨੂੰ ਦੇ ਦਿਓ। ਕਦੇ ਇਹ ਗੱਲ ਨਹੀਂ ਕੀਤੀ ਕਿ ਪੰਜਾਬੀ ਬੋਲਦੇ ਇਲਾਕੇ ਸਾਨੂੰ ਦਿਓ। ਮਹਾਰਾਜਾ ਅਮਰਿੰਦਰ ਸਿੰਘ ਜਿਹੜੇ ਕਾਂਗਰਸ ਦੇ ਪ੍ਰਧਾਨ ਸਨ, ਜਦੋਂ ਇਲੈਕਸ਼ਨਾਂ ਹੋਈਆਂ ਤਾਂ ਇਨ੍ਹਾਂ ਨੇ ਲੋਕਾਂ ਨਾਲ ਇਕ ਵਾਅਦਾ ਕੀਤਾ ਸੀ। ਸਪੀਕਰ ਸਾਹਿਬ, ਇਨ੍ਹਾਂ ਨੇ ਲੋਕਾਂ ਨੂੰ ਕਿਹਾ ਸੀ ਕਿ ਪੰਜਾਬ ਦੇ ਲੋਕੋ, ਮੈਨੂੰ ਪਤਾ ਹੈ ਕਿ ਤੁਸੀਂ ਬੜੇ ਔਖੇ ਹੋ। ਮਜ਼ਦੂਰ ਔਖਾ ਹੈ, ਅਫ਼ਸਰਸ਼ਾਹੀ ਔਖੀ ਹੈ, ਲੋਕ ਔਖੇ ਹਨ ਅਤੇ ਪੰਜਾਬ ਦਾ ਬੱਚਾ-ਬੱਚਾ ਔਖਾ ਹੈ। ਸਾਰੇ ਤ੍ਰਾਹਿ-ਤ੍ਰਾਹਿ ਕਰ ਰਹੇ ਹਨ। ਪਿਛਲੇ ਮੁੱਖ ਮੰਤਰੀ ਨੇ ਚਪੜਾਸੀ ਤੋਂ ਲੈ ਕੇ ਉਚ ਪਦਵੀਆਂ ਤੱਕ ਲਾਉਣ ਦੇ ਲੱਖਾਂ ਕਰੋੜਾਂ ਰੁਪਏ ਲਏ। ਕੈਪਟਨ ਅਮਰਿੰਦਰ ਸਿੰਘ ਨੇ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਕਿ ਸਾਡਾ ਰਾਜ ਲਿਆਓ, ਅਸੀਂ ਪੰਜਾਬ ਵਿਚ ਸਾਫ਼ ਪ੍ਰਸ਼ਾਸਨ ਲਿਆਵਾਂਗੇ। ਜਿਨ੍ਹਾਂ ਲੋਕਾਂ ਨੇ ਧਾਂਦਲੀਆਂ ਕੀਤੀਆਂ ਹਨ ਉਨ੍ਹਾਂ ਨੂੰ ਪੰਜਾਬ ਦੇ ਲੋਕਾਂ ਦੇ ਸਾਹਮਣੇ ਨੰਗਿਆਂ ਕਰਾਂਗੇ। ਕਾਂਗਰਸ ਪਾਰਟੀ ਇਕ ਐਸੀ ਪਾਰਟੀ ਹੈ, ਸਪੀਕਰ ਸਾਹਿਬ, ਜਿਹੜੀ ਜੋ ਕਹਿੰਦੀ ਹੈ, ਉਹ ਕਰਕੇ ਦਿਖਾਉਂਦੀ ਹੈ। ਕੈਪਟਨ ਅਮਰਿੰਦਰ ਸਿੰਘ ਨੇ ਆਪਣੇ ਰਾਜ ਭਾਗ ਸੰਭਾਲਣ ਤੋਂ ਬਾਅਦ, ਅਕਾਲੀ ਸਰਕਾਰ ਨੇ ਜਿਹੜੀਆਂ ਧਾਂਦਲੀਆਂ ਮਚਾਈਆਂ ਸਨ, ਉਨ੍ਹਾਂ ਨਾਲ ਨਜਿੱਠਣ ਵਾਸਤੇ ਬੀੜਾ ਚੁੱਕਿਆ। ਅੱਜ ਉਸ ਵਾਸਤੇ ਇਹ ਹੁਣ ਆਪਣੀਆਂ ਜ਼ਮਾਨਤਾਂ ਕਰਾਉਂਦੇ ਫਿਰਦੇ ਹਨ। ਕੋਈ ਰੂਹਪੋਸ਼ ਹੋਈ ਫਿਰਦਾ ਹੈ ਅਤੇ ਕੋਈ ਕੁਝ ਕਰਦਾ ਫਿਰਦਾ ਹੈ। ਮੈਂ ਹੈਰਾਨ ਹਾਂ ਕਿ ਅੱਜ ਇਹ 'ਜ਼ਿੰਦਾਬਾਦ, ਮੁਰਦਾਬਾਦ' ਦੇ ਨਾਅਰੇ ਲਾਉਂਦੇ ਫਿਰਦੇ ਹਨ। ਮੈਨੂੰ ਇਹ ਨਹੀਂ ਪਤਾ ਲੱਗਦਾ ਕਿ ਇਹ ਕਾਂਗਰਸ ਖਿਲਾਫ਼, ਕਾਂਗਰਸ ਸਰਕਾਰ ਦੇ ਖਿਲਾਫ਼ ਮੁਰਦਾਬਾਦ ਕਰਦੇ ਹਨ ਜਾਂ ਕਿ ਆਪਣੀ ਮਾੜੀ ਕਿਸਮਤ ਨੂੰ ਰੋਂਦੇ ਹਨ ਕਿ ਸਾਡੇ ਲੀਡਰ ਨੇ ਧੱਕਾ ਕੀਤਾ, ਸਾਡੇ ਲੀਡਰ ਨੇ ਅਤੇ ਸਾਡੀ ਸਰਕਾਰ ਦੇ ਮੋਹਰੀਆਂ ਨੇ ਪੰਜਾਬ ਦੇ ਲੋਕਾਂ ਵੱਲ ਤੱਕਿਆ ਵੀ ਨਹੀਂ, ਕੇਵਲ ਤੇ ਕੇਵਲ ਗਰਾਂਟਾਂ ਹੀ ਵੰਡ ਦਿੱਤੀਆਂ। ਇਥੋਂ ਤੱਕ ਹੋਇਆ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਨੇ ਹਰ ਥਾਂ ਜਾ ਕੇ ਦਰੈਂਤ ਕੀਤੀ। ਸਾਡੇ ਵਿਧਾਇਕ ਡਾਕਟਰ ਹਰਬੰਸ ਲਾਲ ਜੀ, ਜੋ ਕਿ ਸਰਹੰਦ ਤੋਂ ਐਮ.ਐਲ.ਏ. ਸੀ, ਨੂੰ ਇੱਕ ਵੀ ਗਰਾਂਟ ਨਹੀਂ ਦਿੱਤੀ ਗਈ। ਜੇ ਇਨ੍ਹਾਂ ਨੂੰ ਇੱਕ ਵੀ ਗਰਾਂਟ ਦਿੱਤੀ ਗਈ ਹੋਵੇ ਤਾਂ ਮੈਂ ਇਸ ਗੱਲ ਦਾ ਦੇਣਦਾਰ ਹਾਂ। ਇਹ ਗੱਲਾਂ ਕਰਦੇ ਹਨ ਹਿਸਾਬ ਦੀਆਂ ਪਰ ਬੇਇਨਸਾਫੀਆਂ ਇਨ੍ਹਾਂ ਨੇ ਮਨ-ਮਰਜ਼ੀ ਦੀਆਂ ਕੀਤੀਆਂ ਹਨ। ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਮੈਂ ਜੋ ਵੀ ਕਹਾਂਗਾ, ਕਰਕੇ ਦਿਖਾਵਾਂਗਾ। ਭਰਾਵੋ, ਬੰਦਾ ਉਹ ਹੀ ਕੰਮ ਕਰ ਸਕਦਾ ਹੈ ਜਿਹੜਾ ਆਪ ਮਰਨਾ ਜਾਣਦਾ ਹੋਵੇ। ਤਾਂ ਹੀ ਉਹ ਕਿਸੇ ਨੂੰ ਮਾਰ ਸਕਦਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਫਿਰ ਵੈੱਲ ਆਫ ਦਿ ਹਾਊਸ ਵਿੱਚ ਧਰਨੇ ਤੇ ਬੈਠ ਗਏ ਅਤੇ ** ** ਨਾਅਰੇ ਲਗਾਉਣ ਲੱਗੇ ਜੋ ਕਿ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

ਕੈਪਟਨ ਅਮਰਿੰਦਰ ਸਿੰਘ ਨੇ ਕਿਹਾ ਕਿ ਮੈਂ ਪੈਸੇ ਨਹੀਂ ਲਵਾਂਗਾ, ਮੇਰੇ ਮੰਤਰੀ ਪੈਸੇ ਨਹੀਂ ਲੈਣਗੇ ਅਤੇ ਮੇਰੇ ਐਮ.ਐਲ.ਏ. ਪੈਸੇ ਨਹੀਂ ਲੈਣਗੇ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਰਾਜ ਵਾਂਗੂ ਹੁਣ ਨਹੀਂ ਹੋਵੇਗਾ। ਮੈਂ ਹੈਰਾਨ ਹਾਂ ਕਿ ਅੱਜ ਕਿਹੜਾ ਮੂੰਹ ਲੈ ਕੇ ਇਹ ਆਏ ਹਨ। ਇਨ੍ਹਾਂ ਨੂੰ ਪੰਜਾਬ ਦੇ ਲੋਕ ਨਾ ਯਾਦ ਆਏ । ਅੱਜ ਤੁਸੀਂ ਪੰਜਾਬ ਦੀਆਂ ਗੱਲਾਂ ਕਰਦੇ ਹੋ ਅਤੇ ਪੰਚਾਇਤ ਚੋਣਾਂ ਦੀਆਂ ਗੱਲਾਂ ਕਰਦੇ ਹੋ। ਕੈਪਟਨ ਅਮਰਿੰਦਰ ਸਿੰਘ ਨੂੰ ਕਹਿੰਦੇ ਹੋ ਕਿ ਇਹ ਧੱਕੇਸ਼ਾਹੀ ਕਰਦਾ ਹੈ। ਕੈਪਟਨ ਅਮਰਿੰਦਰ ਸਿੰਘ ਦੀ ਸ਼ਖਸੀਅਤ ਨੂੰ ਪੰਜਾਬ ਦੇ ਲੋਕਾਂ ਨੇ ਸਰਾਹਿਆ ਹੈ। ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਜਿਤਾਇਆ ਹੈ। ਹੁਣ ਜਦੋਂ ਸਰਕਾਰ ਦੀਆਂ ਇਲੈਕਸ਼ਨਾਂ ਹੋਈਆ ਹਨ ਤਾਂ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਥਾਪੀ ਦਿੱਤੀ ਹੈ। ਮਹਾਰਾਜਾ ਅਮਰਿੰਦਰ ਸਿੰਘ ਨੇ ਜੋ ਕੁੱਝ ਵੀ ਕਿਹਾ ਸੀ, ਉਹ ਇਨ੍ਹਾਂ ਨੇ ਪੂਰਾ ਕਰਕੇ ਦਿਖਾਇਆ ਹੈ। ਲੋਕਾਂ ਨੇ ਇਨ੍ਹਾਂ ਨੂੰ ਤਕੜੇ ਹੋ ਕੇ ਵੋਟਾਂ ਪਾਈਆਂ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਇਹ ਕਰਕੇ ਦਿਖਾਇਆ ਹੈ। ਹੁਣ ਪਿੰਡਾਂ ਵਿੱਚ ਵੋਟਾਂ ਪਈਆਂ ਹਨ। ਪੰਚਾਇਤ ਦੀਆਂ ਇਲੈਕਸ਼ਨਾਂ ਹੋਈਆਂ ਹਨ। ਪਿੰਡਾਂ ਦੇ ਵਿੱਚ ਅਕਾਲੀ ਦਲ ਕਹਾਉਣ ਵਾਲੇ ਕੈਪਟਨ ਕੰਵਲਜੀਤ ਸਿੰਘ ਸਾਹਮਣੇ ਖੜ੍ਹੇ ਹਨ। ਇਨ੍ਹਾਂ ਦੇ ਹਲਕੇ ਵਿੱਚ ਇਨ੍ਹਾਂ ਦਾ ਪਿੰਡ ਸਲਾਣਾ ਹੈ। ਇਹ ਪਿੰਡ ਮੇਰੇ ਹਲਕੇ ਵਿੱਚ ਹੈ। ਆਪਣੇ ਪਿੰਡ ਦੇ ਵਿੱਚ ਇਨ੍ਹਾਂ ਨੂੰ ਕੋਈ ਕੈਂਡੀਡੇਟ ਨਹੀਂ ਲੱਭਿਆ। ਆਪਣੇ ਪਿੰਡ ਸਲਾਣੇ ਵਿੱਚ....(ਵਿਘਨ) (ਸ਼ੋਰ)

**Mr. Speaker :** Members of S.A.D. and B.J.P., please resume your seats.

---

**Not recorded as ordered by the Chair.

**ਸਰਦਾਰ ਸਾਧੂ ਸਿੰਘ :** ਮੈਂ ਹੈਰਾਨ ਹਾਂ ਕਿ ਅੱਜ ਇਹ ਜਮਹੂਰੀਅਤ ਦੀਆਂ ਗੱਲਾਂ ਕਰਦੇ ਹਨ। ਪਹਿਲਾ ਸਰਦਾਰ ਬੇਅੰਤ ਸਿੰਘ ਨੇ ਪੰਜਾਬ ਵਿਚੋਂ ਅੱਤਵਾਦ ਖਤਮ ਕੀਤਾ। ਇਹ ਅਕਾਲੀਆਂ ਦਾ ਲਿਆਂਦਾ ਹੋਇਆ ਅੱਤਵਾਦ ਸਰਦਾਰ ਬੇਅੰਤ ਸਿੰਘ ਨੇ ਖਤਮ ਕੀਤਾ। ਪੰਜਾਬ ਦੇ ਲੋਕਾਂ ਨੂੰ ਵਿਕਾਸ ਦੀਆਂ ਲੀਹਾਂ ਤੇ ਲਿਆਂਦਾ। ਅੱਜ ਤੱਕ ਤੁਸੀਂ ਜੋ ਰਾਜਭਾਗ ਭੋਗਿਆ ਹੈ, ਉਹ ਕਾਂਗਰਸ ਦੀ ਦੇਣ ਹੈ। ਮੈਂ ਹੈਰਾਨ ਹਾਂ ਕਿ ਤੁਸੀਂ ਕਾਂਗਰਸ ਦਾ ਦੇਣਾ ਨਹੀਂ ਦੇ ਸਕਦੇ। ਤੁਸੀਂ ਸਾਲ 1992 ਤੋਂ ਪਹਿਲਾਂ ਖੁੱਡਾਂ ਦੇ ਵਿੱਚ ਲੁਕੇ ਪਏ ਸੀ। (ਵਿਘਨ) (ਸ਼ੋਰ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਧਰਨੇ ਤੇ ਬੈਠੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਖੜ੍ਹੇ ਹੋ ਗਏ ਅਤੇ ਨਾਹਰੇ ** ** ਮਾਰਨ ਲੱਗੇ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**Mr. Speaker :** Slogans raised by members of Akali Dal should not be recorded.

**ਸਰਦਾਰ ਸਾਧੂ ਸਿੰਘ :** ਤੁਸੀਂ ਸਾਹ ਨਹੀਂ ਸੀ ਕੱਢਦੇ। ਪੰਥ ਦੇ ਦੋਖੀਓ, ਧਰਮ ਦੇ ਨਾਂ ਤੇ, ਪੰਥ ਦੇ ਨਾਂ ਤੇ ਵੋਟਾਂ ਮੰਗਣ ਵਾਲਿਓ, ਤੁਹਾਨੂੰ ਪੰਥ ਕਦੇ ਵੀ ਮੁਆਫ਼ ਨਹੀਂ ਕਰੇਗਾ। ਪੰਥ ਦੇ ਨਾਂ ਤੇ ਵੋਟਾਂ ਮੰਗੋ ਤੁਸੀਂ ਅਤੇ ਪੰਥ ਦਾ ਸਤਿਕਾਰ ਕਰੇ ਕਾਂਗਰਸ ਪਾਰਟੀ। ਭਾਵੇਂ ਇਹ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਹੋਵੇ, ਭਾਵੇਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਹੋਵੇ ਤੇ ਭਾਵੇਂ ਸਰਦਾਰ ਹਰਚਰਨ ਸਿੰਘ ਦੀ ਸਰਕਾਰ ਹੋਵੇ, ਕਾਂਗਰਸ ਸਰਕਾਰ ਨੇ ਹਮੇਸ਼ਾ ਪੰਥ ਦਾ ਸਤਿਕਾਰ ਕੀਤਾ ਹੈ। ਕਾਂਗਰਸ ਪਾਰਟੀ ਪੰਥ ਦਾ ਸਤਿਕਾਰ ਕਰਦੀ ਹੈ। ਕਾਂਗਰਸ ਪਾਰਟੀ ਲੋਕਾਂ ਦਾ ਸਤਿਕਾਰ ਕਰਦੀ ਹੈ। ਕਾਂਗਰਸ ਪਾਰਟੀ ਲੋਕਾਂ ਦੀ ਸਾਰ ਲੈਂਦੀ ਹੈ। ਇਹ ਪੰਥ ਦੇ ਨਾਂ ਤੇ ਵੋਟਾਂ ਨਹੀਂ ਮੰਗਦੀ। ਅਕਾਲੀ ਦਲ ਵਾਲਿਓ, ਧਿਆਨ ਨਾਲ ਮੇਰੀ ਗੱਲ ਸੁਣੋ। ਪੰਜਾਬ ਦੇ ਲੋਕਾਂ ਨੇ ਕੈਪਟਨ ਅਮਰਿੰਦਰ ਸਿੰਘ ਨੂੰ ਦੋਵੇਂ ਹੱਥਾਂ ਨਾਲ ਥਾਪੜਾ ਦਿੱਤਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਆਗੇ ਬੜ੍ਹੋ, ਹਮ ਤੁਮਾਰੇ ਸਾਥ ਹੈ। ਤੁਸੀਂ ਇਨ੍ਹਾਂ ਚੋਰਾਂ ਨੂੰ ਨੰਗਿਆਂ ਕੀਤਾ ਹੈ। ਇਨ੍ਹਾਂ ਨੂੰ ਹੱਥਕੜੀਆਂ ਲਗਾਓ। (ਵਿਘਨ) (ਸ਼ੋਰ)

**Mr. Speaker :** I request the members of S.A.D. and B.J.P. to resume their seats.

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੇ ਜ਼ਖਮ ਵਲੂੰਧਰੇ ਪਏ ਹਨ। ਦਿਹਾੜੀਦਾਰ ਭਰਾ ਰੋ ਰਹੇ ਹਨ। ਕਿਸੇ ਸ਼ਡਿਊਲਡ ਕਾਸਟ ਭਰਾ ਨੂੰ ਪਿਛਲੇ ਪੰਜ ਸਾਲਾਂ ਦੇ ਵਿੱਚ ਨੌਕਰੀ ਨਹੀਂ ਦਿੱਤੀ ਗਈ। ਕਿਸੇ ਗਰੀਬ ਇਨਸਾਨ ਦੇ ਬੱਚੇ ਨੂੰ ਨੌਕਰੀ ਨਹੀਂ ਦਿੱਤੀ ਗਈ। 70-70 ਲੱਖ ਰੁਪਏ ਦੇ ਵਿੱਚ ਨੌਕਰੀਆਂ ਵੰਡੀਆਂ ਗਈਆਂ। ਕਰੋੜ-ਕਰੋੜ ਰੁਪਏ ਦੇ ਵਿੱਚ ਨੌਕਰੀਆਂ ਵੰਡੀਆਂ ਗਈਆਂ। ਲਾਹਨਤ ਹੈ, ਮੈਂ ਕਹਿੰਦਾ ਹਾਂ ਇਹੋ ਜਿਹੇ ਪ੍ਰਸ਼ਾਸਨ ਤੇ ਜਿਸ ਪ੍ਰਸ਼ਾਸਨ ਨੇ ਪੰਜਾਬ ਦੇ ਲੋਕਾਂ ਦਾ ਮਜ਼ਾਕ ਉਡਾਇਆ ਅਤੇ ਪੰਜਾਬ ਦੇ ਲੋਕਾਂ ਦੇ ਜਜ਼ਬਾਤਾਂ ਦੀਆਂ ਧੱਜੀਆਂ ਉਡਾਈਆਂ। ਅੱਜ ਇਹ ਜ਼ਿੰਦਾਬਾਦ ਮੁਰਦਾਬਾਦ, ਕਰਦੇ ਹਨ। ਤੁਸੀਂ ਕਹੋ 'ਕਾਂਗਰਸ ਜ਼ਿੰਦਾਬਾਦ'। ਅਕਾਲੀ ਦਲ ਵਾਲਿਓ, ਕਹੋ 'ਕਾਂਗਰਸ ਜ਼ਿੰਦਾਬਾਦ'। ਇੱਕ ਵਾਰੀ ਤਾਂ ਕਹੋ। ਤੁਸੀਂ ਲੁਕੇ ਬੈਠੇ ਸੀ। ਤੁਸੀਂ ਅੱਤਵਾਦੀ ਪਾਲੇ। ਤੁਸੀਂ ਅੱਤਵਾਦੀਆਂ ਨੂੰ ਪਾਲ ਕੇ ਲੁਕ ਗਏ। ਖੁੱਡਾਂ ਦੇ ਵਿਚ ਵੜ ਗਏ। ਕਾਂਗਰਸ ਨੇ ਤੁਹਾਨੂੰ ਬਹਾਲ ਕੀਤਾ ਹੈ। ਮੈਂ ਹੈਰਾਨ ਹਾਂ ਕਿ ਕਿਸੇ ਗੱਲ ਦੀ ਹੱਦ ਹੁੰਦੀ ਹੈ। ਇੱਥੇ ਅਖਬਾਰ ਵਾਲੇ ਬੈਠੇ ਹੋਣੇ ਹਨ। ਪੰਜਾਬ ਦੇ ਲੋਕ ਜਾਣਦੇ ਹਨ ਕਿ ਇੱਕ ਇਤਿਹਾਸਕ ਫੈਸਲਾ ਹੋਇਆ ਸੀ ਜਦੋਂ ਪੰਚਾਇਤਾਂ ਦੀਆਂ ਚੋਣਾਂ ਹੋਈਆਂ। ਬਾਦਲ ਸਾਹਬ ਦੇ ਦੋ ਸਾਲੇ ਇੱਕ ਪਿੰਡ ਵਿੱਚ ਵਸਦੇ ਹਨ। ਇੱਕ ਕਹਿੰਦਾ ਮੈਂ ਸਰਪੰਚ ਬਣਨਾ ਹੈ ਅਤੇ ਦੂਜਾ ਕਹਿੰਦਾ ਕਿ ਮੈਂ ਸਰਪੰਚ ਬਣਨਾ ਹੈ। ਦੋਵਾਂ ਦੇ ਵਿੱਚ ਲੜਾਈ ਹੋ ਗਈ। ਉਥੇ ਬਾਦਲ ਸਾਹਬ ਨੇ ਰਾਤੋ-ਰਾਤ ਦੋ ਪੰਚਾਇਤਾਂ ਬਣਾ ਦਿੱਤੀਆਂ।....(ਵਿਘਨ)

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਪੁਆਇੰਟ ਆਫ ਅਰਡਰ, ਸਰ।

**Mr. Speaker :** Choudhary Jagjit Singh, Local Government and Parliamentary Affairs Minister may kindly address.

---

**Not recorded as ordered by the Chair.

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜੇ ਆਪੋਜ਼ੀਸ਼ਨ ਦੇ ਮੈਂਬਰ ਇਥੇ ਖੜ੍ਹੇ ਹੋ ਕੇ ਨਾਅਰੇਬਾਜ਼ੀ ਕਰ ਰਹੇ ਹਨ....

**ਸ਼੍ਰੀ ਸਪੀਕਰ :** ਇਹ ਰਿਕਾਰਡ ਨਹੀਂ ਹੋ ਰਿਹਾ।

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਇਹ ਤੁਹਾਨੂੰ ਐਡਰੈਸ ਕਰਕੇ ਨਹੀਂ ਬੋਲ ਰਹੇ। ਇਹ ਡੈਮੋਕਰੇਸੀ ਦਾ ਗਲਾ ਘੁੱਟ ਰਹੇ ਹਨ ਅਤੇ ਸਾਰੀਆਂ ਪਰੰਪਰਾਵਾਂ ਖਤਮ ਕਰ ਰਹੇ ਹਨ। ਸਪੀਕਰ ਸਾਹਿਬ, ਇਨ੍ਹਾਂ ਦੇ ਖਿਲਾਫ ਸਟਰੋਂਗ ਐਕਸ਼ਨ ਲਵੋ ਅਤੇ ਇਨ੍ਹਾਂ ਨੂੰ ਆਪਣੀਆਂ ਸੀਟਾਂ ਤੇ ਬਿਠਾਓ ਜਾਂ ਕਿਸੇ ਪਾਸੇ ਕਰੋ। ਇਹ ਟਰੇਜ਼ਰੀ ਬੈਂਚਾਂ ਦੇ ਬਰਾਬਰ ਆ ਕੇ ਜੋ ਬੋਲਦੇ ਹਨ, ਇਹ ਇਕ ਕਿਸਮ ਦਾ ਟਕਰਾਓ ਕਰਨਾ ਚਾਹੁੰਦੇ ਹਨ ਔਰ ਇਹ ਬਾਦਲ ਸਾਹਿਬ ਦੀਆਂ ਇੰਸਟਰੱਕਸ਼ਨਾਂ ਹਨ। ਮੈਂ ਦੇਖਿਆ ਹੈ, ਉਨ੍ਹਾ ਨੇ ਇਨ੍ਹਾਂ ਨੂੰ ਉਠਾ ਕੇ ਇਧਰ ਭੇਜਿਆ ਹੈ ਕਿ ਤੁਸੀਂ ਜਾ ਕੇ ਇਨ੍ਹਾਂ ਦੇ ਨਾਲ ਖਹਿਬਾਜ਼ੀ ਕਰੋ। ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਗਲਤ ਪਰੰਪਰਾ ਹੈ ਔਰ ਇਥੇ ਆਉਣ ਦਾ ਇਨ੍ਹਾਂ ਦਾ ਕੋਈ ਮਤਲਬ ਨਹੀਂ। (ਵਿਘਨ) (ਸ਼ੋਰ)

(ਵੈੱਲ ਆਫ ਦੀ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਮੈਂਬਰ ਹਾਲੇ ਵੀ ਉਥੇ ਹੀ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸਨ।)

**Mr. Speaker :** Please resume your seats, otherwise, I will name you.

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਦੂਸਰੇ ਪਾਸੇ ਲਿਜਾਓ। (ਵਿਘਨ)

**Mr. Speaker :** Your (Opposition Parties) behaviour is intolerable. You have no regard for this august House. Please go to your seats. I think you have nothing to speak, nothing to speak in the discussion on Governor's Address. (Interruptions)

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਰ ਰਿਹਾ ਸੀ ਪਰ ਇਹ ਨਾਅਰੇ ਮਾਰ ਰਹੇ ਹਨ। ਮੇਰੀ ਇਨ੍ਹਾਂ ਨੂੰ ਬੇਨਤੀ ਹੈ ਕਿ ਪੰਜਾਬ ਦੇ ਭਲੇ ਲਈ, ਪੰਜਾਬ ਦੇ ਲੋਕਾਂ ਦੇ ਭਲੇ ਲਈ ਜੋ ਅਸੰਬਲੀ ਦੇ ਮਸਲੇ ਹਨ, ਉਨ੍ਹਾਂ ਨੂੰ ਹੱਲ ਹੋਣ ਦਿਓ, ਵਿਚ ਰੌਲਾ ਨਾ ਪਾਓ। ਇਨ੍ਹਾਂ ਨੇ ਤਾਂ ਪੰਜ ਸਾਲ ਪੂਰਾ ਰੋਲ ਘਚੋਲਾ ਪਾ ਕੇ ਰੱਖਿਆ ਹੈ। ਹੁਣ ਕਾਂਗਰਸ ਪਾਰਟੀ ਦੀ ਸਰਕਾਰ ਆਈ ਹੈ। ਪੰਜਾਬ ਦੇ ਲੋਕਾਂ ਵਾਸਤੇ ਅਤੇ ਪੰਜਾਬ ਦੀ ਆਸ ਦੇ ਮੁਤਾਬਿਕ ਕਾਂਗਰਸ ਪਾਰਟੀ ਦੀ ਸਰਕਾਰ ਆਈ ਹੈ। ਪੰਜਾਬ ਦੇ ਲੋਕਾਂ ਦੇ ਵਾਸਤੇ ਅਤੇ ਪੰਜਾਬ ਦੀ ਆਸ ਦੇ ਮੁਤਾਬਿਕ ਕਾਂਗਰਸ ਪਾਰਟੀ ਦੀ ਸਰਕਾਰ ਨੂੰ ਅਸੰਬਲੀ ਵਿਚ ਬੈਠ ਕੇ ਕੰਮ ਕਰਨੇ ਚਾਹੀਦੇ ਹਨ। ਨਾ ਕਿ ਗੋਲੀਆਂ ਵਾਂਗ, ਨਾ ਖੇਡਣਾ ਤੇ ਨਾ ਖੇਡਣ ਦੇਣਾ। ਇਹ ਪੰਜਾਬੀ ਵਾਲੀ ਕਹਾਵਤ ਹੈ ਇਹ ਕਹਾਵਤ ਇਥੇ ਲਾਗੂ ਨਹੀਂ ਹੋਣੀ। ਸਪੀਕਰ ਸਾਹਿਬ, ਇਹ ਜੋ ਗੱਲਾਂ ਕਰ ਰਹੇ ਹਨ, ਇਹ ਸਾਰੀਆਂ ਫਜ਼ੂਲ ਹਨ। ਤੁਹਾਡੇ ਕੋਲੋਂ ਪੰਜਾਬ ਦੇ ਲੋਕਾਂ ਨੂੰ ਆਸਾਂ ਹਨ, ਪੰਜਾਬ ਦੇ ਗਰੀਬ ਬੱਚਿਆਂ ਨੂੰ ਤੁਹਾਡੇ ਤੋਂ ਆਸਾਂ ਹਨ। ਅੱਜ ਯੂਨੀਵਰਸਿਟੀ ਵਿਚ, ਸਪੀਕਰ ਸਾਹਿਬ, ਜਾ ਕੇ ਪਤਾ ਕਰੋ। ਯੂਨੀਵਰਸਿਟੀਆਂ ਦੇ ਬੱਚਿਆਂ ਦੇ ਚਿਹਰਿਆਂ ਤੇ ਅੱਜ ਮੁੜ ਰੌਣਕਾਂ ਆਈਆਂ ਹਨ। ਉਨ੍ਹਾਂ ਨੂੰ ਅੱਜ ਆਸ ਦੀ ਕਿਰਨ ਜਾਗੀ ਹੈ ਕਿ ਸਾਡਾ ਹੱਕ ਸਾਨੂੰ ਮਿਲੇਗਾ। ਪਹਿਲਾਂ ਨੌਕਰੀਆਂ ਵਿਕਦੀਆਂ ਸਨ ਔਰ ਮੈਂ ਹੈਰਾਨ ਹਾਂ ਕਿ 40% ਨੰਬਰ ਲੈਣ ਵਾਲੇ ਮੁੰਡੇ, ਬੁਲਟ ਮੋਟਰ ਸਾਈਕਲਾਂ ਤੇ ਫਿਰਨ ਵਾਲੇ ਪਾਸ ਹੋਣ ਅਤੇ 58% ਵਾਲੇ ਬੱਚੇ ਫੇਲ੍ਹ ਹੋਣ। ਕਾਂਗਰਸ ਪਾਰਟੀ ਦੀ ਸਰਕਾਰ ਇਨਸਾਫ ਦਿਵਾਵੇਗੀ। ਸਪੀਕਰ ਸਾਹਿਬ, ਮੈਨੂੰ ਪੂਰਾ ਯਕੀਨ ਹੈ ਕਿ ਤੁਸੀਂ ਹੰਢੇ ਹੋਏ ਵਿਅਕਤੀ ਹੋ, ਤੁਸੀਂ ਪੰਜਾਬ ਦੇ ਲੋਕਾਂ ਨੂੰ ਹੁਣ ਪੂਰਾ ਇਨਸਾਫ ਦਿਵਾਉਗੇ। ਇਹ ਆਪੋਜ਼ੀਸ਼ਨ ਵਾਲੇ ਐਂਵੇਂ ਹੀ ਵਿਘਨ ਪਾ ਰਹੇ ਹਨ। ਮੇਰੀ ਬੇਨਤੀ ਹੈ ਕਿ ਇਨ੍ਹਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇ ਤਾਂਕਿ ਪੰਜਾਬ ਦਾ ਜਿਹੜਾ ਅਸੰਬਲੀ ਇਜਲਾਸ ਹੈ, ਇਸ ਵਿਚ ਤਕੜੇ ਹੋ ਕੇ ਪੰਜਾਬ ਦੇ ਲੋਕਾਂ ਲਈ, ਪੰਜਾਬ ਦੀ ਡਿਵੈਲਪਮੈਂਟ ਲਈ ਅਸੀਂ ਗੱਲ ਕਰ ਸਕੀਏ ਅਤੇ ਪੰਜਾਬ ਸਰਕਾਰ ਕੰਮ ਕਰ ਸਕੇ। ਸੋ ਮੈਂ ਬਹੁਤ ਕੁਝ ਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦੀ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ। ਜੋ ਪ੍ਰੋਫੈਸਰ ਸਾਹਿਬ ਨੇ ਪ੍ਰਸਤਾਵ ਲਿਆਂਦਾ ਹੈ, ਉਸ ਦੀ ਮੈਂ ਜ਼ੋਰਦਾਰ ਸ਼ਬਦਾਂ ਦੇ ਨਾਲ ਪ੍ਰੋੜ੍ਹਤਾ ਕਰਦਾ ਹਾਂ।

**Shrimati Gurkanwal Kaur (Jalandhar Cantt.) :** Thank you, Hon'ble Speaker Sahib. ਛੱਜ ਤਾਂ ਬੋਲੇ, ਛਾਨਣੀ ਕੀ ਬੋਲੇ। ਸਪੀਕਰ ਸਾਹਿਬ, ਇਹ ਅੱਜ ਬਹੁਤ ਸ਼ੋਰ ਮਚਾ ਰਹੇ ਹਨ। ਸਪੀਕਰ ਸਾਹਿਬ, ਜਦ ਜਦ ਵੀ ਇਹ ਆਏ, ਇਤਿਹਾਸ ਗਵਾਹ ਹੈ, ਇਨ੍ਹਾਂ ਨੇ ਮਨੁੱਖਤਾ ਦਾ ਘਾਣ ਕੀਤਾ ਹੈ। (ਵਿਘਨ) (ਸ਼ੋਰ)

**Mr. Speaker :** It is very ridiculous to go to another Member's place and create noices.

**ਸ਼੍ਰੀਮਤੀ ਗੁਰਕੰਵਲ ਕੌਰ :** ਇਨ੍ਹਾਂ ਨੇ ਪੰਜਾਬ ਨੂੰ ਬਰਬਾਦ ਕੀਤਾ ਹੈ, ਇਹ ਇਤਿਹਾਸ ਨੂੰ ਫਰੋਲ ਕੇ ਦੇਖ ਲੈਣ। ਇਤਿਹਾਸ ਗਵਾਹ ਹੈ। ਇਹ ਅੱਜ ਕਿਸ ਤਰ੍ਹਾਂ ਨਾਅਰੇ ਮਾਰ ਰਹੇ ਹਨ। ਪਿਛਲੇ ਪੰਜ ਸਾਲ ਵਿਚ ਇਨ੍ਹਾਂ ਦੀ ਸਰਕਾਰ ਨੇ ਪੰਜਾਬ ਨੂੰ ਬਰਬਾਦ ਕੀਤਾ ਹੈ। ਪੰਜਾਬ ਦੇ ਵਾਸਤੇ ਤੁਸੀਂ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਕੀ ਕੀਤਾ ਹੈ ? ਡੈਮੋਕਰੇਸੀ ਦਾ ਤੁਸੀਂ ਘਾਣ ਕੀਤਾ ਹੈ। ਅੱਜ ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ ਨਾਅਰੇ ਮਾਰਦਿਆਂ ਨੂੰ। ਤੁਸੀਂ ਧੀਆਂ ਭੈਣਾਂ ਦੇ ਕਾਤਲ ਹੋ ਔਰ ਕਿਸ ਅਵਾਜ਼ ਦੇ ਨਾਲ ਤੁਸੀਂ ਅੱਜ ਏਥੇ ਏਨਾ ਵੱਡਾ ਮਿਸਕੰਡਕਟ ਕਰ ਰਹੇ ਹੋ।

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਦੇ ਸਮੂਹ ਮੈਂਬਰ ਉਚੀ-ਉਚੀ ਨਾਅਰੇ ** ** ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

ਮੈਂ, ਸਪੀਕਰ ਸਾਹਿਬ, ਕਹਿਣਾ ਚਾਹਵਾਂਗੀ ਕਿ ਇਨ੍ਹਾਂ ਉਤੇ ਕਾਨੂੰਨੀ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਇਹ ਕਿਸੇ ਵੀ ਸਰਕਾਰ ਵਿਚ ਹਿੱਸਾ ਪਾਉਣ ਦੇ ਕਾਬਲ ਨਹੀਂ ਹਨ। ਜਦ ਇਨ੍ਹਾਂ ਨੇ 5 ਸਾਲ ਸੱਤਾ ਸੰਭਾਲੀ ਤਾਂ ਇਨ੍ਹਾਂ ਨੇ ਪੰਜਾਬ ਨੂੰ ਬਰਬਾਦ ਕੀਤਾ। 1992 ਦੇ ਵਿਚ ਜਦੋਂ ਕਾਂਗਰਸ ਦੀ ਸਰਕਾਰ ਬਣੀ ਸੀ ਤਾਂ ਉਸ ਵਕਤ ਔਰ ਉਸ ਤੋਂ ਪਹਿਲਾਂ ਇਹ ਕਿਥੇ ਗਏ ਸਨ। ਇਹ ਬਾਹਰਲੇ ਦੇਸ਼ਾਂ ਨੂੰ ਗਏ ਸਨ। ਇਹ ਗਏ ਸਨ ਪੰਜਾਬੀਆਂ ਨੂੰ ਛੱਡ ਕੇ ਕਿਉਂਕਿ ਇਹ ਪੰਜਾਬ ਔਰ ਪੰਜਾਬੀਆਂ ਦੀ ਕਤਈ ਪਰਵਾਹ ਨਹੀਂ ਕਰਦੇ। ਸੋ, ਮੈਂ ਇਨ੍ਹਾਂ ਨੂੰ ਅੱਜ ਇਸ ਹਾਊਸ ਵਿਚ ਦੱਸਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਪਿਛਲੇ 5 ਸਾਲਾਂ ਦੇ ਵਿਚ ਪੰਜਾਬ ਨੂੰ ਬਰਬਾਦ ਕੀਤਾ ਹੈ। ਤੁਹਾਡੇ ਸਾਹਮਣੇ ਹੈ, ਸਿੱਧੂ ਕਾਂਡ, ਕਰੋੜਾਂ ਰੁਪਏ ਦਾ ਘਪਲਾ ਉਸਨੇ ਕੀਤਾ ਔਰ ਲੱਖਾਂ ਰੁਪਏ ਲੈ ਕੇ ਨੌਕਰੀਆਂ ਉਸਨੇ ਦਿੱਤੀਆਂ। (ਵਿਘਨ) (ਸ਼ੋਰ) ** ** ** ** ਜਿਵੇਂ ਕਹਿੰਦੇ ਹਨ ਕਿ ਜੋ ਗਰਜਦੇ ਹਨ, ਉਹ ਬਰਸਦੇ ਨਹੀਂ, ਇਨ੍ਹਾਂ ਨੂੰ ਲੋਕਾਂ ਨੇ 5 ਸਾਲ ਦਾ ਵਕਤ ਦਿੱਤਾ ਸੀ, ਇਹ ਸੱਤਾ ਵਿਚ ਸਨ ਪਰ ਉਦੋਂ ਇਹ ਸੌਂ ਗਏ ਸਨ। ਉਦੋਂ ਇਨ੍ਹਾਂ ਨੇ ਲੋਕਾਂ ਲਈ ਕੁਝ ਨਹੀਂ ਕੀਤਾ। ਅੱਜ ਪੰਜਾਬ ਦੇ ਵਿਚ ਕਾਂਗਰਸ ਸਰਕਾਰ ਸੱਤਾ ਵਿਚ ਆਈ ਹੈ। ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਦੇ ਹੇਠ ਅੱਜ ਪੰਜਾਬ ਵਿਚ ਕਾਂਗਰਸ ਸਰਕਾਰ ਬਣੀ ਹੈ ਔਰ ਤੁਸੀਂ ਦੇਖ ਰਹੇ ਹੋ ਕਿ ਪੰਜਾਬ ਦੀ ਅੱਜ ਨੁਹਾਰ ਬਦਲ ਗਈ ਹੈ ਔਰ ਤੁਸੀਂ ਦੇਖੋਗੇ ਕਿ ਜਿਸ ਜਿਸ ਤਰ੍ਹਾਂ ਸਾਡੀ ਸਰਕਾਰ ਦੇ ਕੰਮ ਤੁਹਾਡੇ ਅੱਗੇ ਆਉਣਗੇ, ਤੁਹਾਨੂੰ ਪਤਾ ਲੱਗੇਗਾ ਕਿ ਪੰਜਾਬ ਦਾ ਨਕਸ਼ਾ ਕਿਸ ਤਰ੍ਹਾਂ ਬਦਲ ਰਿਹਾ ਹੈ। (ਵਿਘਨ) (ਸ਼ੋਰ) ਤੁਸੀਂ ਪਿਛਲੇ 5 ਸਾਲਾਂ ਦੀ ਕਾਰਗੁਜ਼ਾਰੀ ਲਈ ਆਪਣੀ ਬੁੱਕਲ ਵਿਚ ਝਾਤੀ ਮਾਰੋ। ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਕਹਿੰਦੀ ਹਾਂ ਕਿ ਉਹ ਆਪਣੇ ਸਾਥੀਆਂ ਨੂੰ ਕਹਿਣ ਕਿ ਉਹ ਆਪਣੀ ਬੁੱਕਲ ਵਿਚ ਝਾਤੀ ਮਾਰਨ ਔਰ ਫੇਰ ਉਹ ਸਾਨੂੰ ਜਵਾਬ ਦੇਣ। ਅੱਜ ਜਿਹੜਾ ਇਨਡਸਿਪਲਿਨ ਏਥੇ ਇਨ੍ਹਾਂ ਨੇ ਕਰੀਏਟ ਕੀਤਾ ਹੈ, ਇਸ ਨਾਲ ਕੰਮ ਸਰਨ ਵਾਲਾ ਨਹੀਂ। ਇਨ੍ਹਾਂ ਨੂੰ ਜਦੋਂ 5 ਸਾਲ ਲੋਕਾਂ ਨੇ ਸਮਾਂ ਦਿੱਤਾ ਸੀ। (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਇਨ੍ਹਾਂ ਕੋਲ ਬੋਲਣ ਲਈ ਕੁਝ ਨਹੀਂ, ਇਸ ਲਈ ਇਹ ਏਥੇ ਇਸ ਤਰ੍ਹਾਂ ਕਰ ਰਹੇ ਹਨ। (ਸ਼ੋਰ)

**ਸ਼੍ਰੀਮਤੀ ਗੁਰਕੰਵਲ ਕੌਰ :** ਏਥੇ ਕੈਪਟਨ ਕੰਵਲਜੀਤ ਸਿੰਘ ਜੀ ਖੜ੍ਹੇ ਹਨ। ਇਹ ਪਿਛਲੀ ਸਰਕਾਰ ਵਿਚ ਵਿੱਤ ਮੰਤਰੀ ਸਨ। ਜਦੋਂ ਚੋਣਾਂ ਦਾ ਵਕਤ ਨਜ਼ਦੀਕ ਆਇਆ ਤਾਂ ਇਨ੍ਹਾਂ ਨੇ ਸੰਗਤ ਦਰਸ਼ਨ ਸ਼ੁਰੂ ਕਰ ਦਿੱਤੇ। ਇਹ ਲੋਕਾਂ ਨੂੰ ਬੜਾ ਗੁਮਰਾਹ ਕਰਦੇ ਹਨ। ਇਹ ਅਕਾਲੀ ਹਮੇਸ਼ਾ ਲੋਕਾਂ ਨੂੰ ਪੰਥ ਦੇ ਨਾਂ ਤੇ ਗੁਮਰਾਹ ਕਰਦੇ ਹਨ, ਧਾਰਮਿਕ ਭਾਵਨਾਵਾਂ ਨਾਲ ਗੁਮਰਾਹ ਕਰਦੇ ਹਨ ਔਰ ਭੋਲੇ ਭਾਲੇ ਲੋਕਾਂ ਨੂੰ ਇਸ ਤਰ੍ਹਾਂ ਹੀ ਗੁਮਰਾਹ ਕਰੀ ਜਾਂਦੇ ਹਨ ਕਿਉਂਕਿ

**Not recorded as ordered by the Chair.

** Expunged as ordered by the Hon. Speaker.

ਰਾਜ ਇਨ੍ਹਾਂ ਨੂੰ ਕਰਨਾ ਨਹੀਂ ਆਉਂਦਾ। ਅਗਰ ਆਉਂਦਾ ਹੋਵੇ ਤਾਂ ਪਿਛਲੇ 5 ਸਾਲਾਂ ਦੇ ਵਿਚ ਲੋਕ ਰੋਂਦੇ ਨਾ ਦੇਖੇ ਜਾਂਦੇ। ਮੈਂ ਜਾ ਕੇ ਲੋਕਾਂ ਦੀ ਗਰੀਬੀ ਦੇਖੀ ਹੈ, ਲੋਕ ਇਨ੍ਹਾਂ ਨੂੰ ਕੋਸਦੇ ਪਏ ਹਨ। ਅੱਜ ਫੇਰ ਸਾਡੀ ਕਾਂਗਰਸ ਦੀ ਸਰਕਾਰ ਸੱਤਾ ਵਿਚ ਆਈ ਹੈ। ਤੁਸੀਂ ਆਪਣੇ ਮੂੰਹ ਲੁਕੋ ਲਓ। ਪਹਿਲਾਂ ਵੀ ਤੁਸੀਂ ਆਪਣਾ ਮੂੰਹ ਲੁਕਾਉਂਦੇ ਰਹੇ ਹੋ। ਤੁਹਾਨੂੰ ਕੀ ਹੱਕ ਹੈ ਅਤੇ ਤੁਸੀਂ ਕਿਹੜਾ ਮੂੰਹ ਲੈ ਕੇ ਲੋਕਾਂ ਵਿਚ ਜਾਂਦੇ ਹੋ। ਤੁਹਾਨੂੰ ਤਾਂ ਆਪਣੇ ਮੂੰਹ ਸ਼ਰਮ ਨਾਲ ਛੁਪਾ ਲੈਣੇ ਚਾਹੀਦੇ ਹਨ। ਮੈਂ ਫਿਰ ਕਹਿਣਾ ਚਾਹੁੰਦੀ ਹਾਂ ਕਿ ਕੈਪਟਨ ਕੰਵਲਜੀਤ ਸਿੰਘ ਨੇ ਬਹੁਤ ਧੱਕਾ ਕੀਤਾ। ਇਹ ਜਿੱਤ ਨਹੀਂ ਸੀ ਸਕਦਾ। ਇਸ ਨੇ ਹਰ ਜਗ੍ਹਾ ਤੇ 10-10 ਹਜ਼ਾਰ ਵੋਟਾਂ ਦੀ ਕਟੌਤੀ ਕਰਵਾਈ। ਜਦ ਅਸੀਂ ਇਲੈਕਸ਼ਨ ਦੌਰਾਨ ਘੁੰਮ ਰਹੇ ਸੀ ਤਾਂ ਲੋਕਾਂ ਨੇ ਸਾਨੂੰ ਆ ਆ ਕੇ ਦੱਸਿਆ ਕਿ ਇਸ ਨੇ ਸਾਡੀਆਂ ਵੋਟਾਂ ਕਟਵਾ ਦਿੱਤੀਆਂ ਹਨ। ਇਹ ਵੇਖੋ, ਸਾਡੀਆਂ ਵੋਟਾਂ ਕਟਵਾ ਦਿੱਤੀਆਂ ਹਨ। ਇਹ ਸੀ ਤੁਹਾਡਾ ਕੰਮ ਅਤੇ ਇਹ ਸੀ ਤੁਹਾਡੀ ਕਾਰਗੁਜ਼ਾਰੀ। ਸਪੀਕਰ ਸਾਹਿਬ, ਮੈਂ ਇਸ ਹਾਊਸ ਵਿਚ ਦੱਸਣਾ ਚਾਹੁੰਦੀ ਹਾਂ ਕਿ ਇਹ ਸ਼ੋਰ ਪਾਉਣ ਤੋਂ ਸਿਵਾ ਕੁਝ ਨਹੀਂ ਕਰ ਸਕਦੇ। ਜਿਸ ਇਨਸਾਨ ਵਿਚ ਕੁਝ ਹੁੰਦਾ ਹੈ, ਉਹ ਕਰ ਕੇ ਵਿਖਾਉਂਦਾ ਹੈ। ਸਰਕਾਰਾਂ ਵਾਇਦੇ ਕਰਕੇ ਨਿਭਾਉਂਦੀਆਂ ਹੁੰਦੀਆਂ ਹਨ। ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਸੀ ਤਾਂ ਉਨ੍ਹਾਂ ਨੇ ਜਿਹੜਾ ਵਾਇਦਾ ਕੀਤਾ ਸੀ, ਉਹ ਪੂਰਾ ਕਰਕੇ ਵਿਖਾਇਆ ਸੀ ਅਤੇ ਆਪਣੀ ਕੁਰਬਾਨੀ ਵੀ ਦਿੱਤੀ ਸੀ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਹ ਆਪਣਾ ਇਤਿਹਾਸ ਸਾਨੂੰ ਕੱਢ ਕੇ ਵਿਖਾਉਣ ਕਿ ਕਿਥੇ ਇਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਹਨ। ਕਿਥੇ ਹਨ ਇਨ੍ਹਾਂ ਦੀਆਂ ਕੁਰਬਾਨੀਆਂ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਤੁਹਾਡੇ ਇਹ ਫੋਕੇ ਨਾਅਰੇ ਕਿਸੇ ਕੰਮ ਨਹੀਂ ਆਉਣੇ ਤੁਹਾਡੇ ਇਨ੍ਹਾਂ ਫੋਕੇ ਨਾਅਰਿਆਂ ਨਾਲ ਕੋਈ ਕੰਮ ਨਹੀਂ ਹੋਣਾ। ਜਿੰਨੇ ਮਰਜ਼ੀ ਨਾਅਰੇ ਲਾ ਲਓ, ਇਹ ਕਿਸੇ ਕੰਮ ਨਹੀਂ ਆਉਣੇ। ਮੈਂ ਇਨ੍ਹਾਂ ਨੂੰ ਬੇਨਤੀ ਕਰਦੀ ਹਾਂ ਕਿ ਇਹ ਆਪਣੀਆਂ ਸੀਟਾਂ ਤੇ ਜਾ ਕੇ ਬੈਠਣ। ਅਗਰ ਤੁਹਾਨੂੰ ਆਪਣੀ ਇੱਜ਼ਤ ਪਿਆਰੀ ਹੈ ਤਾਂ ਤੁਸੀਂ ਆਪਣੀਆਂ ਸੀਟਾਂ ਤੇ ਜਾ ਕੇ ਬੈਠੋ। ਧੰਨਵਾਦ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ) (ਬਿਆਸ) :** ਮਾਨਯੋਗ ਸਪੀਕਰ ਸਾਹਿਬ, ਅੱਜ ਇਹ ਅਕਾਲੀ ਦਲ ਵਾਲੇ ਗਵਰਨਰ ਐਡਰੈੱਸ ਤੇ ਚੰਗੀ ਬਹਿਸ ਕਰਨ ਦੀ ਬਜਾਏ ਇਹ ਜਿਹੜਾ ਡਰਾਮਾ ਕਰ ਰਹੇ ਹਨ, ਇਸ ਨੂੰ ਵੇਖ ਕੇ ਮੈਨੂੰ ਇਕ ਗੱਲ ਯਾਦ ਆ ਗਈ ਹੈ ਚੋਰ ਮਚਾਏ ਸ਼ੋਰ। ਅੱਜ ਇਹ ਜਿਹੜੀ ਧੱਕੇਸ਼ਾਹੀ ਦੀ ਗੱਲ ਕਰਦੇ ਹਨ, ਇਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੇ ਧੱਕੇਸ਼ਾਹੀ ਹੋਈ ਵੇਖਣੀ ਹੈ ਤਾਂ ਸਾਡੇ ਪਰਿਵਾਰਾਂ ਕੋਲ ਜਾ ਕੇ ਵੇਖੋ। ਸਾਡੇ ਮਾਨਯੋਗ ਸਾਬਕਾ ਮੁੱਖ ਮੰਤਰੀ ਇਥੇ ਬੈਠੇ ਹਨ। ਆਦਮਪੁਰ ਬਾਈ-ਇਲੈਕਸ਼ਨ ਦੇ ਵੇਲੇ ਇਨ੍ਹਾਂ ਦੇ ਹੁਕਮਾਂ ਨਾਲ ਮੇਰੇ 72 ਸਾਲਾ ਬਾਬਾ ਜੀ ਉਤੇ ਇਨ੍ਹਾਂ ਨੇ ਚੋਰੀ ਦਾ ਕੇਸ ਦਰਜ ਕੀਤਾ। ਜੇ ਹੋਰ ਧੱਕੇਸ਼ਾਹੀ ਹੋਈ ਵੇਖਣੀ ਹੈ ਤਾਂ ਪੁੱਛੋ ਜਾ ਕੇ ਫਿਰੋਜ਼ਪੁਰ ਦੇ ਉਸ ਕਾਂਗਰਸੀ ਵਰਕਰ ਦੇ ਪਰਿਵਾਰ ਦੇ ਕੋਲੋਂ ਜਿਸ ਨੂੰ ਥਾਣੇ ਦੇ ਵਿਚ ਕਤਲ ਕਰ ਦਿੱਤਾ ਗਿਆ ਸੀ। ਜੇ ਹੋਰ ਧੱਕੇਸ਼ਾਹੀ ਹੋਈ ਵੇਖਣੀ ਹੈ ਤਾਂ ਮੈਂ ਤੁਹਾਨੂੰ ਇਕ ਹੋਰ ਮਿਸਾਲ ਦਿੰਦਾ ਹਾਂ। ਇਥੇ ਮੇਰੇ ਸਾਥੀ ਸੁਖਜਿੰਦਰ ਰੰਧਾਵਾ ਬੈਠੇ ਹਨ। ਜਦੋਂ ਇਨ੍ਹਾਂ ਨੇ ਗਲਤ ਵੋਟਾਂ ਬਣਾਉਣ ਦਾ ਵਿਰੋਧ ਕੀਤਾ ਤਾਂ ਇਨ੍ਹਾਂ ਦੇ ਖਿਲਾਫ 452 ਦਾ ਪਰਚਾ ਦਰਜ ਕਰ ਦਿੱਤਾ ਗਿਆ।

**ਸ਼੍ਰੀ ਸਪੀਕਰ :** ਡਿੰਪਾ ਜੀ, ਆਪਣੀ ਸੀਟ ਤੇ ਜਾਓ। ਤੁਹਾਡੀ ਸੀਟ ਕਿਥੇ ਹੈ। ਆਪਣੀ ਸੀਟ ਤੇ ਜਾ ਕੇ ਬੋਲੋ.....(ਸ਼ੋਰ) ਇਹ ਰਵੱਈਆ ਕੋਈ ਅੱਛਾ ਤਾਂ ਨਹੀਂ ਹੈ। ਆਪਣੀ ਸੀਟ ਤੇ ਜਾਓ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ) :** ਇਹ ਅੱਜ ਕੁਰੱਪਸ਼ਨ ਦੀਆਂ ਗੱਲਾਂ ਕਰਦੇ ਹਨ। ਇਥੇ ਦੋ ਦੋਸਤ ਬੈਠੇ ਹਨ ਜੋ ਆਪਸ ਵਿਚ ਕੁੜਮ ਵੀ ਹਨ ਅਤੇ ਦੋਵੇਂ ਐਮ.ਐਲ.ਏ. ਵੀ ਹਨ। ਪਿਛਲੀ ਸਰਕਾਰ ਦੇ ਵੇਲੇ ਇਨ੍ਹਾਂ ਦੋਹਾਂ ਨੂੰ ਸਿੱਖਿਆ ਦਾ ਮਹਿਕਮਾ ਦਿੱਤਾ ਗਿਆ ਸੀ। ਇਕ ਨੇ ਸਾਰੇ ਬੀਕਰ ਵੇਚ ਦਿੱਤੇ, ਦੂਸਰੇ ਨੇ ਨੌਕਰੀਆਂ ਵੇਚ ਦਿੱਤੀਆਂ। ਇਕ ਨੇ ਟੈਕਨੀਕਲ ਯੂਨੀਵਰਸਿਟੀ ਨੂੰ ਦੁਕਾਨ ਬਣਾ ਕੇ ਵੇਚ ਦਿੱਤਾ। ਇਨ੍ਹਾਂ ਨੇ ਉਹ ਗਦਰ ਪਾਇਆ ਸੀ ਜਿਹੜਾ ਪਹਿਲਾਂ ਕਦੀ ਕਿਸੇ ਨੇ ਨਾ ਪਾਇਆ ਹੋਵੇ। ਇਹ ਖੜ੍ਹੇ ਹਨ ਸਾਡੇ ਵਿਧਾਇਕ ਜਿਨ੍ਹਾਂ ਦੇ ਪਿਤਾ ਜੀ ਨੇ ਫਿਰੋਜ਼ਪੁਰ ਇਕ ਐਸ.ਐਸ.ਪੀ. ਲਾਇਆ ਸੀ। ਉਸ ਦੀਆਂ ਧਾਂਦਲੀਆਂ ਵੇਖ ਕੇ ਫਿਰੋਜ਼ਪੁਰ ਦੇ ਲੋਕ ਕਹਿਣ ਲੱਗ ਪਏ ਸਨ ਕਿ ਖਾਧਾ ਪੀਤਾ ਲਾਹੇ ਦਾ, ਬਾਕੀ ਫੇਰੂਰਾਏ ਦਾ। ਉਹ ਬੰਦ ਡੱਬਿਆਂ ਵਿੱਚ ਇਨ੍ਹਾਂ ਨੂੰ ਹਿੱਸਾ ਪਹੁੰਚਾਉਂਦਾ ਸੀ। ਅੱਜ ਇਹ ਗੱਲਾਂ ਕਰਦੇ ਹਨ। ਅੱਜ ਸਿਵਾਏ ਖੱਪ ਪਾਉਣ ਦੇ ਇਨ੍ਹਾਂ ਕੋਲ ਕੋਈ ਹੋਰ ਮੁੱਦਾ ਨਹੀਂ ਹੈ। ਲੋਕਾਂ ਵੱਲੋਂ ਪਹਿਲਾਂ ਇਨ੍ਹਾਂ ਨੂੰ ਸ਼ਹਿਰਾਂ ਵਿੱਚ ਨਕਾਰ ਦਿੱਤਾ ਗਿਆ, ਅੱਜ ਪਿੰਡਾਂ ਵਿੱਚ ਵੀ ਲੋਕਾਂ ਨੇ ਇਨ੍ਹਾਂ ਨੂੰ ਨਕਾਰ ਦਿੱਤਾ ਹੈ ਅਤੇ ਛੇਤੀ ਹੀ ਹੁਣ ਗੁਰਦੁਆਰਿਆਂ ਵਿੱਚੋਂ ਵੀ ਇਹ ਕੱਢੇ ਜਾਣੇ ਹਨ ਜਿੱਥੋਂ ਪਾਪ ਦਾ ਧਨ ਇਨ੍ਹਾਂ ਨੇ ਬੇਫਿਕਰੀ

[ਸਰਦਾਰ ਜਸਬੀਰ ਸਿੰਘ ਗਿੱਲ]

ਨਾਲ ਲੁੱਟਿਆ ਹੈ। ਮੈਂ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਅਪੀਲ ਕਰਦਾ ਹਾਂ ਕਿ ਜਿੰਨੀ ਛੇਤੀ ਹੋ ਸਕੇ, ਇਨ੍ਹਾਂ ਦੇ ਕੁਝ ਤੋਤੇ ਅਤੇ ਬਘਿਆੜਾਂ ਨੂੰ ਪਿੰਜਰੇ ਵਿੱਚ ਬੰਦ ਕਰ ਦਿਓ। ਇਨ੍ਹਾਂ ਨੇ ਪੰਜਾਬ ਵਿੱਚ ਜਿਹੜੀ ਲੁੱਟ ਪਾਈ ਹੈ, ਉਹ ਸਾਰਾ ਪੈਸਾ ਬਾਹਰ ਲੈ ਆਓ ਉਸ ਪੈਸੇ ਨਾਲ ਜਿਹੜਾ ਪੰਜਾਬ ਤੇ ਕਰਜ਼ਾ ਚੜ੍ਹ ਗਿਆ ਹੈ, ਉਹ ਵੀ ਲੱਥ ਜਾਵੇਗਾ ਅਤੇ ਪੰਜਾਬ ਦੇ ਵਿੱਚ ਜਿਹੜੀ ਡਿਵੈਲਪਮੈਂਟ ਐਕਟੀਵਿਟੀ ਬਿਲਕੁਲ ਬੰਦ ਹੋ ਗਈ ਸੀ, ਉਹ ਵੀ ਸ਼ੁਰੂ ਹੋ ਜਾਵੇਗੀ। ਇਹ ਜਿਹੜੇ ਅੱਜ ਸਾਡੇ ਫਾਇਨਾਂਸ ਮਨਿਸਟਰ ਹਨ, ਇਨ੍ਹਾਂ ਨੇ ਕੁਝ ਨਹੀਂ ਦੇਖਿਆ। ਸ਼ੈਲਰਾਂ ਵਾਲਿਆਂ ਦਾ 200 ਕਰੋੜ ਰੁਪਿਆ ਜਿਹੜਾ ਕਿ ਇਕ ਸਾਲ ਵਾਸਤੇ ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਗਲਤ ਤਰੀਕੇ ਨਾਲ ਵੰਡ ਕੇ ਲੁੱਟ ਪਾਈ ਹੋਈ ਸੀ, ਉਸ ਨੂੰ ਵੀ ਸਾਡੀ ਸਰਕਾਰ ਨੇ ਰੋਕਿਆ ਹੈ। ਸੋ, ਅੰਤ ਵਿੱਚ, ਸਪੀਕਰ ਸਾਹਿਬ, ਜਿਹੜੀ ਮੁੱਖ ਮੰਤਰੀ ਕੈਪਟਨ ਸਾਹਿਬ ਨੇ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਦੀ ਮੁਹਿੰਮ ਆਰੰਭ ਕੀਤੀ ਹੈ, ਮੈਂ ਉਸਦਾ ਪੂਰਾ-ਪੂਰਾ ਸਮਰਥਨ ਕਰਦਾ ਹਾਂ। ਧੰਨਵਾਦ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਰਵਿੰਦਰ ਸਿੰਘ ਸੰਧੂ (ਫਿਰੋਜ਼ਪੁਰ ਛਾਉਣੀ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਟਾਈਮ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਪੰਜਾਬ ਵਿਧਾਨ ਸਭਾ ਦੇ ਨਵੇਂ ਚੁਣੇ ਹੋਏ ਸਾਰੇ ਐਮ.ਐਲ.ਏ. ਸਾਹਿਬਾਨ ਨੂੰ ਵਧਾਈ ਦਿੰਦਾ ਹਾਂ। ਮੈਂ ਸਾਰੇ ਅਕਾਲੀ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਸਭ ਤੋਂ ਵੱਧ ਜ਼ਿਆਦਤੀ ਮੇਰੇ ਹਲਕੇ ਵਿੱਚ ਹੋਈ, ਮੈਨੂੰ ਬੋਲਣ ਦਾ ਟਾਈਮ ਸਪੀਕਰ ਸਾਹਿਬ ਨੇ ਹੁਣ ਦਿੱਤਾ ਹੈ। ਬਾਦਲ ਸਾਹਿਬ ਵੀ ਇਥੇ ਬੈਠੇ ਹਨ। ਬਾਦਲ ਸਾਹਿਬ, ਮੇਰੇ ਹਲਕੇ ਵਿੱਚ 200 ਮੁਕੱਦਮੇ ਝੂਠੇ ਦਰਜ ਹੋਏ ਔਰ ਜੇਕਰ ਇਕ ਵੀ ਮੁੱਕਦਮਾ ਸੱਚਾ ਸਾਬਤ ਹੋ ਜਾਵੇ ਤਾਂ ਮੈਂ ਵਿਧਾਨ ਸਭਾ ਦੀ ਮੈਂਬਰਸ਼ਿਪ ਤੋਂ ਰੀਜ਼ਾਈਨ ਕਰ ਦਿਆਂਗਾ। ਬਾਦਲ ਸਾਹਿਬ ਆਪ ਇਸ ਦੀ ਇਨਵੈਸਟੀਗੇਸ਼ਨ ਕਰ ਲੈਣ। ਬਾਦਲ ਸਾਹਿਬ ਦੇ ਰਾਜ ਵਿੱਚ ਸਾਡੇ ਪਵਿੱਤਰ ਸਥਾਨਾਂ ਤੇ ਜਨਮੇਜਾ ਸਿੰਘ ਸੇਖੋਂ ਝੂਠੇ ਮੁਕੱਦਮੇ ਦਰਜ ਕਰਕੇ ਆਪਣੀ ਹਾਜ਼ਰੀ ਵਿੱਚ 10ਵੇਂ ਪਾਤਸ਼ਾਹ ਦੀ ਪਵਿੱਤਰ ਧਰਤੀ ਤੇ ਗੁਰਦੁਆਰਿਆਂ ਵਿੱਚ ਮੁਸਲਮਾਨਾਂ ਵਾਂਗੂੰ ਸਹੁੰ ਖਵਾਉਂਦਾ ਰਿਹਾ ਕਿ ਤੁਸੀਂ ਕਾਂਗਰਸ ਛੱਡੋ ਅਤੇ ਅਕਾਲੀ ਦਲ ਵਿੱਚ ਸ਼ਾਮਲ ਹੋ ਜਾਓ। ਉਹ ਕੇਸ ਅਜੇ ਸਬੂਤ ਵਜੋਂ ਪੈਂਡਿੰਗ ਪਏ ਹਨ ਜਿਨ੍ਹਾਂ ਨੂੰ ਸਹੁੰਆਂ ਚੁਕਾਈਆਂ ਗਈਆਂ ਅਤੇ ਜਿਨ੍ਹਾਂ ਤੇ ਮੁਕੱਦਮੇ ਬਣਾਏ ਗਏ ਚਾਹੇ 307 ਦੇ ਹਨ, ਚਾਹੇ 302 ਦੇ ਹਨ, ਚਾਹੇ 20 ਕਿਲੋ ਅਫੀਮ ਪਾਈ ਗਈ ਅਤੇ ਚਾਹੇ 10 ਕੁਇੰਟਲ ਪੋਸਤ ਪਾਇਆ ਗਿਆ। ਰਿਕਾਰਡ ਹੈ, ਫਾਈਲਾਂ ਮੰਗਵਾ ਕੇ ਚੈੱਕ ਕਰ ਲਓ। ਜਿਨ੍ਹਾਂ ਨੂੰ ਸਹੁੰਆਂ ਚੁਕਾਈਆਂ ਗਈਆਂ, ਉਨ੍ਹਾਂ ਦੇ ਮੁਕੱਦਮੇ ਹਾਲੇ ਵੀ ਪੈਂਡਿੰਗ ਪਏ ਹਨ। ਇਹ ਕੁਝ ਹੋਇਆ ਅੱਜ ਇਹ ਗੱਲਾਂ ਕਰਦੇ ਹਨ। ਮੈਂ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਵਿੱਚ ਮੇਰੇ ਬਲਾਕ ਵਿੱਚ 100 ਪੰਚਾਇਤਾਂ ਸੀ, ਜਿਨ੍ਹਾਂ ਵਿਚੋਂ 85% ਕਾਂਗਰਸੀ ਉਮੀਦਵਾਰਾਂ ਦੇ ਕਾਗਜ਼ ਰੀਜੈਕਟ ਕਰਕੇ ਇਨ੍ਹਾਂ ਨੇ ਆਪਣੇ ਸਰਪੰਚ ਡਿਕਲੇਅਰ ਕੀਤੇ ਜਿਨ੍ਹਾਂ ਦਾ ਸਬੂਤ ਇਹ ਹੈ ਕਿ ਹਾਈ ਕੋਰਟ ਅਤੇ ਡੀ.ਸੀ. ਦੇ ਦਫ਼ਤਰ ਵਿੱਚ ਉਹ ਇਲੈਕਸ਼ਨ ਪੈਟੀਸ਼ਨਾਂ ਅਜੇ ਵੀ ਪੈਂਡਿੰਗ ਪਈਆਂ ਹਨ। ਆਹ ਹੁਣ ਇਲੈਕਸ਼ਨ ਹੋ ਕੇ ਹਟੇ ਹਨ। ਬਾਦਲ ਸਾਹਿਬ ਬੈਠੇ ਹਨ, ਇਹ ਸਾਰੇ ਹਲਕੇ ਵਿੱਚੋਂ ਆਪਣਾ ਇਕ ਵੀ ਵਰਕਰ ਲਿਆਉਣ ਜਿਸ ਨੂੰ ਵੋਟ ਪਾਉਣ ਦਾ ਹੱਕ ਨਾ ਮਿਲਿਆ ਹੋਵੇ ਅਤੇ ਕਿਸੇ ਦਾ ਕਾਗਜ਼ ਰੀਜੈਕਟ ਕੀਤਾ ਹੋਵੇ। ਇਥੋਂ ਤੱਕ ਕਿ ਬਾਦਲ ਸਾਹਿਬ ਦੇ ਮਨਿਸਟਰ ਨੇ ਸਾਡੇ ਰਾਣਾ ਸੋਢੀ ਦੇ ਨਾਲ ਨੀਲੇ ਕਾਂਗਰਸੀਆਂ ਰਲ ਕੇ ਇਲੈਕਸ਼ਨ ਲੜਿਆ ਨਾਲ ਬਾਦਲ ਸਾਹਿਬ ਨੇ ਆਪਣੀਆਂ ਤਕੜੀ ਵਾਲੀਆਂ ਟਿਕਟਾਂ ਛੱਡੀਆਂ ਔਰ ਸਾਡੇ ਉਨ੍ਹਾਂ ਦੋਹਾਂ ਨੇ ਬਾਦਲ ਸਾਹਿਬ ਦੇ ਹੱਕ ਵਿੱਚ ਪੰਜੇ ਵਾਲੀਆਂ ਟਿਕਟਾਂ ਛੱਡੀਆਂ। ਅੱਜ ਇਹ ਗੱਲਾਂ ਕਰਦੇ ਹਨ ਕਿ ਪੰਚਾਇਤ ਸੰਮਤੀ ਵਿੱਚ ਜ਼ਿਆਦਤੀਆਂ ਹੋਈਆਂ ਹਨ। ਮੈਂ ਬਾਦਲ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੇ ਇਕ ਵਜ਼ੀਰ ਨੂੰ ਪੌਣਾ ਕਿੱਲਾ ਜ਼ਮੀਨ ਆਉਂਦੀ ਸੀ। ਮੁੱਲਾਂਪੁਰ ਦਾਖੇ ਦੇ ਵਿੱਚ ਔਰ ਅੱਜ ਉਹ ਕਰੋੜਾਂ ਦੀ ਜਾਇਦਾਦ, ਹਜ਼ਾਰਾਂ ਕਿੱਲੇ ਜ਼ਮੀਨ ਫਿਰੋਜ਼ਪੁਰ ਵਿੱਚ ਦਬੀ ਬੈਠਾ ਹੈ। ਬਾਦਲ ਸਾਹਿਬ ਇਨਸਾਫ ਕਰਾਉਣ ਜਿਨ੍ਹਾਂ ਨੇ ਪੰਜ ਸਾਲ ਰਾਜ ਕੀਤਾ ਹੈ। ਉਲਟਾ ਉਹ ਜਾਕੇ ਬਾਦਲ ਸਾਹਿਬ ਨੂੰ ਕਹਿੰਦਾ ਸੀ ਕਿ ਬਾਦਲ ਸਾਹਿਬ, ਤੁਹਾਨੂੰ ਰਾਜ ਕਰਨਾ ਨਹੀਂ ਆਉਂਦਾ। ਜੇ ਤੁਹਾਡੀ ਥਾਂ ਤੇ ਮੈਂ ਪਾਰਲੀਮੈਂਟ ਦੀ ਇਲੈਕਸ਼ਨ ਦਾ ਇੰਚਾਰਜ ਹੁੰਦਾ ਤਾਂ ਮੈਂ ਸੁਖਬੀਰ ਬਾਦਲ ਨੂੰ ਪਾਰਲੀਮੈਂਟ ਦੀ ਸੀਟ ਜਿੱਤ ਕੇ ਦਿੰਦਾ। ਅੱਜ ਪੁੱਛੋ, ਬਾਦਲ ਸਾਹਿਬ, ਉਸ ਮਨਿਸਟਰ ਨੂੰ ਜਿਸ ਨੇ ਔਰੰਗਜ਼ੇਬ ਦਾ ਰਾਜ ਪਾਲਿਆ। ਉਹ 9031 ਵੋਟਾਂ ਤੇ ਫਿਰੋਜ਼ਪੁਰ ਛਾਉਣੀ ਦੀ ਸੀਟ ਤੋਂ ਹਾਰਿਆ ਹੈ। ਅੱਜ ਤੱਕ ਵਿਧਾਨ ਸਭਾ ਦੀ ਇਲੈਕਸ਼ਨ ਵਿਚ ਕਿਸੇ ਪਾਰਟੀ ਦਾ ਕੋਈ ਵੀ ਉਮੀਦਵਾਰ ਏਨੇ ਵੱਡੇ ਫਰਕ ਨਾਲ ਨਹੀਂ ਹਾਰਿਆ। ਮੈਂ ਸਾਰੇ ਭਰਾਵਾਂ ਨੂੰ ਬੇਨਤੀ ਕਰਾਂਗਾ ਕਿ ਹਿਸਾਬ ਨਾਲ ਰੌਲਾ ਪਾਉਣਾ ਚੰਗਾ ਹੁੰਦਾ ਹੈ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਇਨ੍ਹਾਂ ਦੇ ਕਿਹੜੇ-ਕਿਹੜੇ ਐਮ.ਐਲ.ਏ. ਅਤੇ ਕਿਹੜੇ-

ਕਿਹੜੇ ਵਜ਼ੀਰ ਕੀ ਕੁਝ ਕਰਦੇ ਰਹੇ ਹਨ। ਇਹ ਠੀਕ ਹੈ ਕਿ ਅਪੋਜ਼ੀਸ਼ਨ ਦਾ ਰੋਲ ਬਣਦਾ ਹੈ ਅਤੇ ਜਿਥੇ ਸਰਕਾਰ ਗਲਤ ਹੁੰਦੀ ਹੈ ਉਥੇ ਰੌਲਾ ਪਾਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੁਬਾਰਾ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਆਪਣੀ ਮਰਜ਼ੀ ਨਾਲ ਜਾਂਚ ਕਰ ਲੈਣ। ਜੇਕਰ ਇਕ ਵੀ ਕੇਸ ਵਿਚ ਸਚਾਈ ਨਿਕਲ ਆਵੇ ਤਾਂ ਬੱਬਲ ਰਿਜ਼ਾਈਨ ਕਰ ਜਾਵੇਗਾ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਰਣਦੀਪ ਸਿੰਘ (ਨਾਭਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਹਾਊਸ ਵਿਚ ਬੋਲਣ ਲਈ ਮੌਕਾ ਦਿੱਤਾ ਹੈ। ਮੈਂ ਕਾਂਗਰਸ ਪਾਰਟੀ, ਅਕਾਲੀ ਦਲ, ਬੀ.ਜੇ.ਪੀ. ਦੇ ਅਤੇ ਆਜਾਦ ਜਿੱਤੇ ਮੈਂਬਰਾਂ ਨੂੰ ਵਧਾਈ ਦਿੰਦਾ ਹਾਂ . . . .

(ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸਹਿਬਾਨ ਹਾਲੇ ਵੀ ਉਚੀ-ਉਚੀ ** ** ਨਾਅਰੇ ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**Mr. Speaker :** Do not waste time, go to your seats. Slogans should not be recorded.

**ਸਰਦਾਰ ਰਣਦੀਪ ਸਿੰਘ** : ਮੈਂ ਅਫਸੋਸ ਵੀ ਪ੍ਰਗਟ ਕਰਦਾ ਹਾਂ ਕਿ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਜਿਹੜੇ ਨੁਮਾਇੰਦੇ ਆਪਣੇ-ਆਪਣੇ ਹਲਕਿਆਂ ਤੋਂ ਚੁਣੇ ਗਏ ਹਨ... (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਬਾਦਲ ਸਾਹਿਬ, ਹੁਣ ਤਾਂ ਬਹੁਤ ਪ੍ਰੋਟੈਸਟ ਹੋ ਗਿਆ ਹੈ। Please ask your colleagues to resume their seats.

**ਸਰਦਾਰ ਰਣਦੀਪ ਸਿੰਘ** : ਉਹ ਇਥੇ ਲੋਕਾਂ ਦੀ ਨੁਮਾਇੰਦਗੀ ਨਹੀਂ ਕਰ ਰਹੇ। ਇਹ ਡੈਮੋਕਰੇਸੀ ਦੀ ਗੱਲ ਕਰਦੇ ਹਨ। ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ ਪਿਛਲੀਆਂ ਚੋਣਾਂ 1997 ਵਿਚ ਹੋਈਆਂ ਸਨ ਤਾਂ ਉਸ ਵਕਤ ਮੈਂ ਖੁਦ ਨਿੱਜੀ ਤੌਰ ਤੇ ਚੋਣ ਲੜਿਆ ਸੀ ਅਤੇ ਮੈਨੂੰ 718 ਵੋਟਾਂ ਦੇ ਫਰਕ ਨਾਲ ਧੱਕੇ ਨਾਲ ਹਰਾਇਆ ਗਿਆ ਸੀ। ਪਿਛਲੀਆਂ ਪੰਚਾਇਤੀ ਚੋਣਾਂ ਵਿਚ ਇਨ੍ਹਾਂ ਨੇ ਸਾਡੇ ਕਾਗਜ਼ ਰੱਦ ਕੀਤੇ, ਜਿਥੇ ਜੀਅ ਕੀਤਾ ਮੈਂਬਰ ਸਸਪੈਂਡ ਕੀਤੇ, ਕਾਨੂੰਨੀ ਕਾਰਵਾਈ ਕੀਤੀ ਅਤੇ ਹੁਣ ਇਥੇ ਆ ਕੇ ਕਹਿੰਦੇ ਹਨ ਕਿ ਡੈਮੋਕਰੇਸੀ ਦਾ ਕਤਲ ਕੀਤਾ ਜਾ ਰਿਹਾ ਹੈ। ਮੈਂ ਬਾਦਲ ਸਾਹਿਬ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਸਾਲ 1977 ਵਿਚ ਜਦੋਂ ਐਮਰਜੈਂਸੀ ਲੱਗੀ ਸੀ ਤਾਂ ਸਵਰਗਵਾਸੀ ਗੁਰਦਰਸ਼ਨ ਸਿੰਘ ਜਿਹੜੇ ਕਿ ਮੇਰੇ ਪਿਤਾ ਜੀ ਸਨ ਉਨ੍ਹਾਂ ਤੇ ਜਾਅਲੀ ਕੇਸ ਦਰਜ ਕੀਤਾ ਗਿਆ ਸੀ। ਜਦੋਂ ਮੰਡੀ ਗੋਬਿੰਦਗੜ੍ਹ ਵਿਚ ਜ਼ਿਲ੍ਹਾ ਕਾਂਗਰਸ ਕਮੇਟੀ ਦੀ ਅਤੇ ਅਕਾਲੀ ਪਾਰਟੀ ਦੀ ਵੀ ਮੀਟਿੰਗ ਚੱਲ ਰਹੀ ਸੀ ਤਾਂ ਉਥੇ ਸਰਦਾਰ ਗੁਰਦਰਸ਼ਨ ਜੀ ਨੇ ਇਕ ਐਲਾਨ ਕੀਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ ਮੈਂ ਜ਼ਮਾਨਤ ਨਹੀਂ ਕਰਾਉਣਾ ਚਾਹੁੰਦਾ ਜੇਕਰ ਮੈਂ ਗੁਨਾਹਗਾਰ ਹਾਂ ਤਾਂ ਮੇਰੀ ਗ੍ਰਿਫਤਾਰੀ ਇਥੇ ਹੀ ਪਾ ਲਈ ਜਾਵੇ। ਇਹ ਜਿਹੜੇ ਮਹਾਰਾਜਾ ਰਣਜੀਤ ਦੇ ਰਾਜ ਦੀਆਂ ਗੱਲਾਂ ਕਰਦੇ ਹਨ, ਅੱਜ ਇਹ ਆਪਣੀਆਂ ਜ਼ਮਾਨਤਾਂ ਕਰਾਉਣ ਵਿਚ ਲੱਗੇ ਹੋਏ ਹਨ। ਜੇਕਰ ਉਨ੍ਹਾਂ ਵਿਚ ਕਮਜ਼ੋਰੀਆਂ ਹਨ, ਤਾਂ ਹੀ ਉਹ ਭੱਜੇ ਫਿਰਦੇ ਹਨ। ਪਰ ਅੱਜ ਸਪੀਕਰ ਸਾਹਿਬ, ਤੁਹਾਡੇ ਦਰਮਿਆਨ ਆਕੇ ਇਥੇ ਹਾਊਸ ਦੀਆਂ ਪ੍ਰੋਸੀਡਿੰਗਜ਼ ਖਰਾਬ ਕਰ ਰਹੇ ਹਨ ਅਤੇ ਰੌਲਾ ਪਾ ਰਹੇ ਹਨ। ਪੰਜਾਬ ਦੇ ਲੋਕਾਂ ਨੇ ਕਾਂਗਰਸ ਪਾਰਟੀ ਦੇ ਹੱਕ ਵਿਚ ਫਤਵਾ ਦਿੱਤਾ ਹੈ ਜਿਸ ਨਾਲ ਇਨ੍ਹਾਂ ਨੂੰ ਪਰੇਸ਼ਾਨੀ ਹੋਈ ਹੈ ਅਤੇ ਦੁੱਖ ਹੋਇਆ ਹੈ ਅਤੇ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸੇ ਕਾਰਨ ਹੀ ਸਾਡੇ ਹਾਊਸ ਦੀਆਂ ਪ੍ਰੋਸੀਡਿੰਗਜ਼ ਨੂੰ ਖਰਾਬ ਕਰਨ ਲਈ ਤੁਹਾਡੇ ਦਰਮਿਆਨ ਆ ਗਏ ਹਨ ਅਤੇ ਕੁਰੱਪਸ਼ਨ ਦਾ ਬਾਰ-ਬਾਰ ਜ਼ਿਕਰ ਕਰ ਰਹੇ ਹਨ। ਇਸ ਕੁਰੱਪਸ਼ਨ ਨੇ ਪੰਜਾਬ ਦੇ ਸੂਬੇ ਦਾ ਉਜਾੜਾ ਕਰਕੇ ਰੱਖ ਦਿੱਤਾ ਹੈ ਕਿਉਂਕਿ ਕੁਝ ਰਾਜਨੀਤਕ ਲੋਕ ਜਿਹੜੇ ਲੋਕਾਂ ਦੀ ਨੁਮਾਇੰਦਗੀ ਕਰਨਾ ਚਾਹੁੰਦੇ ਸਨ, ਉਹ ਆਪਣੇ ਤਰੀਕੇ ਨਾਲ ਵੱਖੋ-ਵੱਖਰੇ ਹਲਕਿਆਂ ਵਿਚ ਗਰਾਂਟਾਂ ਵੰਡਦੇ ਫਿਰਦੇ ਸਨ। ਉਨ੍ਹਾਂ ਸਦਕਾ ਪੰਜਾਬ ਉਤੇ 53,000 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਹੋਇਆ ਹੈ। ਸਾਡੀ ਕਾਂਗਰਸ ਪਾਰਟੀ ਨੇ ਆਪਣੇ ਚੋਣ ਮੈਨੀਫੈਸਟੋ ਵਿਚ ਲਿਖਿਆ ਸੀ ਕਿ ਅਸੀਂ ਸਾਫ-ਸੁਥਰੀ ਅਤੇ ਇਮਾਨਦਾਰੀ ਵਾਲੀ ਸਰਕਾਰ ਲੋਕਾਂ ਨੂੰ ਦੇਣਾ ਚਾਹੁੰਦੇ ਹਾਂ ਅਤੇ ਉਸ ਦੇ ਲਈ ਹੀ ਇਹ ਸਾਰੀ ਕਾਰਵਾਈ ਕੀਤੀ ਜਾ ਰਹੀ ਹੈ। ਇਹੋ ਗੁਨਾਹਗਾਰ ਲੋਕ ਹਨ ਜਿਹੜੇ ਹੁਣ ਤੁਹਾਡੇ ਦਰਮਿਆਨ ਆਕੇ, ਸਪੀਕਰ ਸਾਹਿਬ, ਹਾਊਸ ਦੀਆਂ ਪ੍ਰੋਸੀਡਿੰਗਜ਼ ਨੂੰ ਡਿਸਟਰਬ ਕਰਨਾ ਚਾਹੁੰਦੇ ਹਨ। ਇਨ੍ਹਾਂ ਨੂੰ ਇਸ ਗੱਲ ਦਾ ਦੁੱਖ ਹੈ ਕਿਉਂਕਿ ਲੋਕਾਂ ਨੇ ਇਨ੍ਹਾਂ ਨੂੰ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦ ਦੀਆਂ ਚੋਣਾਂ

**Not recorded as ordered by the Chair.

[ਸਰਦਾਰ ਰਣਦੀਪ ਸਿੰਘ]

ਵਿਚ ਨਕਾਰ ਕੇ ਕਾਂਗਰਸ ਦੇ ਹੱਕ ਵਿਚ ਫਤਵਾ ਦਿੱਤਾ ਹੈ। ਇਹ ਤਾਂ ਹੀ ਪਿੱਟ ਰਹੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਹਾਊਸ ਨੂੰ ਠੀਕ ਤਰੀਕੇ ਨਾਲ ਚਲਾਉਣ ਦੀ ਤੁਹਾਡੀ ਜ਼ਿਮੇਵਾਰੀ ਹੁੰਦੀ ਹੈ ਤਾਂ ਕਿ ਪ੍ਰੋਸੀਡਿੰਗਜ਼ ਸਮੂਥ ਚਲਣ। ਇਸ ਲਈ ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਅਤੇ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਵੀ ਕਾਰਵਾਈ ਹਾਊਸ ਦੇ ਰੂਲਾਂ ਮੁਤਾਬਿਕ ਬਣਦੀ ਹੈ, ਇਨ੍ਹਾਂ ਦੇ ਖਿਲਾਫ ਕੀਤੀ ਜਾਵੇ। ਇਹ ਜ਼ਿਮੇਂਵਾਰ ਨੁਮਾਇੰਦੇ ਹਨ ਇਹ ਆਪਣੇ ਵੱਖੋ-ਵੱਖਰੇ ਹਲਕਿਆਂ ਦੇ ਲੋਕਾਂ ਦੀ ਨੁਮਾਇੰਗਦੀ ਕਰਦੇ ਹਨ ਅਤੇ ਪੰਜਾਬ ਦੇ ਲੋਕਾਂ ਨੂੰ ਇਨ੍ਹਾਂ ਉਤੇ ਕਾਫੀ ਆਸਾਂ ਹਨ। ਇਨ੍ਹਾਂ ਨੂੰ ਉਨ੍ਹਾਂ ਲੋਕਾਂ ਦੀਆਂ ਦੁੱਖ ਤਕਲੀਫਾਂ ਇਥੇ ਬੈਠਕੇ ਵਿਚਾਰਕੇ ਹੱਲ ਕਰਨੀਆਂ ਚਾਹੀਦੀਆਂ ਹਨ ਅਤੇ ਹਾਊਸ ਦੀਆਂ ਪ੍ਰੋਸੀਡਿੰਗਜ਼ ਨੂੰ ਠੀਕ ਚਲਾਉਣਾ ਚਾਹੀਦਾ ਹੈ। ਇਹ ਜ਼ਿਮੇਂਵਾਰ ਪੁਜੀਸ਼ਨਾਂ ਤੇ ਹਨ ਅਤੇ ਇਨ੍ਹਾਂ ਨੂੰ ਜਿਹੜੀ ਇਨ੍ਹਾਂ ਦੀ ਡਿਊਟੀ ਬਣਦੀ ਹੈ, ਉਹ ਠੀਕ ਪ੍ਰਕਾਰ ਨਾਲ ਆਪਣੀਆਂ-ਆਪਣੀਆਂ ਸੀਟਾਂ ਤੇ ਬੈਠ ਕੇ ਨਿਭਾਉਣੀ ਚਾਹੀਦੀ ਹੈ। ਬਹਿਸ ਕਰਕੇ ਉਨ੍ਹਾਂ ਦੀਆਂ ਦੁੱਖ-ਤਕਲੀਫਾਂ ਦਾ ਹੱਲ ਕੱਢਿਆ ਜਾ ਸਕਦਾ ਹੈ। ਇਨ੍ਹਾਂ ਨੂੰ ਆਪਣੀ ਜ਼ਿਮੇਵਾਰੀ ਨੂੰ ਸਮਝਣਾ ਚਾਹੀਦਾ ਹੈ ਅਤੇ ਆਪਣੀ ਪਾਰਟੀ ਦੀ ਜ਼ਿਮੇਵਾਰੀ ਨੂੰ ਸਮਝਣਾ ਚਾਹੀਦਾ ਹੈ, ਇਹ ਆਪਣੀਆਂ ਸੀਟਾਂ ਤੇ ਬੈਠਣ ਦੀ ਖੇਚਲ ਕਰਨ ਤਾਂਕਿ ਆਪਾਂ ਸਾਰੇ ਹਾਊਸ ਦੀਆਂ ਪ੍ਰੋਸੀਡਿੰਗਜ਼ ਨੂੰ ਜਾਰੀ ਰੱਖ ਸਕੀਏ। ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ, ਇਸ ਦੇ ਲਈ ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ।

**ਸਰਦਾਰ ਤਰਲੋਚਨ ਸਿੰਘ (ਬੰਗਾ, ਐਸ.ਸੀ.) :** ਸਪੀਕਰ ਸਾਹਿਬ, ਸੱਭ ਤੋਂ ਪਹਿਲਾਂ ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈੱਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਅਕਾਲੀ ਦਲ ਦੇ ਵੀਰਾਂ ਨੂੰ ਬੇਨਤੀ ਕਰਾਂਗਾ ਕਿ ਅਗਰ ਇਹ ਗੁਰੂ ਗਰੰਥ ਸਾਹਿਬ ਦੇ ਉਪਰ ਪੂਰਾ-ਪੂਰਾ ਵਿਸ਼ਵਾਸ ਰੱਖਦੇ ਹਨ ਤਾਂ ਮੈਂ ਗੁਰੂ ਗਰੰਥ ਸਾਹਿਬ ਵਿਚੋਂ ਇਕ ਤੁੱਕ ਸੁਣਾਉਣੀ ਚਾਹੁੰਦਾ ਹਾਂ। ਜੇ ਇਨ੍ਹਾਂ ਨੂੰ ਥੋੜ੍ਹੀ ਬਹੁਤ ਵੀ ਸ਼ਰਮ ਹੈ ਤਾਂ ਬੈਠ ਕੇ ਸੁਣਨ। ਸ੍ਰੀ ਗੁਰੂ ਗਰੰਥ ਸਾਹਿਬ ਵਿੱਚ ਲਿਖਿਆ ਹੈ :

ਫਰੀਦਾ ਜੇ ਤੂੰ ਅਕਲ ਲਤੀਫ਼ ਹੈਂ ਕਾਲੇ ਲਿਖ ਨਾ ਲੇਖ।"
ਆਪਨੜੇ ਗਿਰੇਵਾਨ ਮੈਂ ਸਿਰ ਨੀਵਾਂ ਕਰ ਦੇਖ।"

ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ। ਇਨ੍ਹਾਂ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ ਕਿ ਇਨ੍ਹਾਂ ਨੇ ਕਿਹੜੀਆਂ-ਕਿਹੜੀਆਂ ਕਾਲੀਆਂ ਕਰਤੂਤਾਂ ਕੀਤੀਆਂ। ਅਗਰ ਆਪਾਂ ਆਜ਼ਾਦੀ ਤੋਂ ਬਾਅਦ ਦਾ ਇਤਿਹਾਸ ਦੇਖੀਏ ਤਾਂ ਆਪਾਂ ਨੂੰ ਪਤਾ ਚਲਦਾ ਹੈ ਕਿ ਇਨ੍ਹਾਂ ਲੋਕਾਂ ਨੇ ਮਹਾਂ-ਪੰਜਾਬ ਜੋਕਿ ਦਿੱਲੀ ਤੋਂ ਵੀ ਅਗਾਂਹ ਤੱਕ ਹੁੰਦਾ ਸੀ, ਉਸਨੂੰ ਪੰਜਾਬੀ ਸੂਬੇ ਤੋਂ ਪੰਜਾਬੀ ਸੂਬੀ ਬਣਾਕੇ ਰੱਖ ਦਿੱਤਾ ਹੈ। ਇਨ੍ਹਾਂ ਲੋਕਾਂ ਦੀਆਂ ਕਾਲੀਆਂ ਕਰਤੂਤਾਂ ਨੇ ਵੱਡੇ ਪੰਜਾਬ ਨੂੰ ਛੋਟਾ ਬਣਾਕੇ ਰੱਖ ਦਿੱਤਾ ਹੈ। ਉਸ ਤੋਂ ਬਾਅਦ ਇਨ੍ਹਾਂ ਲੋਕਾਂ ਦੇ ਹੀ ਆਗੂਆਂ ਨੇ ਅੱਤਵਾਦ ਆਪ ਪੈਦਾ ਕੀਤਾ ਅਤੇ ਪੰਜਾਬ ਵਿੱਚ ਫੈਲਾਇਆ। ਇਹ ਲੋਕਾਂ ਦੇ ਕਾਤਲ ਹਨ। ਕਿਉਂਕਿ ਹੁਣ ਲੋਕਾਂ ਨੇ ਇਨ੍ਹਾਂ ਨੂੰ ਬਾਹਰ ਝੱਲਣਾ ਬੰਦ ਕਰ ਦਿੱਤਾ ਹੈ ਅਤੇ ਬਾਹਰ ਜਾ ਕੇ ਇਹ ਐਜੀਟੇਸ਼ਨ ਨਹੀਂ ਕਰ ਸਕਦੇ, ਇਸ ਲਈ ਇਹ ਹੁਣ ਅਖਬਾਰਾਂ ਦੇ ਰਾਹੀਂ ਪ੍ਰਦਰਸ਼ਨ ਕਰਨਾ ਚਾਹੁੰਦੇ ਹਨ। ਇਨ੍ਹਾਂ ਨੇ ਫੈਸਲਾ ਕੀਤਾ ਸੀ ਕਿ ਅਸੀਂ ਪੰਜਾਬ ਬੰਦ ਕਰਾਂਗੇ ਪਰ ਲੋਕਾਂ ਨੇ ਕੋਈ ਹੁੰਗਾਰਾ ਨਹੀਂ ਭਰਿਆ, ਇਸ ਲਈ ਹੁਣ ਇਸ ਹਾਊਸ ਦੇ ਅੰਦਰ ਖੱਪ ਪਾ ਰਹੇ ਹਨ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਅਤੇ ਤੁਸੀਂ ਤਾਂ ਜਾਣਦੇ ਹੀ ਹੋ ਕਿਉਂਕਿ ਤੁਸੀਂ ਤਾਂ ਖੁਦ ਜਿੰਦਾ ਸ਼ਹੀਦ ਹੋ ਕਿ ਇਨ੍ਹਾਂ ਨੇ ਕਿਸ ਤਰ੍ਹਾਂ ਅੱਤਵਾਦੀਆਂ ਨੂੰ ਪਨਾਹਾਂ ਦਿੱਤੀਆਂ। ਸਪੀਕਰ ਸਾਹਿਬ, 1982 ਤੋਂ ਲੈਕੇ 1992 ਤੱਕ ਦਾ ਦੌਰ ਅਜਿਹਾ ਰਿਹਾ ਹੈ ਜਿਸ ਦੌਰਾਨ ਹਜ਼ਾਰਾਂ ਹੀ ਪੰਜਾਬੀਆਂ ਨੂੰ ਸ਼ਹੀਦ ਕੀਤਾ ਗਿਆ। ਕਾਂਗਰਸ ਪਾਰਟੀ ਦੇ ਵੱਡੇ-ਵੱਡੇ ਲੀਡਰਾਂ ਨੇ ਆਪਣੀਆਂ ਕੁਰਬਾਨੀਆਂ ਦੇ ਕੇ ਪੰਜਾਬ ਨੂੰ ਅੱਤਵਾਦ ਤੋਂ ਮੁਕਤ ਕਰਵਾਇਆ ਸੀ। ਸ਼ਹੀਦੇ ਆਜ਼ਮ ਸਰਦਾਰ ਬੇਅੰਤ ਸਿੰਘ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਪੰਜਾਬ ਨੂੰ ਮੁੜਕੇ ਅਮਨ ਅਤੇ ਸ਼ਾਂਤੀ ਦੇ ਰਾਹ ਤੇ ਤੋਰਿਆ ਪਰੰਤੂ ਇਨ੍ਹਾਂ ਨੇ ਮੁੜਕੇ ਉਸਨੂੰ ਤਬਾਹ ਕਰ ਦਿੱਤਾ। ਜਦੋਂ ਇਨ੍ਹਾਂ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ ਕੁਰੱਪਸ਼ਨ ਨੂੰ ਬਹੁਤ ਜ਼ਿਆਦਾ ਬੜ੍ਹਾਵਾ ਦਿੱਤਾ। ਗਰੀਬ ਪਰਿਵਾਰਾਂ ਦੇ ਬੱਚਿਆਂ ਨੂੰ ਬਹੁਤ ਜ਼ਿਆਦਾ ਆਸਰਾ ਸੀ ਪਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਰਵੀ ਸਿੱਧੂ ਜਿਹੜੇ ਕਿ ਸਾਡੇ ਸਾਬਕਾ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਬੜਾ ਹੀ ਚਹੇਤਾ ਸੀ, ਉਸਨੇ 50-50 ਲੱਖ ਰੁਪਏ ਲੈਕੇ ਪੀ.ਸੀ.ਐਸ. ਅਫਸਰਾਂ ਦੀ ਭਰਤੀ ਕੀਤੀ। ਹੋਰ ਤਾਂ ਹੋਰ

ਢਾਈ ਕਰੋੜ ਰੁਪਏ ਲੈਕੇ ਇਕ ਡੀ.ਐਸ.ਪੀ. ਦੀ ਭਰਤੀ ਕੀਤੀ ਗਈ, ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ। ਇੰਨੀ ਜ਼ਿਆਦਾ ਕੁਰੱਪਸ਼ਨ ਫੈਲਾਈ ਕਿ ਇਹ ਹੁਣ ਬਾਹਰ ਮੂੰਹ ਦਿਖਾਉਣ ਦੇ ਕਾਬਲ ਨਹੀਂ ਰਹੇ ਅਤੇ ਅੰਦਰ ਹਾਊਸ ਵਿੱਚ ਰੌਲਾ ਪਾ ਰਹੇ ਹਨ। ਸੋ, ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਲੋਕਾਂ ਨਾਲ ਜੋ ਵਾਇਦਾ ਕੀਤਾ ਸੀ ਕਿ ਅਸੀਂ ਤੁਹਾਨੂੰ ਕੁਰੱਪਸ਼ਨ ਫਰੀ ਐਡਮਨਿਸਟਰੇਸ਼ਨ ਦੇਵਾਂਗੇ, ਉਹ ਵਾਇਦਾ ਪੂਰਾ ਕਰਕੇ ਦਿਖਾਇਆ ਹੈ। ਹਾਲੇ ਤਾਂ ਇਕੋ ਹੀ ਮਗਰਮੱਛ ਫੜਿਆ ਹੈ ਪਰ ਇਹੋ ਜਿਹੇ ਹਜ਼ਾਰਾਂ ਮਗਰਮੱਛ ਮੌਜੂਦ ਹਨ। ਮੈਂ ਸਪੀਕਰ ਸਾਹਿਬ, ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਜਿਹੇ ਮਗਰਮੱਛ ਨੂੰ ਜ਼ਰੂਰ ਫੜਿਆ ਜਾਣਾ ਚਾਹੀਦਾ ਹੈ ਜਿਨ੍ਹਾਂ ਨੇ ਪੰਜਾਬ ਦੇ ਭੋਲੇ ਭਾਲੇ ਨੌਜਵਾਨਾਂ ਨੂੰ ਨੌਕਰੀਆਂ ਤੋਂ ਵਾਂਝੇ ਰੱਖਿਆ ਹੈ ਅਤੇ ਆਪਣੇ ਚਹੇਤਿਆਂ ਨੂੰ ਕਰੋੜਾਂ ਕਰੋੜਾਂ ਰੁਪਏ ਲੈਕੇ ਭਰਤੀ ਕੀਤਾ ਹੈ। ਉਨ੍ਹਾਂ ਨੂੰ ਇਨਕੁਆਇਰੀਆਂ ਕਰਕੇ ਅੰਦਰ ਕਰਨਾ ਚਾਹੀਦਾ ਹੈ ਤਾਂ ਕਿ ਲੋਕਾਂ ਦੇ ਸਾਹਮਣੇ ਇਨ੍ਹਾਂ ਦਾ ਅਸਲੀ ਚਿਹਰਾ ਆ ਸਕੇ। ਲੋਕਾਂ ਨੂੰ ਪੰਜਾਬ ਦੀ ਕਾਂਗਰਸ ਸਰਕਾਰ ਤੋਂ ਬਹੁਤ ਆਸਾਂ ਹਨ ਕਿ ਸਾਨੂੰ ਸਾਫ ਸੁਥਰਾ ਪ੍ਰਬੰਧ ਦਿੱਤਾ ਜਾਵੇਗਾ। ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈੱਸ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਸ਼੍ਰੀ ਨੱਥੂ ਰਾਮ (ਮਲੋਟ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈੱਸ ਤੇ ਬੋਲਣਾ ਦਾ ਮੌਕਾ ਦਿੱਤਾ ਹੈ,

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਲਗਾਤਾਰ ** ** ਬੋਲੀ ਜਾ ਰਹੇ ਸਨ ਜੋਕਿ ਰਿਕਾਰਡ ਨਹੀਂ ਕੀਤਾ ਗਿਆ)।

**ਸ਼੍ਰੀ ਸਪੀਕਰ** : ਜੋ ਕੁਝ ਵੀ ਸਦਨ ਵਿੱਚ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀ ਨੱਥੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ। ਮੇਰੇ ਅਕਾਲੀ ਵੀਰਾਂ ਵੇਲੇ ਪੰਜਾਬ ਸਰਕਾਰ ਵੱਲੋਂ ਜੋ ਬੇਨਿਯਮੀਆਂ ਅਤੇ ਧੱਕੇਸ਼ਾਹੀਆਂ ਕੀਤੀਆਂ ਗਈਆਂ ਹਨ, ਉਨ੍ਹਾਂ ਦੇ ਸਬੰਧ ਵਿਚ ਮੈਂ ਆਪਣੇ ਮਲੋਟ ਹਲਕੇ ਬਾਰੇ ਵੀ ਬਿਆਨ ਕਰਾਂਗਾ। ਇੱਥੇ ਦੋਸ਼ ਲਗਾਉਣ ਲਈ ਤੱਥਾਂ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਸਾਡੇ ਅਕਾਲੀ ਵੀਰ ਜੋ ਦੋਸ਼ ਲਗਾਉਂਦੇ ਹਨ ਕਿ ਉਥੇ ਧੱਕੇਸ਼ਾਹੀ ਹੋਈ ਹੈ, ਇਹ ਸਰਾਸਰ ਝੂਠ ਹੈ। ਉਥੇ 16 ਬੂਥਾਂ ਵਿੱਚ ਅਕਾਲੀ ਦਲ ਨੂੰ ਲੀਡ ਮਿਲੀ ਹੈ ਅਤੇ 34 ਬੂਥਾਂ ਵਿੱਚ ਸਾਨੂੰ ਲੀਡ ਮਿਲੀ ਹੈ। ਇਸੇ ਤਰ੍ਹਾਂ ਕਈ ਪਿੰਡਾਂ ਵਿੱਚ ਜਿੱਥੇ ਇੱਕ ਬਿਲਡਿੰਗ ਵਿੱਚ ਦੋ ਬੂਥ ਸਨ, ਉਨ੍ਹਾਂ ਵਿੱਚੋਂ ਇੱਕ ਤੇ ਅਕਾਲੀ ਦਲ ਅਤੇ ਦੂਜੀ ਤੇ ਸੀ.ਪੀ.ਆਈ. ਨੂੰ ਲੀਡ ਮਿਲੀ ਹੈ। ਇਸ ਦੀ ਪੜਤਾਲ ਰਿਕਾਰਡ ਤੋਂ ਹੋ ਸਕਦੀ ਹੈ। ਇਸੇ ਤਰ੍ਹਾਂ ਹੀ ਸ਼ਹਿਰ ਦੇ 41 ਬੂਥਾਂ ਵਿੱਚੋਂ 9 ਬੂਥਾਂ ਤੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਸਮਰਥਕਾਂ ਨੂੰ ਲੀਡ ਮਿਲੀ ਹੈ ਅਤੇ ਬਾਕੀ ਥਾਵਾਂ ਤੇ ਸਾਨੂੰ ਲੀਡ ਮਿਲੀ ਹੈ। ਇਸ ਲਈ ਇਹ ਸਾਰੇ ਤੱਥ ਧੱਕੇਸ਼ਾਹੀ ਬਿਆਨ ਨਹੀਂ ਕਰਦੇ। ਜਿਹੜੀ ਧੱਕੇਸ਼ਾਹੀ ਇਨ੍ਹਾਂ ਵੱਲੋਂ ਕੀਤੀ ਜਾਂਦੀ ਰਹੀ ਹੈ, ਉਹ ਸਾਰੀ ਮਨੀ ਮਸਲਤ ਨਾਲ ਕੀਤੀ ਜਾਂਦੀ ਰਹੀ ਹੈ। ਇਨ੍ਹਾਂ ਦੇ ਸਮੇਂ ਵਿੱਚ ਮਿਊਂਸਿਪਲ ਕਮੇਟੀ ਦੀਆਂ ਚੋਣਾਂ ਦੌਰਾਨ ਸਾਡੀ ਜ਼ਿਲ੍ਹੇ ਦੀ ਸਕੱਤਰ ਬੀਬੀ ਸੁਦੇਸ਼ ਕੁਮਾਰੀ ਦੇ ਕਾਗਜ਼ ਰੱਦ ਕਰ ਦਿੱਤੇ ਗਏ। (ਵਿਘਨ) (ਸ਼ੋਰ) ਇਨ੍ਹਾਂ ਨੇ ਮੈਨਹੈਂਡਲਿੰਗ ਕੀਤੀ। ਲੋਕ ਸਭਾ ਚੋਣਾਂ ਵਿੱਚ ਕਿਸ ਤਰ੍ਹਾਂ ਲਾਠੀਚਾਰਜ ਕੀਤਾ ਗਿਆ। ਪੰਜਾਬ ਦੇ ਹਰ ਹਲਕੇ ਵਿੱਚ 8000 ਤੋਂ 10000 ਤੱਕ ਵੋਟਾਂ ਕਟਵਾਕੇ ਲੋਕਤੰਤਰ ਦਾ ਘਾਣ ਕੀਤਾ ਗਿਆ। ਅੱਜ ਮੇਰੇ ਸਾਹਮਣੇ ਖੜ੍ਹੇ ਵੀਰ ਲੋਕਤੰਤਰ ਦੇ ਹਮਾਇਤੀ ਬਣੇ ਫਿਰਦੇ ਹਨ। (ਸ਼ੋਰ) (ਵਿਘਨ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ** ** ਨਆਰੇ ਮਾਰੀ ਜਾ ਰਹੇ ਸਨ ਜੋ ਰਿਕਾਰਡ ਨਹੀਂ ਕੀਤੇ ਗਏ)।

**ਸ਼੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀ ਨੱਥੂ ਰਾਮ** : ਪਿਛਲੇ ਪੰਜ ਸਾਲਾਂ ਦੌਰਾਨ ਇਨ੍ਹਾਂ ਦੇ ਰਾਜ ਵਿੱਚ ਜ਼ੋਰ ਜ਼ਬਰਦਸਤੀ ਕੀਤੀ ਗਈ। ਲੋਕਾਂ ਤੇ ਦਬਾਅ ਪਾਇਆ ਜਾਂਦਾ ਸੀ ਪਰ ਇਹ ਪਹਿਲੀ ਵਾਰ ਹੋਇਆ ਹੈ ਕਿ ਮਲੋਟ ਹਲਕੇ ਵਿੱਚ ਲੋਕਾਂ ਨੇ ਇਸ ਦਬਾਅ ਤੋਂ ਉਤੇ ਉਠਦਿਆਂ ਆਪਣੀ ਵੋਟ ਦਾ ਸਹੀ ਇਸਤੇਮਾਲ ਕੀਤਾ। ਕਈ ਲੋਕਾਂ ਨੇ ਉਥੇ ਪਹਿਲੀ ਵਾਰ ਵੋਟ ਦਾ ਇਸਤੇਮਾਲ ਕੀਤਾ। ਮੈਂ ਇੱਕ ਮਿਸਾਲ ਦੇਣੀ ਚਾਹੁੰਦਾ ਹਾਂ। ਉਥੇ ਮਲੋਟ ਵਿੱਚ ਇੱਕ ਔਲਖ ਪਿੰਡ ਹੈ ਜਿੱਥੇ ਪਹਿਲੀ

---

**Not recorded as ordered by the Chair.

[ਸ਼੍ਰੀ ਨੱਥੂ ਰਾਮ]

ਵਾਰ 250 ਲੋਕਾਂ ਨੇ ਵੋਟਾਂ ਪਾਈਆਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਪਿੰਡ ਵਿੱਚ ਪੋਲਿੰਗ ਬੂਥ ਕੋਲ ਹੀ ਅਕਾਲੀ ਕੈਂਡੀਡੇਟ ਦੇ ਸਮਰਥਕ ਦਾ ਘਰ ਹੈ ਅਤੇ ਉਹ ਮੈਨਹੈਂਡਲਿੰਗ ਕਰਕੇ ਬੂਥ ਕੈਪਚਰ ਕਰਦੇ ਸਨ ਪਰ ਇਹ ਪਹਿਲੀ ਵਾਰ ਹੋਇਆ ਹੈ ਕਿ ਉਥੇ ਲੋਕਾਂ ਨੇ ਢੋਲ ਢਮੱਕੇ ਨਾਲ ਵੋਟਾਂ ਪਾਈਆਂ। 350 ਦੇ ਲਗਭਗ ਵੋਟਰ ਔਲਖ ਸਕੂਲ ਪਹੁੰਚੇ ਅਤੇ ਵੋਟਾਂ ਪਾਈਆਂ ਪਰ ਫਿਰ ਵੀ ਅਕਾਲੀ ਵੀਰਾਂ ਨੇ ਲੋਕਾਂ ਤੇ ਇੱਟਾਂ ਪੱਥਰ ਮਾਰਨੇ ਸ਼ੁਰੂ ਕਰ ਦਿੱਤੇ। ਇਹ ਤਾਂ ਮਾਨਯੋਗ ਆਬਜ਼ਰਵਰ ਦੇ ਆਉਣ ਕਰਕੇ ਹਾਲਾਤ ਤੇ ਕਾਬੂ ਪਿਆ ਅਤੇ ਲੋਕਾਂ ਨੂੰ ਵੋਟਾਂ ਪਾਉਣ ਦਾ ਮੌਕਾ ਮਿਲਿਆ। (ਸ਼ੋਰ) (ਵਿਘਨ) ਸਪੀਕਰ ਸਾਹਿਬ, ਪਿੰਡ ਆਲਮਵਾਲਾ ਵਿਚ ਭੀਟੀਵਾਲਾ ਦੇ ਸਰਪੰਚ ਨੇ ਫਾਇਰਿੰਗ ਕਰਕੇ ਕਾਂਗਰਸ ਅਤੇ ਸੀ.ਪੀ.ਆਈ. ਦੇ ਸਮਰਥਕਾਂ ਨੂੰ ਜ਼ਖਮੀ ਕੀਤਾ। ਜੀਪਾਂ ਦੇ ਸ਼ੀਸ਼ੇ ਤੋੜੇ ਪਰ ਮੈਂ ਅਕਾਲੀ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਵਿੱਚ ਹੋਇਆ ਭ੍ਰਿਸ਼ਟਾਚਾਰ ਅਤੇ ਧੱਕੇਸ਼ਾਹੀ ਹੁਣ ਅਖਬਾਰਾਂ ਅਤੇ ਪ੍ਰੈਸ ਰਾਹੀਂ ਲੋਕਾਂ ਦੇ ਸਾਹਮਣੇ ਆ ਰਹੀ ਹੈ। (ਵਿਘਨ) (ਸ਼ੋਰ) ਮੈਂ ਅਕਾਲੀ ਵੀਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੇ ਫਰਜ਼ ਨੂੰ ਸਮਝਣ। ਇਨ੍ਹਾਂ ਵਿੱਚ ਕਈ ਨਵੇਂ ਐਮ.ਐਲ.ਏ. ਵੀ ਜਿੱਤ ਕੇ ਆਏ ਹੋਣਗੇ। ਇਹ ਸਦਨ ਦੀ ਪਵਿੱਤਰਤਾ ਨੂੰ ਕਾਇਮ ਰੱਖਣ। (ਵਿਘਨ) (ਸ਼ੋਰ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਉੂਚੀ-ਉੂਚੀ ** ** ਬੋਲ ਰਹੇ ਸਨ ਜੋ ਰਿਕਾਰਡ ਨਹੀਂ ਕੀਤਾ ਗਿਆ)

**ਸ਼੍ਰੀ ਸਪੀਕਰ** : ਇਨ੍ਹਾਂ ਦੀ ਕੋਈ ਗੱਲ ਰਿਕਾਰਡ ਨਾ ਕੀਤੀ ਜਾਵੇ।

**ਸ਼੍ਰੀ ਨੱਥੂ ਰਾਮ** : ਮੈਂ ਕਹਿਣਾ ਚਾਹੁੰਦਾਂ ਹਾਂ ਕਿ ਜਦੋਂ ਗਿਦੜਬਾਹਾ ਦੀ ਜ਼ਿਮਨੀ ਚੋਣ ਹੋਈ ਸੀ ਤਾਂ ਮੇਰੇ ਵੀਰ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੋ ਇੱਥੇ ਖੜ੍ਹੇ ਹਨ, ਕਮਿਊਨਿਸਟ ਪਾਰਟੀ ਨੇ ਇਨ੍ਹਾਂ ਦੀ ਮਦਦ ਕਰਕੇ ਇਨ੍ਹਾਂ ਨੂੰ ਸੀਟ ਜਿਤਾਈ ਸੀ। ਉਦੋਂ ਤਾਂ ਇਨ੍ਹਾਂ ਨੂੰ ਕੋਈ ਧੱਕਾ ਯਾਦ ਨਹੀਂ ਆਇਆ। ਇਨ੍ਹਾਂ ਨੂੰ ਉਦੋਂ ਧੱਕਾ ਯਾਦ ਆਉਂਦਾ ਹੈ ਜਦੋਂ ਇਹ ਸਰਕਾਰ ਤੋਂ ਪਾਸੇ ਹੋ ਜਾਂਦੇ ਹਨ ਪਰ ਜਦ ਇਹ ਸਰਕਾਰ ਵਿਚ ਹੁੰਦੇ ਹਨ ਤਾਂ ਇਨ੍ਹਾਂ ਨੂੰ ਸਭ ਹਰਾ ਹਰਾ ਦਿੱਸਦਾ ਹੈ। ਜਦੋਂ ਸਰਕਾਰ ਵਿੱਚ ਨਹੀਂ ਹੁੰਦੇ ਤਾਂ ਇਨ੍ਹਾਂ ਨੂੰ ਧੱਕਾ ਯਾਦ ਆਉਂਦਾ ਹੈ।

ਅਖੀਰ ਵਿੱਚ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿਉਂਕਿ ਅਸੀਂ ਪਹਿਲੀ ਵਾਰੀ ਜਿੱਤ ਕੇ ਆਏ ਹਾਂ। ਪਹਿਲੀ ਵਾਰੀ ਜਿੱਤ ਕੇ ਆਉਣ ਤੇ ਤੁਸੀਂ ਪਹਿਲੀ ਵਾਰੀ ਧੰਨਵਾਦ ਦੇ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਪੀਕਰ** : ਸ਼੍ਰੀ ਮਲਕੀਤ ਸਿੰਘ ਜੀ ਬੀਰਮੀ।

(ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਅਜੇ ਵੀ ਹਾਊਸ ਦੇ ਵੈੱਲ ਵਿਚ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ** ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

ਅਕਾਲੀ ਮੈਂਬਰ ਆਪਣਾ ਟਾਈਮ ਬਰਬਾਦ ਕਰ ਰਹੇ ਹਨ। ਬੀਰਮੀ ਜੀ, ਤੁਸੀਂ ਬੋਲੋ।

**ਸਰਦਾਰ ਮਲਕੀਤ ਸਿੰਘ ਬੀਰਮੀ (ਲੁਧਿਆਣਾ, ਦਿਹਾਤੀ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈੱਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਸਾਰੇ ਹੀ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਪਵਿੱਤਰ ਹਾਊਸ ਦੀ ਮਰਿਆਦਾ ਨੂੰ ਸਮਝਦੇ ਹੋਏ ਉਹ ਆਪਣੇ-ਆਪਣੇ ਬੈਂਚਾਂ ਤੇ ਬੈਠ ਕੇ ਗਵਰਨਰ ਐਡਰੈੱਸ ਦੇ ਉਪਰ ਬਹਿਸ ਕਰਕੇ ਆਪਣੇ ਦਿਲ ਦੀ ਆਵਾਜ਼ ਇਸ ਪਵਿੱਤਰ ਹਾਊਸ ਦੇ ਵਿੱਚ ਅਤੇ ਲੋਕਾਂ ਦੇ ਵਿੱਚ ਪਹੁੰਚਾਉਣ ਦੀ ਕੋਸ਼ਿਸ਼ ਕਰਨ। ਇਸ ਦੇ ਨਾਲ ਹੀ ਮੈਂ ਕਹਿਣਾ ਚਾਹਾਂਗਾ ਕਿ, ਸਪੀਕਰ ਸਾਹਿਬ, ਮੈਂ 1992 ਤੋਂ ਲੈ ਕੇ 1997 ਤੱਕ ਇਸ ਹਾਊਸ ਦਾ ਮੈਂਬਰ ਰਹਿ ਚੁੱਕਾ ਹਾਂ। 1992 ਤੋਂ ਪਹਿਲਾਂ ਇਸ ਪੰਜਾਬ ਦੇ ਜੋ ਹਾਲਾਤ ਸਨ, ਉਸ ਵੇਲੇ ਦੇ ਕਾਂਗਰਸ ਪਾਰਟੀ ਦੇ ਸਾਡੇ ਪੰਜਾਬ ਦੇ ਪ੍ਰਧਾਨ ਮਰਹੂਮ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਦੇ ਅੰਦਰ ਡੈਮੋਕਰੇਸੀ ਨੂੰ ਬਹਾਲ ਕਰਨ ਵਾਸਤੇ ਯਤਨ ਅਤੇ ਹੀਲੇ ਵਸੀਲੇ ਕੀਤੇ ਸਨ ਕਿ ਪੰਜਾਬ ਦੇ ਅੰਦਰ ਵਿਧਾਨ ਸਭਾ ਦੀਆਂ ਚੋਣਾਂ ਕਰਵਾਈਆਂ ਜਾਣ। ਉਨ੍ਹਾਂ ਚੋਣਾਂ ਦੇ ਮੌਕੇ ਤੇ ਉਸ ਮਰਹੂਮ ਮੁੱਖ ਮੰਤਰੀ ਨੇ ਪੰਜਾਬ ਦੇ ਲੋਕਾਂ ਦੇ ਨਾਲ ਕੁਝ ਵਾਅਦੇ ਕੀਤੇ ਸਨ। ਉਨ੍ਹਾਂ ਨੇ ਕਿਹਾ ਸੀ ਕੀ ਮੈਂ ਰਹਾਂ ਜਾ ਨਾ

---

**Not recorded as ordered by the Chair.

ਰਹਾਂ, ਮੇਰੀ ਜਿੰਦਗੀ ਰਹੇ ਜਾਂ ਨਾ ਰਹੇ ਅਸੀਂ ਪੰਜਾਬ ਦੇ ਅੰਦਰੋਂ ਅੱਤਵਾਦ ਨੂੰ ਖਤਮ ਕਰਕੇ ਅਤੇ ਲਾਅ ਐਂਡ ਆਰਡਰ ਨੂੰ ਕੰਟਰੋਲ ਕਰਕੇ ਪੰਜਾਬ ਦੇ ਲੋਕਾਂ ਦੀ ਜਾਨ ਤੇ ਮਾਲ ਦੀ ਰਾਖੀ ਕਰਾਂਗੇ ਅਤੇ ਪੰਜਾਬ ਦੇ ਵਿੱਚ ਵਿਕਾਸ ਦੇ ਕੰਮ ਸ਼ੁਰੂ ਕਰਾਂਗੇ। ਉਨ੍ਹਾਂ ਨੇ ਉਹ ਸੁਪਨਾ ਸਾਕਾਰ ਕਰਕੇ ਦਿਖਾਇਆ ਅਤੇ ਬੇਸ਼ੱਕ ਉਹ ਆਪਣੀ ਜਾਨ ਦੀ ਅਹੂਤੀ ਦੇ ਗਏ ਪਰ ਪੰਜਾਬ ਦੇ ਅੰਦਰ ਅੱਤਵਾਦ ਦਾ ਖਾਤਮਾ ਕਰਕੇ ਪੰਜਾਬ ਦੇ ਲੋਕਾਂ ਦੀ ਜਾਨ ਤੇ ਮਾਲ ਦੀ ਰਾਖੀ ਕਰਕੇ ਅਤੇ ਲਾਅ ਐਂਡ ਆਰਡਰ ਨੂੰ ਕੰਟਰੋਲ ਕਰਕੇ ਉਹ ਪੰਜਾਬ ਦੇ ਅੰਦਰ ਵਿਕਾਸ ਨੂੰ ਲੀਹਾਂ ਉਤੇ ਚਲਾ ਕੇ ਗਏ। ਅੱਜ ਮੈਂ ਫਿਰ, ਸਪੀਕਰ ਸਾਹਿਬ, ਇਸ ਪਵਿੱਤਰ ਹਾਊਸ ਦਾ 2002 ਦੇ ਇਲੈਕਸ਼ਨਾਂ ਵਿੱਚ ਮੈਂਬਰ ਚੁਣਿਆ ਗਿਆ ਹਾਂ ਅਤੇ ਮੈਨੂੰ ਤੁਸੀਂ ਮੌਕਾ ਦਿੱਤਾ ਹੈ ਅੱਜ ਗਵਰਨਰ ਸਾਹਿਬ ਦੇ ਐਡਰੈੱਸ ਉਪਰ ਬੋਲਣ ਦਾ।

ਗਵਰਨਰ ਸਾਹਿਬ ਨੇ ਪੰਜਾਬ ਦੇ ਅੰਦਰ ਮਾਲੀ ਹਾਲਤ ਨੂੰ ਸੁਧਾਰਣ ਵਾਸਤੇ, ਪੰਜਾਬ ਦੀ ਆਰਥਿਕ ਸਥਿਤੀ ਨੂੰ ਠੀਕ ਕਰਨ ਵਾਸਤੇ, ਪੰਜਾਬ ਦੇ ਵਿਚੋਂ ਬੇਰੁਜ਼ਗਾਰੀ ਨੂੰ ਖਤਮ ਕਰਨ ਵਾਸਤੇ ਜੋ ਸਟੈੱਪ ਚੁੱਕੇ ਹਨ, ਉਹ ਬਹੁਤ ਹੀ ਸ਼ਲਾਘਾਯੋਗ ਹਨ ਅਤੇ ਮੈਂ ਉਨ੍ਹਾਂ ਦੀ ਪ੍ਰੋੜ੍ਹਤਾ ਕਰਦਾ ਹਾਂ। ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਸਰਕਾਰ ਦੇ ਹੋਂਦ ਵਿੱਚ ਆਉਂਦਿਆਂ ਹੀ ਪੰਜਾਬ ਦੇ ਅੰਦਰ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਵਾਸਤੇ ਜੋ ਸਟੈੱਪ ਚੁੱਕੇ ਹਨ, ਉਹ ਬਹੁਤ ਸ਼ਲਾਘਾਯੋਗ ਹਨ। ਉਸ ਦੇ ਨਾਲ ਕਦੇ ਵੀ ਕੋਈ ਬਦਲੇ ਦੀ ਭਾਵਨਾ ਨਹੀਂ ਸਮਝਣੀ ਚਾਹੀਦੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡਾ ਸਾਰਿਆਂ ਦਾ ਇਹ ਫਰਜ਼ ਬਣਦਾ ਹੈ, ਚਾਹੇ ਅਸੀਂ ਰੂਲਿੰਗ ਪਾਰਟੀ ਵਿੱਚ ਹੋਈਏ ਅਤੇ ਚਾਹੇ ਅਸੀਂ ਆਪੋਜੀਸ਼ਨ ਪਾਰਟੀ ਵਿੱਚ ਹੋਈਏ ਕਿ ਅਸੀਂ ਇੱਕ ਦੂਸਰੇ ਦਾ ਸਾਥ ਦੇ ਕੇ ਪੰਜਾਬ ਦੇ ਅੰਦਰੋਂ ਭ੍ਰਿਸ਼ਟਾਚਾਰ ਨੂੰ ਖਤਮ ਕਰਕੇ ਪੰਜਾਬ ਦੇ ਲੋਕਾਂ ਨੂੰ ਇੱਕ ਬਹੁਤ ਹੀ ਸਾਫ ਤੇ ਸੁਥਰਾ ਪ੍ਰਸ਼ਾਸਨ ਦੇਣ ਦੀ ਕੋਸ਼ਿਸ ਕਰੀਏ ਕਿਉਂਕਿ ਜਦੋਂ ਅਸੀਂ ਪੰਜਾਬ ਦੇ ਅੰਦਰ ਲੋਕਾ ਦੇ ਕੋਲੋਂ ਵੋਟਾਂ ਮੰਗਣ ਵਾਸਤੇ ਜਾਂਦੇ ਹਾਂ, ਉਸ ਟਾਈਮ ਤੇ ਲੋਕਾਂ ਨੇ ਸਾਡੇ ਉੱਤੇ ਬਹੁਤ ਆਸਾਂ ਅਤੇ ਉਮੀਦਾਂ ਰੱਖੀਆਂ ਹੁੰਦੀਆਂ ਹਨ। ਉਹ ਜਦੋਂ ਆਪਣੀਆਂ ਵੋਟਾਂ ਦਾ ਇਸਤੇਮਾਲ ਕਰਦੇ ਹਨ ਤਾਂ ਉਹ ਸੋਚਦੇ ਹਨ ਕਿ ਸਾਡੇ ਨੁਮਾਇੰਦੇ ਜਿੱਤ ਕੇ ਵਿਧਾਨ ਸਭਾ ਦੇ ਵਿੱਚ ਜਾਣਗੇ ਅਤੇ ਵਿਧਾਨ ਸਭਾ ਦੇ ਵਿੱਚ ਜਾ ਕੇ ਸਾਡੇ ਹੱਕਾਂ ਦੀ ਰਾਖੀ ਕਰਨਗੇ। ਇਸ ਕਰਕੇ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਆਪਣੀ ਜਨਤਾ ਦੇ ਨਾਲ, ਆਪਣੇ ਵੋਟਰਾਂ ਦੇ ਨਾਲ ਅਤੇ ਆਪਣੇ ਸਪੋਰਟਰਾਂ ਦੇ ਨਾਲ ਜੋ ਵਾਅਦੇ ਕੀਤੇ ਹਨ, ਉਨ੍ਹਾਂ ਵਾਅਦਿਆਂ ਨੂੰ ਨਿਭਾਉਣ ਵਾਸਤੇ ਇਸ ਪਵਿੱਤਰ ਹਾਊਸ ਦੀ ਕਾਰਵਾਈ ਨੂੰ ਬਹੁਤ ਹੀ ਸਹੀ ਢੰਗ ਤਰੀਕੇ ਦੇ ਨਾਲ ਚਲਾਈਏ ਤਾਂ ਕਿ ਲੋਕਾਂ ਦੇ ਜਿਹੜੇ ਇਸ ਹਾਊਸ ਦੇ ਵਿੱਚ ਚੁਣੇ ਹੋਏ ਨੁਮਾਇੰਦੇ ਹਨ, ਉਨ੍ਹਾਂ ਦਾ ਜੋ ਵਿਸ਼ਵਾਸ ਹੈ , ਉਹ ਲੋਕਾਂ ਵਿੱਚ ਬਣਿਆ ਰਹੇ ਅਤੇ ਲੋਕ ਇਹ ਸੋਚਣ ਕਿ ਵਾਕਿਆ ਹੀ ਪੰਜਾਬ ਦੇ ਅੰਦਰ ਡੈਮੋਕਰੇਸੀ ਨੂੰ ਮਜ਼ਬੂਤ ਕਰਨ ਵਾਸਤੇ ਪੰਜਾਬ ਦੇ ਅੰਦਰ ਲੋਕਾਂ ਦਾ ਵਿਕਾਸ ਕਰਨ ਵਾਸਤੇ, ਇੰਡਸਟਰੀ ਨੂੰ ਪ੍ਰਫੁੱਲਿਤ ਕਰਨ ਵਾਸਤੇ ਅਤੇ ਕਿਸਾਨੀ ਨੂੰ ਪ੍ਰਫੁੱਲਿਤ ਕਰਨ ਵਾਸਤੇ, ਪੰਜਾਬ ਦੇ ਵਿਚੋਂ ਚੁਣੇ ਹੋਏ ਲੋਕਾਂ ਦੇ ਨੁਮਾਇੰਦੇ ਇਸ ਹਾਊਸ ਦੀ ਪਵਿੱਤਰਤਾ ਨੂੰ ਮੁੱਖ ਰੱਖਦੇ ਹੋਏ ਪੰਜਾਬ ਦੇ ਅੰਦਰ ਇੱਕ ਬਹੁਤ ਅੱਛਾ ਆਪਣਾ ਫਰਜ਼ ਨਿਭਾ ਰਹੇ ਹਨ। ਮੈਂ ਆਪਣੇ ਆਪੋਜ਼ੀਸ਼ਨ ਦੇ ਵੀਰਾਂ ਨੂੰ ਬੇਨਤੀ ਕਰਾਂਗਾ ਕਿ ਇਸ ਪਵਿੱਤਰ ਹਾਊਸ ਦੀ ਮਾਣ-ਮਰਿਆਦਾ ਨੂੰ ਕਾਇਮ ਰੱਖਦੇ ਹੋਏ ਤੁਸੀਂ ਆਪੋ-ਆਪਣੀਆਂ ਬੈਂਚਾਂ ਦੇ ਉਤੇ ਬੈਠ ਕੇ ਮਾਨਯੋਗ ਸਪੀਕਰ ਸਾਹਿਬ ਤੋਂ ਟਾਈਮ ਦੀ ਮੰਗ ਕਰੋ ਅਤੇ ਆਪਣੀ ਆਵਾਜ਼ ਨੂੰ ਬੁਲੰਦ ਕਰਦੇ ਹੋਏ ਲੋਕਾਂ ਤੱਕ ਪਹੁੰਚਾਉ । ਗਵਰਨਰ ਸਾਹਿਬ ਦੇ ਐਡਰੈੱਸ ਵਿੱਚ ਜੋ ਗਲਤ ਜਾਂ ਠੀਕ ਲਿਖਿਆ ਗਿਆ ਹੈ, ਉਸ ਦੇ ਖਿਲਾਫ਼ ਤੁਸੀਂ ਵੀ ਆਪਣਾ ਪ੍ਰਤੀਕਰਮ ਪ੍ਰਗਟਾਉ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਗਵਰਨਰ ਸਾਹਿਬ ਦੇ ਐਡਰੈੱਸ ਵਿੱਚ ਕਿਹਾ ਗਿਆ ਹੈ ਕਿ ਮੇਰੀ ਸਰਕਾਰ ਨੇ ਪੰਜਾਬ ਵਿੱਚ ਆਉਂਦਿਆਂ ਹੀ ਭ੍ਰਿਸ਼ਟਾਚਾਰ ਨੂੰ ਕੰਟਰੋਲ ਕਰਨ ਵਾਸਤੇ ਜੋ ਸਟੈੱਪ ਚੁੱਕੇ ਹਨ, ਉਹ ਬਹੁਤ ਹੀ ਸ਼ਲਾਘਾਯੋਗ ਹਨ ਅਤੇ ਲੋਕ ਉਨ੍ਹਾਂ ਦਾ ਬਹੁਤ ਹੀ ਜ਼ਿਆਦਾ ਸਵਾਗਤ ਕਰਦੇ ਹਨ। ਉਹ ਚਾਹੁੰਦੇ ਹਨ ਕਿ ਪੰਜਾਬ ਦੇ ਅੰਦਰ ਇੱਕ ਬਹੁਤ ਹੀ ਸਾਫ-ਸੁਥਰੀ ਸਰਕਾਰ ਹੋਵੇ ਜਿਸ ਦੇ ਪ੍ਰਤੀ ਲੋਕਾਂ ਦਾ ਵਿਸ਼ਵਾਸ ਹੋਵੇ ਅਤੇ ਲੋਕ ਦੇਖਣ ਕਿ ਵਾਕਿਆ ਹੀ ਸਾਡੀ ਸਰਕਾਰ ਸਾਡੇ ਪ੍ਰਤੀ ਬਹੁਤ ਸੀਰੀਅਸ ਹੈ ਅਤੇ ਸਾਡੇ ਕੰਮ ਕਰ ਰਹੀ ਹੈ। ਪਿਛਲੀ ਸਰਕਾਰ ਦੇ ਸਮੇਂ ਵਿੱਚ ਗਰੀਬਾਂ ਨੂੰ ਬਹੁਤ ਧੱਕਾ ਪਹੁੰਚਿਆ ਅਤੇ ਪੰਜਾਬ ਦੇ ਅੰਦਰ ਬੇਰੁਜ਼ਗਾਰੀ ਬਹੁਤ ਵਧੀ। ਮੈਨੂੰ ਯਾਦ ਹੈ ਕਿ ਜੋ ਅੱਤਵਾਦ ਦੇ ਦੌਰਾਨ ਪੰਜਾਬ ਦੀ ਇੰਡਸਟਰੀ ਬੰਦ ਹੋ ਕੇ ਰਹਿ ਗਈ ਸੀ, ਉਸ ਨੂੰ ਸਾਡੀ ਸਰਕਾਰ ਨੇ ਸਾਲ 1997 ਤੱਕ ਪੂਰੇ ਏਸ਼ੀਆ ਦੇ ਵਿੱਚ ਨੰਬਰ 1 ਤੇ ਲਿਆਂਦਾ ਸੀ ਅਤੇ ਪੂਰੇ ਹਿੰਦੁਸਤਾਨ ਦੇ ਵਿੱਚ ਪੰਜਾਬ ਦੀ ਪਰ -ਕੈਪੀਟਾ ਇਨਕਮ ਨੰਬਰ 1 ਤੇ ਸੀ। ਹੁਣ ਬੜੇ ਅਫਸੋਸ ਦੀ ਗੱਲ ਹੈ, ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਜੋ ਪਿਛਲੇ ਪੰਜ ਸਾਲਾਂ ਵਿੱਚ ਹੋਇਆ। ਪੰਜਾਬ ਦੀ

[ਸਰਦਾਰ ਮਲਕੀਤ ਸਿੰਘ ਬੀਰਮੀ]

ਇੰਡਸਟਰੀ 50% ਬੰਦ ਹੋ ਗਈ ਹੈ ਅਤੇ 25% ਇੰਡਸਟਰੀ ਨੂੰ ਤਾਲੇ ਲੱਗਣ ਵਾਲੇ ਹੋ ਗਏ ਹਨ ਜਿਸ ਦੇ ਨਾਲ ਪੰਜਾਬ ਦੇ ਅੰਦਰ ਬੇਰੁਜ਼ਗਾਰੀ ਬਹੁਤ ਵਧੀ ਹੈ। ਸਾਡੇ ਪੜ੍ਹੇ-ਲਿਖੇ ਨੌਜਵਾਨ ਪੰਜਾਬ ਵਿੱਚ ਰੋਜ਼ਗਾਰ ਲੱਭਣ ਦੀਆਂ ਕੋਸ਼ਿਸ਼ਾਂ ਕਰ ਰਹੇ ਹਨ। ਪੰਜਾਬ ਦੇ ਅੰਦਰ ਅੱਜ ਨੌਕਰੀਆਂ ਮਿਲਦੀਆਂ ਨਹੀਂ ਹਨ ਔਰ ਅਗਰ ਸਰਕਾਰ ਦੇ ਵਿੱਚ ਨੌਕਰੀਆਂ ਮਿਲਦੀਆਂ ਵੀ ਹਨ ਤਾਂ ਲੱਖਾਂ ਕਰੋੜਾਂ ਰੁਪਏ ਨਾਲ ਮਿਲਦੀਆਂ ਹਨ। ਅੱਜ ਗਰੀਬ ਆਦਮੀ ਜਿਹੜਾ ਕਿ ਬੜੇ ਔਖੇ ਤਰੀਕੇ ਨਾਲ ਆਪਣੇ ਬੱਚਿਆਂ ਦੀ ਪੜ੍ਹਾਈ ਕਰਵਾ ਸਕਦਾ ਹੈ, ਉਸ ਦੇ ਲਈ ਆਪਣੇ ਬੱਚਿਆਂ ਨੂੰ ਨੌਕਰੀਆਂ ਦਿਵਾਉਣ ਵਾਸਤੇ ਕਰੋੜਾਂ ਰੁਪਏ ਦਾ ਇੰਤਜ਼ਾਮ ਕਰਨਾ ਬਹੁਤ ਔਖਾ ਹੈ। ਅੱਜ ਸਾਡੀ ਸਰਕਾਰ ਨੇ ਕਰੋੜਾਂ ਰੁਪਏ ਲੈ ਕੇ ਨੌਕਰੀਆਂ ਲੈਣ ਵਾਲੇ ਨੂੰ ਜੋ ਨੱਥ ਪਾਈ ਹੈ, ਇਹ ਬਹੁਤ ਹੀ ਸ਼ਲਾਘਾਯੋਗ ਸਟੈੱਪ ਹੈ। ਇਸ ਤਰ੍ਹਾਂ ਦੇ ਮੁੱਦੇ ਉਤੇ ਸਾਡੇ ਆਪੋਜ਼ੀਸ਼ਨ ਵਾਲਿਆਂ ਨੂੰ ਸਾਡੀ ਰੂਲਿੰਗ ਪਾਰਟੀ ਦਾ ਸਾਥ ਦੇ ਕੇ ਜਿਹੜੇ ਇਸ ਤਰ੍ਹਾਂ ਦੇ ਹੋਰ ਲੋਕ ਹਨ, ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ। ਉਨ੍ਹਾਂ ਨੂੰ ਵੀ ਨੱਥ ਪਾਈ ਜਾਣੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਲੋਕਾਂ ਦਾ ਸਾਡੀ ਡੈਮੋਕਰੇਸੀ ਦੇ ਵਿੱਚ ਪੂਰਾ ਵਿਸ਼ਵਾਸ ਵਧੇ। ਇਸ ਦੇ ਨਾਲ-ਨਾਲ ਪੰਜਾਬ ਦੇ ਅੰਦਰ ਜਿਹੜੇ ਸਾਡੇ ਰੂਲਿੰਗ ਪਾਰਟੀ ਜਾਂ ਆਪੋਜ਼ੀਸ਼ਨ ਦੇ ਵਿਧਾਇਕ ਜਾਂ ਮੰਤਰੀ ਰਹੇ ਹਨ ਮੈਂ ਸਭ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਸਾਡੇ ਗਵਰਨਰ ਸਾਹਿਬ ਦੇ ਐਡਰੈੱਸ ਵਿੱਚ ਵੀ ਲਿਖਿਆ ਹੋਇਆ ਹੈ ਕਿ ਉਹ ਆਪੋ-ਆਪਣੀਆਂ ਜਾਇਦਾਦਾਂ ਦੇ ਵੇਰਵੇ ਦੇਣ। ਮੈਂ ਇਸ ਹਾਊਸ ਦੇ ਵਿੱਚ ਇਹ ਗੱਲ ਕਹਿਣੀ ਚਾਹਾਂਗਾ ਕਿ ਸਾਲ 2002-03 ਲਈ ਨਹੀਂ, ਮੈਂ ਜਦੋਂ ਸਾਲ 1992 ਤੋਂ ਇਸ ਹਾਊਸ ਵਿੱਚ ਐਂਟਰ ਕੀਤਾ ਸੀ, ਉਦੋਂ ਤੋਂ ਲੈ ਕੇ ਹੁਣ ਤੱਕ ਇਸ ਹਾਊਸ ਦੇ ਰਹਿ ਚੁੱਕੇ ਮੰਤਰੀ ਜਾਂ ਵਿਧਾਇਕ ਆਪਣੀਆਂ ਜਾਇਦਾਦਾਂ ਦੇ ਵੇਰਵੇ ਦੇਣ ਕਿ ਹਾਊਸ ਵਿਚ ਆਉਣ ਤੋਂ ਪਹਿਲਾਂ ਉਨ੍ਹਾਂ ਕੋਲ ਕੀ ਸੀ ਅਤੇ ਅੱਜ ਹਾਊਸ ਵਿਚੋਂ ਜਾਣ ਤੋਂ ਬਾਅਦ ਉਨ੍ਹਾਂ ਕੋਲ ਕੀ ਹੈ। ਜਦੋਂ 2007 ਵਿਚ ਇਹ ਹਾਊਸ ਨਵਾਂ ਚੁਣ ਕੇ ਆਉਣਾ ਹੈ, ਉਸ ਦਿਨ ਫੇਰ ਉਨ੍ਹਾਂ ਦੀਆਂ ਜਾਇਦਾਦਾਂ ਦਾ ਵੇਰਵਾ ਲਿਆ ਜਾਵੇ ਤਾਂ ਕਿ ਪਤਾ ਲੱਗੇ ਕਿ ਪੰਜਾਬ ਦੇ ਅੰਦਰ ਕਿੰਨਾ ਵਿਕਾਸ ਹੋਇਆ ਹੈ, ਦੇਸ਼ ਪ੍ਰਤੀ ਕਿਸੇ ਦੇ ਮਨ ਵਿਚ ਕਿੰਨੀ ਭਾਵਨਾ ਹੈ ਜਾਂ ਕਿ ਇਹ ਸਿਰਫ ਆਪਣੇ ਕਾਰਖਾਨੇ ਬਣਾਉਣ ਵਾਸਤੇ ਅਤੇ ਆਪਣੀਆਂ ਦੁਕਾਨਦਾਰੀਆਂ ਚਲਾਉਣ ਵਾਸਤੇ ਇਥੇ ਮੈਂਬਰ ਚੁਣ ਕੇ ਆਉਂਦੇ ਹਨ। ਇਸ ਦੇ ਨਾਲ-ਨਾਲ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈੱਸ ਵਿਚ ਇਹ ਵੀ ਕਿਹਾ ਹੈ ਕਿ ਪੰਜਾਬ ਅੰਦਰ ਬਦਲੀਆਂ ਅਤੇ ਭਰਤੀਆਂ ਨੂੰ ਲੈ ਕੇ ਜੋ ਤਰੀਕਾ ਅਪਣਾਇਆ ਗਿਆ ਸੀ, ਉਹ ਬਿਲਕੁਲ ਗਲਤ ਸੀ। ਅੱਜ ਸਾਡੀ ਸਰਕਾਰ ਪੰਜਾਬ ਦੇ ਵਿਚ ਇਨ੍ਹਾਂ ਬਦਲੀਆਂ ਨੂੰ, ਭਰਤੀਆਂ ਨੂੰ ਬਿਲਕੁਲ ਠੀਕ ਤੌਰ ਤੇ ਸੀਨੀਆਰਤਾ ਦੇ ਆਧਾਰ ਤੇ, ਯੋਗਤਾ ਦੇ ਆਧਾਰ ਦੇ ਲਾਗੂ ਕਰੇਗੀ ਤਾਂ ਕਿ ਕਿਸੇ ਦੇ ਮਨ ਨੂੰ ਠੇਸ ਨਾ ਪਹੁੰਚੇ। ਅੱਜ ਪੰਜਾਬ ਦੇ ਅੰਦਰ ਪਿਛਲੇ ਤਿੰਨ ਮਹੀਨਿਆਂ ਤੋਂ ਇਹ ਸਰਕਾਰ ਆਈ ਹੈ ਅਤੇ ਪੰਜਾਬ ਦਾ ਖਜ਼ਾਨਾ ਖਾਲੀ ਪਿਆ ਹੈ। ਪੰਜਾਬ ਦੇ ਕੋਲ ਖਜ਼ਾਨੇ ਵਿਚੋਂ ਤਨਖਾਹਾਂ ਦੇਣ ਨੂੰ ਪੈਸਾ ਨਹੀਂ। ਚੰਗੇ ਹਾਲਾਤ ਨੂੰ ਬਹਾਲ ਕਰਨ ਵਾਸਤੇ ਸਰਕਾਰ ਯਤਨ ਕਰ ਰਹੀ ਹੈ। ਮੰਤਰੀਆਂ ਦੀਆਂ ਗੱਡੀਆਂ ਵਿਚ ਪੈਟਰੋਲ ਪੈਂਦਾ ਹੈ ਪਰ ਇਸ ਲਈ ਅਜੇ ਮੰਤਰੀ ਪੈਸੇ ਆਪਣੇ ਕੋਲੋਂ ਦਿੰਦੇ ਹਨ। ਸਾਡੀ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿ ਪੰਜਾਬ ਉਤੇ ਪੈਂਦੇ ਇਸ ਖਰਚੇ ਨੂੰ ਘਟਾਇਆ ਜਾਵੇ। ਹੋਰ ਸੋਰਸਿਜ਼ ਪੈਦਾ ਕੀਤੇ ਜਾਣ ਤਾਂ ਕਿ ਉਨ੍ਹਾਂ ਨਾਲ ਪੰਜਾਬ ਦੇ ਵਿਕਾਸ ਦੇ ਕੰਮਾਂ ਦੀ ਗਤੀ ਵਧਾਈ ਜਾ ਸਕੇ ਅਤੇ ਰਾਜ ਦੀ ਵਿੱਤੀ ਹਾਲਤ ਨੂੰ ਠੀਕ ਕੀਤਾ ਜਾ ਸਕੇ। ਪੰਜਾਬ ਦੇ ਵਿਕਾਸ ਦੇ ਕੰਮਾਂ ਵਿਚ ਬੜੀ ਭਾਰੀ ਗਿਰਾਵਟ ਆਈ ਹੈ। (ਵਿਘਨ) (ਸ਼ੋਰ)

ਮੈਂ ਇਹ ਕਹਿਣ ਤੋਂ ਗੁਰੇਜ਼ ਨਹੀਂ ਕਰਾਂਗਾ ਕਿ ਪੰਜਾਬ ਦੇ ਅੰਦਰ ਸੰਗਤ ਦਰਸ਼ਨ ਚੱਲੇ ਸਨ। ਇਹ ਗਲਤ ਗੱਲ ਨਹੀਂ ਹੈ। ਸੰਗਤ ਦਰਸ਼ਨ ਵਿਚ ਜਾ ਕੇ ਸਰਕਾਰ ਦਾ ਪੈਸੇ ਦੇਣ ਦਾ ਫਰਜ਼ ਬਣਦਾ ਹੈ। ਇਸ ਵਾਸਤੇ ਗਲਤ ਤਰੀਕਾ ਨਹੀਂ ਅਪਣਾਉਣਾ ਚਾਹੀਦਾ। ਇਸ ਵਾਸਤੇ ਕੋਈ ਕਾਇਦਾ ਕਾਨੂੰਨ ਹੋਣਾ ਚਾਹੀਦਾ ਹੈ ਕਿ ਉਹ ਪੈਸਾ ਕਿਹੜੇ ਫੰਡ ਵਿਚੋਂ ਆਇਆ। ਜਿਹੜੇ ਫੰਡ ਵਿਚੋਂ ਪੈਸਾ ਲਿਆ ਗਿਆ, ਉਹ ਕਿਸ ਵਾਸਤੇ ਸੀ। ਇਹ ਨਹੀਂ ਹੋਣਾ ਚਾਹੀਦਾ ਕਿ ਸੱਜਿਓਂ ਖੱਬਿਓਂ ਕੱਢ ਕੇ ਜਿਥੋਂ ਪੈਸਾ ਮਿਲਦਾ ਹੈ, ਦੇ ਦਿਓ। ਉਦਾਹਰਣ ਦੇ ਤੌਰ ਤੇ 1992 ਤੋਂ 1997 ਤੱਕ ਸਾਡੇ ਪੰਚਾਇਤੀ ਰਾਜ ਅਤੇ ਹੋਮ ਦੇ ਮਨਿਸਟਰ ਜੋ ਸਨ, ਉਨ੍ਹਾਂ ਨੇ ਪੈਸੇ ਦਾ ਗਲਤ ਇਸਤੇਮਾਲ ਕੀਤਾ ਸੀ ਹਾਲਾਂਕਿ ਉਸ ਵਿਚ ਐਮਬੈਜ਼ਲਮੈਂਟ ਨਹੀਂ ਹੋਈ ਸੀ। ਸਿਰਫ਼ ਇੰਨਾ ਸੀ ਕਿ ਪੈਸੇ ਹੋਰ ਮਹਿਕਮੇ ਦੇ ਕੱਢ ਕੇ ਹੋਰ ਪਾਸੇ ਲਗਾਏ ਗਏ ਸਨ। ਉਸ ਨੂੰ ਫੜ੍ਹ ਕੇ ਜੇਲ੍ਹ ਵਿਚ ਬੰਦ ਕੀਤਾ ਗਿਆ ਸੀ ਤੇ ਉਸ ਤੇ ਕੇਸ ਚੱਲਿਆ ਸੀ। ਮੈਂ ਕਹਿਣਾ

ਚਾਹਾਂਗਾ ਕਿ ਜਿਹੜੀ ਵੀ ਸਰਕਾਰ ਪੰਜਾਬ ਵਿਚ ਆਉਂਦੀ ਹੈ, ਚਾਹੇ ਉਹ ਅਸੀਂ ਹੋਈਏ ਜਾਂ ਕੋਈ ਹੋਰ ਹੋਵੇ, ਜੋ ਪੈਸਾ ਜਿਸ ਮਹਿਕਮੇ ਵਾਸਤੇ ਅਤੇ ਜਿਸ ਕੰਮ ਵਾਸਤੇ ਐਲੋਕੇਟ ਹੋਇਆ ਹੁੰਦਾ ਹੈ, ਉਸ ਵਾਸਤੇ ਹੀ ਖਰਚਣਾ ਚਾਹੀਦਾ ਹੈ ਤਾਂ ਕਿ ਪੈਸੇ ਦਾ ਸਹੀ ਇਸਤੇਮਾਲ ਹੋ ਸਕੇ। ਅੱਜ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਅੰਦਰ ਸਾਢੇ ਛੇ ਸੌ ਕਰੋੜ ਰੁਪਏ ਮੰਡੀ ਬੋਰਡ ਤੋਂ ਕਰਜ਼ਾ ਲਿਆ ਹੋਇਆ ਹੈ। ਅੱਜ ਉਸ ਕਰਜ਼ੇ ਨੂੰ ਮੋੜਣ ਵਾਸਤੇ ਆਉਣ ਵਾਲੇ ਪੰਜ ਸਾਲਾਂ ਵਿਚ ਦੋ ਤਿਹਾਈ ਪੈਸਾ ਦੇਣਾ ਪੈਣਾ ਹੈ ਜਿਸ ਕਰਕੇ ਪੰਜਾਬ ਦੀ ਹਾਲਤ ਹੋਰ ਵੀ ਖਸਤਾ ਹੋ ਸਕਦੀ ਹੈ। ਅੱਜ ਹਾਲਤ ਇਹ ਹੋ ਗਈ ਹੈ ਕਿ ਇੰਟਰਨੈਸ਼ਨਲ ਮਾਰਕੀਟ ਵਿਚੋਂ ਸਾਨੂੰ ਪੈਸਾ ਲੈਣਾ ਪੈਂਦਾ ਹੈ ਪਰ ਪੈਸਾ ਦੇਣ ਨੂੰ ਕੋਈ ਮੋਨੀਟਰੀਗਾ ਏਜੰਸੀ ਤਿਆਰ ਨਹੀਂ ਹੋਵੇਗੀ ਕਿਉਂਕਿ ਪੰਜਾਬ ਦੇ ਅੰਦਰ ਜੋ ਪੈਸਾ ਲਗਾਇਆ ਜਾਂਦਾ ਹੈ ਉਸ ਮਕਸਦ ਵਾਸਤੇ ਨਹੀਂ ਲਗਾਇਆ ਜਾਂਦਾ, ਜਿਸ ਵਾਸਤੇ ਮੰਗਿਆ ਗਿਆ ਹੁੰਦਾ ਹੈ। ਉਹ ਸੜਕਾਂ ਦੀ ਰਿਪੇਅਰ ਤੇ ਲਗਾ ਦਿੱਤਾ ਜਾਂਦਾ ਹੈ ਅਤੇ ਗਲੀਆਂ ਨਾਲੀਆਂ ਬਣਾਉਣ ਵਾਸਤੇ ਖਰਚ ਹੋ ਜਾਂਦਾ ਹੈ। ਉਹ ਇਸ ਗੱਲ ਨੂੰ ਧਿਆਨ ਵਿਚ ਨਹੀਂ ਰੱਖਦੇ ਕਿ ਜੋ ਪੈਸਾ ਇਸ ਵਾਸਤੇ ਖਰਚ ਹੋਇਆ ਹੈ ਉਸ ਕੰਮ ਉਤੇ ਛੇ ਮਹੀਨੇ ਬਾਅਦ ਦੁਬਾਰਾ ਖਰਚ ਕਰਨ ਦੀ ਜ਼ਰੂਰਤ ਪੈਂਦੀ ਹੈ। ਉਸ ਤੋਂ ਇਨਕਮ ਕੋਈ ਨਹੀਂ ਹੋਣੀ, ਫੇਰ ਉਸ ਕਰਜ਼ੇ ਨੂੰ ਉਹ ਕਿਸ ਤਰ੍ਹਾਂ ਵਾਪਸ ਕਰਨਗੇ। ਇਸ ਕਰਕੇ ਕੋਈ ਵੀ ਏਜੰਸੀ ਪੈਸਾ ਦੇਣ ਨੂੰ ਤਿਆਰ ਨਹੀਂ ਹੁੰਦੀ। ਇਹ ਸਭ ਸਾਡੀਆਂ ਸਰਕਾਰਾਂ ਦੀਆਂ ਗਲਤ ਪਾਲਿਸੀਆਂ ਦਾ ਨਤੀਜਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਜਿਹੜੇ ਪ੍ਰਾਜੈਕਟ ਮਨਜ਼ੂਰ ਹੋਏ ਸੀ ਅਤੇ ਜਿਨ੍ਹਾਂ ਵਾਸਤੇ ਸੈਂਟਰ ਸਰਕਾਰ ਨੇ ਪੰਜਾਬ ਸਰਕਾਰ ਨੂੰ ਬਹੁਤ ਸਾਰਾ ਪੈਸਾ ਦਿੱਤਾ ਸੀ, ਉਹ ਪੈਸਾ ਉਸ ਕੰਮ ਵਾਸਤੇ ਰਿਲੀਜ਼ ਨਹੀਂ ਕੀਤਾ ਗਿਆ। ਅਗਰ ਉਹ ਪੈਸੇ ਰਿਲੀਜ਼ ਕੀਤੇ ਵੀ ਗਏ ਤਾਂ ਬਹੁਤ ਜ਼ਿਆਦਾ ਦੇਰੀ ਨਾਲ ਕੀਤੇ ਗਏ ਜਿਸ ਦਾ ਰਿਜ਼ਲਟ ਇਹ ਨਿਕਲਿਆ ਹੈ ਕਿ ਉਨ੍ਹਾਂ ਪ੍ਰੋਜੈਕਟਾਂ ਦੀਆਂ ਕੀਮਤਾਂ ਚਾਰ-ਚਾਰ ਗੁਣਾਂ ਵਧ ਗਈਆਂ। ਉਹ ਪ੍ਰੋਜੈਕਟ ਹੁਣ ਵਾਏਬਲ ਨਹੀਂ ਰਹੇ ਅਤੇ ਨਾ ਹੀ ਸਰਕਾਰ ਕੋਲ ਇੰਨੇ ਪੈਸੇ ਰਹੇ ਹਨ ਕਿ ਉਨ੍ਹਾਂ ਪ੍ਰੋਜੈਕਟਾਂ ਨੂੰ ਕੰਪਲੀਟ ਕੀਤਾ ਜਾਵੇ। ਇਹ ਇਤਿਹਾਸ ਵਿੱਚ ਪਹਿਲੀ ਵਾਰ ਹੋਇਆ ਹੈ ਕਿ ਦਿਹਾਤੀ ਵਿਕਾਸ ਬੋਰਡ ਨੇ ਆਪਣੇ ਵਸੀਲਿਆਂ ਤੋਂ ਵੱਧ ਖਰਚਾ ਕੀਤਾ ਹੈ ਅਤੇ ਮੰਡੀ ਬੋਰਡ ਨੇ ਸਾਢੇ ਛੇ ਸੌ ਕਰੋੜ ਰੁਪਏ ਦਾ ਕਰਜ਼ਾ ਲਿਆ ਹੈ, ਜੋ ਕਿ ਸਾਨੂੰ ਮੋੜਨ ਵਾਸਤੇ ਬਹੁਤ ਮੁਸ਼ਕਿਲ ਹੋਵੇਗੀ। ਸਾਡੀ ਸਰਕਾਰ ਨੇ ਪੰਜਾਬ ਦੇ ਅੰਦਰ ਲੋਕਾਂ ਦੇ ਨਾਲ ਜਿਹੜੇ ਵਾਅਦੇ ਕੀਤੇ ਹਨ, ਉਨ੍ਹਾਂ ਨੂੰ ਪੂਰਾ ਕਰਨ ਵਾਸਤੇ ਜੋ ਸਟੈੱਪ ਚੁੱਕਿਆ ਹੈ, ਉਹ ਬਹੁਤ ਸ਼ਲਾਘਾਯੋਗ ਹੈ ਅਤੇ ਆਉਣ ਵਾਲੇ ਸਮੇਂ ਦੇ ਵਿੱਚ ਮੈਨੂੰ ਪੂਰਨ ਵਿਸ਼ਵਾਸ ਹੈ ਕਿ ਸਾਡੀ ਸਰਕਾਰ ਪੰਜਾਬ ਦੇ ਲੋਕਾਂ ਦੇ ਨਾਲ ਕੀਤੇ ਵਾਅਦਿਆਂ ਤੇ ਪੂਰਾ ਉਤਰਨ ਵਾਸਤੇ ਇਸ ਬਜਟ ਸੈਸ਼ਨ ਤੋਂ ਬਾਅਦ ਪੈਸੇ ਮੁਹੱਈਆ ਕਰਵਾ ਦੇਵੇਗੀ।

ਪੰਜਾਬ ਦੀ ਰੂਰਲ ਅਤੇ ਅਰਬਨ ਡਿਵੈਲਪਮੈਂਟ ਕਰਨ ਲਈ ਸਾਡੀ ਸਰਕਾਰ ਸਿਰ-ਧੜ ਦੀ ਬਾਜ਼ੀ ਲਗਾਉਣ ਵਾਸਤੇ ਤਿਆਰ ਬੈਠੀ ਹੈ। ਇਹ ਤਹੱਈਆ ਕੀਤਾ ਹੈ ਕਿ ਪੰਜਾਬ ਦੇ ਪਿੰਡਾਂ ਦੀ ਨੁਹਾਰ ਬਦਲ ਦੇ ਇਨ੍ਹਾਂ ਨੂੰ ਸ਼ਹਿਰਾਂ ਦੇ ਬਰਾਬਰ ਦੀਆਂ ਸਾਰੀਆਂ ਫੈਸਿਲਟੀਜ਼ ਦੇ ਕੇ ਪੇਂਡੂ ਅਤੇ ਸ਼ਹਿਰੀ ਲੋਕਾਂ ਦੇ ਵਿਚਲੀ ਨਫਰਤ ਨੂੰ ਕੱਢ ਕੇ ਇੱਕ ਬਰਾਬਰ ਕਰਾਂਗੇ ਤਾਂ ਕਿ ਪੰਜਾਬ ਦਾ ਭਾਈਚਾਰਕ ਮਾਹੌਲ ਹੋਰ ਵੀ ਮਜ਼ਬੂਤ ਹੋਵੇ ਅਤੇ ਪੰਜਾਬ ਦੇ ਲੋਕ ਅਮਨ-ਚੈਨ ਦੀ ਜ਼ਿੰਦਗੀ ਜੀਅ ਸਕਣ। ਪੰਜਾਬ ਦੇ ਵਿੱਚ ਜੋ ਜ਼ਰੂਰੀ ਬੁਨਿਆਦੀ ਸਹੂਲਤਾਂ ਹਨ ਜੋ ਕਿ ਆਮ ਨਾਗਰਿਕ ਨੂੰ ਜ਼ਿੰਦਗੀ ਜਿਉਣ ਵਾਸਤੇ ਚਾਹੀਦੀਆਂ ਹਨ, ਉਹ ਸਾਡੀ ਸਰਕਾਰ ਉਨ੍ਹਾਂ ਨੂੰ ਮੁਹੱਈਆ ਕਰਵਾਏਗੀ। ਬਿਜਲੀ ਬੋਰਡ ਦਾ ਘਾਟਾ ਪੰਜਾਬ ਨੂੰ ਪੈ ਰਿਹਾ ਹੈ। ਅੱਜ ਪੰਜਾਬ ਦੇ ਅੰਦਰ ਜਿਹੜੀ ਕਿਸਾਨਾਂ ਨੂੰ ਫਰੀ ਬਿਜਲੀ ਦੀ ਸਹੂਲਤ ਦਿੱਤੀ ਜਾ ਰਹੀ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਕਿਸਾਨਾਂ ਨੂੰ ਫਰੀ ਬਿਜਲੀ ਦੀ ਸਹੂਲਤ ਦੇਣ ਦੇ ਖਿਲਾਫ ਕੋਈ ਗੱਲ ਨਹੀਂ ਕਰਨੀ ਚਾਹੁੰਦਾ ਪਰ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਉਸ ਕਿਸਾਨ ਨੂੰ ਹੀ ਫਰੀ ਬਿਜਲੀ ਦੀ ਸਹੂਲਤ ਦਿੱਤੀ ਜਾਵੇ ਜੋ ਕਿ ਕਮਾਈ ਕਰਕੇ ਆਪਣੇ ਹੀਲੇ ਵਸੀਲਿਆਂ ਵਿਚੋਂ ਬਿਲਾਂ ਦੀ ਅਦਾਇਗੀ ਨਹੀਂ ਕਰ ਸਕਦਾ। ਜਿਹੜੇ ਕਿਸਾਨ ਫਾਈਨਾਂਸ਼ੀਅਲ ਫਿੱਟ ਹਨ, ਜਿਨ੍ਹਾਂ ਦੇ ਕੋਲ 25-25 ਮੋਟਰਾਂ ਲੱਗੀਆਂ ਹੋਈਆਂ ਹਨ ਅਤੇ ਦੋ-ਦੋ ਹਜ਼ਾਰ ਏਕੜ ਦੇ ਵਿੱਚ ਪਟੈਟੋ ਲਾਉਂਦੇ ਹਨ, ਜਿਨ੍ਹਾਂ ਨੂੰ ਪੰਜ ਕਰੋੜ ਰੁਪਏ ਦੀ ਸਾਲ ਦੀ ਆਮਦਨ ਹੁੰਦੀ ਹੈ, ਉਹ ਦੋ-ਚਾਰ ਲੱਖ ਰੁਪਿਆ ਬਿਲ ਦਾ ਕਿਉਂ ਨਹੀਂ ਦੇ ਸਕਦੇ। ਸਾਡੀ ਸਰਕਾਰ ਨੇ ਪਹਿਲਾਂ ਫੈਸਲਾ ਕੀਤਾ ਸੀ ਕਿ ਪੰਜਾਬ ਦੇ ਅੰਦਰ ਹਰ ਕਿਸਾਨ ਨੂੰ ਬਿਜਲੀ ਦਿਓ। ਪੰਜਾਬ ਦੇ ਗਰੀਬ ਕਿਸਾਨ ਨੂੰ ਜਿਸ ਦੇ ਕੋਲ 10 ਏਕੜ ਤੋਂ ਘੱਟ ਜ਼ਮੀਨ ਹੈ ਅਤੇ ਪੰਜ ਹਾਰਸ ਪਾਵਰ ਦੀ ਇੱਕ ਮੋਟਰ ਲੱਗੀ ਹੋਈ ਹੈ, ਫਰੀ ਬਿਜਲੀ ਮੁਹੱਈਆ ਕਰਵਾਉਣੀ ਚਾਹੀਦੀ ਹੈ। ਇਸ ਤਰ੍ਹਾਂ ਦੇ ਪੰਜਾਬ ਦੇ ਵਿੱਚ ਟੋਟਲ 70-72 ਪਰਸੈਂਟ ਕਿਸਾਨ ਹਨ। ਪਰ ਪੰਜਾਬ ਦੇ ਅੰਦਰ ਦਸ

[ਸਰਦਾਰ ਮਲਕੀਤ ਸਿੰਘ ਬੀਰਮੀ]

ਏਕੜ ਤੋਂ ਵੀ ਵੱਧ ਜ਼ਮੀਨ ਵਾਲਿਆਂ ਨੂੰ ਬਿਜਲੀ ਫਰੀ ਬਿਲਕੁਲ ਨਹੀਂ ਦਿੱਤੀ ਜਾਣੀ ਚਾਹੀਦੀ। ਜਿਸ ਕਿਸਾਨ ਦੀ ਮਾਲੀ ਹਾਲਤ ਬਹੁਤ ਅੱਛੀ ਹੈ, ਜਿਸ ਦੇ ਕੋਲ ਸੱਤ-ਸੱਤ ਗੱਡੀਆਂ ਹਨ ਅਤੇ ਜਿਸ ਨੇ ਇੰਪੋਰਟਿਡ ਗੱਡੀਆਂ ਰੱਖੀਆਂ ਹੋਈਆਂ ਹਨ, ਉਸ ਨੂੰ ਬਿਜਲੀ ਫਰੀ ਨਾ ਦਿੱਤੀ ਜਾਵੇ। ਜਿਨ੍ਹਾਂ ਕਿਸਾਨਾਂ ਕੋਲ ਪੰਜ ਸੱਤ ਏਕੜ ਜ਼ਮੀਨ ਹੈ ਅਤੇ ਉਸ ਵਿਚੋਂ ਆਪਣੇ ਖਾਣ ਵਾਸਤੇ ਦਾਣੇ ਨਹੀਂ ਹੁੰਦੇ, ਉਨ੍ਹਾਂ ਨੂੰ ਫਰੀ ਬਿਜਲੀ ਦੇਣੀ ਚਾਹੀਦੀ ਹੈ ਤਾਂ ਕਿ ਉਹ ਕਰਜ਼ੇ ਦੇ ਭਾਰ ਥੱਲੇ ਨਾ ਦਬ ਸਕਣ। ਮੈਂ ਇਹ ਦੇਖਿਆ ਹੈ ਕਿ ਪੰਜਾਬ ਦੇ ਅੰਦਰ ਪਿਛਲੇ ਪੰਜ ਸਾਲਾਂ ਦੇ ਵਿੱਚ ਕਰਜ਼ੇ ਦੇ ਬੋਝ ਹੇਠ ਕਾਫੀ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਹਨ। ਪੰਜਾਬ ਅੰਦਰ ਅੰਨ-ਦਾਤਾ ਕਹਾਉਣ ਵਾਲਾ ਕਿਸਾਨ ਭੁੱਖਾ ਮਰ ਰਿਹਾ ਹੈ। ਜ਼ਿਕਰਯੋਗ ਗੱਲ ਹੈ ਕਿ ਮੈਂ ਇਲੈਕਟਰੋਨਿਕ ਮੀਡੀਆ ਦੇ ਵਿੱਚ ਦੇਖਿਆ ਹੈ, ਟੀ.ਵੀ. ਦੇ ਵਿੱਚ ਦੇਖਿਆ ਹੈ ਕਿ ਸਾਡੇ ਇੱਕ ਮੰਤਰੀ ਦੇ ਭਾਸ਼ਣ ਦੌਰਾਨ ਉਸ ਨੂੰ ਕੁਐਸਚਨ ਪੁੱਛਿਆ ਗਿਆ ਕਿ ਪੰਜਾਬ ਦੇ ਅੰਦਰ ਜੋ ਕਿਸਾਨ ਖੁਦਕਸ਼ੀਆਂ ਕਰ ਰਹੇ ਹਨ, ਉਨ੍ਹਾਂ ਦੇ ਵਾਸਤੇ ਤੁਸੀਂ ਕੀ ਕਰ ਰਹੇ ਹੋ ? ਤਾਂ ਉਸ ਦਾ ਜਵਾਬ ਸੀ ਕਿ ਅਸੀਂ ਉਨ੍ਹਾਂ ਵਾਸਤੇ ਢਾਈ-ਢਾਈ ਲੱਖ ਰੁਪਿਆ ਮੁਆਵਜ਼ਾ ਦੇਵਾਂਗੇ। ਇਹ ਬੜੀ ਸ਼ਰਮਨਾਕ ਗੱਲ ਹੈ ਕਿ ਇੱਕ ਇਨਸਾਨ ਨੂੰ ਮਰਨ ਵਾਸਤੇ ਢਾਈ ਲੱਖ ਰੁਪਏ ਦੀ ਆਫਰ ਦੇ ਰਹੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਕਿਸਾਨ ਨੂੰ ਕਰਜ਼ਾ ਮੋੜਨ ਵਿੱਚ ਮੁਸ਼ਕਿਲ ਪੇਸ਼ ਆ ਰਹੀ ਹੈ ਅਤੇ ਉਸ ਦੀ ਗੁੰਜਾਇਸ਼ ਨਹੀਂ ਕਿ ਉਹ ਕਰਜ਼ਾ ਮੋੜ ਸਕੇ ਤਾਂ ਉਸ ਦਾ ਪੰਜ-ਸੱਤ ਹਜ਼ਾਰ ਰੁਪਏ ਦਾ ਕਰਜ਼ਾ ਮੁਆਫ ਕਰ ਦੇਣਾ ਚਾਹੀਦਾ ਹੈ।(ਵਿਘਨ) (ਸ਼ੋਰ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਰਿਪੋਰਟਰਜ਼ ਦੀਆਂ ਸੀਟਾਂ ਦੁਆਲੇ ਖੜ੍ਹੇ ਹੋ ਕੇ ਉਚੀ-ਉਚੀ ** **ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

ਅਗਰ ਕਿਸੇ ਕਿਸਾਨ ਦਾ ਪੰਜ-ਸੱਤ ਹਜ਼ਾਰ ਰੁਪਏ ਦਾ ਕਰਜ਼ਾ ਮੁਆਫ ਕਰਕੇ ਉਸ ਦੀ ਜਾਨ ਬਚਾਈ ਜਾ ਸਕਦੀ ਹੈ, ਉਸ ਨੂੰ ਇਹ ਰਾਹਤ ਦੇ ਦੇਈਏ ਤਾਂ ਇਸ ਤਰ੍ਹਾਂ 10 ਹਜ਼ਾਰ ਰੁਪਏ ਦੇ ਨਾਲ ਇੱਕ ਤਾਂ ਉਸ ਦੀ ਜਾਨ ਬਚਾਈ ਜਾ ਸਕਦੀ ਹੈ ਅਤੇ ਦੂਜਾ ਢਾਈ ਲੱਖ ਰੁਪਿਆ ਮੁਆਵਜ਼ਾ ਦੇਣ ਤੋਂ ਬਚ ਸਕਦੇ ਹਾਂ। ਢਾਈ ਲੱਖ ਰੁਪਿਆ ਮੁਆਵਜ਼ਾ ਦੇਣ ਤੋਂ ਬਿਹਤਰ ਹੈ ਕਿ ਪੰਜ-ਸੱਤ ਹਜ਼ਾਰ ਰੁਪਏ ਦਾ ਸਰਕਾਰ ਪਹਿਲਾਂ ਹੀ ਪ੍ਰਬੰਧ ਕਰਕੇ ਕਰਜ਼ਾ ਮੁਆਫ ਕਰ ਦੇਵੇ।

ਇਸੇ ਤਰ੍ਹਾਂ ਹੀ ਐਸ.ਵਾਈ.ਐਲ. ਨਹਿਰ ਦੀ ਗੱਲ ਚੱਲੀ ਹੈ। ਸਪੀਕਰ ਸਾਹਿਬ, ਮੈਂ, ਕਹਾਂਗਾ ਕਿ ਐਸ.ਵਾਈ.ਐਲ. ਤੇ ਮਾਨਯੋਗ ਹਾਈ ਕੋਰਟ ਨੇ ਫੈਸਲਾ ਕੀਤਾ ਹੈ ਕਿ ਇਸਤੇ ਕੋਈ ਟਿੱਪਣੀ ਨਹੀਂ ਕਰਨੀ (ਵਿਘਨ) (ਸ਼ੋਰ) ਸਪੀਕਰ ਸਾਹਿਬ, ਹਰਿਆਣਾ ਸਰਕਾਰ ਨੂੰ ਪਾਣੀ ਦੀ ਇਕ ਬੂੰਦ ਵੀ ਨਹੀਂ ਦਿੱਤੀ ਜਾਵੇਗੀ। ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਜੀ ਦੀ ਅਗਵਾਈ ਵਿਚ ਹਰਿਆਣਾ ਨੂੰ ਪਾਣੀ ਨਹੀਂ ਦਿੱਤਾ ਜਾਵੇਗਾ। ਇਥੇ ਗੱਲ ਚਲਦੀ ਹੈ ਐਸ.ਵਾਈ.ਐਲ. ਨਹਿਰ ਦੀ, ਮੈਂ, ਸਪੀਕਰ ਸਾਹਿਬ, ਕਹਿਣਾ ਚਾਹਵਾਂਗਾ ਕਿ ਇਥੇ ਐਸ.ਵਾਈ.ਐਲ. ਦਾ ਜ਼ਿਕਰ ਹੋਇਆ। ਅਸੀਂ ਜੁਡੀਸ਼ਰੀ ਤੇ ਕੋਈ ਟਿੱਪਣੀ ਨਹੀਂ ਕਰਨਾ ਚਾਹੁੰਦੇ ਪਰ ਇਕ ਗੱਲ ਦਾਅਵੇ ਦੇ ਨਾਲ ਜ਼ਰੂਰ ਕਹਿ ਸਕਦੇ ਹਾਂ ਕਿ ਪੰਜਾਬ ਦਾ ਜੋ ਪਾਣੀਆਂ ਦਾ ਹੱਕ ਬਣਦਾ ਹੈ, ਉਹ ਪਹਿਲ ਦੇ ਆਧਾਰ ਤੇ ਸਾਹਮਣੇ ਰੱਖ ਕੇ ਫੇਰ ਨਿਰਣਾ ਹੋਣਾ ਚਾਹੀਦਾ ਹੈ। ਸਾਡੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੇ ਇਹ ਨਿਰਣਾ ਕੀਤਾ ਹੈ ਕਿ ਪੰਜਾਬ ਦੇ ਵਿਚ ਪਹਿਲਾਂ ਅਸੀਂ ਪੰਜਾਬ ਦਾ ਹਿੱਤ ਵੇਖਾਂਗੇ ਕਿ ਸਾਨੂੰ ਕਿੰਨੇ ਪਾਣੀ ਦੀ ਜ਼ਰੂਰਤ ਹੈ। ਅਗਰ ਸਾਡੇ ਕੋਲ ਵਾਧੂ ਪਾਣੀ ਹੋਵੇਗਾ, ਤਾਂ ਹੀ ਉਹ ਹਰਿਆਣਾ ਸਰਕਾਰ ਨੂੰ ਦਿੱਤਾ ਜਾਵੇਗਾ। ਇਕ ਗੱਲ ਦਾ ਮੇਰੇ ਪਾਸ ਸਬੂਤ ਹੈ । ਕਿ ਅੱਜ ਤੱਕ ਹਰਿਆਣਾ ਸਰਕਾਰ ਜੋ ਪਾਣੀ ਦਾ ਇਸਤੇਮਾਲ ਕਰ ਰਹੀ ਹੈ, ਉਹ ਆਪਣੇ ਹੱਕ ਤੋਂ ਵਧ ਪਾਣੀ ਲੈ ਰਹੀ ਹੈ ਇਸ ਵਾਸਤੇ ਮੈਂ ਦਾਅਵੇ ਦੇ ਨਾਲ ਕਹਿ ਸਕਦਾ ਹਾਂ ਕਿ ਪਾਣੀ ਦੀ ਇਕ ਬੂੰਦ ਵੀ ਕੈਪਟਨ ਅਮਰਿੰਦਰ ਸਿੰਘ ਦੀ ਅਵਗਾਈ ਵਿਚ ਹਰਿਆਣਾ ਨੂੰ ਨਹੀਂ ਦਿੱਤੀ ਜਾਵੇਗੀ। ਕੋਰਟ ਨੇ ਐਸ.ਵਾਈ.ਐਲ. ਨਹਿਰ ਬਣਾਉਣ ਦਾ ਫੈਸਲਾ ਕੀਤਾ ਹੈ ਲੇਕਿਨ ਉਸ ਨੇ ਪਾਣੀ ਦੇ ਬਟਵਾਰੇ ਬਾਰੇ ਕੋਈ ਗੱਲ ਨਹੀਂ ਕੀਤੀ। ਨਹਿਰ ਬਣਦੀ ਹੈ ਤਾਂ ਬਣ ਜਾਵੇ ਪਰ ਹਰਿਆਣਾ ਨੂੰ ਪਾਣੀ ਦੇਣ ਵਾਸਤੇ ਸਾਡੇ ਕੋਲ ਫਾਲਤੂ ਪਾਣੀ ਨਹੀਂ ਹੈ। ਦੂਸਰੀ ਗੱਲ, ਸਪੀਕਰ ਸਾਹਿਬ,

**Not recorded as ordered by the Chair.

ਮੈਂ ਇਹ ਕਹਿਣੀ ਚਾਹਵਾਂਗਾ ਕਿ ਪੰਜਾਬ ਵਿਚ ਬਿਜਲੀ ਦੀ ਬੜੀ ਘਾਟ ਹੈ। ਗਵਰਨਰ ਐਡਰੈੱਸ ਵਿਚ ਇਹ ਕਿਹਾ ਗਿਆ ਹੈ ਕਿ ਅਸੀਂ ਪੰਜਾਬ ਵਿਚ ਬਿਜਲੀ ਨੂੰ ਵਧਾਉਣ ਵਾਸਤੇ ਹਰ ਹੀਲਾ ਵਰਤਾਂਗੇ। ਅੱਜ ਮੈਂ ਇਸ ਪਵਿਤਰ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚੋਂ ਬਿਜਲੀ ਦਾ ਸੰਕਟ ਦੂਰ ਕਰਨ ਵਾਸਤੇ 1000 ਮੈਗਾਵਾਟ ਬਿਜਲੀ ਹੋਰ ਬਣਾਈ ਜਾ ਰਹੀ ਹੈ।

(ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਹਾਲੇ ਵੀ ਉਥੇ ਹੀ ਖੜ੍ਹੇ ਸਨ।)

**Mr. Speaker :** Please take your seats.

**ਸਰਦਾਰ ਮਲਕੀਤ ਸਿੰਘ ਬੀਰਮੀ :** ਲਹਿਰਾ ਮੁਹੱਬਤ ਵਿਖੇ ਢਾਈ-ਢਾਈ ਸੌ ਮੈਗਾਵਾਟ ਦੇ ਦੋ ਪਲਾਂਟ ਲੱਗ ਗਏ ਹਨ। ਇਹ ਕੰਪਲੀਟ ਹੋਣ ਵਾਲੇ ਹਨ ਅਤੇ ਇਸ ਦੇ ਨਾਲ ਪੰਜਾਬ ਦੇ ਅੰਦਰ ਕਿਸਾਨਾਂ ਨੂੰ ਅਤੇ ਇੰਡਸਟਰੀ ਨੂੰ ਬਿਜਲੀ ਦਿੱਤੀ ਜਾਵੇਗੀ। ਆਖਿਰ ਵਿਚ ਮੈਂ ਇਕ ਗੱਲ ਹੋਰ ਕਹਿਣੀ ਚਾਹਵਾਂਗਾ ਕਿ ਪੰਜਾਬ ਦੇ ਅੰਦਰ ਜੋ ਸੰਗਤ ਦਰਸ਼ਨ ਦਾ ਦੌਰ ਚਲਿਆ ਸੀ, ਉਸ ਦੇ ਵਿਚ ਬਹੁਤ ਹੀ ਗਲਤ ਤਰੀਕੇ ਦੇ ਨਾਲ ਪੈਸਾ ਵੰਡਿਆ ਗਿਆ ਹੈ। ਐਸੀਆਂ ਕਾਰਵਾਈਆਂ ਨੂੰ ਆਉਣ ਵਾਲੀ ਸਰਕਾਰ ਨੂੰ ਰੋਕਣਾ ਚਾਹੀਦਾ ਹੈ ਤਾਂਕਿ ਫੰਡਾਂ ਦੀ ਗਲਤ ਵਰਤੋਂ ਨਾ ਹੋ ਸਕੇ, ਲੋਕਾਂ ਨੂੰ ਸਹੀ ਪ੍ਰੋਗਰਾਮ ਦਿੱਤਾ ਜਾ ਸਕੇ ਅਤੇ ਉਸ ਪ੍ਰੋਗਰਾਮ ਨੂੰ ਸਹੀ ਪਲੈਨਿੰਗਜ਼ ਅਤੇ ਸਹੀ ਨੀਤੀਆਂ ਬਣਾ ਕੇ ਇੰਪਲੀਮੈਂਟ ਕੀਤਾ ਜਾਵੇ। ਜਿਸ ਨਾਲ ਪੰਜਾਬ ਦੇ ਲੋਕ ਰਾਹਤ ਮਹਿਸੂਸ ਕਰ ਸਕਣ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**Mr. Speaker :** As the Hon'ble Members of Shriomani Akali Dal and Bharatiya Janata Party do not want to participate in the discussion on Governor's Address and they are creating noises after noises, the House stands adjourned till 9.00 A.M., on 13th June, 2002.

*12.03 P.M. (The House then adjourned till 9.00 A.M. on Thursday, the 13th June, 2002)

---

APPENDIX

TO

PUNJAB VIDHAN SABHA

DEBATES

**Dated 12th June, 2002**

**Volume II-No. 2**

REPLY TO SUPPLEMENTARY TO STARRED QUESTION NO. 15

No. 14/7/2002/2BR3/287

Government of Punjab
Department of Public Works
(B & R III Branch)

To

The Secretary,
Punjab Vidhan Sabha,
Chandigarh.

Dated, Chandigarh the 28th June, 2002.

**Subject :** Reply to the Supplementary to Question No. *15 raised by Shri Tikshan Sood, Hon'ble M.L.A. regarding construction of High Level Bridge over Jamanwala Choe in KM No. 9 on Hoshiarpur-Una Road.

Sir,

I am directed to refer to the subject cited above and to forward herewith reply to supplementary to Question No. *15 raised by Shri Tikshan Sood, Hon'ble M.L.A. regarding construction of High Level Bridge over Jamanwala Choe in KM No. 9 on Hoshiarpur-Una Road for information and further necessary action.

Your faithfully,

(Sd.). . .,

(Chief Engineer (Elect.)-
cum-Nodal Officer Budget.

| | QUESTION | REPLY |
|---|---|---|
| (i) | Whether the original estimated cost was higher than the approved cost ? | Yes sir,<br>The Original estimate for the proposed bridge was based on discharge of 456.64 cumecs which include 292 cumecs from Escape Channel of Patiarian Dam and 160.64 cumecs from catchment area. Bridge design provided for 5 spans of 24.75 metre each (123.75 metre long). The estimates amount of the original Estimate was Rs. 359.58 lacs.<br><br>Later the design discharge was reduced 180.64 cumecs as Directorate, Kandi Watershed Design Director, Punjab Irrigation intimated that Escape out of Patiarian Dam is |

| | |
|---|---|
| | designed for maximum discharge of 16 cumecs. The revised bridge design provied for 5 span of 16.5 metre each and estimate was administrative approved for an amount of Rs. 200.63 lacs,-*vide* Secretary PWD memo No. 13/92/2002/2BR3/3854 dated 10th July, 2001. |
| (ii) Whether the funds were released as per earlier estimated cost ? | No Sir, The funds for the construction work have been released on the basis of administrative approved Rough Cost Estimate with an estimated cost of Rs. 200.63 lacs. So far an amount of Rs. 120.00 lacs has been received. |
| (iii) Whether the saving on account of reduction in the finally approved estimated cost, if there was any commitment to divert these funds of the construction of Patiarian Choe ? | The funds have been released based upon actual expenditure on work as executed at site with reference to provisions of admn approved RC estimate for amount of Rs. 200.63 lacs. There are no savings on admn. approved amount and there is no commitment to divert funds for construction of bridge over patiarian Choe. |
| (iv) If so whether was any action has been taken in this behalf ? | In view of no commitment to divert funds for construction of bridge over Patiarian Choe no action has been taken. |

2905/PVS—Govt. Press, U.T., Chd.

(8)

# PUNJAB VIDHAN SABHA

**DEBATES**

*13th June, 2002*

**Vol. II - No. 3**

OFFICIAL REPORT

CONTENTS

*Thursday, the 13th June, 2002*




**Punjab Vidhan Sabha Secretariat, Chandigarh.**

**Price : Rs. 1.67..........**

## PUNJAB VIDHAN SABHA

*Thursday, the 13th June, 2002*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M.*

*Mr. Speaker (Doctor Kewal Krishan) in the Chair.*

---

## STARRED QUESTIONS AND ANSWERS

### Supplementaries to Starred Question No. 29*

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਇਕ ਪੁਆਇੰਟ ਲਿਆਉਣਾ ਚਾਹੁੰਦਾ ਹਾਂ ਕਿ ਗੈਲਰੀਆਂ ਵਿੱਚ, ਲਾਬੀਆਂ ਵਿਚ ਪੇਪਰ ਅਤੇ ਕੁਐਸਚਨਜ਼ ਦੇ ਆਂਸਰਜ਼ ਇਕ ਘੰਟਾ ਪਹਿਲਾਂ ਅਵੇਲੇਬਲ ਹੋਣੇ ਚਾਹੀਦੇ ਹਨ ਪਰ ਉਥੇ ਨਾ ਕੋਈ ਪੇਪਰ ਹਨ ਅਤੇ ਨਾ ਹੀ ਕੁਐਸਚਨਜ਼ ਦੇ ਆਂਸਰਜ਼ ਅਵੇਲੇਬਲ ਹਨ । ਇਨ੍ਹਾਂ ਹਾਲਾਤ ਵਿਚ ਕੀ ਐਮ.ਐਲ.ਏ. ਦੇਖੇਗਾ ਅਤੇ ਕੀ ਬਹਿਸ ਕਰੇਗਾ ?

**Mr. Speaker :** I will ask Secretariat.

**ਸਰਦਾਰ ਜੋਗਿੰਦਰ ਸਿੰਘ ਮਾਨ :** ਸਰ, ਮੈਨੂੰ ਵੀ ਆਂਸਰ ਹੁਣੇ ਬਾਹਰ ਮਿਲਿਆ ਹੈ।

**ਸ਼੍ਰੀ ਸਪੀਕਰ :** ਇਸ ਸਮੇਂ ਕੋਈ ਪੁਆਇੰਟ ਆਫ ਆਰਡਰ ਨਹੀਂ। ਕਾਈਂਡਲੀ ਕੁਐਸਚਨਜ਼ ਸ਼ੁਰੂ ਕਰੋ। ਪ੍ਰੋਫੈਸਰ ਦਰਬਾਰੀ ਲਾਲ ਜੀ, ਪੋਸਟਪੋਨ ਕੁਐਸਚਨ ਨੰਬਰ 29 ਤੇ ਸਪਲੀਮੈਂਟਰੀ ਕਰੋ।

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੋਸਟਪੋਨ ਪ੍ਰਸ਼ਨ ਨੰਬਰ 29 ਤੇ ਸਪਲੀਮੈਂਟਰੀਜ਼ ਨਹੀਂ ਹੋ ਸਕੀਆਂ।)

ਹੁਣ ਰੈਗੂਲਰ ਲਿਸਟ ਟੇਕ ਅਪ ਕੀਤੀ ਜਾਵੇਗੀ।

---

### ਕਾਦੀਆਂ ਵਿਖੇ ਬਲਾਕ ਦਫ਼ਤਰ ਦੀ ਇਮਾਰਤ ਦੀ ਉਸਾਰੀ

***104. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਦਫਤਰ, ਕਾਦੀਆਂ ਦੀ ਇਮਾਰਤ ਦੀ ਅਨੁਮਾਨਤ ਲਾਗਤ ਕਿੰਨੀ ਹੈ ਅਤੇ ਸਾਲ 1999-2000 ਦੌਰਾਨ ਉਸ ਤੇ ਕਿੰਨਾ ਖਰਚ ਕੀਤਾ ਗਿਆ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਇਮਾਰਤ ਦੀ ਉਸਾਰੀ ਦੇ ਸਬੰਧ ਵਿਚ ਕੋਈ ਬੇਕਾਇਦਗੀਆਂ ਸਾਹਮਣੇ ਆਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ਹੈ ?

---

*Starred Question No. 29 and reply thereto, please see PVS Debates dated [illegible] June, 2002

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** (ੳ) ਬਲਾਕ ਦਫਤਰ, ਕਾਦੀਆਂ ਦੀ ਇਮਾਰਤ ਦੀ ਅਨੁਮਾਨ ਲਾਗਤ 13,99,200 ਰੁਪਏ ਹੈ। ਸਾਲ 1999-2000 ਵਿਚ ਕੋਈ ਖਰਚਾ ਨਹੀਂ ਕੀਤਾ ਗਿਆ।

(ਅ) ਕੋਈ ਬੇਕਾਇਦਗੀਆਂ ਸਾਹਮਣੇ ਨਹੀਂ ਆਈਆਂ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਡਮ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਬਿਲਡਿੰਗ ਨੂੰ ਬਣਾਉਣ ਤੋਂ ਪਹਿਲਾਂ ਕੀ ਟੈਂਡਰ ਕਾਲ ਕੀਤੇ ਗਏ ਸਨ ਜਾਂ ਬਿਨਾਂ ਟੈਂਡਰ ਕਾਲ ਕੀਤੇ ਹੀ ਇਹ ਕੰਮ ਕਰਾਇਆ ਗਿਆ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਸਵਾਲ ਐਮ.ਐਲ.ਏ. ਸਾਹਿਬ ਨੇ ਕੀਤਾ ਹੈ, ਉਸ ਦੇ ਜਵਾਬ ਦੇ 'ਅ' ਭਾਗ ਵਿਚ ਮੈਂ ਕਿਹਾ ਹੈ ਕਿ ਕੋਈ ਬੇਕਾਇਦਗੀਆਂ ਸਾਹਮਣੇ ਨਹੀਂ ਆਈਆਂ। ਇਹ ਇਸ ਕਰਕੇ ਕਹਿਣਾ ਪਿਆ ਕਿਉਂਕਿ ਇਨ੍ਹਾਂ ਨੇ ਸਾਲ 1999-2000 ਦੀ ਗੱਲ ਪੁੱਛੀ ਹੈ। ਉਦੋਂ ਤਾਂ ਕੋਈ ਪੈਸਾ ਮਿਲਿਆ ਹੀ ਨਹੀਂ ਸੀ ਅਤੇ ਨਾ ਹੀ ਕੋਈ ਖਰਚ ਹੋਇਆ ਸੀ। ਇਸ ਕਰਕੇ ਕੋਈ ਬੇਕਾਇਦਗੀਆਂ ਵੀ ਸਾਹਮਣੇ ਨਹੀਂ ਆਈਆਂ। ਜਿਹੜਾ ਇਨ੍ਹਾਂ ਨੇ ਹੁਣ ਸਵਾਲ ਕੀਤਾ ਹੈ, ਉਸਦੇ ਮੁਤਾਬਿਕ ਮੈਂ ਸਮਝਦੀ ਹਾਂ ਕਿ ਟੈਂਡਰ ਕਾਲ ਨਹੀਂ ਕੀਤੇ ਗਏ ਅਤੇ ਬੇਕਾਇਦਗੀਆਂ ਹੋਈਆਂ ਹਨ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਅਗਰ ਬੇਕਾਇਦਗੀਆਂ ਹੋਈਆਂ ਹਨ ਤਾਂ ਕੀ ਮੈਡਮ ਇਸ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹੋਣਗੇ?

**ਮੰਤਰੀ :** ਹਾਂ ਜੀ, ਅਗਰ ਬੇਕਾਇਦਗੀਆਂ ਹਨ ਤਾਂ ਇਨਕੁਆਇਰੀ ਕਰਾਉਣੀ ਬਣਦੀ ਹੈ ਔਰ ਕਰਾਵਾਂਗੇ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਇਕ ਸਪਲੀਮੈਂਟਰੀ ਹੋਰ ਪੁੱਛਣੀ ਚਾਹਵਾਂਗਾ ਕਿ ਪਿਛਲੇ 5 ਸਾਲਾਂ ਵਿਚ ਕਿੰਨੇ ਨਵੇਂ ਬਲਾਕ ਬਣਾਏ ਗਏ ਹਨ ਅਤੇ ਕਿੰਨਿਆਂ ਲਈ ਨਵੀਆਂ ਬਿਲਡਿੰਗਾਂ ਤਿਆਰ ਕੀਤੀਆਂ ਗਈਆਂ ਹਨ?

**ਸ਼੍ਰੀ ਸਪੀਕਰ :** ਵੈਸੇ ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਉਠੱਦੀ ਨਹੀਂ। ਅਗਰ ਮੰਤਰੀ ਜੀ ਚਾਹੁੰਣ ਤਾਂ ਜਵਾਬ ਦੇ ਸਕਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਸਪਲੀਮੈਂਟਰੀ ਸਵਾਲ ਨਾਲ ਰਿਲੇਟਿਡ ਤਾਂ ਨਹੀਂ, ਫੇਰ ਵੀ ਮੈਂ ਜਵਾਬ ਦੇ ਦਿੰਦੀ ਹਾਂ। ਪਿਛਲੇ ਸਮੇਂ ਵਿਚ 22 ਨਵੇਂ ਬਲਾਕ ਬਣਾਏ ਗਏ ਹਨ ਪਰ ਅਨਫਾਰਚੂਨੇਟਲੀ ਸਿਰਫ ਤਿੰਨ ਬਲਾਕਾਂ ਦੀ ਹੀ ਬਿਲਡਿੰਗ ਬਣੀ ਹੈ। ਸੁਜਾਨਪੁਰ ਸਮੇਤ ਬਾਕੀ 19 ਬਿਲਡਿੰਗਾਂ ਬਣਨੀਆਂ ਹਾਲੇ ਬਾਕੀ ਹਨ। ਇਸ ਦਾ ਕਾਰਨ ਹੈ ਕਿ ਇਸ ਮੰਤਵ ਲਈ ਰੱਖਿਆ ਗਿਆ ਪੈਸਾ ਬਿਨਾਂ ਕਿਸੇ ਸਿਸਟਮ ਤੋਂ ਸੰਗਤ ਦਰਸ਼ਨ ਤੇ ਖਰਚਿਆ ਗਿਆ। ਇਸ ਸਮੇਂ ਸਾਡੇ 19 ਬਲਾਕ ਲੈਵਲ ਦੇ ਦਫਤਰ ਵਖੋ-ਵਖ ਬਿਲਡਿੰਗਾਂ ਵਿਚ ਟੈਂਪਰੇਰੀ ਇੰਤਜ਼ਾਮ ਕਰਕੇ ਕੰਮ ਕਰ ਰਹੇ ਹਨ।

**ਸ਼੍ਰੀ ਸਪੀਕਰ :** ਹਾਂ ਜੀ, ਅਗਲਾ ਸਵਾਲ। ਚੌਧਰੀ ਨੰਦ ਲਾਲ ਜੀ।

---

## ਸੱਜੋਵਾਲ-ਮੁੱਤੋਂ ਸੜਕ ਦੀ ਉਸਾਰੀ/ਮੁਰੰਮਤ

*108. **ਚੌਧਰੀ ਨੰਦ ਲਾਲ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਚੌਰ ਤਹਿਸੀਲ ਵਿਚ ਸੱਜੋਵਾਲ-ਮੁੱਤੋਂ ਬਰਾਸਤਾ ਮਹਿਮੂਦਪੁਰ ਸੜਕ ਕਿਹੜੇ ਸਾਲ ਵਿਚ ਬਣਾਈ ਗਈ ਸੀ ਅਤੇ ਉਕਤ ਸੜਕ ਦੀ ਕਿਹੜੇ ਸਾਲ ਵਿਚ ਮੁਰੰਮਤ ਕੀਤੀ ਗਈ ਸੀ ਅਤੇ ਹੁਣ ਕਿਸ ਸਾਲ/ਕਿਸ ਮਿਤੀ ਤੋਂ ਉਕਤ ਸੜਕ ਦੀ ਮੁਰੰਮਤ ਹੋਣੀ ਬਣਦੀ ਹੈ?

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸੁਜੋਵਾਲ ਤੋਂ ਮੁਤੋਂ ਵਾਇਆ ਮੈਹਮੂਦਪੁਰ ਸੜਕ ਤਹਿਸੀਲ ਬਲਾਚੌਰ ਵਿੱਚ ਪੈਂਦੀ ਹੈ, ਦੀ ਉਸਾਰੀ ਸਾਲ 1972 ਵਿੱਚ ਕੀਤੀ ਗਈ ਸੀ। ਇਹ ਸੜਕ ਪਿਛਲੀ ਵਾਰ ਮਾਰਚ, 1997 ਵਿੱਚ ਮੁਰੰਮਤ ਕੀਤੀ ਗਈ ਸੀ। ਹੁਣ ਇਹ ਸੜਕ ਮੁਰੰਮਤ ਲਈ ਮਾਰਚ 2003 ਵਿੱਚ ਡਿਊ ਹੈ।

**ਚੌਧਰੀ ਨੰਦ ਲਾਲ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੂੰ ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਜੋ ਹੈ, ਬੇਟ ਏਰੀਏ ਵਿਚ ਪੈਂਦੀ ਹੈ ਅਤੇ ਦਰਿਆ ਦੇ ਨਜ਼ਦੀਕ ਹੋਣ ਕਰਕੇ ਅਤੇ ਨਾਲ ਹੀ ਇਥੋਂ ਪੱਥਰਾਂ ਦੇ ਭਰੇ ਹੈਵੀ ਟਰੱਕਾਂ ਦੇ ਲੰਘਣ ਕਰਕੇ ਇਹ ਜਲਦੀ ਟੁੱਟ ਜਾਂਦੀ ਹੈ। ਇਸ ਸੜਕ ਦਾ ਇਸ ਸਮੇਂ ਬਹੁਤ ਬੁਰਾ ਹਾਲ ਹੈ।

**ਸ਼੍ਰੀ ਸਪੀਕਰ :** ਤੁਸੀਂ ਸਵਾਲ ਪੁੱਛੋ।

**ਚੌਧਰੀ ਨੰਦ ਲਾਲ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਕਿੰਨੀ ਛੇਤੀ ਅਤੇ ਕਦੋਂ ਤੱਕ ਬਣ ਸਕਦੀ ਹੈ?

**ਸ਼੍ਰੀ ਸਪੀਕਰ :** ਛੇਤੀ ਤੋਂ ਛੇਤੀ।

**ਮੰਤਰੀ :** ਸਪੀਕਰ ਸਾਹਿਬ, ਵੈਸੇ ਜਿਹੜਾ ਇਨ੍ਹਾਂ ਨੇ ਸਵਾਲ ਕੀਤਾ ਹੈ, ਇਹ ਬੜਾ ਲੋੜੀਂਦਾ ਅਤੇ ਵਕਤ ਨਾਲ ਕੀਤਾ ਹੈ। ਦਰਿਆ ਦੇ ਨੇੜੇ ਹੋਣ ਕਰਕੇ, ਘੱਗਰ ਦੇ ਨੇੜੇ ਹੋਣ ਕਰਕੇ ਅਤੇ ਸੇਮ ਵਾਲੇ ਪਾਸੇ ਹੋਣ ਕਰਕੇ ਇਨ੍ਹਾਂ ਸੜਕਾਂ ਦਾ ਦੂਜੀਆਂ ਸੜਕਾਂ ਦੇ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਇਹ ਸੜਕਾਂ ਜਲਦੀ ਟੁੱਟ ਭੱਜ ਜਾਂਦੀਆਂ ਹਨ। ਇਸ ਸੜਕ ਦੀ ਮੁਰੰਮਤ ਦਾ ਸਮਾਂ 2003 ਵਿਚ ਬਣਦਾ ਹੈ ਪਰ ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਤਰ੍ਹਾਂ ਦੇ ਏਰੀਏ ਦੀਆਂ ਸੜਕਾਂ ਨੂੰ 6-7 ਸਾਲ ਨਾਰਮਜ਼ ਵਾਲੀ ਕੈਟੇਗਰੀ ਵਿਚੋਂ ਕੱਢੀਏ। ਅਗਰ ਫਾਈਨਾਂਸ ਨੇ ਇਜਾਜ਼ਤ ਦਿੱਤੀ ਤਾਂ ਇਸ ਤੇ ਵਿਚਾਰ ਕਰਾਂਗੇ।

———

**ਨਿਸ਼ਾਨ ਵਾਲਾ ਪ੍ਰਸ਼ਨ ਨੰ: 30**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

———

**ਚੰਡੀਗੜ੍ਹ-ਲੁਧਿਆਣਾ ਹਾਈਵੇ ਨੂੰ ਚੌੜਾ ਕਰਨਾ**

***9. ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਚੰਡੀਗੜ੍ਹ-ਲੁਧਿਆਣਾ ਹਾਈਵੇ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ;

(ਅ) ਉਸ ਕੰਪਨੀ ਦਾ ਨਾਂ ਕੀ ਹੈ ਜਿਸ ਨੂੰ ਇਹ ਕੰਮ ਸੌਂਪਿਆ ਗਿਆ ਹੈ;

(ੲ) ਉਨ੍ਹਾਂ ਕਿਸਾਨਾਂ ਨੂੰ, ਜਿਨ੍ਹਾਂ ਦੀ ਇਸ ਮੰਤਵ ਲਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ, ਨੂੰ ਮੁਆਵਜ਼ਾ ਦੇਣ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ?

**Sardar Partap Singh Bajwa :** (a) Yes Sir.

Mohali-Kharar section is being widened to make it 4 lanning. The existing metalled width and hard shoulder for reach between Kharar and Municipal Corporation Limit Ludhiana is being strengthened.

(b) The work of strengthening is being executed by below noted agencies :

(i) Mohali-Desumajra Section : M/s PBIL-Apex Consortium Ltd., New Delhi.

(ii) Kharar Khamano Section : M/s PBIL-Apex Consortium Ltd., New Delhi.

(iii) Khamano-M.C. Limit Ludhiana Section : M/s R.S. Builders Engineer - Bumi Hiways (JV), Ludhiana.

(c) No land has been acquired for widening of Chandigarh-Ludhiana Highway but the land for the construction of 4-lanning of Morinda bye-pass has been acquired. The compensation of the land of land owners is being paid in accordance with the Govt. instructions and Land Acquisition Act, 1894.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਜਵਾਬ ਪੰਜਾਬੀ ਵਿਚ ਦਿਵਾਇਆ ਕਰੋ। ਅੰਗਰੇਜ਼ੀ ਵਿਚ ਜਵਾਬ ਦੇਣ ਦਾ ਇਹ ਨਵਾਂ ਰਿਵਾਜ ਕਿਉਂ ਪਾਉਣ ਲੱਗੇ ਹੋ।

**ਸ਼੍ਰੀ ਸਪੀਕਰ :** ਇਹ ਕੋਈ ਨਵਾਂ ਰਿਵਾਜ ਨਹੀਂ ਹੈ, 45 ਸਾਲ ਪੁਰਾਣਾ ਹੈ।

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਜਮਾਤ ਤੋਂ ਅੰਗਰੇਜ਼ੀ ਕੰਪਲਸਰੀ ਕਰਨ ਵਾਲੇ ਤਾਂ ਇਹ ਆਪ ਹਨ। ਇਹ ਜਦੋਂ ਇਧਰ (ਟਰੈਜ਼ਰੀ ਬੈਂਚਿਜ਼ ਤੇ) ਬੈਠਦੇ ਹਨ ਤਾਂ ਅੰਗਰੇਜ਼ੀ ਦੀ ਗੱਲ ਕਰਦੇ ਹਨ ਅਤੇ ਜਦੋਂ ਉਧਰ ਬੈਠਦੇ ਹਨ ਤਾਂ ਫਿਰ ਪੰਜਾਬੀ ਦੀ ਗੱਲ ਕਰਨ ਲੱਗ ਜਾਂਦੇ ਹਨ। ਇਹ ਬੋਲਣ ਤੋਂ ਪਹਿਲਾਂ ਜਰਾ ਆਪਣਾ ਹਿਸਾਬ ਤਾਂ ਲਾ ਲਿਆ ਕਰਨ ਕਿ ਅਸੀਂ ਕੀ ਬੋਲ ਰਹੇ ਹਾਂ।

ਫਿਰ ਵੀ ਜੇ ਇਨ੍ਹਾਂ ਨੂੰ ਅੰਗਰੇਜ਼ੀ ਵਿਚ ਸਮਝ ਨਹੀਂ ਆਵੇਗੀ ਤਾਂ ਮੈਂ ਪੰਜਾਬੀ ਵਿਚ ਵੀ ਸਮਝਾ ਦਿਆਂਗਾ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਮੰਤਰੀ ਜੀ ਦਾ ਉੱਤਰ ਤਾਂ ਠੀਕ ਹੈ। ਪਰ ਮੇਰਾ ਇਕ ਇਤਰਾਜ਼ ਹੈ ਕਿ ਮੈਨੂੰ ਮੇਰੇ ਕੁਐਸਚਨ ਦਾ ਆਂਸਰ ਇਥੇ ਆ ਕੇ ਹੀ ਮਿਲਿਆ ਹੈ। ਇਹ ਪਰੰਪਰਾ ਠੀਕ ਨਹੀਂ ਹੈ। ਇਹ ਗੱਲ ਮੈਂ ਪਹਿਲਾਂ ਵੀ ਤੁਹਾਡੇ ਨੋਟਿਸ ਵਿਚ ਲਿਆਂਦੀ ਸੀ।

**ਸ਼੍ਰੀ ਸਪੀਕਰ :** ਇਸ ਬਾਰੇ ਮੈਂ ਹਦਾਇਤ ਕਰ ਦਿੱਤੀ ਹੋਈ ਹੈ ਕਿ 48 ਘੰਟੇ ਪਹਿਲਾਂ ਗੌਰਮਿੰਟ ਨੂੰ ਸਵਾਲਾਂ ਦੇ ਜਵਾਬ ਭੇਜਣੇ ਚਾਹੀਦੇ ਹਨ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ-ਲੁਧਿਆਣਾ ਹਾਈਵੇ ਨੂੰ ਚੌੜਾ ਕਰਨ ਦਾ ਜਿਹੜਾ ਕੰਮ ਚੱਲ ਰਿਹਾ ਹੈ, ਉਸ ਵਿਚ ਬਹੁਤ ਸਾਰੀਆਂ ਛੋਟੀਆਂ-ਛੋਟੀਆਂ ਪੁਲੀਆਂ ਬਣ ਰਹੀਆਂ ਹਨ ਜਿਸ ਕਰਕੇ ਉਥੇ ਟ੍ਰੈਫਿਕ ਦਾ ਘੰਟਾ-ਘੰਟਾ ਜਾਮ ਲੱਗਿਆ ਰਹਿੰਦਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਟ੍ਰੈਫਿਕ ਨੂੰ ਡਾਈਵਰਟ ਕਰਨ ਵਾਸਤੇ ਕੋਈ ਪਲੈਨ ਇਨ੍ਹਾਂ ਦੇ ਧਿਆਨ ਵਿਚ ਹੈ ਜਿਸ ਨਾਲ ਟ੍ਰੈਫਿਕ ਰੈਗੂਲਰ ਚਲਦੀ ਰਹਿ ਸਕੇ?

**ਮੰਤਰੀ :** ਸਪੀਕਰ ਸਾਹਿਬ, ਜਿਸ ਗੱਲ ਦਾ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਸ ਕਿਸਮ ਦੀ ਕੋਈ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਉਹ ਮੇਰੇ ਧਿਆਨ ਵਿਚ ਲਿਆ ਦੇਣ। ਅਸੀਂ ਵੀ ਇਸ ਸੜਕ ਤੇ ਟਰੈਵਲ ਕਰਦੇ ਰਹਿੰਦੇ ਹਾਂ। ਸਾਡੇ ਨੋਟਿਸ ਵਿਚ ਤਾਂ ਐਸੀ ਕੋਈ ਚੀਜ਼ ਨਹੀਂ ਆਈ। ਇਹ ਇਸ ਤਰ੍ਹਾਂ ਦੀ ਗੱਲ ਮੇਰੇ ਧਿਆਨ ਵਿਚ ਲਿਆ ਦੇਣ, ਅਸੀਂ ਉਸ ਦਾ ਠੀਕ ਇੰਤਜ਼ਾਮ ਕਰਵਾ ਦਿਆਂਗੇ।

———

**ਜਲੰਧਰ-ਅੰਮ੍ਰਿਤਸਰ ਹਾਈਵੇ ਨੂੰ ਚਹੁੰ-ਮਾਰਗੀ ਬਣਾਉਣਾ**

*31. **ਪ੍ਰੋਫੈਸਰ ਦਰਬਾਰੀ ਲਾਲ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ-ਅੰਮ੍ਰਿਤਸਰ ਹਾਈਵੇ ਨੂੰ ਚਹੁੰ-ਮਾਰਗੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ?

**Sardar Partap Singh Bajwa :** Yes, Sir. The estimates for land acquisition have already been sent to Govt. of India. On receipt of approval and availability of funds for land acquisition and construction from Govt. of India, the works will be started.

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦਿੱਲੀ ਤੋਂ ਜਲੰਧਰ ਤੱਕ 4 ਲੇਨਿੰਗ ਸੜਕ ਬਣਾਉਣ ਦਾ ਕੰਮ ਕੰਪਲੀਟ ਹੋ ਚੁੱਕਾ ਹੈ। ਅੰਮ੍ਰਿਤਸਰ ਇਕ ਸ਼੍ਰੋਮਣੀ ਸ਼ਹਿਰ ਹੈ। ਜਲੰਧਰ ਤੋਂ ਅੰਮ੍ਰਿਤਸਰ ਤੱਕ ਦੀ ਸੜਕ 4 ਲੇਨ ਵਾਲੀ ਨਾ ਹੋਣ ਕਰਕੇ ਵਪਾਰੀਆਂ ਨੂੰ ਖਾਸ ਕਰਕੇ ਆਉਣ ਜਾਣ ਵਾਸਤੇ ਬੜੀ ਭਾਰੀ ਦਿੱਕਤ ਆਉਂਦੀ ਹੈ। ਸਭ ਤੋਂ ਜ਼ਿਆਦਾ ਐਕਸੀਡੈਂਟ ਪਰੋਨ ਏਰੀਆ ਅੰਮ੍ਰਿਤਸਰ ਤੋਂ ਜਲੰਧਰ ਦੇ ਦਰਮਿਆਨ ਹੈ। ਇਥੇ ਸੜਕ ਬਹੁਤ ਛੋਟੀ ਹੈ। ਔਰ ਸੈਂਕੜੇ ਦੀ ਤਾਦਾਦ ਵਿਚ ਰੋਜ਼ ਟਰੱਕ ਅਤੇ ਦੂਸਰੀਆਂ ਗੱਡੀਆਂ ਆਦਿ ਨੂੰ ਆਉਣਾ ਜਾਣਾ ਪੈਂਦਾ ਹੈ। ਕੀ ਮੰਤਰੀ ਜੀ ਇਹ ਯਕੀਨ ਦਿਵਾਉਣਗੇ ਕਿ ਇਸ ਕੰਮ ਨੂੰ ਟਾਈਮ ਬਾਊਂਡ ਕਰ ਦਿੱਤਾ ਜਾਵੇ ਅਤੇ ਜਿੰਨੀ ਜਲਦੀ ਹੋ ਸਕੇ ਇਸ ਨੂੰ ਕੰਪਲੀਟ ਕਰ ਦਿੱਤਾ ਜਾਵੇ ਤਾਂ ਕਿ ਲੋਕਾਂ ਦੀ ਮੁਸ਼ਕਲ ਨੂੰ ਦੂਰ ਕੀਤਾ ਜਾ ਸਕੇ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਇਹ ਸਵਾਲ ਕੀਤਾ ਹੈ ਇਹ ਬਹੁਤ ਅੱਛਾ ਹੈ ਅਤੇ ਇਹ ਸੂਬੇ ਦੇ ਇੰਟਰਸਟ ਵਿੱਚ ਹੈ। ਪਰ ਇਹ ਸਾਡੇ ਸੂਬੇ ਦੀ ਬਦਕਿਸਮਤੀ ਹੈ ਕਿ ਕਲਕੱਤਾ ਤੋਂ ਲੈ ਕੇ ਜਲੰਧਰ ਤੱਕ ਇਹ ਸਾਰਾ ਨੈਸ਼ਨਲ ਹਾਈਵੇ ਬਣ ਚੁੱਕਾ ਹੈ, ਫੋਰ ਲੇਨਿੰਗ ਹੋ ਗਿਆ ਹੈ ਪਰ ਬਦਕਿਸਮਤੀ ਦੇ ਨਾਲ ਸਾਡੇ ਸਾਹਮਣੇ ਬੈਠੇ ਸਾਥੀਆਂ ਜਿਨ੍ਹਾਂ ਨੇ ਇਥੇ ਪੰਜ ਸਾਲ ਰਾਜ ਕੀਤਾ ਹੈ ਇਨ੍ਹਾਂ ਨੇ ਪੰਥ ਦਾ ਬਹੁਤ ਜ਼ਿਕਰ ਕੀਤਾ, ਇਨ੍ਹਾਂ ਦਾ ਸਾਰਾ ਕੰਮ ਅੰਮ੍ਰਿਤਸਰ ਤੋਂ ਚਲਦਾ ਹੈ, ਚਾਹੀਦਾ ਤਾਂ ਇਹ ਸੀ ਕਿ ਇਹ ਫੋਰ ਲੇਨਿੰਗ ਇਨ੍ਹਾਂ ਦੇ ਰਾਜ ਵਿੱਚ ਹੀ ਕੰਪਲੀਟ ਹੋ ਜਾਂਦੀ । ਪਰ ਹੁਣ ਮੇਰੀ ਗੁਜਾਰਿਸ਼ ਇਹ ਹੈ ਅਤੇ ਮੈਂ ਤੁਹਾਡੇ ਨੋਟਿਸ ਵਿੱਚ ਵੀ ਇਹ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਦੇ ਪਿਛਲੇ ਦੋ ਮਹੀਨੇ ਰਹਿ ਗਏ ਸਨ ਉਦੋਂ ਇਨ੍ਹਾਂ ਨੂੰ ਅੰਮ੍ਰਿਤਸਰ ਦੀ ਯਾਦ ਆਈ। ਇਹ ਗੁਰੂਆਂ ਦੀ ਨਗਰੀ ਹੈ, ਸਾਰੀ ਦੁਨੀਆਂ ਦੇ ਵਿੱਚ ਵਸਣ ਵਾਲੇ ਲੋਕ ਅੰਮ੍ਰਿਤਸਰ ਵੱਲ ਵੇਖਦੇ ਹਨ ਔਰ ਉਹ ਇਥੇ ਆ ਕੇ ਮੱਥਾ ਵੀ ਟੇਕਦੇ ਹਨ। ਇਸ ਸਬੰਧੀ ਵਾਜਪਾਈ ਸਾਹਿਬ ਨੇ, ਪ੍ਰਾਈਮ ਮਨਿਸਟਰ ਸਾਹਿਬ ਨੇ ਇੱਕ ਅਨਾਊਂਸਮੈਂਟ ਵੀ ਕੀਤੀ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ 450 ਕਰੋੜ ਰੁਪਏ ਦਾ ਇਹ ਪ੍ਰਾਜੈਕਟ ਪੰਜਾਬ ਗੌਰਮਿੰਟ ਨੂੰ ਦੇਣ ਦਾ ਵਾਅਦਾ ਵੀ ਕੀਤਾ ਸੀ, ਸਾਰੇ ਦੇਸ਼ ਨੂੰ ਇਹ ਵਾਅਦਾ ਕੀਤਾ ਔਰ ਇਸੇ ਸਬੰਧ ਵਿੱਚ ਸਾਡੇ ਸੀ.ਐਮ. ਸਾਹਿਬ ਨੇ ਮਿਤੀ 21 ਮਈ, 2002 ਨੂੰ ਇਕ ਡੀ.ਓ. ਲੈਟਰ ਵੀ ਪ੍ਰਾਈਮ ਮਨਿਸਟਰ ਸਾਹਿਬ ਨੂੰ ਲਿਖਿਆ ਹੈ ਕਿ ਕ੍ਰਿਪਾ ਕਰਕੇ ਤੁਸੀਂ ਜੋ ਸਾਡੇ ਸੂਬੇ ਬਾਰੇ ਸਾਰੇ ਦੇਸ਼ ਨਾਲ ਵਾਅਦਾ ਕੀਤਾ ਸੀ ਉਸ ਨੂੰ ਪੂਰਾ ਕਰੋ ਅਤੇ ਸਾਨੂੰ ਇਸ ਵਾਸਤੇ ਪੈਸੇ ਦਿਓ ਤਾਂ ਕਿ ਇਹ ਜਿਹੜੀ ਸੜਕ ਹੈ ਇਸ ਨੂੰ ਮੁਕੰਮਲ ਕਰ ਸਕੀਏ। ਸੋ, ਸਪੀਕਰ ਸਾਹਿਬ, ਜਦੋਂ ਇਹ ਪੈਸਾ ਆਏਗਾ ਤਾਂ ਇਹ ਸੜਕ ਜਿਹੜੀ ਕਿ ਸੱਭ ਤੋਂ ਵੱਧ ਇੰਪਾਰਟੈਂਟ ਹੈ ਇਸ ਨੂੰ ਬਣਾਇਆ ਜਾਵੇਗਾ। ਇਹ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ। ਇਹ ਪੈਸੇ ਲੈ ਆਉਣ, ਅਸੀਂ ਵੀ ਇਸ ਵਾਸਤੇ ਐਫਰਟਸ ਕਰਾਂਗੇ। ਭੂੰਦੜ ਸਾਹਿਬ ਵੀ ਸਾਡੀ ਮਦਦ ਕਰਨ, ਇਨ੍ਹਾਂ ਦੀ ਉਥੇ ਸਾਂਝ ਹੈ। ਮੈਂ ਇਨ੍ਹਾਂ ਦਾ ਮਸ਼ਕੂਰ ਹੋਵਾਂਗਾ। ਬਹੁਤ ਮਿਹਰਬਾਨੀ ਜੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਤੁਸੀਂ ਮੈਨੂੰ ਟੋਕ ਨਾ ਦੇਣਾ, ਮੈਂ ਕੋਈ ਗਲਤ ਗੱਲ ਨਹੀਂ ਕਰਾਂਗਾ। ਸਪੀਕਰ ਸਾਹਿਬ ਇਨ੍ਹਾਂ ਨੇ ਕਿਹਾ ਹੈ ਕਿ ਇਥੇ ਅਕਾਲੀ ਦਲ ਨੇ ਪੰਜ ਸਾਲ ਰਾਜ ਕੀਤਾ ਅਤੇ ਪ੍ਰਾਈਮ ਮਨਿਸਟਰ ਸਾਹਿਬ ਨੇ ਵਾਅਦਾ ਕੀਤਾ ਸੀ, ਇਹ ਠੀਕ ਹੈ। ਇਨ੍ਹਾਂ ਨੇ ਠੀਕ ਜਵਾਬ ਦਿੱਤਾ ਹੈ ਪਰ ਕੀ ਬਾਜਵਾ ਸਾਹਿਬ ਦੱਸਣਗੇ ਕਿਉਂਕਿ ਸਾਡੇ ਕੋਲ ਕੋਈ ਲੈਟਰ ਤਾਂ ਇਸ ਵੇਲੇ ਹੈ ਨਹੀਂ, ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਬਦਲ ਗਈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰਾਂ ਨਹੀਂ ਬਦਲਦੀਆਂ ਹੁੰਦੀਆਂ, ਇਹ ਤਾਂ ਇਕ ਕਾਂਟੀਨਿਊਅਸ ਪਰਾਸੈਸ ਹੈ। ਇਹ ਨੈਕਸਟ ਗੌਰਮਿੰਟ ਦੀ ਜ਼ਿੰਮੇਵਾਰੀ ਹੁੰਦੀ ਹੈ ਕਿ ਉਹ ਸਟੇਟ ਦੀ ਜ਼ਿੰਮੇਵਾਰੀ ਨਿਭਾਉਂਦੇ ਹੋਏ ਸਰਕਾਰ ਨੇ ਜੋ ਅਨਾਊਂਸਮੈਂਟ ਕੀਤੀ ਹੈ, ਪ੍ਰਾਈਮ ਮਨਿਸਟਰ ਸਾਹਿਬ ਨੇ, ਉਸ ਨੂੰ ਟਾਈਮ ਫਰੇਮ ਵਿੱਚ ਲਿਆਉਣ ਦੀ ਕੋਸ਼ਿਸ਼ ਕਰੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਕੁਝ ਦਿਨ ਪਹਿਲਾਂ ਹੀ ਇਹ ਗੱਲ ਦੀ ਅਰਜੈਂਸੀ ਨੂੰ ਸਮਝਦੇ ਹੋਏ ਸੀ.ਐਮ. ਸਾਹਿਬ ਤੋਂ ਇਕ ਡੀ.ਓ. ਲੈਟਰ ਕੇਂਦਰੀ ਸਕੱਤਰ ਮੇਜਰ ਜਨਰਲ ਖੰਡੂਰੀ ਨੂੰ ਲਿਖਵਾਇਆ ਗਿਆ ਹੈ, ਮੈਸੇਜ ਦਿੱਤਾ ਗਿਆ ਹੈ। ਤਕਰੀਬਨ ਇਕ ਮਹੀਨਾ ਹੋ ਗਿਆ ਹੈ ਪਰ ਅਜੇ ਤੱਕ ਉਸਦਾ ਸਾਨੂੰ ਕੋਈ ਜਵਾਬ ਨਹੀਂ ਆਇਆ। ਅਸੀਂ ਪੁਰਜ਼ੋਰ ਕੋਸ਼ਿਸ਼ ਕਰਾਂਗੇ। ਇਸ ਬਾਰੇ ਸੀ.ਐਮ. ਸਾਹਿਬ ਨੂੰ ਵੀ ਬੇਨਤੀ ਕੀਤੀ ਹੈ ਕਿ ਪ੍ਰਾਈਮ ਮਨਿਸਟਰ ਸਾਹਿਬ ਨਾਲ ਇਸ ਬਾਰੇ ਮੀਟਿੰਗ ਰੱਖ ਲਈ ਜਾਵੇ ਅਤੇ ਉਨ੍ਹਾਂ ਨੂੰ ਕਿਹਾ ਜਾਵੇ ਕਿ ਉਨ੍ਹਾਂ ਨੇ ਜੋ ਵਾਅਦਾ ਕੀਤਾ ਸੀ, ਉਸ ਨੂੰ ਜ਼ਰੂਰ ਪੂਰਾ ਕਰਨ।

## ਐਮ.ਐਲ.ਏਜ਼. ਹੋਸਟਲ ਦੀ ਸਿਵਲ ਡਿਸਪੈਂਸਰੀ ਲਈ ਫੰਡ ਐਲੋਕੇਟ ਕਰਨੇ

*57. **ਸ਼੍ਰੀ ਤਿਕਸ਼ਨ ਸੂਦ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਕਤੂਬਰ, 2001 ਤੋਂ ਮਈ, 2002 ਤੱਕ ਦੇ ਦੌਰਾਨ ਸਿਵਲ ਡਿਸਪੈਂਸਰੀ, ਐਮ.ਐਲ.ਏਜ. ਹੋਸਟਲ, ਚੰਡੀਗੜ੍ਹ ਲਈ ਲੇਖੇ ਦੀਆਂ ਵੱਖ-ਵੱਖ ਮੱਦਾਂ ਹੇਠ ਐਲੋਕੇਟ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ?

**Shri Romesh Chander Dogra :** During the period from October, 2001 to May, 2002 funds were allocated to M.L.A.s' Hostel Civil Dispensary, Chandigarh under the following S.O.Es. :—

| | | |
|---|---|---|
| 1. | Salary | 15,00,000.00 |
| 2. | Office Expenses | 80,000.00 |
| 3. | Material & Supply | 5,36,000.00 |
| 4. | Machinery & Equipment | 57,000.00 |
| 5. | Telephone | 15,000.00 |
| | **Total : Rs.** | **21,88,000.00** |

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਵਾਬ ਦੇ 3 ਨੰਬਰ ਤੇ ਲਿਖਿਆ ਹੈ ਮੈਟੀਰੀਅਲ ਅਤੇ ਸਪਲਾਈ। ਸਪੀਕਰ ਸਾਹਿਬ, ਇਕ ਤਾਂ ਐਕਸ ਐਮ.ਐਲ.ਏ. ਵੀ ਐਨਟਾਈਟਲਡ ਹਨ, ਮੈਡੀਕਲ ਚੈਕ-ਅੱਪ ਅਤੇ ਦਵਾਈ ਲੈਣ ਲਈ ਅਤੇ ਹੁਣ ਉਨ੍ਹਾਂ ਦੀ ਗਿਣਤੀ ਵੀ ਵਧਦੀ ਜਾ ਰਹੀ ਹੈ। ਨਾਲ ਦੀ ਨਾਲ ਦਵਾਈ ਦੀ ਕੀਮਤ ਵੀ ਵਧਦੀ ਜਾ ਰਹੀ ਹੈ। ਪਿਛਲੇ ਤਿੰਨ ਮਹੀਨੇ ਤੋਂ ਉਥੇ ਕੋਈ ਦਵਾਈ ਨਹੀਂ ਮਿਲੀ ਔਰ ਨਾ ਕੋਈ ਐਕਸਰੇ ਫਿਲਮਾਂ ਉਥੇ ਹਨ। ਸਪੀਕਰ ਸਾਹਿਬ, ਇਹ ਵੈਸੇ ਵੀ ਠੀਕ ਨਹੀਂ ਲਗਦਾ ਕਿ ਜਦੋਂ ਕੋਈ ਐਕਸ-ਐਮ.ਐਲ.ਏ. ਆਉਂਦਾ ਹੈ ਤਾਂ ਉਸਦਾ ਚੈਕ-ਅੱਪ ਹੁੰਦਾ ਹੈ ਅਤੇ ਡਾਕਟਰ ਜੋ ਦਵਾਈ ਲਿਖਦੇ ਹਨ, ਉਹ ਉਥੇ ਦਵਾਈ ਨਹੀਂ ਮਿਲਦੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਤਿੰਨ ਮਹੀਨਿਆਂ ਮਾਰਚ, ਅਪ੍ਰੈਲ ਅਤੇ ਮਈ ਵਿੱਚ ਮੈਟਰੀਅਲ ਸਪਲਾਈ ਵਿੱਚ ਦਵਾਈ ਜਾਂ ਹੋਰ ਜਿਹੜੀਆਂ ਆਈਟਮਾਂ ਹਨ ਉਹ ਦਿੱਤੀਆਂ ਗਈਆਂ ਹਨ ਜਾਂ ਨਹੀਂ ਅਤੇ ਕਿੰਨੀਆਂ ਦਿੱਤੀਆਂ ਗਈਆਂ ਹਨ? ਜੇਕਰ ਨਹੀਂ ਦਿੱਤੀਆਂ ਗਈਆਂ ਤਾਂ ਇਸਦੇ ਕੀ ਕਾਰਨ ਸਨ ਅਤੇ ਜਿਹੜੇ ਇਸ ਮੰਤਵ ਲਈ ਫੰਡਜ਼ ਰੱਖੇ ਗਏ ਸਨ ਉਹ ਕਿਉਂ ਯੁਟੇਲਾਈਜ਼ ਨਹੀਂ ਹੋ ਸਕੇ?

**Minister :** Infact, for material and supplies, this is Rs. 5,36,000 which mainly includes medicines. But, out of this, we spent only Rs. 3.07 lac becuase due to financial constraints the bills were not passed by the treasury. That was the reason that probably shortfall could have been there. But I assure the Member that this shortfall will not be there atleast for him, his friends and Ex-MLAs.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜ਼ਰਾ ਹੋਰ ਸਪੈਸੀਫਿਕ ਹੋ ਲਈਏ। ਜੇਕਰ ਡਿਮਾਂਡ ਪੰਜ ਲੱਖ ਰੁਪਏ ਦੀ ਹੁੰਦੀ ਹੈ ਤਾਂ ਤਿੰਨ ਲੱਖ ਰੁਪਏ ਦਿੱਤੇ ਜਾਂਦੇ ਹਨ ਅਤੇ ਉਹ ਵੀ ਤਿੰਨ-ਤਿੰਨ ਮਹੀਨੇ ਲੈਪਸ ਕਰ ਦਿੱਤੇ ਜਾਂਦੇ ਹਨ। ਕੀ ਜਿਹੜੀ ਪੰਜ ਲੱਖ ਰੁਪਏ ਦੀ ਡਿਮਾਂਡ ਹੈ, ਉਹ ਪੂਰੀ ਸਮੇਂ ਸਿਰ ਪਹੁੰਚ ਜਾਵੇਗੀ?

**Minister :** Sir, I have already said that we will definitely make all arrangements that the medicines to the tune of allocation are given.

**Mr. Speaker :** I also join you. The funds should be allotted for the treatment of MLAs and others.

ਰਾਜ ਵਿਚ ਹਸਪਤਾਲਾਂ ਦੀ ਗਿਣਤੀ ਅਤੇ ਡਾਕਟਰਾਂ ਦੀਆਂ ਖਾਲੀ ਆਸਾਮੀਆਂ

*61. ਸ਼੍ਰੀ ਹੰਸ ਰਾਜ ਜੋਸਨ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ, ਇਸ ਸਮੇਂ ਸਿਵਲ ਹਸਪਤਾਲਾਂ, ਡਿਸਪੈਂਸਰੀਆਂ ਅਤੇ ਮੁੱਢਲੇ ਸਿਹਤ ਕੇਂਦਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ-ਕਿੰਨੀ ਹੈ;

(ਅ) ਇਸ ਸਮੇਂ ਹਰ ਇਕ ਉਕਤ ਹਸਪਤਾਲਾਂ/ਡਿਸਪੈਂਸਰੀਆਂ ਅਤੇ ਮੁੱਢਲੇ ਸਿਹਤ ਕੇਂਦਰਾਂ ਵਿਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ?

———

**Shri Romesh Chander Dogra :** (a) & (b) The requisite information is placed on the table of the House as Annexure I & II.

## ANNEXURE-I

### (A)

There are 62 Civil Hospitals, 1340 Dispensaries and 484 Primary Health Centres in the State. District-wise details of these institutes are as under :—

| S.No. | District | Civil Hospitals | Dispensaries | Primary Health Centers |
|---|---|---|---|---|
| 1 | Amritsar | 5 | 156 | 57 |
| 2 | Bathinda | 5 | 59 | 24 |
| 3 | Faridkot | 3 | 23 | 10 |
| 4 | Ferozepur | 5 | 84 | 38 |
| 5 | Fatehgarh Sahib | 4 | 26 | 14 |
| 6 | Gurdaspur | 4 | 123 | 47 |
| 7 | Hoshiarpur | 4 | 96 | 37 |
| 8 | Jalandhar | 5 | 112 | 30 |
| 9 | Kapurthala | 3 | 49 | 14 |
| 10 | Ludhiana | 4 | 127 | 37 |
| 11 | Mansa | 1 | 40 | 16 |
| 12 | Moga | 1 | 51 | 23 |
| 13 | Muktsar | 4 | 44 | 17 |
| 14 | Nawanshehar | 2 | 49 | 16 |
| 15 | Patiala | 3 | 90 | 37 |
| 16 | Ropar | 4 | 73 | 23 |
| 17 | Sangrur | 5 | 138 | 44 |
| | Total | 62 | 1340 | 484 |

## ANNEXURE-II

## (B)

The number of posts of Doctors lying vacant in the above said Hospitals, Dispensaries and Primary Health Centres 331. The District-wise details of posts of Doctors lying in each of said Hospitals, Dispensaries and Primary Health Centres are as under :—

| S.No. | District | Civil Hospitals | Dispensaries | Primary Health Centers |
|---|---|---|---|---|
| 1 | Amritsar | 3 | 4 | 0 |
| 2 | Bathinda | 8 | 31 | 10 |
| 3 | Faridkot | 3 | 8 | 2 |
| 4 | Ferozepur | 9 | 47 | 11 |
| 5 | Fatehgarh Sahib | 0 | 0 | 0 |
| 6 | Gurdaspur | 4 | 36 | 14 |
| 7 | Hoshiarpur | 0 | 0 | 0 |
| 8 | Jalandhar | 0 | 0 | 4 |
| 9 | Kapurthala | 1 | 0 | 0 |
| 10 | Ludhiana | 0 | 3 | 3 |
| 11 | Mansa | 0 | 20 | 13 |
| 12 | Moga | 0 | 8 | 2 |
| 13 | Muktsar | 0 | 17 | 8 |
| 14 | Nawanshehar | 0 | 3 | 0 |
| 15 | Patiala | 0 | 0 | 0 |
| 16 | Ropar | 2 | 1 | 5 |
| 17 | Sangrur | 3 | 42 | 6 |
| | Total | 33 | 220 | 78 |

**ਸ਼੍ਰੀ ਹੰਸ ਰਾਜ ਜੋਸਨ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਡਿਟੇਲ ਵਿਚ ਜਵਾਬ ਦਿੱਤਾ ਹੈ, ਉਸ ਤੋਂ ਪਤਾ ਲਗਦਾ ਹੈ ਕਿ ਕਈ ਜ਼ਿਲ੍ਹਿਆਂ ਵਿਚ ਸਿਵਲ ਹਸਪਤਾਲ, ਡਿਸਪੈਂਸਰੀਆਂ ਅਤੇ ਪ੍ਰਾਇਮਰੀ ਹੈਲਥ ਸੈਂਟਰ ਜ਼ਿਆਦਾ ਤਦਾਦ ਵਿਚ ਹਨ। ਜਿਸ ਤਰ੍ਹਾਂ ਅੰਮ੍ਰਿਤਸਰ ਵਿਚ 156 ਦੀ ਗਿਣਤੀ ਹੈ, ਫਿਰੋਜ਼ਪੁਰ ਵਿਚ 84 ਅਤੇ ਕਈ ਜ਼ਿਲ੍ਹਿਆਂ ਵਿਚ ਮੇਰੇ ਖਿਆਲ ਮੁਤਾਬਿਕ 10 ਜਾਂ 12 ਹੀ ਹੈ। ਮੈਂ ਮੰਤਰੀ ਜੀ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਜ਼ਿਲ੍ਹਿਆਂ ਵਿਚ ਸਿਵਲ ਹਸਪਤਾਲ, ਡਿਸਪੈਂਸਰੀਆਂ ਆਦਿ ਦੀ ਗਿਣਤੀ ਘੱਟ ਹੈ ਕੀ ਇਹ ਉਥੇ ਕੋਈ ਨਵੀਆਂ ਡਿਸਪੈਂਸਰੀਆਂ ਬਣਾਉਣ ਦੀ ਤਜਵੀਜ਼ ਰੱਖਦੇ ਹਨ ? ਜੇਕਰ ਨਵੀਆਂ ਬਣਾਉਣ ਦੀ ਤਜਵੀਜ਼ ਨਹੀਂ ਰੱਖਦੇ ਤਾਂ ਕੀ ਜਿਨ੍ਹਾਂ ਜ਼ਿਲ੍ਹਿਆਂ ਵਿਚ ਜ਼ਿਆਦਾ ਗਿਣਤੀ ਵਿਚ ਹਨ, ਉਥੋਂ ਕੁਝ ਕੁ ਸ਼ਿਫਟ ਕਰਕੇ ਘੱਟ ਗਿਣਤੀ ਵਾਲੇ ਜ਼ਿਲ੍ਹਿਆਂ ਵਿਚ ਭੇਜਣ ਦੀ ਖੇਚਲ ਕਰਨਗੇ ?

**Minister :** Sir, there is no proposal to open new dispensaries at present. Whenever some proposal comes we will let him know and he can put up him demand. As far as closing and shifting of dispensaries from some districts to other districts is concerned, this proposal is also not existing with us, Sir.

**ਸ਼੍ਰੀ ਹੰਸ ਰਾਜ ਜੋਸਨ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਡਾਕਟਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ, ਉਨ੍ਹਾਂ ਦੀ ਤਦਾਦ ਵੀ ਦੱਸੀ ਹੋਈ ਹੈ। ਕੀ ਖਾਲੀ ਅਸਾਮੀਆਂ ਨੂੰ ਭਰਨ ਦੀ ਇਹ ਕੋਈ ਤਜਵੀਜ਼ ਰੱਖਦੇ ਹਨ ? ਜਾਂ ਜਿਸ ਥਾਂ ਤੇ ਡਾਕਟਰਾਂ ਦਾ ਓਵਰ-ਰਸ਼ ਹੈ, ਉਥੋਂ ਸ਼ਿਫਟ ਕਰਕੇ ਖਾਲੀ ਥਾਵਾਂ ਉਤੇ ਭੇਜਣ ਦੀ ਖੇਚਲ ਕਰਨਗੇ ?

**ਸ਼੍ਰੀ ਸਪੀਕਰ :** ਮੈਂ ਮੰਤਰੀ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਮੈਂਬਰ ਸਾਹਿਬ ਜਿਸ ਲੈਂਗੁਏਂਜ਼ ਵਿਚ ਕੁਐਸਚਨ ਪੁਛਦੇ ਹਨ, ਉਸੇ ਲੈਂਗੁਏਜ਼ ਵਿਚ ਹੀ ਜਵਾਬ ਦਿੱਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਕਿਸੇ ਜਗ੍ਹਾ ਵੀ ਡਾਕਟਰਾਂ ਦਾ ਓਵਰ-ਰਸ਼ ਨਹੀਂ ਹੈ। ਸਾਡੇ ਕੋਲ ਇਸ ਵੇਲੇ ਡਾਕਟਰਾਂ ਦੀਆਂ 374 ਅਸਾਮੀਆਂ ਖਾਲੀ ਪਈਆਂ ਹਨ, ਕਿਉਂਜੋ ਰਾਜ ਫਾਈਨੈਂਸ਼ੀਅਲ ਕੰਸਟਰੇਂਟ ਵਿਚ ਹੈ, ਇਸ ਲਈ ਅਜੇ ਰਿਕਰੂਟਮੈਂਟ ਕਰਨ ਦਾ ਕੋਈ ਪ੍ਰੋਗਰਾਮ ਨਹੀਂ ਹੈ।

**ਸ਼੍ਰੀ ਹੰਸ ਰਾਜ ਜੋਸਨ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹਵਾਂਗਾ ਕਿ ਅੱਜ ਤੋਂ 10 ਸਾਲ ਪਹਿਲਾਂ ਜਲਾਲਾਬਾਦ ਦੀ ਅਬਾਦੀ 30 ਹਜ਼ਾਰ ਦੇ ਕਰੀਬ ਸੀ ਅਤੇ ਉਸ ਵੇਲੇ ਦੇ ਮੰਤਰੀ ਜੀ ਨੇ ਸ਼ਹਿਰ ਵਿਚ ਅਨਾਊਂਸਮੈਂਟ ਕੀਤੀ ਸੀ ਕਿ ਉਥੇ 25 ਬਿਸਤਰਿਆਂ ਵਾਲੇ ਹਸਪਤਾਲ ਨੂੰ ਅੱਪ-ਗਰੇਡ ਕਰਕੇ 50 ਬਿਸਤਰਿਆਂ ਵਾਲਾ ਹਸਪਤਾਲ ਬਣਾਇਆ ਜਾਵੇਗਾ। ਹੁਣ ਉਸ ਸ਼ਹਿਰ ਦੀ ਅਬਾਦੀ ਕਾਫੀ ਵਧ ਗਈ ਹੈ। ਕੀ ਇਹ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜਾਂ ਨਹੀਂ ? ਜੇਕਰ ਨਹੀਂ ਤਾਂ ਕੀ ਮੰਤਰੀ ਜੀ ਇਸ ਨੂੰ ਵਿਚਾਰ-ਅਧੀਨ ਲਿਆਉਗੇ ਅਤੇ ਕੀ ਉਸ ਹਸਪਤਾਲ ਨੂੰ ਜਲਦੀ ਤੋਂ ਜਲਦੀ ਅੱਪ-ਗਰੇਡ ਕੀਤਾ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਇਹ ਸੈਪਰੇਟ ਸਵਾਲ ਬਣਦਾ ਹੈ। ਸੈਪਰੇਟ ਸਵਾਲ ਕਰਨ ਤੇ ਇਸ ਦਾ ਜਵਾਬ ਦੇ ਦਿੱਤਾ ਜਾਵੇਗਾ।

------

**ਰਾਜ ਵਿਚ ਡਰੇਨਾਂ ਦੀ ਖੁਦਾਈ**

***60. ਸ਼੍ਰੀ ਹੰਸ ਰਾਜ ਜੋਸਨ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੇ ਪੰਜ ਸਾਲਾਂ ਦੌਰਾਨ ਡਰੇਨੇਜ਼ ਵਿਭਾਗ ਦੁਆਰਾ ਖੋਦੀਆਂ ਗਈਆਂ ਨਵੀਆਂ ਡਰੇਨਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਤੇ ਕੁੱਲ ਕਿੰਨਾ ਖਰਚ ਕੀਤਾ ਗਿਆ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਡਰੇਨਾਂ ਵਿਚੋਂ ਕੁੱਝ ਡਰੇਨਾਂ ਅਜੇ ਅਧੂਰੀਆਂ ਪਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

ਸਰਦਾਰ ਗੁਰਚੇਤ ਸਿੰਘ ਭੁੱਲਰ : (ੳ) ਜ਼ਿਲ੍ਹੇਵਾਰ ਜਲ ਨਿਕਾਸ ਵਿਭਾਗ ਵਲੋਂ ਪੁੱਟੀਆਂ ਗਈਆਂ ਡਰੇਨਾਂ ਅਤੇ ਉਨ੍ਹਾਂ ਤੇ ਹੋਇਆ ਖਰਚਾ ਹੇਠ ਲਿਖੇ ਅਨੁਸਾਰ ਹੈ ਜੀ :—

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਡਰੇਨਾਂ ਦੀ ਗਿਣਤੀ | ਖਰਚਾ (ਲੱਖਾਂ ਵਿਚ) |
|---|---|---|---|
| 1 | ਗੁਰਦਾਸਪੁਰ | 17 | 22.42 |
| 2 | ਅੰਮ੍ਰਿਤਸਰ | 2 | 12.09 |
| 3 | ਮੁਕਤਸਰ | 44 | 9,374.98 |
| 4 | ਫਿਰੋਜ਼ਪੁਰ | 11 | 10,160.66 |
| 5 | ਬਠਿੰਡਾ | 3 | 164.76 |
| 6 | ਪਟਿਆਲਾ | 2 | 46.32 |
| 7 | ਰੋਪੜ | 19 | 40.23 |
| 8 | ਮਾਨਸਾ | 7 | 26.80 |
| 9 | ਫਤਹਿਗੜ੍ਹ ਸਾਹਿਬ | ਨਿਲ | ਨਿਲ |
| 10 | ਸੰਗਰੂਰ | ਨਿਲ | ਨਿਲ |
| 11 | ਹੁਸ਼ਿਆਰਪੁਰ | 26 | 73.00 |
| 12 | ਨਵਾਂ ਸ਼ਹਿਰ | 1 | 88.89 |
| 13 | ਜਲੰਧਰ | 3 | 25.29 |
| 14 | ਫਰੀਦਕੋਟ | 11 | 1,181.58 |
| 15 | ਮੋਗਾ | ਨਿਲ | ਨਿਲ |
| 16 | ਕਪੂਰਥਲਾ | ਨਿਲ | ਨਿਲ |
| 17 | ਲੁਧਿਆਣਾ | 1 | 0.89 |
|  | ਕੁੱਲ | 147 | 21,217.91 |

(ਅ) ਉਪਰੋਕਤ 147 ਨੰਬਰ ਡਰੇਨਾਂ ਵਿਚ ਜ਼ਿਲ੍ਹੇਵਾਰ ਅਧੂਰੀਆਂ ਡਰੇਨਾਂ ਅਤੇ ਉਨ੍ਹਾਂ ਦੀ ਲੰਬਾਈ ਹੇਠ ਲਿਖੇ ਅਨੁਸਾਰ ਹੈ ਜੀ :—

| ਲੜੀ ਨੰ: | ਡਰੇਨਾਂ ਦਾ ਨਾਮ | ਅਧੂਰੀ ਲੰਬਾਈ | ਜ਼ਿਲ੍ਹੇ ਦਾ ਨਾਮ |
|---|---|---|---|
| 1 | ਡਿਚ ਡਰੇਨ | 0.65 ਕਿ: ਮੀ: | ਫਿਰੋਜ਼ਪੁਰ |
| 2 | ਵਾਹਾਬਵਾਲਾ ਡਰੇਨ | 5.50 ਕਿ: ਮੀ: | ਮੁਕਤਸਰ |
| 3 | ਸਰਾਵਾਂ ਬੋਦਲਾ ਲਿੰਕ ਡਰੇਨ | 6.40 ਕਿ: ਮੀ: | ਮੁਕਤਸਰ |
| 4 | ਸ਼ੇਖਪੁਰਾ ਅਦਾਲਤੀ ਵਾਲਾ ਡਰੇਨ | 1.52 ਕਿ: ਮੀ: | ਪਟਿਆਲਾ |
| 5 | ਘਟਿਆਂਵਾਲੀ ਲਿੰਕ ਡਰੇਨ | 6.72 ਕਿ: ਮੀ: | ਫਿਰੋਜ਼ਪੁਰ |
| 6 | ਸਰਾਏਨਾਗਾ ਲਿੰਕ ਡਰੇਨ | 11.00 ਕਿ: ਮੀ: | ਮੁਕਤਸਰ |
| 7 | ਸਿੱਖਾਂਵਾਲੀ ਲਿੰਕ ਡਰੇਨ | 30.00 ਕਿ: ਮੀ: | ਫਰੀਦਕੋਟ |

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਡਰੇਨਾਂ ਦੀ ਪੁਟਾਈ ਕੀਤੀ ਗਈ ਹੈ, ਇਨ੍ਹਾਂ ਨੇ ਉਸ ਸਬੰਧੀ ਕਾਫੀ ਡੀਟੇਲ ਦੱਸੀ ਹੈ ਪਰ ਕਾਫੀ ਡਰੇਨਾਂ ਅਜਿਹੀਆਂ ਰਹਿੰਦੀਆਂ ਹਨ ਜਿਨ੍ਹਾਂ ਦੀ ਪਿਛਲੇ 10-10 ਸਾਲਾਂ ਤੋਂ ਖੁਦਾਈ ਨਹੀਂ ਹੋਈ ਅਤੇ ਫਲੱਡ ਆਉਣ ਨਾਲ ਆਲੇ-ਦੁਆਲੇ ਪਾਣੀ ਭਰ ਜਾਂਦਾ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਜਿਹੜੀਆਂ ਡਰੇਨਾਂ ਦੀ 10 ਸਾਲ ਜਾਂ ਇਸ ਤੋਂ ਵੱਧ ਸਮੇਂ ਤੋਂ ਖੁਦਾਈ ਨਹੀਂ ਕਰਵਾਈ ਗਈ, ਕੀ ਉਨ੍ਹਾਂ ਦੀ ਖੁਦਾਈ ਬਾਰੇ ਇਹ ਵਿਚਾਰ ਰੱਖਦੇ ਹਨ ਅਤੇ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਸਾਫ ਕਰਵਾਉਣ ਦੀ ਖੇਚਲ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਕੋਈ ਡਰੇਨਾਂ ਦੇ ਨਾਂ ਦੱਸ ਦੇਣ ਜਿਨ੍ਹਾਂ ਦੀ 10 ਸਾਲ ਤੋਂ ਖੁਦਾਈ ਨਹੀਂ ਹੋਈ।

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਅਨੇਕਾਂ ਡਰੇਨਾਂ ਦੇ ਨਾਂ ਦੱਸ ਸਕਦਾ ਹਾਂ। ਸਾਡੇ ਤਿਰੋਬੜੀ ਅਤੇ ਚੰਦਭਾਨ ਡਰੇਨਾਂ ਹਨ ਅਤੇ ਹੋਰ ਵੀ ਬਹੁਤ ਸਾਰੀਆਂ ਡਰੇਨਾਂ ਹਨ ਜਿਨ੍ਹਾਂ ਨੂੰ ਦਸ ਸਾਲ ਤੋਂ ਵੱਧ ਸਮੇਂ ਤੋਂ ਸਾਫ਼ ਨਹੀਂ ਕੀਤਾ ਗਿਆ। ਮੈਂ ਦੋ ਡਰੇਨਾਂ ਦਾ ਜ਼ਿਕਰ ਕੀਤਾ ਹੈ। ਹੋਰ ਵੀ ਲਿਸਟ ਦੇ ਦੇਵਾਂਗਾ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿਉਂਕਿ ਬਰਸਾਤ ਦਾ ਸੀਜ਼ਨ ਸ਼ੁਰੂ ਹੋਣ ਵਾਲਾ ਹੈ, ਇਸ ਲਈ ਜਿਹੜੀਆਂ ਅਜਿਹੀਆਂ ਡਰੇਨਾਂ ਹਨ, ਕੀ ਉਨ੍ਹਾਂ ਦੀ ਖੁਦਾਈ ਇਹ ਜਲਦੀ ਤੋਂ ਜਲਦੀ ਕਰਵਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਲਿਸਟ ਦੇ ਦੇਣ। ਫੰਡਜ਼ ਉਪਲਬਧ ਹੋਣ ਤੇ ਸਫਾਈ ਕਰਵਾ ਦੇਵਾਂਗੇ ਜੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਮਾਨਸਾ ਜ਼ਿਲ੍ਹੇ ਤੋਂ ਅੱਗੇ ਹਰਿਆਣਾ ਬਾਰਡਰ ਪੈ ਜਾਂਦਾ ਹੈ। ਸੇਮ ਦੇ ਮਾਮਲੇ ਵਿੱਚ ਮੁਕਤਸਰ ਤੋਂ ਬਾਅਦ ਮਾਨਸਾ ਦੂਜੀ ਪੁਜ਼ੀਸ਼ਨ ਤੇ ਰਿਹਾ ਹੈ। ਇਸ ਕਰਕੇ ਉਹ ਪਾਣੀ ਜਿਹੜਾ ਜਮ੍ਹਾ ਸੀ, ਉਸਨੂੰ ਕੱਢਣ ਵਾਸਤੇ ਅਤੇ ਭਾਖੜਾ ਵਿੱਚ ਪਾਣੀ ਪਾਉਣ ਲਈ ਲਿਫਟ ਸਕੀਮਾਂ ਚਾਲੂ ਕੀਤੀਆਂ ਗਈਆਂ ਸਨ। ਹੁਣ ਪਿਛਲੇ ਤਿੰਨ ਮਹੀਨਿਆਂ ਤੋਂ ਉਨ੍ਹਾਂ ਸਕੀਮਾਂ ਦੇ ਬਿਜਲੀ ਦੇ ਕੁਨੈਕਸ਼ਨ ਕੱਟ ਦਿੱਤੇ ਹਨ ਅਤੇ ਉਹ ਖੜ੍ਹ ਗਈਆਂ ਹਨ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਉਹ ਜਿਹੜੀਆਂ ਲਿਫਟ ਸਕੀਮਾਂ ਸਨ, ਉਨ੍ਹਾਂ ਦੇ ਕੁਨੈਕਸ਼ਨ ਕਦੋਂ ਤੱਕ ਚਾਲੂ ਕਰ ਦਿੱਤੇ ਜਾਣਗੇ ਤਾਂ ਜੋ ਇਹ ਚਾਲੂ ਹੋ ਸਕਣ ..... (ਵਿਘਨ)

**Mr. Speaker :** The supplementary is not relevent. The question is of drains.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਉੱਥੇ ਪਾਣੀ ਵਾਸਤੇ ਲਿਫਟ ਸਿਸਟਮ ਲੱਗਾ ਹੋਇਆ ਹੈ। ਮੰਤਰੀ ਜੀ ਪੁਆਇੰਟ ਫਾਲੋ ਨਹੀਂ ਕਰ ਸਕੇ। ਉੱਥੇ ਕੋਈ ਨਿਕਾਸੀ ਨਾਲਾ ਨਹੀਂ ਹੈ। ਇਸ ਕਰਕੇ ਮੋਟਰਾਂ ਰਾਹੀਂ ਭਾਖੜੇ ਤੋਂ ਪਾਣੀ ਲਿਫਟ ਕਰਕੇ ਲਿਆਇਆ ਜਾਂਦਾ ਹੈ। ਮੋਟਰ ਲੱਗਣ ਨਾਲ ਉੱਥੋਂ ਦੇ ਲੋਕਾਂ ਨੂੰ ਫਾਇਦਾ ਹੋਇਆ ਹੈ। ਮੈਂ ਇਹੀ ਜਾਣਨਾ ਚਾਹੁੰਦਾ ਹਾਂ ਕਿ ਹੁਣ ਇਹ ਮੋਟਰ ਦਾ ਕੁਨੈਕਸ਼ਨ ਕਿਉਂ ਕੱਟ ਦਿੱਤਾ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ , ਇਸ ਬਾਰੇ ਮੈਂਬਰ ਸਾਹਿਬ ਵੱਖਰਾ ਸਵਾਲ ਦੇ ਦੇਣ।

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਇਨ-ਕੰਪਲੀਟ ਡਰੇਨਾਂ ਜਿਨ੍ਹਾਂ ਦਾ ਇੱਥੇ ਵੇਰਵਾ ਦਿੱਤਾ ਗਿਆ ਹੈ, ਉਨ੍ਹਾਂ ਨੂੰ ਕਿੰਨੀ ਜਲਦੀ ਪੂਰਾ ਕਰਵਾਉਣ ਦੀ ਕੋਸ਼ਿਸ਼ ਕਰੇਗੀ ? ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਵਿੱਚ ਉੱਥੇ ਕਈ ਨਵੀਆਂ ਡਰੇਨਾਂ ਬਣਾਈਆਂ ਗਈਆਂ ਹਨ। ਡਰੇਨਾਂ ਤਾਂ ਬਣ ਚੁੱਕੀਆਂ ਹਨ ਪਰ ਜਿਨ੍ਹਾਂ ਦੀ ਜ਼ਮੀਨ ਐਕੁਆਇਰ ਕੀਤੀ ਗਈ ਹੈ, ਉਨ੍ਹਾਂ ਨੂੰ ਹਾਲੇ ਤੱਕ ਮੁਆਵਜ਼ਾ ਨਹੀਂ ਦਿੱਤਾ ਗਿਆ। ਇਸ ਲਈ ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਉਨ੍ਹਾਂ ਫਾਰਮਰਜ਼ ਨੂੰ ਜਲਦੀ ਤੋਂ ਜਲਦੀ ਕੰਪਨਸੇਸ਼ਨ ਦੇ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਪਿਛਲੇ ਪੰਜ ਸਾਲਾਂ ਵਿੱਚ 147 ਡਰੇਨਾਂ ਪੁੱਟੀਆਂ ਗਈਆਂ। ਇਨ੍ਹਾਂ ਵਿੱਚੋਂ 7 ਡਰੇਨਾਂ ਅਧੂਰੀਆਂ ਪਈਆਂ ਹਨ ਜਿਨ੍ਹਾਂ ਵਿਚੋਂ ਡਿਚ ਡਰੇਨ, ਵਾਹਾਬਵਾਲਾ ਡਰੇਨ, ਸਰਾਵਾਂ ਬੋਦਲਾ ਲਿੰਕ ਡਰੇਨ, ਸ਼ੇਖਪੁਰਾ ਅਦਾਲਤੀ ਵਾਲਾ ਡਰੇਨ, ਘਟਿਆਂ ਵਾਲੀ ਲਿੰਕ ਡਰੇਨ, ਸਰਾਏਨਾਗਾ ਲਿੰਕ ਡਰੇਨ ਅਤੇ ਸਿੱਖਾਂ ਵਾਲੀ ਲਿੰਕ ਡਰੇਨ ਹਨ ਜਿਨ੍ਹਾਂ ਦੀ ਲੰਬਾਈ ਕ੍ਰਮਵਾਰ 0.65 ਕਿ: ਮੀ:, 5.50 ਕਿ: ਮੀ:, 6.40 ਕਿ: ਮੀ:, 1.52 ਕਿ: ਮੀ:, 6.72 ਕਿ: ਮੀ:, 11.00 ਕਿ: ਮੀ: ਅਤੇ 30.00 ਕਿ: ਮੀ: ਹੈ। ਇਹ ਡਰੇਨਾਂ ਫੰਡਾਂ ਦੀ ਘਾਟ ਕਾਰਨ ਪੂਰੀਆਂ ਨਹੀਂ ਕੀਤੀਆਂ ਜਾ ਸਕੀਆਂ। ਚਾਰ ਡਰੇਨਾਂ ਦੇ ਕੰਮ ਦਾ ਕੇਸ ਤਾਂ ਹਾਈ ਕੋਰਟ ਵਿੱਚ ਵੱਖ-ਵੱਖ ਸਟੇਜਾਂ ਤੇ ਚੱਲ ਰਿਹਾ ਹੈ। ਇਨ੍ਹਾਂ ਦਾ ਕੰਮ ਕੇਸਾਂ ਕਾਰਨ ਰੁਕਿਆ ਪਿਆ ਹੈ। ਬਾਕੀ ਡਰੇਨਾਂ ਫੰਡਜ਼ ਉਪਲਬਧ ਹੋਣ ਤੇ ਪਹਿਲ ਦੇ ਆਧਾਰ ਤੇ ਮੁਕੰਮਲ ਕਰ ਦਿੱਤੀਆਂ ਜਾਣਗੀਆਂ।

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਿਆ ਸੀ ਕਿ ਜ਼ਿਮੀਂਦਾਰਾਂ ਨੂੰ ਜੋ ਕੰਪਨਸੇਸ਼ਨ ਨਹੀਂ ਦਿੱਤਾ, ਉਹ ਕਦੋਂ ਤੱਕ ਦੇ ਦਿੱਤਾ ਜਾਵੇਗਾ ?

**ਮੰਤਰੀ :** ਇਸ ਬਾਰੇ ਮੈਂਬਰ ਸਾਹਿਬ ਵੱਖਰਾ ਸਵਾਲ ਦੇ ਦੇਣ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੰਤਰੀ ਜੀ ਤਾਂ ਹਰ ਸਵਾਲ ਟਾਲੀ ਜਾ ਰਹੇ ਹਨ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਵਿੱਚ ਕਿਹਾ ਹੈ ਕਿ ਜਲੰਧਰ ਵਿੱਚ 3 ਡਰੇਨਾਂ ਹਨ ਅਤੇ ਕਪੂਰਥਲਾ ਵਿੱਚ ਕੋਈ ਡਰੇਨ ਨਹੀਂ ਹੈ। ਮੇਰਾ ਫਗਵਾੜਾ ਹਲਕਾ ਹੈ ਅਤੇ ਉੱਥੇ ਡਰੇਨ ਬਣੀ ਪਈ ਹੈ ਪਰ ਉੱਥੇ ਕੰਮ ਅਧੂਰਾ ਪਿਆ ਹੈ ਜਿਸ ਕਾਰਨ ਬਰਸਾਤ ਵਿੱਚ ਕਾਫੀ ਤਕਲੀਫ ਹੁੰਦੀ ਹੈ। ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਫਗਵਾੜਾ ਵਿੱਚ ਡਰੇਨ ਦੀ ਸਫਾਈ ਕਰਵਾ ਦੇਣਗੇ ?

**ਮੰਤਰੀ :** ਫਗਵਾੜਾ ਵਿੱਚ ਜਿਹੜੀ ਡਰੇਨ ਬਾਰੇ ਮੈਂਬਰ ਸਾਹਿਬ ਕਹਿ ਰਹੇ ਹਨ, ਇਹ ਉਸ ਡਰੇਨ ਦਾ ਨਾਂ ਲਿਖ ਕੇ ਦੇਣ। ਫੰਡਜ਼ ਉਪਲਬਧ ਹੋਣ ਤੇ ਜਲਦੀ ਤੋਂ ਜਲਦੀ ਸਫਾਈ ਕਰਵਾ ਦਿਆਂਗੇ।

---

### ਰਣਜੀਤ ਸਾਗਰ ਡੈਮ ਤੇ ਖਰਚਾ

*79. (1) **ਸਰਦਾਰ ਮਲਕੀਤ ਸਿੰਘ ਬੀਰਮੀ**
(2) **ਸਰਦਾਰ ਜੋਗਿੰਦਰ ਸਿੰਘ ਮਾਨ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

ਮਿਤੀ ਅੰਤ ਤੱਕ ਸਰਕਾਰ ਦੁਆਰਾ ਰਣਜੀਤ ਸਾਗਰ ਡੈਮ ਤੇ ਕਿੰਨੀ ਰਕਮ ਖਰਚ ਕੀਤੀ ਗਈ ਅਤੇ 1 ਅਪ੍ਰੈਲ, 1992 ਤੋਂ 31 ਮਾਰਚ, 1997 ਤੱਕ ਅਤੇ 1 ਅਪ੍ਰੈਲ, 1997 ਤੋਂ 31 ਮਾਰਚ, 2002 ਤੱਕ ਦੇ ਸਮੇਂ ਦੌਰਾਨ ਇਸ ਤੇ ਵੱਖ-ਵੱਖ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ?

**Sardar Partap Singh Bajwa (Minister for Public Works (B&R) & Elections) :** (1) Expenditure incurred on RSD porject Rs. 374222.18 lacs upto 31st March, 2002.

(2) Expenditure incurred on RSD project Rs. 1354.90 Crore from 1st April, 1992 to 31st March, 1997.

(3) Expediture on RSD project Rs. 1519.27 Crore from 1st April, 1997 to 31st March, 2002.

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਇਹ ਪ੍ਰਾਜੈਕਟ ਐਪਰੌਕਸੀਮੇਟਲੀ 30 ਸਾਲ ਪਹਿਲਾਂ ਸ਼ੁਰੂ ਹੋਇਆ ਸੀ ਜਦੋਂ ਇਸ ਦੀ ਪ੍ਰਾਈਸ 230 ਕਰੋੜ ਸੀ। ਅੱਜ ਇਸ ਪ੍ਰਾਜੈਕਟ ਤੇ ਹਜ਼ਾਰਾਂ ਕਰੋੜਾਂ ਰੁਪਏ ਖਰਚ ਹੋ ਚੁੱਕੇ ਹਨ। ਮੈਂ ਮੰਤਰੀ ਜੀ ਤੋਂ ਇਹ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਜੈਕਟ ਅਹਿਮ ਹਨ ਜਿੱਥੇ ਪਾਣੀ ਅਤੇ ਬਿਜਲੀ ਦੀ ਸਟੇਟ ਨੂੰ ਜ਼ਰੂਰਤ ਹੈ ਪਰ ਪੈਸੇ ਦੀ ਕਮੀ ਹੈ ਸਾਡੇ ਕੋਲ ਫੰਡਜ਼ ਅਵੇਲੇਬਲ ਨਹੀਂ ਹਨ। ਉੱਥੇ 200 ਕਰੋੜ ਰੁਪਿਆ ਲੱਗਣਾ ਸੀ ਪਰ 1000 ਕਰੋੜ ਰੁਪਏ ਤੱਕ ਲੈ ਜਾਕੇ ਪ੍ਰੋਜੈਕਟ ਕੰਪਲੀਟ ਹੋਵੇਗਾ। ਕੀ ਮੰਤਰੀ ਜੀ ਦੱਸਣਗੇ ਕਿ ਇਨ੍ਹਾਂ ਪ੍ਰੋਜੈਕਟਾਂ ਨੂੰ ਟਾਈਮ ਬਾਊਂਡ ਕਿਉਂ ਨਹੀਂ ਕੀਤਾ ਜਾ ਰਿਹਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹਾਂਗਾ ਕਿ ਇਹ ਬੇਸੀਕਲੀ ਸੁਜੈਸ਼ਨ ਹੈ, ਇਹ ਸਵਾਲ ਨਹੀਂ ਹੈ। ਇਨ੍ਹਾਂ ਦੀ ਸੁਜੈਸ਼ਨ ਜ਼ਰੂਰ ਮੰਨ ਲਈ ਜਾਵੇਗੀ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਰ, ਇਹ ਸੁਜੈਸ਼ਨ ਨਹੀਂ ਹੈ, ਇਹ ਮੇਰਾ ਸਵਾਲ ਹੈ। ਮੰਤਰੀ ਜੀ ਦੱਸਣ, ਮੈਂ ਪੁੱਛਿਆ ਹੈ ਕਿ 220 ਕਰੋੜ ਰੁਪਏ ਦਾ ਪ੍ਰੋਜੈਕਟ ਵਧ ਕੇ 1000 ਕਰੋੜ ਰੁਪਏ ਦਾ ਹੋ ਗਿਆ ਹੈ ਔਰ ਹੁਣ 2000 ਕਰੋੜ ਨੂੰ ਲੱਗਣ ਵਾਲਾ ਹੈ, ਹਾਲੇ ਪਤਾ ਨਹੀ ਕਿੰਨਾ ਹੋਰ ਲਗਦਾ ਹੈ। ਇਸ ਤਰ੍ਹਾਂ ਦੇ ਪ੍ਰੋਜੈਕਟ, ਜਿਨ੍ਹਾਂ ਦੀ ਅਹਿਮ ਜ਼ਰੂਰਤ ਹੈ, ਸਰਕਾਰ ਵੱਲੋਂ ਉਸ ਨੂੰ ਟਾਈਮ ਬਾਊਂਡ ਕਿਉਂ ਨਹੀਂ ਕੀਤਾ ਗਿਆ ?

**ਸ਼੍ਰੀ ਸਪੀਕਰ :** ਇਹ ਤੁਹਾਡਾ ਸਵਾਲ ਨਹੀਂ ਹੈ। ਤੁਸੀਂ ਪੁੱਛੋ ਕਿ ਕਦੋਂ ਤੱਕ ਕੰਪਲੀਟ ਹੋ ਜਾਵੇਗਾ ?

**ਸਰਦਾਰ ਮਲਕੀਤ ਸਿੰਘ ਬੀਰਮੀ :** ਕਦੋਂ ਤੱਕ ਵੀ ਦੱਸਣ, ਇਹ ਵੀ ਦੱਸਣ ਕਿ ਅੱਗੇ ਵਾਸਤੇ ਡਿਲੇਅ ਨਹੀਂ ਹੋਵੇਗੀ।

**Mr. Speaker :** This is sugession. Any other member.

**ਸ਼੍ਰੀ ਅਸ਼ੋਕ ਸ਼ਰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰਣਜੀਤ ਸਾਗਰ ਡੈਮ ਦੇ ਲੈਂਡ ਓਨਰਜ਼ ਨੂੰ ਅੱਜ ਤੱਕ ਕੰਪਨਸੇਸ਼ਨ ਨਹੀਂ ਮਿਲਿਆ ਅਤੇ ਸਾਡੀ ਸਟੇਟ ਦੇ ਐਕਸਚੈਕਰ ਤੇ ਬੋਝ ਪੈ ਰਿਹਾ ਹੈ। ਉਨ੍ਹਾਂ ਲੈਂਡ ਓਨਰਜ਼ ਨੂੰ ਕਦੋਂ ਤੱਕ ਕੰਪਨਸੇਸ਼ਨ ਮਿਲ ਜਾਵੇਗਾ ?

**ਮੰਤਰੀ :** ਸਰ, ਇਸ ਸਵਾਲ ਦਾ ਇਸ ਦੇ ਨਾਲ ਕੋਈ ਕੁਨੈਕਸ਼ਨ ਨਹੀਂ ਹੈ ਪਰ ਮੈਂ ਦੱਸ ਦਿੰਦਾ ਹਾਂ ਕਿ 20 ਹਜ਼ਾਰ ਏਕੜ ਜ਼ਮੀਨ ਅਕਵਾਇਰ ਹੋਈ ਸੀ ਔਰ ਸਾਰਿਆਂ ਨੂੰ ਕੰਪਨਸੇਸ਼ਨ ਜਾ ਚੁੱਕਾ ਹੈ। ਇਹ ਇਨਹਾਂਸਮੈਂਟ ਦੀ ਗੱਲ ਕਰਦੇ ਹਨ। ਇਨਹਾਂਸਮੈਂਟ ਬਾਰੇ ਲੋਕ ਟਾਈਮ-ਟੂ-ਟਾਈਮ ਕਚਹਿਰੀਆਂ ਵਿੱਚ ਜਾਂਦੇ ਰਹਿੰਦੇ ਹਨ ਅਤੇ ਗੌਰਮਿੰਟ-ਟਾਈਮ-ਟੂ-ਟਾਈਮ ਉਨ੍ਹਾਂ ਨੂੰ ਪੈਸੇ ਦਿੰਦੀ ਰਹਿੰਦੀ ਹੈ। ਅਸੀਂ ਸਾਰਿਆਂ ਨੂੰ ਪੂਰਾ ਕੰਪਨਸੇਸ਼ਨ ਦੇਵਾਂਗੇ, ਪੂਰਾ ਜਸਟਿਸ ਕਰਾਂਗੇ।

**ਸ਼੍ਰੀ ਅਸ਼ੋਕ ਸ਼ਰਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੈਂਡ ਓਨਰਜ਼ ਨੂੰ ਇਨਹਾਂਸਮੈਂਟ ਦੀ ਗੱਲ ਨਹੀਂ ਕਰ ਰਿਹਾ, ਜਿਹੜਾ ਓਰੀਜਨਲ ਕੰਪਨਸੇਸ਼ਨ ਹੈ, ਉਹ ਵੀ ਨਹੀਂ ਮਿਲਿਆ।

**Mr. Speaker :** Any reply ?

**ਮੰਤਰੀ :** ਇਹ ਮੇਰੇ ਨੋਟਿਸ ਵਿੱਚ ਲੈ ਕੇ ਆਉਣ। ਜੋ ਮੇਰੇ ਕੋਲ ਰਿਪੋਰਟਸ ਹਨ, ਉਨ੍ਹਾਂ ਅਨੁਸਾਰ ਸਾਰਿਆਂ ਨੂੰ ਪੈਸੇ ਮਿਲ ਚੁੱਕੇ ਹਨ।

**ਅੰਬੂਜਾ ਸੀਮੈਂਟ ਪਲਾਂਟ, ਬਠਿੰਡਾ, ਨੂੰ ਵਿਕਰੀ ਕਰ ਤੇ ਛੋਟ**

*105. **ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਅੰਬੂਜਾ ਸੀਮੈਂਟ ਪਲਾਂਟ, ਬਠਿੰਡਾ ਨੂੰ ਸਰਕਾਰ ਦੁਆਰਾ ਵਿਕਰੀ ਕਰ ਤੇ ਕੋਈ ਛੋਟ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ;

(ਅ) ਕੀ ਅੰਬੂਜਾ ਸੀਮੈਂਟ ਪਲਾਂਟ ਵਿਕਰੀ ਕਰ ਤੇ ਛੋਟ ਲਈ ਨਿਰਧਾਰਿਤ ਸ਼ਰਤਾਂ ਨੂੰ ਪੂਰਾ ਕਰਦਾ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਸਰਦੂਲ ਸਿੰਘ :** ਮੈਸਰਜ਼ ਗੁਜਰਾਤ ਅੰਬੂਜਾ ਸੀਮੈਂਟ ਲਿਮਟਿਡ, ਬਠਿੰਡਾ ਨੂੰ ਪੰਜਾਬ ਆਮ ਵਿਕਰੀ ਕਰ (ਛੋਟ ਅਤੇ ਮੁਲਤਵੀ) ਨਿਯਮ, 1991, ਜੋ ਕਿ ਸਮੇਂ-ਸਮੇਂ ਤੇ ਸੋਧੇ ਗਏ ਸਨ ਦੇ ਰੂਲ 4 -ਬੀ ਸਬ-ਰੂਲ (1) ਕਲਾਜ (ਆਈ ਬੀ) ਦੇ ਤਹਿਤ ਵਿਕਰੀ ਕਰ ਦੀ ਅਦਾਇਗੀ ਤੋਂ ਛੋਟ ਦਿੱਤੀ ਜਾਂਦੀ ਰਹੀ ਹੈ। ਮੈਸਰਜ ਗੁਜਰਾਤ ਅੰਬੂਜਾ ਲਿਮਟਿਡ, ਬਠਿੰਡਾ ਨੂੰ ਨੋਟੀਫਿਕੇਸ਼ਨ ਮਿਤੀ 24 ਜਨਵਰੀ, 2001 ਰਾਹੀਂ ਖਾਸ ਤੌਰ ਤੇ ਉਨ੍ਹਾਂ ਦੇ ਹੱਕ ਵਿੱਚ ਸਪੈਸ਼ਲ ਇਨਸੈਨਟਿਵਜ਼ ਦਿੱਤੇ ਗਏ ਸਨ। ਬਠਿੰਡਾ ਪਲਾਂਟ ਨੂੰ ਮਿਤੀ 14 ਫਰਵਰੀ, 2001 ਨੂੰ 171.87 ਕਰੋੜ ਰੁਪਏ ਦਾ ਛੋਟ ਸਰਟੀਫਿਕੇਟ ਜਾਰੀ ਕੀਤਾ ਗਿਆ ਸੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ 171 ਕਰੋੜ ਰੁਪਏ ਦੀ ਛੋਟ ਦਿੱਤੀ ਗਈ ਹੈ, ਇਹ ਛੋਟ ਦੇਣ ਦਾ ਪੈਮਾਨਾ ਕੀ ਹੈ ? ਕੀ ਇਸ ਦੇ ਲਈ ਰੂਲਜ਼ ਅਮੈਂਡ ਕੀਤੇ ਗਏ ਹਨ ?

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਨੇ ਮਿਤੀ 7 ਜੂਨ, 1996 ਨੂੰ ਇੱਕ ਹਾਈ ਪਾਵਰਡ ਕਮੇਟੀ ਬਣਾਈ ਸੀ ਅਤੇ ਇਸ ਕਮੇਟੀ ਨੂੰ ਅਧਿਕਾਰ ਦਿੱਤੇ ਗਏ ਸਨ ਕਿ ਇੰਡਸਟਰੀ ਪਾਲਿਸੀ ਮੁਤਾਬਿਕ ਅਗਰ ਕੋਈ ਵੱਡਾ ਪ੍ਰੋਜੈਕਟ ਆਉਂਦਾ ਹੈ ਤਾਂ ਉਸ ਨੂੰ ਵਿਕਰੀ ਕਰ ਤੋਂ ਛੋਟ ਦੇਣ ਬਾਰੇ ਵਿਚਾਰ ਅਤੇ ਫੈਸਲਾ ਕਰ ਸਕਦੀ ਹੈ। ਕਮੇਟੀ ਨੇ ਆਪਣੀ ਰਿਪੋਰਟ ਵਿੱਚ ਬਠਿੰਡਾ ਬਾਰੇ 25 ਫਰਵਰੀ, 2002 ਨੂੰ ਸਿਫਾਰਸ਼ ਕੀਤੀ ਸੀ। ਇਨ੍ਹਾਂ ਮੈਗਾ ਪ੍ਰੋਜੈਕਟਸ ਨੂੰ 300 ਪ੍ਰਤੀਸ਼ਤ ਦੀ ਛੋਟ ਦਿੱਤੀ ਗਈ ਹੈ। ਸਰਕਾਰ ਨੇ ਫੈਸਲਾ ਮੰਨ ਕੇ, ਇਸ ਦਾ 126 ਕਰੋੜ ਰੁਪਏ ਦਾ ਫਿਕਸ ਕੈਪੀਟਲ ਬਣਦਾ ਹੈ, ਇਸ ਨੂੰ 378 ਕਰੋੜ ਰੁਪਏ ਦੀ ਵਿਕਰੀ ਕਰ ਤੋਂ ਛੋਟ ਮਿਲ ਗਈ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਪੈਮਾਨਾ ਪੁੱਛਿਆ ਹੈ ਕਿ ਕਰਾਈਟੇਰੀਆ ਕੀ ਅਪਨਾਇਆ ਗਿਆ ਹੈ, ਜਿਸ ਰਾਹੀਂ ਛੋਟ ਦਿੱਤੀ ਗਈ ਹੈ ?

**ਸ਼੍ਰੀ ਸਪੀਕਰ :** ਉਨ੍ਹਾਂ ਨੇ ਦੱਸਿਆ ਹੈ ਕਿ ਕਮੇਟੀ ਬਣਾਈ ਸੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਇਹ ਛੋਟ ਕਿੰਨੇ ਸਮੇਂ ਲਈ ਦਿੱਤੀ ਗਈ ਹੈ ਜਾਂ ਇਸ ਦਾ ਕੋਈ ਪੀਰੀਅਡ ਫਿਕਸ ਹੈ ?

**ਮੰਤਰੀ :** ਸਪੀਕਰ ਸਾਹਿਬ, ਹੁਣ ਤੱਕ ਇਸ ਪਲਾਂਟ ਤੇ 63 ਕਰੋੜ ਰੁਪਏ ਲੱਗੇ ਹਨ ਔਰ ਉਸ ਦੇ ਮੁਤਾਬਿਕ 172 ਕਰੋੜ ਰੁਪਏ ਦੀ ਸਾਡੀ ਐਗਜ਼ੰਪਸ਼ਨ ਬਣਦੀ ਹੈ ਔਰ 15 ਸਾਲਾਂ ਵਿੱਚ ਇਹ ਵਸੂਲ ਕਰਨੀ ਹੈ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਇਹ ਹਮੇਸ਼ਾ ਵਾਸਤੇ ਹੈ ਜਾਂ ਕੋਈ ਟਾਈਮ ਲਿਮਟ ਫਿਕਸ ਹੈ ?

**ਮੰਤਰੀ :** ਇਸ ਵਿੱਚ 126 ਕਰੋੜ ਰੁਪਏ ਲੱਗਣੇ ਹਨ, ਜਿਸ ਵਿਚੋਂ 67 ਕਰੋੜ ਰੁਪਏ ਲੱਗੇ ਹਨ ਔਰ ਜਿਹੜੇ 126 ਕਰੋੜ ਰੁਪਏ ਹਨ, ਉਹ 2005 ਤੱਕ ਇਨ੍ਹਾਂ ਨੇ ਲਗਾਉਣੇ ਹਨ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਇਸ ਦਾ ਮਤਲਬ 2005 ਤੱਕ ਛੋਟ ਸਮਝੀ ਜਾਵੇ ਜਾਂ ਕੀ ਇਹ ਇਸ ਤੋਂ ਅੱਗੇ ਵੀ ਹੋ ਸਕਦੀ ਹੈ ?

**ਮੰਤਰੀ :** ਅਗਰ ਇਹ 2005 ਤੱਕ ਲਗਾ ਦਿੰਦੇ ਹਨ ਤਾਂ ਉਸ ਦੇ ਮੁਤਾਬਿਕ ਏਨੀ ਐਗਜ਼ੰਪਸ਼ਨ ਮਿਲ ਜਾਵੇਗੀ, ਅਗਰ ਨਹੀਂ ਲਗਾਉਂਦੇ ਤਾਂ ਨਹੀਂ ਮਿਲੇਗੀ।

———

**ਸਰਕਾਰੀ ਵਿਦਿਆਵਤੀ ਆਈ.ਟੀ.ਆਈ., ਮੁਕੇਰੀਆਂ ਵਿਚ ਦਾਖਲਾ**

*73. **ਸ਼੍ਰੀ ਅਸ਼ੋਕ ਸ਼ਰਮਾ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਰਕਾਰੀ ਵਿਦਿਆਵਤੀ ਆਈ.ਟੀ.ਆਈ., ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ, ਦੀ ਇਮਾਰਤ ਸਾਲ 1997 ਵਿਚ ਮੁਕੰਮਲ ਹੋ ਗਈ ਸੀ ਪਰੰਤੂ ਸੰਸਥਾ ਵਿਚ ਦਾਖਲਾ ਅਜੇ ਤੱਕ ਸ਼ੁਰੂ ਨਹੀਂ ਕੀਤਾ ਗਿਆ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਸੰਸਥਾ ਵਿਚ ਲੋੜੀਂਦਾ ਸਾਜ਼ੋ-ਸਮਾਨ ਨਹੀਂ ਹੈ ਅਤੇ ਇਹ ਹਾਲੇ ਤੱਕ ਅਧੂਰੀ ਪਈ ਹੈ;

(ੲ) ਜੇਕਰ ਉਪਰੋਕਤ ਭਾਗਾਂ (ੳ) ਅਤੇ (ਅ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਇਸ ਦੇ ਕਾਰਨ ਕੀ ਹਨ ਅਤੇ ਉਕਤ ਸੰਸਥਾ ਵਿਚ ਦਾਖਲਾ/ਕਲਾਸਾਂ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

———

**ਸ਼੍ਰੀ ਮਹਿੰਦਰ ਸਿੰਘ ਕੇ.ਪੀ. :** (ੳ) ਮੁਕੇਰੀਆਂ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਸਰਕਾਰੀ ਵਿਦਿਆਵਤੀ ਆਈ.ਟੀ.ਆਈ. ਨਾਂ ਦੀ ਕੋਈ ਸੰਸਥਾ ਨਹੀਂ ਹੈ। ਪ੍ਰੰਤੂ, ਮਾਤਾ ਸਾਹਿਬ ਕੌਰ ਆਈ.ਟੀ.ਆਈ. ਦੀ ਇਮਾਰਤ ਉਸਾਰੀ ਜਾ ਰਹੀ ਹੈ ਜਿਹੜੀ ਕਿ ਅਜੇ ਤੱਕ ਅਧੂਰੀ ਹੈ।

(ਅ) ਜੀ ਹਾਂ, ਇਹ ਠੀਕ ਹੈ ਕਿ ਉਕਤ ਸੰਸਥਾ ਵਿਚ ਲੋੜੀਂਦਾ ਸਾਜ਼ੋ-ਸਮਾਨ ਨਹੀਂ ਹੈ ਅਤੇ ਇਹ ਹਾਲੇ ਤੱਕ ਅਧੂਰੀ ਪਈ ਹੈ।

(ੲ) ਇਮਾਰਤ ਨੂੰ ਪੂਰਾ ਕਰਨ ਲਈ 58 ਲੱਖ ਰੁਪਏ ਲੋੜੀਂਦੇ ਹਨ। ਸਾਜ਼ੋ-ਸਮਾਨ ਦੀ ਪੂਰਤੀ ਲਈ ਹੋਰ 45 ਲੱਖ ਰੁਪਏ ਚਾਹੀਦੇ ਹਨ। 53 ਅਸਾਮੀਆਂ ਦੀ ਰਚਨਾ ਦੀ ਜ਼ਰੂਰਤ ਹੈ ਜਿਸਦਾ ਰੈਕਰਿੰਗ ਖਰਚਾ 48 ਲੱਖ ਰੁਪਏ ਸਲਾਨਾ ਹੈ।

ਇਮਾਰਤ, ਸਾਜ਼ੋ-ਸਮਾਨ ਅਤੇ ਅਸਾਮੀਆਂ ਦੀ ਪੂਰਤੀ ਹੋਣ ਤੇ, ਉਕਤ ਸੰਸਥਾ ਵਿਚ ਦਾਖਲਾ/ਕਲਾਸਾਂ ਸ਼ੁਰੂ ਕਰ ਦਿਤੀਆਂ ਜਾਣਗੀਆਂ।

**ਸ਼੍ਰੀ ਅਸ਼ੋਕ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਆਈ.ਟੀ.ਆਈ. ਦਾ ਫਾਉਂਡੇਸ਼ਨ ਸਟੋਨ ਸਰਦਾਰ ਬੇਅੰਤ ਸਿੰਘ, ਮਰਹੂਮ ਮੁੱਖ ਮੰਤਰੀ ਜੀ ਵਲੋਂ ਰੱਖਿਆ ਗਿਆ ਸੀ। ਸਾਲ 1997 ਤੋਂ ਇਹ ਕਹਿੰਦੇ ਹਨ ਕਿ ਇਹ ਕੰਪਲੀਟ ਹੋ ਗਈ ਹੈ ਪਰ ਉਸ ਤੋਂ ਬਾਅਦ ਵੀ ਇਸ ਆਈ.ਟੀ.ਆਈ. ਵਿੱਚ ਕਲਾਸਿਜ਼ ਸ਼ੁਰੂ ਨਹੀਂ ਹੋਈਆਂ। ਇਸ ਦੀ ਡਿਲੇਅ ਦੇ ਕੀ ਰੀਜ਼ਨਜ਼ ਸਨ ਇਸ ਬਾਰੇ ਇਹ ਦੱਸ ਨਹੀਂ ਸਕੇ। ਹੁਣ ਇਹ ਸਰਕਾਰ ਇਸ ਨੂੰ ਫਰਦਰ ਕਦੋਂ ਤੱਕ ਕੰਪਲੀਟ ਕਰੇਗੀ। ਸਪੀਕਰ ਸਾਹਿਬ ਇਸ ਦੇ ਕੁਝ ਖ਼ਾਸ ਰੀਜ਼ਨਜ਼ ਹਨ। ਜਿਸ ਕਰਕੇ ਇਹ ਆਈ.ਟੀ.ਆਈ. ਸਾਲ 1997 ਤੋਂ ਚਾਲੂ ਨਹੀਂ ਹੋ ਸਕੀ। ਪਿਛਲੀ ਸਰਕਾਰ ਇਸ ਬਾਰੇ ਸੀਰੀਅਸ ਨਹੀਂ ਸੀ। ਹੁਣ ਇਹ ਨਵੀਂ ਸਰਕਾਰ ਇਸ ਆਈ.ਟੀ.ਆਈ. ਨੂੰ ਬਣਾਉਣ ਬਾਰੇ ਕੀ ਯਤਨ ਕਰ ਰਹੀ ਹੈ ? ਮੰਤਰੀ ਜੀ ਆਸ਼ਵਾਸਨ ਦੇਣ ਕਿ ਇਹ ਆਈ.ਟੀ.ਆਈ. ਕਦੋਂ ਤੱਕ ਬਣ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਸ ਦਾ ਨੀਂਹ ਪੱਥਰ ਸਾਡੇ ਮਰਹੂਮ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਵਲੋਂ ਰੱਖਿਆ ਗਿਆ ਸੀ। ਉਸ ਵੇਲੇ ਮਾਨਯੋਗ ਸਪੀਕਰ ਸਾਹਿਬ ਤੁਸੀਂ ਖਜ਼ਾਨਾ ਮੰਤਰੀ ਸੀ ਔਰ ਮੈਡਮ ਭੱਠਲ ਜੀ ਟੈਕਨਾਲੋਜੀ ਮਨਿਸਟਰ ਸਨ। ਇਸ ਦਾ ਨੀਂਹ ਪੱਥਰ 19 ਅਗਸਤ, 1995 ਨੂੰ ਰੱਖਿਆ ਗਿਆ ਸੀ। ਇਸ ਦੇ ਵਾਸਤੇ 1.72 ਕਰੋੜ ਰੁਪਿਆ ਰੱਖ ਦਿੱਤਾ ਗਿਆ ਸੀ ਅਤੇ ਇਸ ਨੇ ਸਾਲ 1999 ਤੱਕ ਕੰਪਲੀਟ ਹੋ ਜਾਣਾ ਸੀ। ਲੇਕਿਨ ਜਦੋਂ ਸਰਕਾਰ ਬਦਲ ਗਈ ਅਤੇ 26 ਸਤੰਬਰ, 1998 ਨੂੰ ਨਵੀਂ ਸਰਕਾਰ ਬਣੀ, ਉਨ੍ਹਾਂ ਨੇ ਫੈਸਲਾ ਕੀਤਾ ਕਿ ਇਸ ਆਈ.ਟੀ.ਆਈ. ਦੇ ਉਤੇ ਪੈਸਾ ਖਰਚ ਨਹੀਂ ਕਰਨਾ ਔਰ ਇਸ ਤਰ੍ਹਾਂ ਇਸ ਦੀ ਕੰਸਟ੍ਰਕਸ਼ਨ ਬੰਦ ਕਰ ਦਿੱਤੀ।

**ਸਰਦਾਰ ਜਗਦੀਸ਼ ਸਿੰਘ ਗਰਚਾ :** ਸਪੀਕਰ ਸਾਹਿਬ, ਜਿਹੜਾ ਇਸ ਆਈ.ਟੀ.ਆਈ. ਦੇ ਉਤੇ ਪੈਸਾ ਲਗਾਇਆ ਗਿਆ ਸੀ ਇਸ ਦੇ ਵਿੱਚ 6 ਕਰੋੜ ਰੁਪਏ ਦੀ ਘਪਲੇਬਾਜ਼ੀ ਹੋਈ ਸੀ। ਡਿਊਜ਼ ਜਿਹੜੇ ਸਨ .....

**ਸ਼੍ਰੀ ਸਪੀਕਰ :** ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ।

**ਸਰਦਾਰ ਜਗਦੀਸ਼ ਸਿੰਘ ਗਰਚਾ :** ਇਸ ਆਈ.ਟੀ.ਆਈ. ਦੀ ਬਿਲਡਿੰਗ ਸਬੰਧੀ ਇਨਕੁਆਰੀ ਹੋਈ ਸੀ ਜਿਸ ਦੇ ਵਿੱਚ 6 ਕਰੋੜ ਰੁਪਏ ਦਾ ਘਪਲੇਬਾਜ਼ੀ ਦਾ ਮਾਮਲਾ ਸਾਹਮਣੇ ਆਇਆ ਸੀ। ਇਸ ਦਾ ਕੀ ਬਣਿਆ ਹੈ। ਕੀ ਇਸ ਬਿਲਡਿੰਗ ਦਾ 6 ਕਰੋੜ ਰੁਪਿਆ ਐਨ.ਡੀ.ਸੀ. ਤੋਂ ਵਾਪਸ ਲੈ ਲਿਆ ਗਿਆ ਹੈ ਜਾਂ ਨਹੀਂ, ਇਸ ਦੀ ਕੀ ਪੁਜ਼ੀਸ਼ਨ ਹੈ ?

**Mr. Speaker :** No need to reply. No supplementary. It is irrelevant. Next Question.

---

**ਬਲਾਕ ਮੁਕੇਰੀਆਂ ਅਤੇ ਹਾਜ਼ੀਪੁਰ ਵਿਚ ਪੀਣ ਵਾਲੇ ਪਾਣੀ ਦੀ ਸਕੀਮ ਹੇਠ ਲਿਆਂਦੇ ਗਏ ਪਿੰਡ**

***72. ਸ਼੍ਰੀ ਅਸ਼ੋਕ ਸ਼ਰਮਾ :** ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਬਲਾਕ ਮੁਕੇਰੀਆਂ ਅਤੇ ਹਾਜ਼ੀਪੁਰ ਦੇ ਅਜਿਹੇ ਪਿੰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੂੰ ਕੇਂਦਰੀ ਸਹਾਇਤਾ ਪ੍ਰਾਪਤ ਪੀਣ ਵਾਲੇ ਪਾਣੀ ਦੀ ਸਕੀਮ ਹੇਠ ਲਿਆਂਦਾ ਗਿਆ ਹੈ ਅਤੇ ਅਜਿਹੇ ਪਿੰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੂੰ ਉਕਤ ਸਕੀਮ ਹੇਠ ਅਜੇ ਲਿਆਂਦਾ ਜਾਣਾ ਹੈ;

(ਅ) ਉਪਰੋਕਤ ਵਰਣਿਤ ਸਕੀਮ ਹੇਠ ਨਾ ਲਿਆਂਦੇ ਗਏ ਪਿੰਡਾਂ ਨੂੰ ਉਕਤ ਸਕੀਮ ਹੇਠ ਕਦੋਂ ਤਕ ਲਿਆਂਦੇ ਜਾਣ ਦੀ ਸੰਭਾਵਨਾ ਹੈ ?

---

**ਸਰਦਾਰ ਜਸਜੀਤ ਸਿੰਘ ਰੰਧਾਵਾ :** (ੳ) ਬਲਾਕ ਮੁਕੇਰੀਆਂ ਅਤੇ ਹਾਜ਼ੀਪੁਰ ਜ਼ਿਲ੍ਹਾ ਹੁਸ਼ਿਆਰਪੁਰ ਦੇ 8 ਪਿੰਡਾਂ ਦੇ ਨਾਂ ਜਿਨ੍ਹਾਂ ਨੂੰ ਸੈਂਟਰਲੀ ਸਪਾਂਸਰਡ ਪੌਟੇਬਲ ਵਾਟਰ ਸਪਲਾਈ ਸਕੀਮ ਅਧੀਨ ਕਵਰ ਕੀਤਾ ਗਿਆ ਹੈ ਅਤੇ 23 ਪਿੰਡਾਂ ਦੇ ਨਾਂ ਜਿਨ੍ਹਾਂ ਨੂੰ ਅਜੇ ਇਸ ਸਕੀਮ ਅਧੀਨ ਕਵਰ ਕੀਤਾ ਜਾਣਾ ਹੈ, ਦੀ ਸੂਚੀ ਨਾਲ ਨੱਥੀ ਹੈ।

(ਅ) ਉਪਰੋਕਤ ਸਕੀਮ ਵਿੱਚ ਬਾਕੀ ਰਹਿੰਦੇ 23 ਪਿੰਡਾਂ ਨੂੰ 31 ਦਸੰਬਰ, 2003 ਤੱਕ ਕਵਰ ਕੀਤੇ ਜਾਣ ਦੀ ਸੰਭਾਵਨਾ ਹੈ।

[ਜਨ ਸਿਹਤ ਰਾਜ ਮੰਤਰੀ]

ਸੂਚੀ

ਸੈਂਟਰਲੀ ਸਪਾਂਸਰਡ ਪੋਟੇਬਲ ਵਾਟਰ ਸਪਲਾਈ ਸਕੀਮ ਅਧੀਨ ਕਵਰ ਕੀਤੇ ਗਏ ਪਿੰਡਾਂ ਦੇ ਨਾਂ

1 ਬੇਗੋਵਾਲ

2 ਬੁਧੇਵਾਲ

3 ਚਾਂਗਹਵੇਲ

4 ਪਵਾਰ

5 ਤਲਵੰਡੀ ਕਲਾਂ

6 ਮੰਜ ਕਲਾਂ

7 ਰੰਗਾ

8 ਰਾਜਪੁਰ

ਮਿਤੀ 31 ਦਸੰਬਰ, 2003 ਤੱਕ ਕਵਰ ਕੀਤੇ ਜਾਣ ਵਾਲੇ ਬਾਕੀ ਰਹਿੰਦੇ ਪਿੰਡਾਂ ਦੇ ਨਾਂ

1 ਚੱਕ ਅਲਾਹਬਖਸ਼

2 ਤਿਖੋਵਾਲ

3 ਬੱਦੂਪੁਰ

4 ਮੰਝਪੁਰ

5 ਸਲੇਰੀਆਂ

6 ਮੰਜੋਵਾਲ

7 ਚੱਕ ਭਾਈਆਂ

8 ਸਰਦੂਲਪੁਰ

9 ਟਾਂਡਾ ਚੂੜੀਆਂ

10 ਮਹਿਦਪੁਰ

11 ਝਿੜਿੰਗ

12 ਬੜਿਆਲ

13 ਮੀਰਪੁਰ

14 ਚੱਕ ਸ਼ੇਰੂ

15 ਚੱਕ ਕਲਾਂ

16 ਫਿਰੋਜ਼ਪੁਰ

17 ਮਹਿਮੂਦਪੁਰ

18 ਕੋਲਪੁਰ ਖੁਰਦ

19 ਬਟਾਲਾ

20 ਧਨੋਆ

21 ਮੁਰਾਦਪੁਰ

22 ਚੱਕਵਾਲ

23 ਛਾਂਗਲਾ

**ਸ਼੍ਰੀ ਅਸ਼ੋਕ ਸ਼ਰਮਾ :** ਸਪਲੀਮੈਂਟਰੀ ਸਰ। ਜੋ ਇਨਫਰਮੇਸ਼ਨ ਮੰਤਰੀ ਜੀ ਤੋਂ ਮੰਗੀ ਸੀ ਉਹ ਦਿੱਤੀ ਨਹੀਂ ਗਈ। ਉੱਤਰ ਵਿਚ ਹਾਜ਼ੀਪੁਰ ਦਾ ਜ਼ਿਕਰ ਕੀਤਾ ਹੈ। ਪਰ ਇਸ ਵਿੱਚ ਹਾਜ਼ੀਪੁਰ ਬਲਾਕ ਦੇ ਕਿਸੇ ਵੀ ਪਿੰਡ ਦਾ ਨਾਮ ਸ਼ਾਮਲ ਨਹੀਂ ਕੀਤਾ ਗਿਆ। ਨੰਬਰ ਦੋ ਤੇ ਮੇਰੀ ਗੁਜਾਰਿਸ਼ ਹੈ ਕਿਉਂਕਿ ਇਹ ਸਕੀਮ ਸੈਂਟਰਲੀ ਸਪਾਂਸਰਡ, ਪੌਟੇਬਲ ਵਾਟਰ ਸਕੀਮ ਸੀ ਔਰ ਇਸ ਦੇ ਤਹਿਤ ਇਨ੍ਹਾਂ ਨੂੰ ਇਸ ਬਾਰੇ ਐਕਸਪੀਡਾਈਟ ਕਰਨਾ ਚਾਹੀਦਾ ਸੀ। ਹੁਣ ਇਨ੍ਹਾਂ ਨੇ ਇਨ੍ਹਾਂ ਪਿੰਡਾਂ ਨੂੰ ਇਸ ਸਕੀਮ ਤਹਿਤ ਕਵਰ ਕਰਨ ਲਈ 2002-2003 ਦਾ ਸਮਾਂ ਦਿੱਤਾ ਹੈ ਜਦਕਿ ਉਥੇ ਪਾਣੀ ਦੀ ਬਹੁਤ ਜ਼ਿਆਦਾ ਸਕੇਰਸਿਟੀ ਹੈ। ਮੰਤਰੀ ਜੀ ਨੂੰ ਕੋਈ ਐਸਾ ਆਸ਼ਵਾਸਨ ਦੇਣਾ ਚਾਹੀਦਾ ਹੈ ਕਿ ਇਸ ਸਮੇਂ ਤੋਂ ਪਹਿਲਾਂ-ਪਹਿਲਾਂ ਪਾਣੀ ਮੁਹੱਈਆ ਕਰਵਾ ਦਿੱਤਾ ਜਾਵੇਗਾ ਜਾਂ 2003 ਤੱਕ ਹੀ ਆਖਰੀ ਜਵਾਬ ਮਿਲੇਗਾ। ਸਾਲ 2003 ਤੋਂ ਪਹਿਲਾਂ ਕੀ ਸਟੈਪ ਚੁੱਕੇ ਜਾ ਰਹੇ ਹਨ ਕਿਉਂਕਿ ਸਾਲ 2003 ਤੱਕ ਤਾਂ ਕਾਫੀ ਸਮਾਂ ਹੈ। 2003 ਤੋਂ ਪਹਿਲਾਂ ਵੀ ਲੱਗੇ ਕਿ Something is being done.

**ਰਾਜ ਮੰਤਰੀ :** ਸਰ, ਇਹ ਜਿਹੜੀ ਹਾਜ਼ੀਪੁਰ ਬਲਾਕ ਦੇ ਪਿੰਡਾਂ ਦੀ ਗੱਲ ਕੀਤੀ ਗਈ ਹੈ, ਇਹ ਬਲਾਕ ਬਾਅਦ ਵਿੱਚ ਬਣਿਆ ਹੈ, ਪਹਿਲਾਂ ਮੁਕੇਰੀਆਂ ਬਲਾਕ ਹੁੰਦਾ ਸੀ ਇਸ ਵਿਚ ਇੱਕ ਪਿੰਡ ਬੇਚਰਾਗ ਹੈ। ਇਸ ਦੇ ਵਿੱਚ ਟੋਟਲ 192 ਪਿੰਡਾਂ ਵਿਚੋਂ 69 ਪਿੰਡਾਂ ਨੂੰ ਪੀਣ ਵਾਲੇ ਪਾਣੀ ਦੀ ਸਮੱਸਿਆ ਸੀ, ਇਨ੍ਹਾਂ ਨੂੰ ਮਾਰਚ, 1998 ਤੱਕ ਪਾਣੀ ਮੁਹੱਈਆ ਕੀਤਾ ਜਾ ਚੁੱਕਿਆ ਹੈ ਮਿਤੀ 1 ਅਪ੍ਰੈਲ, 1998 ਤੋਂ ਬਾਕੀ 38 ਪਿੰਡਾਂ ਨੂੰ ਔਰ 31 ਪਿੰਡਾਂ ਨੂੰ 277.54 ਲੱਖ ਰੁਪਏ ਦੀ ਲਾਗਤ ਨਾਲ ਸੈਂਟਰਲੀ ਸਪਾਂਸਰਡ ਸਕੀਮ ਦੇ ਤਹਿਤ ਕਵਰ ਕਰਨ ਦੀ ਤਜਵੀਜ਼ ਹੈ। ਇਨ੍ਹਾਂ ਵਿਚੋਂ 31 ਮਾਰਚ, 2002 ਤੱਕ 8 ਪਿੰਡ ਕਵਰ ਹੋ ਚੁੱਕੇ ਹਨ ਜਿਸ ਤਰ੍ਹਾਂ ਪਹਿਲਾਂ ਦੱਸਿਆ ਹੈ। ਬਾਕੀ ਦੇ ਪਿੰਡਾਂ ਤੇ 31 ਮਾਰਚ, 2000 ਤੱਕ 169 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ। 2002-2003 ਤੱਕ ਬਾਕੀ ਪਿੰਡ ਕਵਰ ਕੀਤੇ ਜਾਣ ਦੀ ਤਜਵੀਜ਼ ਹੈ। ਬਾਕੀ ਫੰਡਜ਼ ਦੇ ਉਤੇ ਡਿਪੈਂਡ ਕਰਦਾ ਹੈ। ਅਗਰ ਫੰਡਜ਼ ਦੀ ਸਕੇਅਰਸਿਟੀ ਰਹੀ ਤਾਂ ਹੋ ਸਕਦਾ ਹੈ ਕਿ ਇਹ ਹੋਰ ਅੱਗੇ ਚਲਾ ਜਾਵੇ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਖਾਸ ਤੌਰ ਤੇ ਕੰਢੀ ਇਲਾਕੇ ਦੇ ਕਾਫ਼ੀ ਪਿੰਡ ਐਸੇ ਹਨ ਜਿਨ੍ਹਾਂ ਵਿਚ ਪਾਣੀ ਦੀ ਸਪਲਾਈ ਪੂਰੀ ਨਹੀਂ ਹੈ ਅਤੇ ਅਬਾਦੀ ਵੱਧ ਗਈ ਹੈ। ਇਹ ਸੈਂਟਰਲੀ ਸਪਾਂਸਰਡ ਸਕੀਮ ਹੈ, ਇਨ੍ਹਾਂ ਕੋਲ ਬੜੀਆਂ ਡਿਮਾਂਡਾਂ ਵੀ ਪਈਆਂ ਹਨ। ਕੀ ਮੰਤਰੀ ਜੀ ਐਸ਼ੋਰੈਂਸ ਦੇਣਗੇ ਕਿ ਜਿੰਨੀਆਂ ਡਿਮਾਂਡਾਂ ਹਨ, ਉਨ੍ਹਾਂ ਦਾ ਫੌਰੈਂਸ਼ ਸਰਵੇ ਕਰਾਕੇ ਸੈਂਟਰ ਦੇ ਵਿਚ ਭੇਜੀਏ ਤਾਂ ਕਿ ਪੀਣ ਦੇ ਪਾਣੀ ਨੂੰ ਲੋਕਾਂ ਤੱਕ ਪਹੁੰਚਦਾ ਕਰੀਏ। ਕੀ ਇਹ ਉਸ ਲਈ ਉਪਰਾਲਾ ਕਰਨਗੇ, ਅਤੇ ਕਿੰਨੀ ਦੇਰ ਵਿਚ ਕਰਨਗੇ ਤਾਂ ਕਿ ਸਭ ਨੂੰ ਛੇਤੀ ਤੋਂ ਛੇਤੀ ਪੀਣ ਵਾਲਾ ਪਾਣੀ ਮਿਲ ਸਕੇ ?

**ਸ਼੍ਰੀ ਸਪੀਕਰ :** ਇਹ ਸਪਲੀਮੈਂਟਰੀ ਇਸ ਕੁਐਸ਼ਚਨ ਵਿਚੋਂ ਅਰਾਈਜ਼ ਨਹੀਂ ਹੁੰਦੀ।

**ਸ਼੍ਰੀ ਤਿਕਸ਼ਨ ਸੂਦ :** ਇਹ ਹੁਸ਼ਿਆਰਪੁਰ ਜ਼ਿਲ੍ਹੇ ਨਾਲ ਸਬੰਧਤ ਹੈ।

**ਸ਼੍ਰੀ ਸਪੀਕਰ :** ਇਸ ਵਿਚ ਜ਼ਿਲ੍ਹੇ ਦਾ ਤਾਅਲੁਕ ਨਹੀਂ, ਕੁਐਸਚਨ ਪੜ੍ਹੋ। ਅਗਲਾ ਪ੍ਰਸ਼ਨ ਸ਼੍ਰੀ ਪ੍ਰਕਾਸ਼ ਸਿੰਘ ਨਵਾਂ ਸ਼ਹਿਰ।

---

**ਨਵਾਂ ਸ਼ਹਿਰ ਵਿਖੇ ਡਿਪਟੀ ਕਮਿਸ਼ਨਰ ਲਈ ਰਿਹਾਇਸ਼ੀ ਜਗ੍ਹਾ ਦੀ ਉਸਾਰੀ**

***77. ਸ਼੍ਰੀ ਪ੍ਰਕਾਸ਼ ਸਿੰਘ ਨਵਾਂ ਸ਼ਹਿਰ :** ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵਾਂ ਸ਼ਹਿਰ ਵਿਖੇ ਡਿਪਟੀ ਕਮਿਸ਼ਨਰ ਲਈ ਰਿਹਾਇਸ਼ੀ ਇਮਾਰਤ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਇਮਾਰਤ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਮਰਜੀਤ ਸਿੰਘ ਸਮਰਾ :** ਨਹੀਂ ਜੀ। ਇਸ ਸਮੇਂ ਅਜਿਹੀ ਕੋਈ ਤਜਵੀਜ਼ ਨਹੀਂ ਹੈ।

**Mr. Speaker :** Any supplementary ? ... No. Next question, Shri Parkash Singh Nawanshahr.

## ਨਵਾਂ ਸ਼ਹਿਰ ਵਿਖੇ ਮਿੰਨੀ ਸਕੱਤਰੇਤ ਅਤੇ ਜੁਡੀਸ਼ਲ ਕੰਪਲੈਕਸ ਦੀ ਉਸਾਰੀ

***76. ਸ਼੍ਰੀ ਪ੍ਰਕਾਸ਼ ਸਿੰਘ ਨਵਾਂ ਸ਼ਹਿਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵਾਂ ਸ਼ਹਿਰ ਵਿਖੇ ਮਿੰਨੀ ਸਕੱਤਰੇਤ ਅਤੇ ਜੁਡੀਸ਼ਲ ਕੰਪਲੈਕਸ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਇਮਾਰਤਾਂ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ [ਲੋਕ ਨਿਰਮਾਣ (ਭ. ਤੇ ਮ.) ਅਤੇ ਚੋਣ ਮੰਤਰੀ] :** ਨਵਾਂ ਸ਼ਹਿਰ ਵਿਖੇ ਮਿੰਨੀ ਸਕੱਤਰੇਤ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ। ਜੁਡੀਸ਼ੀਅਲ ਕੰਪਲੈਕਸ ਉਸਾਰਿਆ ਜਾ ਚੁੱਕਾ ਹੈ ਅਤੇ ਉਸ ਦੀ ਵਰਤੋਂ ਕੀਤੀ ਜਾ ਰਹੀ ਹੈ।

**Mr. Speaker :** No supplementary ? Next question, Sardar Malkit Singh Birmi.

---

## ਰਾਜ ਵਿੱਚ ਬਿਜਲੀ ਦੀ ਚੋਰੀ ਦੇ ਕੇਸ

***80. (1) ਸਰਦਾਰ ਮਲਕੀਤ ਸਿੰਘ ਬਿਰਮੀ**
**(2) ਸਰਦਾਰ ਜੋਗਿੰਦਰ ਸਿੰਘ ਮਾਨ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ—

(ੳ) ਸਾਲ 1999—2000, 2000—2001 ਅਤੇ 2001-2002 ਦੇ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਬਿਜਲੀ ਦੀ ਚੋਰੀ ਦੇ ਪਕੜੇ ਗਏ ਕੇਸਾਂ ਦੀ ਸਾਲ-ਵਾਰ ਅਤੇ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ-ਕਿੰਨੀ ਹੈ;

(ਅ) ਉਪਰੋਕਤ ਵਰਣਿਤ ਵਿੱਤੀ ਸਾਲਾਂ ਦੇ ਦੌਰਾਨ ਬਿਜਲੀ ਦੀ ਚੋਰੀ ਦੇ ਕੇਸਾਂ ਵਿਚ ਵੱਖ-ਵੱਖ ਕੁੱਲ ਕਿੰਨੀ ਰਕਮ ਸ਼ਾਮਲ ਸੀ ਅਤੇ ਹਰ ਇਕ ਕੇਸ ਵਿਚ ਜੁਰਮਾਨੇ ਵਜੋਂ ਹੁਣ ਤੱਕ ਕਿੰਨੀ-ਕਿੰਨੀ ਰਾਸ਼ੀ ਵਸੂਲ ਕੀਤੀ ਗਈ ਹੈ ?

---

**Sardar Partap Singh Bajwa [Minister for Public Works (B&R) & Elections] :** (a) In the State of Punjab, the Cases of theft of Energy by the Electricity Board were detected 1,50,318 during the year 1999-2000, 3,29,983 cases in 2000-2001 and 1,42,526 cases in 2001-2002 whose details are at Annexure 'A'.

(b) In the theft cases of Energy, the total amount involved was Rs. 3,276 lacs in 1999-2000, Rs, 7,208 lacs in 2000-2001 and Rs. 5,750 lacs in 2001-2002, the amount was recovered in 1999-2000 Rs. 2,028 lacs, in 2000-2001 Rs. 5,077 lacs and in 2001-2002 Rs. 3,190 lacs. The details are at Annexure 'B'.

## ANNEXURE-A

ਲੋੜੀਂਦੀ ਸੂਚਨਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

| ਜ਼ਿਲ੍ਹਾ | 1999-2000 | 2000-2001 | 2001-2002 |
|---|---|---|---|
| ਪਟਿਆਲਾ | 19537 | 22959 | 13231 |
| ਸੰਗਰੂਰ | 29205 | 20337 | 13004 |
| ਰੋਪੜ | 7531 | 16956 | 885 |
| ਫਤਹਿਗੜ੍ਹ ਸਾਹਿਬ | 655 | 702 | 1018 |
| ਗੁਰਦਾਸਪੁਰ | 16231 | 34178 | 19761 |
| ਅੰਮ੍ਰਿਤਸਰ | 19530 | 59010 | 29324 |
| ਕਪੂਰਥਲਾ | 3189 | 13309 | 2945 |
| ਜਲੰਧਰ | 9494 | 37022 | 11121 |
| ਹੁਸ਼ਿਆਰਪੁਰ | 15061 | 55385 | 6271 |
| ਨਵਾਂ ਸ਼ਹਿਰ | 3990 | 15997 | 1951 |
| ਲੁਧਿਆਣਾ | 8639 | 21311 | 21052 |
| ਬਠਿੰਡਾ | 2208 | 4075 | 5006 |
| ਫਿਰੋਜ਼ਪੁਰ | 7234 | 13289 | 8170 |
| ਫਰੀਦਕੋਟ | 5058 | 11330 | 6156 |
| ਮੁਕਤਸਰ | 2756 | 4103 | 2631 |

[ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ]

## ANNEXURE-B

ਲੋੜੀਂਦੀ ਸੂਚਨਾ ਅਨੁਲੱਗ 'ਅ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ

| ਜ਼ਿਲ੍ਹਾ | 1999-2000 | | 2000-2001 | | 2001-2002 | |
|---|---|---|---|---|---|---|
| ਪਟਿਆਲਾ | 394/92 | 210/74 | 715/87 | 465/50 | 1016/43 | 263/76 |
| ਸੰਗਰੂਰ | 431.78 | 331.58 | 566.48 | 425.99 | 741.62 | 386.71 |
| ਰੋਪੜ | 266.71 | 109.31 | 527.87 | 413.23 | 87.30 | 31.20 |
| ਫਤਹਿਗੜ੍ਹ ਸਾਹਿਬ | 2.23 | 1.78 | 6.45 | 6.10 | 25.16 | 14.86 |
| ਗੁਰਦਾਸਪੁਰ | 168.33 | 104.13 | 538.05 | 322.79 | 375.52 | 198.75 |
| ਅੰਮ੍ਰਿਤਸਰ | 328.38 | 200.88 | 365.90 | 722.58 | 755.99 | 447.96 |
| ਕਪੂਰਥਲਾ | 47.51 | 41.47 | 156.71 | 142.19 | 72.50 | 78.37 |
| ਜਲੰਧਰ | 239.56 | 206.35 | 793.89 | 702.85 | 370.16 | 340.65 |
| ਹੁਸ਼ਿਆਰਪੁਰ | 99.35 | 89.40 | 335.29 | 332.81 | 70.16 | 82.16 |
| ਨਵਾਂ ਸ਼ਹਿਰ | 52.64 | 52.52 | 163.20 | 178.67 | 32.83 | 43.21 |
| ਲੁਧਿਆਣਾ | 770.48 | 399.86 | 1246.38 | 657.28 | 1378.10 | 710.20 |
| ਬਠਿੰਡਾ | 116.32 | 99.79 | 176.77 | 153.87 | 200.85 | 172.04 |
| ਫਿਰੋਜ਼ਪੁਰ | 123.41 | 58.81 | 234.91 | 319.42 | 267.30 | 274.68 |
| ਫਰੀਦਕੋਟ | 178.63 | 65.38 | 251.04 | 116.26 | 185.26 | 99.26 |
| ਮੁਕਤਸਰ | 55.68 | 55.68 | 117.82 | 117.82 | 110.88 | 44.59 |
| ਕੁੱਲ ਜੋੜ : | 3276 ਲੱਖ | 2028 ਲੱਖ | 7208 ਲੱਖ | 5077 ਲੱਖ | 5750 ਲੱਖ | 3190 ਲੱਖ |

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪਲੀਮੈਂਟਰੀ, ਸਪੀਕਰ ਸਾਹਿਬ। ਮਾਨਯੋਗ ਮੰਤਰੀ ਜੀ ਨੇ ਡਿਟੇਲ ਦਿੱਤੀ ਹੈ, ਉਹ ਠੀਕ ਹੈ। ਇਸ ਵਿਚ ਜੋ ਅਮਾਊਂਟ ਚਾਰਜ ਕੀਤੀ ਗਈ ਹੈ ਉਸ ਵਿਚੋਂ ਜੋ ਰਿਕਵਰ ਹੋਈ ਹੈ ਉਹ ਬਹੁਤ ਘੱਟ ਹੈ, ਇਸ ਦੇ ਕੀ ਕਾਰਨ ਹਨ ? ਨੰਬਰ ਦੋ ਇਸ ਚੋਰੀ ਨੂੰ ਰੋਕਣ ਵਾਸਤੇ ਮੰਤਰੀ ਜੀ ਦੱਸਣ ਕਿ ਸਰਕਾਰ ਕੀ ਸਟੈਪ ਲੈ ਰਹੀ ਹੈ ?

**ਮੰਤਰੀ :** ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੋ ਸਵਾਲ ਦਾ ਪਹਿਲਾ ਪੈਰ੍ਹਾ ਹੈ ਉਹ ਇਕ ਵਾਰ ਫੇਰ ਪੜ੍ਹ ਦੇਣ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਮੰਤਰੀ ਸਾਹਿਬ ਧਿਆਨ ਨਾਲ ਹਾਊਸ ਵਿੱਚ ਸੁਣ ਲਿਆ ਕਰਨ ਕਿ ਮੈਂਬਰ ਸਾਹਿਬਾਨ ਕੀ ਬੋਲਦੇ ਹਨ। ਮੈਂ ਮੰਤਰੀ ਜੀ ਨੂੰ ਇਹ ਪੁੱਛਿਆ ਹੈ ਕਿ ਜੋ ਇਨ੍ਹਾਂ ਨੇ ਫਿਗਰ ਦਿੱਤੀ ਹੈ, ਉਹ ਠੀਕ ਹੈ। ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਚਾਰਜ ਅਮਾਊਂਟ ਹੈ, ਇਸ ਦੇ ਨਾਲੋਂ ਰਿਕਵਰੀ ਅਮਾਊਂਟ ਬਹੁਤ ਘੱਟ ਹੈ। ਕਈ ਜਗ੍ਹਾ ਤੇ ਇਹ 1/4 ਹਿੱਸਾ ਹੈ ਤੇ ਕਈ ਜਗ੍ਹਾ ਤੇ 50% ਤੋਂ ਵੀ ਘੱਟ ਹੈ। ਬਾਕੀ ਦੀ ਅਮਾਊਂਟ ਦੀ ਰਿਕਵਰੀ ਕਿਉਂ ਨਹੀਂ ਕੀਤੀ ਗਈ ? ਹਰ ਜ਼ਿਲ੍ਹੇ ਦੇ ਵਿੱਚ ਹਜ਼ਾਰਾਂ ਰੁਪਏ ਦੀ ਥੈਫਟ ਹੋ ਰਹੀ ਹੈ। ਆਉਣ ਵਾਲੇ ਸਮੇਂ ਵਿੱਚ ਇਸ ਚੋਰੀ ਨੂੰ ਰੋਕਣ ਵਾਸਤੇ ਸਰਕਾਰ ਦੀ ਸਟੈਪਸ ਚੁੱਕ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਜੋ ਰਿਪੋਰਟ ਹੈ, ਇਹ ਬਹੁਤ ਜ਼ਿਆਦਾ ਠੀਕ ਨਹੀਂ ਹੈ। ਰਿਕਵਰੀ ਬੜੀ ਵਧੀਆ ਹੈ। ਪੈਨਲਟੀਜ਼ ਦੀ ਰਕਮ 162.34 ਕਰੋੜ ਰੁਪਏ ਸੀ, ਇਸ ਪੈਸੇ ਵਿਚੋਂ ਬਿਜਲੀ ਬੋਰਡ ਨੇ 102.95 ਕਰੋੜ ਰੁਪਿਆ ਰਿਕਵਰ ਕਰ ਲਿਆ ਹੈ। ਬਾਕੀ ਲੋਕ ਜਿਹੜੇ ਹਨ, ਉਹ ਕਚਹਿਰੀਆਂ ਵਿੱਚ ਚਲੇ ਗਏ ਹਨ। ਕੁਝ ਬਿਜਲੀ ਬੋਰਡ ਦੀ ਇੱਕ ਆਪਣੀ ਕਮੇਟੀ ਹੈ, ਉਸ ਦੇ ਕੋਲ ਚਲੇ ਗਏ ਹਨ। ਉਹ ਕੇਸਿਜ਼ ਹਾਲੇ ਪੈਂਡਿੰਗ ਹਨ। ਉਸ ਦੇ ਵਾਸਤੇ ਜਲਦੀ ਤੋਂ ਜਲਦੀ ਰਿਕਵਰੀ ਕਰਨ ਲਈ ਗਵਰਨਮੈਂਟ ਨੇ ਜਿਹੜੇ ਕਦਮ ਉਠਾਏ ਹਨ, ਉਸ ਦੇ ਵਿੱਚ ਇੱਕ ਵਨ ਟਾਈਮ ਸੈਟਲਮੈਂਟ ਬਿਜਲੀ ਬੋਰਡ ਕਰਨੀ ਚਾਹੁੰਦਾ ਹੈ। ਇਸ ਬਾਰੇ ਕਮੇਟੀ ਇੱਕ ਮਹੀਨੇ ਵਿੱਚ ਗਠਿਤ ਹੋ ਰਹੀ ਹੈ। ਜੇ ਲੋਕ 50% ਜੁਰਮਾਨਾ ਵੀ ਦੇ ਦੇਣ ਤਾਂ ਵਨ-ਟਾਈਮ ਸੈਟਲਮੈਂਟ ਵਿੱਚ ਇਹ ਪੈਸੇ ਪੂਰੇ ਹੋ ਸਕਦੇ ਹਨ। ਇਸ ਦੇ ਨਾਲ ਟਾਸਕ ਫੋਰਸਿਜ਼ ਆਪਰੇਸ਼ਨਜ਼ ਨੂੰ ਮਜ਼ਬੂਤ ਕਰਨ ਵਾਸਤੇ ਇਨਫੋਰਸਮੈਂਟ ਵਿੰਗ ਸਥਾਪਤ ਕਰ ਰਹੇ ਹਾਂ। ਤੀਸਰਾ, ਮੀਟਰ ਇਨਸਟਾਲ ਕੀਤੇ ਜਾ ਰਹੇ ਹਨ। ਜਿੱਥੇ 11 ਕੇ.ਵੀ. ਫੀਡਰਜ ਲੱਗੇ ਹਨ, ਦੋਨੋਂ ਪਾਸੇ ਮੀਟਰਜ਼ ਲੱਗ ਜਾਣਗੇ ਜਿਸ ਨਾਲ ਪਤਾ ਲੱਗ ਸਕੇ ਕਿ ਕਿੰਨੀ ਬਿਜਲੀ ਜਾ ਚੁੱਕੀ ਹੈ। ਇਸ ਦੇ ਮੁਤਲਕ ਹੀ ਰੈਵੀਨਿਊ ਰਸੀਟਸ ਆ ਜਾਣਗੀਆਂ। ਚੌਥਾ, Replacement is going on defective slow Electro Megnatic Meters with Electronic Static Meters of all MCs and LS Industrial Consumers up to 70 K.V. load. ਤੇ ਪੰਜਵਾਂ ਸਪੈਸ਼ਲ ਡਰਾਈਵ ਚਲਾਈ ਜਾ ਰਹੀ ਹੈ ਕਿ ਸਾਰੇ ਮੀਟਰਜ਼ ਨੂੰ ਸੀਲ ਕੀਤਾ ਜਾਵੇ, ਪਰਾਪਰਲੀ ਸੀਲ ਕੀਤਾ ਜਾਵੇ। ਗੌਰਮਿੰਟ ਦੀ ਇਹ ਵੀ ਤਜਵੀਜ਼ ਹੈ ਕਿ ਸਪੈਸ਼ਲ ਪੁਲਿਸ ਸਟੇਸ਼ਨ ਬਣਾਏ ਜਾਣ ਤਾਂ ਕਿ ਜਿਹੜੇ ਲੋਕ ਚੋਰੀ ਕਰਦੇ ਹਨ, ਉਨ੍ਹਾਂ ਨੂੰ ਇੰਡੀਅਨ ਇਲੈਕਟਰੀਸਿਟੀ ਸਪਲਾਈ ਐਕਟ, 1948 ਦੇ ਸੈਕਸ਼ਨ 39 ਦੇ ਅੰਡਰ ਪ੍ਰੋਸੀਕਿਊਟ ਕੀਤਾ ਜਾਵੇ। ਗੌਰਮਿਟ ਇਹ ਵੀ ਪਰਪੋਜ਼ ਕਰ ਰਹੀ ਹੈ ਕਿ ਸਪੈਸਲ ਲੈਜੀਸਲੇਸ਼ਨ ਲੈ ਕੇ ਆਇਆ ਜਾਵੇ। ਜਿਸ ਤਰ੍ਹਾਂ ਕਿ ਕਰਨਾਟਕਾ ਤੇ ਆਂਧਰਾ ਪ੍ਰਦੇਸ਼ ਦੇ ਵਿੱਚ ਚੋਰੀ ਨੂੰ ਰੋਕਣ ਵਾਸਤੇ ਕੀਤਾ ਗਿਆ ਹੈ। ਹੋਰ ਵੀ ਬਹੁਤ ਸਖਤ ਕਦਮ ਉਠਾਏ ਜਾ ਰਹੇ ਹਨ। ਜਿਹੜੇ ਵੀ ਗੌਰਮਿੰਟ ਦੇ ਇੰਪਲਾਈਜ਼ ਜਾਂ ਹੋਰ ਕੋਈ ਚੋਰੀ ਦੇ ਵਿੱਚ ਸ਼ਾਮਲ ਹੁੰਦੇ ਹਨ, ਉਨ੍ਹਾਂ ਲਈ ਵੀ ਸਖਤ ਕਦਮ ਉਠਾਏ ਜਾਣਗੇ। ਇਸ ਦੇ ਨਾਲ ਇਹ ਵੀ ਰਾਏ ਰੱਖੀ ਹੈ ਕਿ ਮੀਟਰ ਡਿਸਕੁਨੈਕਟ ਕਰ ਦਿੱਤੇ ਜਾਣ। ਪਹਿਲਾਂ ਇਹ ਮੀਟਰ ਜਲਦੀ ਹੀ ਫਿਰ ਲਗਾ ਦਿੱਤੇ ਜਾਂਦੇ ਸੀ ਪਰ ਹੁਣ ਇਹ ਡਿਸਕੁਨੈਕਟ ਬਿਨਾਂ ਕਿਸੇ ਨੋਟਿਸ ਦਿੱਤਿਆਂ ਕਰ ਦਿੱਤੇ ਜਾਣਗੇ ਅਤੇ ਐਫ.ਆਈ.ਆਰ. ਦੀ ਵੀ ਰਜਿਸਟਰੇਸ਼ਨ ਹੋਵੇਗੀ। ਡਿਸਕੁਨੈਕਟ ਕਰਨ ਤੇ ਪੈਸੇ ਜਮ੍ਹਾਂ ਕਰਵਾਏ ਜਾਣਗੇ ਤਾਂ ਕਿ ਜਿਹੜੇ ਵੀ ਚੋਰੀ ਕਰਦੇ ਹਨ, ਉਹ ਡਰਨ ਕਿ ਉਨ੍ਹਾਂ ਨੂੰ ਫਾਈਨਾਂਸ਼ੀਅਲ ਲੌਸ ਵੀ ਹੋਵੇਗਾ। ਅਸੀਂ ਸਖਤ ਕਦਮ ਉਠਾ ਰਹੇ ਹਾਂ, ਇਸ ਦੇ ਕਾਰਨ ਹੀ ਜਿਹੜੀ ਪਹਿਲਾਂ ਰੈਵੀਨਿਊ ਰਸੀਟਸ 3,654 ਕਰੋੜ ਰੁਪਏ ਦੀਆਂ ਸਨ, ਉਹ ਹੁਣ ਵੱਧ ਕੇ 4,302 ਕਰੋੜ ਰੁਪਏ ਦੀਆਂ ਹੋ ਗਈਆਂ ਹਨ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਇਨ੍ਹਾਂ ਨੇ ਡਿਟੇਲ ਵਿੱਚ ਸਪਲੀਮੈਂਟਰੀ ਦਾ ਜਵਾਬ ਦਿੱਤਾ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਜਵਾਬ ਵਿੱਚ ਸਿਰਫ ਪਰਪੋਜ਼ਲਜ਼ ਬਾਰੇ ਦੱਸਿਆ ਹੈ ਕਿ ਪਰਪੋਜ਼ਲ ਬਣਾ ਰਹੇ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਚੋਰੀ ਨੂੰ ਰੋਕਣ ਵਾਸਤੇ ਇਮੀਜੀਏਟਲੀ ਕੀ ਸਟੈਪਸ ਲੈ ਰਹੇ ਹਨ ? ਨੰਬਰ ਦੋ ਤੇ ਮੈਂ ਇਹ ਵੀ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਲੁਧਿਆਣਾ ਵਿੱਚ ਇੱਕ ਕਾਲੋਨੀ ਗੁਰਮੇਲ ਪਾਰਕ ਟਿੱਬਾ ਰੋਡ ਤੇ ਹੈ। ਉਥੇ ਹਜ਼ਾਰਾਂ ਕੁੰਡੀ ਕੁਨੈਕਸ਼ਨ ਲੱਗੇ ਹੋਏ ਹਨ। ਮੈਂ ਇਨ੍ਹਾਂ ਦੇ ਅਫਸਰ ਸਾਹਿਬਾਨ ਨੂੰ ਲਿਜਾ ਕੇ ਦਿਖਾਇਆ ਵੀ ਹੈ। ਇੱਕ ਹੋਰ.....

**Mr. Speaker :** You are giving information. Please ask question.

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਇਨ੍ਹਾਂ ਲੋਕਾਂ ਨੇ ਮੀਟਰ ਦੇ ਲਈ ਅਪਲਾਈ ਕੀਤਾ ਹੋਇਆ ਹੈ ਤੇ ਪੈਸੇ ਜਮ੍ਹਾਂ ਕਰਵਾਉਣਾ ਚਾਹੁੰਦੇ ਹਨ। ਉਥੇ ਦੋ ਫੀਡਰ ਲਗਦੇ ਹਨ। ਇੱਕ ਫੋਕਲ ਪੁਆਇੰਟ ਹੈ ਤੇ ਇੱਕ ਚੀਮਾ ਚੌਂਕ ਹੈ। ਉਥੇ ਕੋਈ ਵੀ ਰਿਸਪਾਂਸੀਬਿਲਟੀ ਲੈਣ ਨੂੰ ਤਿਆਰ ਨਹੀਂ ਹੈ ਕਿ ਕਿਹੜੇ ਫੀਡਰ ਦੇ ਅੰਡਰ ਇਹ ਏਰੀਆ ਆਉਂਦਾ ਹੈ। ਇਸ ਬਾਰੇ ਉਥੋਂ ਦੇ ਚੇਅਰਮੈਨ ਸਾਹਿਬ ਦੇ ਧਿਆਨ ਵਿੱਚ ਵੀ ਲਿਆਂਦਾ ਗਿਆ ਸੀ। ਕਿਸੇ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਗਿਆ। ਕੀ ਉਨ੍ਹਾਂ ਅਫ਼ਸਰਾਂ ਦੇ ਖਿਲਾਫ ਕੋਈ ਸਟੈਪ ਲਿਆ ਜਾਵੇਗਾ ? ਕਦੋਂ ਤੱਕ ਇਸ ਤੇ ਕਾਰਾਵਾਈ ਹੋਵੇਗੀ ?

**ਸ਼੍ਰੀ ਸਪੀਕਰ :** ਸਪੈਸੇਫਿਕ ਕੁਐਸਚਨ ਬਾਅਦ ਵਿੱਚ ਦੇ ਦੇਣਾ।

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਵੈਰੀ ਸੀਰੀਅਸ ਸਪਲੀਮੈਂਟਰੀ ਹੈ ਜੀ।

**ਸ਼੍ਰੀ ਸਪੀਕਰ :** ਅੱਛਾ, ਵੈਰੀ ਸੀਰੀਅਸ ਸਪੀਲਮੈਂਟਰੀ ਹੈ ਤਾਂ ਦੱਸੋ।

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਸ਼ਹਿਰ ਵਿੱਚ ਇੱਕ ਮਕਾਨ ਦੇ ਵਿੱਚ ਤਿੰਨ ਬੱਚੇ ਹਨ ਅਗਰ ਇਹ ਤਿੰਨੋਂ ਬੱਚੇ ਵਿਆਹੇ ਹੋਏ ਹਨ ਤਾਂ ਤਿੰਨੇ ਹੀ ਵੱਖੋ-ਵੱਖਰੇ ਕਮਰਿਆਂ ਵਿੱਚ ਰਹਿੰਦੇ ਹਨ। ਉਨ੍ਹਾਂ ਨੇ ਆਪਣੀ ਆਮਦਨੀ ਮੁਤਾਬਿਕ ਬਿਜਲੀ ਦੇ ਮੀਟਰ ਵੀ ਵੱਖੋ-ਵੱਖਰੇ ਲਗਾਏ ਹੁੰਦੇ ਹਨ। ਪਿਛਲੇ ਸਮੇਂ ਵਿੱਚ ਇਹ ਫੈਸਲਾ ਕੀਤਾ ਗਿਆ ਕਿ ਇਸ ਤਰ੍ਹਾਂ ਦੇ ਤਿੰਨ-ਤਿੰਨ ਮੀਟਰ ਇਕੱਠੇ ਕਰਕੇ ਇੱਕੋ ਮੀਟਰ ਲਗਾ ਦਿੱਤਾ ਜਾਵੇ ਅਤੇ ਬਾਕੀ ਮੀਟਰ ਰੀਮੂਵ ਕਰ ਦਿੱਤੇ ਜਾਣ। ਇਸ ਦਾ ਰਿਜ਼ਲਟ ਇਹ ਨਿਕਲਿਆ ਹੈ ਕਿ ਉਹ ਆਪਣੇ ਵੱਖੋ-ਵੱਖਰੇ 200 ਜਾਂ 300 ਰੁਪਏ ਦੇ ਦਿੰਦੇ ਸਨ ਪਰ ਹੁਣ ਇੱਕ ਹੀ ਪਰਿਵਾਰ ਕੋਲ ਇਹ ਬਿਲ ਆ ਜਾਂਦਾ ਹੈ ਇਸ ਤਰ੍ਹਾਂ ਦੇ ਮੀਟਰਾਂ ਵਾਲੇ ਲੋਕਾਂ ਨੂੰ ਇਸ ਦੇ ਨਾਲ ਬੜੀ ਮੁਸ਼ਕਿਲ ਪੇਸ਼ ਆ ਰਹੀ ਹੈ। ਮੇਰੀ ਬੇਨਤੀ ਹੈ ਕਿ ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਇਹ ਪਾਲਿਸੀ ਚੇਂਜ ਕਰਨਗੇ ?

**ਸ਼੍ਰੀ ਸਪੀਕਰ :** ਤੁਸੀਂ ਪਾਲਿਸੀ ਦੀ ਗੱਲ ਨਾ ਕਰੋ ਅਤੇ ਉਨ੍ਹਾਂ ਨੇ ਕੁਐਚਨ ਦਾ ਜਵਾਬ ਦੇ ਦਿੱਤਾ ਹੈ। ਇਹ ਸਪਲੀਮੈਂਟਰੀ ਸਵਾਲ ਨਾਲ ਕੋਈ ਰਿਲੇਟਿਡ ਨਹੀਂ ਹੈ। ਅਗਲਾ ਪ੍ਰਸ਼ਨ।

---

### ਦਰਿਆ ਬਿਆਸ ਦੇ ਨਾਲ-ਨਾਲ ਐਡਵਾਂਸ ਬੰਧ-III ਦੀ ਉਸਾਰੀ

*101. **ਡਾਕਟਰ ਉਪਿੰਦਰਜੀਤ ਕੌਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਡਵੀਜਨ ਸੁਲਤਾਨਪੁਰ, ਜ਼ਿਲ੍ਹਾ ਕਪੂਰਥਲਾ ਵਿਚ ਪਿੰਡ ਸਰੂਪਵਾਲ-ਸ਼ੇਖ ਮਾਂਗਾ ਤੋਂ ਦਰਿਆ ਬਿਆਸ ਦੇ ਨਾਲ-ਨਾਲ ਐਡਵਾਂਸ ਬੰਧ-III ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਕਿਹੜੇ-ਕਿਹੜੇ ਬੁਰਜੀ ਨੰਬਰਾਂ ਵਿਚਕਾਰ ਉਕਤ ਬੰਧ ਦੇ ਬਣਾਏ ਜਾਣ ਦੀ ਸੰਭਾਵਨਾ ਹੈ ਅਤੇ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਚੇਤ ਸਿੰਘ ਭੁੱਲਰ :** ਨਹੀਂ ਜੀ। ਕੋਈ ਅਜਿਹੀ ਸਕੀਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਬੜੇ ਦੁਖ ਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਮੰਤਰੀ ਜੀ ਨੇ ਪ੍ਰਸ਼ਨ ਦਾ ਉਤਰ ਨਾਂਹ ਵਿਚ ਦਿੱਤਾ ਹੈ ਜਦ ਕਿ ਪਿਛਲੀ ਸਰਕਾਰ ਸਮੇਂ ਮੁੱਖ ਮੰਤਰੀ ਜੀ ਨੇ ਇਸ ਤਜਵੀਜ਼ ਨੂੰ ਪ੍ਰਵਾਨਗੀ ਦਿੱਤੀ ਸੀ ਅਤੇ ਸਬੰਧਤ ਮਹਿਕਮੇ ਨੂੰ ਪ੍ਰੋਸੈਸ ਕਰਕੇ ਨਾਬਾਰਡ ਨੂੰ ਕੇਸ ਭੇਜਣ ਲਈ ਕਿਹਾ ਗਿਆ ਸੀ। ਸੁਲਤਾਨਪੁਰ ਦਾ ਇਲਾਕਾ ਹੜ੍ਹ ਮਾਰਿਆ ਇਲਾਕਾ ਹੈ ਅਤੇ ਹਰ ਸਾਲ ਦਰਿਆ ਬਿਆਸ ਦੀ ਮਾਰ ਦੇ ਨਾਲ ਤਬਾਹ ਹੁੰਦਾ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਐਡਵਾਂਸ ਬੰਧ-3 ਦੀ ਉਸਾਰੀ ਸਬੰਧੀ ਲੋੜੀਂਦੀ ਕਾਰਵਾਈ ਛੇਤੀ ਕਰਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਅਗੇ ਦੱਸਿਆ ਹੈ ਕਿ ਸਾਡੇ ਹਾਲੇ ਇਹ ਵਿਚਾਰ ਅਧੀਨ ਨਹੀਂ। ਸਕੀਮਾਂ ਵੈਸੇ ਹੀ ਸਰਵੇ ਹੁੰਦੀਆਂ ਰਹਿੰਦੀਆਂ ਹਨ। ਇਸ ਦੇ ਵਿਚ ਅੱਗੇ ਬਿਆਸ ਦਰਿਆ ਦੇ ਨਾਲ 2 ਨੰ: ਐਡਵਾਂਸ ਬੰਧ ਜਿਨ੍ਹਾਂ ਦਾ ਨਾਂ ਆਤਮਾ ਸਿੰਘ ਐਡਵਾਂਸ ਬੰਧ ਨੰ: 1 ਅਤੇ 2 ਹੈ, ਮੌਕੇ ਤੇ ਬਣੇ ਹੋਏ ਹਨ। ਐਡਵਾਂਸ ਨੰ: 1 ਦੀ ਲੰਬਾਈ 10 ਕਿਲੋਮੀਟਰ ਹੈ। ਇਸਦੀ ਉਸਾਰੀ ਸਾਲ 1997-98 ਦੌਰਾਨ 442 ਲੱਖ ਰੁਪਏ ਦੀ ਲਾਗਤ ਨਾਲ ਕੀਤੀ ਗਈ ਸੀ। ਐਡਵਾਂਸ ਬੰਧ ਨੰ: 2 ਜਿਸ ਦੀ ਲੰਬਾਈ 11.81 ਕਿਲੋਮੀਟਰ ਹੈ ਉਸਦੀ ਉਸਾਰੀ 2000-2001 ਦੌਰਾਨ 400 ਲੱਖ ਰੁਪਏ ਨਾਲ ਕੀਤੀ ਗਈ ਸੀ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਪਿਛਲੀ ਸਰਕਾਰ ਦੁਆਰਾ ਬਣਾਏ 2 ਐਡਵਾਂਸ ਬੰਧਾਂ ਦਾ ਜ਼ਿਕਰ ਕੀਤਾ ਹੈ। ਮੈਂ ਸਾਬਕਾ, ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਰਿਣੀ ਹਾਂ ਜਿਨ੍ਹਾਂ ਨੇ ਸੁਲਤਾਨਪੁਰ ਨੂੰ ਹੜ੍ਹਾਂ ਦੀ ਮਾਰ ਤੋਂ ਬਚਾਉਣ ਲਈ ਇਨ੍ਹਾਂ ਦੋ ਐਡਵਾਂਸ ਬੰਧਾਂ ਦਾ ਨਿਰਮਾਣ ਰਿਕਾਰਡ ਸਮੇਂ ਵਿਚ ਮੁਕੰਮਲ ਕਰਵਾਇਆ। ਅਜੇ ਵੀ ਕੁਝ ਇਲਾਕਾ ਹੜ੍ਹਾਂ ਦੀ ਮਾਰ ਤੋਂ ਬਹੁਤ ਪ੍ਰਭਾਵਤ ਹੈ। ਸਪੀਕਰ ਸਾਹਿਬ, ਐਡਵਾਂਸ ਬੰਧ-3 ਬਣਾਇਆ ਜਾਣਾ ਹੈ। ਪਿਛਲੀ ਸਰਕਾਰ ਸਮੇਂ ਤਜਵੀਜ਼ ਭੇਜੀ ਗਈ ਸੀ। ਨਾਬਾਰਡ ਨੂੰ ਪੈਸੇ ਦਾ ਪ੍ਰਬੰਧ ਕਰਨ ਲਈ ਕਿਹਾ ਗਿਆ ਸੀ। ਮੰਤਰੀ ਜੀ ਨੇ ਉੱਤਰ ਨਾਂਹ ਵਿਚ ਦਿੱਤਾ ਹੈ। ਸਾਡੇ ਇਲਾਕੇ ਵਿਚ ਇਸ ਐਡਵਾਂਸ ਬੰਧ-3 ਦੀ ਬੜੀ ਲੋੜ ਹੈ। ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਸ ਸਬੰਧ ਵਿਚ ਲੋੜੀਂਦੀ ਕਾਰਵਾਈ ਛੇਤੀ ਨਾਲ ਕਰਨ ਅਤੇ ਐਡਵਾਂਸ ਬੰਧ-3 ਦੀ ਉਸਾਰੀ ਦਾ ਕੰਮ ਛੇਤੀ ਤੋਂ ਛੇਤੀ ਕਰਨ ਲਈ ਪਵਿੱਤਰ ਸਦਨ ਵਿਚ ਯਕੀਨ ਦਿਵਾਉਣ।

**ਮੰਤਰੀ :** ਇਹ ਐਗਜ਼ਾਮਿਨ ਕਰ ਲਵਾਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ:102***

**ਸ਼੍ਰੀ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

**ਕਿਸਾਨਾਂ ਦੁਆਰਾ ਆਤਮ-ਹਤਿਆਵਾਂ**

***10.** (1) **ਸਰਦਾਰ ਜੋਗਿੰਦਰ ਸਿੰਘ ਮਾਨ**
(2) **ਸਰਦਾਰ ਬੀਰ ਦਵਿੰਦਰ ਸਿੰਘ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1997 ਤੋਂ ਫਰਵਰੀ, 2002 ਤੱਕ ਜਿਨ੍ਹਾਂ ਕਿਸਾਨਾਂ ਨੇ ਆਤਮ-ਹਤਿਆਵਾਂ ਕੀਤੀਆਂ, ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਹਰ ਇੱਕ ਕੇਸ ਵਿਚ ਉਸ ਦੇ ਕੀ ਕਾਰਨ ਸਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮਿਰਤਕਾਂ ਦੇ ਕਾਨੂੰਨੀ ਵਾਰਸਾਂ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ ?

**(ਲੋਕ ਨਿਰਮਾਣ (ਭਵਨ ਤੇ ਮਾਰਗ) ਅਤੇ ਚੋਣਾਂ ਮੰਤਰੀ) ਸਰਦਾਰ ਪ੍ਰਤਾਪ ਸਿੰਘ ਬਾਜਵਾ :** (ੳ) ਪੰਜਾਬ ਰਾਜ ਵਿਚ ਸਾਲ 1997 ਤੋਂ ਫਰਵਰੀ, 2002 ਤੱਕ 20 ਕਿਸਾਨਾਂ ਨੇ ਆਤਮ ਹੱਤਿਆਵਾਂ ਕੀਤੀਆਂ ਹਨ। ਇਨ੍ਹਾਂ ਆਤਮ ਹੱਤਿਆਵਾਂ ਦੇ ਕਾਰਨਾਂ ਦਾ ਵੇਰਵਾ ਅਨੁਲੱਗ 'ਕੇ' ਤੇ ਰੱਖਿਆ ਜਾਂਦਾ ਹੈ।

(ਅ) ਨਹੀਂ ਜੀ।

---

*For Starred Question No. 102 and reply thereto, please see P.V.S. Debates dated 25-6-2002.

[ਲੋਕ ਨਿਰਮਾਣ (ਭ: ਤੇ ਮ:) ਮੰਤਰੀ]

### ਅਨੁਲੱਗ 'ਕੇ'

ਸਾਲ 1997 ਤੋਂ 28 ਫਰਵਰੀ, 2002 ਤੱਕ ਦੇ ਸਮੇਂ ਦੌਰਾਨ 20 ਕਿਸਾਨਾਂ ਨੇ ਭਾਰੀ ਬੈਂਕ ਕਰਜ਼ਾ ਲੈਣ ਕਰਕੇ, ਘਰੇਲੂ ਝਗੜਿਆਂ ਕਾਰਨ ਮਾੜੀ ਮਾਲੀ ਹਾਲਤ ਕਾਰਨ ਅਤੇ ਫਸਲ ਘੱਟ ਹੋਣ ਕਾਰਨ ਆਤਮ ਹੱਤਿਆਵਾਂ ਕੀਤੀਆਂ। ਜ਼ਿਲ੍ਹਾਵਾਰ ਅਤੇ ਸਾਲਵਾਰ ਵੇਰਵੇ ਹੇਠ ਲਿਖੇ ਅਨੁਸਾਰ ਹਨ :—

**ਸਾਲ 1997**

**ਜ਼ਿਲ੍ਹਾ ਸੰਗਰੂਰ**

(1) ਕਰਨੈਲ ਸਿੰਘ, ਪੁੱਤਰ ਮੁਕੰਦ ਸਿੰਘ, ਵਾਸੀ ਬੁਸ਼ੈਰਾ ਨੇ ਘਰੇਲੂ ਝਗੜੇ ਕਾਰਨ ਆਤਮ ਹੱਤਿਆ ਕੀਤੀ।

(2) ਬਹੋਤੀ, ਪਤਨੀ ਦਰਬਾਰਾ ਸਿੰਘ, ਵਾਸੀ ਬੰਗਾ ਨੇ ਮਾਨਸਿਕ ਸੰਤੁਲਨ ਖੋ ਜਾਣ ਕਾਰਨ ਆਤਮ ਹੱਤਿਆ ਕੀਤੀ।

**ਸਾਲ 1998**

**ਜ਼ਿਲ੍ਹਾ ਫਿਰੋਜ਼ਪੁਰ**

ਵਿਨੋਦ ਕੁਮਾਰ, ਪੁੱਤਰ ਸੋਹਣ ਲਾਲ ਬਿਸ਼ਨੋਈ, ਵਾਸੀ ਧਾਨੀ ਸਰਦਾਰਪੁਰਾ ਨੇ ਫਸਲ ਨਾ ਹੋਣ ਕਾਰਨ ਆਤਮ ਹੱਤਿਆ ਕੀਤੀ।

**ਜ਼ਿਲ੍ਹਾ ਸੰਗਰੂਰ**

(1) ਮੁਬੰਈਆ ਰਾਮ, ਪੁੱਤਰ ਮਿਆਨੂ ਨਾਥ, ਵਾਸੀ ਬੰਗਾ ਨੇ ਬਿਮਾਰੀ ਕਾਰਨ ਆਤਮ ਹੱਤਿਆ ਕੀਤੀ।

(2) ਕੁਲਜੀਤ ਸਿੰਘ, ਪੁੱਤਰ ਸ਼੍ਰੀ ਇਸ਼ਰ ਸਿੰਘ, ਵਾਸੀ ਸਕਰੋਦੀ ਨੇ ਮਾਲੀ ਹਾਲਤ ਕਾਰਨ ਆਤਮ ਹੱਤਿਆ ਕੀਤੀ।

(3) ਅਵਤਾਰ ਸਿੰਘ, ਪੁੱਤਰ ਸ਼੍ਰੀ ਮਲੂਕ ਸਿੰਘ, ਵਾਸੀ ਤਾਗਾਵਾਲ ਨੇ ਘਰੇਲੂ ਝਗੜੇ ਕਾਰਨ ਆਤਮ ਹੱਤਿਆ ਕੀਤੀ।

(4) ਗੁਰਮੇਲ ਸਿੰਘ, ਪੁੱਤਰ ਪ੍ਰੀਤਮ ਸਿੰਘ, ਵਾਸੀ ਲੋਹਾਖੇੜਾ ਨੇ ਘਰੇਲੂ ਝਗੜੇ ਕਾਰਨ ਆਤਮ ਹੱਤਿਆ ਕੀਤੀ।

(5) ਜਸਵੀਰ ਸਿੰਘ, ਪੁੱਤਰ ਪ੍ਰੀਤਮ ਸਿੰਘ, ਵਾਸੀ ਹਰੀਗੜ੍ਹ ਨੇ ਮਾਲੀ ਹਾਲਤ ਕਾਰਨ ਆਤਮ ਹੱਤਿਆ ਕੀਤੀ।

**ਪੁਲਿਸ ਜ਼ਿਲ੍ਹਾ ਬਟਾਲਾ**

(1) ਕ੍ਰਿਪਾਲ ਸਿੰਘ, ਪੁੱਤਰ ਹਕੀਕਤ ਸਿੰਘ, ਵਾਸੀ ਲੌਂਗੋਵਾਲ ਨੇ ਆੜਤੀਆਂ ਪਾਸੋਂ ਭਾਰੀ ਕਰਜ਼ਾ ਲੈਣ ਕਰਕੇ ਆਤਮ ਹੱਤਿਆ ਕੀਤੀ।

**ਜ਼ਿਲ੍ਹਾ ਜਲੰਧਰ**

(1) ਮਹਿੰਦਰ ਸਿੰਘ, ਪੁੱਤਰ ਗੁਰਬਚਨ ਸਿੰਘ, ਵਾਸੀ ਧਮੋਲੀ ਨੇ ਫਸਲ ਬਰਬਾਦ ਹੋਣ ਕਾਰਣ ਆਤਮ ਹੱਤਿਆ ਕੀਤੀ।

ਪੁਲਿਸ ਜ਼ਿਲ੍ਹਾ ਬਰਨਾਲਾ

(1) ਨੈਬ ਸਿੰਘ, ਪੁੱਤਰ ਮੱਲ ਸਿੰਘ, ਵਾਸੀ ਜੋਧਪੁਰ ਨੇ ਭਾਰੀ ਕਰਜ਼ੇ ਕਾਰਨ ਆਤਮ ਹੱਤਿਆ ਕੀਤੀ।

(2) ਗੁਰਤੇਜ ਸਿੰਘ, ਪੁੱਤਰ ਮੱਲ ਸਿੰਘ, ਵਾਸੀ ਜੋਧਪੁਰ ਨੇ ਭਾਰੀ ਕਰਜ਼ੇ ਕਾਰਨ ਆਤਮ ਹੱਤਿਆ ਕੀਤੀ।

ਜ਼ਿਲ੍ਹਾ ਬਠਿੰਡਾ

(1) ਬਲਵਿੰਦਰ ਸਿੰਘ, ਪੁੱਤਰ ਮੁਕੰਦ ਸਿੰਘ, ਵਾਸੀ ਨਰੋਣਾਂ ਨੇ ਫਸਲ ਘੱਟ ਹੋਣ ਕਾਰਨ ਆਤਮ ਹੱਤਿਆ ਕੀਤੀ।

(2) ਕਰਨੈਲ ਸਿੰਘ, ਪੁੱਤਰ ਦਮਨ ਸਿੰਘ, ਵਾਸੀ ਗਿੱਲ ਖੁਰਦ ਨੇ ਬੈਂਕ ਕਰਜ਼ੇ ਕਾਰਨ ਆਤਮ ਹੱਤਿਆ ਕੀਤੀ।

ਸਾਲ 1999

ਜ਼ਿਲ੍ਹਾ ਮਾਨਸਾ

ਪਰਮਾ ਸਿੰਘ, ਪੁੱਤਰ ਸੋਣ ਸਿੰਘ, ਵਾਸੀ ਚੱਕਅਲੀ ਸ਼ੇਰ ਨੇ ਮਾੜੀ ਮਾਲੀ ਹਾਲਤ ਕਾਰਨ ਆਤਮ ਹੱਤਿਆ ਕੀਤੀ।

ਜ਼ਿਲ੍ਹਾ ਮੁਕਤਸਰ

ਮਹਿੰਦਰ ਸਿੰਘ, ਪੁੱਤਰ ਮੁਖਤਿਆਰ ਸਿੰਘ, ਵਾਸੀ ਧੋਲਾ ਨੇ ਭਾਰੀ ਬੈਂਕ ਕਰਜ਼ੇ ਕਾਰਨ ਆਤਮ ਹੱਤਿਆ ਕੀਤੀ।

ਸਾਲ 2000

ਜ਼ਿਲ੍ਹਾ ਅੰਮ੍ਰਿਤਸਰ

ਗੁਰਬਚਨ ਸਿੰਘ, ਪੁੱਤਰ ਗੁਰਦਿੱਤ ਸਿੰਘ, ਵਾਸੀ ਪੰਡੋਰੀ ਨੇ ਘਰੇਲੂ ਝਗੜੇ ਕਾਰਨ ਆਤਮ ਹੱਤਿਆ ਕੀਤੀ।

ਜ਼ਿਲ੍ਹਾ ਬਠਿੰਡਾ

ਤੋਤਾ ਸਿੰਘ, ਪੁੱਤਰ ਪੂਰਨ ਸਿੰਘ, ਵਾਸੀ ਧੀਦੇ ਨੇ ਬੈਂਕ ਕਰਜ਼ੇ ਕਾਰਨ ਆਤਮ ਹੱਤਿਆ ਕੀਤੀ।

ਜ਼ਿਲ੍ਹਾ ਪਟਿਆਲਾ

ਮਹਿੰਗਾ ਸਿੰਘ, ਵਾਸੀ ਚਿੰਤਨਵਾਲਾ ਨੇ ਭਾਰੀ ਕਰਜ਼ੇ ਕਾਰਨ ਆਤਮ ਹੱਤਿਆ ਕੀਤੀ।

ਸਾਲ 2001

ਜ਼ਿਲ੍ਹਾ ਬਠਿੰਡਾ

ਮਿੱਠੂ ਸਿੰਘ, ਪੁੱਤਰ ਗੁਰਦਿੱਤ ਸਿੰਘ ਵਾਸੀ ਸਨਢੋਹਾ ਨੇ ਬੈਂਕ ਕਰਜ਼ੇ ਕਾਰਨ ਆਤਮ ਹੱਤਿਆ ਕੀਤੀ।

ਸਾਲ 2000 (ਫਰਵਰੀ ਤੱਕ)

ਨਿੱਲ

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਸਾਲ 1997 ਤੋਂ ਫਰਵਰੀ, 2002 ਤੱਕ 20 ਕਿਸਾਨਾਂ ਨੇ ਆਤਮ ਹੱਤਿਆਵਾਂ ਕੀਤੀਆਂ ਹਨ ਔਰ ਦੂਸਰੇ ਸਵਾਲ ਵਿਚ ਜਿਹੜੀ ਮੈਂ ਮੁਆਵਜ਼ੇ ਬਾਰੇ ਗੱਲ ਕੀਤੀ ਸੀ, ਉਸਦਾ ਜਵਾਬ ਮੰਤਰੀ ਜੀ ਨੇ 'ਨਾਂਹ' ਵਿਚ ਦਿੱਤਾ ਸੀ। ਪਿਛਲੀ ਸਰਕਾਰ ਵੇਲੇ, ਸਰ, ਇਹ ਰਾਜ ਦੇ ਔਰ ਅਕਾਲੀ ਸਰਕਾਰ ਦੇ ਮੱਥੇ ਤੇ ਬਹੁਤ ਵੱਡਾ ਕਲੰਕ ਹੈ ਕਿ ਅੰਨਦਾਤਾ ਪੰਜਾਬ ਦਾ, ਜਿਹੜਾ ਸਾਰੇ ਹਿੰਦੁਸਤਾਨ ਦਾ ਢਿੱਡ ਪਾਲਦਾ ਹੋਵੇ, ਉਹ ਇੰਨਾ ਮਜਬੂਰ ਹੋ ਜਾਵੇ ਕਿ ਉਸ ਨੂੰ ਆਪ ਖੁਦ ਆਤਮ ਹੱਤਿਆ ਕਰਨੀ ਪਵੇ। ਇਹ ਪੰਜਾਬ ਰਾਜ ਲਈ ਔਰ ਦੇਸ਼ ਲਈ ਬਹੁਤ ਸੀਰੀਅਸ ਮੈਟਰ ਹੈ ਕਿ ਅਜਿਹੇ ਅੰਨਦਾਤੇ ਨੂੰ ਆਪਣੀਆਂ ਮਜਬੂਰੀਆਂ ਥੱਲੇ ਦੱਬ ਕੇ ਸਰੀਰ ਛੱਡਣਾ ਪਵੇ। ਇਹ ਬਹੁਤ ਮਾੜੀ ਘਟਨਾ ਹੈ। ਮੈਂ ਸਾਰੇ ਹਾਊਸ ਨੂੰ ਤੁਹਾਡੇ ਦੁਆਰਾ ਜ਼ਰੂਰ ਅਪੀਲ ਕਰਨੀ ਚਾਹੁੰਦਾ ਹਾਂ ਕਿ...

**ਸ਼੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸਰਦਾਰ ਜੋਗਿੰਦਰ ਸਿੰਘ ਮਾਨ** : ਮੈਂ ਇਹ ਅਪੀਲ ਕਰਨੀ ਚਾਹੁੰਦਾ ਹਾਂ ਕਿ ਉਹ ਕਿਸਾਨ ਜਿਨ੍ਹਾਂ ਦੀ ਕਿਸੇ ਇਕਨਾਮੀਕਲ ਮਜਬੂਰੀ ਕਰਕੇ ਡੈਥ ਹੋਈ ਹੋਵੇ, ਉਸ ਦੀ ਡੈਥ ਦੇ ਕਾਰਨਾਂ ਦਾ ਪਤਾ ਕੀਤਾ ਜਾਵੇ ਔਰ ਉਸਦੇ ਪਰਿਵਾਰ ਨੂੰ ਜ਼ਰੂਰ ਕੋਈ ਨਾ ਕੋਈ ਮੁਆਵਜ਼ਾ ਦਿੱਤਾ ਜਾਵੇ। ਪਿਛਲੀ ਸਰਕਾਰ, ਜਿਹੜੀ ਆਪਣੇ ਆਪ ਨੂੰ ਕਿਸਾਨਾਂ ਦੀ ਸਰਕਾਰ ਕਹਿੰਦੀ ਰਹੀ, ਪੰਜਾਬੀਅਤ ਦੀ ਸਰਕਾਰ ਕਹਿੰਦੀ ਰਹੀ, ਉਹ ਸਰਕਾਰ ਜਿਸ ਨੇ ਪੰਜਾਬੀਆਂ ਦੀ ਸੁਰੱਖਿਆ ਦਾ ਉਪਰਾਲਾ ਕਰਨਾ ਹੈ, ਇਹ ਕਹਿੰਦੀ ਰਹੀ ਔਰ ਇਹ ਵੀ ਕਹਿੰਦੀ ਰਹੀ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਦੇਣਾ ਹੈ.....

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਲੈਕਚਰ ਕਰ ਰਹੇ ਹਨ ਔਰ ਤੁਸੀਂ ਇਜਾਜ਼ਤ ਦੇ ਰਹੇ ਹੋ.....**ਵਿਘਨ**

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਇਨ੍ਹਾਂ ਕਿਸਾਨਾਂ ਦੇ ਪਰਿਵਾਰਾਂ ਨੂੰ ਮੁਆਵਜ਼ਾ ਦੇਣ ਦਾ ਉਪਰਾਲਾ ਕੀਤਾ ਜਾਵੇ। ਇਹ ਅਖਬਾਰਾਂ ਵਿਚ ਲਿਸਟ ਛਪੀ ਹੈ ਜਿਹੜੀ ਕਿ ਬੜੀ ਲੰਬੀ ਚੌੜੀ ਹੈ। ਇਥੇ ਜਵਾਬ ਵਿਚ ਤਾਂ 20 ਨਾਮ ਹੀ ਦੱਸੇ ਹਨ ਪਰ ਅਖਬਾਰਾਂ ਵਿਚ ਤਾਂ 1500 ਤੋਂ 1700 ਤੱਕ ਦੀ ਗਿਣਤੀ ਦੱਸੀ ਹੈ। ਪੰਜਾਬ ਦੀ ਹਿਸਟਰੀ ਵਿਚ ਪਹਿਲੀ ਵਾਰੀ ਅੰਨਦਾਤੇ ਨੂੰ ਆਤਮ ਹੱਤਿਆ ਕਰਨ ਲਈ ਮਜਬੂਰ ਹੋਣਾ ਪਿਆ ਹੈ (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਆਪਣੀਆਂ ਸੀਟਾਂ ਤੋਂ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸ਼੍ਰੀ ਸਪੀਕਰ** : ਹਾਂ ਜੀ, ਮੰਤਰੀ ਸਾਹਿਬ, ਤੁਸੀਂ ਇਸ ਬਾਰੇ ਕੁਝ ਕਹਿਣਾ ਚਾਹੋਗੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਮਿੰਟ ਕਹਿਣਾ ਚਾਹੁੰਦਾ ਹਾਂ, ਭੂੰਦੜ ਸਾਹਿਬ ਬੈਠ ਜਾਣ (ਵਿਘਨ)

Mr. Speaker : Please take your seats. It is not Zero Hour. You can ask supplementary but you cannot disturb the House.

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਇਹ ਕੁਐਸਚਨ ਆਵਰ ਹੈ। ਮਨਿਸਟਰ ਸਾਹਿਬ ਜਵਾਬ ਦੇ ਰਹੇ ਹਨ।

**ਮੰਤਰੀ** : ਇਹ ਬੜੀ ਪ੍ਰਾਈਮ ਇੰਪਾਰਟੈਂਸ ਦੀ ਸਪਲੀਮੈਂਟਰੀ ਹੈ। ਬੜੀ ਬਦਕਿਸਮਤੀ ਹੈ ਕਿ ਇੰਨੇ ਸਾਡੇ (ਵਿਘਨ)

**ਕੈਪਟਨ ਕੰਵਲਜੀਤ ਸਿੰਘ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ (ਵਿਘਨ)

**Mr. Speaker** : No Point of Order during Question Hour. You can put supplementry. Please resume your seat.

**ਮੰਤਰੀ** : ਸਪੀਕਰ ਸਾਹਿਬ, ਗੱਲ ਇਸ ਤਰ੍ਹਾਂ ਹੈ ਕਿ ਇਸ ਮਸਲੇ ਨੂੰ ਪੁਲੀਟੀਕਲਾਈਜ਼ ਨਹੀਂ ਕਰਨਾ ਚਾਹੀਦਾ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਇਹ ਦੱਸੋ ਕਿ ਕੰਪਨਸੇਸ਼ਨ ਦਿਉਗੇ ਜਾਂ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਕੰਪਨਸੇਸ਼ਨ ਇਸ ਟਾਈਮ ਦੇਣੀ ਤਾਂ ਪਾਸੀਬਲ ਨਹੀਂ ਹੈ। ਦੂਸਰੀ ਗੱਲ ਜਿਹੜੀ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਹ ਬੜੀ ਇੰਪਾਰਟੈਂਸ ਦਾ ਸਵਾਲ ਹੈ। ਇਸ ਸਬੰਧੀ ਪੰਜਾਬ ਸਰਕਾਰ ਜ਼ਰੂਰ ਇਸ ਕਿਸਮ ਦੇ ਕਦਮ ਉਠਾਏਗੀ ਕਿ ਫਾਰਮਰਜ਼ ਨੂੰ ਇਸ ਐਕਸਟਰੀਮ ਤੱਕ ਨਾ ਪਹੁੰਚਣਾ ਪਵੇ। ਇਸ ਕਿਸਮ ਦਾ ਮਾਹੌਲ ਕਰੀਏਟ ਕੀਤਾ ਜਾਵੇਗਾ ਕਿ ਫਾਰਮਰਜ਼ ਇੱਥੇ ਤੱਕ ਨਾ ਪਹੁੰਚਣ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਕਿਸਾਨਾਂ ਨੇ ਆਤਮ ਹੱਤਿਆਵਾਂ ਕੀਤੀਆਂ ਹਨ, ਇਸ ਦੀ ਵਜ੍ਹਾ ਕਰਜ਼ੇ ਹਨ। ਮੈਂ ਇਹ ਜਾਣਨਾ ਚਾਹੁੰਦਾ ਹਾਂ, ਕਿਉਂਕਿ ਅਸੀਂ ਸਾਰੇ ਹੀ ਕਿਸਾਨਾਂ ਨੂੰ ਹੱਲਾਸ਼ੇਰੀ ਦੇਂਦੇ ਹਾਂ, "ਤੇਰੇ ਬੱਚੇ ਦੁੱਧ ਨੂੰ ਤਰਸਣ ਤੂੰ ਮੱਝੀਆਂ ਦਾ ਪਾਲੀ ਵੇ", ਪਰ ਕਰਦੇ ਕੁੱਝ ਨਹੀਂ। ਮੈਂ ਇਹ ਜਾਣਨਾ ਚਾਹੁੰਦਾਂ ਹਾਂ ਕਿ ਕੀ ਕੋਈ ਐਸੀ ਪਰਪੋਜ਼ਲ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਛੋਟੇ ਕਿਸਾਨਾਂ ਦੇ ਕਰਜ਼ਿਆਂ ਤੇ ਕੰਪਲੀਟ ਮੋਰੇਟੋਰੀਅਮ ਅਪਲਾਈ ਕੀਤਾ ਜਾਵੇ, ਮਾਰਜਨਲ ਫਾਰਮਰਜ਼ ਦੇ ਕਰਜ਼ੇ ਮੁਕੰਮਲ ਤੌਰ ਤੇ ਮੁਆਫ ਕੀਤੇ ਜਾਣ। ਮੰਤਰੀ ਜੀ ਦੱਸਣ ਕਿ ਕੀ ਕੋਈ ਐਸੀ ਪਰੋਪੋਜ਼ਲ ਇਨ੍ਹਾਂ ਦੇ ਵਿਚਾਰ ਅਧੀਨ ਹੈ to apply complete moritorium on the debt.

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਇਨ੍ਹਾਂ ਦੇ ਸਵਾਲ ਨਾਲ ਅਸੀਂ ਸਾਰੇ ਬੱਝੇ ਹੋਏ ਹਾਂ। ਸਾਡਾ ਵੀ ਮਨ ਬਹੁਤ ਕਰਦਾ ਹੈ ਕਿ ਗਰੀਬ ਫਾਰਮਰਜ਼ ਨੂੰ ਵੱਧ ਤੋਂ ਵੱਧ ਕੰਪਨਸੇਸ਼ਨ ਦੇਈਏ। ਉਂਝ ਸਾਡੇ ਮਿਹਰਬਾਨ ਦੋਸਤ ਜਿਨ੍ਹਾਂ ਨੇ ਪਿਛਲੇ ਪੰਜਾਂ ਸਾਲਾਂ ਵਿਚ ਰਾਜ ਕੀਤਾ ਹੈ, ਸਾਡੇ ਪੱਲੇ ਛੱਡ ਕੇ ਹੀ ਕੁਝ ਨਹੀਂ ਗਏ। ਮੈਂ ਇਸ ਵਕਤ ਇਹ ਕਹਿਣਾ ਚਾਹੁੰਦਾ ਹਾਂ ਕਿ ਥੋੜ੍ਹਾ ਜਿਹਾ ਪੈਸਿਆਂ ਦਾ ਪ੍ਰਬੰਧ ਹੋ ਲੈਣ ਦਿਓ, ਅਸੀਂ ਇਸ ਦਾ ਜ਼ਰੂਰ ਪ੍ਰਬੰਧ ਕਰਾਂਗੇ। ਇਸ ਦੇ ਵਾਸਤੇ ਸਾਡੀ ਸਰਕਾਰ ਕਮਿਟਿਡ ਹੈ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Bunsiness in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੜਤਾਲੀਆ ਕਮਿਸ਼ਨ ਦੀ ਨਿਯੁਕਤੀ

*56. **ਸ਼੍ਰੀ ਤਿਕਸ਼ਨ ਸੂਦ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸਾਲ, 1992 ਤੋਂ ਲੈ ਕੇ ਹੁਣ ਤੱਕ ਰਿਸ਼ਵਤਖੋਰੀ ਦੇ ਕੇਸਾਂ ਦੀ ਜਾਂਚ-ਪੜਤਾਲ ਕਰਨ ਲਈ ਕੋਈ ਪੜਤਾਲੀਆ ਕਮਿਸ਼ਨ ਨਿਯੁਕਤ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਪੜਤਾਲੀਆ ਕਮਿਸ਼ਨ ਦੁਆਰਾ ਜਾਂਚ-ਪੜਤਾਲ ਕਰਨ ਲਈ ਨਿਸ਼ਚਿਤ ਕੀਤੇ ਜਾਣ ਵਾਲੇ ਵਿਸ਼ਿਆਂ ਦਾ ਵੇਰਵਾ ਕੀ ਹੈ ?

**ਕੈਪਟਨ ਅਮਰਿੰਦਰ ਸਿੰਘ** : ਨਹੀਂ ਜੀ।

---

### ਮਹਿਮੂਦਪੁਰ ਡ੍ਰੇਨ ਦੀ ਸਫਾਈ ਕਰਨਾ

*107 **ਚੌਧਰੀ ਨੰਦ ਲਾਲ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਬਲਾਚੌਰ ਵਿਚ ਪੈਂਦੀ ਮਹਿਮੂਦਪੁਰ ਡ੍ਰੇਨ ਦੀ ਪਿਛਲੀ ਵਾਰ ਸਫਾਈ ਕਿਸ ਸਾਲ ਵਿਚ ਕੀਤੀ ਗਈ ਸੀ ਅਤੇ ਉਕਤ ਡ੍ਰੇਨ ਦੀ ਦੁਬਾਰਾ ਸਫਾਈ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : ਤਹਿਸੀਲ ਬਲਾਚੌਰ ਵਿਚ ਪੈਂਦੀ ਮਹਿਮੂਦਪੁਰ ਡਰੇਨ ਦੀ ਬੁਰਜੀ 2800—18800 ਤੱਕ ਦੀ ਆਖਰੀ ਭੱਲ ਸਫਾਈ ਜੂਨ, 2000 ਵਿਚ ਕੀਤੀ ਗਈ ਅਤੇ ਬੁਰਜੀ 18800—25800 ਤੱਕ ਦੀ ਭੱਲ ਸਫਾਈ ਜੂਨ, 2001 ਵਿਚ ਕੀਤੀ ਗਈ ਸੀ। ਬੁਰਜੀ 25800 ਤੋਂ 39800 ਤੱਕ ਭੱਲ ਸਫਾਈ ਫੰਡਾਂ ਦੀ ਘਾਟ ਕਾਰਨ ਨਹੀਂ ਕੀਤੀ ਜਾ ਸਕੀ ਅਤੇ ਇਸ ਰੀਚ ਦੀ ਭੱਲ ਸਫਾਈ ਸਾਲ 2002-2003 ਦੌਰਾਨ ਬਰਸਾਤਾਂ ਤੋਂ ਪਹਿਲਾਂ ਕਰਾਉਣ ਦੀ ਤਜਵੀਜ਼ ਹੈ।

ਨਿਯਮਾਂ ਅਨੁਸਾਰ ਡਰੇਨ ਦੀ ਭੱਲ ਸਫਾਈ ਆਖਰ ਵਿਚ ਕੀਤੀ ਭੱਲ ਸਫਾਈ ਤੋਂ ਤਿੰਨ ਸਾਲਾਂ ਬਾਅਦ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਇਸ ਡਰੇਨ ਦੀ ਬੁਰਜੀ 2800—18800 ਅਤੇ 18800—25800 ਤੱਕ ਦੀ ਭੱਲ ਸਫਾਈ ਕ੍ਰਮਵਾਰ ਸਾਲ 2003 ਅਤੇ 2004 ਵਿਚ ਕੀਤੀ ਜਾ ਸਕਦੀ ਹੈ।

---

## UNSTARRED QUESTIONS AND ANSWERS

### ਰਾਜ ਵਿਚ ਜੇਲ੍ਹਾਂ ਦੀ ਸਮਰੱਥਾ

10. **ਸ਼੍ਰੀ ਤਿਕਸ਼ਨ ਸੂਦ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਦੀ ਹਰ ਇਕ ਜੇਲ੍ਹ ਵਿਚ ਕੈਦੀ ਰੱਖਣ ਲਈ ਅਧਿਕਾਰਿਤ ਸਮਰੱਥਾ ਕਿੰਨੀ ਹੈ ਅਤੇ ਹਰ ਇਕ ਸ਼੍ਰੇਣੀ ਦੇ ਕੈਦੀਆਂ ਦੀ ਇਸ ਸਮੇਂ ਗਿਣਤੀ ਕਿੰਨੀ-ਕਿੰਨੀ ਹੈ ?

**ਕੈਪਟਨ ਅਮਰਿੰਦਰ ਸਿੰਘ** : ਲੋੜੀਂਦੀ ਸੂਚਨਾਂ ਅਨੁਲੱਗ 'ੳ' ਤੇ ਰੱਖੀ ਗਈ ਹੈ।

## ਅਨੁਲੱਗ ੳ

### ਪੰਜਾਬ ਦੀਆਂ ਜੇਲ੍ਹਾਂ ਦੀ ਸੂਚੀ, ਜੇਲ੍ਹ ਵਿੱਚ ਕੈਦੀ ਰੱਖਣ ਦੀ ਸਮਰਥਾ ਅਤੇ ਸ਼੍ਰੇਣੀ ਵਾਈਜ਼ ਗਿਣਤੀ

| ਲੜੀ ਨੰ: | ਜੇਲ੍ਹਾਂ ਦਾ ਨਾਂ | ਅਧਿਕਾਰਤ ਸਮਰਥਾ | | ਕੈਦੀ | | ਹਵਾਲਾਤੀ | | ਸਿਵਲ | | ਪੀ ਐਸਏ/* ਐਨ ਡੀ ਪੀ ਐਸ | | ਕੋਫੀ ਪੋਸਾ** | | ਵਿਦੇਸ਼ੀ | | ਅਤਿਵਾਦੀ ਕੈਦੀ | | ਅਤਿਵਾਦੀ ਹਵਾਲਾਤੀ | | ਕੁੱਲ | |
|---|---|---|---|---|---|---|---|---|---|---|---|---|---|---|---|---|---|---|---|---|---|
| | | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ |
| 1 | ਕੇਂਦਰੀ ਜੇਲ੍ਹ ਫਿਰੋਜ਼ਪੁਰ | 1000 | 36 | 414 | 2 | 810 | 40 | — | — | — | — | — | — | 7 | — | 1 | — | — | — | 1232 | 42 |
| 2 | ਕੇਂਦਰੀ ਜੇਲ੍ਹ ਪਟਿਆਲਾ | 888 | 120 | 609 | 17 | 957 | 51 | — | — | — | — | 2 | — | 29 | — | — | — | — | — | 1597 | 68 |
| 3 | ਕੇਂਦਰੀ ਜੇਲ੍ਹ ਲੁਧਿਆਣਾ | 1500 | — | 757 | — | 1314 | — | 4 | — | — | — | — | — | — | — | — | — | — | — | 2075 | — |
| 4 | ਕੇਂਦਰੀ ਜੇਲ੍ਹ ਬਠਿੰਡਾ | 585 | 15 | 476 | 11 | 630 | 31 | 1 | — | 4 | — | — | — | 1 | — | — | — | — | — | 1112 | 42 |
| 5 | ਕੇਂਦਰੀ ਜੇਲ੍ਹ ਅੰਮ੍ਰਿਤਸਰ | 1455 | 45 | 503 | 14 | 942 | 73 | — | — | — | — | 1 | — | 62 | — | — | — | — | — | 1508 | 87 |
| 6 | ਕੇਂਦਰੀ ਜੇਲ੍ਹ ਜਲੰਧਰ | 575 | 25 | 306 | 7 | 443 | 35 | — | — | 104 | — | — | — | 2 | — | — | — | 1 | — | 856 | 42 |
| 7 | ਕੇਂਦਰੀ ਜੇਲ੍ਹ ਗੁਰਦਾਸਪੁਰ | 489 | 11 | 179 | 8 | 366 | 18 | — | — | — | — | — | — | 6 | — | — | — | — | — | 551 | 26 |

[ਮੁੱਖ ਮੰਤਰੀ]

| ਲੜੀ ਨੰ | ਜੇਲ੍ਹਾਂ ਦਾ ਨਾਂ | ਅਧਿਕਾਰਤ ਸਮਰਥਾ | | ਕੈਦੀ | | ਹਵਾਲਾਤੀ | | ਸਿਵਲ | | ਪੀ ਐਸਏ/* ਐਨ ਡੀ ਪੀ ਐਸ | | ਕੋਫੀ ਪੋਸਾ** | | ਵਿਦੇਸੀ | | ਅਤਿਵਾਦੀ ਕੈਦੀ | | ਅਤਿਵਾਦੀ ਹਵਾਲਾਤੀ | | ਕੁੱਲ | |
|---|---|---|---|---|---|---|---|---|---|---|---|---|---|---|---|---|---|---|---|---|---|
| | | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ | ਪੁਰਸ਼ | ਮਹਿਲਾ |
| 8 | ਬੋਰਸਟਲ ਜੇਲ੍ਹ ਲੁਧਿਆਣਾ | 300 | — | 84 | — | 218 | — | — | — | — | — | — | — | — | — | — | — | — | — | 302 | — |
| 9 | ਜਨਾਨਾ ਜੇਲ੍ਹ ਲੁਧਿਆਣਾ | — | 150 | — | 107 | — | 107 | — | — | — | — | — | — | — | 3 | — | — | — | — | — | 217 |
| 10 | ਉਪਨ ਜੇਲ੍ਹ ਨਾਭਾ | 200 | — | 31 | — | — | — | — | — | — | — | — | — | — | — | — | — | — | — | 31 | — |
| 11 | ਜ਼ਿਲ੍ਹਾ ਜੇਲ੍ਹ ਫਰੀਦਕੋਟ | 330 | — | 37 | — | 1 | — | — | — | — | — | — | — | — | — | — | — | — | — | 38 | — |
| 12 | ਜ਼ਿਲ੍ਹਾ ਜੇਲ੍ਹ ਸੰਗਰੂਰ | 292 | 8 | 287 | 7 | 352 | 45 | — | — | 20 | — | — | — | — | — | — | — | — | — | 659 | 52 |
| 13 | ਸਕਿਉਰਿਟੀ ਜੇਲ੍ਹ ਨਾਭਾ | 562 | — | 29 | — | — | — | — | — | — | — | — | — | — | — | 28 | — | 17 | — | 74 | — |
| 14 | ਜ਼ਿਲ੍ਹਾ ਜੇਲ੍ਹ ਹੁਸ਼ਿਆਰਪੁਰ | 240 | 10 | 46 | 6 | 246 | 32 | — | — | — | — | — | — | — | — | — | — | — | — | 292 | 38 |
| 15 | ਸਬ ਜੇਲ੍ਹ ਫਾਜਿਲਕਾ | 70 | — | 6 | — | 79 | — | — | — | — | — | — | — | — | — | — | — | — | — | 85 | — |
| 16 | ਸਬ ਜੇਲ੍ਹ ਮੋਗਾ | 40 | — | 12 | — | 138 | — | — | — | — | — | — | — | — | — | — | — | — | — | 150 | — |
| 17 | ਜ਼ਿਲ੍ਹਾ ਜੇਲ੍ਹ ਕਪੂਰਥਲਾ | 250 | — | 86 | — | 220 | — | — | — | — | — | — | — | — | — | — | — | — | — | 306 | — |
| 18 | ਸਬ ਜੇਲ੍ਹ ਮੁਕਤਸਰ | 54 | — | 10 | — | 166 | — | — | — | — | — | — | — | — | — | — | — | — | — | 176 | — |
| 19 | ਸਬ ਜੇਲ੍ਹ ਪੱਟੀ | 64 | — | 1 | — | 34 | — | — | — | — | — | — | — | — | — | — | — | — | — | 35 | — |

| | | | | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|---|---|---|
| 20 | ਸਬ ਜੇਲ੍ਹ ਰੋਪੜ | 30 | — | 2 | — | 43 | — | — | — | — | — | — | — | — | — | — | — | — | — | 45 | — |
| 21 | ਸਬ ਜੇਲ੍ਹ ਬਰਨਾਲਾ | 250 | — | 16 | — | 167 | — | — | — | — | — | — | — | — | — | — | — | — | — | 183 | — |
| 22 | ਸਬ ਜੇਲ੍ਹ ਫਗਵਾੜਾ | 20 | — | — | — | 20 | — | — | — | — | — | — | — | — | — | — | — | — | — | 20 | — |
| 23 | ਸਬ ਜੇਲ੍ਹ ਮਲੇਰਕੋਟਲਾ | 100 | — | 8 | — | 105 | — | — | — | — | — | — | — | — | — | — | — | — | — | 113 | — |
| 24 | ਸਬ ਜੇਲ੍ਹ ਬਸੀਪਠਾਨਾ | 100 | — | — | — | — | — | — | — | — | — | — | — | — | — | — | — | — | — | — | — |
| 25 | ਸਬ ਜੇਲ੍ਹ ਦਸੂਹਾ | 20 | — | 1 | — | 22 | — | 1 | — | — | — | — | — | — | — | — | — | — | — | 24 | — |
| 26 | ਸਬ ਜੇਲ੍ਹ ਪਠਾਨਕੋਟ | 20 | — | 1 | — | 21 | — | — | — | — | — | — | — | — | — | — | — | — | — | 22 | — |
| | ਕੁੱਲ ਜੋੜ | 9434 | 420 | 3901 | 179 | 7294 | 432 | 6 | — | 128 | — | 3 | — | 107 | 3 | 29 | — | 18 | — | 11486 | 614 |

* ਨਰਕੋਟਿਕਸ ਡਰਗਜ਼ ਐਂਡ ਸਾਈਕੋਟਰੋਪਿਕ ਸਬਸਟਾਂਨਿਜ ਐਕਟ, 1988

**ਕੰਨਜਰਵੇਸਨ ਆਫ ਫੋਰਨ ਅਕਸਚੇਂਜ ਐਂਡ ਪਰਵੈਨਸ਼ਨ ਆਫ ਸਮਗਲਿੰਗ ਐਕਟੀਵੀਟੀਜ਼ ਐਕਟ, 1974

## ਪਟਵਾਰੀਆਂ ਦੀਆਂ ਆਸਾਮੀਆਂ

11. **ਸ੍ਰੀ ਤਿਕਸ਼ਨ ਸੂਦ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਪਟਵਾਰੀਆਂ ਦੀਆਂ ਆਸਾਮੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਅਜਿਹੇ ਪਿੰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਇਸ ਸਮੇਂ ਨਿਯਮਿਤ ਤੌਰ ਤੇ ਪਟਵਾਰੀ ਲਗਾਏ ਨਹੀਂ ਗਏ ਹਨ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਜ਼ਿਲ੍ਹਾ-ਵਾਰ ਪਟਵਾਰੀਆਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ ਅਤੇ ਉਨ੍ਹਾਂ ਪਟਵਾਰ ਹਲਕਿਆਂ ਦੇ ਨਾਮ ਜਿਨ੍ਹਾਂ ਵਿਚ ਨਿਯਮਿਤ ਤੌਰ ਤੇ ਪਟਵਾਰੀ ਤਾਇਨਾਤ ਨਹੀਂ ਹਨ ਅਤੇ ਵਾਧੂ ਚਾਰਜ ਦਿੱਤਾ ਹੋਇਆ ਹੈ, ਬਾਰੇ ਸਟੇਟਮੈਂਟ ਨਾਲ ਨੱਥੀ ਅਨੁਲੱਗ ਵਿਚ ਹੈ।

ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹਾ | ਕੁਲ ਆਸਾਮੀਆਂ | ਖਾਲੀ ਆਸਾਮੀਆਂ | ਉਨ੍ਹਾਂ ਪਿੰਡਾਂ/ਸਰਕਲਾਂ ਦੇ ਨਾਂ ਜਿਥੇ ਪਟਵਾਰੀ ਨਿਯਮਤ ਤੌਰ ਤੇ ਨਹੀਂ ਲਗਾਏ ਗਏ |
|---|---|---|---|---|
| 1. | ਮੋਗਾ | 190 | 24 | 1. ਝੰਡੇਵਾਲਾ, 2. ਮਹੇਸ਼ਰੀ, 3. ਸੋਮਲ, 4. ਦੌਲਤਪੁਰ ਉਚਾ, 5. ਦੌਲਤਪੁਰ ਨੀਵਾ, 6. ਘੱਲ ਕਲਾਂ ਪੱਤੀ ਦੰਦੂ, 7. ਭਗਗੂ, 8. ਮਲੀਣਾ, 9. ਦੁਲੇਕੇ, 10. ਨੱਜੂਵਾਲਾ, 11. ਕੋਕਰੀ ਕਲਾਂ ਜਨੂਬੀ, 12. ਢੰਡੀਕੇ, 13. ਦੁਗਾਵਾ, 14. ਫਤੇਹਗੜ੍ਹ ਕੋਰੇਟਾਂਣੀ, 15. ਕਮਾਲਕੇ, 16. ਭਿੰਡਰ ਕਲਾਂ, 17. ਚੱਕ ਤਾਰੇ ਵਾਲਾ, 18. ਇੰਦਗੜ੍ਹ, 19. ਬੁਲਖੰਡੀ, 20. ਤਖਤਪੂਰਾ, 21. ਚੰਦ ਨਵਾਂ, 22. ਲੰਗੇਆਣਾ ਨਵਾਂ, 23. ਮਖਾ 24. ਲੰਗੇਆਣਾ ਪੁਰਾਣਾ। |
| 2. | ਫਰੀਦਕੋਟ | 92 | — | — |
| 3. | ਨਵਾਂ ਸ਼ਹਿਰ | 178 | 51 | 1. ਮੇਅਲੀਆਣਾ, 2. ਕੱਟ, 3. ਖਾਨਪੁਰ, 4. ਮਕੰਦਪੁਰ, 5. ਜਗਤਪੁਰ, 6. ਖਾਨਖਾਨਾ, 7. ਗੋਇੰਦਪੁਰ, 8. ਲਧਾਣਾ ਝਿਕ, 9. ਗੁਣਾ ਚੌਰ, 10. ਕਜਲਾ, 11. ਖੰਟਕੜਕਲਾਂ, 12. ਬੀਸਲਾਂ, 13. ਕਲੇਰਾ, 14. ਕਟਾਰੀਆਂ, 15. ਮੱਲਾ ਸੋਢੀਆਂ, 16. ਮੈਨੂੰ ਪੋਤਾਂ, 17. ਕੰਗਰੋੜ, 18. ਬਰਨਾਲਾ ਕਲਾਂ-11, 19. ਕਾਰਮਾਂ, 20. ਸੁਸੋ, 21. ਕਰੀਗਾ, 22. ਬਖਲੌਰ, 23. ਫਾਬੜਾ, 24. ਗੜ੍ਹੀ ਅਜੀਤ ਸਿੰਘ, 25. ਬੁਰਜ ਟਹਿਲ ਦਾਸ, 26. ਕਮਾਮ-11, 27. ਮੀਰਪੁਰ ਲੱਖਾ, 28. ਸਰਨਾਣਾ, 29. ਸਾਹਲੋ, 30. ਪਰਾਗਪੁਰ, 31. ਬਜੀਦਪੁਰ, 32. ਖੋਜਾ, 33. ਗੜ੍ਹ ਪਧਾਣਾ, 34. ਸੁਝਾਰ ਮਾਜਰਾ, 35. ਭਾਰਣਾ ਕਲਾਂ, 36. ਦਰੀਆਪੁਰ, 37. ਭਾਰਟਾ ਖੁਰਦ, 38. ਮਜਾਰਾ ਕਲਾਂ, 39. ਰਾਣੇਵਾਲ, 40. ਜਲਵਾਹਾ, 41. ਨੰਗਲਛਾਗਾ, 42. ਸਨਾਵਾ, 43. ਮਲਕਪੁਰ, 44. ਜਡਾਲਾ-1, 45. ਮੁਜੱਫਰਪੁਰ, 46. ਲੰਗੜੋਆ, 47. ਰਾਮਰਾਏਪੁਰ, 48. ਬਗੌਰਾ, 49. ਬੁਲੇਵਾਲ ਸੋਕਲੀ, 50. ਨਿਆਣਾ, 51. ਰੌਸਾ। |

| ਲੜੀ ਨੰ: | ਜ਼ਿਲ੍ਹਾ | ਕੁਲ ਆਸਾਮੀਆਂ | ਖਾਲੀ ਆਸਾਮੀਆਂ | ਉਨ੍ਹਾਂ ਪਿੰਡਾਂ/ਸਰਕਲਾਂ ਦੇ ਨਾਂ ਜਿਥੇ ਪਟਵਾਰੀ ਨਿਯਮਤ ਤੌਰ ਤੇ ਨਹੀਂ ਲਗਾਏ ਗਏ |
|---|---|---|---|---|
| 4. | ਸੰਗਰੂਰ | 395 | 21 | 1. ਸੁਨਾਮ-ਸੀ, 2. ਖੇਤਲਾ, 3. ਬੱਢਰੁੱਖਾ ਏ, 4. ਘਰਾਚੋਂਏ, 5. ਆਲਖਰਖ, 6. ਲੌਂਗੋਵਾਲ-ਸੀ, 7. ਭੁਮਸੀ, 8. ਮੁਬਾਰਕਪੁਰ, 9. ਧਨੋ, 10. ਉਪਲਖੇੜੀ, 11. ਭੋਗੀਵਾਲ, 12. ਚੁੜਕਾ, 13. ਮੰਨਵੀ, 14. ਹਿੰਮਤਨਣਾ, 15. ਹੁਸੈਣਪੁਰ, 16. ਨੱਥੋਹੇੜੀ, 17. ਦੇਹਕੱਲਾ, 18. ਲੇਰਲਕਲਾਂ-ਏ, 19. ਲੇਹਲਕਲਾਂ-ਬੀ, 20. ਮੰਨਦਾਣਾ, 21. ਕੋਟੜਾ ਲੇਹਲ। |
| 5. | ਫਿਰੋਜ਼ਪੁਰ | 305 | 15 | 1. ਪੰਨੀਵਾਲਾ ਮਾਹਲਾ, 2. ਮੁੱਖ ਖੇੜਾ, 3. ਬੰਨਵਾਲਾ ਧਨਵੰਤਾ, 4. ਚੁਹੜੀਵਾਲਾ, 5. ਪਾਕਾ, 6. ਰਾਣਾ, 7. ਲੱਧੂ ਵਾਲਾ ਉਤਾੜ, 8. ਰੱਤਾ ਖੇੜਾ, 9. ਚੱਕ ਰੂਮ ਵਾਲਾ, 10. ਚੱਕ ਭੰਬਾ, 11. ਬੱਘੇ ਕੇ ਉਤਾੜ, 12. ਸ਼ੇਰ ਮੁਹੰਮਦ ਮਾਹੀ ਗੀਰ, 13. ਮੰਨਾਵਾਲਾ, 14. ਤਲਵੰਡੀ ਜੰਨੇ ਖਾਂ, 15. ਵੀਅਰ। |
| 6. | ਅੰਮ੍ਰਿਤਸਰ | 556 | — | — |
| 7. | ਰੂਪਨਗਰ | 250 | 24 | 1. ਜੰਜੀਰੀ, 2. ਜਿੰਦਬੜੀ, 3. ਨਾਨਗਰਾਂ ਕਲਮੋਲ, 4. ਅਜੋਲੀ, 5. ਸਿਰਸਾ ਨੰਗਲ, 6. ਮਲਿਕਪੁਰ, 7. ਬੜਾ ਫੂਲ, 8. ਮੀਆ ਪੁਰ, 9. ਸਨਾਨਾ, 10. ਚੂੜੀਆਂ, 11. ਤਾਰਾਪੁਰ, 12. ਫਾਟਵਾ, 13. ਭੜਜੀਆਂ, 14. ਘਟੌਰ, 15. ਸਹੜਾਂ, 16. ਧੜਾਕ ਕਲਾਂ, 17. ਗੜਾਂਗਾ, 18. ਤਿਊੜ, 19. ਕੁਰੜੀ, 20. ਕੁਬੜੀ, 21. ਸੇਖਨ ਮਾਜਰਾ, 22. ਮਾਣਕਪੁਰ ਕਲੇਰ, 23. ਧਰਮਾਗੜ੍ਹ, 24. ਸਹਾਇਕ ਦਫਤਰ ਕਾਨੂੰਗੋ ਤਹਿਸੀਲ ਦਫ਼ਤਰ ਖਰੜ। |
| 8. | ਗੁਰਦਾਸਪੁਰ | 440 | 62 | 1. ਰਸੂਲਪੁਰ, 2. ਗਾਜੀਕੋਟੀ, 3. ਜੰਗਰ, 4. ਅਦੀ 5. ਦਬੁਰਜੀ, 6. ਨੜ ਵਾਲੀ, 7. ਮਨਸੂਰ, 8. ਡੇਹਰੀਵਾਲ, 9. ਕਿਲਾ ਲੰਬ੍ਹ ਸਿੰਘ, 10. ਸਰਜੇ ਚੱਕ, 11. ਭੰਡਾਲ, 12. ਸਹਾਰੀ, 13. ਭਾਗੋਵਾਨੀ, 14. ਬੁੱਚੇ ਨੰਗਲ, 15. ਬਜਾੜ, 16. ਜਗਤਪੁਰ ਕਲਾਂ, 17. ਜਗਤਪੁਰ ਖੁਰਦ, 18. ਛੀਨਾ ਬੇਟ, 19. ਗੁਣੋਪੁਰ, 20. ਕਲਿਆਣਪੁਰ, 21. ਤੱਤੋਲੋ, 22. ਛੀਨਾ ਰੇਤਵਾਲਾ, 23. ਕੀੜੀ ਅਫਗਾਨਾ, 24. ਕੋਟਲੀ ਸੈਣੀਆਂ, 25. ਕੋਟ ਖਾਂ ਮੁਹੰਮਦ, 26. ਫੇਰੇ ਚੇਚੀ, 27. ਮਜਵਾਲ, 28. ਮੀਰਜਾਪੁਰ, 29. ਭਰਥਕਾਜੀ ਚੱਕ, 30. ਫੰਤੂ ਬਕਕਤ, 31. ਖੋਟੇ ਬੇਟ, 32 ਸ਼ਹਿਜਾਦਾ, 33. ਹਰਦਰਬਾਰ, 34. ਬਟਾਲਾ ਗਰਬੀ, 35. ਚਾਹਲ ਕਲਾਂ, 36. ਸੋਦੇਵਾਲ, |

[ਮਾਲ ਅਤੇ ਪੁਨਰਵਾਸ ਰਾਜ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਕੁਲ ਆਸਾਮੀਆਂ | ਖਾਲੀ ਆਸਾਮੀਆਂ | ਉਨ੍ਹਾਂ ਪਿੰਡਾਂ/ਸਰਕਲਾਂ ਦੇ ਨਾਂ ਜਿਥੇ ਪਟਵਾਰੀ ਨਿਯਮਤ ਤੌਰ ਤੇ ਨਹੀਂ ਲਗਾਏ ਗਏ |
|---|---|---|---|---|
| | | | | 37. ਡਾਡੀਕਲਾਂ, 38. ਲਡਿਆਲਾ, 39. ਨਰਾਇਣਪੁਰ, 40. ਤਰਬਾੜੀ, 41. ਕਰਕੁਆਬੰਗਲਾ, 42. ਬਾਰੇਜੂਦਾਲ, 43. ਭੰਗੁੜੀ, 44. ਲੈਹਰੁਨ, 45. ਗੰਧਰਾ, 46. ਮਨਵਾਲ, 47. ਬੁੰਗਲ, 48. ਕਰੋਲੀ, 49. ਬਹੇੜੀ ਬਜੁਰਗ, 50. ਜੁਗਿਆਲ, 51. ਸੈਣੀ ਲੋਧੀ, 52. ਤਾਰਾਗੜ੍ਹ, 53. ਧੋਗੜਾ, 54. ਨੌਸ਼ਹਿਰਾ, ਨਾਲ ਬੰਗ, 55. ਪਰਮਾਨੰਦ, 56. ਸੈਦੀਪੁਰ, 57. ਬਸੂ ਬਾੜਮਾ, 58. ਮਾਖਣ ਪੁਰ, 59. ਜਨੀਆਲ, 60. ਕੋਟਲੀ, 61. ਜੁਆਰ, 62. ਦੋਲਤਪੁਰਾ। |
| 9. | ਫਤਹਿਗੜ੍ਹ ਸਾਹਿਬ | 110 | 24 | 1. ਬਦੋਸੀ ਕਲਾਂ, 2. ਭਦੋੜਗੜ੍ਹ, 3. ਧੀਰਪੁਰ, 4. ਚੋਰਟੀਖੇੜੀ, 5. ਖਰੋੜਾ, 6. ਧੋਲਾ, 7. ਛਲੇੜੀ ਕਲਾਂ, 8. ਬਡਾਲੀ ਮਾਈ ਕੀ, 9. ਏ.ਓ.ਕ., 10. ਦੇਦੜਾ, 11. ਸ਼ਹੀਦਗੜ੍ਹ, 12. ਲੁਹਾਰੀਕਲਾ, 13. ਚੁੰਨੀ ਖੁਰਦ, 14. ਖੰਤਰ, 15. ਏ.ਉਕੇ., 16. ਬਡਾਲੀ, 17. ਏ.ਓ.ਕੇ., 18. ਫਰੋਰ, 19. ਹਵਾਰੀਕਲਾਂ, 20. ਅਜਨੇਰ, 21. ਸੈਦਪੁਰ, 22. ਕਾਲੇਵਾਲ, 23. ਬੱਟ, 24. ਰਤਨਗੜ੍ਹ। |
| 10. | ਪਟਿਆਲਾ | 302 | — | — |
| 11. | ਮਾਨਸਾ | 132 | 16 | 1. ਰੈਲੀ, 2. ਗੁੜਕੀ 3. ਜੇਰਿਆਵਾਲੀ, 4. ਖੈਰਾ ਕਲਾਂ, 5. ਭੈਦੇੜ, 6. ਆਲੀਕੇ, 7. ਰਣਜੀਤ ਗੜ ਚਾਂਦਰ, 8. ਘੁਰਕਣੀ, 9. ਮਾਨਸਾ ਖੁਰਦ, 10. ਖਰੜ ਸਿੰਘ ਵਾਲਾ, 11. ਸੈਦੇਵਾਲਾ, 12. ਉਦਤ ਸੈਦਵਾਲਾ, 13. ਧੀਗੜ, 14. ਸਮਾਓ, 15. ਦਲੇਲਵਾਲਾ, 16. ਭਾਂਵਾਂ। |
| 12. | ਕਪੂਰਥਲਾ | 188 | 40 | 1. ਖੋਜਟ, 2. ਪੰਡੋਰੀ, 3. ਰਾਮਗੜ੍ਹ, 4. ਤਲਵਾੜਾ, 5. ਰਾਏਪੁਰ ਅਰਾਈਆਂ, 6. ਮਕਸੂਦਪੁਰ, 7. ਮਿਆਣੀ ਭਗੂ ਪਰੀਆਂ, 8. ਬਰਿਆਰ, 9. ਬੇਗੋਵਾਲ, 10. ਬੱਸੀ, 11. ਨਡਾਲੀ, 12. ਸੈਦ, 13. ਲੰਮਾ, 14. ਭਗਾਣਾ, 15. ਉਚਾ ਪਿੰਡ, 16. ਖਲਵਾੜਾ, 17. ਪੰਡੋਰੀ, 18. ਰਾਮਪੁਰ ਸੁਨੜਾ, 19. ਕਾਂਜਲੀ, 20. ਖਾਨੂੰ, 21. ਸਧੂ ਦੋਲਾ, 22. ਬੂਟੇ, 23. ਘੁੰਗ, 24. ਖੇੜਾ ਬੈਟ, 25. ਸੈਭ ਪਾਲੀ ਵਾਲਾ ਬੇਟ, 26. ਬਿਜੋਲਾ, 27. ਬਾਮੂਵਾਲਾ, 28. ਮੁਗਲ ਚੱਕ, 29. ਹਜਾਰਾ, 30. ਸ਼ੇਖਮਾਗਾ, 31. ਹੈਬਤਪੁਰ, 32. ਸਾਬੂਵਾਲਾ, 33. ਬਾਉਪੁਰ, 34. ਜਵਾਲ, 35. ਵਾਟਾਵਾਲੀ, 36. ਸਫਦ ਪੁਰ, 37. ਨਬੀਪੁਰ, 38. ਫਰੀਦ ਸਰਾਏ, 39. ਨੇਬਪੁਰ, 40. ਸੁਲਤਾਨਪੁਰ ਲੋਧੀ। |

| ਲੜੀ ਨੰ: | ਜ਼ਿਲ੍ਹਾ | ਕੁੱਲ ਆਸਾਮੀਆਂ | ਖਾਲੀ ਆਸਾਮੀਆਂ | ਉਨ੍ਹਾਂ ਪਿੰਡਾਂ/ਸਰਕਲਾਂ ਦੇ ਨਾਂ ਜਿਥੇ ਪਟਵਾਰੀ ਨਿਯਮਤ ਤੌਰ ਤੇ ਨਹੀਂ ਲਗਾਏ ਗਏ |
|---|---|---|---|---|
| 13. | ਹੁਸ਼ਿਆਰਪੁਰ | 433 | 125 | 1. ਬਾਗਪੁਰ, 2. ਭੀਖੋਵਾਲ, 3. ਸਤੌਰ, 4. ਕਾਂਟੀਆਂ, 5. ਗੋਇੰਦਪੁਰ ਖੁਣ ਖੁਣ, 6. ਬੱਸੀ ਪੰਜ ਗਰਾਈਆਂ, 7. ਸ਼ੇਰਪੋਰ ਪੱਕਾ, 8. ਨੀਲਾ ਨਟੋਆ, 9. ਆਦਮਵਾਲ ਗੜੀ, 10. ਬਰਿਆਣਾ, 11. ਤਾਜਪੁਰ ਕਲਾਂ, 12. ਭੂੰਗਾ, 13. ਫਾਬੜਾ, 14. ਭਟੋਲੀਆਂ, 15. ਕੰਗ, 16. ਅਰਨਿਆਲਾ ਸ਼ਾਖਪੁਰ, 17. ਮਹਿਗਰੋਵਾਲ, 18. ਕੁਕਾ ਨੰਦ, 19. ਮਲੋਟ-2, 20. ਪਟਿਆੜੀ, 21. ਲਾਲੇਵਾਲ, 22. ਭੁਗਾ ਖੁਰਦ, 23. ਧੁਤ ਖੁਰਦ 24. ਬੂਰੇ ਰਾਜਪੁਰਾ, 25. ਲਾਂਦੇਵਾਲ, 26. ਪੰਡੋਰੀ, 27. ਮਾਇਲ, 28. ਕੋਟਲਾ ਲੋਧ ਸਿੰਘ, 29. ਲਾਬੜਾ, 30. ਮਾਣਕਢਰੀ, 31. ਪਥਰਾਲੀਆਂ, 32. ਕਡਿਆਣਾ, 33. ਬੇਗਮਪੁਰ, 34. ਪੰਡੋਰੀ ਮਰਿਤਮਾ, 35. ਬਡਾਲਾ ਮਾਹੀ, 36. ਸੂਸ, 37. ਮੇਘੇਵਾਲ, 38. ਹਰਗੜ੍ਹ, 39. ਤਾਰਾਗੜ੍ਹ, 40. ਚੱਕਰਾਜੂ ਸਿੰਘ, 41. ਅੱਤੇਵਾਲ, 42. ਕਾਹਰੀ, 43. ਪੰਡੇਰੀ ਬੀਬੀ, 44. ਖਨੋਰਾ, 45. ਮੇਨਾ ਕਲਾਂ, 46. ਮੁਖਲਿਆਣਾ, 47. ਸੰਦੇਪਟੀ, 48. ਜੰਟਪੁਰ, 49. ਜਹਾਨਖੇਲਾ, 50. ਮਹਿਲਾਂਵਾਲੀ, 51. ਛਾਉਣੀਕਲਾਂ, 52. ਮਰਮੋਵਾਲ, 53. ਮੜੂਲੀ ਬਾਹਮਣਾ, 54. ਮੇਹਟੀਆੜਾ, 55. ਮੰਨਣ, 56. ਬਸੀ ਹਸਭਖਾ, 57. ਲਹਿਲੀ ਕਲਾਂ, 58. ਖੜਿਆਲਾ ਸੈਣੀਆਂ, 59. ਟੋਡਪੁਰ, 60. ਨਡਾਲੋ, 61. ਬੱਡੋ, 62. ਚਾਗਲੀਆਣਾ, 63. ਪਡੋਰੀ ਲੱਧਾ ਸਿੰਘ, 64. ਨਿਡਾ, 65. ਦਾਤਾ, 66. ਭਾਰਟਾ, 67. ਮਾਜਰਾ ਢਿਗਰੀਆਂ, 68. ਬੱਢੇਆਣਾ ਸਰਦੂਲਗੜ੍ਹ, 69. ਭਰੋਵਾਲ, 70. ਪੱਦੀ ਸੂਰਾ ਸਿੰਘ, 71. ਬਾਰੋਵਾਲ, 72. ਸੁਭਾਨਪੁਰ, 73. ਨਸਰਾਂ, 74. ਸੁਣਾ, 75. ਜੱਜੋ, 76. ਮਹਿਮਦੋਵਲਾ, 77. ਚੱਕ ਨਰਿਆਲ, 78. ਬੀਰਪੋਰ, 79. ਬਸਿਆਲਾ, 80. ਰਾਮਪੁਰ, 81. ਕਾਲੇਵਾਲ ਬੀਤ, 82. ਝਕਰਵਾਲ, 83. ਜੰਡੋਰ, 84. ਰਛਬਲਾਵਾਂ, 85. ਬਿਚੱਕ, 86. ਸਗਰਾਂ, 87. ਹਿੰਮਤਪੁਰ, 88. ਭੀਖੋਵਾਲ, 89. ਸਫਦਪੁਰ, 90. ਚੱਕ ਬਾਮੂ, 91. ਚੋਰਸੀਆਂ, 92. ਫਿਰੋਜਰੋਲੀਆਂ, 93. ਚੋਟਾਲਾ, 94. ਬਡਾਲਾ ਪੁਖਤਾ, 95. ਤੱਲਾ, 96. ਕੁੱਲਾ, 97. ਝਿਕੜਖੁਰਦ, 98. ਦੁਗਲ ਦਵਾਖੜੀ, 99. ਸੋਹੀਆਂ, 100. ਢਹੜਪੁਰ, 101. ਕੰਸੋਪਰ, 102. ਡੰਫਰ, 103. ਭਾਣੇਵਾਲ, 104. ਪੰਡੋਰੀ ਅਟਵਾਲ, 105. ਅੰਬਾਲਾ ਜੱਟਾ, 106. ਦਾਰਾਪੁਰ 107. ਦੇਹਰੀਵਾਲ, 108. ਝਿਗੜਕਲਾਂ, 109. ਮਿਆਣੀ 110. ਨਰੂੜ ਖੰਗਵਾੜੀ, 111. ਜਲਾਲਪੁਰ, |

[ਮਾਲ ਅਤੇ ਪੁਨਰਵਾਸ ਰਾਜ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਕੁੱਲ ਆਸਾਮੀਆਂ | ਖਾਲੀ ਆਸਾਮੀਆਂ | ਉਨ੍ਹਾਂ ਪਿੰਡਾਂ/ਸਰਕਲਾਂ ਦੇ ਨਾਂ ਜਿਥੇ ਪਟਵਾਰੀ ਨਿਯਮਤ ਤੌਰ ਤੇ ਨਹੀਂ ਲਗਾਏ ਗਏ |
|---|---|---|---|---|
| | | | | 112. ਭਾਣਾ, 113. ਬੁਚੀ ਪਿੰਡ, 114. ਖੁਣ ਖੁਣ ਕਲਾਂ, 115. ਤਲਵੰਡੀ ਸਲਾਂ, 116. ਖਿੰਦਾ, 117. ਪੰਜ ਢੇਰਾਕਲਾਂ, 118. ਮੁਰਾਦਾਪੁਰ, 119. ਟਾਡਾ ਰਾਮਸਹਾਏ, 120. ਮਹਿਦੀਪੁਰ, 121. ਹੁਸ਼ਿਆਰਪੁਰ ਕਲੇਰਾ, 122. ਨਸਿਹਰਾਸਿੰਬਲੀ, 123. ਸਿਰਆਣਾ, 124. ਲਬੱਰ, 125. ਬਹੀ ਫਤੋ। |
| 14. | ਮੁਕਤਸਰ | 120 | — | ਨਿਲ |
| 15. | ਬਠਿੰਡਾ | 168 | 8 | 1. ਮਲੂਕਾ-2, 2. ਭਾਈਰੂਪਾ ਪੱਤੀ ਸਾਂਝੀ, 3. ਰਾਮਨਗਰ, 4. ਕਰਾੜ ਵਾਲਾ, 5. ਜਿਤੂੰਦ, 6. ਚਾਉਕੇ-1, 7. ਮਾਨਸਾ ਕਲਾਂ, 8. ਮਿਰਜੇਅਵਾਲਾ। |
| 16. | ਜਲੰਧਰ | 402 | 84 | 1. ਡਰੋਲੀ ਕਲਾਂ-1, 2. ਡਰੋਲੀ ਕਲਾਂ-11, 3. ਕਾਲਰਾ, 4. ਜਲੰਧਰ-111, 5. ਸੈਖੇ ਪਿੰਡ, 6. ਚੂਹੜਵਾਲੀ, 7. ਰਾਏਪੁਰ ਫਰਵਾਲਾ, 8. ਸੇਖੂ ਨੰਗਲ, 9. ਜਲੇਵਾਲ, 10. ਮੋਲੀ ਨੰਗਲ, 11. ਲਿਧੜਾਂ, 12. ਮਕਸੂਦਪੁਰ ਕਲਾਂ, 13. ਸਹਾਇਕ ਦਫਤਰ ਕਾਨੂੰਗੋ, 14. ਬਘੇਲਾ, 15. ਬਜੂਹਾ ਕਲਾਂ, 16. ਬਜੂਹਾ ਖੁਰਦ, 17. ਚੱਕ ਕਲਾਂ, 18. ਧਾਲੀਵਾਲ, 19. ਗਾਂਧਰਾਂ, 20. ਕਾਗਣਾ, 21. ਮਹਿਸਸਪੁਰ, 22. ਮਾਲੜੀ 23. ਮਹਿਤਪੁਰ-2, 24. ਮਹੈੜੂ, 25. ਰਾਏਵਾਲਾ, 26. ਰਾਇਪੁਰ ਗੁਜਰਾਂ, 27. ਸਗੀਹ, 28. ਉਗੀ-1, 29. ਉਗੀ-2, 30. ਉਮਰੇਵਾਲ ਬਿਲਾਂ, 31. ਬਾਹਮਣੀਆਂ, 32. ਫਤਹਿਪੁਰਭਗਖਾਂ, 33. ਗੋਹਲਣ, 34. ਗਿਦੜ ਪਿੰਡੀ, 35. ਕੋਟਲਾ ਹੇਰਾਂ, 36. ਗੱਟੀ ਰਾਏਪੁਰ, 37. ਲਕਸੀਆਂ, 38. ਮਲਸੀਆਂ, 39. ਮਾਣਕਪੁਰ, 40. ਮਹਿਰਜ ਪਵਾਲਹ, 41. ਮੁਲੇਵਾਲਾ ਖੇੜਾ, 42. ਨਸਾਰਕੋਰ, 43. ਪੱਕੇ ਕਲਾਂ, 44. ਪਤਰੀਆਂ ਕਲਾਂ, 45. ਰਸੂਲਪੁਰ ਕਲਾਂ, 46. ਰੂਪੇਵਾਲੀ, 47. ਸਹਾਇਕ ਦਫਤਰ ਕਾਨੂੰਗੋ, 48. ਬਿਲਗਾ, 49. ਬਡਾਲਾ, 50. ਗੁਰਜ ਰਸਟ, 51. ਬੇਗਮਪੁਰ, 52. ਚੀਮਾ ਕਲਾਂ, 53. ਛੋਲਾ, 54. ਦਾਦੋਵਾਲਾ, 55. ਦਾਰਾ ਪੁਰ, 56. ਢੁਮਾਂਜ ਖੁਰਦ, 57. ਦਇਆਪੁਰ, 58. ਲਬੰਰਦਾਰਾ, 59. ਰੜਾ, 60. ਚੁੜਾ, 61. ਰੁਮਟਾਲਾ, 62. ਦੁਰਗੀਆਂ ਨਿਹਾਲ, 63. ਹਰੀਪੁਰ, 64. ਇਕਵਟਾਕਲਾਸਕੇ, 65. ਜੰਡਿਆਲਾ, 66. ਕੰਡਿਆਲਾ, 67. ਖਾਨਪੁਰ, 68. ਕੰਚ ਜਗੀਰ, 69. ਲਲੀਆਂ, 70. ਨਸਾੜਾ, 71. ਮੱਡੀ, 72. ਮਤਕੂਲੈ, |

| ਲੜੀ ਨੰ: | ਜ਼ਿਲ੍ਹਾ | ਕੁੱਲ ਆਸਾਮੀਆਂ | ਖਾਲੀ ਆਸਾਮੀਆਂ | ਉਨ੍ਹਾਂ ਪਿੰਡਾਂ/ਸਰਕਲਾਂ ਦੇ ਨਾਂ ਜਿਥੇ ਪਟਵਾਰੀ ਨਿਯਮਤ ਤੌਰ ਤੇ ਨਹੀਂ ਲਗਾਏ ਗਏ |
|---|---|---|---|---|
| | | | | 73. ਸਲਵਾੜਾ, 74. ਫਿਰੋਕ, 75. ਰਾਏ ਪੋਰ, 76. ਰਸੂਲਪੁਰ, 77. ਸਮਗੜੀ, 78. ਸੰਵੋਵਾਲਾ, 79. ਸਰਹਾਲੀ, 80. ਸਰਹਾਲੋ, 81. ਸਾਚੀਪੁਰ, 82. ਤਲਣ, 83. ਹੰਗ, 84 ਬਲਾ। |
| 17. | ਲੁਧਿਆਣਾ | 449 | 87 | 1. ਮੁਰੀਤਵਾਲਾ, 2. ਲੜਿਆਣਾ, 3. ਥੋੜਾ, 4. ਭੁਖੜੀ ਕਲਾਂ, 5. ਭੂਮਾ ਕਲਾਂ, 6. ਸਵੱਦੀ, 7. ਖਾਨਪੁਰ, 8. ਨਾਗਰਾਵਾਲਾ, 9. ਬੜੇਚ, 10. ਢੱਟ, 11. ਜਾਰਪੁਰ, 12. ਕਾਉਕੇ ਕਲਾਂ-4, 13. ਮਲਾਂ-2, 14. ਰਸੂਲਪੁਰ, 15. ਰਸੂਲਪੁਰ-2, 16. ਜਸੇਵਾਲ, 17. ਵਿਹਕ, 18. ਰਾਮਗੜ, 19. ਕਮਾਲਪੁਰਾ, 20. ਡੱਲਾ-2, 21. ਤਲਵਾੜਾ, 22. ਹੀਰਸੀਆਂ ਕਾਦਰਪੁਰਸ਼, 23. ਬਲੀਪੁਰਕਲਾਂ, 24. ਭੱਠਾ ਧੂੰਆਂ, 25. ਕੋਟ ਮਾਨਾ, 26. ਰਾਣਕੇ, 27. ਭਗਵਾਲ ਕਲਾਂ, 28. ਲੰਪੀਵਾਲਾ, 29. ਜਨੇਤਪੁਰਾ, 30. ਬਾਈਆਂ, 31. ਪਤੀ ਮੁਲਤਾਨੀ, 32. ਪਰਜੀਆਂ ਬਿਹਾਰੀ ਪੁਰ, 33. ਐਨ.ਓ.ਕੇ. ਜਗਰਾਉਂ, 34. ਪਾਇਲ-2 35. ਜੱਲਾਂ, 36. ਮਕਸੂਦੜਾ, 37. ਘੁੜਾਣੀ ਕਲਾਂ-ਏ, 38. ਘੁੜਾਣੀ ਕਲਾਂ-ਬੀ, 39. ਮਾਜਰੀ, 40. ਜਰਗ-2, 41. ਕੋੜੀ-1, 42. ਕੋਣੀ-2, 43. ਸਿਹੁੜਾ, 44. ਜਡਾਲੀ, 45. ਭਰਥਾਲਾਂ ਗੰਧਾਵਾਂ, 46 ਬੂਆਣੀ, 47. ਰਾਮਪੁਰ-1, 48. ਰਾਮਪੁਰ-2, 49. ਰਾਜਗੜ, 50. ਸੀਹਾਂ ਦਾਉਦ, 51. ਸੇਖਾ, 52. ਰਾਮਗੜ ਸਰਦਾਰਾਂ, 53. ਕੁਲਹਾੜ, 54. ਝੰਮਟ, 55. ਏ.ਓ.ਕੇ. ਪਾਇਲ, 56. ਘੁੰਗਵਾਲੀ, 57. ਥਾਲੀਓ, 58. ਸਿਹਾਲਾ, 59. ਉਟਾਲਾ, 60. ਗੋਸਲਾਂ, 61. ਕਲਾਲ ਮਾਜਰਾ, 62. ਕੁਟਾਲਾ, 63. ਪਵਾਤ-2, 64. ਹੇੜੀਆਂ, 65. ਹੰਡੇਬੇਟ, 66. ਬਹਿਲੋਲਪੁਰ, 67. ਬਿਲੋ, 68. ਲੋਪੈ, 69. ਗੰਗਾ, 70. ਬਡਾਲੀ ਕਲਾਂ, 71. ਕੁਬਾ, 72. ਰਹੀਮਈਦ, 73. ਭੱਟੀਆਂ, 74. ਗੜੀ ਬੇਟ, 75. ਤੋਖਰਾਂ, 76. ਨੂਰਪੁਰ, 77. ਦੌਪਾਣਾ, 78. ਹੱਬੇਵਾਲ, 79. ਜਸੋਵਾਲ, 80. ਛੜੀਆਂ, 81. ਐਨ.ਓ.ਕ. ਸਮਰਾਲਾ, 82. ਘੁੰਗਰਾਲੀ ਰਾਜਪੁਤਾਂ, 83. ਜਟਾਣਾ, 84. ਈਸੜ, 85. ਟੋਸਾਂ, 86. ਹੋਲ, 87. ਸੁਖਾਣਾ |
| | ਕੁੱਲ ਜੋੜ | 4716 | 581 | |

ਡਿਪਟੀ ਡਾਇਰੈਕਟਰ ਭੋਂ ਰਿਕਾਰਡ, ਪੰਜਾਬ

## ਕਾਲਜ ਲੈਕਚਰਰਾਂ ਦੀਆਂ ਖਾਲੀ ਪਈਆਂ ਆਸਾਮੀਆਂ

12. **ਸ਼੍ਰੀ ਤਿਕਸ਼ਨ ਸੂਦ** : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਲੈਕਚਰਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕਾਲਜ-ਵਾਰ ਅਤੇ ਵਿਸ਼ੇ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਸ਼੍ਰੀ ਖੁਸ਼ਹਾਲ ਬਹਿਲ** : ਰਾਜ ਦੇ 48 ਸਰਕਾਰੀ ਕਾਲਜਾਂ ਵਿੱਚ ਇਸ ਸਮੇਂ 144 ਆਸਾਮੀਆਂ ਖਾਲੀ ਹਨ, ਜਿਨ੍ਹਾਂ ਦਾ ਕਾਲਜ-ਵਾਈਜ਼/ਵਿਸ਼ਾ-ਵਾਈਜ਼ ਵੇਰਵਾ ਅਨੁਲੱਗ 'ੳ' ਤੇ ਨੱਥੀ ਹੈ।

### ਅਨੈਕਸਚਰ-ੳ

| ਲੜੀ ਨੰ: | ਕਾਲਜ ਦਾ ਨਾਂ | ਖਾਲੀ ਆਸਾਮੀਆਂ ਦੀ ਸੂਚੀ |
|---|---|---|
| 1. | ਸਰਕਾਰੀ ਕਾਲਜ (ਇ), ਅੰਮ੍ਰਿਤਸਰ | ਨਿੱਲ |
| 2. | ਸਰਕਾਰੀ ਕਾਲਜ, ਪੱਟੀ | ਕੈਮਿਸਟਰੀ-1<br>ਹਿਸਟਰੀ-1<br>ਜੁਆਲੋਜੀ-1 |
| 3. | ਸਰਕਾਰੀ ਕਾਲਜ, ਤਰਨਤਾਰਨ | ਜੋਗ੍ਰਾਫੀ-1<br>ਹਿਸਟਰੀ-1<br>ਅੰਗਰੇਜ਼ੀ-2<br>ਕਾਮਰਸ-1 |
| 4. | ਸਰਕਾਰੀ ਕਾਲਜ, ਸਠਿਆਲਾ | ਕਮਿਸਟਰੀ-1 |
| 5. | ਸਰਕਾਰੀ ਕਾਲਜ, ਗੁਰਦਾਸਪੁਰ | ਅੰਗ੍ਰੇਜ਼ੀ-2<br>ਹਿਸਾਬ-2 |
| 6. | ਸਰਕਾਰੀ ਕਾਲਜ, ਕਾਲਾ ਅਫਗਾਨਾ | ਫਿਜਿਕਸ-1<br>ਅੰਗ੍ਰੇਜ਼ੀ-1 |
| 7. | ਸਰਕਾਰੀ ਕਾਲਜ, ਅਜਨਾਲਾ | ਨਿੱਲ |
| 8. | ਸਰਕਾਰੀ ਕਾਲਜ ਆਫ ਐਜੂਕੇਸ਼ਨ, ਜਲੰਧਰ | ਬਾਇਓ ਸਾਇੰਸ-1 |
| 9. | ਸਰਕਾਰੀ ਆਰਟਸ ਤੇ ਸਪੋਰਟਸ ਕਾਲਜ, ਜਲੰਧਰ | ਨਿੱਲ |
| 10. | ਸਰਕਾਰੀ ਕਾਲਜ, ਜੰਡਿਆਲਾ | ਸਰੀਰਕ ਸਿੱਖਿਆ-1 |
| 11. | ਸਰਕਾਰੀ ਕਾਲਜ, ਕਪੂਰਥਲਾ | ਅੰਗ੍ਰੇਜ਼ੀ-2 |
| 12. | ਸਰਕਾਰੀ ਕਾਲਜ, ਭੁਲੱਥ | ਅੰਗ੍ਰੇਜ਼ੀ-1<br>ਪੰਜਾਬੀ-1 |
| 13. | ਸਰਕਾਰੀ ਕਾਲਜ, ਮੁਕਤਸਰ | ਪੰਜਾਬੀ-1<br>ਅਰਥ-ਸਾਸ਼ਤਰ-1<br>ਕੈਮਿਸਟਰੀ-1<br>ਫਿਜਿਕਸ-2 |

| ਲੜੀ ਨੰ: | ਕਾਲਜ ਦਾ ਨਾਂ | ਖਾਲੀ ਅਸਾਮੀਆਂ ਦੀ ਸੂਚੀ |
|---|---|---|
| 14. | ਸਰਕਾਰੀ ਕਾਲਜ, ਢੁਡੀਕੇ | ਅੰਗ੍ਰੇਜ਼ੀ-2<br>ਹਿਸਾਬ-1<br>ਰਾਜਨੀਤੀ ਸ਼ਾਸਤਰ-1<br>ਜੋਗਰਾਫੀ-1<br>ਫਿਜਿਕਸ-1<br>ਕੈਮਿਸਟਰੀ-1 |
| 15. | ਸਰਕਾਰੀ ਕਾਲਜ, ਗੁਰੂ ਤੇਗ ਬਹਾਦਰਗੜ੍ਹ (ਮੋਗਾ) | ਅੰਗ੍ਰੇਜ਼ੀ-2<br>ਸਰੀਰਕ ਸਿੱਖਿਆ-1<br>ਅਰਥ-ਸ਼ਾਸਤਰ-1 |
| 16. | ਸਰਕਾਰੀ ਕਾਲਜ, ਜ਼ੀਰਾ | ਹਿਸਾਬ-1<br>ਅੰਗ੍ਰੇਜ਼ੀ-1 |
| 17. | ਸਰਕਾਰੀ ਕਾਲਜ, ਫਾਜ਼ਿਲਕਾ | ਅੰਗ੍ਰੇਜ਼ੀ-3<br>ਹਿਸਾਬ-1<br>ਪੰਜਾਬੀ-1<br>ਰਾਜਨੀਤੀ ਸ਼ਾਸਤਰ-1<br>ਕਾਮਰਸ-1 |
| 18. | ਸਰਕਾਰੀ ਕਾਲਜ, ਹੁਸ਼ਿਆਰਪੁਰ | ਅੰਗ੍ਰੇਜ਼ੀ-3<br>ਫਿਜਿਕਸ-2<br>ਬਾਟਨੀ-1<br>ਸਟੈਟਿਕਸ-1<br>ਸਰੀਰਕ ਸਿੱਖਿਆ-1 |
| 19. | ਸਰਕਾਰੀ ਕਾਲਜ, ਪੌਜੇਵਾਲ ਨਵਾਂ ਸ਼ਹਿਰ | ਹਿਸਾਬ-1<br>ਬਾਇਓਲੋਜੀ-1 |
| 20. | ਸਰਕਾਰੀ ਕਾਲਜ, ਤਲਵਾੜਾ | ਅੰਗ੍ਰੇਜ਼ੀ-1 |
| 21. | ਸਰਕਾਰੀ ਕਾਲਜ, ਟਾਂਡਾ ਉੜਮੁੜ | ਅੰਗ੍ਰੇਜ਼ੀ-5<br>ਅਰਥ-ਸ਼ਾਸਤਰ-1<br>ਕੈਮਿਸਟਰੀ-1<br>ਫਿਜਿਕਸ-1<br>ਫਾਈਨ ਆਰਟਸ-1<br>ਸੰਗੀਤ ਵੋਕਲ-1<br>ਹਿਸਾਬ-1 |
| 22. | ਸਰਕਾਰੀ ਕਾਲਜ (ਬ੍ਰਿਜਿੰਦਰਾ), ਫਰੀਦਕੋਟ | ਪੰਜਾਬੀ-1<br>ਅੰਗ੍ਰੇਜ਼ੀ-1<br>ਕੰਪਿਊਟਰ-1 |
| 23. | ਸਰਕਾਰੀ ਕਾਲਜ ਆਫ ਐਜੂਕੇਸ਼ਨ, ਫਰੀਦਕੋਟ | ਪੰਜਾਬੀ-1<br>ਅੰਗ੍ਰੇਜ਼ੀ-1<br>ਹਿਸਾਬ-1<br>ਫਾਈਨ ਆਰਟਸ-1<br>ਵੁਡ ਵਰਕਸ-1 |

[ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ]

| ਲੜੀ ਨੰ: | ਕਾਲਜ ਦਾ ਨਾਂ | ਖਾਲੀ ਅਸਾਮੀਆਂ ਦੀ ਸੂਚੀ |
|---|---|---|
| 24. | ਸਰਕਾਰੀ ਕਾਲਜ ਲੜਕੇ, ਲੁਧਿਆਣਾ | ਅੰਗ੍ਰੇਜ਼ੀ–2<br>ਲੋਕ ਪ੍ਰਸ਼ਾਸਨ–1<br>ਜੋਗਰਾਫੀ–1<br>ਹਿਸਾਬ–1<br>ਮਾਈਕਰੋ ਬਾਇਓਲੋਜੀ–1 |
| 25. | ਸਰਕਾਰੀ ਕਾਲਜ ਲੜਕੀਆਂ, ਲੁਧਿਆਣਾ | ਪੰਜਾਬੀ–1<br>ਸੰਸਕ੍ਰਿਤ–1<br>ਡਾਂਸ–1<br>ਕੰਪਿਊਟਰ ਸਾਇੰਸ–1<br>ਫਿਜ਼ਿਕਸ |
| 26. | ਸਰਕਾਰੀ ਕਾਲਜ, ਕਰਮਸਰ | ਹਿਸਟਰੀ–1<br>ਅਰਥ–ਸ਼ਾਸਤਰ–1<br>ਜਿਆਲੋਜੀ–1 |
| 27. | ਸਰਕਾਰੀ ਸਾਇੰਸ ਤੇ ਖੋਜ ਕਾਲਜ, ਜਗਰਾਉਂ | ਅੰਗ੍ਰੇਜ਼ੀ–1<br>ਪੰਜਾਬੀ–1<br>ਹਿਸਾਾਬ–1<br>ਕੈਮਿਸਟਰੀ–1<br>ਬਾਇਓ ਕੈਮਿਸਟਰੀ–2<br>ਸਰੀਰਕ ਸਿੱਖਿਆ–1 |
| 28. | ਸਰਕਾਰੀ ਕਾਲਜ, ਸਿਧਸਰ | ਅੰਗ੍ਰੇਜ਼ੀ–1 |
| 29. | ਸਰਕਾਰੀ ਕਾਲਜ, ਬਠਿੰਡਾ | ਰਾਜਨੀਤੀ ਸ਼ਾਸਤਰ–1<br>ਫਿਜ਼ਿਕਸ–1<br>ਕਾਮਰਸ–1 |
| 30. | ਸਰਕਾਰੀ ਮਹਿੰਦਰਾ ਕਾਲਜ, ਪਟਿਆਲਾ | ਕੈਮਿਸਟਰੀ–1<br>ਕੰਪਿਊਟਰ–1 |
| 31. | ਸਰਕਾਰੀ ਕਾਲਜ (ਲੜਕੀਆਂ), ਪਟਿਆਲਾ | ਡਾਂਸ–1<br>ਅਰਥ ਸ਼ਾਸਤਰ–1 |
| 32. | ਸਰਕਾਰੀ ਕਾਲਜ ਆਫ ਐਜੂਕੇਸ਼ਨ, ਪਟਿਆਲਾ | ਟੀਚਿੰਗ ਆਫ ਫਿਜਿਕਸ ਐਂਡ ਕੈਮਿਸਟਰੀ–1 |
| 33. | ਸਰਕਾਰੀ ਸਰੀਰਕ ਸਿੱਖਿਆ ਕਾਲਜ, ਪਟਿਆਲਾ | ਨਿੱਲ |
| 34. | ਸਰਕਾਰੀ ਬਿਕਰਮ ਕਾਲਜ ਆਫ ਕਾਮਰਸ, ਪਟਿਆਲਾ | ਨਿੱਲ |
| 35. | ਸਰਕਾਰੀ ਕਾਲਜ, ਨਿਆਲ–ਪਾਤੜਾਂ | ਹਿਸਾਬ–1<br>ਕਾਮਰਸ–1<br>ਸਰੀਰਕ ਸਿੱਖਿਆ–1 |

| ਲੜੀ ਨੰ: | ਕਾਲਜ ਦਾ ਨਾਂ | ਖਾਲੀ ਅਸਾਮੀਆਂ ਦੀ ਸੂਚੀ |
|---|---|---|
| 36. | ਸਰਕਾਰੀ ਕਾਲਜ, ਨਾਭਾ | ਪੰਜਾਬੀ–1<br>ਰਾਜਨੀਤੀ ਸ਼ਾਸਤਰ–1<br>ਫਿਜਿਕਸ–1 |
| 37. | ਸਰਕਾਰੀ ਕਾਲਜ, ਸੰਗਰੂਰ | ਹਿਸਟਰੀ–2<br>ਕੈਮਿਸਟਰੀ–1<br>ਫਿਜਿਕਸ–1<br>ਸੰਸਕ੍ਰਿਤ–1<br>ਕੰਪਿਊਟਰ–1 |
| 38. | ਸਰਕਾਰੀ ਕਾਲਜ, ਸੁਨਾਮ | ਕਾਮਰਸ–1 |
| 39. | ਸਰਕਾਰੀ ਕਾਲਜ, ਮਲੇਰਕੋਟਲਾ | ਅੰਗ੍ਰੇਜ਼ੀ–4<br>ਫਿਜ਼ਿਕਸ–2<br>ਕੈਮਿਸਟਰੀ–3 |
| 40. | ਸਰਕਾਰੀ ਕਾਲਜ, ਮੁਹਾਲੀ | ਨਿੱਲ |
| 41. | ਸਰਕਾਰੀ ਕਾਲਜ, ਰੋਪੜ | ਅੰਗ੍ਰੇਜ਼ੀ–1 |
| 42. | ਸਰਕਾਰੀ ਕਾਲਜ, ਮਾਨਸਾ | ਪੰਜਾਬੀ–2<br>ਅਰਥ–ਸ਼ਾਸਤਰ–1<br>ਫਿਜਿਕਸ–2<br>ਜੁਆਲੋਜੀ–1 |
| 43. | ਸਰਕਾਰੀ ਕਾਲਜ, ਮੰਡੀ ਗੋਬਿੰਦਗੜ੍ਹ | ਨਿੱਲ |
| 44. | ਸਰਕਾਰੀ ਕਾਲਜ, ਕੋਟਕਪੂਰਾ | ਅੰਗ੍ਰੇਜ਼ੀ–1<br>ਮਨੋਵਿਗਿਆਨ–1<br>ਲੋਕ ਪ੍ਰਸ਼ਾਸਨ–1<br>ਕਾਮਰਸ–1 |
| 45. | ਸਰਕਾਰੀ ਕਾਲਜ, ਨਯਾ–ਨੰਗਲ | ਨਿੱਲ |
| 46. | ਸਰਕਾਰੀ ਕਾਲਜ, ਸਰਦਾਰਗੜ੍ਹ | ਅੰਗ੍ਰੇਜ਼ੀ–2<br>ਜੌਗਰਾਫੀ–1 |
| 47. | ਸਰਕਾਰੀ ਕਾਲਜ, ਡੇਰਾਬਸੀ | ਹਿਸਾਬ–1<br>ਹੋਮ ਸਾਇੰਸ–1 |
| 48. | ਸਰਕਾਰੀ ਕਾਲਜ (ਲੜਕੇ), ਅੰਮ੍ਰਿਤਸਰ | ਨਿੱਲ |

## ਪਸ਼ੂ ਚਕਿਤਸਾ (ਵੈਟਰਨਰੀ) ਫਾਰਮਾਸਿਸਟਾਂ ਦੀਆਂ ਖਾਲੀ ਆਸਾਮੀਆਂ

**13. ਸ਼੍ਰੀ ਤ੍ਰਿਕਸ਼ਨ ਸੂਦ :** ਕੀ ਪਸ਼ੂ ਪਾਲਣ, ਡੇਅਰੀ ਵਿਕਾਸ, ਮੱਛੀ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਪਸ਼ੂ ਚਿਕਿਤਸਾ (ਵੈਟਰਨਰੀ) ਫਾਰਮਾਸਿਸਟਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਜ਼ਿਲ੍ਹਾ-ਵਾਰ ਅਤੇ ਡਿਸਪੈਂਸਰੀ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰ ਜਗਮੋਹਨ ਸਿੰਘ ਕੰਗ :** ਪਸ਼ੂ ਪਾਲਣ ਵਿਭਾਗ, ਪੰਜਾਬ ਵਿਚ ਇਸ ਸਮੇਂ ਪਸ਼ੂ ਚਕਿਤਸਾ (ਵੈਟਰਨਰੀ) ਫਾਰਮਾਸਿਸਟਾਂ ਦੀਆਂ ਜ਼ਿਲ੍ਹਾ-ਵਾਰ ਅਤੇ ਹਸਪਤਾਲ/ਡਿਸਪੈਂਸਰੀ ਵਾਰ ਖਾਲੀ ਆਸਾਮੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ, ਜਿਸ ਦਾ ਵੇਰਵਾ ਅਨੁਲੱਗ 'ੳ' ਵਿਚ ਦਿੱਤਾ ਹੋਇਆ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਪਸ਼ੂ ਹਸਪਤਾਲਾਂ ਦੀ ਗਿਣਤੀ ਜਿਥੇ ਫਾਰਮਾਸਿਸਟਾਂ ਦੀ ਅਸਾਮੀ ਮਨਜ਼ੂਰ ਹੈ ਪਰ ਖਾਲੀ ਹੈ | ਪਸ਼ੂ ਡਿਸਪੈਂਸਰੀਆਂ ਦੀ ਗਿਣਤੀ ਜਿਥੇ ਫਾਰਮਾਸਿਸਟਾਂ ਦੀ ਅਸਾਮੀ ਮਨਜ਼ੂਰ ਹੈ ਪਰ ਖਾਲੀ ਹੈ |
|---|---|---|---|
| 1. | ਰੋਪੜ | 13 | — |
| 2. | ਫਤਹਿਗੜ੍ਹ ਸਾਹਿਬ | 1 | 1 |
| 3. | ਪਟਿਆਲਾ | 40 | 5 |
| 4. | ਸੰਗਰੂਰ | 5 | 6 |
| 5. | ਮਾਨਸਾ | 1 | 1 |
| 6. | ਬਠਿੰਡਾ | — | 8 |
| 7. | ਫਰੀਦਕੋਟ | 7 | 5 |
| 8. | ਫਿਰੋਜ਼ਪੁਰ | 22 | 14 |
| 9. | ਮੋਗਾ | 6 | 1 |
| 10. | ਲੁਧਿਆਣਾ | 28 | — |
| 11. | ਜਲੰਧਰ | 38 | 5 |
| 12. | ਕਪੂਰਥਲਾ | 17 | 2 |
| 13 | ਅੰਮ੍ਰਿਤਸਰ | 4 | 11 |
| 14. | ਗੁਰਦਾਸਪੁਰ | 5 | 2 |
| 15. | ਹੁਸ਼ਿਆਰਪੁਰ | 13 | 2 |
| 16. | ਨਵਾਂ ਸ਼ਹਿਰ | 14 | 5 |
| 17. | ਮੁਕਤਸਰ | 15 | 5 |

ਅਨੁਲੱਗ—'ੳ'

ਜ਼ਿਲ੍ਹਾ-ਵਾਈਜ਼ ਵੈਟਨਰੀ ਫਾਰਮਾਸਿਸਟਾਂ ਦੀਆਂ ਪਸ਼ੂ ਡਿਸਪੈਂਸਰੀਆਂ/ਹਸਪਤਾਲਾਂ ਵਿੱਚ ਖਾਲੀ ਪਈਆਂ ਅਸਾਮੀਆਂ ਦਾ ਵੇਰਵਾ :—

ਜ਼ਿਲ੍ਹਾ ਰੋਪੜ

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| 1. | ਮੀਆਂਪੁਰ | | ਨਿੱਲ |
| 2 | ਹਾਫਜਾਬਾਦ | | |
| 3. | ਬਹਿਰਾਮਪੁਰ ਬੇਟ | | |
| 4. | ਰੌਲੂ ਮਾਜਰਾ | | |
| 5. | ਮੋਰਿੰਡਾ | | |
| 6. | ਦਾਓ ਮਾਜਰਾ | | |
| 7. | ਪਲਹੇੜੀ | | |
| 8. | ਮਨੌਲੀ | | |
| 9. | ਘੜੂੰਆਂ | | |
| 10. | ਗੁੜਾਂਗਾ | | |
| 11. | ਕੁੰਭੜਾ | | |
| 12. | ਤਿਓੜ | | |
| 13. | ਪੜੌਲ | | |
| | **ਜ਼ਿਲ੍ਹਾ : ਫਤਹਿਗੜ੍ਹ ਸਾਹਿਬ** | | |
| 1. | ਦੁੱਲਵਾਂ | 1. | ਸ਼ਾਹਪੁਰ |
| | **ਜ਼ਿਲ੍ਹਾ : ਪਟਿਆਲਾ** | | |
| 1. | ਪਸਿਆਣਾ | 1. | ਮੁਖਮੈਲਪੁਰਾ |
| 2. | ਨੰਦਪੁਰ ਕੇਸੋ | 2. | ਦੋਗਾਲ |
| 3. | ਧਬਲਾਨ | 3. | ਛੱਜੂਭੱਟ |
| 4. | ਦੂਧਨਸਾਧਾ | 4. | ਭੂਹੀ |
| 5. | ਸਨੌਰ | 5. | ਰਾਮਗੜ੍ਹ ਭੁੱਡਾ |
| 6. | ਮੱਲਣ | | |
| 7. | ਅਗੋਲ | | |

[ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਮੰਤਰੀ]

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| 8. | ਕਪੂਰੀ | | |
| 9. | ਮੱਲੇਵਾਲ | | |
| 10. | ਰਾਜਗੜ੍ਹ | | |
| 11. | ਦੰਦਰਾਲਾ ਢੀਂਡਸਾ | | |
| 12. | ਸ਼ੁਤਰਾਣਾ | | |
| 13. | ਮੱਘਰ ਸਾਹਿਬ | | |
| 14. | ਉਪਲੀ | | |
| 15. | ਮੀਰਾਂਪੁਰ | | |
| 16. | ਸ਼ੇਰ ਮਾਜਰਾ | | |
| 17. | ਬਨੂੜ | | |
| 18. | ਲੰਗ | | |
| 19. | ਗਾਜੇਵਾਸ | | |
| 20. | ਗੱਜੂਮਾਜਰਾ | | |
| 21. | ਘੜਾਮ | | |
| 22. | ਖੇੜਾ ਗੱਜੂ | | |
| 23. | ਮਸੀਂਗਣ | | |
| 24. | ਟਿਵਾਣਾ | | |
| 25. | ਹਮਾਯੂੰਪੁਰ ਤਿਸੰਬਲੀ | | |
| 26. | ਟੌਹੜਾ | | |
| 27. | ਗੁਲਜ਼ਾਰ ਪੁਰਾ | | |
| 28. | ਕਲਿਆਣ | | |
| 29. | ਪੰਜੋਲਾ | | |
| 30. | ਕੁਲਾਰਾਂ | | |
| 31. | ਛੀਟਾਂਵਾਲਾ | | |
| 32. | ਨੌਹਰਾ | | |
| 33. | ਛੱਤ | | |
| 34. | ਫੱਗਣਮਾਜਰਾ | | |
| 35. | ਅਲੂਣਾ | | |
| 36. | ਘੱਗਾ | | |
| 37. | ਲੁਟਕੀ ਮਾਜਰਾ | | |
| 38. | ਸਮਾਣਾ | | |
| 39. | ਕੈਟਲ ਕੈਚਿੰਗ ਸਕੀਮ, ਪਟਿਆਲਾ | | |
| 40 | ਬੁੱਲ ਸਟੇਸ਼ਨ, ਪਟਿਆਲਾ | | |

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| | | ਜ਼ਿਲ੍ਹਾ : ਸੰਗਰੂਰ | |
| 1. | ਖਨੌਰੀ ਕਲਾਂ | 1 | ਨਵਾਂਗਾਓ ਰੋਤੀਪੁਰ |
| 2. | ਮਕਰੋੜ ਸਾਹਿਬ | 2. | ਛਾਹੜ |
| 3. | ਬਾਦਲਗੜ੍ਹ | 3. | ਸ਼ਾਦੀਹਰੀ |
| 4. | ਬੁਸ਼ਹਿਰਾ | 4. | ਜਲੂਰ |
| 5. | ਹਰਿਆਓ | 5. | ਰਾਮਪੁਰ ਗੁੱਜਰਾਂ |
| | | 6. | ਬਨਾਰਸੀ |
| | | ਜ਼ਿਲ੍ਹਾ : ਮਾਨਸਾ | |
| 1. | ਫੱਤਾ ਮਲੂਕਾ | 1. | ਲੱਖੀ ਵਾਲ |
| | | ਜ਼ਿਲ੍ਹਾ : ਬਠਿੰਡਾ | |
| 1. | ਨਿੱਲ | 1. | ਕੋਟਲੀ ਸਾਬੋ |
| | | 2. | ਸੇਖੂ |
| | | 3. | ਮਹਿਮਾ ਭਗਵਾਨਾ |
| | | 4. | ਕਣਕਵਾਲ |
| | | 5. | ਚੋਟੀਆਂ |
| | | 6. | ਜੱਸੀ ਬਾਗ ਵਾਲੀ |
| | | 7. | ਕਾਲੋਕੇ |
| | | 8. | ਹਮੀਰਗੜ੍ਹ |
| | | ਜ਼ਿਲ੍ਹਾ :ਫਰੀਦਕੋਟ | |
| 1. | ਸੁਖਨਵਾਲਾ | 1. | ਰਾਜੇਵਾਲਾ |
| 2. | ਸਰਾਵਾਂ | 2. | ਨਵਾਂ ਕਿਲ੍ਹਾ |
| 3. | ਮੌੜ ਥੜੇ | 3. | ਕਾਉਣੀ |
| 4. | ਚੰਦ ਬਾਜਾ | 4. | ਮੱਲੇਵਾਲਾ |
| 5. | ਅਰਾਈਆਂ ਵਾਲਾ | 5. | ਢੁੱਡੀ |
| 6. | ਸਾਦਿਕ | | |
| 7. | ਮੁਮਾਰਾ | | |

[ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਮੰਤਰੀ]

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| | ਜ਼ਿਲ੍ਹਾ ਫਿਰੋਜ਼ਪੁਰ | | |
| 1. | ਖੁੰਦਰ ਉਤਾੜ | 1. | ਮੇਘਾਰਾਏ ਉਤਾੜ |
| 2. | ਬੂਟੇ ਵਾਲਾ | 2. | ਰਹੀਮੇ ਕੇ |
| 3. | ਤਲਵੰਡੀ ਭਾਈ | 3. | ਕੁਮੱਗਰ |
| 4. | ਲੋਹਾਮ | 4. | ਜਵਾਹਰ ਸਿੰਘ ਵਾਲਾ |
| 5. | ਸੋਢੀ ਨਗਰ | 5. | ਸਨੇਰ |
| 6. | ਖਹਿਰੇ ਕੇ ਉਤਾੜ | 6. | ਰਾਮਗੜ ਉਰਫ ਚੰਦ ਸਿੰਘ ਵਾਲਾ |
| 7. | ਟਿੱਬੀ ਖੁਰਦ | 7. | ਚੱਕ ਡੱਬ ਵਾਲਾ |
| 8. | ਚੱਕ ਸੈਦੋਕੇ | 8. | ਪਾਂਕਾ |
| 9. | ਸਾਂਦੇ ਹਾਸ਼ਮ | 9. | ਕੁਹਾੜਿਆਂ ਵਾਲੀ |
| 10. | ਝੋਕ ਹਰੀਹਰ | 10. | ਕੇਰੀਆਂ |
| 11. | ਸੇਖਵਾਂ | 11. | ਚੂਹੜੀ ਵਾਲੀ ਧੰਨਾ |
| 12. | ਖੋਸਾ ਦਲ ਸਿੰਘ | 12. | ਬਾਰੇ ਕੇ |
| 13. | ਠੱਠਾ | 13. | ਸੱਪਾਂ ਵਾਲੀ |
| 14. | ਚੱਕਖੇੜੇ ਵਾਲਾ | 14. | ਵਰਿਆਮ ਖੇੜਾ |
| 15. | ਫਾਜ਼ਿਲਕਾ | | |
| 16. | ਰੋੜਾਂ ਵਾਲੀ | | |
| 17. | ਚੱਕ ਜਾਨੀਸਰ | | |
| 18. | ਜੰਡ ਵਾਲਾ ਮੀਰ ਸਾਂਗਲਾ | | |
| 19. | ਬੋਦੀ ਵਾਲਾ ਪਿੱਥਾ | | |
| 20. | ਦਿਵਾਨ ਖੇੜਾ | | |
| 21. | ਕੁਲਾਰ | | |
| 22. | ਘੁੜਿਆਣਾ | | |
| | ਜ਼ਿਲ੍ਹਾ : ਮੋਗਾ | | |
| 1. | ਦਾਰਾ ਪੁਰਾ | 1. | ਲੋਪੋ |
| 2. | ਖੁਖਰਾਣਾ | | |
| 3. | ਢੁਡੀਕੇ | | |
| 4. | ਜਲਾਲਾਬਾਦ | | |
| 5. | ਸਿੰਘਾਂ ਵਾਲਾ | | |
| 6. | ਏ.ਆਈ. ਸੈਂਟਰ, ਮੋਗਾ | | |

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| | **ਜ਼ਿਲ੍ਹਾ : ਲੁਧਿਆਣਾ** | | |
| 1. | ਮਿਹਰਬਾਨ | | ਨਿੱਲ |
| 2. | ਬੱਗਾ ਖੁਰਦ | | |
| 3. | ਨੂਰਪੁਰ ਬੇਟ | | |
| 4. | ਕੂਮ ਕਲਾਂ | | |
| 5. | ਨਾਗਰਾ | | |
| 6. | ਗੁੱਜਰਵਾਲਾ | | |
| 7. | ਦੋਰਾਹਾ | | |
| 8. | ਇਕੋਲਾਹਾ | | |
| 9. | ਕਿਲਾ ਰਾਏਪੁਰ | | |
| 10. | ਤਾਜ ਪੁਰ | | |
| 11. | ਪੱਬੀਆਂ | | |
| 12. | ਮਹਿਦੂਦਾਂ | | |
| 13. | ਭੂੰਦੜੀ | | |
| 14. | ਘਲੋਟੀ | | |
| 15. | ਕਾਉਂਕੇ ਕਲਾਂ | | |
| 16. | ਘੁੰਘਰਾਲੀ ਰਾਜਪੂਤਾਂ | | |
| 17. | ਚੌਕੀਮਾਨ | | |
| 18. | ਤਲਵੰਡੀ ਕਲਾਂ | | |
| 19. | ਜਸਪਾਲ ਬਾਂਗਰ | | |
| 20. | ਬਾੜੇਵਾਲ | | |
| 21. | ਗਿੱਲ | | |
| 22. | ਹੰਬੜਾਂ | | |
| 23. | ਸੁਧਾਰ | | |
| 24. | ਪੁੜੈਣ | | |
| 25. | ਬੋਪਾਰਾਏ | | |
| 26. | ਸੇਹ | | |
| 27. | ਕਾਲਖ | | |
| 28. | ਕਿਸ਼ਨਗੜ੍ਹ | | |

[ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਮੰਤਰੀ]

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| | ਜ਼ਿਲ੍ਹਾ ਜਲੰਧਰ | | |
| 1. | ਮਹੱਦੀਪੁਰ ਅਰਾਈਆਂ | 1. | ਛੋਕਰਾ |
| 2. | ਬੜਿੰਗ | 2. | ਜੰਡ ਸਰਾਏ |
| 3. | ਪੱਤੜ ਕਲਾਂ | 3. | ਮੰਡਿਆਲਾ |
| 4. | ਕਾਲਾ ਬੱਕਰਾ | 4. | ਕੰਗ ਕਲਾਂ |
| 5. | ਪਤਾਰਾ | 5. | ਟੱਟ ਕਲਾਂ |
| 6. | ਨੌਗਜ਼ਾ | | |
| 7. | ਡਰੋਲੀ ਕਲਾਂ | | |
| 8. | ਸਿਕੰਦਰਪੁਰ | | |
| 9. | ਬਾਹੋਦੀਨਪੁਰ | | |
| 10. | ਧੀਰੋਵਾਲ | | |
| 11. | ਏ.ਆਈ. ਸੈਂਟਰ, ਆਦਮਪੁਰ | | |
| 12. | ਅਲਾਵਲ ਪੁਰ | | |
| 13. | ਕਰਤਾਰਪੁਰ | | |
| 14. | ਮੱਲੀਆਂ | | |
| 15. | ਤੱਲਣ | | |
| 16. | ਨੌਲੀ | | |
| 17. | ਧਾਲੀਵ਼ਾਲ | | |
| 18. | ਨੰਗਲ ਫੀਦਾ | | |
| 19. | ਕੰਧਾਲਾ ਗੁਰੂ | | |
| 20. | ਬੜਾ ਪਿੰਡ | | |
| 21. | ਲਸਾੜਾ | | |
| 22. | ਮਨਸੂਰਪੁਰ | | |
| 23. | ਪਰਤਾਬਪੁਰ | | |
| 24. | ਮਿਠੜਾ | | |
| 25. | ਮਾਓ ਸਾਹਿਬ | | |
| 26. | ਤਲਵਣ | | |
| 27. | ਕੋਟ ਬਾਦਲ ਖਾਂ | | |
| 28. | ਤੇਹਿੰਗ | | |
| 29. | ਮੁਠਡਾ ਖੁਰਦ | | |
| 30. | ਕੰਗਸਾਹਬੂ | | |
| 31. | ਉਘੀ | | |
| 32. | ਰੂਪੇਵਾਲੀ | | |
| 33. | ਲਸੂੜੀ | | |
| 34. | ਚੱਕ ਕਲਾਂ | | |
| 35. | ਸੰਘੇ ਵਾਲ | | |
| 36. | ਨਲ | | |
| 37. | ਗਿੱਦੜ ਪਿੰਡੀ | | |
| 38. | ਕੰਗ ਖੁਰਦ | | |

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| | **ਜ਼ਿਲ੍ਹਾ : ਕਪੂਰਥਲਾ** | | |
| 1. | ਨਡਾਲਾ | 1. | ਹਮੀਰਾ |
| 2. | ਬਲੇਰਖਾਨਪੁਰ | 2. | ਰਾਮਪੁਰ ਸੁਨੜਾ |
| 3. | ਥਾਲੂ (ਖਾਲੂ) | | |
| 4. | ਬੇਗੋਵਾਲ | | |
| 5. | ਰਾਮਗੜ੍ਹ | | |
| 6. | ਰਾਮੀਦੀ | | |
| 7. | ਸੁਰਖਪੁਰ | | |
| 8. | ਖਜਰੂਲਾ | | |
| 9. | ਰਾਣੀਪੁਰ | | |
| 10. | ਮੌਲੀ | | |
| 11. | ਅਠੋਲੀ | | |
| 12. | ਸੁਲਤਾਨਪੁਰ | | |
| 13. | ਟਿੱਬਾ | | |
| 14. | ਤਲਵੰਡੀ ਚੌਧਰੀਆਂ | | |
| 15. | ਦੰਦੂਪੁਰ | | |
| 16. | ਕਮਾਲਪੁਰ | | |
| 17. | ਮਾਣਕਵਾਹਦ | | |
| | **ਜ਼ਿਲ੍ਹਾ : ਅੰਮ੍ਰਿਤਸਰ** | | |
| 1. | ਹੁਸ਼ਿਆਰ ਨਗਰ | 1. | ਭਕਨਾ |
| 2. | ਹਰੀਕੇ | 2. | ਸਾਂਘਣਾ |
| 3. | ਰਾਜੋਕੀ | 3. | ਭੈਲਢਾਏਵਾਲ |
| 4. | ਮੋਹਨਪੁਰਾ | 4. | ਚੰਬਾ ਖੁਰਦ |
| | | 5. | ਉਸਮਾਂ |
| | | 6. | ਤੁੜ |
| | | 7. | ਸੁਹਾਬਪੁਰਾ |
| | | 8. | ਮਰਹਾਣਾ |
| | | 9. | ਖਾਰਾ |
| | | 10. | ਸ਼ਹੀਦ |
| | | 11. | ਬਰਹਮਪੁਰਾ |

[ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਮੰਤਰੀ]

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| | ਜ਼ਿਲ੍ਹਾ :ਗੁਰਦਾਸਪੁਰ | | |
| 1. | ਪਕੀਵਾ | 1. | ਬਿਆਨਪੁਰ |
| 2. | ਤਲੂਰ | 2. | ਸਾਧੂਚੱਕ |
| 3. | ਆਲ ਨੰਗਲ | | |
| 4. | ਕਾਹਲਮਾ | | |
| 5. | ਬੇਰੀ | | |
| | ਜ਼ਿਲ੍ਹਾ : ਹੁਸ਼ਿਆਰਪੁਰ | | |
| 1. | ਜਨੌੜੀ | 1. | ਲਲਵਾਨ |
| 2. | ਟਾਂਡਾ | 2. | ਮੰਗੂਵਾਲੀ ਨਾਰੀ |
| 3. | ਮੁਕੇਰੀਆਂ | | |
| 4. | ਜੰਡੋਲੀ | | |
| 5. | ਪੱਸੀ ਕੰਡੀ | | |
| 6. | ਡੱਲੇਵਾਲ | | |
| 7. | ਸਲੇਮਪੁਰ | | |
| 8. | ਪੰਜੋੜਾ | | |
| 9. | ਸਿੰਡਾਂ | | |
| 10. | ਮਹਿਲਾਵਾਲੀ | | |
| 11. | ਦਿਹਾਨਾ | | |
| 12. | ਸ਼ੈਲਾ ਖੁਰਦ | | |
| 13. | ਚੌਹਾਲ | | |
| | ਜ਼ਿਲ੍ਹਾ : ਨਵਾਂ ਸ਼ਹਿਰ | | |
| 1. | ਰਾਹੋਂ | 1. | ਛੋਕਰਾ |
| 2. | ਪੱਲੀ ਉਚੀ | 2. | ਹੇੜੀਆਂ |
| 3. | ਸੈਦਪੁਰ ਕਲਾਂ | 3. | ਜਲਾਹ ਮਾਜਰਾ |
| 4. | ਘਟਾਰੋਂ | 4. | ਥਾਂਦੀਆਂ |
| 5. | ਲੰਗੜੋਆ | 5. | ਭਾਰਟਾ ਕਲਾਂ |
| 6. | ਮਹਿਲ ਗਹਿਲਾਂ | | |
| 7. | ਬਹਿਰਾਮ | | |
| 8. | ਮਡਾਲੀ | | |
| 9. | ਕਟਾਰੀਆਂ | | |
| 10. | ਫਰਾਲਾ | | |
| 11. | ਪੱਦੀ ਮੱਟਵਾਲੀ | | |
| 12. | ਕਜ਼ਲਾ | | |
| 13. | ਕਾਹਮਾ | | |
| 14 | ਲੱਖਪੁਰ | | |

| ਲੜੀ ਨੰ: | ਪਸ਼ੂ ਹਸਪਤਾਲ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ | ਲੜੀ ਨੰ: | ਪਸ਼ੂ ਡਿਸਪੈਂਸਰੀਆਂ, ਜਿੱਥੇ ਵੀ.ਪੀ. ਦੀ ਆਸਾਮੀ ਮਨਜ਼ੂਰ ਹੈ |
|---|---|---|---|
| | **ਜ਼ਿਲ੍ਹਾ : ਮੁਕਤਸਰ** | | |
| 1. | ਲੁਬਾਣਿਆਂ ਵਾਲੀ | 1. | ਫੂਲੇਵਾਲਾ |
| 2. | ਜੰਡੋਕੇ | 2. | ਭੁਟੀਵਾਲਾ |
| 3. | ਮਾਨ ਸਿੰਘ ਵਾਲਾ | 3. | ਮੋਹਲਾਂ |
| 4. | ਭਾਗਸਰ | 4. | ਭਲੇਰੀਆਂ |
| 5. | ਛੱਤੇਆਣਾ | 5. | ਬੀਦੋਵਾਲੀ |
| 6. | ਬਾਮ | | |
| 7. | ਲੱਕੜਵਾਲਾ | | |
| 8. | ਰੋੜਾਂਵਾਲੀ | | |
| 9. | ਭੁੱਲਰਵਾਲਾ | | |
| 10. | ਬਧਾਈ | | |
| 11. | ਥਾਂਦੇਵਾਲਾ | | |
| 12. | ਗੁਲਾਬੇਵਾਲਾ | | |
| 13. | ਗੁਰੂਸਰ ਮਧੀਰ | | |
| 14. | ਆਸ਼ਾ ਬੂਟਰ | | |
| 15. | ਕਾਲਾ ਅੰਬਲੂ | | |

## ਨੰਦਾਚੌਰ-ਫੱਤੋਵਾਲ ਪਾਈਪ ਲਾਈਨ ਰਾਹੀਂ ਪੀਣ ਵਾਲੇ ਪਾਣੀ ਦੀ ਸਪਲਾਈ

20. **ਸ਼੍ਰੀ ਪ੍ਰਕਾਸ਼ ਸਿੰਘ ਨਵਾਂ ਸ਼ਹਿਰ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਨੰਦਾਚੌਰ ਤੋਂ ਫੱਤੋਵਾਲ ਤੱਕ ਪੀਣ ਵਾਲੇ ਪਾਣੀ ਦੀ ਸਪਲਾਈ ਲਈ ਪਾਈਪ ਲਾਈਨ ਵਿਛਾ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਕਿਸ ਸਾਲ ਵਿਚ ਵਿਛਾਈ ਗਈ ਸੀ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਾਈਪ ਲਾਈਨ ਦੁਆਰਾ ਪੀਣ ਵਾਲੇ ਪਾਣੀ ਦੀ ਸਪਲਾਈ ਕੀਤੀ ਜਾ ਰਹੀ ਹੈ; ਜੇਕਰ ਨਹੀਂ, ਤਾਂ ਉਸਦੇ ਕਾਰਣ ਕੀ ਹਨ ?

**ਸਰਦਾਰ ਜਸਜੀਤ ਸਿੰਘ ਰੰਧਾਵਾ** : (ੳ) ਹਾਂ ਜੀ। ਪਿੰਡ ਨੰਦਾਚੌਰ ਤੋਂ ਫੱਤੋਵਾਲ ਤੱਕ ਪਾਈਪ ਲਾਈਨ ਸਾਲ 1992-93 ਵਿੱਚ ਪਾਈ ਗਈ ਸੀ।

(ਅ) ਹਾਂ ਜੀ।

**ਫੱਤੋਵਾਲ-ਨੰਦਾਚੌਰ ਲਿੰਕ ਸੜਕ ਦੀ ਮੁਰੰਮਤ**

21. **ਸ਼੍ਰੀ ਪ੍ਰਕਾਸ਼ ਸਿੰਘ ਨਵਾਂ ਸ਼ਹਿਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਫੱਤੋਵਾਲ ਤੋਂ ਨੰਦਾਚੌਰ ਬਰਾਸਤਾ ਸਮੇਟਰੀ ਤੱਕ ਲਿੰਕ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਕੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਨਹੀਂ ਜੀ। ਇਸ ਸੜਕ ਦੀ ਮੁਰੰਮਤ ਦਾ ਕੰਮ ਕਿਸੇ ਵੀ ਪ੍ਰੋਗਰਾਮ ਵਿੱਚ ਸ਼ਾਮਲ ਨਹੀਂ ਹੈ।

---

**ਪਿੰਡ ਭੌਰਾ ਵਿਖੇ ਸੋਲਰ ਲਾਈਟਾਂ ਦੀ ਮੁਰੰਮਤ**

22. **ਸ਼੍ਰੀ ਪ੍ਰਕਾਸ਼ ਸਿੰਘ ਨਵਾਂ ਸ਼ਹਿਰ** : ਕੀ ਸਾਇੰਸ ਅਤੇ ਤਕਨਾਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਭੌਰਾ ਵਿਚ ਲਗਾਈਆਂ ਗਈਆਂ ਸੋਲਰ ਲਾਈਟਾਂ ਖਰਾਬ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਲਾਈਟਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਅਵਤਾਰ ਹੈਨਰੀ** : ਹਾਂ ਜੀ, ਇਹ ਠੀਕ ਹੈ ਕਿ ਪਿੰਡ ਭੌਰਾ ਵਿਖੇ ਨਵੰਬਰ, 95 ਵਿਚ ਲਗਾਈਆਂ ਹੋਈਆਂ 14 ਨੰਬਰ ਸੋਲਰ ਫੋਟੋਵੋਲੈਟਿਕ ਸਟਰੀਟ ਲਾਈਟਾਂ ਇਸ ਵਕਤ ਕੰਮ ਨਹੀਂ ਕਰ ਰਹੀਆਂ ਹਨ।

2. ਇਹ ਗਰਾਮ ਪੰਚਾਇਤ ਦੀ ਜ਼ਿੰਮੇਵਾਰੀ ਸੀ ਕਿ ਇਕ ਸਾਲ ਵਰੰਟੀ ਦਾ ਸਮਾਂ ਖਤਮ ਹੋਣ ਉਪਰੰਤ ਇਨ੍ਹਾਂ ਸਥਾਪਿਤ ਕੀਤੀਆਂ ਗਈਆਂ ਐਸ.ਪੀ.ਵੀ. ਸਟਰੀਟ ਲਾਈਟਾਂ ਦੀ ਦੇਖਭਾਲ ਕਰਦੀ। ਗਰਾਮ ਪੰਚਾਇਤ, ਭੌਰਾ ਕੋਲੋਂ ਫੰਡਾਂ ਦੀ ਪ੍ਰਾਪਤੀ ਹੋਣ ਤੇ ਉਪਰੋਕਤ ਐਸ.ਪੀ.ਵੀ. ਸਟਰੀਟ ਲਾਈਟਾਂ ਦੀ ਮੁਰੰਮਤ ਇਕ ਮਹੀਨੇ ਦੇ ਅੰਦਰ- ਅੰਦਰ ਕਰ ਦਿਤੀ ਜਾਵੇਗੀ। 6000 ਰੁਪਏ ਪ੍ਰਤੀ ਸਟਰੀਟ ਲਾਈਟ ਦੇ ਹਿਸਾਬ ਨਾਲ ਇਹਨਾਂ 14 ਨੰਬਰ ਸਟਰੀਟ ਲਾਈਟਾਂ ਦੇ ਖਰਚੇ ਦੀ ਲੋੜ ਲਗਭਗ 84,000 ਰੁਪਏ ਦਾ ਰਫ ਅਨੁਮਾਨ ਹੈ।

---

## MATTERS RAISED DURING ZERO HOUR

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਸੱਤਾਧਾਰੀ ਮੈਂਬਰ ਸਾਹਿਬ ਦਾ ਅਸੀਂ ਸਤਿਕਾਰ ਕਰਦੇ ਹਾਂ ਲੇਕਿਨ ਕੱਲ੍ਹ ਰਾਜਪਾਲ ਜੀ ਦੇ ਭਾਸ਼ਣ ਉਪਰ ਬੋਲਦੇ ਹੋਏ ਇਨ੍ਹਾਂ ਨੇ ਕੁਝ ਐਸੇ ਸ਼ਬਦਾਂ ਦੀ ਵਰਤੋਂ ਕੀਤੀ ਜਿਹੜੇ ਕਿ ਇਸ ਮਹਾਨ ਸਦਨ ਦੇ ਮੈਂਬਰਾਂ ਦੀ ਤੌਹੀਨ ਹਨ। ਉਹ ਲਫ਼ਜ਼ ਗੈਰ-ਪਾਰਲੀਮਾਨੀ ਹਨ ਅਤੇ ਐਸੇ ਸ਼ਬਦਾਂ ਦੀ ਇਸ ਮਹਾਨ ਸਦਨ ਵਿਚ ਰਿਕਾਰਡ ਕਰਨ ਦੀ ਪਹਿਲਾਂ ਕਦੇ ਵੀ ਆਗਿਆ ਨਹੀਂ ਦਿੱਤੀ ਗਈ। ਮੈਂ ਆਪ ਨੂੰ ਬੇਨਤੀ ਕਰਦਾ ਹਾਂ ਕਿ ਐਸੇ ਜੋ ਵੀ ਗੈਰ-ਪਾਰਲੀਮਾਨੀ ਸ਼ਬਦ ਹਨ, ਉਨ੍ਹਾਂ ਨੂੰ ਖਾਰਜ ਕਰਨ ਦਾ ਹੁਕਮ ਕੀਤਾ ਜਾਵੇ।

**Mr. Speaker** : I will examine the whole proceedings and if there are any unparliamentary words I will expunge them.......(interruptions) One point at one time.

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਕੈਪਟਨ ਕੰਵਲਜੀਤ ਸਿੰਘ ਨੇ ਕਲ੍ਹ ਜੋ ਕੁਝ ਇਸ ਹਾਊਸ ਵਿਚ ਹੋਇਆ, ਉਸ ਦੇ ਬਾਰੇ ਵਿਚ ਇਤਰਾਜ਼ ਉਠਾਇਆ ਹੈ। ਮੈਂ ਇਨ੍ਹਾਂ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਵੱਲੋਂ ਕੱਲ੍ਹ ਵਾਂਗ ਜਿਹੜਾ ਗਿੱਧਾ ਪਾਇਆ ਜਾ ਰਿਹਾ ਸੀ, ਉਹ ਕਿਹੜੀਆਂ ਪਾਰਲੀਮੈਂਟਰੀ ਟਰੈਡੀਸ਼ਨਜ਼ ਦੇ ਮੁਤਾਬਿਕ ਹੋ ਰਿਹਾ ਸੀ। ਉਹ ਕਿਹੜੇ ਰੂਲਜ਼ ਆਫ ਪ੍ਰੋਸੀਜ਼ਰ ਐਂਡ ਕੰਡਕਟ ਆਫ ਬਿਜ਼ਨਿਸ ਦੇ ਮੁਤਾਬਿਕ ਹੋ ਰਿਹਾ ਸੀ। ਇਹ ਆਪਣਾ ਵਾਲਾ ਕੰਮ ਤਾ ਬਾਹਰ ਵੀ ਕਰ ਸਕਦੇ ਸੀ। ਜੇ ਉਹ ਸਾਰਾ ਕੁਝ ਹੀ ਐਕਸਪੰਜ ਕਰਵਾ ਦਿੱਤਾ ਜਾਵੇ ਤਾਂ ਰਹਿ ਕੀ ਜਾਵੇਗਾ। ਜਾਂ ਤਾਂ ਉਹ ਵੀ ਸਾਰਾ ਕੁਝ ਐਕਸਪੰਜ ਕਰਵਾਓ ਜੋ ਇਨ੍ਹਾਂ ਨੇ ਕੱਲ੍ਹ ਕੀਤਾ ਹੈ। (ਵਿਘਨ) Let me complete. Whatever they have done, it has been........(Interruptions) Please let me complete my Point of Order. Everything has been widely published in the press, what they have done. ਕੋਈ ਬੀਬੀ ਅਗਲੀ ਉਮਰ ਵਿਚ ਭਾਵ 50 ਕੁ ਸਾਲ ਦੀ ਉਮਰ ਵਿਚ ਵਿਆਹੀ ਗਈ। ਵਿਆਹ ਤੋਂ ਬਾਅਦ ਜਦੋਂ ਪਹਿਲੀ ਵਾਰ ਪੇਕੇ ਆਈ ਤਾਂ ਲੋਕਾਂ ਨੂੰ ਕਹਿਣ ਲੱਗੀ ਕਿ ਤੁਹਾਨੂੰ ਸ਼ਰਮ ਨਹੀਂ ਆਉਂਦੀ, 18-18 ਸਾਲ ਦੀਆਂ ਕੁਆਰੀਆਂ ਕੁੜੀਆਂ ਦਾ ਹਾਲੇ ਤੱਕ ਵਿਆਹ ਨਹੀਂ ਕੀਤਾ। (ਹਾਸਾ) ਕੱਲ੍ਹ ਜੋ ਕੁਝ ਇਹ ਕਰਕੇ ਗਏ ਹਨ, ਉਹ ਦੱਸਣ ਤਾਂ ਸਹੀ ਕਿ ਕਿਹੜੀਆਂ ਪਾਰਲੀਮਾਨੀ ਟਰੈਡੀਸ਼ਨਜ਼ ਦੇ ਮੁਤਾਬਿਕ ਕਰਕੇ ਗਏ ਹਨ। ਪਹਿਲਾਂ ਜਦੋਂ ਗਵਰਨਰ ਸਾਹਿਬ ਭਾਸ਼ਣ ਕਰਦੇ ਸਨ ਤਾਂ ਉਨ੍ਹਾਂ ਦਾ ਬਾਈਕਾਟ ਤਾਂ ਹੁੰਦਾ ਰਿਹਾ ਹੈ ਲੇਕਿਨ ਗਵਰਨਰ ਐਡਰੈਸ ਤੇ ਬਹਿਸ ਕਰਦੇ ਸਮੇਂ ਇਸ ਤਰ੍ਹਾਂ ਦਾ ਹੰਗਾਮਾ ਅੱਜ ਤੱਕ ਨਹੀਂ ਹੋਇਆ। ਇਹ ਅਨਪ੍ਰੈਸੀਡੈਂਟਿਡ ਹੋਇਆ ਹੈ। ਅੱਜ ਤੱਕ ਪਹਿਲਾਂ ਕਦੇ ਇਸ ਤਰ੍ਹਾਂ ਨਹੀਂ ਹੋਇਆ। (ਵਿਘਨ)

Let me complete. They have not participated in the discussion on the Governor's Address and, Speaker Sahib, you had to adjourn the House.

ਸਪੀਕਰ ਸਾਹਿਬ, ਤੁਹਾਨੂੰ ਇਕ ਘੰਟਾ ਪਹਿਲਾਂ ਹਾਊਸ ਅਡਜਰਨ ਕਰਨਾ ਪਿਆ। ਕੋਈ ਕਾਰਵਾਈ ਇਸ ਹਾਊਸ ਦੀ ਹੋਈ ਹੀ ਨਹੀਂ। ਇਨ੍ਹਾਂ ਕੋਲ ਕਹਿਣ ਵਾਸਤੇ ਕੁਝ ਹੈ ਹੀ ਨਹੀਂ ਸੀ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਜਿਹੜੇ ਸ਼ਬਦ ਮਾਨਯੋਗ ਮੈਂਬਰ ਸਾਹਿਬ ਵੱਲੋਂ ਵਰਤੇ ਗਏ ਹਨ, ਉਨ੍ਹਾਂ ਦਾ ਇਸਤੇਮਾਲ ਕਰਕੇ ਮੈਂ ਤਾਂ ਆਪਣੀ ਜ਼ੁਬਾਨ ਗੰਦੀ ਨਹੀਂ ਕਰਨੀ ਚਾਹੁੰਦਾ ਲੇਕਿਨ ਜਿਹੜੀ ਕਾਰਵਾਈ......(ਵਿਘਨ).......ਵੇਖੋ, ਮੈਂ ਤੁਹਾਡੇ ਵੇਲੇ ਨਹੀਂ ਬੋਲਿਆ, ਇਸ ਕਰਕੇ ਤੁਸੀਂ ਵੀ ਮੈਨੂੰ ਇੰਟਰਪਟ ਨਾ ਕਰੋ। ਮੈਂ ਕਹਿਣਾ ਚਾਹੁੰਦਾ ਹਾਂ ** ** ਕਿ ਜਿਹੜੀ ਕਾਰਵਾਈ ਅੱਜ ਦੀ ਸੱਤਾਧਾਰੀ ਧਿਰ ਵੱਲੋਂ ਪਿਛਲੇ ਸੈਸ਼ਨਜ਼ ਦਰਮਿਆਨ ਕੀਤੀ ਜਾਂਦੀ ਰਹੀ ਹੈ, ਸ਼ਾਇਦ ਉਸੇ ਨੂੰ ਹੀ ਇਹ ਕਹਿੰਦੇ ਹੋਣਗੇ। ਕਿਉਂਕਿ ਰਾਜਪਾਲ ਜੀ ਦੇ ਭਾਸ਼ਣ ਦਾ ਬਾਈਕਾਟ ਇਨ੍ਹਾਂ ਵੱਲੋਂ ਵੀ ਕੀਤਾ ਜਾਂਦਾ ਰਿਹਾ ਹੈ, ਇਕ ਵਾਰੀ ਨਹੀਂ ਸਗੋਂ ਅਨੇਕਾਂ ਵਾਰੀ ਅਸੀਂ ਤਾਂ ਆਪਣੇ ਭਖਵੇਂ ਮਸਲੇ ਦੀ ਗੱਲ ਕੀਤੀ ਸੀ। ਇਹ ਤਾਂ ਧਰਨੇ ਵੀ ਦਿੰਦੇ ਰਹੇ ਹਨ।

**ਸ੍ਰੀ ਸਪੀਕਰ** : ਧਰਨੇ ਦਿੰਦੇ ਰਹੇ ਲੇਕਿਨ ਬਾਈਕਾਟ ਤਾਂ ਨਹੀਂ ਕੀਤਾ।

**ਕੈਪਟਨ ਕੰਵਲਜੀਤ ਸਿੰਘ** : ਡਾਕਟਰ ਸਾਹਿਬ, ਤੁਸੀਂ ਉਸ ਵੇਲੇ ਹਾਜ਼ਰ ਨਹੀਂ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਮਹਾਨ ਸਦਨ ਦੀਆਂ ਟਰੈਡੀਸ਼ਨਜ਼ ਕਾਇਮ ਰੱਖੀਆਂ ਜਾਣ। ਜਿਹੜੇ ਵੀ ਗੈਰ-ਪਾਰਲੀਮਾਨੀ ਸ਼ਬਦ ਵਰਤੇ ਜਾਣ, ਉਨ੍ਹਾਂ ਨੂੰ ਰਿਕਾਰਡ ਵਿਚੋਂ ਖਾਰਜ ਕੀਤਾ ਜਾਵੇ।

**ਸ੍ਰੀ ਸਪੀਕਰ** : ਤਾਂ ਸਾਡੇ ਮੱਧ ਪ੍ਰਦੇਸ਼ ਦੀ ਅਸੈਂਬਲੀ ਦਾ ਇਕ ਐਮ.ਐਲ.ਏ. ਹੈ। (ਵਿਘਨ) I have already said that unparliamentary words will be expunged.

---

**Expunged as ordered by the Hon'ble Speaker.

**ਸਰਦਾਰ ਬੀਰ ਦਵਿੰਦਰ ਸਿੰਘ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਕਿਹਾ ਹੈ ** ** ਮੈਂ 1980 ਵਿੱਚ ਵੀ ਐਮ.ਐਲ.ਏ. ਸੀ ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ ਹੈ। ਨਾ ** ** ਹੀ ਅਸੀਂ ਸੋਨੇ ਦੇ ਚਮਚੇ ਲੈ ਕੇ ਪੈਦਾ ਹੋਏ ਹਾਂ, ਅਸੀਂ ਸਾਰੀ ਜ਼ਿੰਦਗੀ ਸਟਰੱਗਲ ਵਿੱਚ ਗੁਜ਼ਾਰੀ ਹੈ। ਇਸ ਲਈ ਇਨ੍ਹਾਂ ਨੂੰ ਆਪਣੇ ਇਹ ਲਫਜ਼ ਵਾਪਸ ਲੈ ਲੈਣੇ ਚਾਹੀਦੇ ਹਨ ਅਤੇ ਨਾਲ ਇਹ, ਇਹ ਵੀ ਦੱਸ ਦੇਣ ਕਿ ਕੱਲ੍ਹ ਇਹ ਕਿੰਨ੍ਹਾ ਵਾਂਗੂੰ ਗਿੱਧਾ ਪਾਉਂਦੇ ਸਨ ? ਇਹ ਕਹਿੰਦੇ ਹਨ ਕਿ ਲਫਜ਼ ਅਨਪਾਰਲੀਮੈਂਟਰੀ ਹੈ ਇਸ ਲਈ ਇਸ ਲਫਜ਼ ਨੂੰ ਵਾਪਸ ਲਿਆ ਜਾਵੇ, ਫਿਰ ਕਿਵੇਂ ਤੁਸੀਂ ਇਨ੍ਹਾਂ ਦੇ ਖਿਲਾਫ ਰੂਲਿੰਗ ਦਿਓਗੇ ਤੇ ਇਹ ਆਪਣੇ ਵੱਲ ਕਿਵੇਂ ਉਨ੍ਹਾਂ ਨੂੰ ਕਰਨਗੇ ਕਿਉਂਕਿ ਹੁਣ ਤਾਂ ਮਿਉਂਸੀਪਲ ਕਮੇਟੀਆਂ ਦੇ ਮੈਂਬਰ ਵੀ ਬਣ ਗਏ ਹਨ। ਕੱਲ੍ਹ ਇਹ ਗਿੱਧਾ ਪਾ ਰਹੇ ਸਨ। ਅਸੀਂ ਕਦੇ ਕਿਸੇ ਐਮ.ਐਲ.ਏ. ਨੂੰ ਗਿੱਧਾ ਪਾਉਂਦੇ ਨਹੀਂ ਵੇਖਿਆ। ਇਹ ਹੀ ਤਾਂ ਲਗਦੇ ਸਨ। ਜੇ ਨਹੀਂ ਲਗਦੇ ਸਨ ਤਾਂ ਫਿਰ ਇਹ ਦੱਸ ਦੇਣ ਕਿ ਕਿਨ੍ਹਾਂ ਵਾਂਗੂੰ ਗਿੱਧਾ ਪਾ ਰਹੇ ਸੀ। (ਵਿਘਨ)

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਕੱਲ੍ਹ ਜੋ ਕੁਝ ਇਸ ਪਵਿੱਤਰ ਸਦਨ ਵਿਚ ਵਾਪਰਿਆ, ਉਹ ਬੁਨਿਆਦੀ ਤੌਰ ਤੇ ਪ੍ਰਜਾਤੰਤਰ ਦੇ ਨਾਂ ਤੇ ਇਕ ਕਲੰਕ ਸੀ। ਮੈਂ ਪਿਛਲੇ 40 ਸਾਲਾਂ ਤੋਂ ਲਗਾਤਾਰ ਪਾਰਲੀਮੈਂਟ, ਦਿੱਲੀ ਔਰ ਇਸ ਅਸੈਂਬਲੀ ਦੇ ਨਾਲ ਜੁੜਿਆ ਰਿਹਾ ਹਾਂ। ਭਾਵੇਂ ਵਿਚੋਂ ਮੈਂਬਰ ਨਹੀਂ ਰਿਹਾ ਹਾਂ, ਲੇਕਿਨ ਮੈਂ ਏਥੇ ਆ ਕੇ ਵੇਖਦਾ ਰਿਹਾ ਹਾਂ। ਏਥੇ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਰਹੇ, ਸਰਦਾਰ ਬੇਅੰਤ ਸਿੰਘ ਸੀ.ਐਮ. ਰਹੇ, ਬਾਦਲ ਸਾਹਿਬ ਵੀ ਰਹੇ ਔਰ ਬਰਨਾਲਾ ਸਾਹਿਬ ਵੇਲੇ ਤਾਂ ਮੈਂ ਆਪੋਜ਼ੀਸ਼ਨ ਵਿੱਚ ਸੀ। ਮਗਰ ਜੋ ਕੁਝ ਕੱਲ੍ਹ ਹੋਇਆ ਉਹ ਵੇਖ ਕੇ ਮੇਰਾ ਸਿਰ ਸ਼ਰਮ ਨਾਲ ਨਹੀਂ ਝੁਕਿਆ ਮਗਰ ਸਾਡੇ ਪ੍ਰਜਾਤੰਤਰ ਵਿੱਚ ਯਕੀਨ ਰੱਖਣ ਵਾਲੇ ਲੋਕਾਂ ਨਾਲ ਜੋ ਕੱਲ੍ਹ ਵਿਸ਼ਵਾਸਘਾਤ ਕੀਤਾ ਗਿਆ, ਉਹ ਦੇਖ ਕੇ ਜ਼ਰੂਰ ਝੁਕਿਆ। ਅਗਰ ਆਪੋਜ਼ੀਸ਼ਨ ਨੇ ਕੋਈ ਗੱਲ ਕਰਨੀ ਸੀ ਤਾਂ ਏਥੇ ਖੜ੍ਹੇ ਹੋ ਕੇ ਜਾਂ ਬੈਠ ਕੇ 15-20 ਮਿੰਟ ਬਾਅਦ ਕਰ ਲੈਂਦੇ ਮਗਰ ਹਾਊਸ ਨੂੰ ਤਾਂ ਚੱਲਣ ਦਿੰਦੇ। ਬਰਨਾਲਾ ਸਾਹਿਬ ਵੇਲੇ ਅਸੀਂ ਕੋਈ ਕਾਰਵਾਈ ਕਰਦੇ ਸੀ ਪਰ ਇਸ ਤਰ੍ਹਾਂ ਨਹੀਂ ਸੀ ਕਦੇ ਕੀਤਾ। ਸਰਦਾਰ ਬਾਦਲ ਸਾਹਿਬ ਨੇ ਇਹ ਐਮ.ਐਲ.ਏ. ਬਣਾਏ ਹਨ ਪਰ ਕੱਲ੍ਹ ਜਿਸ ਤਰ੍ਹਾਂ ਏਥੇ ਗਿੱਧਾ ਪਾਰਟੀ ਚਲਦੀ ਰਹੀ, ਬਾਹਰ ਜਾ ਕੇ ਪੁੱਛੋ ਲੋਕਾਂ ਤੇ ਇਸ ਦਾ ਕੀ ਪ੍ਰਭਾਵ ਪਿਆ ? ਸੋ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਦੋਂ ਗਵਰਨਰ ਸਾਹਿਬ ਦਾ ਐਡਰੈਸ ਹੋਵੇ ਤਾਂ ਮਾਨਯੋਗ ਮੈਂਬਰਾਂ ਅੱਗੇ ਅਪੀਲ ਕੀਤੀ ਜਾਵੇ ਕਿ ਉਹ ਬਾਕੀ ਮਾਨਯੋਗ ਮੈਂਬਰਾਂ ਦੇ ਵਿਚਾਰਾਂ ਨੂੰ ਸੁਣਨ ਤਾਂ ਕਿ ਉਨ੍ਹਾਂ ਨੂੰ ਕੁਝ ਪਤਾ ਲੱਗੇ । (ਵਿਘਨ)

**ਕੈਪਟਨ ਕੰਵਲਜਤ ਸਿੰਘ** : ਸਪੀਕਰ ਸਾਹਿਬ, ਮੇਰੇ ਤੇ ਪ੍ਰਸਨਲ ਅਟੈਕ ਕੀਤਾ ਗਿਆ ਹੈ।

**Mr. Speaker :** You are repeatedly standing. I asked Parliamentary Affairs Minister. I will allow you afterwards for personal explanation.

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਕੱਲ੍ਹ ਜੋ ਕੁਝ ਇਥੇ ਹੋਇਆ ਉਹ ਇਸ ਤੋਂ ਪਹਿਲਾਂ ਕਦੇ ਵੀ ਨਹੀਂ ਹੋਇਆ । ਪਿਛਲੀ ਅਸੈਂਬਲੀ ਦੇ ਵਿੱਚ, ਸਪੀਕਰ ਸਾਹਿਬ, ਅਸੀਂ ਵੀ ਪ੍ਰੋਟੈਸਟ ਕਰਦੇ ਰਹੇ ਹਾਂ, ਪ੍ਰੋਟੈਸਟ ਕਰਕੇ ਵਾਕ-ਆਊਟ ਕਰਦੇ ਰਹੇ ਹਾਂ। ਇਨ੍ਹਾਂ ਨੂੰ ਢੋਲਕੀਆਂ ਅਤੇ ਛੈਣੇ ਵਜਾਉਣ ਦਾ ਪਤਾ ਹੈ ਇਸ ਕਰਕੇ ਇਨ੍ਹਾਂ ਨੇ ਉਸੇ ਢੰਗ ਨਾਲ ਹੀ ਇਥੇ ਉਹ ਕੁਝ ਕੀਤਾ। ਸਪੀਕਰ ਸਾਹਿਬ, ਕੱਲ੍ਹ ਜੋ ਵੀ ਕੋਈ ਮੈਂਬਰ ਇਧਰੋਂ ਸਪੀਚ ਕਰ ਰਿਹਾ ਸੀ ਇਹ ਉਸ ਇੱਕਲੇ ਇੱਕਲੇ ਮੈਂਬਰ ਸਾਹਿਬ ਦੇ ਪਾਸ ਜਾ ਕੇ ਉਸ ਨੂੰ ਆਪਣੀ ਸਪੀਚ ਕਰਨ ਤੋਂ ਰੋਕਦੇ ਸੀ ਇਸ ਤਰ੍ਹਾਂ ਦੀਆਂ ਪ੍ਰੰਪਰਾਵਾਂ ਕਦੇ ਪਹਿਲਾਂ ਅਸੈਂਬਲੀ ਵਿੱਚ ਨਹੀਂ ਸੀ। ਇਹ ਕਿਹੋ ਜਿਹੀਆਂ ਪ੍ਰੰਪਰਾਵਾਂ ਪਾਉਂਦੇ ਹਨ। ਇਨ੍ਹਾਂ ਨੇ ਤਾਂ ਇਥੇ ਇਕ ਵਾਰੀ ਸਪੀਕਰ ਦੀ ਪੱਗ ਹੀ ਲਾਹ ਦਿੱਤੀ ਸੀ। ਇਹ ਪ੍ਰੰਪਰਾਵਾਂ ਬਹੁਤ ਭੈੜੀਆਂ ਹਨ ਔਰ ਇਨ੍ਹਾਂ ਨੇ ਜੋ ਹੱਥ ਕੰਡੇ ਅਪਣਾਏ ਮੈਂ ਸਮਝਦਾ ਹਾਂ ਕਿ ਇਹ ਜਮਹੂਰੀਅਤ ਦੇ ਕਾਤਲ ਹਨ। ਇਨ੍ਹਾਂ ਨੇ ਕੱਲ੍ਹ ਇਹ ਬਹੁਤ ਮਾੜਾ ਕੰਮ ਕੀਤਾ ਹੈ।.........(interruption)

(At this stage some Members were standing and interrupting.)

---

**Expunged as ordered by the Hon'ble Speaker.

**Mr. Speaker :** Please resume your seats.

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਮੇਰੀ ਤੁਹਾਨੂੰ ਬੇਨਤੀ ਹੈ ਕਿ ਆਉਣ ਵਾਲੇ ਸੈਸ਼ਨ ਵਿੱਚ ਤੁਸੀਂ ਇਨ੍ਹਾਂ ਨੂੰ ਸਮਝਾਓ ਕਿ ਬੈਠ ਕੇ ਗੱਲ ਕਰੋ ਅਤੇ ਉਨ੍ਹਾਂ ਨੂੰ ਕਹੋ ਕਿ ਉਹ ਸਹੀ ਢੰਗ ਨਾਲ, ਪਾਰਲੀਮਾਨੀ ਤਰੀਕੇ ਨਾਲ ਅਤੇ ਜਮਹੂਰੀ ਕਦਰਾਂ-ਕੀਮਤਾਂ ਦੇ ਨਾਲ ਇਸ ਸਦਨ ਵਿਚ ਆਪਣੀ ਗੱਲ ਕਰਨ। ਉਹ ਆਪਣੀ ਗੱਲ ਤਾਂ ਕਹਿ ਨਹੀਂ ਸਕਦੇ ਕਿਉਂਕਿ ਗਵਰਨਰ ਐਡਰੈਸ ਵਿਚ ਉਹ ਸਾਰੀਆਂ ਗੱਲਾਂ ਆਈਆਂ ਹਨ ਜਿਹੜੀਆਂ ਇਨ੍ਹਾਂ ਨੇ ਪਿਛਲੇ ਪੰਜ ਸਾਲਾਂ ਵਿਚ ਕੀਤੀਆਂ ਹਨ। ਜੋ ਕੁਰੱਪਸ਼ਨ ਇਨ੍ਹਾਂ ਨੇ ਪਿਛਲੇ ਪੰਜ ਸਾਲਾਂ ਵਿਚ ਕੀਤੀ ਹੈ, ਉਸ ਬਾਰੇ ਇਹ ਸੁਣ ਨਹੀਂ ਸਕੇ। ਸਪੀਕਰ ਸਾਹਿਬ, ਜੋ ਸਾਡੇ ਮੈਂਬਰ ਸਾਹਿਬਾਨ ਇਨ੍ਹਾਂ ਬਾਰੇ ਕਹਿ ਰਹੇ ਸਨ, ਉਹ ਇਹ ਬਿਲਕੁਲ ਸੁਣ ਨਹੀਂ ਸਕੇ ਕਿਉਂਕਿ ਸੁਣਨ ਦਾ ਇਨ੍ਹਾਂ ਦਾ ਗੁਰਦਾ ਹੀ ਨਹੀਂ ਹੈ। ਇਸੇ ਕਰਕੇ ਹੀ ਇਹ ਰੌਲਾ ਪਾਉਂਦੇ ਰਹੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਹੋਣ ਵਾਲੀ ਡਿਬੇਟ ਵਿਚ ਹਿੱਸਾ ਲੈਣ ਅਤੇ ਸਾਨੂੰ ਫੇਸ ਕਰਨ ਜੋ ਗੱਲਾਂ ਅਸੀਂ ਇਨ੍ਹਾਂ ਨੂੰ ਦੱਸਾਂਗੇ ਕਿ ਇਹ ਪਿਛਲੇ ਸਮੇਂ ਵਿਚ ਕੀ ਕੁਝ ਕਰਦੇ ਰਹੇ ਹਨ........(ਵਿਘਨ)

**Captain Kanwaljit Singh :** Sir, personal explanation.

**Mr. Speaker :** You have taken sufficient time. Now, we....... Yes what is your personal explanation.

## PERSONAL EXPLANATION BY CAPTAIN KANWALJIT SINGH

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਉਹ ਬੜੀ ਸੇਵਾ ਕਰਦੇ ਰਹੇ ਹਨ। ਸਪੀਕਰ ਸਾਹਿਬ, ਮੈਂ ਉਸ ਵਕਤ ਫੌਜ ਵਿਚ ਸੀ ਅਤੇ ਇਹ ਆਪਣੇ ਘਰਾਂ ਵਿਚ ਅਰਾਮ ਕਰ ਰਹੇ ਸਨ। ਮੈਂ ਇਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਅਸੀਂ ਦੇਸ਼ ਦੀਆਂ ਸਰਹੱਦਾਂ ਉਤੇ ਦੇਸ਼ ਦੇ ਦੁਸ਼ਮਣਾਂ ਨਾਲ ਲੜਦੇ ਰਹੇ ਹਾਂ, ਡਾਂਗਾਂ ਖਾਧੀਆਂ ਅਤੇ ਗੋਲੀਆਂ ਖਾਧੀਆਂ। ਮੈਂ ਸਰਹੱਦਾਂ ਉਤੇ ਰਾਖੀ ਕਰਦਾ ਰਿਹਾ ਹਾਂ। ਦੂਸਰੀ ਗੱਲ ਜਿਹੜੀ ਇਨ੍ਹਾਂ ਨੇ ਦੀ ਕੀਤੀ ਹੈ ਇਨ੍ਹਾਂ ਨੂੰ ਪੁੱਛੋ ਕਿ ਪਿਛਲੇ ਸੈਸ਼ਨਾਂ ਵਿਚ ਇਹ ਕੀ ਕਰਦੇ ਰਹੇ ਹਨ ।(ਟਰੇਜਰੀ ਬੈਂਚਿਜ਼ ਵੱਲ ਇਸ਼ਾਰਾ) ** **ਤਾਂ ਇਨ੍ਹਾਂ ਨੇ ਵਿਖਾਇਆ ਸੀ।

**Mr. Speaker :** Kanwaljit Ji, please resume your seat.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈ ਜ਼ੀਰੋ ਆਵਰ ਵਿਚ ਇਕ ਹੋਰ ਪੁਆਇੰਟ ਰੱਖਣਾ ਚਾਹੁੰਦਾ ਹਾਂ।

(ਇਸ ਸਮੇਂ ਸਰਦਾਰ ਬੀਰ ਦਵਿੰਦਰ ਸਿੰਘ ਜੀ ਵੀ ਆਪਣੀ ਸੀਟ ਤੇ ਖੜ੍ਹੇ ਸਨ।)

**ਸ਼੍ਰੀ ਸਪੀਕਰ :** ਜ਼ੀਰੋ ਆਵਰ ਸਮਾਪਤ ਹੋ ਗਿਆ ਹੈ। ਬੈਠ ਜਾਓ। ਬੀਰ ਦਵਿੰਦਰ ਸਿੰਘ ਜੀ, ਤੁਸੀਂ ਵੀ ਬੈਠੋ। ਹਾਂ ਜੀ। ਮਨਪ੍ਰੀਤ ਸਿੰਘ ਜੀ, ਤੁਸੀਂ ਦੱਸੋ।

---

*Expunged as ordered by the Hon'ble Speaker.

## MATTERS RAISED DURING ZERO HOUR *(RESUMPTION)*

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰਾ ਤਾਂ ਸਵਾਲ ਰੋਟੀ-ਰੋਜ਼ੀ ਦਾ ਮਸਲਾ ਹੈ। ਮੈਂ ਤੁਹਾਡੀ ਮਾਰਫਤ ਇਸ ਸਦਨ ਵਿਚ ਇਕ ਬੜੇ ਹੀ ਅਹਿਮ ਮਸਲੇ ਜਿਹੜਾ ਕਿ ਆਮ ਲੋਕਾਂ ਨਾਲ ਜੁੜਿਆ ਹੋਇਆ ਹੈ, ਬਾਰੇ ਕਹਿਣਾ ਚਾਹੁੰਦਾ ਹਾਂ। ਨਹਿਰ ਸਰਹਿੰਦ ਉਤੇ ਤਕਰੀਬਨ 300 ਲਿਫਟ ਇਰੀਗੇਸ਼ਨ ਸਕੀਮਾਂ ਚਲ ਰਹੀਆਂ ਹਨ। ਇਹ ਪਿਛਲੇ ਪੰਜ ਸਾਲਾਂ ਤੋਂ ਨਹੀਂ ਚਲ ਰਹੀਆਂ ਬਲਕਿ ਉਸ ਤੋਂ ਵੀ ਪਹਿਲਾਂ ਦੀਆਂ ਚਲ ਰਹੀਆਂ ਹਨ। ਬਿਨਾਂ ਕਿਸੇ ਵਜ੍ਹਾ ਤੋਂ ਉਨ੍ਹਾਂ ਸਕੀਮਾਂ ਨੂੰ ਨਹਿਰੀ ਚੀਫ਼ ਇੰਜੀਨੀਅਰ ਵੱਲੋਂ ਬੰਦ ਕਰ ਦਿੱਤਾ ਗਿਆ ਹੈ। ਸਾਉਣੀ ਦੀ ਫਸਲ ਬੀਜੀ ਜਾਣ ਵਾਲੀ ਹੈ ਅਤੇ ਇਨ੍ਹਾਂ ਨਹਿਰੀ ਲਿਫਟ ਇਰੀਗੇਸ਼ਨ ਸਕੀਮਾਂ ਨਾਲ 20 ਹਜ਼ਾਰ ਏਕੜ ਜ਼ਮੀਨ ਦੀ ਸਿੰਚਾਈ ਹੁੰਦੀ ਹੈ। 30 ਤੋਂ 40 ਲੱਖ ਰੁਪਏ ਵਾਲੀ ਇਕ ਸਕੀਮ ਨੂੰ ਚਲਾਉਣ ਵਾਸਤੇ ਕਿਸਾਨਾਂ ਨੇ ਬੈਂਕਾਂ ਆਦਿ ਤੋਂ ਕਰਜ਼ੇ ਲਏ ਹੋਏ ਹਨ ਅਤੇ ਉਨ੍ਹਾਂ ਨੇ ਅੰਡਰ-ਗਰਾਊਂਡ ਪਾਈਪ ਲਿਫਟ ਕੀਤੀਆਂ ਹੋਈਆਂ ਹਨ। ਸਪੀਕਰ ਸਾਹਿਬ, ਕੋਈ ਵਜ੍ਹਾ ਨਹੀਂ ਕਿ ਇਹ ਸਕੀਮਾਂ ਬੰਦ ਕਰ ਦਿੱਤੀਆਂ ਜਾਣ। ਸ਼ਾਇਦ ਮਹਿਕਮਾ ਨਹਿਰੀ ਵਲੋਂ ਜਿਹੜਾ ਪਾਣੀ ਰਾਜਸਥਾਨ ਨੂੰ ਦੇਣਾ ਹੁੰਦਾ ਹੈ ਉਹ ਪਾਣੀ ਟੇਲਾਂ ਤੇ ਪੂਰਾ ਨਹੀਂ ਜਾ ਰਿਹਾ। ਪਿਛਲੇ ਪੰਜ ਸਾਲਾਂ ਵਿਚ ਇਹ ਪਾਣੀ ਪੂਰਾ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਵੀ ਸ਼ਾਇਦ ਬੈਠੇ ਹਨ, ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਫੈਸਲਾ ਕਾਨੂੰਨੀ ਤੌਰ ਤੇ ਠੀਕ ਨਹੀਂ ਹੈ ਅਤੇ ਇਸ ਨੇ ਕਾਨੂੰਨ ਦੀਆਂ ਨਜ਼ਰਾਂ ਵਿਚ ਇਕ ਮਿੰਟ ਵੀ ਨਹੀਂ ਠਹਿਰ ਸਕਣਾ ਅਤੇ ਪਹਿਲੀ ਪੇਸ਼ੀ ਵਿਚ ਹੀ ਇਹ ਫੈਸਲਾ ਵਾਪਸ ਲੈਣਾ ਪੈਣਾ ਹੈ ਕਿਉਂਕਿ ਕਿਸਾਨਾਂ ਨੇ ਬੈਂਕਾਂ ਕੋਲੋਂ ਕਰਜ਼ੇ ਲਏ ਹਨ, ਉਨ੍ਹਾਂ ਨੇ ਲੋਨ ਵਾਪਸ ਵੀ ਕਰਨੇ ਹਨ.......(ਵਿਘਨ)

**ਸ਼੍ਰੀ ਸਪੀਕਰ** : ਮਨਪ੍ਰੀਤ ਸਿੰਘ ਜੀ, ਤੁਸੀਂ ਆਪਣੇ ਜ਼ਜਬਾਤ ਦੱਸ ਦਿੱਤੇ ਹਨ। ਮੈਂ ਗਰੇਟਫੁੱਲ ਹਾਂ। ਹਾਂ ਜੀ, ਪ੍ਰਤਾਪ ਸਿੰਘ ਬਾਜਵਾ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਲੋਕ ਕਾਰਜ (ਭਵਨ ਤੇ ਮਾਰਗ) ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਜੀ ਨੇ ਆਪਣੀ ਪਰਸਨਲ ਐਕਸਪਲੇਨੇਸ਼ਨ ਦਿੰਦੇ ਹੋਏ ਕਿਹਾ ਹੈ, ਉਸ ਬਾਰੇ ਮੈਂ ਕਲੈਰੀਫਿਕੇਸ਼ਨ ਕਰਨਾ ਚਾਹੁੰਦਾ ਹਾਂ। ਉਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਨੇ ਬਾਰਡਰ ਉਤੇ ਡਾਂਗਾਂ ਖਾਧੀਆਂ। ਅਸੀਂ ਤਾਂ ਸੋਚਦੇ ਸੀ ਕਿ ਉਹ ਮਿਲਟਰੀ ਵਿਚ ਸਰਵਿਸ ਤੇ ਸਨ। ਡਾਂਗਾਂ ਸ਼ਬਦ ਤੋਂ ਤਾਂ ਇੰਜ ਲਗਦਾ ਹੈ ਕਿ ਉਹ ਹੋਮਗਾਰਡ ਵਿਚ ਸਨ।

**ਸ਼੍ਰੀ ਸਪੀਕਰ** : ਹਾਂ ਜੀ, ਮਿਲਟਰੀ ਵਿਚ ਡਾਂਗਾਂ ਨਹੀਂ ਖਾਧੀਆਂ ਜਾਂਦੀਆਂ।

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਜ਼ੀਰੋ ਆਵਰ ਦੀ ਇਹ ਪਰੰਪਰਾ ਰਹੀ ਹੈ, ਜਦੋਂ ਅਟਵਾਲ ਸਾਹਿਬ ਵੀ ਸਪੀਕਰ ਸਨ ਤਾਂ ਅਸੀਂ ਵੀ ਜਦੋਂ ਬੋਲਦੇ ਸੀ ਤਾਂ ਉਹ ਵੀ ਇਕ ਪਾਰਟੀ ਦੇ ਇਕ ਮੈਂਬਰ ਨੂੰ ਹੀ ਬੋਲਣ ਦੀ ਇਜ਼ਾਜ਼ਤ ਦਿੰਦੇ ਸਨ। ਹੁਣ ਇਹ ਨਹੀਂ ਕਿ ਪਾਰਟੀ ਦੇ ਸਾਰੇ ਬੰਦੇ ਜ਼ੀਰੋ ਆਵਰ ਵਿੱਚ ਆਪਣੀਆਂ ਸਪੀਚਾਂ ਕਰਨ। ਇਸ ਲਈ ਮੇਰੀ ਬੇਨਤੀ ਹੈ......

**Mr. Speaker :** I totally agree with you. I now call the next business, Call Attention Notices, Yes, Sardar Bir Devinder Singh.

**Sardar Bir Devinder Singh :** Speaker Sahib, I beg to draw......

(ਸ਼੍ਰੀਮਤੀ ਜਗੀਰ ਕੌਰ, ਮੈਂਬਰ, ਸ਼੍ਰੋਮਣੀ ਅਕਾਲੀ ਦਲ (ਬਾਦਲ) ਵੱਲੋਂ ਬੈਠੇ-ਬੈਠੇ ਵਿਘਨ) ਮੈਂ ਕਹਿੰਦਾ ਹਾਂ ਕਿ ਤੁਸੀਂ ਖੜ੍ਹੇ ਹੋ ਕੇ ਬੋਲੋ, ਬੈਠੇ-ਬੈਠੇ ਬੁੜ-ਬੁੜ ਨਾ ਕਰੀ ਜਾਵੋ।

**Mr. Speaker** : Please do not make any remarks. I am here to say anything. Please carry on with your Call Attention.

## CALL ATTENTION NOTICES UNDER RULE 66

### (SERIAL NO. 1)

**Sardar Bir Devinder Singh :** Sir, I beg to draw the attention of the Government towards a matter of urgent public importance namely the recent decision of the Government to slash substantially the salaries of the employees of some of the Corporations/Boards and other Public Sector Undertakings. This decision of Government has caused widespread sense of disquite among the affected employees creating a fear of disfunction and disorder in these organizations. To allay the fears in the minds of the affected employees.

Keeping in view the obvious and urgent importance of the matter, the Minister concerned may please be asked to make a statement on the floor of the House.

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ (ਸਰਦਾਰ ਲਾਲ ਸਿੰਘ) :** ਇਸ ਉੱਚ ਸਦਨ ਦੇ ਮਾਨਯੋਗ ਮੈਂਬਰ ਰਾਜ ਦੀ ਵਿੱਤੀ ਸਥਿਤੀ ਤੋਂ ਭਲੀ ਭਾਂਤ ਜਾਣੂੰ ਹਨ। ਮੌਜੂਦਾ ਸਰਕਾਰ ਨੇ ਜਦੋਂ ਕਾਰਜਭਾਰ ਸੰਭਾਲਿਆ ਤਾਂ ਇਸਨੂੰ ਮੁਕੰਮਲ ਦੀਵਾਲੀਆਪਨ ਦਾ ਸਾਹਮਣਾ ਕਰਨਾ ਪਿਆ। ਸਾਡਾ ਪਹਿਲਾ ਕੰਮ ਰਾਜ ਦੀ ਸਹੀ ਵਿੱਤੀ ਸਥਿਤੀ ਤੇ ਵਾਈਟ ਪੇਪਰ ਜੋ ਪਿਛਲੇ ਸੈਸ਼ਨ ਦੌਰਾਨ ਸਦਨ ਦੀ ਮੇਜ਼ ਤੇ ਰੱਖਿਆ ਗਿਆ ਸੀ, ਰਾਹੀਂ ਇਸ ਸਦਨ ਦੇ ਮਾਨਯੋਗ ਮੈਂਬਰਾਂ ਨੂੰ ਅਤੇ ਉਨ੍ਹਾਂ ਰਾਹੀਂ ਆਮ ਜਨਤਾ ਨੂੰ ਜਾਣੂੰ ਕਰਵਾਉਣਾ ਸੀ।

ਸਰਕਾਰ ਵੱਲੋਂ ਵਿੱਤੀ ਸਾਧਨਾਂ ਵਿੱਚ ਵਾਧਾ ਕਰਨ ਅਤੇ ਅਣ-ਉਤਪਾਦਕ ਖਰਚੇ ਘਟਾਉਣ ਵਾਸਤੇ ਪਾਲਿਸੀ ਫੈਸਲੇ ਲੈਣ ਸਬੰਧੀ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਕੈਬਨਿਟ ਸਬ ਕਮੇਟੀ ਆਨ ਫਿਸਕਲ ਮੈਨੇਜਮੈਂਟ ਦਾ ਗਠਨ ਕੀਤਾ ਗਿਆ ਤਾਂ ਜੋ ਰਾਜ ਦੀ ਵਿੱਤੀ ਸਥਿਤੀ ਨੂੰ ਮੁੜ ਲੀਹਾਂ ਤੇ ਲਿਆਂਦਾ ਜਾ ਸਕੇ। ਕੈਬਨਿਟ ਸਬ ਕਮੇਟੀ ਆਨ ਫਿਸਕਲ ਮੈਨੇਜਮੈਂਟ ਵਲੋਂ ਇਸ ਤੱਥ ਤੇ ਵਿਚਾਰ-ਵਟਾਂਦਰਾ ਕੀਤਾ ਗਿਆ ਕਿ ਰਾਜ ਸਰਕਾਰ ਦੇ ਜਨਤਕ ਅਦਾਰੇ ਡੂੰਘੀਆਂ ਵਿੱਤੀ ਉਲਝਣਾਂ ਵਿੱਚ ਹਨ। ਰਾਜ ਦੀ ਆਰਥਿਕਤਾ ਸਬੰਧੀ ਵਾਈਟ ਪੇਪਰ ਵੀ ਇਸ ਪੱਖ ਨੂੰ ਉਜਾਗਰ ਕਰਦਾ ਹੈ। ਸੰਖੇਪ ਵਿੱਚ ਰਾਜ ਦੇ ਜਨਤਕ ਅਦਾਰਿਆਂ ਸਬੰਧੀ ਮੁੱਖ ਪੈਮਾਨੇ ਹੇਠ ਅਨੁਸਾਰ ਹਨ :

| | | |
|---|---|---|
| (1) | ਪੰਜਾਬ ਅੰਦਰ ਸਟੈਚੂਟਰੀ/ਨਾਨ ਸਟੈਚੂਟਰੀ ਬੋਰਡ/ਕਾਰਪੋਰੇਸ਼ਨਾਂ ਦੀ ਕੁੱਲ ਗਿਣਤੀ | 4 |
| (2) | ਡਿਸਇਨਵੈਸਟਮੈਂਟ ਕਮਿਸ਼ਨ ਵੱਲੋਂ ਵਿਚਾਰੇ ਗਏ ਜਨਤਕ ਅਦਾਰੇ ਅਤੇ ਇਹਨਾਂ ਦੇ ਸਹਾਇਕ ਅਦਾਰੇ ਅਤੇ ਉਚਤਮ ਸਹਿਕਾਰੀ ਅਦਾਰੇ— | |
| (ੳ) | ਜਨਤਕ ਅਦਾਰੇ | 29 |
| (ਅ) | ਸਹਾਇਕ ਅਦਾਰੇ | 11 |
| (ੲ) | ਉਚਤਮ ਸਹਿਕਾਰੀ ਅਦਾਰੇ | 9 |

(ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ)

| | | | |
|---|---|---|---|
| (3) | | ਉਪਰੋਕਤ (2) ਵਿੱਚ ਮਿਤੀ 31 ਮਾਰਚ, 2001 ਤੱਕ ਸਰਕਾਰ ਵਲੋਂ ਸ਼ੇਅਰ ਕੈਪੀਟਲ ਦੇ ਤੌਰ ਤੇ ਲਗਾਈ ਗਈ ਪੂੰਜੀ | .. 3396.98 ਕਰੋੜ |
| | (ੳ) | ਸ਼ੇਅਰ ਕੈਪੀਟਲ ਤੇ ਮਿਤੀ 31 ਮਾਰਚ, 2001 ਤੱਕ ਇਕੱਠਾ ਲਾਭ ਅੰਸ਼ | .. 8.40 ਕਰੋੜ |
| | (ਅ) | ਕਰਜ਼ੇ | .. 5033.31 ਕਰੋੜ |
| | (ੲ) | ਸਾਲ 2000-2001 ਵਿੱਚ ਘਾਟਾ | .. 185.59 ਕਰੋੜ |
| | (ਸ) | ਇਕੱਠਾ ਘਾਟਾ | .. 1444.95 ਕਰੋੜ |
| | (ਹ) | ਮਿਤੀ 31 ਮਾਰਚ, 2002 ਤੱਕ ਕੁੱਲ ਬਕਾਇਆ ਗਰੰਟੀ | .. 18707.12 ਕਰੋੜ |
| | | **ਕਰਮਚਾਰੀਆਂ ਦੀ ਕੁੱਲ ਗਿਣਤੀ :** | .. 1,18,624 |

ਸਰਕਾਰ ਨੂੰ ਇਨ੍ਹਾਂ ਜਨਤਕ ਅਦਾਰਿਆਂ ਦੀ ਮਾਲਕ ਹੋਣ ਦੇ ਨਾਤੇ ਅਜਿਹੀ ਸਥਿਤੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਜਿੱਥੇ ਬਹੁਤ ਸਾਰੇ ਜਨਤਕ ਅਦਾਰੇ ਇਸ ਤਰੀਕੇ ਨਾਲ ਚੱਲ ਰਹੇ ਹਨ ਜਿਸ ਨਾਲ ਬਹੁਤ ਘਾਟਾ ਪੈ ਰਿਹਾ ਹੈ ਅਤੇ ਸਰਕਾਰ ਨੂੰ ਇਨ੍ਹਾਂ ਜਨਤਕ ਅਦਾਰਿਆਂ ਵਿੱਚ ਕਰਜ਼ੇ ਅਤੇ ਸਕਿਓਰਟੀ ਦੇ ਤੌਰ ਤੇ ਬਹੁਤ ਜ਼ਿਆਦਾ ਪੂੰਜੀ ਲਗਾਉਣ ਤੇ ਨਾ-ਮਾਤਰ ਰਿਟਰਨ ਹੋ ਰਹੀ ਹੈ। ਦੂਸਰੇ ਪਾਸੇ ਇਨ੍ਹਾਂ ਜਨਤਕ ਅਦਾਰਿਆਂ ਵਿੱਚੋਂ ਕੁਝ ਅਮਲੇ ਤੇ ਨਿਸ਼ਚਿਤ ਖਰਚਾ ਕਰ ਰਹੇ ਹਨ, ਉਥੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਜਨਤਕ ਅਦਾਰਿਆਂ ਵੱਲੋਂ ਆਪਣੇ ਕਰਮਚਾਰੀਆਂ ਨੂੰ ਨਾ ਮਿਲਣਯੋਗ ਤਨਖਾਹਾਂ ਅਤੇ ਹੋਰ ਸਹੂਲਤਾਂ ਨਹੀਂ ਦਿੱਤੀਆਂ ਗਈਆਂ। ਇਹ ਕੁਝ ਅਦਾਰਿਆਂ ਵੱਲੋਂ ਹੀ ਦਿੱਤੀਆਂ ਗਈਆਂ ਹਨ। ਇਸ ਨੇ ਵੱਖ-ਵੱਖ ਅਦਾਰਿਆਂ ਵਿੱਚ ਨਾ-ਬਰਾਬਰਤਾ ਦੀ ਸਥਿਤੀ ਪੈਦਾ ਕੀਤੀ ਹੋਈ ਹੈ। ਤਨਖਾਹਾਂ ਅਤੇ ਹੋਰ ਸਹੂਲਤਾਂ ਜਿਸ ਕਾਰਨ ਅਮਲੇ ਤੇ ਜ਼ਿਆਦਾ ਖਰਚ ਹੋ ਰਿਹਾ ਹੈ, ਦੇ ਫਜ਼ੂਲ ਖਰਚੇ ਘਟਾਉਣ ਅਤੇ ਵੱਖ-ਵੱਖ ਜਨਤਕ ਅਦਾਰਿਆਂ ਵਿੱਚ ਨਾ ਬਰਾਬਰਤਾ ਨੂੰ ਖਤਮ ਕਰਨ ਲਈ ਸਰਕਾਰ ਵੱਲੋਂ ਇਹ ਪਾਲਿਸੀ ਫੈਸਲਾ ਕੀਤਾ ਗਿਆ ਹੈ ਕਿ ਜਨਤਕ ਅਦਾਰਿਆਂ ਦੇ ਕਰਮਚਾਰੀਆਂ ਦੀਆਂ ਤਨਖਾਹਾਂ ਅਤੇ ਹੋਰ ਸਹੂਲਤਾਂ ਰਾਜ ਸਰਕਾਰ ਦੇ ਕਰਮਚਾਰੀਆਂ ਤੋਂ ਵੱਧ ਨਹੀਂ ਹੋਣੀਆਂ ਚਾਹੀਦੀਆਂ। ਮੈਨੂੰ ਇਹ ਉਮੀਦ ਹੈ ਕਿ ਇਹ ਕਾਰਵਾਈ ਵੱਖ-ਵੱਖ ਜਨਤਕ ਅਦਾਰਿਆਂ ਵਿੱਚ ਬਰਾਬਰਤਾ ਲਿਆਏਗੀ ਅਤੇ ਉਨ੍ਹਾਂ ਨੂੰ ਹੋਰਨਾਂ ਦੇ ਮੁਕਾਬਲੇ ਯੋਗ ਅਤੇ ਲਾਭਦਾਇਕ ਬਣਾਏਗੀ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੰਦਿਆਂ ਬੜੀ ਵਿਸਤ੍ਰਿਤ ਜਾਣਕਾਰੀ ਦਿੱਤੀ ਹੈ। ਇਸ ਵਿੱਚ ਇਨ੍ਹਾਂ ਨੇ ਕਮੇਟੀ ਆਨ ਡਿਸਇਨਵੈਸਟਮੈਂਟ ਦਾ ਵੀ ਜ਼ਿਕਰ ਕੀਤਾ ਹੈ ਔਰ ਸਟੇਟ ਦੀ ਜੋ ਫਾਇਨਾਂਸ਼ੀਅਲ ਕੰਡੀਸ਼ਨ ਹੈ, ਉਸ ਬਾਰੇ ਜੋ ਵਾਈਟ ਪੇਪਰ ਗੌਰਮਿੰਟ ਨੇ ਹਾਊਸ ਵਿੱਚ ਪਲੇਸ ਕੀਤਾ ਹੈ, ਉਸ ਦਾ ਵੀ ਜ਼ਿਕਰ ਕੀਤਾ ਹੈ। ਇੱਕ ਤਾਂ ਗੱਲ ਇਹ ਹੈ ਕਿ ਜਦੋਂ ਵਾਈਟ ਪੇਪਰ ਹਾਊਸ ਵਿੱਚ ਰੱਖਿਆ ਗਿਆ ਸੀ, ਉਸ ਵਿੱਚ ਡਿਸਇਨਵੈਸਟਮੈਂਟ ਕਮੇਟੀ ਦੀ ਰਿਪੋਰਟ ਦਾ ਹਵਾਲਾ ਨਹੀਂ ਸੀ। ਦੂਸਰਾ, ਮੈਂ ਇਹ ਸਮਝਦਾ ਹਾਂ ਕਿ ਇਹ ਇੱਕ ਬਹੁਤ ਵੱਡਾ ਫਿਸਕਲ ਮਿਸਮੈਨੇਜਮੈਂਟ ਸਕੈਮ ਹੈ। ਇਨ੍ਹਾਂ ਨੇ ਵੱਖ-ਵੱਖ ਤੌਰ ਤੇ 29,11 ਅਤੇ 9 ਅਦਾਰਿਆਂ ਦਾ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਕੁਝ ਐਸੀਆਂ ਕੰਪਨੀਆਂ ਹਨ ਜਿਨ੍ਹਾਂ ਬਾਰੇ ਤੁਸੀਂ ਹੈਰਾਨ ਹੋਵੋਗੇ। ਜਿਸ ਤਰ੍ਹਾਂ ਮੈਂ ਪਨਵਾਇਰ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਇਸ ਬਾਰੇ ਫਾਇਨਾਂਸ ਡਿਪਾਰਟਮੈਂਟ ਵੱਲੋਂ ਪਬਲਿਕ ਸੈਕਟਰ ਅਤੇ ਅੰਡਰਟੇਕਿੰਗਜ਼ ਨੂੰ ਲਿਖ ਕੇ ਭੇਜਿਆ ਗਿਆ ਕਿ ਇਹ ਸ਼ਤ ਪ੍ਰਤੀਸ਼ਤ ਗੌਰਮਿੰਟ ਦਾ ਅਦਾਰਾ ਹੈ।

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਟ ਕਰੋ।

**ਸਰਦਾਰ ਬੀਰ ਦਵਿੰਦਰ ਸਿੰਘ** : ਇਸ ਵਿੱਚ ਇਨਵੈਸਟਮੈਂਟ ਕੀਤੀ ਜਾ ਸਕਦੀ ਹੈ। ਤਕਰੀਬਨ 100 ਕਰੋੜ ਦੀ ਇਨਵੈਸਟਮੈਂਟ ਇਸ ਚਿੱਠੀ ਦੇ ਹਵਾਲੇ ਨਾਲ ਕੀਤੀ ਗਈ। ਦੂਸਰਾ ਇਹ ਹੈ ਕਿ ਜਿਹੜੇ ਕਾਰਪੋਰੇਸ਼ਨ ਅਤੇ ਬੋਰਡ ਹਨ ਜਿਨ੍ਹਾਂ ਨੂੰ ਘਾਟਾ ਪੈ ਰਿਹਾ ਹੈ, ਬਰਬਾਦੀ ਹੋਈ ਹੈ, ਉਸ ਦੀ ਜ਼ਿੰਮੇਵਾਰੀ ਛੋਟੇ ਮੁਲਾਜ਼ਮਾਂ ਤੇ ਨਹੀਂ ਪਾਈ ਜਾ ਸਕਦੀ.......

**Mr. Speaker** : Please put question.

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਜਿਹੜੇ ਆਈ.ਏ.ਐਸ. ਜਾਂ ਪੀ.ਸੀ.ਐਸ. ਅਫਸਰ ਇਨ੍ਹਾਂ ਬੋਰਡਾਂ/ਕਾਰਪੋਰੇਸ਼ਨਾਂ ਦੇ ਚੇਅਰਮੈਨ, ਮੈਨੇਜਿੰਗ ਡਾਇਰੈਕਟਰ ਜਾਂ ਜਰਨਲ ਮੈਨੇਜਰ ਰਹੇ ਹਨ, ਜਿਨ੍ਹਾਂ ਦੇ ਅਧਿਕਾਰ ਖੇਤਰ ਵਿੱਚ ਬੋਰਡਾਂ/ਕਾਰਪੋਰੇਸ਼ਨਾਂ ਨੂੰ ਚਲਾਉਣ ਦਾ ਪ੍ਰਬੰਧ ਸੀ ਅਤੇ ਜਿਨ੍ਹਾਂ ਕਾਰਨ ਇਹ ਘਾਟਾ ਪਿਆ ਹੈ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਫੈਸਲਾ ਕਰਨ ਤੋਂ ਪਹਿਲਾਂ ਸਰਕਾਰ ਨੇ ਉਨ੍ਹਾਂ ਉਚ ਅਧਿਕਾਰੀਆਂ ਖਿਲਾਫ ਵੀ ਕੋਈ ਕਾਰਵਾਈ ਕਰਨ ਦਾ ਫੈਸਲਾ ਕੀਤਾ ਹੈ ਜਿਨ੍ਹਾਂ ਦੇ ਜ਼ੇਰੇ-ਕਿਆਦਤ ਬੋਰਡਾਂ/ਕਾਰਪੋਰੇਸ਼ਨਾਂ ਨੂੰ ਘਾਟਾ ਪਿਆ ਅਤੇ ਇਹ ਬਰਬਾਦ ਹੋਈਆਂ ? ਦੂਸਰੀ ਗੱਲ ਇਹ ਹੈ ਕਿ ਜਿਹੜੀ ਡਿਸਇਨਵੈਸਟਮੈਂਟ ਕਮੇਟੀ ਦੀ ਰਿਪੋਰਟ ਹੈ, ਜਿਸ ਦੀ ਵਜ੍ਹਾ ਕਰਕੇ 50,000 ਮੁਲਾਜ਼ਮਾਂ ਦੀ ਗਰਦਨ ਤੇ ਤਲਵਾਰ ਲਟਕ ਗਈ ਹੈ, ਮੇਰੀ ਬੇਨਤੀ ਹੈ ਕਿ ਉਹ ਰਿਪੋਰਟ ਹਾਊਸ ਵਿੱਚ ਪੇਸ਼ ਕੀਤੀ ਜਾਵੇ ਅਤੇ ਫਿਰ ਉਸ ਤੇ ਵਿਸਤ੍ਰਿਤ ਬਹਿਸ ਕਰਵਾਈ ਜਾਵੇ। ਉਸ ਤੋਂ ਬਾਅਦ ਹਾਊਸ ਦੀ ਓਪੀਨੀਅਨ ਲੈ ਕੇ ਹੀ ਇਨ੍ਹਾਂ ਮੁਲਾਜ਼ਮਾਂ ਖਿਲਾਫ ਕਾਰਵਾਈ ਕੀਤੀ ਜਾਵੇ। ਔਰ ਭਾਵੇਂ ਹਾਊਸ ਦੇ ਦੂਸਰੇ ਕੰਮ-ਕਾਰ ਵਿੱਚ ਛੱਡ ਕੇ ਇਸ ਤੇ ਬਹਿਸ ਲਈ ਅੱਧਾ-ਪੌਣਾ ਘੰਟਾ ਜਾਂ ਇਕ ਘੰਟਾ ਨਿਸ਼ਚਿਤ ਕਰ ਲਵੋ। The report of the Disinvestment Committee should be made available to the House, ਤਾਂ ਕਿ ਅਸੀਂ ਉਸ ਤੇ ਬਹਿਸ ਕਰ ਸਕੀਏ।

**ਸ੍ਰੀ ਸਪੀਕਰ** : ਮੰਤਰੀ ਜੀ, ਤੁਸੀਂ ਡਿਸਇਨਵੈਸਟਮੈਂਟ ਕਮੇਟੀ ਦੀ ਰਿਪੋਰਟ ਹਾਊਸ ਵਿੱਚ ਰੱਖਣ ਨੂੰ ਤਿਆਰ ਹੋ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕਿਹਾ ਹੈ ਕਿ 50,000 ਮੁਲਾਜ਼ਮ ਇਨਵਾਲਡ ਹਨ, ਪਰ ਡਿਸਇਨਵੈਸਟਮੈਂਟ ਰਿਪੋਰਟ ਦੀ ਜਾਂ ਦੂਜੀ ਜਿਹੜੀ ਮੈਂ ਫਿਗਰ ਦਿੱਤੀ ਹੈ ਉਸ ਵਿੱਚ ਸਿਰਫ਼ 1,18,624 ਮੁਲਾਜ਼ਮ ਹਨ......

**ਸਰਦਾਰ ਬੀਰ ਦਵਿੰਦਰ ਸਿੰਘ** : ਮੈਂ ਤਾਂ 50,000 ਕਿਹਾ ਸੀ, ਤੁਸੀਂ ਇੱਕ ਲੱਖ ਕਹਿ ਰਹੇ ਹੋ.....

**ਮੰਤਰੀ** : ਇਹ ਮੈਂ ਜੋ ਫਿਗਰ ਦਿੱਤੀ ਹੈ...

**ਸਰਦਾਰ ਬੀਰ ਦਵਿੰਦਰ ਸਿੰਘ** : ਮੈਂ ਤਾਂ 50,000 ਕਿਹਾ ਸੀ then, it is more serious in case it is more than one lakh.

**ਮੰਤਰੀ** : ਜਿਥੋਂ ਤੱਕ ਇਨ੍ਹਾਂ ਦਾ ਸੁਝਾਓ ਹੈ ਕਿ ਜਿਹੜੇ ਵੱਡੇ ਅਫਸਰ, ਆਈ.ਏ.ਐਸ. ਅਫ਼ਸਰ ਹਨ, ਜਿਨ੍ਹਾਂ ਦੀ ਅਣਗਹਿਲੀ ਕਾਰਨ ਘਾਟਾ ਪਿਆ ਹੈ, ਉਨ੍ਹਾਂ ਦੇ ਖਿਲਾਫ਼ ਕੋਈ ਕਾਰਵਾਈ ਹੋਵੇਗੀ, ਇਹ ਸੁਝਾਓ ਤੁਹਾਡਾ ਬਹੁਤ ਅੱਛਾ ਹੈ, ਇਸ ਤੇ ਜ਼ਰੂਰ ਵਿਚਾਰ ਕਰਾਂਗੇ।

ਜਿਥੋਂ ਤੱਕ ਡਿਸਇਨਵੈਸਟਮੈਂਟ ਰਿਪੋਰਟ ਦਾ ਮਾਮਲਾ ਹਾਊਸ ਵਿੱਚ ਰੱਖਣ ਦਾ ਹੈ, ਇਹ ਹਾਊਸ ਖਤਮ ਹੋਣ ਤੋਂ ਬਾਅਦ ਮੇਰੇ ਕੋਲ ਆ ਜਾਣ ਮੈਂ ਇਨ੍ਹਾਂ ਨੂੰ ਦਿਖਾ ਦੇਵਾਂਗਾ......

**ਸਰਦਾਰ ਬੀਰ ਦਵਿੰਦਰ ਸਿੰਘ :** ਅਸੀਂ ਚਾਹੁੰਦੇ ਹਾਂ ਕਿ ਡਿਸਇਨਵੈਸਟਮੈਂਟ ਰਿਪੋਰਟ ਹਾਊਸ ਵਿੱਚ ਪਲੇਸ ਕੀਤੀ ਜਾਵੇ। ਇਸ ਵਿੱਚ ਕੀ ਇਤਰਾਜ਼ ਹੈ ?

**ਸ਼੍ਰੀ ਸਪੀਕਰ :** ਉਹ ਤੁਹਾਨੂੰ ਦਿਖਾਉਣ ਨੂੰ ਤਾਂ ਤਿਆਰ ਹਨ ਪਰ ਹਾਊਸ ਵਿੱਚ ਰੱਖਣ ਨੂੰ ਤਿਆਰ ਨਹੀਂ।

**ਸਰਦਾਰ ਬੀਰ ਦਵਿੰਦਰ ਸਿੰਘ :** ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਿਹੜਾ ਇਨ੍ਹਾਂ ਦੇ ਜੇਠ ਲੱਗਦੇ ਹਨ।

**ਮੰਤਰੀ :** ਅਜੇ ਪੂਰੀ ਰਿਪੋਰਟ ਤਿਆਰ ਨਹੀਂ ਹੈ। ਅਜੇ ਅੰਡਰ ਕੰਸਿਡਰੇਸ਼ਨ ਹੈ। ਜਦੋਂ ਮੁਕੰਮਲ ਰਿਪੋਰਟ ਆ ਜਾਵੇਗੀ ਤਾਂ ਹਾਊਸ ਵਿੱਚ ਰੱਖ ਦੇਵਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ :** ਬਹੁਤ ਅੱਛੀ ਗੱਲ ਹੈ, ਮੈਂ ਐਪਰੀਸ਼ੀਏਟ ਕਰਦਾ ਹਾਂ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹਾਲੇ ਡਿਸਇਨਵੈਸਟਮੈਂਟ ਕਮੇਟੀ ਦੀ ਰਿਪੋਰਟ ਪੂਰੀ ਤਿਆਰ ਹੀ ਨਹੀਂ ਹੋਈ, ਇਸ ਕਰਕੇ ਮੇਰਾ ਖਿਆਲ ਹੈ ਕਿ ਉਦੋਂ ਤੱਕ ਮੁਲਾਜ਼ਮਾਂ ਤੇ ਕੋਈ ਕਾਰਵਾਈ ਹੋਣੀ ਨਹੀਂ।

**ਸ਼੍ਰੀ ਸਪੀਕਰ :** ਅਗਲੀ ਕਾਲ ਅਟੈਸ਼ਨ।

**Sardar Bir Devinder Singh** : Sir, I beg to draw the attention of the Government.........(Interruption)

**ਕੈਪਟਨ ਕੰਵਲਜੀਤ ਸਿੰਘ :** ** **

**Mr. Speaker :** This is no Point of Order.

**ਸਰਦਾਰ ਬੀਰ ਦਵਿੰਦਰ ਸਿੰਘ :** ਮੈਂ ਤਾਂ ਪੰਜਾਬੀ ਵਿੱਚ ਪੜ੍ਹ ਦੇਵਾਂਗਾ ਜੀ। ....(ਵਿਘਨ) ਮੈਨੂੰ ਕੋਈ ਇਤਰਾਜ਼ ਨਹੀਂ ਹੈ.....(ਵਿਘਨ) ਮੈਂ ਤਾਂ ਇਸ ਨੂੰ ਪੰਜਾਬੀ ਵਿੱਚ ਪੜ੍ਹ ਦੇਵਾਂਗਾ।

**Mr. Speaker :** You can read it in any language.

**ਸਰਦਾਰ ਬੀਰ ਦਵਿੰਦਰ ਸਿੰਘ :** ਜਿਹੜੀ ਬੋਲੀ ਇਨ੍ਹਾਂ ਨੂੰ ਸਮਝ ਆਉਂਦੀ ਹੈ, ਉਹ ਪੜ੍ਹ ਦੇਵਾਂਗਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ।)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਰ, ਪੁਆਇੰਟ ਆਫ਼ ਆਰਡਰ।

**ਸ਼੍ਰੀ ਸਪੀਕਰ :** ਨੋ ਪੁਆਇੰਟ ਆਫ਼ ਆਰਡਰ। (ਵਿਘਨ)

**ਸਰਦਾਰ ਬੀਰ ਦਵਿੰਦਰ ਸਿੰਘ :** ਮੈਂ ਪੰਜਾਬੀ ਵਿੱਚ ਬੋਲਣ ਨੂੰ ਤਿਆਰ ਹਾਂ ਜੇ ਇਹ ਪੰਜਾਬੀ ਨੂੰ ਸੁਣਨ ਨੂੰ ਤਿਆਰ ਹਨ। (ਵਿਘਨ) ਸਪੀਕਰ ਸਾਹਿਬ, ਮੈਂ ਪੰਜਾਬੀ ਵਿੱਚ ਬੋਲ ਰਿਹਾ ਹਾਂ ਜੇਕਰ ਇਹ ਪੰਜਾਬੀ ਵਿੱਚ ਸੁਣਨ ਨੂੰ ਤਿਆਰ ਹਨ ਤਾਂ ਬੈਠ ਜਾਣ। ਜੇਕਰ ਪੰਜਾਬੀ ਨੂੰ ਪਿਆਰ ਨਹੀਂ ਕਰਦੇ ਤਾਂ ਵਾਕ-ਆਊਟ ਕਰ ਜਾਣ।

**ਸ਼੍ਰੀ ਸਪੀਕਰ :** ਤੁਸੀਂ ਬੋਲੋ।

---

* Expunged as ordered by the Chair.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਬੀਰ ਦਵਿੰਦਰ ਜੀ, ਤੁਸੀਂ ਬੈਠ ਜਾਓ। ਮੈਨੂੰ ਇਜਾਜ਼ਤ ਮਿਲੀ ਹੈ, ਤੁਸੀਂ ਚੁੱਪ ਕਰ ਜਾਓ।

**Sardar Bir Devinder Singh :** Speaker Sahib, you have called me to speak.

**ਸ੍ਰੀ ਸਪੀਕਰ** : ਨੈਕਸਟ ਕਾਲ ਅਟੈਂਸ਼ਨ, ਸਰਦਾਰ ਬੀਰ ਦਵਿੰਦਰ ਸਿੰਘ ਜੀ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ........(Interruption)

**Mr. Speaker :** I have called Mr. Bir Devinder Singh. No interruptions please.

**ਸਰਦਾਰ ਬੀਰ ਦਵਿੰਦਰ ਸਿੰਘ** : ਕੈਪਟਨ ਸਾਹਿਬ ਪਰਵੋਕ ਕਰ ਰਹੇ ਹਨ। ਮੈਂ ਪੰਜਾਬੀ ਵਿੱਚ ਬੋਲ ਰਿਹਾ ਹਾਂ........(ਵਿਘਨ) ਇਹ ਹੁਣ ਸਭ ਕੁੱਝ ਪੰਜਾਬੀ ਦੇ ਖਿਲਾਫ਼ ਕਰ ਰਹੇ ਹਨ। (ਵਿਘਨ) ਹੁਣ ਵਾਕ ਆਊਟ ਵਿੱਚ ਸ਼ਿਰਕਤ ਕਰਨਾ ਚਾਹੀਦਾ ਹੈ ਤੁਹਾਨੂੰ.....(ਵਿਘਨ)

---

## WALK OUT

(ਇਸ ਸਮੇਂ ਸ਼੍ਰੋਮਣੀ ਅਕਾਲੀ, ਭਾਰਤੀ ਜਨਤਾ ਪਾਰਟੀ ਅਤੇ ਅਜ਼ਾਦ ਗਰੁੱਪ ਦੇ ਸਦਨ ਵਿੱਚ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿੱਚ ਪੰਜਾਬੀ ਭਾਸ਼ਾ ਦੀ ਵਰਤੋਂਨਾ ਕਰਨ ਦੇ ਰੋਸ ਵਜੋਂ ਸਦਨ ਵਿੱਚੋਂ ** ** ਨਾਅਰੇ ਲਗਾਉਂਦੇ ਹੋਏ ਵਾਕ ਆਊਟ ਕਰ ਗਏ।)

**ਸ੍ਰੀ ਸਪੀਕਰ** : ਹਾਂ ਜੀ, ਬੋਲੋ ਜੀ। Hon'ble Members can use any language-Punjabi, Hindi or English.

**ਸਰਦਾਰ ਬੀਰ ਦਵਿੰਦਰ ਸਿੰਘ** : ਇਨ੍ਹਾਂ ਨੇ ਇਹ ਕਰਨਾ ਹੀ ਕਰਨਾ ਹੈ। ਤੁਸੀਂ ਭਾਵੇਂ ਪੰਜਾਬੀ ਵਿੱਚ ਬੋਲੋ ਭਾਵੇਂ ਅੰਗਰੇਜ਼ੀ ਵਿੱਚ। ਇਨ੍ਹਾਂ ਨੂੰ ਇਹ ਬੋਲੀ ਸਮਝ ਹੀ ਨਹੀਂ ਆਉਂਦੀ। ਇਹ ਹੁਣ ਵੀ ਬੋਲੀ ਜਾ ਰਹੇ ਹਨ, ਵਾਕ-ਆਊਟ ਕਰਦੇ ਹੋਏ ਵੀ ਬੋਲੀ ਜਾ ਰਹੇ ਹਨ।

ਮਾਨਯੋਗ ਸਪੀਕਰ ਸਾਹਿਬ, ਇਹ ਜੋ ** ** ਨਾਅਰੇ ਲਗਾਉਂਦੇ ਜਾ ਰਹੇ ਹਨ, ਇਹ ਤਾਂ ਹਿੰਦੀ ਵਿੱਚ ਲਗਾ ਰਹੇ ਹਨ।

(ਇਸ ਵੇਲੇ ਸ਼੍ਰੋਮਣੀ ਅਕਾਲੀ ਦਲ ਔਰ ਭਾਰਤੀ ਜਨਤਾ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਦਨ ਵਿੱਚੋਂ ਬਾਹਰ ਜਾਂਦੇ ਹੋਏ ** ** ਨਾਅਰੇ ਲਗਾ ਰਹੇ ਸਨ।)

**Mr. Speaker :** Please don't record any slogans raised by the outgoing Members. Yes, Sardar Bir Devinder Ji, please read out your next Call Attention.

---

**Not recorded as ordered by the Chair.

## *CALL ATTENTION NOTICES UNDER RULE 66 (RESUMPTION)*

**(Serial No. 2)**

**ਸਰਦਾਰ ਬੀਰ ਦਵਿੰਦਰ ਸਿੰਘ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਇੱਕ ਬਹੁਤ ਹੀ ਲੋਕ ਮਹੱਤਤਾ ਦੇ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਸ ਮੁਤਾਬਿਕ ਸਬ-ਡਵੀਜ਼ਨ ਖਰੜ ਅਤੇ ਮੁਹਾਲੀ ਦੇ ਵਿੱਚ ਹਾਲ ਹੀ ਵਿੱਚ ਬਹੁਤ ਸਾਰੀਆਂ ਘਟਨਾਵਾਂ ਰੋਬਰੀ ਦੀਆਂ ਹੋਈਆਂ ਹਨ ਜਿਸ ਦੇ ਵਿੱਚ ਬਹੁਤ ਸਾਰੇ ਲੋਕ ਜ਼ਖਮੀ ਵੀ ਹੋਏ। ਇਹ ਕੋਈ ਵੱਡਾ ਕ੍ਰਿਮੀਨਲ ਗੈਂਗ ਇਸ ਤਰ੍ਹਾਂ ਦੀਆਂ ਵਾਰਦਾਤਾਂ ਕਰੀ ਜਾ ਰਿਹਾ ਹੈ ਜਿਸ ਦੀ ਵਜ੍ਹਾ ਕਰਕੇ ਇਨ੍ਹਾਂ ਦੋਨਾਂ ਸਬ-ਡਵੀਜ਼ਨਾਂ ਦੇ ਲੋਕਾਂ ਦੇ ਮਨਾਂ ਵਿੱਚ ਬਹੁਤ ਸਾਰਾ ਗੁੱਸਾ, ਬਹੁਤ ਸਾਰਾ ਡਰ ਔਰ ਅਸੁਰੱਖਿਅਤਾ ਦੀ ਭਾਵਨਾ ਪੈਦਾ ਹੋ ਗਈ ਹੈ, ਉਨ੍ਹਾਂ ਦੀਆਂ ਪ੍ਰਾਪਰਟੀਜ਼ ਔਰ ਜ਼ਿੰਦਗੀ ਦੇ ਬਾਰੇ । ਕਿਉਂਕਿ ਇਹ ਘਟਨਾਵਾਂ ਲਗਾਤਾਰ ਵਾਪਰ ਰਹੀਆਂ ਹਨ ਇਸ ਲਈ ਮੈਂ ਸਮਝਦਾ ਹਾਂ ਕਿ ਇਸ ਦੀ ਰੌਸ਼ਨੀ ਵਿੱਚ ਔਰ ਇਸ ਦੀ ਮਹੱਤਤਾ ਨੂੰ ਵੇਖਦੇ ਹੋਏ ਸਬੰਧਤ ਮੰਤਰੀ ਸਾਹਿਬਾਨ ਨੂੰ ਇਸ ਦੇ ਉਤੇ ਬਿਆਨ ਦੇਣ ਲਈ ਕਿਹਾ ਜਾਵੇ।

**Public Works (B&R) & Elections Minister (Sardar Partap Singh Bajwa) :** Sir, the Senior Superintendent of Police Ropar has intimated that as per..........

**ਸਰਦਾਰ ਬੀਰ ਦਵਿੰਦਰ ਸਿੰਘ :** ਮੈਂ ਤਾਂ ਹੁਣ ਪੰਜਾਬੀ ਵਿੱਚ ਬੋਲਿਆ ਹਾਂ। ਇਸ ਕਰਕੇ ਤੁਸੀਂ ਵੀ ਪੰਜਾਬੀ ਵਿੱਚ ਜਵਾਬ ਦੇ ਦਿਓ। ਮੈਂ ਵੀ ਤਾਂ ਪੰਜਾਬੀ ਦੇ ਵਿੱਚ ਤਰਜਮਾ ਕੀਤਾ ਸੀ।

**ਲੋਕ ਨਿਰਮਾਣ (ਭਵਨ ਤੇ ਮਾਰਗ) ਤੇ ਚੋਣਾਂ ਮੰਤਰੀ (ਸਰਦਾਰ ਪ੍ਰਤਾਪ ਸਿੰਘ ਬਾਜਵਾ) :** ਉਹ ਤਾਂ ਹੁਣ ਜਾ ਚੁੱਕੇ ਹਨ, ਤੁਸੀਂ ਤਾਂ ਬੜੇ ਸਮਝਦਾਰ ਹੋ, ਕੋਈ ਗੱਲ ਨਹੀਂ। ਤੁਸੀਂ ਤਾਂ ਪੜ੍ਹੇ ਲਿਖੇ ਬੰਦੇ ਹੋ। ਜਿਨ੍ਹਾਂ ਦੇ ਵੱਸ ਦੀ ਖੇਡ ਨਹੀਂ ਸੀ, ਉਹ ਜਾ ਚੁੱਕੇ ਹਨ।

**ਸਰਦਾਰ ਬੀਰ ਦਵਿੰਦਰ ਸਿੰਘ :** ਮੈਂ ਵੀ ਉਨ੍ਹਾਂ ਦੇ ਵਾਕ ਆਊਟ ਨੂੰ ਧਿਆਨ ਵਿਚ ਰੱਖਦੇ ਹੋਏ ਪੰਜਾਬੀ ਵਿੱਚ ਬੋਲਿਆ ਹਾਂ। ਇਸ ਕਰਕੇ ਔਖੇ ਸੌਖੇ ਹੋ ਕੇ ਤੁਸੀਂ ਪੰਜਾਬੀ ਵਿਚ ਜਵਾਬ ਦੇ ਦਿਓ।

**Public Works (B&R) & Elections Minister (Sardar Partap Singh Bajwa)** : Sir, the Senior Superintendent of Police, Ropar has intimated that as per the crime figures of the year 2002, three cases of violent crime against property have been registered in Kharar Sub Division till 10th June, 2002. All the three cases have been traced and five members of the Bavaria gang have since been arrested. The weapons of offence and stolen property have been recovered. With the arrest of this gang various cases of this nature have been solved even in other districts of Punjab and other States.

Similarly, one such case has been registered in Sub-Division Mohali during this year. The gang and accused have already been zeroed down and nominated in this case and all out efforts are being made to apprehend the culprits.

Keeping in view the trends in crime and in order to instill confidence and security in the minds of the people, the township of Mohali has been divided into 15 beats, each manned by a Motor Cycle Patrol, wherein response time of the police has been decreased immensely. Similarly, comprehensive peripheral security scheme has been planned and launched around the Kharar town. The patrolling parties in these areas have been re-enforced with better communication and vehicles.

As far as the thefts in Mohali sub-division are concerned, a total number of 31 cases have been registered from 1st January, 2002 to 10th June, 2002 out of which 21 cases at an exceptionally good percentage of 67% have been traced as compared to only 52% tracing in the year 2001. Similarly from 1st January, 2002 to 10th June, 2002, 16 theft cases have been registered in sub-Division Kharar out of which 17 have already been traced at a percentage of 75% as compared to 66% of last year.

In addition to the steps mentioned above, the Ropar Police is also taking the help of the NGOs and other social organisations in thawarting these crimes, i.e. to set up alrams in the houses of peripheral colonies. The local police is also educating the public for their personal and houses security through media and public meetings. The people in the different colonies are also being persuaded to keep separate Chowkidars.

Chart showing crime figures of Sub-Divisions Kharar and Mohali in Ropar District during the last three years is appended alongwith.

**Sardar Bir Devinder Singh :** Sir, Good theory to evade the responsibility of the crimes which are taking place has been mooted by the Hon'ble Minister. He has only given the theoretical perception of the preparedness but I just want to know what is happening on the ground. Whether any night patrolling has been ordered ? Whether beats are being regularly checked ? Who is the officer in-charge to supervise the night vigil or patrolling ? So I just want to bring to the notice of the Minister that nothing is happening on the ground. This preparedness Report is only on the paper. I have been moving in this constituency during nights also with the public. We have seen no Nakas, no vigilance during nights of these crimes. The occurence of the crime is during night. So, I would just request the Minister that they should depute a Senior Officer to monitor and supervise all the arrangements and its monitoring and implementation on the ground level, during the night time when such incidents occur, So I just want assurance from the Minister that they should depute an officer of the rank of the Addl. DGP to visit and even involve the local residents so that they also have some confidence in the action of the police and have a detailed meeting with the citizens, who are affected people and implement the programme which has been envisaged in the report of the SSP. It is a wonderful programme. It is a wonderful thing.

**Mr. Speaker :** Please ask question.

**Sardar Bir Devinder Singh :** Whether the Hon'ble Minister assures that he would implement this within one week.

**Mr. Speaker :** He is asking within one week.

**ਮੰਤਰੀ :** ਮੈਂ ਇਨ੍ਹਾਂ ਨੂੰ ਬਿਲਕੁਲ ਐਸ਼ੋਰੈਂਸ ਦਿੰਦਾ ਹਾਂ ਇਹ ਆਪਣੇ ਉਸ ਹਲਕੇ ਨੂੰ ਰੀਪ੍ਰੈਜ਼ੈਂਟ ਕਰਦੇ ਹਨ। ਇਨ੍ਹਾਂ ਦਾ ਜੋ ਖਦਸ਼ਾ ਹੈ ਇਹ ਬਹੁਤ ਸੀਰੀਅਸ ਮੁੱਦਾ ਹੈ। ਮੈਂ ਐਮ.ਐਲ.ਏ. ਸਾਹਿਬ ਨੂੰ ਜੋ ਇਹ ਤਸੱਲੀ ਚਾਹੁੰਦੇ ਹਨ, ਇਨ੍ਹਾਂ ਦੇ ਮੁਤਾਬਿਕ ਸਾਰਾ ਕੰਮ ਜਿਸ ਤਰ੍ਹਾਂ ਦੀ ਇਹ ਸਿਕਿਓਰਟੀ ਚਾਹੁੰਦੇ ਹਨ ਉਹ ਵੀ ਅਤੇ ਜੋ ਵੀ ਸਿਕਿਓਰਟੀ ਅਰੇਂਜਮੈਂਟ ਇਹ ਚਾਹੁੰਦੇ ਹਨ, ਇਨ੍ਹਾਂ ਨੂੰ ਦੇਵਾਂਗੇ। ਜੋ ਹੋਰ ਵੀ ਜ਼ਰੂਰੀ ਹੋਵੇਗਾ, ਇਨ੍ਹਾਂ ਮੁਤਾਬਿਕ ਉਹ ਪੂਰਾ ਕਰਾਂਗੇ।

(ਕ੍ਰਮ ਨੰ: 3)

**ਸ਼੍ਰੀ ਤਿਕਸ਼ਨ ਸੂਦ :** ਸ਼੍ਰੀਮਾਨ ਜੀ ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਂਓਦਾ ਹਾਂ ਕਿ ਰਾਜ ਦੀ ਮੌਜੂਦਾ ਸਰਕਾਰ ਨੇ ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਲਿਮਟਿਡ ਨੂੰ ਬੰਦ ਕਰਨ ਦਾ ਫੈਸਲਾ ਲਿਆ ਹੇ ਅਤੇ ਇਸ ਨਿਗਮ ਦੀ ਬਹੁਤ ਹੀ ਕੀਮਤੀ ਜ਼ਮੀਨ ਕੌਡੀਆਂ ਦੇ ਭਾਅ ਵੇਚ ਦਿੱਤੀ ਗਈ ਹੈ ਤੇ ਕੁੱਝ ਫਰੀ ਆਫ ਕਾਸਟ ਦੇ ਦਿੱਤੀ ਗਈ ਹੈ। ਇਸ ਕਾਰਨ ਇਸ ਨਿਗਮ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਸੰਤਬਰ, 2000 ਤੋਂ ਬੰਦ ਪਈਆਂ ਹਨ। ਸਰਕਾਰ ਨੇ ਇਸ ਨਿਗਮ ਦੇ ਕਰਮਚਾਰੀਆਂ ਨੂੰ ਨੌਕਰੀ ਤੋਂ ਕੱਢਣ ਦਾ ਫੈਸਲਾ ਲਿਆ ਹੈ ਅਤੇ ਸਰਕਾਰ ਦੇ ਇਸ ਫੈਸਲੇ ਕਾਰਨ ਨਿਗਮ ਵਿਚ ਕੰਮ ਕਰਦੇ ਕਰਮਚਾਰੀਆਂ ਦਾ ਭਵਿੱਖ ਧੁੰਦਲਾ ਹੋ ਗਿਆ ਹੈ ਅਤੇ ਉਹਨਾਂ ਵਿਚ ਭਾਰੀ ਰੋਸ ਤੇ ਸਹਿਮ ਪਾਇਆ ਜਾ ਰਿਹਾ ਹੈ। ਇਸ ਦੇ ਨਾਲ ਕਰਮਚਾਰੀਆਂ ਦੇ ਬੱਚਿਆਂ ਦਾ ਭਵਿੱਖ ਵੀ ਧੁੰਦਲਾ ਹੋ ਗਿਆ ਜੋ ਕਿ ਅਜੇ ਸਕੂਲਾਂ ਕਾਲਜਾਂ ਵਿਚ ਪੜ੍ਹ ਰਹੇ ਹਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਪੇਂਡੂ ਵਿਕਾਸ ਤੇ ਪੰਚਾਇਤਾਂ, ਔਰਤਾਂ ਤੇ ਬੱਚਿਆਂ ਦੀ ਭਲਾਈ ਅਤੇ ਖੇਤੀਬਾੜੀ ਮੰਤਰੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) :** ਸਪੀਕਰ ਸਾਹਿਬ, ਰਾਜ ਸਰਕਾਰ ਵੱਲੋਂ ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਦੀ ਜ਼ਮੀਨ ਨੂੰ ਟਰਾਂਸਫਰ ਕਰਨ ਅਤੇ ਨਿਗਮ ਨੂੰ ਸਿਹਤਮੰਦ ਨਿਯਮਾਂ ਤੇ ਚਲਾਉਣ ਲਈ ਮੰਤਰੀ ਮੰਡਲ ਦੀ ਮੀਟਿੰਗ 8 ਦਸੰਬਰ, 2000 ਨੂੰ ਹੋਈ। ਮੀਟਿੰਗ ਵਿਚ ਫੈਸਲਾ ਕੀਤਾ ਗਿਆ ਸੀ ਕਿ ਨਿਗਮ ਦੀ 1100 ਏਕੜ ਜ਼ਮੀਨ ਪੰਜਾਬ ਲਘੂ ਉਦਯੋਗ ਨਿਰਯਾਤ ਨਿਗਮ ਅਤੇ 50 ਏਕੜ ਜ਼ਮੀਨ ਪੁਲਿਸ ਵਿਭਾਗ ਨੂੰ 1 ਲੱਖ ਰੁਪਏ ਪ੍ਰਤੀ ਏਕੜ ਦੀ ਦਰ ਨਾਲ ਦੇ ਦਿਤੀ ਜਾਵੇ। ਜਦੋਂ ਕਿ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੂੰ 1250 ਏਕੜ ਜ਼ਮੀਨ ਵਿਚੋਂ 1000 ਏਕੜ ਜ਼ਮੀਨ ਇੱਕ ਲੱਖ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਦਿੱਤੀ ਗਈ ਹੈ ਅਤੇ 250 ਏਕੜ ਜ਼ਮੀਨ ਸਟੇਟ ਫਾਰਮ ਕਾਰਪੋਰੇਸ਼ਨ ਆਫ ਇੰਡੀਆ ਤੋਂ ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਨੂੰ ਤਬਦੀਲ ਹੋ ਕੇ ਆਏ ਤਕਰੀਬਨ 162 ਮੁਲਾਜ਼ਮਾਂ ਦੀ ਐਡਜਸਟਮੈਂਟ ਦੇ ਬਦਲੇ ਦਿੱਤੀ ਗਈ ਹੈ। ਇਸ ਤਰ੍ਹਾਂ ਪੰਜਾਬ ਭੂਮੀ ਅਤੇ ਕੱਲਰ ਸੁਧਾਰ ਨਿਗਮ ਦੀ ਜ਼ਮੀਨ ਮੁਫਤ ਨਹੀਂ ਦਿੱਤੀ ਗਈ। ਇਸ ਦੇ ਨਾਲ ਹੀ ਨਾਲ ਇਹ ਵੀ ਦੱਸਿਆ ਜਾਂਦਾ ਹੈ ਕਿ ਪੰਜਾਬ ਲਘੂ ਉਦਯੋਗ ਨਿਰਯਾਤ ਨਿਗਮ ਨੇ 1100 ਏਕੜ ਜ਼ਮੀਨ ਲੈਣ ਤੋਂ ਇਨਕਾਰ ਕਰ ਦਿੱਤਾ ਹੈ ਭਾਵ ਇਹ ਜ਼ਮੀਨ ਹੁਣ ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਦੇ ਪਾਸ ਹੀ ਹੈ। ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਦੇ ਮੁਲਾਜ਼ਮਾਂ ਨੂੰ ਮਹੀਨਾ ਸਤੰਬਰ 2001 ਤੋਂ ਮਾਰਚ 2002 ਤੱਕ ਸੱਤ ਮਹੀਨੇ ਦੀ ਤਨਖਾਹ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ। ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਦਾ ਮੁੱਖ ਕੰਮ ਜ਼ਮੀਨ ਦੇ ਕੱਲਰ ਨੂੰ ਖਤਮ ਕਰਨ ਲਈ ਕਿਸਾਨਾਂ ਨੂੰ ਜਿਪਸਮ ਦੀ ਸਪਲਾਈ ਕਰਨਾ ਸੀ। ਜਿਪਸਮ ਦੀ ਸਪਲਾਈ ਦਾ ਕੰਮ ਹੁਣ ਬਿਲਕੁਲ ਬੰਦ ਹੋ ਗਿਆ ਹੈ। ਨਿਗਮ ਆਪਣੇ ਕਰਮਚਾਰੀਆਂ ਨੂੰ ਤਨਖਾਹ ਵੀ ਦੇਣ ਤੋਂ ਅਸਮਰਥ ਹੋ ਗਈ ਹੈ। ਇਸ ਸਥਿਤੀ ਨੂੰ ਮੁੱਖ ਰੱਖਦੇ ਹੋਏ ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਆਪਣੀਆਂ ਗਤੀਵਿਧੀਆਂ ਨੂੰ ਨਹੀਂ ਚਲਾ ਸਕੀ। ਇਸ ਲਈ ਸਰਕਾਰ ਨੇ ਇਸ ਨਿਗਮ ਨੂੰ ਬੰਦ ਕਰਨ ਦਾ ਫੈਸਲਾ ਕਰ ਲਿਆ ਹੈ। ਬੰਦ ਕੀਤੇ ਜਾਣ ਵਾਲੇ ਸਰਕਾਰ ਦੇ ਕਿਸੇ ਨਿਗਮ ਦੇ ਅਧਿਕਾਰੀਆਂ ਨੂੰ ਵੱਖ-ਵੱਖ ਵਿਭਾਗਾਂ, ਬੋਰਡ ਤੇ ਕਾਰਪੋਰੇਸ਼ਨਾਂ ਵਿੱਚ ਐਡਜਸਟ ਕਰਨ ਦੀ ਕੋਈ ਨੀਤੀ ਨਹੀਂ ਹੈ। ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ ਦੇ ਬੰਦ ਹੋਣ ਤੇ, ਇਸ ਦੇ ਕਰਮਚਾਰੀਆਂ ਨੂੰ ਉਨ੍ਹਾਂ ਦੇ ਵਰਤਮਾਨ ਨਿਯਮਾਂ ਅਤੇ ਕਾਨੂੰਨ ਅਧੀਨ ਬਣੇ ਵਿੱਤੀ ਲਾਭ ਦਿੱਤੇ ਜਾਣਗੇ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਇਹ ਜ਼ਮੀਨ ਨੂੰ ਰੀਕਲੇਮ ਕਰਨ ਲਈ ਨਿਗਮ ਬਣਿਆ ਸੀ। ਇਹ ਜਿਪਸਮ ਸਪਲਾਈ ਕਰਦਾ ਸੀ। ਉਦੋਂ 6 ਲੱਖ 98 ਹਜ਼ਾਰ ਕੱਲਰ ਜ਼ਮੀਨ ਆਈਡੈਂਟੀਫਾਈ ਹੋਈ ਸੀ। ਸਿਰਫ 4 ਲੱਖ 50 ਹਜ਼ਾਰ ਜ਼ਮੀਨ ਰਿਕਲੇਮ ਹੋਈ ਹੈ। ਹਾਲੇ ਵੀ ਜ਼ਮੀਨ ਸੁਧਾਰ ਕਰਨ ਤੋਂ ਰਹਿੰਦੀ ਹੈ। ਫਿਰ ਇਹ ਰੈਕਰਿੰਗ ਪ੍ਰੋਸੈਸ ਹੈ। ਵਾਰ-ਵਾਰ ਇਸ ਜ਼ਮੀਨ ਨੂੰ ਠੀਕ ਕਰਨਾ ਪੈਂਦਾ ਹੈ। ਜਿਪਸਮ ਪਾਉਣੀ ਪੈਂਦੀ ਹੈ ਇੱਕ ਤਾਂ ਹਾਲੇ ਕੰਮ ਨਹੀਂ ਮੁੱਕਿਆ ਅਤੇ ਦੂਜਾ ਇਹ ਕੰਮ ਕਿਸੇ ਹੋਰ ਮਹਿਕਮੇ ਨੂੰ ਜੇ ਦੇਣਾ ਹੈ, ਬੇਸ਼ੱਕ ਇਹ ਡਾਇਰੈਕਟੋਰੇਟ ਐਗਰੀਕਲਚਰ ਨੂੰ ਦਿਓ। ਸਪੀਕਰ ਸਾਹਿਬ, ਇਸ ਦੇ ਮੁਲਾਜ਼ਮ 209 ਸੀ ਜਿਨ੍ਹਾਂ ਵਿਚੋਂ 8-9 ਨੇ ਤਾਂ ਆਪਣੀ ਵੀ.ਆਰ.ਐਸ. ਗੋਲਡਨ ਹੈਂਡ ਸ਼ੇਕ ਲੈ ਲਿਆ ਹੈ। ਬਾਕੀ ਦੇ 195 ਦੇ ਕਰੀਬ ਮੁਲਾਜ਼ਮ ਬਚਦੇ ਹਨ। ਸੋ, ਮੈਂ ਇਹ ਚਾਹਵਾਂਗਾ ਕਿ ਸਰਕਾਰ ਇਨ੍ਹਾਂ ਨੂੰ ਜਿਨ੍ਹਾਂ ਦੀ ਕਿ ਕਾਫੀ ਲੰਬੀ-ਲੰਬੀ ਸਰਵਿਸ ਹਾਲੇ ਪਈ ਹੈ। ਇਨ੍ਹਾਂ ਦੇ ਬੱਚੇ ਪੜ੍ਹਦੇ ਹਨ ਜਾਂ ਤਾਂ ਸਰਕਾਰ ਇਸ ਗੱਲ ਨੂੰ ਰੀਕਨਸਿਡਰ ਕਰ ਲਵੇ ਜਾਂ ਆਸ਼ਵਾਸਨ ਦੇ ਦੇਵੇ ਕਿ ਇਨ੍ਹਾਂ ਮੁਲਾਜ਼ਮਾਂ ਦੇ ਪਰਿਵਾਰਾਂ ਤੇ ਬੱਚਿਆਂ ਦੇ ਭਵਿੱਖ ਦਾ ਖਿਆਲ ਰੱਖਦੇ ਹੋਏ ਕੱਲਰ ਸੁਧਾਰ ਨਿਗਮ ਦਾ ਕੰਮ ਜਿਹੜੇ ਵੀ ਮਹਿਕਮੇ ਨੂੰ ਦੇਣਾ ਹੈ, ਉਸ ਦੇ ਵਿੱਚ ਇਨ੍ਹਾਂ ਮੁਲਾਜ਼ਮਾਂ ਨੂੰ ਐਡਜਸਟ ਕਰ ਲਿਆ ਜਾਵੇ। ਪਹਿਲੀ ਤਾਂ ਮੰਗ ਇਹ ਹੈ ਕਿ ਇਸ ਮਹਿਕਮੇ ਨੂੰ ਬੰਦ ਨਾ ਕੀਤਾ ਜਾਵੇ। ਸਰਕਾਰ ਇਸ ਮਹਿਕਮੇ ਤੇ ਦੁਬਾਰਾ ਵਿਚਾਰ ਕਰ ਲਵੇ ਤਾਂ ਕਿ ਇਸ ਦੇ ਇੰਪਲਾਈਜ ਘਰਾਂ ਵਿੱਚ ਵਿਹਲੇ ਨਾ ਬੈਠਣ ਅਤੇ ਸੜਕਾਂ ਤੇ ਨਾ ਆਉਣ।

**ਸ਼੍ਰੀ ਸਪੀਕਰ :** ਮੰਤਰੀ ਜੀ, ਜਵਾਬ ਦੇਣਾ ਚਾਹੋਗੇ ?

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਸਾਲ 2002 ਵਿੱਚ, ਇਸ ਵਿੱਚ 205 ਮੁਲਾਜ਼ਮ ਸਨ। ਇਨ੍ਹਾਂ ਵਿਚੋਂ 11 ਨੇ ਰਿਟਾਇਰਮੈਂਟ ਲੈਣ ਵਾਸਤੇ ਆਪਣੇ ਆਪ ਆਪਣੀ ਕਾਨਸੈਂਟ ਦੇ ਦਿੱਤੀ ਹੈ, ਦੂਜੀ ਗੱਲ ਇਹ ਹੈ ਕਿ ਜੋ ਇਸ ਨੂੰ ਬੰਦ ਕਰਨ ਦੀ ਇਹ ਨੌਬਤ ਆਈ ਹੈ ਇਹ ਸਾਡੇ ਤੋਂ ਜਿਹੜੀ ਪਹਿਲੀ ਸਰਕਾਰ ਅਕਾਲੀ ਦਲ ਦੀ ਬਣੀ ਹੋਈ ਸੀ, ਉਨ੍ਹਾਂ ਕਰਕੇ ਆਈ ਹੈ। ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਇਸ ਵਿੱਚ ਇੱਕ ਸਟੇਟ ਦੀ ਗੌਰਮਿੰਟ ਆਪਣਾ ਸ਼ੇਅਰ ਪਾਉਂਦੀ ਹੈ ਅਤੇ ਬਾਕੀ ਸੈਂਟਰ ਦੀ ਸਰਕਾਰ ਆਪਣਾ ਸ਼ੇਅਰ ਪਾਉਂਦੀ ਹੈ। ਸਟੇਟ ਦੀ ਸਰਕਾਰ ਪਹਿਲਾਂ ਆਪਣਾ ਸ਼ੇਅਰ ਪਾਉਂਦੀ ਹੈ। ਰਾਜਸਥਾਨ ਤੋਂ ਲਿਆ ਕੇ ਇਥੇ ਜਿਪਸਮ ਕਿਸਾਨਾਂ ਨੂੰ ਦਿੱਤਾ ਜਾਂਦਾ ਹੈ। ਪਿਛਲੇ ਸਮੇਂ ਵਿੱਚ ਸਾਡੀ ਸਟੇਟ ਦੀ ਸਰਕਾਰ ਨੇ ਆਪਣਾ ਸ਼ੇਅਰ ਇਸ ਦੇ ਵਿੱਚ ਨਹੀਂ ਦਿੱਤਾ। ਇਸੇ ਕਾਰਨ ਸਾਨੂੰ ਸੈਂਟਰ ਦੀ ਸਰਕਾਰ ਤੋਂ ਵੀ ਪੈਸਾ ਨਹੀਂ ਮਿਲ ਸਕਿਆ। ਜਿਸ ਕਾਰਨ ਇਹ ਪ੍ਰਾਬਲਮ ਆਈ ਹੈ। ਲੋਕਾਂ ਨੂੰ ਇੰਨਾ ਘਾਟਾ ਪੈ ਗਿਆ ਕਿ ਇਸ ਮਹਿਕਮੇ ਨੂੰ ਬੰਦ ਕਰਨਾ ਪੈ ਰਿਹਾ ਹੈ। ਸਾਨੂੰ ਲੋਕਾਂ ਨਾਲ ਹਮਦਰਦੀ ਵੀ ਹੈ। ਘਾਟੇ ਕਾਰਨ ਹੀ ਤਨਖਾਹ ਦੇਣ ਵਾਸਤੇ ਵੀ ਕੋਈ ਪੈਸਾ ਨਹੀਂ ਹੈ। ਨੋ-ਵਰਕ-ਨੋ-ਪੇਮੈਂਟ ਹੋਣ ਕਾਰਨ ਵੀ ਸਾਨੂੰ ਇਨ੍ਹਾਂ ਨਾਲ ਹਮਦਰਦੀ ਹੈ। ਸਟੇਟ ਗੌਰਮਿੰਟ ਨੂੰ ਇਸ ਦੇ ਵਿੱਚ ਆਪਣਾ ਸ਼ੇਅਰ ਪਾਉਣਾ ਚਾਹੀਦਾ ਸੀ। ਲੇਕਿਨ ਇਹ ਸਾਰੀਆਂ ਮਿਹਰਬਾਨੀਆਂ ਪਿਛਲੇ ਸਮੇਂ ਦੇ ਵਿੱਚ ਕੀਤੀਆਂ ਗਈਆਂ ਹਨ। ਸਾਨੂੰ ਇਸ ਦਾ ਬਹੁਤ ਦੁਖ ਵੀ ਹੈ। ਸਾਨੂੰ ਇਹ ਵੀ ਪਤਾ ਹੈ ਕਿ ਕੱਲਰ ਸੁਧਾਰ ਸਕੀਮ ਕੰਟੀਨਿਊਅਸ ਪ੍ਰੋਸੈਸ ਹੈ। ਜਿੱਥੇ ਕਿਤੇ ਵੀ ਇਸ ਨੂੰ ਖਤਮ ਕੀਤਾ ਗਿਆ ਹੈ, ਉਥੇ ਫਿਰ ਕਦੇ ਦੁਬਾਰਾ ਵੀ ਲੋੜ ਪੈ ਸਕਦੀ ਹੈ। ਗੌਰਮਿੰਟ ਪੂਰੀ ਤਰ੍ਹਾਂ ਆਪਣੇ ਕਿਸਾਨਾਂ ਦੀ ਜ਼ਮੀਨ ਨੂੰ ਬਚਾਉਣ ਲਈ ਹਰ ਪੱਖ ਤੋਂ ਉਪਰਾਲਾ ਕਰੇਗੀ। ਸਪੀਕਰ ਸਾਹਿਬ, ਜੋ ਫਾਈਨੈਂਸ਼ਲ ਪੁਜ਼ੀਸ਼ਨ ਪੰਜਾਬ ਦੀ ਹੈ ਉਹ ਸਭ ਦੇ ਸਾਹਮਣੇ ਹੈ। ਪਿਛਲੀ ਸਰਕਾਰ ਵੇਲੇ ਇਕ ਮਹਿਕਮੇ ਦਾ ਪੈਸਾ ਦੂਜੇ ਮਹਿਕਮੇ ਵਿਚ ਡਾਈਵਰਟ ਕਰ ਦਿਤਾ ਜਾਂਦਾ ਸੀ। ਸੰਗਤ ਦਰਸ਼ਨਾਂ ਤੇ ਬਹੁਤ ਗਲਤ ਤਰੀਕੇ ਨਾਲ ਪੈਸਾ ਖਰਚ ਕੀਤਾ ਗਿਆ। ਜਿਸ ਨਾਲ ਕਾਰਪੋਰੇਸ਼ਨ/ਬੋਰਡ ਅਤੇ ਪੰਜਾਬ ਦਾ ਵਿਕਾਸ ਬੰਦ ਹੋ ਗਿਆ। ਇਸ ਦਾ ਖਮਿਆਜ਼ਾ ਸਾਨੂੰ ਭੁਗਤਣਾ ਪੈ ਰਿਹਾ ਹੈ। ਅਸੀਂ ਆਪਣੀ ਫਾਈਨੈਂਸ਼ਲ ਪੋਜ਼ੀਸ਼ਨ ਠੀਕ ਕਰਨ ਦੇ ਯਤਨ ਕਰ ਰਹੇ ਹਾਂ।

**ਸ਼੍ਰੀ ਤਿਕਸ਼ਨ ਸੂਦ :** ਸਪਲੀਮੈਂਟਰੀ, ਸਪੀਕਰ ਸਾਹਿਬ।

**ਸ਼੍ਰੀ ਸਪੀਕਰ :** ਨਹੀਂ, ਤੁਹਾਡੀ ਸਪਲੀਮੈਂਟਰੀ ਹੋ ਗਈ ਹੈ। ਰੈਜ਼ੋਲਿਊਸ਼ਨ, ਸਰਦਾਰ ਕੰਵਲਜੀਤ ਸਿੰਘ ਲਾਲੀ ਜੀ।

## RESOLUTION RE. RECOMMENDATION TO THE STATE GOVERNMENT TO TAKE EFFECTIVE STEPS TO PREVENT THE ABUSE OF DRUGS AMONGST PUNJABIS, PARTICULARLY THE YOUTH

**ਸਰਦਾਰ ਕੰਵਲਜੀਤ ਸਿੰਘ ਲਾਲੀ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :—

"ਇਹ ਸਦਨ ਰਾਜ ਸਰਕਾਰ ਨੂੰ ਪੰਜਾਬੀਆਂ ਖਾਸ ਕਰਕੇ ਨੌਜਵਾਨਾਂ ਵਿਚਕਾਰ ਨਸ਼ੀਲੀਆਂ ਦਵਾਈਆਂ ਦੀ ਵਰਤੋਂ ਕਰਨ ਦੀ ਬੁਰਾਈ ਨੂੰ ਰੋਕਣ ਲਈ ਢੁਕਵੇਂ ਕਦਮ ਚੁੱਕਣ ਲਈ ਸਿਫਾਰਸ਼ ਕਰਦਾ ਹੈ।"

**Mr. Speaker:** Motion moved—

"This House recommends to the State Government to take effective steps to prevent the abuse of drugs amongst Punjabis, particularly the youth."

**ਸਰਦਾਰ ਕੰਵਲਜੀਤ ਸਿੰਘ ਲਾਲੀ (ਆਦਮਪੁਰ)** : ਸਤਿਕਾਰਯੋਗ ਸਪੀਕਰ ਸਾਹਿਬ, ਇਸ ਮਤੇ ਬਾਰੇ ਸਰਕਾਰ ਨੇ ਬਹੁਤ ਚੰਗੇ ਕਦਮ ਚੁਕੇ ਹਨ ਅਤੇ ਉਨ੍ਹਾਂ ਤੇ ਅਮਲ ਕਰਨਾ ਚਾਹੀਦਾ ਹੈ। ਜਿਹੜੇ ਮੈਡੀਕਲ ਦੁਕਾਨਾਂ ਵਾਲੇ ਨਸ਼ੀਲੀਆਂ ਦਵਾਈਆਂ ਵੇਚਦੇ ਹਨ, ਉਨ੍ਹਾਂ ਦੁਕਾਨਾਂ ਤੇ ਛਾਪੇ ਮਾਰ ਕੇ ਨਸ਼ੀਲੀਆਂ ਦਵਾਈਆਂ ਵੇਚਣ ਤੋਂ ਬੰਦ ਕਰਨੀਆਂ ਚਾਹੀਦੀਆਂ ਹਨ। ਸਾਡੇ ਨੌਜਵਾਨ ਨਸ਼ੀਲੀਆਂ ਦਵਾਈਆਂ ਦੀ ਵਰਤੋਂ ਕਰਨ ਲਗ ਪਏ ਹਨ। ਸਪੋਰਟਸ ਵਿਚ ਪੰਜਾਬ ਦਾ ਨਾਂ ਹਿੰਦੋਸਤਾਨ ਵਿਚ ਪਹਿਲੇ ਨੰਬਰ ਤੇ ਆਉਂਦਾ ਸੀ। ਕੁੱਲ 11 ਖਿਡਾਰੀ ਜੇਕਰ ਖੇਡਦੇ ਸਨ ਤਾਂ ਉਨ੍ਹਾਂ ਵਿਚੋਂ 9 ਖਿਡਾਰੀ ਪੰਜਾਬ ਦੇ ਹੁੰਦੇ ਸਨ। ਹੁਣ ਪੰਜਾਬ ਦਾ ਖਿਡਾਰੀ ਸਪੋਰਟਸ ਵਿਚ ਪਿਛੇ ਜਾ ਰਿਹਾ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਦੂਸਰੀ ਗੱਲ ਇਹ ਹੈ ਕਿ ਜਿਹੜੀ ਨੌਜਵਾਨ ਪੀੜ੍ਹੀ ਹੈ, ਉਹ ਵਿਹਲੀ ਫਿਰਦੀ ਹੈ। ਉਨ੍ਹਾਂ ਨੂੰ ਨੌਕਰੀਆਂ ਦਿਵਾਉਣ ਲਈ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਵੱਲ ਸਰਕਾਰ ਨੂੰ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਕੋਈ ਵੀ ਨੌਜਵਾਨ ਵਿਹਲਾ ਨਾ ਰਹੇ। ਜੋ ਕੈਮਿਸਟਾਂ ਦੀਆਂ ਦੁਕਾਨਾਂ ਹਨ ਉਥੇ ਡਾਕਟਰ ਦੀ ਪਰਚੀ ਤੋਂ ਬਗੈਰ ਕੋਈ ਦਵਾਈ ਨਹੀਂ ਮਿਲਣੀ ਚਾਹੀਦੀ ਅਤੇ ਨਸ਼ੀਲੀਆਂ ਦਵਾਈਆਂ ਵੇਚਣ ਵਾਲੀਆਂ ਦੁਕਾਨਾਂ ਬੰਦ ਹੋਣੀਆਂ ਚਾਹੀਦੀਆਂ ਹਨ। ਜੋ ਅੱਜ ਕੱਲ੍ਹ ਨਸ਼ੀਲੀਆਂ ਦਵਾਈਆਂ ਦੀ ਵਰਤੋਂ ਹੋ ਰਹੀ ਹੈ ਇਸ ਵੱਲ ਖਾਸ ਧਿਆਨ ਦੇ ਕੇ ਇਸ ਨੂੰ ਕੰਟਰੋਲ ਕਰਨਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਨੈਕਸਟ ਕੋਈ ਮੈਂਬਰ ਬੋਲਣ ਵਾਲਾ ਹੈ ? ਹਾਂ ਜੀ, ਬੀਰ ਦਵਿੰਦਰ ਸਿੰਘ ਜੀ।

**ਸਰਦਾਰ ਬੀਰ ਦਵਿੰਦਰ ਸਿੰਘ (ਖਰੜ)** : ਸਪੀਕਰ ਸਾਹਿਬ, ਸਰਦਾਰ ਕੰਵਲਜੀਤ ਸਿੰਘ ਲਾਲੀ ਜੀ ਨੇ ਜੋ ਰੈਜ਼ੋਲਿਊਸ਼ਨ ਲਿਆਂਦਾ ਹੈ ਉਹ ਇਕ ਬਹੁਤ ਹੀ ਜ਼ਰੂਰੀ ਮਸਲਾ ਹੈ। ਜੋ ਨੌਜਵਾਨ ਨਸ਼ੀਲੀਆਂ ਦਵਾਈਆਂ ਦੀ ਵਰਤੋਂ ਕਰਦੇ ਹਨ, ਇਹ ਪੰਜਾਬ ਵਿਚ ਪਿਛਲੇ ਕਾਫੀ ਸਮੇਂ ਤੋਂ ਕਰ ਰਹੇ ਹਨ। ਨਾਰਕੋਟਿਕਸ ਦੀ ਸਮਗਲਿੰਗ ਬੜੀ ਦੇਰ ਤੋਂ ਸਾਡੇ ਗਵਾਂਢੀ ਦੇਸ਼ ਵਲੋਂ ਕੀਤੀ ਜਾ ਰਹੀ ਹੈ। ਜਿਹੜੀ ਦਵਾਈ ਦੀ ਸਮਗਲਿੰਗ ਹੋ ਰਹੀ ਹੈ ਉਸ ਨੂੰ ਰੋਕਣ ਲਈ ਜਿਹੜਾ ਸਿਸਟਮ ਹੈ ਉਹ ਅੱਛੇ ਢੰਗ ਦੇ ਨਾਲ ਕੰਮ ਨਹੀਂ ਕਰ ਰਿਹਾ। ਪੁਲਿਸ ਵਿਚ ਕੋਈ ਐਸਾ ਸੈਲ ਕਰੀਏਟ ਕਰਨ ਦੀ ਜ਼ਰੂਰਤ ਹੈ, ਜਿਸ ਦੇ ਨਾਲ ਨਸ਼ੀਲੀਆਂ ਦਵਾਈਆਂ ਦੀ ਸਮਗਲਿੰਗ ਬੰਦ ਹੋ ਸਕੇ। ਦੁਕਾਨਾਂ ਤੇ ਛਾਪੇ ਮਾਰ ਕੇ ਨਸ਼ੀਲੀਆਂ ਦਵਾਈਆਂ ਜੋ ਵੇਚਦੇ ਹਨ, ਉਹ ਬੰਦ ਕਰਾਉਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਇੰਟਰਨੈਸ਼ਨਲ ਸਾਜਿਸ਼ ਤਹਿਤ ਨੌਜਵਾਨ ਪੀੜ੍ਹੀ ਨੂੰ ਇਸ ਵੱਲ ਧਕੇਲਿਆ ਜਾ ਰਿਹਾ ਹੈ। ਕੁਝ ਲੋਕ ਐਸੇ ਹਨ ਜੋ ਕਿ ਧਾਰਮਿਕ ਪਹਿਰਾਵਾ ਪਹਿਨਦੇ ਹਨ ਅਤੇ ਨਸ਼ੀਲੀਆਂ ਦਵਾਈਆਂ ਦਾ ਵਿਤਰਨ ਕਰ ਰਹੇ ਹਨ। ਸਾਡੇ ਅਕਾਲੀ ਵੀਰ ਇਥੇ ਬੈਠੇ ਨਹੀਂ ਹਨ, ਜੇ ਬੈਠੇ ਹੁੰਦੇ ਤਾਂ ਸ਼ਰਮਿੰਦਗੀ ਮਹਿਸੂਸ ਕਰਨੀ ਪੈਣੀ ਸੀ। ਪਿਛਲੇ ਦਿਨਾਂ ਵਿੱਚ ਬਠਿੰਡੇ ਵਿਚ ਇਕ ਗੱਡੀ ਪਕੜੀ ਗਈ ਜੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਦੀ ਸੀ। ਉਸ ਦੀ ਗੱਡੀ ਵਿਚ ਨਸ਼ੇ ਵਾਲੀਆਂ ਗੋਲੀਆਂ, ਭੁੱਕੀ, ਡੋਡੇ ਆਦਿ ਸਨ। ਸਪੀਕਰ ਸਾਹਿਬ, ਇਕ ਐਸ.ਜੀ.ਪੀ.ਸੀ. ਦੇ ਮੈਂਬਰ ਕੋਲੋਂ ਉਹ ਬਰਾਮਦ ਹੋਈਆਂ ਹਨ। ਮੈਂ ਸਮਝਦਾ ਹਾਂ ਕਿ ਬਹੁਤ ਸਾਰੇ ਬੰਦੇ ਧਾਰਮਿਕ ਲਬਾਦੇ ਪਹਿਨ ਕੇ ਇਸ ਤਰ੍ਹਾਂ ਦੀਆਂ ਨਸ਼ੀਲੀਆਂ ਵਸਤਾਂ ਜਿਹੜੀਆਂ ਹਨ, ਉਸ ਦੀ ਤਸਕਰੀ ਕਰ ਰਹੇ ਹਨ। ਇਸ ਵਾਸਤੇ ਬਹੁਤ ਸਤਰਕ ਹੋਣ ਦੀ ਜ਼ਰੂਰਤ ਹੈ, ਖਾਸ ਕਰਕੇ ਹੈਲਥ ਦਾ ਜਿਹੜਾ ਮਹਿਕਮਾ ਹੈ, ਉਸ ਨੂੰ ਬਹੁਤ ਸਤਰਕ ਹੋਣ ਦੀ ਜ਼ਰੂਰਤ ਹੈ। ਮਹਿਕਮੇ ਨੂੰ ਜਿਹੜੇ ਡਰੱਗਜ਼ ਸਟੋਰਜ਼ ਹਨ ਜਾਂ ਦੂਸਰੀਆਂ ਦੁਕਾਨਾਂ ਹਨ, ਉਨ੍ਹਾਂ ਦੇ ਛਾਪੇ ਮਾਰ ਕੇ ਬਕਾਇਦਾ ਤੌਰ ਤੇ ਦੇਖਣਾ ਚਾਹੀਦਾ ਹੈ ਅਤੇ ਇਸ ਦੇ ਨਾਲ ਹੀ ਨਸ਼ੀਲੀਆਂ ਦਵਾਈਆਂ ਜਿਹੜੀਆਂ ਹਨ, ਜਿਨ੍ਹਾਂ ਦਾ ਸਕੂਲਾਂ ਵਿਚ ਇਸਤੇਮਾਲ ਹੁੰਦਾ ਹੈ। ਸਕੂਲਾਂ ਅੱਗੇ ਵੀ ਚਿੱਟੇ ਕਪੜਿਆਂ ਵਿਚ ਬੰਦੇ ਤੈਨਾਤ ਕਰਨੇ ਚਾਹਦੇ ਹਨ, ਉਡਣ ਦਸਤਿਆਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਦੇਖਿਆ ਹੈ, ਮੁਹਾਲੀ ਵਿਚ ਥੀਏਟਰ ਦੇ ਨਾਲ ਇਕ ਸਕੂਲ ਹੈ, ਉਥੇ ਸਪੀਕਰ ਸਾਹਿਬ, ਤੁਸੀਂ ਦੁਪਹਿਰ ਨੂੰ ਜਾ ਕੇ ਦੇਖੋ, ਕਿੰਨੇ ਹੀ ਬੱਚੇ ਬੇਹੋਸ਼ੀ ਦੀ ਹਾਲਤ ਵਿਚ ਝੂਮ ਰਹੇ ਹੁੰਦੇ ਹਨ। ਉਥੇ ਵੱਡੀ ਪੱਧਰ ਤੇ ਨਸ਼ੀਲੀਆਂ ਗੋਲੀਆਂ ਵਰਤਾਈਆਂ ਜਾ ਰਹੀਆਂ ਹਨ। ਇਸ ਪਾਸੇ ਵੱਲ ਜਿੰਨਾ ਧਿਆਨ ਦੇਣਾ

ਚਾਹੀਦਾ ਹੈ ਉਨ੍ਹਾਂ ਦਿੱਤਾ ਨਹੀਂ ਜਾ ਰਿਹਾ। ਸਾਡੀ ਨਸਲਕੁਸ਼ੀ ਹੋ ਰਹੀ ਹੈ, ਆਉਣ ਵਾਲੀ ਪੀੜ੍ਹੀ ਨੂੰ ਬਰਬਾਦ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਕਹਿਣਾ ਚਾਹਵਾਂਗਾ ਕਿ ਕੋਈ ਇਸ ਤਰ੍ਹਾਂ ਦੇ ਉਡਣ ਦਸਤੇ ਬਣਾਏ ਜਾਣ ਜਿਨ੍ਹਾਂ ਵਿਚ ਹੈਲਥ ਮਹਿਕਮਾ ਵੀ ਇਨਵਾਲਵ ਹੋਵੇ, ਪੁਲਿਸ ਵੀ ਇਨਵਾਲਵ ਹੋਵੇ ਅਤੇ ਜਿਹੜੇ ਬੰਦੇ ਇਹੋ ਜਿਹੀਆਂ ਨਸ਼ੀਲੀਆਂ ਦਵਾਈਆਂ ਨੂੰ ਵੰਡਣ ਦਾ ਜਾਂ ਵੇਚਣ ਦਾ ਕੰਮ ਕਰ ਰਹੇ ਹਨ, ਉਨ੍ਹਾਂ ਦੇ ਖਿਲਾਫ ਕਰੜੀ ਤੋਂ ਕਰੜੀ ਕਾਰਵਾਈ ਕੀਤੀ ਜਾਵੇ। ਧੰਨਵਾਦ।

**ਸਰਦਾਰ ਰਵਿੰਦਰ ਸਿੰਘ ਸੰਧੂ** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਇਜਾਜ਼ਤ ਨਾਲ ਪੁਆਇੰਟ ਆਫ ਆਰਡਰ ਤੇ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਵੀ ਅਸੀਂ ਇਸ ਬਾਰੇ ਗੱਲ ਕਰਦੇ ਹਾਂ ਜ਼ਿਲ੍ਹਿਆਂ ਦੇ ਸਿਵਲ ਸਰਜਨ ਜਾਂ ਪੁਲਿਸ ਅਫਸਰਾਂ ਨਾਲ, ਤਾਂ ਸਭ ਤੋਂ ਵੱਡੀ ਮੁਸ਼ਕਲ ਇਹ ਆ ਰਹੀ ਹੁੰਦੀ ਹੈ ਕਿ ਡਰੱਗ ਇੰਸਪੈਕਟਰ ਤੋਂ ਬਿਨਾਂ ਕਿਸੇ ਨੂੰ ਸਿਵਲ ਸਰਜਨ ਵੀ ਚੈਕ ਨਹੀਂ ਕਰ ਸਕਦਾ ਅਤੇ ਪੁਲਿਸ ਅਫਸਰ ਵੀ ਚੈਕ ਨਹੀਂ ਕਰ ਸਕਦਾ। ਡਰੱਗ ਇੰਸਪੈਕਟਰ ਦੀਆਂ ਪੋਸਟਾਂ ਕਾਫੀ ਘੱਟ ਹਨ। ਇਹ ਸਭ ਤੋਂ ਜ਼ਰੂਰੀ ਗੱਲ ਹੈ ਕਿ ਇਸ ਘਾਟ ਨੂੰ ਪੂਰਾ ਕੀਤਾ ਜਾਵੇ ਜਾਂ ਉਨ੍ਹਾਂ ਦੇ ਅਧਿਕਾਰ ਸਰਕਾਰ ਵਲੋਂ ਕਿਸੇ ਹੋਰ ਨੂੰ ਦੇ ਦਿੱਤੇ ਜਾਣ ਤਾਂ ਕਿ ਦੁਕਾਨਾਂ ਚੈਕ ਕੀਤੀਆਂ ਜਾ ਸਕਣ। ਹੁਣ ਹਾਲਤ ਇਹ ਹੈ ਕਿ ਪੁਲਿਸ ਦਾ ਐਸ.ਐਸ.ਪੀ. ਵੀ ਕਿਸੇ ਦੁਕਾਨ ਨੂੰ ਚੈਕ ਨਹੀਂ ਕਰ ਸਕਦਾ ਜਦੋਂ ਤੱਕ ਡਰੱਗ ਇੰਸਪੈਕਟਰ ਨਾਲ ਨਾ ਹੋਵੇ।

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ (ਅੰਮ੍ਰਿਤਸਰ ਉੱਤਰੀ)** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਰੈਜ਼ੋਲਿਊਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਆਪ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਥੇ ਬਾਰਡਰ ਡਿਸਟ੍ਰਿਕਟਸ ਹਨ, ਉਨ੍ਹਾਂ ਵਿਚ ਪਾਕਿਸਤਾਨ ਵਾਲੇ ਪਾਸਿਉਂ ਕਾਫੀ ਐਸੇ ਡਰੱਗਜ਼ ਆ ਰਹੇ ਹਨ ਜਿਹੜੇ ਸਾਡੇ ਅੱਜ ਦੇ ਨੌਜਵਾਨਾਂ ਨੂੰ ਨਸ਼ਿਆਂ ਵੱਲ ਧਕੇਲੀ ਜਾ ਰਹੇ ਹਨ। ਸਾਨੂੰ ਆਪਣੇ ਕਾਨੂੰਨ ਵਿਚ ਇਹੋ ਜਿਹਾ ਰਸਤਾ ਪੈਦਾ ਕਰਨਾ ਚਾਹੀਦਾ ਹੈ, ਮੈਂ ਸਿਰਫ ਦਵਾਈਆਂ ਦੀ ਗੱਲ ਨਹੀਂ ਕਰਦਾ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਈ ਨਕਲੀ ਸ਼ਰਾਬ ਦੀਆਂ ਭੱਠੀਆਂ ਲਗੀਆਂ ਹੋਈਆਂ ਹਨ, ਇਸ ਦੇ ਨਾਲ ਮੈਂ ਤੁਹਾਡਾ ਧਿਆਨ ਇਧਰ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਅੱਜ ਕਲ੍ਹ ਸਾਡੇ ਪੰਜਾਬ ਵਿਚ ਗੁਟਖਾ ਜਿਸ ਵਿਚ ਤੰਬਾਕੂ ਹੁੰਦਾ ਹੈ, ਬੜੇ ਜ਼ੋਰ ਸ਼ੋਰ ਨਾਲ ਚਲ ਰਿਹਾ ਹੈ ਅਤੇ ਉਸਦਾ ਪ੍ਰਚਾਰ ਵੀ ਕੀਤਾ ਜਾ ਰਿਹਾ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਕਿਸੇ ਕਿਸਮ ਦੀ ਕੋਈ ਵੀ ਨਸ਼ੀਲੀ ਦਵਾਈ, ਸ਼ਰਾਬ, ਗੁਟਖਾ ਜਾਂ ਡਰੱਗਜ਼ ਵਗੈਰਾ ਜੋ ਹਨ, ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਖਤਰਨਾਕ ਹਨ। ਇਹ ਚੀਜ਼ਾਂ ਉਨ੍ਹਾਂ ਦੀ ਸਿਹਤ ਤੇ ਮਾੜਾ ਇਫੈਕਟ ਕਰਦੀਆਂ ਹਨ। ਨੌਜਵਾਨ ਭਾਰਤ ਦਾ ਆਉਣ ਵਾਲਾ ਭਵਿੱਖ ਹਨ। ਜੇ ਉਹ ਇਨ੍ਹਾਂ ਨਸ਼ਿਆਂ ਦੇ, ਦਵਾਈਆਂ ਦੇ ਆਦੀ ਹੋ ਜਾਣਗੇ ਤਾਂ ਮੈਂ ਸਮਝਦਾ ਹਾਂ ਕਿ ਦੇਸ਼ ਦਾ ਭਵਿੱਖ ਵੀ ਧੁੰਦਲਾ ਹੋ ਜਾਵੇਗਾ। ਮੈਂ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਕੋਈ ਇਹੋ ਜਿਹੇ ਕਦਮ ਉਠਾਏ ਕਿ ਜਿਹੜੇ ਨਕਲੀ ਸ਼ਰਾਬ ਕੱਢਦੇ ਹਨ, ਡਰੱਗਜ਼ ਵੇਚਦੇ ਹਨ, ਗੁਟਖੇ ਵਾਸਤੇ ਐਡਵਰਟਾਇਜ਼ਮੈਂਟ ਕਰਦੇ ਹਨ, ਉਨ੍ਹਾਂ ਤੇ ਪਾਬੰਦੀ ਲਗਾਈ ਜਾ ਸਕੇ। ਅੱਜ ਸਮਾਜ ਦੇ ਵਿਚ, ਖਾਸ ਤੌਰ ਤੇ ਸਾਡੇ ਪੰਜਾਬ ਦਾ ਜਿਹੜਾ ਨੌਜਵਾਨ ਹੈ, ਪਹਿਲਾਂ ਉਹ ਬਹੁਤ ਹੁਸ਼ਿਆਰ ਸੀ, ਅੱਛੇ ਢੰਗ ਦਾ ਸੀ ਪਰ ਅੱਜ ਤੁਸੀਂ ਕਾਲਜਾਂ ਕੋਲ ਚਲੇ ਜਾਉ, ਬੜੀ ਸ਼ਰਮ ਨਾਲ ਕਹਿਣਾ ਪੈਂਦਾ ਹੈ, ਇਥੋਂ ਤੱਕ ਕਿ ਲੜਕੀਆਂ ਨਸ਼ੇ ਦਾ ਸੇਵਨ ਕਰਨ ਲਗ ਪਈਆਂ ਹਨ। ਇਹ ਸਾਡੇ ਸਮਾਜ ਦੇ ਉਤੇ ਇਕ ਬਹੁਤ ਵੱਡਾ ਕਲੰਕ ਹੈ। ਇਸ ਨੂੰ ਦੂਰ ਕਰਨ ਵਾਸਤੇ ਮੈਂ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਕੋਈ ਇਹੋ ਜਿਹੇ ਨਿਯਮ ਪੇਸ਼ ਕਰੇ ਜਿਸ ਨਾਲ ਜਿਹੜਾ ਨਸ਼ਾ ਹੈ, ਕਿਸੇ ਵੀ ਕਿਸਮ ਦਾ ਹੈ, ਕਿਸੇ ਵੀ ਢੰਗ ਦਾ ਹੈ, ਉਸ ਤੇ ਪੂਰੀ ਪਾਬੰਦੀ ਲਗਾਈ ਜਾ ਸਕੇ। ਇਸ ਤੇ ਪੂਰੀ ਕਾਰਵਾਈ ਕੀਤੀ ਜਾਵੇ। ਇਸ ਗੱਲ ਦੇ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਡਿਸਕਸ ਹੋਇਆ ਹੈ ਇਸ ਦੇ ਬਾਰੇ ਜੋ ਸਬੰਧਤ ਮਨਿਸਟਰ ਹਨ, ਉਨ੍ਹਾਂ ਨੂੰ ਵੀ ਆਪਣੇ ਵਿਚਾਰ ਰੱਖਣੇ ਚਾਹੀਦੇ ਹਨ।

**ਸ਼੍ਰੀ ਸਪੀਕਰ** : ਇਹ ਤਾਂ ਮਨਿਸਟਰ ਸਾਹਿਬ ਦੀ ਮਰਜ਼ੀ ਹੈ ਕਿ ਉਹ ਬੋਲਣ ਜਾਂ ਨਾ ਬੋਲਣ।

**Sardar Bir Devinder Singh :** Afterall, the House has brought a resolution and the concerned Minister must give his statement.

**Mr. Speaker:** I can request the Minister but not force him. I can only request him.

**ਸਰਦਾਰ ਬੀਰ ਦਵਿੰਦਰ ਸਿੰਘ:** ਸਪੀਕਰ ਸਾਹਿਬ, ਤੁਸੀਂ ਉਨ੍ਹਾਂ ਨੂੰ ਰਿਕੁਐਸਟ ਹੀ ਕਰ ਦਿਓ। ਜਿਹੜਾ ਵੀ ਮਨਿਸਟਰ ਹੈ, ਹੈਲਥ ਮਨਿਸਟਰ ਹੈ ਜਾਂ ਕੋਈ ਹੋਰ ਹੈ, ਉਨ੍ਹਾਂ ਨੂੰ ਇਸ ਦਾ ਜਵਾਬ ਦੇਣਾ ਚਾਹੀਦਾ ਹੈ। ਹਾਊਸ ਵਿਚ ਇਕ ਰੈਜ਼ੋਲਿਊਸ਼ਨ ਆਇਆ ਹੈ and the same has been discussed formally. The Minister is required to speak on the resolution.

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਸਪੀਕਰ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਇਥੇ ਆਇਆ ਹੈ, ਉਸ ਤੇ ਡਿਬੇਟ ਹੋ ਰਹੀ ਹੈ। ਕਈ ਹੋਰ ਵੀ ਮੈਂਬਰ ਸਾਹਿਬਾਨ ਇਸ ਤੇ ਬੋਲਣਗੇ। ਸਾਰਿਆਂ ਦੇ ਬੋਲਣ ਤੋਂ ਬਾਅਦ ਕਨਸਰਨਡ ਮਨਿਸਟਰ ਸਾਹਿਬ ਆਪਣਾ ਜਵਾਬ ਦੇਣਗੇ ਅਤੇ ਇਸ ਦੇ ਮੁਤੱਲਿਕ ਸਾਰਾ ਕੁਝ ਕਹਿਣਗੇ ਪਰ ਪਹਿਲਾਂ ਡਿਬੇਟ ਹੋ ਜਾਵੇ।

**Sardar Bir Devinder Singh :** But Hon'ble member Smt. Harbans Kaur is going to move the second resolution. I think she is not moving the same resolution.

**Mr. Speaker :** They have to discuss the same resolution ?

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਇਸੇ ਰੈਜ਼ੋਲਿਊਸ਼ਨ ਤੇ ਹੀ ਡਿਸਕਸ਼ਨ ਹੋਵੇਗੀ ਜੀ।

**ਸ਼੍ਰੀ ਸਪੀਕਰ :** ਠੀਕ ਹੈ।

**ਸ਼੍ਰੀਮਤੀ ਹਰਬੰਸ ਕੌਰ (ਖੰਨਾ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਸਾਡੇ ਸਮਾਜ ਵਿਚ ਤਾਂ ਪਹਿਲਾਂ ਹੀ ਬਹੁਤ ਘਟੀਆ ਹਰਕਤਾਂ ਹੁੰਦੀਆਂ ਰਹਿੰਦੀਆਂ ਹਨ। ਇਥੇ ਲੁੱਟਾਂ ਹੋ ਰਹੀਆਂ ਹਨ, ਕਤਲ ਹੋ ਰਹੇ ਹਨ ਅਤੇ ਬਲਾਤਕਾਰ ਹੋ ਰਹੇ ਹਨ। ਇਹ ਬੁਰਾਈਆਂ ਥੋੜ੍ਹੀਆਂ ਸਨ ਜੋ ਇਕ ਹੋਰ ਬੁਰਾਈ ਸਾਡੇ ਸਮਾਜ ਵਿਚ ਆ ਵੜੀ ਹੈ। ਅੱਜ ਸਾਡੇ ਨੌਜਵਾਨ ਨਸ਼ਿਆਂ ਦੀ ਬੁਰਾਈ ਦੇ ਆਦੀ ਹੋ ਰਹੇ ਹਨ। ਇਸ ਦੇ ਵਾਸਤੇ ਸਾਨੂੰ ਸਾਰਿਆਂ ਨੂੰ ਸ਼ਰਮ ਆਉਣੀ ਚਾਹੀਦੀ ਹੈ। ਸਾਡੇ ਇਹ ਬੱਚੇ ਜਿਨ੍ਹਾਂ ਨੇ ਕਲ੍ਹ ਨੂੰ ਦੇਸ਼ ਨੂੰ ਸੰਭਾਲਣਾ ਹੈ, ਨਸ਼ਿਆਂ ਵਿਚ ਚਕਨਾਚੂਰ ਹੋ ਰਹੇ ਹਨ। ਸਾਨੂੰ ਸਾਰਿਆਂ ਨੂੰ ਸੋਚਣਾ ਚਾਹੀਦਾ ਹੈ ਕਿ ਇਸ ਦੇ ਵਾਸਤੇ ਕੀ ਕਰਨਾ ਚਾਹੀਦਾ ਹੈ। ਜੇ ਸਾਡੀ ਸਰਕਾਰ ਅਤੇ ਸਾਡੇ ਉਚ ਅਧਿਕਾਰੀ ਇਸ ਦੇ ਬਾਰੇ ਨਹੀਂ ਸੋਚਣਗੇ ਤਾਂ ਹੋਰ ਕੌਣ ਸੋਚੇਗਾ। ਮੈਨੂੰ ਨਸ਼ਿਆਂ ਦੀ ਇਸ ਲਾਹਣਤ ਤੇ ਬੜਾ ਅਫਸੋਸ ਹੈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਇਸ ਦੇ ਵਾਸਤੇ ਕੋਈ ਤਕੜੀ ਮੁਹਿੰਮ ਚਲਾਈ ਜਾਵੇ ਅਤੇ ਨਸ਼ਾ ਕਰਦੇ ਬੱਚਿਆਂ ਨੂੰ ਮੌਕੇ ਤੇ ਫੜਿਆ ਜਾਵੇ। ਜਿਹੜੇ ਲੋਕ ਨਸ਼ੀਲੀਆਂ ਦਵਾਈਆਂ ਵੇਚਦੇ ਹਨ, ਉਨ੍ਹਾਂ ਤੇ ਛਾਪੇ ਮਾਰੇ ਜਾਣ। ਜਿਹੜੇ ਲੋਕ ਨਸ਼ੀਲੇ ਪਦਾਰਥਾਂ ਦੀ ਸਮਗਲਿੰਗ ਕਰਦੇ ਹਨ, ਉਨ੍ਹਾਂ ਨੂੰ ਫੜਿਆ ਜਾਣਾ ਚਾਹੀਦਾ ਹੈ। ਮੈਨੂੰ ਉਮੀਦ ਹੈ ਕਿ ਅਸੀਂ ਸਾਰੇ ਇਸ ਮਸਲੇ ਤੇ ਆਪੋ ਆਪਣਾ ਸਹਿਯੋਗ ਦਿਆਂਗੇ। ਬਹੁਤਾ ਕੁਝ ਨਾ ਕਹਿੰਦੀ ਹੋਈ ਮੈਂ ਇੰਨੇ ਤੇ ਹੀ ਮੁਆਫੀ ਮੰਗਦੀ ਹਾਂ।

**ਸ਼੍ਰੀ ਰਾਜ ਕੁਮਾਰ (ਵੇਰਕਾ, ਐਸ.ਸੀ.) :** ਆਦਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਨਸ਼ਿਆਂ ਸਬੰਧੀ ਇਸ ਰੈਜ਼ੋਲਿਊਸ਼ਨ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਪਵਿੱਤਰ ਹਾਊਸ

ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਭਖਦਾ ਮਸਲਾ ਹੈ, ਇਹ ਸਾਡੇ ਸਮਾਜ ਲਈ ਇਕ ਬੜਾ ਵੱਡਾ ਕਲੰਕ ਹੈ। ਇਸ ਸਬੰਧ ਵਿਚ ਸਾਨੂੰ ਅਪਣੇ ਅੰਦਰ ਝਾਤੀ ਮਾਰਨ ਦੀ ਜ਼ਰੂਰਤ ਹੈ। ਅਸੀਂ ਕੇਵਲ ਸਖਤ ਕਾਨੂੰਨ ਬਣਾ ਕੇ ਹੀ ਇਸ ਮਸਲੇ ਨੂੰ ਹੱਲ ਨਹੀਂ ਕਰ ਸਕਦੇ। ਸਾਡੀ ਸਰਕਾਰ ਅਤੇ ਖਾਸ ਤੌਰ ਤੇ ਹੈਲਥ ਡਿਪਾਰਟਮੈਂਟ ਅਤੇ ਪੁਲਿਸ ਇਸ ਵਿਸ਼ੇ ਤੇ ਬਹੁਤ ਯੋਗਦਾਨ ਪਾ ਸਕਦੇ ਹਨ। ਜੇ ਚੰਗੀ ਤਰ੍ਹਾਂ ਨਾਲ ਸਰਕਾਰ ਚਾਹਵੇ ਤਾਂ ਅਸੀਂ ਆਪਣੇ ਨੌਜਵਾਨ ਵਰਗ ਨੂੰ ਸੰਭਾਲ ਸਕਦੇ ਹਾਂ। ਜਿਹੜੇ ਲੋਕ ਨਸ਼ਿਆਂ ਦੇ ਆਦੀ ਹਨ, ਚਾਹੇ ਉਹ ਕਾਲਜ ਦੇ ਵਿਦਿਆਰਥੀ ਹਨ, ਚਾਹੇ ਉਹ ਇੰਜੀਨੀਅਰਿੰਗ ਕਾਲਜ ਦੇ ਵਿਦਿਆਰਥੀ ਹਨ ਅਤੇ ਚਾਹੇ ਉਹ ਸਮਾਜ ਵਿਚ ਆਮ ਵਿਚਰਨ ਵਾਲੇ ਲੋਕ ਹਨ, ਉਨ੍ਹਾਂ ਨੂੰ ਕੁਝ ਗੈਰ-ਸਮਾਜੀ ਤੱਤ ਨਸ਼ਿਆਂ ਦੀ ਲਤ ਲਗਾ ਦਿੰਦੇ ਹਨ। ਨਸ਼ਿਆਂ ਦੇ ਮਾਮਲੇ ਵਿਚ ਸਾਡਾ ਕਾਨੂੰਨ ਇੰਨਾ ਸਖਤ ਹੈ ਕਿ ਜਦੋਂ ਕਿਸੇ ਕੋਲੋਂ ਕੋਈ ਨਸ਼ੇ ਦੀ ਪੁੜੀ ਪਕੜੀ ਜਾਂਦੀ ਹੈ ਤਾਂ ਉਸ ਦੇ ਖਿਲਾਫ ਪਰਚਾ ਦਰਜ ਕਰਕੇ ਉਸ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਜਾਂਦਾ ਹੈ। ਇਕ ਆਦਮੀ ਜਿਹੜਾ ਨਸ਼ੇ ਦਾ ਆਦੀ ਹੋਣ ਦੀ ਕੋਸ਼ਿਸ਼ ਕਰਦਾ ਹੈ, ਉਹ ਕ੍ਰਿਮੀਨਲ ਬਣ ਜਾਂਦਾ ਹੈ ਅਤੇ ਜੇਲ੍ਹ ਵਿਚ ਚਲਾ ਜਾਂਦਾ ਹੈ। ਇਹ ਵਿਚਾਰ ਕਰਨ ਦੀ ਜ਼ਰੂਰਤ ਇਸ ਲਈ ਵੀ ਹੈ ਕਿ ਇਕ ਸਰਕਾਰੀ ਹਸਪਤਾਲ ਵਿਚ ਜਦੋਂ ਕੋਈ ਆਦਮੀ ਨਸ਼ਾ ਛੁਡਾਉਣ ਵਾਸਤੇ ਦਾਖਲ ਹੁੰਦਾ ਹੈ ਤਾਂ 15-15, 20-20 ਹਜ਼ਾਰ ਰੁਪਏ ਦੀਆਂ ਦਵਾਈਆਂ ਉਸ ਨੂੰ ਖਰੀਦਣੀਆਂ ਪੈਂਦੀਆਂ ਹਨ। ਮੈਂ ਤੁਹਾਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਅਤੇ ਖਾਸ ਕਰਕੇ ਮੰਤਰੀ ਸਾਹਿਬਾਨ ਵਲੋਂ ਇਸ ਵੱਲ ਖਾਸ ਧਿਆਨ ਦੇ ਕੇ ਨਸ਼ਿਆਂ ਵਿਰੋਧੀ ਅਵੇਅਰਨੈਸ ਕੈਂਪ ਲਗਾਏ ਜਾਣੇ ਚਾਹੀਦੇ ਹਨ। ਅਜਿਹੇ ਕੈਂਪ ਪਿੰਡਾਂ ਅਤੇ ਸ਼ਹਿਰਾਂ ਵਿੱਚ ਜਾ ਕੇ ਲਗਾਉਣ ਨਾਲ ਲੋਕਾਂ ਨੂੰ ਇਸ ਬਾਰੇ ਜਾਣਕਾਰੀ ਹਾਸਲ ਹੋਵੇਗੀ। ਸਰਕਾਰ ਨੂੰ ਆਪਣੇ ਤੌਰ ਤੇ ਇਹ ਫਰੀ ਕੈਂਪ ਮੈਨੇਜ ਕਰਨੇ ਚਾਹੀਦੇ ਹਨ। ਖਾਸ ਕਰਕੇ ਕਾਲਜਾਂ ਅਤੇ ਇੰਜੀਨੀਅਰਿੰਗ ਕਾਲਜਾਂ ਵਿੱਚ ਅਜਿਹੇ ਅਵੇਅਰਨੈਸ ਕੈਂਪਸ ਲਗਾਏ ਜਾਣ ਅਤੇ ਉਨ੍ਹਾਂ ਕੈਂਪਾਂ ਵਿੱਚ ਜਿਹੜੇ ਸਪੈਸ਼ਲਿਸਟ ਡਾਕਟਰ ਹਨ, ਉਹ ਲੋਕਾਂ ਨੂੰ ਜਾ ਕੇ ਜਾਗਰੂਕ ਕਰਨ। ਇਸ ਚੀਜ਼ ਦੀ ਸਭ ਤੋਂ ਵੱਧ ਜ਼ਰੂਰਤ ਹੈ। ਇਸ ਵੇਲੇ ਨਸ਼ਿਆਂ ਦਾ ਰੁਝਾਨ ਵਿਦਿਆਰਥੀਆਂ ਵਿੱਚ ਬਹੁਤ ਜ਼ਿਆਦਾ ਵਧਦਾ ਜਾ ਰਿਹਾ ਹੈ ਜੋ ਕਿ ਆਉਣ ਵਾਲੇ ਸਮੇਂ ਵਿੱਚ ਸਮਾਜ ਵਾਸਤੇ ਇਕ ਬਹੁਤ ਵੱਡੀ ਮੁਸ਼ਕਲ ਬਣ ਜਾਵੇਗਾ। ਅੱਜ ਸਾਨੂੰ ਬੜੇ ਦੁਖ ਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਡੀ ਯੰਗ ਜਨਰੇਸ਼ਨ ਦੇ ਕਰੀਬ 60 ਫੀਸਦੀ ਲੋਕ ਨਸ਼ਿਆਂ ਵਿੱਚ ਡੁੱਬੇ ਪਏ ਹਨ। ਇਸ ਵਿਸ਼ੇ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ। ਮੈਂ, ਸਪੀਕਰ ਸਾਹਿਬ ਨੂੰ ਅਤੇ ਇਸ ਸਮੁੱਚੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਵੱਲ ਪਹਿਲ ਦੇ ਆਧਾਰ ਤੇ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਅਗਰ ਸਰਕਾਰ ਕੋਈ ਸ਼ਖਤ ਕਾਨੂੰਨ ਬਣਾਏ ਅਤੇ ਡੰਡੇ ਦੇ ਜ਼ੋਰ ਨਾਲ ਅਜਿਹੇ ਮਸਲੇ ਨੂੰ ਹੱਲ ਕਰਨਾ ਚਾਹੇ ਤਾਂ ਉਹ ਨਹੀਂ ਹੋਏਗਾ ਕਿਉਂਕਿ ਜਿਹੜੇ ਗੈਰ ਸਮਾਜੀ ਤੱਤ ਹਨ, ਸਰਕਾਰ ਨੂੰ ਉਨ੍ਹਾਂ ਦੇ ਖਿਲਾਫ ਸਖਤਾਈ ਨਾਲ ਚੱਲਣਾ ਚਾਹੀਦਾ ਹੈ ਅਤੇ ਜਿਹੜੇ ਵਿਚਾਰੇ ਬੱਚੇ ਹਨ, ਵਿਦਿਆਰਥੀ ਹਨ ਉਨ੍ਹਾਂ ਨੂੰ ਪਿਆਰ ਨਾਲ ਪੁਚਕਾਰ ਕੇ ਸਹੀ ਰਸਤੇ ਤੇ ਲਿਆਉਣ ਦੇ ਉਪਰਾਲੇ ਕਰਨੇ ਚਾਹੀਦੇ ਹਨ। ਜਿਹੜੇ ਗੈਰ ਸਮਾਜੀ ਤੱਤ ਹਨ, ਸਮਗਲਿੰਗ ਕਰਦੇ ਹਨ, ਉਹ ਸ਼ਰੀਫ ਪਰਿਵਾਰਾਂ ਦੇ ਬੱਚਿਆਂ ਨੂੰ, ਅੱਛੇ ਪਰਿਵਾਰਾਂ ਦੇ ਬੱਚਿਆਂ ਨੂੰ ਇਨ੍ਹਾਂ ਗਲਤ ਰਸਤਿਆਂ ਤੇ ਤੋਰ ਦਿੰਦੇ ਹਨ ਅਤੇ ਨਸ਼ਿਆਂ ਦੇ ਆਦੀ ਬਣਾ ਦਿੰਦੇ ਹਨ। ਜਿਸ ਵਕਤ ਕੋਈ ਪੁਲਿਸ ਦਾ ਆਦਮੀ ਉਨ੍ਹਾਂ ਕੋਲੋਂ ਕੋਈ ਨਸ਼ੇ ਦੀ ਪੁੜੀ ਪਕੜ ਲੈਂਦਾ ਹੈ ਤਾਂ ਉਨ੍ਹਾਂ ਦੇ ਖਿਲਾਫ ਇਨ੍ਹਾਂ ਸਖਤ ਪਰਚਾ ਬਣਾ ਦਿੱਤਾ ਜਾਂਦਾ ਹੈ ਕਿ ਜਿਹੜਾ ਸਕੂਲ ਵਿੱਚ ਪੜ੍ਹਨ ਵਾਲਾ ਬੱਚਾ ਹੈ, ਵਿਦਿਆਰਥੀ ਹੈ ਉਸ ਦੀ ਛੇ-ਛੇ ਮਹੀਨੇ ਤੱਕ ਜ਼ਮਾਨਤ ਤੱਕ ਨਹੀਂ ਹੁੰਦੀ। ਜ਼ਰੂਰਤ ਇਸ ਗੱਲ ਦੀ ਹੈ ਕਿ ਇਹੋ ਜਿਹੇ ਬੱਚਿਆਂ ਨੂੰ, ਪੜ੍ਹਨ ਵਾਲੇ ਵਿਦਿਆਰਥੀਆਂ ਨੂੰ ਸਮਝਾ ਕੇ ਉਨ੍ਹਾਂ ਤੋਂ ਨਸ਼ੇ ਨੂੰ ਛੁਡਾਇਆ ਜਾਵੇ ਤਾਂ ਕਿ ਉਹ ਅੱਗੇ ਹੋਰ ਇਸ ਨਾਲ ਜੁੜਵੇਂ ਜਿਹੜੇ ਕਸ਼ਟ ਹਨ ਉਨ੍ਹਾਂ ਤੋਂ ਆਪਣਾ ਬਚਾਅ ਕਰ ਸਕਣ। ਖਾਸ ਕਰਕੇ ਹੈਲਥ ਡਿਪਾਰਟਮੈਂਟ ਔਰ ਪੁਲਿਸ ਡਿਪਾਰਟਮੈਂਟ ਨੂੰ ਇਨ੍ਹਾਂ ਕੈਂਪਾਂ ਵੱਲ ਆਪਣਾ ਖਾਸ ਧਿਆਨ ਦੇਣਾ ਚਾਹੀਦਾ ਹੈ। ਧੰਨਵਾਦ।

**ਸ਼੍ਰੀਮਤੀ ਅਰੁਣਾ ਚੌਧਰੀ (ਦੀਨਾ ਨਗਰ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਦੀ ਹਾਂ ਕਿ ਨਸ਼ਿਆਂ ਨੂੰ ਕੰਟਰੋਲ ਕਰਨ ਵਾਸਤੇ ਬਹੁਤ ਹੀ ਪ੍ਰਭਾਵੀ ਅਤੇ ਅੱਛੇ ਢੰਗ ਨਾਲ ਕਾਰਵਾਈ ਕਰਨ ਦੀ ਜ਼ਰੂਰਤ ਹੈ। ਸਾਡੀ ਨਵੀਂ ਜੈਨਰੇਸ਼ਨ ਜਿਹੜੀ ਕਿ ਅੱਜ ਇਕ ਤਬਾਹੀ ਵੱਲ ਨੂੰ ਚਲ ਰਹੀ ਹੈ, ਇਨਾਂ ਨੂੰ ਨਸ਼ਿਆਂ ਤੋਂ ਦੂਰ ਰੱਖਣ ਵਾਸਤੇ ਸਾਨੂੰ ਬਹੁਤ ਪ੍ਰਭਾਵੀ ਕਦਮ ਚੁੱਕਣ ਦੀ ਲੋੜ ਹੈ ਕਿਉਂਕਿ ਪੰਜਾਬ ਦਾ ਜਿਹੜਾ ਭਵਿੱਖ ਹੈ, ਉਹ ਇਨ੍ਹਾਂ ਨੌਜਵਾਨਾਂ ਦੇ ਸਿਰ ਤੇ ਨਿਰਭਰ ਕਰਦਾ ਹੈ। ਜੇਕਰ ਇਹੀ ਸਾਡੇ ਬੱਚੇ ਨਸ਼ਿਆਂ ਵਾਲੇ ਪਾਸੇ ਜਾ ਰਹੇ ਹਨ ਤਾਂ ਅੱਗੇ ਆਉਣ ਵਾਲੀ ਜਿਹੜੀ ਪੀੜ੍ਹੀ ਹੈ, ਉਸ ਨੂੰ ਅਸੀਂ ਕੀ ਭਵਿੱਖ ਦੇ ਸਕਦੇ ਹਾਂ, ਉਸ ਦਾ ਅਸੀਂ ਕੀ ਸੁਧਾਰ ਕਰ ਸਕਦੇ ਹਾਂ। ਉਸ ਵਾਸਤੇ ਅਸੀਂ ਕੀ ਸਹੂਲਤਾਂ ਦੇ ਸਕਦੇ ਹਾਂ, ਇਸ ਨੂੰ ਮਹਿਸੂਸ ਕਰਨਾ, ਇਮੈਜਨ ਕਰਨਾ ਵੀ ਬਹੁਤ ਮੁਸ਼ਕਲ ਹੈ। ਨਸ਼ੇ ਜਿਹੜੇ ਅੱਜ ਸਾਡੇ ਸਮਾਜ ਨੂੰ ਖਾ ਰਹੇ ਹਨ, ਇਨ੍ਹਾ ਨੂੰ ਕੰਟਰੋਲ ਕਰਨ ਲਈ ਜਿਹੜਾ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਹੈ ਅਤੇ ਜਿਹੜਾ ਸਾਡਾ ਰੀਮੋਟ ਏਰੀਆ ਹੈ ਜਿੱਥੇ ਕਿ ਨਾ ਕੋਈ ਟੀ.ਵੀ. ਅਤੇ ਨਾ ਕੋਈ ਕੇਬਲ ਵਗੈਰਾ ਪਹੁੰਚਦਾ ਹੈ ਜਿਵੇਂ ਮੇਰਾ ਇਲਾਕਾ ਦੀਨਾ ਨਗਰ ਜ਼ਿਲ੍ਹਾ ਗੁਰਦਾਸਪੁਰ ਵਿੱਚ ਹੈ ਉਥੇ ਟੀ.ਵੀ., ਕੇਬਲ ਦੀ ਕੋਈ ਸਹੂਲਤ ਨਹੀਂ ਹੈ ਉਥੇ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਵਾਲਿਆਂ ਨੂੰ ਲੋਕਾਂ ਕੋਲ ਆਪ ਜਾ ਕੇ ਅਵੇਅਰ ਕਰਨ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ। ਪਬਲਿਕ ਰਿਲੇਸ਼ਨਜ਼ ਡਿਪਾਰਮੈਂਟ ਕੁੱਝ ਸਾਲ ਪਹਿਲਾਂ ਪਿੰਡਾਂ ਵਿੱਚ ਜਾ ਜਾ ਕੇ ਪ੍ਰੋਜੈਕਟਰਾਂ ਰਾਂਹੀ ਜਾਂ ਡਾਕੂਮੈਂਟਰੀ ਫਿਲਮਾਂ ਲੋਕਾਂ ਨੂੰ ਦਿਖਾ-ਦਿਖਾ ਕੇ ਇਸ ਬਾਰੇ ਜਾਣਕਾਰੀ ਦਿੰਦਾ ਹੁੰਦਾ ਸੀ, ਜਿਸ ਨਾਲ ਗਰੀਬ ਅਤੇ ਅਨਪੜ੍ਹ ਲੋਕ ਇਕੱਠੇ ਹੋ ਕੇ ਮਿਲ-ਜੁਲ ਕੇ ਅਜਿਹੇ ਪ੍ਰੋਗਰਾਮ ਦੇਖਦੇ ਸੀ ਤਾਂ ਉਨ੍ਹਾਂ ਦੇ ਮਨਾਂ ਤੇ ਨਸ਼ਿਆਂ ਦੇ ਬੁਰੇ ਅਸਰ ਬਾਰੇ ਬਹੁਤ ਪ੍ਰਭਾਵ ਪੈਂਦਾ ਸੀ। ਮੈਂ ਰਿਕੁਐਸਟ ਕਰਾਂਗੀ ਕਿ ਇਹ ਜਿਹੜਾ ਮਹਿਕਮਾ ਹੈ ਇਸ ਨੂੰ ਫਿਰ ਪ੍ਰਭਾਵੀ ਢੰਗ ਨਾਲ ਨਸ਼ਿਆਂ ਵਿਰੋਧੀ ਮੁਹਿੰਮ ਆਰੰਭ ਕਰਨੀ ਚਾਹੀਦੀ ਹੈ। ਜਿੱਥੋਂ ਤੱਕ ਸ਼ਹਿਰਾਂ ਦਾ ਸਬੰਧ ਹੈ ਉਥੇ ਟੀ.ਵੀ. ਅਤੇ ਕੇਬਲ ਤੋਂ ਇਲਾਵਾ ਅਖਬਾਰਾਂ ਦੇ ਵਿੱਚ ਇਸ਼ਤਿਹਾਰ ਦਿੱਤੇ ਜਾਣ ਅਤੇ ਮਾਹਿਰ ਡਾਕਟਰਾਂ ਦੇ ਫੋਰਮ ਕੋਲੋਂ ਟਾਈਮ-ਟੂ-ਟਾਈਮ ਲੋਕਾਂ ਨਾਲ ਇੰਟਰਵਿਉ ਕਰਵਾਏ ਜਾਣ। ਸਕੂਲਾਂ ਕਾਲਜਾਂ ਦੇ ਵਿੱਚ ਮਾਹਿਰ ਡਾਕਟਰਾਂ ਨੂੰ ਬੁਲਾ ਕੇ ਟੀਚਰ ਅਤੇ ਮਾਪਿਆਂ ਨਾਲ ਇੰਟਵਿਊ ਕਰਵਾਏ ਜਾਣ ਅਤੇ ਜਿਨ੍ਹਾਂ ਦੇ ਬੱਚੇ ਡਰੱਗਜ਼ ਦੇ ਆਦੀ ਹੋ ਗਏ ਹਨ, ਉਨ੍ਹਾਂ ਦਾ ਆਪਸ ਵਿਚ ਇੰਟਰ-ਐਕਸ਼ਨ ਕਰਵਾਇਆ ਜਾਵੇ ਅਤੇ ਦੱਸਿਆ ਜਾਵੇ ਕਿ ਇਸ ਦੀ ਰੋਕਥਾਮ ਲਈ ਕੀ ਸਟੈਪ ਲਏ ਜਾਣੇ ਚਾਹੀਦੇ ਹਨ ਤਾਂ ਜੋ ਉਹ ਬੱਚੇ ਸਹੀ ਰਸਤੇ ਤੇ ਆ ਸਕਣ। ਉਨ੍ਹਾਂ ਵਾਸਤੇ ਡੀ-ਐਡਿਕਸ਼ਨ ਅਤੇ ਰਿਹੈਬਲੀਟੇਸ਼ਨ ਸੈਂਟਰ ਵੀ ਸਥਾਪਤ ਕੀਤੇ ਜਾਣੇ ਚਾਹੀਦੇ ਹਨ। ਬਾਕੀ ਜਿਹੜੇ ਨਸ਼ਿਆਂ ਦੇ ਕੈਪਸੂਲ, ਇੰਜੈਕਸ਼ਨ ਅਤੇ ਕਈ ਥਾਵਾਂ ਤੇ ਕਫ-ਸਿਰਪ ਜਿਹੜੇ ਕਿ ਬੜੀ ਅਸਾਨੀ ਨਾਲ ਉਪਲਬਧ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਕੈਮਿਸਟ ਖੁਲ੍ਹੇ-ਆਮ ਵੇਚਦੇ ਹਨ, ਉਨ੍ਹਾਂ ਨੂੰ ਚੈਕ ਕਰਨ ਵਾਸਤੇ ਕੰਟਰੋਲਿੰਗ ਟੀਮਾਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ ਸਮੇਂ ਸਮੇਂ ਉੱਤੇ ਉਨ੍ਹਾਂ ਉੱਤੇ ਛਾਪੇ ਮਾਰਨ ਅਤੇ ਆਪਣੀ ਰਿਪੋਰਟ ਹੈਡ-ਕੁਆਰਟਜ਼ ਅਤੇ ਸਬੰਧਤ ਅਫਸਰਾਂ ਐਸ.ਐਮ.ਓ. ਜਾਂ ਸੀ.ਐਮ.ਓ. ਨੂੰ ਭੇਜਣ ਅਤੇ ਉਨ੍ਹਾਂ ਵੱਲੋਂ ਮੰਥਲੀ ਰਿਪੋਰਟ ਤਿਆਰ ਕੀਤੀ ਜਾਇਆ ਕਰੇ ਤਾਂ ਕਿ ਅਜਿਹੇ ਕੈਮਿਸਟਾਂ ਦੇ ਵਿਰੁੱਧ ਸਖਤ ਕਦਮ ਚੁੱਕੇ ਜਾ ਸਕਣ। ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਹੋਰ ਮੈਂਬਰ ਸਾਹਿਬਾਨ ਨੇ ਵੀ ਆਪਣੇ ਵੱਲੋਂ ਸੁਝਾਅ ਦਿੱਤੇ ਹਨ। ਮੈਂ ਕਹਿੰਦੀ ਹਾਂ ਕਿ ਰਿਮੋਟ ਏਰੀਏ ਵਿਚ ਕੈਮਿਸਟਾਂ ਦੀਆਂ ਅਜਿਹੀਆਂ ਸ਼ਿਕਾਇਤਾਂ ਜ਼ਿਆਦਾ ਹਨ। ਕਈ ਕੈਮਿਸਟ ਤਾਂ ਬਿਨਾਂ ਲਾਇਸੈਂਸ ਤੋਂ ਹੀ ਦਵਾਈਆਂ ਵੇਚੀ ਜਾ ਰਹੇ ਹਨ। ਅਜਿਹੇ ਕੈਮਿਸਟਾਂ ਦੇ ਲਾਇਸੈਂਸ ਕੈਂਸਲ ਕੀਤੇ ਜਾਣੇ ਚਾਹੀਦੇ ਹਨ। ਬਾਕੀਆਂ ਉੱਤੇ ਵੀ ਤੁਰੰਤ ਐਕਸ਼ਨ ਲਿਆ ਜਾਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦੀ ਹਾਂ ਕਿ ਇਸ ਬਾਰੇ ਅਫੈਕਟਿਵ ਸਟੈਪ ਲਏ ਜਾਣੇ ਚਾਹੀਦੇ ਹਨ ਜਿਹੜੇ ਕਿ ਰਿਜ਼ਲਟ ਓਰੀਐਂਟਡ ਹੋਣ, ਕੇਵਲ ਕਾਗਜ਼ੀ ਕਾਰਵਾਈ ਕਰਨ ਦਾ ਕੋਈ ਫਾਇਦਾ ਨਹੀਂ ਹੋਵੇਗਾ। ਇਸ ਵਾਸਤੇ ਪੂਰੀ ਤਰ੍ਹਾਂ ਸਕੀਮ ਬਣਾ ਕੇ, ਉਸ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕੀਤਾ ਜਾਵੇ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਸ਼੍ਰੀ ਸਪੀਕਰ** : ਸਰਦਾਰ ਤਰਲੋਚਨ ਸਿੰਘ ਜੀ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਤਰਲੋਚਨ ਸਿੰਘ ਜੀ ਸਦਨ ਵਿਚ ਹਾਜ਼ਰ ਨਹੀਂ ਸਨ।) ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਜੀ।

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ (ਕਾਦੀਆਂ)** : ਸਪੀਕਰ ਸਾਹਿਬ, ਅੱਜ ਦਾ ਮਤਾ ਬੜਾ ਹੀ ਅਹਿਮ ਮਤਾ ਹੈ। ਨਸ਼ਿਆਂ ਬਾਰੇ, ਡਰੱਗਜ਼ ਬਾਰੇ ਸਾਡੇ ਮੈਂਬਰ ਸਾਹਿਬਾਨ ਸਰਕਾਰ ਨੂੰ ਕਹਿ ਰਹੇ ਹਨ ਕਿ ਸਰਕਾਰ ਨੂੰ ਨਸ਼ਿਆਂ ਨੂੰ ਹਟਾਉਣ ਬਾਰੇ ਕੋਸ਼ਿਸ਼ ਕਰਨੀ ਚਾਹੀਦੀ ਹੈ। ਮੇਰੇ ਖਿਆਲ ਵਿਚ ਸਰਕਾਰ ਸ਼ਰਾਬ ਦੇ ਨਸ਼ੇ ਨੂੰ ਬੰਦ ਕਰਨ ਦੀ ਕੋਸ਼ਿਸ਼ ਨਹੀਂ ਕਰ ਸਕਦੀ ਕਿਉਂਕਿ ਸਰਕਾਰ ਨੂੰ ਸ਼ਰਾਬ ਤੋਂ 2000 ਕਰੋੜ ਰੁਪਏ ਦੀ ਸਲਾਨਾ ਆਮਦਨ ਹੁੰਦੀ ਹੈ।

ਸ਼ਰਾਬ ਨੂੰ ਬੰਦ ਕਰਨਾ ਤਾਂ ਮੁਸ਼ਕਲ ਹੋਵੇਗਾ ਪਰ ਦੂਸਰੇ ਨਸ਼ਿਆਂ ਨੂੰ ਰੋਕਣਾ ਬਹੁਤ ਜ਼ਿਆਦਾ ਜ਼ਰੂਰੀ ਹੈ ਅਤੇ ਇਸ ਦੀ ਬਹੁਤ ਲੋੜ ਹੈ। ਜਦੋਂ ਸ਼ਰਾਬ ਮਹਿੰਗੀ ਹੋ ਜਾਂਦੀ ਹੈ ਤਾਂ ਫਿਰ ਉਸ ਵੇਲੇ ਸਾਡੇ ਨੌਜਵਾਨ ਸਸਤੀ ਡਰੱਗਜ਼ ਵੱਲ ਚਲੇ ਜਾਂਦੇ ਹਨ। ਜੇਕਰ ਪੁਰਾਣੇ ਜ਼ਮਾਨੇ ਵਿਚ ਵੇਖਿਆ ਜਾਵੇ ਤਾਂ ਲੋਕ 16-16 ਕਿਲੋ ਦੀਆਂ ਕਿਰਪਾਨਾਂ ਚੁੱਕਦੇ ਸਨ ਅਤੇ ਲੜਦੇ ਸਨ ਪਰ ਅੱਜ ਮੇਰੇ ਖਿਆਲ ਵਿਚ ਅਸੀਂ ਦੋ ਕਿਲੋ ਦੀਆਂ ਡਾਂਗਾਂ ਵੀ ਨਹੀਂ ਚੁੱਕ ਸਕਦੇ। ਲੋਕ ਨਸ਼ਿਆਂ ਕਰਕੇ ਦਿਨੋ-ਦਿਨ ਥੱਲੇ ਨੂੰ ਜਾਈ ਜਾ ਰਹੇ ਹਨ। ਸਰਕਾਰ ਨੂੰ ਇਸ ਪਾਸੇ ਵੱਲ ਪ੍ਰਾਈਵੇਟ ਏਜੰਸੀਆਂ ਅਤੇ ਸੋਸ਼ਲ ਏਜੰਸੀਆਂ ਦੀ ਮਦਦ ਲੈਣੀ ਚਾਹੀਦੀ ਹੈ ਅਤੇ ਵੱਧ ਤੋਂ ਵੱਧ ਪ੍ਰਚਾਰ ਕਰਨਾ ਚਾਹੀਦਾ ਹੈ ਅਤੇ ਅਜਿਹੀਆਂ ਡਰੱਗਜ਼ ਦੀ ਖਰੀਦ ਨੂੰ ਸਟਰਿਕਟ ਕਰਨਾ ਚਾਹੀਦਾ ਹੈ। ਬਿਨਾਂ ਪਰਚੀ ਤੋਂ ਅਜਿਹੀਆਂ ਡਰੱਗਜ਼ , ਜਿਹੜੀਆਂ ਨਸ਼ਿਆਂ ਵਿਚ ਆਉਂਦੀਆਂ ਹਨ, ਉਹ ਬਿਲਕੁਲ ਨਹੀਂ ਮਿਲਣੀਆਂ ਚਾਹੀਦੀਆਂ। ਜਿਹੜੇ ਥੋਕ ਦੇ ਦਵਾਈ ਵਿਕਰੇਤਾ ਹਨ, ਉਨ੍ਹਾਂ ਕੋਲ ਰਜਿਸਟਰ ਲੱਗਿਆ ਹੋਣਾ ਚਾਹੀਦਾ ਹੈ ਕਿ ਕਿਹੜੇ ਕੈਮਿਸਟ ਨੂੰ ਕਿਹੜੀ ਕਿਹੜੀ ਦਵਾਈ, ਕਿੰਨੀ ਕਿੰਨੀ ਮਾਤਰਾ ਵਿਚ ਸਪਲਾਈ ਕੀਤੀ ਗਈ ਹੈ। ਫਿਰ ਅੱਗੇ ਉਸ ਕੈਮਿਸਟ ਕੋਲ ਰਜਿਸਟਰ ਹੋਣਾ ਚਾਹੀਦਾ ਹੈ ਕਿ ਕਿਹੜੀ ਦਵਾਈ ਕਿੰਨੀ ਮਾਤਰਾ ਵਿਚ, ਕਿਹੜੇ ਡਾਕਟਰ ਦੀ ਪਰਚੀ ਤੇ ਕਿਸ ਨੂੰ ਦਿੱਤੀ ਗਈ ਹੈ । ਹਰੇਕ ਮਹੀਨੇ ਉਹ ਰਜਿਸਟਰ ਚੈਕ ਹੋਣਾ ਚਾਹੀਦਾ ਹੈ ਤਾਂ ਕਿ ਇਹ ਪਤਾ ਲੱਗ ਸਕੇ ਕਿ ਜੇਕਰ ਉਸ ਕੋਲ 100 ਗੋਲੀਆਂ ਆਈਆਂ ਸਨ ਤਾਂ ਉਸ ਵਿਚੋਂ 10 ਗੋਲੀਆਂ ਕਿਹੜੇ ਮਰੀਜ਼ ਨੂੰ, ਕਿਹੜੇ ਡਾਕਟਰ ਦੀ ਪਰਚੀ ਉੱਤੇ ਦਿੱਤੀਆਂ ਗਈਆਂ ਹਨ ਅਤੇ ਬਾਕੀ ਦੀਆਂ ਉਸ ਕੋਲ ਸਟਾਕ ਵਿਚ ਮੌਜੂਦ ਹਨ। ਇਸ ਤਰ੍ਹਾਂ ਪੂਰੀ ਘੋਖ ਕਰਕੇ ਸਾਨੂੰ ਅਜਿਹੇ ਕੈਮਿਸਟਾਂ ਦੇ ਨਾਲ ਸਖਤੀ ਨਾਲ ਹੱਥ ਪਾਇਆ ਜਾਣਾ ਚਾਹੀਦਾ ਹੈ ਤਾਂ ਜਾ ਕੇ ਕਿਧਰੇ ਸਾਡੀ ਗੱਲ ਸਿਰੇ ਚੜ੍ਹੇਗੀ।

ਹੁਣ, ਸਪੀਕਰ ਸਾਹਿਬ, ਨਸ਼ਿਆਂ ਵੱਲ, ਜਿਹੜੇ ਜਾਂਦੇ ਹਨ, ਉਨ੍ਹਾਂ ਦੇ ਕੀ ਕਾਰਨ ਹਨ, ਇਸ ਬਾਰੇ ਵੀ ਵਿਚਾਰ ਕਰਨਾ ਚਾਹੀਦਾ ਹੈ। ਜਿਹੜੇ ਵੱਡੇ ਘਰਾਂ ਦੇ ਅਮੀਰ ਘਰਾਂ ਦੇ ਬੱਚੇ ਹਨ, ਉਨ੍ਹਾਂ ਦੀ ਪੈਸੇ ਤੱਕ ਜ਼ਿਆਦਾ ਪਹੁੰਚ ਹੁੰਦੀ ਹੈ ਅਤੇ ਕੁਝ ਉਨ੍ਹਾਂ ਨੂੰ ਪੈਸੇ ਦੀ ਖੁੱਲ ਵੀ ਹੁੰਦੀ ਹੈ। ਉਹ ਕਈ ਵਾਰੀ ਗਰੀਬ ਬੱਚਿਆਂ ਨੂੰ ਆਪਣੇ ਨਾਲ ਲਗਾ ਲੈਂਦੇ ਹਨ, ਐਡਵੈਂਚਰਿਜ਼ਮ ਵਿਚ ਆ ਕੇ ਉਨ੍ਹਾਂ ਦੇ ਨਾਲ ਲਗ ਜਾਂਦੇ ਹਨ। ਇਸ ਤੋਂ ਇਲਾਵਾ ਜਿਹੜੇ ਬੱਚੇ ਹੋਸਟਲਾਂ ਵਿਚ ਰਹਿੰਦੇ ਹਨ, ਉਨ੍ਹਾਂ ਦਾ ਟਰੈਂਡ ਵੀ ਡਰੱਗਜ਼ ਵੱਲ ਵਧੇਰੇ ਹੋ ਜਾਂਦਾ ਹੈ। ਸਾਨੂੰ ਹੋਸਟਲਾਂ ਵਿਚ ਚੰਗੀ ਤਰ੍ਹਾਂ ਪ੍ਰਚਾਰ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਦਵਾਈਆਂ ਦੇ ਖਾਣ ਨਾਲ ਮਨੁੱਖ ਵਿਚ ਕੀ ਕਮੀ ਆਉਂਦੀ ਹੈ ਕਿਉਂਕਿ ਜਿਹੜਾ ਬੰਦਾ ਫਿਜ਼ੀਕਲੀ ਸਟਰੋਂਗ ਨਜ਼ਰ ਆਉਂਦਾ ਹੋਵੇ ਅਤੇ ਐਕਚੂਅਲੀ ਸਟਰੋਂਗ ਨਾ ਹੋਵੇ ਤਾਂ ਉਹ ਵੀ ਸੁਸਾਇਟੀ ਲਈ ਬੜਾ ਨੁਕਸਾਨਦਾਇਕ ਹੁੰਦਾ ਹੈ। ਸਾਨੂੰ ਇਸਦੇ ਬਾਰੇ ਬੜੇ ਸਖਤ ਕਦਮ ਚੁੱਕਣੇ ਚਾਹੀਦੇ ਹਨ। ਜੇ ਦਵਾਈਆਂ ਇਸ ਤਰ੍ਹਾਂ ਖੁਲ੍ਹੇਆਮ ਵਿਕਦੀਆਂ ਰਹੀਆਂ ਅਤੇ ਇਨ੍ਹਾਂ ਤੇ ਕੋਈ ਚੈਕ ਨਾ ਲਗਾਇਆ ਗਿਆ ਤਾਂ ਇਸਦਾ ਬੜਾ ਨੁਕਸਾਨ ਹੋਵੇਗਾ। ਇਥੇ ਗੱਲ ਕੀਤੀ ਗਈ ਸੀ ਕਿ ਡਰੱਗ ਇੰਸਪੈਕਟਰਾਂ ਦੀ ਹੋਰ ਜ਼ਿਆਦਾ ਭਰਤੀ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਗੱਲਾਂ ਦਾ ਇਕ ਮੇਨ ਕਾਰਨ ਕੁਰੱਪਸ਼ਨ ਵੀ ਹੈ। ਜਿਹੜੀ ਸਾਡੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੇ ਕੁਰੱਪਸ਼ਨ ਦੇ ਖਿਲਾਫ ਲੜਾਈ ਸ਼ੁਰੂ ਕੀਤੀ ਹੈ ਉਹ ਵੀ ਇਨ੍ਹਾਂ ਚੀਜ਼ਾਂ ਨੂੰ ਹਟਾਉਣ ਲਈ ਸਹਾਇਕ ਸਾਬਤ ਹੋਵੇਗੀ। ਸਪੀਕਰ ਸਾਹਿਬ, ਜਦੋਂ ਅਸੀਂ 20-20 ਲੱਖ ਰੁਪਏ ਲੈ ਕੇ ਡਰੱਗ ਇੰਸਪੈਕਟਰ ਭਰਤੀ ਕਰਾਂਗੇ ਤਾਂ ਉਹ ਡਰੱਗ ਹੀ ਵਿਕਵਾਉਣਗੇ ਅਤੇ ਡੱਕਾ ਨਹੀਂ ਲਗਾਉਣਗੇ। ਜੇ ਪੁਲਿਸ ਵਾਲੇ ਅਤੇ ਡਰੱਗ ਇੰਸਪੈਕਟਰ ਇਕ ਟੀਮ ਬਣਾ ਕੇ ਇਸ ਪਾਸੇ ਸਖਤੀ ਨਾਲ ਚੱਲਣਗੇ ਤਾਂ ਹੀ ਇਹ ਬੀਮਾਰੀ ਸਮਾਜ ਵਿਚੋਂ ਹਟ ਸਕਦੀ ਹੈ। ਜਿਹੜੇ ਸਾਡੇ ਕਲੱਬ ਹਨ, ਲਾਇਨਜ਼ ਕਲੱਬ ਹੈ, ਰੋਟਰੀ ਕਲੱਬ ਹੈ, ਸਾਨੂੰ ਉਨ੍ਹਾਂ ਦੀਆਂ ਸੇਵਾਵਾਂ ਵੀ ਵੱਧ ਤੋਂ ਵੱਧ ਲੈਣੀਆਂ ਚਾਹੀਦੀਆਂ ਹਨ, ਉਨ੍ਹਾਂ ਦੇ ਨਾਲ ਰਲ ਕੇ ਸਾਨੂੰ ਕੈਂਪ ਲਗਾਉਣੇ ਚਾਹੀਦੇ ਹਨ ਅਤੇ ਪ੍ਰਚਾਰ ਕਰਨਾ ਚਾਹੀਦਾ ਹੈ ਅਤੇ ਜਿਹੜੇ ਬੱਚੇ ਸਾਡੇ ਨਸ਼ਿਆਂ ਵਿੱਚ ਫਸ ਚੁੱਕੇ ਹਨ, ਉਨ੍ਹਾਂ ਵਿੱਚ ਸੁਧਾਰ ਲਿਆਉਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਚੰਗੀ ਜ਼ਿੰਦਗੀ ਜੀਅ ਸਕਣ।

[ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ]

ਸਪੀਕਰ ਸਾਹਿਬ, ਅਨ-ਇੰਪਲਾਇਮੈਂਟ ਵੀ ਇਸ ਪਾਸੇ ਯੂਥ ਨੂੰ ਧੱਕਣ ਦਾ ਇਕ ਕਾਰਨ ਹੈ ਕਿਉਂਕਿ ਜਿਹੜੇ ਸਾਡੇ ਯੂਥ ਹਨ ਉਨ੍ਹਾਂ ਰੁਜ਼ਗਾਰ ਦਫਤਰਾਂ ਵਿੱਚ ਉਨ੍ਹਾਂ ਵਲੋਂ ਨਾ ਦਰਜ ਕਰਵਾਇਆਂ ਨੂੰ 10-10 ਸਾਲ ਹੋ ਗਏ ਹਨ ਪਰ ਉਨ੍ਹਾਂ ਨੂੰ ਕੋਈ ਰੁਜ਼ਗਾਰ ਨਹੀਂ ਮਿਲਿਆ ਅਤੇ ਨਾ ਹੀ ਉਨ੍ਹਾਂ ਨੂੰ ਕੋਈ ਅਨ-ਇੰਪਲਾਈਮੈਂਟ ਭੱਤਾ ਦਿਤਾ ਗਿਆ ਹੈ। ਉਨ੍ਹਾਂ ਨੂੰ 100-200 ਜਾਂ 300 ਰੁਪਏ ਅਨ-ਇੰਪਲਾਇਮੈਂਟ ਭੱਤਾ ਦਿਤਾ ਜਾਣਾ ਚਾਹੀਦਾ ਹੈ ਕਿਉਂਕਿ ਇਸ ਵਿੱਚ ਕਸੂਰ ਤਾਂ ਸਰਕਾਰ ਦਾ ਹੀ ਹੈ। ਸਰਕਾਰ ਉਨ੍ਹਾਂ ਨੂੰ ਨੌਕਰੀਆਂ ਨਹੀਂ ਦੇ ਸਕੀ। ਇਸ ਲਈ ਅਨ-ਇੰਪਲਾਇਮੈਂਟ ਨਾਲ ਬੱਚਿਆਂ ਵਿੱਚ ਫਰੱਸਟ੍ਰੇਸ਼ਨ ਆਉਂਦੀ ਹੈ। ਅੱਜ ਬਹੁਤ ਵੱਡੀਆਂ ਵੱਡੀਆਂ ਡਿਗਰੀਆਂ ਲੈ ਕੇ, ਇੰਜੀਨੀਰਿੰਗ ਕਰਕੇ ਬੱਚੇ ਵਿਹਲੇ ਤੁਰੇ ਫਿਰਦੇ ਹਨ। ਫਰੱਸਟ੍ਰੇਸ਼ਨ ਕਰਕੇ ਵੀ ਉਹ ਨਸ਼ਿਆਂ ਵਿੱਚ ਪੈ ਜਾਂਦੇ ਹਨ। ਇਸ ਪਾਸੇ ਵੀ ਸਾਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਜੇ ਅਸੀਂ ਨੌਕਰੀਆਂ ਨਹੀਂ ਦੇ ਸਕਦੇ ਤਾਂ ਘੱਟੋ-ਘੱਟ ਅਨ-ਇੰਪਲਾਇਡ ਬੱਚਿਆਂ ਨੂੰ ਅਨ-ਇੰਪਲਾਇਮੈਂਟ ਭੱਤਾ 100-100, 200-200 ਜਾਂ 300-300 ਰੁਪਏ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ ਤਾਂ ਕਿ ਨੌਜਵਾਨਾਂ ਵਿੱਚ ਫਰੱਸਟ੍ਰੇਸ਼ਨ ਨਾ ਆਵੇ। ਸਪੀਕਰ ਸਾਹਿਬ, ਕੈਮਿਸਟਾਂ ਉਤੇ ਵੀ ਕੰਟਰੋਲ ਹੋਣਾ ਚਾਹੀਦਾ ਹੈ। ਉਨ੍ਹਾਂ ਤੋਂ ਮੰਥਲੀ ਜਾਂ ਡੇਅਲੀ ਰਿਪੋਰਟ ਲੈਣੀ ਚਾਹੀਦੀ ਹੈ ਕਿ ਉਨ੍ਹਾਂ ਨੇ ਦਵਾਈ ਕਿਸ ਡਾਕਟਰ ਦੀ ਪਰਚੀ ਤੇ ਕਿਸ ਨੂੰ ਵੇਚੀ। ਸਾਨੂੰ ਸਾਰੇ ਪੇਰੈਂਟਸ, ਰਿਸ਼ਤੇਦਾਰਾਂ ਅਤੇ ਸਮਾਜ ਨੂੰ ਇਕੱਠੇ ਹੋਕੇ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ ਤਾਂ ਹੀ ਇਸ ਰੁਝਾਨ ਨੂੰ ਰੋਕਿਆ ਜਾ ਸਕਦਾ ਹੈ। ਜੇ ਅਸੀਂ ਹੀ ਕਲੱਬਾਂ ਵਿੱਚ ਫਿਰਦੇ ਰਹੇ ਤਾਂ ਬੱਚੇ ਜ਼ਰੂਰ ਨਸ਼ਿਆਂ ਵੱਲ ਪੈ ਜਾਣਗੇ। ਸਾਨੂੰ ਕੁਝ ਆਪਣੇ ਤੇ ਵੀ ਕੰਟਰੋਲ ਕਰਨਾ ਚਾਹੀਦਾ ਹੈ ਅਤੇ ਕੁਝ ਬੱਚਿਆਂ ਤੇ ਕੰਟਰੋਲ ਕਰਨਾ ਚਾਹੀਦਾ ਹੈ ਤਾਂ ਹੀ ਅਸੀਂ ਇਸ ਬਿਮਾਰੀ ਤੋਂ ਬਚ ਸਕਾਂਗੇ। ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ।

**ਸਰਦਾਰ ਮਲਕੀਤ ਸਿੰਘ ਬੀਰਮੀ (ਲੁਧਿਆਣਾ ਦਿਹਾਤੀ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਅੱਜ ਤੁਸੀਂ ਜਿਹੜੇ ਮਤਾ ਸਰਦਾਰ ਕੰਵਲਜੀਤ ਸਿੰਘ ਲਾਲੀ ਨੇ ਨਸ਼ਿਆਂ ਦੇ ਖਿਲਾਫ ਰੱਖਿਆ ਹੈ, ਮੈਨੂੰ ਉਸ ਤੇ ਬੋਲਣ ਦਾ ਮੌਕਾ ਦਿਤਾ ਹੈ। ਸਪੀਕਰ, ਸਾਹਿਬ ਇਹ ਵਾਕਿਆ ਸਹੀ ਹੈ ਕਿ ਦਿਨ-ਬ-ਦਿਨ ਪੰਜਾਬ ਦੇ ਅੰਦਰ ਨਸ਼ਿਆਂ ਦਾ ਰੁਝਾਨ ਬਹੁਤ ਜ਼ਿਆਦਾ ਵੱਧ ਰਿਹਾ ਹੈ। ਸਪੀਕਰ ਸਾਹਿਬ, ਸਪੈਸ਼ਲੀ ਸਾਡੇ ਪੰਜਾਬ ਦੇ ਅੰਦਰ ਜਿਹੜੀ ਸਾਡੀ ਨੌਜਵਾਨ ਪੀੜ੍ਹੀ ਹੈ, ਸਕੂਲਾਂ ਦੇ ਵਿੱਚ, ਕਾਲਜਾਂ ਦੇ ਵਿੱਚ ਇਹ ਨਸ਼ਿਆਂ ਵੱਲ ਚੱਲੀ ਹੋਈ ਹੈ ਇਥੋਂ ਤੱਕ ਕਿ ਆਇਓਡੈਕਸ ਦਵਾਈ ਜਿਹੜੀ ਹੈ, ਜਦੋਂ ਬੱਚਿਆਂ ਨੂੰ ਘਰੋਂ ਪੈਸੇ ਨਹੀਂ ਮਿਲਦੇ ਤਾਂ ਉਹ ਕਿਉਂਕਿ ਇਹ ਸਸਤੀ ਮਿਲਦੀ ਹੈ, ਇਸ ਨੂੰ ਬਰੈਡ ਤੇ ਲਗਾ ਕੇ ਖਾਣ ਲੱਗ ਪਏ ਹਨ।

ਇਸ ਲਈ ਇਹ ਠੀਕ ਨਹੀਂ ਇਸ ਨੂੰ ਬੰਦ ਕਰਨ ਨਾਲ ਕੈਮਿਸਟ ਦੀ ਸੇਲ ਤੇ ਤਾਂ ਫਰਕ ਜ਼ਰੂਰ ਪੈਂਦਾ ਹੈ ਕਿਉਂਕਿ ਇਸਦੇ ਨਾਲ ਉਨ੍ਹਾਂ ਦੀ ਜ਼ਿਆਦਾ ਸੇਲ ਹੁੰਦੀ ਹੈ। ਅਨ-ਆਥੋਰਾਈਜ਼ਡ ਡਰੱਗਜ਼ ਆਮ ਦੁਕਾਨਾਂ ਤੇ ਵੇਚੀਆਂ ਜਾਂਦੀਆਂ ਹਨ। ਪਰ ਸਭ ਤੋਂ ਵੱਧ ਸਾਨੂੰ ਚੌਕਸੀ ਬਾਰਡਰ ਤੇ ਵਧਾਉਣੀ ਚਾਹੀਦੀ ਹੈ ਕਿਉਂਕਿ ਕਰਾਸ ਬਾਰਡਰ ਤੋਂ ਬਹੁਤ ਜ਼ਿਆਦਾ ਨਸ਼ੀਲੇ ਪਦਾਰਥ ਆ ਰਹੇ ਹਨ। ਜਿਸ ਵਿਚ ਅਫੀਮ ਆ ਰਹੀ ਹੈ, ਡੋਡੇ ਭੁੱਕੀਆਂ ਬੜੀ ਮਾਤਰਾ ਵਿੱਚ ਆ ਰਹੀਆਂ ਹਨ ਅਤੇ ਹੋਰ ਨਸ਼ੀਲੀਆਂ ਦਵਾਈਆਂ ਵੀ ਪੰਜਾਬ ਵਿੱਚ ਬਹੁਤ ਆ ਰਹੀਆਂ ਹਨ। ਮੈਂ ਇੱਥੇ ਨਾਰਕੋਟਿਕਸ ਦਾ ਜ਼ਿਕਰ ਕਰਾਂ, ਇਸ ਬਾਰੇ ਅਖਬਾਰਾਂ ਵਿੱਚ ਵੀ ਕਾਫੀ ਛਪਿਆ ਸੀ। ਪੰਜਾਬ ਜਾਂ ਹਿੰਦੁਸਤਾਨ ਵਿੱਚ ਬੜੀਆਂ ਦਵਾਈਆਂ ਘੱਟ ਵਿਕਦੀਆਂ ਹਨ ਪਰ ਜਿਹੜੀਆਂ ਦਵਾਈਆਂ ਤੇ ਬੈਨ ਹੈ, ਉਹ ਇੰਪੋਰਟ ਹੋ ਕੇ ਆ ਰਹੀਆਂ ਹਨ ਅਤੇ ਮਾਰਕੀਟ ਵਿੱਚ ਪਈਆਂ ਹਨ। ਨਸ਼ਿਆਂ ਕਾਰਨ ਪੰਜਾਬ ਦੀ ਨੌਜਵਾਨ ਪੀੜ੍ਹੀ, ਸਾਡਾ ਆਉਣ ਵਾਲਾ ਭਵਿੱਖ ਖਰਾਬ ਹੋ ਰਿਹਾ ਹੈ। ਇਸ ਨਾਲ ਪੰਜਾਬ ਦਾ ਕਰਾਈਮ ਰੇਟ ਵੀ ਹਾਈ ਹੋ ਰਿਹਾ ਹੈ। ਜਿਹੜਾ ਨਸ਼ਿਆਂ ਦਾ ਰੁਝਾਨ ਵਧਿਆ ਹੈ ਜਾਂ ਜਿਹੜੇ ਮੈਂਟਲੀ ਰੀਟਾਰਡਿਡ ਹਨ ਜਾਂ ਗਲਤ ਕੰਮ ਕਰਦੇ ਹਨ ਉਨ੍ਹਾਂ ਵਿੱਚ ਇਕੱਲੇ ਬੱਚੇ ਹੀ ਨਹੀਂ ਸਗੋਂ ਕਈ ਸਿਆਣੇ ਲੋਕ, ਓਲਡ ਏਜ ਲੋਕ ਵੀ ਸ਼ਾਮਲ ਹਨ ਜਿਹੜੇ ਇਨ੍ਹਾਂ ਨਸ਼ਿਆਂ ਦੇ ਐਡਿਕਟਿਡ ਹਨ। ਅੱਜ ਹਰ ਚੌਥੇ, ਪੰਜਵੇਂ ਘਰ ਦਾ ਸ਼ਖਸ ਅਫੀਮ ਖਾਣ ਜਾਂ ਡੋਡੇ ਪੀਣ ਦਾ ਆਦੀ ਹੈ। ਅੱਜ ਇਸ ਪਾਸੇ ਗੌਰ ਕਰਨ ਦੀ ਜ਼ਰੂਰਤ ਹੈ। ਅੱਜ ਨਸ਼ੀਲੇ ਪਦਾਰਥਾਂ ਦੀ ਵਰਤੋਂ ਕਰਨ ਤੋਂ ਪੰਜਾਬ ਦੇ ਲੋਕਾਂ ਨੂੰ ਕਿਸ ਤਰ੍ਹਾਂ ਰੋਕਿਆ ਜਾਵੇ, ਇਸ ਵਿੱਚ ਇਕੱਲਾ ਸਰਕਾਰ ਦਾ ਕੰਮ ਨਹੀਂ ਸਗੋਂ ਅਸੀਂ ਪਬਲਿਕ ਦੇ ਲੋਕ ਵੀ ਜ਼ਿੰਮੇਵਾਰ ਹਾਂ। ਜਦੋਂ ਤੱਕ ਅਸੀਂ ਪਬਲਿਕ ਦੇ ਲੋਕ ਨਸ਼ਿਆਂ ਖਿਲਾਫ ਖੜ੍ਹੇ ਨਹੀਂ ਹੁੰਦੇ, ਇਨ੍ਹਾਂ ਦਾ ਮੁਕਾਬਲਾ ਨਹੀਂ ਕਰਦੇ, ਉਦੋਂ ਤੱਕ ਕੁਝ ਨਹੀਂ ਹੋ ਸਕਦਾ। ਬੱਚਿਆਂ ਨੂੰ ਇਸ ਪਾਸੇ ਟ੍ਰੇਨਿੰਗ ਦੇਣ ਦੀ ਜ਼ਰੂਰਤ ਹੈ। ਰਾਜ ਸਰਕਾਰ ਨੂੰ ਵੀ ਕੁਝ ਸਟੈਪਸ ਚੁੱਕਣੇ ਚਾਹੀਦੇ ਹਨ। ਮੇਰੇ ਤੋਂ ਪਹਿਲਾਂ ਬੁਲਾਰਿਆਂ ਨੇ ਵੀ ਜ਼ਿਕਰ ਕੀਤਾ ਹੈ ਕਿ ਡਰੱਗ ਇੰਸਪੈਕਟਰ ਵਧਾਏ ਜਾਣ। ਅਜਿਹਾ ਕਰਨਾ

ਗਲਤ ਨਹੀਂ ਹੈ ਪਰ ਅੱਜ ਹਾਲਤ ਇਹ ਹੈ ਕਿ ਡਰੱਗ ਇੰਸਪੈਕਟਰ, ਡਰੱਗ ਇੰਸਪੈਕਟਰ ਨਾ ਹੋ ਕੇ ਡਰੱਗ ਸਪਲਾਇਰ ਬਣ ਰਹੇ ਹਨ। ਇੱਕ ਪਾਸੇ ਤਾਂ ਉਹ ਡਰੱਗ ਫੜਦੇ ਹਨ ਅਤੇ ਦੂਜੇ ਪਾਸੇ ਰਿਸ਼ਵਤ ਨਾਲ ਵੱਧ ਪੈਸੇ ਤੇ ਵੇਚ ਦਿੰਦੇ ਹਨ। ਉਨ੍ਹਾਂ ਤੇ ਨਮਦਾ ਕੱਸਿਆ ਜਾਵੇ, ਟਾਈਟ ਕੀਤਾ ਜਾਵੇ। ਪੰਜਾਬ ਪੁਲਿਸ ਵਿੱਚ ਵੀ ਜਿਹੜੇ ਚੰਗੇ ਅਫਸਰ ਹਨ, ਉਨ੍ਹਾਂ ਨੂੰ ਪੂਰੇ ਅਧਿਕਾਰ ਹੋਣੇ ਚਾਹੀਦੇ ਹਨ। ਜਿਸ ਤਰ੍ਹਾਂ ਪਹਿਲਾਂ ਕਿਹਾ ਗਿਆ ਹੈ ਕਿ ਡਰੱਗ ਇੰਸਪੈਕਟਰ ਜਾਂ ਐਸ.ਐਸ.ਪੀ. ਤੋਂ ਥੱਲੇ ਕੋਈ ਵੀ ਇਸ ਪਾਸੇ ਚੈਕਿੰਗ ਨਹੀਂ ਕਰ ਸਕਦਾ ਪਰ ਅਜਿਹਾ ਰੋਕਣਾ ਚਾਹੀਦਾ ਹੈ। ਹਰ ਡਿਸਟ੍ਰਿਕਟ ਪੁਲਿਸ ਚੀਫ ਨੂੰ ਇਹ ਅਥਾਰਟੀ ਹੋਣੀ ਚਾਹੀਦੀ ਹੈ ਕਿ ਜਦੋਂ ਵੀ ਉਸ ਨੂੰ ਪਤਾ ਲੱਗਦਾ ਹੈ ਕਿ ਕਿਸ ਜਗ੍ਹਾ ਤੇ ਅਨ-ਆਥੋਰਾਈਜ਼ਡ ਡਰੱਗ ਸੇਲ ਹੋ ਰਹੀ ਹੈ, ਗਲਤ ਦਵਾਈਆਂ ਸੇਲ ਹੋ ਰਹੀਆਂ ਹਨ, ਪੁਲਿਸ ਡਿਪਾਰਟਮੈਂਟ ਦਾ ਡੀ.ਐਸ.ਪੀ. ਛਾਪਾ ਮਾਰ ਸਕਦਾ ਹੈ ਅਤੇ ਉਨ੍ਹਾਂ ਨੂੰ ਫੜ੍ਹ ਸਕਦਾ ਹੈ। ਚੈਕਿੰਗ ਕਰਨ ਲਈ ਲੈਬਾਰਟਰੀ ਵਿੱਚ ਵੀ ਛਾਪਾ ਮਾਰਿਆ ਜਾਵੇ ਅਤੇ ਦੋਸ਼ ਸਹੀ ਪਾਏ ਜਾਣ ਤੇ ਸਖਤ ਐਕਸ਼ਨ ਹੋਣਾ ਚਾਹੀਦਾ ਹੈ ਤਾਂ ਕਿ ਅੱਗੇ ਤੋਂ ਕੋਈ ਗਲਤ ਕੰਮ ਕਰਨ ਵਾਸਤੇ ਸੋਚ ਵੀ ਨਾ ਸਕੇ। ਅੱਜ ਸੁਪਰੀਮ ਕੋਰਟ ਦੇ ਸਾਰੇ ਹਿੰਦੁਸਤਾਨ ਵਿੱਚ ਆਰਡਰ ਹਨ ਕਿ ਪਬਲਿਕ ਪਲੇਸਿਜ਼ ਤੇ ਸਮੋਕਿੰਗ ਪਰੋਹਿਬਟਿਡ ਹੈ। ਇਸ ਦੇ ਬਾਵਜੂਦ ਪੰਜਾਬ ਦੇ ਰੇਲਵੇ ਸਟੇਸ਼ਨਾਂ, ਬੱਸ ਸਟੈਂਡਾਂ, ਸਿਨੇਮਾ ਘਰਾਂ, ਪਾਰਕਾਂ, ਰੈਸਟੋਰੈਂਟਾਂ ਵਿੱਚ ਜਾ ਕੇ ਦੇਖੋ, ਸ਼ਰੇਆਮ ਸਮੋਕਿੰਗ ਹੋ ਰਹੀ ਹੈ ਅਤੇ ਕੋਈ ਚੈਕਿੰਗ ਨਹੀਂ ਹੋ ਰਹੀ ਹੈ। ਇਸ ਚੀਜ਼ ਨੂੰ ਰੋਕਣ ਲਈ ਕੋਸ਼ਿਸ਼ ਕਰਨੀ ਚਾਹੀਦੀ ਹੈ। ਅੱਜ ਰੈਸਟੋਰੈਂਟਾਂ ਵਿੱਚ ਸਿਗਰਟ ਬੀੜੀਆਂ ਸ਼ਰੇਆਮ ਦਿਖਾਈ ਦਿੰਦੀਆਂ ਹਨ। ਪੰਜਾਬ ਦੇ ਪਬਲਿਕ ਪਲੇਸਿਜ਼ ਤੇ ਓਪਨਲੀ ਨਸ਼ੇ ਮਿਲ ਰਹੇ ਹਨ ਔਰ ਇਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਨਹੀਂ ਕੀਤੀ ਜਾ ਰਹੀ। ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਬਾਜਵਾ ਸਾਹਿਬ ਨੇ ਜ਼ਿਕਰ ਕੀਤਾ ਹੈ, ਅਨ-ਇੰਪਲਾਇਮੈਂਟ ਵੀ ਬਹੁਤ ਵੱਡੀ ਚੀਜ਼ ਹੈ। ਜਦੋਂ ਪੜ੍ਹੇ-ਲਿਖੇ ਨੌਜਵਾਨਾਂ ਨੂੰ ਨੌਕਰੀ ਨਹੀਂ ਮਿਲਦੀ, ਇੰਪਲਾਇਮੈਂਟ ਨਹੀਂ ਮਿਲਦੀ ਤਾਂ ਉਸ ਅੰਦਰ ਫਰੱਸਟਰੇਸ਼ਨ ਪੈਦਾ ਹੋ ਜਾਂਦੀ ਹੈ ਅਤੇ ਉਹ ਘਰ ਵਿੱਚ ਬੈਠ-ਬੈਠ ਕੇ ਬੋਰ ਹੋ ਜਾਂਦੇ ਹਨ ਤੇ ਨਸ਼ਿਆਂ ਵਿੱਚ ਲੱਗ ਜਾਂਦੇ ਹਨ। ਘਰ ਵਿੱਚ ਉਨ੍ਹਾਂ ਨੂੰ ਪੈਸਾ ਨਹੀਂ ਮਿਲਦਾ ਤਾਂ ਫਿਰ ਉਹ ਸਸਤੇ ਢੰਗ ਨਾਲ ਨਸ਼ਿਆਂ ਦਾ ਸਹਾਰਾ ਲੈਂਦੇ ਹਨ ਫਿਰ ਉਹ ਗਾਂਜਾ, ਸੁਲਫੇ, ਚਰਸ, ਸਿਗਰਟਾਂ ਦਾ ਇਸਤੇਮਾਲ ਕਰਦੇ ਹਨ ਜਾਂ ਫਿਰ ਸਸਤੀਆਂ ਗੋਲੀਆਂ ਲੈਂਦੇ ਹਨ। ਅਲਟੀਮੇਟਲੀ ਉਹ ਫਰੱਸਟਰੇਟ ਹੋ ਕੇ ਆਤਮ ਹੱਤਿਆ ਕਰ ਲੈਂਦਾ ਹੈ। ਇਸ ਕਰਕੇ ਪੰਜਾਬ ਸਰਕਾਰ ਨੂੰ ਇਸ ਪਾਸੇ ਪੂਰੀ ਚੈਕਿੰਗ ਕਰਨੀ ਚਾਹੀਦੀ ਹੈ। ਨਾਰਕੋਟਿਕਸ ਵਰਗੀਆਂ ਦਵਾਈਆਂ ਨੂੰ ਰੋਕਿਆ ਜਾਵੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦੇ ਡਰੱਗ ਇੰਸਪੈਕਟਰਾਂ ਜਾਂ ਪੁਲਿਸ ਦੇ ਮੁਲਾਜ਼ਮਾਂ ਨੂੰ ਨਹੀਂ ਪਤਾ ਕਿ ਡਰੱਗ ਕਿੱਥੋਂ ਆਉਂਦੀ ਹੈ, ਕਿਥੇ ਸਪਲਾਈ ਹੁੰਦੀ ਹੈ। ਪਿਛਲੇ ਸਮੇਂ ਵਿੱਚ ਜਗਰਾਉਂ ਡਿਸਟ੍ਰਿਕਟ ਵਿੱਚ ਜਿਸ ਤਰ੍ਹਾਂ ਡੋਡੇ, ਭੁੱਕੀ ਦੀ ਤਸਕਰੀ ਹੋਈ, ਟਨਾਂ ਦੇ ਟਨ ਟਰੱਕ ਜਾਂਦੇ ਰਹੇ। ਇਸ ਪਵਿੱਤਰ ਹਾਊਸ ਦੇ ਪਿਛਲੀ ਵਾਰ ਦੇ ਮੈਂਬਰਾਂ ਰਾਹੀਂ ਇਹ ਸਮਗਲਿੰਗ ਹੁੰਦੀ ਰਹੀ ਅਤੇ ਪਿਛਲੀ ਸਰਕਾਰ ਦੇ ਧਿਆਨ ਵਿਚ ਇਹ ਗੱਲ ਸੀ ਪਰ ਇਸ ਨੂੰ ਰੋਕਿਆ ਨਹੀਂ ਗਿਆ। ਜਿੰਨੀ ਦੇਰ ਤੱਕ ਇਸ ਨੂੰ ਰੋਕਿਆ ਨਹੀਂ ਜਾਂਦਾ ਉਨਾਂ ਚਿਰ ਇਸ ਤੇ ਅਸੀਂ ਕੰਟਰੋਲ ਨਹੀਂ ਕਰ ਸਕਦੇ। ਮੇਰੀ ਇਸ ਪਵਿੱਤਰ ਹਾਊਸ ਨੂੰ ਇਹੀ ਬੇਨਤੀ ਹੈ ਕਿ ਸਰਕਾਰ ਨੂੰ ਹਦਾਇਤ ਕੀਤੀ ਜਾਵੇ ਤਾਂਕਿ ਸਰਕਾਰ ਇਨ੍ਹਾਂ ਨਸ਼ਿਆਂ ਦੇ ਖਿਲਾਫ ਆਪਣੀ ਮੁਹਿੰਮ ਵਿਡੇ। ਬਾਹਰੋਂ ਸਮਗਲਿੰਗ ਜੋ ਇਥੇ ਹੁੰਦੀ ਹੈ, ਤਸਕਰੀ ਹੁੰਦੀ ਹੈ ਜਾਂ ਜਿਹੜੇ ਲੋਕ ਬਾਹਰੋਂ ਨਸ਼ੇ ਲੈ ਕੇ ਆਉਂਦੇ ਹਨ ਅਤੇ ਜਿਹੜੇ ਇਸ ਤਰ੍ਹਾਂ ਨਸ਼ਿਆਂ ਨਾਲ ਇਨਸਾਨ ਦੀ ਜ਼ਿੰਦਗੀ ਨਾਲ ਖਿਲਵਾੜ ਕਰਦੇ ਹਨ, ਉਨ੍ਹਾਂ ਨੂੰ ਸਖਤ ਤੋਂ ਸਖਤ ਸਜ਼ਾ, ਉਮਰ ਕੈਦ ਦੀ ਸਜ਼ਾ ਹੋਣੀ ਚਾਹੀਦੀ ਹੈ ਤਾਂਕਿ ਇਨਸਾਨ ਅੱਗੇ ਨੂੰ ਹੱਥ ਨਾ ਲਗਾਵੇ ਅਤੇ ਉਸ ਪਾਸੇ ਜਾਣ ਦੀ ਕੋਸ਼ਿਸ਼ ਨਾ ਕਰੇ। ਮੈਂ ਬਹੁਤ ਕੁਝ ਕਹਿ ਦਿੱਤਾ ਹੈ, ਮੈਂ ਪੰਜਾਬ ਗੌਰਮਿੰਟ ਨੂੰ ਇਹੀ ਬੇਨਤੀ ਕਰਦਾ ਹਾਂ ਕਿ ਜ਼ਿਆਦਾ ਤੋਂ ਜ਼ਿਆਦਾ ਸਹੀ ਕੰਮ ਕਰਨ ਵਾਲੇ ਇੰਸਪੈਕਟਰ ਲਗਾਏ ਜਾਣ ਅਤੇ ਪੰਜਾਬ ਪੁਲਿਸ ਦੇ ਚੰਗੇ ਅਫ਼ਸਰਾਂ ਨੂੰ ਆਥੋਰਾਈਜ਼ ਕੀਤਾ ਜਾਵੇ ਤਾਂ ਕਿ ਉਹ ਨਾਰਕੋਟਿਕਸ ਅਤੇ ਅਨਆਥੋਰਾਈਜ਼ ਪਦਾਰਥ ਜੋ ਵਿਅਕਤੀ ਲੈ ਕੇ ਆਉਂਦੇ ਹਨ, ਉਨ੍ਹਾਂ ਦੇ ਖਿਲਾਫ ਮੁਕਦਮੇ ਚਲਾਏ ਜਾਣ। ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਬਹੁਤ ਬਹੁਤ ਧੰਨਵਾਦ।

**ਸ਼੍ਰੀ ਹੰਸ ਰਾਜ ਜੋਸਨ (ਜਲਾਲਾਬਾਦ)** : ਸਪੀਕਰ ਸਾਹਿਬ, ਜੋ ਮਤਾ ਨਸ਼ਿਆਂ ਦੇ ਉਲਟ ਇਸ ਪਵਿੱਤਰ ਸਦਨ ਦੇ ਵਿੱਚ ਲਿਆਂਦਾ ਗਿਆ ਹੈ, ਉਸ ਦੇ ਬਾਰੇ ਅੱਜ ਦੇਖਿਆ ਹੈ ਕਿ ਪੰਜਾਬ ਦੇ ਵਿੱਚ ਖਾਸ ਤੌਰ ਤੇ ਜਿਹੜਾ ਨੌਜਵਾਨ ਵਰਗ ਹੈ, ਉਸ ਦਾ ਇਸ ਵੱਲ ਰੁਝਾਨ ਜ਼ਿਆਦਾ ਵਧਿਆ ਹੈ। ਜੇ ਮੈਂ ਪਿਛਲੇ ਪੰਜ ਸਾਲਾਂ ਦੀ ਗੱਲ ਕਰਾਂ ਤਾਂ ਇਸ ਕੰਮ ਵਾਸਤੇ ਰੋਕ-ਟੋਕ ਕਰਨਾ ਤਾਂ ਦੂਰ ਦੀ ਗੱਲ, ਇਸ ਨੂੰ ਸਹੀ ਮਾਇਨਿਆਂ ਵਿੱਚ ਉਤਸ਼ਾਹਿਤ ਕੀਤਾ ਗਿਆ ਹੈ। ਜਿਸ ਵੇਲੇ ਪ੍ਰਸ਼ਾਸਨ ਆਪ ਭੁੱਕੀ, ਅਫ਼ੀਮ ਅਤੇ ਚਰਸ ਦੀਆਂ ਗੱਲਾਂ ਕਰੇ, ਪ੍ਰਸ਼ਾਸਨ ਵਾਲੇ ਆਪ ਇਸ ਲੀਜ਼ ਨੂੰ ਪੈਦਾ ਕਰਨ ਔਰ ਉਸ ਵੱਲੋਂ ਇਨ੍ਹਾਂ ਚੀਜ਼ਾਂ ਨੂੰ ਪੈਟਰੋਲਾਈਜ਼ ਕੀਤਾ ਜਾਵੇ, ਉਸ ਵੇਲੇ ਇਨ੍ਹਾਂ ਚੀਜ਼ਾਂ ਦਾ ਫੈਲਾਅ ਹੋ ਜਾਣਾ ਸੁਭਾਵਿਕ ਹੈ। ਮੈਂ ਪਿਛਲੇ ਪੰਜ ਸਾਲਾਂ ਵਿੱਚ ਇਹ ਗੱਲਾਂ ਦੇਖੀਆਂ ਹਨ। ਮੈਨੂੰ ਰਾਜਸਥਾਨ ਅਤੇ ਹੋਰ ਅਡਜਾਇਨਿੰਗ ਸਟੇਟਾਂ ਦੇ ਵਿੱਚ ਜਾਣ ਦਾ ਮੌਕਾ ਮਿਲਿਆ ਹੈ, ਉਥੇ ਜਾਕੇ ਦੇਖਿਆ ਹੈ ਕਿ ਜਿਸ ਤਰੀਕੇ ਨਾਲ ਆਪਣੇ ਪਿੰਡਾਂ ਦੇ ਵਿੱਚ ਡਿਪੂ ਹੁੰਦੇ ਹਨ, ਉਨ੍ਹਾਂ ਤੇ ਖੰਡ ਮਿਲਦੀ ਹੈ, ਰਾਸ਼ਨ ਮਿਲਦਾ ਹੈ, ਉਸੇ ਤਰੀਕੇ ਨਾਲ ਉਨ੍ਹਾਂ ਸਟੇਟਾਂ ਵਿੱਚ ਡੋਡੇ, ਅਫ਼ੀਮ ਔਰ ਭੁੱਕੀ ਉਥੇ ਲੋਕਾਂ ਨੂੰ ਪਿੰਡਾਂ ਦੇ ਵਿੱਚ ਦਿੱਤੀ ਜਾਂਦੀ ਹੈ ਔਰ ਲੋਕ ਇਸ ਦਾ ਸੇਵਨ ਕਰਦੇ ਹਨ ਅਤੇ ਨਾਲ ਦੀਆਂ ਸਟੇਟਾਂ ਵਿੱਚ ਵੀ ਤਸਕਰੀ ਕਰਦੇ ਹਨ। ਮੈਂ ਪਿਛਲੇ ਪੰਜ ਸਾਲਾਂ ਦੇ ਸਮੇਂ ਵਿਚ ਦੇਖਿਆ ਹੈ ਕਿ ਪੰਜਾਬ ਦੇ ਵਿੱਚ ਵੀ ਅਜਿਹੇ ਆਥੋਰਾਈਜ਼ ਅੱਡੇ ਉਨ੍ਹਾਂ ਲੋਕਾਂ ਨੇ ਲਗਾਏ, ਡਿਪੂ ਖੋਲ੍ਹੇ। ਟਰੱਕਾਂ ਦੇ ਟਰੱਕ ਭੁੱਕੀ ਲਿਆਏ। ਟਰੱਕਾਂ ਦੇ ਟਰੱਕ ਲਿਆਕੇ, ਉਨ੍ਹਾਂ ਨਸ਼ੇ ਵਾਲੀਆਂ ਚੀਜ਼ਾਂ ਨਾਲ ਪੰਜਾਬ ਦੇ ਬੱਚਿਆਂ ਦਾ ਬੜਾ ਬੁਰਾ ਕੀਤਾ ਹੈ। ਸਪੀਕਰ ਸਾਹਿਬ, ਇਹ ਅੱਜ ਬਹੁਤ ਜ਼ਰੂਰੀ ਗੱਲ ਚੱਲ ਰਹੀ ਹੈ, ਜਿਸ ਤੇ ਤ੍ਰਿਪਤ ਰਜਿੰਦਰ ਸਿੰਘ ਬਾਜਵਾ ਜੀ ਨੇ ਗੱਲ ਕੀਤੀ, ਬੀਰਮੀ ਜੀ ਹੁਰਾਂ ਨੇ ਗੱਲ ਕੀਤੀ। ਸਰਕਾਰ ਨੂੰ ਇਸ ਵਾਸਤੇ ਤਕੜੇ ਹੋ ਕੇ ਹੰਭਲਾ ਮਾਰਨਾ ਪਵੇਗਾ। ਮੈਂ ਸਮਝਦਾ ਹਾਂ ਕਿ ਤਿੰਨ ਮਹੀਨਿਆਂ ਦੇ ਵਿੱਚ ਸਰਕਾਰ ਨੇ ਕਾਫੀ ਸਟੈਪ ਲਏ ਹਨ। ਕਾਫੀ ਜ਼ਿਲ੍ਹਿਆਂ ਵਿੱਚ ਇਸ ਚੀਜ਼ ਤੇ ਰੋਕ ਕਰਨ ਵਾਸਤੇ ਇਨ੍ਹਾਂ ਨੇ ਕਾਫੀ ਉਪਰਾਲੇ ਕੀਤੇ ਹਨ। ਤਿੰਨ ਮਹੀਨਿਆਂ ਵਿੱਚ ਦੇਖਿਆ ਹੈ, ਖਾਸ ਤੌਰ ਤੇ ਕਈ ਜ਼ਿਲ੍ਹਿਆਂ ਦੇ ਲੋਕਾਂ ਵਿਚ ਪੁਲਿਸ ਦੀ ਮੱਦਦ ਨਾਲ ਉਨ੍ਹਾਂ ਨੂੰ ਪ੍ਰੇਰ ਕੇ ਪੁਲਿਸ ਨੇ ਉਨ੍ਹਾਂ ਦੇ ਸਕੂਲ ਵਗੈਰਾ ਲਗਾਕੇ, ਉਨ੍ਹਾਂ ਨੂੰ ਐਜੂਕੇਸ਼ਨ ਦੇ ਕੇ ਠੀਕ ਕੀਤਾ ਹੈ। ਗੌਰਮਿੰਟ ਨੇ ਇਹ ਪ੍ਰਬੰਧ ਕੀਤਾ ਹੈ। ਸਰਕਾਰ ਨੂੰ ਉਨ੍ਹਾਂ ਲੋਕਾਂ ਦੀ ਟਰੀਟਮੈਂਟ, ਇਲਾਜ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ ਮੈਂ ਬੇਨਤੀ ਕਰਾਂਗਾ, ਠੀਕ ਹੈ ਸਖਤੀ ਤੋਂ ਬਗੈਰ ਕੋਈ ਚੀਜ਼ ਸੂਤ ਨਹੀਂ ਆ ਸਕਦੀ ਪਰ ਜਿਹੜਾ ਆਦਮੀ ਨਸ਼ੇ ਦੇ ਅਧੀਨ ਚਲਾ ਗਿਆ, ਉਸ ਆਦਮੀ ਨੂੰ ਤਰੀਕੇ ਦੇ ਨਾਲ ਹੀ ਲਿਆ ਕੇ ਨਸ਼ੇ ਤੋਂ ਮੁਕਤ ਕੀਤਾ ਜਾ ਸਕਦਾ ਹੈ। ਅੱਜ ਕਿਸੇ ਵੀ ਸ਼ਹਿਰ ਦੇ ਵਿੱਚ ਚਲੇ ਜਾਈਏ, ਖਾਸ ਤੌਰ ਤੇ ਰੂਰਲ ਏਰੀਏ ਦੇ ਵਿੱਚ, ਚਾਹੇ ਵੱਡੇ ਜ਼ਿਮੀਂਦਾਰਾਂ ਦੇ ਘਰ ਚਲੇ ਜਾਓ, ਮਾਲਵੇ ਦੇ ਜਿੰਨੇ ਵੱਡੇ ਵੱਡੇ ਜ਼ਿਮੀਂਦਾਰ ਹਨ, ਅੱਜ ਉਨ੍ਹਾਂ ਦੇ ਘਰਾਂ ਵਿੱਚ ਦੋ-ਦੋ ਕਿੱਲੋ ਅਫ਼ੀਮ ਪਈ ਹੁੰਦੀ ਹੈ, ਉਨ੍ਹਾਂ ਦੇ ਘਰਾਂ ਵਿੱਚ ਬੋਰੀਆਂ ਪੋਸਤ ਦੀਆਂ ਪਈਆਂ ਹੁੰਦੀਆਂ ਹਨ। ਮੈਂ ਸਮਝਦਾ ਹਾਂ ਕਿ ਉਹ ਗਰੀਬ ਲੋਕਾਂ ਨੂੰ ਵਰਗਲਾ ਕੇ, ਨਸ਼ੇ ਦੇ ਕੇ ਉਨ੍ਹਾਂ ਲੋਕਾਂ ਨੂੰ ਗੁਲਾਮ ਕਰ ਲੈਂਦੇ ਹਨ ਅਤੇ ਉਹ ਲੋਕ ਸਾਰੀ ਉਮਰ ਨਸ਼ੇ ਤੋਂ ਬਗੈਰ ਜੀਅ ਨਹੀਂ ਸਕਦੇ ਅਤੇ ਉਹ ਫਿਰ ਗੁਲਾਮ ਹੋ ਕੇ ਹੀ ਰਹਿ ਜਾਂਦੇ ਹਨ। ਇਸ ਕਰਕੇ ਇਨ੍ਹਾਂ ਚੀਜ਼ਾਂ ਦੇ ਉਲਟ ਸਰਕਾਰ ਨੂੰ ਤਕੜਾ ਵੀ ਹੋਣਾ ਪਵੇਗਾ। ਖਾਸ ਤੌਰ ਤੇ ਸਾਡੇ ਬੱਚਿਆਂ ਬਾਰੇ ਕਿਉਂਕਿ ਮੈਂ ਸਮਝਦਾ ਹਾਂ ਅੱਜ ਭਾਵੇਂ ਯੂਨੀਵਰਸਿਟੀਆਂ ਵਿੱਚ ਚਲੇ ਜਾਓ, ਭਾਵੇਂ ਹੋਸਟਲਾਂ ਵਿੱਚ ਚਲੇ ਜਾਈਏ, ਭਾਵੇਂ ਕਾਲਜਾਂ ਵਿੱਚ ਚਲੇ ਜਾਈਏ, ਇਹ ਚੀਜ਼ਾਂ ਕਿਸੇ ਹੱਦ ਤੱਕ ਸੇਮ ਹਨ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਨ੍ਹਾਂ ਯੂਨੀਵਰਸਿਟੀਆਂ ਵਿੱਚ, ਸਕੂਲਾਂ ਵਿੱਚ ਔਰ ਕਾਲਜਾਂ ਵਿੱਚ ਬੱਚਿਆਂ ਨੂੰ ਟਰੇਨਿੰਗ ਜ਼ਰੂਰ ਦੇਣੀ ਚਾਹੀਦੀ ਹੈ। ਮੈਂ ਤਾਂ ਇਹ ਵੀ ਕਹਾਂਗਾ ਕਿ ਇੱਕ ਇਹੋ ਜਿਹਾ ਸਟੈਪ ਗੌਰਮਿੰਟ ਨੂੰ ਲਾਗੂ ਕਰ ਦੇਣਾ ਚਾਹੀਦਾ ਹੈ ਜਦੋਂ ਬੱਚਿਆਂ ਦੀ ਸਟੱਡੀ ਪੂਰੀ ਹੋਣ ਵਾਲੀ ਹੋਵੇ, ਉਸ ਤੋਂ ਪਹਿਲਾਂ ਹੀ ਇਸ ਚੀਜ਼ ਬਾਰੇ ਸਟੱਡੀ ਕਰਵਾ ਦੇਈਏ ਕਿ ਜੇਕਰ ਤੁਸੀਂ ਇਸ ਵੱਲ ਜਾਵੋਗੇ ਤਾਂ ਤੁਹਾਡਾ ਹਸ਼ਰ ਉਹ ਹੀ ਹੋਵੇਗਾ ਜੋ ਨਸ਼ੇ ਤੇ ਲੱਗੇ ਹੋਏ ਬੱਚਿਆਂ ਨੂੰ ਭੁਗਤਣਾ ਪੈਂਦਾ ਹੈ ਅਤੇ ਉਨ੍ਹਾਂ ਦੇ ਮਾਂ-ਬਾਪ ਨੂੰ ਭੁਗਤਣਾ ਪੈਂਦਾ ਹੈ। ਇਸ ਦੇ ਵਾਸਤੇ ਇਨ੍ਹਾਂ ਬੱਚਿਆਂ ਨੂੰ ਵੀ ਟਰੇਨਿੰਗ ਦੇ ਕੇ ਇਸ ਦਿਸ਼ਾਂ ਦੇ ਵੱਲ ਧਿਆਨ ਦਿਵਾ ਕੇ ਅਸੀਂ ਇਸ ਬਿਮਾਰੀ ਨੂੰ ਰੋਕਣ ਵਿੱਚ ਕਾਮਯਾਬ ਹੋ ਸਕਦੇ ਹਾਂ। ਮੈਂ, ਸਪੀਕਰ ਸਾਹਿਬ, ਗੌਰਮਿੰਟ ਨੂੰ ਇਕ ਬੇਨਤੀ ਕਰਾਂਗਾ ਕਿ ਜੋ ਸਾਡੀ ਗੌਰਮਿੰਟ ਦਾ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਹੈ, ਜਿਹੜੀਆਂ ਵੀ ਪਾਲਿਸੀਜ਼ ਸਾਡੀ ਗੌਰਮਿੰਟ ਨੇ ਲਾਗੂ ਕਰਨੀਆਂ ਹਨ, ਉਨ੍ਹਾਂ ਦੇ ਵਾਸਤੇ ਸਾਡਾ ਇਹ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਇੱਕ ਮੀਲ ਪੱਥਰ ਸਾਬਤ ਹੋ ਸਕਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਗੌਰਮਿੰਟ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਹੈ, ਜਿਸ ਤਰੀਕੇ ਦੇ ਨਾਲ ਕਿਸਾਨਾਂ ਦੇ ਵਿੱਚ ਜਾਗਰਿਤੀ ਪੈਦਾ ਹੋਈ ਸੀ, ਪੰਜਾਬ ਦੇ ਵਿੱਚ ਐਗਰੀਕਲਚਰ ਦੇ ਵਿੱਚ ਕਰਾਂਤੀ ਲਿਆਂਦੀ ਗਈ ਸੀ, ਉਸ ਤੋਂ ਬਾਅਦ ਜਿਹੜਾ ਪੰਜਾਬ ਦੇ ਵਿੱਚ ਨੀਲਾ ਇਨਕਲਾਬ, ਮੱਛਲੀ ਪਾਲਣ ਦਾ ਇਨਕਲਾਬ ਲਿਆਂਦਾ ਗਿਆ ਸੀ, ਉਸ ਤੋਂ ਬਾਅਦ ਦੁੱਧ ਦੇ ਵਿੱਚ ਕਰਾਂਤੀ ਲਿਆਂਦੀ ਗਈ ਸੀ। ਉਸ ਵੇਲੇ ਇਸ ਡਿਪਾਰਟਮੈਂਟ ਨੇ ਇਨ੍ਹਾਂ ਸਾਰੀਆਂ

ਸਕੀਮਾਂ ਸਬੰਧੀ ਪਬਲੀਸਿਟੀ ਕਰਨ ਵਾਸਤੇ ਮਾੜੇ ਤੇ ਗਰੀਬ ਲੋਕਾਂ ਦੀਆਂ ਬਸਤੀਆਂ ਦੇ ਵਿੱਚ ਜਾ ਕੇ ਫਿਲਮਾਂ ਦਿਖਾਈਆਂ ਸਨ। ਇਸੇ ਤਰ੍ਹਾਂ ਹੁਣ ਫਿਰ ਇਸ ਡਿਪਾਰਟਮੈਂਟ ਨੂੰ ਗੌਰਮਿੰਟ ਵਲੋਂ ਹਦਾਇਤ ਕਰਕੇ ਉਨ੍ਹਾਂ ਨੂੰ ਡਰੱਗਜ਼ ਦੇ ਉਲਟ ਪਿੰਡਾਂ ਵਿੱਚ ਭੇਜ ਕੇ ਫਿਲਮਾਂ ਦਿਖਾਈਆਂ ਜਾਣੀਆਂ ਚਾਹੀਦੀਆਂ ਹਨ, ਇਸ ਦੇ ਬਾਰੇ ਪਬਲੀਸਿਟੀ ਕੀਤੀ ਜਾਣੀ ਚਾਹੀਦੀ ਹੈ ਤਾਂ ਕਿ ਜਿਹੜੀ ਸਾਡੀ ਆਉਣ ਵਾਲੀ ਪੀੜ੍ਹੀ ਹੈ ਉਹ ਇਸ ਬਿਮਾਰੀ ਤੋਂ ਬਚ ਸਕੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਾਨੂੰ ਸਾਰਿਆਂ ਨੂੰ ਇਨ੍ਹਾਂ ਨਸ਼ਿਆਂ ਦੇ ਖਿਲਾਫ਼ ਤਕੜੇ ਹੋ ਕੇ ਕੰਮ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਮੇਰੇ ਦੋਸਤਾਂ ਨੇ ਗੱਲ ਕੀਤੀ ਹੈ ਕਿ ਜਿਹੜੀਆਂ ਨਸ਼ੀਲੀਆਂ ਦਵਾਈਆਂ ਕੈਮਿਸਟਾਂ ਦੀਆਂ ਦੁਕਾਨਾਂ ਤੋਂ ਵਿਕਦੀਆਂ ਹਨ, ਉਨ੍ਹਾਂ ਦੇ ਉਤੇ ਚੰਗੀ ਤਰ੍ਹਾਂ ਕੰਟਰੋਲ ਕੀਤਾ ਜਾਣਾ ਚਾਹੀਦਾ ਹੈ। ਹੁਣ ਸਾਡੀ ਸਰਕਾਰ ਕੁਰੱਪਸ਼ਨ ਦੇ ਖਿਲਾਫ਼ ਬੜੀ ਤਕੜੀ ਹੋ ਕੇ ਲਗੀ ਹੈ। ਇਸ ਵੇਲੇ ਪੰਜਾਬ ਦੇ ਵਿੱਚ ਕਿੰਨੇ ਡਰੱਗ ਇੰਸਪੈਕਟਰ ਹਨ ਉਨ੍ਹਾਂ ਦੀ ਅਸਲ ਗਿਣਤੀ ਦੇ ਬਾਰੇ ਮੈਂ ਜਾਣੂੰ ਨਹੀਂ ਹਾਂ ਪਰ ਮੈਂ ਇੱਕ ਗੱਲ ਜ਼ਰੂਰ ਸਮਝਦਾ ਹਾਂ ਕਿ ਜਿਹੜਾ 20 ਲੱਖ ਰੁਪਿਆ ਦੇ ਕੇ ਡਰੱਗ ਇੰਸਪੈਕਟਰ ਲਗਦਾ ਹੈ ਉਸ ਨੇ ਤਾਂ ਫਿਰ ਸਾਰਾ ਕੁਝ ਵਿਕਾਉਣਾ ਹੈ। ਉਸ ਨੇ ਤਾਂ ਸਾਰੇ ਕੈਮਿਸਟਾਂ ਦੀਆਂ ਦੁਕਾਨਾ ਵਾਲਿਆਂ ਨੂੰ ਕਹਿਣਾ ਹੈ ਕਿ ਤੁਸੀਂ ਜੋ ਮਰਜ਼ੀ ਕਰੀ ਜਾਓ, ਜੋ ਮਰਜ਼ੀ ਵੇਚੀ ਜਾਓ। ਇਸ ਦੇ ਲਈ ਮੇਰੀ ਗੌਰਮਿੰਟ ਨੂੰ ਗੁਜ਼ਾਰਿਸ਼ ਹੈ ਕਿ ਇਨ੍ਹਾਂ ਡਰੱਗ ਇੰਸਪੈਕਟਰਾਂ ਦੇ ਉਤੇ ਕੋਈ ਹੋਰ ਟੀਮ ਬਣਾ ਕੇ ਇਨ੍ਹਾਂ ਦੀ ਸੁਪਰਵੀਜ਼ਨ ਹੋਣੀ ਚਾਹੀਦੀ ਹੈ ਅਤੇ ਉਸ ਵਲੋਂ ਹਫਤੇ ਬਾਅਦ ਜਾਂ ਜੇਕਰ ਹਫਤੇ ਬਾਅਦ ਨਹੀਂ ਤਾਂ ਇੱਕ ਮਹੀਨੇ ਦੇ ਬਾਅਦ ਸਾਰੇ ਕੈਮਿਸਟਾਂ ਦੀ ਚੈਕਿੰਗ ਕਰਕੇ ਉਨ੍ਹਾਂ ਵਲੋਂ ਹਿਸਾਬ ਕਿਤਾਬ ਲਿਆ ਜਾਵੇ ਕਿ ਕਿਹੜੀ ਦੁਕਾਨ ਵਿਚੋਂ ਕਿੰਨੀਆਂ ਕਿਹੜੀਆਂ ਕਿਹੜੀਆਂ ਗੋਲੀਆਂ, ਕੁੱਲ ਕਿੰਨੀ ਮੈਡੀਸਨ ਵੇਚੀ ਗਈ ਹੈ ਇਸ ਦੇ ਬਾਰੇ ਪੂਰਾ ਹਿਸਾਬ ਕਿਤਾਬ ਰੱਖਿਆ ਜਾਵੇ। ਇਸ ਤਰ੍ਹਾਂ ਹੋ ਜਾਣ ਨਾਲ ਇਸ ਬਿਮਾਰੀ ਦੇ ਉਤੇ ਕੰਟਰੋਲ ਕੀਤਾ ਜਾ ਸਕਦਾ ਹੈ। ਇਸ ਵਿਚ ਸੁਧਾਰ ਲਿਆਂਦਾ ਜਾ ਸਕਦਾ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਪੰਜਾਬ ਤੋਂ ਬਾਹਰੋਂ ਜਿਹੜੀ ਨਸ਼ਿਆਂ ਦੀ ਤਸਕਰੀ ਹੁੰਦੀ ਹੈ, ਖਾਸ ਤੌਰ ਤੇ ਇੰਡੋ-ਪਾਕਿ ਬਾਰਡਰ ਤੋਂ, ਚਾਹੇ ਪਿਛਲੇ ਸਾਲ ਇਸ ਤਸਕਰੀ ਦੇ ਵਿੱਚ ਕਮੀ ਆਈ ਹੈ ਪਰ ਫਿਰ ਵੀ ਹੁਣ ਕਿਸੇ ਵੀ ਵੱਡੇ ਸ਼ਹਿਰ ਵਿੱਚ ਚਲੇ ਜਾਈਏ, ਕਿਉਂਕਿ ਜਿਹੜੇ ਸਾਡੇ ਅਨਇੰਪਲਾਇਡ ਨੌਜਵਾਨ ਹਨ, ਜਿਨ੍ਹਾਂ ਨੂੰ ਕੋਈ ਰੋਜ਼ਗਾਰ ਨਹੀਂ ਮਿਲਦਾ ਔਰ ਉਹ ਨੌਜਵਾਨ ਬੇਰੁਜ਼ਗਾਰੀ ਕਰਕੇ ਫਰੱਸਟ੍ਰੇਟ ਹੋ ਕੇ ਇਹ ਕੰਮ ਕਰਦੇ ਹਨ। ਇਸ ਕਰਕੇ ਗੌਰਮਿੰਟ ਨੂੰ ਇਸ ਵਧਦੀ ਹੋਈ ਬੇਰੁਜ਼ਗਾਰੀ, ਜੋ ਕਿ ਇਸ ਦਾ ਮੇਨ ਕਾਰਨ ਹੈ, ਇਸ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਲਈ ਕੋਈ ਨਾਰਮਜ਼ ਫਿਕਸ ਕਰਕੇ ਜਿਸ ਤਰੀਕੇ ਦੇ ਨਾਲ ਬਾਹਰਲੇ ਦੇਸ਼ਾਂ ਦੇ ਵਿੱਚ ਬੇਰੁਜ਼ਗਾਰਾਂ ਨੂੰ ਬੇਰੁਜ਼ਗਾਰੀ ਭੱਤਾ ਦੇ ਕੇ ਉਨ੍ਹਾਂ ਦੀ ਰੋਜ਼ੀ-ਰੋਟੀ ਦਾ ਹੀਲਾ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਇਥੇ ਵੀ ਗਰੀਬ ਲੋਕਾਂ ਨੂੰ, ਜੋ ਨੌਜਵਾਨ ਬੇਰੁਜ਼ਗਾਰ ਫਿਰਦੇ ਹਨ, ਉਨ੍ਹਾਂ ਸਬੰਧੀ ਗੌਰਮਿੰਟ ਉਪਰਾਲਾ ਕਰੇ ਤਾਂ ਕਿ ਉਹ ਡਰੱਗ ਵਾਲੇ ਪਾਸੇ ਨਾ ਜਾਣ। ਇਸ ਤਰ੍ਹਾਂ ਹੋਣ ਨਾਲ ਵੀ ਇਸ ਦੇ ਵਿੱਚ ਸੁਧਾਰ ਲਿਆਂਦਾ ਜਾ ਸਕਦਾ ਹੈ। ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿਉਂਕਿ ਬੇਰੁਜ਼ਗਾਰੀ ਇਕ ਮੇਨ ਮਸਲਾ ਬਣਦੀ ਜਾ ਰਹੀ ਹੈ। ਸਾਡੀ ਗੌਰਮਿੰਟ ਵਲੋਂ ਜਿਹੜੀ ਸਾਡੀ ਆਉਣ ਵਾਲੀ ਪੀੜ੍ਹੀ ਹੈ, ਉਸ ਨੂੰ ਸਟੱਡੀ ਦਿੱਤੀ ਜਾਣੀ ਚਾਹੀਦੀ ਹੈ, ਡਾਇਰੈਕਸ਼ਨਾਂ ਦੇਣੀਆਂ ਚਾਹੀਦੀਆਂ ਹਨ, ਗਾਈਡ-ਲਾਈਨਜ਼ ਦੇ ਕੇ ਉਨ੍ਹਾਂ ਨੂੰ ਰੋਜ਼ਗਾਰ ਜਾਂ ਫਿਰ ਸਵੈ-ਰੋਜ਼ਗਾਰ ਦੀਆਂ ਸਕੀਮਾਂ ਵੱਲ ਪ੍ਰੇਰਿਤ ਕੀਤਾ ਜਾਣਾ ਚਾਹੀਦਾ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਆਉਣ ਵਾਲੀਆਂ ਪ੍ਰੇਸ਼ਾਨੀਆਂ ਤੋਂ ਬਚਾਇਆ ਜਾ ਸਕਦਾ ਹੈ। ਸਪੀਕਰ ਸਾਹਿਬ, ਇਹ ਹੁਣ ਅੱਜ ਸਮੇਂ ਦੀ ਬਹੁਤ ਲੋੜ ਹੈ ਕਿਉਂਕਿ ਆਉਣ ਵਾਲੀ ਪੀੜ੍ਹੀ, ਨੌਜਵਾਨ ਜੋ ਹਨ, ਜਿਨ੍ਹਾਂ ਨੇ ਕੱਲ੍ਹ ਨੂੰ ਇਸ ਦੇਸ਼ ਨੂੰ ਸੰਭਾਲਣਾ ਹੈ, ਪ੍ਰਸ਼ਾਸਨ ਨੂੰ ਸੰਭਾਲਣਾ ਹੈ, ਉਨ੍ਹਾਂ ਦੇ ਵਾਸਤੇ ਇਹ ਕੰਮ ਕਰਨਾ ਬਹੁਤ ਜ਼ਰੂਰੀ ਹੈ। ਇਸ ਦੇ ਵਾਸਤੇ ਗੌਰਮਿੰਟ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਡਰਗਜ਼ ਦੇ ਉਤੇ ਕੰਟਰੋਲ ਕਰਨ ਵਾਸਤੇ ਜਿਹੜੇ ਸਾਡੇ ਸੋਸ਼ਲ ਐਕਟੀਵਿਟੀਜ਼ ਕਲੱਬ ਹਨ ਜਾਂ ਫਿਰ ਇਸ ਤਰ੍ਹਾਂ ਹੋਰ ਜਿਹੜੀਆਂ ਧਾਰਮਿਕ ਜਥੇਬੰਦੀਆਂ ਹਨ ਜਿਸ ਤਰ੍ਹਾਂ ਕਦੇ ਕੋਈ ਫਲੱਡ ਆ ਜਾਂਦੇ ਹਨ ਜਾਂ ਫਿਰ ਲੜਾਈ ਲੱਗ ਜਾਂਦੀ ਹੈ ਤਾਂ ਉਸ ਵੇਲੇ ਇਸ ਤਰ੍ਹਾਂ ਦੀਆਂ ਸੋਸ਼ਲ ਸੰਸਥਾਵਾਂ ਵਲੋਂ ਲੋਕਾਂ ਦੀ ਔਰ ਐਡਮਨਿਸਟ੍ਰੇਸ਼ਨ ਦੀ ਮਦਦ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਸਾਡੀ ਐਡਮਨਿਸਟ੍ਰੇਸ਼ਨ ਵਲੋਂ ਇਨ੍ਹਾਂ ਸੰਸਥਾਵਾਂ ਨੂੰ ਵੀ ਐਨਕਰੇਜ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਇਹ ਸੰਸਥਾਵਾਂ ਲੋਕਾਂ ਦੀ ਮਦਦ ਕਰ ਸਕਣ ਔਰ ਇਨ੍ਹਾਂ ਦੇ ਰਾਹੀਂ ਲੋਕਾਂ ਦੀ ਸੇਵਾ ਕਰਵਾਈ ਜਾ ਸਕਦੀ ਹੈ। ਇਹ ਇੱਕ ਬਹੁਤ ਜ਼ਰੂਰੀ ਮਤਾ ਹੈ ਅਤੇ ਸਾਨੂੰ ਸਾਰਿਆਂ ਨੂੰ ਹੀ ਇਸ ਦੇ ਉਤੇ ਵਾਕਿਆ ਹੀ ਤਕੜੇ ਹੋ ਕੇ ਕੰਮ ਕਰਨਾ ਚਾਹੀਦਾ ਹੈ ਤਾਂ ਕਿ ਨੌਜਵਾਨ ਪੀੜ੍ਹੀ ਵਾਸਤੇ ਭਲਾ ਕੀਤਾ ਜਾ ਸਕੇ। ਜੈ ਹਿੰਦ।

**ਸ਼੍ਰੀ ਅਸ਼ੋਕ ਸ਼ਰਮਾ (ਪਠਾਨਕੋਟ)** : ਮਾਨਯੋਗ ਸਪੀਕਰ ਸਾਹਿਬ, ਇਸ ਅਹਿਮ ਮੁੱਦੇ ਉਤੇ ਬੋਲਣ ਵਾਸਤੇ ਮੈਨੂੰ ਜੋ ਟਾਈਮ ਦਿਤਾ ਗਿਆ ਹੈ। ਮੈਂ ਉਸ ਲਈ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ। ਇਸ ਮੁੱਦੇ ਨੂੰ ਸਮਾਜ ਸ਼ਾਸਤਰੀਆਂ ਨੇ ਆਪਣੇ ਹੱਥਾਂ ਵਿਚ ਲਿਆ ਸੀ, ਸਾਰੇ ਸਮਾਜ ਵਿਚ ਜਾ ਕੇ ਇਸ ਬਾਰੇ ਚੇਤਨਾ ਦਿਤੀ ਸੀ। ਲੇਕਿਨ ਮੈਂ ਮਹਿਸੂਸ ਕਰਦਾ ਰਿਹਾ ਹਾਂ ਕਿ ਸਹੀ ਤੌਰ ਤੇ ਉਹ ਇਸ ਵਿਚ ਅਸਫਲ ਰਹੇ ਹਨ ਔਰ ਇਸ ਮੁੱਦੇ ਨੂੰ ਇਸ ਹਾਊਸ ਨੇ ਅਪਣੇ ਹੱਥ ਵਿਚ ਲਿਆ ਹੈ ਜੋ ਕਿ ਇਕ ਸਫ਼ਲ ਯਤਨ ਹੈ। ਮੈਂ ਕਹਿ ਸਕਦਾ ਹਾਂ ਕਿ ਸਾਡੇ ਪੰਜਾਬ ਦਾ ਜਿਹੜਾ ਹਾਊਸ ਹੈ ਇਹ ਸਮਾਜ ਸ਼ਾਸਤਰੀਆਂ ਨਾਲੋਂ ਜ਼ਿਆਦਾ ਜਿਉਂਦਾ ਜਾਗਦਾ ਹਾਊਸ ਹੈ। ਇਨ੍ਹਾਂ ਨਸ਼ਿਆਂ ਦੇ ਬਾਰੇ ਜੇਕਰ ਹਰ ਪੱਖ ਤੋਂ ਘੋਖ ਕੀਤੀ ਜਾਵੇ ਤਾਂ ਯਕੀਨਨ ਹੀ ਮੈਂ ਆਪਣੇ ਸਾਰੇ ਜਿਹੜੇ ਪਹਿਲਾਂ ਬੋਲਣ ਵਾਲੇ ਸਾਥੀ ਸਨ, ਉਨ੍ਹਾਂ ਤੋਂ ਮੁਤਫਿਕ ਹਾਂ ਕਿ ਇਸ ਕੇਸ ਵਿਚ ਜੋ ਡਰੱਗ ਇੰਸਪੈਕਟਰ ਹਨ ਉਹ ਜ਼ਿਆਦਾ ਜ਼ਿੰਮੇਵਾਰ ਹਨ ਕਿਉਂਕਿ ਉਨ੍ਹਾਂ ਦੀ ਇੰਨੀ ਵੱਡੀ ਪ੍ਰਾਈਸ ਕਾਸਟ ਹੈ। ਇਸ ਦਾ ਜੋ ਪ੍ਰੈਕਟੀਕਲ ਆਸਪੈਕਟ ਹੈ ਉਸ ਨੂੰ ਮੈਂ ਦੇਖਿਆ ਹੈ। ਜਿਸ ਤਰ੍ਹਾਂ ਕਿਹਾ ਗਿਆ ਕਿ ਜਿਸ ਡਰੱਗ ਇੰਸਪੈਕਟਰ ਦੇ ਏਰੀਏ ਵਿਚੋਂ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਆ ਜਾਂਦੀ ਹੈ ਕਿ ਉਸ ਕੈਮਿਸਟ ਦੀ ਦੁਕਾਨ ਤੋਂ ਇਹ ਨਸ਼ੇ ਦੀ ਡਰੱਗਜ਼ ਆ ਰਹੀ ਹੈ ਤਾਂ ਸਭ ਤੋਂ ਪਹਿਲੀ ਲਾਇਬਿਲਟੀ ਉਸ ਡਰੱਗ ਇੰਸਪੈਕਟਰ ਦੀ ਮੰਨਣੀ ਚਾਹੀਦੀ ਹੈ। ਪਹਿਲੀ ਇੰਸਪੈਕਸ਼ਨ ਕਾਲ ਉਸ ਦੀ ਹੋਣੀ ਚਾਹੀਦੀ ਹੈ।

* 11.32 ਵਜੇ ਪੂਰਵ ਦੁਪਹਿਰ

(ਇਸ ਸਮੇਂ ਸ਼੍ਰੀ ਹੰਸ ਰਾਜ ਜੋਸਨ ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਡਰੱਗ ਐਬਿਊਜ਼ ਦੇ ਖਿਲਾਫ਼ ਮੁਹਿੰਮ ਚਲਾਈ ਜਾਵੇ ਤੇ ਸ਼ਿਕਾਇਤ ਗੌਰਮਿੰਟ ਮਸ਼ੀਨਰੀ ਦੇ ਉਸ ਡਰੱਗ ਇੰਸਪੈਕਟਰ ਦੇ ਖਿਲਾਫ਼ ਹੋਣੀ ਚਾਹੀਦੀ ਹੈ ਜਿਸ ਦੇ ਇਲਾਕੇ ਵਿਚ ਇਹ ਵਾਰਦਾਤਾਂ ਹੋਣ। ਇਸਦੇ ਨਾਲ ਇਸ ਗੱਲ ਨੂੰ ਯਕੀਨੀ ਬਣਾਇਆ ਜਾਵੇ ਕਿ ਇਸ ਡਰੱਗ ਐਬਿਊਜ਼ ਦੇ ਖਿਲਾਫ਼ ਅਸੀਂ ਜੋ ਪ੍ਰੋਗਰਾਮ ਲਿਆ ਰਹੇ ਹਾਂ। ਮੈਂ ਸਮਝਦਾ ਹਾਂ ਕਿ ਇਸ ਵਿੱਚ ਐਨ.ਜੀ.ਓਜ਼. ਦੀ ਮਦਦ ਨਾਲ ਇਨ੍ਹਾਂ ਨੂੰ ਚਲਾਇਆ ਜਾਣਾ ਚਾਹੀਦਾ ਹੈ। ਉਸ ਦੇ ਸਿੱਟੇ ਜ਼ਰੂਰ ਅੱਛੇ ਨਿਕਲ ਸਕਦੇ ਹਨ। ਬਜਾਏ ਇਸ ਦੇ ਕਿ ਸਰਕਾਰ ਉਤੇ ਡਿਪੈਂਡ ਕੀਤਾ ਜਾਵੇ। ਇਸ ਦੇ ਨਾਲ ਨਾਲ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਮਾਮਲਾ ਕਾਨੂੰਨ ਰਾਹੀਂ ਹੱਲ ਹੋਣ ਵਾਲਾ ਨਹੀਂ ਹੈ। ਇਸ ਲਈ ਪ੍ਰੋਸੀਕਿਊਸ਼ਨ ਦੀ ਲੋੜ ਹੈ। ਪਰਿਵਾਰਾਂ ਦੇ ਵਿਚ ਉਨ੍ਹਾਂ ਨੂੰ ਅਹਿਸਾਸ ਕਰਾਉਣਾ ਚਾਹੀਦਾ ਹੈ ਖਾਸ ਤੌਰ ਤੇ ਪਰਿਵਾਰਾਂ ਦੇ ਵਿਚ ਮਾਂ ਬਾਪ ਦੇ ਨਾਲ ਗੱਲ ਕੀਤੀ ਜਾਵੇ ਬਜਾਏ ਕਿ ਬੱਚਿਆਂ ਦੇ ਨਾਲ ਇਹ ਗੱਲ ਸਾਂਝੀ ਕੀਤੀ ਜਾਵੇ। ਮਾਂ ਬਾਪ ਨੂੰ ਆਪਣੇ ਫਰਜ਼ਾਂ ਦੀ ਪੂਰਤੀ ਕਰਨੀ ਚਾਹੀਦੀ ਹੈ ਪਰ ਉਹ ਨਹੀਂ ਕਰ ਰਹੇ। ਮਾਂ ਬਾਪ ਨੂੰ ਪ੍ਰੇਰਿਤ ਕੀਤਾ ਜਾਵੇ ਕਿ ਉਹ ਆਪਣੀ ਡਿਊਟੀ ਨਿਭਾਉਣ ਅਤੇ ਬੱਚਿਆਂ ਦੇ ਪ੍ਰਤੀ ਸਮਰਪਿਤ ਹੋਣ। ਇਸ ਤਰ੍ਹਾਂ ਹੀ ਸਮਾਜ ਦੇ ਅੰਦਰ ਜੋ ਇਹ ਬੁਰਾਈ ਵੱਧਦੀ ਜਾ ਰਹੀ ਹੈ ਉਸ ਨੂੰ ਘਟਾਇਆ ਜਾ ਸਕੇਗਾ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹਾਂਗਾ ਕਿ ਡਰੱਗਜ਼ ਦੇ ਖਿਲਾਫ਼ ਕੁਝ ਐਸਾ ਪ੍ਰੋਗਰਾਮ ਲਿਆਇਆ ਜਾਣਾ ਚਾਹੀਦਾ ਹੈ ਜੋ ਕਿ ਬਹੁਤ ਇਫੈਕਟਿਵ ਹੋਵੇ। ਇਸ ਵਿਚ ਆਪਣੇ ਲੋਕਾਂ ਦੀ ਡਿਊਟੀ ਲਾਉਣੀ ਚਾਹੀਦੀ ਹੈ ਤਾਂ ਕਿ ਇਨ੍ਹਾਂ ਪ੍ਰੋਗਰਾਮਾਂ ਦੇ ਤਹਿਤ ਪੰਜਾਬ ਅੰਦਰ ਲੋਕਾਂ ਨੂੰ ਇਹ ਦੱਸੀਏ ਕਿ ਹਾਊਸ ਨੇ ਚਿੰਤਾ ਜ਼ਾਹਿਰ ਕੀਤੀ ਹੈ ਅਤੇ ਉਸ ਦੇ ਫਲਸਰੂਪ ਬਤੌਰ ਮੈਂਬਰ ਸਾਡੀ ਡਿਊਟੀ ਲਗਾਈ ਹੈ। ਅਸੀਂ ਲੋਕਾਂ ਨੂੰ ਦੱਸੀਏ ਕਿ ਜਿੰਨੀ ਜਲਦੀ ਹੋ ਸਕੇ, ਡਰੱਗ ਐਬਿਊਜ਼ ਨੂੰ ਰੋਕਿਆ ਜਾਵੇ। ਇਹ ਰੈਜ਼ੋਲਿਊਸ਼ਨ ਇਸ ਹਾਊਸ ਵਿਚ ਲਿਆਂਦਾ ਗਿਆ ਹੈ, ਇਸ ਲਈ ਮੈਂ ਸ਼ੁਕਰਗੁਜ਼ਾਰ ਹਾਂ। ਥੈਂਕਯੂ।

**ਸਰਦਾਰ ਮਲਕੀਅਤ ਸਿੰਘ ਦਾਖਾ (ਦਾਖਾ, ਐਸ.ਸੀ.)** : ਮਾਨਯੋਗ ਚੇਅਰਮੈਨ ਸਾਹਿਬ, ਅੱਜ ਜੋ ਨਸ਼ਿਆਂ ਪ੍ਰਤੀ ਮੁੱਦਾ ਸਰਦਾਰ ਕੰਵਲਜੀਤ ਸਿੰਘ ਲਾਲੀ ਨੇ ਲਿਆਂਦਾ ਹੈ ਇਹ ਬੜਾ ਭਖਵਾਂ ਮਸਲਾ ਹੈ। ਬੜਾ ਚਿੰਤਾਜਨਕ ਮਸਲਾ ਹੈ। ਇਸ ਵਿਸ਼ੇ ਉਤੇ ਮਾਨਯੋਗ ਮੈਂਬਰ ਸਾਹਿਬਾਨ ਨੇ ਬਹੁਤ ਸਾਰੀਆਂ ਗੱਲਾਂ ਦਾ ਜ਼ਿਕਰ ਕੀਤਾ ਹੈ। ਸਾਡੇ ਪੰਜਾਬ ਸੂਬੇ ਅੰਦਰ ਨਾ ਅਫ਼ੀਮ ਪੈਦਾ ਹੁੰਦੀ ਹੈ, ਨਾ ਪੋਸਤ, ਨਾ ਡੋਡੇ ਤੇ ਨਾ ਭੰਗ। ਬਹੁਤ ਸਾਰੀਆਂ ਐਸੀਆਂ ਨਸ਼ੀਲੀਆਂ ਵਸਤਾਂ ਹਨ ਜਿਹੜੀਆਂ ਇੰਪੋਰਟ ਹੋ ਕੇ ਬਾਹਰਲੇ ਦੇਸ਼ਾਂ ਵਿਚੋਂ ਆਉਂਦੀਆਂ ਹਨ ਜਾਂ ਬਾਹਰਲੇ ਸੂਬਿਆਂ ਤੋਂ ਆਉਂਦੀਆਂ ਹਨ। ਬਹੁਤ ਸਾਰੀਆਂ ਐਸੀਆਂ ਨਸ਼ੀਲੀਆਂ ਵਸਤੂਆਂ ਹਨ ਜਿਹੜੀਆਂ ਸਾਡੇ ਗੁਆਂਢੀ ਰਾਜਾਂ ਤੋਂ, ਭਾਵੇਂ ਉਹ ਰਾਜਸਥਾਨ ਹੋਵੇ, ਭਾਵੇਂ ਉਹ ਮੱਧ ਪ੍ਰਦੇਸ਼ ਹੋਵੇ, ਭਾਵੇਂ ਉਹ ਉਤੱਰ ਪ੍ਰਦੇਸ਼ ਹੋਵੇ, ਜਿਸ ਤਰ੍ਹਾਂ ਕਿ ਚਰਸ, ਭੁੱਕੀ, ਡੋਡੇ ਅਤੇ ਅਫੀਮ ਵਗੈਰਾ ਚੀਜ਼ਾਂ ਇਨ੍ਹਾਂ ਗੁਆਂਢੀ ਰਾਜਾਂ ਤੋਂ ਆਉਂਦੀਆਂ ਹਨ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਦੀ ਮੌਜੂਦਾ ਸਰਕਾਰ ਨੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਵਿਚ ਜਿਸ ਤਰ੍ਹਾਂ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਵਾਸਤੇ ਬਹੁਤ ਸਖਤ ਕਦਮ ਚੁੱਕੇ ਹਨ, ਉਥੇ ਸਾਡੀ ਨੌਜਵਾਨ ਪੀੜ੍ਹੀ ਨੂੰ ਬਚਾਉਣ ਵਾਸਤੇ ਵੀ ਸਾਨੂੰ ਬਹੁਤ ਸਖਤ ਕਦਮ ਚੁੱਕਣੇ ਚਾਹੀਦੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਿਛਲੇ ਵਰ੍ਹਿਆਂ ਦੇ ਵਿੱਚ ਪੰਜਾਬ ਦੇ ਅੰਦਰ ਹਰਾ ਇਨਕਲਾਬ ਆਇਆ, ਚਿੱਟਾ ਇਨਕਲਾਬ ਆਇਆ, ਮਿੱਠਾ ਇਨਕਲਾਬ

ਆਇਆ, ਨੀਲਾ ਇਨਕਲਾਬ ਆਇਆ, ਵਿਗਿਆਨਕ ਇਨਕਲਾਬ ਆਇਆ, ਮੀਡੀਏ ਦਾ ਇਨਕਲਾਬ ਆਇਆ, ਉਸੇ ਤਰ੍ਹਾਂ ਬਦਕਿਸਮਤੀ ਦੀ ਗੱਲ ਹੈ ਕਿ ਇੱਥੇ ਨਸ਼ਿਆਂ ਦਾ ਇਨਕਲਾਬ ਵੀ ਆਇਆ। ਸਾਡੀ ਨੌਜਵਾਨ ਪੀੜ੍ਹੀ ਜਿਹੜੀ ਹੈ, ਅੱਜ ਨਸ਼ਿਆਂ ਵੱਲ ਵਧ ਰਹੀ ਹੈ। ਪਿੰਡ ਪੱਧਰ ਤੇ ਸ਼ਹਿਰਾਂ ਦੇ ਅੰਦਰ ਸਾਡੇ ਨੌਜਵਾਨ ਭਾਵੇਂ ਉਹ ਵਾਈਨ ਸ਼ਾਪ ਤੇ ਜਾਂਦੇ ਹਨ, ਭਾਵੇਂ ਮੈਡੀਕਲ ਸ਼ਾਪ ਤੇ ਜਾਂਦੇ ਹਨ, ਉਨ੍ਹਾਂ ਵਾਸਤੇ ਸਾਨੂੰ ਕੁੱਝ ਇਹੋ ਜਿਹੀਆਂ ਚੀਜ਼ਾਂ ਗ੍ਰਹਿਣ ਕਰਨੀਆਂ ਪੈਣਗੀਆਂ ਜਿਸ ਤਰ੍ਹਾਂ ਫਾਰੇਨ ਕੰਟਰੀਜ਼ ਨੇ ਪ੍ਰਬੰਧ ਕੀਤਾ ਹੋਇਆ ਹੈ ਕਿ ਜਿਹੜੇ ਵੀ ਨੌਜਵਾਨ ਹਨ, ਉਹ ਕਿਸੇ ਵੀ ਦੁਕਾਨ ਤੋਂ ਜਾ ਕੇ ਐਸੀਆਂ ਨਸ਼ੀਲੀਆਂ ਚੀਜ਼ਾਂ ਨਹੀਂ ਖਰੀਦ ਸਕਦੇ। ਇਸੇ ਤਰ੍ਹਾਂ ਅੱਜ ਸਾਨੂੰ ਵੀ ਇਹ ਜ਼ਰੂਰ ਕਰਨ ਦੀ ਲੋੜ ਹੈ ਕਿ ਜਿਹੜੀਆਂ ਸਾਡੀਆਂ ਮੈਡੀਕਲ ਸ਼ਾਪਸ ਹਨ, ਉਥੇ ਅਗਰ ਸਾਡਾ ਕੋਈ ਨੌਜਵਾਨ ਐਸੀ ਕੋਈ ਵਸਤੂ ਖਰੀਦਣ ਵਾਸਤੇ ਜਾਂਦਾ ਹੈ, ਉਥੇ ਸਾਨੂੰ, ਜਿਸ ਤਰ੍ਹਾਂ ਮੇਰੇ ਸਾਥੀਆਂ ਨੇ ਜ਼ਿਕਰ ਕੀਤਾ ਹੈ, ਭਾਵੇਂ ਡਰੱਗ ਇੰਸਪੈਕਟਰ, ਪੁਲਿਸ ਇੰਸਪੈਕਟਰ ਜਾਂ ਹੋਰ ਕੋਈ ਸਬੰਧਤ ਕਮੇਟੀ ਬਣਾ ਕੇ ਸਾਨੂੰ ਉਨ੍ਹਾਂ ਦੁਕਾਨਾਂ ਤੇ ਛਾਪੇ ਮਾਰਨੇ ਚਾਹੀਦੇ ਹਨ। ਸਖਤੀ ਨਾਲ ਇਹ ਕੰਮ ਬੰਦ ਕਰਨਾ ਚਾਹੀਦਾ ਹੈ ਤਾਂ ਕਿ ਅਸੀਂ ਨੌਜਵਾਨ ਪੀੜ੍ਹੀ ਨੂੰ ਨਸ਼ਿਆਂ ਤੋਂ ਬਚਾ ਸਕੀਏ। ਸੋ, ਅੱਜ ਬਾਹਰਲੇ ਦੇਸ਼ਾਂ ਵਿਚੋਂ ਸਾਡੇ ਦੇਸ਼ ਅੰਦਰ, ਜੋ ਬਹੁਤ ਵੱਡੇ-ਵੱਡੇ ਸ਼ਹਿਰ ਹਨ, ਭਾਵੇਂ ਉਹ ਮੁੰਬਈ ਹੈ, ਭਾਵੇਂ ਚੇਨਈ ਹੈ ਜਾਂ ਕੋਲਕਾਤਾ ਹੈ ਉਥੇ ਬਹੁਤ ਸਾਰੀਆਂ ਐਸੀਆਂ ਨਸ਼ੀਲੀਆਂ ਚੀਜ਼ਾਂ ਜਿਵੇਂ ਸਮੈਕ ਵਗੈਰਾ ਜਾਂ ਹੋਰ ਇਸ ਤਰ੍ਹਾਂ ਦੀਆਂ ਨਸ਼ੀਲੀਆਂ ਚੀਜ਼ਾਂ ਇੰਪੋਰਟ ਹੋ ਕੇ ਸਾਡੇ ਦੇਸ਼ ਵਿੱਚ ਆਉਂਦੀਆਂ ਹਨ। ਇਕ ਸਮੱਗਲਰ ਲੋਕ ਅਪਣੀਆਂ ਗੱਡੀਆਂ ਰਾਹੀਂ, ਆਪਣੇ ਸਾਧਨਾਂ ਰਾਹੀਂ ਇਨ੍ਹਾਂ ਨੂੰ ਸਾਰੇ ਸੂਬਿਆਂ ਅੰਦਰ ਲੈ ਕੇ ਜਾਂਦੇ ਹਨ, ਇਹ ਵੀ ਬੜਾ ਚਿੰਤਾਜਨਕ ਮਸਲਾ ਹੈ। ਭਾਵੇਂ ਸਾਡੀ ਪੁਲਿਸ ਹੋਵੇ ਜਾਂ ਸਾਡੇ ਡਰੱਗ ਇੰਸਪੈਕਟਰ ਹੋਣ, ਅਗਰ ਉਹ ਸਖਤੀ ਨਾਲ ਅਤੇ ਅਸੀਂ ਸਖਤੀ ਨਾਲ ਕੋਈ ਪ੍ਰਬੰਧ ਕਰੀਏ ਤਾਂ ਇਨ੍ਹਾਂ ਚੀਜ਼ਾਂ ਦੀ ਰੋਕਥਾਮ ਹੋ ਸਕਦੀ ਹੈ। ਸਰਕਾਰ ਅਤੇ ਸਮਾਜ ਇੱਕ ਗੱਡੀ ਦੇ ਦੋ ਪਹੀਏ ਹਨ। ਨਾ ਕੋਈ ਸਰਕਾਰ ਸਮਾਜ ਤੋਂ ਬਗੈਰ ਚਲ ਸਕਦੀ ਹੈ ਅਤੇ ਨਾ ਹੀ ਸਮਾਜ ਸਰਕਾਰ ਤੋਂ ਬਗੈਰ ਚਲ ਸਕਦਾ ਹੈ। ਅਗਰ ਪਿੰਡ ਪੱਧਰ ਤੇ, ਸਾਡੇ ਪਿੰਡ ਦਾ ਭਾਵੇਂ ਕੋਈ ਸਰਪੰਚ ਹੋਵੇ ਜਾਂ ਸਾਡੇ ਕੋਈ ਹੋਰ ਮੋਹਤਬਰ ਬੰਦੇ ਹੋਣ, ਅਗਰ ਉਹ ਕੋਈ ਫੈਸਲਾ ਕਰਦੇ ਹਨ ਕਿ ਅਸੀਂ ਆਪਣੇ ਪਿੰਡ ਦੇ ਅੰਦਰ ਕੋਈ ਨਸ਼ੀਲੀ ਚੀਜ਼ ਨਹੀਂ ਵਿਕਣ ਦੇਣੀ, ਔਰ ਸਾਡੇ ਬੱਚਿਆਂ ਨੂੰ , ਸਾਡੇ ਨੌਜਵਾਨਾਂ ਨੂੰ ਇਸ ਚੀਜ਼ ਤੋਂ ਬਚਾਉਣਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਅਸੀਂ ਕਾਫ਼ੀ ਕਾਮਯਾਬੀ ਹਾਸਲ ਕਰ ਸਕਦੇ ਹਾਂ। ਜਿਸ ਤਰ੍ਹਾਂ ਇੱਥੇ ਡਰੱਗ ਇੰਸਪੈਕਟਰਾਂ ਦੀ ਗੱਲ ਕੀਤੀ ਗਈ ਹੈ, ਵਾਕਿਆ ਹੀ ਇਸ ਗੱਲ ਦੀ ਮੈਂ ਪ੍ਰੋੜਤਾ ਕਰਨੀ ਚਾਹੁੰਦਾ ਹਾਂ। ਅਗਰ ਡਰੱਗ ਇੰਸਪੈਕਟਰ ਪੈਸੇ ਲੈ ਕੇ ਭਰਤੀ ਕੀਤੇ ਜਾਂਦੇ ਹਨ ਤਾਂ ਉਹ ਇਸੇ ਤਰ੍ਹਾਂ ਹੀ ਪੈਸੇ ਕਮਾਉਣਗੇ ਤਾਂ ਅਸੀਂ ਆਪਣੀ ਨੌਜਵਾਨ ਪੀੜ੍ਹੀ ਨੂੰ ਇਨ੍ਹਾਂ ਨਸ਼ਿਆਂ ਤੋਂ ਨਹੀਂ ਰੋਕ ਸਕਦੇ। ਨਸ਼ੇ ਖਾ ਕੇ ਅੱਜ ਸਾਡੇ ਨੌਜਵਾਨ ਭਾਵੇਂ ਆਪਣਾ ਵਕਤ ਟਪਾਉਂਦੇ ਹਨ ਕਿਉਂਕਿ ਬੇਰੋਜ਼ਗਾਰੀ ਵਧੀ ਹੋਈ ਹੈ, ਪਰ ਇਹ ਠੀਕ ਨਹੀਂ ਹੈ। ਜਿਹੜੀਆਂ ਸਾਡੀਆਂ ਗੇਮਜ਼ ਵੀ ਹੋ ਰਹੀਆਂ ਹਨ, ਭਾਵੇਂ ਉਹ ਬਲਾਕ ਪੱਧਰ ਦੀਆਂ ਹੋਣ, ਡਿਸਟ੍ਰਿਕਟ ਪੱਧਰ ਦੀਆਂ ਹੋਣ, ਸਟੇਟ ਲੈਵਲ ਦੀਆਂ ਹੋਣ, ਨੈਸ਼ਨਲ ਲੈਵਲ ਦੀਆਂ ਹੋਣ ਜਾਂ ਇੰਟਰ-ਨੈਸ਼ਨਲ ਲੈਵਲ ਦੀਆਂ ਹੋਣ, ਇਹ ਵੀ ਜਦੋਂ ਪੜ੍ਹਨ, ਦੇਖਣ ਜਾਂ ਸੁਣਨ ਨੂੰ ਮਿਲਦਾ ਹੈ ਕਿ ਸਾਡੇ ਖਿਡਾਰੀ ਵੀਰ ਨਸ਼ੇ ਖਾ ਕੇ ਖੇਡਦੇ ਹਨ ਤਾਂ ਵੀ ਸਾਡਾ ਸਿਰ ਸ਼ਰਮ ਨਾਲ ਨੀਵਾਂ ਹੋ ਜਾਂਦਾ ਹੈ ਭਾਵੇਂ ਪੰਜਾਬ ਦੀ ਸਰਕਾਰ ਹੋਵੇ ਜਾਂ ਕੇਂਦਰ ਦੀ ਸਰਕਾਰ ਹੋਵੇ ਪਰ ਸਾਨੂੰ ਇਸ ਬੁਰਾਈ ਨੂੰ ਰੋਕਣ ਲਈ ਸਖਤ ਕਾਨੂੰਨ ਬਣਾਉਣੇ ਚਾਹੀਦੇ ਹਨ ਅਤੇ ਉਸ ਕਾਨੂੰਨ ਨੂੰ ਸਖਤੀ ਦੇ ਨਾਲ ਲਾਗੂ ਕਰਨਾ ਚਾਹੀਦਾ ਹੈ ਤਾਂਕਿ ਅਗੇ ਤੋਂ ਇਸ ਤਰ੍ਹਾਂ ਦੀਆਂ ਘਟਨਾਵਾਂ ਨਾ ਵਾਪਰਨ। ਜਿਹੜੀ ਸਾਡੀ ਆਉਣ ਵਾਲੀ ਨੌਜਵਾਨ ਪੀੜ੍ਹੀ ਹੈ ਜਿਸ ਤੇ ਸਾਨੂੰ ਮਾਣ ਹੈ, ਜਿਹੜੇ ਸਾਡੇ ਆਉਣ ਵਾਲੇ ਨੌਜਵਾਨ ਸਾਡੇ ਦੇਸ਼ ਦਾ ਭਵਿਖ ਹਨ, ਜੇਕਰ ਉਹ ਨੌਜਵਾਨ ਨਸ਼ੇ ਵਾਲੇ ਪਾਸੇ ਜਾਣਗੇ ਤਾਂ ਨਾ ਚੰਗੇ ਡਾਕਟਰ, ਨਾ ਇੰਜੀਨੀਅਰ, ਨਾ ਪ੍ਰੋਫੈਸਰ, ਨਾ ਪਾਲੇਟੀਸ਼ਨ, ਨਾ ਪੀ.ਸੀ.ਐਸ, ਨਾ ਆਈ.ਏ.ਐਸ. ਬਣ ਸਕਦੇ ਹਨ। ਇਸ ਕਰਕੇ ਇਨ੍ਹਾਂ ਚੀਜ਼ਾਂ ਨੂੰ ਬੜੀ ਗੰਭੀਰਤਾ ਨਾਲ ਵੇਖਣ ਦੀ ਅਤੇ ਘੋਖਣ ਦੀ ਲੋੜ ਹੈ। ਪੰਜਾਬ ਦਾ ਸੂਬਾ ਹਿੰਦੁਸਤਾਨ ਦਾ ਇਕ ਸਿਰਕੱਢ ਸੂਬਾ ਹੈ। ਇਹ ਖੇਤੀਬਾੜੀ ਪ੍ਰਧਾਨ ਸੂਬਾ ਹੈ। ਪੰਜਾਬ ਦੇ ਕਿਸਾਨਾਂ ਨੇ, ਮਜਦੂਰਾਂ ਨੇ, ਰਲ ਕੇ ਜੋ ਤਰੱਕੀ ਕੀਤੀ ਹੈ, ਜੋ ਖੁਸ਼ਹਾਲੀ ਹੋਈ ਹੈ, ਉਸ ਬਾਰੇ ਅਸੀਂ ਕਹਿ ਸਕਦੇ ਹਾਂ ਕਿ ਉਸ ਵਿਚ ਸਾਡੀ ਨੌਜਵਾਨ ਪੀੜ੍ਹੀ ਦਾ ਕਾਫੀ ਯੋਗਦਾਨ ਹੈ। ਇਸ ਸੂਬੇ ਦੇ ਅੰਦਰ ਪਿਛਲੇ ਸਾਲਾਂ ਦੇ ਦੌਰਾਨ ਅਤਿਵਾਦ ਦਾ ਕਾਫੀ ਸਮਾਂ ਰਿਹਾ ਅਤੇ ਜਿਹੜੇ ਆਪਣੇ ਆਪ ਨੂੰ ਗੁਰੂ ਦੇ ਸਿੱਖ ਕਹਾਉਂਦੇ ਸਨ ਅਤੇ ਆਪਣੇ ਆਪ ਨੂੰ ਬੜੇ ਧਾਰਮਿਕ ਕਹਾਉਂਦੇ ਸਨ, ਉਹ ਲੋਕ ਨਸ਼ੀਲੀਆਂ ਚੀਜ਼ਾਂ ਦੀ ਵਰਤੋਂ ਕਰਦੇ ਰਹੇ ਅਤੇ ਕਤਲ ਵੀ ਕਰਦੇ ਰਹੇ। ਇਹ ਬੜੀ ਚਿੰਤਾ ਦੀ ਗੱਲ ਹੈ। ਜਿਸ ਤਰ੍ਹਾਂ ਮੇਰੇ ਸਾਥੀ ਮੈਂਬਰ ਸਾਹਿਬ ਨੇ ਠੀਕ ਕਿਹਾ ਹੈ ਕਿ ਕਈ ਲੋਕ ਐਸੇ ਹੁੰਦੇ ਹਨ

[ਸਰਦਾਰ ਮਲਕੀਅਤ ਸਿੰਘ ਦਾਖਾ]

ਜੋ ਕ੍ਰਿਮੀਨਲ ਲੋਕ ਹੁੰਦੇ ਹਨ, ਸਮਗਲਿੰਗ ਕਰਨੇ ਵਾਲੇ ਲੋਕ ਹੁੰਦੇ ਹਨ, ਉਨ੍ਹਾਂ ਦਾ ਮੁੱਖ ਮੁੱਦਾ ਪੈਸਾ ਕਮਾਉਣਾ ਹੁੰਦਾ ਹੈ। ਅਗਰ ਇਹੋ ਜਿਹੇ ਇਨਸਾਨ ਜੋ ਆਪਣੇ ਆਪ ਨੂੰ ਸ਼ਰੀਫ ਕਹਾਉਂਦੇ ਹਨ, ਖਾਸ ਤੌਰ ਤੇ ਸ਼੍ਰੋਮਣੀ ਗੁਰਦੁਆਰਾ ਕਮੇਟੀ ਦਾ ਮੈਂਬਰ ਹੋਵੇ ਅਤੇ ਧਾਰਮਿਕ ਜਥੇਬੰਦੀ ਨਾਲ ਉਸ ਦਾ ਤੁਅੱਲਕ ਹੋਵੇ, ਉਨ੍ਹਾਂ ਦੀ ਗੱਡੀ ਵਿਚੋਂ ਡੋਡੇ, ਭੁੱਕੀ, ਅਫੀਮ ਅਤੇ ਨਸ਼ੇ ਵਾਲੀਆਂ ਗੋਲੀਆਂ ਪਕੜੀਆਂ ਜਾਣ ਇਸ ਨੂੰ ਅਸੀਂ ਬੜੀ ਹੀ ਸ਼ਰਮ ਦੀ ਗੱਲ ਕਹਿ ਸਕਦੇ ਹਾਂ। ਇਸ ਕਰਕੇ ਚੇਅਰਮੈਨ ਸਾਹਿਬ, ਪੰਜਾਬ ਦੇ ਲੋਕਾਂ ਨੂੰ ਮੌਜੂਦਾ ਸਰਕਾਰ ਕੋਲੋਂ ਬੜੀਆਂ ਹੀ ਆਸਾਂ ਹਨ, ਉਮੀਦਾਂ ਹਨ। ਸਾਡੇ ਨੌਜਵਾਨ ਬੱਚੇ ਜਿਹੜੇ ਪੜ੍ਹੇ ਲਿਖੇ ਬੇਰੁਜ਼ਗਾਰ ਘੁੰਮ ਰਹੇ ਹਨ, ਉਨ੍ਹਾਂ ਨੂੰ ਨੌਕਰੀਆਂ ਮਿਲਣ। ਸਾਡੇ ਸੂਬੇ ਵਿਚ ਇੰਡਸਟਰੀ ਲਗੇ ਅਤੇ ਉਹ ਇੰਡਸਟਰੀਆਂ ਵਿਚ ਕੰਮ ਕਰ ਸਕਣ ਜਾਂ ਸਾਡੇ ਕੋਲ ਇਤਨਾ ਪੈਸਾ ਹੋਵੇ, ਫੰਡਜ਼ ਹੋਣ ਤਾਂ ਕਿ ਅਸੀਂ ਉਨ੍ਹਾਂ ਨੂੰ ਪੈਸੇ ਦੇ ਸਕੀਏ ਅਤੇ ਉਹ ਆਪਣਾ ਕਾਰੋਬਾਰ ਕਰ ਸਕਣ ਅਤੇ ਚਾਹੇ ਫੈਕਟਰੀਆਂ ਲਗਾਉਣ, ਭਾਵੇਂ ਟਰਾਂਸਪੋਰਟ ਦਾ ਕੰਮ ਕਰਨ, ਭਾਵੇਂ ਪੋਲਟਰੀ ਫਾਰਮਿੰਗ ਦਾ ਕੰਮ ਕਰਨ ਅਤੇ ਭਾਵੇਂ ਉਹ ਡੇਅਰੀ ਦਾ ਕੰਮ ਕਰਨ ਅਤੇ ਆਪਣੇ ਕੰਮਾਂ ਕਾਰਾਂ ਵਿਚ ਬਿਜ਼ੀ ਰਹਿਣ। ਜੇਕਰ ਉਹ ਨੌਜਵਾਨ ਆਪਣੇ ਕੰਮਾਂ ਕਾਰਾਂ ਵਿਚ ਬਿਜੀ ਰਹਿਣਗੇ ਤਾਂ ਉਹ ਨਸ਼ੇ ਤੋਂ ਦੂਰ ਰਹਿ ਸਕਣਗੇ। ਇਸ ਕਰਕੇ ਸਾਨੂੰ ਸਾਰਿਆਂ ਨੂੰ ਇਸ ਪਾਸੇ ਯਤਨ ਕਰਨ ਦੀ ਜ਼ਰੂਰਤ ਹੈ। ਪੰਜਾਬ ਵਿਚ ਇਕ ਐਸਾ ਢਾਂਚਾ ਬਨਾਉਣ ਦੀ ਲੋੜ ਹੈ ਅਤੇ ਇਕ ਐਸੀ ਪਾਲਿਸੀ ਬਨਾਉਣ ਦੀ ਲੋੜ ਹੈ ਅਤੇ ਉਸ ਪਾਲਿਸੀ ਨੂੰ ਅਮਲੀ ਤੌਰ ਤੇ ਇੰਪਲੀਮੈਂਟ ਕਰਨ ਦੀ ਲੋੜ ਹੈ। ਬਾਰਡਰ ਤੇ ਜਿਹੜੀਆਂ ਨਸ਼ੀਲੀਆਂ ਦਵਾਈਆਂ ਦੀ ਸਮਗਲਿੰਗ ਹੁੰਦੀ ਹੈ, ਉਸ ਨੂੰ ਬੜੀ ਸਖਤੀ ਦੇ ਨਾਲ ਰੋਕਣ ਦੀ ਜ਼ਰੂਰਤ ਹੈ। ਅਗਰ ਬਾਹਰਲੇ ਗਵਾਂਢੀ ਦੇਸ਼ ਵਿਚੋਂ ਦਵਾਈਆਂ ਦੀ ਸਮਗਲਿੰਗ ਬੰਦ ਹੋ ਜਾਵੇ ਤਾਂ ਮੈਂ ਦਾਅਵੇ ਦੇ ਨਾਲ ਕਹਿ ਸਕਦਾ ਹਾਂ ਕਿ ਸਾਡੇ ਨੌਜਵਾਨ ਨਸ਼ਿਆਂ ਤੋਂ ਦੂਰ ਹੋ ਜਾਣਗੇ ਅਤੇ ਵਧੀਆਂ ਅਤੇ ਚੰਗੇ ਕੰਮ ਕਰਨਗੇ। ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਕਿ ਅਸੀਂ ਸਾਰੇ ਰਲ ਕੇ ਭਾਵੇਂ ਰੂਲਿੰਗ ਪਾਰਟੀ ਹੋਵੇ, ਭਾਵੇਂ ਵਿਰੋਧੀ ਪਾਰਟੀ ਹੋਵੇ, ਭਾਵੇਂ ਉਹ ਕਿਸੇ ਵੀ ਧਰਮ ਦਾ ਹੋਵੇ, ਭਾਵੇਂ ਉਹ ਕਿਸੇ ਮਜ਼ਬ ਦੇ ਨਾਲ ਤੁਅੱਲਕ ਰਖਦਾ ਹੋਵੇ, ਪਰ ਸਾਡੇ ਸਾਰਿਆਂ ਦਾ ਸਮੂਚੇ ਤੌਰ ਤੇ ਫਰਜ਼ ਬਣਦਾ ਹੈ ਕਿ ਜਿਹੜੀ ਨੌਜਵਾਨਾਂ ਵਿਚ ਨਸ਼ੇ ਦੀ ਬੁਰਾਈ ਹੈ ਅਤੇ ਸਾਡੇ ਮੱਥੇ ਤੇ ਕਲੰਕ ਹੈ, ਉਸ ਨੂੰ ਦੂਰ ਕਰਨ ਵਾਸਤੇ ਸਾਨੂੰ ਸਾਰਿਆਂ ਨੂੰ ਰਲਕੇ ਯੋਗਦਾਨ ਪਾਉਣਾ ਚਾਹੀਦਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦੇ ਅੰਦਰ ਜੋ ਬਹੁਤ ਸਾਰੇ ਸਾਡੇ ਨੌਜਵਾਨ ਵੀਰ ਜਿਹੜੇ ਟਰਾਂਸਪੋਰਟ ਦਾ ਕੰਮ ਕਰਦੇ ਹਨ, ਉਹ ਭਾਵੇ ਬਾਹਰਲੇ ਸੂਬਿਆਂ ਵਿਚ ਵੀ ਰਹਿੰਦੇ ਹਨ ਔਰ ਪੰਜਾਬ ਦੇ ਅੰਦਰੋਂ ਵੀ ਲੱਖਾਂ ਦੀ ਗਿਣਤੀ ਵਿਚ ਸਾਡੇ ਟਰੱਕ ਡਰਾਈਵਰ, ਟਰੱਕ ਕਲੀਨਰ ਜਿਨ੍ਹਾਂ ਕੋਲ ਨੈਸ਼ਨਲ ਪਰਮਿਟ ਹਨ, ਉਹ ਬਹੁਤ ਸਾਰੇ ਸੂਬਿਆਂ ਦੇ ਵਿਚੋਂ ਦੀ ਲੰਘਦੇ ਹੋਏ, ਆਪਣੀ ਰੋਟੀ ਰੋਜ਼ੀ ਦਾ ਸਾਧਨ ਕਮਾਉਂਦੇ ਹੋਏ, ਉਨ੍ਹਾਂ ਸੂਬਿਆਂ ਵਿਚ ਜਾਂਦੇ ਹਨ, ਤੇ ਕਈ ਵਾਰੀ ਉਨ੍ਹਾਂ ਸੂਬਿਆਂ ਵਿਚ, ਜਿਸ ਤਰ੍ਹਾਂ ਸਾਡੇ ਤਾਂ ਇਥੇ ਨਾ ਕੋਈ ਅਫੀਮ ਦਾ ਲਾਇਸੰਸ ਮਿਲਦਾ ਹੈ, ਨਾ ਕੋਈ ਡੋਡੇ ਭੁੱਕੀ ਵੇਚ ਸਕਦਾ ਹੈ, ਪਰ ਕਈ ਰਾਜ ਐਸੇ ਹਨ ਜਿਥੇ ਇਹ ਚੀਜ਼ਾਂ ਆਮ ਮਿਲਦੀਆਂ ਹਨ। ਉਥੋਂ ਇਹ ਚੀਜ਼ਾਂ ਉਨ੍ਹਾ ਦੇ ਟਰੱਕਾਂ ਦੇ ਅੰਦਰ ਜਾਂ ਉਨ੍ਹਾਂ ਭਰਾਵਾਂ ਦੇ ਕੋਲ ਜਿਹੜੇ ਭਾਵੇਂ ਆਪ ਥੋੜ੍ਹਾ ਬਹੁਤ ਨਸ਼ਾ ਕਰਦੇ ਹਨ ਜਾਂ ਕਿਸੇ ਲਾਲਚ ਵਿਚ ਆ ਕੇ ਟਰੱਕਾਂ ਗੱਡੀ ਵਿਚ ਰਖ ਕੇ ਐਸਾ ਸਮਾਨ ਪੰਜਾਬ ਰਾਜ ਦੇ ਅੰਦਰ ਲੈ ਆਉਂਦੇ ਹਨ, ਤਾਂ ਮੈਂ ਇਹ ਜ਼ਰੂਰੀ ਸਮਝਦਾ ਹਾਂ ਕਿ ਇਹ ਸਰਕਾਰ ਦਾ ਵੀ ਫਰਜ਼ ਬਣਦਾ ਹੈ ਕਿ ਜਿਹੜੇ ਸਾਡੇ ਬਾਰਡਰ ਹਨ, ਉਥੇ ਭਾਵੇਂ ਫਲਾਇੰਗ ਸਕੁਐਡ ਜਾਂ ਕੋਈ ਸੈਲ ਕਾਇਮ ਕੀਤੇ ਜਾਣ ਤਾਂ ਜੋ ਜਿਥੇ ਸ਼ੱਕ ਹੋਵੇ ਕਿ ਇਸ ਗੱਡੀ ਦੇ ਵਿਚ ਇਤਰਾਜ਼ਯੋਗ ਵਸਤੂ ਹੈ ਉਸ ਨੂੰ ਰੋਕਿਆ ਜਾ ਸਕੇ, ਦੇਖਿਆ ਜਾ ਸਕੇ। ਫਿਰ ਇਹ ਨਸ਼ੀਲੀਆਂ ਚੀਜ਼ਾਂ ਬਾਹਰੋਂ ਆਉਣੀਆਂ ਬੰਦ ਹੋ ਸਕਦੀਆਂ ਹਨ। ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਅਸੀਂ ਆਪਣੇ ਸੂਬੇ ਦੇ ਅੰਦਰ ਨਸ਼ਿਆਂ ਤੋਂ ਰਹਿਤ ਹੋ ਸਕਦੇ ਹਾਂ। ਜਿਹੜੇ ਸਾਡੇ ਨੌਜਵਾਨ ਨਸ਼ਿਆਂ ਤੇ ਲਗ ਚੁਕੇ ਹਨ, ਕਈ ਵਾਰੀ ਮੈਨੂੰ ਪਿੰਡਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ, ਖਾਸ ਤੌਰ ਤੇ ਪਿਛਲੇ 5 ਸਾਲਾਂ ਦੇ ਅੰਦਰ ਜੋ ਜ਼ਿਮਨੀ ਚੋਣਾਂ ਹੋਈਆਂ, ਭਾਵੇਂ ਉਹ ਆਦਮਪੁਰ ਦੀ ਚੋਣ ਸੀ, ਸੁਨਾਮ ਦੀ ਚੋਣ ਸੀ, ਮਜੀਠਾ ਦੀ ਚੋਣ ਹੋਈ, ਉਨ੍ਹਾਂ ਚੋਣਾਂ ਦੇ ਅੰਦਰ ਨਵਾਂ ਸ਼ਹਿਰ ਦੇ ਅੰਦਰ, ਖਾਸ ਤੌਰ ਤੇ ਇਹ ਜਿਹੜੇ ਵਿਰੋਧੀ ਧਿਰ ਵਾਲੇ ਮੇਰੇ ਭਰਾ ਇਥੇ ਬੈਠੇ ਹਨ, ਉਥੇ ਖੁੱਲ੍ਹੇ ਆਮ ਟਰੱਕਾਂ ਦੇ ਟਰੱਕ ਡੋਡਿਆਂ ਦੇ, ਭੁੱਕੀ ਦੇ, ਪੋਸਤ ਦੇ ਵੰਡੇ ਗਏ। ਇਥੇ ਮੇਰੇ ਵਾਂਗ ਕੱਬੂਨੰਗਲ ਸਾਹਿਬ ਬੈਠੇ ਹਨ ਜਾਂ ਨਹੀਂ, ਇਨ੍ਹਾਂ ਨੂੰ ਵੀ ਪਤਾ ਹੈ, ਬਾਈ-ਇਲੈਕਸ਼ਨ ਮਜੀਠਾ ਹੋ ਰਹੀ ਸੀ ਅਤੇ ਮੇਰੀ ਡਿਊਟੀ ਮੱਤੇਵਾਲ ਪਿੰਡ ਲਗੀ ਹੋਈ ਸੀ। ਇਹ ਸਾਬਕਾ ਐਡਵੋਕੇਟ ਜਨਰਲ ਮੱਤੇਵਾਲ ਸਾਹਿਬ ਦਾ ਪਿੰਡ ਹੈ। ਉਥੇ ਮੈਨੂੰ ਬਹੁਤ ਸਾਰੇ ਖੇਤਾਂ ਅਤੇ ਘਰਾਂ ਵਿਚ ਜਾਣ ਦਾ ਮੌਕਾ ਮਿਲਿਆ। ਉਥੇ ਸ਼ਰੇਆਮ ਸ਼ਰਾਬ ਦੇ ਢੋਲ, ਡੋਡੇ ਅਤੇ ਭੁੱਕੀ ਵੰਡੀ ਜਾਂਦੀ ਸੀ। ਇਸ ਤਰ੍ਹਾਂ ਦੇ ਹਾਲਾਤ ਉਸ ਸਮੇਂ ਦੀ ਸਰਕਾਰ ਨੇ ਪੈਦਾ ਕੀਤੇ। ਇਨ੍ਹਾਂ ਨੇ ਨਸ਼ਿਆਂ ਦੀਆਂ ਚੀਜ਼ਾਂ ਨੂੰ ਰੋਕਣਾ ਤਾਂ ਕੀ ਸੀ, ਉਲਟਾ ਲੋਕਾਂ ਨੂੰ ਹੱਲਾਸ਼ੇਰੀ ਦਿੱਤੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਦੇ ਅੰਦਰੋਂ ਲੁਧਿਆਣਾ ਜ਼ਿਲਾ, ਅੱਗੇ ਮੇਰਾ

ਹਲਕਾ ਦਾਖਾ ਹੈ, ਉਥੋਂ ਫਿਰੋਜ਼ਪੁਰ ਵੱਲ ਨੂੰ ਜਾਈਏ, ਬਹੁਤ ਪੁਰਾਣੇ ਸਮੇਂ ਤੋਂ ਕਈ ਸਾਲਾਂ ਤੋਂ ਸੇਮ ਮੁਕਤਸਰ, ਫਰੀਦਕੋਟ ਤੋਂ ਹੁੰਦੀ ਹੋਈ ਰਾਜਸਥਾਨ ਵੱਲ ਨੂੰ ਜਾ ਰਹੀ ਹੈ। ਬਾਦਲ ਸਾਹਿਬ ਨੇ ਜਿਹੜੀਆਂ ਵੀ ਚੋਣਾਂ ਲੜੀਆਂ, ਚਾਹੇ ਉਹ ਲੋਕ ਸਭਾ ਦੀਆਂ ਚੋਣਾਂ ਲੜੀਆਂ ਜਾਂ ਵਿਧਾਨ ਸਭਾ ਦੀਆਂ ਚੋਣਾਂ ਲੜੀਆਂ, ਸ਼ਰੇਆਮ ਉਸੇ ਰੂਟ ਤੇ ਰਾਜਸਥਾਨ ਵਿਚੋਂ ਜਾਂ ਚੌਟਾਲੇ ਦੇ ਰਾਹੀਂ ਹਰਿਆਣਾ ਬਾਰਡਰ ਤੋਂ ਡੋਡੇ ਅਤੇ ਭੁੱਕੀ ਦੇ ਟਰੱਕ ਮੰਗਵਾਏ ਅਤੇ ਗਰੀਬ ਲੋਕਾਂ ਨੂੰ ਇਹ ਚੀਜ਼ਾਂ ਦੇ ਕੇ ਵੋਟਾਂ ਪੁਆਈਆਂ। ਅੱਜ ਇਹ ਚੀਜ਼ਾਂ ਗਰੀਬ ਲੋਕਾਂ ਕੋਲ ਆ ਚੁੱਕੀਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਲੋਕਾਂ ਦਾ ਕਤਲ ਹੈ। ਕਿਸੇ ਨੂੰ ਲਾਲਚ ਦੇ ਕੇ ਵੋਟਾਂ ਲੈਣੀਆਂ ਬੜੇ ਦੁੱਖ ਦੀ ਗੱਲ ਹੈ। ਨਸ਼ੀਲੀਆਂ ਚੀਜ਼ਾਂ ਦੇ ਕੇ ਵੋਟਾਂ ਪੁਆਈਆਂ ਜਾਣਗੀਆਂ ਤਾਂ ਸਟੱਫ ਵੀ ਉਹੋ ਜਿਹਾ ਹੀ ਆਵੇਗਾ। ਐਮ.ਐਲ.ਏ. ਵੀ ਇਹੋ ਜਿਹੇ ਆਉਣਗੇ ਜਿਨ੍ਹਾਂ ਨੂੰ ਨਾ ਅੰਗਰੇਜ਼ੀ ਸਮਝ ਆਵੇ ਤੇ ਨਾ ਹਿੰਦੀ ਸਮਝ ਆਵੇ ਅਤੇ ਨਾ ਸਵਾਲ ਦਾ ਜਵਾਬ ਸਮਝ ਆਵੇ। ਇਹੋ ਜਿਹੀਆਂ ਹਰਕਤਾਂ ਜੋ ਇਥੇ ਇਨ੍ਹਾਂ ਨੇ ਕੱਲ੍ਹ ਕੀਤੀਆਂ ਹਨ, ਇਹ ਸਾਰੀਆਂ ਚੀਜ਼ਾਂ ਨਸ਼ਿਆਂ ਨਾਲ ਜੁੜੀਆਂ ਹੋਈਆਂ ਹਨ। ਇਸ ਵਾਸਤੇ ਸਰਕਾਰ ਨੂੰ ਸਖਤ ਤੋਂ ਸਖਤ ਕਦਮ ਚੁੱਕਣੇ ਚਾਹੀਦੇ ਹਨ ਅਤੇ ਚਾਹੇ ਕਿਸੇ ਵੀ ਪਾਰਟੀ ਨਾਲ ਸਬੰਧਤ ਲੋਕ ਹੋਣ, ਸਾਡੀ ਕਾਂਗਰਸ ਪਾਰਟੀ ਨਾਲ ਸਬੰਧਤ ਵੀ ਕੋਈ ਇਹੋ ਜਿਹਾ ਕੰਮ ਕਰਦਾ ਹੋਵੇ, ਉਸਨੂੰ ਮੁਆਫ ਨਹੀਂ ਕੀਤਾ ਜਾਣਾ ਚਾਹੀਦਾ। ਇਸ ਕਰਕੇ, ਮਾਨਯੋਗ ਚੇਅਰਮੈਨ ਸਾਹਿਬ, ਅੱਜ ਦਾ ਮਸਲਾ ਜਿਹੜਾ ਹੈ, ਬੜਾ ਗੰਭੀਰ ਮਸਲਾ ਹੈ, ਚਿੰਤਾਜਨਕ ਮਸਲਾ ਹੈ ਇਸ ਮਸਲੇ ਤੇ ਅੱਜ ਬੜੀ ਬਹਿਸ ਹੋ ਰਹੀ ਹੈ। ਮੈਂ ਬੜੀ ਨਿਮਰਤਾ ਨਾਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਕਾਨੂੰਨ ਬਣਾਓ ਅਤੇ ਬਾਰਡਰ ਸੀਲ ਕਰੋ। ਬਾਹਰਲੇ ਦੇਸ਼ਾਂ ਵਿਚੋਂ ਜਿਹੜੀਆਂ ਚੀਜ਼ਾਂ ਇਥੇ ਆਉਂਦੀਆਂ ਹਨ, ਉਨ੍ਹਾਂ ਤੇ ਚੈਕ ਰੱਖੋ। ਕਈ ਕੰਪਨੀਆਂ ਮੈਡੀਸਨ ਬਣਾਉਂਦੀਆਂ ਹਨ, ਨਸ਼ੀਲੀਆਂ ਚੀਜ਼ਾਂ ਬਣਾਉਂਦੀਆਂ ਹਨ। ਉਹ ਚੀਜ਼ਾਂ ਫਿਰ ਬਾਜ਼ਾਰ ਵਿਚ ਵਿਕਦੀਆਂ ਹਨ। ਉਨ੍ਹਾਂ ਚੀਜ਼ਾਂ ਦੀ ਮਿਕਦਾਰ ਦਾ ਸਾਨੂੰ ਪਤਾ ਹੋਣਾ ਚਾਹੀਦਾ ਹੈ। ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਕਿਹੜੀ ਮੈਡੀਸਨ ਵਾਸਤੇ ਕਿਹੜੀ ਚੀਜ਼ ਕਿੰਨੀ ਮਾਤਰਾ ਵਿਚ ਚਾਹੀਦੀ ਹੈ। ਇਸ ਮਾਤਰਾ ਤੋਂ ਜ਼ਿਆਦਾ ਜੇ ਕੋਈ ਚੀਜ਼ ਸਾਡੇ ਦੇਸ਼ ਵਿਚ ਆਉਂਦੀ ਹੈ ਅਤੇ ਉਸ ਨੂੰ ਕੋਈ ਬਾਜ਼ਾਰ ਵਿਚ ਵੇਚ ਰਿਹਾ ਹੈ ਤਾਂ ਇਸ ਦਾ ਨੋਟਿਸ ਸਾਡੀ ਮੌਜੂਦਾ ਸਰਕਾਰ ਨੂੰ ਲੈਣਾ ਪਵੇਗਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਸ਼ੇ ਵਾਲੀਆਂ ਚੀਜ਼ਾਂ ਨੂੰ ਬੰਦ ਕਰਨ ਵਾਸਤੇ ਸਖਤ ਕਦਮ ਚੁੱਕੇ ਜਾਣ। ਬਹੁਤ ਬਹੁਤ ਧੰਨਵਾਦ।

**ਸਰਦਾਰ ਜੋਗਿੰਦਰ ਸਿੰਘ ਮਾਨ (ਫਗਵਾੜਾ, ਐਸ.ਸੀ.)**: ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅੱਜ ਦੇ ਇਸ ਅਹਿਮ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਬਹੁਤ ਮਹੱਤਵਪੂਰਨ ਪ੍ਰਸਤਾਵ ਹੈ। ਇਸ ਦੇ ਨਾਲ ਸਾਡੇ ਸੂਬੇ ਦਾ, ਸਾਡੇ ਦੇਸ਼ ਦਾ ਭਵਿੱਖ ਜੁੜਿਆ ਹੋਇਆ ਹੈ। ਹਿੰਦੁਸਤਾਨ ਦੇਸ਼ ਇਕ ਧਾਰਮਿਕ ਦੇਸ਼ ਹੈ। ਅਨੇਕਾਂ ਧਰਮਾਂ ਦੇ ਲੋਕ ਇਥੇ ਵੱਸਦੇ ਹਨ ਅਤੇ ਕੋਈ ਵੀ ਧਰਮ ਐਸਾ ਨਹੀਂ ਹੈ ਜਿਹੜਾ ਨਸ਼ਿਆਂ ਨੂੰ ਵਰਤਣ ਦੀ ਇਜਾਜ਼ਤ ਦਿੰਦਾ ਹੋਵੇ। ਪੰਜਾਬ ਖਾਸ ਤੌਰ ਤੇ ਗੁਰੂ ਨਾਨਕ ਦੀ ਧਰਤੀ ਹੈ, ਇਸ ਧਰਤੀ ਤੇ ਗੁਰੂ ਨਾਨਕ ਨੇ ਆਪਣੇ ਚਰਨ ਪਾਏ ਹਨ। ਇਕ ਬਹੁਤ ਵੱਡੇ ਗ੍ਰੰਥ ਦੀ ਰਚਨਾ ਕੀਤੀ ਹੈ ਜਿਸ ਨੂੰ ਬਾਣੀ ਦਾ ਬੋਧ ਕਰਕੇ ਜਾਣਿਆ ਜਾਂਦਾ ਹੈ, ਜੋ ਸਾਨੂੰ ਜ਼ਿੰਦਗੀ ਜੀਣ ਵਾਸਤੇ ਮਾਰਗ ਦਰਸ਼ਨ ਦਿੰਦਾ ਹੈ। ਸਾਡੇ ਧਰਮਾਂ ਵਾਲਿਆਂ ਨੇ ਕੁਝ ਪ੍ਰਿੰਸੀਪਲਜ਼ ਬਣਾਏ ਹਨ, ਕੁਝ ਸਿਧਾਂਤ ਬਣਾਏ ਹਨ। ਮੇਰੇ ਤੋਂ ਪਹਿਲਾਂ ਮੇਰੇ ਵੀਰ ਸਰਦਾਰ ਮਲਕੀਅਤ ਸਿੰਘ ਦਾਖਾ ਬੋਲ ਰਹੇ ਸਨ। 1923-24 ਦੇ ਕਰੀਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ। ਇਸ ਕਮੇਟੀ ਦਾ ਇਕ ਸਿਧਾਂਤ ਹੈ, ਇਕ ਪ੍ਰਿੰਸੀਪਲ ਹੈ, ਇਕ ਉਦੇਸ਼ ਹੈ। ਇਨ੍ਹਾਂ ਸਿਧਾਂਤਾਂ ਨੂੰ ਚਲਾਉਣ ਵਾਲੇ ਜਿਹੜੇ ਮੈਂਬਰ ਸਾਹਿਬਾਨ ਹਨ ਮੇਰੇ ਸੱਜੇ ਪਾਸੇ ਜਿਹੜੇ ਵੀਰ ਬੈਠੇ ਹਨ (ਆਪੋਜ਼ੀਸ਼ਨ ਵੱਲ ਇਸ਼ਾਰਾ), ਉਹ ਸਿੱਖ ਜਨਤਾ ਤੇ ਆਪਣਾ ਬਹੁਤ ਵੱਡਾ ਕਲੇਮ ਕਰਦੇ ਹਨ। ਇਹ ਗੱਲ ਮੈਂ ਇਸ ਕਰਕੇ ਕਰ ਰਿਹਾ ਹਾਂ ਤਾਂ ਕਿ ਪਤਾ ਲੱਗ ਸਕੇ ਕਿ ਜਿਹੜੇ ਮੇਰੇ ਸਜੇ ਪਾਸੇ ਵਾਲੇ ਵੀਰ 5 ਸਾਲ ਰਾਜ ਭਾਗ ਕਰਕੇ ਗਏ ਹਨ, ਉਨ੍ਹਾਂ ਦਾ ਨਸ਼ਿਆਂ ਨਾਲ ਕਿੰਨਾ ਪਿਆਰ ਹੈ ਅਤੇ ਧਰਮ ਨਾਲ ਕਿੰਨਾ ਪਿਆਰ ਹੈ। ਸਿੱਖ ਧਰਮ ਵਿਚ 4 ਕੁਰਹਿਤਾਂ ਮੰਨੀਆਂ ਗਈਆਂ ਹਨ ਅਤੇ ਉਨ੍ਹਾਂ ਵਿਚੋਂ ਇਕ ਕੁਰਹਿਤ ਨਸ਼ਿਆਂ ਦੀ ਹੈ। ਜਿਹੜੇ ਲੋਕ ਇਨ੍ਹਾਂ 4 ਕੁਰਹਿਤਾਂ ਵਿਚੋਂ ਕਿਸੇ ਇਕ ਕੁਰਹਿਤ ਨੂੰ ਵੀ ਕਰ ਲੈਣ, ਉਸ ਨੂੰ ਪੰਥ ਵਿਚੋਂ ਬਾਹਰ ਕੱਢ ਦਿੱਤਾ ਜਾਂਦਾ ਹੈ। ਕੁਰਸੀ ਹਾਸਲ ਕਰਨ ਅਤੇ ਰਾਜ ਭਾਗ ਕਰਨ ਦਾ ਹਰ ਆਦਮੀ ਨੂੰ ਹੱਕ ਹੈ। ਮੇਰੇ ਸਾਥੀ ਸਰਦਾਰ ਮਲਕੀਅਤ ਸਿੰਘ ਨੇ ਜ਼ਿਕਰ ਕੀਤਾ ਕਿ ਨਵਾਂ ਸ਼ਹਿਰ, ਸੁਨਾਮ, ਮਜੀਠਾ ਅਤੇ ਆਦਮਪੁਰ ਦੇ ਇਲੈਕਸ਼ਨ ਹੋਏ।

[ਸਰਦਾਰ ਜੋਗਿੰਦਰ ਸਿੰਘ ਮਾਨ]

ਇਨ੍ਹਾਂ ਸਾਰੇ ਇਲੈਕਸ਼ਨਾਂ ਦਾ ਦਾਰੋਮਦਾਰ ਜਾਂ ਸਾਧਨ ਨਸ਼ੇ ਸਨ-ਸ਼ਰਾਬ, ਡੋਡੇ ਅਤੇ ਅਫੀਮ ਵਗੈਰਾ। ਇਲੈਕਸ਼ਨ ਨੂੰ ਜਿੱਤਣ ਵਾਸਤੇ ਇਨ੍ਹਾਂ ਵੱਲੋਂ ਨਸ਼ਿਆਂ ਦਾ ਸਹਾਰਾ ਲਿਆ ਗਿਆ। ਧਰਮ ਨੂੰ ਦੂਜੇ ਨੰਬਰ ਤੇ ਕਰ ਦਿੱਤਾ ਗਿਆ। ਧਰਮ ਨੂੰ ਘੋੜਾ ਬਣਾ ਕੇ ਰਾਜਨੀਤੀ ਨੂੰ ਉਸ ਤੇ ਸਵਾਰ ਕਰ ਦਿੱਤਾ ਗਿਆ। ਰਾਜਨੀਤੀ ਤੇ ਕੋਈ ਚੈਕ ਨਹੀਂ ਰਿਹਾ। ਮੈਨੂੰ ਮਜੀਠੇ ਦੀ ਇਲੈਕਸ਼ਨ ਦਾ ਬੜਾ ਤਲਖ ਐਕਸਪੀਰੀਐਂਸ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਨਸ਼ਿਆਂ ਦੀ ਲਾਹਣਤ ਇਸੇ ਤਰ੍ਹਾਂ ਚਲਦੀ ਰਹੀ ਤਾਂ ਸਾਡੇ ਦਰਮਿਆਨ ਇਕ ਜੈਨਰੇਸ਼ਨ ਗੈਪ ਪੈਦਾ ਹੋ ਜਾਵੇਗਾ। ਇਸ ਵਜ੍ਹਾ ਕਰਕੇ ਅਸੀਂ ਆਪਣੀਆਂ ਮੌਰਲ ਵੈਲਿਊਜ਼, ਕਦਰਾਂ-ਕੀਮਤਾਂ ਭੁੱਲ ਗਏ ਹਾਂ। ਅਸੀਂ ਧਰਮ ਨੂੰ ਤਿਲਾਂਜਲੀ ਦੇ ਦਿੱਤੀ ਹੈ। ਧਰਮ ਨੂੰ ਕੁਰਸੀ ਹਥਿਆਉਣ ਦਾ ਸਾਧਨ ਬਣਾ ਲਿਆ ਹੈ। "ਜਿਨ ਮਨਿ ਹੋਰ ਮੁਖ ਹੋਰ ਸਿ ਕਾਂਢੇ ਕਚਿਆ।" ਜਿਹੜੇ ਅੰਦਰੋਂ ਹੋਰ ਹਨ ਅਤੇ ਬਾਹਰੋਂ ਹੋਰ ਹਨ, ਉਨ੍ਹਾਂ ਨੂੰ ਕੱਚੇ ਕਰਕੇ ਜਾਣਿਆ ਜਾਂਦਾ ਹੈ। ਤਕਲੀਫ਼ ਮੈਨੂੰ ਇਸ ਕਰਕੇ ਹੈ, ਮੈਨੂੰ ਔਰ ਮੇਰੀ ਪਾਰਟੀ ਨੂੰ ਕਿ ਇਲੈਕਸ਼ਨ ਜਿੱਤਣ ਵਾਸਤੇ ਜੋ ਕੁਝ ਮਜੀਠਾ ਵਿਖੇ ਹੋਇਆ, ਉਸਦਾ ਮੈਂ ਕੁਝ ਨਕਸ਼ਾ ਪੇਸ਼ ਕਰਾਂਗਾ। ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਇਨ੍ਹਾਂ ਨੇ ਗੁੜ ਵੰਡਿਆ। ਦੋ ਚਾਰ ਦਿਨ ਇਹ ਐਕਸਰਸਾਈਜ਼ ਹੁੰਦੀ ਰਹੀ। ਫਿਰ ਇਨ੍ਹਾਂ ਨੇ ਦੇਸੀ ਸ਼ਰਾਬ ਵੰਡਣੀ ਸ਼ੁਰੂ ਕੀਤੀ, ਫਿਰ ਇਹ ਵਿਸਕੀ ਤੇ ਆ ਗਏ, ਉਸ ਤੋਂ ਬਾਅਦ ਫਾਈਨ ਵਿਸਕੀ ਸ਼ੁਰੂ ਹੋ ਗਈ। ਮੈਂ ਸਮਝਦਾ ਹਾਂ ਕਿ ਜੇ ਅਸੀਂ ਕੁਰਸੀ ਪ੍ਰਾਪਤ ਕਰਨ ਲਈ, ਰਾਜ ਪ੍ਰਾਪਤ ਕਰਨ ਲਈ ਧਰਮ ਨੂੰ ਵੀ ਛੱਡ ਦਿੱਤਾ, ਸੋਸ਼ਲ ਕਦਰਾਂ-ਕੀਮਤਾਂ ਨੂੰ ਵੀ ਛੱਡ ਦਿੱਤਾ ਤੇ ਫਿਰ ਰਾਜਨੀਤੀ ਨੇ ਧਰਮ ਦੇ ਘੋੜੇ ਤੇ ਸਵਾਰੀ ਕੀਤੀ ਪਰ ਰਾਜਨੀਤੀ ਸਾਡੇ ਦੇਸ਼ ਨੂੰ ਅਤੇ ਸਾਡੇ ਸਮਾਜ ਨੂੰ ਕੋਈ ਸੇਧ ਨਹੀਂ ਦੇ ਸਕਦੀ। ਰਾਜਨੀਤੀ ਤਾਂ ਸਾਨੂੰ ਇਹ ਕਰਮ ਕਰਨ ਵਾਸਤੇ ਪ੍ਰੇਰਦੀ ਹੈ। ਇਲੈਕਸ਼ਨ ਜਿੱਤਣ ਲਈ ਕਰੋੜਾਂ ਰੁਪਏ ਇਲੈਕਸ਼ਨ ਤੇ ਲਾਉਣਾ ਤੇ ਫਿਰ ਉਸ ਤੋਂ ਬਾਅਦ ਆਪਣੇ ਦੋਸਤ ਮਿੱਤਰ ਜੋ ਕੁਝ ਮੇਰੇ ਇਨ੍ਹਾਂ ਸਾਥੀਆਂ ਨੇ ਕੀਤਾ ਉਸਦੀ ਲਾਲਸਾ ਨੂੰ ਪੂਰਾ ਕਰਨ ਲਈ ਰਾਜਨੀਤੀ ਨੂੰ ਇਕ ਸਾਧੂ ਬਣਾ ਕੇ ਆਪਣੇ ਰਾਜ ਨੂੰ ਔਰ ਗਰੀਬ ਜਨਤਾ ਨੂੰ ਲੁੱਟਣਾ ਚਾਹੁੰਦੇ ਹਨ। ਅਸੀਂ ਧਰਮ ਨੂੰ ਇਸ ਕਰਕੇ ਵਰਤਦੇ ਹਾਂ ਕਿ ਕਿਸੇ ਨਾ ਕਿਸੇ ਤਰੀਕੇ ਦੇ ਨਾਲ ਇਹ ਜੋ ਰਾਜਨੀਤੀ ਹੈ, ਉਸ ਦਾ ਸਮੁੱਚਾ ਕੰਟਰੋਲ ਸਾਡੇ ਹੱਥ ਵਿੱਚ ਆ ਜਾਵੇ। ਜਿੰਨੀਆਂ ਸਾਡੀਆਂ ਧਾਰਮਕ ਜਥੇਬੰਦੀਆਂ ਹਨ ਜਾਂ ਜਿਹੜੇ ਸਾਡੇ ਧਾਰਮਕ ਨੇਤਾ ਹਨ, ਉਨ੍ਹਾਂ ਨੂੰ ਆਪਣੇ ਆਪ ਨੂੰ ਪਛਾਣਨ ਦੀ ਲੋੜ ਹੈ ਜਿਸ ਗਰੰਥ ਨੂੰ ਉਹ ਪੜ੍ਹਦੇ ਹਨ ਉਸ ਤੇ ਜੀਵਨ ਵਿੱਚ ਅਮਲ ਕਰਨਾ ਚਾਹੀਦਾ ਹੈ। ਗੁਰੂ ਨਾਨਕ ਇਕ ਸਨ, ਕ੍ਰਿਸ਼ਨ ਜੀ ਇਕ ਸਨ, ਰਾਮ ਚੰਦਰ ਜੀ ਇਕ ਸਨ। ਉਨ੍ਹਾਂ ਦਾ ਵਿਅਕਤੀਗਤ ਜੀਵਨ ਆਪਣੇ ਆਪ ਵਿੱਚ ਇਕ ਮਿਸਾਲ ਸੀ। ਉਨ੍ਹਾਂ ਨੇ ਸਾਰੀ ਦੁਨੀਆਂ ਨੂੰ ਆਪਣੇ ਪਿੱਛੇ ਲਾਇਆ। ਗੁਰੂ ਤੇਗ ਬਹਾਦਰ ਦੀ ਸ਼ਹੀਦੀ ਇਕ ਸੀ, ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਇਕ ਸੀ। ਉਨ੍ਹਾਂ ਨੇ ਸਾਰੇ ਸੰਸਾਰ ਨੂੰ, ਸਾਰੇ ਸਮਾਜ ਨੂੰ ਬਦਲ ਕੇ ਰੱਖ ਦਿੱਤਾ ਤੇ ਉਨ੍ਹਾਂ ਨੂੰ ਮੰਨਣ ਵਾਲੇ ਅੱਜ ਸਮਾਜ ਦੇ ਬਹੁਤ ਵੱਡੇ ਦੁਸ਼ਮਣ ਬਣ ਕੇ ਬੈਠੇ ਹਨ। ਸਾਨੂੰ ਧਰਮ ਨੂੰ ਇਸ ਲਈ ਵਰਤਣਾ ਚਾਹੀਦਾ ਹੈ ਕਿ ਧਰਮ ਉਪਦੇਸ਼ ਦੇਵੇ, ਸਾਡੀ ਰਾਜਨੀਤੀ ਅੱਛੀ ਹੋਵੇ, ਅਸੀਂ ਦੂਸਰਿਆਂ ਲਈ ਜੀਵੀਏ, ਆਪਣੇ ਆਪ ਲਈ ਹੀ ਨਾ ਜੀਵੀਏ। ਸਾਨੂੰ ਕੌਮ ਨਾਲ ਪਿਆਰ ਹੋਣਾ ਚਾਹੀਦਾ ਹੈ, ਦੇਸ਼ ਨਾਲ ਪਿਆਰ ਹੋਣਾ ਚਾਹੀਦਾ ਹੈ। ਦੂਸਰੀ ਇਕ ਗੱਲ ਹੋਰ, ਤੁਸੀਂ ਰੋਜ਼ ਟੀ.ਵੀ ਦੇਖਦੇ ਹੋ, ਰੇਡੀਓ ਵੀ ਦੇਖਦੇ ਹੋ ਲੇਕਿਨ ਮੈਨੂੰ ਨਹੀਂ ਪਤਾ ਉਸ ਵਿੱਚ ਨਸ਼ਿਆਂ ਪ੍ਰਤੀ ਕਿੰਨਾ ਪਰਚਾਰ ਕੀਤਾ ਗਿਆ ਹੁੰਦਾ ਹੈ, ਤਮਾਕੂ ਬਾਰੇ ਅਸ਼ਲੀਲ ਤਰ੍ਹਾਂ ਦੀਆਂ ਸਾਡੀਆਂ ਭੈਣਾਂ ਅਤੇ ਵੀਰਾਂ ਦੀਆਂ ਤਸਵੀਰਾਂ ਦਿਖਾਈਆਂ ਜਾਂਦੀਆਂ ਹਨ। ਇੰਨਾ ਪੈਸਾ ਪਰਸਾਰਨ ਤੇ ਖਰਚ ਹੋ ਰਿਹਾ ਹੈ ਔਰ ਉਹ ਚੈਨਲ ਲੱਖਾਂ ਕਰੋੜਾਂ ਰੁਪਏ ਜਮ੍ਹਾਂ ਕਰ ਰਹੇ ਹਨ। ਮੈਂ ਬੇਨਤੀ ਕਰਾਂਗਾ ਕਿ ਸੈਂਟਰ ਗੌਰਮਿੰਟ ਤੇ ਪੰਜਾਬ ਸਰਕਾਰ ਨੂੰ ਇਨ੍ਹਾਂ ਤੇ ਰੋਕ ਲਗਾਉਣੀ ਚਾਹੀਦੀ ਹੈ। ਜਿਹੜੇ ਲੋਕ ਨਸ਼ੇ ਕਰਦੇ ਹਨ ਫਿਰ ਉਨ੍ਹਾਂ ਦਾ ਦਿਮਾਗ ਚੋਰੀ, ਡਕੈਤੀ, ਝਗੜੇ, ਬੇਈਮਾਨੀ ਅਤੇ ਵਿਸ਼ੇ ਵਿਕਾਰਾਂ ਆਦਿ ਵਾਲੇ ਪਾਸੇ ਚਲਦਾ ਹੈ। ਮੈਂ ਚਾਹੁੰਦਾ ਹਾਂ ਕਿ ਸਾਡੇ ਸਮਾਜ, ਸਾਡੀ ਸੋਸਾਇਟੀ ਉਚੀ ਹੋਵੇ, ਛੋਟੀ ਹੋਵੇ, ਹਾਈਕਲਾਸ ਹੋਵੇ ਉਸ ਨੂੰ ਨਸ਼ਾ ਮੁਕਤ ਰਹਿਣਾ ਚਾਹੀਦਾ ਹੈ। ਜੇ ਅਸੀਂ ਆਪਣੇ ਜੀਵਨ ਨੂੰ, ਆਪਣੇ ਸਮਾਜ ਨੂੰ ਜਾਂ ਆਪਣੀ ਸੋਸਾਇਟੀ ਨੂੰ ਉਚਾ ਕਰਨਾ ਚਾਹੁੰਦੇ ਹਾਂ ਤਾਂ ਉਹ ਸ਼ਰਾਬ ਨਾਲ ਉਚਾ ਨਹੀਂ ਹੋ ਸਕਦਾ ਸਗੋਂ ਇਹ ਨਸ਼ੀਲੇ ਪਦਾਰਥਾਂ ਦੀ ਵਰਤੋਂ ਨਾਲ ਸਾਡਾ ਸਮਾਜ ਨੀਵਾਂ ਜਾ ਰਿਹਾ ਹੈ। ਭਾਰਤ ਵਰਸ਼ ਇਕ ਮਹਾਨ ਦੇਸ਼ ਹੈ। ਇਸ ਦੀਆਂ ਬਹੁਤ ਵੱਡੀਆਂ ਅਤੇ ਉਚੀਆਂ ਸੁੱਚੀਆਂ ਪਰੰਪਰਾਵਾਂ ਹਨ, ਇਹ ਗੁਰੂਆਂ ਦੀ, ਪੀਰਾਂ ਅਤੇ ਫਕੀਰਾਂ ਦੀ ਧਰਤੀ ਹੈ। ਸਾਰਾ ਸੰਸਾਰ ਇਸ ਵੇਲੇ ਸਾਡੇ ਵੱਲ ਦੇਖ ਰਿਹਾ ਹੈ। ਪਰ ਅਫਸੋਸ ਇਸ ਗੱਲ ਦਾ ਹੈ ਕਿ ਇਸ ਰਾਜ ਨੇ, ਇਸ ਦੇਸ਼ ਨੇ, ਜਿਨ੍ਹਾਂ ਅਸੂਲਾਂ ਨੂੰ ਲੈ ਕੇ ਚੱਲਣਾ ਸੀ, ਉਨ੍ਹਾਂ ਨੂੰ ਇਹ ਭੁਲਾਈ ਬੈਠਾ ਹੈ। ਸਰਦਾਰ ਮਲਕੀਤ ਸਿੰਘ ਜੀ, ਸਰਦਾਰ ਕੰਵਲਜੀਤ ਸਿੰਘ ਲਾਲੀ ਜੀ

ਕਾਨੂੰਨ ਤਾਂ ਪਹਿਲਾਂ ਹੀ ਬਹੁਤ ਹਨ, ਪਰ ਕਾਨੂੰਨ ਲਾਗੂ ਨਹੀਂ ਹੁੰਦੇ। ਜਦੋਂ ਕੋਈ ਝਗੜਾ ਹੁੰਦਾ ਹੈ, ਫਸਾਦ ਜਾਂ ਬਲਾਤਕਾਰ ਹੁੰਦਾ ਹੈ ਤਾਂ ਸਗੋਂ ਇਹ ਸਾਧਨ ਬਣ ਜਾਂਦੇ ਹਨ ਕਿ ਜੀ ਉਸਨੇ ਨਸ਼ਾ ਕੀਤਾ ਹੋਇਆ ਸੀ। ਸਾਨੂੰ ਆਪਣੇ ਆਪ ਸੋਚਣਾ ਚਾਹੀਦਾ ਹੈ, ਸਾਡੇ ਸਮਾਜ ਔਰ ਸਾਡੇ ਦੇਸ਼ ਨੂੰ ਇਸ ਗੱਲ ਨੂੰ ਅਲਾਓ ਨਹੀਂ ਕਰਨਾ ਚਾਹੀਦਾ। ਅਸੀਂ ਆਪਣੇ ਆਪ ਗਲਤ ਪਾਸੇ ਤੁਰੀ ਜਾਂਦੇ ਹਾਂ ਕਿ ਕਿਸੇ ਨਾ ਕਿਸੇ ਤਰ੍ਹਾਂ ਪਾਵਰ ਨੂੰ ਹਥਿਆਉਣਾ ਹੈ। ਪਿਛਲੇ ਪੰਜ ਸਾਲਾਂ ਵਿੱਚ ਜੋ ਕੁਝ ਹੋਇਆ ਉਹ ਸਾਡੇ ਸਾਹਮਣੇ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ, ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਫਿਰ ਇਸ ਗੱਲ ਤੇ ਜ਼ੋਰ ਦੇਵਾਂਗਾ ਕਿ ਜਿਸ ਤਰ੍ਹਾਂ ਕੈਪਟਨ ਸਾਹਿਬ ਨੇ ਕੁਰੱਪਸ਼ਨ ਦੇ ਵਿਰੁੱਧ ਜ਼ਬਰਦਸਤ ਮੁਹਿੰਮ ਚਲਾਈ ਹੈ, ਮੈਂ ਚਾਹੁੰਦਾ ਹਾਂ ਕਿ ਉਸੇ ਤਰੀਕੇ ਨਾਲ ਨਸ਼ਿਆਂ ਦੇ ਵਿਰੁੱਧ ਵੀ ਇੱਡੀ ਵੱਡੀ ਮੁਹਿੰਮ ਚਲਾਈ ਜਾਵੇ ਤਾਂ ਜੋ ਸਾਡੀ ਆਉਣ ਵਾਲੀ ਜੈਨਰੇਸ਼ਨ ਨੂੰ ਇਸ ਤੋਂ ਬਚਾਇਆ ਜਾ ਸਕੇ।

**ਪ੍ਰੋਫੈਸਰ ਦਰਬਾਰੀ ਲਾਲ (ਅੰਮ੍ਰਿਤਸਰ ਕੇਂਦਰੀ)** : ਚੇਅਰਮੈਨ ਸਾਹਿਬ, ਜਿਹੜਾ ਮਤਾ ਸਰਦਾਰ ਕੰਵਲਜੀਤ ਸਿੰਘ ਲਾਲੀ ਜੀ ਨੇ ਇਸ ਪਵਿੱਤਰ ਸਦਨ ਵਿਚ ਨਸ਼ਿਆਂ ਦੇ ਵਿਰੁੱਧ, ਸਮੁੱਚੇ ਪੰਜਾਬ ਨੂੰ ਸੁਧਾਰਨ ਵਾਸਤੇ ਅਤੇ ਖਾਸ ਕਰਕੇ ਨੌਜਵਾਨਾਂ ਵਿਚ ਨਸ਼ਿਆਂ ਦੀ ਆਦਤ ਨੂੰ ਖਤਮ ਕਰਨ ਵਾਸਤੇ ਲਿਆਂਦਾ ਹੈ, ਮੈਂ ਉਸ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਚੇਅਰਮੈਨ ਸਾਹਿਬ, ਨਸ਼ਾ ਇਨਸਾਨੀਅਤ ਦਾ ਦੁਸ਼ਮਣ ਹੈ ਅਤੇ ਸਮੁੱਚੀ ਮਾਨਵਤਾ ਦੇ ਵਿਕਾਸ ਦੇ ਰਾਹ ਵਿਚ ਬੜੀ ਵੱਡੀ ਰੁਕਾਵਟ ਹੈ। ਜਿਸ ਵੇਲੇ ਇਕ ਨਾਰਮਲ ਅਤੇ ਇਕ ਅਬ ਨਾਰਮਲ ਅਰਥਾਤ ਇਕ ਜਿਹੜਾ ਨਸ਼ੇ ਕਰਦਾ ਹੋਵੇ ਅਤੇ ਦੂਸਰਾ ਜਿਹੜਾ ਨਸ਼ੇ ਤੋਂ ਰਹਿਤ ਹੋਵੇ, ਅਗਰ ਉਨ੍ਹਾਂ ਦੋਵਾਂ ਨੂੰ ਕੰਪੇਅਰ ਕਰੀਏ ਤਾਂ ਉਨ੍ਹਾਂ ਦੀ ਸੋਚ ਵਿਚ ਜ਼ਮੀਨ ਅਤੇ ਅਸਮਾਨ ਦਾ ਫਰਕ ਹੁੰਦਾ ਹੈ। ਪਰ ਜਦੋਂ ਅਸੀਂ ਨਜ਼ਰ ਮਾਰਦੇ ਹਾਂ ਕਿ ਨਸ਼ੇ ਇਨਸਾਨ ਵਾਸਤੇ ਇਹ ਸ੍ਰਿਸ਼ਟੀ ਬਣਨ ਦੇ ਨਾਲ ਹੀ ਸ਼ੁਰੂ ਹੋਏ ਹਨ ਅਤੇ ਇਨਸਾਨ ਉਨ੍ਹਾਂ ਨੂੰ ਨਾਲ ਲੈ ਕੇ ਚਲਦਾ ਹੈ। ਕਿਸੇ ਵੇਲੇ ਉਸ ਦੀ ਤਦਾਦ ਵਧ ਜਾਂਦੀ ਹੈ ਅਤੇ ਕਿਸੇ ਵੇਲੇ ਘਟ ਜਾਂਦੀ ਹੈ। ਚੇਅਰਮੈਨ ਸਾਹਿਬ, ਮੈਂ ਪੜ੍ਹਾਉਂਦਾ ਰਿਹਾ ਹਾਂ। ਵੇਦਾਂ ਦੇ ਵਿਚ ਇਕ ਸੋਮਰਸ ਅਤੇ ਸੁਰਾ ਦਾ ਜ਼ਿਕਰ ਆਉਂਦਾ ਹੈ। ਸੋਮ ਰਸ ਪੌਸੀਬਲੀ ਤੌਰ ਤੇ ਅਮੀਰ ਲੋਕਾਂ ਦੀ ਸ਼ਰਾਬ ਹੋਵੇਗੀ ਅਤੇ ਸੁਰਾ (ਰੂੜੀ ਬਰਾਂਡ) ਨਾਲ ਗਰੀਬ ਲੋਕ ਆਪਣਾ ਕੰਮ ਚਲਾਉਂਦੇ ਹੋਣਗੇ। ਸਮੁੱਚੇ ਤੌਰ ਤੇ ਵੇਖਿਆ ਜਾਵੇ ਤਾਂ ਨਾਰਕੋਟਿਕਸ ਅਤੇ ਸ਼ਰਾਬ ਦੋਵੇਂ ਨਸ਼ੇ ਵਾਲੀਆਂ ਚੀਜ਼ਾਂ ਹਨ। ਇਕ ਇਨਸਾਨ ਨੂੰ ਜ਼ਿਆਦਾ ਖਰਾਬ ਕਰਦੀ ਹੈ ਅਤੇ ਕਰਦੀ ਦੂਸਰੀ ਵੀ ਹੈ ਪਰ ਘੱਟ ਕਰਦੀ ਹੈ। ਦੂਸਰੀ ਨੂੰ ਸਾਡੇ ਸਮੁੱਚੇ ਸਮਾਜ ਨੇ ਰਿਕੋਗਨਾਈਜ਼ਡ ਕੀਤਾ ਹੋਇਆ ਹੈ। ਸਭਾ, ਸੁਸਾਇਟੀਆਂ ਵਿਚ, ਘਰਾਂ ਵਿਚ ਵਿਆਹ-ਸ਼ਾਦੀਆਂ ਸਮੇਂ ਖੁੱਲ੍ਹੇ ਤੌਰ ਤੇ ਸ਼ਰਾਬ ਵਰਤੀ ਜਾਂਦੀ ਹੈ। ਇਲੈਕਸ਼ਨਾਂ ਦੇ ਸਮੇਂ ਤਾਂ ਇਸ ਦੀ ਭਰਮਾਰ ਹੀ ਹੁੰਦੀ ਹੈ, ਦਰਿਆ ਵਹਿਣ ਲੱਗ ਜਾਂਦੇ ਹਨ ਅਤੇ ਇਕ ਦੂਜੇ ਨੂੰ ਕੋਈ ਪੁੱਛਣ ਵਾਲਾ ਹੀ ਨਹੀਂ ਹੁੰਦਾ। ਪਰ ਅੱਜ ਮੈਂ ਇਸੇ ਸ਼ਰਾਬ ਦੀ ਨਹੀਂ, ਕੇਵਲ ਨਾਰਕੋਟਿਕਸ ਦੀ ਗੱਲ ਕਰਾਂਗਾ। ਚੀਨ ਵਿਚ ਸਭ ਤੋਂ ਪਹਿਲਾਂ ਨਸ਼ਾ ਸੀ। ਇਹ ਉਥੇ 100-200 ਸਾਲ ਤੋਂ ਨਹੀਂ ਬਲਕਿ 800-900 ਸਾਲ ਤੋਂ ਲਗਾਤਾਰ ਚਲਦਾ ਰਿਹਾ ਹੈ। ਲੋਕ ਉਥੇ ਆਪਣੇ ਘਰਾਂ ਵਿਚ ਅਫੀਮ ਘੋਲ ਕੇ ਬਰਤਨਾਂ ਵਿਚ ਰੱਖ ਲੈਂਦੇ ਸਨ। ਫਿਰ ਜਿਹੜੇ ਲੋਕ ਉਨ੍ਹਾਂ ਨੂੰ ਮਿਲਣ ਵਾਸਤੇ ਆਉਂਦੇ ਸਨ ਤਾਂ ਉਨ੍ਹਾਂ ਦੀ ਸਭ ਤੋਂ ਵੱਡੀ ਮਹਿਮਾਨਨਿਵਾਜ਼ੀ ਇਹੋ ਹੀ ਹੁੰਦੀ ਸੀ ਕਿ ਉਨ੍ਹਾਂ ਨੂੰ ਉਹ ਅਫੀਮ ਵਾਲਾ ਘੋਲ ਦਿਲ ਖੋਲ੍ਹ ਕੇ ਪਿਲਾਉਂਦੇ ਸਨ ਅਤੇ ਉਹ ਮਹਿਮਾਨ 8—10 ਦਿਨ ਤੱਕ ਉਥੇ ਹੀ ਲੰਮੇ ਪਏ ਰਹਿੰਦੇ ਸਨ। ਇਸ ਤਰ੍ਹਾਂ ਚੀਨ ਦੇ ਸਮੁੱਚੇ ਰਾਸ਼ਟਰ ਵਿਚ ਲਗਾਤਾਰ ਗਿਰਾਵਟ ਆਉਂਦੀ ਰਹੀ। ਜਿਸ ਵੇਲੇ 1949 ਵਿਚ ਚੀਨ ਵਿਚ ਰੈਵੋਲਿਊਸ਼ਨ ਆਇਆ ਤਾਂ ਮਾਓ-ਤਸੇ-ਤੁੰਗ ਨੇ ਇਕ ਬੜਾ ਵੱਡਾ ਪਰਿਵਰਤਨ ਕੀਤਾ ਅਤੇ ਇਨਕਲਾਬ ਲਿਆਂਦਾ ਅਤੇ ਕਾਨੂੰਨ ਬਣਾਇਆ ਕਿ ਜਿਹੜਾ ਵੀ ਅਫੀਮ ਰੱਖੇਗਾ ਜਾਂ ਇਸ ਦਾ ਇਸਤੇਮਾਲ ਕਰੇਗਾ, ਉਸ ਨੂੰ ਸਖਤ ਸਜ਼ਾ ਮਿਲੇਗੀ। ਕਾਨੂੰਨ ਤਾਂ ਉਨ੍ਹਾਂ ਨੇ ਬਣਾ ਲਿਆ ਮਗਰ ਕਾਨੂੰਨ ਤੋਂ ਇਲਾਵਾ ਇਕ ਨਾਨ-ਗੌਰਮਿੰਟ ਆਰਗੇਨਾਈਜੇਸ਼ਨ ਸਭਾ ਸੁਸਾਇਟੀ ਦਾ ਨਿਰਮਾਣ ਵੀ ਕੀਤਾ ਗਿਆ। ਕਾਨੂੰਨ ਕਿੰਨਾ ਵੀ ਸਖਤ ਹੋਵੇ, ਜਿੰਨੀ ਦੇਰ ਤੱਕ ਮੌਰੈਲਿਟੀ ਅਤੇ ਨੈਤਿਕਤਾ ਦਾ ਪ੍ਰਭਾਵ ਇਨਸਾਨ ਉਤੇ ਨਹੀਂ ਪੈਂਦਾ ਉਤਨੀ ਦੇਰ ਤੱਕ ਉਹ ਪਿਛੇ ਨਹੀਂ ਹਟਦਾ। ਮੈਂ ਇਕ ਐਗਜ਼ਾਂਪਲ ਦੇਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਸਮਾਜ ਬਣਿਆ ਤਾਂ ਧਰਮ ਪਹਿਲਾਂ ਸੀ ਅਤੇ ਰਾਜਨੀਤੀ ਬਾਅਦ ਵਿਚ ਆਈ। ਰਿਸ਼ੀਆਂ-ਮੁਨੀਆਂ ਨੇ ਧਰਮ ਦਾ ਪ੍ਰਚਾਰ ਕਰਕੇ ਸਾਡੇ ਮਨਾਂ ਵਿਚ ਇਹ ਪਾਇਆ ਹੋਇਆ ਸੀ ਅਤੇ ਕੋਈ ਵੀ ਆਦਮੀ ਗਲਤ ਕੰਮ ਕਰਨ ਤੋਂ ਪਹਿਲਾਂ 10 ਵਾਰੀ ਸੋਚਦਾ ਸੀ

[ਪ੍ਰੋਫੈਸਰ ਦਰਬਾਰੀ ਲਾਲ]

ਕਿ ਈਸ਼ਵਰ ਦੇਖਦਾ ਹੈ, ਦੇਵਤਾ ਦੇਖਦਾ ਹੈ ਅਤੇ ਮੈਨੂੰ ਇਹ ਗਲਤ ਕੰਮ ਨਹੀਂ ਕਰਨਾ ਚਾਹੀਦਾ। ਇਸ ਤਰ੍ਹਾਂ ਝੂਠ ਅਤੇ ਸੱਚ ਵਿਚ, ਪਾਪ ਅਤੇ ਪੁੰਨ ਵਿਚ ਡਿਸਟਿੰਕਸ਼ਨ ਕੀਤੀ ਹੋਈ ਸੀ। ਮਗਰ ਜਿਉਂ ਜਿਉਂ ਕਾਨੂੰਨ ਬਣਦੇ ਗਏ ਵਧੇਰੇ ਕੰਪਲੀਕੇਸ਼ਨਜ਼ ਆਉਂਦੀਆਂ ਗਈਆਂ ਅਤੇ ਨਸ਼ਿਆਂ ਦੀ ਤਦਾਦ ਵੀ ਵਧਦੀ ਗਈ। ਪਰ ਅੱਜ ਜੋ ਨੌਜਵਾਨਾਂ ਦੀ ਜਵਾਨੀ ਨੂੰ ਤਬਾਹ ਕਰਨ ਦਾ ਸਿਲਸਿਲਾ ਚਲ ਰਿਹਾ ਹੈ ਇਹ ਇੰਟਰਨੈਸ਼ਨਲ ਲੈਵਲ ਤੇ ਇਕ ਸਾਜ਼ਿਸ਼ ਹੈ। ਆਪ ਨੂੰ ਯਾਦ ਹੋਵੇਗਾ ਕਿ ਪਾਕਿਸਤਾਨ ਵਿੱਚ ਪਿਸ਼ੌਰ ਤੋਂ ਲੈ ਕੇ ਦੱਰਾ-ਖੈਬਰ ਤੱਕ ਇਕ ਨੌ-ਮੈਨ ਲੈਂਡ ਹੈ ਜਿੱਥੇ ਹੈਰੋਇਨ ਤਿਆਰ ਕੀਤੀ ਜਾਂਦੀ ਹੈ ਅਤੇ ਬਹੁਤ ਸਾਰੇ ਦੇਸ਼ਾਂ ਵਿੱਚ ਉਨ੍ਹਾਂ ਵੱਲੋਂ ਵੇਚੀ ਜਾਂਦੀ ਹੈ। ਪਾਕਿਸਤਾਨ ਸਰਕਾਰ ਨੂੰ ਉਸ ਤੋਂ ਪੰਜ ਹਜ਼ਾਰ ਕਰੋੜ ਰੁਪਏ ਦੀ ਆਮਦਨ ਇਕ ਸਾਲ ਵਿੱਚ ਹੁੰਦੀ ਹੈ ਅਤੇ ਜਿਸ ਵਿਚੋਂ ਉਹ ਚਾਰ ਹਜ਼ਾਰ ਕਰੋੜ ਰੁਪਏ ਟੈਰੋਰਿਸਟਾਂ ਲਈ ਲਗਾਉਂਦਾ ਹੈ ਅਤੇ ਬਾਕੀ ਦੂਜੇ ਕੰਮਾਂ ਤੇ ਖਰਚ ਕਰਦਾ ਹੈ। ਇਹ ਹੈਰੋਇਨ ਜਿਹੜੀ ਹੈ ਇਹ ਅੰਮ੍ਰਿਤਸਰ, ਕਿਉਂਕਿ ਅੰਮ੍ਰਿਤਸਰ ਪੰਜਾਬ ਦੇ ਬਾਰਡਰ ਤੇ ਹੈ, ਜੰਮੂ ਅਤੇ ਕਸ਼ਮੀਰ ਦੇ ਬਾਰਡਰ ਰਾਹੀਂ, ਰਾਜਸਥਾਨ ਦੇ ਬਾਰਡਰ ਤੋਂ ਅਤੇ ਕਈ ਵੇਰ ਨੇਪਾਲ ਦੇ ਥਰੂ ਵੀ, ਬਿਹਾਰ ਅਤੇ ਯੂ.ਪੀ. ਤੋਂ ਹੋ ਕੇ ਪੰਜਾਬ ਵਿੱਚ ਆ ਜਾਂਦੀ ਹੈ। ਪੰਜਾਬ ਬਾਰਡਰ ਦਾ ਸੂਬਾ ਹੋਣ ਦੇ ਨਾਤੇ ਜਦੋਂ ਵੀ ਪਾਕਿਸਤਾਨ ਨਾਲ ਲੜਾਈ ਲੱਗੀ ਹੈ ਤਾਂ ਪੰਜਾਬੀਆਂ ਨੇ ਡਟ ਕੇ ਪਾਕਿਸਤਾਨ ਦਾ ਮੁਕਾਬਲਾ ਕੀਤਾ ਹੈ, ਚਾਹੇ ਉਹ 1965 ਦੀ ਲੜਾਈ ਹੋਵੇ ਅਤੇ ਚਾਹੇ 1971 ਦੀ ਜੰਗ ਹੋਵੇ ਅਤੇ ਚਾਹੇ ਹੁਣ ਦੀ ਗੱਲ ਹੋਵੇ ਜਦ ਕਿ ਬਾਰਡਰ ਤੇ ਹਜ਼ਾਰਾਂ ਦੀ ਤਾਦਾਦ ਵਿੱਚ ਸਾਡੇ ਫੌਜੀ ਤਾਇਨਾਤ ਹਨ। ਸਵਾਲ ਇਹ ਪੈਦਾ ਹੁੰਦਾ ਹੈ ਕਿ ਇਸ ਨਸ਼ਿਆਂ ਦੀ ਬੀਮਾਰੀ ਨੂੰ ਕਿਵੇ ਬੰਦ ਕੀਤਾ ਜਾਵੇ ਜਦ ਕਿ ਇਹ ਛੋਟੇ-ਛੋਟੇ ਬੱਚਿਆਂ ਵਿੱਚ ਵੀ ਫੈਲ ਗਈ ਹੈ। ਇੱਥੇ ਬੀਰਮੀ ਸਾਹਿਬ ਨੇ ਕਿਹਾ, ਮੈਂ ਇਮਾਨਦਾਰੀ ਨਾਲ ਦੱਸਦਾ ਹਾਂ ਕਿ ਪਹਿਲਾਂ ਸ਼ਹਿਰਾਂ ਵਿੱਚ ਨਸ਼ੇ ਨਹੀਂ ਸਨ ਹੁੰਦੇ ਪਰ ਹੁਣ ਸਕੂਲਾਂ ਅਤੇ ਕਾਲਜਾਂ ਵਿੱਚ ਲੜਕੇ ਹੀ ਨਹੀਂ; ਲੜਕੀਆਂ ਵੀ ਨਸ਼ੇ ਕਰਨ ਲੱਗ ਪਈਆਂ ਹਨ ਅਤੇ ਜਿਹੜੀ ਗੱਲ ਬੀਰਮੀ ਸਾਹਿਬ ਨੇ ਦੱਸੀ ਹੈ ਕਿ ਆਇਓਡੈਕਸ ਜਿਹੜੀ ਹੈ, ਇਸ ਨੂੰ ਬਰੈਡ ਤੇ ਲਾ ਕੇ ਬੱਚੇ ਖਾਣ ਲੱਗ ਪਏ ਹਨ, ਚੇਅਰਮੈਨ ਸਾਹਿਬ, ਤੁਸੀਂ ਖੁਦ ਅੰਦਾਜ਼ਾ ਲਗਾਓ ਕਿ ਇਹ ਬਿਮਾਰੀ ਕਿਥੋਂ ਤੱਕ ਫੈਲ ਚੁੱਕੀ ਹੈ। ਹੁਣ ਤਾਂ ਪੁਲਿਸ ਵਾਲੇ ਵੀ ਡਰਦੇ ਹਨ ਜਦੋਂ ਕਿਸੇ ਚਰਸ ਦੇ ਨਸ਼ੇ ਵਾਲੇ ਨੂੰ ਉਹ ਫੜ ਲੈਂਦੇ ਹਨ ਅਤੇ ਜੇਲ੍ਹ ਵਿੱਚ ਬੰਦ ਕਰ ਦਿੰਦੇ ਹਨ ਪਰ ਉਥੇ ਉਸਨੂੰ ਜਦੋਂ ਚਰਸ ਨਹੀਂ ਮਿਲਦੀ ਤਾਂ ਉਹ ਇਸ ਤਰ੍ਹਾਂ ਤੜਫਦਾ ਹੈ ਜਿਵੇਂ ਕਿਸੇ ਨੇ ਉਸਨੂੰ ਡੰਗ ਮਾਰ ਦਿਤਾ ਹੋਵੇ ਤਾਂ ਪੁਲਿਸ ਵਾਲੇ ਵੀ ਪਰੇਸ਼ਾਨ ਹੋ ਜਾਂਦੇ ਹਨ ਕਿ ਜੇ ਇਸ ਨੂੰ ਚਰਸ ਨਾ ਦਿੱਤੀ ਤਾਂ ਕਿਤੇ ਇਸ ਨੂੰ ਕੁਝ ਹੋ ਹੀ ਨਾ ਜਾਵੇ। ਸਾਡੇ ਕੋਲ ਅਜਿਹੀਆਂ ਨਾਨ-ਗੌਰਮਿੰਟ ਆਰਗੇਨਾਈਜ਼ੇਸ਼ਨ ਵੀ ਨਹੀਂ ਹਨ ਜੋ ਉਨ੍ਹਾਂ ਵਿੱਚ ਸੁਧਾਰ ਲਿਆ ਸਕਣ। ਇਸ ਪਾਸੇ ਸਾਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਕਿ ਨਾਰਕੋਟਿਕਸ ਖਤਮ ਹੋਣੀ ਚਾਹੀਦੀ ਹੈ। ਪਰ ਮੈਨੂੰ ਅਫਸੋਸ ਹੈ ਕਿ ਇਲੈਕਸ਼ਨਾਂ ਦੇ ਦੌਰਾਨ ਸ਼ਰਾਬ ਦਾ ਇਸਤੇਮਾਲ, ਭੁੱਕੀ ਦਾ ਇਸਤੇਮਾਲ ਅਤੇ ਅਫੀਮ ਦਾ ਇਸਤੇਮਾਲ ਮੈਂ ਮਾਲਵੇ ਵਿੱਚ ਖੁਲ੍ਹੇਆਮ ਹੁੰਦਾ ਦੇਖਿਆ ਹੈ। ਮੈਂ ਇਹ ਪਹਿਲੀ ਵਾਰ ਦੇਖਿਆ ਹੈ ਪਰ ਜੇ ਵੋਟ ਬੈਂਕ ਬਣਾਉਣ ਲਈ ਰਾਜਨੀਤਕ ਲੋਕ ਇਸ ਤਰ੍ਹਾਂ ਕਰਨਗੇ ਤਾਂ ਠੀਕ ਨਹੀਂ। ਮੇਰੀ ਬੇਨਤੀ ਹੈ ਕਿ ਜੇ ਅਸੀਂ ਲੋਕ ਆਪਣੇ ਆਪ ਤੇ ਕੰਟਰੋਲ ਨਹੀਂ ਕਰਾਂਗੇ ਤਾਂ ਸਾਡਾ ਲੋਕਾਂ ਤੇ ਅੱਛਾ ਪ੍ਰਭਾਵ ਨਹੀਂ ਪੈ ਸਕਦਾ। ਮੈਂ ਦੋ ਤਿੰਨ ਐਗਜ਼ਾਂਪਲਜ਼ ਰੱਖਣੀਆਂ ਚਾਹੁੰਦਾ ਹਾਂ। ਜਦੋਂ ਸ਼੍ਰੀ ਲਾਲ ਬਹਾਦਰ ਸ਼ਾਸਤਰੀ ਜੀ ਦੇਸ਼ ਦੇ ਪ੍ਰਧਾਨ ਮੰਤਰੀ ਸਨ ਅਤੇ ਪਾਕਿਸਤਾਨ ਨਾਲ ਲੜਾਈ ਲੱਗੀ ਸੀ ਤਾਂ ਉਸ ਵੇਲੇ ਅਮਰੀਕਾ ਨੇ ਸਾਨੂੰ ਅਨਾਜ ਦੇਣਾ ਬੰਦ ਕਰ ਦਿਤਾ ਸੀ। ਉਸ ਵੇਲੇ ਉਨ੍ਹਾਂ ਨੇ ਕਿਹਾ ਸੀ ਕਿ ਦੇਸ਼ ਦਾ ਕੋਈ ਵੀ ਵਿਅਕਤੀ ਸੋਮਵਾਰ ਦੇ ਸੋਮਵਾਰ ਅਨਾਜ ਨਾ ਖਾਵੇ ਅਤੇ ਉਸ ਵਕਤ ਹਿੰਦੁਸਤਾਨ ਦੇ ਅੰਦਰ ਤਕਰੀਬਨ 60 ਕਰੋੜ ਲੋਕਾਂ ਨੇ ਬੱਚਿਆਂ ਸਮੇਤ ਸੋਮਵਾਰ ਨੂੰ ਅਨਾਜ ਨਹੀਂ ਖਾਧਾ ਸੀ, ਇਹ ਇਕ ਉਦਾਹਰਣ ਸੀ ਜਿਸ ਨੂੰ ਫਾਲੋ ਕੀਤਾ। ਇਕੱਲੇ ਪੰਜਾਬ ਵਿੱਚ ਹੀ ਨਹੀਂ ਸਾਰੇ ਹਿੰਦੁਸਤਾਨ ਵਿੱਚ ਜਦੋਂ ਸਮਾਜਿਕ ਬੁਰਾਈਆਂ ਆਈਆਂ ਤਾਂ ਗੁਰੂ ਨਾਨਕ ਦੇਵ ਜੀ ਨੂੰ ਸਾਰੇ ਸੰਸਾਰ ਦਾ ਦੌਰਾ ਕਰਨ ਦਾ ਮੌਕਾ ਮਿਲਿਆ। ਇਸੇ ਤਰ੍ਹਾਂ ਸਵਾਮੀ ਦਯਾ ਨੰਦ ਜੀ ਨੇ ਦੇਸ਼ ਵਿਚੋਂ ਛੂਆ-ਛੂਤ ਨੂੰ ਖਤਮ ਕਰਨ ਲਈ ਛੂਆ-ਛੂਤ ਦੇ ਖਿਲਾਫ ਪ੍ਰਚਾਰ ਕੀਤਾ। ਇਸ ਵੇਲੇ ਘੱਟੋ ਘੱਟ ਸਾਡੇ ਪੰਜਾਬ ਵਿੱਚ ਛੂਆ-ਛੂਤ ਨਹੀਂ ਰਹੀ ਭਾਵੇਂ ਅਜੇ ਦੂਜੀਆਂ ਸਟੇਟਾਂ ਵਿੱਚ ਥੋੜ੍ਹੀ ਬਹੁਤ ਰਹਿ ਗਈ ਹੈ ਪਰ ਇਸ ਦਾ ਸਮਾਜ ਤੇ ਬਹੁਤ ਪ੍ਰਭਾਵ ਪਿਆ ਹੈ। ਜਦੋਂ ਤੱਕ ਅਸੀਂ ਕਿਸੇ ਬੁਰੀ ਚੀਜ਼ ਨੂੰ ਖਤਮ ਕਰਨ ਲਈ ਸਖਤ ਕਦਮ ਨਹੀਂ ਚੁੱਕਦੇ ਉਦੋਂ ਤੱਕ ਸੁਧਾਰ ਨਹੀਂ ਹੋ ਸਕਦਾ। ਭਾਸ਼ਣ ਦੇਣ ਨਾਲ ਕੁਝ ਨਹੀਂ ਬਣਦਾ, ਮੇਰੀ ਤਾਂ ਇਹੀ ਬੇਨਤੀ ਹੈ ਕਿ ਇਸ ਸਬੰਧ ਵਿੱਚ ਸਖਤ ਕਦਮ ਉਠਾਏ ਜਾਣ। ਮੈਂ ਇੱਕ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ। ਅਲਾਉਦੀਨ ਖਿਲਜੀ ਹਿੰਦੁਸਤਾਨ ਦਾ ਬਾਦਸ਼ਾਹ ਹੋਇਆ ਹੈ। ਉਸ ਨੇ ਹੁਕਮ ਜਾਰੀ ਕਰ ਦਿੱਤਾ ਕਿ ਦਿੱਲੀ

ਵਿੱਚ ਕੋਈ ਸ਼ਰਾਬ ਨਹੀਂ ਪੀਵੇਗਾ। ਉਸ ਨੂੰ ਬੜੀ ਖੁਸ਼ੀ ਹੋਈ ਜਦੋਂ ਉਸ ਨੇ ਦੇਖਿਆ ਕਿ ਡੇਢ ਮਹੀਨੇ ਤੱਕ ਕੋਈ ਵੀ ਸ਼ਰਾਬ ਬਾਰੇ ਕੇਸ ਉਸ ਦੇ ਸਾਹਮਣੇ ਨਹੀਂ ਆਇਆ। ਉਸ ਨੇ ਦਰਬਾਰ ਵਿੱਚ ਬੈਠ ਕੇ ਕਿਹਾ ਕਿ ਮੈਨੂੰ ਖੁਸ਼ੀ ਹੈ ਕਿ ਲੋਕਾਂ ਨੇ ਸ਼ਰਾਬਨੋਸ਼ੀ ਕਰ ਦਿੱਤੀ ਹੈ। ਇੱਕ ਦਿਨ ਉਸ ਦੇ ਵਜ਼ੀਰਾਂ ਨੇ ਮਨ ਬਣਾਇਆ ਕਿ ਬਾਦਸ਼ਾਹ ਨੂੰ ਦਿਖਾਇਆ ਜਾਵੇ ਕਿ ਸ਼ਰਾਬਨੋਸ਼ੀ ਬੰਦ ਹੋ ਗਈ ਹੈ ਜਾਂ ਨਹੀਂ। ਇੱਕ ਚਾਂਦਨੀ ਰਾਤ ਨੂੰ ਵਜ਼ੀਰ ਬਾਦਸ਼ਾਹ ਖਿਲਜੀ ਨੂੰ ਦਿੱਲੀ ਤੋਂ 12 ਕਿਲੋਮੀਟਰ ਦੂਰ ਲੈ ਗਏ। ਉਥੇ ਜਾ ਕੇ ਬਾਦਸ਼ਾਹ ਨੇ ਦੇਖਿਆ ਕਿ ਲੋਕ ਸ਼ਰਾਬ ਪੀ ਰਹੇ ਹਨ ਅਤੇ ਨਸ਼ੇ ਵਿੱਚ ਧੁੱਤ ਹੋ ਕੇ ਰਾਤ ਨੂੰ 11 ਵਜੇ ਵਾਪਸ ਦਿੱਲੀ ਆਪਣੇ ਘਰਾਂ ਨੂੰ ਪਰਤ ਰਹੇ ਹਨ। ਉਸ ਨੇ ਸੋਚਿਆ ਕਿ ਸ਼ਰਾਬ ਬੰਦ ਕਰਨ ਦੇ ਬਾਵਜੂਦ ਵੀ ਹਾਲੇ ਚੱਲ ਰਹੀ ਹੈ। ਫਿਰ ਉਸ ਨੇ ਹੁਕਮ ਜਾਰੀ ਕੀਤਾ ਕਿ ਸ਼ਰਾਬ ਕੱਢਣ ਅਤੇ ਪੀਣ ਵਾਲਿਆਂ ਖਿਲਾਫ ਕਾਰਵਾਈ ਹੋਵੇਗੀ। ਸਾਡਾ ਗੁਆਂਢੀ ਪ੍ਰਦੇਸ਼ ਹਰਿਆਣਾ ਹੈ ਜਿੱਥੇ ਚੌਧਰੀ ਬੰਸੀ ਲਾਲ ਨੇ ਸ਼ਰਾਬ ਤੇ ਪਾਬੰਦੀ ਲਗਾ ਦਿੱਤੀ ਸੀ ਔਰ ਉਨ੍ਹਾਂ ਦੀ ਸਰਕਾਰ ਚਲੀ ਗਈ। ਐਕਸਾਈਜ਼ ਵੀ ਘੱਟ ਗਿਆ। ਮੈਂ ਇਹ ਗੱਲ ਸਿਰਫ ਇਸ ਕਰਕੇ ਕਹਿ ਰਿਹਾ ਹਾਂ ਕਿ ਸਿਰਫ ਕਨੂੰਨ ਬਣਾਉਣ ਨਾਲ ਮਸਲਾ ਹੱਲ ਨਹੀਂ ਹੋਵੇਗਾ ਜਦ ਕਿ ਸਮਾਜਿਕ ਤੌਰ ਤੇ ਇਸ ਬੁਰਾਈ ਖਿਲਾਫ ਡੱਟ ਕੇ ਜਨ ਅੰਦੋਲਨ ਨਹੀਂ ਚਲਾਇਆ ਜਾਂਦਾ। ਇਸ ਬੁਰਾਈ ਦਾ ਖਾਤਮਾ ਇਸ ਤਰ੍ਹਾਂ ਨਹੀਂ ਹੋਣਾ ਕਿ ਅਸੀਂ ਆਪਣੀ ਗੱਲ ਕਹਿ ਲਈ ਅਤੇ ਅਖਬਾਰਾਂ ਵਿੱਚ ਚਲੀ ਗਈ। ਇਸ ਨਾਲ ਮਸਲਾ ਉਥੇ ਦਾ ਉਥੇ ਹੀ ਰਹੇਗਾ। ਇਸ ਕਰਕੇ ਇਸ ਪਾਸੇ ਡੱਟ ਕੇ ਅੰਦੋਲਨ ਚਲਾਇਆ ਜਾਵੇ। ਅਕਾਲੀ ਦਲ ਇਸ ਵਾਸਤੇ ਬਹੁਤ ਜ਼ਿਆਦਾ ਜ਼ਿੰਮੇਵਾਰ ਹੈ। ਮਾਨ ਸਾਹਿਬ ਨੇ ਵੀ ਪਹਿਲਾਂ ਇਲੈਕਸ਼ਨਾਂ ਦਾ ਜ਼ਿਕਰ ਕੀਤਾ ਹੈ। ਮੈਨੂੰ ਵੀ ਕੁਝ ਇਲੈਕਸ਼ਨਾਂ ਵਿੱਚ ਜਾਣ ਦਾ ਮੌਕਾ ਮਿਲਿਆ। ਇਸ ਤੋਂ ਵੱਡੀ ਸ਼ਰਮ ਦੀ ਹੋਰ ਕੀ ਗੱਲ ਹੋ ਸਕਦੀ ਹੈ ਕਿ ਕੋਈ ਮੁੱਖ ਮੰਤਰੀ ਪ੍ਰਾਂਤ ਦਾ ਰਿਹਾ ਹੋਵੇ ਅਤੇ ਉਹ ਇਲੈਕਸ਼ਨ ਜਿੱਤਣ ਲਈ ਥਾਣਿਆਂ ਵਿੱਚ ਬੈਠ ਕੇ ਭੁੱਕੀ ਦੇ ਟਰੱਕ ਮੰਗਵਾਏ ਅਤੇ ਫਿਰ ਉਹ ਲੋਕਾਂ ਵਿੱਚ ਵੰਡੇ। ਇਸ ਨਾਲ ਦੇਖੋ ਕਿ ਮਾਨਵਤਾ ਕਿੰਨੀ ਗਿਰੀ ਹੋਈ ਹੈ। ਮੈਂ ਸਮਝਦਾ ਹਾਂ ਕਿ ਜਿਨ੍ਹਾਂ ਨੇ ਸਮਾਜ ਦਾ ਸੁਧਾਰ ਕਰਨਾ ਹੈ, ਜੇ ਉਹ ਆਪ ਹੀ ਡਿੱਗ ਜਾਣ ਤਾਂ ਫਿਰ ਕੋਈ ਗੱਲ ਨਹੀਂ ਬਣ ਸਕਦੀ। ਨਸ਼ਿਆਂ ਕਾਰਨ ਹਮੇਸ਼ਾ ਹੀ ਦੇਸ਼ ਦਾ ਨੁਕਸਾਨ ਹੁੰਦਾ ਰਿਹਾ ਹੈ। ਮੇਰੀ ਰਾਏ ਹੈ ਕਿ ਨਸ਼ੇ ਲੈਣ ਅਤੇ ਵੇਚਣ ਵਾਲਿਆਂ ਖਿਲਾਫ ਸਖਤ ਕਾਰਵਾਈ ਕਰਨੀ ਚਾਹੀਦੀ ਹੈ। ਦੂਸਰੀ ਗੱਲ ਇਹ ਹੈ ਕਿ ਗੌਰਮਿੰਟ ਨੂੰ ਇੰਟਰਨਲ ਲੈਵਲ ਤੇ ਵਿਜੀਲੈਂਸ ਡਿਪਾਰਟਮੈਂਟ ਨੂੰ ਸਤੱਰਕ ਕਰਨਾ ਚਾਹੀਦਾ ਹੈ ਤਾਂ ਕਿ ਜਿਨ੍ਹਾਂ ਦੁਕਾਨਾਂ ਤੇ ਲੋਕ ਜਾ ਕੇ ਗੋਲੀਆਂ ਖਾਂਦੇ ਹਨ, ਉਨ੍ਹਾਂ ਨੂੰ ਬੰਦ ਕੀਤਾ ਜਾ ਸਕੇ। ਇਸ ਨਾਲ ਉਹ ਬੱਚਿਆਂ ਜਾਂ ਨੌਜਵਾਨਾਂ ਨੂੰ ਗੋਲੀਆਂ ਨਹੀਂ ਦੇ ਸਕਣਗੇ। ਅਗਰ ਕੋਈ ਡਾਕਟਰ ਕਿਸੇ ਰੋਗੀ ਨੂੰ ਦਵਾਈ ਲਿਖ ਕੇ ਦਿੰਦਾ ਹੈ ਤਾਂ ਉਹ ਰੋਗੀ ਠੀਕ ਹੋਣ ਵਾਸਤੇ ਤਾਂ ਦਵਾਈ ਲੈ ਸਕਦਾ ਹੈ ਪਰ ਜੇ ਕੋਈ ਇਸੇ ਤਰ੍ਹਾਂ ਹੀ ਦਵਾਈ ਲੈਣ ਜਾਂਦਾ ਹੈ ਅਤੇ ਦੁਕਾਨਦਾਰ ਦਵਾਈ ਵੇਚਦਾ ਹੈ ਤਾਂ ਇਹ ਮਾੜੀ ਗੱਲ ਹੈ। ਇਸ ਨੂੰ ਬੰਦ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਮੈਂ ਐਸੇ ਕੇਸ ਵੀ ਦੇਖੇ ਹਨ ਜਿੱਥੇ ਨੌਜਵਾਨ ਆਪਣੇ ਆਪ ਨੂੰ ਨਸ਼ੇ ਦੇ ਟੀਕੇ ਵੀ ਲਗਾਉਂਦੇ ਹਨ। ਉਹ ਟੀਕੇ ਪੇਟ ਵਿੱਚ ਨਹੀਂ ਲਗਾਉਂਦੇ ਸਗੋਂ ਲੱਤਾਂ ਵਿੱਚ ਟੀਕੇ ਲਗਾਉਂਦੇ ਹਨ ਜਿਸ ਕਾਰਨ ਲੱਤਾਂ ਖਰਾਬ ਹੋ ਜਾਂਦੀਆਂ ਹਨ ਜਿਨ੍ਹਾਂ ਦਾ ਇਲਾਜ ਵੀ ਨਹੀਂ ਹੋ ਸਕਦਾ। ਪੰਜਾਬ ਦੇ ਹਿਤ ਵਾਸਤੇ ਗੌਰਮਿੰਟ ਨੂੰ ਕੋਈ ਵੀ ਐਕਸ਼ਨ ਲੈਣ ਤੋਂ ਗੁਰੇਜ਼ ਨਹੀਂ ਕਰਨਾ ਚਾਹੀਦਾ। ਢਿੱਲੀ ਨੀਤੀ ਰਾਸ਼ਟਰ ਨੂੰ, ਪ੍ਰਦੇਸ਼ ਨੂੰ ਖਰਾਬ ਕਰਦੀ ਹੈ। ਅੱਜ ਸਾਨੂੰ ਇਥੋਂ ਨਸ਼ੇ ਰੋਕਣ ਲਈ ਫੈਸਲਾ ਕਰਕੇ ਜਾਣਾ ਚਾਹੀਦਾ ਹੈ। ਕਈ ਕਾਨੂੰਨ ਵੀ ਐਸੇ ਬਣੇ ਹੋਏ ਹਨ ਜਿਸ ਤਰ੍ਹਾਂ ਨਾਰਕੋਟਿਕਸ ਪਰੀਵੈਨਸ਼ਨ ਐਕਟ ਹੈ ਪਰ ਸਿਰਫ ਕਾਨੂੰਨਾਂ ਨਾਲ ਮਸਲਾ ਹੱਲ ਨਹੀਂ ਹੋ ਸਕਦਾ ਸਗੋਂ ਸਕੂਲਾਂ, ਕਾਲਜਾਂ ਵਿੱਚ ਨਸ਼ੇ ਖਿਲਾਫ ਮੁਹਿੰਮ ਚਲਾਉਣ ਦੀ ਲੋੜ ਹੈ। ਅੱਜ ਵੱਡੇ ਵੱਡੇ ਲੈਂਡ ਲਾਰਡ ਆਪਣੇ ਮਜ਼ਦੂਰਾਂ ਨੂੰ ਅਫੀਮ ਦਿੰਦੇ ਹਨ ਅਤੇ ਉਹ ਮਜ਼ਦੂਰ ਫਿਰ ਅਫੀਮ ਦੇ ਨਸ਼ੇ ਵਿੱਚ ਕੰਮ ਕਰਦੇ ਰਹਿੰਦੇ ਹਨ। ਇਹ ਵੀ ਇੱਕ ਐਕਸਪਲਾਇਟੇਸ਼ਨ ਹੈ। ਜਿਸ ਤਰ੍ਹਾਂ ਲੇਬਰ ਐਕਸਪਲਾਇਟੇਸ਼ਨ ਹੈ, ਇਸੇ ਤਰ੍ਹਾਂ ਇਹ ਵੀ ਆਪਣੇ ਆਪ ਵਿੱਚ ਇੱਕ ਐਕਸਪਲਾਇਟੇਸ਼ਨ ਹੈ। ਮੇਰਾ ਖਿਆਲ ਹੈ ਕਿ ਅਜਿਹਾ ਕਰਕੇ ਬੱਚਿਆਂ ਜਾਂ ਬਜ਼ੁਰਗਾਂ ਤੋਂ ਕੰਮ ਲੈਣਾ ਠੀਕ ਨਹੀਂ। ਇਹ ਤਰੀਕਾ ਠੀਕ ਨਹੀਂ ਹੈ। ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਦੂਸਰੇ ਮੁਲਕਾਂ ਵਿੱਚ ਖਾਸ ਕਰਕੇ ਚੀਨ ਨੇ ਨਸ਼ੇ ਨੂੰ ਸਮਾਪਤ ਕੀਤਾ ਹੈ ਤਾਂ ਫਿਰ ਅਸੀਂ ਇੱਕ ਛੋਟੇ ਜਿਹੇ ਪ੍ਰਦੇਸ਼ ਵਿਚ ਅਜਿਹਾ ਕਿਉਂ ਨਹੀਂ ਕਰ ਸਕਦੇ। ਅੰਤ ਵਿੱਚ ਮੈਂ ਜਿਹੜਾ ਮਤਾ ਲਾਲੀ ਜੀ ਨੇ ਪੇਸ਼ ਕੀਤਾ ਹੈ, ਉਸ ਦੀ ਤਾਈਦ ਕਰਦਾ ਹਾਂ। ਇਸ ਨੂੰ ਪਾਸ ਕਰਨਾ ਚਾਹੀਦਾ ਹੈ ਔਰ ਅਸੀਂ ਮਜ਼ਬੂਤੀ ਨਾਲ ਐਸਾ ਪੰਜਾਬ ਬਣਾਈਏ, ਐਸਾ ਨਵਾਂ ਇਤਿਹਾਸ ਰਚੀਏ ਜਿਸ ਵਿੱਚ ਨੌਜਵਾਨ ਨਸ਼ੇ ਨਾ ਕਰਨ ਅਤੇ ਦੇਸ਼ ਦੀ ਸੇਵਾ ਕਰ ਸਕਣ।

**ਸਰਦਾਰ ਤਰਲੋਚਨ ਸਿੰਘ (ਬੰਗਾ, ਐਸ.ਸੀ.)** : ਚੇਅਰਮੈਨ ਸਾਹਿਬ, ਲਾਲੀ ਜੀ ਹੁਰਾਂ ਨੇ ਇਹ ਮਤਾ ਲਿਆਂਦਾ ਹੈ, ਉਨ੍ਹਾਂ ਦੇ ਬਹੁਤ ਹੀ ਵਧੀਆ ਵਿਚਾਰ ਹਨ। ਸਾਡੇ ਵਿਰੋਧੀ ਧਿਰ ਦਾ ਕੋਈ ਵੀ ਲੀਡਰ ਸਾਹਿਬਾਨ ਨਹੀਂ ਬੈਠਾ ਅਤੇ ਬਾਹਰ ਜਾ ਕੇ ਉਹ ਇਨ੍ਹਾਂ ਗੱਲਾਂ ਦਾ ਪ੍ਰਚਾਰ ਕਰਦੇ ਹਨ। ਸਾਡੇ ਮਾਨਯੋਗ ਸਾਥੀਆਂ ਨੇ ਬੜੇ ਹੀ ਵਧੀਆ ਵਿਚਾਰ ਰੱਖੇ ਹਨ ਔਰ ਜਿਸ ਤਰ੍ਹਾਂ ਆਪਾਂ ਸਾਰੇ ਹੀ ਵਾਕਫ਼ ਹਾਂ ਕਿ ਕਿਸ ਤਰ੍ਹਾਂ ਚਾਈਨਾ ਦੇ ਵਿੱਚ, ਜਿਹੜਾ ਕਿ ਓਪੀਅਮ ਈਟਰ ਕੰਟਰੀ ਸੀ ਔਰ ਉਥੇ ਉਨ੍ਹਾਂ ਨੂੰ ਇਹ ਧੋਣਾ ਧੋਣ ਵਾਸਤੇ 100 ਸਾਲ ਲੜਾਈ ਲੜਨੀ ਪਈ ਔਰ 100 ਸਾਲ ਲੜਾਈ ਤੋਂ ਬਾਅਦ, ਉਹ ਸਾਡੇ ਨਾਲੋਂ ਬਾਅਦ ਵਿੱਚ ਆਜ਼ਾਦ ਹੋਏ। ਜੂਨ, 1948 ਵਿੱਚ ਆਜ਼ਾਦ ਹੋਏ ਪਰ ਸਾਡੇ ਨਾਲੋਂ ਬਹੁਤ ਅੱਗੇ ਲੰਘ ਗਏ। ਇਹ ਸਾਡੇ ਸਮਾਜ ਵਿੱਚ ਜੋ ਨਸ਼ਿਆਂ ਦੀ ਲਾਹਨਤ ਹੈ ਭੁੱਕੀ ਦੀ, ਅਫੀਮ ਦੀ ਔਰ ਹੁਣ ਜਿਹੜੇ ਨਵੇਂ ਨਸ਼ੇ ਹਨ ਸਮੈਕ ਚੱਲੀ ਹੈ ਇਹ ਜਿਹੜਾ ਨੈਕਸਸ ਹੈ ਸਿਆਸੀ ਲੋਕਾਂ ਦਾ ਤੇ ਸਮਗਲਰਾਂ ਦਾ, ਇਹ ਬਹੁਤ ਹੀ ਵੱਡੀ ਪੱਧਰ ਤੇ, ਇੰਟਰਨੈਸ਼ਨਲੀ ਚੱਲ ਰਿਹਾ ਹੈ ਕਿਉਂਕਿ ਬਾਹਰਲੇ ਕੰਟਰੀ ਵੀ ਨਹੀਂ ਚਾਹੁੰਦੇ ਕਿ ਹਿੰਦੁਸਤਾਨ ਔਰ ਪੰਜਾਬ ਹਿੰਦੁਸਤਾਨ ਦੇ ਨਕਸ਼ੇ ਤੇ ਉਪਰ ਵਧੇ ਅਤੇ ਡਿਵੈਲਪਡ ਕੰਟਰੀ ਦੇ ਤੌਰ ਤੇ ਉਭਰੇ। ਇਸ ਕਰਕੇ ਉਹ ਕੋਸ਼ਿਸ਼ ਕਰ ਰਹੇ ਹਨ ਕਿ ਸਾਡਾ ਜਿਹੜਾ ਪੜ੍ਹਿਆ ਲਿਖਿਆ ਨੌਜਵਾਨ ਹੈ, ਉਨ੍ਹਾਂ ਨੂੰ ਨਸ਼ਿਆਂ ਦੇ ਵਿੱਚ ਲਗਾ ਕੇ ਪੰਜਾਬ ਦੇ ਨੌਜਵਾਨ ਨੂੰ ਖਤਮ ਕੀਤਾ ਜਾਵੇ ਤਾਂ ਕਿ ਦੁਨੀਆਂ ਦੇ ਨਕਸ਼ੇ ਤੋਂ ਹਿੰਦੁਸਤਾਨ ਮਿਟ ਜਾਵੇ। ਇਹ ਇੰਟਰਨੈਸ਼ਨਲ ਲੈਵਲ ਤੇ ਨੈਕਸਸ ਹੈ। ਪਰ ਜਿਹੜੇ ਸਾਡੇ ਸਿਆਸੀ ਲੋਕਲ ਲੀਡਰ ਹਨ, ਉਹ ਵੀ ਬਹੁਤ ਜ਼ਿਆਦਾ ਪਨਾਹ ਦਿੰਦੇ ਹਨ ਕਿਉਂਕਿ ਇਲੈਕਸ਼ਨਾਂ ਦੇ ਵਿੱਚ, ਬਾਇਇਲੈਕਸ਼ਨਾਂ ਦੇ ਵਿੱਚ ਜਿਹੜੀ ਸਾਡੀ ਪਹਿਲੀ ਸਰਕਾਰ ਹੈ, ਉਨ੍ਹਾਂ ਨੇ ਇਹ ਕੰਮ ਇਲੈਕਸ਼ਨਾਂ ਦੇ ਵਿੱਚ ਸ਼ੁਰੂ ਕੀਤਾ ਸੀ ਔਰ ਅਸੀਂ ਦੇਖਿਆ ਹੈ ਕਿ ਕਿਸ ਤਰ੍ਹਾਂ ਗਾਤਰੇ ਪਾ ਕੇ ਸ਼ਰਾਬ ਦੀਆਂ ਪੇਟੀਆਂ ਵੰਡੀਆਂ ਸਨ ਔਰ ਇਹ ਬਹੁਤ ਹੀ ਮਾੜੀ ਪਰੰਪਰਾ ਪਾਈ ਗਈ ਹੈ। ਜਿਹੜੀ ਜੂਨ ਦੇ ਵਿੱਚ ਇਲੈਕਸ਼ਨ ਹੋਈ, ਉਸ ਦੇ ਵਿੱਚ ਵੀ ਸਾਨੂੰ ਦੇਖਣ ਨੂੰ ਮਿਲਿਆ ਹੈ ਕਿ ਲੱਖਾਂ ਹਜ਼ਾਰਾਂ ਰੁਪਿਆ ਵੰਡਿਆ, ਡੋਡੇ, ਭੁੱਕੀ ਵੰਡੀ ਔਰ ਪਹਿਲੇ ਮੰਤਰੀ ਉਹ ਚੁਕਵਾਉਂਦੇ ਰਹੇ ਹਨ। ਸਾਡੇ ਇਲਾਕੇ ਦੇ ਵਿੱਚ ਬਹਿਰਾਮ ਪਿੰਡ ਹੈ, ਜਿਥੋਂ ਬਹੁਤ ਵੱਡੇ ਸਿਆਸੀ ਪਰਿਵਾਰ ਨੇ ਇੰਨਾ ਜ਼ਿਆਦਾ ਡੋਡਿਆਂ ਦਾ ਧੰਦਾ ਕੀਤਾ ਜੋ ਕਿ ਬੜੀ ਸ਼ਰਮ ਦੀ ਗੱਲ ਹੈ। ਉਨ੍ਹਾਂ ਦੇ ਖਿਲਾਫ਼ ਥਾਣੇ ਵਿੱਚ ਪਰਚੇ ਵੀ ਦਰਜ ਹੋਏ। ਪਰ ਪਹਿਲੀ ਸਰਕਾਰ ਨੇ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਅਰੈਸਟ ਨਹੀਂ ਕੀਤਾ ਅਤੇ ਨਾ ਹੀ ਕੋਈ ਉਨ੍ਹਾਂ ਦੇ ਖਿਲਾਫ਼ ਕਾਰਵਾਈ ਕੀਤੀ। ਇਹ ਜਿਹੜਾ ਮਤਾ ਹੈ, ਇਹ ਬਹੁਤ ਵਧੀਆ ਹੈ ਔਰ ਸਰਕਾਰ ਨੂੰ ਬੜੀ ਦ੍ਰਿੜ੍ਹਤਾ ਨਾਲ ਇਸ ਤੇ ਕਾਬੂ ਪਾਉਣਾ ਚਾਹੀਦਾ ਹੈ ਔਰ ਐਨ.ਡੀ.ਪੀ.ਸੀ. ਜਿਹੜਾ ਐਕਟ ਹੈ, ਬਹੁਤ ਵਧੀਆ ਐਕਟ ਹੈ ਪਰ ਫਿਰ ਵੀ ਬਹੁਤ ਜ਼ਿਆਦਾ ਇਸ ਵਿੱਚ ਲਕੂਨੇ ਹਨ। ਉਨ੍ਹਾਂ ਸਾਰਿਆਂ ਨੂੰ ਪਲੱਗ ਕਰਨਾ ਚਾਹੀਦਾ ਹੈ। ਸਾਨੂੰ ਸਾਰੀਆਂ ਸਿਆਸੀ ਪਾਰਟੀਆਂ ਨੂੰ ਇਸ ਤੇ ਬਹੁਤ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਅਗਰ ਪੰਜਾਬ ਦਾ ਜਿਹੜਾ ਨੌਜਵਾਨ ਹੈ, ਉਹ ਹੀ ਖਤਮ ਹੋ ਗਿਆ ਤਾਂ ਮੇਰਾ ਖਿਆਲ ਹੈ ਕਿ ਸਾਡਾ ਪੰਜਾਬ ਬਿਲਕੁੱਲ ਭਾਰਤ ਦੇਸ਼ ਦੇ ਬਾਕੀ ਪ੍ਰਾਂਤਾਂ ਨਾਲੋਂ ਪਿੱਛੇ ਰਹਿ ਜਾਵੇਗਾ। ਸੋ, ਇਸ ਦੇ ਵਾਸਤੇ ਮੈਂ ਤਾਂ ਸਰਕਾਰ ਨੂੰ ਇਹੀ ਬੇਨਤੀ ਕਰਾਂਗਾ ਕਿ ਇਸ ਨੂੰ ਵਧੀਆ ਤਰੀਕੇ ਨਾਲ ਆਪਾਂ ਨੂੰ ਕੰਟਰੋਲ ਕਰਨਾ ਚਾਹੀਦਾ ਹੈ। ਜੈ ਹਿੰਦ। (ਥੰਪਿੰਗ)

**श्री सुनील कुमार जाखड़ ( अबोहर )** : आनरेबल चेयरमैन सर, मैं आप का शुक्रिया अदा करता हूँ कि आप ने इस तरह के अहम मुद्दे पर मुझे बोलने का मौका दिया है। जो यह रैज़ोल्यूशन लाली जी ने मूव किया है और जिस के ऊपर हमारे दूसरे मैंबर साहिबान ने बड़ी तफसील से इस मसले पर बात की है। बहुत सारे ईशू चले हैं और उन को पूरी तरह से टैकल किया है। प्रौफेसर दरबारी लाल जी ने जो बात की है नारकोटिक्स टैरारिज़म की, यह इस तरह का मुद्दा है, जिस को खास करके हम बार्डर के डिस्ट्रिक्ट वाले जो लोग हैं, इस को बहुत भुगत रहे हैं। न सिर्फ बार्डर डिस्ट्रिक्ट की बात है बल्कि इस को पूरा हमारा देश भुगत रहा है। जो इस टैरोरिज़म को फाईनैंस कर रहे हैं और इस में पाकिस्तान की इनवालवमैंट है। हमारे यहां इस किस्म के गलत एलीमैंटम इस को बढ़ावा दे रहे हैं। और मैं इससे पूरी तरह सहमत हूँ कि इस मुद्दे को जितना सख्ती से निपटा जाये वह कम है। कई बातों में हमें पोलीटिकल आसपैक्टस देखने होंगे। आज सबसे बड़ा मुद्दा जिसको हम खत्म करने के लिए आज अगर हम यह समझें कि कानून पास करके या नारकोटिकस प्रीवैनशन के ऊपर जो हमारे एगज़िसटिंग लाज़ हैं अगर उनको सख्ती से इम्पलीमैंट करें तो उससे यह समस्या हल हो जायेगी, ऐसी बात नहीं है। आज इसके लिए सोशल अवेयरनैस की जो ज़रूरत है उस पर प्रौफेसर साहिब ने जो कहा है उनसे मैं पूरी तरह से सहमत हूँ। हमारा एक ऐसा देश है जहां पर यह बिमारी बहुत ज़्यादा बढ़ चुकी है और इस पर सभी को विचार करना होगा।

चेयरमैन साहिब, मैं एक कंट्रोवर्शीयल सी बात कहने जा रहा हूँ पर जो गराऊंड रिएलटीज़ हैं उनसे हम आंखें नहीं मूंद सकते। आप भी और हमारे दूसरे साथी भी क्रास दि पार्टी लाईन जब भी वोट मांगने जाते हैं तो यह मुद्दा हमारे सामने आता है। अगर आज हम उस बात से आंख मूंदते हैं तो मैं कहूंगा कि उस से बिल्ली भाग नहीं जाएगी, उसी तरह खतरा है । आज यह जो मसला है नशे का इतना घर कर चुका है कि आज एक बिल पास कर देने से, रैज़ोल्यूशन ले आने से यह मिटेगा नहीं। इसकी जड़ें इतनी गहरी हैं उनसे निपटने के लिए ना सिर्फ एक कानून की ज़रूरत है बल्कि उसके साथ हमें यहां पर डी-एडिकशन के लिए भी इतना ही जोर देना होगा। डी-एडिकशन सैंटर खोलने होंगे जो हमारे यहां पर एन०जी०ओ० इस काम के लिए लगे हुए हैं उनका इसमें इनवालवमैंट बढ़ाना होगा। उनको सरकार की तरफ से मदद देनी होगी। खास करके प्रोफेसर साहिब ने एक बात कही है मैं समझता हूं मेरे सारे कुलीगज़ ने और प्रैस वालों ने नोटिस लिया होगा कि यह जो डरगज़ का मसला है यह न सिर्फ हमारे युवा बच्चों के अंदर बल्कि बच्चियों के अंदर, कालिजों के बाहर, गर्ल कालजिज़ के बाहर, स्कूलों के सामने इस किस्म के ड्रग पैडलाक मिलेंगे जो हमारी सोसायटी के साथ घिनौना काम कर रहे हैं और आज जो लोग उससे प्रभावित हो चुके हैं, उनके बारे भी हमें कुछ सोचना होगा। उनको इस बुरी लत से निकालने के लिए हमें कुछ करना होगा। सरकार को उनके अंदर एक एकटिव पार्टीसीपेशन करनी होगी, सरकार को उनमें लीड करना होगा। बहुत सारी ऐसी संस्थायें हैं जिनको अगर हम बढ़ावा दें तो हम बात पर अमल कर सकते हैं। एक बात जो मैं कह रहा था वह यह है कि हमारे कुछ ऐसे बूढ़े लोग हैं कुछ ऐसे साथी हैं जो अपनी लाइफ से फैड-अप हो चुके हैं, हम उनसे यह ऐक्सपैक्ट करें कि हमारा कानून पास होने से, उनको इस बुरी लत से छुड़वा सकते हैं तो यह एक रियलिस्टिक बात नहीं होगी। उसके लिए किसी किस्म का एक बोर्ड निश्चित किया जाये, किसी किस्म की प्रेस्क्रिपशन की बात की जाये। अगर आज हम देखें तो सब से ज्यादा इस लड़ाई के अंदर अगर किसी को जीत मिली है तो वह यूरपीय कंटरीज़ को मिली है जहां पर वह लोग इस मुद्दे को कंट्रोल कर सके हैं। चाइना की बात की गई है। चेयरमैन साहिब, चाइना की और हमारी गवर्नमैंट में बहुत फर्क है। हमारे यहां पर हम डैमोक्रेटिक तरीके से लोगों को अपने साथ जोड़ना चाहते हैं। चाइना में इस काम के लिए सख्ती के साथ निपटा गया। मेरे ख्याल में हम ऐसा यहां पर नहीं कर पायेंगे। हमें चारों तरफ देखकर इस मसले पर सोचना होगा कि किस तरह से यूरोपीय कंट्रीज़ या वैस्टरन सोसायटी ने इस मसले को निपटाया। जो लोग बुरी तरह से ऐडिक्ट हो चुके हैं उनको उस बिमारी से, लत से विदडराअ करवाने के लिए सरकार की तरफ से प्रीस्क्रिपशन दिये गए हैं और धीरे धीरे इस लत को रिडियूस करवाने की कोशिश की गई है। उसी लाईन के ऊपर चलते हुए मैं सदन से और सभी से आग्रह करूंगा कि हमारी सरकार को सोचना चाहिए कि किस किस्म के कदम उठाये जायें। कैसा एक बोर्ड कांस्टीच्यूट किया जाये ताकि जो लोग इस बुरी लत मे पड़े हुए हैं पहले तो उनको छुड़वाने की कोशिश की जाये। जो ऐसे असर में पहुंच चुके हैं जहां उनको इससे दूर नहीं किया जा सकता। उस मुद्दे को भी निगाह में रखा जाना चाहिये। तीसरी अहम बात मैं कहना चाहूंगा कि नारकोटिक्स का जो कानून है वह बहुत सख्त है। पिछले पांच साल के अंदर इस ऐक्ट को इतनी बुरी तरह इस्तेमाल किया गया कि पोलिटीकल वैनडेटा के लिए जो बेकसूर थे उन पर ड्रग पैडलर की मोहर लगा दी गई। जो हमारे साथी हैं उन के ऊपर नारकोटिक्स ऐक्ट के तहत झूठे केस बनाए गए। इस के लिए एक बॉडी का गठन किया जाए ताकि लोगों पर ज्यादती न हो। यह एक ऐसा मसला है जो कि बहुत महत्तवपूर्ण है। जो हमारी आने वाली युवा पीढ़ी है, हमारी संतान है वह हमें कभी माफ नहीं करेगी। इस किस्म के ड्रग पैडलर और यूज़र की बात करते हुए मैं इस रैज़ोल्यूशन की पूरी तरह से ताईद करता हूँ।

**ਸਰਦਾਰ ਹਰਜਿੰਦਰ ਸਿੰਘ ਠੇਕੇਦਾਰ (ਅੰਮ੍ਰਿਤਸਰ ਦੱਖਣੀ) :** ਮਾਨਯੋਗ ਚੇਅਰਮੈਨ ਸਾਹਿਬ, ਅੱਜ ਜਿਹੜਾ ਇਹ ਨਸ਼ਿਆਂ ਦੇ ਵਿਰੁੱਧ ਮੁੱਦਾ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਕ ਬਹੁਤ ਅਹਿਮ ਮੁੱਦਾ ਹੈ। ਪੰਜਾਬ ਦੇ ਅੰਦਰ ਜਿੱਥੇ ਪਿਛਲੇ 12 ਸਾਲ ਦੇ ਦੌਰਾਨ ਅੱਤਵਾਦ ਭੋਗਣਾ ਪਿਆ, ਉਸ ਦਾ ਇਹ ਦੂਸਰਾ ਹਿੱਸਾ ਹੈ। ਜਿੱਥੇ ਪੰਜਾਬ ਦੀ ਨੌਜਵਾਨ ਪੀੜ੍ਹੀ ਨੂੰ ਅੱਤਵਾਦ ਦੇ ਦੁਆਰਾ ਉਸ ਨੂੰ ਅੱਗੇ ਧੱਕ ਕੇ ਖਤਮ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ, ਹੁਣ ਇਸ ਵੇਲੇ ਇਹ ਦੂਸਰਾ ਅੱਤਵਾਦ ਪੰਜਾਬ ਦੇ ਅੰਦਰ ਆਇਆ ਹੈ। ਇਹ ਇਕ ਵੱਡੀ ਸਾਜ਼ਿਸ਼ ਦਾ ਹਿੱਸਾ ਹੈ। ਇਸ ਵੇਲੇ ਨੌਜਵਾਨ ਨਸ਼ਿਆਂ ਵਿਚ ਡੁੱਬਦੇ ਜਾ ਰਹੇ ਹਨ। ਇਸ ਵੇਲੇ ਮੁੱਦਾ ਇਕ ਖਤਰਨਾਕ ਮੋੜ ਉਪਰ ਪਹੁੰਚ ਚੁੱਕਿਆ ਹੈ। ਸਾਨੂੰ ਨੌਜਵਾਨ ਸਾਥੀਆਂ ਨੂੰ, ਸਾਰਿਆਂ ਨੂੰ ਰਲ ਕੇ ਇਸ ਪ੍ਰੋਗਰਾਮ ਨੂੰ ਅੱਗੇ ਲਿਜਾਣਾ ਚਾਹੀਦਾ ਹੈ। ਜਿਸ ਤਰ੍ਹਾਂ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਕੁਰੱਪਸ਼ਨ ਵਿਰੁੱਧ ਇਕ ਮੁਹਿੰਮ ਛੇੜ ਰੱਖੀ ਹੈ ਔਰ ਪੰਜਾਬ ਦੇ ਹਰ ਵਰਗ ਦੀ ਇਸ ਉਤੇ ਨਿਗਾਹ ਹੈ। ਇਸੇ ਤਰ੍ਹਾਂ ਡਰੱਗਜ਼ ਵਿਰੁੱਧ ਵੀ ਉਸੇ ਤਰ੍ਹਾਂ ਦੀ ਹੀ ਮੁਹਿੰਮ ਚਲਾਉਣੀ ਚਾਹੀਦੀ ਹੈ। ਨੌਜਵਾਨ ਇਸ ਨੂੰ ਸ਼ੌਕੀਆਂ ਅਪਣਾਉਂਦੇ ਹਨ ਤੇ ਉਸ ਤੋਂ ਬਾਅਦ ਇਸ ਦੇ ਗੁਲਾਮ ਹੋ ਕੇ ਰਹਿ ਜਾਂਦੇ ਹਨ ਜਿਸ ਕਾਰਨ ਤੇਜ਼ੀ ਨਾਲ ਘਰਾਂ ਦੇ ਘਰ ਬਰਬਾਦ ਹੋਈ ਜਾ ਰਹੇ ਹਨ। ਇਥੇ ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਜਿਥੇ ਨੌਜਵਾਨ ਨਸ਼ਿਆਂ ਵਿਚ ਰੁਲ ਰਹੇ ਹਨ, ਉੱਥੇ ਮਾਂ ਬਾਪ ਵੀ ਇਸ ਵਿਚ ਕਸੂਰਵਾਰ ਹਨ। ਸਾਰੀਆਂ ਗੱਲਾਂ ਸਰਕਾਰ ਉਪਰ ਛੱਡ ਕੇ ਇਸ ਮਾਮਲੇ ਦਾ ਹੱਲ ਨਹੀਂ ਹੋ ਸਕਦਾ। ਮਾਤਾ ਪਿਤਾ ਦਾ ਰੋਲ ਵੀ ਇਸ ਵਿਚ ਬਹੁਤ ਵੱਡਾ ਹੈ। ਬੱਚਿਆਂ ਨੂੰ ਆਪਣੇ ਤੋਂ ਪਰ੍ਹੇ ਰੱਖਣਾ, ਬੱਚਿਆਂ ਨੂੰ ਪੂਰਾ ਟਾਈਮ ਨਾ ਦੇਣਾ ਜਿਸ ਕਾਰਨ ਭੈੜੀਆਂ ਸੁਸਾਇਟੀਆਂ ਵਿਚ ਜਾ ਕੇ ਉਹ ਨਸ਼ਿਆਂ ਦਾ ਸਹਾਰਾ ਲੈ ਕੇ ਟਾਈਮ ਪਾਸ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਮੈਂ ਇੱਥੇ ਇਹ ਵੀ ਕਹਾਂਗਾ ਕਿ ਇਸ ਵੇਲੇ ਇਹ ਮਸਲਾ ਇਕ ਭਿਆਨਕ ਮੋੜ ਤੇ ਪਹੁੰਚ ਚੁੱਕਾ ਹੈ। ਇਸ ਨਾਲ ਕਈ ਨੌਜਵਾਨ ਨਸ਼ਿਆਂ ਨੂੰ ਛੱਡਣ ਦੀ ਕੋਸ਼ਿਸ਼ ਵੀ ਕਰ ਰਹੇ ਹਨ। ਉਨ੍ਹਾਂ ਨੂੰ ਕਈ ਨਸ਼ਾ ਛੁਡਾਊ ਕੈਂਪ ਜਾਂ ਸੰਸਥਾਵਾਂ ਪੂਰੀਆਂ ਸਹੂਲਤਾਂ ਨਹੀਂ ਦੇ ਰਹੀਆਂ ਹਨ। ਨਾ ਹੀ ਲੋਕਾਂ ਨੂੰ ਇਹ ਜਾਣਕਾਰੀ ਦਿੱਤੀ ਜਾ ਰਹੀ ਹੈ ਕਿ ਜਿਹੜੇ ਲੋਕ ਇਨ੍ਹਾਂ ਨਸ਼ਿਆਂ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਇਹ ਸਹੂਲਤਾਂ ਮਿਲਣਗੀਆਂ। ਹਸਪਤਾਲਾਂ ਵਿਚ ਜਾਂ ਹੋਰ ਥਾਵਾਂ ਉਤੇ ਕੈਂਪ ਲਗਾਏ ਜਾਣ ਜਾਂ ਪਿੰਡ ਪਿੰਡ ਜਾ ਕੇ ਇਨ੍ਹਾਂ ਦੀ ਜਾਣਕਾਰੀ ਹੀ ਦਿੱਤੀ ਜਾਵੇ, ਇਹ ਬਹੁਤ ਜ਼ਰੂਰੀ ਹੈ। ਮੈਂ ਇਹ ਗੱਲ ਦੇਖਦਾ ਹਾਂ ਕਿ ਟੀ.ਵੀ., ਅਖਬਾਰਾਂ ਵਿਚ ਨਸ਼ਿਆਂ ਦੀ ਜੋ ਐਡ ਆਉਂਦੀ ਹੈ, ਉਸ ਦਾ ਵੀ ਵੱਡਾ ਭਿਆਨਕ ਰੋਲ ਹੈ। ਜਦੋਂ ਇਹ ਐਡ ਟੀ.ਵੀ. ਅਖਬਾਰਾਂ ਵਿਚ ਆਉਂਦੇ ਹਨ ਉਸ ਨੂੰ ਦੇਖ ਕੇ ਨੌਜਵਾਨਾਂ ਉਤੇ ਬੜਾ ਅਸਰ ਪੈਂਦਾ ਹੈ। ਉਹ ਉਸ ਨੂੰ ਦੇਖ ਕੇ ਅਪਨਾਉਣ ਦੀ ਕੋਸ਼ਿਸ਼ ਕਰਦੇ ਹਨ ਤੇ ਨਸ਼ਿਆਂ ਦੇ ਗੁਲਾਮ ਹੋ ਕੇ ਰਹਿ ਜਾਂਦੇ ਹਨ। ਬਹੁਤ ਸਾਰੀਆਂ ਇਹੋ ਜਿਹੀਆਂ ਗੱਲਾਂ ਉਪਰ ਧਿਆਨ ਦੇਣ ਦੀ ਲੋੜ। ਹੈ ਅਗਰ ਅਸੀਂ ਇਨ੍ਹਾਂ ਚੀਜ਼ਾਂ ਦੇ ਵੱਲ ਧਿਆਨ ਨਾ ਦਿੱਤਾ ਤਾਂ ਆਉਣ ਵਾਲੇ ਸਮੇਂ ਵਿੱਚ ਇਹ ਇੱਕ ਬਹੁਤ ਹੀ ਭਿਆਨਕ ਸਮਾਂ ਬਣ ਕੇ ਸਾਬਤ ਹੋ ਸਕਦਾ ਹੈ। ਸਕੂਲਾਂ ਦੇ ਵਿੱਚ ਬੱਚਿਆਂ ਨੂੰ ਜਿੱਥੇ ਕਿ ਮੈਂ ਸਮਝਦਾ ਹਾਂ ਕਿ ਹੋਰ ਜਾਣਕਾਰੀ ਦਿੱਤੀ ਜਾਂਦੀ ਹੈ, ਉਥੇ ਇਹ ਇੱਕ ਲਾਜ਼ਮੀ ਸਬਜੈਕਟ ਹੋਣਾ ਚਾਹੀਦਾ ਹੈ ਕਿ ਬੱਚਿਆਂ ਨੂੰ ਸਕੂਲਾਂ/ਕਾਲਜਾਂ ਦੇ ਵਿੱਚ ਇਸ ਬਾਰੇ ਜਾਣਕਾਰੀ, ਨਸ਼ਿਆਂ ਬਾਰੇ ਜਾਣਕਾਰੀ ਦਿੱਤੀ ਜਾਵੇ। ਇਹ ਦੱਸਿਆ ਜਾਵੇ ਕਿ ਇਨ੍ਹਾਂ ਨਸ਼ਿਆਂ ਕਰਕੇ ਇੱਕ ਨੌਜਵਾਨ ਦਾ, ਸਾਥੀ ਦਾ ਕੀ ਨੁਕਸਾਨ ਹੋ ਰਿਹਾ ਹੈ। ਇਸ ਦੇ ਬਾਰੇ ਜਾਣਕਾਰੀ ਦੇਣੀ ਬਹੁਤ ਹੀ ਜ਼ਰੂਰੀ ਹੈ ਕਿਉਂਕਿ ਜਾਣਕਾਰੀ ਨਾ ਹੋਣ ਕਾਰਨ ਲੋਕ ਜਿਹੜੇ ਹਨ, ਉਹ ਨਸ਼ਿਆਂ ਦੇ ਵਿੱਚ ਜਾ ਰਹੇ ਹਨ। ਇਸ ਦੇ ਬਾਰੇ ਸਾਨੂੰ ਸਾਰਿਆਂ ਨੂੰ ਜੋ ਇੱਥੇ ਮੈਂਬਰ ਸਾਹਿਬਾਨ ਨੇ ਸੁਝਾਓ ਦਿੱਤੇ ਹਨ, ਮੈਂ ਸਮਝਦਾ ਹਾਂ ਕਿ ਇਸ ਨੂੰ ਰਲ ਮਿਲ ਕੇ ਆਪਣਾ ਇੱਕ ਫਰਜ਼ ਸਮਝਕੇ ਨਿਭਾਇਆ ਜਾਵੇ ਤਾਂ ਹੀ ਸਾਡੇ ਦੇਸ਼ ਦਾ ਨਸ਼ਿਆਂ ਤੋਂ ਛੁਟਕਾਰਾ ਹੋ ਸਕਦਾ ਹੈ।

**ਸ੍ਰੀ ਸਭਾਪਤੀ :** ਕੋਈ ਮੈਂਬਰ ਸਾਹਿਬਾਨ ਅਗਰ ਬੋਲਣਾ ਚਾਹੁੰਦਾ ਹੋਵੇ। ਹੁਣ ਚੌਧਰੀ ਸੰਤੋਖ ਸਿੰਘ ਜੀ, ਸਮਾਜਿਕ ਸੁਰੱਖਿਆ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਬੋਲਣਗੇ।

**ਸਮਾਜਿਕ ਸੁਰੱਖਿਆ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਚੌਧਰੀ ਸੰਤੋਖ ਸਿੰਘ) :** ਚੇਅਰਮੈਨ ਸਾਹਿਬ, ਅੱਜ ਇੱਕ ਬਹੁਤ ਹੀ ਮਹੱਤਵਪੂਰਨ ਮਤਾ ਸਰਦਾਰ ਕੰਵਲਜੀਤ ਸਿੰਘ ਲਾਲੀ ਜੀ

ਨੇ ਲਿਆਂਦਾ ਹੈ। ਮੈਂ ਸਮਝਦਾ ਹਾਂ ਕਿ ਅੱਜ ਦੇ ਸਮੇਂ ਵਿੱਚ, ਅੱਜ ਦਾ ਜੋ ਦੌਰ ਪੰਜਾਬ ਵਿੱਚ ਚਲ ਰਿਹਾ ਹੈ, ਉਸ ਵਾਸਤੇ ਇਹ ਮਤਾ ਬਹੁਤ ਜ਼ਰੂਰੀ ਸੀ ਕਿਉਂਕਿ ਇੱਕ ਬਹੁਤ ਵੱਡੀ ਸਮਾਜਿਕ ਬੁਰਾਈ ਪਿਛਲੇ ਪੰਜਾਂ ਸਾਲਾਂ ਤੋਂ ਖਾਸ ਕਰਕੇ ਪੰਜਾਬ ਵਿੱਚ ਆਈ ਹੈ। ਸਾਨੂੰ ਇਹ ਕਹਿੰਦੇ ਹੋਏ ਅਫਸੋਸ ਹੁੰਦਾ ਹੈ ਕਿ ਪੰਜਾਬ ਦੀ ਧਰਤੀ ਜਿਸ ਨੂੰ ਹਿੰਦੁਸਤਾਨ ਦਾ ਹਮੇਸ਼ਾ ਸਿਰਤਾਜ ਮੰਨਿਆ ਜਾਂਦਾ ਰਿਹਾ ਹੈ, ਉਹ ਪੰਜਾਬ ਦੀ ਧਰਤੀ, ਜਿਸ ਦੇ ਗਭਰੂ, ਜਿਸ ਦੇ ਜਵਾਨ ਜਿੱਥੇ ਖੇਤੀ ਦੇ ਸੈਕਟਰ ਵਿੱਚ ਬਹੁਤ ਹੀ ਵੱਡੇ ਮਿਹਨਤੀ ਮੰਨੇ ਜਾਂਦੇ ਸਨ, ਉਹ ਪੰਜਾਬ ਦੇ ਨੌਜਵਾਨ ਜਿਨ੍ਹਾਂ ਨੂੰ ਦੇਸ਼ ਦੀਆਂ ਸਰਹੱਦਾਂ ਤੇ ਰਾਖੀ ਕਰਨ ਵਿੱਚ ਸਭ ਨਾਲੋਂ ਅੱਗੇ ਮੰਨਿਆ ਜਾਂਦਾ ਸੀ, ਉਹ ਪੰਜਾਬ ਦੀ ਧਰਤੀ ਜਿਸ ਦੇ ਨੌਜਵਾਨ, ਸ਼ਹੀਦ ਏ-ਆਜ਼ਮ ਸਰਦਾਰ ਭਗਤ ਸਿੰਘ ਵਰਗਿਆਂ ਨੇ ਦੇਸ਼ ਨੂੰ ਗੁਲਾਮੀ ਤੋਂ ਬਾਹਰ ਕੱਢਿਆ, ਦੇਸ਼ ਨੂੰ ਆਜ਼ਾਦ ਕਰਾਇਆ, ਆਪਣੀਆਂ ਸ਼ਹਾਦਤਾਂ ਦਿੱਤੀਆਂ ਔਰ ਉਹ ਪੰਜਾਬ ਦੀ ਪਵਿੱਤਰ ਧਰਤੀ ਜਿੱਥੇ ਗੁਰੂ ਨਾਨਕ ਦੇਵ ਜੀ, ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ, ਗੁਰੂ ਰਵੀਦਾਸ ਜੀ ਅਤੇ ਭਗਤ ਕਬੀਰ ਵਰਗੇ ਮਹਾਨ ਗੁਰੂ, ਰਿਸ਼ੀ ਤੇ ਮੁਨੀ ਹੋਏ ਹਨ, ਅੱਜ ਸਾਨੂੰ ਇਸ ਗੱਲ ਦਾ ਦੁੱਖ ਹੈ ਕਿ ਉਹੀ ਪੰਜਾਬ ਦੀ ਧਰਤੀ ਅੱਜ ਬਹੁਤ ਹੀ ਬੁਰੀ ਤਰ੍ਹਾਂ ਨਸ਼ਿਆਂ ਦੇ ਵਿੱਚ ਘਿਰੀ ਹੋਈ ਹੈ। ਅੱਜ ਸਾਨੂੰ ਇਸ ਗੱਲ ਦਾ ਬੜਾ ਭਾਰੀ ਦੁੱਖ ਹੈ ਕਿ ਅੱਜ ਪੰਜਾਬ ਦੇ ਗਭਰੂ ਅਤੇ ਪੰਜਾਬ ਦੇ ਬੱਚੇ ਜਿਹੜੇ ਸਕੂਲਾਂ ਵਿੱਚ ਪੜ੍ਹਦੇ ਹਨ, ਉਨ੍ਹਾਂ ਨੂੰ ਵੀ ਨਸ਼ਿਆਂ ਦੀ ਬਹੁਤ ਵੱਡੀ ਲੱਤ ਲੱਗ ਗਈ ਹੈ। ਅਸੀਂ ਸੁਣਿਆ ਕਰਦੇ ਸੀ ਕਿ ਪਹਿਲਾਂ ਅਫੀਮ, ਡੋਡੇ, ਭੁੱਕੀ ਅਤੇ ਸ਼ਰਾਬ ਦਾ ਹੀ ਸੇਵਨ ਲੋਕ ਕਰਦੇ ਸਨ ਪਰ ਅੱਜ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਦੇ ਵਿੱਚ ਲੋਕ ਸਮੈਕ ਅਤੇ ਖਾਂਸੀ ਦੀਆਂ ਦਵਾਈਆਂ, ਬੂਟ ਪਾਲਿਸ਼ ਕਰਨ ਵਾਲੀ ਪਾਲਿਸ਼ ਨੂੰ ਬਰੈੱਡ ਤੇ ਲਾ ਕੇ ਖਾਂਦੇ ਹਨ। ਹੋਰ ਵੀ ਬੜੇ ਦੁੱਖ ਦੀ ਗੱਲ ਹੈ ਕਿ ਪੇਂਡੂ ਇਲਾਕਿਆਂ ਵਿੱਚ ਜਿਹੜੇ ਮੱਝਾਂ ਨੂੰ ਦੁੱਧ ਉਤਾਰਣ ਵਾਸਤੇ ਟੀਕੇ ਲਾਏ ਜਾਂਦੇ ਹਨ, ਸਾਡੇ ਧਿਆਨ ਵਿੱਚ ਆਇਆ ਹੈ ਕਿ ਉਨ੍ਹਾਂ ਨੂੰ ਵੀ ਸੋਢਿਆਂ ਵਿੱਚ ਪਾ ਕੇ ਪੀਂਦੇ ਹਨ। ਸੋ ਜਿਸ ਧਰਤੀ ਦਾ, ਜਿਸ ਰਾਜ ਦਾ ਇੰਨਾ ਵੱਡਾ ਇਤਿਹਾਸ ਹੋਵੇ, ਅੱਜ ਅਗਰ ਇਸ ਰਾਜ ਦੇ ਬੱਚੇ, ਇਸ ਦੇ ਗੱਭਰੂ, ਇਸ ਦੇ ਨੌਜਵਾਨ ਇਸ ਤਰ੍ਹਾਂ ਦੀਆਂ ਨਸ਼ਿਆਂ ਵਾਲੀਆਂ ਚੀਜ਼ਾਂ ਵੱਲ ਆਕਰਸ਼ਿਤ ਹੋਣ ਤਾਂ ਮੈਂ ਸਮਝਦਾ ਹਾਂ ਕਿ ਸਚਮੁੱਚ ਹੀ ਇਹ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ।

*12.34 ਵਜੇ ਬਾਅਦ ਦੁਪਹਿਰ

**(* ਇਸ ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)**

ਸਚਮੁੱਚ ਅੱਜ ਸੋਚਣ ਦੀ ਲੋੜ ਹੈ। ਸਚਮੁੱਚ ਵਿਚਾਰਨ ਦੀ ਲੋੜ ਹੈ ਕਿ ਕਿਸ ਤਰ੍ਹਾਂ ਸੂਬੇ ਦੇ ਇਨ੍ਹਾਂ ਨੌਜਵਾਨਾਂ ਨੂੰ, ਇਨ੍ਹਾਂ ਬੱਚਿਆਂ ਨੂੰ ਇੰਨੀ ਵੱਡੀ ਸਮਾਜਿਕ ਬੁਰਾਈ, ਇਨ੍ਹਾਂ ਨਸ਼ਿਆਂ ਵਿਚੋਂ ਕੱਢਿਆ ਜਾਵੇ। ਠੀਕ ਹੈ ਸਰਕਾਰ ਨੇ ਬਹੁਤ ਕੁੱਝ ਕਰਨਾ ਹੁੰਦਾ ਹੈ। ਅਫੈਕਟਿਵ ਸਟੈਪਸ ਸਰਕਾਰ ਨੇ ਲੈਣੇ ਹੁੰਦੇ ਹਨ। ਜਿਸ ਤਰ੍ਹਾਂ ਇਹ ਬੁਰਾਈ ਵਧੀ ਹੈ, ਅੱਜ ਜ਼ਰੂਰਤ ਹੈ ਕਿ ਸੂਬੇ ਵਿੱਚ, ਸਮਾਜ ਵਿੱਚ ਜਾਗਰੂਕਤਾ ਲਿਆਂਦੀ ਜਾਵੇ, ਇੱਕ ਅਵੇਅਰਨੈੱਸ ਲਿਆਂਦੀ ਜਾਵੇ ਤਾਂ ਕਿ ਇਸ ਤਰ੍ਹਾਂ ਦੀਆਂ ਬਹੁਤ ਵੱਡੀਆਂ ਲਾਹਨਤਾਂ ਨੂੰ, ਨਸ਼ਿਆਂ ਨੂੰ ਦੂਰ ਕੀਤਾ ਜਾਵੇ। ਅੱਜ ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਟੈਰੋਰਿਜ਼ਮ ਦਾ ਯੁਗ ਸੀ ਅਤੇ ਪੰਜਾਬ ਅਤਿਵਾਦ ਵਿਚ ਘਿਰਿਆ ਹੋਇਆ ਸੀ। ਉਸ ਵਕਤ ਪੰਜਾਬ ਦੇ ਵਿਚ ਬਹੁਤ ਸਾਰੀਆਂ ਜਥੇਬੰਦੀਆਂ ਜਿਹੜੀਆਂ ਆਪਣੇ ਆਪ ਨੂੰ ਰਾਜਨੀਤਿਕ ਪਾਰਟੀਆਂ ਵੀ ਸਮਝਦੀਆਂ ਸਨ, ਉਨ੍ਹਾਂ ਨੇ ਅਤਿਵਾਦ ਨੂੰ ਬੜ੍ਹਾਵਾ ਦਿੱਤਾ। ਅਤਿਵਾਦ ਦੀ ਆੜ ਵਿਚ ਸਾਡੇ ਗਵਾਂਢੀ ਦੇਸ਼ ਵਿਚੋਂ ਨਸ਼ੀਲੀਆਂ ਦਵਾਈਆਂ ਦੀ ਸਮਗਲਿੰਗ ਉਸ ਵਕਤ ਸ਼ੁਰੂ ਹੋਈ। ਮੈਂ ਧੰਨਵਾਦ ਕਰਦਾ ਹਾਂ ਸਰਦਾਰ ਬੇਅੰਤ ਸਿੰਘ ਜੀ ਦਾ ਜਿਨ੍ਹਾਂ ਨੇ ਆ ਕੇ ਅਤਿਵਾਦ ਨੂੰ ਦੂਰ ਹੀ ਨਹੀਂ ਕੀਤਾ ਬਲਕਿ ਖਤਮ ਕੀਤਾ। ਪੰਜਾਬ ਵਿਚ ਸ਼ਾਂਤੀ ਦਾ ਯੁਗ ਆਰੰਭ ਹੋਇਆ। ਪੰਜਾਬ ਵਿਚ ਸਮਾਜਿਕ ਬੁਰਾਈਆਂ ਨੂੰ ਦੂਰ ਕਰਨ ਦਾ ਪੂਰਾ ਯਤਨ ਕੀਤਾ ਅਤੇ ਪੰਜਾਬ ਦਾ ਵਿਕਾਸ ਆਰੰਭ ਹੋਇਆ। ਪੰਜਾਬ ਦੇ ਨੌਜਵਾਨ ਉਸਾਰੂ ਕੰਮਾਂ ਵੱਲ ਲੱਗੇ। ਜਦੋਂ ਕਾਂਗਰਸ ਦਾ ਦੌਰ ਖਤਮ ਹੋਇਆ ਤਾਂ ਬੜੇ ਹੀ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਸਾਹਮਣੇ ਬੈਠਣ ਵਾਲੇ ਸਾਥੀ ਉਠ ਕੇ ਚਲੇ ਗਏ ਹਨ ਜਦ ਕਿ ਅੱਜ ਇਕ ਬੜੇ ਮਹੱਤਵਪੂਰਨ ਵਿਸ਼ੇ ਤੇ ਹਾਊਸ ਵਿਚ ਡਿਸਕਸ਼ਨ ਹੋਣੀ ਸੀ। ਅੱਜ ਪੰਜਾਬ ਦੇ ਨੌਜਵਾਨ ਗਭਰੂ ਇਕ ਪਾਰਟੀ ਦੇ ਨਹੀਂ ਬਲਕਿ ਉਹ ਨੌਜਵਾਨ ਗਭਰੂ ਸਾਰੀਆਂ ਪਾਰਟੀਆਂ ਦੇ ਹਨ। ਪਰ ਬੜੇ

[ਸਮਾਜਿਕ ਸੁਰੱਖਿਆ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ]

ਅਫਸੋਸ ਦੀ ਗੱਲ ਹੈ ਕਿ ਅੱਜ ਇਕ ਬੜੇ ਹੀ ਮਹੱਤਵਪੂਰਨ ਰੈਜ਼ੋਲਿਊਸ਼ਨ ਤੇ ਬਹਿਸ ਹੋਣੀ ਸੀ ਪਰ ਉਹ ਆਪਣੀਆਂ ਸੀਟਾਂ ਛੱਡ ਕੇ ਬਾਹਰ ਚਲੇ ਗਏ। ਉਹ ਕਿਉਂ ਚਲੇ ਗਏ, ਕਿਉਂਕਿ ਪਿਛਲੇ ਪੰਜਾਂ ਸਾਲਾਂ ਵਿਚ ਨਸ਼ੀਲੀਆਂ ਦਵਾਈਆਂ ਦੀ ਵਰਤੋਂ ਦਾ ਬੋਲ ਬਾਲਾ ਸੀ। ਮੈਂ ਕਹਿ ਸਕਦਾ ਹਾਂ ਕਿ ਵੱਡੇ ਵੱਡੇ ਧਨਾਢ ਲੋਕ ਅਤੇ ਰਾਜਨੀਤਿਕ ਪਾਰਟੀ ਦੇ ਮੰਤਰੀ ਅਤੇ ਆਗੂ ਉਹ ਵੀ ਤਸਕਰੀਆਂ ਵਿਚ ਇਨਵਾਲਵਡ ਸਨ। ਅੰਮ੍ਰਿਤਸਰ ਜ਼ਿਲ੍ਹੇ ਦੇ ਮੇਰੇ ਸਾਥੀ ਬੈਠੇ ਹਨ। ਪ੍ਰੋਫੈਸਰ ਦਰਬਾਰੀ ਲਾਲ ਜੀ ਨੇ ਸੁਝਾਓ ਦਿੱਤੇ ਹਨ, ਉਹ ਸਾਡੇ ਧਿਆਨ ਵਿਚ ਹਨ, ਨੋਟਿਸ ਵਿਚ ਹਨ। ਪਿਛਲੀ ਸਰਕਾਰ ਦੇ ਸਮੇਂ ਅਕਾਲੀ ਦਲ ਦੇ ਵੱਡੇ ਵੱਡੇ ਮੰਤਰੀ ਸਨ, ਉਸ ਵਕਤ ਅੰਮ੍ਰਿਤਸਰ ਸ਼ਹਿਰ ਵਿਚ ਅਤੇ ਡਿਸਟ੍ਰਿਕਟ ਅੰਮ੍ਰਿਤਸਰ ਵਿਚ ਗਵਾਂਢੀ ਦੇਸ਼ ਵਿਚੋਂ ਸਮੈਕ ਦੀ ਤਸਕਰੀ ਸ਼ੁਰੂ ਹੋਈ। ਮੇਰੇ ਸਾਥੀ ਸਰਦਾਰ ਤਰਲੋਚਨ ਸਿੰਘ ਜੀ ਨੇ ਬੋਲਦਿਆਂ ਦੱਸਿਆ ਕਿ ਦੂਸਰੇ ਜ਼ਿਲ੍ਹਿਆਂ ਵਿਚ ਵੀ ਸਮਗਲਿੰਗ ਕਰਨ ਵਿਚ ਇਹ ਇਨਵਾਲਵਡ ਸਨ। ਇਹ ਇਕ ਬਹੁਤ ਹੀ ਗੰਭੀਰ ਮਸਲਾ ਸੀ ਜੋ ਕਿ ਪੰਜਾਬ ਦੇ ਨੌਜਵਾਨਾਂ ਦਾ ਸੀ। ਸਾਹਮਣੇ ਬੈਠੇ ਵੀਰ ਉਠ ਕੇ ਚਲੇ ਗਏ ਪਰ ਚਾਹੀਦਾ ਇਹ ਸੀ ਕਿ ਉਹ ਇਸ ਮਸਲੇ ਤੇ ਡਿਸਕਸ਼ਨ ਕਰਦੇ ਅਤੇ ਆਪਣੇ ਸੁਝਾਓ ਦਿੰਦੇ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਉਨ੍ਹਾਂ ਨੂੰ ਪੰਜਾਬ ਦੇ ਨੌਜਵਾਨਾਂ, ਗਭਰੂਆਂ ਦਾ ਕੋਈ ਹਿਤ ਨਹੀਂ ਹੈ। ਪੰਜਾਬ ਦੇ ਲੋਕਾਂ ਦਾ ਕੋਈ ਹਿਤ ਨਹੀਂ ਹੈ। ਸਪੀਕਰ ਸਾਹਿਬ, ਉਨ੍ਹਾਂ ਦਾ ਸਿਰਫ ਇਕੋ ਇਕ ਮਕਸਦ ਹੈ ਸੱਤਾ ਹਾਸਲ ਕਰਨਾ ਅਤੇ ਲੁੱਟ ਖਸੁੱਟ ਕਰਨਾ। ਪਿੱਛੇ ਪੰਜਾਬ ਵਿਚ ਨੌਕਰੀਆਂ ਵੇਚੀਆਂ ਗਈਆਂ ਅਤੇ ਇਹ ਸਿਲਸਿਲਾ ਉਨ੍ਹਾਂ ਦੇ ਰਾਜ ਵਿਚ ਚਲਦਾ ਰਿਹਾ। ਇਹ ਸਿਲਸਿਲਾ ਕਿਉਂ ਸ਼ੁਰੂ ਹੋਇਆ ? ਸਪੀਕਰ ਸਾਹਿਬ, ਇਕ ਨੌਜਵਾਨ ਨੂੰ ਵੱਡੀ ਨੌਕਰੀ ਦੋ ਕਰੋੜ ਰੁਪਏ ਲੈ ਕੇ ਦਿੱਤੀ। ਭਾਵੇਂ ਇਕ ਕਲਾਸ-4 ਦਾ ਮੁਲਾਜ਼ਮ ਰੱਖਣਾ ਸੀ ਉਸ ਤੋਂ 50 ਹਜ਼ਾਰ ਤੋਂ 1 ਲੱਖ ਰੁਪਏ ਤੱਕ ਲਏ। ਹੋਰ ਇਨ੍ਹਾਂ ਦੇ ਰਾਜ ਵਿਚ ਕੀ ਹੋਣਾ ਸੀ। ਇਹ ਸਾਰਾ ਕੁਝ ਮੇਰੇ ਸਾਥੀਆਂ ਨੇ ਆਊਟ ਆਫ ਫਰੱਸਟਰੇਸ਼ਨ ਕੀਤਾ ਹੈ। ਪਿਛਲੇ ਪੰਜ ਸਾਲਾਂ ਵਿਚ ਪਿਛਲੀ ਸਰਕਾਰ ਨੇ ਕਿਸੇ ਵੀ ਨੌਜਵਾਨ ਵੱਲ ਧਿਆਨ ਨਹੀਂ ਦਿੱਤਾ, ਨੌਜਵਾਨਾਂ ਦੀ ਭਲਾਈ ਲਈ ਕੋਈ ਕਦਮ ਨਹੀਂ ਚੁਕਿਆ। ਜਿਹੜੇ ਬਹੁਤ ਵੱਡੇ ਵੱਡੇ ਅਮੀਰ ਆਦਮੀ ਸਨ ਜਾਂ ਨੇਤਾ ਸਨ ਉਨ੍ਹਾਂ ਦੇ ਬੱਚਿਆਂ ਨੂੰ ਹੀ ਨੌਕਰੀਆਂ ਮਿਲੀਆਂ। ਜੇਕਰ ਸਾਡੇ ਨੌਜਵਾਨ ਬੱਚੇ ਇਸ ਤਰ੍ਹਾਂ ਦੀਆਂ ਨਸ਼ੀਲੀਆਂ ਦਵਾਈਆਂ ਵਰਤਣ ਤਾਂ ਸਾਡੇ ਤੇ ਲਾਹਨਤ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਦੀ ਸਰਕਾਰ ਬਣੀ ਹੈ ਜਿਸ ਨੇ ਬਣਨ ਤੋਂ ਪਹਿਲਾਂ ਹੀ ਪੰਜਾਬ ਦੇ ਲੋਕਾਂ ਨੂੰ ਅਤੇ ਪੰਜਾਬ ਦੇ ਤਮਾਮ ਵਰਗਾਂ ਦੇ ਲੋਕਾਂ ਨੂੰ ਇਹ ਕਿਹਾ ਸੀ ਕਿ ਅਗਰ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਬਣਦੀ ਹੈ ਤਾਂ ਪੰਜਾਬ ਦੇ ਲੋਕਾਂ ਨੂੰ ਸਾਫ-ਸੁਥਰਾ ਪ੍ਰਸ਼ਾਸਨ ਦੇਣ ਦਾ ਪੂਰਾ ਯਤਨ ਕਰੇਗੀ। ਅਸੀਂ ਪੰਜਾਬ ਵਿਚੋਂ ਕੁਰੱਪਸ਼ਨ ਦੀ ਲਾਹਨਤ ਨੂੰ ਜੜ੍ਹੋਂ ਉਖਾੜ ਕੇ ਸੁਟਾਂਗੇ। ਸਾਨੂੰ ਖੁਸ਼ੀ ਹੈ ਕਿ ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਦੀ ਆਰਥਿਕਤਾ ਨੂੰ ਮਜ਼ਬੂਤ ਕਰਨ ਅਤੇ ਕੁਰੱਪਸ਼ਨ ਨੂੰ ਖਤਮ ਕਰਨ ਵਿਚ ਸਾਨੂੰ ਬਹੁਤ ਸਫਲਤਾ ਮਿਲੀ ਹੈ ਅਤੇ ਇਸ ਵਿਚ ਹੋਰ ਵੀ ਵਧੇਰੇ ਕਾਮਯਾਬੀ ਹਾਸਲ ਹੋਵੇਗੀ। ਇਹ ਤਾਂ ਹਾਲੇ ਸ਼ੁਰੂਆਤ ਹੈ ਅਤੇ ਸਾਨੂੰ ਬਹੁਤ ਵੱਡੀਆਂ ਕਾਮਯਾਬੀਆਂ ਹਾਸਲ ਹੋਈਆਂ ਹਨ। ਅੱਜ ਪੰਜਾਬ ਦੇ ਗਭਰੂਆਂ, ਨੌਜਵਾਨਾਂ ਵਿਚ ਇਹ ਕਾਨਫੀਡੈਂਸ ਆਇਆ ਹੈ ਕਿ ਅੱਜ ਉਨ੍ਹਾਂ ਨੂੰ ਨੌਕਰੀਆਂ ਮਿਲਣਗੀਆਂ ਅਤੇ ਜੋ ਪੰਜਾਬ ਨੂੰ ਵੇਚਿਆ ਜਾ ਰਿਹਾ ਸੀ, ਉਹ ਕੰਮ ਖਤਮ ਹੋਵੇਗਾ। ਜੋ ਮੈਂਬਰ ਸਾਹਿਬਾਨ ਇਸ ਮਹੱਤਵਪੂਰਨ ਰੈਜ਼ੋਲਿਊਸ਼ਨ ਤੇ ਅੱਜ ਬੋਲੇ ਹਨ, ਉਨ੍ਹਾਂ ਸਾਰਿਆਂ ਨੇ ਬਹੁਤ ਵੱਡਮੁੱਲੇ ਸੁਝਾਓ ਦਿੱਤੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਬਿਲਕੁਲ ਵਚਨ-ਬੱਧ ਹੈ ਕਿ ਪੰਜਾਬ ਦੇ ਸਮਾਜ ਦੀ ਸੁਰੱਖਿਆ ਕਰਨੀ ਹੈ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਇਸ ਵਾਸਤੇ ਕਈ ਇਨਕਲਾਬੀ ਕਦਮ ਚੁੱਕਣਾ ਚਾਹੁੰਦੀ ਹੈ ਜਿਸ ਨਾਲ ਪਿਛਲੀ ਸਰਕਾਰ ਨੇ ਜੋ ਪੰਜਾਬ ਔਰ ਪੰਜਾਬ ਦੇ ਸਮਾਜ ਨੂੰ ਖਰਾਬ ਕੀਤਾ ਹੈ, ਪੰਜਾਬ ਦੇ ਸਮਾਜ ਵਿਚ ਵੱਡੀਆਂ ਸਮਾਜਿਕ ਬੁਰਾਈਆਂ ਨੂੰ ਲਿਆਂਦਾ ਹੈ, ਅੱਜ ਅਸੀਂ ਪੂਰੀ ਕੋਸ਼ਿਸ਼ ਵਿਚ ਹਾਂ ਕਿ ਪੰਜਾਬ ਨੂੰ ਇਨ੍ਹਾਂ ਲਾਹਨਤਾਂ ਵਿਚੋਂ ਕੱਢਿਆ ਜਾਵੇ। ਪੰਜਾਬ ਵਿਚ ਪਾਰਦਰਸ਼ਕ ਅਤੇ ਸਵੱਛ ਪ੍ਰਸ਼ਾਸਨ ਪ੍ਰਦਾਨ ਕੀਤਾ ਜਾਵੇ। ਇਥੇ ਕੋਈ ਨੌਕਰੀ ਨਾ ਵਿਕੇ, ਕੋਈ ਕਿਸਾਨ ਗਲੇ ਵਿਚ ਫਾਹਾ ਲੈ ਕੇ ਨਾ ਮਰੇ। ਜਦੋਂ ਕਿਸਾਨਾਂ ਨੂੰ ਫਾਹਾ ਲੈ ਕੇ ਮਰਨਾ ਪੈ ਰਿਹਾ ਸੀ ਉਸ ਰਾਜ ਵਿਚ ਤਾਂ ਸੁਭਾਵਕ ਹੀ ਹੈ ਕਿ ਉਨ੍ਹਾਂ ਨਸ਼ਿਆਂ ਵੱਲ ਜਾਣਾ ਸੀ। ਜਦ ਪੰਜਾਬ ਦੇ ਗਭਰੂ ਗਲੀਆਂ ਬਜਾਰਾਂ ਵਿਚ ਵਿਹਲੇ ਫਿਰਦੇ ਸੀ, ਉਨ੍ਹਾਂ ਪਾਸ ਇੰਪਲਾਇਮੈਂਟ ਦਾ ਕੋਈ ਸਾਧਨ ਨਹੀਂ ਸੀ, ਤਾਂ ਸੁਭਾਵਕ ਹੈ ਕਿ ਇਹ ਨਸ਼ੇ ਦੀਆਂ ਲਾਹਨਤਾਂ ਵਧਣੀਆ ਸਨ। ਪਰ ਮੈਂ ਇਸ ਸਦਨ ਵਿਚ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਨੇ ਇਹ ਸੰਕਲਪ ਕੀਤਾ ਹੈ, ਇਹ ਫੈਸਲਾ ਕੀਤਾ ਹੈ ਕਿ ਪੰਜਾਬ ਨੂੰ ਬਹੁਤ ਅੱਛੀ ਸੇਧ ਦੇਣੀ ਹੈ, ਪੰਜਾਬ ਨੂੰ ਉਸ ਕਾਲੇ ਦੌਰ ਵਿਚੋਂ, ਜਿਸ ਵਿਚ ਪਿਛਲੀ ਸਰਕਾਰ ਪੰਜਾਬ ਨੂੰ

ਲੈ ਗਈ ਸੀ, ਉਸ ਵਿਚੋਂ ਕੱਢ ਕੇ ਪੰਜਾਬ ਵਿਚ ਇਕ ਨਵਾਂ ਸਵੇਰਾ ਲਿਆਉਣਾ ਹੈ ਜਿਥੇ ਕੋਈ ਵੀ ਸਮਾਜਿਕ ਬੁਰਾਈ ਨਾ ਹੋਵੇ, ਜਿਥੇ ਸਾਰੇ ਲੋਕ ਪ੍ਰਗਤੀ ਵੱਲ ਜਾਣ। ਕਿਸੇ ਨੂੰ ਇਸ ਕਰਕੇ ਨਸ਼ੀਲੀਆਂ ਦਵਾਈਆਂ ਨਾ ਖਾਣੀਆਂ ਪੈਣ ਕਿ ਨੌਕਰੀ ਨਹੀਂ ਮਿਲ ਰਹੀ। ਇਹ ਪੰਜਾਬ ਸਰਕਾਰ ਦਾ ਸੰਕਲਪ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਵਲੋਂ ਪ੍ਰੀਵੈਨਸ਼ਨ ਆਫ ਐਲਕੋਹਲਿਜ਼ਮ ਅਤੇ ਸਬਸਟਾਂਸ (ਡਰੱਗਜ਼) ਅਬਿਊਜ਼ ਸਕੀਮ ਅਧੀਨ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਰਾਹੀਂ ਕੇਂਦਰ ਸਰਕਾਰ ਵਲੋਂ ਪ੍ਰਾਪਤ ਗਰਾਂਟ-ਇਨ-ਏਡ ਦੀ ਸਹਾਇਤਾ ਨਾਲ 14 ਸਵੈਇਛੁੱਕ ਸੰਸਥਾਵਾਂ ਨਸ਼ਾ ਪੀੜਤਾਂ ਦੇ ਭਲਾਈ ਦੀ ਖੇਤਰ ਵਿੱਚ ਕੰਮ ਕਰ ਰਹੀਆਂ ਹਨ। ਰਾਜ ਦੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਉਹ ਆਪਣੇ ਜ਼ਿਲ੍ਹਿਆਂ ਵਿੱਚ ਚਲ ਰਹੀਆਂ ਕੈਮਿਸਟਾਂ ਦੀਆਂ ਦੁਕਾਨਾਂ ਤੇ ਗਲਤ ਦਵਾਈਆਂ ਦੀ ਵਿਕਰੀ ਤੇ ਰੋਕ ਲਗਾਉਣ ਅਤੇ ਇਲਾਕਿਆਂ ਵਿੱਚ ਉਗੀ ਹੋਈ ਭੰਗ ਦੀ ਸਫਾਈ ਕਰਨ ਦੇ ਯੋਗ ਉਪਰਾਲੇ ਕੀਤੇ ਜਾਣ ਤਾਂ ਜੋ ਜਵਾਨ ਲੜਕੇ ਅਤੇ ਲੜਕੀਆਂ ਇਸ ਭੰਗ ਦਾ ਸੇਵਨ ਨਸ਼ੇ ਵਜੋਂ ਨਾ ਕਰ ਸਕਣ। ਸਿਹਤ ਤੇ ਪਰਿਵਾਰ ਭਲਾਈ ਵਿਭਾਗ ਅਤੇ ਪੰਚਾਇਤਾਂ ਨੂੰ ਨਸ਼ਿਆਂ ਦੀ ਰੋਕਥਾਮ ਕਰਨ ਲਈ ਗੁਰਦੁਆਰਿਆਂ/ਮੰਦਰਾਂ ਰਾਹੀਂ ਲੋਕਾਂ ਨੂੰ ਜਾਗਰੂਕ ਕਰਨ ਲਈ ਉਪਰਾਲੇ ਕੀਤੇ ਜਾਣ ਦੀ ਹਦਾਇਤ ਕੀਤੀ ਗਈ ਹੈ। ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਵਲੋਂ ਸਰਕਾਰ ਦੀ ਪੱਧਰ ਤੇ ਗ੍ਰਹਿ ਵਿਭਾਗ, ਸਿਹਤ ਵਿਭਾਗ, ਸਿੱਖਿਆ ਵਿਭਾਗ, ਲੋਕ ਸੰਪਰਕ ਵਿਭਾਗ ਅਤੇ ਪੰਜਾਬ ਰੈਡ ਕਰਾਸ ਸੁਸਾਇਟੀ ਦੇ ਅਧਿਕਾਰੀਆਂ ਦੀ ਮੀਟਿੰਗ ਬੁਲਾ ਕੇ ਰਾਜ ਵਿੱਚ ਨਸ਼ੀਲੀਆਂ ਦਵਾਈਆਂ ਦੇ ਗਲਤ ਸੇਵਨ ਦੀ ਵੱਧ ਰਹੀ ਪ੍ਰਵਿਰਤੀ ਦੀ ਲਾਹਨਤ ਨੂੰ ਰੋਕਣ ਲਈ ਇਕ ਐਕਸ਼ਨ ਪਲਾਨ ਤਿਆਰ ਕੀਤਾ ਗਿਆ ਹੈ। ਗ੍ਰਹਿ ਵਿਭਾਗ ਵਲੋਂ ਡਾਇਰੈਕਟਰ ਜਨਰਲ ਆਫ ਪੁਲਿਸ ਰਾਹੀਂ ਜ਼ਿਲ੍ਹਿਆਂ ਨੂੰ ਹਦਾਇਤ ਕਰਨ ਲਈ ਕਿਹਾ ਗਿਆ ਹੈ ਕਿ ਗੈਰ ਕਾਨੂੰਨੀ ਦਵਾਈਆਂ ਦੀ ਸਮਗਲਿੰਗ ਅਤੇ ਉਨ੍ਹਾਂ ਦੀ ਵਿਕਰੀ ਦੀ ਰੋਕਥਾਮ ਕਰਨ ਦੇ ਉਪਰਾਲੇ ਕਰਨ। ਸਿਹਤ ਵਿਭਾਗ ਪੰਜਾਬ ਵਲੋਂ ਡਰੱਗਜ਼ ਇੰਸਪੈਕਟਰਾਂ ਰਾਹੀਂ ਇਹ ਯਕੀਨੀ ਬਣਾਉਣ ਲਈ ਵਿਚਾਰ ਵਟਾਂਦਰਾ ਕੀਤਾ ਗਿਆ ਕਿ ਦਵਾਈ ਵਿਕ੍ਰੇਤਾ ਖਾਂਸੀ ਆਦਿ ਦੀਆਂ ਦਵਾਈਆਂ ਜ਼ਿਆਦਾ ਮਿਕਦਾਰ ਵਿਚ ਇਕ ਹੀ ਵਿਅਕਤੀ ਨੂੰ ਨਾ ਵੇਚਣ ਅਤੇ ਡਾਕਟਰ ਦੀ ਸਿਫਾਰਸ਼/ਪਰਚੀ ਤੋਂ ਬਿਨਾਂ ਇਹ ਦਵਾਈਆਂ ਕਿਸੇ ਵੀ ਵਿਅਕਤੀ ਨੂੰ ਨਾ ਵੇਚੀਆਂ ਜਾਣ। ਸਕੂਲ ਦੇ ਬੱਚਿਆਂ ਨੂੰ ਜਾਗਰੂਕ ਕਰਨ ਦੀ ਜ਼ਰੂਰਤ ਮਹਿਸੂਸ ਕਰਦਿਆਂ ਕਿਹਾ ਗਿਆ ਕਿ ਡੀ.ਪੀ.ਆਈ. ਸਕੂਲਜ਼, ਬੱਚਿਆਂ ਦੀ ਮੀਟਿੰਗਾਂ ਕਰਕੇ ਉਨ੍ਹਾਂ ਨੂੰ ਨਸ਼ਿਆ ਦੇ ਭੈੜੇ ਪ੍ਰਭਾਵਾਂ ਤੋਂ ਜਾਣੂ ਕਰਾਉਣ। ਮੀਟਿੰਗ ਵਿਚ ਇਹ ਵੀ ਫੈਸਲਾ ਕੀਤਾ ਗਿਆ ਕਿ ਲੋਕ ਸੰਪਰਕ ਵਿਭਾਗ, ਅਖਬਾਰਾਂ ਅਤੇ ਹੋਰ ਮੀਡੀਆਂ ਰਾਹੀਂ ਨਸ਼ਿਆਂ ਦੀ ਗੰਭੀਰ ਸਮੱਸਿਆ ਬਾਰੇ ਲੋਕਾਂ/ਬੱਚਿਆਂ ਦਾ ਧਿਆਨ ਖਿੱਚਣ ਲਈ ਉਪਰਾਲੇ ਕਰੇ। ਪੰਜਾਬ ਸਟੇਟ ਰੈਡ ਕਰਾਸ ਸੁਸਾਇਟੀ, ਪੰਜਾਬ, ਆਪਣੀਆਂ ਜ਼ਿਲ੍ਹਾ ਰੈਡ ਕਰਾਸ ਸੁਸਾਇਟੀਆਂ ਰਾਹੀਂ ਅਤੇ ਹੋਰ ਸਵੈ-ਸੇਵੀ ਸੰਸਥਾਵਾਂ/ਰੋਟਰੀ ਕਲੱਬ ਅਤੇ ਲਾਇਨਜ਼ ਕਲੱਬ ਦੇ ਸਹਿਯੋਗ ਨਾਲ ਸੈਮੀਨਾਰ ਕਰਵਾ ਕੇ ਨਸ਼ਿਆਂ ਵਿਰੁੱਧ ਲੋਕ ਚੇਤਨਾ ਪੈਦਾ ਕਰਨ। ਇਸ ਦੇ ਨਾਲ ਨਾਲ ਕੈਪਟਨ ਅਮਰਿੰਦਰ ਸਿੰਘ ਜੀ ਨੇ ਖਾਸ ਕਰਕੇ ਪੰਜਾਬ ਦੀ ਪੁਲਿਸ ਅਤੇ ਵਿਭਾਗ ਨੂੰ ਇਹ ਹਦਾਇਤਾਂ ਦਿੱਤੀਆਂ ਹਨ ਕਿ ਪ੍ਰੀਵੈਨਸ਼ਨ ਆਫ ਨਾਰਕੋਟਿਕਸ ਐਕਟ ਦੇ ਤਹਿਤ ਇਹ ਜਿਹੜੀਆਂ ਨਸ਼ੀਲੀਆਂ ਵਸਤਾਂ ਹਨ ਅਫੀਮ, ਡੋਡੇ, ਚਰਸ ਅਤੇ ਸਮੈਕ ਵਗੈਰਾ, ਇਨ੍ਹਾਂ ਦੀ ਰੋਕਥਾਮ ਕਰਨ ਵਾਸਤੇ ਸਖਤੀ ਨਾਲ ਕਦਮ ਚੁੱਕੇ ਜਾਣ। ਸਾਡੀ ਸਰਕਾਰ ਫਰਵਰੀ ਵਿਚ ਬਣੀ ਸੀ ਅਤੇ ਹੁਣ ਤੱਕ ਅਸੀਂ ਪ੍ਰੀਵੈਨਸ਼ਨ ਆਫ ਨਾਰਕੋਟਿਕਸ ਐਕਟ ਦੇ ਤਹਿਤ 715 ਕੇਸ ਦਰਜ ਕੀਤੇ ਹਨ ਅਤੇ 792 ਲੋਕ ਫੜੇ ਹਨ, ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਹੈ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਇਹ ਕਾਂਗਰਸ ਸਰਕਾਰ, ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਇਸ ਲਾਹਨਤ ਨੂੰ, ਇਸ ਬਿਮਾਰੀ ਨੂੰ, ਇਸ ਸਮਾਜਿਕ ਬੁਰਾਈ ਨੂੰ ਖਤਮ ਕਰਨ ਵਾਸਤੇ ਵਚਨਬੱਧ ਹੈ। ਪੂਰੀ ਸ਼ਕਤੀ ਦੇ ਨਾਲ ਅਤੇ ਪਿਆਰ ਦੇ ਨਾਲ ਇਸ ਸਬੰਧੀ ਲੋਕਾਂ ਵਿਚ ਅਵੇਅਰਨੈਂਸ ਲਿਆਉਣ ਦੀ ਜ਼ਰੂਰਤ ਹੈ, ਜਾਗ੍ਰਿਤੀ ਲਿਆਉਣ ਦੀ ਜ਼ਰੂਰਤ ਹੈ। ਜਿਥੋਂ ਤੱਕ ਸਰਕਾਰ ਦਾ ਤਾਅਲੁੱਕ ਹੈ, ਅਸੀਂ ਹਰ ਸੰਭਵ ਉਪਰਾਲੇ ਕਰਾਂਗੇ ਤਾਂ ਕਿ ਅਸੀਂ ਆਪਣੇ ਪੰਜਾਬ ਦਾ ਉਹੀ ਪੁਰਾਣਾ ਸਟੇਟਸ ਫਿਰ ਬਹਾਲ ਕਰ ਸਕੀਏ ਜਿਸ ਕਾਰਨ ਪੰਜਾਬ ਨੂੰ ਹਿੰਦੁਸਤਾਨ ਦਾ ਸਿਰਤਾਜ ਮੰਨਿਆ ਜਾਂਦਾ ਸੀ ਅਤੇ ਪੰਜਾਬ ਦੇ ਨੌਜਵਾਨਾਂ ਨੂੰ ਹਿੰਦੁਸਤਾਨ ਵਿਚ ਬਹਾਦਰ ਮੰਨਿਆ ਜਾਂਦਾ ਸੀ। ਇਹ ਮਸਲਾ ਬੜਾ ਗੰਭੀਰ ਹੈ ਅਤੇ ਸਾਡੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵੀ ਇਸ ਮਸਲੇ ਪ੍ਰਤੀ ਬੜੀ ਗੰਭੀਰ ਹੈ। ਇਸ ਦੀ ਰੋਕਥਾਮ ਕਰਨ ਵਾਸਤੇ ਅਸੀਂ ਹਰ ਸਾਧਨ ਵਰਤ ਕੇ ਉਪਰਾਲੇ ਕਰਾਂਗੇ।

**Mr. Speaker :** I think the Social Welfare Minister has completed his speech. Now, no other Minister present wants to speak.

**Mr. Speaker :** Question is—

"This House recommends to the State Governmet to take effective steps to prevent the abuse of drugs amongst Punjabis, particularly the youth "

**The motion was carried unanimously.**

---

**Mr. Speaker :** Now the second Resolution, Sardar Malkit Singh Birmi.

RESOLUTION RE. RECOMMENDATION TO THE STATE GOVERNMENT TO SET UP SPECIAL VIGILANCE COURTS AT DISTRICT LEVEL IN THE STATE FOR SPEEDY TRIAL OF CORRUPTION CASES

**ਸਰਦਾਰ ਮਲਕੀਤ ਸਿੰਘ ਬੀਰਮੀ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :

"ਇਹ ਸਦਨ ਰਾਜ ਵਿਚ ਭ੍ਰਿਸ਼ਟਾਚਾਰ ਦੇ ਕੇਸਾਂ ਦੀ ਜਲਦੀ ਸੁਣਵਾਈ ਕਰਨ ਲਈ ਜ਼ਿਲ੍ਹਾ ਪੱਧਰ ਤੇ ਵਿਸ਼ੇਸ਼ ਚੌਕਸੀ ਅਦਾਲਤਾਂ ਸਥਾਪਿਤ ਕਰਨ ਲਈ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ।"

**Mr. Speaker :** Motion moved—

"This House recommends to the State Government to set Special Vigilance Courts at district level in the State for speedy trial of corruption cases."

Discussion

**ਸਰਦਾਰ ਮਲਕੀਤ ਸਿੰਘ ਬੀਰਮੀ (ਲੁਧਿਆਣਾ ਦਿਹਾਤੀ) :** ਮਾਨਯੋਗ ਸਪੀਕਰ ਸਾਹਿਬ, ਅੱਜ ਪੰਜਾਬ ਦੇ ਅੰਦਰ ਭ੍ਰਿਸ਼ਟਾਚਾਰ ਦਾ ਏਨਾ ਬੋਲਬਾਲਾ ਹੈ ਕਿ ਹਰੇਕ ਵਿਭਾਗ ਵਿਚ, ਹਰੇਕ ਜਗ੍ਹਾ ਉਪਰ ਅਤੇ ਕੰਮ ਵਿਚ ਰਿਸ਼ਵਤਖੋਰੀ ਚੱਲ ਰਹੀ ਹੈ। ਜਦੋਂ ਤੋਂ ਸਾਡੀ ਸਰਕਾਰ ਬਣੀ ਹੈ, ਇਸ ਨੂੰ ਬਣਿਆਂ ਕੋਈ 3 ਮਹੀਨੇ ਹੋਏ ਹਨ, ਉਦੋਂ ਤੋਂ ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਸ ਭ੍ਰਿਸ਼ਟਾਚਾਰ ਦੇ ਖਿਲਾਫ ਜੋ ਮੁਹਿੰਮ ਵਿੱਢੀ ਹੈ, ਉਸ ਤੋਂ ਸਾਰਾ ਪੰਜਾਬ ਹੀ ਨਹੀਂ, ਸਾਰਾ ਹਿੰਦੁਸਤਾਨ ਹੀ ਨਹੀਂ ਬਲਕਿ ਸਾਰਾ ਸੰਸਾਰ ਜਾਣੂੰ ਹੈ। ਪੰਜਾਬ ਦੇ ਵਿਚ ਸਾਡੀ ਸਰਕਾਰ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਇਹ ਸਭ ਤੋਂ ਪਹਿਲਾ ਕਦਮ ਚੁੱਕਿਆ ਹੈ। ਉਨ੍ਹਾਂ ਨੇ ਤਹੱਈਆ ਕੀਤਾ ਹੋਇਆ ਹੈ ਕਿ ਪੰਜਾਬ ਵਿਚੋਂ ਭ੍ਰਿਸ਼ਟਾਚਾਰ ਦਾ ਖਾਤਮਾ ਕਰਨਾ ਹੈ ਜਿਸ ਦਾ ਮੈਸੇਜ ਅੱਜ ਪੂਰੇ ਸੰਸਾਰ ਵਿਚ ਪਹੁੰਚਿਆ ਹੈ ਅਤੇ ਸਾਰੇ ਸੰਸਾਰ ਦੀਆਂ ਨਜ਼ਰਾਂ ਅੱਜ ਸਾਡੇ ਪੰਜਾਬ ਉਪਰ, ਪੰਜਾਬ ਦੀ ਸਰਕਾਰ ਉਪਰ ਅਤੇ ਪੰਜਾਬ ਦੀ ਸਰਕਾਰ ਦੇ ਨੁਮਾਇੰਦਿਆਂ ਉਪਰ ਲੱਗੀਆਂ ਹੋਈਆਂ ਹਨ ਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਸਰਕਾਰ ਇਸ ਸਬੰਧੀ ਕੀ ਕਰਦੀ ਹੈ। ਪੰਜਾਬ ਵਿਚ ਪਹਿਲਾਂ ਸਾਡੀਆਂ ਸਰਕਾਰਾਂ ਵੀ ਆਈਆਂ ਅਤੇ ਦੂਸਰੀਆਂ ਪਾਰਟੀਆਂ ਦੀਆਂ ਸਰਕਾਰਾਂ ਵੀ ਆਈਆਂ, ਉਨ੍ਹਾਂ ਸਾਰੀਆਂ ਨੇ ਜਦੋਂ ਕਦੀ ਭ੍ਰਿਸ਼ਟਾਚਾਰ ਦੇ ਖਿਲਾਫ ਮੁਹਿੰਮ ਛੇੜੀ ਤਾਂ ਕਦੀ ਕੋਈ ਡਾਕਟਰ ਫੜ ਲਿਆ, ਕਦੀ ਕੋਈ ਪਟਵਾਰੀ ਫੜ ਲਿਆ, ਕਦੀ ਕੋਈ ਕਲਰਕ ਫੜ ਲਿਆ ਅਤੇ ਕਦੀ ਕੋਈ ਹੋਰ

ਛੋਟਾ-ਮੋਟਾ ਕਰਮਚਾਰੀ ਫੜ ਲਿਆ ਅਤੇ ਉਨ੍ਹਾਂ ਦੇ ਉਤੇ ਐਲੀਗੇਸ਼ਨ ਲਗਵਾਉਂਦੇ ਰਹੇ ਪਰ ਜਿਹੜੇ ਵੱਡੇ ਮਗਰਮੱਛ ਸਨ, ਉਹ ਸਕੋਟਫਰੀ ਰਹੇ। ਇਹ ਪਹਿਲੀ ਵਾਰੀ ਹੋਇਆ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਦੇ ਅੰਦਰ ਪਹਿਲਾਂ ਸਭ ਤੋਂ ਵੱਡਾ ਮਗਰਮੱਛ ਜਿਹੜਾ ਸੀ, ਉਸ ਨੂੰ ਹੱਥ ਪਾਇਆ ਹੈ। ਤੁਸੀਂ ਔਰ ਸਾਰੇ ਪੰਜਾਬ ਨੇ ਅਖਬਾਰਾਂ ਰਾਹੀਂ ਪੜ੍ਹਿਆ ਹੋਵੇਗਾ, ਮੀਡੀਆ ਵਿੱਚ ਵੀ ਦੇਖਿਆ ਹੋਵੇਗਾ ਕਿ ਕਿਸ ਤਰੀਕੇ ਦੇ ਨਾਲ ਕੁਰੱਪਸ਼ਨ ਦੇ ਰਾਹੀਂ ਇਕੱਠਾ ਕੀਤਾ ਹੋਇਆ ਪੈਸਾ ਲਾਕਰਾਂ ਵਿੱਚ, ਕਰੋੜਾਂ ਰੁਪਏ ਦੇ ਹਿਸਾਬ ਨਾਲ ਬੋਰੀਆਂ ਵਿੱਚ ਭਰ ਕੇ ਰੱਖਿਆ ਹੋਇਆ ਸੀ ਅਤੇ ਹਵਾਲੇ ਦੇ ਰਾਹੀਂ ਇਹ ਪੈਸਾ ਫਾਰਨ ਕੰਟਰੀਜ਼ ਦੇ ਵਿੱਚ ਭੇਜਿਆ ਜਾਂਦਾ ਰਿਹਾ ਹੈ। ਅੱਜ ਸਾਡੇ ਪੰਜਾਬ ਦੀ ਆਰਥਕ ਹਾਲਤ ਇਹ ਹੋ ਗਈ ਹੈ ਕਿ ਜੋ ਇਹ ਪੈਸਾ ਸਰਕੁਲੇਸ਼ਨ ਵਿੱਚ ਸੀ ਉਹ ਅਜਿਹੇ ਲੋਕਾਂ ਦੇ ਲਾਕਰਾਂ ਵਿੱਚ ਬੋਰੀਆਂ ਵਿੱਚ ਭਰ ਕੇ ਦੱਬਿਆ ਪਿਆ ਰਿਹਾ ਜਾਂ ਹਵਾਲੇ ਰਾਹੀਂ ਬਾਹਰਲੇ ਮੁਲਕਾਂ ਵਿੱਚ ਪੁੱਜਦਾ ਕੀਤਾ ਗਿਆ ਜਿਸ ਦਾ ਸਿੱਟਾ ਇਹ ਹੋਇਆ ਕਿ ਪੰਜਾਬ ਦੇ ਅੰਦਰ ਪੈਸੇ ਦੀ ਕਮੀ ਆਈ ਅਤੇ ਜੋ ਇੰਡਸਟਰੀ ਹੈ, ਉਹ ਬੰਦ ਹੋ ਗਈ। ਜੋ ਨਵੀਂ ਇੰਡਸਟਰੀ ਲੱਗਣੀ ਸੀ ਉਹ ਵੀ ਪੰਜਾਬ ਵਿੱਚ ਨਹੀਂ ਲੱਗ ਸਕੀ, ਜਿਸ ਨਾਲ ਅਨਇੰਪਲਾਇਮੈਂਟ ਵਿੱਚ ਬਹੁਤ ਵਾਧਾ ਹੋਇਆ ਔਰ ਪੰਜਾਬ ਦੀ ਆਰਥਿਕਤਾ ਨੂੰ ਸੱਟ ਲੱਗੀ। ਮੈਂ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਇਹ ਜਿਹੜੇ ਸਾਡੀ ਸਰਕਾਰ ਨੇ ਨਵੇਂ ਸਟੈਪ ਚੁੱਕੇ ਹਨ ਇਹ ਬਹੁਤ ਹੀ ਸ਼ਲਾਘਾਯੋਗ ਅਤੇ ਮਹੱਤਵਪੂਰਨ ਹਨ। ਮੈਂ ਇਹ ਵੀ ਚਾਹਾਂਗਾ ਕਿ ਪੰਜਾਬ ਵਿੱਚ ਜਿੱਥੇ ਚੰਡੀਗੜ੍ਹ ਤੋਂ ਸ਼ੁਰੂਆਤ ਹੋਈ ਹੈ ਉਥੇ ਹਰ ਇਕ ਡਿਸਟ੍ਰਿਕਟ ਲੈਵਲ ਤੇ, ਤਹਿਸੀਲ ਪੱਧਰ ਤੇ ਅਤੇ ਸਬ-ਡਵੀਜ਼ਨ ਲੈਵਲ ਤੇ ਜਾ ਕੇ ਇਹ ਮੁਹਿੰਮ ਚਲਾਈ ਜਾਣੀ ਚਾਹੀਦੀ ਹੈ ਤਾਂ ਕਿ ਪੰਜਾਬ ਦੇ ਅੰਦਰ ਜੋ ਰਿਸ਼ਵਤਖੋਰੀ ਹੈ, ਉਸ ਨੂੰ ਬੰਦ ਕੀਤਾ ਜਾਵੇ। ਅੱਜ ਪੰਜਾਬ ਦੇ ਅੰਦਰ ਸਾਡੇ ਬੱਚੇ ਸਕੂਲਾਂ ਕਾਲਜਾਂ ਵਿੱਚ 25-25 ਸਾਲ ਪੜ੍ਹਨ ਤੋਂ ਮਗਰੋਂ ਜਦੋਂ ਡਿਗਰੀਆਂ ਲੈ ਕੇ ਆਉਂਦੇ ਹਨ ਅਤੇ ਜਦੋਂ ਨੌਕਰੀ ਲੈਣ ਦਾ ਸਮਾਂ ਆਉਂਦਾ ਹੈ ਤਾਂ 80-80 ਲੱਖ ਜਾਂ ਕਰੋੜ-ਕਰੋੜ ਰੁਪਿਆ ਨੌਕਰੀ ਪ੍ਰਾਪਤ ਕਰਨ ਲਈ ਮੰਗਿਆ ਜਾਂਦਾ ਹੈ। ਪੰਜਾਬ ਗਰੀਬ ਸੂਬਾ ਹੈ। ਪੰਜਾਬ ਵਿੱਚ ਪਹਿਲਾਂ ਤਾਂ ਗਰੀਬ ਪੇਰੈਂਟਸ ਬੜੀ ਮੁਸ਼ਕਲ ਦੇ ਨਾਲ ਆਪਣੇ ਬੱਚਿਆਂ ਨੂੰ ਅੱਛੀ ਐਜੂਕੇਸ਼ਨ ਦੇਣ ਵਾਸਤੇ ਪਤਾ ਨਹੀਂ ਕੀ-ਕੀ ਵਸੀਲੇ ਵਰਤਦੇ ਹਨ ਤਾਂ ਕਿ ਅੱਛੇ ਸਕੂਲਾਂ ਵਿੱਚ ਪੜ੍ਹਾਇਆ ਜਾਵੇ ਤੇ ਜਦੋਂ ਉਹ ਆਪਣੀ ਪੜ੍ਹਾਈ ਕਰਕੇ ਆਪਣੀ ਡਿਗਰੀ ਲੈ ਕੇ ਫਿਰ ਉਹ ਐਸੇ ਲੋਕਾਂ ਕੋਲ ਪਹੁੰਚਦੇ ਹਨ ਮੈਂ ਕਿਸੇ ਦਾ ਨਾਂ ਲੈ ਕੇ ਕੁਤਾਹੀ ਨਹੀਂ ਕਰਨਾ ਚਾਹੁੰਦਾ ਜਿਵੇਂ ਰਵਿੰਦਰ ਸਿੰਘ ਸਿੱਧੂ, ਪੀ.ਪੀ.ਐਸ.ਸੀ. ਦਾ ਚੇਅਰਮੈਨ ਸੀ ਜਿਨ੍ਹਾਂ ਨੂੰ ਕਿ ਇਕ ਬਹੁਤ ਹੀ ਨਿਰਪੱਖ ਤਰੀਕੇ ਨਾਲ ਸਹੀ ਅਤੇ ਯੋਗ ਉਮੀਦਵਾਰਾਂ ਨੂੰ ਨੌਕਰੀਆਂ ਦੇਣੀਆਂ ਚਾਹੀਦੀਆਂ ਸਨ ਪਰੰਤੂ ਜੇਕਰ ਅਜਿਹੇ ਲੋਕ ਕਰੋੜਾਂ ਰੁਪਏ ਮੰਗਣਗੇ ਤਾਂ ਉਹ ਗਰੀਬ ਆਦਮੀ ਜਿਸ ਨੇ ਪਤਾ ਨਹੀਂ ਪਹਿਲਾਂ ਹੀ ਕਿਸ ਤਰ੍ਹਾਂ ਆਪਣੀਆਂ ਜ਼ਮੀਨਾਂ, ਜਾਇਦਾਦ ਜਾਂ ਘਰ ਵਗੈਰਾ ਗਹਿਣੇ ਰੱਖ ਕੇ, ਵੇਚ ਕੇ ਪੜ੍ਹਾਈ ਕਰਾਈ ਹੁੰਦੀ ਹੈ ਅਤੇ ਜੇਕਰ ਉਹ ਪੜ੍ਹਾਈ ਕਰਨ ਉਪਰੰਤ ਨੌਕਰੀ ਹਾਸਲ ਕਰਨ ਵਾਸਤੇ ਇਕ-ਇਕ ਕਰੋੜ ਰੁਪਿਆ ਦੇ ਕੇ ਨੌਕਰੀ ਲਵੇਗਾ ਤਾਂ ਉਹ 10 ਕਰੋੜ ਰੁਪਏ ਕਮਾਉਣ ਵਾਸਤੇ ਵੀ ਜ਼ਰੂਰ ਪ੍ਰਬੰਧ ਕਰੇਗਾ ਜਿਸ ਨਾਲ ਕਿ ਰਿਸ਼ਵਤਖੋਰੀ ਘਟਣ ਦੀ ਬਜਾਏ ਜ਼ਰੂਰੀ ਹੈ ਕਿ ਵਧੇਗੀ। ਮੈਂ ਇਸ ਹਾਊਸ ਵਿੱਚ ਇਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਵਿਜੀਲੈਂਸ ਡਿਪਾਰਟਮੈਂਟ ਜਾਂ ਕੋਈ ਹੋਰ ਡਿਪਾਰਟਮੈਂਟ ਜਿਹੜੇ ਇਹੋ ਜਿਹੇ ਕੇਸਾਂ ਨੂੰ ਡੀਲ ਕਰਦੇ ਹੋਣ, ਉਹ ਹਰ ਜ਼ਿਲ੍ਹਾ ਪੱਧਰ ਤੇ, ਤਹਿਸੀਲ ਪੱਧਰ ਤੇ ਖੋਲ੍ਹੇ ਜਾਣ ਤਾਂ ਕਿ ਆਨ ਦੀ ਸਪਾਟ ਹੀ ਐਕਸ਼ਨ ਹੋ ਜਾਵੇ। ਇਸ ਵੇਲੇ ਪੰਜਾਬ ਵਿੱਚ ਜਿੰਨੇ ਵੀ ਭ੍ਰਿਸ਼ਟਾਚਾਰ ਦੇ ਕੇਸ ਹਨ, ਕਈ ਵਾਰ ਕੀ ਹੁੰਦਾ ਹੈ ਕਿ ਕਲਪ੍ਰਿਟ ਪਕੜੇ ਜਾਂਦੇ ਹਨ, ਭ੍ਰਿਸ਼ਟਾਚਾਰੀ ਲੋਕ ਪਕੜੇ ਜਾਂਦੇ ਹਨ, ਉਨ੍ਹਾਂ ਕੋਲੋਂ ਬਹੁਤ ਸਾਰਾ ਧਨ ਵੀ ਮਿਲਿਆ ਹੁੰਦਾ ਹੈ, ਲੇਕਿਨ ਸਾਡੀਆਂ ਕੋਰਟ ਕਚਹਿਰੀਆਂ ਦੇ ਵਿੱਚ ਜੱਜਾਂ ਦੀ ਕਮੀ ਹੋਣ ਕਾਰਨ ਕੇਸ ਫੈਸਲਾ ਹੋਣ ਤੱਕ ਬਹੁਤ ਲੇਟ ਹੋ ਜਾਂਦੇ ਹਨ ਅਤੇ ਪੈਂਡਿੰਗ ਪੈ ਜਾਂਦੇ ਹਨ ਜਿਸ ਕਾਰਨ ਉਨ੍ਹਾਂ ਦਾ ਸਮੇਂ ਸਿਰ ਨਿਪਟਾਰਾ ਨਹੀਂ ਹੁੰਦਾ। Justice delayed is justice denied. ਜਦੋਂ ਲੰਮਾ ਸਮਾਂ ਕੇਸ ਚਲਦਾ ਹੈ ਤਾਂ ਉਸ ਦੌਰਾਨ ਵਿਟਨੈਸ ਵੀ ਕਈ ਵਾਰ ਨਹੀਂ ਰਹਿੰਦੇ, ਕੁਝ ਹੋਸਟਾਈਲ ਹੋ ਜਾਂਦੇ ਹਨ, ਕੁਝ ਮਰ ਜਾਂਦੇ ਹਨ। ਲੰਮਾ ਸਮਾਂ ਕੇਸ ਚੱਲਣ ਕਾਰਨ ਹੀ ਜਦੋਂ ਕੇਸ ਦਾ ਅੰਤਮ ਫੈਸਲਾ ਹੋਣਾ ਹੁੰਦਾ ਹੈ ਤਾਂ ਕੇਸ ਗਵਾਹੀ ਪੱਖੋਂ ਹੀ ਕਿਸੇ ਨਾ ਕਿਸੇ ਤਰ੍ਹਾਂ ਕਮਜ਼ੋਰ ਹੋ ਜਾਂਦਾ ਹੈ ਅਤੇ ਕਲਪ੍ਰਿਟ ਸਕੋਟਫਰੀ ਹੋ ਜਾਂਦੇ ਹਨ। ਸਪੀਕਰ ਸਾਹਿਬ, ਜੇਕਰ ਇਹ ਛੋਟੀਆਂ ਅਦਾਲਤਾਂ ਜ਼ਿਲ੍ਹਿਆਂ ਵਿੱਚ ਬਣਈਆਂ ਜਾਣ ਤਾਂ ਅਜਿਹੇ

[ਸਰਦਾਰ ਮਲਕੀਤ ਸਿੰਘ ਬੀਰਮੀ]

ਭ੍ਰਿਸ਼ਟਾਚਾਰ ਦੇ ਕੇਸਾਂ ਦੇ ਫੈਸਲੇ ਟਾਈਮ ਸਿਰ ਹੋ ਸਕਦੇ ਹਨ ਅਤੇ ਜਿਹੜੇ ਰੈਡ ਹੈਂਡਿਡ ਪਕੜੇ ਜਾਂਦੇ ਹਨ, ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਸਜ਼ਾ ਦੇਣ ਵਾਸਤੇ ਕਿਸੇ ਪ੍ਰਕਾਰ ਦੀ ਕੋਈ ਗਵਾਹੀ ਦੀ ਵੀ ਲੋੜ ਨਹੀਂ ਚਾਹੀਦੀ, ਸਗੋਂ ਉਸ ਦੋਸ਼ੀ ਨੂੰ ਤਾਂ ਸਿੱਧਾ ਜੇਲ੍ਹ ਵਿੱਚ ਸੁੱਟ ਦੇਣਾ ਚਾਹੀਦਾ ਹੈ ਤਾਂ ਕਿ ਬਾਕੀ ਲੋਕਾਂ ਨੂੰ ਵੀ ਕੰਨ ਹੋ ਜਾਣ ਕਿ ਹੁਣ ਇਸ ਤਰ੍ਹਾਂ ਕੰਮ ਨਹੀਂ ਚਲਣਾ। ਕਈ ਵਾਰੀ ਇਹ ਵੀ ਹੁੰਦਾ ਹੈ ਕਿ ਰਿਸ਼ਵਤਖੋਰੀ ਕਰਨ ਵਾਲੇ ਲੋਕ ਅੱਗੇ ਜਾ ਕੇ ਪੈਸੇ ਦੇ ਜ਼ੋਰ ਨਾਲ ਫਿਰ ਬਾਹਰ ਨਿਕਲ ਆਉਂਦੇ ਹਨ, ਛੁੱਟ ਜਾਂਦੇ ਹਨ, ਉਨ੍ਹਾਂ ਵਾਸਤੇ ਵੀ ਕੋਈ ਨਾ ਕੋਈ ਅਜਿਹਾ ਕਾਨੂੰਨ ਬਣਾਇਆ ਜਾਵੇ ਤਾਂ ਕਿ ਕਿਸੇ ਕੋਲੋਂ ਕੋਈ ਧਨ ਜਾਂ ਪ੍ਰੋਪਰਟੀ ਉਸਦੇ ਨੋਨ ਸੋਰਸਿਜ਼ ਤੋਂ ਵੱਧ ਪਕੜੀ ਜਾਵੇ ਤਾਂ ਉਸ ਵਾਸਤੇ ਕਿਸੇ ਗਵਾਹੀ ਦੀ ਕੋਈ ਲੋੜ ਨਹੀਂ ਰਹਿਣੀ ਚਾਹੀਦੀ ਸਗੋਂ ਉਸ ਨੂੰ ਸਿੱਧਾ ਹੀ ਸਜ਼ਾ ਦੇ ਦਿੱਤੀ ਜਾਣੀ ਚਾਹੀਦੀ ਹੈ। ਇਸ ਵਾਸਤੇ ਇਕ ਐਸਾ ਪ੍ਰੋਗਰਾਮ ਬਣਾਇਆ ਜਾਣਾ ਚਾਹੀਦਾ ਹੈ ਕਿ ਜਦੋਂ ਵੀ ਅਦਾਲਤਾਂ ਵਿਚ ਕੋਈ ਕੇਸ ਜਾਵੇ ਤਾਂ ਇਕ ਮਹੀਨੇ ਵਿਚ, 45 ਦਿਨਾਂ ਵਿਚ ਜਾਂ ਵੱਧ ਤੋਂ ਵੱਧ 60 ਦਿਨਾਂ ਵਿਚ ਫਾਈਨਲ ਹੋ ਕੇ, ਜਿਹੜੀ ਵੀ ਸਜ਼ਾ ਬਣਦੀ ਹੋਵੇ, ਉਹ ਮਿਲਣੀ ਚਾਹੀਦੀ ਹੈ ਤਾਂ ਕਿ ਆਉਣ ਵਾਲੇ ਸਮੇਂ ਵਿਚ ਲੋਕਾਂ ਨੂੰ ਡਰ ਰਹੇ ਅਤੇ ਕੁਰੱਪਸ਼ਨ ਤੋਂ ਸਾਡੇ ਪੰਜਾਬ ਨੂੰ ਛੁਟਕਾਰਾ ਮਿਲ ਸਕੇ ਅਤੇ ਪੰਜਾਬ ਤੇ ਪੰਜਾਬੀ ਆਪਣੇ ਸੂਬੇ ਵਿਚ ਅਨੰਦ ਮਾਣ ਸਕਣ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਪਾਰਲੀਮਾਨੀ ਸਕੱਤਰ, ਸਹਿਕਾਰਤਾ (ਸਰਦਾਰ ਗੁਰਬਿੰਦਰ ਸਿੰਘ ਅਟਵਾਲ) :** ਮਾਨਯੋਗ ਸਪੀਕਰ ਸਾਹਿਬ ਜਿਥੇ ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਇਸ ਅਹਿਮ ਮਤੇ ਉਤੇ ਬੋਲਣ ਦਾ ਵਕਤ ਦਿੱਤਾ ਹੈ, ਉਥੇ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਅਸੀਂ ਕਾਂਗਰਸ ਪਾਰਟੀ ਵਾਲੇ ਸਾਰੇ ਸਾਥੀ ਉਸ ਸਿਰਮੌਰ ਆਗੂ, ਜਿਸ ਨੇ ਕਿ ਭ੍ਰਿਸ਼ਟਾਚਾਰ ਦੇ ਖਿਲਾਫ ਇਕ ਜਿਹਾਦ ਸ਼ੁਰੂ ਕੀਤਾ ਹੈ, ਉਸ ਦੀ ਟੀਮ ਦੇ ਮੈਂਬਰ ਹਾਂ, ਇਸ ਉਤੇ ਮਾਣ ਹੈ। ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਮੁੱਖ ਮੰਤਰੀ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਜੀ ਨੇ ਜੋ ਭ੍ਰਿਸ਼ਟਾਚਾਰ ਦੇ ਖਿਲਾਫ ਮੁਹਿੰਮ ਚਲਾਈ ਹੈ, ਉਸਦੇ ਵਿਚ ਪੰਜਾਬ ਦੀ ਸਰਕਾਰ ਹੀ ਨਹੀਂ, ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਹੀ ਨਹੀਂ, ਕਾਂਗਰਸ ਦੀ ਪ੍ਰਧਾਨ ਸ਼੍ਰੀਮਤੀ ਸੋਨੀਆ ਗਾਂਧੀ ਹੀ ਨਹੀਂ, ਸਾਰੇ ਸਾਥੀ ਹੀ ਨਹੀਂ ਬਲਕਿ ਮੈਂ ਸਮਝਦਾ ਹਾਂ ਕਿ ਸਾਰੇ ਪੰਜਾਬੀਆਂ ਦਾ ਸਿਰ ਸਮੁੱਚੇ ਸੰਸਾਰ ਵਿਚ ਉਚਾ ਹੋਇਆ ਹੈ ਕਿਉਂਜੋ ਉਨ੍ਹਾਂ ਨੇ ਇਕ ਬੜਾ ਵੱਡਾ ਸਕੈਂਡਲ ਲੋਕਾਂ ਦੇ ਸਾਹਮਣੇ ਪੇਸ਼ ਕੀਤਾ ਹੈ। ਸਪੀਕਰ ਸਾਹਿਬ, ਪੰਜਾਬ ਦੇ ਲੋਕ ਭਲੀਭਾਂਤ ਜਾਣਦੇ ਹਨ ਕਿ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਦੀ ਅਗਵਾਈ ਵਿਚ, ਲੋਕਾਂ ਨੇ ਪੰਜਾਬ ਦੀ ਕਾਂਗਰਸ ਨੂੰ ਵਿਧਾਨ ਸਭਾ ਦੀਆਂ ਚੋਣਾਂ ਵਿਚ ਬੜੀ ਵੱਡੀ ਜਿੱਤ ਦਿਵਾਈ ਹੈ, ਉਥੇ ਹੀ ਪੰਜਾਬ ਦੇ ਲੋਕਾਂ ਨੇ ਨਗਰ ਨਿਗਮਾਂ ਦੀਆਂ ਚੋਣਾਂ ਵਿਚ ਸ਼ਹਿਰਾਂ ਵਾਲੇ ਸਾਥੀਆਂ ਨੇ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਵੱਲੋਂ ਚਲਾਈ ਗਈ ਭ੍ਰਿਸ਼ਟਾਚਾਰ ਦੇ ਖਿਲਾਫ ਮੁਹਿੰਮ ਨੂੰ ਆਪਣਾ ਵੱਡਾ ਸਮਰਥਨ ਦਿਤਾ ਅਤੇ ਹੂੰਝਾ-ਫੇਰੂ ਜਿੱਤ ਕਾਂਗਰਸ ਨੂੰ ਦਿਵਾਈ। ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਅਤੇ ਕਾਂਗਰਸ ਪਾਰਟੀ ਨੂੰ ਇਸੇ ਤਰ੍ਹਾਂ ਹੀ ਹਨੇਰੀ ਵਾਂਗ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾ ਵਿਚ ਜਿੱਤ ਦਿਵਾਈ। ਇਸ ਤਰ੍ਹਾਂ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਇਕੱਲੇ ਕਾਂਗਰਸ ਪਾਰਟੀ ਦੇ ਨਹੀਂ ਸਗੋਂ ਸਾਰੇ ਪੰਜਾਬ ਦੇ ਸਿਰਮੌਰ ਆਗੂ ਦੇ ਤੌਰ ਤੇ ਸਥਾਪਤ ਹੋਏ ਹਨ। ਸਾਡੀ ਪਾਰਟੀ ਦੇ ਮੇਰੇ ਭਰਾ ਬੀਰਮੀ ਸਾਹਿਬ ਨੇ ਜਿਹੜਾ ਮਤਾ ਲਿਆਂਦਾ ਹੈ, ਇਹ ਬਹੁਤ ਅਹਿਮ ਹੈ ਕਿਉਂਕਿ ਸਾਰੇ ਪੰਜਾਬ ਦੀਆਂ ਅੱਖਾਂ ਅੱਜ ਪੰਜਾਬ ਦੀ ਸਰਕਾਰ ਵੱਲ ਲੱਗੀਆਂ ਹੋਈਆਂ ਹਨ। ਸਾਰਾ ਪੰਜਾਬ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਵੱਲ ਵੇਖ ਰਿਹਾ ਹੈ ਕਿ ਉਹ ਚੋਰ, ਉਹ ਭ੍ਰਿਸ਼ਟ ਲੋਕ ਜਿਨ੍ਹਾਂ ਨੇ ਪੰਜਾਬ ਦੇ ਸਮਾਜ ਨੂੰ ਖੋਖਲਾ ਕਰ ਦਿੱਤਾ ਸੀ, ਜਿਨ੍ਹਾਂ ਦੇ ਪਿਛਲੇ ਪੰਜ ਸਾਲ ਪੰਜਾਬ ਵਿਚ ਨੌਕਰੀਆਂ ਦਾ ਵਪਾਰ ਕੀਤਾ, ਸਰਕਾਰ ਦੇ ਨਾਂ ਤੇ ਭਰਿਸ਼ਟਾਚਾਰ ਤੋਂ ਵੱਧ ਹੋਰ ਕੁਝ ਨਹੀਂ ਕੀਤਾ, ਉਨ੍ਹਾਂ ਨੂੰ ਨੰਗਿਆਂ ਕਰਨ ਵਿਚ ਜੋ ਪੰਜਾਬ ਦੀ ਸਰਕਾਰ ਨੇ ਅਹਿਮ ਭੂਮਿਕਾ ਨਿਭਾਈ ਹੈ, ਉਸ ਵੱਲ ਲੋਕੀਂ ਦੇਖ ਰਹੇ ਹਨ ਕਿ ਕਿਤੇ ਉਹ ਲੋਕ ਜਿਨ੍ਹਾਂ ਉਤੇ ਕਰੋੜਾਂ ਰੁਪਿਆ ਇਕੱਠਾ ਕਰਨ ਦਾ ਦੋਸ਼ ਹੈ, ਜਿਨ੍ਹਾਂ ਨੇ ਪੰਜਾਬ ਦੇ ਲੋਕਾਂ ਦਾ ਖੂਨ ਪੀ-ਪੀ ਕੇ ਆਪਣੇ ਲਾਕਰ ਭਰੇ, ਨੌਕਰੀਆਂ ਵੇਚੀਆਂ, ਭਰਿਸ਼ਟਾਚਾਰ ਕੀਤਾ, ਕਿਤੇ ਉਹ ਲੋਕ ਬਚ ਨਾ ਜਾਣ। ਬੀਰਮੀ ਸਾਹਿਬ ਦੇ ਰੈਜੋਲਿਊਸ਼ਨ ਦਾ ਜਿਹੜਾ ਸਾਰਅੰਸ਼ ਹੈ, ਉਹ ਇਹ ਹੈ ਸਪੀਕਰ ਸਾਹਿਬ, ਕਿ ਉਨ੍ਹਾਂ ਲੋਕਾਂ ਨੂੰ ਜਲਦੀ ਤੋਂ ਜਲਦੀ ਸਜ਼ਾ ਦਿਵਾਉਣ ਲਈ ਅਤੇ ਪੰਜਾਬ ਦੇ ਲੋਕਾਂ ਅੱਗੇ ਇਕ ਬਹੁਤ ਵੱਡੀ ਮਿਸਾਲ ਕਾਇਮ ਕਰਨ ਲਈ ਕੈਪਟਨ ਅਮਰਿੰਦਰ ਸਿੰਘ ਦੀ ਜੋ ਸਰਕਾਰ ਹੈ, ਉਹ ਇਨ੍ਹਾਂ ਭ੍ਰਿਸ਼ਟ ਲੋਕਾਂ ਦੇ ਖਿਲਾਫ ਬਹੁਤ ਹੀ ਡਟ ਕੇ ਆਪਣੀ ਲੜਾਈ ਲੜੇਗੀ ਅਤੇ ਸਰਕਾਰ ਦੀ ਉਸ

ਲੜਾਈ ਵਿਚ ਬਹੁਤ ਵੱਡੀ ਮਦਦ ਹੋਏਗੀ ਅਗਰ ਸਬ ਡਿਵੀਜ਼ਨ ਲੈਵਲ, ਜ਼ਿਲ੍ਹਾ ਲੈਵਲ ਤੇ ਭ੍ਰਿਸ਼ਟਾਚਾਰ ਦੇ ਖਿਲਾਫ ਵਿਜੀਲੈਂਸ ਦੇ ਮਹਿਕਮੇ ਦੀ ਮਦਦ ਲਈ ਅਦਾਲਤਾਂ, ਸਪੈਸ਼ਲ ਕੋਰਟਾਂ ਦੀ ਸਥਾਪਨਾ ਕੀਤੀ ਜਾਵੇ। ਮੈਂ ਆਪਣੇ ਬਹੁਤ ਹੀ ਪਿਆਰੇ ਸਾਥੀ ਦੇ ਇਸ ਸੁਝਾਓ ਨਾਲ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਸਰਕਾਰ ਪਹਿਲਾਂ ਹੀ ਇਸ ਕੰਮ ਉਤੇ ਬੜਾ ਡਟ ਕੇ ਲੱਗੀ ਹੋਈ ਹੈ। ਮੈਂ ਸਮਝਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਕ ਅਜਿਹੀ ਸ਼ੁਰੂਅਤ ਕੀਤੀ ਹੈ ਕਿ ਸਾਰੀ ਦੁਨੀਆਂ ਦੇ ਲੋਕ, ਸਾਰੀ ਦੁਨੀਆਂ ਦੀਆਂ ਅੱਖਾਂ ਪੰਜਾਬ ਦੇ ਇਸ ਸਿਰਮੌਰ ਆਗੂ ਵੱਲ ਲੱਗੀਆਂ ਹੋਈਆਂ ਹਨ, ਜਿਨ੍ਹਾਂ ਨੇ ਭ੍ਰਿਸ਼ਟਾਚਾਰ ਦੇ ਖਿਲਾਫ ਚੋਰਬਜ਼ਾਰੀ ਦੇ ਖਿਲਾਫ ਇਕ ਟਰੈਂਡ ਸੈਟ ਕੀਤਾ ਹੈ। ਮੈਂ ਸਮਝਦਾ ਹਾਂ ਕਿ ਆਪਾਂ ਸਾਰੇ ਸਾਥੀ ਖਾਸ ਕਰਕੇ ਕਾਂਗਰਸ ਵਿਧਾਨ ਮੰਡਲ ਪਾਰਟੀ ਦੇ ਸਾਰੇ ਹੀ ਸਾਥੀ ਆਪਣੇ ਬਹੁਤ ਹੀ ਪਿਆਰੇ ਮੁੱਖ ਮੰਤਰੀ ਸਾਹਿਬ ਦੇ ਨਾਲ ਚਟਾਨ ਦੀ ਤਰ੍ਹਾਂ ਖੜ੍ਹੇ ਹਨ ਅਤੇ ਉਨ੍ਹਾਂ ਦੇ ਇਸ ਨੇਕ ਉਪਰਾਲੇ ਦੀ ਅਤੇ ਇਸ ਉੱਦਮ ਦੀ, ਜਿਸ ਦੇ ਵਿੱਚ ਇਕ ਸਾਫ ਸੁਥਰਾ ਪ੍ਰਸ਼ਾਸਨ ਦੇਣ ਦੀ ਗੱਲ, ਜਿਹੜੀ ਮਹਾਰਾਜਾ ਅਮਰਿੰਦਰ ਸਿੰਘ ਨੇ ਔਰ ਪੰਜਾਬ ਦੀ ਕਾਂਗਰਸ ਪਾਰਟੀ ਨੇ ਔਰ ਸਾਡੇ ਹਿੰਦੁਸਤਾਨ ਦੀ ਕਾਂਗਰਸ ਪਾਰਟੀ ਦੇ ਰਾਸ਼ਟਰੀ ਪ੍ਰਧਾਨ ਸ਼੍ਰੀਮਤੀ ਸੋਨੀਆ ਗਾਂਧੀ ਨੇ ਗੁਹਾਟੀ ਕਾਨਫਰੈਂਸ ਵਿੱਚ ਸਾਰੇ ਚੀਫ ਮਨਿਸਟਰਜ਼ ਨੂੰ ਇਸ ਗੱਲ ਦੀ ਹਦਾਇਤ ਕੀਤੀ ਸੀ ਕਿ ਕੁਰੱਪਸ਼ਨ ਬਾਰੇ ਆਪਣੇ ਆਪਣੇ ਸੂਬਿਆਂ ਵਿੱਚ ਆਪਣਾ ਆਪਣਾ ਅਭਿਆਨ ਚਲਾਇਆ ਜਾਵੇ ਤਾਂ ਕਿ ਭ੍ਰਿਸ਼ਟਾਚਾਰ ਦਾ ਕੋਹੜ ਜਿਹੜਾ ਕਿ ਸਮਾਜ ਦੀਆਂ ਜੜ੍ਹਾਂ ਖੋਖਲੀਆਂ ਕਰਨ ਤੱਕ ਪਹੁੰਚ ਗਿਆ ਹੈ, ਹਰ ਲੈਵਲ ਤੱਕ ਭ੍ਰਿਸ਼ਟਾਚਾਰ ਦਾ ਬੋਲ-ਬਾਲਾ ਹੋ ਰਿਹਾ ਸੀ। ਸਪੀਕਰ ਸਾਹਿਬ ਬੜੇ ਦੁੱਖ ਦੀ ਗੱਲ ਹੈ ਕਿ ਇਕ ਮਜ਼ਦੂਰ ਜਿਹੜਾ ਆਪਣਾ ਪੇਟ ਕੱਟ ਕੇ ਆਪਣੀ ਰੋਟੀ ਆਪਣੇ ਬੱਚੇ ਦੇ ਮੂੰਹ ਵਿੱਚ ਪਾਉਂਦਾ ਹੈ ਅਤੇ ਮਜ਼ਦੂਰੀ ਕਰਕੇ ਜਦੋਂ ਉਸਦਾ ਬੱਚਾ ਬੀ.ਏ ਐਮ.ਏ. ਪੜ੍ਹ ਜਾਂਦਾ ਹੈ ਅਤੇ ਜਦੋਂ ਉਹ ਨੌਕਰੀ ਮੰਗਣ ਲਈ ਜਾਂਦਾ ਹੈ ਅਤੇ ਜਦੋਂ ਦਲਾਲ ਉਸ ਕੋਲੋਂ ਚਪੜਾਸੀ ਭਰਤੀ ਹੋਣ ਲਈ ਲੱਖ ਰੁਪਏ ਮੰਗਣ ਤਾਂ ਸਪੀਕਰ ਸਾਹਿਬ ਫਿਰ ਤਾਂ ਅੱਲਾ-ਤਾਲਾ ਹੀ ਇਸ ਮੁਲਕ ਦਾ ਸਹਾਈ ਹੋ ਸਕਦਾ ਹੈ। ਮੈਂ ਸਮਝਦਾ ਹਾਂ ਕਿ ਮਹਾਰਾਜਾ ਸਾਹਿਬ ਨੇ ਇਸ ਲਾਹਨਤ ਨੂੰ ਪੰਜਾਬ ਦੇ ਗਲੋਂ ਲਾਹੁਣ ਲਈ ਬਹੁਤ ਵੱਡਾ ਉਪਰਾਲਾ ਕੀਤਾ ਹੈ ਅਤੇ ਉਸ ਦੇ ਵਿੱਚ ਸਾਨੂੰ ਸਾਰਿਆਂ ਨੂੰ ਹਿੱਸਾ ਪਾਉਣਾ ਚਾਹੀਦਾ ਹੈ। ਇਹ ਠੀਕ ਹੈ ਕਿ ਅੱਜ ਸਾਡੇ ਵਿਰੋਧੀ ਸਾਥੀ ਇਹ ਕੋਰੀਆਂ ਕਰਾਰੀਆਂ ਗੱਲਾਂ ਸੁਣਨ ਦੇ ਮਾਰੇ ਹੀ ਇਸ ਸਦਨ ਤੋਂ ਬਾਹਰ ਚਲੇ ਗਏ। ਲੇਕਿਨ ਇਕ ਗੱਲ ਜ਼ਰੂਰ ਕਹਾਂਗਾ ਕਿ ਵਿਰੋਧੀ ਧਿਰ ਦੇ ਆਗੂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਸ ਰਵੀ ਸਿੱਧੂ, ਜਿਸ ਤੇ ਕਰੋੜਾਂ ਰੁਪਏ ਦੀ ਪਾਪਾਂ ਦੀ ਕਮਾਈ ਇਕੱਠੀ ਕਰਨ ਦਾ ਦੋਸ਼ ਹੈ ਅਤੇ ਜਿਸ ਨੇ ਨੌਕਰੀਆਂ ਦਾ ਵਿਉਪਾਰ ਕੀਤਾ ਔਰ ਬਹੁਤ ਵੱਡੇ ਵੱਡੇ ਅਫਸਰਾਂ ਨੂੰ ਪੈਸੇ ਲੈ ਕੇ ਭਰਤੀ ਕੀਤਾ ਅਤੇ ਜੇ ਕਿਸੇ ਨੇ ਤਰੱਕੀ ਵੀ ਲੈਣੀ ਸੀ ਤਾਂ ਉਸਨੂੰ ਵੀ ਰਿਸ਼ਵਤਖੋਰੀ ਦੇ ਰਾਹੇ ਤੋਰਿਆ ਔਰ ਉਸ ਇਨਸਾਨ ਲਈ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੂੰ ਚਿੱਠੀਆਂ ਲਿਖੀਆਂ ਗਈਆਂ ਹੋਣ ਕਿ ਮੈਨੂੰ ਜਾਤੀ ਔਰ ਸਿਆਸੀ ਫਾਇਦਾ ਹੋਵੇਗਾ ਯੂ.ਪੀ.ਐਸ.ਸੀ. ਦਾ ਮੈਂਬਰ ਬਣਾ ਕੇ ਔਰ ਉਹ ਵਿਰੋਧੀ ਧਿਰ ਦੀ ਇਸ ਲਾਲਸਾ, ਸਿਆਸਤ ਨੂੰ ਇਕ ਕੁਕਰਮ ਦੇ ਤੌਰ ਤੇ ਵਰਤਣ ਦੀ ਲਾਲਸਾ, ਜਿਹੜੀ ਵਿਰੋਧੀ ਧਿਰ ਵਿੱਚ ਸੀ, ਜਿਹੜੀ ਪੰਜਾਬ ਦੇ ਅਕਾਲੀ ਦਲ ਨੇ ਜਿੱਥੇ ਧਰਮ ਦੀ ਸਵਾਰੀ ਕਰਕੇ, ਨਸ਼ਿਆਂ ਦੀ ਸਵਾਰੀ ਕਰਕੇ ਧਰਮ ਨੂੰ ਸਿਆਸਤ ਅਤੇ ਕੂੜ ਦੇ ਬਾਜ਼ਾਰ ਵਿੱਚ ਵੇਚਣ ਦਾ ਉਪਰਾਲਾ ਕੀਤਾ, ਉਸੇ ਤਰ੍ਹਾਂ ਕੁਰੱਪਸ਼ਨ ਨੂੰ, ਭ੍ਰਿਸ਼ਟਾਚਾਰ ਨੂੰ, ਇਕ ਮੁੱਦੇ ਦੇ ਤੌਰ ਤੇ ਪਿਛਲੀ ਚੋਣ ਵਿੱਚ ਲਿਆਉਣਾ ਚਾਹੁੰਦੇ ਸੀ ਕਿਉਂਕਿ ਉਨ੍ਹਾਂ ਨੇ ਇਸ ਗੱਲ ਲਈ ਰਿਕਮੈਂਡ ਕੀਤਾ ਸੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੇ ਅਕਾਲੀ ਦਲ ਨੂੰ ਜਾਤੀ ਤੌਰ ਤੇ ਸਿਆਸੀ ਤੌਰ ਤੇ ਸ੍ਰੀ ਰਵੀ ਸਿੱਧੂ ਦੇ ਯੂ.ਪੀ.ਐਸ.ਸੀ. ਦੇ ਮੈਂਬਰ ਬਣਨ ਦਾ ਲਾਭ ਹੋਵੇਗਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਖਬਾਰਾਂ ਵਾਲੇ ਸਾਥੀਆਂ ਨੂੰ ਇਹ ਕਹਿੰਦੇ ਰਹੇ ਕਿ ਮੈਨੂੰ ਤਾਂ ਇਸ ਗੱਲ ਬਾਰੇ ਕਿਸੇ ਨੇ ਨਹੀਂ ਦੱਸਿਆ ਅਤੇ ਮੈਨੂੰ ਤਾਂ ਇਸ ਗੱਲ ਦਾ ਇਲਮ ਨਹੀਂ ਮੈਨੂੰ ਤਾਂ ਰਵੀ ਸਿੱਧੂ ਬਾਰੇ ਪਤਾ ਹੀ ਨਹੀਂ ਲੇਕਿਨ ਉਨ੍ਹਾਂ ਗੱਲਾਂ ਬਾਰੇ ਜਿਹੜਾ ਪਾਜ਼ ਹੈ, ਉਹ ਅੱਜ ਨੰਗਾ ਹੋ ਚੁੱਕਾ ਹੈ। ਉਨ੍ਹਾਂ ਨੇ ਇਕੱਲੀਆਂ ਚਿੱਠੀਆਂ ਹੀ ਨਹੀਂ ਲਿਖੀਆਂ ਬਲਕਿ ਉਨ੍ਹਾਂ ਨੇ ਪ੍ਰਧਾਨ ਮੰਤਰੀ ਸ੍ਰੀ ਅਟੱਲ ਬਿਹਾਰੀ ਵਾਜਪਾਈ ਜੀ ਨੂੰ ਟੈਲੀਫੂਨ ਤੇ ਵੀ ਬੇਨਤੀ ਕੀਤੀ ਕਿ ਕਿਰਪਾ ਕਰਕੇ ਸ਼੍ਰੀ ਰਵੀ ਸਿੱਧੂ ਜੀ ਨੂੰ ਯੂ.ਪੀ.ਐਸ.ਸੀ. ਦਾ ਮੈਂਬਰ ਬਣਾਇਆ ਜਾਵੇ ਪਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਭ੍ਰਿਸ਼ਟਾਚਾਰ ਦੀ ਇਮਦਾਦ, ਉਨ੍ਹਾਂ ਦਾ ਇਸ ਭ੍ਰਿਸ਼ਟਾਚਾਰ ਤੋਂ ਵੀ ਲਾਹਾ ਲੈਣ ਦਾ ਉਪਰਾਲਾ ਨੰਗਾ ਹੋਇਆ ਅਤੇ ਲੋਕਾਂ ਨੇ ਕਾਰਪੋਰੇਸ਼ਨਾਂ ਦੀਆਂ ਚੋਣਾਂ ਵਿਚ

[ਪਾਰਲੀਮਾਨੀ ਸਕੱਤਰ, ਸਹਿਕਾਰਤਾ (ਸਰਦਾਰ ਗੁਰਬਿੰਦਰ ਸਿੰਘ ਅਟਵਾਲ)]

ਵੀ, ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਵਿੱਚ ਵੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਪਾਰਟੀ ਨੂੰ ਜਿਤਾ ਕੇ ਇਹ ਗੱਲ ਸਾਬਤ ਕੀਤੀ ਹੈ ਕਿ ਪੰਜਾਬ ਦੇ ਲੋਕ ਭ੍ਰਿਸ਼ਟਾਚਾਰ ਦੀ ਲੜਾਈ ਦੇ ਵਿੱਚ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਦੇ ਪਿੱਛੇ ਖੜ੍ਹੇ ਹਨ ਅਤੇ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਭ੍ਰਿਸ਼ਟਾਚਾਰ, ਮੈਂ ਤਾਂ ਕਹਿਣਾ ਚਾਹਾਂਗਾ ਸਪੀਕਰ ਸਾਹਿਬ, ਇਥੋਂ ਤੱਕ ਕਿ ਸਾਡੇ ਦੋਆਬੇ ਵਾਲੇ ਪਾਸੇ ਜਾਂ ਮਾਝੇ ਵਿੱਚ ਅਸੀਂ ਦੋ ਬਾਈ-ਇਲੈਕਸ਼ਨਾਂ ਦੇਖੀਆਂ। ਨਵੇਂ ਸ਼ਹਿਰ ਦੀ ਇਲੈਕਸ਼ਨ ਵਿੱਚ ਜਿੱਥੇ ਅਕਾਲੀ ਦਲ ਨੇ 6 ਮਹੀਨੇ ਪਹਿਲਾਂ 27 ਹਾਜ਼ਾਰ ਤੋਂ ਵੱਧ ਵੋਟਾਂ ਲੈਣ ਦਾ ਦਾਅਵਾ ਕੀਤਾ ਹੋਵੇ ਔਰ ਸਾਰੀ ਉਹ ਦੁਆਬੇ ਦੀ ਧਰਤੀ ਜਿਥੋਂ ਸਾਡੇ ਸਵਰਗੀ ਦਿਲਬਾਗ ਸਿੰਘ 6-7 ਵਾਰ ਐਮ.ਐਲ.ਏ. ਬਣੇ ਉਨ੍ਹਾਂ ਦੀ ਆਪਣੀ ਧਰਤੀ ਤੇ, ਜੋ ਕੁਝ ਸਾਡੀ ਵਿਰੋਧੀ ਧਿਰ ਦੀ ਉਸ ਵੇਲੇ ਦੀ ਸਰਕਾਰ ਦੇ ਉਮੀਦਵਾਰ ਨੇ ਕੀਤਾ, ਉਹ ਆਪਣੇ ਆਪ ਵਿੱਚ ਹੀ ਇਕ ਨਿੰਦਣਯੋਗ ਅਤੇ ਸ਼ਰਮਨਾਕ ਗੱਲ ਸੀ। ਜੋ ਲੋਕਾਂ ਨੂੰ ਪੈਸੇ ਦੇ ਕੇ ਖਰੀਦਣ ਦਾ ਉਪਰਾਲਾ ਅਤੇ ਆਪਣੀ ਧਿਰ ਦੀਆਂ ਵੋਟਾਂ ਵੱਧ ਬਣਾਉਣ ਦਾ ਅਤੇ ਦੂਸਰਿਆਂ ਦੀਆਂ ਵੋਟਾਂ ਕਟਾਉਣ ਦਾ ਉਪਰਾਲਾ ਕੀਤਾ ਗਿਆ, ਮੈਂ ਸਮਝਦਾ ਹਾਂ ਕਿ ਸਾਡੇ ਦੁਆਬੇ ਵਿੱਚ ਪਹਿਲੀ ਵੇਰ ਨਸ਼ਿਆਂ ਦਾ ਵਿਉਪਾਰ ਅਤੇ ਵੋਟਾਂ ਖਰੀਦਣ ਦਾ ਉਪਰਾਲਾ ਉਸ ਵੇਲੇ ਦੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਲੋਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਜਿਹੜੇ ਲੋਕਾਂ ਨੂੰ ਇਹ ਨਸ਼ਿਆਂ ਦੀ ਅਤੇ ਇਸ ਤਰ੍ਹਾਂ ਦੀ ਲੁੱਟ-ਖਸੁੱਟ ਦੀ ਇਹ ਆਦਤ ਪਾ ਆਏ ਹਨ, ਦੁਆਬੇ ਦਾ ਕਾਫੀ ਦੇਰ ਉਸ ਗੱਲ ਤੋਂ ਖਹਿੜਾ ਨਹੀਂ ਛੁੱਟਣਾ। ਸਪੀਕਰ ਸਾਹਿਬ, ਹੁਣ ਗੱਲ ਕਰ ਲਈ ਜਾਵੇ ਮਜੀਠਾ ਚੋਣ ਦੀ। ਉਥੇ ਵੀ ਕਿਸ ਤਰ੍ਹਾਂ ਯੋਜਨਾਬੱਧ ਢੰਗ ਨਾਲ ਹਾਕਮ ਧਿਰ ਵਲੋਂ ਡੈਮੋਕਰੇਸੀ ਦਾ, ਲੋਕਰਾਜ ਦਾ, ਨਸ਼ਿਆਂ ਅਤੇ ਭ੍ਰਿਸ਼ਟਾਚਾਰ ਨਾਲ ਤਾਂਡਵ ਨਾਚ ਕੀਤਾ ਗਿਆ। ਸਰਕਾਰੀ ਮਸ਼ੀਨਰੀ ਦੀ ਦੁਰਵਰਤੋਂ ਕੀਤੀ ਗਈ। ਉਸ ਵੇਲੇ ਬਾਦਲ ਸਾਹਿਬ ਦੀ ਅਕਾਲੀ ਦਲ ਦੀ ਸਰਕਾਰ ਨੇ ਲੋਕਾਂ ਦੀਆਂ ਭਾਵਨਾਵਾਂ ਨਾਲ ਖੇਡਣ ਦਾ ਉਪਰਾਲਾ ਕੀਤਾ। ਮੈਂ ਸਮਝਦਾ ਹਾਂ ਕਿ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਨੇ ਭ੍ਰਿਸ਼ਟਾਚਾਰ ਦੇ ਖਿਲਾਫ ਲੜਾਈ ਵਿੱਚ ਕਾਫੀ ਵੱਡਾ ਹਿੱਸਾ ਪਾਇਆ ਹੈ। ਇਸ ਨਾਲ ਇਤਿਹਾਸ ਵਿੱਚ ਲੋਕ ਜੁਗਾ ਜੁਗਾਂਤਰਾ ਤੱਕ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਨੂੰ ਚੇਤੇ ਰੱਖਣਗੇ। ਸਪੀਕਰ ਸਾਹਿਬ, ਅੱਜ ਕੱਲ ਵਿਰੋਧੀ ਧਿਰ ਦੇ ਸਾਬਕਾ ਸਰਕਾਰ ਦੇ ਮੰਤਰੀ ਜਾਂ ਹੋਰ ਵੱਡੇ ਵੱਡੇ ਵਜ਼ੀਰ ਜਾਂ ਅਫਸਰਾਂ ਨੂੰ ਲੱਭਣਾ ਹੋਵੇ ਤਾਂ ਉਹ ਹਾਈ ਕੋਰਟ ਵਿੱਚ ਲੱਭਦੇ ਹਨ ਜਾਂ ਸੁਪਰੀਮ ਕੋਰਟ ਵਿੱਚ, ਜਿੱਥੇ ਉਹ ਪੇਸ਼ਗੀ ਜ਼ਮਾਨਤਾਂ ਲੈਣ ਜਾਂਦੇ ਹਨ। ਉਨ੍ਹਾਂ ਦਾ ਆਪਣਾ ਹੀ ਭ੍ਰਿਸ਼ਟਾਚਾਰ ਉਨ੍ਹਾਂ ਦਾ ਪੇਟ ਨੰਗਾ ਕਰ ਰਿਹਾ ਹੈ। ਇਹ ਗੱਲ ਇੱਥੋਂ ਜ਼ਾਹਰ ਹੋ ਰਹੀ ਹੈ ਜਦੋਂ ਉਹ ਹਾਈ ਕੋਰਟ ਜਾਂ ਸੁਪਰੀਮ ਕੋਰਟ ਵਿਚ ਪੇਸ਼ਗੀ ਜ਼ਮਾਨਤ ਲਈ ਅਰਜ਼ੀਆਂ ਦਿੰਦੇ ਹਨ। ਸਪੀਕਰ ਸਾਹਿਬ, ਪੰਜਾਬ ਹਿੰਦੁਸਤਾਨ ਦਾ ਸਿਰਮੋਰ ਸੂਬਾ ਹੋਇਆ ਕਰਦਾ ਸੀ। ਪੰਜਾਬ ਨੇ ਤਿੰਨ ਲੜਾਈਆਂ ਲੜੀਆਂ। ਪੰਜਾਬੀਆਂ ਨੇ ਆਪਣੇ ਖੂਨ ਨਾਲ ਦੇਸ਼ ਦੀ ਅਖੰਡਤਾ ਦੀ ਰਾਖੀ ਕੀਤੀ। 12 ਸਾਲ ਤੋਂ ਵੱਧ ਸਮਾਂ ਪੰਜਾਬੀਆਂ ਨੇ ਅੱਤਵਾਦ ਦਾ ਸੰਤਾਪ ਆਪਣੇ ਸਰੀਰ ਤੇ ਹੰਢਾਇਆ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕੁਰੱਪਸ਼ਨ ਦਾ ਕੋਹੜ ਪਿਛਲੇ ਪੰਜ ਸਾਲਾਂ ਵਿੱਚ ਸਾਡੀ ਪੰਜਾਬ ਸਰਕਾਰ ਨੇ ਲਗਾਇਆ। ਅਸੀਂ ਅੱਤਵਾਦ ਤੋਂ ਬੱਚ ਗਏ, ਵੱਖਵਾਦ ਤੋਂ ਬੱਚ ਗਏ, ਲੜਾਈਆਂ ਵਿੱਚ ਵੀ ਸ਼ਾਨਦਾਰ ਜਿੱਤਾਂ ਹਾਸਲ ਕੀਤੀਆਂ ਪਰ ਸਪੀਕਰ ਸਾਹਿਬ, ਜਿਹੜਾ ਰਿਸ਼ਵਤਖੋਰੀ ਦਾ ਕੋਹੜ ਇਸ ਸਮਾਜ ਨੂੰ ਲਗਾਇਆ ਗਿਆ ਹੈ, ਇਸ ਤੋਂ ਪੰਜਾਬ ਨੂੰ ਬਚਾਉਣਾ ਬਹੁਤ ਜ਼ਰੂਰੀ ਹੈ। ਅੱਜ ਇਸ ਸਦਨ ਵਿੱਚ ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਵਿਦੇਸ਼ੀ ਦੁਸ਼ਮਣਾਂ ਦੀ ਚਾਲ ਹੈ ਕਿ ਸਰਹੱਦ ਪਾਰੋਂ ਹਿੰਦੁਸਤਾਨ ਵਿੱਚ ਨਸ਼ੀਲੇ ਪਦਾਰਥ ਭੇਜ ਰਹੇ ਹਨ। ਹਿੰਦੁਸਤਾਨ ਵਿੱਚ ਕਿਸੇ ਵੀ ਤਰ੍ਹਾਂ ਦੇ ਨਸ਼ੀਲੇ ਪਦਾਰਥਾਂ ਦੀ ਪੈਦਾਇਸ਼ ਨਹੀਂ ਹੁੰਦੀ ਜਾ ਕੋਈ ਫਸਲ ਹੁੰਦੀ ਹੈ ਲੇਕਿਨ ਸਾਡੇ ਗੁਆਂਢੀ ਸਾਥੀ ਸਾਡੇ ਦੇਸ਼ ਨੂੰ ਕਮਜ਼ੋਰ ਕਰਨਾ ਚਾਹੁੰਦੇ ਹਨ। ਸਪੀਕਰ ਸਾਹਿਬ, ਪੰਜਾਬ ਸੂਬਾ ਹਿੰਦੁਸਤਾਨ ਦਾ ਸਰਹੱਦੀ ਸੂਬਾ ਹੈ। ਪੰਜਾਬੀ ਹਰ ਫੀਲਡ ਵਿੱਚ ਅੱਗੇ ਰਹੇ ਹਨ। ਚਾਹੇ ਖੇਤੀ ਵਿੱਚ ਗਿਣ ਲਓ, ਚਾਹੇ ਬਾਰਡਰ ਤੇ ਲੜਾਈ ਲੜਨ ਵਾਸਤੇ ਗਿਣ ਲਓ, ਚਾਹੇ ਅਮਰੀਕਾ, ਇੰਗਲੈਂਡ, ਕੈਨੇਡਾ ਵਿੱਚ ਸਰਮਾਇਆ ਕਮਾ ਕੇ ਪੰਜਾਬ ਵਿਚ ਤਰੱਕੀ ਕਰਨ ਲਈ ਹਿੱਸਾ ਪਾਉਣ ਵਿੱਚ ਗਿਣ ਲਓ। ਗੱਲ ਕੀ ਪੰਜਾਬੀਆਂ ਨੇ ਹਰ ਖਿੱਤੇ ਵਿੱਚ ਵੱਡੀਆਂ ਮੱਲਾਂ ਮਾਰੀਆਂ ਹਨ। ਸਪੀਕਰ ਸਾਹਿਬ, ਪੰਜਾਬ ਨੇ ਤਿੰਨ ਲੜਾਈਆਂ ਵੀ ਲੜੀਆਂ ਅਤੇ ਅੱਤਵਾਤ ਦਾ ਸੰਤਾਪ ਵੀ ਹੰਢਾਇਆ ਪਰ ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਪੰਜਾਬ ਨੂੰ ਨਸ਼ਿਆਂ ਦਾ ਕੋਹੜ ਲਗਾਇਆ। ਜਦੋਂ ਪੰਜਾਬ ਦੇ ਬੱਚੇ ਨਸ਼ੇ ਕਰਦੇ ਹਨ ਤਾਂ ਸਾਨੂੰ ਆਪਣਾ ਭਵਿੱਖ ਧੁੰਦਲਾ ਨਜ਼ਰ ਆਉਂਦਾ ਹੈ। ਇਹ ਠੀਕ ਹੈ ਕਿ ਲੋਕ ਅਫੀਮ ਖਾਂਦੇ

ਹਨ ਅਤੇ ਡੋਡੇ ਪੀਂਦੇ ਹਨ ਪਰ ਅੱਜ ਕਲ ਤਾਂ ਭੈੜੀ ਕਿਸਮ ਦੇ ਨਸ਼ੇ ਆ ਗਏ ਹਨ ਜਿਨ੍ਹਾਂ ਵਿੱਚ ਸਮੈਕ ਵੀ ਸ਼ਾਮਲ ਹੈ। ਇਹ ਨਸ਼ੇ ਸਮਾਜ ਨੂੰ ਖੋਖਲਾ ਕਰਨ ਵਿਚ ਬਹੁਤ ਵੱਡਾ ਹਿੱਸਾ ਪਾ ਰਹੇ ਹਨ ਅਤੇ ਵੱਡਾ ਰੋਲ ਨਿਭਾ ਰਹੇ ਹਨ। ਇਨ੍ਹਾਂ ਨੂੰ ਬੰਦ ਕਰਨ ਦਾ ਉਪਰਾਲਾ ਸਾਡੀ ਸਰਕਾਰ ਵਲੋਂ ਵੱਡੀ ਪੱਧਰ ਤੇ ਚੱਲ ਰਿਹਾ ਹੈ। ਕੁਰੱਪਸ਼ਨ ਦੇ ਕੋਹੜ ਅਤੇ ਨਸ਼ਿਆਂ ਦੇ ਕੋਹੜ ਖਿਲਾਫ ਲੜਨਾ ਬਹੁਤ ਜ਼ਰੂਰੀ ਹੈ। ਵਿਜੀਲੈਂਸ ਡਿਪਾਰਟਮੈਂਟ ਔਰ ਸਪੈਸ਼ਲ ਅਦਾਲਤਾਂ ਬਾਰੇ ਜੋ ਇਹ ਮਸਲਾ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਨੇ ਭ੍ਰਿਸ਼ਟਾਚਾਰ ਖਿਲਾਫ ਲੜਾਈ ਸ਼ੁਰੂ ਕੀਤੀ ਹੈ। ਜਿਥੇ ਕਿਸੇ ਆਮ ਆਦਮੀ ਦਾ ਹੀਆ ਨਹੀਂ ਸੀ ਪੈਂਦਾ, ਕਿਸੇ ਬੰਦੇ ਦੀ ਕਹਿਣ ਦੀ ਜੁਰਅੱਤ ਨਹੀਂ ਸੀ ਕਿ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਮੁਖੀ ਰਵੀ ਸਿੱਧੂ ਵਰਗੇ ਉਸ ਇਨਸਾਨ ਦੇ ਖਿਲਾਫ਼ ਕਾਰਵਾਈ ਕੀਤੀ ਜਾਵੇ ਅਤੇ ਉਸ ਦੇ ਸਮੇਂ ਦੌਰਾਨ ਕੀਤੀਆਂ ਨਿਯੁਕਤੀਆਂ ਤੇ ਵਿਚਾਰ ਕੀਤਾ ਜਾਵੇ । ਉਨ੍ਹਾਂ ਸਿਆਸੀ ਲੋਕਾਂ ਦੀ ਔਰ ਉਨ੍ਹਾਂ ਅਫ਼ਸਰਾਂ ਦੀ ਜਿਨ੍ਹਾਂ ਦੇ ਲਾਕਰਾਂ ਵਿੱਚੋਂ ਕਰੋੜਾਂ ਰੁਪਿਆ ਨਿਕਲੇ ਹਨ, ਜਿਨ੍ਹਾਂ ਨੇ ਬਹੁਤ ਵੱਡਾ ਧਨ ਇਕੱਠਾ ਕਰਕੇ ਆਪਣੇ ਲਾਕਰਾਂ ਵਿਚ, ਆਪਣੇ ਰਿਸ਼ਤੇਦਾਰਾਂ ਦੇ ਲਾਕਰਾਂ ਵਿੱਚ ਜਾਂ ਹਵਾਲੇ ਰਾਹੀਂ ਵਿਦੇਸ਼ਾਂ ਵਿੱਚ ਭੇਜਿਆ ਹੋਇਆ ਸੀ, ਉਨ੍ਹਾਂ ਦੇ ਖਿਲਾਫ਼ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਨੇ ਬਹੁਤ ਵੱਡੀ ਜੰਗ ਛੇੜੀ ਹੈ। ਮੈਂ ਸਮਝਦਾ ਹਾਂ ਕਿ ਹਰ ਮਹਿਕਮੇ ਵਿੱਚ, ਜਿਸ ਦਾ ਵੀ ਚਿੱਠਾ ਖੋਲ੍ਹਦੇ ਹਾਂ, ਉਸ ਵਿਚੋਂ ਸਕੈਮ ਨਿਕਲਦਾ ਹੈ, ਉਸ ਵਿਚੋਂ ਘਪਲਾ ਨਿਕਲਦਾ ਹੈ। ਜਿਥੇ ਕਿਤੇ ਦੇਖ ਲਓ, ਕਿਤੇ ਚੀਜ਼ ਖਰੀਦੀ ਹੈ, ਉਸ ਵਿੱਚ ਘਪਲਾ ਹੈ। ਕੋਈ ਨੌਕਰੀ ਦਿੱਤੀ, ਉਸ ਵਿੱਚ ਘਪਲਾ। ਇਥੋਂ ਤੱਕ ਕਿ ਕਈ ਪੁਰਾਣੀ ਸਰਕਾਰ ਦੇ ਸਾਥੀ ਬਦਲੀਆਂ ਵਿੱਚ ਵੀ ਘਪਲੇ ਕਰ ਗਏ। ਉਨ੍ਹਾਂ ਨੇ ਸਰਕਾਰ ਦੀ ਭਾਵਨਾ ਜਿਹੜੀ ਸੀ, ਉਸ ਨੂੰ ਲੋਕ ਸੇਵਾ ਵਾਲੀ ਭਾਵਨਾ ਨਹੀਂ ਰਹਿਣ ਦਿੱਤਾ। ਉਨ੍ਹਾਂ ਨੇ ਆਪਣੀ ਭਾਵਨਾ ਸਰਮਾਇਆ ਇਕੱਠਾ ਕਰਨ ਤੱਕ ਰੱਖੀ ਔਰ ਮੈਂ ਸਮਝਦਾ ਹਾਂ ਕਿ ਜੋ ਕੁਝ ਪਿਛਲੀ ਸਰਕਾਰ ਨੇ ਪੰਜਾਬ ਦਾ ਕੀਤਾ ਹੈ, ਇਹ ਠੀਕ ਹੈ ਕਿ ਵੋਟਾਂ ਲੈਣ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਔਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਪਵਿੱਤਰ ਨਾਮ ਉਹ ਲੋਕਾਂ ਕੋਲ ਵੋਟਾਂ ਦੇ ਬਜ਼ਾਰ ਵਿਚ ਲੈਂਦੇ ਗਏ। ਸਾਡੇ ਵਲੋਂ ਕਿਹਾ ਗਿਆ ਸੀ ਕਿ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਜੀ ਆਪਣਾ ਰਾਜ ਦੇ ਰਹੇ ਹਨ ਲੇਕਿਨ ਸਾਡੀ ਵਿਰੋਧੀ ਧਿਰ ਦੇ ਨੇਤਾ, ਜਿਨ੍ਹਾਂ ਨੂੰ ਪੰਜਾਬ ਦੇ ਲੋਕਾਂ ਨੇ ਧੱਕ ਕੇ ਸਾਡੇ ਸੱਜੇ ਪਾਸੇ ਕਰ ਦਿੱਤਾ ਹੈ, ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਪਵਿੱਤਰ ਨਾਮ ਨੂੰ ਵੀ ਸਿਆਸਤ ਵਿੱਚ ਖਿੱਚਿਆ ਸੀ ਉਨ੍ਹਾਂ ਨੇ ਇਹ ਗੱਲ ਕਹੀ ਸੀ ਕਿ ਅਸੀਂ ਮਹਾਰਾਜਾ ਰਣਜੀਤ ਸਿੰਘ ਵਰਗਾ ਰਾਜ ਦਿਆਂਗੇ ਔਰ ਮੈਂ ਸਮਝਦਾ ਹਾਂ ਕਿ ਬਾਕੀ ਸਾਰੇ ਕੰਮਾਂ ਵਿੱਚ ਤਾਂ ਉਹ ਸ਼ਾਇਦ ਮਹਾਰਾਜਾ ਰਣਜੀਤ ਸਿੰਘ ਵਰਗਾ ਰਾਜ ਨਹੀਂ ਦੇ ਸਕੇ। ਜਿਹੜਾ ਹਾਲ ਉਹ ਪੰਜਾਬ ਦੀ ਆਰਥਿਕਤਾ ਦਾ ਕਰਕੇ ਗਏ ਹਨ, ਸਪੀਕਰ ਸਾਹਿਬ, ਜੋ ਸਰਕਾਰ ਨੂੰ 62 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਦੇ ਕੇ ਗਏ ਹੋਣ, ਸਾਰੀਆਂ ਬੱਸਾਂ ਗਹਿਣੇ ਹੋਣ, ਵੱਡੇ-ਵੱਡੇ ਬੱਸ ਅੱਡੇ ਗਹਿਣੇ ਹੋਣ ਤਾਂ ਮੈਂ ਸਮਝਦਾ ਹਾਂ ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਨੇ ਪੰਜਾਬ ਦੀ ਆਰਥਿਕਤਾ ਦਾ ਨਾਸ਼ ਕਰਨ ਦਾ ਪੂਰਾ ਆਪਣਾ ਜ਼ੋਰ ਲਾਇਆ ਸੀ। ਜੇ ਕਿਤੇ ਇਹ ਹੋਰ ਥੋੜ੍ਹਾ ਚਿਰ ਰਹਿ ਜਾਂਦੇ ਤਾਂ ਇਨ੍ਹਾਂ ਨੇ ਸਚਮੁੱਚ ਪੰਜਾਬ ਨੂੰ 500 ਸਾਲ ਪਿੱਛੇ ਲੈ ਜਾਣਾ ਸੀ। ਜਿਸ ਤਰ੍ਹਾਂ ਬਿਜਲੀ ਬੋਰਡ ਦਾ ਹਾਲ ਹੋਇਆ ਹੈ। ਜੇ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਆਪਣੀ ਸੂਝ ਬੂਝ ਦੇ ਨਾਲ ਪੰਜਾਬ ਦੇ ਬਿਜਲੀ ਬੋਰਡ ਨੂੰ ਨਾ ਬਚਾਉਂਦੇ, ਜੇ ਕੈਪਟਨ ਅਮਰਿੰਦਰ ਸਿੰਘ ਆਪਣੀ ਸੂਝ ਬੂਝ ਦੇ ਨਾਲ ਪੰਜਾਬ ਦੀ ਆਰਥਿਕਤਾ ਲਈ ਔਰ ਪੰਜਾਬ ਦੇ ਮੁੜ ਵਸੇਬੇ ਲਈ, ਸੜਕਾਂ ਦੇਣ ਲਈ, ਪੰਜਾਬ ਨੂੰ ਵਿਦਿਆ ਦੇਣ ਲਈ, ਪੰਜਾਬ ਦੇ ਲੋਕਾਂ ਦੀ ਸਿਹਤ ਦੀ ਰਾਖੀ ਕਰਨ ਲਈ ਔਰ ਨਾਲ ਦੀ ਨਾਲ ਲੋਕਾਂ ਦੀ ਰਾਖੀ ਕਰਨ ਲਈ, ਜਿਥੇ ਕਿ 24 ਘੰਟੇ ਸਾਡੇ ਗਵਾਂਢੀ ਦੇਸ਼ਾਂ ਵਾਲੇ ਅੱਤਵਾਦ ਤੇ ਵੱਖਵਾਦ ਫੈਲਾਉਣ ਲਈ, ਉਹ ਲੋਕ ਉਥੇ ਕੈਂਪਾਂ ਵਿੱਚ ਟਰੇਨਿੰਗ ਲੈ ਰਹੇ ਹਨ। ਜਿਹੜੇ ਇੱਕਾ-ਦੁੱਕਾ ਕਰਕੇ ਸਾਡੇ ਦੇਸ਼ ਵਾਸੀਆਂ ਦਾ ਖੂਨ ਪੀਂਦੇ ਹਨ, ਮੈਂ ਸਮਝਦਾ ਹਾਂ ਕਿ ਉਸ ਵਿੱਚ ਵੀ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਜੀ ਨੇ ਪੰਜਾਬੀਆਂ ਦਾ ਖੂਨ ਡੁਲ੍ਹਣ ਤੋਂ ਬਚਾਉਣ ਲਈ, ਪੰਜਾਬ ਦੇ ਕਰਾਈਮ ਨੂੰ ਘੱਟ ਕਰਨ ਲਈ ਆਪਣੇ ਵੱਲ ਬਹੁਤ ਵੱਡਾ ਹਿੱਸਾ ਪਾਇਆ ਲੇਕਿਨ, ਸਪੀਕਰ ਸਾਹਿਬ, ਸਾਡਾ ਗਵਾਂਢੀ ਦੇਸ਼ ਜਿਹੜਾ ਹੈ, ਉਹ ਇਸ ਗੱਲ ਤੇ ਲੱਗਾ ਹੋਇਆ ਹੈ ਕਿ ਹਿੰਦੁਸਤਾਨ ਨੂੰ ਕਮਜ਼ੋਰ ਕੀਤਾ ਜਾਵੇ। ਜਿਹੜੀ ਗੱਲ ਮੈਂ ਵਾਰ-ਵਾਰ ਕਹਿੰਦਾ ਹਾਂ ਕਿ ਪੰਜਾਬ ਇੱਕ ਅਜਿਹਾ ਆਗੂ ਸੂਬਾ ਹੈ, ਜਿਸ ਨੇ, ਸਪੀਕਰ ਸਾਹਿਬ, ਜਦੋਂ ਅਸੀਂ ਪੜ੍ਹਦੇ ਹੁੰਦੇ ਸੀ ਤਾਂ ਸਾਡੀ ਆਰਥਿਕਤਾ ਦਾ

[ਪਾਰਲੀਮਾਨੀ ਸਕੱਤਰ, ਸਹਿਕਾਰਤਾ (ਸਰਦਾਰ ਗੁਰਬਿੰਦਰ ਸਿੰਘ ਅਟਵਾਲ)]

ਸਵਾਲ ਹੁੰਦਾ ਸੀ - ਪੀ.ਐਲ. 480—ਪੀ.ਐਲ. 480। ਇਸ ਦਾ ਮਤਲਬ ਹੁੰਦਾ ਸੀ ਕਿ ਹਿੰਦੁਸਤਾਨ ਵਿੱਚ ਸਾਡੀ ਸਰਕਾਰ ਦੇ ਆਗੂ ਹੱਥ ਵਿੱਚ ਠੂਠਾ ਫੜ੍ਹ ਕੇ ਸਾਰੀ ਦੁਨੀਆਂ ਵਿਚੋਂ ਅੰਨ ਦੀ ਮੰਗ ਕਰਨ ਜਾਂਦੇ ਹੁੰਦੇ ਸੀ। ਕਦੇਂ ਅਮਰੀਕਾ ਅਤੇ ਕਦੇ ਮੈਕਸੀਕੋ ਕੋਲ ਅਸੀਂ ਆਪਣੇ ਲਈ ਅੰਨ ਮੰਗਣ ਜਾਂਦੇ ਹੁੰਦੇ ਸੀ। ਲੇਕਿਨ, ਸਪੀਕਰ ਸਾਹਿਬ, ਸਾਨੂੰ ਮਾਣ ਹੈ ਪੰਜਾਬ ਦੇ ਕਿਸਾਨਾਂ ਤੇ, ਸਾਨੂੰ ਮਾਣ ਹੈ ਪੰਜਾਬ ਦੇ ਸਾਇੰਸਦਾਨਾਂ ਤੇ ਔਰ ਪੰਜਾਬ ਦੀ ਖੇਤੀਬਾੜੀ ਯੂਨੀਵਰਸਿਟੀ ਤੇ, ਜਿਸ ਨੇ ਪੰਜਾਬ ਵਿੱਚ ਬਹੁਤ ਵੱਡਾ ਹਿੱਸਾ ਪਾਇਆ ਹੈ। ਕਿਸਾਨਾਂ ਨੇ ਆਪਣੀ ਆਰਥਿਕ ਸਹਾਇਤਾ ਦੇ ਕੇ ਜਿਥੇ ਸਾਡੇ ਦੇਸ਼ ਵਿੱਚ ਅੰਨ ਦੀ ਭੁੱਖ ਹੁੰਦੀ ਸੀ, ਹੁਣ, ਸਪੀਕਰ ਸਾਹਿਬ, ਅੱਜ ਦੀ ਹਾਲਤ ਇਹ ਹੈ ਕਿ ਇਕੱਲੇ ਮਾਰਕਫੈਡ ਕੋਲ 250 ਲੱਖ ਟਨ ਕਣਕ ਪਈ ਹੈ। ਸ਼ੂਗਰਫੈਡ ਕੋਲ ਅਗਲੇ ਦੋ ਸਾਲਾਂ ਤੱਕ ਸਾਰੇ ਪੰਜਾਬ ਨੂੰ ਦੇਣ ਵਾਸਤੇ ਖੰਡ ਅੱਜ ਵੀ ਜਮ੍ਹਾ ਪਈ ਹੈ। ਕਣਕ ਵੀ ਜਮ੍ਹਾਂ ਪਈ ਹੈ। ਇਨ੍ਹਾ ਵੱਡਾ ਖਜ਼ਾਨਾ ਪੰਜਾਬ ਦੇ ਕਿਸਾਨ ਨੇ ਭਰਿਆ ਹੈ। ਹਿੰਦੁਸਤਾਨੀਆਂ ਦੇ ਹੱਥਾਂ ਵਿਚੋਂ ਮੰਗਣ ਵਾਲਾ ਠੂਠਾ ਸਦਾ ਲਈ ਛੁਡਵਾਇਆ ਹੈ। ਲੇਕਿਨ ਇਸ ਗੱਲ ਨੂੰ ਵਿਰੋਧੀ ਧਿਰ ਵਾਲੇ ਸਾਥੀਆਂ ਨੇ ਜਾਂ ਕੋਈ ਹੋਰ ਵਿਰੋਧੀ ਪਾਰਟੀ ਨੇ ਪਸੰਦ ਨਹੀਂ ਕੀਤਾ ਹੈ। ਉਹ ਇਹ ਗੱਲ ਚਾਹੁੰਦੇ ਹਨ ਕਿ ਪੰਜਾਬ ਦੀ ਆਰਥਿਕਤਾ ਕਮਜ਼ੋਰ ਹੋਵੇ, ਪੰਜਾਬ ਦਾ ਕਿਸਾਨ ਕਮਜ਼ੋਰ ਹੋਵੇ ਔਰ ਉਹ ਕੰਮ ਵਿੱਚ ਆਪਣੇ ਵਿਦੇਸ਼ੀ ਸਾਥੀਆਂ ਦਾ ਜਿਹੜੇ ਪੰਜਾਬ ਦੀ ਤਰੱਕੀ ਨੂੰ ਦੇਖਣਾ ਪਸੰਦ ਨਹੀਂ ਕਰਦੇ ਅਤੇ ਜਿਹੜੇ ਹਿੰਦੁਸਤਾਨ ਹਿੰਦੁਸਤਾਨੀਆਂ ਨੂੰ ਦੇਖਣਾ ਪਸੰਦ ਨਹੀਂ ਕਰਦੇ। ਜਿਹੜੇ ਇਹ ਚਾਹੁੰਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਦੀ ਧਰਤੀ, ਜਿਸ ਨੂੰ ਹਮੇਸ਼ਾਂ ਹੀ ਇਕ ਸਿਰਮੌਰ ਸੂਬੇ ਦੇ ਤੌਰ ਤੇ ਕਾਇਮ ਕੀਤਾ ਹੈ ਅਤੇ ਪੰਜਾਬ ਦੇ ਲੋਕਾਂ ਨੇ ਪੰਜਾਬ ਦੀ ਸਰਕਾਰ ਦੀ ਵਾਗਡੋਰ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਨੂੰ ਸੰਭਾਲੀ ਹੈ। ਸਪੀਕਰ ਸਾਹਿਬ, ਸਾਨੂੰ ਇਸ ਗੱਲ ਦਾ ਮਾਣ ਹੈ ਕਿ ਜਿਥੇ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਨੇ ਭ੍ਰਿਸ਼ਟਾਚਾਰ ਦੇ ਖਿਲਾਫ਼ ਬਹੁਤ ਹੀ ਵੱਡੀ ਸੁਚੱਜੀ ਔਰ ਵਧੀਆ ਲੜੀ ਸ਼ੁਰੂ ਕੀਤੀ ਹੈ ਔਰ ਉਥੇ ਪੰਜਾਬ ਨੂੰ ਆਪਣੇ ਪੈਰਾਂ ਦੇ ਉਤੇ ਖੜ੍ਹਾ ਕਰਨ ਲਈ, ਕੈਪਟਨ ਅਮਰਿੰਦਰ ਸਿੰਘ, ਪੰਜਾਬ ਸਰਕਾਰ ਨੂੰ ਮਜ਼ਬੂਤ ਕਰਨ ਲਈ ਔਰ ਪੰਜਾਬ ਨੂੰ ਤਰੱਕੀ ਵਾਲੇ ਪਾਸੇ ਲੈ ਕੇ ਜਾਣ ਲਈ ਆਪਣੇ ਵਲੋਂ ਬਹੁਤ ਵੱਡਾ ਹਿੱਸਾ ਪਾ ਰਹੇ ਹਨ। ਉਥੇ ਨਾਲ ਹੀ ਪੰਜਾਬ ਦੇ ਲੋਕਾਂ ਨੇ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਦੀ ਹਰ ਮੋੜ ਉਤੇ ਪਿੱਠ ਠੋਕੀ ਹੈ ਚਾਹੇ ਨਗਰ ਨਿਗਮ ਦੀਆਂ ਚੋਣਾਂ ਸਨ, ਚਾਹੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾ ਸਨ ਜਾਂ ਬਲਾਕ ਸੰਮਤੀਆਂ ਦੀਆਂ ਚੋਣਾ ਸਨ। ਇਹ ਗੱਲ ਵੀ ਮੈਂ ਮਾਣ ਨਾਲ ਕਹਿਣ ਤੋਂ ਗੁਰੇਜ਼ ਨਹੀਂ ਕਰਦਾ ਕਿ ਚਾਹੇ ਹੁਣ ਮਹਾਰਾਜਾ ਅਮਰਿੰਦਰ ਸਿੰਘ ਪੰਚਾਇਤਾਂ ਦੀਆਂ ਚੋਣਾਂ ਕਰਵਾ ਲੈਣ ਤਾਂ ਪੰਜਾਬ ਦੇ ਸਾਰੇ ਲੋਕ ਉਨ੍ਹਾਂ ਦੇ ਮਗਰ ਲਗ ਕੇ ਆਪਣੀਆਂ ਵੋਟਾਂ ਪਾ ਕੇ ਆਪਣਾ ਪੂਰਾ ਸਮਰਥਨ ਦੇਣਗੇ ਕਿਉਂਕਿ ਅੱਜ ਲੋਕ ਸਾਫ-ਸੁਥਰੀ ਸਰਕਾਰ ਚਾਹੁੰਦੇ ਹਨ। ਸਰਕਾਰ ਤੋਂ ਲੋਕ ਚਾਹੁੰਦੇ ਹਨ ਕਿ ਭ੍ਰਿਸ਼ਟਾਚਾਰ ਖਤਮ ਹੋਵੇ। ਪੰਜਾਬ ਦੇ ਲੋਕ ਵਧੀਆ ਵਿੱਦਿਆ ਚਾਹੁੰਦੇ ਹਨ, ਪੰਜਾਬ ਦੇ ਲੋਕ ਵਧੀਆ ਸੜਕਾਂ ਚਾਹੁੰਦੇ ਹਨ ਅਤੇ ਪੰਜਾਬ ਦੇ ਲੋਕ ਚਾਹੁੰਦੇ ਹਨ ਕਿ ਸਾਨੂੰ 24 ਘੰਟੇ ਬਿਜਲੀ ਦਿੱਤੀ ਜਾਵੇ ਔਰ ਪੰਜਾਬ ਦੀ ਸਰਕਾਰ ਚਾਹੁੰਦੀ ਹੈ ਕਿ ਉਨ੍ਹਾਂ ਨੇਕ ਬਜ਼ੁਰਗਾਂ ਨੂੰ ਉਨ੍ਹਾਂ ਮਾਈਆਂ ਬੀਬੀਆਂ ਨੂੰ ਜਿਨ੍ਹਾਂ ਨੂੰ ਸਮੇਂ ਦੀ ਲਚਾਰੀ ਦੇਖਣੀ ਪੈ ਰਹੀ ਹੈ ਉਨ੍ਹਾਂ ਦੀਆਂ ਪੈਨਸ਼ਨਾਂ, ਜਿਸ ਦਾ ਵੱਧ ਤੋਂ ਵੱਧ ਹੱਕ ਬਣਦਾ ਹੈ, ਪੰਜਾਬ ਦੀ ਸਰਕਾਰ ਉਨ੍ਹਾਂ ਨੂੰ ਲਾਉਣਾ ਚਾਹੁੰਦੀ ਹੈ। ਮੁੱਕਦੀ ਗੱਲ ਇਹ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਇਹ ਚਾਹੁੰਦੇ ਹਨ ਕਿ ਚੋਣਾਂ ਵਿੱਚ ਜਿਹੜੇ ਉਨ੍ਹਾਂ ਨੇ ਲੋਕਾਂ ਦੇ ਨਾਲ ਵਾਅਦੇ ਕੀਤੇ ਸਨ, ਉਨ੍ਹਾਂ ਨੂੰ ਪੂਰਾ ਕਰਨ ਦੇ ਵਿੱਚ ਆਪਣੇ ਵਲੋਂ, ਤੁਹਾਡੇ ਸਾਰੇ ਵਿਧਾਨ ਮੰਡਲ ਵਲੋਂ ਸਾਰੇ ਸਾਥੀਆਂ ਵਲੋਂ ਸਾਥ ਚਾਹੁੰਦੇ ਹਨ। ਮੈਂ ਸਮਝਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਵਲੋਂ ਜਿਹੜੇ ਨੇਕ ਇਰਾਦੇ ਨਾਲ ਮੁਹਿੰਮ ਚਲਾਈ ਹੈ ਉਸ ਵਿੱਚ ਆਪਾਂ ਸਾਰੇ ਸਾਥੀਆਂ ਨੇ, ਸਾਰੇ ਪੰਜਾਬ ਨੇ ਉਨ੍ਹਾਂ ਦੀ ਪਿੱਠ ਥਾਪੜੀ ਹੈ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਉਸ ਮਹਾਨ ਯੋਧੇ ਦੀ ਇਸ ਸਕੀਮ ਵਿੱਚ ਜਿਸ ਦੇ ਤਹਿਤ ਉਨ੍ਹਾਂ ਨੇ ਕੁਰੱਪਸ਼ਨ ਖਿਲਾਫ਼, ਭ੍ਰਿਸ਼ਟਾਚਾਰ ਨੂੰ ਖਤਮ ਕਰਨ ਲਈ ਔਰ ਲੋਕਾਂ ਨੂੰ ਹਮੇਸ਼ਾਂ ਲਈ, ਪੰਜਾਬ ਨੂੰ ਬਚਾਉਣ ਲਈ, ਪੰਜਾਬ ਨੂੰ ਭ੍ਰਿਸ਼ਟਾਚਾਰ ਮੁਕਤ ਸੂਬਾ ਬਣਾਉਣ ਲਈ ਉਨ੍ਹਾਂ ਦਾ ਉਪਰਾਲਾ ਹੈ ਅਤੇ ਜਿਸ ਤਰ੍ਹਾਂ ਉਨ੍ਹਾਂ ਨੇ ਵਿਜੀਲੈਂਸ ਮਹਿਕਮੇ ਨੂੰ ਤਕੜਾ ਕਰਨ ਲਈ, ਜਿਸ ਤਰ੍ਹਾਂ ਸਰਦਾਰ ਮਲਕੀਤ ਸਿੰਘ ਬੀਰਮੀ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਆਖਿਆ ਹੈ, ਉਸ ਦੇ ਬਾਰੇ ਮੈਂ ਸਮਝਦਾ ਹਾਂ ਕਿ ਸਾਰੇ ਸਦਨ ਵਲੋਂ ਜ਼ਰੂਰ ਇਸ ਗੱਲ ਦੀ ਮਦਦ ਹੋਣੀ ਚਾਹੀਦੀ ਹੈ ਤੇ ਜੋ ਗੱਲਾਂ ਉਨ੍ਹਾਂ ਨੇ ਕਹੀਆਂ ਹਨ ਉਹ ਬਹੁਤ ਹੀ ਸ਼ਲਾਘਾਯੋਗ ਹਨ। ਜੋ ਲੜਾਈ ਭ੍ਰਿਸ਼ਟਾਚਾਰ ਦੇ ਖਿਲਾਫ਼ ਪੰਜਾਬ ਦੀ ਸਰਕਾਰ ਨੇ ਸ਼ੁਰੂ ਕੀਤੀ ਹੈ ਔਰ ਉਸ ਵਿੱਚ ਜੋ ਵੀ ਜਿੱਤ ਪ੍ਰਾਪਤ ਕੀਤੀ ਹੈ ਔਰ ਲੋਕਾਂ ਦੇ ਵਿੱਚ ਇਨ੍ਹਾਂ ਚੋਰ ਲੋਕਾਂ ਦਾ ਚਿਹਰਾ ਜੱਗ ਜ਼ਾਹਿਰ ਕੀਤਾ ਹੈ। ਉਸ ਦੇ ਲਈ ਕੈਪਟਨ ਅਮਰਿੰਦਰ ਸਿੰਘ ਔਰ ਸਾਰੀ ਪਾਰਟੀ ਲਈ ਮਾਣ ਦੀ

ਗੱਲ ਹੈ। ਅੱਜ ਸਾਡੇ ਵਿਰੋਧੀ ਧਿਰ ਵਾਲੇ ਇਸ ਕਰਕੇ ਹੀ ਦੌੜ ਗਏ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਜਦੋਂ ਭ੍ਰਿਸ਼ਟਾਚਾਰ ਦੇ ਮਸਲੇ ਤੇ ਉਤੇ ਵਿਚਾਰ ਹਈ ਹੈ ਤਾਂ ਉਨ੍ਹਾਂ ਦਾ ਗੁੱਗਾ ਗਾਇਆ ਜਾਣਾ ਹੈ। ਇਸ ਗੱਲ ਲਈ ਕਿ ਪੰਜਾਬ ਦਾ ਖਜ਼ਾਨਾ ਕਿਸ ਤਰ੍ਹਾਂ ਖਾਲੀ ਹੋਇਆ, ਪੰਜਾਬ ਦਾ ਮੰਡੀ ਬੋਰਡ ਕਿਸ ਤਰ੍ਹਾਂ ਗਹਿਣੇ ਹੋ ਗਿਆ, ਮਾਰਕਫੈਡ ਕਿਸ ਤਰ੍ਹਾਂ ਗਹਿਣੇ ਪਾਇਆ ਗਿਆ, ਰੋਪੜ ਦਾ ਥਰਮਲ ਪਲਾਂਟ ਕਿਸ ਲੋੜ ਕਰਕੇ ਗਹਿਣੇ ਹੋ ਗਿਆ ਹੈ, ਬਠਿੰਡਾ ਦਾ ਥਰਮਲ ਪਲਾਂਟ ਕਿਸ ਗਰਜ਼ ਕਰਕੇ ਗਹਿਣੇ ਪਾ ਦਿੱਤਾ ਹੈ ਔਰ ਕਿਸ ਤਰ੍ਹਾਂ ਪੰਜਾਬ ਦੀ ਸਰਕਾਰ ਨੇ ਪਿਛਲੇ ਪੰਜ ਸਾਲ ਦੇ ਵਿੱਚ ਸਰਕਾਰੀ ਜਾਇਦਾਦਾਂ ਨੂੰ ਵਪਾਰ ਦੇ ਉਤੇ ਚਾੜ੍ਹ ਦਿੱਤਾ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਘੋਖਣ ਦੀ ਲੋੜ ਹੈ। ਮੈਨੂੰ ਇਹ ਗੱਲ ਕਹਿਣ ਵਿੱਚ ਵੀ ਕੋਈ ਗੁਰੇਜ਼ ਨਹੀਂ ਹੈ ਜਿਥੇ ਮੈਂ ਸਮਝਦਾ ਹਾਂ ਕਿ ਹਰ ਮਹਿਕਮੇ ਵਿੱਚ ਹੀ ਭ੍ਰਿਸ਼ਟਾਚਾਰ ਦਾ ਬੋਲਬਾਲਾ ਹੈ। ਪਿਛਲੀ ਸਰਕਾਰ ਦੇ ਸਮੇਂ ਵਿਚ ਬਹੁਤ ਵੱਡੇ ਅਹਿਲਕਾਰ ਜਿਥੇ ਭ੍ਰਿਸ਼ਟਾਚਾਰ ਦੇ ਰੰਗ ਵਿਚ ਗਲਤਾਨ ਹੋਏ ਨਜ਼ਰ ਅਉਂਦੇ ਹਨ ਉਥੇ ਕੈਪਟਨ ਅਮਰਿੰਦਰ ਸਿੰਘ ਜੀ ਜੋਸ਼ੇ-ਖਰੋਸ਼ ਨਾਲ ਅਤੇ ਜ਼ੋਰ ਨਾਲ ਇਹ ਕੰਮ ਨੂੰ ਪਹਿਲਾਂ ਹੀ ਸਾਰੇ ਅੰਜਾਮ ਚੜ੍ਹਾ ਰਹੇ ਹਨ। ਇਹ ਭ੍ਰਿਸ਼ਟ ਲੋਕਾਂ ਨੂੰ ਜਨਤਾ ਸਾਹਮਣੇ ਨੰਗਾ ਕਰਨ ਦਾ ਪ੍ਰੋਗਰਾਮ ਮਹਾਰਾਜਾ ਸਾਹਿਬ ਨੇ ਸ਼ੁਰੂ ਕੀਤਾ ਹੈ। ਉਥੇ ਪੰਜਾਬ ਦੀ ਕਾਂਗਰਸ ਪਾਰਟੀ ਪੰਜਾਬ ਦੀ ਸਾਰੀ ਲੈਜਿਸਲੇਟਿਵ ਪਾਰਟੀ ਕੈਪਟਨ ਮਹਾਰਾਜਾ ਸਾਹਿਬ ਦੇ ਮਗਰ ਖੜ੍ਹੀ ਹੈ। ਮਹਾਰਾਜਾ ਸਾਹਿਬ ਨੇ ਇਸ ਵਿਚ ਆਪਣਾ ਬਹੁਤ ਵੱਡਾ ਯੋਗਦਾਨ ਪਾਇਆ ਹੈ ਅਤੇ ਉਨ੍ਹਾਂ ਲੋਕਾਂ ਨੂੰ ਹੱਥ ਪਾਇਆ ਹੈ, ਕਚਹਿਰੀਆਂ ਦੇ ਕਟਿਹਰੇ ਵਿਚ ਖੜ੍ਹਾ ਕਰਨ ਦਾ ਉਪਰਾਲਾ ਕੀਤਾ ਹੈ। ਸਪੀਕਰ ਸਾਹਿਬ, ਮੈਂ ਇਕ ਗੱਲ ਜ਼ਰੂਰ ਕਹਿਣੀ ਚਾਹਾਂਗਾ ਕਿ ਜਿਥੇ ਪੰਜਾਬ ਦੀ ਸਰਕਾਰ ਨੇ ਭ੍ਰਿਸ਼ਟਾਚਾਰ ਦੇ ਖਿਲਾਫ਼ ਇਸ ਅਭਿਆਨ ਵਿਚ ਬਹੁਤ ਮੱਲਾਂ ਮਾਰੀਆਂ ਹਨ। ਇਸ ਗੱਲ ਦੀ ਵੀ ਪ੍ਰਸ਼ੰਸਾ ਕਰਨੀ ਪਵੇਗੀ ਕਿ ਪੰਜਾਬ ਦੀ ਹਾਈ ਕੋਰਟ ਨੇ, ਸਰਵ-ਉਤਮ ਨਿਆਇਕ ਅਦਾਲਤ ਨੇ ਵੀ ਕੈਪਟਨ ਮਹਾਰਾਜਾ ਅਮਰਿੰਦਰ ਸਿੰਘ ਦੀ ਸਰਕਾਰ ਦੀ ਪਿੱਠ ਠੋਕੀ ਹੈ। ਜਿਹੜੇ ਲੋਕ ਦੋਸ਼ੀ ਸਨ ਜਦੋਂ ਉਹ ਪੰਜਾਬ ਦੀ ਸਰਵ ਉਤਮ ਅਦਾਲਤ ਦੇ ਸਾਹਮਣੇ ਗਏ ਉਹ ਕਹਿੰਦੇ ਕਿਰਪਾ ਕਰਕੇ ਸਾਡੀ ਜਮਾਨਤ ਲੈ ਲਓ, ਪੰਜਾਬ ਦੀ ਪੁਲਿਸ ਤੋਂ ਫੜ ਹੋਣ ਤੋਂ ਬਚਾ ਲਓ, ਕਿਰਪਾ ਕਰਕੇ ਸਾਡੀ ਜਾਨ ਬਖਸ਼ੀ ਕਰ ਦਿਓ, ਕਿਰਪਾ ਕਰਕੇ ਹੋਰ ਕੁਝ ਨਹੀਂ, ਹਫਤੇ ਦੀ ਜਮਾਨਤ ਦਿਵਾ ਦਿਓ, ਸ਼ਾਇਦ ਮਹਾਰਾਜਾ ਸਾਹਿਬ ਆਪਣਾ ਵਿਚਾਰ ਬਦਲ ਲੈਣ। ਕਿਸੇ ਨੇ ਕਿਹਾ ਮੈਂ ਫਲਾਣੇ ਰਿਸ਼ਤੇਦਾਰ ਨੂੰ ਵਿਚ ਪਾ ਕੇ ਗੱਲਬਾਤ ਕਰ ਲੈਣੀ ਹੈ, ਬਾਦਸ਼ਾਹ ਆਦਮੀ ਹੈ ਉਸ ਨੇ ਇਵੇਂ ਹੀ ਮੰਨ ਜਾਣਾ ਹੈ ਪਰ ਮਹਾਰਾਜਾ ਸਾਹਿਬ ਦ੍ਰਿੜ ਇਰਾਦੇ ਵਾਲੇ ਰਹੇ (ਥੰਪਿੰਗ) ਅਤੇ ਹਾਈ ਕੋਰਟ ਨੇ ਉਨ੍ਹਾਂ ਦੀ ਪਿੱਠ ਥਾਪੜੀ ਹੈ। ਪੰਜਾਬ ਦੇ ਲੋਕਾਂ ਨੇ ਉਨ੍ਹਾਂ ਦੀ ਪਿੱਠ ਥਾਪੜੀ ਹੈ। ਸਾਰੀ ਕਾਂਗਰਸ ਪਾਰਟੀ ਵਲੋਂ ਪੂਰੀ ਜਮਾਤ ਵਲੋਂ, ਪੰਜਾਬ ਦੇ ਲੋਕਾਂ ਵਲੋਂ ਮਿਲਿਆ ਯੋਗਦਾਨ ਇਹ ਸਾਬਤ ਕਰਦਾ ਹੈ। ਕੈਪਟਨ ਅਮਰਿੰਦਰ ਸਿੰਘ ਚਾਹੁੰਦੇ ਹਨ ਕਿ ਭ੍ਰਿਸ਼ਟਾਚਾਰ ਤੋਂ ਪੰਜਾਬ ਨੂੰ ਮੁਕਤ ਕਰਾਉਣਾ ਚਾਹੀਦਾ ਹੈ। ਹੁਣ ਇਕ ਗੱਲ ਸਪੀਕਰ ਸਾਹਿਬ, ਮੈਂ ਜ਼ਰੂਰੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਚੋਣ ਦੌਰਾਨ ਸਾਡੀ ਪਾਰਟੀ ਵਲੋਂ ਹਰ ਥਾਂ ਇਹੀ ਗੱਲ ਕਹੀ ਜਾਂਦੀ ਸੀ ਕਿ ਪੰਜਾਬ ਵਿਚ ਨੌਕਰੀਆਂ ਦਾ ਵਪਾਰ ਹੋ ਰਿਹਾ ਹੈ। ਪਿਛਲੀ ਸਰਕਾਰ ਵਿਚ ਇਹ ਵੀ ਹੋਇਆ ਕਿ ਹਾਲੇ ਨੌਕਰੀ ਨਿਕਲੀ ਨਹੀਂ, ਚਿੱਠੀ ਆਈ ਨਹੀਂ, ਮਨਜ਼ੂਰੀ ਆਈ ਨਹੀਂ ਐਡਵਾਂਸ ਸੱਦ ਕੇ ਪੈਸੇ ਲੈ ਕੇ ਨੌਕਰੀ ਦੇ ਦਿਤੀ ਜਾਂਦੀ ਸੀ। ਚਪੜਾਸੀ ਦੀ ਨੌਕਰੀ ਵਿਕਦੀ ਸੀ ਇਕ ਲੱਖ ਰੁਪਏ ਵਿਚ, ਕਲਰਕ ਦੀ ਤਿੰਨ ਲੱਖ ਰੁਪਏ ਵਿਚ ਵਿਕਦੀ ਸੀ। 10 ਲੱਖ ਰੁਪਏ ਤੋਂ ਲੈ ਕੇ 50 ਲੱਖ ਰੁਪਏ ਤੱਕ ਦੇ ਸੌਦੇ ਹੋਏ। ਪੰਜਾਬ ਵਿਚ ਐਸ.ਪੀ. ਦੀ ਨੌਕਰੀ ਵਿਕਦੀ ਹੈ। ਪੰਜਾਬ ਵਿਚ ਪੀ.ਪੀ.ਐਸ.ਸੀ ਦੀ ਨੌਕਰੀ ਵਿਕਦੀ ਹੈ ਉਸ ਵੇਲੇ ਦੀ ਸਰਕਾਰ ਇਹ ਕਹਿੰਦੀ ਸੀ ਕਿ ਇਹ ਤਾਂ ਐਵੇ ਹੀ ਕਹੀ ਜਾਂਦੇ ਹਨ ਸਾਨੂੰ ਤਾਂ ਕਿਸੇ ਨੇ ਦੱਸਿਆ ਨਹੀਂ। ਪੰਜਾਬ ਦਾ ਉਸ ਵੇਲੇ ਦਾ ਮੁੱਖ ਮੰਤਰੀ ਹੋਵੇ ਔਰ ਇਹ ਕਹੇ ਕਿ ਉਸ ਨੂੰ ਇਸ ਗੱਲ ਦਾ ਪਤਾ ਨਹੀਂ ਲੱਗਾ ਜਦ ਕਿ ਅਖ਼ਬਾਰਾਂ ਵਿਚ ਛਪਦਾ ਸੀ। ਜਦੋਂ ਇਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਦਾ ਚਿੱਠਾ ਨੰਗਾ ਹੋਇਆ ਤਾਂ ਪਤਾ ਲੱਗਾ ਕਿ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੂੰ ਕਿਹਾ ਗਿਆ ਸੀ ਕਿ ਇਹ ਆਦਮੀ ਨੇਕ ਕੰਮ ਕਰਦਾ ਹੈ, ਇਹ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਲੱਗਿਆ ਹੋਇਆ ਹੈ ਇਸ ਨੂੰ ਯੂ.ਪੀ.ਐਸ.ਸੀ. ਦਾ ਮੈਂਬਰ ਬਣਾਇਆ ਜਾਵੇ। ਕਰੋੜਾਂ ਰੁਪਏ ਲਿਆ ਕੇ ਤੁਹਾਡੀਆਂ ਤਿਜੋਰੀਆਂ ਭਰ ਦੇਵੇਗਾ। ਪਰ ਮਹਾਰਾਜਾ ਅਮਰਿੰਦਰ ਸਿੰਘ ਨੇ, ਪੰਜਾਬ ਦੇ ਮੁੱਖ ਮੰਤਰੀ ਨੇ ਆਪਣੇ ਦ੍ਰਿੜ ਇਰਾਦੇ ਨਾਲ ਆਪਣੀ ਨੇਕ ਕੀਤੀ ਨਾਲ ਪੰਜਾਬ ਦੀ ਸਰਕਾਰ ਨੂੰ ਭ੍ਰਿਸ਼ਟਾਚਾਰ ਦੇ ਖਿਲਾਫ ਇਸ ਅਭਿਆਨ

[ਪਾਰਲੀਮਾਨੀ ਸਕੱਤਰ, ਸਹਿਕਾਰਤਾ (ਸਰਦਾਰ ਗੁਰਬਿੰਦਰ ਸਿੰਘ ਅਟਵਾਲ)]

ਵਿਚ ਫੁੱਲ ਗੀਅਰ ਵਿਚ ਪਾਇਆ ਪਰ ਸਾਡੀ ਵਿਰੋਧੀ ਧਿਰ ਵਲੋਂ ਸਾਡੀ ਮਦਦ ਕਰਨੀ ਤਾਂ ਇੱਕ ਪਾਸੇ ਰਹੀ, ਕੈਪਟਨ ਅਮਰਿੰਦਰ ਸਿੰਘ ਲਈ ਇਹ ਗੱਲ ਕਹਿਣੀ ਤਾਂ ਇੱਕ ਪਾਸੇ ਰਹੀ ਕਿ ਇਸ ਬੰਦੇ ਨੇ ਚੰਗਾ ਕੰਮ ਕੀਤਾ ਹੈ। ਉਨ੍ਹਾਂ ਨੇ ਚੋਰ-ਬਾਜ਼ਾਰੀ ਦੇ ਖਿਲਾਫ ਲੜਾਈ ਉਲਟਾ ਸ਼ੁਰੂ ਕੀਤੀ ਹੈ ਉਨ੍ਹਾਂ ਨੇ ਇਹ ਗੱਲ ਤਾਂ ਕੀ ਕਹਿਣੀ ਸੀ, ਸਗੋਂ ਉਨ੍ਹਾਂ ਨੇ ਉਲਟਾ ਫੈਸਲਾ ਕਰ ਲਿਆ ਕਿ ਚੋਰ ਬਚਾਓ ਮੋਰਚਾ ਲਾਓ, ਪੰਜਾਬ ਵਿੱਚ ਭ੍ਰਿਸ਼ਟਾਚਾਰ ਬਚਾਓ, ਮੋਰਚਾ ਲਾਓ ਅਤੇ ਜਦੋਂ ਇਸ ਮੋਰਚੇ ਵਿੱਚ ਕੋਈ ਸਾਥੀ ਨਹੀਂ ਗਿਆ ਤਾਂ ਜਦੋਂ ਉਹ ਮੋਰਚਾ ਫੇਲ੍ਹ ਹੁੰਦਾ ਲਗਿਆ ਤਾਂ ਫਿਰ ਉਨ੍ਹਾਂ ਨੇ ਇਸ ਪਵਿੱਤਰ ਸਦਨ ਦੀ ਮਰਿਆਦਾ ਨੂੰ ਠੇਸ ਪਹੁੰਚਾਉਣ ਲਈ ਇੱਕ ਝੂਠਾ ਜਿਹਾ ਮੁੱਦਾ ਜ਼ਿਲ੍ਹਾ ਪ੍ਰੀਸ਼ਦ ਅਤੇ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਦਾ ਲੈ ਕੇ ਮੈਂ ਸਮਝਦਾ ਹਾਂ ਕਿ ਇਸ ਸਦਨ ਦੀ ਮਰਿਆਦਾ ਨੂੰ ਠੇਸ ਪਹੁੰਚਾਈ ਹੈ। ਸਾਡਾ ਸਿਰ ਸ਼ਰਮ ਨਾਲ ਝੁਕਦਾ ਹੈ ਜਦੋਂ ਉਹ ਇਨਸਾਨ ਜਿਹੜਾ ਤਿੰਨ-ਤਿੰਨ ਵਾਰੀ ਸਦਨ ਦਾ ਲੀਡਰ ਰਹਿ ਚੁੱਕਿਆ ਹੋਵੇ, ਮੁੱਖ ਮੰਤਰੀ ਦੇ ਬਹੁਤ ਹੀ ਜ਼ਿੰਮੇਵਾਰੀ ਵਾਲੇ ਅਹੁਦੇ ਤੇ ਰਹਿ ਚੁੱਕਿਆ ਹੋਵੇ, ਉਹੀ ਇਸ ਸਦਨ ਦੀ ਮਰਿਆਦਾ ਨੂੰ ਖਰਾਬ ਕਰਨ ਵਿੱਚ ਆਪਣਾ ਸਭ ਤੋਂ ਵੱਡਾ ਹਿੱਸਾ ਪਾਵੇ ਤਾਂ ਇਹ ਗੱਲ ਸ਼ਰਮਨਾਕ ਹੱਦਾਂ ਤੋਂ ਅਗਾਂਹ ਲਗਦੀ ਹੈ ਅਤੇ ਉਹ ਵੀ ਉਨ੍ਹਾਂ ਗੱਲਾਂ ਤੇ, ਜ਼ਿਲ੍ਹਾ ਪ੍ਰੀਸ਼ਦ ਅਤੇ ਪੰਚਾਇਤ ਸੰਮਤੀ ਦੀਆਂ ਚੋਣਾਂ ਤੇ। ਪੰਜਾਬ ਦੇ ਲੋਕਾਂ ਨੇ ਕਾਂਗਰਸ ਪਾਰਟੀ ਦੀ ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਵਿੱਚ ਡੱਟ ਕੇ ਮੱਦਦ ਕਰਕੇ ਇਹ ਗੱਲ ਸਾਬਤ ਕੀਤੀ ਹੈ ਕਿ ਪੰਜਾਬ ਦੇ ਤਮਾਮ ਲੋਕ, ਪੰਜਾਬ ਦੀ ਤਮਾਮ ਜਨਤਾ, ਪੰਜਾਬ ਦੀ ਜੁਡੀਸ਼ਰੀ ਦੇ ਤਮਾਮ ਵੱਡੇ-ਵੱਡੇ, ਵਧੀਆ ਤੋਂ ਵਧੀਆਂ ਅਫ਼ਸਰਾਂ ਨੇ ਮਹਾਰਾਜਾ ਅਮਰਿੰਦਰ ਸਿੰਘ ਦੀ ਪਿੱਠ ਠੋਕੀ ਹੈ। ਉਥੇ ਸਾਡੀ ਵਿਰੋਧੀ ਧਿਰ ਜਿਨ੍ਹਾਂ ਦੇ ਖਿਲਾਫ ਪਿਛਲੇ ਪੰਜਾਂ ਸਾਲਾਂ ਵਿੱਚ ਸਿਆਸੀ ਵਪਾਰ ਕਰਨ ਦਾ ਇਲਜ਼ਾਮ ਹੈ, ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਨਾਂ ਨੂੰ, ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਨਾਂ ਨੂੰ ਸਿਆਸੀ ਵਪਾਰ ਵਿੱਚ ਵੇਚ ਦਿੱਤਾ। ਅਨੰਦਪੁਰ ਸਾਹਿਬ ਦਾ ਅਜੂਬਾ ਬਣਾਉਣ ਦੇ ਨਾਂ ਤੇ ਕਿੰਨੀ ਦੌਲਤ ਇਕੱਠੀ ਹੋਈ। ਅਜੂਬਾ ਕੀ ਬਣਿਆ, ਆਪਣੇ ਆਪ ਵਿੱਚ ਹੀ ਅਜੂਬਾ ਰਹਿ ਗਿਆ। ਬਣਿਆ-ਬਣਾਇਆ ਕੱਖ ਨਹੀਂ, ਨਸ਼ੇ ਦਾ ਨਕਸ਼ਾ ਹੀ ਰਹਿ ਗਿਆ। ਖੈਰ ਨਕਸ਼ਾ ਵਧੀਆ ਬਣਿਆ ਹੈ, ਇਸ ਗੱਲ ਵਿੱਚ ਕਿਸੇ ਨੂੰ ਕੋਈ ਇਤਰਾਜ਼ ਨਹੀਂ ਸੀ ਲੇਕਿਨ ਜਿਹੜੀ ਮਾਇਆ ਉਸ ਗੁਰੂ ਦੇ ਨਾਂ ਤੇ, ਦਸਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ, ਜਿਨ੍ਹਾਂ ਨੇ ਆਪਣੇ ਦੋ ਲਾਲ ਜੰਗ ਵਿੱਚ ਸ਼ਹੀਦ ਕਰਵਾਏ...........

**Mr. Speaker :** Kindly conclude.

**ਪਾਰਲੀਮਾਨੀ ਸਕੱਤਰ, ਸਹਿਕਾਰਤਾ :** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਲਗਦਾ ਹੈ ਕਿ ਮੈਂ ਕੁਝ ਜ਼ਿਆਦਾ ਸਮਾਂ ਲੈ ਗਿਆ ਹਾਂ। ਮੇਰੀ ਇਹ ਬੇਨਤੀ ਹੈ ਕਿ ਅੱਜ ਦਾ ਜਿਹੜਾ ਮਤਾ ਹੈ, ਇਸ ਦਾ ਸਾਰੀ ਕਾਂਗਰਸ ਪਾਰਟੀ ਦੇ ਸਾਥੀ ਪ੍ਰੋੜ੍ਹਤਾ ਕਰਕੇ ਪੰਜਾਬ ਦੀ ਸਰਕਾਰ ਨੂੰ ਜਿੱਥੇ ਅੱਜ ਦਾ ਸਾਰਾ ਹਾਊਸ ਥਾਪੜਾ ਦਿੰਦਾ ਹੈ, ਉਨ੍ਹਾਂ ਦੀ ਵਾਹ-ਵਾਹ ਕਰਦਾ ਹੈ, ਉਨ੍ਹਾਂ ਦੀ ਸ਼ਲਾਘਾ ਕਰਦਾ ਹੈ, ਉਥੇ ਉਨ੍ਹਾਂ ਦੇ ਕਦਮਾਂ ਲਈ ਸਾਰਾ ਪੰਜਾਬ ਹਮੇਸ਼ਾਂ ਰਿਣੀ ਰਹੇਗਾ। ਆਪ ਦੀ ਦਾ ਬਹੁਤ-ਬਹੁਤ ਸ਼ੁਕਰੀਆ। ਧੰਨਵਾਦ।

**ਸ਼੍ਰੀ ਸਪੀਕਰ :** ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ।

**ਲੋਕ ਨਿਰਮਾਣ (ਭਵਨ ਤੇ ਮਾਰਗ) ਅਤੇ ਚੋਣ ਮੰਤਰੀ (ਸਰਦਾਰ ਪ੍ਰਤਾਪ ਸਿੰਘ ਬਾਜਵਾ) :** ਮਾਨਯੋਗ ਸਪੀਕਰ ਸਾਹਿਬ, ਦੋ ਬੜੇ ਇੰਪੋਰਟੈਂਟ ਰੈਜ਼ੋਲਿਊਸ਼ਨ ਆਏ ਹਨ। ਖਾਸ ਕਰਕੇ ਜਿਹੜਾ ਹੁਣ ਰੈਜ਼ੋਲਿਊਸ਼ਨ ਸਾਡੇ ਸਾਥੀਆਂ ਨੇ ਮੂਵ ਕੀਤਾ ਹੈ, ਬੀਰਮੀ ਸਾਹਿਬ ਨੇ ਜੋਸਨ ਜੀ ਨੇ, ਸਰਦਾਰ ਜੋਗਿੰਦਰ ਸਿੰਘ ਜੀ ਨੇ ਅਤੇ ਸ਼੍ਰੀ ਰਾਜ ਕੁਮਾਰ ਜੀ ਨੇ ਉਹ ਕੁਰਪਸ਼ਨ ਦੇ ਬਾਰੇ ਹੈ। ਸਾਰਾ ਪੰਜਾਬ ਜਾਣਦਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਕਿੰਨੀ ਤਕੜੀ ਹੋ ਕੇ ਜਿਹੜਾ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਸੀ, ਉਸ ਨੂੰ ਨਿਭਾਉਣ ਦੀ ਕੋਸ਼ਿਸ਼ ਕੀਤੀ ਹੈ। ਇਹ ਬਿਲਕੁਲ ਠੀਕ ਹੈ ਕਿ ਅੱਜ ਸਾਰਾ ਪੰਜਾਬ ਬਹੁਤ ਹੀ ਫਿਕਰਮੰਦ ਹੈ। ਪਿਛਲੇ ਪੰਜ ਸਾਲਾਂ ਦਾ ਰਾਜ, ਸਾਡੇ ਆਹ ਖਾਲੀ ਬੈਂਚਾਂ ਵਾਲੇ ਵੀਰ ਜਦੋਂ ਸਰਕਾਰ ਵਿੱਚ ਆਏ ਸਨ ਤਾਂ ਇਨ੍ਹਾਂ ਨੇ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ

ਅਸੀਂ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਦਿਆਂਗੇ ਮੈਨੂੰ ਯਾਦ ਹੈ ਕਿ ਬਾਦਲ ਸਾਹਿਬ ਦਾ ਬਿਆਨ ਆਇਆ ਸੀ ਕਿ ਜਿਸ ਦਿਨ ਮੇਰੀ ਸਰਕਾਰ ਬਣ ਗਈ ਤਾਂ ਸੱਤ ਦਿਨਾਂ ਦੇ ਵਿੱਚ ਕੁਰੱਪਸ਼ਨ ਦਾ ਨਾਂ ਪੰਜਾਬ ਦੇ ਵਿੱਚ ਕੋਈ ਨਹੀਂ ਲਵੇਗਾ। ਲੋਕਾਂ ਨੇ ਉਨ੍ਹਾਂ ਨੂੰ ਮੰਨਿਆ ਅਤੇ ਭਾਰੀ ਬਹੁਮਤ ਨਾਲ ਉਨ੍ਹਾਂ ਨੂੰ ਜਿਤਾਇਆ। ਸਪੀਕਰ ਸਾਹਿਬ, ਇੱਕ ਇਨ੍ਹਾਂ ਨੇ ਟਰਾਫੀ ਰੱਖੀ ਸੀ ਅਤੇ ਉਸ ਦਾ ਨਾਂ ਮਹਾਰਾਜਾ ਰਣਜੀਤ ਸਿੰਘ ਟਰਾਫੀ ਰੱਖਿਆ ਸੀ। ਇਹ ਕਿਹਾ ਸੀ ਕਿ ਜਿਹੜਾ ਇਮਾਨਦਾਰ ਅਫਸਰ ਹੋਵੇਗਾ, ਉਸ ਨੂੰ ਹਰ ਸਾਲ ਇਸ ਅਵਾਰਡ ਦੇ ਨਾਲ ਸਨਮਾਨਿਤ ਕਰਿਆ ਕਰਾਂਗੇ। ਹੈਰਾਨਗੀ ਦੀ ਗੱਲ ਹੈ ਕਿਉਂਕਿ ਇਹ ਸਾਹਮਣੇ ਬੈਠੇ ਨਹੀਂ ਹਨ, ਕਿਉਂਕਿ ਇਨ੍ਹਾਂ ਨੂੰ ਪਤਾ ਸੀ ਕਿ ਇਹ ਸਵਾਲ ਉਠਾਣੇ ਹਨ। ਇਸ ਲਈ ਬਹਾਨੇ ਨਾਲ ਚਲੇ ਗਏ ਹਨ। ਪੰਜਾਬੀਅਤ ਵੀ ਇਨ੍ਹਾਂ ਨੂੰ ਉਦੋਂ ਯਾਦ ਆਉਂਦੀ ਹੈ ਜਦੋਂ ਲੋਕ ਇਨ੍ਹਾਂ ਨੂੰ ਇਸ ਪਾਸੇ ਵੱਲ ਬਿਠਾ ਦਿੰਦੇ ਹਨ..........

**ਸ਼੍ਰੀ ਸਪੀਕਰ :** ਕੀ ਸਦਨ ਦਾ ਟਾਈਮ ਐਕਸਟੈਂਡ ਕਰਨਾ ਚਾਹੁੰਦੇ ਹੋ ?

(ਆਵਾਜ਼ : ਨਹੀਂ ਜੀ, ਨਹੀਂ ਜੀ)

**ਲੋਕ ਨਿਰਮਾਣ (ਭਵਨ ਤੇ ਮਾਰਗ) ਅਤੇ ਚੋਣ ਮੰਤਰੀ :** ਇਸ ਦੇ ਨਾਲ ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜ ਸਾਲ ਉਹ ਟਰਾਫੀ ਜਿਹੜੀ ਕਿ ਪ੍ਰਕਾਸ਼ ਸਿੰਘ ਬਾਦਲ ਦੇ ਆਪਣੇ ਪਰਸਨਲ ਦਫ਼ਤਰ ਦੇ ਵਿੱਚ ਪਈ ਰਹੀ, ਉਹ ਟਰਾਫੀ ਹੁਣ ਲੱਭੀ ਹੈ ਜਦੋਂ ਨਵੇਂ ਸੀ.ਐਮ. ਸਾਹਿਬ ਦਾ ਦਫ਼ਤਰ ਸਾਫ ਹੋ ਰਿਹਾ ਸੀ। ਮੇਰਾ ਖਿਆਲ ਹੈ ਕਿ ਉਸ ਟਰਾਫੀ ਤੇ ਕੋਈ ਦੋ ਕਿੱਲੋ ਤਾਂ ਮਿੱਟੀ ਉਤਰੀ ਹੈ, ਗਰਦਾ ਉਤਰਿਆ ਹੈ। ਗਰਦਾ ਲਾਹ ਕੇ ਜਦੋਂ ਵੇਖਿਆ ਤਾਂ ਪਤਾ ਲੱਗਿਆ ਕਿ ਇਹ ਤਾਂ ਮਹਾਰਾਜਾ ਰਣਜੀਤ ਸਿੰਘ ਆਨੈਸਟੀ ਟਰਾਫੀ ਫਾਰ ਆਨੈਸਟੀ ਸੀ। ਆਨੈਸਟੀ ਉਸ ਦਾ ਨਾਂ ਰੱਖਿਆ ਗਿਆ ਸੀ। ਬੜੀ ਬਦਕਿਸਮਤੀ ਦੀ ਗੱਲ ਹੈ। ਇਨ੍ਹਾਂ ਨੇ ਇਹ ਗੱਲ ਠੀਕ ਕਹੀ ਹੈ ਤੇ ਡਿਮਾਂਡ ਕੀਤੀ ਹੈ ਕਿ ਸਾਨੂੰ ਵਿਜੀਲੈਂਸ........

**ਪਾਰਲੀਮਾਨੀ ਸਕੱਤਰ, ਸਹਿਕਾਰਤਾ :** ਇਹ ਗੱਲ ਤਾਂ ਠੀਕ ਹੋ ਗਈ ਹੈ ਕਿ ਉਹ ਟਰਾਫੀ ਆਪਣੇ ਮਹਾਰਾਜਾ ਸਾਹਿਬ ਦੇ ਦਫਤਰ ਵਿੱਚ ਆ ਗਈ ਹੈ।

**ਲੋਕ ਨਿਰਮਾਣ (ਭਵਨ ਤੇ ਮਾਰਗ) ਅਤੇ ਚੋਣ ਮੰਤਰੀ :** ਨਹੀਂ ਜੀ, ਉਹ ਟਰਾਫੀ ਬਾਦਲ ਸਾਹਿਬ ਦੇ ਘਰ ਭੇਜ ਦਿੱਤੀ ਹੈ। ਸਪੀਕਰ ਸਾਹਿਬ ਇਨ੍ਹਾਂ ਨੇ ਮੰਗ ਕੀਤੀ ਹੈ ਕਿ ਸਾਨੂੰ.............

**Mr. Speaker :** The House stands adjourned till 2.00 P.M. on Monday, the 17th June, 2002.

***1.30 P.M.** (The Sabha then* adjourned till 2.00 P.M. on Monday, The 17th June, 2002)

*2675 PVS—Govt. Press, U.T., Chd.*

(9)

# PUNJAB VIDHAN SABHA
## Debates

*17th June, 2002*

**Vol. II - No. 4**

OFFICIAL REPORT

CONTENTS

*Monday, the 17th June, 2002*




**Punjab Vidhan Sabha Secretariat, Chandigarh.**

**Price : Rs. ......126-0**

## PUNJAB VIDHAN SABHA

*Monday, the 17th June, 2002*

*The Vidhan Sabha met in the Punjab Vidhan Sabha Hall,*
*Vidhan Bhavan, Sector 1, Chandigarh, at 2.00 P.M.*
*Mr. Speaker (Doctor Kewal Krishan) in the Chair.*

---

## OBITUARY REFERENCES

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਸਪੀਕਰ ਸਾਹਿਬ, ਮੈਨੂੰ ਬੜੇ ਦੁਖ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਡੇ ਸੀਨੀਅਰ ਸਾਥੀ ਸਾਨੂੰ ਵਿਛੋੜਾ ਦੇ ਗਏ ਹਨ ਜਦੋਂ ਵੀ ਉਨ੍ਹਾਂ ਦੇ ਬਾਰੇ ਸੋਚੀਦਾ ਹੈ। ਉਨ੍ਹਾਂ ਦਾ ਚਿਹਰਾ ਯਾਦ ਆਉਂਦਾ ਹੈ । ਪੰਡਿਤ ਸੋਮ ਦੱਤ ਜੀ ਦਾ ਚਿਹਰਾ ਹਰ ਵੇਲੇ ਖਿੜਿਆ ਹੁੰਦਾ ਸੀ। 13 ਜੂਨ ਨੂੰ ਉਨ੍ਹਾਂ ਦਾ ਦਿਹਾਂਤ ਹੋ ਗਿਆ ਹੈ। ਸਾਡੇ ਸਾਰਿਆਂ ਦਾ ਉਨ੍ਹਾਂ ਦੇ ਨਾਲ ਬਹੁਤ ਪਿਆਰ ਸੀ। ਉਨ੍ਹਾਂ ਦੇ ਸਿਆਸੀ ਜੀਵਨ ਦੀ ਪਰਜਾ ਮੰਡਲ ਦੇ ਸਮੇਂ ਤੋਂ ਸ਼ੁਰੂਆਤ ਹੋਈ ਹੈ। ਬਰਨਾਲੇ ਦਾ ਮੇਰਾ ਖਿਆਲ ਹੈ ਕਿ ਕੋਈ ਵੀ ਇਹੋ ਜਿਹਾ ਵਾਕਿਆਤ ਨਹੀਂ ਹੁੰਦਾ ਸੀ, ਕੋਈ ਇਹੋ ਜਿਹੀ ਗੱਲਬਾਤ ਨਹੀਂ ਹੁੰਦੀ ਸੀ, ਜਿਸ ਨਾਲ ਉਨ੍ਹਾਂ ਦਾ ਸਬੰਧ ਨਹੀਂ ਹੁੰਦਾ ਸੀ, ਉਹ ਬੜਾ ਪਿਆਰ ਰਖਦੇ ਸੀ, ਸੋਸ਼ਲ ਤੌਰ ਤੇ ਵੀ ਅਤੇ ਹੋਰ ਪੱਖਾਂ ਤੋਂ ਵੀ ਅਤੇ ਕੋਈ ਵੀ ਮੌਕਾ ਹੁੰਦਾ ਸੀ, ਕੋਈ ਵੀ ਤਿਉਹਾਰ ਹੁੰਦਾ ਸੀ ਤਾਂ ਉਹ ਉਥੇ ਪਹੁੰਚਦੇ ਸੀ। ਉਹ ਅੱਜ ਸਾਡੇ ਵਿੱਚ ਨਹੀਂ ਹਨ। ਸਾਡੀ ਪਾਰਟੀ ਨੂੰ ਇਸ ਦਾ ਬੜਾ ਦੁਖ ਹੈ। ਉਹ ਸਾਡੇ ਸਾਥੀ ਰਹੇ ਅਤੇ ਸਦਨ ਦੇ ਐਮ.ਐਲ.ਏ. ਰਹੇ । ਸਾਡੀ ਸਰਕਾਰ ਨੂੰ ਆਏ ਤਿੰਨ ਮਹੀਨੇ ਹੋਏ ਹਨ ਅਤੇ ਮੇਰਾ ਖਿਆਲ ਹੈ ਕਿ ਹਰ ਦੋ ਤਿੰਨ ਦਿਨਾਂ ਬਾਅਦ ਮੈਨੂੰ ਉਨ੍ਹਾਂ ਦਾ ਟੈਲੀਫੂਨ ਆਉਂਦਾ ਸੀ ਅਤੇ ਉਹ ਹਮੇਸ਼ਾ ਆਪਣੀ ਵਡਮੁੱਲੀ ਰਾਏ ਦਿੰਦੇ ਸੀ। ਜਿਸ ਦਿਨ 13 ਜੂਨ ਦੀ ਇਕ ਸ਼ਾਮ ਪਹਿਲਾਂ, ਮੈਨੂੰ ਉਨ੍ਹਾਂ ਨੇ ਟੈਲੀਫੂਨ ਕੀਤਾ ਕਿ ਅੱਜ ਮੇਰੀ ਤਬੀਅਤ ਠੀਕ ਨਹੀਂ ਹੈ ਤਾਂ ਮੈਂ ਕਿਹਾ ਪੰਡਿਤ ਜੀ, ਮੈਂ ਤੁਹਾਨੂੰ ਹੁਣੇ ਬੁਲਾਂਦਾ ਹਾਂ ਅਤੇ ਅਸੀਂ ਤੁਹਾਨੂੰ ਪੀ.ਜੀ.ਆਈ. ਲੈ ਕੇ ਆਉਂਦੇ ਹਾਂ ਲੇਕਿਨ ਉਨ੍ਹਾਂ ਨੇ ਕਿਹਾ ਨਹੀਂ ਭਾਈ, ਉਹ ਅਕਸਰ ਇਸ ਤਰ੍ਹਾਂ ਕਹਿੰਦੇ ਸਨ, ਉਹ ਕਹਿੰਦੇ, ਮੈਂ ਨਹੀਂ ਆਉਣਾ ਪਰ ਇਕ ਵਾਰ ਤੁਹਾਨੂੰ ਜ਼ਰੂਰ ਦੇਖਣਾ ਹੈ। ਮੈਂ ਕਿਹਾ, ਮੈਂ ਵੀਕ ਐਂਡ ਤੇ ਤੁਹਾਨੂੰ ਮਿਲਣ ਆਵਾਂਗਾ ਪਰ ਮੈਨੂੰ ਕੀ ਪਤਾ ਸੀ ਇਸ ਤੋਂ ਪਹਿਲਾਂ ਹੀ ਉਹ ਪੂਰੇ ਹੋ ਗਏ। ਉਨ੍ਹਾਂ ਦੇ ਚਲੇ ਜਾਣ ਨਾਲ ਸਾਡੀ ਪਾਰਟੀ ਨੂੰ ਬਹੁਤ ਵੱਡਾ ਘਾਟਾ ਮਹਿਸੂਸ ਹੋਇਆ ਅਤੇ ਬੜਾ ਹੀ ਦੁਖ ਹੋਇਆ ਹੈ। ਅਸੀਂ ਤਾਂ ਅਕਾਲ ਪੁਰਖ ਅਗੇ ਅਰਦਾਸ ਕਰਦੇ ਹਾਂ ਕਿ ਉਨ੍ਹਾਂ ਨੂੰ ਆਪਣੇ ਪਵਿੱਤਰ ਚਰਨਾਂ ਵਿਚ ਨਿਵਾਜਣ ਅਤੇ ਸਾਨੂੰ ਸਾਰਿਆਂ ਨੂੰ ਇਕ ਇਹੋ ਜਿਹੇ ਸ਼ਖਸ ਜਿਨ੍ਹਾਂ ਨੇ ਆਪਣੇ ਵਾਸਤੇ ਕਿਤੇ ਕੁਝ ਮੰਗਿਆ ਨਹੀਂ, ਦਿੱਤਾ ਹੀ ਦਿੱਤਾ ਹੈ, ਪੰਜਾਬ ਵਾਸਤੇ ਅਤੇ ਆਪਣੀ ਪਾਰਟੀ ਵਾਸਤੇ ਦਿੱਤਾ ਹੀ ਹੈ, ਸਾਨੂੰ ਸਾਰਿਆਂ ਨੂੰ ਉਨ੍ਹਾਂ ਦੇ ਰਾਹਾਂ ਤੇ ਚਲਣ ਦਾ ਵਾਹਿਗੁਰੂ ਬਲ ਬਖਸ਼ਣ। ਅੱਜ ਉਨ੍ਹਾਂ ਦੀ 73 ਸਾਲ ਉਮਰ ਹੋਣੀ ਸੀ। ਸਾਡੀ ਸੱਚੇ ਪਾਤਸ਼ਾਹ ਅੱਗੇ ਅਰਦਾਸ ਹੈ ਕਿ ਉਹ ਉਨ੍ਹਾਂ ਨੂੰ ਆਪਣੇ ਚਰਨਾ ਵਿਚ ਨਿਵਾਜਣ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ) :** ਸਪੀਕਰ ਸਾਹਿਬ, ਪੰਡਿਤ ਸੋਮ ਦੱਤ ਸ਼ਰਮਾ ਜੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਸਾਡੇ ਇਸ ਪਵਿੱਤਰ ਸਦਨ ਦੇ ਮੈਂਬਰ ਵੀ ਰਹੇ ਅਤੇ ਸਟੇਟ ਮਨਿਸਟਰ ਵੀ ਰਹੇ। ਉਹ ਪੰਜਾਬ ਦੇ ਬੜੇ ਉਘੇ ਫਰੀਡਮ ਫਾਈਟਰ ਵੀ ਸਨ ਅਤੇ ਉਨ੍ਹਾਂ ਨੇ ਆਪਣੀ ਸਿਆਸੀ ਜ਼ਿੰਦਗੀ ਪ੍ਰਜਾ ਮੰਡਲ ਤੋਂ ਸ਼ੁਰੂ ਕੀਤੀ। ਰਾਜਵਾੜਾਸ਼ਾਹੀ ਦੇ ਖਿਲਾਫ ਉਨ੍ਹਾਂ ਨੇ ਬੜਾ ਸੰਘਰਸ਼ ਕੀਤਾ। ਉਹ ਇਕ ਬਹੁਤ ਵੱਡੇ ਸਮਾਜ ਸੇਵਕ ਸਨ ਅਤੇ ਸਪੀਕਰ ਸਾਹਿਬ, ਉਹ ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਵੀ ਰਹੇ। ਇਹੋ ਜਿਹੀਆਂ ਸ਼ਖਸੀਅਤਾਂ ਜਦੋਂ ਸਾਨੂੰ ਸਦੀਵੀ ਵਿਛੋੜਾ ਦੇ ਦਿੰਦੀਆਂ ਹਨ ਤਾਂ ਉਸ ਨਾਲ ਪਰਿਵਾਰ ਨੂੰ ਜਾਂ ਇਲਾਕੇ ਨੂੰ ਹੀ ਇਕੱਲਾ ਘਾਟਾ ਨਹੀਂ ਪੈਂਦਾ ਬਲਕਿ ਸਾਰੇ ਪੰਜਾਬ ਨੂੰ ਘਾਟਾ ਪੈਂਦਾ ਹੈ। ਇਸ ਲਈ ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਦੁਖ ਹੋਇਆ ਹੈ। ਮੈਨੂੰ ਸ਼੍ਰੋਮਣੀ ਅਕਾਲੀ ਦਲ ਵਲੋਂ ਇਸ ਚੀਜ਼ ਦਾ ਬਹੁਤ ਹੀ ਗਹਿਰਾ ਅਫ਼ਸੋਸ ਹੈ ਅਤੇ ਮੈਂ ਦੁਖ ਪ੍ਰਗਟ ਕਰਦਾ ਹਾਂ। ਮੈਂ ਅਪੀਲ ਕਰਦਾ ਹਾਂ ਕਿ ਇਕ ਮਤਾ ਪਾਸ ਕਰਕੇ ਹਾਊਸ ਵਲੋਂ ਉਨ੍ਹਾਂ ਦੇ ਪਰਿਵਾਰ ਨੂੰ ਭੇਜਿਆ ਜਾਏ ਤਾਂ ਕਿ ਉਨ੍ਹਾਂ ਪ੍ਰਤੀ ਆਪਣੇ ਹਾਊਸ ਦੀਆਂ ਫੀਲਿੰਗਜ਼ ਜੋ ਹਨ ਉਹ ਉਨ੍ਹਾਂ ਦੇ ਪਰਿਵਾਰ ਤਕ ਪਹੁੰਚ ਜਾਣ।

**ਸ਼੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ) :** ਸਪੀਕਰ ਸਾਹਿਬ, ਪੰਡਿਤ ਸੋਮ ਦੱਤ ਸ਼ਰਮਾ ਜੀ ਦੇ ਚਲੇ ਜਾਣ ਨਾਲ ਜਿਥੇ ਪਾਰਟੀ ਨੂੰ ਬਹੁਤ ਵੱਡਾ ਘਾਟਾ ਪਿਆ ਹੈ, ਉਥੇ ਸਾਨੂੰ ਵੀ ਘਾਟਾ ਪਿਆ ਹੈ। ਉਹ ਕਾਂਗਰਸ ਦੇ ਬਹੁਤ ਵੱਡੇ ਵਰਕਰ ਸਨ ਅਤੇ ਉਨ੍ਹਾਂ ਦੀ ਪਾਰਟੀ ਅੱਜ ਉਨ੍ਹਾਂ ਤੋਂ ਵਾਂਝੀ ਹੋ ਗਈ ਹੈ। ਜੋ ਵੈਕਿਊਮ, ਜੋ ਖਲਾਅ ਉਨ੍ਹਾਂ ਦੇ ਚਲੇ ਜਾਣ ਨਾਲ ਇਸ ਪ੍ਰਦੇਸ਼ ਨੂੰ ਪਿਆ ਹੈ, ਉਹ ਨਾ ਪੂਰਾ ਹੋਣ ਵਾਲਾ ਹੈ। ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਦੇ ਪਰਿਵਾਰ ਨਾਲ ਪੂਰੀ ਹਮਦਰਦੀ ਪ੍ਰਗਟ ਕਰਦਾ ਹੋਇਆ ਪਰਮਾਤਮਾ ਅੱਗੇ ਬੇਨਤੀ ਕਰਦਾ ਹਾਂ ਕਿ ਉਸ ਆਤਮਾ ਨੂੰ ਆਪਣੇ ਚਰਣਾਂ ਵਿਚ ਵਾਸ ਦੇਵੇ ਔਰ ਉਨ੍ਹਾਂ ਦੇ ਪਰਿਵਾਰ ਨੂੰ ਇਸ ਭਾਣੇ ਨੂੰ ਮੰਨਣ ਦਾ ਬਲ ਬਖਸ਼ੇ। ਸਪੀਕਰ ਸਾਹਿਬ, ਪੰਡਿਤ ਸੋਮ ਦੱਤ ਜੀ ਬਾਰੇ ਜੋ ਕਿਹਾ ਗਿਆ ਹੈ ਅਤੇ ਅਸੀਂ ਸੁਣਿਆ ਹੈ, ਉਹ ਬਹੁਤ ਅੱਛੇ ਸਮਾਜ ਸੇਵਕ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਇਕ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਇਸ ਦੇ ਨਾਲ ਹੀ ਮੈਂ ਆਪਣੀ ਸ਼ਰਧਾ ਦੇ ਫੁੱਲ ਉਨ੍ਹਾਂ ਨੂੰ ਭੇਟ ਕਰਦਾ ਹੋਇਆ ਆਪਣੀ ਜਗ੍ਹਾ ਲੈਂਦਾ ਹਾਂ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ) :** ਸਪੀਕਰ ਸਾਹਿਬ, ਪੰਡਿਤ ਸੋਮ ਦੱਤ ਜੀ ਦੇ ਅਕਾਲ ਚਲਾਣੇ ਦਾ ਸਾਨੂੰ ਸਭ ਨੂੰ ਬਹੁਤ ਦੁਖ ਹੈ। ਉਹ ਇਕ ਬਹੁਤ ਹੀ ਨੇਕ ਇਨਸਾਨ ਸਨ ਅਤੇ ਉਨ੍ਹਾਂ ਦਾ ਜੀਵਨ ਬੜਾ ਸਾਦਾ ਸੀ। ਆਪਣੀ ਜ਼ਿੰਦਗੀ ਦੇ ਪਹਿਲੇ ਸਮੇਂ ਵਿਚ ਉਨ੍ਹਾਂ ਨੇ ਇਨਸਾਫ ਅਤੇ ਹੱਕ ਵਾਸਤੇ ਬਹੁਤ ਸੰਘਰਸ਼ ਕੀਤਾ। ਮੈਨੂੰ 1980 ਵਿਚ ਸੰਤ ਲੌਂਗੋਵਾਲ ਜੀ ਨਾਲ ਉਨ੍ਹਾਂ ਦੇ ਘਰ ਜਾ ਕੇ ਮਿਲਣ ਦਾ ਮੌਕਾ ਮਿਲਿਆ, ਉਦੋਂ ਮੈਂ ਉਨ੍ਹਾਂ ਦਾ ਸਾਦਾ ਜੀਵਨ ਦੇਖ ਕੇ ਏਨਾ ਪ੍ਰਭਾਵਤ ਹੋਇਆ ਸੀ ਕਿ ਇਹੋ ਜਿਹੇ ਲੋਕ ਵੀ ਸਮਾਜ ਸੇਵਾ ਵਿਚ ਹਨ, ਇਹੋ ਜਿਹੇ ਲੋਕ ਵੀ ਪਾਲੇਟਿਕਸ ਵਿਚ ਹਨ। ਇਹੋ ਜਿਹੇ ਦਿਆਨਤਦਾਰ ਇਨਸਾਨ ਦੇ ਜਾਣ ਨਾਲ ਪੰਜਾਬ ਵਾਸੀਆਂ ਨੂੰ ਬੜਾ ਘਾਟਾ ਪਿਆ ਹੈ। ਚਾਹੇ ਉਹ ਕਾਂਗਰਸ ਪਾਰਟੀ ਦੇ ਐਕਟਿਵ ਮੈਂਬਰ ਸਨ ਪਰ ਜਦੋਂ ਕੋਈ ਨੇਕ ਆਦਮੀ, ਚਾਹੇ ਉਹ ਕਿਸੇ ਪਾਰਟੀ ਦਾ ਵੀ ਹੋਵੇ, ਸਟੇਟ ਕੋਲੋਂ ਖੁੱਸਦਾ ਹੈ ਤਾਂ ਸਾਰੀ ਸਟੇਟ ਨੂੰ ਘਾਟਾ ਪੈਂਦਾ ਹੈ ਕਿਉਂਕਿ ਉਸ ਪੱਧਰ ਦੇ ਪਾਲੀਟੀਸ਼ੀਅਨ ਬਹੁਤ ਘੱਟ ਹਨ ਜਿਵੇਂ ਕਿ ਬਹੁਤੇ ਪਾਲੀਟੀਸ਼ੀਅਨ ਅੱਜ ਚਰਚਾ ਵਿਚ ਹਨ। ਐਸੇ ਨੇਕ ਆਦਮੀ ਦੇ ਚਲੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਦੁਖ ਹੋਇਆ ਹੈ ਅਤੇ ਸਾਰੀ ਸਟੇਟ ਨੂੰ ਘਾਟਾ ਹੈ ਪਰ ਇਹ ਕੁਦਰਤ ਦਾ ਭਾਣਾ ਹੈ। ਮੇਰੀ ਵਾਹਿਗੁਰੂ ਦੇ ਚਰਨਾਂ ਵਿਚ ਇਹੋ ਬੇਨਤੀ ਹੈ, ਇਹੀ ਅਰਦਾਸ ਹੈ ਕਿ ਐਸੇ ਨੇਕ ਮਨੁੱਖ ਨੂੰ ਸੱਚੇ ਪਾਤਸ਼ਾਹ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਿਸ਼ ਕਰਨ ਕਿਉਂਕਿ ਉਹ ਇਸ ਸਦਨ ਦੇ ਐਸੇ ਨੇਕ ਮੈਂਬਰ ਰਹੇ ਹਨ ਅਤੇ ਇਹੋ ਮੇਰੀ ਅਰਦਾਸ ਹੈ। ਏਨਾ ਕੁਝ ਕਹਿੰਦਾ ਹੋਇਆ ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

**ਸਰਦਾਰ ਗੁਰਜੰਟ ਸਿੰਘ (ਪੱਕਾ ਕਲਾਂ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਅੱਜ ਅਸੀਂ ਪੰਡਿਤ ਸੋਮ ਦੱਤ ਜੀ ਦੇ ਅਕਾਲ ਚਲਾਣੇ ਤੇ ਬਹੁਤ ਹੀ ਦੁਖ ਮਹਿਸੂਸ ਕਰ ਰਹੇ ਹਾਂ। ਪੰਡਿਤ ਜੀ ਪ੍ਰਜਾ ਮੰਡਲ ਤੋਂ ਲੈ ਕੇ ਅੱਜ ਤੱਕ, ਹਰ ਸਮੇਂ ਸਮਾਜ ਦੀ ਸੇਵਾ ਲਈ ਤਿਆਰ ਰਹਿੰਦੇ ਸਨ। ਜਦੋਂ ਸਾਨੂੰ ਪੰਡਿਤ ਜੀ ਦੇ ਅਕਾਲ ਚਲਾਣੇ ਦਾ ਪਤਾ ਚਲਿਆ ਤਾਂ ਮੇਰੇ ਉਹ ਦਿਨ ਯਾਦ ਆ ਗਏ ਜਦੋਂ ਉਹ ਸਿਰ ਦੇ ਉਪਰ ਰੁਮਾਲ ਰੱਖ ਕੇ ਹਿੰਦੂ ਹੁੰਦਿਆਂ ਹੋਇਆਂ ਵੀ ਬੜਾ ਲੰਬਾ ਜੈਕਾਰਾ ਬੋਲਿਆ ਕਰਦੇ ਸਨ। ਇਸ ਦੇ ਨਾਲ ਹੀ ਨਾਲ ਉਹ ਸਾਨੂੰ ਸੇਧ ਵੀ ਦਿਆ ਕਰਦੇ ਸਨ ਕਿ ਜਿਸ ਵੀ ਪਾਰਟੀ ਵਿਚ ਰਹਿਣਾ ਹੈ, ਉਸ ਦੀ ਵੱਧ ਤੋਂ ਵੱਧ ਸੇਵਾ ਕਰਨਾ ਹਰ ਇਨਸਾਨ ਦਾ ਫਰਜ਼ ਹੈ। ਅੱਜ ਸਮਾਜ ਸੇਵਾ ਵਿਚ ਵੱਧ ਚੜ੍ਹ ਕੇ ਰੋਲ ਅਦਾ ਕਰਨ ਵਾਲੇ ਆਗੂਆਂ ਦੀ ਬਹੁਤ ਲੋੜ ਹੈ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਹ ਐਸੇ ਨੇਕ ਇਨਸਾਨ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

**ਸ਼੍ਰੀ ਸਪੀਕਰ :** ਮੈਂ ਵੀ, ਜੋ ਪ੍ਰਸਤਾਵ ਲੀਡਰ ਆਫ ਦਿ ਹਾਊਸ ਨੇ ਪੰਡਿਤ ਸੋਮ ਦੱਤ ਜੀ ਦੇ ਨਿਧਨ ਤੇ ਰੱਖਿਆ ਹੈ, ਉਸ ਨਾਲ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਉਨ੍ਹਾਂ ਦਾ ਵਿਅੱਕਤੀਤਵ, ਉਨ੍ਹਾਂ ਦਾ ਨਿਮਰ ਸੁਭਾਉ ਔਰ ਉਨ੍ਹਾਂ ਦੀ ਪਾਰਟੀ ਪ੍ਰਤੀ ਜੋ ਕਾਂਟਰੀਬਿਊਸ਼ਨ ਹੈ, ਉਹ ਬਹੁਤ ਹੀ ਸਰਾਹਨੀਯ ਹੈ ਔਰ ਠੀਕ ਕਿਹਾ ਹੈ ਸਰਦਾਰ ਗੁਰਜੰਟ ਸਿੰਘ ਜੀ ਨੇ ਕਿ ਜਿਸ ਵੇਲੇ ਸਿਰ ਤੇ ਰੁਮਾਲ ਰੱਖ ਕੇ ਕਿਸੇ ਵੀ ਸਭਾ ਵਿਚ ਉਹ ਜੈਕਾਰਾ ਬੋਲਦੇ ਸੀ ਤਾਂ ਵਾਕਿਆ ਹੀ ਸਭ ਤੋਂ ਵੱਧ ਉਨ੍ਹਾਂ ਦੀ ਆਵਾਜ਼ ਗੂੰਜਦੀ ਸੀ। ਉਨ੍ਹਾਂ ਦੀ ਸ਼ਰਧਾ ਅੱਗੇ ਸਾਰਿਆਂ ਦਾ ਸਿਰ ਵੀ ਝੁਕ ਜਾਂਦਾ ਸੀ। ਉਹ ਸਿਆਸਤ ਵਿਚ ਸਭ ਤੋਂ ਅਗੁਣੀ ਸਨ ਅਤੇ ਗਲਤ ਸਿਆਸਤ ਨੂੰ ਨਿੰਦਦੇ ਸੀ। ਉਹ ਸਾਡੇ ਸਟੇਟ

ਮਨਿਸਟਰ ਵੀ ਰਹੇ ਅਤੇ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ। ਅੱਜ ਆਪਣੇ ਇਲਾਕੇ ਦੀ ਸੇਵਾ ਕਰਦੇ ਹੋਏ, ਆਪਣੇ ਇਲਾਕੇ ਨੂੰ ਯਤੀਮ ਬਣਾ ਕੇ ਉਹ ਚਲੇ ਗਏ ਹਨ। ਸੱਚਮੁੱਚ ਹੀ ਉਨ੍ਹਾਂ ਦੇ ਜਾਣ ਦਾ ਸਾਨੂੰ ਸਾਰਿਆਂ ਨੂੰ ਦੁਖ ਹੈ। ਅਸੀਂ ਇਸ ਪ੍ਰਸਤਾਵ ਨੂੰ ਹਾਊਸ ਵਲੋਂ ਪਾਸ ਕਰਕੇ ਉਨ੍ਹਾਂ ਦੇ ਪਰਿਵਾਰ ਨੂੰ ਹਮਦਰਦੀ ਦਾ ਸੁਨੇਹਾ ਦੇਵਾਂਗੇ ਔਰ ਮੈਂ ਪ੍ਰਾਰਥਨਾ ਕਰਾਂਗਾ ਕਿ ਅਸੀਂ ਸਾਰੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕਰਕੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰੀਏ।

(ਇਸ ਸਮੇਂ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

---

## STARRED QUESTIONS AND ANSWERS

### ਸਕੂਲਾਂ ਦੀਆਂ ਇਮਾਰਤਾਂ ਦੀ ਸੁਰੱਖਿਅਤਾ ਸਬੰਧੀ ਸਰਟੀਫਿਕੇਟ

*44. **ਕੈਪਟਨ ਬਲਬੀਰ ਸਿੰਘ ਬਾਠ**: ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਅਤੇ ਪ੍ਰਾਈਵੇਟ ਪ੍ਰਬੰਧ ਹੇਠਲੇ ਸਕੂਲਾਂ ਦੀਆਂ ਇਮਾਰਤਾਂ ਲਈ ਹਰ ਸਾਲ ਸੁਰੱਖਿਅਤਾ ਸਬੰਧੀ ਸਰਟੀਫਿਕੇਟ ਲੈਣਾ ਲੋੜੀਂਦਾ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਲਈ ਵਿਧੀ ਕੀ ਹੈ ?

**ਸ਼੍ਰੀ ਖੁਸ਼ਹਾਲ ਬਹਿਲ** : ਨਹੀਂ ਜੀ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਨਾਂਹ ਵਿਚ ਦਿੱਤਾ ਹੈ ਜਦ ਕਿ ਹਕੀਕਤ ਇਹ ਹੈ ਕਿ ਡੀ.ਈ.ਓ/ਬੀ.ਈ.ਓ. ਲੈਵਲ ਤੇ ਪ੍ਰਾਈਵੇਟ ਜਾਂ ਸਰਕਾਰੀ ਸਕੂਲਾਂ ਨੂੰ ਇਹ ਸਰਟੀਫਿਕੇਟ ਲੈਣਾ ਪੈਂਦਾ ਹੈ। ਪ੍ਰਾਈਵੇਟ ਸਕੂਲਾਂ ਤੋਂ ਤਾਂ ਹਰ ਸਾਲ ਸੁਰੱਖਿਅਤਾ ਦਾ ਸਰਟੀਫਿਕੇਟ ਲਿਆ ਜਾਂਦਾ ਹੈ ਅਤੇ ਇਹ ਜ਼ਰੂਰੀ ਹੈ। ਇਹ ਨਾਂਹ ਵਿਚ ਜਵਾਬ ਕਿਉਂ ਦਿੱਤਾ ਗਿਆ ਹੈ, ਇਸ ਗੱਲ ਦੀ ਮੈਨੂੰ ਸਮਝ ਨਹੀਂ ਆਈ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਇਹ ਸੀ ਕਿ ਸੁਰੱਖਿਅਤਾ ਸਬੰਧੀ ਸਰਟੀਫਿਕੇਟ ਹਰ ਸਾਲ ਲਿਆ ਜਾਂਦਾ ਹੈ ਜਾਂ ਨਹੀਂ। ਜਿਥੋਂ ਤੱਕ ਹਰ ਸਾਲ ਦਾ ਤਾਅਲੁੱਕ ਹੈ, ਹਰ ਸਾਲ ਇਹ ਸਰਟੀਫਿਕੇਟ ਲੈਣਾ ਕੋਈ ਜ਼ਰੂਰੀ ਨਹੀਂ, ਮੈਨਡੇਟਰੀ ਨਹੀਂ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਇਕ ਹੋਰ ਛੋਟੀ ਜਿਹੀ ਜਾਣਕਾਰੀ ਲੈਣੀ ਚਾਹੁੰਦਾ ਹਾਂ। ਸਰਕਾਰੀ ਸਕੂਲਾਂ ਦੀਆਂ ਇਮਾਰਤਾਂ ਬਹੁਤ ਖਸਤਾ ਹਾਲਤ ਵਿਚ ਹੁੰਦੀਆਂ ਹਨ ਜਦ ਕਿ ਇਨ੍ਹਾਂ ਦੇ ਮੁਕਾਬਲੇ ਪ੍ਰਾਈਵੇਟ ਸਕੂਲਾਂ ਦੀਆਂ ਇਮਾਰਤਾਂ ਕਾਫੀ ਚੰਗੀਆਂ ਹੁੰਦੀਆਂ ਹਨ। ਕੀ ਸੁਰੱਖਿਅਤਾ ਸਬੰਧੀ ਸਰਟੀਫਿਕੇਟ ਲੈਣ ਦੀਆਂ ਸ਼ਰਤਾਂ ਸਰਕਾਰੀ ਸਕੂਲਾਂ ਤੇ ਲਾਗੂ ਨਹੀਂ ਹੁੰਦੀਆਂ ? ਆਖਰਕਾਰ ਵਿਦਿਆਰਥੀਆਂ ਦੀਆਂ ਜਾਨਾਂ ਤਾਂ ਸਾਰਿਆਂ ਦੀਆਂ ਬਰਾਬਰ ਹੁੰਦੀਆਂ ਹਨ ਭਾਵੇਂ ਉਹ ਸਰਕਾਰੀ ਸਕੂਲਾਂ ਵਿਚ ਹੋਣ ਅਤੇ ਭਾਵੇਂ ਪ੍ਰਾਈਵੇਟ ਵਿਚ ਹੋਣ।

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧੀ ਜਿਹੜਾ ਪ੍ਰੋਸੀਜਰ ਹੈ, ਉਹ ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ। ਸਕੂਲ ਦੀ ਬਿਲਡਿੰਗ ਦੀ ਵਰਦੀਨੈੱਸ ਵੇਖਣ ਲਈ ਸਕੂਲ ਦਾ ਜਿਹੜਾ ਹੈੱਡ ਹੈ, ਉਹ ਪੀ.ਡਬਲਯੂ.ਡੀ (ਬੀ.ਐਂਡ ਆਰ.) ਨੂੰ ਬਕਾਇਦਾ ਇਕ ਐਪਲੀਕੇਸ਼ਨ ਦਿੰਦਾ ਹੈ। ਉਸ ਮੁਤਾਬਿਕ 15—20 ਦਿਨਾਂ ਦੇ ਵਿਚ ਇਹ ਸਰਟੀਫਿਕੇਟ ਉਨ੍ਹਾਂ ਨੂੰ ਮਿਲ ਜਾਂਦਾ ਹੈ। ਜਿਥੋਂ ਤੱਕ ਪ੍ਰਾਈਵੇਟ ਸਕੂਲਾਂ ਦਾ ਸਬੰਧ ਹੈ, ਜਿਸ ਵੇਲੇ ਉਨ੍ਹਾਂ ਨੂੰ ਐਫੀਲੀਏਸ਼ਨ ਦਿੱਤੀ ਜਾਂਦੀ ਹੈ, ਉਸ ਵੇਲੇ ਇਹ ਵੇਖਿਆ ਜਾਂਦਾ ਹੈ ਕਿ ਉਨ੍ਹਾਂ ਦੀ ਬਿਲਡਿੰਗ ਠੀਕ ਹੈ ਜਾਂ ਨਹੀਂ। ਬਿਲਡਿੰਗ ਠੀਕ ਹੋਣੀ ਬਹੁਤ ਜ਼ਰੂਰੀ ਹੈ। ਬਿਲਡਿੰਗ ਵੇਖਣ ਲਈ ਉਨ੍ਹਾਂ ਕੋਲੋਂ ਇਕ ਪ੍ਰੋਫਾਰਮਾ ਭਰਵਾਇਆ ਜਾਂਦਾ ਹੈ ਅਤੇ ਇਸ ਦੇ ਵਾਸਤੇ ਉਨ੍ਹਾਂ ਨੂੰ 500 ਰੁਪਿਆ ਜਮ੍ਹਾਂ ਕਰਵਾਉਣਾ ਪੈਂਦਾ ਹੈ। ਫਿਰ ਬਿਲਡਿੰਗ ਨੂੰ ਪਰਖਣ ਤੋਂ ਬਾਅਦ ਸਰਟੀਫਿਕੇਟ ਦਿੱਤਾ ਜਾਂਦਾ ਹੈ। ਜਿਥੋਂ ਤੱਕ ਪ੍ਰਾਈਵੇਟ ਸਕੂਲਾਂ ਦਾ ਸਵਾਲ ਹੈ, 4 ਸਾਲਾਂ ਵਿਚ ਇਕ ਵਾਰ ਇਹ ਸਰਟੀਫਿਕੇਟ ਉਨ੍ਹਾਂ ਨੂੰ ਲੈਣਾ ਪੈਂਦਾ ਹੈ, ਲੇਕਿਨ ਹਰ ਸਾਲ ਵਾਲੀ ਕੋਈ ਸ਼ਰਤ ਨਹੀਂ ਹੈ। ਨਾ ਇਹ ਸ਼ਰਤ ਸਰਕਾਰੀ ਸਕੂਲਾਂ ਲਈ ਹੈ ਅਤੇ ਨਾ ਹੀ ਪ੍ਰਾਈਵੇਟ ਸਕੂਲਾਂ ਲਈ। ਸਰਕਾਰੀ ਸਕੂਲਾਂ ਨੂੰ ਇਹ ਸਰਟੀਫਿਕੇਟ ਲੈਣ ਵਾਸਤੇ ਕੋਈ ਪੈਸਾ ਨਹੀਂ ਦੇਣਾ ਪੈਂਦਾ।

---

**ਤਹਿਸੀਲ ਮੁਕੇਰੀਆਂ ਵਿਚ ਪੁਲਾਂ ਦੀ ਉਸਾਰੀ**

***75. ਸ਼੍ਰੀ ਅਸ਼ੋਕ ਸ਼ਰਮਾ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਮੁਕੇਰੀਆਂ ਵਿਚ ਪਿੰਡਾਂ ਜਹਾਨਪੁਰ, ਹਲੇਰ, ਜਨਾਰਧਨ, ਬਰੋਟਾ, ਢੱਡੇ ਕੋਤਵਾਲ ਅਤੇ ਟਾਂਡਾ ਚੂੜੀ ਵਿਖੇ ਪੁਲ ਬਣਾਉਣ ਲਈ ਨੀਂਹ-ਪੱਥਰ ਸਾਲ, 1996 ਦੌਰਾਨ ਅਤੇ ਇਸ ਤੋਂ ਪਹਿਲਾਂ ਰੱਖੇ ਗਏ ਸਨ ; ਜੇਕਰ ਅਜਿਹਾ ਹੋਵੇ, ਤਾਂ ਉਕਤ ਪੁਲਾਂ ਦੀ ਉਸਾਰੀ ਦਾ ਕੰਮ ਕਿਹੜੇ ਕਾਰਣਾਂ ਕਰਕੇ ਹਾਲੇ ਤੱਕ ਸ਼ੁਰੂ ਨਹੀਂ ਕੀਤਾ ਗਿਆ ਹੈ;

(ਅ) ਕੀ ਸਰਕਾਰ ਉਪਰੋਕਤ ਭਾਗ (ੳ) ਵਿਚ ਵਰਣਿਤ ਪੁਲਾਂ ਦੀ ਉਸਾਰੀ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** (ੳ) ਹਾਂ ਜੀ, ਪ੍ਰਸ਼ਨ ਵਿੱਚ ਦਰਸਾਏ 5 ਪੁਲਾਂ ਵਿਚੋਂ ਪਿੰਡ ਢੱਡੇ ਕੋਤਵਾਲ ਦੇ ਪੁਲ ਨੂੰ ਛੱਡ ਕੇ ਬਾਕੀ ਦੇ 4 ਪੁਲਾਂ ਦੇ ਨੀਂਹ ਪੱਥਰ ਸਾਲ 1996 ਵਿੱਚ ਰੱਖੇ ਗਏ ਸਨ। ਇਨ੍ਹਾਂ 5 ਪੁਲਾਂ ਦੀ ਪ੍ਰਵਾਨਗੀ ਜ਼ਿਲ੍ਹਾ ਪਲਾਨਿੰਗ ਬੋਰਡ, ਹੁਸ਼ਿਆਰਪੁਰ ਵਲੋਂ ਕੀਤੀ ਗਈ ਪਰ ਬੋਰਡ ਵਲੋਂ ਲੋੜੀਂਦੇ ਫੰਡਜ਼ ਨਾ ਮੁਹੱਈਆ ਕਰਵਾਉਣ ਕਾਰਨ ਮੁਕੰਮਲ/ਸ਼ੁਰੂ ਨਹੀਂ ਕੀਤੇ ਜਾ ਸਕੇ।

(ਅ) ਸਾਲ 2002-2003 ਬਜਟ ਵਿੱਚ ਪੁਲਾਂ ਲਈ ਕੋਈ ਰਾਸ਼ੀ ਉਪਲਬਧ ਨਹੀਂ ਹੈ ਇਸ ਲਈ ਇਨ੍ਹਾਂ ਕੰਮਾਂ ਦੇ ਮੁਕੰਮਲ ਕਰਨ ਦੀ ਮਿਤੀ ਦੱਸਣਾ ਮੁਸ਼ਕਿਲ ਹੈ।

**ਸ਼੍ਰੀ ਅਸ਼ੋਕ ਸ਼ਰਮਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਜਟ ਜਿਹੜਾ ਹੈ ਉਹ ਅਜੇ ਤੱਕ ਪਰੈਜ਼ੈਂਟ ਨਹੀਂ ਕੀਤਾ ਗਿਆ ...

**ਸ਼੍ਰੀ ਸਪੀਕਰ :** ਉਹ ਸੀਕਰੇਟ ਡਾਕੂਮੈਂਟ ਹੈ।

**ਸ਼੍ਰੀ ਅਸ਼ੋਕ ਸ਼ਰਮਾ :** ਮੈਂ ਵੀ ਇਹੀ ਜਾਣਨਾ ਚਾਹੁੰਦਾ ਹਾਂ ਕਿ ਅਜੇ ਤੱਕ ਕੋਈ ਬਜਟ ਪਰੈਜ਼ੈਂਟ ਨਹੀਂ ਕੀਤਾ ਗਿਆ ਅਤੇ ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਇਨ੍ਹਾਂ ਪੁਲਾਂ ਵਾਸਤੇ ਬਜਟ ਵਿੱਚ ਕੋਈ ਪਰੋਵੀਜ਼ਨ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਵੀ ਜਵਾਬ ਵਿੱਚ ਇਹੀ ਕਿਹਾ ਹੈ ਕਿ ਬਜਟ ਵਿੱਚ ਪ੍ਰੋਵੀਜ਼ਨ ਨਹੀਂ ਹੈ। ਮੈਂ ਵੀ ਇਹੀ ਦੱਸਣਾ ਚਾਹੁੰਦਾ ਹਾਂ ਕਿ ਬਜਟ ਪਰੈਜ਼ੈਂਟ ਨਹੀਂ ਹੋਇਆ। ਜੇਕਰ ਬਜਟ ਵਿੱਚ ਇਨ੍ਹਾਂ ਬਾਰੇ ਪਰੋਵੀਜ਼ਨ ਹੋ ਜਾਵੇਗੀ ਤਾਂ ਜ਼ਰੂਰ ਮੁਕੰਮਲ ਕਰਵਾ ਦਿੱਤੇ ਜਾਣਗੇ।

**ਸ਼੍ਰੀ ਸਪੀਕਰ :** ਤੁਸੀ ਪਹਿਲਾਂ ਕਹਿ ਦਿੱਤਾ ਕਿ ਬਜਟ ਵਿੱਚ ਪਰੋਵੀਜ਼ਨ ਹੈ ਨਹੀਂ। That is also a secret document. One should not disclose that.

**ਮੰਤਰੀ :** ਸਰ, ਪਿਛਲੇ ਬਜਟ ਵਿੱਚ ਜੋ ਚੱਲ ਰਿਹਾ ਹੈ ਉਸ ਵਿੱਚ ਪ੍ਰੋਵੀਜ਼ਨ ਨਹੀਂ ਹੈ ਤਾਂ ਹੀ ਤਾਂ ਅੱਗੇ ਕੰਮ ਨਹੀਂ ਹੋ ਸਕਿਆ ਇਨ੍ਹਾਂ ਪੁਲਾਂ ਉਤੇ ......

**ਸ਼੍ਰੀ ਅਸ਼ੋਕ ਸ਼ਰਮਾ :** ਮੈਂ, ਸਪੀਕਰ ਸਾਹਿਬ, ਪੜ੍ਹ ਕੇ ਦੱਸ ਦਿੰਦਾ ਹਾਂ। ਉਸ ਵਿੱਚ ਕਿਹਾ ਗਿਆ ਹੈ ਕਿ ਇਸ ਸਾਲ ਦੇ ਬਜਟ ਵਿੱਚ ਕੋਈ ਪਰੋਵੀਜ਼ਨ ਨਹੀਂ ਕੀਤਾ ਗਿਆ। ਸਾਲ 2002-2003 ਦੇ ਬਜਟ ਵਿੱਚ ਇਸ ਵਾਸਤੇ ਕੋਈ ਵਿਵਸਥਾ ਨਹੀਂ ਕੀਤੀ ਗਈ।

**ਸ਼੍ਰੀ ਸਪੀਕਰ :** 2002-2003 ਦਾ ਬਜਟ ਤਾਂ ਹਾਲੇ ਪਰਜ਼ੈਂਟ ਕਰਨਾ ਹੈ।

**ਸ਼੍ਰੀ ਅਸ਼ੋਕ ਸ਼ਰਮਾ :** ਠੀਕ ਹੈ ਜੀ।

———

ਨਿਸ਼ਾਨ ਵਾਲਾ ਪ੍ਰਸ਼ਨ ਨੰ: 131

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

ਏਡਜ਼ ਅਤੇ ਹੈਪਾਟਾਈਟਸ ਦੇ ਕੇਸ

*82. (1) ਸਰਦਾਰ ਮਲਕੀਤ ਸਿੰਘ ਬੀਰਮੀ
(2) ਸਰਦਾਰ ਜੋਗਿੰਦਰ ਸਿੰਘ ਮਾਨ } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1999-2000, 2000-2001 ਅਤੇ 2001-2002 ਦੌਰਾਨ ਰਾਜ ਵਿੱਚ ਏਡਜ਼ ਅਤੇ ਹੈਪਾਟਾਈਟਸ 'ਬੀ' ਦੇ ਜ਼ਿਲ੍ਹਾ-ਵਾਰ ਕੁੱਲ ਕਿੰਨੇ-ਕਿੰਨੇ ਕੇਸਾਂ ਦਾ ਪਤਾ ਲਗਾਇਆ ਗਿਆ ;

(ਅ) ਰਾਜ ਵਿਚ ਉਕਤ ਬਿਮਾਰੀਆਂ ਨੂੰ ਫੈਲਣ ਤੋਂ ਰੋਕਣ ਲਈ ਸਰਕਾਰ ਦੁਆਰਾ ਉਠਾਏ ਗਏ/ਉਠਾਏ ਜਾਣ ਵਾਲੇ ਤਜਵੀਜ਼ਤ ਕਦਮਾਂ ਦੇ ਵੇਰਵੇ ਕੀ ਹਨ ?

**Shri Romesh Chander Dogra :** (a & b)—The requisite information is placed on the table of the house as Annexure - 1 & 2.

**ANNEXURE-I**

| Sr. No. | District | 1999-2000 | | 2000-2001 | | 2001-2002 | |
|---|---|---|---|---|---|---|---|
| | | AIDS | HEPATITIS 'B' | AIDS | HEPATITIS 'B' | AIDS | HEPATITIS 'B' |
| 1 | Amritsar | 5 | 130 | 4 | 128 | 6 | 158 |
| 2 | Bathinda | 0 | 14 | 0 | 8 | 2 | 12 |
| 3 | Ferozepur | 0 | 0 | 0 | 0 | 1 | 7 |
| 4 | Faridkot | 0 | 2 | 0 | 5 | 0 | 18 |
| 5 | Fatehgarh Sahib | 0 | 1 | 0 | 17 | 0 | 2 |
| 6 | Gurdaspur | 4 | 6 | 7 | 0 | 16 | 15 |
| 7 | Hoshiarpur | 0 | 0 | 0 | 4 | 0 | 18 |
| 8 | Jalandhar | 0 | 64 | 0 | 143 | 4 | 91 |
| 9 | Kapurthala | 1 | 0 | 0 | 0 | 11 | 1 |
| 10 | Ludhiana | 0 | 69 | 3 | 470 | 0 | 367 |
| 11 | Mukatsar | 0 | 0 | 0 | 0 | 0 | 0 |
| 12 | Moga | 0 | 0 | 0 | 0 | 0 | 10 |
| 13 | Mansa | 0 | 2 | 0 | 6 | 0 | 11 |
| 14 | Nawanshahar | 0 | 18 | 0 | 32 | 0 | 49 |
| 15 | Patiala | 0 | 67 | 0 | 112 | 0 | 84 |
| 16 | Ropar | 0 | 1 | 0 | 1 | 0 | 7 |
| 17 | Sangrur | 0 | 1 | 0 | 2 | 0 | 1 |
| | **Total** | **10** | **375** | **14** | **928** | **40** | **851** |

**[Health and Family Welfare Minister ]**

**ANNEXURE-II**

**The details of steps taken/proposed to be taken by the Government to check the spread of said diseases in the state ?**

(B) At present there is no cure for HIV/AIDS. The main emphasis is on prevention and awareness of these diseases among people to change the behaviour of high-risk groups. The steps taken and proposed to be taken are as follows :—

**1. NGOs** :—At present 18 NGOs are working in Punjab for various high risk groups like Commercial Sex Workers, Truckers, Migrant Labourers for locating these high risk groups. Peer educators aimed at changing their behaviour so that they take precautions against AIDS.

**Proposed Future Plans** :—More NGOs are proposed in future to work with other high-risk group like Jail inmates. Drug users and School AIDS Education Programme for children.

**2. IEC Activities** :—Awareness is created general public through various medias and by organising advocacy meetings conducting out each camps using Folk arts and Street theatre.

**Proposed Future Plans** :—Awareness campaign with suitable modifications will be made as per local needs.

**3. Safe Blood** :—Before transfusion every unit of blood is tested for HIV/AIDS. People are educated to get blood from licensed Blood Banks. Professional Blood donors have banned all over the State.

**Proposed Future Plans** :—To promote Voluntary Blood Donations.

**4. Intersectoral Collaboration** :—Punjab State AIDS Control Society collaborated with other department such as Social Welfare. Youth Affairs, Information & Public relations, Transport, Education, Technical Education, Industires and Rural Development and Panchayat for creating awareness on HIV/AIDS.

**Proposed Future Plans** :—Intersect oral collaboration will continue.

**5. Voluntary Counselling & Testing Centres (VCTC)** :—These VCTCs centres are set up where patients can get his/her HIV/AIDS test done for Rs. 10 only and simultaneously counselling is also provided to the patients.

**Proposed Future Plans** :—To set up one VCTC centre at each district.

**6. STDs Centres** :—AIDS is more common in patients with STD diseases to PSACS has set up STD clinics in the State to provide treatment, and we also organize annually, a massive Family Health Awareness Campaign throughout the state to treat STD diseases and raise awareness on Family Health issues.

**Proposed Future Plans** :—More STD Clinics and Family Health Awareness Campaigns.

**In addition to all this, the State capacity for dealing with AIDS epidemic is being strengthened.**

The State Government follows the policy of the Government of India. Funds received from National AIDS Control Organization are used for the above purposes through State AIDS Control Organization, an autonomous body headed by Principal Secretary Health.

Hepatitis 'B'-a highly communicable viral disease has a similar mode of spread as AIDS. Once infected a person can develop liver complications for which there at present no cure. Prevention of Hepatitis "B" is possible through vaccination. To check spread of Hepatitis 'B', Information, Education and communication (IEC) activities have been undertaken since 1999 through distribution of 20,000 posters, 50,000 hand bills and TV spots on cable, and also press advertisements. Under a special surveillance programme, institutions in all district report the incidence of Hepatitis 'B' Director Health Services. Training is imparted to medical and paramedical staff ton prevent and handle the disease. Hospitals and equipped with equipment that destroys used needles and syringes to prevent their re-use.

The fight against HIV/AIDS and Hepatitis 'B' is a part of the Health programme of the State.

**ਸਰਦਾਰ ਮਲਕੀਤ ਸਿੰਘ ਬੀਰਮੀ :** ਧੰਨਵਾਦ ਜੀ ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਮੇਰਾ ਆਬਜੈਕਸ਼ਨ ਇਹ ਹੈ ਕਿ ਮੈਨੂੰ ਅੱਜ ਹਾਊਸ ਦੀ ਟੇਬਲ ਤੇ ਜਵਾਬ ਮਿਲਿਆ ਹੈ ਅਤੇ ਟਾਈਮ ਘੱਟ ਹੋਣ ਕਰਕੇ ਮੈਂ ਇਸ ਨੂੰ ਪੜ੍ਹ ਨਹੀਂ ਸਕਿਆ। ਇਹ ਜੋ ਜਵਾਬ ਦਿੱਤਾ ਹੈ ਜੋ ਕਿ ਮੈਂ ਹੁਣੇ ਹੀ ਦੇਖਿਆ ਹੈ ਇਸ ਵਿੱਚ ਸਾਨੂੰ ਸੰਨ 1999 ਤੋਂ ਲੈ ਕੇ ਸੰਨ 2002 ਤੱਕ ਏਡਜ਼ ਦੇ ਕੇਸਾਂ ਦੀ ਡੀਟੇਲ ਦਿੱਤੀ ਗਈ ਹੈ ਜੋ ਕਿ 64 ਕੇਸ ਹਨ ਅਤੇ ਹੈਪਾਟਾਈਟਸ-ਬੀ ਦੇ 2,154 ਹਨ। ਇਹ ਏਨੇ ਸੀਰੀਅੱਸ ਕੇਸ ਹਨ ਅਤੇ ਅਖ਼ਬਾਰਾਂ ਦੇ ਵਿੱਚ ਵੀ ਇਨ੍ਹਾਂ ਬਾਰੇ ਬਹੁਤ ਵਾਰੀ ਆਉਂਦਾ ਰਿਹਾ ਹੈ। ਸਰਕਾਰ ਵੀ ਉਪਰਾਲੇ ਕਰ ਰਹੀ ਹੈ ਅਤੇ ਹੋਰ ਕਈ ਸੋਸ਼ਲ ਜਥੇਬੰਦੀਆਂ ਵੀ ਉਪਰਾਲੇ ਕਰ ਰਹੀਆਂ ਹਨ। ਇਸ ਦੇ ਬਾਵਜੂਦ ਵੀ ਇੰਨੀ ਗਿਣਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਗੌਰਮਿੰਟ ਹੈ, ਕੈਪਟਨ ਸਾਹਿਬ ਮੁੱਖ ਮੰਤਰੀ ਹਨ ਉਹ ਇਨ੍ਹਾਂ ਕੇਸਾਂ ਨੂੰ, ਬੀਮਾਰੀ ਨੂੰ ਰੋਕਣ ਵਾਸਤੇ ਕੀ ਸਟੈਪਸ ਚੁੱਕ ਰਹੇ ਹਨ ਕਿਉਂਕਿ ਤਿੰਨਾਂ ਸਾਲਾਂ ਦੀ ਏਨੀ ਲੰਮੀ ਡੀਟੇਲ ਇਸ ਵਿੱਚ ਛਾਪੀ ਗਈ ਹੈ। ਕੀ ਮੰਤਰੀ ਜੀ ਐਸ਼ਿਓਰ ਕਰਾਉਣਗੇ ਕਿ ਉਹ ਇਸ ਵਾਸਤੇ ਕੀ ਕਰ ਰਹੇ ਹਨ ?

**ਸ਼੍ਰੀ ਸਪੀਕਰ :** ਹਾਂ ਜੀ, ਮੰਤਰੀ ਜੀ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਜਵਾਬ ਬੜਾ ਸਾਫ ਸੁਥਰਾ ਡੀਟੇਲ ਵਿੱਚ ਦੇ ਦਿੱਤਾ ਹੈ। ਹੁਣ ਐਸ਼ੋਰੈਂਸ ਕੀ ਦੇਣੀ ਹੈ ਜੀ ? ਅਸੀਂ ਸਟੈਪ ਦੱਸ ਦਿੱਤੇ ਹਨ ਕਿ ਕੀ ਲਏ ਜਾਂਦੇ ਹਨ ਇਨ੍ਹਾਂ ਨੂੰ ਰੋਕਣ ਵਾਸਤੇ। I think the Hon'ble Member also must have read them. If he says, I can still read the steps which the Government is taking. In fact, it is not the problem of the Health Department alone, it is a social evil and in this, I think, even the religious leaders, political set up all have been cooperating. This can be eradicated, preventive measures can be taken. Curitive measures is a different thing, preventive measures can be taken. All religious and social organisations are supposed to help us. Even the political leaders who are listening here should also help us.

**ਸਰਦਾਰ ਜੋਗਿੰਦਰ ਸਿੰਘ ਮਾਨ** : ਸਰ, ਇਹ ਬੜਾ ਜ਼ਰੂਰੀ ਮਸਲਾ ਹੈ, ਮਹੱਤਵਪੂਰਨ ਹੈ। ਮੈਂ ਸਮਝਦਾ ਹਾਂ ਕਿ ਮੰਤਰੀ ਜੀ ਸਾਨੂੰ ਪੜ੍ਹ ਕੇ ਸੁਣਾ ਦੇਣ ਕਿ ਉਹ ਇਸ ਵਾਸਤੇ ਕੀ ਉਪਰਾਲੇ ਕਰ ਰਹੇ ਹਨ ? ਸਰ, ਨਾਲ ਹੀ ਇਹ ਬੇਨਤੀ ਹੈ ਕਿ ਇਹ ਪੰਜਾਬੀ ਵਿੱਚ ਜਵਾਬ ਦੇਣ।

**ਸ਼੍ਰੀ ਸਪੀਕਰ** : ਨਾਲ ਦੀ ਨਾਲ ਹੀ ਟਰਾਂਸਲੇਸ਼ਨ ਕਰੀ ਜਾਓ।

**Minister :** Sir, I can only speak in English. I can't read in Punjabi. If I start speaking Punjabi. It will take a lot of time. If the House Wishes so, I will read in Punjabi.

**ਸ਼੍ਰੀ ਸਪੀਕਰ** : ਜੋਗਿੰਦਰ ਸਿੰਘ ਮਾਨ ਜੀ, ਤੁਹਾਡੀ ਇੰਗਲਿਸ਼ ਜਵਾਬ ਨਾਲ ਤਸੱਲੀ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੈਂ ਅੰਗਰੇਜ਼ੀ ਸਮਝ ਸਕਦਾ ਹਾਂ। ਕੋਈ ਗੱਲ ਨਹੀਂ। ਅੰਗਰੇਜ਼ੀ ਵਿਚ ਪੜ੍ਹ ਦੇਣ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**Mr. Speaker :** No point of order during Question Hour.

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਪਹਿਲਾਂ ਪੰਜਾਬ ਵਿਚ ਨਾ ਤਾਂ ਕੋਈ ਏਡਜ਼ ਵਗੈਰਾ ਸੀ ਅਤੇ ਨਾ ਹੀ ਹੈਪਾਟਾਈਟਸ ਸੀ। ਪਰ ਜਦੋਂ ਦੀ ਇਹ ਪਿਛਲੀ ਸਰਕਾਰ ਆਈ ਹੈ, ਉਦੋਂ ਦੀ ਇਥੇ ਏਡਜ਼ ਵੀ ਆ ਗਈ ਹੈ ਅਤੇ ਹੈਪਾਟਾਈਟਸ ਵੀ ਆ ਗਈ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਏਡਜ਼ ਅਤੇ ਹੈਪਾਟਾਈਟਸ ਵਿਚ ਕੀ ਫਰਕ ਹੈ ਅਤੇ ਇਸ ਨੂੰ ਦੂਰ ਕਰਨ ਦੀ ਕੀ-ਕੀ ਕੋਸ਼ਿਸ਼ ਕੀਤੀ ਜਾ ਰਹੀ ਹੈ ਤਾਂ ਕਿ ਇਸ ਏਡਜ਼ ਅਤੇ ਹੈਪਾਟਾਈਟਸ ਨੂੰ ਦੂਰ ਕੀਤਾ ਜਾ ਸਕੇ।

**Minister :** We are taking preventive measures ........ (Interruption)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਹਾਊਸ ਵਿਚ ਜਵਾਬ ਲੈਣ ਦਾ ਹੱਕ ਇਨ੍ਹਾਂ ਇਕੱਲੇ ਮੈਂਬਰ ਸਾਹਿਬ ਦਾ ਨਹੀਂ ਹੈ ਬਲਕਿ ਸਾਰੇ ਹਾਊਸ ਦਾ ਹੈ। ਇਸ ਲਈ ਜਵਾਬ ਪੰਜਾਬੀ ਵਿਚ ਦਿੱਤਾ ਜਾਵੇ। ਇਨ੍ਹਾਂ ਨੂੰ 'ਮੱਈਅਰ' ਦੀ ਪੰਜਾਬੀ ਵੀ ਦੱਸਣੀ ਚਾਹੀਦੀ ਹੈ।

**ਸ਼੍ਰੀ ਸਪੀਕਰ** : ਉਹ ਦੱਸ ਰਹੇ ਹਨ।

**Minister** : At present 18 NGOs are working in Punjab for various high risk groups like commercial Sex Workers, Truckers, Migrant Labourers for locating these high risk groups. Peer educators aimed at changing their behaviour so that they take precautions against AIDS.

**Proposed Future Plans** :—More NGOs are proposed in future to work with other high-risk group like Jail inmates. Drug users and School AIDS Education Programme for children.

**IEC Activities** :—Awareness is created among general public through various medias and by organising advocacy meetings conducting out each camps using Folk arts and Street theatre.

**Proposed Future Plans** :—Awareness campaign with suitable modifications will be made as per local needs.

**Safe Blood** :—Before transfusion every unit of blood is tested for HIV/AIDS. People are educated to get blood from licensed Blood Banks. Professional Blood donors have been banned all over the State.

**Proposed Future Plans** :—To promote Voluntary Blood Donations.

**Intersectoral Collaboration** :—Punjab State AIDS Control Society collaborated with other department such as Social Welfare. Youth Affairs, Information & Public relations, Transport, Education, Technical Education, Industries and Rural Development and Panchayat for creating awareness on HIV/AIDS.

**Proposed Future Plans** :—Intersect oral collaboration will continue.

**Voluntary Counselling & Testing Centres (VCTC)** :—These VCTCs centres are set up where patients can get his/her HIV/AIDS test done for Rs. 10 only and simultaneously counselling is also provided to the patients.

**Proposed Future Plans** :—To set up one VCTC centre at each district.

**STDs Centres** :—AIDS is more common in patients with STD diseases so PSACS has set up STD clinics in the State to provide treatment and we also organize annually, a massive Family Health Awareness Campanign throughout the state to treat STD diseases and raise awareness on Family Health issues.

**Proposed Future Plans** :—More STD Clinics and Family Health Awareness Campaigns.

In addition to all this, the State capacity for dealing with AIDS epidemic is being strengthened.

The State Government follows the policy of the Government of India. Funds received from National AIDS Control Organization are used for the above purposes through State AIDS Control Organization, an autonomous body headed by Principal Secretary Health.

Hepatitis 'B'-a highly communicable viral disease has a similar mode of spread as AIDS. Once infected a person can develop liver complications for which there is at present no cure. Prevention of Hepatitis "B" is possible through vaccination. To check spread of Hepatitis 'B', Information, Education and communication (IEC) activities have been undertaken since 1999 through distribution of 20,000 posters and TV spots on cable, and also press advertisements. Under a special surveillance programme, institutions in all districts report the incidence of Hepatitis 'B' Director Health Services. Training is imparted to medical and paramedical staff to prevent and handle the disease. Hospitals and equipped with equipment that destroyed used needles and syringes to prevent their re-use. The fight against HIV/AIDS and Hepatitis 'B' is a part of the Health programme of the State.

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਉਨ੍ਹਾਂ ਨੇ ਜੋ ਹੈਪੀਟਾਈਟਸ 'ਬੀ' ਬਾਰੇ ਦੱਸਿਆ ਹੈ, ਕੀ ਉਸਦੇ ਲਈ ਪ੍ਰੀਵੇਂਟਿਵ ਵੈਕਸੀਨੇਸ਼ਨ ਪੰਜਾਬ ਦੇ ਹਸਪਤਾਲਾਂ ਵਿੱਚ ਅਵੇਲੇਬਲ ਹੈ ? (2) ਉਸਦੇ ਕੀ ਚਾਰਜਿਜ਼ ਹਨ ? (3) ਜਦੋਂ ਕੋਈ ਹੈਪੀਟਾਈਟਸ 'ਬੀ' ਦਾ ਕੇਸ ਡਿਟੈਕਟ ਹੋ ਜਾਂਦਾ ਹੈ ਕਿਉਂਕਿ ਇਹ ਕਮਿਊਨੀਕੇਟਿਵ ਵਾਇਰਸ ਹੈ, Sir, what immediate steps are being taken to prevent its further spread in the Hospital ? What are the arrangements in the Hospitals to save the other people from its virus being communicated to them ?

**Minister** : Sir, the first part which the Hon'ble Member has asked me is that whether there is any vaccination for HIV Test or not ?

**Sardar Bir Devinder Singh** : My question is not this. My question is whether there is vaccination to prevent Hepatitus 'B' and whether it is available in the Government Hospitals or not ? If yes, then what are the charges for this ?

**Minister** : Sir, as far as vaccination is concerned it is not there. As far the test is concerned we have at Patiala, Faridkot and Amritsar and we are trying to have more centres in each district and the charges which we take from the patient is Rs. 10. As far as to avoid the spread of this disease further, we are taking all measures. And we are putting some NGO's to ensure the counselling is given.

**Sardar Bir Devinder Singh** : The Hon'ble Minister is diverting the issue. It is a very serious matter. The question is very direct that do you have any vaccination arrangement in the Hospitals ? If, the answer is no, then you do not mention NGO's ਫਿਰ ਐਨ.ਜੀ.ਓ. ਦਾ ਕੀ ਹੈ, ਜੇ ਸਰਕਾਰ ਹੀ ਕੁਝ ਨਹੀਂ ਕਰ ਸਕਦੀ। ਸਪੀਕਰ ਸਾਹਿਬ, ਇਸ ਦੀ ਵੈਕਸੀਨ ਤਾਂ ਹੈ ਪਰ ਮੇਰਾ ਸਵਾਲ ਤਾਂ ਇਹ ਹੈ ਕਿ ਕੀ ਇਹ ਸਰਕਾਰੀ ਹਸਪਤਾਲਾਂ ਵਿੱਚ ਉਪਲਭਧ ਹੈ ਜਾਂ ਨਹੀਂ ? ਕਿੰਨੀ ਕੁ ਐਕਸਪੈਂਸਿਵ ਹੈ ? ਗਰੀਬ ਲੋਕ ਤਾਂ ਲੈ ਹੀ ਨਹੀਂ ਸਕਦੇ।

**ਸ੍ਰੀ ਸਪੀਕਰ** : ਮੰਤਰੀ ਜੀ ਕੀ ਤੁਸੀਂ ਇਸ ਵੈਕਸੀਨ ਦਾ ਅਰੇਂਜਮੈਂਟ ਹਸਪਤਾਲਾਂ ਵਿੱਚ ਕਰ ਸਕੋਗੇ ?

**Minister** : Sir, as far as my knowledge goes, to be very frank, there is no vaccination system like that.

**Sardar Bir Devinder Singh** : There is a vaccination system to prevent Hepatitus B. ਮੇਰਾ ਇਹ ਸਵਾਲ ਹੀ ਨਹੀਂ ਸਮਝ ਰਹੇ। ਮੇਰਾ ਸਵਾਲ ਚਨਾ ਹੈ ਅਤੇ ਜਵਾਬ ਗੰਧਮ ਵਿੱਚ ਆ ਰਿਹਾ ਹੈ। ਇਹ ਕਹਿ ਰਹੇ ਹਨ ਵੈਕਸੀਨ ਨਹੀਂ, ਵੈਕਸੀਨ ਤਾਂ ਹੈ.....

**Mr. Speaker** : I would like to request the Hon'ble Minister that he should get information about vaccin and then reply tommorrow.

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 18 ਜੂਨ, 2002 ਲਈ ਪੋਸਟਪੋਨ ਕੀਤੀਆਂ ਗਈਆਂ।)

------

**ਜ਼ਿਲ੍ਹਾ ਗੁਰਦਾਸਪੁਰ ਦੇ ਸਰਹੱਦੀ ਇਲਾਕਿਆਂ ਵਿਚ ਡਿਸਪੈਂਸਰੀਆਂ**

***115. ਸਰਦਾਰ ਸੁੱਚਾ ਸਿੰਘ ਛੋਟੇਪੁਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਗੁਰਦਾਸਪੁਰ ਦੇ ਸਰਹੱਦੀ ਇਲਾਕਿਆਂ ਵਿਚ ਉਨ੍ਹਾਂ ਸਿਵਲ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ ਹੈ ਜਿਹੜੀਆਂ ਸਰਕਾਰੀ ਇਮਾਰਤਾਂ ਵਿਚ ਹਨ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਆਪਣੀਆਂ ਇਮਾਰਤਾਂ ਨਹੀਂ ਹਨ ;

(ਅ) ਉਪਰੋਕਤ ਵਰਣਿਤ ਡਿਸਪੈਂਸਰੀਆਂ ਵਿਚ ਖਾਲੀ ਪਈਆਂ ਡਾਕਟਰਾਂ ਦੀਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : (ੳ) 31 ਡਿਸਪੈਂਸਰੀਆਂ ਸਰਕਾਰੀ ਇਮਾਰਤਾਂ ਵਿੱਚ ਅਤੇ 18 ਡਿਸਪੈਂਸਰੀਆਂ ਪ੍ਰਾਈਵੇਟ ਇਮਾਰਤਾਂ ਵਿੱਚ ਕੰਮ ਰਹੀਆਂ ਹਨ।

(ਅ) ਉਪਰੋਕਤ ਡਿਸਪੈਂਸਰੀਆਂ ਵਿੱਚ 14 ਡਾਕਟਰਾਂ ਦੀਆਂ ਆਸਾਮੀਆਂ ਖਾਲੀ ਹਨ, ਇਨ੍ਹਾਂ ਡਿਸਪੈਂਸਰੀਆਂ ਵਿੱਚ ਡਾਕਟਰ ਡਿਪਿਊਟ ਕਰਕੇ ਅੰਦਰੂਨੀ ਪ੍ਰਬੰਧ ਕੀਤੇ ਗਏ ਹਨ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਦਸਿਆ ਹੈ ਕਿ ਬਾਰਡਰ ਏਰੀਏ ਵਿੱਚ 14 ਡਾਕਟਰਾਂ ਦੀ ਸ਼ਾਰਟੇਜ ਹੈ ਪਰ ਹਕੀਕਤ ਇਹ ਹੈ ਕਿ ਬਾਰਡਰ ਏਰੀਏ ਵਿੱਚ ਕੋਈ ਵੀ ਡਾਕਟਰ ਪਿੰਡ ਵਿੱਚ ਨਹੀਂ ਜਾਂਦਾ। ਦੂਸਰਾ, ਮੰਤਰੀ ਜੀ ਨੇ ਦੱਸਿਆ ਹੈ ਕਿ 31 ਡਿਸਪੈਂਸਰੀਆਂ ਸਰਕਾਰੀ ਇਮਾਰਤਾਂ ਵਿਚ ਚੱਲ ਰਹੀਆਂ ਹਨ ਅਤੇ 18 ਡਿਸਪੈਂਸਰੀਆਂ ਪ੍ਰਾਈਵੇਟ ਇਮਾਰਤਾਂ ਵਿਚ ਚਲ ਰਹੀਆਂ ਹਨ। ਮੇਰੀ ਇਨਫਰਮੇਸ਼ਨ ਇਹ ਹੈ ਕਿ ਬਹੁਤੀਆਂ ਡਿਸਪੈਂਸਰੀਆਂ ਗੁਰਦਵਾਰਿਆਂ ਵਿਚ, ਧਰਮਸ਼ਾਲਾਵਾਂ ਵਿਚ ਜਾਂ ਸਕੂਲਾਂ ਦੇ ਕਮਰਿਆਂ ਵਿਚ ਚੱਲ ਰਹੀਆਂ ਹਨ ਔਰ ਕਿਸੇ ਵੀ ਡਿਸਪੈਂਸਰੀ ਦੀ ਬਿਲਡਿੰਗ ਖਤਰੇ ਤੋਂ ਖਾਲੀ ਨਹੀਂ ਹੈ। ਉਨ੍ਹਾਂ ਦੀਆਂ ਛੱਤਾਂ ਡਿੱਗਣ ਵਾਲੀਆਂ ਹਨ। ਮੈਂ ਤਾਂ ਇਹ ਕਹਾਂਗਾ ਕਿ ਬਾਰਡਰ ਏਰੀਏ ਦੇ ਲੋਕਾਂ ਨਾਲ ਲਫਜ਼ੀ ਹਮਦਰਦੀ ਦੀ ਗੱਲ ਨਾ ਕੀਤੀ ਜਾਵੇ। ਬਾਰਡਰ ਏਰੀਏ ਦੇ ਲੋਕਾਂ ਨੂੰ ਮੁੱਢਲੀਆਂ ਸਿਹਤ ਸੇਵਾਵਾਂ ਨਹੀਂ ਮਿਲ ਰਹੀਆਂ। 24 ਘੰਟੇ ਉਹ ਟੈਨਸ਼ਨ ਵਿੱਚ ਰਹਿ ਰਹੇ ਹਨ ਕਿਉਂਕਿ ਉਹ ਪਾਕਿਸਤਾਨ ਦੇ ਬਾਰਡਰ ਤੇ ਬੈਠੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਡਿਸਪੈਂਸਰੀਆਂ ਦੀ ਹਾਲਤ ਇਸੇ ਤਰ੍ਹਾਂ ਰਹੇਗੀ ਜਾਂ ਉਨ੍ਹਾਂ ਦੀ ਹਾਲਤ ਸੁਧਾਰਨ ਵਾਸਤੇ ਕੋਈ ਉਪਰਾਲਾ ਕੀਤਾ ਜਾਵੇਗਾ ? ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਕਿ 14 ਡਾਕਟਰਾਂ ਦੀ ਸ਼ਾਰਟੇਜ ਹੈ, ਮੇਰੀ ਨਾਲਿਜ ਮੁਤਾਬਕ ਤਾਂ ਸਿਰਫ ਕਲਾਨੌਰ ਵਿੱਚ 14 ਡਾਕਟਰਾਂ ਦੀ ਸ਼ਾਰਟੇਜ ਹੈ।

**Mr. Speaker :** You put the question.

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਹੱਦੀ ਜ਼ਿਲ੍ਹਿਆਂ ਵਿੱਚ ਡਾਕਟਰਾਂ ਦੀ ਗਿਣਤੀ ਕਦੋਂ ਪੂਰੀ ਕੀਤੀ ਜਾਵੇਗੀ ਅਤੇ ਡਿਸਪੈਂਸਰੀਆਂ ਦੀ ਹਾਲਤ ਕਦੋਂ ਤੱਕ ਸੁਧਾਰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਡਾਕਟਰਾਂ ਦੀ ਗਿਣਤੀ ਦਾ ਸਵਾਲ ਹੈ, ਡਾਕਟਰਾਂ ਦੀ ਸ਼ਾਰਟੇਜ ਤਾਂ ਜ਼ਰੂਰ ਹੈ ਲੇਕਿਨ ਫਿਰ ਵੀ 14 ਡਿਸਪੈਂਸਰੀਆਂ ਖਾਲੀ ਨਹੀਂ ਹਨ ਸਗੋਂ ਉਨ੍ਹਾਂ ਵਿੱਚ ਬਕਾਇਦਾ ਪ੍ਰਬੰਧ ਕੀਤੇ ਗਏ ਹਨ। ਹਰ ਡਿਸਪੈਂਸਰੀ ਵਿਚ ਇੱਕ ਇੱਕ ਡਾਕਟਰ ਜ਼ਰੂਰ ਲਗਾਇਆ ਗਿਆ ਹੈ ਔਰ ਉਥੇ ਬਕਾਇਦਾ ਉਨ੍ਹਾਂ ਦੇ ਨਾਂ ਲਿਖੇ ਗਏ ਹਨ ਕਿ ਫਲਾਣੇ ਦਿਨ ਫਲਾਣਾ ਡਾਕਟਰ ਵਿਜ਼ਿਟ ਕਰੇਗਾ ਜਿਸ ਤਰ੍ਹਾਂ ਮੰਡੇ, ਟਿਊਜ਼ਡੇ ਜਾਂ ਫਰਾਈਡੇ ਵਿਜ਼ਿਟ ਹੋਵੇਗੀ। ਇਸ ਤਰ੍ਹਾਂ ਉਹ ਡਿਸਪੈਂਸਰੀਆਂ ਵਿਜ਼ਿਟ ਕਰਦੇ ਹਨ ਅਤੇ ਮਰੀਜ਼ਾਂ ਨੂੰ ਉਥੇ ਅਟੈਂਡ ਕਰਦੇ ਹਨ। They are perfectly intact and alright. As far as private buildings are concerned, I do not find any fault in them.

**ਸਰਦਾਰ ਸੁੱਚਾ ਸਿੰਘ ਛੋਟੇਪੁਰ :** ਸਪੀਕਰ ਸਾਹਿਬ,ਕੁਝ ਹਸਪਤਾਲਾਂ ਦੀਆਂ ਬਿਲਡਿੰਗਾਂ ਜਾਂ ਡਿਸਪੈਂਸਰੀਆਂ ਜਾਂ ਡਿਸਪੈਂਸਰੀਆਂ ਵਿੱਚ ਪੈਰਾ ਮਿਲਟਰੀ ਫੋਰਸ ਬੈਠੀ ਹੈ। ਇਸ ਕਰਕੇ ਜਿਸ ਪਰਪਜ਼ ਲਈ ਇਹ ਹਸਪਤਾਲ ਬਣਾਏ ਗਏ ਸਨ, ਉਹ ਪਰਪਜ਼ ਸਾਲਵ ਨਹੀਂ ਹੋ ਰਿਹਾ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਹਸਪਤਾਲਾਂ ਜਾਂ ਡਿਸਪੈਂਸਰੀਆਂ ਵਿੱਚ ਪੈਰਾ ਮਿਲਟਰੀ ਫੋਰਸ ਜਾਂ ਪੁਲਿਸ ਬੈਠੀ ਹੈ, ਉਹ ਕਿੰਨੀ ਦੇਰ ਤੱਕ ਸ਼ਿਫਟ ਕਰ ਦਿੱਤੇ ਜਾਣਗੇ ਤਾਂ ਕਿ ਜਿਸ ਪਰਪਜ਼ ਲਈ ਇਹ ਹਸਪਤਾਲ ਜਾਂ ਡਿਸਪੈਂਸਰੀਆਂ ਬਣਾਈਆਂ ਗਈਆਂ ਹਨ, ਉਹ ਪਰਪਜ਼ ਪੂਰਾ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਲਿਸਟ ਪ੍ਰੋਵਾਈਡ ਕਰ ਦੇਣ ਜਿੱਥੇ-ਜਿੱਥੇ ਇਹ ਮਹਿਸੂਸ ਕਰਦੇ ਹਨ ਕਿ ਪੈਰਾ ਮਿਲਟਰੀ ਫੋਰਸ ਜਾਂ ਪੁਲਿਸ ਬੈਠੀ ਹੈ। ਅਸੀਂ ਜਲਦੀ ਤੋਂ ਜਲਦੀ ਯਤਨ ਕਰਾਂਗੇ ਕਿ ਉਨ੍ਹਾਂ ਬਿਲਡਿੰਗਾਂ ਨੂੰ ਖਾਲੀ ਕਰਵਾ ਲਿਆ ਜਾਵੇ।

------

## ਫਿਰੋਜ਼ਪੁਰ ਕੈਨਾਲ ਸਰਕਲ ਡਿਵੀਜ਼ਨ ਅਧੀਨ ਪੈਂਦੇ ਪਾਣੀ ਦੇ ਨਵੇਂ ਖਾਲੇ

***113. ਸਰਦਾਰ ਸੁਖਦਰਸ਼ਨ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਿਰੋਜ਼ਪੁਰ ਕੈਨਾਲ ਸਰਕਲ ਡਿਵੀਜ਼ਨ, ਹਰੀਕੇ, ਅਧੀਨ ਪਿਛਲੇ ਪੰਜ ਸਾਲਾਂ ਦੌਰਾਨ ਮਨਜ਼ੂਰ ਅਤੇ ਮੁਕੰਮਲ ਕੀਤੇ ਗਏ ਪਾਣੀ ਦੇ ਨਵੇਂ ਖਾਲਿਆਂ ਦੀ ਗਿਣਤੀ ਕਿੰਨੀ ਹੈ ਅਤੇ ਪਹਿਲਾਂ ਮੁਕੰਮਲ ਕੀਤੇ ਗਏ ਖਾਲਿਆਂ ਵਿਚ ਪਾਣੀ ਦੇ ਕਦੋਂ ਤੱਕ ਛੱਡ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਚੇਤ ਸਿੰਘ ਭੁੱਲਰ :** ਹਰੀਕੇ ਕੈਨਾਲ ਮੰਡਲ ਫਿਰੋਜ਼ਪੁਰ ਵਿਚ ਪਿਛਲੇ ਪੰਜ ਸਾਲਾਂ ਦੌਰਾਨ ਅੱਠ ਨਵੇਂ ਰਜਵਾਹੇ/ਕੱਸੀਆਂ (ਮਾਈਨਰਾਂ) ਦੀਆਂ ਤਜਵੀਜ਼ਾਂ ਪ੍ਰਵਾਨ ਕੀਤੀਆਂ ਗਈਆਂ ਜਿਨ੍ਹਾਂ ਵਿਚੋਂ ਇਸ ਸਮੇਂ ਦੌਰਾਨ ਚਾਰ ਕੱਸੀਆਂ ਮੁਕੰਮਲ ਹੋ ਚੁੱਕੀਆਂ ਹਨ ਅਤੇ ਇਨ੍ਹਾਂ ਵਿਚ ਪਾਣੀ ਚੱਲ ਰਿਹਾ ਹੈ। ਇਨ੍ਹਾਂ ਦੇ ਨਾਂ ਹਨ :—

(1) ਮਚਾਕੀ ਕਲਾਂ ਮਾਈਨਰ ਬੁਰਜੀ 0-14459

(2) ਡੋਹਕ ਮਾਈਨਰ ਬੁਰਜੀ 0-30000

(3) ਜੀਰਾ ਰਜਬਾਹਾ ਬੁਰਜੀ 0-13172 ਅਤੇ ਇਸ ਤੋਂ ਨਿਕਲਦੇ ਧੱਲੇਵਾਲਾ ਮਾਈਨਰ ਬੁਰਜੀ 0-8460 ਅਤੇ

(4) ਸ਼ਹਿਜਾਦੀ ਮਾਈਨਰ ਬੁਰਜੀ 0-12270

ਬਾਕੀ ਰਹਿੰਦੀਆਂ ਚਾਰ ਕੱਸੀਆਂ ਜੋ ਅਜੇ ਮੁਕੰਮਲ ਨਹੀਂ ਹੋਈਆਂ ਇਨ੍ਹਾਂ ਦੇ ਨਾਂ ਹਨ :—

(1) ਐਕਸਟੈਂਨਸ਼ਨ 3-ਆਰ ਮਾਈਨਰ ਆਫ ਮੁਦਕੀ ਰਜਵਾਹਾ ਬੁਰਜੀ 27000-49600

(2) ਚੌਂਤਰਾ ਮਾਈਨਰ ਬੁਰਜੀ 0-50000

(3) ਬੀਹਲੇਵਾਲਾ ਮਾਈਨਰ ਬੁਰਜੀ 0-8000

(4) ਲੁਬਾਣਿਆਂਵਾਲੀ ਮਾਈਨਰ ਬੁਰਜੀ 0-30100

**ਸਰਦਾਰ ਸੁਖਦਰਸ਼ਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਚਾਰ ਕੱਸੀਆਂ ਜਿਹੜੀਆਂ ਨਵੀਆਂ ਬਣ ਰਹੀਆਂ ਹਨ, ਉਨ੍ਹਾਂ ਬਾਰੇ ਦੱਸਿਆ ਹੈ, ਉਹ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਸਾਡੇ ਹਲਕੇ ਵਿੱਚ ਹਨ। ਉਨ੍ਹਾਂ ਵਿਚੋਂ ਤਿੰਨ ਕੱਸੀਆਂ ਦਾ ਕੰਮ 90 ਪ੍ਰਤੀਸ਼ਤ ਹੋ ਚੁੱਕਿਆ ਹੈ ਅਤੇ ਉਥੇ ਕਰੋੜਾਂ ਰੁਪਿਆ ਲੱਗਿਆ ਪਿਆ ਹੈ ਪਰ ਉਹ ਬਰਬਾਦ ਹੋ ਰਿਹਾ ਹੈ। ਜਿਹੜੇ ਪੈਸੇ ਲੱਗੇ ਹਨ, ਉਹ ਤਾਂ ਚਾਲੂ ਕਰਨ। ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਚਾਲੂ ਕਰਨ।

**ਸ਼੍ਰੀ ਸਪੀਕਰ :** ਤੁਸੀਂ ਸਵਾਲ ਪੁੱਛੋ। ਮੰਤਰੀ ਜੀ, ਕੀ ਚਾਲੂ ਕਰਨ ਲਈ ਤਿਆਰ ਹੋ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਚਾਰ ਕੱਸੀਆਂ ਰਹਿੰਦੀਆਂ ਹਨ, ਉਹ ਅਜੇ ਉਸਾਰੀ ਅਧੀਨ ਹਨ। ਉਹ ਫੰਡਜ਼ ਦੀ ਘਾਟ ਅਤੇ ਭੌਂ ਪ੍ਰਾਪਤੀ ਕਰਨ ਕਰਕੇ ਅਜੇ ਤੱਕ ਮੁਕੰਮਲ ਨਹੀਂ ਹੋ ਸਕੀਆਂ। ਲੁਬਾਣਿਆਂ ਵਾਲੀ ਮਾਈਨਰ ਦਾ ਬੁਰਜੀ 0-4300 ਤੱਕ ਭੌਂ ਪ੍ਰਾਪਤੀ ਸਬੰਧੀ ਕੋਰਟ ਕੇਸ ਹੋਣ ਕਾਰਨ ਆਈ ਅੜਚਨ ਕਰਕੇ ਪੂਰੀ ਨਹੀਂ ਹੋ ਸਕੀ। ਬਾਕੀ ਤਿੰਨ ਕੱਸੀਆਂ ਦਾ ਕੰਮ ਫੰਡਾਂ ਦੀ ਘਾਟ ਕਾਰਨ ਮੁਕੰਮਲ ਨਹੀਂ ਹੋ ਸਕਿਆ।

**ਸਰਦਾਰ ਸੁਖਦਰਸ਼ਨ ਸਿੰਘ :** ਸਰ, 90 ਪ੍ਰਤੀਸ਼ਤ ਫੰਡ ਲੱਗੇ ਹੋਏ ਹਨ ਸਿਰਫ਼ 10 ਪ੍ਰਤੀਸ਼ਤ ਲੱਗਣ ਦੀ ਲੋੜ ਹੈ। ਸਰਕਾਰ ਇਸ ਵੇਲੇ 10 ਪ੍ਰਤੀਸ਼ਤ ਫੰਡ ਨਹੀਂ ਲਗਾ ਰਹੀ।

**ਮੰਤਰੀ :** ਇਸ ਤਰ੍ਹਾਂ ਹੈ ਜੀ, 1358.92 ਲੱਖ ਰੁਪਏ ਦਾ ਇਹ ਪ੍ਰੋਜੈਕਟ ਅਨੁਮਾਨ ਸੀ। ਜਿਸ ਵਿਚੋਂ 736.74 ਲੱਖ ਰੁਪਿਆ ਪਹਿਲਾਂ ਖਰਚਿਆ ਜਾ ਚੁੱਕਿਆ ਹੈ ਅਤੇ 622.18 ਲੱਖ ਰੁਪਏ ਬਾਕੀ ਆਉਣੇ ਹਨ ਔਰ ਜਦੋਂ ਵੀ ਉਹ ਪੈਸੇ ਮਿਲ ਗਏ, ਅਸੀਂ ਇਹ ਕੰਮ ਜਲਦੀ ਤੋਂ ਜਲਦੀ ਕਰਵਾ ਦਿਆਂਗੇ।

———

**ਜ਼ਿਲ੍ਹਾ ਅੰਮ੍ਰਿਤਸਰ ਵਿਚ ਬੁਢਾਪਾ ਪੈਨਸ਼ਨਾਂ ਵਿਚ ਘੁਟਾਲਾ**

*81. (1) **ਸਰਦਾਰ ਮਲਕੀਤ ਸਿੰਘ ਬੀਰਮੀ**
(2) **ਸਰਦਾਰ ਜੋਗਿੰਦਰ ਸਿੰਘ ਮਾਨ** } : ਕੀ ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਬੁਢਾਪਾ ਪੈਨਸ਼ਨਾਂ ਸਬੰਧੀ ਕਰੋੜਾਂ ਰੁਪਏ ਦੇ ਘੁਟਾਲੇ ਬਾਰੇ ਕੋਈ ਮਾਮਲਾ ਸਰਕਾਰ ਦੇ ਧਿਆਨ ਵਿਚ ਆਇਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਸਰਕਾਰ ਦੁਆਰਾ ਦੋਸ਼ੀ ਵਿਅਕਤੀਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦਾ ਵਿਚਾਰ ਹੈ ?

**ਚੌਧਰੀ ਸੰਤੋਖ ਸਿੰਘ :** ਹਾਂ ਜੀ। ਵੇਰਵਾ ਅਤੇ ਕੀਤੀ ਕਾਰਵਾਈ ਅਨੁਲੱਗ 'ੳ' ਅਨੁਸਾਰ ਹੈ।

**ਅਨੁਲੱਗ 'ੳ'**

ਇਹ ਵਿਭਾਗ ਦੇ ਧਿਆਨ ਵਿਚ ਆਇਆ ਕਿ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫਸਰ, ਅੰਮ੍ਰਿਤਸਰ ਦੇ ਦਫ਼ਤਰੀ ਅਮਲੇ ਦੀ ਮਿਲੀ ਭੁਗਤ ਨਾਲ ਬੈਂਕਾਂ ਪਾਸੋਂ ਪ੍ਰਾਪਤ ਹੋਈ 16,58,710 ਰੁਪਏ ਦੀ ਅਣਵੰਡੀ ਰਾਸ਼ੀ ਦੇ ਬੈਂਕ ਡਰਾਫਟ ਚੋਰੀ ਕਰਕੇ ਉਸ ਸਮੇਂ ਦੇ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫ਼ਸਰ, ਅੰਮ੍ਰਿਤਸਰ ਸਤਵਿੰਦਰਪਾਲ ਸਿੰਘ ਦੇ

[ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ ਮੰਤਰੀ]

ਨਾਂ ਦਾ ਅਲਾਹਾਬਾਦ ਬੈਂਕ, ਸੁਲਤਾਨਵਿੰਡ ਰੋਡ, ਅੰਮ੍ਰਿਤਸਰ ਵਿਖੇ ਖਾਤਾ ਖੁਲਵਾ ਕੇ ਫਰਾਡ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਬਾਰੇ ਐਫ.ਆਈ.ਆਰ. ਨੰ: 182, ਮਿਤੀ 16 ਨਵੰਬਰ, 1999, ਪੁਲਿਸ ਸਟੇਸ਼ਨ, ਬੀ-ਡਵੀਜ਼ਨ, ਅੰਮ੍ਰਿਤਸਰ ਵਿਖੇ ਦਰਜ਼ ਹੈ। ਇਹ ਮਾਮਲਾ ਪੁਲਿਸ ਦੀ ਤਫ਼ਤੀਸ਼ ਅਧੀਨ ਹੈ। ਸਬੰਧਤ ਦਫਤਰੀ ਅਮਲੇ ਵਿਰੁੱਧ ਅਨੁਸ਼ਾਸ਼ਨੀ ਕਾਰਵਾਈ ਦੇ ਕੇਸ ਵਿੱਚ ਸ਼੍ਰੀ ਵਿਨੋਦ ਕੁਮਾਰ, ਸੀਨੀਅਰ ਸਹਾਇਕ (ਕੈਸ਼ੀਅਰ) ਨੂੰ ਮੁਅੱਤਲ ਕੀਤਾ ਗਿਆ ਸੀ, ਸ਼੍ਰੀ ਰਤਨ ਸਿੰਘ, ਚੌਕੀਦਾਰ (ਕੰਟੀਜੈਂਟ ਪੇਡ) ਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ ਅਤੇ ਸ਼੍ਰੀ ਸੁਖਵਿੰਦਰ ਸਿੰਘ, ਸੀਨੀਅਰ ਸਹਾਇਕ ਨੂੰ ਚਾਰਜਸ਼ੀਟ ਕੀਤਾ ਹੋਇਆ ਹੈ।

ਇਸ ਉਪਰੰਤ ਸਬੰਧਤ ਦਫ਼ਤਰ ਦੇ ਸਮਾਂ 1996—2000 ਦੇ ਵਿਭਾਗੀ ਆਡਿਟ ਅਤੇ ਇੰਸਪੈਕਸ਼ਨ ਰਿਪੋਰਟ ਦੇ ਅਧਾਰ ਤੇ ਧਿਆਨ ਵਿੱਚ ਆਇਆ ਕਿ ਬੁਢਾਪਾ ਪੈਨਸ਼ਨ ਅਤੇ ਦੂਸਰੀਆਂ ਵਿੱਤੀ ਸਹਾਇਤਾ ਸਕੀਮਾਂ ਅਧੀਨ ਲਾਭਪਾਤਰੀਆਂ ਨੂੰ ਅਦਾਇਗੀਆਂ ਕਰਨ ਵਿੱਚ 24.37 ਕਰੋੜ ਰੁਪਏ ਦੀਆਂ ਬੇਕਾਇਦਗੀਆਂ ਪ੍ਰਤੀਤ ਹੁੰਦੀਆਂ ਹਨ। ਨਤੀਜੇ ਵਜੋਂ ਪੁਲਿਸ ਸਟੇਸ਼ਨ, ਸਿਵਲ ਲਾਈਨਜ਼, ਅੰਮ੍ਰਿਤਸਰ ਵਿਖੇ ਐਫ.ਆਈ.ਆਰ. ਨੰ: 247, ਮਿਤੀ 16 ਅਗਸਤ, 2001 ਵਿਭਾਗ ਦੇ ਹੇਠ ਲਿਖੇ ਅਧਿਕਾਰੀਆਂ/ਕਰਮਚਾਰੀਆਂ ਵਿਰੁੱਧ ਦਰਜ਼ ਹੈ :—

| ਲੜੀ ਨੰ: | ਨਾਂ | ਅਹੁਦਾ | ਮੁਅੱਤਲੀ ਦੀ ਮਿਤੀ |
|---|---|---|---|
| 1 | ਸ਼੍ਰੀ ਆਤਮਾ ਸਿੰਘ | ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫ਼ਸਰ | (ਰਿਟਾਇਰਡ) |
| 2 | ਸ਼੍ਰੀ ਸਰੂਪ ਸਿੰਘ | —ਉਕਤ— | 24-4-2001 |
| 3 | ਸ਼੍ਰੀ ਸਤਵਿੰਦਰਪਾਲ ਸਿੰਘ | —ਉਕਤ— | 21-8-2001 |
| 4 | ਸ਼੍ਰੀ ਸੁਰਮੁੱਖ ਸਿੰਘ (ਮੌਤ ਹੋ ਚੁੱਕੀ ਹੈ) | —ਉਕਤ— | 21-8-2001 |
| 5 | ਸ਼੍ਰੀ ਸਤੀਸ਼ ਕਪੂਰ | —ਉਕਤ— | 30-8-2001 |
| 6 | ਸ਼੍ਰੀ ਸੁਖਵਿੰਦਰ ਸਿੰਘ | ਸੀਨੀਅਰ ਸਹਾਇਕ | 5-3-2001 |
| 7 | ਸ਼੍ਰੀ ਕਰਤਾਰ ਚੰਦ | —ਉਕਤ— | 21-8-2001 |
| 8 | ਸ਼੍ਰੀ ਵਿਨੋਦ ਕੁਮਾਰ | —ਉਕਤ— | 21-8-2001 |
| 9 | ਸ਼੍ਰੀਮਤੀ ਰਵਿੰਦਰ ਕੌਰ | —ਉਕਤ— | 21-8-2001 |
| 10 | ਸ਼੍ਰੀਮਤੀ ਵਿਪਲਾ ਦੇਵੀ | —ਉਕਤ— | 21-8-2001 |
| 11 | ਸ਼੍ਰੀ ਰਵਿੰਦਰ ਸਿੰਘ | ਅੰਕੜਾ ਸਹਾਇਕ | 21-8-2001 |

ਪੁਲਿਸ ਅਧਿਕਾਰੀਆਂ ਵੱਲੋਂ ਮਾਮਲੇ ਦੀ ਤਫਤੀਸ਼ ਕੀਤੀ ਜਾ ਰਹੀ ਹੈ। ਉਪਰੋਕਤ ਸਾਰੇ ਕਮਰਚਾਰੀਆਂ ਨੂੰ ਮੁਅੱਤਲ ਕੀਤਾ ਜਾ ਚੁੱਕਾ ਹੈ ਅਤੇ ਉਨ੍ਹਾਂ ਵਿਰੁੱਧ ਅਨੁਸਾਸ਼ਨੀ ਕਾਰਵਾਈ ਸ਼ੁਰੂ ਕੀਤੀ ਗਈ ਹੈ। ਇਸ ਮਾਮਲੇ ਵਿੱਚ ਰੈਗੂਲਰ ਇਨਕੁਆਰੀ ਦੇ ਹੁਕਮ ਕੀਤੇ ਹੋਏ ਹਨ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਦੱਸਿਆ ਹੈ ਕਿ ਵਿਭਾਗ ਦੇ ਧਿਆਨ ਵਿੱਚ ਆਇਆ ਹੈ ਕਿ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫ਼ਸਰ, ਅੰਮ੍ਰਿਤਸਰ ਦੇ ਦਫ਼ਤਰੀ ਅਮਲੇ ਦੀ ਮਿਲੀਭੁਗਤ ਨਾਲ ਬੈਂਕਾਂ ਪਾਸੋਂ ਪ੍ਰਾਪਤ ਹੋਈ 16,58,710 ਰੁਪਏ ਦੀ ਅਣਵੰਡੀ ਰਾਸ਼ੀ ਦੇ ਬੈਂਕ ਡਰਾਫਟ ਚੋਰੀ ਕਰਕੇ ਉਸ ਸਮੇਂ ਦੇ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫ਼ਸਰ, ਅੰਮ੍ਰਿਤਸਰ ਸਤਵਿੰਦਰ ਪਾਲ ਸਿੰਘ ਦੇ ਨਾਂ ਦਾ ਅਲਾਹਾਬਾਦ ਬੈਂਕ, ਸੁਲਤਾਨਵਿੰਡ ਰੋਡ, ਅੰਮ੍ਰਿਤਸਰ ਵਿਖੇ ਖਾਤਾ ਖੁਲ੍ਹਾ ਕੇ ਫਰਾਡ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

ਮੰਤਰੀ ਜੀ ਦੱਸਣ ਕਿ ਕੀ ਉਸ ਵਿਚੋਂ ਕੁਝ ਪੈਸਾ ਬੈਂਕਾਂ ਵਿੱਚ ਜਮ੍ਹਾਂ ਹੋਇਆ ਹੈ, ਜੇ ਹੋਇਆ ਹੈ ਤਾਂ ਕੀ ਉਸ ਨੂੰ ਵਾਪਸ ਲਿਆ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਅਣਵੰਡੀ ਜਿਹੜੀ ਰਾਸ਼ੀ ਸੀ, ਉਸ ਦਾ ਡਰਾਫ਼ਟ ਜਿਹੜਾ ਸੀ, ਉਹ ਕੁਝ ਮੁਲਾਜ਼ਮਾਂ ਨੇ ਦੂਸਰੇ ਬੈਂਕ ਵਿੱਚ ਜਮ੍ਹਾਂ ਕਰਵਾਉਣ ਦੀ ਕੋਸ਼ਿਸ਼ ਕੀਤੀ ਸੀ। ਉਸ ਦੇ ਤਹਿਤ ਐਫ.ਆਈ.ਆਰ. ਦਰਜ ਹੋਈ ਹੈ। ਇਹ ਮਸਲਾ ਹੁਣ ਕੋਰਟ ਵਿੱਚ ਹੈ ਅਤੇ ਇਹ ਡਰਾਫ਼ਟ ਜਿਹੜਾ ਸੀ, ਉਹ ਇਸ ਵੇਲੇ ਕੋਰਟ ਵਿੱਚ ਹੈ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਰ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਡਰਾਫ਼ਟ ਬੈਂਕ ਅਕਾਊਂਟ ਵਿੱਚ ਜਮ੍ਹਾਂ ਹੋਇਆ ਹੈ ? ਅਗਰ ਪੈਸੇ ਜਮ੍ਹਾਂ ਹੋ ਗਏ ਹਨ ਤਾਂ ਕੀ ਸਰਕਾਰ ਨੇ ਵਾਪਸ ਲੈਣ ਦੀ ਕੋਸ਼ਿਸ਼ ਕੀਤੀ ਜਾਂ ਨਹੀਂ ?

**ਸ਼੍ਰੀ ਸਪੀਕਰ :** ਕੀ ਕੋਈ ਡਰਾਫ਼ਟ ਜਮ੍ਹਾਂ ਨਹੀਂ ਹੋਇਆ ?

**ਮੰਤਰੀ :** ਡਰਾਫ਼ਟ ਕੋਈ ਜਮ੍ਹਾਂ ਨਹੀਂ ਹੋਇਆ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਇਹ ਬਹੁਤ ਅਹਿਮ ਮੁੱਦਾ ਹੈ। ਪੰਜਾਬ ਦੀ ਕਾਂਗਰਸ ਸਰਕਾਰ ਨੇ ਕੈਪਟਨ ਸਾਹਿਬ ਦੀ ਸਰਕਾਰ ਨੇ ਕੁਰੱਪਸ਼ਨ ਦੇ ਅਗੇਂਸਟ ਜੋ ਬਹੁਤ ਵੱਡੀ ਮੁਹਿੰਮ ਚਲਾਈ ਹੈ, ਇਹ ਉਸ ਦਾ ਇੱਕ ਪਾਰਟ ਹੈ। ਮੈਂ ਚਾਹੁੰਦਾ ਸੀ ਕਿ ਮੰਤਰੀ ਜੀ ਪੂਰਾ ਜਵਾਬ ਪੜ੍ਹ ਦਿੰਦੇ ਤਾਂ ਕਿ ਪੰਜਾਬ ਦੇ ਲੋਕਾਂ ਨੂੰ ਪਤਾ ਲੱਗ ਜਾਂਦਾ ਕਿ ਇਨ੍ਹਾਂ ਸਾਲਾਂ ਵਿੱਚ ਕਿੰਨੀ ਹੇਰਾਫ਼ੇਰੀ ਹੋਈ ਹੈ। ਪਾਰਟ-2 ਵਿੱਚ ਲਿਖਿਆ ਹੈ —

'ਇਸ ਉਪਰੰਤ ਸਬੰਧਤ ਦਫ਼ਤਰ ਦੇ ਸਮਾਂ 1996—2000 ਦੇ ਵਿਭਾਗੀ ਆਡਿਟ ਅਤੇ ਇੰਸਪੈਕਸ਼ਨ ਰਿਪੋਰਟ ਦੇ ਆਧਾਰ ਤੇ ਧਿਆਨ ਵਿੱਚ ਆਇਆ ਕਿ ਬੁਢਾਪਾ ਪੈਨਸ਼ਨ ਅਤੇ ਦੂਸਰੀਆਂ ਵਿੱਤੀ ਸਹਾਇਤਾ ਸਕੀਮਾਂ ਅਧੀਨ ਲਾਭਪਾਤਰੀਆਂ ਨੂੰ ਅਦਾਇਗੀਆਂ ਕਰਨ ਵਿੱਚ 24.37 ਕਰੋੜ ਰੁਪਏ ਦੀਆਂ ਬੇਕਾਇਦਗੀਆਂ ਪ੍ਰਤੀਤ ਹੁੰਦੀਆਂ ਹਨ। ਨਤੀਜੇ ਵਜੋਂ ਪੁਲਿਸ ਸਟੇਸ਼ਨ, ਸਿਵਲ ਲਾਈਨਜ਼, ਅੰਮ੍ਰਿਤਸਰ ਵਿਖੇ ਐਫ.ਆਈ.ਆਰ. ਨੰ: 247, ਮਿਤੀ 16 ਅਗਸਤ, 2001 ਵਿਭਾਗ ਦੇ ਹੇਠ ਲਿਖੇ ਅਧਿਕਾਰੀਆਂ/ਕਰਮਚਾਰੀਆਂ ਵਿਰੁੱਧ ਦਰਜ ਹੈ....'

ਮੈਂ ਸਵਾਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਤਾਂ ਮੰਤਰੀ ਜੀ ਨੇ ਅੰਮ੍ਰਿਤਸਰ ਜ਼ਿਲ੍ਹੇ ਦੀ ਗੱਲ ਦੱਸੀ ਹੈ। ਮੰਤਰੀ ਜੀ ਇਸ ਗੱਲ ਦਾ ਜਵਾਬ ਦੇਣ ਕਿ ਜੋ ਇਸ ਸਮੇਂ ਦੌਰਾਨ ਜਾਂ ਇਸ ਸਮੇਂ ਤੋਂ ਬਾਅਦ, ਜਿਹੜੇ ਮੇਰੇ ਸੱਜੇ ਪਾਸੇ ਵੀਰ ਬੈਠੇ ਹਨ, ਜਿਹੜੀਆਂ ਬਾਕੀ ਪੰਜਾਬ ਵਿੱਚ ਬੇਕਾਇਦਗੀਆਂ ਹੋਈਆਂ ਹਨ, ਕੀ ਉਨ੍ਹਾਂ ਦੀ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਨ ਔਰ ਕਮੇਟੀ ਬਣਾਉਣ ਨੂੰ ਤਿਆਰ ਹਨ ? ਇਹ ਬੜਾ ਇੰਪਾਰਟੈਂਟ ਸਵਾਲ ਹੈ। ਜਿਹੜਾ ਗਰੀਬ ਆਦਮੀ ਹੈ ; ਜਿਹੜਾ ਹੈਂਡੀਕੈਪਡ ਹੈ, ਜਿਨ੍ਹਾਂ ਦੇ ਘਰ ਵਿਚ ਪੈਸੇ ਨਹੀਂ ਹਨ, ਇਹ ਪੈਸੇ ਉਨ੍ਹਾਂ ਵਾਸਤੇ ਹਨ। ਇਹ ਇਕੱਲੇ ਇਸ ਡਿਪਾਰਟਮੈਂਟ ਦੀ ਗੱਲ ਹੈ। ਜਿਹੜੀਆਂ ਵੀ ਬੇਕਾਦਿਗੀਆਂ ਹੋਈਆਂ ਹਨ ...

**ਸ਼੍ਰੀ ਸਪੀਕਰ :** ਉਨ੍ਹਾਂ ਨੇ ਕਿਹਾ ਕਿ ਐਫ.ਆਈ.ਆਰ. ਦਰਜ ਹੋ ਗਈ ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਮੈਂ ਬਾਕੀ ਜ਼ਿਲ੍ਹਿਆਂ ਦੇ ਬਾਰੇ ਵੀ ਪੁੱਛਣਾ ਚਾਹੁੰਦਾ ਹਾਂ। ਇਹ ਇਕੱਲੇ ਅੰਮ੍ਰਿਤਸਰ ਜ਼ਿਲ੍ਹੇ ਦੀ ਹੀ ਗੱਲ ਹੈ। ਸਾਡੇ ਮੁੱਖ ਮੰਤਰੀ ਸਾਹਿਬ ਨੇ ਬਹੁਤ ਵੱਡੀ ਮੁਹਿੰਮ ਕੁਰਪਸ਼ਨ ਅਗੇਂਸਟ ਛੇੜੀ ਹੋਈ ਹੈ।

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਇਹ ਵਾਕਿਆ ਹੀ ਬਹੁਤ ਗੰਭੀਰ ਮਾਮਲਾ ਹੈ ਕਿਉਂਕਿ ਪਿਛਲੇ ਸਮੇਂ ਦੇ ਵਿੱਚ ਬਹੁਤ ਵੱਡੀਆਂ ਬੇਕਾਇਦਗੀਆਂ ਹੋਈਆਂ ਹਨ। ਜਿਹੜੀ ਇਨ੍ਹਾਂ ਨੇ ਸੈਕਿੰਡ ਪਾਰਟ ਦੇ ਵਿੱਚ 24 ਕਰੋੜ 37 ਲੱਖ ਰੁਪਏ ਦੀ ਗੱਲ ਕੀਤੀ ਹੈ, ਉਸ ਦੀ ਵੀ ਐਫ.ਆਈ.ਆਰ. ਦਰਜ ਹੈ ਔਰ ਉਸ ਦੇ ਤਹਿਤ 11 ਮੁਲਾਜ਼ਮਾਂ ਨੂੰ ਇਸ ਮਾਮਲੇ ਵਿੱਚ ਮੁਅੱਤਲ ਕੀਤਾ ਗਿਆ ਹੈ। ਇਨ੍ਹਾਂ ਨੇ ਮਾਨਯੋਗ ਹਾਈਕੋਰਟ ਤੋਂ ਪੇਸ਼ਗੀ ਜ਼ਮਾਨਤ ਲਈ ਹੋਈ ਹੈ ਅਤੇ ਕੇਸ ਚਲ ਰਿਹਾ ਹੈ। ਜਿਥੋਂ ਤੱਕ ਮਾਨਯੋਗ ਮੈਂਬਰ ਨੇ ਦੂਸਰੇ ਜ਼ਿਲ੍ਹਿਆਂ ਦੀ ਗੱਲ ਕੀਤੀ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਪਹਿਲਾਂ ਹੀ ਕਿਹਾ ਹੈ ਕਿ ਅਸੀਂ ਬਹੁਤ ਹੀ ਪਾਰਦਰਸ਼ੀ ਪ੍ਰਸ਼ਾਸਨ ਦੇਣ ਜਾ ਰਹੇ ਹਾਂ। ਇਸ ਦੇ ਪਿਛਲੇ ਦੋ ਮਹੀਨਿਆਂ ਦੇ ਵਿੱਚ ਨਤੀਜੇ ਸਾਰੇ ਪੰਜਾਬ ਔਰ ਸਾਰੀ ਦੁਨੀਆਂ ਨੇ ਦੇਖੇ ਹਨ। ਮੈਂ ਹੁਣ ਵੀ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਗੇ ਲਈ ਜਿਹੜੀਆਂ ਵੀ ਬੇਕਾਇਦਗੀਆਂ ਸਾਡੇ ਧਿਆਨ ਵਿੱਚ ਆਉਣਗੀਆਂ ਉਨ੍ਹਾਂ ਨੂੰ ਸਖਤੀ ਨਾਲ ਲਿਆ ਜਾਵੇਗਾ।

**ਸ਼੍ਰੀ ਸਪੀਕਰ :** ਨੈਕਸਟ ਸਵਾਲ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਵੀ ਇਸ ਸਵਾਲ ਦੇ ਬਾਰੇ ਸਪਲੀਮੈਂਟਰੀ ਕਰਨੀ ਹੈ।

**ਸ਼੍ਰੀ ਸਪੀਕਰ :** ਮੈਂ ਹੁਣ ਅਗਲਾ ਸਵਾਲ ਕਾਲ-ਅਪਾਨ ਕਰ ਲਿਆ ਹੈ। ਇਸ ਲਈ ਤੁਸੀਂ ਬੈਠ ਜਾਓ।

**ਕੈਪਟਨ ਕੰਵਲਜੀਤ ਸਿੰਘ :** ਤੁਸੀਂ ਸਾਨੂੰ ਟਾਈਮ ਨਹੀਂ ਦਿੰਦੇ।

------

## ਰਾਜ ਵਿਚ ਆਈ.ਟੀ.ਆਈਜ਼

***62. ਸ਼੍ਰੀ ਹੰਸ ਰਾਜ ਜੋਸਨ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਰਾਜ ਵਿੱਚ ਕੁੱਲ ਕਿੰਨੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਹਨ ;

(ਅ) ਕੀ ਅਜਿਹੀਆਂ ਕੋਈ ਸੰਸਥਾਵਾਂ ਵੀ ਹਨ ਜਿਨ੍ਹਾਂ ਦੀਆਂ ਇਮਾਰਤਾਂ ਦੀ ਉਸਾਰੀ ਮੁਕੰਮਲ ਹੋ ਗਈ ਹੈ ਪਰੰਤੂ ਇਹ ਕੰਮ ਨਹੀਂ ਕਰ ਰਹੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਸੰਸਥਾਵਾਂ ਦੇ ਕਦੋਂ ਤੱਕ ਕੰਮ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ. :** (ੳ) ਰਾਜ ਵਿੱਚ ਕੁੱਲ 137 ਸੰਸਥਾਵਾਂ ਹਨ, 94 ਸਰਕਾਰੀ ਅਤੇ 43 ਪ੍ਰਾਈਵੇਟ ਹਨ।

(ਅ) 11 ਸੰਸਥਾਵਾਂ ਦੀਆਂ ਬਿਲਡਿੰਗਾਂ ਜਿਨ੍ਹਾਂ ਦੀ ਉਸਾਰੀ ਦਾ ਕੰਮ ਆਰੰਭਿਆ ਗਿਆ ਸੀ ਹਾਲ ਦੀ ਘੜੀ ਆਂਸ਼ਿਕ ਰੂਪ ਵਿਚ ਉਸਾਰੀਆਂ ਗਈਆਂ ਹਨ। ਇਨ੍ਹਾਂ ਇਮਾਰਤਾਂ ਦੀ ਉਸਾਰੀ ਫੰਡਾਂ ਦੀ ਘਾਟ ਕਾਰਣ ਪਿਛਲੇ ਸਾਲਾਂ ਵਿਚ ਨਹੀਂ ਕੀਤੀ ਜਾ ਸਕੀ।

ਇਹ ਸੰਸਥਾਵਾਂ ਲੋੜ ਮੁਤਾਬਕ ਫੰਡ ਮਿਲ ਜਾਣ ਤੇ ਚਲਾਈਆਂ ਜਾ ਸਕਦੀਆਂ ਹਨ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ 11 ਆਈ.ਟੀ.ਆਈਜ਼ ਇਨਕੰਪਲੀਟ ਹਨ, ਉਨ੍ਹਾਂ ਦਾ ਵੇਰਵਾ ਕੀ ਹੈ ? ਉਨ੍ਹਾਂ ਸਾਰੀਆਂ ਆਈ.ਟੀ.ਆਈਜ਼ ਦੇ ਨਾਂ ਕੀ ਕੀ ਹਨ ?

**ਸ਼੍ਰੀ ਸਪੀਕਰ** : ਮੰਤਰੀ ਜੀ, 11 ਆਈ.ਟੀ. ਆਈਜ਼ ਦੇ ਬਾਰੇ ਦੱਸੋ ਜਿਹੜੀਆਂ ਇਨਕੰਪਲੀਟ ਹਨ।

**ਮੰਤਰੀ** : ਸਪੀਕਰ ਸਾਹਿਬ, ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾਵਾਂ ਖਡੂਰ ਸਾਹਿਬ, ਬਨਾਰਸੀ, ਮਕਸੂਦਪੁਰ, ਸ਼ਾਹਕੋਟ, ਨਥਾਣਾ, ਅਬੋਹਰ, ਬੁਰੜ (ਪਟਿਆਲਾ), ਮੁਕੇਰੀਆਂ, ਜਲਾਲਾਬਾਦ ਅਤੇ ਕਾਹਨੂੰਵਾਨ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਆਈ.ਟੀ.ਆਈਜ਼ ਕੰਪਲੀਟ ਹੋ ਕੇ ਪਈਆਂ ਹਨ ਔਰ ਜਿਨ੍ਹਾਂ ਦੇ ਵਿੱਚ ਸਾਜ਼ੋ-ਸਮਾਨ ਪਿਆ ਹੋਇਆ ਹੈ, ਉਹ ਕਦੋਂ ਤੱਕ ਚਾਲੂ ਕਰ ਦਿੱਤੀਆਂ ਜਾਣਗੀਆਂ ?

(ਇਸ ਸਮੇਂ ਕਿਸੇ ਦੇ ਮੋਬਾਈਲ ਫੋਨ ਦੀ ਆਵਾਜ਼ ਸੁਣਾਈ ਦਿੱਤੀ)

**ਸ਼੍ਰੀ ਸਪੀਕਰ** : ਮੋਬਾਈਲ ਫੋਨ ਬੰਦ ਕਰ ਦਿਓ ਜਾਂ ਫਿਰ ਬਾਹਰ ਰੱਖ ਕੇ ਆਇਆ ਕਰੋ। ਹਾਊਸ ਵਿੱਚ ਕਿਸੇ ਦੇ ਮੋਬਾਈਲ ਫੋਨ ਦੀ ਆਵਾਜ਼ ਨਹੀਂ ਆਉਣੀ ਚਾਹੀਦੀ।

**ਮੰਤਰੀ** : ਸਪੀਕਰ ਸਾਹਿਬ, ਜਿਨ੍ਹਾਂ ਆਈ.ਟੀ.ਆਈਜ਼ ਬਾਰੇ ਮਾਨਯੋਗ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ ਇਹ ਤਕਰੀਬਨ 11 ਹਨ ਜਿਨ੍ਹਾਂ ਦੇ ਉੱਤੇ ਕਰੋੜਾਂ ਰੁਪਿਆ ਸਰਕਾਰ ਦਾ ਖਰਚ ਹੋਇਆ ਪਿਆ ਹੈ। ਪਿਛਲੀ ਸਰਕਾਰ ਨੇ ਸ਼ਾਇਦ ਇਸ ਨੂੰ ਪ੍ਰਾਇਰਟੀ ਨਹੀਂ ਦਿੱਤੀ ਔਰ ਇਨ੍ਹਾਂ ਆਈ.ਟੀ.ਆਈਜ਼ ਦੇ ਵਾਸਤੇ ਪਿਛਲੇ ਪੰਜ ਸਾਲਾਂ ਦੇ ਵਿੱਚ ਕੋਈ ਪੈਸਾ ਉਪਲਬਧ ਨਹੀਂ ਕਰਵਾਇਆ ਗਿਆ। ਸਪੀਕਰ ਸਾਹਿਬ, ਹੁਣ ਅਸੀਂ ਇਹ ਚਾਹੁੰਦੇ ਹਾਂ ਔਰ ਸਾਡੀ ਸਰਕਾਰ ਦਾ ਮਨਸ਼ਾ ਹੈ ਕਿ ਜਿਹੜਾ ਪੰਜਾਬ ਦਾ ਇੰਨਾ ਇਨਫਰਾਸਟ੍ਰਕਚਰ ਬਣਿਆ ਪਿਆ ਹੈ ਔਰ ਜਿਸ ਨੂੰ ਪਿਛਲੀ ਸਰਕਾਰ ਨੇ ਬੇਕਾਰ ਸਮਝਿਆ, ਅਸੀਂ ਉਸ ਨੂੰ ਚਲਾਉਣ ਦਾ ਯਤਨ ਕਰ ਰਹੇ ਹਾਂ। ਜਿਹੜੀਆਂ ਆਈ.ਟੀ.ਆਈਜ਼ ਦਾ ਕੰਮ 90% ਜਾਂ 100% ਮੁਕੰਮਲ ਹੋਣ ਵਾਲਾ ਹੈ ਤੇ ਜਿਨ੍ਹਾਂ ਦੇ ਉੱਤੇ ਥੋੜ੍ਹਾ ਥੋੜ੍ਹਾ ਪੈਸਾ ਲੱਗਣਾ ਹੈ, ਉਨ੍ਹਾਂ ਨੂੰ ਅਸੀਂ ਚਾਲੂ ਕਰਨ ਦਾ ਯਤਨ ਕਰ ਰਹੇ ਹਾਂ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਜਲਾਲਾਬਾਦ ਵਿਖੇ ਆਈ.ਟੀ.ਆਈਜ਼. ਦਾ ਨੀਂਹ ਪੱਥਰ ਸਰਦਾਰ ਬੇਅੰਤ ਸਿੰਘ ਹੋਰਾਂ ਨੇ ਰੱਖਿਆ ਸੀ ਔਰ ਇਸ ਦਾ ਉਦਘਾਟਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੋਰਾਂ ਨੇ ਕੀਤਾ ਸੀ। ਉੱਥੇ ਬਿਲਡਿੰਗ ਬਿਲਕੁਲ ਕੰਪਲੀਟ ਹੈ ਔਰ ਉਸ ਆਈ.ਟੀ.ਆਈ. ਵਿਚ ਸਾਜ਼ੋ-ਸਮਾਨ ਵੀ ਪਿਆ ਹੈ। ਇਸ ਦੇ ਨਾਲ ਹੀ ਮੈਂ ਮੰਤਰੀ ਜੀ, ਦੇ ਇਹ ਵੀ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕੁੱਝ ਦੇਰ ਬਾਅਦ ਉੱਥੇ ਇਸ ਆਈ.ਟੀ.ਆਈ. ਵਿੱਚ ਕਲਾਸਾਂ ਵੀ ਸ਼ੁਰੂ ਹੋਈਆਂ ਸਨ, ਜਿਹੜੀਆਂ ਬਾਅਦ ਵਿੱਚ ਬੰਦ ਕਰ ਦਿੱਤੀਆਂ ਗਈਆਂ ਸਨ। ਮੈਂ ਮੰਤਰੀ ਜੀ ਤੋਂ ਆਸ਼ਵਾਸਨ ਚਾਹੁੰਦਾ ਹਾਂ ਕਿ ਕੀ ਇਹ ਇਸ ਆਈ.ਟੀ.ਆਈ. ਨੂੰ ਜਲਦੀ ਤੋਂ ਜਲਦੀ ਚਾਲੂ ਕਰਵਾ ਦੇਣਗੇ ? ਕੀ ਇਸ ਨੂੰ ਟਾਈਮ-ਬਾਊਂਡ ਕਰਕੇ ਚਾਲੂ ਕਰ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਐਸ਼ੋਅਰ ਕਰਦਾ ਹਾਂ ਕਿ ਇਸ ਸਾਲ ਦੇ ਵਿੱਚ ਇਸ ਆਈ.ਟੀ. ਆਈ. ਵਿੱਚ ਦੋ ਤਿੰਨ ਟਰੇਡਾਂ ਚਾਲੂ ਕਰ ਦਿੱਤੀਆਂ ਜਾਣਗੀਆਂ।

**ਸ਼੍ਰੀ ਸੁਰਿੰਦਰ ਕੁਮਾਰ ਡਾਵਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੁੱਝ ਐਸੀਆਂ ਆਈ.ਟੀ.ਆਈਜ਼. ਦੀਆਂ ਬਿਲਡਿੰਗਾਂ ਹਨ, ਜਿਵੇਂ ਬਾਬਾ ਬਕਾਲੇ ਵਿੱਚ ਹੈ ਜਿੱਥੇ 10 ਕਿੱਲੇ ਜ਼ਮੀਨ ਆਲਰੇਡੀ ਪੰਚਾਇਤ ਦੀ ਸੀ। ਉਸ ਜ਼ਮੀਨ ਤੇ 15-20 ਸਾਲ ਪਹਿਲਾਂ ਬਿਲਡਿੰਗ ਬਣਾ ਦਿੱਤੀ ਸੀ। ਉਸ ਦੀ ਚਾਰ ਦੀਵਾਰੀ ਕੀਤੀ ਜਾਵੇ। ਜਿਹੜੀ ਆਈ.ਟੀ.ਆਈ. ਦੀ ਬਿਲਡਿੰਗ ਬਾਬਾ ਬਕਾਲੇ ਚੱਲ ਰਹੀ ਹੈ, ਉਹ ਢਹਿ ਚੁੱਕੀ ਹੈ ਅਤੇ ਪੰਚਾਇਤ ਦੀ ਜਿਹੜੀ ਪ੍ਰਾਇਮਰੀ ਸਕੂਲ ਦੀ ਬਿਲਡਿੰਗ ਹੈ ਉੱਥੇ ਇਨ੍ਹਾਂ ਬਰਸਾਤਾਂ ਵਿਚ ਬਾਰਸ਼ਾਂ ਹੋਣ ਕਾਰਨ ਬਿਲਡਿੰਗ ਢਹਿ ਜਾਣੀ ਹੈ। ਕੀ ਅਜਿਹੀਆਂ ਬਿਲਡਿੰਗਾਂ ਦੀ ਕੋਈ ਐਮਰਜੈਂਸੀ ਪਲੈਨ ਬਣੀ ਹੈ ਤਾਂ ਕਿ ਉਨ੍ਹਾਂ ਬੱਚਿਆਂ ਦੀ ਜ਼ਿੰਦਗੀ ਬਚਾਈ ਜਾ ਸਕੇ ? ਜਾਨਮਾਲ ਦਾ ਨੁਕਸਾਨ ਹੋਣ ਤੋਂ ਬਚਾਇਆ ਜਾ ਸਕੇ ?

**ਸ਼੍ਰੀ ਸਪੀਕਰ :** ਬਾਬਾ ਬਕਾਲਾ ਇਕ ਧਾਰਮਿਕ ਅਸਥਾਨ ਹੈ।

**ਮੰਤਰੀ :** ਇਹ ਦੁਬਾਰਾ ਸਵਾਲ ਦੇ ਦੇਣ।ਮੈਂ ਜਵਾਬ ਦੇ ਦੇਵਾਂਗਾ, ਮੈਂ ਇਹ ਐਸ਼ਿਓਰ ਕਰਦਾ ਹਾਂ।

**ਰਾਜ ਮੰਤਰੀ, ਸ਼ਿਕਾਇਤਾਂ ਦਾ ਨਿਪਟਾਰਾ, ਮੈਡੀਕਲ ਸਿਖਲਾਈ, ਖੋਜ ਅਤੇ ਸਿਹਤ ਤੇ ਪਰਿਵਾਰ ਭਲਾਈ :** ਸਪੀਕਰ ਸਾਹਿਬ, ਸਪਲੀਮੈਂਟਰੀ।

**ਸ਼੍ਰੀ ਸਪੀਕਰ :** ਮੰਤਰੀ ਸਵਾਲ ਨਹੀਂ ਕਰ ਸਕਦੇ।(ਵਿਘਨ) Order please.

------

### ਨਵਾਂ ਸ਼ਹਿਰ ਵਿਖੇ ਪਾਲੀਟੈਕਨਿਕ ਖੋਲ੍ਹਣਾ

*78. **ਸਰਦਾਰ ਪ੍ਰਕਾਸ਼ ਸਿੰਘ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵਾਂ ਸ਼ਹਿਰ ਵਿਖੇ ਇਕ ਪਾਲੀਟੈਕਨਿਕ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ. :** ਹਾਲ ਦੀ ਘੜੀ ਨਵਾਂ ਸ਼ਹਿਰ ਵਿਖੇ ਬਹੁਤਕਨੀਕੀ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ ਜੀ। ਫਿਰ ਵੀ ਨਵਾਂ ਸ਼ਹਿਰ ਤੋਂ ਤਕਰੀਬਨ 7 ਕਿਲੋਮੀਟਰ ਦੀ ਦੂਰੀ ਤੇ ਰਾਹੋਂ (ਪਿੰਡ ਛੋਕਰਾ) ਵਿਖੇ ਸਰਕਾਰੀ ਬਹੁਤਕਨੀਕੀ ਖੋਲ੍ਹਣ ਲਈ ਸਾਲ 1995-96 ਵਿਚ ਪ੍ਰਵਾਨਗੀ ਦਿੱਤੀ ਗਈ ਸੀ।

ਮਾਨਯੋਗ ਮੁੱਖ ਮੰਤਰੀ ਪੰਜਾਬ ਜੀ ਦੀ ਪ੍ਰਧਾਨਗੀ ਹੇਠ ਮਿਤੀ 26 ਸਤੰਬਰ, 1998 ਨੂੰ ਹੋਈ ਮੀਟਿੰਗ ਵਿੱਚ ਇਹ ਫੈਸਲਾ ਲਿਆ ਗਿਆ ਸੀ ਕਿ "ਵਿਭਾਗ ਵੱਲੋਂ ਕੋਈ ਨਵੀਂ ਸੰਸਥਾ ਦੀ ਉਸਾਰੀ ਨਹੀਂ ਕੀਤੀ ਜਾਵੇਗੀ"। ਇਸ ਫੈਸਲੇ ਦੇ ਸਨਮੁੱਖ ਰਾਹੋਂ (ਪਿੰਡ ਛੋਕਰਾ) ਦੇ ਬਹੁਤਕਨੀਕੀ ਦੀਆਂ ਬਿਲਡਿੰਗਾਂ ਦੀ ਉਸਾਰੀ ਦਾ ਕੰਮ ਰੋਕ ਦਿੱਤਾ ਗਿਆ ਸੀ।

**ਸਰਦਾਰ ਪ੍ਰਕਾਸ਼ ਸਿੰਘ :** ਸਪੀਕਰ ਸਾਹਿਬ, ਕੀ ਮੈਂ ਮੰਤਰੀ ਸਾਹਿਬ ਨੂੰ ਪੁੱਛ ਸਕਦਾ ਹਾਂ ਕਿ ਇਹ ਬਿਲਡਿੰਗ ਕਦੋਂ ਚਾਲੂ ਕੀਤੀ ਜਾਵੇਗੀ ਜਿਹੜੀ ਸਰਕਾਰ ਨੇ ਰੋਕੀ ਹੋਈ ਹੈ ?

**ਮੰਤਰੀ :** ਹਾਲੇ ਚਾਰ ਦੀਵਾਰੀ ਬਣਨੀ ਸ਼ੁਰੂ ਹੋਈ ਹੈ, ਬਿਲਡਿੰਗ ਸ਼ੁਰੂ ਨਹੀਂ ਹੋਈ। ਫੰਡਾਂ ਦੀ ਘਾਟ ਕਾਰਨ ਟੇਕ ਅੱਪ ਨਹੀਂ ਕੀਤੀ ਗਈ ਸੀ।

------

### ਮਾਨਸਾ ਸ਼ਹਿਰ ਵਿਖੇ ਪੀਣ ਵਾਲੇ ਪਾਣੀ ਦੀ ਸਪਲਾਈ

*55. **ਸਰਦਾਰ ਸ਼ੇਰ ਸਿੰਘ ਗਾਗੋਵਾਲ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਨਸਾ ਸ਼ਹਿਰ ਦੇ ਕੁੱਝ ਖੇਤਰਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਨਹੀਂ ਹੋ ਰਹੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਖੇਤਰਾਂ ਵਿਚ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਚੌਧਰੀ ਜਗਜੀਤ ਸਿੰਘ :** ਜੀ ਹਾਂ, ਮਾਨਸਾ ਸ਼ਹਿਰ ਦੀ ਵਾਟਰ ਸਪਲਾਈ ਨਹਿਰ ਦੇ ਪਾਣੀ ਤੇ ਆਧਾਰਿਤ ਹੈ ਜੋ ਕਿ ਟਰੀਟਮੈਂਟ ਕਰਨ ਉਪਰੰਤ ਸਪਲਾਈ ਕੀਤਾ ਜਾਂਦਾ ਹੈ ਕਿਉਂਕਿ ਅੰਡਰ ਗਰਾਊਂਡ ਪਾਣੀ ਪੀਣ ਦੇ ਯੋਗ ਨਹੀਂ ਹੈ। ਜਿਹੜੀ ਨਹਿਰ ਵਾਟਰ ਵਰਕਸ ਨੂੰ ਪਾਣੀ ਸਪਲਾਈ ਕਰਦੀ ਹੈ, ਉਹ ਅਪ੍ਰੈਲ ਅਤੇ ਮਈ, 2002 ਵਿੱਚ ਇੱਕ ਮਹੀਨੇ ਤੋਂ ਵੀ ਵਧ ਸਮੇਂ ਲਈ ਬੰਦ ਰਹੀ ਹੈ। ਪਾਣੀ ਦੀ ਸਪਲਾਈ ਮਿਤੀ 5 ਜੂਨ, 2002 ਤੋਂ ਚਾਲੂ ਕੀਤੀ ਗਈ ਹੈ ਅਤੇ ਟੈਂਕ ਭਰੇ ਜਾ ਰਹੇ ਹਨ ਅਤੇ ਠੀਕ ਸਪਲਾਈ ਚਾਲੂ ਕੀਤੀ ਜਾ ਰਹੀ ਹੈ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਜਿਹੜਾ ਉਥੇ ਦਾ ਵਾਟਰ ਵਰਕਸ ਹੈ ਉਹ ਨਹਿਰ ਤੇ ਨਿਰਭਰ ਹੈ। ਇਨ੍ਹਾਂ ਦੀ ਗੱਲ ਬਿਲਕੁਲ ਠੀਕ ਹੈ। ਜਿਹੜੀ ਪਾਣੀ ਦੀ ਸਪਲਾਈ ਹੈ ਉਹ ਉਥੇ ਨਹੀਂ ਚੱਲੀ। ਅੱਜ ਵੀ ਉਹ ਜਿਹੜਾ ਟੈਂਕ ਹੈ ਇਕ ਮਾਰਕੀਟ ਕਮੇਟੀ ਦਾ ਹੈ ਅਤੇ ਇਕ ਮਿਊਂਸਪਲ ਕਮੇਟੀ ਦਾ ਟੈਂਕ ਹੈ। ਜਦੋਂ ਸਰਕਾਰੀ ਕੰਮ ਵਾਸਤੇ ਡਿਪਟੀ ਕਮਿਸ਼ਨਰਾਂ ਨੂੰ ਜ਼ਰੂਰਤ ਪੈਂਦੀ ਹੈ ਤਾਂ ਉਹ 4-4 ਦਿਨ, ਹਫ਼ਤਾ-ਹਫ਼ਤਾ ਉਨ੍ਹਾਂ ਨੂੰ ਆਪਣੇ ਪਾਸ ਰਿਜ਼ਰਵ ਕਰ ਲੈਂਦੇ ਹਨ। ਕਿਸੇ ਵੇਲੇ ਕਿਸੇ ਕਾਲੋਨੀ ਵਿਚ ਕਦੀ ਪਾਣੀ ਜਾਂਦਾ ਹੈ। ਇਹ ਇਨਕੁਆਇਰੀ ਕਰਾ ਲੈਣ ਜੇ ਮੈਂ ਝੂਠ ਬੋਲਦਾ ਹਾਂ। ਸ਼ਹਿਰ ਦੀ ਅਬਾਦੀ, ਜਦੋਂ ਇਹ ਮੌਜੂਦਾ ਸਕੀਮ ਬਣਾਈ ਗਈ ਸੀ, ਉਸ ਤੋਂ ਬਾਅਦ ਹੁਣ ਦੁਗਣੀ ਹੋ ਚੁੱਕੀ ਹੈ। ਕੀ ਇਹ ਨਵੀਂ ਸਕੀਮ ਬਣਾਉਣ ਦਾ ਕੋਈ ਫੈਸਲਾ ਕਰਨਗੇ ਜਿਸ ਨਾਲ ਲੋਕਾਂ ਨੂੰ ਲਗਾਤਾਰ ਪਾਣੀ ਮਿਲ ਸਕੇ ?

**Mr. Speaker :** It is a difficulty of drinking water. ਮੰਤਰੀ ਜੀ ਦੱਸੋ।

**ਮੰਤਰੀ :** ਸਪੀਕਰ ਸਾਹਿਬ, ਮਾਨਸਾ ਦੀ ਵਾਟਰ ਸਪਲਾਈ ਦਾ ਮੈਂ ਦੱਸਿਆ ਹੈ ਉਸ ਵਿਚ 5 ਕਰੋੜ 23 ਲੱਖ ਰੁਪਿਆ ਸਾਨੂੰ ਚਾਹੀਦਾ ਹੈ ਜਿਹੜਾ ਇਹ ਪਾਣੀ ਚਾਹੁੰਦੇ ਹਨ। ਇਸ ਵਾਸਤੇ ਹਾਲੇ ਫੰਡਜ਼ ਉਪਲਬਧ ਨਹੀਂ ਹਨ। ਜਦੋਂ ਉਪਲਬਧ ਹੋਣਗੇ ਉਦੋਂ ਇੰਤਜ਼ਾਮ ਕਰ ਦੇਵਾਂਗੇ।

**ਸ਼੍ਰੀ ਸਪੀਕਰ :** ਹਾਂ ਜੀ, ਗਾਗੋਵਾਲੀਆ ਜੀ ਹੋਰ ਪੁੱਛਣਾ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਥੱਲੇ ਸਾਡੇ ਨਾਲ ਵੀ ਅੱਖ ਮਿਲਾ ਲਓ ਜੀ।

**ਸ਼੍ਰੀ ਸਪੀਕਰ :** ਤੁਹਾਨੂੰ ਵੀ ਵਾਰੀ ਮਿਲ ਜਾਵੇਗੀ ਜੀ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ, ਮੈਮੋਰੀਅਲ ਕਾਲਜ ਦੇ ਵਿੱਚ ਸਕੀਮ ਮਨਜ਼ੂਰ ਹੋ ਗਈ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ, ਕਿਉਂਕਿ ਫੰਡ ਤਾਂ ਲਿਆਉਣੇ ਪੈਂਦੇ ਹਨ, ਇਹ ਫੰਡ ਆਉਣਗੇ ਕਿੱਥੋਂ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਇਹ ਫੰਡ ਲਿਆਉਣ ਦੀ ਖੇਚਲ ਕਰਨਗੇ ? ਕੀ ਇਸ ਨੂੰ ਚਾਲੂ ਕਰਵਾ ਕੇ ਲੋਕਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣਗੇ ?

**'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭਿ ਕੋਇ'**

ਸਭ ਤੋਂ ਪਹਿਲਾਂ ਪੀਣ ਵਾਲਾ ਪਾਣੀ ਜ਼ਰੂਰੀ ਹੈ । ਪਾਣੀ ਤੋਂ ਬਿਨਾਂ ਤਾਂ ਕੋਈ ਬਚਦਾ ਹੀ ਨਹੀਂ ਹੈ।

**ਸ਼੍ਰੀ ਸਪੀਕਰ :** ਇਨ੍ਹਾਂ ਨੂੰ ਤਸੱਲੀ ਦਿਵਾਓ ਜੀ।

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਸਾਡਾ ਟਰੀਟਮੈਂਟ ਪਲਾਂਟ ਹੈ, ਉਥੇ 25 ਲੱਖ ਗੈਲਨ ਡੇਲ੍ਹੀ ਪਾਣੀ ਦੀ ਸਮਰੱਥਾ ਹੈ। ਜਿਸ ਏਰੀਏ ਵਿੱਚ ਪਾਣੀ ਦਾ ਜ਼ਿਕਰ ਇਨ੍ਹਾਂ ਨੇ ਕੀਤਾ ਹੈ, ਉਥੇ ਸਿਰਫ 15 ਲੱਖ ਗੈਲਨ ਪਾਣੀ ਚਾਹੀਦਾ ਹੈ। ਜੋ ਫਰਦਰ ਬਾਕੀ ਏਰੀਆ ਹੈ, ਉਸ ਦੇ ਵਾਸਤੇ ਫੰਡਜ਼ ਚਾਹੀਦੇ ਹਨ ਤਾਂ ਕਿ ਪਾਣੀ ਦੇ ਸਕੀਏ। ਇਹ ਫੰਡਜ਼ ਹਾਲੇ ਉਪਲਬਧ ਨਹੀਂ ਹਨ। ਜਦੋਂ ਫੰਡਜ਼ ਉਪਲਬਧ ਹੋ ਜਾਣਗੇ ਤਾਂ ਅਸੀਂ ਜ਼ਰੂਰ ਇਸ ਦੀ ਗੌਰ ਕਰਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤਕਰੀਬਨ ਸਾਰੇ ਮਾਨਸਾ ਅਤੇ ਬਠਿੰਡੇ ਜ਼ਿਲ੍ਹੇ ਦਾ ਟੋਟਲੀ ਅੰਡਰ-ਗਰਾਊਂਡ ਪਾਣੀ ਜੋ ਹੈ, ਉਹ ਮਾੜਾ ਹੈ। ਪੰਜਾਬ ਵਿੱਚ ਸਭ ਤੋਂ ਪਹਿਲਾਂ ਸਪੈਸ਼ਲ ਇਸੇ ਏਰੀਏ ਲਈ ਸਪੈਸ਼ਲ ਕੈਨਾਲ ਵਾਟਰ ਦੀਆਂ ਸਕੀਮਾਂ ਲਿਆਂਦੀਆਂ ਗਈਆਂ ਸਨ। ਭਾਵੇਂ ਹੁਣ ਇਹ ਸਕੀਮਾਂ 30 ਸਾਲ ਪੁਰਾਣੀਆਂ ਹੋ ਗਈਆਂ ਹਨ। ਹੁਣ ਤਾਂ ਆਬਾਦੀ ਵੀ ਪਹਿਲਾਂ ਨਾਲੋਂ ਡਬਲ ਹੋ ਗਈ ਹੈ। ਪਿਛਲੇ ਦੋ ਸਾਲ ਪਹਿਲਾਂ ਸੀ.ਐਮ. ਸਾਹਿਬ ਨੇ ਇਹ ਐਕਸਟੈਨਸ਼ਨ ਕਰਵਾਕੇ ਮਨਜ਼ੂਰ ਕਰਵਾਈਆਂ ਸਨ। ਟੋਟਲੀ ਮਾਨਸਾ ਅਤੇ ਬਠਿੰਡਾ ਜ਼ਿਲ੍ਹੇ ਦੀ ਪੀਣ ਵਾਲੇ ਪਾਣੀ ਦੀ ਵੱਡੀ ਸਮੱਸਿਆ ਹੈ। ਇਸ ਨੂੰ ਦੂਰ ਕਰਨ ਵਾਸਤੇ ਕੀ ਸੀ.ਐਮ. ਸਾਹਿਬ, ਜਿਵੇਂ ਪਹਿਲਾਂ ਦਿੱਲੀ ਜਾ ਕੇ ਫੰਡਜ਼ ਲੈ ਕੇ ਆਏ ਸੀ, ਕੀ ਅਗਲੇ ਫੇਜ਼ ਲਈ ਵੀ ਫੰਡਜ਼ ਲੈ ਕੇ ਆਉਣਗੇ ਤਾਂ ਕਿ ਇਨ੍ਹਾਂ ਜ਼ਿਲ੍ਹਿਆਂ ਵਿੱਚ ਸਕੀਮ ਚਾਲੂ ਕਰਵਾ ਕੇ ਪਾਣੀ ਦੀ ਕਮੀ ਦੂਰ ਕੀਤੀ ਜਾ ਸਕੇ ?

**ਮੁੱਖ ਮੰਤਰੀ :** ਅਗਰ ਇਹ ਕੋਈ ਸਕੀਮ ਦੀ ਗੱਲ ਕਰ ਰਹੇ ਹਨ, ਜੋ ਕਿ ਸੈਂਟਰ ਦੀ ਸਕੀਮ ਹੈ ਅਤੇ ਜਿਸ ਦੇ ਕਿ ਪੈਸੇ ਪੈਂਡਿੰਗ ਪਏ ਹਨ ਤਾਂ ਸਪੀਕਰ ਸਾਹਿਬ, ਅਸੀਂ ਜ਼ਰੂਰ ਲੈ ਕੇ ਆਵਾਂਗੇ। ਮੈਨੂੰ ਪਤਾ ਹੈ ਕਿ ਬਠਿੰਡਾ ਤੇ ਮਾਨਸਾ ਜ਼ਿਲ੍ਹੇ ਦਾ ਪਾਣੀ ਖਾਰਾ ਹੈ। ਇਸ ਦੇ ਦੋ ਤਿੰਨ ਮਸਲੇ ਹਨ ਜਿਨ੍ਹਾਂ ਨੂੰ ਹੱਲ ਕਰਨ ਦਾ ਇੱਕੋ ਤਰੀਕਾ ਹੈ। ਟੇਲ ਐਂਡਾਂ ਤੇ ਜੋ ਪਿੰਡ ਪੈਂਦੇ ਹਨ, ਉਥੇ ਨਹਿਰ ਦੇ ਪਾਣੀ ਦੇ ਵਿੱਚ ਸਿਲਟ ਆ ਗਈ ਹੈ। ਇਹ ਡਰੈਜ਼ਿੰਗ ਨਹੀਂ ਹੋਇਆਂ। ਇਸ ਕਰਕੇ ਅੰਤ ਵਿੱਚ ਲੋਕਾਂ ਨੂੰ ਖਾਰਾ ਪਾਣੀ ਪੀਣਾ ਪੈਂਦਾ ਹੈ। ਅਸੀਂ ਇੱਕ-ਦੋ ਦਿਨਾਂ ਵਿੱਚ ਤਲਵੰਡੀ ਸਾਬੋ ਵਿੱਚ ਇੱਕ ਸਕੀਮ ਦਾ ਉਦਘਾਟਨ ਕਰਨ ਲੱਗੇ ਹਾਂ। ਇਹ ਸਕੀਮ ਖਾਰੇ ਪਾਣੀ ਤੋਂ ਮਿੱਠਾ ਪਾਣੀ ਬਣਾਉਣ ਦੀ ਸਕੀਮ ਹੈ। ਅਸੀਂ ਵਿਦੇਸ਼ ਤੋਂ ਸਕੀਮ ਲੈ ਕੇ ਆ ਰਹੇ ਹਾਂ। ਅਗਰ ਇਹ ਕਾਮਯਾਬ ਰਹੀ ਤਾਂ ਉਧਰਲੇ ਪਿੰਡਾਂ ਦੇ ਵਿੱਚ ਇਸ ਨੂੰ ਸ਼ੁਰੂ ਕਰਾਂਗੇ। ਇਸ ਵੇਲੇ ਤਾਂ ਇਕੋ ਹੀ ਹੱਲ ਹੈ ਕਿ ਡਰੈਜ਼ਿੰਗ ਕਰਕੇ ਟੇਲਾਂ ਤੇ ਪਾਣੀ ਪਹੁੰਚਾ ਸਕੀਏ। ਜੋ ਵੀ ਪੈਸਾ ਪੈਂਡਿੰਗ ਹੈ, ਉਹ ਸੈਂਟਰ ਤੋਂ ਅਸੀਂ ਜ਼ਰੂਰ ਲੈ ਕੇ ਆਵਾਂਗੇ।

-----

### ਤਹਿਸੀਲ ਬਲਾਚੌਰ ਵਿਚ ਪੀਣ ਵਾਲੇ ਪਾਣੀ ਦੀ ਨਾ ਕਾਫੀ ਸਪਲਾਈ

***109. ਚੌਧਰੀ ਨੰਦ ਲਾਲ :** ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼ਾਹਬਾਜ਼ਪੁਰ, ਨਾਨੋਵਾਲ, ਕਾਹਨੇਵਾਲ (ਮਜੋਂਦ) ਕੁੱਕੜ ਸੂਹਾ ਅਤੇ ਮੰਗੂਪੁਰ, ਤਹਿਸੀਲ ਬਲਾਚੌਰ ਦੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਲੋੜ ਮੁਤਾਬਕ ਹੈ ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ਅਤੇ ਉਕਤ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਲੋੜੀਂਦੀ ਮਾਤਰਾ ਕਦੋਂ ਤੱਕ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਸਜੀਤ ਸਿੰਘ ਰੰਧਾਵਾ :** ਇਨ੍ਹਾਂ ਪਿੰਡਾਂ ਦੀਆਂ ਪਾਣੀ ਸਪਲਾਈ ਸਕੀਮਾਂ 30 ਸਾਲ ਤੋਂ ਵੱਧ ਪੁਰਾਣੀਆਂ ਹਨ ਅਤੇ ਆਪਣੀ ਮਿਆਦ ਪੂਰੀ ਕਰ ਚੁੱਕੀਆਂ ਹਨ। ਪਿੰਡ ਨਾਨੋਵਾਲ, ਕੁਕੱੜਸੂਹਾ ਅਤੇ ਮੰਗੂਪੁਰ ਤਹਿਸੀਲ ਬਲਾਚੌਰ ਦੇ ਪਿੰਡਾਂ ਦੀਆਂ ਪਾਣੀ ਸਪਲਾਈ ਸਕੀਮਾਂ ਦੀ ਆਗੂਮੈਨਟੇਸ਼ਨ ਦਾ ਕੰਮ ਚਲ ਰਿਹਾ ਹੈ ਅਤੇ ਇਹ 31 ਮਾਰਚ, 2003 ਤੱਕ ਪੂਰਾ ਹੋ ਜਾਵੇਗਾ। ਨਵੇਂ ਨਾਬਾਰਡ ਪ੍ਰੋਜੈਕਟ ਤਹਿਤ ਪਿੰਡ ਸ਼ਾਹਬਾਜਪੁਰ ਅਤੇ ਕਾਹਨੇਵਾਲ (ਮਜੋਂਦ) ਪਿੰਡਾਂ ਦੀ ਆਗੂਮੈਨਟੇਸ਼ਨ ਸਕੀਮ ਤਿਆਰ ਕੀਤੀ ਗਈ ਹੈ ਅਤੇ ਫੰਡਜ਼ ਪ੍ਰਾਪਤ ਹੋਣ ਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਚੌਧਰੀ ਨੰਦ ਲਾਲ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਥੋੜ੍ਹੇ ਜਿਹੇ ਪਿੰਡਾਂ ਦੇ ਨਾਂ ਹੀ ਦੱਸੇ ਹਨ। ਸਾਡੇ ਬਲਾਚੌਰ ਕੰਢੀ ਦੇ ਇਲਾਕੇ ਦੇ ਵਿੱਚ ਬਹੁਤ ਪਿੰਡ ਇਸ ਤਰ੍ਹਾਂ ਦੇ ਹਨ ਜੋ ਕਿ ਹਾਲੇ ਵੀ ਪਾਣੀ ਪੀਣ ਤੋਂ ਬਹੁਤ ਹੀ ਔਖੇ ਹਨ। ਇਨ੍ਹਾਂ ਪਿੰਡਾਂ ਤੱਕ ਹਾਲੇ ਵੀ ਪਾਣੀ ਪੂਰਾ ਨਹੀਂ ਪਹੁੰਚ ਸਕਿਆ। ਇਹ ਪਿੰਡ ਕੰਢੀ ਦੇ ਨਾਲ-ਨਾਲ ਲਗਦੇ ਹਨ। ਜਿਵੇਂ ਕਿ ਜੰਡਪੁਰ, ਸਿੰਘਪੁਰ, ਬੁਥਗੜ੍ਹ ਆਦਿ। ਇਨ੍ਹਾਂ ਨੇ ਸਿਰਫ ਸ਼ਾਹਬਾਜ਼ਪੁਰ, ਨਾਨੋਵਾਲ ਆਦ ਕੁਝ ਹੀ ਪਿੰਡਾਂ ਦੇ ਨਾਂ ਦੱਸੇ ਹਨ। ਬਲਾਚੌਰ ਦੇ ਵਿੱਚ ਪਹਿਲਾਂ ਐਕਸੀਐਨ ਦਾ ਦਫ਼ਤਰ ਹੁੰਦਾ ਸੀ। ਇਸ ਵੇਲੇ ਉਥੋਂ ਐਕਸੀਐਨ ਦਾ ਦਫ਼ਤਰ ਹਟਾ ਲਿਆ ਗਿਆ ਹੈ। ਸਾਡੀ ਸੁਣਵਾਈ ਕਿੱਥੇ ਹੋ ਸਕਦੀ ਹੈ ? ਇਹ ਦਫ਼ਤਰ ਵੀ ਖੋਲ੍ਹਿਆ ਜਾਵੇ ਤਾਂ ਕਿ ਲੋਕਾਂ ਦੀ ਸੁਣਵਾਈ ਹੋ ਸਕੇ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਡਵੀਜਨ ਹੈ, ਉਥੋਂ ਇਹ ਸ਼ਿਫਟ ਕੀਤੀ ਹੈ। ਉਥੇ ਇਸ ਦੀ ਰਿਕੁਆਇਰਮੈਂਟ ਨਹੀਂ ਸੀ। ਅਸੀਂ ਜਿੰਨੀ ਜਿੱਥੇ ਰਿਕੁਆਇਰਮੈਂਟ ਹੁੰਦੀ ਹੈ, ਇਕ ਡਵੀਜ਼ਨ ਵਾਸਤੇ ਇਉਕਲ ਕੰਮ ਅਤੇ ਪੈਸੇ ਨਾਲ ਈਅਰ ਮਾਰਕ ਕਰਦੇ ਹਾਂ। ਉਥੇ ਈਅਰ ਮਾਰਕ ਪੈਸਾ ਅਤੇ ਕੰਮ ਏਨਾ ਨਹੀਂ ਸੀ। ਇਸ ਲਈ ਉਥੋਂ ਡਵੀਜ਼ਨ ਸ਼ਿਫਟ ਕੀਤੀ ਹੈ। ਸਬ-ਡਵੀਜ਼ਨ ਉਥੇ ਹੈ। ਦੂਜਾ ਡਵੀਜ਼ਨ ਦੇ ਥੱਲੇ ਸਬ-ਡਵੀਜ਼ਨਾਂ ਕੰਮ ਕਰ ਰਹੀਆਂ ਹਨ। ਸਾਰਾ ਕੰਮ ਨਿਗਰਾਨੀ ਦੇ ਥੱਲੇ ਹੋ ਰਿਹਾ ਹੈ। ਸਾਰੀਆਂ ਸਕੀਮਾਂ ਜੋ ਚਲ ਰਹੀਆਂ ਹਨ, ਉਹ ਨਿਗਰਾਨੀ ਹੇਠ ਠੀਕ ਤਰ੍ਹਾਂ ਚਲ ਰਹੀਆਂ ਹਨ।

**ਸਰਦਾਰ ਜ਼ੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਇਹ ਜ਼ਰੂਰੀ ਮਸਲਾ ਹੈ, ਪੀਣ ਦੇ ਪਾਣੀ ਦਾ। ਸੋਕੇ ਕਾਰਨ ਪਾਣੀ ਡਾਊਨ ਚਲਾ ਜਾਂਦਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਇਹੋ ਜਿਹੀ ਯੂਨੀਵਰਸਲ ਪਾਲਿਸੀ, ਜਿਸ ਨਾਲ ਪਾਣੀ ਦਾ ਇਹ ਮਸਲਾ ਹੱਲ ਹੋ ਜਾਵੇ, ਉਨ੍ਹਾਂ ਦੇ ਬਾਰੇ ਇਹ ਕੋਈ ਸਕੀਮ ਦਿਮਾਗ ਵਿਚ ਰੱਖਦੇ ਹਨ ?

**ਰਾਜ ਮੰਤਰੀ :** ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਕੀਮਾਂ ਪਹਿਲਾਂ ਸਨ ਉਹ ਇਨਸਫੀਸ਼ੈਂਟ ਹਨ। ਹੁਣ ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਦੀ ਸਰਕਾਰ ਇਸ ਵੱਲ ਪੂਰਾ ਧਿਆਨ ਲਗਾ ਰਹੀ ਹੈ ਅਤੇ ਪਿਛਲੇ ਦਿਨੀ ਮੁੱਖ ਮੰਤਰੀ ਜੀ ਨੇ ਦਿੱਲੀ ਵਿਚ ਨੈਸ਼ਨਲ ਫਾਈਨੈਂਸ਼ਲ ਕਨਸਲਟੇਟਿਵ ਕਮੇਟੀ ਨਾਲ ਗੱਲਬਾਤ ਕੀਤੀ ਸੀ ਅਤੇ ਹਾਲੇ ਉਹ ਪ੍ਰੀਲਿਮਨਰੀ ਸਟੇਜ ਤੇ ਹੈ। ਬੜੀ ਜਲਦੀ ਹੀ ਜਦੋਂ ਇਹ ਸਕੀਮ ਸਿਰੇ ਚੜ੍ਹੇਗੀ ਤਾਂ ਸਾਰੇ ਪਿੰਡ ਕਵਰ ਹੋ ਜਾਣਗੇ।

------

**ਸਰਹੱਦੀ ਇਲਾਕੇ ਦੇ ਕਿਸਾਨਾਂ ਨੂੰ ਮੁਆਵਜ਼ਾ**

*63. **ਸ਼੍ਰੀ ਹੰਸ ਰਾਜ ਜੋਸਨ :** ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਗੁਰਦਾਸਪੁਰ, ਅੰਮ੍ਰਿਤਸਰ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਵਿਚ ਭਾਰਤ-ਪਾਕ ਸਰਹੱਦ ਦੇ ਨਾਲ-ਨਾਲ ਲਗਾਈ ਗਈ ਕੰਡਿਆਲੀ ਤਾਰ ਤੋਂ ਅੱਗੇ ਵਾਲੀ ਜ਼ਮੀਨ ਦੇ ਵੇਰਵੇ ਕੀ ਹਨ;

(ਅ) ਕੀ ਅਜਿਹੇ ਕਿਸਾਨਾਂ ਨੂੰ ਨਿਯਮਿਤ ਤੌਰ ਤੇ ਕੋਈ ਮੁਆਵਜ਼ਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜਿਨ੍ਹਾਂ ਦੀ ਜ਼ਮੀਨ ਭਾਰਤ-ਪਾਕ ਸਰਹੱਦ ਦੇ ਨਾਲ ਲਗਾਈ ਗਈ ਕੰਡਿਆਲੀ ਤਾਰ ਦੇ ਅਗਲੇ ਪਾਸੇ ਆਉਂਦੀ ਹੈ;

(ੲ) ਕੀ ਪਿਛਲੇ ਸਾਲਾਂ ਦੇ ਦੌਰਾਨ ਕਿਸਾਨਾਂ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਅਮਰਜੀਤ ਸਿੰਘ ਸਮਰਾ :** (ੳ) ਵਿਵਰਣ ਅਨੁਲੱਗ 1 ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਨਹੀਂ ਜੀ। ਮੁਆਵਜ਼ਾ ਸਾਲ ਦਰ ਸਾਲ ਮਨਜ਼ੂਰ ਕੀਤਾ ਜਾਂਦਾ ਹੈ।

(ੲ) ਵਿਵਰਣ ਅਨੁਲੱਗ 2 ਅਨੁਸਾਰ ਸਦਨ ਦੇ ਮੇਜ਼ ਤੇ ਰੱਖਿਆ ਜਾਂਦਾ ਹੈ।

**ਅਨੁਲੱਗ-1**

ਪੰਜਾਬ ਰਾਜ ਦੇ ਜ਼ਿਲ੍ਹਾ ਗੁਰਦਾਸਪੁਰ, ਅੰਮ੍ਰਿਤਸਰ ਅਤੇ ਫਿਰੋਜ਼ਪੁਰ ਵਿੱਚ ਅੰਤਰਰਾਸ਼ਟਰੀ ਸੀਮਾ ਅਤੇ ਕੰਡਿਆਲੀ ਤਾਰ ਵਿਚਕਾਰ ਦੀ ਜ਼ਮੀਨ ਦੇ ਵੇਰਵੇ ਦਿਖਾਉਂਦਾ ਹੋਇਆ ਵਿਵਰਣ।

| | ਅੰਮ੍ਰਿਤਸਰ | ਗੁਰਦਾਸਪੁਰ<br>(ਰਕਬਾ ਏਕੜਾਂ ਵਿੱਚ) | ਫਿਰੋਜ਼ਪੁਰ | ਕੁਲ ਜੋੜ |
|---|---|---|---|---|
| (1) ਕੁੱਲ ਰਕਬਾ | 10,512 | 5,331 | 14,040 | 29,883 |
| (2) ਰਾਜ ਸਰਕਾਰ/ਕੇਂਦਰੀ ਸਰਕਾਰ ਦੀ ਮਲਕੀਅਤ | 3,601 | 1,336 | 6,183 | 11,120 |
| (3) ਪੰਚਾਇਤ ਦੀ ਜ਼ਮੀਨ | 136 | 443 | 210 | 789 |
| (4) ਪ੍ਰਾਈਵੇਟ ਜ਼ਮੀਨ | 6,433 | 3,552 | 5,718 | 15,703 |
| (5) ਗੈਰ ਮੁਮਕਿਨ | 295 | -- | 1,255 | 1,550 |
| (6) 1997 ਵਿੱਚ ਅਲਾਟ ਕੀਤੀ ਨਿਕਾਸੀ ਜ਼ਮੀਨ | 47 | -- | 674 | 721 |

[ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ]

**ਅਨੁਲੱਗ-2**

ਪੰਜਾਬ ਰਾਜ ਦੇ ਜ਼ਿਲ੍ਹਾ ਗੁਰਦਾਸਪੁਰ, ਅਮ੍ਰਿਤਸਰ ਅਤੇ ਫਿਰੋਜ਼ਪੁਰ ਵਿੱਚ ਜਿਨ੍ਹਾਂ ਕਿਸਾਨਾਂ ਦੀ ਜ਼ਮੀਨ ਅੰਤਰਰਾਸ਼ਟਰੀ ਸੀਮਾ ਅਤੇ ਕੰਡਿਆਲੀ ਤਾਰ ਵਿਚ ਪੈਂਦੀ ਹੈ, ਨੂੰ ਮੁਆਵਜ਼ੇ ਦੀ ਦਿੱਤੀ ਗਈ ਰਕਮ ਦਾ ਵੇਰਵਾ।

| ਸਾਲ | ਰਕਮ (ਰੁਪਏ ਵਿਚ) |
|---|---|
| 1999-2000 | 3,63,45,666 |
| 2000-2001 | 3,56,39,005 |
| 2001-2002 | 3,95,78,523 |

**ਸ਼੍ਰੀ ਹੰਸ ਰਾਜ ਜੋਸਨ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵੇਰਵਾ ਦਿੱਤਾ ਹੈ ਉਹ ਤਕਰੀਬਨ ਪੰਜਾਬ ਦੇ ਤਿੰਨ ਜ਼ਿਲ੍ਹਿਆਂ ਦਾ ਹੈ। ਜਿਹੜਾ ਇਲਾਕਾ ਕੰਡਿਆਲੀ ਤਾਰ ਤੋਂ ਬਾਹਰ ਰਹਿ ਜਾਂਦਾ ਹੈ ਕੀ ਉਸ ਬਾਰੇ ਪੰਜਾਬ ਸਰਕਾਰ ਦੀ ਕੋਈ ਸਕੀਮ ਇਹੋ ਜਿਹੀ ਹੈ, ਜਿਸ ਨਾਲ ਸਰਕਾਰ ਉਨ੍ਹਾਂ ਕਿਸਾਨਾਂ ਦੀ ਜ਼ਮੀਨ ਨੂੰ ਐਕੁਆਇਰ ਕਰ ਲਵੇ ਅਤੇ ਕਿਸਾਨਾਂ ਨੂੰ ਘਾਟਾ ਨਾ ਪਵੇ ? ਜ਼ਮੀਨ ਸਰਕਾਰ ਐਕੁਆਇਰ ਕਰੇ ਅਤੇ ਪੈਸਾ ਜ਼ਮੀਨ ਦੇ ਮੂਲ/ਜ਼ਿਮੀਂਦਾਰਾਂ ਨੂੰ ਮਿਲੇ। ਕਿਸਾਨਾਂ ਨੂੰ ਕਦੇ ਬੀ.ਐਸ.ਐਫ. ਵਾਲੇ ਜਾਣ ਦਿੰਦੇ ਹਨ ਅਤੇ ਕਦੇ ਰੋਕ ਦਿੰਦੇ ਹਨ। ਕਦੇ ਬੀ.ਐਸ.ਐਫ. ਵਾਲੇ ਉਨ੍ਹਾਂ ਨੂੰ ਆਉਣ ਨਹੀਂ ਦਿੰਦੇ ਅਤੇ ਫਿਰ ਕਦੇ ਦੋਬਾਰਾ ਜਾਣ ਨਹੀਂ ਦਿੰਦੇ। ਕੀ ਮੰਤਰੀ ਜੀ ਜ਼ਮੀਨ ਐਕੁਆਇਰ ਕਰਨ ਦਾ ਵਿਸ਼ਵਾਸ ਦਿਵਾਉਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜ਼ਮੀਨ ਐਕੁਆਇਰ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਹਿਬ, ਪਿਛਲੇ 3-4 ਸਾਲਾਂ ਤੋਂ ਲਗਾਤਾਰ ਉਨ੍ਹਾਂ ਨੂੰ ਕੰਪਨਸੇਸ਼ਨ ਦਿਤਾ ਜਾ ਰਿਹਾ ਹੈ। ਉਥੇ ਯੁੱਧ ਵਰਗੀ ਸਥਿਤੀ ਹੈ। ਕੀ ਇਸ ਸਾਲ ਵੀ ਸਰਕਾਰ ਉਨ੍ਹਾਂ ਨੂੰ ਕੰਪਨਸੇਸ਼ਨ ਦੇਵੇਗੀ। ਜ਼ਿਮੀਂਦਾਰ ਨਾ ਕਣਕ ਦੀ ਕਾਸ਼ਤ ਕਰ ਸਕਦੇ ਹਨ ਅਤੇ ਨਾ ਝੋਨੇ ਦੀ ਪਲਾਂਟੇਸ਼ਨ ਵਾਸਤੇ ਬੀ.ਐਸ.ਐਫ. ਜਾਂ ਮਿਲਟਰੀ ਵਾਲੇ ਉਨ੍ਹਾਂ ਨੂੰ ਇਜ਼ਾਜ਼ਤ ਦੇ ਰਹੇ ਹਨ। ਜਿਸ ਤਰੀਕੇ ਦੇ ਨਾਲ ਪੁਰਾਣੇ ਸਮੇਂ ਵਿਚ ਉਨ੍ਹਾਂ ਨੂੰ ਕੰਪਨਸੇਸ਼ਨ ਦਿਤਾ ਜਾਂਦਾ ਸੀ ਕੀ ਸਰਕਾਰ ਵਲੋਂ ਹੁਣ ਵੀ ਉਸੇ ਤਰ੍ਹਾਂ ਕੰਪਨਸੇਸ਼ਨ ਦਿੱਤਾ ਜਾਵੇਗਾ ? ਅੱਜ ਸਮੇਂ ਦੇ ਮੁਤਾਬਿਕ ਉਨ੍ਹਾਂ ਨੂੰ ਕੰਪਨਸੇਸ਼ਨ ਦੇਣ ਦੀ ਲੋੜ ਹੈ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਸਾਲ 63 ਕਰੋੜ ਰੁਪਏ ਵਿਚੋਂ ਸੈਂਟਰਲ ਗੌਰਮਿੰਟ ਵਲੋਂ 19 ਕਰੋੜ 67 ਲੱਖ 69522 ਰੁਪਏ ਮਿਤੀ 6 ਜੂਨ, 2000 ਤੱਕ ਅਦਾਇਗੀ ਹੋ ਗਈ ਹੈ। ਬਾਕੀ ਰਹਿੰਦੀ ਰਕਮ ਥੋੜ੍ਹੇ ਦਿਨਾਂ ਵਿਚ ਦਿੱਤੀ ਜਾਵੇਗੀ।

------

**ਮੁਕੇਰੀਆਂ ਵਿਖੇ ਤਹਿਸੀਲ ਕੰਪਲੈਕਸ ਦੀ ਉਸਾਰੀ**

*74. **ਸ਼੍ਰੀ ਅਸ਼ੋਕ ਸ਼ਰਮਾ :** ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਕਿਸ ਤਰੀਕ ਨੂੰ ਅਪਗ੍ਰੇਡ ਕੀਤਾ ਗਿਆ ਸੀ;

(ਅ) ਕੀ ਮੁਕੇਰੀਆਂ ਵਿਖੇ ਕੋਈ ਤਹਿਸੀਲ ਕੰਪਲੈਕਸ ਬਣਾਇਆ ਗਿਆ ਹੈ; ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ;

(ੲ) ਕੀ ਸਰਕਾਰ ਮੁਕੇਰੀਆਂ ਵਿਖੇ ਤਹਿਸੀਲ ਕੰਪਲੈਕਸ ਬਣਾਉਣ ਦੀ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਕਿਸ ਥਾਂ ਤੇ ਬਣਾਇਆ ਜਾਵੇਗਾ ਅਤੇ ਇਸ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਅਤੇ ਕੰਮ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਮਰਜੀਤ ਸਿੰਘ ਸਮਰਾ** : (ੳ) ਸਬ ਤਹਿਸੀਲ ਮੁਕੇਰੀਆਂ ਨੂੰ ਮਿਤੀ 15 ਅਗਸਤ 1992 ਤੋਂ ਤਹਿਸੀਲ ਅਪਗ੍ਰੇਡ ਕੀਤਾ ਗਿਆ ਸੀ।

(ਅ) ਨਹੀਂ ਜੀ, ਭਾਵੇਂ ਜ਼ਮੀਨ ਦਾ ਪ੍ਰਬੰਧ ਕਰ ਲਿਆ ਗਿਆ ਹੈ, ਪ੍ਰੰਤੂ ਪੀ.ਡਬਲਿਊ.ਡੀ. (ਭ ਤੇ ਮ) ਵਿਭਾਗ ਵੱਲੋਂ, ਕੰਮ ਦੇ ਦਾਇਰੇ ਅਤੇ ਸਾਈਟ ਪਲਾਨ ਅੰਤਿਮ ਰੂਪ ਵਿੱਚ ਪ੍ਰਵਾਨ ਨਾ ਕਰਨ ਕਾਰਣ, ਉਸਾਰੀ ਦਾ ਕੰਮ ਸ਼ੁਰੂ ਨਹੀਂ ਹੋਇਆ ਹੈ।

(ੲ) ਹਾਂ ਜੀ, ਇਹ ਕੰਪਲੈਕਸ ਬਣਾਉਣ ਲਈ ਮੁਕੇਰੀਆਂ ਤਲਵਾੜਾ ਰੋਡ ਤੇ ਆਈ.ਟੀ.ਆਈ., ਮੁਕੇਰੀਆਂ ਦੇ ਨੇੜੇ ਪਿੰਡ ਬਾਘੋਵਾਲ ਵਿਖੇ ਜ਼ਮੀਨ ਦਾ ਪ੍ਰਬੰਧ ਕੀਤਾ ਗਿਆ ਹੈ। ਤਜਵੀਜ਼ਤ ਕੰਪਲੈਕਸ ਦਾ ਸਾਈਟ ਪਲਾਨ ਅੰਤਿਮ ਪ੍ਰਵਾਨਗੀ ਅਧੀਨ ਹੈ। ਜਿਵੇਂ ਅਤੇ ਜਦੋਂ ਹੀ ਫੰਡ ਉਪਲਬਧ ਹੁੰਦੇ ਹਨ, ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਸ਼੍ਰੀ ਅਸ਼ੋਕ ਸ਼ਰਮਾ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਤਹਿਸੀਲ ਮੁਕੇਰੀਆਂ ਨੂੰ ਅਪਗ੍ਰੇਡ ਕੀਤਾ ਗਿਆ ਸੀ, ਇਹ ਸਾਬਕਾ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਹੋਰਾਂ ਨੇ ਕੀਤਾ ਸੀ ਪਰ ਆਉਣ ਵਾਲੀ ਸਰਕਾਰ ਨੇ ਇਸ ਪ੍ਰਾਜੈਕਟ ਨੂੰ ਟੇਕ-ਅਪ ਨਹੀਂ ਕੀਤਾ। ਕੀ ਮੰਤਰੀ ਜੀ ਦੱਸਣਗੇ ਕਿ ਇਸ ਕੰਪਲੈਕਸ ਨੂੰ ਕਦੋਂ ਤੱਕ ਬਣਾ ਦਿੱਤਾ ਜਾਵੇਗਾ, ਕੋਈ ਟਾਈਮ ਲਿਮਿਟ ਦੱਸਣਗੇ ? ਇਸ ਦੇ ਨਾਲ ਲਗਦਾ ਹੀ ਸਬ-ਡਵੀਜ਼ਨ ਅਪਗ੍ਰੇਡ ਹੋਇਆ ਸੀ ਧਾਰ ਬਲਾਕ ਵਿਚ ਪਰ ਉਸ ਸਬ-ਡਵੀਜ਼ਨ ਵਿਚ ਵੀ ਕੋਈ ਬਿਲਡਿੰਗ ਜਾਂ ਕਿਸੇ ਪ੍ਰਕਾਰ ਦੀ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ ਜਿਥੋਂ ਰੀਅਲ ਸੈਂਸ ਵਿਚ ਉਹ ਸਬ-ਡਵੀਜ਼ਨ ਲੱਗੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਥੇ ਵੀ ਅਲੱਗ ਅਲੱਗ ਥਾਵਾਂ ਤੇ ਤਹਿਸੀਲ ਅਪਗ੍ਰੇਡ ਕੀਤੇ ਗਏ ਹਨ, ਉਨ੍ਹਾਂ ਦੀਆਂ ਬਿਲਡਿੰਗਾਂ ਵਾਸਤੇ ਕੋਈ ਪ੍ਰੋਵੀਜ਼ਨ ਕੀਤੀ ਗਈ ਹੈ ਜਾਂ ਨਹੀਂ ?

**ਰਾਜ ਮੰਤਰੀ** : ਇਹ ਧਾਰ ਬਲਾਕ ਦਾ ਸਵਾਲ ਵੱਖਰਾ ਦੇ ਦੇਣ। ਹਾਲੇ ਸਰਕਾਰ ਕੋਲ ਕੋਈ ਪੈਸੇ ਨਹੀਂ ਜਿਸ ਨਾਲ ਨਵੀਆਂ ਬਿਲਡਿੰਗਾਂ ਸ਼ੁਰੂ ਕੀਤੀਆਂ ਜਾ ਸਕਣ। ਸਪੀਕਰ ਸਾਹਿਬ, ਕਿਉਂਕਿ ਇਹ ਸਵਾਲ ਤੁਹਾਡੇ ਨਾਲ ਵੀ ਸਬੰਧ ਰੱਖਦਾ ਹੈ, ਮੁਕੇਰੀਆਂ ਲਈ ਨਵੀਂ ਬਿਲਡਿੰਗ ਲਈ, ਕੰਪਲੈਕਸ ਲਈ ਮਾਮਲਾ ਵਿਚਾਰ ਅਧੀਨ ਹੈ। ਇਸ ਵਾਸਤੇ 40 ਕਨਾਲ 2 ਮਰਲੇ ਜ਼ਮੀਨ ਦਾ ਪ੍ਰਬੰਧ ਕਰ ਲਿਆ ਗਿਆ ਹੈ ਅਤੇ ਇਹ ਜ਼ਮੀਨ ਬਾਘੋਵਾਲ ਪਿੰਡ ਵਿਚ ਹਦਬਸਤ 263 ਵਿਚ ਰੱਖੀ ਗਈ ਹੈ। ਇਸ ਦਾ ਇੰਤਕਾਲ ਵੀ ਮਾਲ ਵਿਭਾਗ ਵਲੋਂ ਮਿਤੀ 19 ਜੁਲਾਈ, 1999 ਨੂੰ ਮਨਜ਼ੂਰ ਕੀਤਾ ਜਾ ਚੁੱਕਾ ਹੈ। ਇਹ ਜ਼ਮੀਨ ਆਈ.ਟੀ.ਆਈ. ਨੇੜੇ ਸਥਿਤ ਹੈ। ਜਦੋਂ ਵੀ ਸਾਡੇ ਕੋਲ ਪੈਸੇ ਦਾ ਪ੍ਰਬੰਧ ਹੋ ਗਿਆ, ਇਹ ਤਹਿਸੀਲ ਦੀ ਬਿਲਡਿੰਗ ਜ਼ਰੂਰ ਬਣਾ ਦਿੱਤੀ ਜਾਵੇਗੀ।

**ਸ਼੍ਰੀ ਅਸ਼ੋਕ ਸ਼ਰਮਾ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਧਾਰ ਬਲਾਕ ਦੇ ਸਵਾਲ ਨੂੰ ਵੱਖ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੇਰਾ ਸਵਾਲ ਇਹ ਹੈ ਕਿ ਜਿਥੇ ਜਿਥੇ ਵੀ ਸਬ ਡਵੀਜ਼ਨ, ਤਹਿਸੀਲ ਅਪਗ੍ਰੇਡ ਹੋਏ ਹਨ, ਇਨਕਲੂਡਿੰਗ ਧਾਰ ਬਲਾਕ, ਉਨ੍ਹਾਂ ਜਗ੍ਹਾ ਤੇ ਬਿਲਡਿੰਗਜ਼ ਵਾਸਤੇ ਪੈਸੇ ਪ੍ਰੋਵਾਈਡ ਕੀਤੇ ਜਾ ਸਕਦੇ ਹਨ ਜਾਂ ਨਹੀ ?

**ਰਾਜ ਮੰਤਰੀ** : ਜੇ ਬਜਟ ਵਿਚ ਪ੍ਰੋਵੀਜ਼ਨ ਹੋਈ ਤਾਂ ਪੈਸਾ ਜ਼ਰੂਰ ਪ੍ਰੋਵਾਈਡ ਕਰ ਦਿੱਤਾ ਜਾਵੇਗਾ।

———

**ਚੌਕਸੀ ਵਿਭਾਗ ਦੁਆਰਾ ਭ੍ਰਿਸ਼ਟ ਅਫ਼ਸਰਾਂ ਨੂੰ ਪਕੜਨਾ**

*45. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਤੰਬਰ, 2001 ਦੇ ਮਹੀਨੇ ਦੇ ਦੌਰਾਨ ਚੌਕਸੀ ਵਿਭਾਗ ਦੁਆਰਾ ਪੰਜਾਬ ਸਰਕਾਰ ਦੇ ਗ੍ਰਿਫਤਾਰ ਕੀਤੇ ਗਏ ਗਜ਼ਟਿਡ/ਨਾਨ-ਗਜ਼ਟਿਡ ਅਫ਼ਸਰਾਂ ਦੀ ਗਿਣਤੀ ਅਤੇ ਨਾਂ ਕੀ-ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਅਫ਼ਸਰਾਂ ਵਿਚੋਂ ਕਿਸੇ ਅਫ਼ਸਰ ਨੂੰ ਸਜਾ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : (ੳ) ਮਾਹ ਸਤੰਬਰ, 2001 ਦੌਰਾਨ ਚੌਕਸੀ ਵਿਭਾਗ ਦੁਆਰਾ ਪੰਜਾਬ ਸਰਕਾਰ ਦੇ ਕੁੱਲ 13 ਅਧਿਕਾਰੀ/ਕਰਮਚਾਰੀ ਹੇਠ ਲਿਖੇ ਮੁਤਾਬਿਕ ਗ੍ਰਿਫਤਾਰ ਕੀਤੇ ਗਏ :-

| | | |
|---|---|---|
| ਗਜ਼ਟੀ ਅਧਿਕਾਰੀ | = | 04 |
| ਅਗਜ਼ਟੀ ਅਧਿਕਾਰੀ | = | 09 |
| ਕੁੱਲ | = | 13 |

ਇਨ੍ਹਾਂ 13 ਅਧਿਕਾਰੀਆਂ/ਕਰਮਚਾਰੀਆਂ ਦੀ ਸੂਚੀ ਅਨੁਲੱਗ 'ੳ' ਵਜੋਂ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਭਾਗ ੳ ਵਿੱਚ ਵਰਣਿਤ ਅਫ਼ਸਰਾਂ ਵਿਚੋਂ ਕਿਸੇ ਅਫ਼ਸਰ ਨੂੰ ਸਜ਼ਾ ਨਹੀਂ ਦਿੱਤੀ ਗਈ ਹੈ ਅਤੇ ਇਹ ਮਾਮਲੇ ਸਬੰਧਤ ਅਦਾਲਤਾਂ ਵਿੱਚ ਲੰਬਿਤ ਪਏ ਹਨ।

**ਅਨੁਲੱਗ 'ੳ'**

ਮਾਹ ਸਤੰਬਰ, 2001 ਦੌਰਾਨ ਚੌਕਸੀ ਵਿਭਾਗ ਦੁਆਰਾ ਪੰਜਾਬ ਸਰਕਾਰ ਦੇ ਕੁੱਲ 13 ਅਧਿਕਾਰੀ/ਕਰਮਚਾਰੀ ਗ੍ਰਿਫਤਾਰ ਕੀਤੇ, ਨਾਵਾਂ ਦਾ ਵੇਰਵਾ ਹੇਠ ਅਨੁਸਾਰ ਹੈ :—

| <u>ਗਜ਼ਟੀ ਅਫ਼ਸਰ</u> ਲੜੀ ਨੰ: | <u>ਨਾਮ ਅਤੇ ਅਹੁਦਾ</u> |
|---|---|
| 1. | ਮੁਹੰਮਦ ਇਕਬਾਲ ਸਿੰਘ, ਡੀ.ਡੀ.ਪੀ.ਓ., ਫਿਰੋਜ਼ਪੁਰ। |
| 2. | ਡਾ: ਪੁਸ਼ਪਿੰਦਰ ਕੁਮਾਰ, ਐਮ.ਓ. ਰੂਰਲ, ਭਿੱਖੀ। |
| 3. | ਸ਼੍ਰੀ ਅਸ਼ੋਕ ਕੁਮਾਰ, ਅਡੀਸ਼ਨਲ ਸਹਾਇਕ ਇੰਜੀਨੀਅਰ ਸਬ-ਡਵੀਜ਼ਨ ਭੋਗਪੁਰ, ਜ਼ਿਲ੍ਹਾ ਜਲੰਧਰ। |
| 4. | ਸ਼੍ਰੀ ਅਜੇ ਸਿੰਗਲਾ, ਡਰੱਗ ਇੰਸਪੈਕਟਰ, ਲੁਧਿਆਣਾ। |

**ਅਗਜ਼ਟੀ ਕਰਮਚਾਰੀ** <u>ਨਾਮ ਅਤੇ ਅਹੁਦਾ</u>

ਲੜੀ ਨੰ:

| | |
|---|---|
| 1. | ਲਖਵਿੰਦਰ ਸਿੰਘ, ਪਟਵਾਰੀ, ਹਲਕਾ ਚੱਕ ਭਾਗੂ, ਜ਼ਿਲ੍ਹਾ ਹੁਸ਼ਿਆਰਪੁਰ। |
| 2. | ਸੁਸ਼ੀਲ ਕੁਮਾਰ, ਰਜਿਸਟਰੀ ਕਲਰਕ, ਤਹਿਸੀਲ ਬਟਾਲਾ ਅਤੇ ਮਦਨ ਮੋਹਣ ਵਸੀਕਾ ਨਵੀਸ। |
| 3. | ਹਰਜਿੰਦਰ ਸਿੰਘ, ਪਟਵਾਰੀ, ਸਬ-ਤਹਿਸੀਲ ਦੂੱਧਣ-ਸਾਧਾ। |
| 4. | ਜਤਿੰਦਰ ਸਿੰਘ, ਰਿਕਾਰਡ ਕੀਪਰ, ਕੋਰਟ ਬਰਨਾਲਾ, ਸੈਸ਼ਨ ਜੱਜ, ਸੰਗਰੂਰ। |
| 5. | ਐਸ.ਆਈ. ਕਮਲਦੇਵ ਨੰ: 191, ਪੀ.ਆਰ.ਈ.ਓ. ਵਿੰਗ, ਲੁਧਿਆਣਾ। |
| 6. | ਸੇਵਾ ਸਿੰਘ, ਸਟੈਨੋ, ਦਫ਼ਤਰ ਡੀ.ਐਫ.ਓ., ਲੁਧਿਆਣਾ। |
| 7. | ਸ਼੍ਰੀਮਤੀ ਸਲੋਚਨਾ ਦੇਵੀ, ਕਲਰਕ, ਦਫ਼ਤਰ ਤਹਿਸੀਲ ਬਠਿੰਡਾ। |
| 8. | ਰੂਪ ਲਾਲ, ਪਟਵਾਰੀ, ਮੋਗਾ। |
| 9. | ਐਸ.ਆਈ. ਬਹਾਦਰ ਸਿੰਘ, ਵਧੀਕ ਐਸ.ਐਚ.ਓ. ਸੁਹਾਣਾ, ਜ਼ਿਲ੍ਹਾ ਰੋਪੜ। |

**ਇਕ ਆਵਾਜ਼** : ਸਪੀਕਰ ਸਾਹਿਬ, 3.00 ਵੱਜ ਗਏ ਹਨ।

**ਸ਼੍ਰੀ ਸਪੀਕਰ** : ਆਬੀਚੁਅਰੀ ਰੈਫਰੈਂਸਿਜ਼ ਨੇ 12 ਮਿੰਟ ਲੈ ਲਏ ਸੀ। ਕੁਐਸਚਨ ਆਵਰ ਲਈ ਇਕ ਘੰਟੇ ਦਾ ਸਮਾਂ ਹੁੰਦਾ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਨਰੇਬਲ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਬਲਕਿ ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, ਹਾਲਾਂਕਿ ਇਨ੍ਹਾਂ ਦੁਆਰਾ ਦਿੱਤੇ ਗਏ ਅਧੂਰੇ ਜਵਾਬ ਦਾ ਮੈਨੂੰ ਅਫ਼ਸੋਸ ਹੈ, ਇਨ੍ਹਾਂ ਨੇ 4 ਗਜ਼ਟਿਡ ਅਫ਼ਸਰਾਂ ਦੇ ਨਾਂ ਲਏ ਹਨ। ਉਨ੍ਹਾਂ ਤੋਂ ਬਿਨਾਂ 4 ਵੱਡੇ ਅਫ਼ਸਰ ਹੋਰ ਹਨ ਜਿਨ੍ਹਾਂ ਦੇ ਮੈਂ ਨਾਂ ਨਹੀਂ ਲੈਣਾ ਚਾਹੁੰਦਾ ਪਰ ਜੇ ਲੋੜ ਹੋਈ ਤਾਂ ਮੈਂ ਹਾਊਸ ਦੀ ਮੇਜ਼ ਤੇ ਰੱਖ ਦੇਵਾਂਗਾ, ਉਹ 4 ਵੱਡੇ ਅਫ਼ਸਰ ਹਨ, ਇਕ ਏ.ਟੀ.ਸੀ., ਇਕ ਐਕਸਾਈਜ਼ ਐਂਡ ਟੈਕਸੇਸ਼ਨ ਅਫ਼ਸਰ, ਇਕ ਸੀਨੀਅਰ ਡਾਕਟਰ ਅਤੇ ਇਕ ਡੀ.ਜੀ.ਐਮ. ਮੰਡੀ ਬੋਰਡ। ਉਨ੍ਹਾਂ ਦੇ ਨਾਂ ਇਸ ਲਿਸਟ ਵਿਚ ਨਹੀਂ ਆਏ। ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਇਕ ਅਜਿਹਾ ਅਫ਼ਸਰ ਵੀ ਹੈ, ਏ.ਟੀ.ਸੀ., ਨਵਾਂਸ਼ਹਿਰ ਜਿਹੜਾ ਪਹਿਲਾਂ ਲੱਗਾ ਹੋਇਆ ਸੀ ਤੇ ਹੁਣ ਉਹ ਅੰਮ੍ਰਿਤਸਰ ਵਿਚ ਏ.ਟੀ.ਸੀ. ਲੱਗਾ ਹੋਇਆ ਹੈ, ਕੀ ਇਹ ਕੁਰੱਪਸ਼ਨ ਨੂੰ ਬੜ੍ਹਾਵਾ ਦੇਣ ਦੇ ਬਰਾਬਰ ਗੱਲ ਨਹੀਂ ? ਇਨ੍ਹਾਂ ਅਫ਼ਸਰਾਂ ਦੇ ਖਿਲਾਫ ਐਕਸ਼ਨ ਕਿਉਂ ਨਹੀਂ ਲਿਆ ਗਿਆ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਇਨਫਰਮੇਸ਼ਨ ਦੇ ਮੁਤਾਬਿਕ 4 ਗਜ਼ਟਿਡ ਅਫ਼ਸਰ ਹਨ, ਜਿਨ੍ਹਾਂ ਦੇ ਨਾਂ ਇਨ੍ਹਾਂ ਕੋਲ ਪਏ ਹਨ। ਬਾਕੀ ਦੇ 9 ਨਾਨ-ਗਜ਼ਟਿਡ ਆਫੀਸ਼ੀਅਲਜ਼ ਹਨ। ਅਗਰ ਕੋਈ ਮੈਂਬਰ ਸਾਹਿਬ ਦੇ ਕੋਲ ਹੋਰ ਨਾਂ ਹਨ, ਅਸੀਂ ਚੈਕ ਕਰਵਾਵਾਂਗੇ ਅਤੇ ਮੈਂ ਦੋਬਾਰਾ ਜਵਾਬ ਦੇਵਾਂਗਾ ਅਗਰ ਇਹੋ ਜਿਹੀ ਕੋਈ ਗੱਲ ਹੈ।

---

**ਵੱਖ-ਵੱਖ ਸਰਕਾਰੀ ਅਦਾਰਿਆਂ ਵਿਰੁੱਧ ਬਿਜਲੀ ਦੇ ਬਕਾਏ**

***99. ਸਰਦਾਰ ਗੁਰਜੰਟ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵੱਖ-ਵੱਖ ਸਰਕਾਰੀ ਮਹਿਕਮਿਆਂ/ਸਰਕਾਰੀ ਕਾਰੋਬਾਰ ਅਦਾਰਿਆਂ ਵਿਰੁੱਧ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਸਪਲਾਈ ਕੀਤੀ ਗਈ ਬਿਜਲੀ ਦੀ ਬਕਾਇਆ ਰਾਸ਼ੀ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਰਕਾਰੀ ਮਹਿਕਮਿਆਂ/ਸਰਕਾਰੀ ਕਾਰੋਬਾਰ ਅਦਾਰਿਆਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੇ ਬਿਜਲੀ ਦੇ ਕੁਨੈਕਸ਼ਨ, ਬਕਾਇਆਂ ਦੀ ਅਦਾਇਗੀ ਨਾ ਕਰਨ ਕਰਕੇ ਕੱਟ ਦਿੱਤੇ ਗਏ ਹਨ ਅਤੇ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਬਕਾਇਆਂ ਰਹਿੰਦੀ ਰਾਸ਼ੀ ਨੂੰ ਵਸੂਲ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ।

**ਕੈਪਟਨ ਅਮਰਿੰਦਰ ਸਿੰਘ** : (ੳ) ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਬਿਜਲੀ ਦੀ ਸਪਲਾਈ ਕਾਰਨ ਅੱਜ ਤੱਕ ਵੱਖ-ਵੱਖ ਰਾਜ/ਕੇਂਦਰੀ ਮਹਿਕਮਿਆਂ/ਸਰਕਾਰੀ ਕਾਰੋਬਾਰ ਅਦਾਰਿਆਂ ਸਥਾਨਕ ਸਰਕਾਰ ਵਿਰੁੱਧ ਬਕਾਇਆ ਰਾਸ਼ੀ 3268.42 ਲੱਖ ਰੁਪਏ ਖੜ੍ਹੀ ਹੈ ਜਿਸ ਦਾ ਵੇਰਵਾ ਅਨੁਲੱਗ 'ੳ' ਤੇ ਦਿੱਤਾ ਗਿਆ ਹੈ।

(ਅ) ਰਿਕਵਰੀ ਸਬੰਧੀ ਵੱਖ-ਵੱਖ ਵਿਭਾਗਾਂ ਦੇ ਮੁਖੀਆਂ ਨਾਲ ਮਾਮਲਾ ਉਠਾਇਆ ਗਿਆ ਹੈ ਪਰ ਅਜੇ ਤੱਕ ਕਿਸੇ ਵੀ ਸੰਸਥਾ ਦਾ ਕੁਨੈਕਸ਼ਨ ਨਹੀਂ ਕੱਟਿਆ ਗਿਆ।

ਪੰਜਾਬ ਰਾਜ ਬਿਜਲੀ ਬੋਰਡ ਦੇ 32 ਕਰੋੜ 68 ਲੱਖ ਰੁਪਏ ਦੇ ਬਿਲ ਵੱਖ-ਵੱਖ ਮਹਿਕਮਿਆਂ ਦੇ ਪੈਂਡਿੰਗ ਹਨ। ਇਨ੍ਹਾਂ ਵਿਚ ਸਟੇਟ ਦੇ ਮਹਿਕਮੇ, ਕੇਂਦਰ ਦੇ ਮਹਿਕਮੇ ਅਤੇ ਪਬਲਿਕ ਸੈਕਟਰ ਅੰਡਰਟੇਕਿੰਗਜ਼, ਕਾਰਪੋਰੇਸ਼ਨਜ਼/ਬੋਰਡਜ਼ ਵਗੈਰਾ ਸ਼ਾਮਲ ਹਨ। ਇਨ੍ਹਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ। ਜਿਥੋਂ ਤੱਕ ਇਹ ਪੈਸੇ ਵਾਪਸ ਲੈਣ ਦੀ ਗੱਲ ਹੈ, ਹਾਲੇ ਤੱਕ ਇਹ ਡਿਊਜ਼ ਵਸੂਲ ਨਹੀਂ ਹੋਏ। ਅਸੀਂ ਇਨ੍ਹਾਂ ਮਹਿਕਮਿਆਂ ਦੇ ਹੈਡਜ਼ ਨੂੰ ਲਿਖਿਆ ਹੋਇਆ ਹੈ। ਅਗਰ ਉਹ ਫਿਰ ਵੀ ਇਹ ਡਿਊਜ਼ ਨਹੀਂ ਦੇਣਗੇ ਤਾਂ ਫਿਰ ਸਾਡੇ ਕੋਲ ਹੋਰ ਕੋਈ ਚਾਰਾ ਨਹੀਂ ਹੋਵੇਗਾ ਅਤੇ ਅਸੀਂ ਐਫ.ਡੀ. ਨੂੰ ਕਹਿ ਕੇ ਉਨ੍ਹਾਂ ਦੇ ਬਜਟ ਵਿਚੋਂ ਇਹ ਬਕਾਇਆ ਵਸੂਲ ਕਰਾਂਗੇ।

**ਅਨੁਲੱਗ 'ੳ'**

| ਲੜੀ ਨੰ: | ਮਹਿਕਮੇ ਦਾ ਨਾਂ | ਰਕਮ (ਲੱਖਾਂ ਵਿੱਚ) |
|---|---|---|
| 1. | ਰਣਜੀਤ ਸਾਗਰ ਡੈਮ | 1341.84 |
| 2. | ਸਿੰਚਾਈ ਵਿਭਾਗ | 91.61 |
| 3. | ਲੋਕ ਨਿਰਮਾਣ ਵਿਭਾਗ/ਜਨ ਸਿਹਤ ਵਿਭਾਗ | 547.22 |
| 4. | ਸਿਹਤ ਵਿਭਾਗ | 259.51 |
| 5. | ਜ਼ਿਲ੍ਹਾ ਪ੍ਰਸ਼ਾਸਨ | 75.91 |

| ਲੜੀ ਨੰ: | ਮਹਿਕਮੇ ਦਾ ਨਾਂ | ਰਕਮ (ਲੱਖਾਂ ਵਿੱਚ) |
|---|---|---|
| 6. | ਪੰਜਾਬ ਪੁਲਿਸ ਵਿਭਾਗ | 164.29 |
| 7. | ਡਿਫੈਂਸ (ਸੁਰੱਖਿਆ ਵਿਭਾਗ) | 41.37 |
| 8. | ਸਿੱਖਿਆ ਵਿਭਾਗ | 14.83 |
| 9. | ਟੈਲੀਕਾਮ | 2.3 |
| 10. | ਬਾਰਡਰ ਸਕਿਉਰਟੀ ਫੋਰਸ | 100.78 |
| 11. | ਸਥਾਨਕ ਸਰਕਾਰ | 109.11 |
| 12. | ਪੰਚਾਇਤ ਵਿਭਾਗ | 6.39 |
| 13. | ਖੇਡ ਵਿਭਾਗ (ਸਪੋਰਟਸ ਵਿਭਾਗ) | 1.0 |
| 14. | ਜ਼ਿਲ੍ਹਾ ਕਚਹਿਰੀਆਂ | 22.71 |
| 15. | ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ | 145.88 |
| 16 | ਰੇਲਵੇ | 319.91 |
| 17. | ਪੰਜਾਬ ਅਰਬਨ ਡਿਵੈਲਪਮੈਂਟ ਅਥਾਰਟੀ | 5.5 |
| 18. | ਬਾਗਬਾਨੀ ਵਿਭਾਗ | 0.09 |
| 19. | ਜੰਗਲਾਤ ਵਿਭਾਗ | 2.74 |
| 20. | ਖੇਤੀਬਾੜੀ ਵਿਭਾਗ | 12.18 |
| 21. | ਕਾਰਪੋਰੇਸ਼ਨ | 1.77 |
| 22. | ਸੈਂਟਰਲ ਸਰਕਾਰ | 1.48 |
| | ਕੁੱਲ ਜੋੜ | 3268.42 |

**ਸਰਦਾਰ ਗੁਰਜੰਟ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਬਿਲ ਹਨ, ਇਹ ਕਿੰਨੇ ਚਿਰ ਤੋਂ ਬਕਾਇਆ ਪਏ ਹਨ ਅਤੇ ਕੀ ਸਰਕਾਰ ਨੇ ਸਬੰਧਤ ਮਹਿਕਮਿਆਂ ਨੂੰ ਡੀ.ਓ. ਲਿਖਿਆ ਹੈ ਅਤੇ ਜੇਕਰ ਲਿਖਿਆ ਹੈ ਤਾਂ ਕਿਹੜੀ ਤਰੀਕ ਨੂੰ ? ਇਸ ਤੋਂ ਇਲਾਵਾ ਮੈਂ ਇਹ ਵੀ ਜਾਨਣਾ ਚਾਹੁੰਦਾ ਹਾਂ ਕਿ ਕੀ ਸਾਡੇ ਪੈਮਾਨੇ ਵੱਖ-ਵੱਖ ਹਨ ? ਜੇਕਰ ਇਕ ਸਾਧਾਰਣ ਵਿਅਕਤੀ ਬਿਲ ਨਹੀਂ ਭਰਦਾ ਤਾਂ ਉਸ ਦਾ ਕੁਨੈਕਸ਼ਨ ਕੱਟ ਦਿੱਤਾ ਜਾਂਦਾ ਹੈ ਜਦ ਕਿ ਇਸ ਕੇਸ ਵਿਚ ਵੱਖ-ਵੱਖ ਅਦਾਰਿਆਂ ਵੱਲ ਕਰੋੜਾਂ ਰੁਪਏ ਦੇ ਬਕਾਏ ਖੜ੍ਹੇ ਹਨ, ਫਿਰ ਵੀ ਉਨ੍ਹਾਂ ਦੇ ਕੁਨੈਕਸ਼ਨ ਨਹੀਂ ਕੱਟੇ ਗਏ ? ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਕੁਨੈਕਸ਼ਨ ਕਿਉਂ ਨਹੀਂ ਕੱਟੇ ਗਏ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਦੇ ਵਿਚ ਕਈ ਮਹਿਕਮੇ ਹਨ ਜਿਨ੍ਹਾਂ ਵੱਲ ਬਕਾਏ ਪੈਂਡਿੰਗ ਹਨ। ਉਨ੍ਹਾਂ ਵਿਚ ਇਕ ਤਾਂ ਸਾਡਾ ਰਣਜੀਤ ਸਾਗਰ ਡੈਮ ਹੀ ਹੈ। ਇਸ ਦੇ ਵੱਲ 13 ਕਰੋੜ ਰੁਪਿਆ ਪੈਂਡਿੰਗ ਹੈ। ਐਸੀ ਗੱਲ ਨਹੀਂ ਹੈ ਕਿ ਅਸੀਂ ਇਹ ਵਸੂਲੀ ਕਰਨੀ ਨਹੀਂ ਚਾਹੁੰਦੇ ਅਸੀਂ ਤਾਂ ਪਹਿਲਾਂ ਹੀ ਇਨ੍ਹਾਂ ਮਹਿਕਮਿਆਂ ਦੇ ਹੈਡਜ਼ ਨੂੰ ਲਿਖਿਆ ਹੋਇਆ ਹੈ। ਅਗਰ ਉਹ ਤਸੱਲੀਬਖਸ਼ ਜਵਾਬ ਨਹੀਂ ਦੇਣਗੇ ਤਾਂ ਅਸੀਂ ਫਿਰ ਐਫ.ਡੀ. ਨੂੰ ਲਿਖਾਂਗੇ ਅਤੇ ਉਨ੍ਹਾਂ ਦੇ ਬਜਟ ਵਿਚੋਂ ਕੱਟ ਲਾ ਕੇ ਉਹ ਪੈਸਾ ਵਸੂਲ ਕਰਾਂਗੇ ਅਤੇ ਵਾਪਸ ਬਿਜਲੀ ਬੋਰਡ ਨੂੰ ਦਿਵਾਵਾਂਗੇ।

---

**ਜੇ.ਸੀ.ਬੀ. ਮਸ਼ੀਨਾਂ ਦੀ ਖਰੀਦ**

***98. ਸਰਦਾਰ ਗੁਰਜੰਟ ਸਿੰਘ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਦੁਆਰਾ ਸਾਲ 1999 ਤੋਂ 2001 ਤੱਕ ਦੇ ਸਮੇਂ ਦੇ ਦੌਰਾਨ ਖਰੀਦੀਆਂ ਗਈਆਂ ਜੇ.ਸੀ.ਬੀ ਮਸ਼ੀਨਾਂ ਦੀ ਕੁੱਲ ਗਿਣਤੀ ਅਤੇ ਇਨ੍ਹਾਂ ਦੀ ਕੁੱਲ ਕੀਮਤ ਕਿੰਨੀ ਹੈ;

(ਅ) ਕੀ ਉਪਰੋਕਤ ਮਸ਼ੀਨਾਂ ਖਰੀਦਣ ਲਈ ਕੋਈ ਖੁੱਲ੍ਹੇ ਟੈਂਡਰ ਮੰਗੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਫਰਮਾਂ/ਕੰਪਨੀਆਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਤੋਂ ਟੈਂਡਰ ਪ੍ਰਾਪਤ ਹੋਏ ਸਨ ਅਤੇ ਹਰ ਇੱਕ ਫਰਮ/ਕੰਪਨੀ ਦੁਆਰਾ ਪੇਸ਼ ਕੀਤੀ ਗਈ ਕੀਮਤ ਦੇ ਵੇਰਵੇ ਕੀ ਹਨ;

(ੲ) ਕੀ ਸਰਕਾਰ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਮਸ਼ੀਨਾਂ ਖਰੀਦਣ ਸਬੰਧੀ ਹੋਈਆਂ ਬੇਕਾਇਦਗੀਆਂ ਬਾਰੇ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਵੇਰਵੇ ਕੀ ਹਨ ਅਤੇ ਸਰਕਾਰ ਦੁਆਰਾ ਇਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** (ੳ) ਹਾਂ ਜੀ। ਸਾਲ 2001 ਵਿੱਚ 103 ਜੇ.ਸੀ.ਬੀ. ਮਸ਼ੀਨਾਂ ਖਰੀਦੀਆਂ ਗਈਆਂ ਸਨ, ਜਿਨ੍ਹਾਂ ਦੀ ਕੁੱਲ ਕੀਮਤ 13,71,75,086 ਰੁਪਏ ਸੀ।

(ਅ) ਹਾਂ ਜੀ। ਫਰਮਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ :—

| | | ਕੀਮਤ |
|---|---|---|
| (i) | ਐਲ.ਈ.ਟੀ., ਕੇਅਰ ਇਕਿਉਪਮੈਂਟ ਲਿਮਿਟਿਡ-32, ਸੈਕਟਰ 26-ਡੀ, ਮਧਿਆ ਮਾਰਗ, ਚੰਡੀਗੜ੍ਹ | 13,73,500 ਪ੍ਰਤੀ ਮਸ਼ੀਨ |
| (ii) | ਐਸਕੋਰਟ ਜੇ.ਸੀ.ਬੀ. ਲਿਮਿਟਡ, ਐਸ.ਸੀ.ਓ. ਨੰ: 198-200, ਸੈਕਟਰ 34-ਡੀ, ਚੰਡੀਗੜ੍ਹ | 13,24,962 ਪ੍ਰਤੀ ਮਸ਼ੀਨ |

(ੲ) ਨਹੀਂ ਜੀ। ਵਿਜੀਲੈਂਸ ਬਿਊਰੋ, ਚੰਡੀਗੜ੍ਹ ਵਿੱਚ ਮੁਕੱਦਮਾ ਨੰ: 11, ਮਿਤੀ 16 ਮਈ, 2002, ਆਈ.ਪੀ.ਸੀ. ਅਤੇ ਐਂਟੀਕੁਰੱਪਸ਼ਨ ਦੀਆਂ ਧਾਰਾਵਾਂ ਅਧੀਨ ਦਰਜ ਕੀਤਾ ਗਿਆ ਹੈ। ਮਸ਼ੀਨਾਂ ਦੀ ਖਰੀਦ ਨਾਲ ਸਬੰਧਤ ਸਾਰਾ ਰਿਕਾਰਡ ਇਸ ਸਮੇਂ ਵਿਜੀਲੈਂਸ ਬਿਊਰੋ ਦੇ ਕਬਜ਼ੇ ਵਿੱਚ ਹੈ। ਇਸ ਦਾ ਅੰਤਮ ਫੈਸਲਾ ਹੋਣ ਉਪਰੰਤ ਦੋਸ਼ੀਆਂ ਵਿਰੁੱਧ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਗੁਰਜੰਟ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਦੋ ਮਸ਼ੀਨਾਂ ਖਰੀਦੀਆਂ ਗਈਆਂ ਸਨ, ਇਨ੍ਹਾਂ ਦੀ ਕੀਮਤ ਵਿਚ ਕੋਈ 50 ਲੱਖ ਰੁਪਏ ਦਾ ਫਰਕ ਹੈ, ਭਾਵ ਇਕ ਮਸ਼ੀਨ ਦੂਸਰੀ ਮਸ਼ੀਨ ਤੋਂ 50 ਲੱਖ ਰੁਪਏ ਮਹਿੰਗੀ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਘੱਟ ਰੇਟ ਤੇ ਨਹੀਂ ਸੀ ਖਰੀਦੀ ਜਾ ਸਕਦੀ ? ਫਿਰ ਇਨ੍ਹਾਂ ਮਸ਼ੀਨਾਂ ਦੇ ਡਰਾਈਵਰ ਵੀ ਉਪਲਬਧ ਨਹੀਂ ਹਨ। ਇਸ ਤੋਂ ਇਲਾਵਾ ਜਿਹੜਾ ਇਹ ਦੱਸਿਆ ਗਿਆ ਹੈ ਕਿ ਚੌਕਸੀ ਵਿਭਾਗ ਵਿਚ ਕੇਸ ਚੱਲ ਰਿਹਾ ਹੈ, ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਇਸ ਸਬੰਧੀ ਕੋਈ ਸ਼ਿਕਾਇਤ ਆਈ ਸੀ ਜਾਂ ਚੌਕਸੀ ਵਿਭਾਗ ਨੇ ਆਪਣੇ ਆਪ ਹੀ ਇਹ ਕੇਸ ਦਰਜ ਕੀਤਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਤਾਂ ਲੋਕਾਂ ਨੂੰ ਵੀ ਸਾਰਾ ਕੁਝ ਪਤਾ ਹੀ ਸੀ ਕਿਉਂਕਿ ਇਸ ਦੇ ਬਾਰੇ ਬਹੁਤ ਰੌਲਾ ਪਿਆ ਹੋਇਆ ਸੀ। ਚੌਕਸੀ ਵਿਭਾਗ ਕੋਲ ਜ਼ਰੂਰ ਕੋਈ ਸ਼ਿਕਾਇਤ ਆਈ ਹੋਵੇਗੀ, ਇਸ ਦੇ ਬਾਰੇ ਪੂਰੀ ਤਰ੍ਹਾਂ ਤਾਂ ਉਹ ਹੀ ਦੱਸ ਸਕਦੇ ਹਨ। ਜਿਥੋਂ ਤੱਕ ਕੀਮਤ ਦੇ ਫਰਕ ਦਾ ਸਵਾਲ ਹੈ, ਜਿਹੜਾ ਲੌਐਸਟ ਟੈਂਡਰ ਸੀ, ਉਹ ਹੀ ਐਕਸੈਪਟ ਕੀਤਾ ਗਿਆ ਸੀ।

**ਸਰਦਾਰ ਸੁਖਦਰਸ਼ਨ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਇਹ ਮਸ਼ੀਨਾਂ ਖਰੀਦੀਆਂ ਗਈਆਂ ਹਨ, ਉਦੋਂ ਤੋਂ ਹੁਣ ਤੱਕ ਇਨ੍ਹਾਂ ਨੇ ਕੀ ਕੋਈ ਕੰਮ ਵੀ ਕੀਤਾ ਹੈ ਜਾਂ ਕੋਈ ਕਮਾਈ ਵੀ ਕੀਤੀ ਹੈ ?

**ਮੰਤਰੀ :** ਸਪੀਕਰ ਸਾਹਿਬ, ਅਜੇ ਤੱਕ ਤਾਂ ਇਹ ਮਸ਼ੀਨਾਂ ਜ਼ਿਲ੍ਹਾ ਪ੍ਰੀਸ਼ਦ ਦੇ ਦਫ਼ਤਰ ਦਾ ਸ਼ਿੰਗਾਰ ਹੀ ਬਣੀਆਂ ਹੋਈਆਂ ਹਨ। ਇਹ ਕਦੋਂ ਕੰਮ ਕਰਨਗੀਆਂ ਅਤੇ ਕਮਾਈ ਕਰਨਗੀਆਂ, ਇਸ ਦਾ ਫੈਸਲਾ ਤਾਂ ਕਿਸਮਤ ਹੀ ਕਰੇਗੀ।

**ਸ਼੍ਰੀ ਸਪੀਕਰ :** ਇਸ ਦੇ ਵਾਸਤੇ ਮੈਂਬਰ ਸਾਹਿਬ ਵੱਖਰਾ ਕੁਐਸਚਨ ਕਰ ਦੇਣ, ਮੰਤਰੀ ਸਾਹਿਬ ਜਵਾਬ ਦੇ ਦੇਣਗੇ। ਅਗਲਾ ਸਵਾਲ।

---

**ਸੀ.ਡੀ. 2.35 ਸਕੀਮ ਅਧੀਨ ਫੰਡਜ਼ ਦੀ ਵਰਤੋਂ ਤੇ ਰੋਕ**

***119. ਸਰਦਾਰ ਸੁਰਜੀਤ ਸਿੰਘ ਰੱਖੜਾ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਸਾਲ 2001-2002 ਦੌਰਾਨ ਪ੍ਰਵਾਸੀ ਭਾਰਤੀਆਂ (ਐਨ.ਆਰ.ਆਈਜ਼) ਦੇ ਸਹਿਯੋਗ ਨਾਲ ਚਲਾਈ ਜਾ ਰਹੀ ਸਕੀਮ ਸੀ.ਡੀ. 2.35 ਅਧੀਨ ਵੱਖ-ਵੱਖ ਭਲਾਈ ਸਕੀਮਾਂ ਅਧੀਨ ਕੀਤੇ ਗਏ ਕੰਮਾਂ ਲਈ ਫੰਡਜ਼ ਦੀ ਵਰਤੋਂ ਤੇ ਕੋਈ ਰੋਕ ਲਗਾਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ, ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੰਮਾਂ ਨੂੰ ਸ਼ੁਰੂ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ, ਉਸ ਦੇ ਵੇਰਵੇ ਕੀ ਹਨ ਅਤੇ ਜੇਕਰ ਨਹੀਂ ਤਾਂ, ਉਸ ਦੇ ਕੀ ਕਾਰਨ ਹਨ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸਪੀਕਰ ਸਾਹਿਬ, ਇਹ ਇਕ ਇਹੋ ਜਿਹੀ ਸਕੀਮ ਹੈ ਜਿਸ ਦਾ ਅਸੀਂ ਰੋਜ਼ ਹੀ ਰੌਲਾ ਪਾਉਂਦੇ ਹਾਂ ਕਿ ਪੰਜਾਬ ਸਰਕਾਰ ਕੋਲ ਫੰਡਜ਼ ਦੀ ਘਾਟ ਹੈ। ਮੈਂ ਸਪੈਸ਼ਲੀ ਕਈ ਮੁਲਕਾਂ ਵਿੱਚ ਜਾ ਕੇ ਪ੍ਰਵਾਸੀ ਭਾਰਤੀਆਂ ਨਾਲ ਗੱਲ ਕੀਤੀ ਹੈ ਕਿ ਤੁਸੀਂ ਪੰਜਾਬ ਵਿਚੋਂ ਆ ਕੇ ਬੜੀ ਭਾਰੀ ਤਰੱਕੀ ਕੀਤੀ ਹੈ। ਤੁਹਾਡਾ ਫਰਜ਼ ਬਣਦਾ ਹੈ ਕਿ ਪੰਜਾਬ ਦੀ ਡਿਵੈਲਪਮੈਂਟ ਲਈ ਤੁਸੀਂ ਵੱਧ ਤੋਂ ਵੱਧ ਹਿੱਸਾ ਪਾਓ ਅਤੇ ਅਸੀਂ ਵੀ ਸਰਕਾਰ ਦੁਆਰਾ ਪੂਰੀ ਕੋਸ਼ਿਸ਼ ਕਰਕੇ ਤੁਹਾਡੀ ਮਦਦ ਕਰਾਂਗੇ। ਉਸ ਵੇਲੇ ਕਾਫੀ ਸਕੂਲਾਂ ਦਾ ਕੰਮ, ਸੜਕਾਂ ਦਾ ਕੰਮ ਅਤੇ ਹਰੀਜਨ ਪਰਿਵਾਰਾਂ ਲਈ ਲੈਟਰਿਨਾਂ ਦਾ ਕੰਮ ਸ਼ੁਰੂ ਹੋਇਆ। ਤਕਰੀਬਨ 1.24 ਕਰੋੜ ਰੁਪਿਆ ਪਟਿਆਲਾ ਜ਼ਿਲ੍ਹੇ ਵਿੱਚ ਇਸ ਸਕੀਮ ਤਹਿਤ ਜਮ੍ਹਾਂ ਹੈ ਜਿਸ ਨਾਲ ਕਾਫੀ ਸਕੂਲਾਂ ਦਾ ਕੰਮ, ਸੜਕਾਂ ਦਾ ਕੰਮ, ਲੈਟਰਿਨਾਂ ਦੇ ਕੰਮ, ਕਲਿਆਣ ਸਕੂਲ ......

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਕਰੋ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਪਰ ਜਦੋਂ ਇਹ ਸਰਕਾਰ ਬਣੀ ਤਾਂ ਉਦੋਂ ਇਸ ਸਰਕਾਰ ਨੇ ਇਕ ਚਿੱਠੀ ਕੱਢੀ ਜਿਸ ਨਾਲ ਸਾਰੇ ਪਿੰਡਾਂ ਵਿੱਚ ਸਾਰਾ ਕੰਮ ਰੋਕ ਦਿੱਤਾ ਗਿਆ ਅਤੇ ਜਿਹੜੇ ਲੋਕਾਂ ਨੇ ਆਪਣੀਆਂ ਲੈਟਰਿਨਾਂ ਵਾਸਤੇ ਟੋਏ ਪੁੱਟੇ ਹਨ ਹੁਣ ਲੋਕਾਂ ਦਾ ਨੁਕਸਾਨ ਹੋ ਰਿਹਾ ਹੈ ਜਦੋਂ ਕਿ ਬੈਂਕ ਵਿੱਚ ਪੈਸੇ ਵੀ ਪਏ ਹਨ ਔਰ ਉਸ ਪੈਸੇ ਉਤੇ ਵੀ ਕਢਵਾਉਣ ਲਈ ਰੋਕ ਲਗਾ ਦਿੱਤੀ ਗਈ ਹੈ।

**ਸ਼੍ਰੀ ਸਪੀਕਰ** : ਤੁਸੀਂ ਉਹ ਰੋਕ ਹਟਾਉਣ ਲਈ ਕਹਿ ਰਹੇ ਹੋ ? ਤੁਹਾਡਾ ਕੁਐਸਚਨ ਇਹੀ ਹੈ ਕਿ ਉਹ ਰੋਕ ਹਟਾ ਦਿੱਤੀ ਜਾਵੇ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਹਾਂ ਜੀ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਇਨਫਰਮੇਸ਼ਨ ਗਲਤ ਹੈ। ਅਸੀਂ ਇਸ ਸਕੀਮ ਤਹਿਤ ਕੋਈ ਰੋਕ ਨਹੀਂ ਲਗਾਈ। ਮੈਨੂੰ ਖੁਸ਼ੀ ਹੈ ਕਿ ਇਹ ਜਿਹੜੀ ਸਕੀਮ ਦੀ ਗੱਲ ਕਰਦੇ ਹਨ ਅਤੇ ਸਾਡੀ ਸਰਕਾਰ ਵੱਲੋਂ ਇਸ ਨੂੰ ਬੜਾ ਉਤਸ਼ਾਹਿਤ ਕੀਤਾ ਜਾਵੇਗਾ ਲੇਕਿਨ ਇਹ 2000 ਤੋਂ ਲੈ ਕੇ 2001 ਤੱਕ ਬਲਕਿ 2002 ਤੱਕ ਜੋ ਇਹ ਏਨੀ ਅੱਛੀ ਸਕੀਮ ਹੈ, ਤੁਹਾਡੀ ਆਪਣੀ ਸਰਕਾਰ ਸੀ ਇਸ ਨੂੰ ਫਾਰਮੈਲਟੀਜ਼ ਵਿੱਚ ਹੀ ਕਿਉਂ ਰੱਖਿਆ ਗਿਆ, ਇਸ ਨੂੰ ਸ਼ੁਰੂ ਕਿਉਂ ਨਹੀਂ ਕੀਤਾ ਗਿਆ ? ਇਨ੍ਹਾਂ ਦੇ ਆਪਣੇ ਫਾਦਰ ਸਾਹਿਬ ਦੇ ਨਾਂ ਤੇ ਇਕ ਕਰਤਾਰ ਸਿੰਘ ਰੱਖੜਾ ਟ੍ਰਸਟ ਬਣਾਇਆ ਹੋਇਆ ਹੈ। ਪਹਿਲਾਂ ਇਹ ਸਕੀਮ ਜ਼ਿਲ੍ਹਾ ਲੈਵਲ ਤੇ ਆਈ, ਫਿਰ ਸੂਬਾ ਲੈਵਲ ਤੇ ਆਈ ਜਿਸ ਵਿੱਚ 50 : 50 ਗਰਾਂਟ ਦਿੰਦੇ ਸਨ। ਇਹ ਸਾਰਾ ਕੁਝ ਕੰਪਲੀਟ ਸੀ ਪਰ ਜਦੋਂ ਸਾਡੀ ਸਰਕਾਰ ਆਈ, ਅਸੀਂ ਚਾਹੁੰਦੇ ਸੀ ਕਿ ਤੁਰੰਤ ਕੰਮ ਕੀਤਾ ਜਾਵੇ ਲੇਕਿਨ ਪਰੋਸੀਜ਼ਰ ਵਿੱਚ ਇਨ੍ਹਾਂ ਨੇ 8 ਸਕੀਮਾਂ ਰਿਕੂਮੈਂਡ ਕਰਕੇ ਭੇਜੀਆਂ। ਇਨ੍ਹਾਂ ਤੋਂ ਬਾਅਦ ਟ੍ਰਸਟ ਨੇ ਆਪਣੇ ਲੈਵਲ ਤੇ ਜਿਹੜੀ ਪਹਿਲਾਂ ਕਾਲਜ ਤੇ ਸਕੂਲਾਂ ਦੀ ਸਕੀਮ ਸੀ ਉਸ ਵਿੱਚੋਂ ਇੱਕ ਕਰੋੜ ਰੁਪਿਆ ਆਪ ਹੀ ਤਬਦੀਲ ਕਰ ਲਿਆ। 50 ਲੱਖ ਰੁਪਏ ਨਾਲ ਸਕੂਲ, ਕਾਲਜ ਅਤੇ ਲੈਟਰੀਨਾਂ ਤੋਂ ਇਲਾਵਾ ਹੋਰ ਕੁਝ ਕਰਨ ਬਾਰੇ ਕਿਹਾ ਗਿਆ ਜਦੋਂ ਕਿ ਇਹ ਆਪਣੇ ਲੈਵਲ ਤੇ ਕੋਈ ਸਕੀਮ ਤਬਦੀਲ ਨਹੀਂ ਕਰ ਸਕਦੇ। ਇਸ ਕੰਮ ਵਾਸਤੇ ਸਟੇਟ ਲੈਵਲ ਤੋਂ ਅਪਰੂਵਲ ਲੋੜੀਂਦੀ ਹੈ। ਲੋੜੀਂਦੇ ਕਾਗਜ਼ਾਤ ਵੀ ਇਨ੍ਹਾਂ ਵੱਲੋਂ ਭੇਜੇ ਨਹੀਂ ਗਏ। ਮੈਂ ਤਾਂ ਸਗੋਂ ਰਿਕੁਐਸਟ ਕਰਾਂਗੀ ਕਿ ਜਿਹੜੇ ਤੁਹਾਡੇ ਟ੍ਰਸਟ ਵੱਲੋਂ ਕੰਮ ਰੱਖੇ ਗਏ ਹਨ ਜਿੰਨੀ ਛੇਤੀ ਪੂਰੇ ਕਰੋਗੇ ਅਸੀਂ ਜਲਦੀ ....

**Mr. Speaker :** Question Hour is over. The remaining Questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਭ੍ਰਿਸ਼ਟਾਚਾਰ ਦੇ ਕੇਸਾਂ ਨੂੰ ਨਿਪਟਾਉਣ ਲਈ ਵਿਸ਼ੇਸ਼ ਅਦਾਲਤਾਂ ਸਥਾਪਿਤ ਕਰਨਾ

***116. ਸਰਦਾਰ ਸੁੱਚਾ ਸਿੰਘ ਛੋਟੇਪੁਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਭ੍ਰਿਸ਼ਟਾਚਾਰ ਨਾਲ ਸਬੰਧਤ ਕੇਸਾਂ ਦਾ ਤੇਜ਼ੀ ਨਾਲ ਨਿਪਟਾਰਾ ਕਰਨ ਲਈ ਕੋਈ ਵਿਸ਼ੇਸ਼ ਅਦਾਲਤਾਂ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਨਹੀਂ ਜੀ।

---

### ਰਾਜ ਵਿਚ ਨਵੀਆਂ ਅਨਾਜ ਮੰਡੀਆਂ ਸਥਾਪਿਤ ਕਰਨਾ

***106. ਡਾਕਟਰ ਉਪਿੰਦਰਜੀਤ ਕੌਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਸਥਾਪਿਤ ਕੀਤੀਆਂ ਗਈਆਂ ਨਵੀਆਂ ਅਨਾਜ ਮੰਡੀਆਂ ਦੀ ਜ਼ਿਲ੍ਹਾਵਾਰ ਅਤੇ ਸਬ-ਡਿਵੀਜ਼ਨ-ਵਾਰ ਗਿਣਤੀ ਕਿੰਨੀ-ਕਿੰਨੀ ਹੈ;

(ਅ) ਕੀ ਸਾਰੇ ਕੇਸਾਂ ਵਿਚ ਉਸਾਰੀ ਮੁਕੰਮਲ ਕਰ ਲਈ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਸੁਲਤਾਨਪੁਰ, ਜ਼ਿਲ੍ਹਾ ਕਪੂਰਥਲਾ ਵਿਖੇ ਨਵੀਂ ਅਨਾਜ ਮੰਡੀ ਦੀ ਉਸਾਰੀ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਦੇ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : (ੳ) ਪੰਜਾਬ ਰਾਜ ਵਿੱਚ 1997 ਤੋਂ ਲੈ ਕੇ ਹੁਣ ਤੱਕ ਕੁੱਲ 14 ਨਵੀਆਂ ਦਾਣਾ ਮੰਡੀਆਂ ਸਥਾਪਤ ਕੀਤੀਆਂ ਗਈਆਂ ਹਨ। ਇਨ੍ਹਾਂ ਦਾ ਜ਼ਿਲ੍ਹਾਵਾਰ ਅਤੇ ਉਪ ਮੰਡਲ ਵਾਰ ਵਿਵਰਣ ਅਨੁਲੱਗ (ੳ) ਤੇ ਦਿੱਤਾ ਗਿਆ ਹੈ।

(ਅ) ਇਨ੍ਹਾਂ ਮੰਡੀਆਂ ਦੀ ਮੌਜੂਦਾ ਉਸਾਰੀ ਦੀ ਸਥਿਤੀ ਅਨੁਲੱਗ (ੳ) ਕਾਲਮ-6 ਵਿੱਚ ਦਿੱਤੀ ਗਈ ਹੈ। ਨਵੀਂ ਦਾਣਾ ਮੰਡੀ ਸੁਲਤਾਨਪੁਰ ਲੋਧੀ, ਜ਼ਿਲ੍ਹਾ ਕਪੂਰਥਲਾ ਲਈ ਜ਼ਮੀਨ ਲਈ ਜਾ ਚੁੱਕੀ ਹੈ। ਇਸ ਮੰਡੀ ਦੀ ਪਲੈਨਿੰਗ ਹੋ ਰਹੀ ਹੈ ਅਤੇ ਇਸ ਦਾ ਨਕਸ਼ਾ ਜੁਲਾਈ, 2002 ਤੱਕ ਜਾਰੀ ਕਰ ਦਿੱਤਾ ਜਾਵੇਗਾ। ਮੰਡੀ ਦੀ ਉਸਾਰੀ ਦਾ ਕੰਮ ਮਾਰਕਿਟ ਕਮੇਟੀ ਵਲੋਂ ਫੰਡ ਜਮ੍ਹਾਂ ਕਰਵਾਉਣ ਉਪਰੰਤ ਸ਼ੁਰੂ ਕਰਵਾ ਦਿੱਤਾ ਜਾਵੇਗਾ।

[ਪੇਂਡੂ ਵਿਕਾਸ ਤੇ ਪੰਚਾਇਤ ਅਤੇ ਖੇਤੀਬਾੜੀ ਮੰਤਰੀ]

## ਅਨੁਲੱਗ ੳ

### ਪੰਜਾਬ ਰਾਜ ਵਿਚ ਸਾਲ 1997 ਤੋਂ ਹੁਣ ਤੱਕ ਨਵੀਆਂ ਦਾਣਾ ਮੰਡੀਆਂ ਦੀ ਸਥਾਪਨਾ ਸਬੰਧੀ ਸੂਚੀ

| ਲੜੀ ਨੰ: | ਮੰਡੀ ਦਾ ਨਾਂ | ਜ਼ਿਲ੍ਹਾ | ਉਪ ਮੰਡਲ | ਖਰਚਾ (ਲੱਖਾਂ ਵਿੱਚ) | ਉਸਾਰੀ ਦੀ ਸਥਿਤੀ |
|---|---|---|---|---|---|
| 1 | 2 | 3 | 4 | 5 | 6 |
| 1. | ਅਜਨਾਲਾ | ਅੰਮ੍ਰਿਤਸਰ | ਅਜਨਾਲਾ | 192.09 | ਮੁਕੰਮਲ ਹੈ। |
| 2. | ਮੱਲਾਂ-ਵਾਲਾ | ਫਿਰੋਜ਼ਪੁਰ | ਜ਼ੀਰਾ | 98.05 | 65% ਮੁਕੰਮਲ ਹੈ। ਬਾਕੀ ਫੰਡ ਉਪਲਬਧ ਨਹੀ ਹਨ। |
| 3. | ਖੇਮਕਰਨ | ਅੰਮ੍ਰਿਤਸਰ | ਪੱਟੀ | 83.95 | ਕੰਮ ਪ੍ਰਗਤੀ ਅਧੀਨ ਹੈ। 65% ਮੁਕੰਮਲ ਹੈ। |
| 4. | ਦੀਨਾਨਗਰ | ਗੁਰਦਾਸਪੁਰ | ਗੁਰਦਾਸਪੁਰ | 181.00 | ਮੁਕੰਮਲ ਹੈ। |
| 5. | ਬਾਘਾਪੁਰਾਣਾ | ਮੋਗਾ | ਬਾਘਾਪੁਰਾਣਾ | 289.60 | 63% ਮੁਕੰਮਲ ਹੈ। ਬਾਕੀ ਫੰਡ ਉਪਲਬਧ ਨਹੀਂ ਹਨ। |
| 6. | ਕਰਤਾਰਪੁਰ | ਜਲੰਧਰ | ਜਲੰਧਰ | 58.22 | ਕੰਮ ਪ੍ਰਗਤੀ ਅਧੀਨ ਹੈ। 71% ਮੁਕੰਮਲ ਹੈ। |
| 7. | ਤਪਾ | ਸੰਗਰੂਰ | ਬਰਨਾਲਾ | 48.16 | ਕੰਮ ਪ੍ਰਗਤੀ ਅਧੀਨ ਹੈ। 40% ਮੁਕੰਮਲ ਹੈ। |
| 8. | ਘੱਗਾ | ਪਟਿਆਲਾ | ਸਮਾਣਾ | 0.00 | ਕੰਮ ਅਜੇ ਸ਼ੁਰੂ ਕਰਨਾ ਹੈ। ਮਾਰਕਿਟ ਕਮੇਟੀ ਪਾਸ ਫੰਡ ਉਪਲਬਧ ਨਹੀਂ ਹਨ। |
| 9. | ਅਟਾਰੀ | ਅੰਮ੍ਰਿਤਸਰ | ਅੰਮ੍ਰਿਤਸਰ | 37.80 | ਕੰਮ ਪ੍ਰਗਤੀ ਅਧੀਨ ਹੈ। 20% ਮੁਕੰਮਲ ਹੈ। |
| 10. | ਹਰੀਕੇ | ਅੰਮ੍ਰਿਤਸਰ | ਪੱਟੀ | 0.00 | ਕੰਮ ਸ਼ੁਰੂ ਹੈ। |
| 11. | ਨਿਹਾਲ ਸਿੰਘ ਵਾਲਾ | ਮੋਗਾ | ਨਿਹਾਲ ਸਿੰਘ ਵਾਲਾ | 8.75 | 5% ਮੁਕੰਮਲ ਹੈ। ਬਾਕੀ ਫੰਡ ਉਪਲਬਧ ਨਹੀ ਹਨ। |
| 12. | ਮੌੜ | ਬਠਿੰਡਾ | ਤਲਵੰਡੀ ਸਾਬੋ | 0.00 | ਜਗ੍ਹਾ ਦਾ ਕਬਜ਼ਾ 9-8-01 ਨੂੰ ਲਿਆ ਗਿਆ ਸੀ। ਪਲੈਨਿੰਗ ਹੋ ਰਹੀ ਹੈ। |
| 13. | ਸੁਲਤਾਨਪੁਰ ਲੋਧੀ | ਕਪੂਰਥਲਾ | ਸੁਲਤਾਨਪੁਰ ਲੋਧੀ | 0.00 | ਜਗ੍ਹਾ ਦਾ ਕਬਜ਼ਾ 14-8-01 ਨੂੰ ਲਿਆ ਗਿਆ ਸੀ। ਪਲੈਨਿੰਗ ਹੋ ਰਹੀ ਹੈ। |
| 14. | ਬਧਨੀਕਲਾਂ | ਮੋਗਾ | ਨਿਹਾਲਸਿੰਘ ਵਾਲਾ | 0.00 | ਜਗ੍ਹਾ ਦਾ ਕਬਜ਼ਾ 4-9-01 ਨੂੰ ਲਿਆ ਗਿਆ ਸੀ। ਪਲੈਨਿੰਗ ਹੋ ਰਹੀ ਹੈ। |

### ਵਿਧਾਨ ਸਭਾ ਚੋਣ ਹਲਕਿਆਂ ਵਿਚ ਸਾਲ 2002-2003 ਦੌਰਾਨ ਸੜਕਾਂ ਬਣਾਉਣੀਆਂ

*114. **ਸਰਦਾਰ ਸੁਖਦਰਸ਼ਨ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਚਾਲੂ ਸਾਲ ਦੇ ਦੌਰਾਨ ਵਿਧਾਨ ਸਭਾ ਚੋਣ ਹਲਕੇਵਾਰ ਸੜਕਾਂ ਬਣਾਉਣ ਲਈ ਕੋਈ ਸਕੀਮ ਬਣਾਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸ਼੍ਰੀਮਤੀ ਰਜਿੰਦਰ ਕੌਰ ਭੱਠਲ** : ਨਹੀਂ ਜੀ।

---

## UNSTARRED QUESTIONS AND ANSWERS

### ਕਲੰਡਰਾਂ ਅਤੇ ਡਾਇਰੀਆਂ ਦੀ ਛਪਾਈ

14. **ਸ਼੍ਰੀ ਤਿਕਸ਼ਨ ਸੂਦ**: ਕੀ ਛਪਾਈ ਅਤੇ ਲਿਖਣ ਸਮੱਗਰੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਸਰਕਾਰ ਦੁਆਰਾ ਸਾਲ 1992 ਤੋਂ ਮਿਤੀ ਅੰਤ ਤੱਕ ਸਾਲ-ਵਾਰ ਕੁੱਲ ਕਿੰਨੇ ਕਲੰਡਰ ਅਤੇ ਡਾਇਰੀਆਂ ਛਪਵਾਈਆਂ ਗਈਆਂ ਅਤੇ ਇਨ੍ਹਾਂ ਤੇ ਹਰ ਸਾਲ ਕਿੰਨਾ-ਕਿੰਨਾ ਖਰਚਾ ਕੀਤਾ ਗਿਆ ਅਤੇ ਇਨ੍ਹਾਂ ਤੇ ਛਪਵਾਈਆਂ ਗਈਆਂ ਫੋਟੋਆਂ ਦੀ ਚੋਣ ਲਈ ਕੀ ਕਸੌਟੀ ਅਪਣਾਈ ਗਈ ਅਤੇ ਛਾਪਣ ਵਾਲਿਆਂ (ਪ੍ਰਿੰਟਰਾਂ) ਦੇ ਨਾਂ ਕੀ-ਕੀ ਹਨ ?

**ਸ਼੍ਰੀ ਰਾਕੇਸ਼ ਪਾਂਡੇ** : ਪੰਜਾਬ ਸਰਕਾਰ ਦੁਆਰਾ ਸਾਲ 1992 ਤੋਂ ਲੈ ਕੇ ਮਿਤੀ ਅੰਤ ਤੱਕ ਸਾਲਵਾਰ ਛਪਵਾਏ ਗਏ ਕਲੰਡਰ ਅਤੇ ਡਾਇਰੀਆਂ ਦੀ ਸੂਚੀ ਸਮੇਤ ਉਨ੍ਹਾਂ ਤੇ ਆਏ ਖਰਚੇ ਅਤੇ ਪ੍ਰਿੰਟਰਾਂ ਦੇ ਨਾਮ ਸਬੰਧੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਜਿਥੋਂ ਤੱਕ ਕਲੰਡਰ ਤੇ ਛਪਵਾਈਆਂ ਗਈਆਂ ਫੋਟੋਆਂ ਦੀ ਚੋਣ ਲਈ ਕਸੌਟੀ ਅਪਣਾਉਣ ਦਾ ਸਬੰਧ ਹੈ, ਇਹ ਲੋਕ ਸੰਪਰਕ ਵਿਭਾਗ ਵਲੋਂ ਮਾਨਯੋਗ ਮੁੱਖ ਮੰਤਰੀ ਜੀ ਵਲੋਂ ਪ੍ਰਵਾਨਗੀ ਦੇਣ ਉਪਰੰਤ ਕੀਤੀ ਗਈ ਹੈ।

[ਛਪਾਈ ਤੇ ਲਿਖਣ ਸਮੱਗਰੀ ਦੇ ਰਾਜ ਮੰਤਰੀ]

ਵਾਲ ਕਲੰਡਰ/ਪਾਕਿਟ ਡਾਇਰੀਆਂ ਸਾਲ 1992 ਤੋਂ 2002 ਤੱਕ ਦੀ ਛਪਾਈ ਦਾ ਵੇਰਵਾ

| ਲੜੀ ਨੰ: | ਸਾਲ | ਕਲੰਡਰਾਂ ਦੀ ਗਿਣਤੀ | ਕੁੱਲ ਖ਼ਰਚਾ (ਰੁਪਏ) | ਪ੍ਰੈਸ ਦਾ ਨਾਮ | ਪਾਕਿਟ ਡਾਇਰੀਆਂ ਦੀ ਗਿਣਤੀ | ਕੁੱਲ ਖ਼ਰਚਾ (ਰੁਪਏ) | ਪ੍ਰੈਸ ਦਾ ਨਾਮ |
|---|---|---|---|---|---|---|---|
| 1 | 1992 | 1,00,000 | 12,00,000 | ਸਰਕਾਰੀ ਪ੍ਰੈਸ, ਮੋਹਾਲੀ | 42,000 | 14,23,463-45 | ਸਰਕਾਰੀ ਪ੍ਰੈਸ, ਪਟਿਆਲਾ |
| 2 | 1993 | 1,00,000 | 13,00,000 | " | 42,000 | 18,55,563-55 | " |
| 3 | 1994 | 1,00,000 | 14,00,000 | " | 45,000 | 21,97,474-54 | " |
| 4 | 1995 | 1,10,000 | 16,50,000 | " | 45,000 | 23,41,846-35 | " |
| 5 | 1996 | 1,14,000 | 22,80,000 | " | 45,000 | 29,31,630-63 | " |
| 6 | 1997 | 1,14,000 | 23,94,000 | " | 45,000 | 36,55,379-33 | " |
| 7 | 1998 | 1,14,000 | 26,22,028 | " | 45,000 | 39,77,727-58 | " |
| 8 | 1999 | 1,19,000 | 28,56,000 | " | 45,000 | 40,26,493-90 | " |
| 9 | 2000 | 1,14,000 | 28,50,000 | " | 35,000 | 57,30,637-00 | ਸਰਕਾਰੀ ਪ੍ਰੈਸ, ਮੋਹਾਲੀ |
| 10 | 2001 | 1,10,000 | 27,50,000 | " | 35,000 | 61,57,351-03 | ਸਰਕਾਰੀ ਪ੍ਰੈਸ, ਪਟਿਆਲਾ |
| 11 | 2002 | 1,10,000 | 27,50,000 | " | 25,000 | 45,50,059-00 | ਸਰਕਾਰੀ ਪ੍ਰੈਸ, ਮੋਹਾਲੀ |
| 11-ਏ | 2002-03* | 3,000 | 1,74,000 | ਮੈ/ਸ. ਪ੍ਰਿੰਟਿੰਗ ਸੈਂਟਰ, ਚੰਡੀਗੜ੍ਹ | | | |

ਨੋਟ :-ਉਪਰ ਸਟਾਰ ਮਾਰਕ ਕੀਤੇ ਇਕ ਸਾਲ ਵਿਰੁੱਧ ਦਰਸਾਏ ਕਲੰਡਰਾਂ ਦੀ ਛਪਾਈ ਲੋਕ ਸੰਪਰਕ ਵਿਭਾਗ, ਪੰਜਾਬ ਵਲੋਂ ਆਪਣੇ ਪੱਧਰ ਤੇ ਕਰਵਾਈ ਗਈ।

ਡੀਲਕਸ ਡਾਇਰੀਆਂ ਸਾਲ 1992 ਤੋਂ ਲੈ ਕੇ 2002 ਤੱਕ ਦੀ ਛਪਾਈ ਆਦਿ ਦਾ ਵੇਰਵਾ

| ਲੜੀ ਨੰ: | ਸਾਲ | ਡੀਲਕਸ ਡਾਇਰੀਆਂ ਦੀ ਗਿਣਤੀ | ਛਪਾਈ ਦਾ ਖ਼ਰਚਾ (ਰੁਪਏ) | ਪ੍ਰੈਸ ਦਾ ਨਾਮ |
|---|---|---|---|---|
| 1 | 1992 | 19,000 | 12,94,368-00 | ਸਰਕਾਰੀ ਪ੍ਰੈਸ, ਮੋਹਾਲੀ |
| 2 | 1993 | 19,000 | 9,51,102-00 | " |
| 3 | 1994 | 19,000 | 12,42,069-00 | " |
| 4 | 1995 | 20,000 | 14,00,399-00 | " |
| 5 | 1996 | 20,000 | 20,90,212-00 | " |
| 6 | 1997 | 20,000 | 42,21,062-00 | " |
| 7 | 1998 | 25,000 | 53,63,235-00 | " |
| 8 | 1999 | 25,000 | 52,08,910-00 | " |
| 9 | 2000* | 5,000 | 6,91,200-00 | ਮੈ/ਸ. ਥਾਮਸਨ ਪ੍ਰੈਸ (ਇੰਡੀਆ) ਲਿ., ਨੋਇਡਾ |
| 10 | 2001 | 10,000 | 31,25,739-00 | ਸਰਕਾਰੀ ਪ੍ਰੈਸ, ਮੋਹਾਲੀ |
| 11 | 2002* | 10,000 | 17,10,000-00 | ਮੈ/ਸ. ਥਾਮਸਨ ਪ੍ਰੈਸ (ਇੰਡੀਆ) ਲਿ., ਨੋਇਡਾ |
| 11-ਏ | 2002* | 5,000 (ਛੋਟੀਆਂ ਡਾਇਰੀਆਂ) | 1,60,000-00 | ਮੈ/ਸ. ਦੀਪ ਟਰੇਡਿੰਗ ਕੰਪਨੀ, ਦਿੱਲੀ |

ਨੋਟ :-ਉਪਰ ਸਟਾਰ ਮਾਰਕ ਕੀਤੇ ਇਨ੍ਹਾਂ ਸਾਲਾਂ ਵਿਰੁੱਧ ਦਰਸਾਈਆਂ ਡਾਇਰੀਆਂ ਦੀ ਛਪਾਈ ਲੋਕ ਸੰਪਰਕ ਵਿਭਾਗ, ਪੰਜਾਬ ਵਲੋਂ ਆਪਣੀ ਪੱਧਰ ਤੇ ਕਰਵਾਈ ਗਈ ਹੈ।

### ਸੇਵਾ ਮੁਕਤ ਹੋਏ ਕਰਮਚਾਰੀਆਂ ਨੂੰ ਪੈਨਸ਼ਨ ਦੀ ਅਦਾਇਗੀ

15. **ਸ਼੍ਰੀ ਤਿਕਸ਼ਨ ਸੂਦ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸਮਿਤੀਆਂ ਦੇ ਸੇਵਾ ਮੁਕਤ ਹੋਏ ਕਰਮਚਾਰੀਆਂ ਨੂੰ ਪੈਨਸ਼ਨ ਦੀ ਅਦਾਇਗੀ ਨਿਯਮਿਤ ਤੌਰ ਤੇ ਕੀਤੀ ਜਾ ਰਹੀ ਹੈ; ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਹੁਣ ਤੱਕ 280 ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੇ ਮੁਲਾਜ਼ਮਾਂ ਨੂੰ ਪੈਨਸ਼ਨ ਮਨਜ਼ੂਰ ਕੀਤੀ ਜਾ ਚੁੱਕੀ ਹੈ ਅਤੇ ਅਪ੍ਰੈਲ, 2002 ਤੱਕ ਤਕਰੀਬਨ ਸਾਰੇ ਪੈਨਸ਼ਨਰਾਂ ਨੂੰ ਮਹੀਨਾਵਾਰ ਪੈਨਸ਼ਨ ਮਨਜ਼ੂਰ ਕਰਕੇ ਪੰਜਾਬ ਨੈਸ਼ਨਲ ਬੈਂਕ ਰਾਹੀਂ ਉਨ੍ਹਾਂ ਦੇ ਪੀ.ਐਨ.ਬੀ. ਖਾਤਿਆਂ ਵਿੱਚ ਭੇਜੀ ਜਾ ਚੁੱਕੀ ਹੈ। ਹੁਣ ਮਈ ਮਹੀਨੇ ਦੀ ਪੈਨਸ਼ਨ ਇਸ ਕਰਕੇ ਮਨਜ਼ੂਰ ਨਹੀਂ ਕੀਤੀ ਜਾ ਰਹੀ ਕਿਉਂਕਿ ਸਾਲ ਵਿੱਚ ਇਕ ਵਾਰੀ ਰੂਲਾਂ ਦੇ ਤਹਿਤ ਹਰੇਕ ਪੈਨਸ਼ਨਰ ਦੀ ਡੀ.ਡੀ.ਓ. ਵੱਲੋਂ ਸ਼ਨਾਖਤ ਕੀਤੀ ਜਾਣੀ ਜ਼ਰੂਰੀ ਹੈ। ਜਦੋਂ ਇਹ ਵੈਰੀਫਿਕੇਸ਼ਨ ਪੂਰੀ ਹੋ ਜਾਵੇਗੀ ਤਾਂ ਮਈ ਮਹੀਨੇ ਦੀ ਪੈਨਸ਼ਨ ਵੀ ਤੁਰੰਤ ਰਲੀਜ਼ ਕਰ ਦਿੱਤੀ ਜਾਵੇਗੀ।

------

### ਰਾਜ ਵਿਚ ਬੱਸ ਰੂਟ ਪਰਮਿਟ ਜਾਰੀ ਕਰਨਾ

23. **ਸਰਦਾਰ ਸੁੱਚਾ ਸਿੰਘ ਛੋਟੇਪੁਰ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1997 ਤੋਂ 2002 ਤੱਕ ਦੇ ਸਮੇਂ ਦੌਰਾਨ ਸਰਕਾਰ ਦੁਆਰਾ ਜਾਰੀ ਕੀਤੇ ਗਏ ਬੱਸ ਰੂਟ ਪਰਮਿਟਾਂ ਦੀ ਕੁੱਲ ਗਿਣਤੀ ਕਿੰਨੀ ਸੀ, ਅਤੇ ਉਨ੍ਹਾਂ ਵਿਅਕਤੀਆਂ ਦੇ ਨਾਂ ਕੀ ਸਨ ਜਿਨ੍ਹਾਂ ਨੂੰ ਅਜਿਹੇ ਪਰਮਿਟ ਜਾਰੀ ਕੀਤੇ ਗਏ ਸਨ ਅਤੇ ਇਸ ਸਬੰਧੀ ਕੀ ਕਸੌਟੀ ਅਪਣਾਈ ਗਈ ?

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਸਾਲ 1997 ਤੋਂ 2002 ਤੱਕ (31-3-2002) ਕੁੱਲ 1451 ਬੱਸ ਰੂਟ ਪਰਮਿਟ ਪ੍ਰਾਈਵੇਟ ਵਿਅਕਤੀਆਂ/ਕੰਪਨੀਆਂ ਅਤੇ ਸਟੇਟ ਟਰਾਂਸਪੋਰਟ ਅੰਡਰਟੇਕਿੰਗਜ਼ ਨੂੰ ਟਰਾਂਸਪੋਰਟ ਸਕੀਮ ਮਿਤੀ 9 ਅਗਸਤ, 1990 (ਤਰਮੀਮ ਹੋਈ ਮਿਤੀ 21-10-97) ਅਧੀਨ ਜਾਰੀ ਕੀਤੇ ਗਏ ਹਨ। ਅਜਿਹੇ ਵਿਅਕਤੀਆਂ ਦੇ ਨਾਂ, ਜਿਨ੍ਹਾਂ ਨੂੰ ਪਰਮਿਟ ਜਾਰੀ ਕੀਤੇ ਗਏ ਹਨ, ਅਨੁਲੱਗ* ਵਿੱਚ ਦਿੱਤੇ ਗਏ ਹਨ (ਆਰ.ਟੀ.ਏ.ਵਾਈਜ਼) ਜੋ ਸਦਨ ਦੀ ਟੇਬਲ ਤੇ ਰੱਖੇ ਜਾਂਦੇ ਹਨ। ਕਿਉਂਕਿ ਪ੍ਰਾਰਥੀਆਂ ਦੀ ਗਿਣਤੀ ਮਨਜ਼ੂਰ ਕੀਤੇ ਜਾਣ ਵਾਲੇ ਪਰਮਿਟਾਂ ਦੀ ਗਿਣਤੀ ਨਾਲੋਂ ਹਮੇਸ਼ਾਂ ਹੀ ਵੱਧ ਹੁੰਦੀ ਹੈ, ਇਸ ਲਈ ਇਹ ਪਰਮਿਟ ਸਮਰੱਥ ਅਧਿਕਾਰੀ ਵਲੋਂ ਯੋਗ ਪ੍ਰਾਰਥੀਆਂ ਦੀ ਵਿਅਕਤੀਗਤ ਖੁੱਲ੍ਹੀ ਸੁਣਵਾਈ ਉਪਰੰਤ ਮੈਰਿਟ ਦੇ ਆਧਾਰ ਤੇ ਅਰਧਨਿਆਂਇਕ ਵਿਧੀ ਰਾਹੀਂ ਸਪਸ਼ਟ ਲਿਖਤੀ ਹੁਕਮਾਂ ਨਾਲ ਅਲਾਟ ਕੀਤੇ ਜਾਂਦੇ ਹਨ। ਅਜਿਹੇ ਹੁਕਮਾਂ ਵਿਰੁੱਧ ਅਪੀਲ ਸਟੇਟ ਟਰਾਂਸਪੋਰਟ ਐਪੇਲਿਟਟ੍ਰਿਬਿਊਨਲ/ਹਾਈ ਕੋਰਟ ਵਿਚ ਹੋ ਸਕਦੀ ਹੈ। ਜਿਨ੍ਹਾਂ ਵਿਅਕਤੀਆਂ ਨੂੰ ਟ੍ਰਿਬਿਊਨਲ/ਹਾਈਕੋਰਟ ਵਲੋਂ ਪਰਮਿਟ ਦਿੱਤੇ ਗਏ ਹਨ, ਉਨ੍ਹਾਂ ਦੇ ਨਾਮ ਅਨੁਲੱਗ* ਵਿਚ ਸ਼ਾਮਲ ਹਨ।

------

### ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਘਰੇਲੂ ਖਪਤ ਲਈ ਬਿਜਲੀ ਦੀ ਮੁਫਤ ਸਪਲਾਈ

25. **ਸਰਦਾਰ ਗੁਰਜੰਟ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਘਰੇਲੂ ਵਰਤੋਂ ਲਈ ਕੀਤੀ ਜਾਂਦੀ ਬਿਜਲੀ ਦੀ ਮੁਫਤ ਸਪਲਾਈ ਪ੍ਰਾਪਤ ਕਰਨ ਵਾਲੇ ਲਾਭਪਾਤਰਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਤਰ੍ਹਾਂ ਬਿਜਲੀ ਦੀਆਂ ਕਿੰਨੀਆਂ ਯੂਨਿਟਾਂ ਮੁਫਤ ਦਿੱਤੀਆਂ ਜਾਂਦੀਆਂ ਹਨ;

(ਅ) ਕੀ ਸਰਕਾਰ ਉਪਰੋਕਤ ਭਾਗ (ੳ) ਵਿੱਚ ਵਰਣਿਤ ਪਰਿਵਾਰਾਂ ਨੂੰ ਬਿਜਲੀ ਦੀਆਂ ਸਪਲਾਈ ਕੀਤੀਆਂ ਜਾਂਦੀਆਂ ਮੁਫਤ ਯੂਨਿਟਾਂ ਨੂੰ ਵਧਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

---

*Placed in the Library.

**ਕੈਪਟਨ ਅਮਰਿੰਦਰ ਸਿੰਘ :**

(ੳ) ਰਾਜ ਵਿੱਚ ਘਰੇਲੂ ਵਰਤੋਂ ਲਈ ਦਿੱਤੀ ਜਾਂਦੀ ਬਿਜਲੀ ਦੀ ਮੁਫਤ ਸਪਲਾਈ ਪ੍ਰਾਪਤ ਕਰਨ ਵਾਲੇ ਅਨੁਸੂਚਿਤ ਜਾਤੀਆਂ ਦੇ ਲਾਭਪਾਤਰਾਂ ਦੀ ਕੁੱਲ ਗਿਣਤੀ 2,65,262 ਹੈ (ਸਰਕਲਵਾਰ ਗਿਣਤੀ ਨੱਥੀ ਹੈ) ਜਿਹੜੇ ਕਿ 50 ਯੂਨਿਟ ਪ੍ਰਤੀ ਮਹੀਨਾ/ਪ੍ਰਤੀ ਪਰਿਵਾਰ ਮੁਫਤ ਬਿਜਲੀ ਲੈਣ ਦੇ ਹੱਕਦਾਰ ਹਨ।

(ਅ) ਇਸ ਸਮੇਂ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਬਿਜਲੀ ਦੀ ਮੁਫਤ ਸਪਲਾਈ ਦੇ ਯੂਨਿਟ ਵਧਾਉਣ ਲਈ ਕੋਈ ਵੀ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਹਿਲੱਗ**

| ਲੜੀ ਨੰ: | ਸਰਕਲ ਦਾ ਨਾਂ | ਮੁਫਤ ਬਿਜਲੀ ਪ੍ਰਾਪਤ ਕਰਨ ਵਾਲੇ ਅਨੁਸੂਚਿਤ ਜਾਤੀਆਂ ਦੇ ਖਪਤਕਾਰਾਂ ਦੀ ਗਿਣਤੀ |
|---|---|---|
| 1. | ਖੰਨਾ | 20014 |
| 2. | ਪਟਿਆਲਾ | 11553 |
| 3. | ਮੋਹਾਲੀ | 5367 |
| 4. | ਰੋਪੜ | 7585 |
| 5. | ਜਲੰਧਰ | 10157 |
| 6. | ਨਵਾਂ ਸ਼ਹਿਰ | 18286 |
| 7. | ਹੁਸ਼ਿਆਰਪੁਰ | 19287 |
| 8. | ਕਪੂਰਥਲਾ | 14464 |
| 9. | ਅੰਮ੍ਰਿਤਸਰ ਸਬ: | 8356 |
| 10. | ਗੁਰਦਾਸਪੁਰ | 17112 |
| 11. | ਤਰਨ ਤਾਰਨ | 14082 |
| 12. | ਬਠਿੰਡਾ | 25227 |
| 13. | ਫਿਰੋਜ਼ਪੁਰ | 3712 |
| 14. | ਮੁਕਤਸਰ | 19174 |
| 15. | ਫਰੀਦਕੋਟ | 22372 |
| 16. | ਅੰਮ੍ਰਿਤਸਰ ਸਿਟੀ | 148 |
| 17. | ਲੁਧਿਆਣਾ ਪੂਰਬੀ | 12 |
| 18. | ਲੁਧਿਆਣਾ ਪੱਛਮੀ | 690 |
| 19. | ਲੁਧਿਆਣਾ ਸਬ: | 14305 |
| 20. | ਸੰਗਰੂਰ | 33359 |
|  | ਜੋੜ : | 265262 |

## ਨਿੱਜੀ ਵਿਅਕਤੀਆਂ ਲਈ ਸੁਰੱਖਿਆ ਦਾ ਪ੍ਰਬੰਧ

26. **ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਐਮ.ਐਲ.ਏਜ਼. ਅਤੇ ਸਰਕਾਰੀ ਕਰਮਚਾਰੀਆਂ ਤੋਂ ਇਲਾਵਾ ਅਜਿਹੇ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ ਜਿਨ੍ਹਾਂ ਨੂੰ ਇਸ ਸਮੇਂ ਰਾਜ ਸਰਕਾਰ ਦੁਆਰਾ ਸੁਰੱਖਿਆ ਮੁਹੱਈਆ ਕੀਤੀ ਗਈ ਹੈ ਅਤੇ ਉਨ੍ਹਾਂ ਵਿਚੋਂ ਹਰ ਇੱਕ ਵਿਅਕਤੀ ਨੂੰ ਮੁਹੱਈਆ ਕੀਤੇ ਗਏ ਸੁਰੱਖਿਆ ਕਰਮਚਾਰੀਆਂ ਦਾ ਕਾਡਰ ਅਤੇ ਗਿਣਤੀ ਕਿੰਨੀ-ਕਿੰਨੀ ਹੈ;

(ਅ) ਕੀ ਰਾਜ ਸਰਕਾਰ ਦੁਆਰਾ ਕੁਝ ਵਿਅਕਤੀਆਂ ਨੂੰ ਸੁਰੱਖਿਆ ਅਦਾਇਗੀ ਦੇ ਅਧਾਰ ਤੇ ਦਿੱਤੀ ਗਈ ਹੈ ਅਤੇ ਸਰਕਾਰ ਦੁਆਰਾ ਅਦਾਇਗੀ ਦੇ ਆਧਾਰ ਤੇ ਸੁਰੱਖਿਆ ਮੁਹੱਈਆ ਕਰਨ ਲਈ ਕੀ ਕਸੌਟੀ ਅਪਣਾਈ ਗਈ;

(ੲ) ਉਪਰੋਕਤ ਭਾਗ 'ੳ' ਅਤੇ 'ਅ' ਵਿੱਚ ਵਰਣਿਤ ਸੁਰੱਖਿਆ ਕਰਮਚਾਰੀ ਪੁਲਿਸ ਵਿਭਾਗ ਦੇ ਕਿਹੜੇ ਵਿੰਗ ਅਰਥਾਤ ਜ਼ਿਲ੍ਹਾ ਪੁਲਿਸ, ਆਈ.ਆਰ.ਬੀ., ਪੀ.ਏ.ਪੀ. ਜਾਂ ਕਮਾਂਡੋ ਨਾਲ ਸਬੰਧਤ ਹਨ ?

Capt. Amarinder Singh

D.O. No. LC2-PVS-2002/750
Chief Minister, Punjab
Chandigarh.
Dated 14th June, 2002

Dear Speaker Sahib,

The Unstarred Punjab Vidhan Sabha Question No. 26 is listed for reply on 17th June, 2002 in the name of Shri Adesh Partap Singh Kairon, M.L.A. This is regarding provision of security to private persons. It will not be in the public interest and in the interest of the protectee as such a disclosure is likely to expose such protectees to the organisations from whom they have threat perceptions.

Keeping in view the position explained above, I would request the Hon'ble Speaker to permit the State Government not to furnish the information required to give reply to this question. Therefore, it will be in public interest to withdraw this question.

Yours sincerely

Sd/-
**(Amarinder Singh)**

**Dr. Kewal Krishan,**
Speaker,
Punjab Vidhan Sabha.

## ਹੜ੍ਹ ਕੰਟਰੋਲ ਪ੍ਰਬੰਧਾਂ ਤੇ ਖਰਚਾ

27. **ਸਰਦਾਰ ਗੁਰਜੰਟ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਫਰਵਰੀ, 1997 ਤੋਂ ਫਰਵਰੀ, 2002 ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਹੜ੍ਹ ਕੰਟਰੋਲ ਲਈ ਕੀਤੇ ਗਏ ਪ੍ਰਬੰਧਾਂ ਤੇ ਖਰਚ ਕੀਤੀ ਗਈ ਰਕਮ ਦੇ ਜ਼ਿਲ੍ਹਾ-ਵਾਰ ਵੇਰਵੇ ਕੀ-ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਕਿਹੜੇ-ਕਿਹੜੇ ਵਸੀਲਿਆਂ ਤੋਂ ਪ੍ਰਾਪਤ ਕੀਤੀ ਗਈ ਸੀ ?

**ਸਰਦਾਰ ਗੁਰਚੇਤ ਸਿੰਘ ਭੁੱਲਰ** : (ੳ) ਫਰਵਰੀ, 1997 ਤੋਂ ਫਰਵਰੀ, 2002 ਤੱਕ ਦੇ ਸਮੇਂ ਦੌਰਾਨ ਰਾਜ ਵਿਚ ਹੜ੍ਹ ਕੰਟਰੋਲ ਲਈ ਕੀਤੇ ਗਏ ਪ੍ਰਬੰਧਾਂ ਤੇ ਖਰਚੇ ਦਾ ਵੇਰਵਾ ਜ਼ਿਲ੍ਹਾ-ਵਾਰ/ਸਾਲ-ਵਾਰ ਹੇਠ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | 1996-97 (ਫਰਵਰੀ, 97 ਤੋਂ ਮਾਰਚ, 97) | 1997-98 | 1998-99 | 1999-2000 | 2000-2001 | 2001-2002 (ਫਰਵਰੀ 2002 ਤੱਕ) | ਕੁੱਲ ਜੋੜ | ਰੀਮਾਰਕਸ |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| 1. | ਅੰਮ੍ਰਿਤਸਰ | 136.60 | 1438.22 | 878.29 | 1017.31 | 957.12 | 1921.24 | 6348.78 | |
| 2. | ਗੁਰਦਾਸਪੁਰ | 275.03 | 1054.98 | 433.70 | 661.06 | 823.25 | 1549.78 | 4797.80 | |
| 3. | ਜਲੰਧਰ | 156.82 | 679.55 | 738.28 | 865.66 | 536.02 | 339.62 | 3315.95 | |
| 4. | ਹੁਸ਼ਿਆਰਪੁਰ | 25.99 | 302.10 | 616.23 | 225.00 | 255.66 | 89.42 | 1514.40 | |
| 5. | ਨਵਾਂ ਸ਼ਹਿਰ | 76.66 | 462.74 | 733.62 | 484.87 | 454.32 | 131.11 | 2343.32 | |
| 6. | ਕਪੂਰਥਲਾ | 45.11 | 413.67 | 756.82 | 543.42 | 390.31 | 517.70 | 2667.03 | |

[ਸਿੰਚਾਈ ਮੰਤਰੀ]

| 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|
| 7. | ਲੁਧਿਆਣਾ | 72.50 | 299.07 | 372.88 | 494.98 | 408.28 | 566.56 | 2214.27 | |
| 8. | ਫਿਰੋਜ਼ਪੁਰ | 274.18 | 775.70 | 961.44 | 365.05 | 480.75 | 284.04 | 3141.16 | |
| 9. | ਫਰੀਦਕੋਟ | — | — | — | — | — | — | — | |
| 10. | ਮੁਕਤਸਰ | — | — | — | — | — | — | — | |
| 11. | ਮੋਗਾ | 47.92 | 17.91 | 128.59 | 49.19 | 126.87 | 124.46 | 494.94 | |
| 12. | ਪਟਿਆਲਾ | 11.56 | 519.90 | 307.10 | 408.07 | 389.13 | 464.87 | 2100.63 | |
| 13. | ਸੰਗਰੂਰ | — | 56.00 | 144.00 | 39.64 | 366.15 | 178.30 | 784.09 | |
| 14. | ਰੋਪੜ | — | 367.87 | 447.66 | 552.20 | 214.45 | 133.32 | 1715.50 | |
| 15. | ਫਤਹਿਗੜ੍ਹ ਸਾਹਿਬ | — | — | — | — | — | — | | |
| 16. | ਮਾਨਸਾ | 3.02 | 105.50 | 392.00 | 390.71 | 102.58 | 84.08 | 1077.89 | |
| 17. | ਬਠਿੰਡਾ | — | — | — | — | — | — | | |
| | ਕੁੱਲ ਜੋੜ | 1125.39 | 6493.21 | 6910.61 | 6097.16 | 5504.89 | 6384.50 | 32515.76 | |

(ਅ) ਉਪਰੋਕਤ ਭਾਗ 'ੳ' ਵਿਚ ਵਰਣਿਤ ਕੀਤੇ ਗਏ ਖਰਚੇ ਲਈ ਵਸੀਲਿਆਂ ਦਾ ਵੇਰਵਾ ਹੇਠ ਅਨੁਸਾਰ ਹੈ :—

| ਲੜੀ ਨੰ: | ਵਸੀਲਾ | ਰਾਸ਼ੀ (ਲੱਖਾਂ ਵਿਚ) |
|---|---|---|
| 1. | ਸਟੇਟ ਕੰਸੋਲੀਡੇਟਿਡ ਫੰਡ | 5851.90 |
| 2. | ਨਾਬਾਰਡ ਤੋਂ ਕਰਜ਼ਾ | 14312.64 |
| 3. | ਕੁਦਰਤੀ ਆਫ਼ਤਾਂ ਫੰਡ | 3087.72 |
| 4. | ਪੇਂਡੂ ਵਿਕਾਸ ਫੰਡ | 3233.87 |
| 5. | ਕੇਂਦਰੀ ਸਹਾਇਤਾ | 4539.14 |
| 6. | ਡਿਪੋਜ਼ਿਟ ਕੰਮ | 1490.49 |
| | ਜੋੜ | 32515.76 |

## ਘੱਗਰ ਦਰਿਆ ਤੇ ਖਰਚਾ

28. **ਸਰਦਾਰ ਗੁਰਜੰਟ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮਾਨਸਾ ਵਿੱਚ ਹੜ੍ਹਾਂ ਦੀ ਰੋਕਥਾਮ ਲਈ ਜ਼ਿਲ੍ਹਾ ਮਾਨਸਾ ਵਿਚੋਂ ਲੰਘਦੇ ਘੱਗਰ ਦਰਿਆ ਦੀ ਸਾਂਭ-ਸੰਭਾਲ ਤੇ ਫਰਵਰੀ, 1997 ਤੋਂ ਫਰਵਰੀ, 2002 ਤਕ ਦੇ ਸਮੇ ਦੌਰਾਨ ਸਰਕਾਰ ਦੁਆਰਾ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ :** ਖਰਚੇ ਦੇ ਵੇਰਵੇ ਹੇਠਾਂ ਦਿੱਤੇ ਗਏ ਹਨ : —

| ਲੜੀ ਨੰ: | ਸਾਲ | ਕੀਤਾ ਗਿਆ ਖਰਚਾ (ਲੱਖਾਂ ਵਿਚ) |
|---|---|---|
| 1. | 1996-97 (ਫਰਵਰੀ, 1997 ਤੋਂ ਮਾਰਚ, 1997 ਤੱਕ) | 3.02 |
| 2. | 1997-98 | 33.03 |
| 3. | 1998-99 | 219.76 |
| 4. | 1999-2000 | 91.52 |
| 5. | 2000-2001 | 174.95 |
| 6. | 2001-2002 (ਫਰਵਰੀ 2002 ਤੱਕ) | 47.44 |
| | ਕੁੱਲ ਜੋੜ | 569.72 |

## ਬੋਹਾ ਟਾਊਨ, ਜ਼ਿਲ੍ਹਾ ਮਾਨਸਾ ਵਿਖੇ ਨਵੀਂ ਮਾਰਕਿਟ ਕਮੇਟੀ

29. **ਸਰਦਾਰ ਗੁਰਜੰਟ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੋਹਾ ਟਾਊਨ (ਮਾਨਸਾ) ਵਿਖੇ ਨਵੀਂ ਮਾਰਕਿਟ ਕਮੇਟੀ ਬਣਾਉਣ/ਗਠਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਤਜਵੀਜ਼ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜੀ ਨਹੀਂ।

---

## ANNOUNCEMENT BY THE SPEAKER

**Mr. Speaker :** Important Announcement—

Under Rule 265 of the Rules of Procedure and Conduct of Business in the Punjab Vidhan Sabha (Punjab Legislative Assembly), I am to inform the House that as per communication received from the Superintendent of Police, Vigilance Bureau, Punjab, Chandigarh, Sardar Tota Singh, M.L.A. has been arrested on the 14th June, 2002 in case FIR No. 12 dated 14th June, 2002 registered at Police Station, Vigilance Bureau, Flying Squad No. 1, Mohali under Sections 420, 467, 468, 471 and 120B of the IPC Section 13(1) (c)(d) and (e) read with Section 13(2) 88 of the Prevention of Corruption Act.

## CALL ATTENTION NOTICES UNDER RULE 66

(ਕ੍ਰਮ ਨੰ: 5)

**ਸ਼੍ਰੀ ਦੇਸ ਰਾਜ ਧੁੱਗਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ - ਢੋਲਵਾਹਾ, ਕੋਟ, ਟੱਪਾ, ਬਹੇੜਾ, ਬਾੜੀ ਖੱਡ, ਦੇਹਰੀਆਂ, ਪੜੋਤਾ ਅਤੇ ਜਨੋੜੀ ਵਿਚ ਪੀਣ ਦੇ ਪਾਣੀ ਦੀ ਬਹੁਤ ਦਿੱਕਤ ਪੇਸ਼ ਆਈ ਹੈ। ਵਾਟਰ ਸਪਲਾਈ ਦਾ ਪਾਣੀ ਪਿੰਡਾਂ ਤੱਕ ਪਹੁੰਚਦਾ ਨਹੀਂ, ਬਿਜਲੀ ਨਾ ਹੋਣ ਕਰਕੇ ਇਲਾਕੇ ਤੇ ਲੋਕ ਅਤਿ ਦੀ ਗਰਮੀ ਕਰਕੇ ਪਾਣੀ ਨੂੰ ਤਰਸ ਗਏ ਹਨ। ਡੰਗਰਾਂ ਦਾ ਬੁਰਾ ਹਾਲ ਹੈ। ਲੋਕਾਂ ਵਿੱਚ ਭਾਰੀ ਬੇਚੈਨੀ ਹੈ। ਸਰਕਾਰ ਇਸ ਮਾਮਲੇ ਵਿੱਚ ਤੁਰੰਤ ਕਾਰਵਾਈ ਕਰੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਜਨ ਸਿਹਤ ਰਾਜ ਮੰਤਰੀ (ਸਰਦਾਰ ਜਸਜੀਤ ਸਿੰਘ ਰੰਧਾਵਾ) : ਢੋਲਵਾਹਾ ਅਤੇ ਮਨਹੋਤਾ** : ਇਹ 8 ਪਿੰਡਾਂ ਦੀ ਸਕੀਮ ਹੈ ਜਿਨ੍ਹਾਂ ਦੇ ਨਾਂ ਇਸ ਤਰ੍ਹਾਂ ਹਨ। ਥਾਨਾਂ, ਖੰਗਵਾੜੀ, ਮਨਹੋਤਾ, ਕਟੋਹੜ, ਨਾਰੂੜ, ਰਾਮੱਟਵਾਲੀ, ਢੋਲਵਾਹਾ ਅਤੇ ਰਗਵਾਲ ਹਨ।

ਇਹ ਸਕੀਮ ਮਾਰਚ, 1976 ਵਿਚ ਚਾਲੂ ਕੀਤੀ ਗਈ ਸੀ। ਅਬਾਦੀ ਵਧ ਜਾਣ ਕਾਰਨ ਉਚੀਆਂ ਅਬਾਦੀਆਂ ਵਿਚ ਪਾਣੀ ਦੀ ਘਾਟ ਮਹਿਸੂਸ ਹੁੰਦੀ ਰਹਿੰਦੀ ਹੈ। ਇਸ ਸਕੀਮ ਦੀ ਆਗੂਮੈਂਟੇਸ਼ਨ ਦਾ ਤਖਮੀਨਾ ਜਿਸ ਦੀ ਲਾਗਤ 45.79 ਲੱਖ ਰੁਪਏ ਏ.ਆਰ.ਪੀ. ਮੱਦ ਅਧੀਨ ਪ੍ਰਵਾਨ ਹੋ ਚੁੱਕਾ ਹੈ। ਨਵਾਂ ਟਿਊਬਵੈਲ ਲਗ ਚੁੱਕਾ ਹੈ ਅਤੇ ਬਾਕੀ ਦਾ ਕੰਮ ਪ੍ਰਗਤੀ ਅਧੀਨ ਹੈ। ਹੁਣ ਤਕ ਆਗੂਮੈਂਟੇਸ਼ਨ ਦੀ ਸਕੀਮ ਤੇ 34.74 ਲੱਖ ਰੁਪਏ ਦਾ ਖਰਚਾ ਹੋ ਚੁੱਕਿਆ ਹੈ। ਇਹ ਸਕੀਮ 31 ਦਸੰਬਰ, 2002 ਤੱਕ ਮੁਕੰਮਲ ਹੋ ਜਾਵੇਗੀ।

**ਕੋਟ, ਟੱਪਾ, ਬਹੇੜਾ ਅਤੇ ਬਾੜੀਖਡ :**

ਇਹ ਸਕੀਮ 6 ਪਿੰਡਾਂ ਦੀ ਹੈ ਜਿਸ ਦੇ ਨਾਂ ਇਸ ਤਰ੍ਹਾਂ ਹਨ ਬਾੜੀਖਡ, ਬਹੇੜਾ, ਕੋਟ, ਪਟਿਆਲਾ, ਬਹਿਰੂਮ ਅਤੇ ਟੱਪਾ ਹਨ। ਇਹ ਸਕੀਮ ਮਾਰਚ, 1987 ਵਿਚ ਚਾਲੂ ਕੀਤੀ ਗਈ ਸੀ। ਜ਼ਮੀਨ ਹੇਠਲਾ ਪਾਣੀ ਗਰਮੀਆਂ ਵਿਚ ਥੱਲੇ ਜਾਣ ਕਾਰਨ ਇਸ ਸਕੀਮ ਤੋਂ ਸਾਰੇ ਪਿੰਡਾਂ ਨੂੰ ਪੂਰੀ ਮਾਤਰਾ ਵਿਚ ਪਾਣੀ ਨਹੀਂ ਮਿਲ ਰਿਹਾ ਹੈ। ਇਸ ਸਕੀਮ ਦੀ ਆਗੂਮੈਂਟੇਸ਼ਨ ਦਾ ਤਖਮੀਨਾ ਨਾਬਾਰਡ ਪ੍ਰੋਜੈਕਟ ਅਧੀਨ 228.90 ਲੱਖ ਰੁਪਏ ਦਾ ਤਿਆਰ ਕਰਕੇ ਸਰਕਾਰ ਵਲੋਂ ਨਾਬਾਰਡ ਨੂੰ ਭੇਜਿਆ ਗਿਆ ਹੈ। ਇਸ ਸਕੀਮ ਦਾ ਕੰਮ ਇਸ ਸਾਲ ਵਿਚ ਹੱਥ ਵਿਚ ਲੈ ਲਿਆ ਜਾਵੇਗਾ ਅਤੇ ਅਗਲੇ ਵਿੱਤੀ ਸਾਲ ਦੇ ਅਖੀਰ ਵਿਚ ਭਾਵ 31 ਮਾਰਚ, 2004 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ। ਇਸ ਤੋਂ ਬਾਅਦ ਇਸ ਸਕੀਮ ਵਿਚ ਪਾਣੀ ਦੀ ਕੋਈ ਘਾਟ ਨਹੀਂ ਰਹੇਗੀ।

**ਦੇਹਰੀਆਂ :**

ਇਹ ਇਕ ਪਿੰਡ ਦੀ ਸਕੀਮ ਹੈ ਜੋ ਕਿ ਅਕਤੂਬਰ, 1991 ਵਿਚ ਚਾਲੂ ਕੀਤੀ ਗਈ ਸੀ। ਇਸ ਵਿਚ ਇਕ ਡੀਪ ਬੋਰ ਵੈਲ ਸਾਲ 2000 ਵਿਚ ਲਾ ਕੇ ਪਾਣੀ ਦੀ ਘਾਟ ਨੂੰ ਪੂਰਾ ਕਰ ਦਿੱਤਾ ਹੈ। ਇਸ ਪਿੰਡ ਵਿਚ ਪਾਣੀ ਦੀ ਕੋਈ ਘਾਟ ਨਹੀਂ ਹੈ।

**ਜਨੋੜੀ :**

ਇਹ ਸਕੀਮ ਮਾਰਚ, 1976 ਵਿਚ ਚਾਲੂ ਕੀਤੀ ਗਈ ਸੀ। ਅਬਾਦੀ ਵਧਣ ਕਾਰਨ ਅਤੇ ਸਕੀਮ ਜ਼ਿਆਦਾ ਪੁਰਾਣੀ ਹੋਣ ਕਰਕੇ ਪਾਣੀ ਦੀ ਘਾਟ ਮਹਿਸੂਸ ਹੋ ਰਹੀ ਹੈ। ਇਸ ਸਕੀਮ ਦੀ ਆਗੂਮੈਂਟੇਸ਼ਨ ਦਾ ਤਖਮੀਨਾ 74.62 ਲੱਖ ਰੁਪਏ ਦਾ ਪੀ.ਐਮ.ਜੀ.ਵਾਈ. ਹੈਡ ਵਿਚ ਤਿਆਰ ਕਰਕੇ ਭਾਰਤ ਸਰਕਾਰ ਨੂੰ ਭੇਜਿਆ ਜਾ ਚੁੱਕਾ ਹੈ। ਇਹ ਸਕੀਮ ਮਿਤੀ 31 ਮਾਰਚ, 2004 ਤੱਕ ਮੁਕੰਮਲ ਹੋਣ ਦੀ ਆਸ ਹੈ। ਇਸ ਤੋਂ ਬਾਅਦ ਇਹ ਸਕੀਮ ਉਪਰ ਪਾਣੀ ਦੀ ਕੋਈ ਘਾਟ ਨਹੀਂ ਰਹੇਗੀ।

**ਸ਼੍ਰੀ ਦੇਸ ਰਾਜ ਧੁੱਗਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਦੀਆਂ ਸਕੀਮਾਂ ਵਾਸਤੇ ਤਾਂ ਫੰਡਾਂ ਦੀ ਗੱਲ ਠੀਕ ਹੋ ਸਕਦੀ ਹੈ। ਪ੍ਰੰਤੂ ਜਿਹੜਾ ਜ਼ਿੰਦਗੀ ਲਈ ਜਿਊਣ ਵਾਸਤੇ ਪਾਣੀ ਬਹੁਤ ਜ਼ਰੂਰੀ ਹੈ, ਇਹ ਪਾਣੀ ਲੋਕਾਂ ਨੂੰ ਸਭ ਤੋਂ ਪਹਿਲਾਂ ਦਿੱਤਾ ਜਾਣਾ ਚਾਹੀਦਾ ਹੈ। ਮੰਤਰੀ ਜੀ ਨੇ ਦੱਸਿਆ ਹੈ ਕਿ ਸਾਲ ਭਰ ਤਾਂ ਸਕੀਮਾਂ ਨਹੀਂ ਚਲਣਗੀਆਂ। ਕੀ ਇਹ ਸਕੀਮਾਂ ਉਦੋਂ ਚਲਣਗੀਆਂ ਜਦੋਂ ਲੋਕ ਪਾਣੀ ਦੀ ਥੁੜ ਕਾਰਨ ਮਰ ਜਾਣਗੇ ? ਕੀ ਮੰਤਰੀ ਜੀ ਜਲਦੀ ਐਕਸ਼ਨ ਲੈਣਗੇ ?

**ਸ਼੍ਰੀ ਸਪੀਕਰ :** ਧੁੱਗਾ ਜੀ, ਮਰਨ ਦੀ ਗੱਲ ਨਾ ਕਰੋ।

**ਰਾਜ ਮੰਤਰੀ :** ਸਪੀਕਰ ਸਾਹਿਬ, ਪੀਣ ਵਾਲੇ ਪਾਣੀ ਦੀ ਸਕੀਮ ਕੋਈ ਇਕ ਦਿਨ ਵਿਚ ਤਾਂ ਚਾਲੂ ਨਹੀਂ ਕੀਤੀ ਜਾ ਸਕਦੀ। ਬਦਕਿਸਮਤੀ ਹੈ ਕਿ ਪਿਛਲੇ ਪੰਜ ਸਾਲਾਂ ਵਿਚ ਸਾਡੇ ਵਿਰੋਧੀ ਧਿਰ ਦੀ ਸਰਕਾਰ ਰਹੀ ਹੈ, ਉਸ ਸਾਰੇ ਸਮੇਂ ਦੌਰਾਨ ਬਹੁਤ ਹੀ ਘੱਟ ਫੰਡ ਇਸ ਮਹਿਕਮੇ ਨੂੰ ਦਿੱਤੇ ਗਏ ਹਨ। ਹੁਣ ਜਦੋਂ ਦੀ ਸਾਡੀ ਸਰਕਾਰ ਆਈ ਹੈ ਅਸੀਂ ਕਾਫੀ ਕੋਸ਼ਿਸ਼ ਅਤੇ ਮਿਹਨਤ ਕਰ ਰਹੇ ਹਾਂ ਕਿ ਫੰਡ ਵਧਾਏ ਜਾਣ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਸਾਲ ਦੇ ਅੰਤ ਵਿਚ ਹੁਸ਼ਿਆਰਪੁਰ ਵਿਚ ਪੀਣ ਵਾਲੇ ਪਾਣੀ ਦੀ ਕਾਫੀ ਇੰਪਰੂਵਮੈਂਟ ਹੋ ਜਾਵੇਗੀ।

**ਸ਼੍ਰੀ ਸਪੀਕਰ :** ਸ਼੍ਰੀ ਦੇਸ ਰਾਜ ਧੁੱਗਾ ਜੀ, ਅਗਲੀ ਕਾਲ-ਅਟੈਂਸ਼ਨ ਵੀ ਤੁਹਾਡੀ ਹੀ ਹੈ। ਹੁਣ ਉਹ ਪੜ੍ਹੋ।

---

(ਕ੍ਰਮ ਨੰ: 6)

**ਸ਼੍ਰੀ ਦੇਸ ਰਾਜ ਧੁੱਗਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਜ਼ਿਲ੍ਹਾ ਹੁਸ਼ਿਆਰਪੁਰ, ਉਪ ਮੰਡਲ ਦਸੂਹਾ ਵਿੱਚ ਪੈਂਦੇ ਪਿੰਡ ਮਿਆਣੀ, ਗਿਲਜੀਆਂ, ਕਾਹਲਵੇਂ, ਆਦਪੁਰ, ਕੋਟਲਾ, ਇਲਾਵਲ ਟੀਸਾ ਦੀ ਕਰੀਬ 10 ਹਜ਼ਾਰ ਏਕੜ ਕਣਕ ਸੜ ਕੇ ਸੁਆਹ ਹੋ ਗਈ ਹੈ। ਕਿਸਾਨਾਂ ਦਾ ਅਤੇ ਉਨ੍ਹਾਂ ਦੇ ਨਾਲ ਮਿਹਨਤਕਸ਼ ਲੋਕਾਂ ਦਾ ਭਾਰੀ ਨੁਕਸਾਨ ਹੋ ਗਿਆ ਹੈ। ਇਸ ਇਲਾਕੇ ਦੇ ਕਿਸਾਨਾਂ ਅਤੇ ਗਰੀਬ ਵਰਗ ਵਿਚ ਬਹੁਤ ਮਾਯੂਸੀ ਤੇ ਬੇਚੈਨੀ ਹੈ ਕਿਉਂਕਿ ਸਰਕਾਰ ਵਲੋਂ ਉਨ੍ਹਾਂ ਨੂੰ ਅਜੇ ਕੋਈ ਮੁਆਵਜ਼ਾ ਨਹੀਂ ਦਿੱਤਾ ਗਿਆ। ਮੈਂ ਚਾਹੁੰਦਾ ਹਾਂ ਕਿ ਸਰਕਾਰ ਇਸ ਅਤਿ ਜ਼ਰੂਰੀ ਮਾਮਲੇ ਵੱਲ ਧਿਆਨ ਦੇਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਮਾਲ ਅਤੇ ਪੁਨਰਵਾਸ ਰਾਜ ਮੰਤਰੀ (ਸਰਦਾਰ ਅਮਰਜੀਤ ਸਿੰਘ ਸਮਰਾ) :** ਮਿਤੀ 23 ਅਪ੍ਰੈਲ, 2002 ਨੂੰ ਦਸੂਹਾ ਸਬ ਡਵੀਜ਼ਨ ਦੇ 4 ਪਿੰਡ ਮਿਆਣੀ, ਗਿਲਜੀਆਂ, ਕਾਹਲਵਾਂ ਅਤੇ ਇਲਾਵਲ ਈਸਾ ਵਿੱਚ ਕੁਦਰਤੀ ਅੱਗ ਲੱਗਣ ਕਾਰਨ ਕਣਕ ਦੀ ਖੜ੍ਹੀ 199 ਏਕੜ 7 ਕਨਾਲ 6 ਮਰਲੇ ਫਸਲ ਨੂੰ ਨੁਕਸਾਨ ਹੋਇਆ ਹੈ। ਪਿੰਡ ਆਦਪੁਰ ਅਤੇ ਕੋਟਲਾ ਵਿਖੇ ਕੋਈ ਨੁਕਸਾਨ ਨਹੀਂ ਹੋਇਆ। ਮੁੱਢਲੀ ਰਿਪੋਰਟ ਜੋ ਉਪ ਮੰਡਲ ਮੈਜਿਸਟਰੇਟ, ਦਸੂਹਾ ਵੱਲੋਂ ਭੇਜੀ ਗਈ ਸੀ, ਉਸ ਵਿੱਚ ਪ੍ਰਭਾਵਿਤ ਰਕਬਾ 1200—1400 ਏਕੜ ਦੱਸਿਆ ਸੀ। ਪਰੰਤੂ ਵਿਸ਼ੇਸ਼ ਗਿਰਦਾਵਰੀ ਕਰਵਾਉਣ ਉਪਰੰਤ ਇਹ ਰਕਬਾ ਉਪਰੋਕਤ ਅਨੁਸਾਰ 199 ਏਕੜ 7 ਕਨਾਲ 6 ਮਰਲੇ ਹੀ ਪਾਇਆ ਗਿਆ ਹੈ।

2. ਉਪਰੋਕਤ ਤੋਂ ਇਲਾਵਾ ਇਸ ਉਪ ਮੰਡਲ ਦੇ 13 ਹੋਰ ਪਿੰਡਾਂ ਵਿੱਚ ਵੀ ਮਿਤੀ 23 ਅਪ੍ਰੈਲ, 2002 ਤੋਂ 30 ਅਪ੍ਰੈਲ, 2002 ਤੱਕ ਵੱਖ-ਵੱਖ ਮਿਤੀਆਂ ਨੂੰ ਕੁਦਰਤੀ ਅੱਗ ਲੱਗਣ ਨਾਲ ਕਣਕ ਦੀ ਖੜ੍ਹੀ ਫਸਲ ਨੂੰ ਨੁਕਸਾਨ ਹੋਇਆ ਸੀ। ਇਸ ਦੀ ਵਿਸ਼ੇਸ਼ ਗਿਰਦਾਵਰੀ ਪ੍ਰਭਾਵਿਤ ਵਿਅਕਤੀਆਂ ਦੀ ਹਾਜ਼ਰੀ ਵਿੱਚ ਕਰਵਾਈ ਗਈ ਸੀ। ਇਨ੍ਹਾਂ 13 ਪਿੰਡਾਂ ਦਾ ਪ੍ਰਭਾਵਿਤ ਰਕਬਾ 349 ਏਕੜ 1 ਕਨਾਲ 7 ਮਰਲੇ ਹੈ। ਇਸ ਤਰ੍ਹਾਂ 17 ਪਿੰਡਾਂ ਦਾ

ਕੁਲ 549 ਏਕੜ ਅਤੇ 13 ਮਰਲੇ ਰਕਬਾ ਬਣਦਾ ਹੈ। ਅੱਗ ਲੱਗਣ ਨਾਲ ਫਸਲਾਂ ਦੇ ਹੋਏ ਨੁਕਸਾਨ ਲਈ ਕੁਦਰਤੀ ਆਫਤਾਂ ਰਾਹਤ ਫੰਡ ਵਿਚੋਂ ਰਾਹਤ ਦਿੱਤੀ ਜਾਂਦੀ ਹੈ ਅਤੇ ਸਰਕਾਰ ਵਲੋਂ ਮੁਆਵਜ਼ਾ ਨਹੀਂ ਦਿੱਤਾ ਜਾਂਦਾ।

3. 16,47,243/- ਰੁਪਏ ਦੀ ਰਾਹਤ ਦੀ ਪ੍ਰਵਾਨਗੀ ਲਈ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਵਲੋਂ ਤਜਵੀਜ਼ ਮਿਤੀ 13 ਜੂਨ, 2002 ਨੂੰ ਪ੍ਰਾਪਤ ਹੋਈ ਸੀ। ਇਹ ਤਜਵੀਜ਼ ਅਧੂਰੀ ਹੋਣ ਕਰਕੇ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਨੂੰ ਉਸੇ ਸਮੇਂ ਹੀ ਮੁਕੰਮਲ ਸੂਚਨਾ ਭੇਜਣ ਲਈ ਕਿਹਾ ਗਿਆ ਸੀ। ਹੁਣ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਤੋਂ ਵਿਸ਼ੇਸ਼ ਦੂਤ ਰਾਹੀਂ ਸੂਚਨਾ ਪ੍ਰਾਪਤ ਕਰ ਲਈ ਗਈ ਹੈ ਅਤੇ 16,47,243/- ਰੁਪਏ ਦੀ ਰਾਹਤ ਦੀ ਸਮੱਰਥ ਅਧਿਕਾਰੀ ਵਲੋਂ ਪ੍ਰਵਾਨਗੀ ਦੇ ਦਿੱਤੀ ਗਈ ਹੈ ਅਤੇ ਇਹ ਰਾਸ਼ੀ ਭੇਜਣ ਲਈ ਅਗਲੀ ਕਾਰਵਾਈ ਕੀਤੀ ਜਾ ਰਹੀ ਹੈ ਜੀ।

**ਸ਼੍ਰੀ ਸਪੀਕਰ :** ਧੁੱਗਾ ਸਾਹਿਬ, ਹੁਣ ਤਾਂ ਕੋਈ ਸਵਾਲ ਨਹੀਂ ਰਹਿੰਦਾ।

**ਸ਼੍ਰੀ ਦੇਸ ਰਾਜ ਧੁੱਗਾ :** ਨਹੀਂ ਜੀ।

**ਸ਼੍ਰੀ ਸਪੀਕਰ :** ਅਗਲੀ ਕਾਲ ਅਟੈਂਸ਼ਨ ਸਰਦਾਰ ਗੁਲਜ਼ਾਰ ਸਿੰਘ ਰਣੀਕੇ।

---

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਇਕ ਲੋਕ ਹਿੱਤ ਦੀ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਪੰਜਾਬ ਦੇ ਬਾਰਡਰ ਤੇ ਮਜ਼ਦੂਰ ਅਤੇ ਕਿਸਾਨ ਬੈਠੇ ਹਨ ਉਹ ਦੇਸ਼ ਦੀ ਖਾਤਰ ਬੈਠੇ ਹਨ। 5-6 ਮਹੀਨੇ ਤੋਂ ਇਹ ਸਕੀਮ ਚਲ ਰਹੀ ਸੀ ਜਦੋਂ ਤੋਂ ਲੜਾਈ ਦੇ ਆਸਾਰ ਬਣੇ ਔਰ ਸਰਕਾਰ ਨੇ ਜ਼ਮੀਨ ਵਿੱਚ ਮਾਈਨਜ਼ ਵਗੈਰਾ ਵਿਛਾਈਆਂ ਹੋਈਆਂ ਹਨ ਅਤੇ ਉਨ੍ਹਾਂ ਦੇ ਆਉਣ ਜਾਣ ਦੇ ਰਸਤੇ ਬੰਦ ਹਨ। ਸਰਕਾਰ ਵਲੋਂ ਸਕੀਮ ਬਣਾਈ ਗਈ ਸੀ ਕਿ 11,000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇਗਾ। ਹੁਣ ਕਣਕ ਵੀ ਖੇਤਾਂ ਵਿੱਚ ਹੀ ਗਿਰ ਗਈ ਹੈ . . . .

**ਸ਼੍ਰੀ ਸਪੀਕਰ :** ਤੁਸੀਂ ਲੈਕਚਰ ਨਾ ਦਿਓ, ਆਪਣੀ ਕਾਲ ਅਟੈਂਸ਼ਨ ਪੜ੍ਹੋ। ਜਿਹੜੀ ਤੁਹਾਡੀ ਕਾਲ ਅਟੈਂਸ਼ਨ ਅਪਰੂਵ ਹੋਈ ਹੈ, ਉਹ ਪੜ੍ਹੋ।

(ਕ੍ਰਮ ਨੰ: 7)

**(1) ਸਰਦਾਰ ਗੁਲਜ਼ਾਰ ਸਿੰਘ ਰਣੀਕੇ**
**(2) ਸਰਦਾਰ ਸੁਖਪਾਲ ਸਿੰਘ** } : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਪਾਕਿਸਤਾਨ ਨਾਲ ਲਗਦੇ ਬਾਰਡਰ ਪੱਟੀ ਤੇ ਰਹਿ ਰਹੇ ਕਿਸਾਨਾਂ ਨੂੰ ਜਿਨ੍ਹਾਂ ਦੀਆਂ ਜ਼ਮੀਨਾਂ ਵਿੱਚ ਮਾਈਨਜ਼ ਲੱਗੀਆਂ ਹੋਈਆਂ ਹਨ ਤੇ ਜਿਨ੍ਹਾਂ ਦੇ ਆਵਾਜਾਈ ਦੇ ਰਸਤੇ ਜ਼ਮੀਨ ਦੀ ਦੇਖ ਭਾਲ ਲਈ ਬੰਦ ਹਨ ਨੂੰ, 11,000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦੇਣ ਦਾ ਸਰਕਾਰ ਵਲੋਂ ਐਲਾਨ ਕੀਤਾ ਗਿਆ ਸੀ। ਇਸੇ ਤਰ੍ਹਾਂ ਮਜ਼ਦੂਰਾਂ ਨੂੰ 80/- ਰੁਪਏ ਦਿਹਾੜੀ ਜਾਂ ਅਨਾਜ ਦੇਣ ਦਾ ਭਰੋਸਾ ਦਿੱਤਾ ਸੀ। ਪਰ ਉਨ੍ਹਾਂ ਨੂੰ ਅਜੇ ਤੱਕ ਕਿਸਾਨਾਂ ਨੂੰ ਇਸ ਦਾ 25% ਹੀ ਦਿੱਤਾ ਗਿਆ ਹੈ। ਮਜ਼ਦੂਰਾਂ ਨੂੰ ਅਜੇ ਤੱਕ ਕੁਝ ਵੀ ਨਹੀਂ ਦਿੱਤਾ ਗਿਆ। ਕਿਸਾਨਾਂ ਕੋਲ ਹੋਰ ਕੋਈ ਆਮਦਨ ਦਾ ਸਾਧਨ ਨਾ ਹੋਣ ਕਰਕੇ ਬਾਰਡਰ ਪੱਟੀ ਦੇ ਕਿਸਾਨ ਅਤੇ ਮਜ਼ਦੂਰ ਬਹੁਤ ਪ੍ਰੇਸ਼ਾਨ ਹਨ ਤੇ ਉਨ੍ਹਾਂ ਵਿੱਚ ਭਾਰੀ ਬੇਚੈਨੀ ਹੈ। ਉਨ੍ਹਾਂ ਕੋਲ ਆਪਣੇ ਪਸ਼ੂਆਂ ਲਈ ਚਾਰਾ ਵੀ ਨਹੀਂ ਹੈ। ਸਰਕਾਰ ਇਸ ਬਾਰੇ ਤੁਰੰਤ ਕਾਰਵਾਈ ਕਰੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਮਾਲ ਅਤੇ ਪੁਨਰਵਾਸ ਰਾਜ ਮੰਤਰੀ (ਸਰਦਾਰ ਅਮਰਜੀਤ ਸਿੰਘ ਸਮਰਾ) :** ਸਪੀਕਰ ਸਾਹਿਬ, ਪੰਜਾਬ ਰਾਜ ਦੇ ਪਾਕਿਸਤਾਨ ਨਾਲ ਲਗਦੇ ਬਾਰਡਰ ਤੇ ਰਹਿ ਰਹੇ ਕਿਸਾਨਾਂ ਨੂੰ ਜਿਨ੍ਹਾਂ ਦੀਆਂ ਜ਼ਮੀਨਾਂ ਵਿੱਚ ਬਾਰੂਦੀ ਸੁਰੰਗਾਂ ਲੱਗੀਆਂ ਹੋਈਆਂ ਹਨ ਅਤੇ ਜਿਨ੍ਹਾਂ ਦੇ ਆਵਾਜਾਈ ਦੇ ਰਸਤੇ ਜ਼ਮੀਨਾਂ ਦੀ ਦੇਖਭਾਲ ਲਈ ਬੰਦ ਹਨ, ਨੂੰ ਰਬੀ ਦੀ ਫਸਲ ਦਾ 11,590/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਮੁਆਵਜ਼ਾ ਦੇਣ ਲਈ ਭਾਰਤ ਸਰਕਾਰ ਨੂੰ ਇੱਕ ਮੈਮੋਰੰਡਮ ਮਿਤੀ 17 ਜਨਵਰੀ, 2002 ਭੇਜਿਆ ਗਿਆ ਸੀ ਜਿਸ ਵਿਚ ਮਿਤੀ 31 ਮਾਰਚ, 2002 ਤੱਕ ਦੇ ਹੋਣ ਵਾਲੇ ਨੁਕਸਾਨ ਦਾ ਅੰਦਾਜ਼ਾ ਲਗਾ ਕੇ ਕੁੱਲ 175,77,26,920/- (ਭਾਵ 176 ਕਰੋੜ) ਰੁਪਏ ਦਾ ਮੁਆਵਜ਼ਾ ਮੰਗਿਆ ਸੀ। ਇਸ ਮੁਆਵਜ਼ੇ ਵਿੱਚ ਬਾਕੀ ਮੱਦਾਂ ਤੋਂ ਇਲਾਵਾ 144,06,48,280/- ਰੁਪਏ (ਭਾਵ 144 ਕਰੋੜ) ਰੁਪਏ ਦਾ ਮੁਆਵਜ਼ਾ ਫਸਲਾਂ ਦੇ ਹੋਏ ਨੁਕਸਾਨ ਲਈ ਅਤੇ 18,02,78,640/- ਰੁਪਏ ਦਾ ਮੁਆਵਜ਼ਾ ਬਾਰਡਰ ਤੇ ਤਣਾਓ ਕਾਰਨ ਪ੍ਰਭਾਵਿਤ ਹੋਏ ਖੇਤੀ ਮਜ਼ਦੂਰਾਂ ਲਈ ਮੰਗਿਆ ਸੀ ਪਰੰਤੂ ਭਾਰਤ ਸਰਕਾਰ ਵਲੋਂ ਸਿਰਫ ਫਸਲਾਂ ਦੇ ਹੋਏ ਨੁਕਸਾਨ ਦੇ ਮੁਆਵਜ਼ੇ ਦੀ 144 ਕਰੋੜ ਦੀ ਮੰਗ ਦੇ ਵਿਰੁੱਧ ਇਸ ਦਾ 25%, 36 ਕਰੋੜ ਰੁਪਏ ਹੀ ਰਲੀਜ਼ ਕੀਤੇ ਗਏ ਹਨ।

(2) ਭਾਰਤ ਸਰਕਾਰ ਨੂੰ ਮੈਮੋਰੰਡਮ ਮਿਤੀ 17 ਜਨਵਰੀ, 2002 ਭੇਜਣ ਤੋਂ ਬਾਅਦ ਪਾਰਲੀਮੈਂਟਰੀ ਸਟੈਂਡਿੰਗ ਕਮੇਟੀ ਆਨ ਡਿਫੈਂਸ ਨੇ ਬਾਰਡਰ ਦੇ ਇਲਾਕੇ ਦਾ ਮਿਤੀ 18 ਅਤੇ 19 ਫਰਵਰੀ, 2002 ਨੂੰ ਦੌਰਾ ਕੀਤਾ। ਇਸ ਕਮੇਟੀ ਨੇ ਮੀਟਿੰਗਾਂ ਦੌਰਾਨ ਆਦੇਸ਼ ਦਿੱਤਾ ਕਿ ਮਿਲਟਰੀ ਅਤੇ ਸਿਵਲ ਪ੍ਰਸ਼ਾਸ਼ਨ ਅਧਿਕਾਰੀਆਂ ਵੱਲੋਂ ਨੁਕਸਾਨ ਦਾ ਮਿਲ ਕੇ ਸਰਵੇ ਕਰਨ ਉਪਰੰਤ ਮੁਆਵਜ਼ੇ ਦੀ ਦੁਬਾਰਾ ਅਸੈਸਮੈਂਟ ਕੀਤੀ ਜਾਵੇ ਅਤੇ ਮੁਆਵਜ਼ੇ ਦੀ ਵੰਡ ਸਮੇਂ ਫੌਜ ਦਾ ਪ੍ਰਤੀਨਿਧ ਵੀ ਹਾਜ਼ਰ ਹੋਵੇ। ਜਾਇੰਟ ਸਰਵੇ ਅਨੁਸਾਰ ਫਸਲਾਂ ਨੂੰ ਹੋਏ ਨੁਕਸਾਨ ਦਾ ਮੁਆਵਜ਼ਾ 70,60,04,850/- ਰੁਪਏ ਅਤੇ ਪ੍ਰਭਾਵਿਤ ਖੇਤੀ ਮਜ਼ਦੂਰਾਂ ਨੂੰ 80/- ਰੁਪਏ ਦਿਹਾੜੀ ਦੇ ਹਿਸਾਬ ਨਾਲ ਮਿਤੀ 31 ਮਾਰਚ, 2002 ਤੱਕ ਦਿੱਤਾ ਜਾਣ ਵਾਲਾ ਮੁਆਵਜ਼ਾ 10,08,51,600/- ਰੁਪਏ ਬਣਿਆ। ਇਸ ਤਰ੍ਹਾਂ ਫਸਲਾਂ ਦੇ ਮੁਆਵਜ਼ੇ ਦੀ ਕੁੱਲ ਬਣਦੀ ਰਕਮ ਰੁਪਏ 70 ਕਰੋੜ 60 ਲੱਖ ਵਿੱਚੋਂ, 36 ਕਰੋੜ ਰੁਪਏ ਦੀ ਰਕਮ ਆ ਚੁੱਕੀ ਅਤੇ ਵੰਡੀ ਜਾ ਰਹੀ ਹੈ। ਇਹ ਫਸਲਾਂ ਦੇ ਮੁਆਵਜ਼ੇ ਦੇ ਅੱਧ ਤੋਂ ਵਧੇਰੇ ਬਣਦਾ ਹੈ।

(3) ਮਿਲਟਰੀ ਅਤੇ ਸਿਵਲ ਅਧਿਕਾਰੀਆਂ ਦੀ ਸਾਂਝੀ ਇੰਸਪੈਕਸ਼ਨ ਤੋਂ ਬਾਅਦ ਨਿਰਧਾਰਿਤ ਕੀਤੇ ਗਏ ਮੁਆਵਜ਼ੇ ਬਾਰੇ ਰਿਵਾਈਜ਼ਡ ਮੈਮੋਰੰਡਮ ਤਿਆਰ ਕਰਕੇ ਭਾਰਤ ਸਰਕਾਰ ਨੂੰ ਭੇਜ ਦਿੱਤਾ ਗਿਆ ਹੈ ਜਿਸ ਵਿਚ ਰਾਜ ਦੇ ਤਿੰਨਾਂ ਬਾਰਡਰ ਜ਼ਿਲ੍ਹਿਆਂ ਲਈ ਕੁੱਲ ਮੁਆਵਜ਼ੇ ਦੀ ਮੰਗ 83 ਕਰੋੜ ਰੁਪਏ ਕੀਤੀ ਗਈ ਹੈ। ਇਸ ਮੰਗ ਵਿੱਚ ਪੱਟੀ ਤਹਿਸੀਲ ਦਾ ਵੀ ਫਸਲਾਂ ਦਾ ਪ੍ਰਭਾਵਿਤ ਰਕਬਾ 11,031 ਏਕੜ ਅਤੇ 4020 ਪ੍ਰਭਾਵਿਤ ਮਜ਼ਦੂਰ ਸ਼ਾਮਲ ਹਨ। ਇਸ ਤੋਂ ਇਲਾਵਾ ਇਸ ਮੈਮੋਰੰਡਮ ਵਿੱਚ ਪਸ਼ੂਆਂ ਦੇ ਚਾਰੇ ਦੇ ਖਰਚੇ ਲਈ ਵੀ ਤਿੰਨਾਂ ਜ਼ਿਲ੍ਹਿਆਂ ਲਈ 1,64,53,031/- ਰੁਪਏ ਦੀ ਮੰਗ ਕੀਤੀ ਗਈ ਹੈ।

(4) ਭਾਰਤ ਸਰਕਾਰ ਨੂੰ ਬਾਕੀ ਰਹਿੰਦੇ ਮੁਆਵਜ਼ੇ ਦੀ ਰਕਮ ਤੁਰੰਤ ਰਿਲੀਜ਼ ਕਰਨ ਲਈ ਬੇਨਤੀ ਕੀਤੀ ਗਈ ਹੈ। ਭਾਰਤ ਸਰਕਾਰ ਵੱਲੋਂ ਇਹ ਮੁਆਵਜ਼ੇ ਦੀ ਰਕਮ ਮਿਲਣ ਤੇ ਕਿਸਾਨਾਂ ਅਤੇ ਖੇਤੀ ਮਜ਼ਦੂਰਾਂ ਨੂੰ ਇਸ ਦੀ ਵੰਡ ਤੁਰੰਤ ਕਰ ਦਿੱਤੀ ਜਾਵੇਗੀ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਸਪੀਕਰ ਸਾਹਿਬ, ਜੇ ਭਾਰਤ ਸਰਕਾਰ ਮੁਆਵਜ਼ਾ ਦੇਣ ਵਿੱਚ ਦੇਰ ਲਗਾਉਂਦੀ ਹੈ ਤਾਂ ਕੀ ਪੰਜਾਬ ਸਰਕਾਰ ਮਜ਼ਦੂਰਾਂ ਅਤੇ ਕਿਸਾਨਾਂ ਨੂੰ ਆਪਣੇ ਵੱਲੋਂ ਮੁਆਵਜ਼ਾ ਦੇਵੇਗੀ ? ਇਸ ਦੇ ਨਾਲ ਹੀ ਜਿਹੜੀ ਟੀਮ ਸਰਵੇ ਵਾਸਤੇ ਗਈ ਸੀ, ਉਸ ਵਿੱਚ ਕਈ ਕਿਸਾਨ ਵੀਰਾਂ ਦੀ ਜ਼ਮੀਨ ਸਰਵੇ ਹੋਣ ਤੋਂ ਰਹਿ ਗਈ ਸੀ ? ਇਸ ਲਈ ਕੀ ਸਰਕਾਰ ਦੁਬਾਰਾ ਰਿਪੋਰਟ ਲੈਣ ਲਈ ਕੋਈ ਕਮੇਟੀ ਭੇਜੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮਜ਼ਦੂਰਾਂ ਲਈ 80/- ਰੁਪਏ ਪ੍ਰਤੀ ਦਿਹਾੜੀ ਦੇ ਹਿਸਾਬ ਨਾਲ 10 ਕਰੋੜ ਰੁਪਏ ਦੀ ਰਕਮ ਬਣਦੀ ਹੈ। ਸਾਡੇ ਅਧਿਕਾਰੀਆਂ ਅਤੇ ਮਿਲਟਰੀ ਨੇ ਜਾ ਕੇ ਮੌਕੇ ਤੇ ਸਰਵੇ ਵੀ ਕੀਤਾ ਹੈ।

ਇਸੇ ਤਰ੍ਹਾਂ ਪੱਟੀ ਵਿੱਚ 4,020 ਮਜ਼ਦੂਰ ਪ੍ਰਭਾਵਿਤ ਹੋਏ ਹਨ। ਜੇ ਇਨ੍ਹਾਂ ਨੂੰ ਕੋਈ ਫਰਕ ਲਗਦਾ ਹੈ ਤਾਂ ਦੱਸ ਦੇਣ, ਅਫਸਰ ਦੁਬਾਰਾ ਭੇਜ ਕੇ ਪੜਤਾਲ ਕਰਵਾ ਲਈ ਜਾਵੇਗੀ। ਬਾਕੀ ਕਿਸੇ ਕਿਸਾਨ ਜਾਂ ਗਰੀਬ ਆਦਮੀ ਨੂੰ ਛੱਡਣ ਦੀ ਕੋਈ ਮਨਸ਼ਾ ਨਹੀਂ ਹੈ। ਬਕਾਇਦਾ ਉਨ੍ਹਾਂ ਦੇ ਨੁਮਾਇੰਦੇ, ਸਾਡੇ ਅਧਿਕਾਰੀ ਅਤੇ ਮਿਲਟਰੀ ਵਾਲੇ ਨੇ ਸਾਂਝੇ ਤੌਰ ਤੇ ਸਰਵੇ ਕੀਤਾ ਹੈ। ਪੱਟੀ ਵਿੱਚ 4,020 ਮਜ਼ਦੂਰ ਪ੍ਰਭਾਵਿਤ ਹੋਏ ਹਨ। ਉਨ੍ਹਾਂ ਨੂੰ 80/- ਰੁਪਏ ਪ੍ਰਤੀ ਦਿਹਾੜੀ ਦੇ ਹਿਸਾਬ ਨਾਲ ਮੁਆਵਜ਼ਾ ਦਿੱਤਾ ਜਾਵੇਗਾ।

———

## RESUMPTION OF DISCUSSION ON GOVERNOR'S ADDRESS

**ਸ਼੍ਰੀ ਸਪੀਕਰ :** ਹੁਣ 12 ਜੂਨ, 2002 ਨੂੰ ਪ੍ਰੋਫੈਸਰ ਦਰਬਾਰੀ ਲਾਲ, ਐਮ.ਐਲ.ਏ. ਵੱਲੋਂ ਪੇਸ਼ ਕੀਤੇ ਅਤੇ ਸਰਦਾਰ ਮਲਕੀਅਤ ਸਿੰਘ ਦਾਖਾ, ਐਮ.ਐਲ.ਏ. ਵੱਲੋਂ ਪ੍ਰੋੜ੍ਹਤਾ ਕੀਤੇ ਗਏ ਨਿਮਨਲਿਖਤ ਪ੍ਰਸਤਾਵ ਤੇ ਮੁੜ ਬਹਿਸ ਆਰੰਭ ਹੋਵੇਗੀ :—

ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ :

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਉਸ ਭਾਸ਼ਣ ਲਈ ਰਾਜਪਾਲ ਜੀ ਦੇ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ ਮਿਤੀ 22 ਮਾਰਚ, 2002 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ ।"

ਲੀਡਰ ਆਫ਼ ਦਿ ਆਪੋਜ਼ੀਸ਼ਨ, ਬਾਦਲ ਸਾਹਿਬ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਲੰਬੀ) :** ਸਤਿਕਾਰਯੋਗ ਸਪੀਕਰ ਸਾਹਿਬ, 22 ਮਾਰਚ, 2002 ਨੂੰ ਸਾਡੇ ਮਾਨਯੋਗ ਗਵਰਨਰ ਸਾਹਿਬ ਲੈਫਟੀਨੈਂਟ ਜਨਰਲ ਜੇ.ਐਫ.ਆਰ. ਜੈਕਬ ਹੁਰਾਂ ਨੇ ਇਸ ਪਵਿੱਤਰ ਹਾਊਸ ਨੂੰ ਐਡਰੈਸ ਕੀਤਾ। ਮੈਂ ਇਸ ਐਡਰੈਸ ਤੇ ਆਪਣੀ ਪਾਰਟੀ ਵੱਲੋਂ ਵਿਚਾਰ ਪ੍ਰਗਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਇਸ ਤੋਂ ਪਹਿਲਾਂ ਕਿ ਮੈਂ ਆਪਣੇ ਵਿਚਾਰ ਪ੍ਰਗਟ ਕਰਾਂ, ਮੈਂ ਹਾਊਸ ਦੇ ਸਾਰੇ ਹੀ ਮੈਂਬਰ ਸਾਹਿਬਾਨ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਵਧਾਈ ਦਿੰਦਾ ਹਾਂ ਕਿ ਉਹ ਪਬਲਿਕ ਵੱਲੋਂ ਚੁਣ ਕੇ ਇਥੇ ਨੁਮਾਇੰਦੇ ਬਣ ਕੇ ਆਏ ਹਨ ਔਰ ਮੈਂ ਆਸ ਕਰਦਾ ਹਾਂ ਕਿ ਜੋ ਵੀ ਸਦਨ ਦੀਆਂ ਪਰੰਪਰਾਵਾਂ ਹਨ, ਉਨ੍ਹਾਂ ਤੇ ਇਹ ਪੂਰਾ ਪਹਿਰਾ ਦੇਣਗੇ ਅਤੇ ਆਪਣੇ ਫਰਜ਼ ਜਾਂ ਜੋ ਡਿਊਟੀ ਹੈ, ਉਸ ਨੂੰ ਚੰਗੀ ਤਰ੍ਹਾਂ ਨਿਭਾਉਣਗੇ।

ਸਪੀਕਰ ਸਾਹਿਬ, ਜਿਸ ਦਿਨ ਗਵਰਨਰ ਸਾਹਿਬ ਨੇ ਸਦਨ ਨੂੰ ਐਡਰੈਸ ਕੀਤਾ, ਮੇਰੀ ਬਦਕਿਸਮਤੀ ਕਿ ਮੈਂ ਉਨ੍ਹਾਂ ਦੇ ਐਡਰੈਸ ਨੂੰ ਸੁਣ ਨਹੀਂ ਸਕਿਆ ਕਿਉਂਕਿ ਮੇਰੀ ਸਿਹਤ ਠੀਕ ਨਹੀਂ ਸੀ ਪਰ ਮੈਂ ਉਸ ਐਡਰੈਸ ਨੂੰ, ਉਸ ਤੋਂ ਬਾਅਦ ਕਿਉਂਕਿ ਲੰਬਾ ਸਮਾਂ ਸੀ, ਵਾਰ-ਵਾਰ ਪੜ੍ਹਿਆ ਹੈ, ਲਫਜ਼-ਲਫਜ਼ ਪੜ੍ਹਿਆ ਹੈ। ਲੇਕਿਨ ਇਸ ਬਾਰੇ ਐਡਰੈਸ ਨੂੰ ਪੜ੍ਹਨ ਤੋਂ ਬਾਅਦ ਮੈਂ ਕਹਿ ਸਕਦਾ ਹਾਂ ਕਿ ਇਹ ਐਡਰੈਸ ਮਾਯੂਸਕੁੰਨ ਹੈ ਔਰ ਇਹ ਦਿਸ਼ਾਹੀਣ ਐਡਰੈਸ ਹੈ। ਇਸ ਦੇ ਵਿੱਚ ਨਾ ਤਾਂ ਕੋਈ ਠੋਸ ਨੀਤੀ ਹੈ ਤੇ ਨਾ ਹੀ, ਸਪੀਕਰ ਸਾਹਿਬ, ਦਿਸ਼ਾ ਹੈ ਅਤੇ ਨਾ ਹੀ ਕੋਈ ਨਿਗਰ ਪਹੁੰਚ ਹੈ। ਇਹ ਪੜ੍ਹਨ ਤੋਂ ਬਾਅਦ ਮੈਂ ਇਸ ਤਰ੍ਹਾਂ ਮਹਿਸੂਸ ਕੀਤਾ ਕਿ ਜਿਸ ਤਰ੍ਹਾਂ ਇਹ ਐਡਰੈਸ ਨਹੀਂ, ਇੱਕ ਐਸੇ ਹੈ। ਕਿਉਂਕਿ ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਹੁੰਦਾ ਹੈ, ਉਸ ਵਿੱਚ ਤਾਂ, ਸਪੀਕਰ ਸਾਹਿਬ, ਪਾਰਟੀ, ਗੌਰਮਿੰਟ ਦੀਆਂ ਪਾਲਿਸੀਜ਼, ਪ੍ਰੋਗਰਾਮ, ਕੁਮਿਟਮੈਂਟ ਬਹੁਤ ਕੁਝ ਹੁੰਦਾ ਹੈ ਲੇਕਿਨ ਇਸ ਵਿੱਚ ਮੈਨੂੰ ਕੁਝ ਲੱਭਿਆ ਨਹੀਂ। ਸਭ ਤੋਂ ਪਹਿਲਾਂ ਗਵਰਨਰ ਸਾਹਿਬ ਨੇ ਜਿਸ ਵਿਸ਼ੇ ਨੂੰ ਟੱਚ ਕੀਤਾ ਹੈ, ਉਹ ਫਰਵਰੀ ਪੋਲ ਜਿਹੜੇ ਹੋਏ ਹਨ, ਜਿਨ੍ਹਾਂ ਦੇ ਕਾਰਨ ਅੱਜ ਆਪਾਂ ਸਦਨ ਵਿੱਚ ਬੈਠੇ ਹਾਂ, ਉਨ੍ਹਾਂ ਦੇ ਸਬੰਧ ਵਿੱਚ ਉਨ੍ਹਾਂ ਨੇ ਜ਼ਿਕਰ ਕੀਤਾ ਹੈ। ਤੁਸੀਂ ਵੀ ਉਸ ਨੂੰ ਪੜ੍ਹਿਆ ਹੋਣਾ ਹੈ। ਇਸ ਬਾਰੇ ਗਵਰਨਰ ਸਾਹਿਬ ਨੇ ਜਿਸ ਨੇਕ-ਨੀਤੀ ਅਤੇ ਸਪਸ਼ਟ ਬਿਆਨ ਨਾਲ ਗੱਲ ਕੀਤੀ ਹੈ, ਮੈਂ ਉਸ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਦੀ ਤਾਰੀਫ਼ ਕਰਦਾ ਹਾਂ। ਉਨ੍ਹਾਂ ਨੇ ਕਿਹਾ ਹੈ ਪੰਜਾਬੀਆਂ ਨੇ ਆਜ਼ਾਦਾਨਾ ਤੌਰ ਤੇ, ਨਿਰਪੱਖ ਤੌਰ ਤੇ ਆਪਣੇ ਹੱਕ ਦਾ ਇਸਤੇਮਾਲ ਕੀਤਾ ਹੈ। ਗਵਰਨਰ ਸਾਹਿਬ ਨੇ ਸਰਟੀਫਿਕੇਟ ਦਿੱਤਾ ਹੈ ਕਿ ਉਨ੍ਹਾਂ ਇਲੈਕਸ਼ਨਾਂ ਵਿੱਚ ਪੰਜਾਬੀਆਂ ਨੇ ਆਜ਼ਾਦਾਨਾ ਤੌਰ ਤੇ, ਨਿਰਪੱਖ ਤੌਰ ਵੋਟਾਂ ਪਾਈਆਂ ਹਨ। ਦੂਸਰਾ, ਉਨ੍ਹਾਂ ਨੇ ਜਿਥੇ ਇਨ੍ਹਾਂ ਚੋਣਾਂ ਨੂੰ ਪੁਰ ਅਮਨ ਅਤੇ ਨਿਰਪੱਖ ਅਮਲ ਕਰਾਰ ਦਿੱਤਾ ਹੈ ਉਥੇ ਉਨ੍ਹਾਂ ਨੇ ਇਸ ਸਫ਼ਲਤਾ ਦਾ ਸਿਹਰਾ ਵੀ ਉਸ ਵਕਤ ਦੇ ਪ੍ਰਸ਼ਾਸਨ ਨੂੰ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਸਾਡੇ ਸਾਹਮਣੇ ਬੈਠੇ ਭਰਾਵਾਂ ਨੂੰ ਇਹ ਕਹਾਂਗਾ ਕਿ ਉਸ ਵੇਲੇ ਦਾ ਪ੍ਰਸ਼ਾਸਨ, ਜਿਨ੍ਹਾਂ ਦੀ ਗਵਰਨਰ ਸਾਹਿਬ ਨੇ ਤਾਰੀਫ਼ ਕੀਤੀ ਹੈ, ਉਹ ਪ੍ਰਸ਼ਾਸਨ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦਾ ਪ੍ਰਸ਼ਾਸਨ ਸੀ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਇਨ੍ਹਾਂ ਚੋਣਾਂ ਵਿੱਚ ਬੜਾ ਪਰਾਪੇਗੰਡਾ ਹੋਇਆ। ਇਹ ਕਿਹਾ ਗਿਆ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਜੋ ਚੱਲ ਰਹੀ ਹੈ, ਇਸ ਦੇ ਵਿੱਚ ਨਿਰਪੱਖ ਚੋਣਾਂ ਨਹੀਂ ਹੋਣਗੀਆਂ, ਫਰੀ ਐਂਡ ਫੇਅਰ ਇਲੈਕਸ਼ਨ ਨਹੀਂ ਹੋਣਗੇ ਅਤੇ ਕੋਈ ਦਿਨ ਨਹੀਂ ਜਾਂਦਾ ਸੀ, ਜਿਸ ਦਿਨ ਸਾਡੇ ਖਿਲਾਫ਼ ਇਲੈਕਸ਼ਨ ਕਮਿਸ਼ਨ ਨੂੰ ਤਾਰਾਂ ਨਹੀਂ ਦਿੱਤੀਆਂ ਜਾਂਦੀਆਂ ਸਨ। ਲੇਕਿਨ ਮੈਂ ਕਹਾਂਗਾ ਕਿ ਇਨ੍ਹਾਂ ਦੀ ਇਹ ਗਲਤ ਬਿਆਨੀ ਜਿਹੜੀ ਸੀ, ਉਸ ਦਾ ਭਾਂਡਾ ਜੇ ਚੁਰਾਹੇ ਤੇ ਭੰਨ੍ਹਿਆ ਹੈ ਤਾਂ ਇਨ੍ਹਾਂ ਦੇ ਲਿਖੇ ਹੋਏ ਐਡਰੈਸ ਵਿੱਚ ਹੀ ਗਵਰਨਰ ਸਾਹਿਬ ਨੇ ਭੰਨ੍ਹਿਆ ਹੈ, ਜਿਨ੍ਹਾਂ ਨੇ ਏਡਾ ਵੱਡਾ ਸਰਟੀਫਿਕੇਟ ਦਿੱਤਾ ਹੈ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ..।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਕ ਮੇਰੀ ਬੇਨਤੀ ਹੈ ਮੈਂ ਪਹਿਲਾਂ ਹੀ ਬੇਨਤੀ ਕਰ ਲੈਂਦਾ ਹਾਂ ਕਿ ਦੋਖੋ ਕੁਝ ਨਾ ਕੁਝ ਨਾਰਮਜ਼ ਫਿਕਸ ਹੋਣੇ ਚਾਹੀਦੇ ਹਨ। ਜੇਕਰ ਇਨ੍ਹਾਂ ਵਾਲੇ ਪਾਸੇ ਤੋਂ ਕੋਈ ਟੋਕਾ-ਟਾਕੀ ਨਹੀਂ ਕਰੇਗਾ ਤਾਂ ਫਿਰ ਕੱਲ੍ਹ ਨੂੰ ਸੀ.ਐਮ. ਸਾਹਿਬ ਨੇ ਬੋਲਣਾ ਹੈ ਤਾਂ ਸਾਡਾ ਕੋਈ ਵੀ ਮੈਂਬਰ ਸਪੀਚ ਦੇ ਵਿੱਚ ਬੋਲੇਗਾ ਨਹੀਂ।

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਜਿਸ ਪੁਆਇੰਟ ਦੇ ਉਤੇ ਬਾਦਲ ਸਾਹਿਬ ਬੋਲ ਰਹੇ ਹਨ ਉਹ ਬਿਲਕੁਲ ਤੱਥਾਂ ਦੇ ਉਤੇ ਆਧਾਰਿਤ ਨਹੀਂ ਹੈ ਕਿਉਂਕਿ ਇਨ੍ਹਾਂ ਨੇ ਇਲੈਕਸ਼ਨਾਂ ਦੇ ਟਾਈਮ ਵਿੱਚ 10-10 ਹਜ਼ਾਰ ਵੋਟਾਂ ਹਰ ਇਕ ਕਾਂਸਟੀਚਿਊਐਂਸੀ ਦੇ ਵਿਚੋਂ ਕੱਟ ਦਿੱਤੀਆਂ ਸਨ, ਲਾਲ ਲਕੀਰਾਂ ਲਾ ਦਿੱਤੀਆਂ ਸਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮੈਂ ਇਨ੍ਹਾਂ ਭਰਾਵਾਂ ਨੂੰ ਬੇਨਤੀ ਕਰ ਰਿਹਾ ਹਾਂ ਕਿ ਇਨ੍ਹਾਂ ਨੂੰ ਤਸੱਲੀ ਦੇ ਨਾਲ ਸੁਣਨਾ ਚਾਹੀਦਾ ਹੈ। ਮੈਂ ਗਵਰਨਰ ਐਡਰੈਸ ਦੇ ਉਤੇ ਠੀਕ ਹੀ ਲਫਜ਼ ਵਰਤ ਰਿਹਾ ਹਾਂ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਮਾਨਯੋਗ ਸਪੀਕਰ ਸਾਹਿਬ, ਇਸ ਹਾਊਸ ਦੀ ਪ੍ਰੰਪਰਾ ਰਹੀ ਹੈ ਕਿ ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਜਾਂ ਫਿਰ ਲੀਡਰ ਆਫ ਦਿ ਹਾਊਸ ਬੋਲਦੇ ਹਨ ਤਾਂ ਛੋਟੀਆਂ-ਛੋਟੀਆਂ ਚੀਜ਼ਾਂ ਉਤੇ ਟੋਕਾ-ਟਾਕੀ ਨਹੀਂ ਹੋਣੀ ਚਾਹੀਦੀ।

**ਸ਼੍ਰੀ ਸਪੀਕਰ :** ਮੈਂ ਇਸ ਨਾਲ ਸਹਿਮਤ ਹਾਂ।

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਅੱਜ ਇਹ ਟੋਕਾ-ਟਾਕੀ ਕਰ ਲੈਣ। ਫਿਰ ਕੱਲ੍ਹ ਨੂੰ ਲੀਡਰ ਆਫ ਦਿ ਹਾਊਸ ਨੇ ਬੋਲਣਾ ਹੈ ਤੇ ਸਾਡਾ ਵੀ ਹੱਕ ਹੈ ਕਿ ਅਸੀਂ ਵੀ ਕੱਲ੍ਹ ਨੂੰ ਬੋਲ ਸਕਦੇ ਹਾਂ। ਇਸ ਲਈ ਇਨ੍ਹਾਂ ਵੀਰਾਂ ਨੂੰ ਧਿਆਨ ਨਾਲ ਸੁਣਨਾ ਚਾਹੀਦਾ ਹੈ।

**ਸ਼੍ਰੀ ਸਪੀਕਰ :** ਕਿਰਪਾ ਕਰਕੇ ਪੂਰੇ ਧਿਆਨ ਨਾਲ ਸੁਣੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਦੂਸਰਾ ਪੁਆਇੰਟ, ਮੈਂ ਇਨ੍ਹਾਂ ਨੂੰ ਇਲੈਕਸ਼ਨਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਜਦੋਂ ਇਲੈਕਸ਼ਨਾਂ ਤੋਂ ਪਹਿਲਾਂ ਇਹ ਬੜੀ ਚਰਚਾ ਸੀ, ਕਾਂਗਰਸ ਵਲੋਂ ਤੇ ਇਨ੍ਹਾਂ ਵੀਰਾਂ ਵਲੋਂ ਕਿ ਕਾਂਗਰਸ ਹੂੰਝਾ ਫੇਰ ਜਿੱਤ ਪ੍ਰਾਪਤ ਕਰੇਗੀ। ਕਾਂਗਰਸ ਦੀ ਲੈਂਡ ਸਲਾਈਡ ਵਿਕਟਰੀ ਹੋਵੇਗੀ। ਕੋਈ ਕਹਿੰਦਾ ਸੀ ਕਿ 90 ਸੀਟਾਂ ਪ੍ਰਾਪਤ ਕਰਾਂਗੇ ਤੇ ਕੋਈ ਕਹਿੰਦਾ ਸੀ ਕਿ 95 ਸੀਟਾਂ ਜਿੱਤਾਂਗੇ। ਕਿਸੇ ਦਾ ਤਾਂ 100 ਸੀਟਾਂ ਤੋਂ ਉੱਤੇ ਵੀ ਥਰਮਾਮੀਟਰ ਚੜ੍ਹ ਗਿਆ ਸੀ। ਸਪੀਕਰ ਸਾਹਿਬ, ਮੈਂ ਜਿਹੜੇ ਫੈਕਟਸ ਸਨ, ਉਹ ਤੁਹਾਡੇ ਅੱਗੇ ਰੱਖਣਾ ਚਾਹੁੰਦਾ ਹਾਂ। ਉਹ ਇਹ ਹਨ ਕਿ ਕਾਂਗਰਸ ਪਾਰਟੀ ਅਤੇ ਇਸ ਦੇ ਅਲਾਇੰਸ ਜਿਨ੍ਹਾਂ ਨੇ ਮਿਲ ਕੇ ਇਲੈਕਸ਼ਨ ਲੜੇ ਸਨ ਉਨ੍ਹਾਂ ਨੂੰ ਇਨ੍ਹਾਂ ਇਲੈਕਸ਼ਨਾਂ ਦੇ ਵਿੱਚ 38 ਲੱਖ 58 ਹਜ਼ਾਰ 365 ਵੋਟਾਂ ਮਿਲੀਆਂ ਹਨ। ਇਸ ਦੇ ਉਲਟ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦਾ ਜੋ ਅਲਾਇੰਸ ਸੀ ਸਾਨੂੰ 38 ਲੱਖ 10 ਹਜ਼ਾਰ 138 ਵੋਟਾਂ ਹਾਸਿਲ ਹੋਈਆਂ ਹਨ। ਸਪੀਕਰ ਸਾਹਿਬ, ਫਰਕ ਬਹੁਤ ਥੋੜ੍ਹਾ ਹੈ। 48 ਹਜ਼ਾਰ 227 ਵੋਟਾਂ ਦਾ ਫਰਕ ਨਿਕਲਿਆ ਹੈ। ਇਹ ਏਨਾ ਹੂੰਝਾ ਫੇਰ ਜਿੱਤੇ ਹਨ ? ਇਸ ਸਮੇਂ, ਸਪੀਕਰ ਸਾਹਿਬ, ਇਨ੍ਹਾਂ ਦੀ ਜੋ ਕਿਸਮਤ ਸੀ ਉਹ ਬਹੁਤ ਚੰਗੀ ਸੀ, ਇਹ ਕਿਸਮਤ ਦੇ ਕੜਛੇ ਹੁੰਦੇ ਹਨ। ਇਕ ਤਾਂ ਸਪੀਕਰ ਸਾਹਿਬ, ਮੇਰੀ ਲੱਤ ਟੁੱਟ ਗਈ। ਸਪੀਕਰ ਸਾਹਿਬ, ਜੇਕਰ ਮੇਰੀ ਉਸ ਵੇਲੇ ਲੱਤ ਨਾ ਟੁੱਟੀ ਹੁੰਦੀ ਤਾਂ ਮੈਂ ਇਨ੍ਹਾਂ ਸਾਰਿਆਂ ਨੂੰ ਵੱਟੇ ਪਾ ਲੈਣਾ ਸੀ, ਇਹ ਮੈਂ ਤੁਹਾਨੂੰ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਦਸ ਰਿਹਾ ਹਾਂ। ਮੇਰੇ ਖਿਆਲ ਦੇ ਵਿੱਚ ਕੈਪਟਨ ਅਮਰਿੰਦਰ ਸਿੰਘ ਨੂੰ ਸਾਰੀ ਜ਼ਿੰਦਗੀ ਦੇ ਵਿੱਚ ਸਭ ਤੋਂ ਵੱਡੀ ਖੁਸ਼ੀ ਸ਼ਾਇਦ ਚੀਫ਼ ਮਨਿਸਟਰ ਬਣਨ ਵੇਲੇ ਵੀ ਨਹੀਂ ਹੋਈ ਹੋਣੀ ਜਿੰਨੀ ਉਸ ਦਿਨ ਹੋਈ ਜਦੋਂ ਇਨ੍ਹਾਂ ਨੂੰ ਖਬਰ ਮਿਲੀ ਕਿ ਮੇਰੀ ਲੱਤ ਟੁੱਟ ਗਈ ਹੈ। ਇਸ ਦੇ ਬਾਰੇ ਅਫ਼ਰਸ਼ਾਹੀ ਨੇ ਇਨ੍ਹਾਂ ਨੂੰ ਵਧਾਈ ਦਿੱਤੀ। ਅਫਸੋਸ ਹੁੰਦਾ ਹੈ ਕਿ ਮੇਰੇ ਡੀ.ਆਈ.ਜੀ. ਸਕਿਉਰਿਟੀ ਨੇ ਕੈਪਟਨ ਅਮਰਿੰਦਰ ਸਿੰਘ ਹੋਰਾਂ ਨੂੰ ਕਿਹਾ ਕਿ ਤੁਹਾਨੂੰ ਵਧਾਈ ਦਿੰਦਾ ਹਾਂ ਕਿ ਬਾਦਲ ਸਾਹਿਬ ਦੀ ਲੱਤ ਟੁੱਟ ਗਈ ਹੈ। ਹੁਣ ਤੁਹਾਨੂੰ ਇਲੈਕਸ਼ਨ ਜਿੱਤਣਾ ਸੌਖਾ ਹੋ ਜਾਵੇਗਾ। ਸਪੀਕਰ ਸਾਹਿਬ, ਇੱਕ ਹੋਰ ਫੈਕਟ ਮੈਂ ਦੱਸਦਾ ਹਾਂ, ਉਹ ਇਹ ਹੈ, ਤੁਸੀਂ ਵੀ ਸਪੀਕਰ ਸਾਹਿਬ, ਜਾਣਦੇ ਹੋ ਕਿਉਂਕਿ ਤੁਸੀਂ ਵੀ ਬਹੁਤ ਪੁਰਾਣੇ ਪਾਰਲੀਮੈਂਟੇਰੀਅਨ ਹੋ। ਇਨ੍ਹਾਂ ਇਲੈਕਸ਼ਨਾਂ ਤੋਂ ਪਹਿਲਾਂ ਇੱਕ ਟੀ.ਵੀ. ਚੈਨਲ ਵਾਲੇ ਨੂੰ ਇਨ੍ਹਾਂ ਕਿਵੇਂ ਮੈਨੇਜ ਕਰ ਲਿਆ। ਸਾਡੇ ਕੋਲੋਂ ਤਾਂ ਇਸ ਤਰ੍ਹਾਂ ਦੇ ਕੰਮ ਹੁੰਦੇ ਨਹੀਂ। ਅਸੀਂ ਤਾਂ ਸਿੱਧੇ ਸਾਦੇ ਬੰਦੇ ਹਾਂ। ਪਤਾ ਨਹੀਂ ਉਸ ਨੂੰ ਕਿਸ ਤਰ੍ਹਾਂ ਬੁਲਾਇਆ ਉਹ ਲਗਾਤਾਰ 10 ਦਿਨ ਇਹ ਕਹਿੰਦਾ ਰਿਹਾ ਕਿ ਕਾਂਗਰਸ ਤਾਂ 90 ਸੀਟਾਂ ਤੋਂ ਵੱਧ ਜਿੱਤੇਗੀ ਔਰ ਅਕਾਲੀ ਦਲ ਜੇਕਰ ਮੁਸ਼ਕਲ ਦੇ ਨਾਲ 20 ਸੀਟਾਂ ਜਿੱਤ ਲਵੇ ਤਾਂ ਬੜੀ ਵੱਡੀ ਗੱਲ ਹੋਵੇਗੀ। ਇੱਕ ਗੱਲ ਤੁਸੀਂ ਸਾਰੇ ਜਾਣਦੇ ਹੋ। ਸਾਡੇ ਵਿੱਚ ਇਸ ਤਰ੍ਹਾਂ ਦੇ ਕੁਝ ਜਿਹੜੇ ਲੋਕ ਹੁੰਦੇ ਹਨ.... ਜੇ ਮੈਂ ਸਾਰਿਆਂ ਨੂੰ ਅੰਕੜੇ ਦੱਸਾਂ ਕਿ ਕਿੰਨਾ ਇਲੈਕਸ਼ਨਾਂ ਵਿਚ ਫਰਕ ਰਿਹਾ ਹੈ। ਇਹ ਫਰਕ ਤਾਂ 2-3 ਸੀਟਾਂ ਵਿਚ ਨਿਕਲ ਜਾਂਦਾ। ਇਸ ਲਈ ਇਸ ਕਰਕੇ ਤੁਸੀਂ ਖੁਸ਼ ਨਾ ਹੋਵੋ ਕਿ ਤੁਹਾਨੂੰ ਲੋਕਾਂ ਨੇ ਫਤਵਾ ਦਿੱਤਾ ਹੈ। ਹਾਲਾਤ ਕੁੱਝ ਅਜਿਹੇ ਬਣ ਗਏ ਪਰ ਫਿਰ ਵੀ ਜੋ ਲੋਕਾਂ ਨੇ ਫਤਵਾ ਦਿੱਤਾ ਹੈ ਉਸ ਦੇ ਅੱਗੇ ਸਾਡੀ ਪਾਰਟੀ ਸਿਰ ਝੁਕਾਉਂਦੀ ਹੈ। ਮੈਂ ਆਪੋਜ਼ੀਸ਼ਨ ਦਾ ਜੋ ਰੋਲ ਹੁੰਦਾ ਹੈ, ਸਪੀਕਰ ਸਾਹਿਬ, ਅਸੀਂ ਚੰਗੀ ਤਰ੍ਹਾਂ ਨਿਭਾਉਣ ਨੂੰ ਹਰ ਵੇਲੇ ਤਿਆਰ ਹਾਂ ਅਤੇ ਨਿਭਾਵਾਂਗੇ। ਪਰ ਮੇਰਾ ਖਿਆਲ ਹੈ ਕਿ ਸਰਕਾਰ ਨੂੰ ਆਪੋਜ਼ੀਸ਼ਨ ਦੇ ਨਾਲ ਮਿਲਵਰਤਨ ਦੀ ਲੋੜ ਨਹੀਂ ਕਿਉਂਕਿ ਇਨ੍ਹਾਂ ਨੇ ਤਾਂ ਪਹਿਲੇਂ ਦਿਨ ਤੋਂ ਹੀ ਅੱਤ ਚੁੱਕੀ ਹੋਈ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਚੋਣਾਂ ਦੀ ਵੀ ਗੱਲ ਕੀਤੀ ਹੈ। ਹੁਣ ਮੈਂ ਉਸ ਚੋਣ ਦੀ ਵੀ ਗੱਲ ਕਰਨੀ ਚਾਹੁੰਦਾ ਹਾਂ ਜਿਹੜੀ ਇਨ੍ਹਾਂ ਦੇ ਰਾਜ ਵਿਚ ਹੋਈ। ਇਨ੍ਹਾਂ ਦੇ ਰਾਜ ਵਿਚ ਤਿੰਨ ਚੋਣਾਂ ਹੋਈਆਂ ਇਕ ਮਲੋਟ ਅਸੈਂਬਲੀ ਦੀ ਚੋਣ ਹੋਈ ਹੈ ਇਕ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ, ਬਲਾਕ ਸੰਮਤੀਆਂ ਤੇ ਮਿਉਂਸਪਲ ਕਾਰਪੋਰੇਸ਼ਨ ਦੀਆਂ ਚੋਣਾਂ ਹੋਈਆਂ। ਸਪੀਕਰ ਸਾਹਿਬ, ਮਲੋਟ ਜੋ ਚੋਣ ਹੋਈ ਹੈ ਉਸ ਵਿਚ ਮੈਂ ਆਪਣੀ ਰਾਏ ਨਹੀਂ ਦੱਸਾਂਗਾ ਉਹ ਬਾਅਦ ਵਿਚ ਦੱਸਾਂਗਾ ਕਿਉਂਕਿ ਮੇਰੀ ਰਾਏ ਬਾਰੇ ਇਹ ਹੋਵੇਗਾ ਕਿ ਇਹ ਤਾਂ ਆਪੋਜ਼ੀਸ਼ਨ ਵਾਲੇ ਕਹਿੰਦੇ ਰਹਿੰਦੇ ਹਨ। ਉਸ ਵਿਚ ਹਿੰਦੁਸਤਾਨ ਟਾਈਮਜ਼ ਅਖ਼ਬਾਰ ਨੇ ਲਿਖਿਆ ਹੈ ਕਿ ਮਲੋਟ ਵਿਖੇ The whole process was hijacked by congressmen with the active connivance of Punjab Police. ਇਹ ਸਪੀਕਰ ਸਾਹਿਬ ਨਵਾਂ ਹੀ ਰਿਵਾਜ ਚੱਲ ਪਿਆ। ਪੰਜਾਬ ਦੀ ਬਦਕਿਸਮਤੀ ਕਿ ਸਟੇਟ ਵਿਚ ਇਲੈਕਸ਼ਨਾਂ ਹੀ ਹੁਣ ਤਾਂ ਪੁਲਿਸ ਲੜਾਉਣ ਲੱਗ ਪਈ। ਲੜਨ ਕਿਉਂ ਨਾ ? ਡੀ.ਜੀ.ਪੀ. ਦਾ ਲੜਕਾ ਕਾਂਗਰਸ ਦਾ ਨੋਮੀਨੀ, ਡੀ.ਆਈ.ਜੀ. ਦੀ ਵਾਈਫ ਕਾਂਗਰਸ ਦੀ ਨੋਮੀਨੀ ਮੇਰਾ ਖਿਆਲ ਹੈ ਕਿ ਇਕ ਨਵੀਂ ਰਿਸ਼ਤੇਦਾਰੀ ਹੋਰ ਪੈ ਰਹੀ ਹੈ। ਪੁਲਿਸ ਤੇ ਸੈਂਟਰ ਦੀ। ਮਹਾਰਾਜਾ ਸਾਹਿਬ ਨੂੰ ਪਤਾ ਹੈ ਮੈਂ ਇਸ ਬਾਰੇ ਕੀ ਦੱਸਾਂ। ਇਸ ਲਈ ਇਨ੍ਹਾਂ ਚੋਣਾਂ ਵਿਚ ਕਿਉਂਕਿ ਤੁਸੀਂ ਵੱਖਰਾ ਹੀ ਟਾਈਮ ਰੱਖ ਲਿਆ। ਪਰ ਇਨ੍ਹਾਂ ਤਿੰਨ ਚੋਣਾਂ ਵਿਚ ਜੋ ਬੇਨਿਯਮੀਆਂ, ਧਾਂਧਲੀਆਂ ਅਤੇ ** ** ਦੇਖਣ ਵਿਚ ਆਈਆਂ ਉਨ੍ਹਾਂ ਦੀ ਕਿਤੇ ਵੀ ਮਿਸਾਲ ਨਹੀਂ ਮਿਲਦੀ। ਕਾਂਗਰਸੀਆਂ ਵਲੋਂ ਬੂਥ ਕੈਪਚਰ ਕੀਤੇ ਗਏ। ਵਿਰੋਧੀ ਵੋਟਰਾਂ ਨੂੰ ਵੋਟਾਂ ਪਾਉਣ ਤੋਂ ਜ਼ਬਰੀ ਰੋਕਿਆ ਗਿਆ। ...

---

**Expunged as ordered by the Chair.

**ਸ਼੍ਰੀ ਸਪੀਕਰ :** ** ਵਰਡ ਜੇ ਤੁਸੀਂ ਯੂਜ਼ ਨਾ ਕਰੋ ਤਾਂ ਕੋਈ ਨਹੀਂ ਕਰੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮੈਂ ਵਿਦਡਰਾਅ ਕਰ ਲੈਂਦਾ ਹਾਂ। ਜੋ ਸ਼ਰੀਫਾਨਾ ਤਰੀਕਾ ਵਰਤਿਆ ਗਿਆ। (ਹਾਸਾ)

**ਸ਼੍ਰੀ ਸਪੀਕਰ :** ** ਸ਼ਬਦ ਐਕਸਪੰਜ ਕੀਤਾ ਜਾਵੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਦੂਸਰੀ ਗੱਲ ਮੈਂ ਜਿਹੜਾ ਪੁਆਇੰਟ ਰੱਖਣਾ ਚਾਹੁੰਦਾ ਹਾਂ ਉਹ ਇਹ ਰੱਖਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਨੇ ਅਨਕਾਂਸਟੀਚਿਊਸ਼ਨਲ ਤੌਰ ਤੇ ਕੰਮ ਆਰੰਭ ਕੀਤਾ ਹੈ ਜਦ ਕਿ ਇਨ੍ਹਾਂ ਦੇ ਐਡਵੋਕੇਟ ਜਨਰਲ ਵੀ ਹਨ, ਚੀਫ਼ ਸੈਕਟਰੀ ਬਹੁਤ ਸਿਆਣੇ ਹਨ। ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਹੋਰ ਵੀ ਹਨ ਪਰ ਇਨ੍ਹਾਂ ਨੂੰ ਰਾਏ ਨਹੀਂ ਦਿੱਤੀ। ਮੈਨੂੰ ਪਤਾ ਹੈ ਕਿ ਜਦੋਂ ਨਵਾਂ ਚੀਫ਼ ਮਨਿਸਟਰ ਬਣ ਜਾਂਦਾ ਹੈ ਉਸ ਨੂੰ ਰਾਏ ਔਖੀ ਹੀ ਦਿੰਦੇ ਹਨ।

**(ਇਕ ਆਵਾਜ਼) :** ਤੁਹਾਨੂੰ ਤਜਰਬਾ ਹੋਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਾਡੇ ਤਜਰਬੇ ਤੋਂ ਫਾਇਦਾ ਉਠਾ ਲਓ ਜੇ ਕੁੱਝ ਬਣਨਾ ਹੈ ਤਾਂ। ਸਪੀਕਰ ਸਾਹਿਬ, ਇਹ ਜੋ ਸਰਦਾਰ ਅਮਰਿੰਦਰ ਸਿੰਘ ਜੀ ਨੇ 27 ਤਰੀਕ ਨੂੰ ਸਹੁੰ ਚੁੱਕੀ ਸੀ ਤੇ ਉਨ੍ਹਾਂ ਨੇ ਦੋ ਤਰੀਕ ਤੱਕ ਇਕੱਲਿਆਂ ਨੇ ਹੀ ਕੰਮ ਕੀਤਾ। ਇਕ ਜਾਂ ਦੋ ਤਰੀਕ ਤੱਕ ਮੇਰੇ ਤੋਂ ਡੇਟ ਗਲਤ ਹੋ ਸਕਦੀ ਹੈ ਤੇ ਸਪੀਕਰ ਸਾਹਿਬ ਉਨ੍ਹਾਂ ਦਿਨਾਂ ਵਿਚ ਅਹਿਮ ਬਦਲੀਆਂ ਕਰ ਦਿਤੀਆਂ ... ਚੀਫ ਸੈਕਟਰੀ ਵੀ ਲੱਗ ਗਏ, ਡੀ.ਜੀ.ਪੀ. ਵੀ ਲੱਗ ਗਏ, ਐਸ.ਐਸ.ਪੀ. ਵੀ ਲੱਗ ਗਏ। ਇਹ ਇਸ ਤਰ੍ਹਾਂ ਕਰ ਨਹੀਂ ਸੀ ਸਕਦੇ, ਇਨ੍ਹਾਂ ਨੂੰ ਅਧਿਕਾਰ ਕੋਈ ਨਹੀਂ ਸੀ ਕਿਉਂਕਿ ਅਕਾਰਡਿੰਗ ਟੂ ਕਾਂਸਟੀਚਿਊਸ਼ਨ ਨਹੀਂ ਕਰ ਸਕਦੇ। ਇਸ ਦੇ ਵਿੱਚ ਅਮੈਂਡਮੈਂਟ ਕਰਵਾ ਲਓ ਨਹੀਂ ਤਾਂ ਸਾਰਿਆਂ ਦੇ ਖਿਲਾਫ਼ ਕੋਈ ਹੋਰ ਪੁਆੜਾ ਪੈ ਜਾਊ। According to the Constitution, the executive powers of the State shall be vested in the Governor and there shall be Council of Ministers with Chief Minister at the head to aid and advise the Governor in the exercise of his functions.

ਜਦੋਂ ਤੱਕ ਕੈਬਨਿਟ ਨਹੀਂ ਬਣਦੀ, ਇਸ ਤਰ੍ਹਾਂ ਨਹੀਂ ਕਰ ਸਕਦੇ। ਭਾਵੇਂ ਇੱਕ ਬਣੇ, ਭਾਵੇਂ ਦੋ ਬਣੇ। ਇਕੱਲਾ ਚੀਫ਼ ਮਨਿਸਟਰ ਇਸ ਤਰ੍ਹਾਂ ਟਰਾਂਸਫਰਜ਼ ਅਤੇ ਅਪੁਆਇੰਟਮੈਂਟਸ ਨਹੀਂ ਕਰ ਸਕਦਾ। ਇਹ ਨਾ ਇੱਕਲੇ ਗਵਰਨਰ ਸਾਹਿਬ ਤੋਂ ਹੋਣੀਆਂ ਹੁੰਦੀਆਂ ਹਨ। ਇਹ ਉਦੋਂ ਤੱਕ ਨਹੀਂ ਹੋ ਸਕਦੀਆਂ ਜਦੋਂ ਤੱਕ ਕਿ ਕੈਬਨਿਟ ਨਹੀਂ ਹੁੰਦੀ। ਇਸ ਕਰਕੇ ਸਪੀਕਰ ਸਾਹਿਬ, ਮਿਤੀ 27 ਤੋਂ ਲੈ ਕੇ ਇੱਕ ਤਾਰੀਖ ਤੱਕ ਇਹ ਫੈਸਲੇ ਜੋ ਕੀਤੇ ਗਏ ਹਨ, ਇਹ ਅਨ-ਕਾਂਸਟੀਚਿਊਸ਼ਨਲ ਹਨ। ਪਹਿਲਾਂ ਸਾਡੀ ਸਲਾਹ ਸੀ ਕਿ ਰਿੱਟ-ਰੁੱਟ ਕਰ ਦਈਏ। ਪਰ ਅਸੀਂ ਇਹ ਨਹੀਂ ਕੀਤੀ। ਅਸੀਂ ਛੋਟੀਆਂ ਗੱਲਾਂ ਨਹੀਂ ਕਰਦੇ। ਮੈਂ ਇੰਨਾਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਦੁਬਾਰਾ ਦਰੁੱਸਤ ਕਰ ਲਓ, ਇਸ ਤਰ੍ਹਾਂ ਜੋ ਅਨ-ਕਾਂਸਟੀਚਿਊਸ਼ਨਲ ਗੱਲਾਂ ਕੀਤੀਆਂ ਹਨ, ਇਨ੍ਹਾਂ ਨੂੰ ਠੀਕ ਕਰਵਾ ਲਓ। ਸਪੀਕਰ ਸਾਹਿਬ, ਇਕੱਲੀ ਇਹੀ ਅਨ-ਕਾਂਸਟੀਚਿਊਸ਼ਨਲ ਗੱਲ ਨਹੀਂ ਕੀਤੀ। ਸਰਕਾਰ ਦੇ ਨਸ਼ੇ ਵਿੱਚ ਇਨ੍ਹਾਂ ਨੇ ਨਹੀਂ ਦੇਖਿਆ ਕਿ ਕਾਂਸਟੀਚਿਊਸ਼ਨਲ ਕੀ ਹੈ। ਪੰਚਾਇਤਾਂ ਦੇ ਇਲੈਕਸ਼ਨ ਵੀ ਕਾਂਸਟੀਚਿਊਸ਼ਨਲ ਹਨ, ਉਹ ਵੀ ਇਨ੍ਹਾਂ ਨੇ ਐਲਾਨ ਕਰ ਦਿੱਤਾ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾ ਦਿਓ। ਵਜ਼ੀਰ ਵੀ ਉਹ ਬਣਾਏ ਗਏ ਹਨ, ਜਿਨ੍ਹਾਂ ਦੇ ਖਿਲਾਫ ਭ੍ਰਿਸ਼ਟਾਚਾਰ ਦੇ ਫਤਵੇ ਜਾਰੀ ਹਨ। ਇਹ ਮੈਂ ਕਦੇ ਫਿਰ ਮੌਕੇ ਤੇ ਦੱਸਾਂਗਾ। ਸਭ ਨੂੰ ਪਤਾ ਹੈ ਕਿ ਲੋਕਪਾਲ ਨੇ ਉਨ੍ਹਾਂ ਨੂੰ ਇਨਡਿਕਟ ਕੀਤਾ। ਉਨ੍ਹਾਂ ਨੂੰ ਵਜ਼ੀਰ ਬਣਾਇਆ ਹੈ। ਕਮਿਸ਼ਨ ਸਾਡੇ ਤੇ ਹੀ ਬਣਾਇਆ ਹੈ, ਹੁਣ ਇਨ੍ਹਾਂ ਨੇ

**Expunged as ordered by the Chair.

ਕਮਿਸ਼ਨ ਨਹੀਂ ਬਣਾਉਣਾ। ਕਮਿਸ਼ਨ ਉਹ ਬਣਾਇਆ ਹੈ, ਜਿਸ ਦਾ ਜੱਜ ਵਿਵਾਦ ਵਿੱਚ ਘਿਰਿਆ ਹੋਇਆ ਸੀ। ਉਹ ਚਾਰ-ਪੰਜ ਦਿਨ ਹੀ ਪ੍ਰੈਸ ਤੇ ਲੋਕਾਂ ਵਲੋਂ ਜਿਹੜੀ ਨੁਕਤਾਚੀਨੀ ਹੋਈ ਹੈ, ਉਹ ਨਹੀਂ ਸਹਾਰ ਸਕਿਆ। ਉਹ ਬਣਾਇਆ ਕਿਉਂ ਸੀ ? ਸਪੀਕਰ ਸਾਹਿਬ, ਇਮਾਨਦਾਰੀ ਨਾਲ ਵੇਖਿਆ ਜਾਵੇ ਕੁਰੱਪਸ਼ਨ ਹਟਾਉਣੀ ਹੈ ਤਾਂ ਇਮਾਨਦਾਰੀ ਨਾਲ ਸਾਥ ਦੇਵਾਂਗੇ। ਇਹ ਨਹੀਂ ਕਿ ਕੁਰੱਪਸ਼ਨ ਦੇ ਨਾਂ ਤੇ ਸਿਰਫ ਅਕਾਲੀਆਂ ਦੇ ਰਗੜੇ ਲਾਉਣੇ ਹਨ। ਇਹ ਤਾਂ ਫਿਰ ਵਾਰੀ-ਵਾਰੀ ਰਗੜੇ ਲਗਣਗੇ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਸਾਹਮਣੇ ਬੈਠੇ ਭਰਾਵਾਂ ਨੂੰ ਮੈਂ ਕਹਾਂਗਾ ਕਿ ਮਹਾਰਾਜਾ ਸਾਹਿਬ ਤਾਂ ਵੱਡੇ ਬੰਦੇ ਹਨ। ਇਹ ਤਾਂ ਅਮਰੀਕਾ ਜਾਂਦੇ ਰਹਿੰਦੇ ਹਨ। ਆਖਿਰ ਵਿੱਚ ਵਾਰੀ ਇਨ੍ਹਾਂ ਦੀ ਆਪਣੀ ਹੀ ਆ ਜਾਣੀ ਹੈ। ਇਨ੍ਹਾਂ ਨੂੰ (ਮਹਾਰਾਜਾ ਸਾਹਿਬ ਨੂੰ) ਕੋਈ ਫਰਕ ਨਹੀਂ ਪੈਣਾ। ਵੇਖ ਲਓ, ਇਹ ਤਾਂ ਫਿਰ ਰਵਾਇਤਾਂ ਹੀ ਪੈਣੀਆਂ ਹਨ। ਫਰਕ ਤਾਂ ਆਪਣੇ ਵਰਗਿਆਂ ਨੂੰ ਪੈਣਾ ਹੈ। ਜਿਨ੍ਹਾਂ ਨੇ ਇੱਥੇ ਰਹਿਣਾ ਹੈ। ਜਿਨ੍ਹਾਂ ਦਾ ਨਾ ਕੋਈ ਅਮਰੀਕਾ ਵਿੱਚ ਕਮਰਾ ਹੈ ਅਤੇ ਨਾ ਹੀ ਕਿਤੇ ਹੋਰ ਹੈ। ਸਪੀਕਰ ਸਾਹਿਬ, ਤੀਸਰਾ ਇਥੇ ਸਲਾਹਕਾਰ ਨਿਯੁਕਤ ਕੀਤੇ ਹਨ ਜਿਸ ਵਿੱਚ ਚੋਣ ਕਮਿਸ਼ਨ ਨੇ ਵੀ ਕਾਰਵਾਈ ਦੇ ਹੁਕਮ ਜਾਰੀ ਕੀਤੇ ਹੋਏ ਸਨ। ਇਹ ਵੀ ਸਪੀਕਰ ਸਾਹਿਬ, ਇਨ੍ਹਾਂ ਨੇ ਕੀਤਾ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਨਕਾਂਸਟੀਚਿਊਸ਼ਨਲ ਗੱਲਾਂ ਹੋਈਆਂ ਹਨ। ਹੁਣ ਜਿਹੜਾ ਫਾਈਨਾਂਸ਼ੀਅਲ ਮੈਨੇਜਮੈਂਟ ਕਹਿ ਲਓ, ਫਾਈਨਾਂਸ਼ੀਅਲ ਕਰਾਈਸਿਜ਼ ਕਹਿ ਲਵੋ, ਫਾਈਨਾਂਸ਼ੀਅਲ ਐਮਰਜੰਸੀ ਕਹਿ ਲਵੋ, ਮੇਰਾ ਖਿਆਲ ਹੈ ਕਿ ਰੈਵੇਨਿਊ ਮਨਿਸਟਰ ਸਾਹਿਬ ਨੇ ਤਾਂ ਇੱਕ ਲਫਜ਼ ਵਿੱਚ ਹੀ ਗੱਲ ਮੁਕਾ ਦਿੱਤੀ ਹੈ। ਮੇਰਾ ਖਿਆਲ ਹੈ ਕਿ ਬਹਿਸ ਕਰਨ ਦੀ ਲੋੜ ਨਹੀਂ ਹੈ, ਕਿਉਂਕਿ ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਪੈਸਾ ਹੀ ਨਹੀਂ ਹੈ। ਮੇਰਾ ਖਿਆਲ ਹੈ ਕਿ ਇਹ ਰੈਵੇਨਿਊ ਮਨਿਸਟਰ ਸਾਹਿਬ ਨੇ ਹੀ ਕਿਹਾ ਸੀ ਤਾਂ ਫਿਰ ਹੁਣ ਕਾਹਨੂੰ ਔਖੇ ਹੁੰਦੇ ਫਿਰਦੇ ਹੋ, ਜੇ ਪੈਸਾ ਹੀ ਨਹੀਂ ਹੈ। ਸਪੀਕਰ ਸਾਹਿਬ, ਮੈਂ ਤਾਂ ਇਹ ਵੇਖਿਆ ਹੈ ਕਿ ਜਦੋਂ ਸਾਡੀ ਸਰਕਾਰ ਸੀ, ਉਦੋਂ ਵੀ ਇਹ ਰੋਈ ਜਾਂਦੇ ਸਨ ਕਿ ਪੰਜਾਬ ਦਾ ਫਾਈਨਾਂਸ਼ੀਅਲ ਮਿਸ-ਮੈਨੇਜਮੈਂਟ ਹੋ ਗਿਆ ਹੈ, ਇੱਥੇ ਤਾਂ ਫਾਈਨਾਂਸ਼ੀਅਲ ਐਮਰਜੰਸੀ ਲਗ ਜਾਣੀ ਹੈ। ਤਨਖਾਹਾਂ ਨਹੀਂ ਦਿੱਤੀਆਂ ਜਾਂਦੀਆਂ ਜੀ। ਚਲੋ, ਜੇ ਸਾਡੇ ਵੇਲੇ ਰੋਂਦੇ ਸਨ ਪਰ ਇਹ ਹੁਣ ਵੀ ਆਖੀ ਜਾਂਦੇ ਹਨ ਕਿ ਸਾਡੇ ਕੋਲ ਪੈਸੇ ਨਹੀਂ ਹਨ। ਸਾਡੇ ਕੋਲ ਤਾਂ ਜਦੋਂ ਤੱਕ ਸਰਕਾਰ ਚਲੀ ਹੈ ਤਾਂ ਪੈਸੇ ਦੀ ਕੋਈ ਕਮੀ ਨਹੀਂ ਰਹੀ। ਪੈਸਾ ਹੀ ਪੈਸਾ ਸਾਡੇ ਕੋਲ ਸੀ। (ਵਿਘਨ) ਆਹ ਸਾਡੇ ਵੇਲੇ ਦੇ ਵਿੱਤ ਮੰਤਰੀ ਬੈਠੇ ਹਨ, ਉਦੋਂ ਪੈਸਾ ਹੀ ਪੈਸਾ ਸਰਕਾਰ ਦੇ ਖਜ਼ਾਨੇ ਵਿੱਚ ਸੀ। (ਵਿਘਨ)

Mr. Speaker : No interruption, please. Please listen quietly.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਦੋ ਚਾਰ ਗੱਲਾਂ ਵੇਖਣ ਵਾਲੀਆਂ ਹੁੰਦੀਆਂ ਹਨ। ਫਾਈਨਾਂਸ਼ੀਅਲ ਆਸਪੈਕਟਸ ਜਿੰਨੇ ਵੀ ਹਨ, ਇੱਕ ਤਾਂ ਹੁੰਦਾ ਹੈ ਰੈਵੇਨਿਊ ਮੋਬੇਲਾਈਜ਼ੇਸ਼ਨ ਅਤੇ ਸਾਧ ਉਹੀ ਚੰਗਾ ਹੁੰਦਾ ਹੈ ਜਿਸ ਦੇ ਚੇਲੇ ਵੱਧ ਆਟਾ ਮੰਗ ਕੇ ਲਿਆਉਣ। ਇਸ ਲਈ ਰੈਵੇਨਿਊ ਮੋਬੇਲਾਈਜ਼ੇਸ਼ਨ ਅਸੀਂ ਆਪਣੇ ਵੇਲੇ ਕਿੰਨੀ ਕੀਤੀ ਅਤੇ ਇਨ੍ਹਾਂ ਵੇਲੇ ਕਿੰਨੀ ਹੋਈ। ਦੂਸਰਾ ਹੈ, ਗੌਰਮਿੰਟ ਐਕਸਪੈਂਡੀਚਰ। ਖਰਚਿਆਂ ਦਾ ਕੋਈ ਜੇ ਘਾਟਾ ਹੋਇਆ ਹੈ। ਤੀਸਰੀ ਗੱਲ ਸਪੀਕਰ ਸਾਹਿਬ, ਇਹ ਹੁੰਦੀ ਹੈ ਕਿ ਸੈਂਟਰ ਵਲੋਂ ਇਨਪੁੱਟ ਕਿੰਨੀ ਹੈ। ਇਹ ਬਹੁਤ ਜ਼ਰੂਰੀ ਗੱਲ ਹੈ। ਇਕੱਲੀ ਸਟੇਟ ਦੇ ਫਾਈਨਾਂਸਿਜ਼ ਨਾਲ ਕੋਈ ਗੱਡੀ ਨਹੀਂ ਚਲਦੀ। ਜਦੋਂ ਤੱਕ ਸੈਂਟਰ ਦੀ ਇਨਪੁੱਟ ਬਹੁਤ ਵੱਡੇ ਤਰੀਕੇ ਨਾਲ ਕਿਸੇ ਸਟੇਟ ਨੂੰ ਨਾ ਮਿਲੇ। ਸੈਂਟਰ ਦੀ ਇਨਪੁੱਟ ਕਿੰਨੀ ਕੁ ਆਈ ਹੈ। ਫਿਰ ਨਾਲ ਇਹ ਹੋਇਆ ਕਿ ਲੋਕਾਂ ਤੇ ਟੈਕਸਾਂ ਦਾ ਬੋਝ ਵੱਧ ਤਾਂ ਨਹੀਂ ਪਾਇਆ। ਇਹ ਸਾਰੀਆਂ ਚੀਜ਼ਾਂ ਇਕੱਠੀਆਂ ਇੱਕ ਸਬਜੈਕਟ ਹਨ। ਨਾਲ ਇਹ ਵੀ ਵੇਖਣਾ ਪਵੇਗਾ ਕਿ ਇਨ੍ਹਾਂ ਸਾਲਾਂ ਵਿੱਚ ਰਿਆਇਤਾਂ ਕਿੰਨੀਆਂ ਦਿੱਤੀਆਂ ਗਈਆਂ। ਇਨਪੁੱਟਸ ਵੀ ਹੋਈਆਂ ਹਨ। ਸਾਡੀ ਆਮਦਨੀ ਵੀ ਵੱਡੀ ਹੋਈ ਹੈ। ਮੈਂ ਦਾਤਾ ਦੀ ਬਹੁਤ ਮੇਹਰਬਾਨੀ ਸਮਝਦਾ ਹਾਂ ਅਤੇ ਧੰਨਵਾਦ ਕਰਦਾ ਹਾਂ। ਸੇਲ ਟੈਕਸ ਰੈਵੇਨਿਊ ਸਾਲ 1996-97 ਵਿੱਚ 1,264.50 ਕਰੋੜ ਰੁਪਏ ਸੀ। ਅਸੀਂ ਇਸ ਨੂੰ ਵਧਾਕੇ 1,264 ਤੋਂ 2,644 ਕਰੋੜ ਰੁਪਏ ਤੱਕ ਲੈ ਕੇ ਗਏ। ਤੇਤੀ ਚੌਂਤੀ ਪਰਸੈਂਟ ਸੇਲ ਟੈਕਸ ਰੈਵੇਨਿਊ ਵਿੱਚ ਵਾਧਾ ਹੋਇਆ ਹੈ।

ਸਪੀਕਰ ਸਾਹਿਬ, ਟੈਕਸ ਅਤੇ ਨਾਨ ਟੈਕਸ ਰੈਵੇਨਿਊ ਅਸੀਂ 4,399 ਕਰੋੜ ਰੁਪਏ ਕਰ ਦਿੱਤਾ। 24% ਇਨਕਰੀਜ਼ ਹੋਇਆ ਸੀ। ਸਮਾਲ ਸੇਵਿੰਗਜ਼ ਵਿਚ 950 ਕਰੋੜ ਰੁਪਏ ਹੁੰਦਾ ਸੀ ਪਰ ਅਸੀਂ 3,500 ਕਰੋੜ ਰੁਪਿਆ ਕਰ ਦਿੱਤਾ। ਲਾਟਰੀ ਦਾ ਪਹਿਲਾਂ 6 ਕਰੋੜ ਰੁਪਏ ਦਾ ਸੀ ਪਰ ਅਸੀਂ 70 ਕਰੋੜ ਰੁਪਿਆ ਕਰ ਦਿੱਤਾ। ਪੈਨਸ਼ਨ ਦੀ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਸਕੀਮ ਸੀ ਜਾਂ ਕੋਈ ਹੋਰ ਸਕੀਮ ਸੀ ਜਦੋਂ ਫਾਈਨੈਂਸ ਮਨਿਸਟਰ ਸਾਹਿਬ ਸਾਡੇ ਕੋਲੋਂ ਪੈਸੇ ਮੰਗਦੇ ਤਾਂ ਅਸੀਂ ਫੌਰਨ ਦੇ ਦਿੰਦੇ ਸੀ। ਜੇਕਰ 100 ਕਰੋੜ ਰੁਪਿਆ ਮੰਗਦੇ ਤਾਂ ਅਸੀਂ ਫੌਰਨ ਦੇ ਦਿੰਦੇ ਕਿ ਆਹ ਲਓ 100 ਕਰੋੜ ਰੁਪਿਆ। ਹੁਣ ਦੇ ਮਨਿਸਟਰ ਕਹਿੰਦੇ ਹਨ ਕਿ ਸਾਡੇ ਕੋਲ ਦੁਆਨੀ ਵੀ ਨਹੀਂ ਹੈ ਤਾਂ ਇਹ ਰਿਲੀਫ ਕਿਸੇ ਨੂੰ ਕੀ ਦੇਣਗੇ ? ਅੱਜ ਇਹ ਪੈਨਸ਼ਨਾਂ ਨਹੀਂ ਦਿੰਦੇ, ਮੁਲਾਜ਼ਮ ਵਰਗ ਅੱਜ ਬਹੁਤ ਦੁਖੀ ਹੈ। ਪਿਛੇ 6 ਨਵੀਆਂ ਸਰਕਾਰਾਂ ਬਣੀਆਂ ਹਨ ਪਰ ਕੋਈ ਐਜੀਟੇਸ਼ਨ ਸ਼ੁਰੂ ਵਿਚ ਨਹੀਂ ਹੋਈ। ਅੱਜ ਇਨ੍ਹਾਂ ਦੀ ਸਰਕਾਰ ਨੂੰ ਬਣੀ ਨੂੰ ਹਾਲੇ 100 ਦਿਨ ਪੂਰੇ ਨਹੀਂ ਹੋਏ ਹਨੀਮੂਨ ਵੀ ਪੂਰਾ ਨਹੀਂ ਹੋਇਆ (ਹਾਸਾ) ਪਰ, ਸਪੀਕਰ ਸਾਹਿਬ, ਮੁਲਾਜ਼ਮਾਂ ਦੇ ਧਰਨੇ ਲਗਣੇ ਸ਼ੁਰੂ ਹੋ ਗਏ ਹਨ। ਕੈਪਟਨ ਸਾਹਿਬ, ਤੁਸੀਂ ਇਨ੍ਹਾਂ ਅਫਸਰਾਂ ਦੇ ਆਖੇ ਨਾ ਲੱਗੋ। ਸਾਨੂੰ ਵੀ ਇਹ ਇਹੋ ਜਿਹੀਆਂ ਨਸੀਹਤਾਂ ਦਿੰਦੇ ਹੁੰਦੇ ਸਨ ਪਰ ਅਸੀਂ ਇਨ੍ਹਾਂ ਦਾ ਕਹਿਣਾ ਨਹੀਂ ਮੰਨਿਆ। ਅਫ਼ਸਰ ਤਾਂ ਕਹਿੰਦੇ ਹੀ ਰਹਿੰਦੇ ਹਨ ਕਿ ਤੁਸੀਂ ਇਹ ਨਾਅਰਾ ਦਿੱਤਾ ਸੀ ਕਿ ਇਹ ਕਰ ਦੇਵਾਂਗੇ, ਇਹ ਕਰ ਦਿਓ। ਪਰ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਤੁਸੀਂ ਪੰਜਾਬ ਦੇ ਲੋਕਾਂ ਤੇ ਕੁਹਾੜੀਆਂ ਨਾ ਚਲਾਓ। ਅਸੀਂ ਤਾਂ 40—50 ਮੈਂਬਰ ਜਿੱਤ ਕੇ ਆ ਗਏ ਪਰ ਤੁਸੀਂ ਤਾਂ 10 ਵੀ ਨਹੀਂ ਆਉਣੇ। ਵੈਸੇ ਮੈਨੂੰ ਤੁਹਾਨੂੰ ਇਹ ਸੁਝਾਓ ਨਹੀਂ ਦੇਣਾ ਚਾਹੀਦਾ ਪਰ ਤੁਹਾਡਾ ਸਾਡੇ ਨਾਲ ਰਿਸ਼ਤਾ ਹੈ। ਤੁਹਾਡਾ ਅਕਾਲੀ ਪਾਰਟੀ ਨਾਲ ਖ਼ੂਨ ਦਾ ਰਿਸ਼ਤਾ ਹੈ। ਇਸ ਲਈ ਮੈਂ ਤੁਹਾਨੂੰ ਕਹਿੰਦਾ ਹਾਂ। ਸਪੀਕਰ ਸਾਹਿਬ, 1200 ਕਰੋੜ ਰੁਪਿਆ ਅਸੀਂ ਮੁਲਾਜ਼ਮਾਂ ਨੂੰ ਦਿੱਤਾ ਪਰ ਤੁਸੀਂ ਮੁਲਾਜ਼ਮਾਂ ਦੀਆਂ ਜੇਬਾਂ ਕੱਟ ਰਹੇ ਹੋ। ਅਸੀਂ ਮੁਲਾਜ਼ਮਾਂ ਵਾਸਤੇ 1200 ਕਰੋੜ ਰੁਪਿਆ ਦਿੱਤਾ ਸੀ। ਫਾਰਮ ਸੈਕਟਰ ਨੂੰ ਡਾਇਰੈਕਟ 350 ਕਰੋੜ ਰੁਪਿਆ ਅਤੇ ਇਨਡਾਇਰੈਕਟ 350 ਕਰੋੜ ਰੁਪਿਆ ਦਿੱਤਾ। ਅਸੀਂ ਦਲਿਤ ਵਰਗਾਂ ਦੀ ਭਲਾਈ ਲਈ 400 ਕਰੋੜ ਰੁਪਿਆ ਦਿੱਤਾ ਪਰ ਤੁਸੀਂ ਦਲਿਤ ਵਰਗਾਂ ਦੇ ਮੁਦਈ ਸਮਝਦੇ ਹੋ ਕਿ ਕੁਝ ਨਹੀਂ ਕੀਤਾ। ਤੁਸੀਂ ਪੈਨਸ਼ਨਾਂ ਵਾਸਤੇ 1 ਕਰੋੜ 25 ਲੱਖ ਰੁਪਿਆ ਦਿੱਤਾ ਅਤੇ ਅਸੀਂ 8 ਕਰੋੜ 50 ਲੱਖ ਰੁਪਿਆ ਦਿੱਤਾ। ਅਸੀਂ ਚੁੰਗੀ ਮਾਫ ਕਰ ਦਿੱਤੀ ਉਸ ਵੇਲੇ ਇਨ੍ਹਾਂ ਨੇ ਵੀ ਕਿਹਾ ਸੀ ਕਿ ਚੁੰਗੀ ਬੰਦ ਕਰਨੀ ਚਾਹੀਦੀ ਹੈ। ਹੁਣ ਚੁੰਗੀ ਫਿਰ ਲਗਾ ਦਿੱਤੀ ਹਾਈਕੋਰਟ ਦਾ ਬਹਾਨਾ ਲਗਾਕੇ। ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਚੁੰਗੀ ਮਾਫ ਕਰਨ ਵਾਸਤੇ ਕੇਸ ਸੁਪਰੀਮ ਕੋਰਟ ਵਿਚ ਲਿਜਾਣਾ ਚਾਹੀਦਾ ਸੀ। ਚੁੰਗੀ ਦਾ ਕੇਸ ਡਟਕੇ ਲੜਣਾ ਚਾਹੀਦਾ ਸੀ। ਇਨ੍ਹਾਂ ਨੇ ਹਾਈਕੋਰਟ ਦਾ ਬਹਾਨਾ ਲਗਾਕੇ ਵਪਾਰੀਆਂ ਦੇ ਹਿਤਾਂ ਦੀ ਰਾਖੀ ਨਹੀਂ ਕੀਤੀ।

ਸਪੀਕਰ ਸਾਹਿਬ, ਅਸੀਂ ਸੇਲਜ਼ ਟੈਕਸ ਵਿਚ ਰਿਆਇਤਾਂ 1100 ਕਰੋੜ ਰੁਪਏ ਦੀਆਂ ਦਿਤੀਆਂ ਸਨ ਪਰ ਐਗਜ਼ੈਕਟ ਫਾਈਨਾਂਸ ਮਨਿਸਟਰ ਸਾਹਿਬ ਨੂੰ ਪਤਾ ਹੈ। ਸਪੀਕਰ ਸਾਹਿਬ, ਪੰਜ ਸਾਲ ਵਿਚ ਇਹ ਦੱਸ ਦੇਣ ਕਿ ਕਿਸੇ ਆਦਮੀ ਨੂੰ ਅਸੀਂ ਕੋਈ ਟੈਕਸ ਲਾਇਆ ਹੈ। ਦੱਸੋ, ਫਾਈਨਾਂਸ਼ੀਅਲ ਪੁਜ਼ੀਸ਼ਨ ਹੁਣ ਸਾਡੀ ਚੰਗੀ ਸੀ ਜਾਂ ਕਿ ਇਨ੍ਹਾਂ ਗੱਲਾਂ ਨੂੰ ਅਸੀਂ ਵੈਸੇ ਹੀ ਦੁਹਰਾਉਂਦੇ ਸੀ। ਹੁਣ, ਸਪੀਕਰ ਸਾਹਿਬ, ਇਕ ਵੱਡਾ ਮਸਲਾ ਹੈ ਜਿਸ ਦਾ ਜ਼ਿਕਰ ਗਵਰਨਰ ਸਾਹਿਬ ਨੇ ਕੀਤਾ ਹੈ, ਉਹ ਹੈ ਲਾਅ ਐਂਡ ਆਰਡਰ ਦਾ। ਲਾਅ ਐਂਡ ਆਰਡਰ ਜਿਸ ਸਟੇਟ ਦਾ ਹੈ ਨਹੀਂ, ਉਹ ਸਟੇਟ ਤਰੱਕੀ ਨਹੀਂ ਕਰ ਸਕਦੀ। ਹਰ ਸਟੇਟ ਗੌਰਮਿੰਟ ਦਾ ਫਰਜ਼ ਹੈ ਕਿ ਉਹ ਲੋਕਾਂ ਦੇ ਜਾਨ ਅਤੇ ਮਾਲ ਦੀ ਹਿਫਾਜ਼ਤ ਕਰੇ। ਪਿਛੇ 5 ਸਾਲ ਸਾਡੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਰਹੀ ਹੈ। ਉਨ੍ਹਾਂ 5 ਸਾਲਾਂ ਵਿਚ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਜੇ ਸਭ ਤੋਂ ਵਧੀਆ ਖੁਸ਼ਗਵਾਰ ਮਾਹੌਲ, ਪੰਜਾਬੀ ਏਕਤਾ ਸੀ, ਅਮਨ ਸ਼ਾਂਤੀ ਸੀ ਤਾਂ ਉਹ ਪੰਜਾਬ ਵਿਚ ਸੀ। ਇਹ ਗੱਲ ਮੈਂ ਨਹੀਂ ਕਹਿੰਦਾ, ਇਹ ਸਰਵੇ ਰਿਪੋਰਟ ਰਾਜੀਵ ਗਾਂਧੀ ਮਿਸ਼ਨ ਦੀ ਕਹਿੰਦੀ ਹੈ। ਰਾਜੀਵ ਗਾਂਧੀ ਮਿਸ਼ਨ ਵਿਚ ਸਾਰੀਆਂ ਹੀ ਮੁਅਜ਼ਿਜ਼ ਹਸਤੀਆਂ ਹਨ। ਉਨ੍ਹਾਂ ਨੂੰ ਇਹ ਟਾਰਗੇਟ ਦਿੱਤਾ ਗਿਆ ਸੀ ਕਿ ਸਾਰੇ ਹਿੰਦੁਸਤਾਨ ਦਾ ਸਰਵੇ ਕਰਕੇ ਦੱਸੋ ਕਿ ਕਿਹੜੀ ਸਟੇਟ ਵਿਚ ਸਭ ਤੋਂ ਖੁਸ਼ਗਵਾਰ ਮਾਹੌਲ ਹੈ। ਮੈਂ ਫਖਰ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਦੀ ਰਿਪੋਰਟ ਸੀ ਕਿ ਸਭ ਤੋਂ ਵਧੀਆ ਤੇ ਖੁਸ਼ਗਵਾਰ ਮਾਹੌਲ ਜਿਹੜਾ ਹੈ, ਉਹ ਪੰਜਾਬ ਦਾ ਹੈ। (ਆਪੋਜ਼ੀਸ਼ਨ ਬੈਂਚਾਂ ਵਲੋਂ ਥੰਪਿੰਗ) ਕੋਈ ਪੁਲੀਟੀਕਲ ਵਾਇਓਲੈਂਸ ਨਹੀਂ ਸੀ ਪਰ ਇਨ੍ਹਾਂ 3 ਮਹੀਨਿਆਂ ਵਿਚ ਸਟੇਟ ਦੇ ਅਮਨ ਵਿਚ ਬਹੁਤ ਹੀ ਖਲਲ ਪੈ ਗਿਆ ਹੈ, ਚੋਰੀ, ਡਾਕੇ, ਲੁੱਟਾਂ, ਬਲਾਤਕਾਰ ਅਤੇ ਕਤਲ, ਇਹ ਅੱਜ ਦੇ ਪੰਜਾਬ ਦੀ ਤਸਵੀਰ ਹੈ। ਤੁਸੀਂ ਵੀ, ਸਪੀਕਰ ਸਾਹਿਬ, ਇਹ ਰੋਜ਼ਾਨਾ ਅਖਬਾਰਾਂ ਵਿਚ ਪੜ੍ਹਦੇ ਹੋਵੋਗੇ। ਇਹ ਮੈਂ ਨਹੀਂ ਕਹਿੰਦਾ, ਅੰਗਰੇਜ਼ੀ ਦਾ ਅਖਬਾਰ ਹੈ 'ਟ੍ਰਿਬਿਊਨ'। ਬੜਾ ਜ਼ਿੰਮੇਵਾਰ ਅਖਬਾਰ ਹੈ, ਉਸ ਨੇ ਲਿਖਿਆ ਹੈ "Jalandhar district and surrounding districts are the paradise for criminals."

ਇਹ ਬਹਿਸ਼ਤ ਹੈ ਕ੍ਰਿਮਿਨਲਜ਼ ਵਾਸਤੇ, ਇਹ ਇਨ੍ਹਾਂ ਦੇ ਲਾਅ ਐਂਡ ਆਰਡਰ ਦੀ ਤਸਵੀਰ ਹੈ। ਸਪੀਕਰ ਸਾਹਿਬ, ਮੇਰੇ ਵਿਚਾਰ ਵੀ ਗਲਤ ਹੋ ਸਕਦੇ ਹਨ, ਅਖਬਾਰਾਂ ਵਾਲੇ ਵੀ ਗਲਤ ਕਹਿ ਸਕਦੇ ਹਨ, ਪਰ ਜਿਸ ਸੂਬੇ ਦਾ ਡੀ.ਜੀ.ਪੀ. ਆਪਣੀ ਪ੍ਰੈਸ ਇੰਟਰਵਿਊ ਵਿਚ ਕੋਈ ਗੱਲ ਕਹਿੰਦਾ ਹੈ, ਫੇਰ ਉਹ ਤਾਂ ਸੱਚੀ ਮੰਨਣੀ ਪਵੇਗੀ। ਪੰਜਾਬ ਦੇ ਡੀ.ਜੀ.ਪੀ. ਸਾਹਿਬ ਨੇ 31 ਮਈ ਦੇ ਹਿੰਦੁਸਤਾਨ ਟਾਈਮਜ਼ ਵਿਚ ਛਪੀ ਇੰਟਰਵਿਊ ਵਿਚ ਮੰਨਿਆ ਹੈ ਕਿ ਪਿਛਲੇ ਮਹੀਨਿਆਂ ਵਿਚ ਅਮਨ ਕਾਨੂੰਨ ਦੀ ਸਥਿਤੀ ਵਿਚ ਗੰਭੀਰ ਗਿਰਾਵਟ ਪੈਦਾ ਹੋਈ ਹੈ। ਜੇ ਡੀ.ਜੀ.ਪੀ. ਕਹਿ ਦੇਵੇ ਕਿ ਗਿਰਾਵਟ ਆ ਗਈ ਹੈ, ਹਾਲੇ 3 ਤਾਂ ਮਹੀਨੇ ਹੋਏ ਹਨ ਤਾਂ ਇਸ ਦਾ ਮਤਲਬ ਹੈ ਕਿ ਅੱਜ ਲਾਅ ਐਂਡ ਆਰਡਰ ਵਿਚ ਬਹੁਤ ਵੱਡੀ ਗਿਰਾਵਟ ਹੈ। ਇਸ ਦਾ ਕਾਰਨ ਕੀ ਹੈ ? ਮੈਂ ਇਹੀ ਦੱਸਣਾ ਚਾਹੁੰਦਾ ਹਾਂ ਕਿਉਂਕਿ ਆਪੋਜ਼ੀਸ਼ਨ ਦਾ ਰੋਲ ਕੰਸਟਰਕਟਿਵ ਹੀ ਹੋਣਾ ਚਾਹੀਦਾ ਹੈ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਪੁਲਿਸ ਦੇ ਕੰਮ ਕਾਜ ਵਿਚ ਅੱਜ ਗਿਰਾਵਟ ਕਿਉਂ ਆਈ ਹੈ ? ਅੱਜ ਪੁਲਿਸ ਦਾ ਇਕੋ ਕੰਮ ਰਹਿ ਗਿਆ ਹੈ ਕਿ ਵਿਰੋਧੀਆਂ ਦੇ ਖਿਲਾਫ ਝੂਠੇ ਮੁਕੱਦਮੇ ਬਣਾਵੇ ਤੇ ਸਰਕਾਰ ਦੀ ਖੁਸ਼ਾਮਦ ਲੂਬੀ ਲੈ ਕੇ ਉਹ ਐਸ.ਐਸ.ਪੀ. ਤੇ ਐਸ.ਐਚ.ਓ. ਬਣਨ। ਪੁਲਿਸ ਵਾਲੇ ਆਪਣੀ ਅਸਲੀ ਡਿਊਟੀ ਲਾਅ ਐਂਡ ਆਰਡਰ ਮੇਨਟੇਨ ਕਰਨ ਦੀ ਨਹੀਂ ਨਿਭਾਉਂਦੇ। ਉਹ ਤਾਂ ਇਹ ਦੇਖਦੇ ਹਨ ਕਿ ਫਲਾਣੇ ਨੂੰ ਕਿਵੇਂ ਫੜਨਾ ਹੈ ਤੇ ਅੰਦਰ ਦੇਣਾ ਹੈ। ਵੱਡੇ ਲੀਡਰਾਂ ਦੀ ਗੱਲ ਤਾਂ ਛੱਡੋ, ਸਰਪੰਚਾਂ ਤੇ ਛੋਟੇ ਵਰਕਰਾਂ ਤੱਕ ਦੇ ਖਿਲਾਫ 307 ਤੇ 326 ਦੇ ਮੁਕੱਦਮੇ ਅਨੇਕਾਂ ਹਜ਼ਾਰਾਂ ਤੇ ਦਰਜ ਕੀਤੇ ਗਏ ਹਨ। ਸਪੀਕਰ ਸਾਹਿਬ, ਸਾਡੇ ਐਮ.ਪੀ. ਜ਼ੋਰਾ ਸਿੰਘ ਹਨ, ਉਨ੍ਹਾਂ ਦੇ ਖਿਲਾਫ ਲਿਖਿਆ ਹੈ ਕਿ ਮੋਟਰ ਚੋਰੀ ਕਰਦੇ ਫੜੇ ਗਏ। ਮੋਟਰ ਉਹ ਜਿਹੜੀ ਬਿਜਲੀ ਵਾਲੀ ਹੁੰਦੀ ਹੈ, 5 ਹਾਰਸ ਪਾਵਰ ਦੀ, ਹੋਰ ਕੋਈ ਕਾਰ ਮੋਟਰ ਹੁੰਦੀ ਤਾਂ ਗੱਲ ਵੀ ਸੀ ......

**ਸ਼੍ਰੀ ਹੰਸ ਰਾਜ ਜੋਸਨ :** ਜ਼ੋਰਾ ਸਿੰਘ ਤਾਂ 5 ਸਾਲ ਬਹੁਤ ਚੰਗੇ ਕੰਮ ਕਰਦਾ ਰਿਹਾ ਹੈ ......

**Mr. Speaker :** No interruption, please.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਇਸਦਾ ਮਤਲਬ ਹੈ ਕਿ ਪਰਚਾ ਇਨ੍ਹਾਂ ਨੇ ਹੀ ਦਰਜ ਕਰਾਇਆ ਹੈ। ਏਸੇ ਤਰ੍ਹਾਂ, ਸਪੀਕਰ ਸਾਹਿਬ, ਹੁਣ ਤਾਂ ਅੰਤ ਹੀ ਆ ਗਿਆ ਹੈ। ਅਖੀਰ ਹੋ ਗਈ ਹੈ, ਪਤਾ ਨਹੀਂ ਕੀ ਬਣਨ ਵਾਲਾ ਹੈ ਭਾਵੇਂ ਪਹਿਲਾਂ ਵੀ ਕਾਂਗਰਸ ਦੀਆਂ ਸਰਕਾਰਾਂ ਆਈਆਂ ਸਨ। ਸਪੀਕਰ ਸਾਹਿਬ, ਸਾਡੇ 5 ਸਾਲਾਂ ਵਿਚ ਸਿਆਸੀ ਕਤਲ ਨਹੀਂ ਹੋਏ ਸਨ। ਸਿਆਸੀ ਕਤਲ ਉਦੋਂ ਹੁੰਦੇ ਹਨ ਜਦੋਂ ਕਾਤਲਾਂ ਨੂੰ ਸ਼ਹਿ ਹੋਵੇ ਕਿ ਜੇਕਰ ਉਹ ਕਤਲ ਵੀ ਕਰ ਦੇਣਗੇ ਤਾਂ ਨਾ ਫੜੇ ਜਾਣਗੇ ਤੇ ਨਾ ਸਜ਼ਾ ਹੋਵੇਗੀ। ਫੇਰ ਸਿਆਸੀ ਕਤਲ ਹੁੰਦੇ ਹਨ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜ਼ਿਲ੍ਹਾ ਅੰਮ੍ਰਿਤਸਰ ਦੇ ਹਲਕਾ ਵਲਟੋਹਾ ਵਿਚ ਭਿਖੀਵਿੰਡ ਵਿਖੇ ਸਰਦਾਰ ਗੁਰਦਿਆਲ ਸਿੰਘ ਅਤੇ ਉਨ੍ਹਾਂ ਦੇ 6 ਸਾਥੀਆਂ ਦਾ ਦਿਨ ਦਿਹਾੜੇ ਕਤਲ ਹੋਇਆ। ਸਰਦਾਰ ਗੁਰਦਿਆਲ ਸਿੰਘ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਕੈਂਡੀਡੇਟ ਸਨ। ਉਨ੍ਹਾਂ ਨੂੰ ਪਤਾ ਲੱਗ ਗਿਆ ਸੀ ਕਿ ਕਾਂਸਪੀਰੇਸੀ ਹੋ ਗਈ ਹੈ ਅਤੇ ਮੈਨੂੰ ਕਤਲ ਕਰਵਾ ਹੀ ਦਿੱਤਾ ਜਾਣਾ ਹੈ। ਜਿਨ੍ਹਾਂ ਬੰਦਿਆਂ ਦਾ ਨਾਂ ਇਸ ਕਤਲ ਕੇਸ ਵਿਚ ਲਿਆ ਜਾ ਰਿਹਾ ਹੈ, ਮੈਨੂੰ ਨਾਂ ਲੈਂਦੇ ਨੂੰ ਦੁੱਖ ਹੁੰਦਾ ਹੈ ਕਿ ਉਨ੍ਹਾਂ ਵਿਚ ਸਰਦਾਰ ਗੁਰਚੇਤ ਸਿੰਘ ਭੁੱਲਰ, ਇਰੀਗੇਸ਼ਨ ਐਂਡ ਪਾਵਰ ਮਨਿਸਟਰ ਦਾ ਨਾਂ ਵੀ ਹੈ। ਉਹ ਚਿੱਠੀ ਜਿਹੜੀ ਸਰਦਾਰ ਗੁਰਦਿਆਲ ਸਿੰਘ ਨੇ ਗਵਰਨਰ ਸਾਹਿਬ ਨੂੰ ਦਿੱਤੀ, ਏ.ਡੀ.ਜੀ.ਪੀ. (ਸਿਕਿਉਰਿਟੀ) ਨੂੰ ਦਿੱਤੀ ਅਤੇ ਐਸ.ਐਸ.ਪੀ. ਨੂੰ ਦਿੱਤੀ, ਮਹਾਰਾਜਾ ਸਾਹਿਬ, ਜੇ ਤੁਸੀਂ ਬੇਇਜ਼ਤੀ ਨਾ ਸਮਝੋ ਤਾਂ ਮੈਂ ਤੁਹਾਡੇ ਕੋਲ ਭੇਜ ਦਿੰਦਾ ਹਾਂ।

**ਸ਼੍ਰੀ ਸਪੀਕਰ :** ਬਾਦਲ ਸਾਹਿਬ, ਜਿਹੜਾ ਕੇਸ ਇਨਵੈਸਟੀਗੇਟ ਹੋ ਰਿਹਾ ਹੈ, ਉਸ ਦੇ ਉਤੇ ਕੋਈ ਅਸਰ ਤਾਂ ਨਹੀਂ ਪਵੇਗਾ ਤੁਹਾਡੀ ਸਪੀਚ ਦਾ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਜੇ ਸਰਦਾਰ ਅਮਰਿੰਦਰ ਸਿੰਘ ਜੀ ਦਾ ਨਹੀਂ ਅਸਰ ਪੈਂਦਾ ਤਾਂ ਮੇਰਾ ਕੀ ਪੈਣਾ ਹੈ। ਮੇਰਾ ਤਾਂ ਸਗੋਂ ਚੰਗਾ ਅਸਰ ਪਵੇਗਾ। ਫਾਇਦਾ ਹੋਵੇਗਾ ਇਨ੍ਹਾਂ ਦਾ।

**ਸ਼੍ਰੀ ਸਪੀਕਰ :** ਬਾਦਲ ਸਾਹਿਬ, ਤੁਸੀਂ ਹਾਊਸ ਵਿਚ ਬੋਲ ਰਹੇ ਹੋ। ਇਸ ਕਰਕੇ ਇਨ੍ਹਾਂ ਫੈਕਟਸ ਨੂੰ ਧਿਆਨ ਵਿਚ ਰੱਖ ਕੇ ਬੋਲੋ।

**ਸਿੰਚਾਈ ਮੰਤਰੀ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਹਾਨੂੰ ਪਰਸਨਲ ਐਕਸਪਲੇਨੇਸ਼ਨ ਲਈ ਵਕਤ ਦੇ ਦਿਆਂਗੇ ਅਗਰ ਜ਼ਰੂਰਤ ਹੋਈ ਤਾਂ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਇਕ ਫੋਟੋ ਦਿੰਦਾ ਹਾਂ। ਮੈਂ ਮੁੱਖ ਮੰਤਰੀ ਨੂੰ ਇਹ ਫੋਟੋ ਭੇਜ ਰਿਹਾ ਹਾਂ ਲੇਕਿਨ ਤੁਸੀਂ ਵੀ ਮੰਗਵਾ ਕੇ ਵੇਖ ਲੈਣਾ। ਜਿਹੜਾ ਮੇਨ ਮੁਲਜ਼ਮ ਹੈ, ਉਸ ਦੇ ਨਾਲ ਭੁੱਲਰ ਸਾਹਿਬ ਜੱਫੀ ਪਾਈ ਖੜ੍ਹੇ ਹਨ। ਸਪੀਕਰ ਸਾਹਿਬ, ਇਹ ਤਾਂ ਹੁਣ ਬੇੜਾ ਹੀ ਗਰਕ ਹੋਣ ਵਾਲਾ ਹੈ।

**ਸ਼੍ਰੀ ਸਪੀਕਰ :** ਵਜ਼ੀਰ ਤਾਂ ਬਹੁਤ ਸਾਰਿਆਂ ਨੂੰ ਜੱਫੀਆਂ ਪਾਉਂਦੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਪਰ ਇਸ ਤਰ੍ਹਾਂ ਨਹੀਂ ਪਾਉਂਦੇ ਜਿਸ ਤਰ੍ਹਾਂ ਇਨ੍ਹਾਂ ਨੇ ਪਾਈ ਹੋਈ ਹੈ।

**ਸਿੰਚਾਈ ਮੰਤਰੀ :** ਇਸ ਤਰ੍ਹਾਂ ਤਾਂ ਇਨ੍ਹਾਂ ਦੀਆਂ ਵੀ ਬਹੁਤ ਫੋਟੋਆਂ ਹਨ ਪੰਜਵੜ ਅਤੇ ਜੱਫਰਵਾਲ ਵਰਗੇ ਬੰਦਿਆਂ ਨਾਲ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਭੁੱਲਰ ਸਾਹਿਬ, ਹੁਣ ਮੈਨੂੰ ਕਹਿ ਤਾਂ ਲੈਣ ਦਿਓ। ਤੁਹਾਡੇ ਕੋਲ ਤਾਂ ਇਰੀਗੇਸ਼ਨ ਮਹਿਕਮਾ ਹੈ, ਕੁਝ ਪਾਣੀ ਪੀ ਲਿਆ ਕਰੋ, ਠੰਡੇ ਰਿਹਾ ਕਰੋ। ਜਿਹੜੀ ਗੱਲ ਸੁਣ ਕੇ ਸਾਰੇ ਪੰਜਾਬ ਨੂੰ ਦੁੱਖ ਹੋਵੇਗਾ, ਉਹ ਇਹ ਹੈ ਕਿ ਇਸ ਕੇਸ ਵਿਚ ਜਿਹੜਾ ਮੇਨ ਮੁਲਜ਼ਮ ਹੈ – ਜੱਸਾ, ਜਦੋਂ ਮੰਤਰੀ ਜੀ ਦੀ ਸੀਟ ਦਾ ਇਲੈਕਸ਼ਨ ਹੋਇਆ ਸੀ ਜਿਸ ਵਿਚ ਮੁੱਖ ਮੰਤਰੀ ਵੀ ਗਏ ਸਨ ਤਾਂ ਉਹ ਜੱਸਾ ਇਨ੍ਹਾਂ ਦੀ ਜੀਪ ਚਲਾਉਂਦਾ ਸੀ। ਜੇ ਇਹੋ ਜਿਹੇ ਹਾਲਾਤ ਹੋਣਗੇ, ਲੋਕਾਂ ਨੂੰ ਐਨੀ ਸ਼ਹਿ ਹੋਵੇਗੀ, ਉਸ ਇਲਾਕੇ ਦੇ ਮੰਤਰੀ ਦੀ ਵੀ ਸ਼ਹਿ ਹੋਵੇਗੀ ਅਤੇ ਉਹ ਇਨ੍ਹਾਂ ਦੇ ਐਨੇ ਨਜ਼ਦੀਕੀ ਹੋਣਗੇ ਤਾਂ ਫਿਰ ਇਹੋ ਜਿਹੇ ਕਾਰੇ ਹੋਣਗੇ ਹੀ। ਜਦੋਂ ਸੀ.ਐਮ. ਨੇ ਉਥੇ ਜਾਣਾ ਸੀ ਤਾਂ ਉਥੇ ਕੋਈ ਹੋਰ ਡਰਾਈਵਰ ਨਹੀਂ ਲੱਭਦਾ ਸੀ? ਮੇਰੇ ਕਹਿਣ ਦਾ ਭਾਵ ਹੈ ਕਿ ਜਦੋਂ ਇਹੋ ਜਿਹੇ ਲੋਕਾਂ ਨੂੰ ਐਨੀ ਹੱਲਾਸ਼ੇਰੀ ਮਿਲ ਜਾਵੇ ਅਤੇ ਉਨ੍ਹਾਂ ਦੇ ਸਿਰ ਤੇ ਹੱਥ ਹੋਵੇ ਤਾਂ .......(ਵਿਘਨ) ਉਹ ਤੁਹਾਡੇ ਨਜ਼ਦੀਕੀ ਤਾਂ ਸਨ ਹੀ। ਇਸ ਦਾ ਮਤਲਬ ਤਾਂ ਇਹੀ ਹੈ ਕਿ ਉਹ ਤੁਹਾਡੇ ਨਜ਼ਦੀਕੀ ਸਨ। ਚਲੋ, ਤੁਸੀਂ ਇੰਨਾ ਹੀ ਦੱਸ ਦਿਓ ਕਿ ਉਹ ਤੁਹਾਡੀ ਗੱਡੀ ਚਲਾਉਂਦਾ ਸੀ ਜਾਂ ਨਹੀਂ?

**ਸ਼੍ਰੀ ਸਪੀਕਰ :** ਬਾਦਲ ਸਾਹਿਬ, ਇਸ ਵਿਸ਼ੇ ਨੂੰ ਛੱਡ ਹੀ ਦਿਓ ਤਾਂ ਚੰਗੀ ਗੱਲ ਹੈ। ਕੇਸ ਇਨਵੈਸਟੀਗੇਟ ਹੋ ਰਿਹਾ ਹੈ ਅਤੇ ਉਸ ਕੇਸ ਤੇ ਇਨ੍ਹਾਂ ਗੱਲਾਂ ਦਾ ਅਸਰ ਹੋਵੇਗਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮੇਰੇ ਤੇ ਕੋਈ ਅਸਰ ਨਹੀਂ ਹੁੰਦਾ। ਸ਼ਾਇਦ ਮੈਂ ਇਹ ਗੱਲਾਂ ਨਾ ਕਹਿੰਦਾ। ਮੈਂ ਵੀ ਇਹ ਗੱਲਾਂ ਇਸ ਕਰਕੇ ਕੀਤੀਆਂ ਹਨ ਕਿਉਂਕਿ ਮੇਰੇ ਤੋਂ ਜ਼ਿਆਦਾ ਡਿਊਟੀ ਮੁੱਖ ਮੰਤਰੀ ਦੀ ਹੈ। ਮੁੱਖ ਮੰਤਰੀ ਸਾਹਿਬ ਨੇ ਬਿਆਨ ਦਿੱਤਾ ਸੀ ਕਿ ਮੈਂ ਇਨ੍ਹਾਂ ਬੰਦਿਆਂ ਨੂੰ ਜਾਣਦਾ ਹਾਂ, ਇਹ ਗੁਨਾਹਗਾਰ ਨਹੀਂ ਹਨ। ਜੇ ਮੁੱਖ ਮੰਤਰੀ ਕਿਸੇ ਨੂੰ ਜਾਣਦਾ ਹੈ, ਤਾਂ ਕੀ ਉਹ ਗੁਨਾਹਗਾਰ ਨਹੀਂ ਹੋ ਸਕਦਾ? ਅਜੇ ਇਨਵੈਸਟੀਗੇਸ਼ਨ ਚੱਲ ਰਹੀ ਹੈ ਉਸ ਤੋਂ ਪਹਿਲਾਂ ਹੀ ਸਟੇਟ ਦੇ ਹੈਡ ਦਾ ਕਿਸੇ ਨੂੰ ਸਰਟੀਫਿਕੇਟ ਦੇ ਦੇਣਾ ਕਿ ਫਲਾਣਾ ਆਦਮੀ ਗੁਨਾਹਗਾਰ ਹੈ ਜਾਂ ਨਹੀਂ, ਕਿਸੇ ਵੀ ਤਰ੍ਹਾਂ ਉਚਿਤ ਨਹੀਂ। ਇਹ ਵੀ ਕਿਹਾ ਜਾ ਰਿਹਾ ਹੈ ਕਿ ਇਹ ਪੁਲੀਟੀਕਲ ਦੁਸ਼ਮਣੀ ਨਹੀਂ, ਇਹ ਜਾਤੀ ਦੁਸ਼ਮਣੀ ਹੈ। ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਇਹ ਜਾਤੀ ਦੁਸ਼ਮਣੀ ਹੈ। ਸਪੀਕਰ ਸਾਹਿਬ, ਮੇਰੀ ਗੱਲ ਛੱਡੋ, ਮੈਂ ਹੁਣੇ ਹੀ ਤੁਹਾਨੂੰ ਇਕ ਅਖਬਾਰ ਦੀ ਕਟਿੰਗ ਪੜ੍ਹਕੇ ਸੁਣਾਉਂਦਾ ਹਾਂ ਜਿਹੜਾ ਕਿ ਬਹੁਤ ਟਾਪ ਦਾ ਅਖ਼ਬਾਰ ਹੈ। 31 ਮਈ ਨੂੰ ਟਾਈਮਜ਼ ਆਫ ਇੰਡੀਆ ਦੀ ਰਿਪੋਰਟ ਵੱਲ ਮੈਂ ਜਾਣਾ ਚਾਹੁੰਦਾ ਹਾਂ :–

"Political acrimony between the Congress and the Akalis seems to have taken a voilent turn with about a dozen murders taking place during the last two months.

While officials here dismiss these as normal crime, the reports indicate that tension has been mounting between leaders of the two rival parties, particularly in the Majha and Malwa regions.

** Expunged as ordered by the Chair.

The killing of 5 persons in Bhikhiwind on May, 29 and 5 more in Muktsar District last Wednesday has brought to the surface the undercurrents of political tension in the State.

In both incidents (this is the final crux) assailants were identified as being close to congress leaders in Bhikhiwind where Irrigation Minister Gurchet Singh Bhullar was named as an accused, SAD Leader Gurdial Singh was targeted. In the Muktsar killings, the assailants were related to the family of a senior congress leader in Lambi. ਹੁਣ ਇਹ ਟਾਈਮਜ਼ ਆਫ ਇੰਡੀਆ ਤਾਂ ਮੈਂ ਨਹੀਂ ਲਿਖਿਆ, ਇਹ ਤਾਂ ਉਨ੍ਹਾਂ ਨੇ ਆਪ ਹੀ ਛਾਪਿਆ ਹੈ। ਸਪੀਕਰ ਸਾਹਿਬ, ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਇਸ ਵੇਲੇ ਪੰਜਾਬ ਦੇ ਹਾਲਾਤ ਇਹ ਹਨ, ਅੱਜ ਪੰਜਾਬ ਦੀ ਲਾਅ ਐਂਡ ਆਰਡਰ ਦੀ ਹਾਲਤ ਇਹ ਹੈ। ਇਹ ਹੋਈ ਕਿਉਂ ? ਸਰਦਾਰ ਗੁਰਦਿਆਲ ਸਿੰਘ ਦਾ ਮਰਡਰ ਹੋਇਆ ਕਿਉਂ ? ਉਹ ਇਸ ਕਰਕੇ ਹੋਇਆ ਕਿਉਂਕਿ ਐਨਕਰੇਜਮੈਂਟ ਮਿਲੀ। ਮੈਂ ਦੋ ਮਿਸਾਲਾਂ ਉਸ ਦੀਆਂ ਹੋਰ ਦੇਣੀਆਂ ਚਾਹੁੰਦਾ ਹਾਂ। ਜਦੋਂ ਸਰਦਾਰ ਗੁਰਦਿਆਲ ਸਿੰਘ ਦੀ ਇਲੈਕਸ਼ਨ ਹੋ ਰਹੀ ਸੀ ਉਨ੍ਹਾਂ ਦੀ ਇਲੈਕਸ਼ਨ ਦਾ ਪੋਲਿੰਗ ਏਜੰਟ ਸੀ ਸਰਦਾਰ ਬਲਵਿੰਦਰ ਸਿੰਘ ਕਾਲਾ, ਉਸ ਨੂੰ ਪੋਲਿੰਗ ਬੂਥ ਤੇ ਹੀ ਮਾਰ ਦਿੱਤਾ ਗਿਆ। ਕਿਸ ਨੇ ਮਾਰਿਆ, ਦਲਜੀਤ ਸਿੰਘ ਨੇ ਜਿਹੜਾ ਕਿ ਕਾਂਗਰਸ ਦਾ ਜ਼ਿਲ੍ਹਾ ਪ੍ਰੀਸ਼ਦ ਦਾ ਮੈਂਬਰ ਹੈ ਔਰ ਉਸ ਦੇ ਮਰਨ ਦੀ ਜਿਹੜੀ ਰਿਪੋਰਟ ਦਿੱਤੀ ਹੈ ਉਹ ਨੌਨਿਹਾਲ ਸਿੰਘ ਨੇ ਦਿੱਤੀ।

**ਸਿੰਚਾਈ ਮੰਤਰੀ :** ਬਾਦਲ ਸਾਹਿਬ ਨੂੰ ਇਹ ਪਤਾ ਨਹੀਂ ਕਿ ਦਲਜੀਤ ਸਿੰਘ ਆਜ਼ਾਦ ਉਮੀਦਵਾਰ ਸੀ। ਪਹਿਲਾਂ ਪਤਾ ਕਰ ਲਿਆ ਕਰੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਪਰ, ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੇਗੇ ਕਿ ਉਹ ਬੰਦਾ ਅਜੇ ਤੱਕ ਪਕੜਿਆ ਨਹੀਂ ਗਿਆ ਔਰ ਉਹ ਬੰਦਾ ਪ੍ਰੈਸ ਕਾਨਫਰੰਸ .........(ਵਿਘਨ) ਮਨਿਸਟਰ ਸਾਹਿਬ ਬਹੁਤ ਤਕਲੀਫ ਵਿੱਚ ਹਨ। ਕਿਉਂਕਿ ਸਰਕਾਰ ਤੁਹਾਡੀ ਹੈ ਇਸ ਲਈ ਤੁਹਾਡੇ ਤੇ ਕੋਈ ਐਕਸ਼ਨ ਨਹੀਂ ਹੋਣਾ ਨਹੀਂ ਤਾਂ ਤੁਸੀਂ ਅੰਦਰ ਹੁੰਦੇ। ਸਪੀਕਰ ਸਾਹਿਬ, 2 ਮਾਰਚ ਨੂੰ ਪਿੰਡ ਗਦਲਕੇ ਵਿੱਚ ਮੋਹਨ ਵੀਰ ਸਿੰਘ ਨੂੰ ਸਾਬਕਾ ਸਰਪੰਚ ਜੁਗਿੰਦਰ ਸਿੰਘ ਦੇ ਹੱਥੋਂ ਕਤਲ ਕਰ ਦਿੱਤਾ ਗਿਆ। ਤਿੰਨਾਂ ਤੇ ਪਰਚਾ ਸੀ। ਸਰਪੰਚ ਤੇ ਉਸਦਾ ਬੇਟਾ। ਇਹ, ਇਹਦਾ ਭਰਾ ਤੇ ਸਰਪੰਚ। ਸਰਪੰਚ ਇਸ ਕਰਕੇ ਪਕੜਿਆ ਗਿਆ ਕਿਉਂਕਿ ਉਸਨੂੰ ਹਸਪਤਾਲ ਦਾਖਲ ਹੋਣਾ ਪਿਆ। ਦੂਜੇ ਦੋਹੇਂ ਹਾਲੇ ਪਕੜੇ ਨਹੀਂ ਗਏ। ਉਹ ਵੀ ਨਹੀਂ ਪਕੜਿਆ। ਗੁਰਦਿਆਲ ਸਿੰਘ ਦੇ ਕਤਲ ਵਾਲੇ ਭੱਜੇ ਫਿਰਦੇ ਹਨ। ਉਨ੍ਹਾਂ ਦੀਆਂ ਫੋਟੋਆਂ ਵੀ ਮਨਿਸਟਰ ਸਾਹਿਬ ਦੇ ਨਾਲ ਹਨ। ਉਹ ਇਨ੍ਹਾਂ ਦੀਆਂ ਗੱਡੀਆਂ ਵੀ ਚਲਾਉਂਦੇ ਹਨ। ਉਨ੍ਹਾਂ ਨੂੰ ਕਿਸ ਨੇ ਫੜਨਾ ਹੈ ? ਸਪੀਕਰ ਸਾਹਿਬ, ਕੀ ਇਸ ਨੂੰ ਲਾਅ ਐਂਡ ਆਰਡਰ ਕਿਹਾ ਜਾ ਸਕਦਾ ਹੈ ? ਪੰਜਾਬ ਵਿੱਚ ਲਾਅ ਐਂਡ ਆਰਡਰ ਨਾਂ ਦੀ ਕੋਈ ਚੀਜ਼ ਹੈ ਹੀ ਨਹੀਂ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਇਕ ਗੱਲ ਮੈਂ ਕਹਿਣੀ ਚਾਹੁੰਦਾ ਹੈ ਜਿਸ ਦੀ ਅੱਜ ਬੜੀ ਚਰਚਾ ਹੈ, ਉਹ ਹੈ ਕੁਰੱਪਸ਼ਨ, ਭ੍ਰਿਸ਼ਟਾਚਾਰ। ਸਪੀਕਰ ਸਾਹਿਬ, ਭ੍ਰਿਸ਼ਟਾਚਾਰ ਇਕ ਬੜਾ ਹੀ ਅਹਿਮ ਮੁੱਦਾ ਹੈ ਜਿਸ ਬਾਰੇ ਗੱਲ ਬੜੀ ਗਹਿਰਾਈ ਅਤੇ ਸੰਜੀਦਗੀ ਨਾਲ ਕਰਨੀ ਬਣਦੀ ਹੈ। ਕੁਰੱਪਸ਼ਨ ਇੱਕ ਕੈਂਸਰ ਹੈ ਜੋ ਕਿ ਅੰਦਰੋਂ ਹੀ ਅੰਦਰ ਦੇਸ਼ ਨੂੰ ਖਾ ਰਿਹਾ ਹੈ। ਸਮਾਜ ਦਾ ਹਰ ਵਰਗ ਇਸ ਗੱਲ ਤੇ ਚਿੰਤੁਤ ਹੈ, ਵਰਿਡ ਹੈ। ਅਸੀਂ ਵੀ ਇਸ ਉਤੇ ਕਰੜੀ ਚਿੰਤਾ ਵਿੱਚ ਹਾਂ। ਅਸੀਂ ਸਮਝਦੇ ਹਾਂ ਕਿ ਇਸ ਬੀਮਾਰੀ ਦਾ ਸਾਹਮਣਾ ਸਾਨੂੰ ਸਾਰਿਆਂ ਨੂੰ ਪਾਰਟੀ ਹਿਤਾਂ ਤੋਂ ਉਪਰ ਉਠ ਕੇ ਕਰਨਾ ਚਾਹੀਦਾ ਹੈ ਪਰ, ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿਤੇ ਇਹ ਗੱਲ ਵੰਨ ਸਾਈਡਡ ਨਹੀਂ ਹੋਣੀ ਚਾਹੀਦੀ ਇਹ ਇਸ ਤਰ੍ਹਾਂ ਪੇਸ਼ ਕਰ ਰਹੇ ਹਨ ਜਿਵੇਂ ਕਿ ਭ੍ਰਿਸ਼ਟਾਚਾਰ ਦਾ ਜਿੰਨ ਫਰਵਰੀ, 1997 ਵਿਚ ਜਦੋਂ ਸਾਡੀ ਸਰਕਾਰ ਸੀ, ਉਦੋਂ ਹੀ ਪੰਜਾਬ ਵਿਚ ਵੜਿਆ ਅਤੇ ਫਿਰ ਫਰਵਰੀ, 2002 ਨੂੰ ਉਹ ਜਿੰਨ ਭੱਜਣ ਲੱਗ ਪਿਆ। ਇਹ ਕਹਿ ਰਹੇ ਹਨ ਕਿ ਭ੍ਰਿਸ਼ਟਾਚਾਰ ਦਾ ਸਬੰਧ ਅਕਾਲੀ ਦਲ ਨਾਲ ਹੈ। ਕਾਂਗਰਸੀ, ਜਿਨ੍ਹਾਂ ਵਿਰੁੱਧ ਲੋਕਪਾਲ ਨੇ ਫਤਵਾ ਸੁਣਾਇਆ ਅਤੇ ਉਚ ਅਧਿਕਾਰੀ ਜਿਹੜੇ ਕਿ ਦੋਸ਼ਾਂ ਵਿਚ ਲਿਬੜੇ ਹੋਣ ਅਤੇ ਚੀਫ ਮਨਿਸਟਰ ਦੇ ਦਫਤਰ ਵਿਚ ਉਚੇ ਅਹੁਦਿਆਂ ਤੇ ਬੈਠੇ ਹੋਏ ਹੋਣ, ਉਨ੍ਹਾਂ ਨੂੰ ਕੋਈ ਹੱਥ ਹੀ ਨਾ ਪਾਵੇ, ਕੋਈ ਐਕਸ਼ਨ ਉਨ੍ਹਾਂ ਉਤੇ ਨਾ ਹੋਵੇ "Kings are gone scot free" ਕਾਂਗਰਸ ਪਾਰਟੀ ਦੇ ਨਾਲ ਸਬੰਧਤ ਹੋਣ ਕਰਕੇ ਉਨ੍ਹਾਂ ਨੂੰ ਕੁਰੱਪਸ਼ਨ ਦੇ ਕੇਸਾਂ ਵਿੱਚ ਫੜਿਆ ਨਹੀਂ ਜਾ ਸਕਦਾ। ਸਪੀਕਰ ਸਾਹਿਬ, ਤੁਸੀਂ ਵੇਖ ਲਵੋ ਕੁਰੱਪਸ਼ਨ ਦੀ ਜਨਮ-ਦਾਤੀ, ਕੁਰੱਪਸ਼ਨ ਦੀ ਮਾਂ ਕਾਂਗਰਸ ਹੈ। ਮੈਂ ਕਹਿੰਦਾ ਹਾਂ ਕਿ ਕੁਰੱਪਸ਼ਨ ਅਤੇ ਕਾਂਗਰਸ ਇਕੋ ਸਿੱਕੇ ਦੇ ਦੋ ਪਹਿਲੂ ਹਨ। ਜਦੋਂ ਦੇਸ਼ ਅਜ਼ਾਦ ਹੋਇਆ, ਸਪੀਕਰ ਸਾਹਿਬ, ਤੁਸੀਂ ਪੁਰਾਣੇ ਕਾਂਗਰਸੀ ਹੋ ਅਤੇ ਸਾਰੀਆਂ ਗੱਲਾਂ ਨੂੰ ਚੰਗੀ ਤਰ੍ਹਾਂ ਜਾਣਦੇ ਹੋ....(ਵਿਘਨ)

**ਸ਼੍ਰੀ ਸਪੀਕਰ :** ਬਾਦਲ ਸਾਹਿਬ, ਚੰਗੀ ਤਰ੍ਹਾਂ ਕਹਿ ਲਵੋ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੇਰੇ ਖਿਆਲ ਮੁਤਾਬਿਕ ਸਾਰੇ ਵੱਡੇ-ਵੱਡੇ ਸਕੈਂਡਲ ਕਾਂਗਰਸ ਦੇ ਰਾਜ ਸਮੇਂ ਹੀ ਹੋਏ ਹਨ। ਸਭ ਤੋਂ ਪਹਿਲਾਂ ਜੀਪਾਂ ਦਾ ਸਕੈਂਡਲ ਹੋਇਆ। ਚਾਰ ਹਜ਼ਾਰ ਜੀਪਾਂ ਦਾ ਸਕੈਂਡਲ, ਜਿਹੜਾ ਕਿ ਰਿਕਾਰਡ ਦੀ ਗੱਲ ਹੈ। ਮੈਂ ਕੋਈ ਆਪਣੇ ਕੋਲੋਂ ਬਣਾ ਕੇ ਨਹੀਂ ਕਹਿ ਰਿਹਾ। ਉਦੋਂ ਸ਼੍ਰੀ ਕ੍ਰਿਸ਼ਨਨਾ ਮੈਨਨ ਦਾ ਨਾਂ ਆਇਆ। ਉਸ ਨੂੰ ਸਜ਼ਾ ਤਾਂ ਕੀ ਦੇਣੀ ਸੀ ਉਲਟਾ ਮਨਿਸਟਰ ਬਣਾ ਦਿੱਤਾ। ਉਸ ਤੋਂ ਬਾਅਦ 60 ਲੱਖ ਰੁਪਏ ਕਢਾਉਣ ਦਾ ਸਕੈਂਡਲ ਸਾਹਮਣੇ ਆਇਆ, ਜਿਸ ਬਾਰੇ ਤੁਸੀਂ ਸਾਰੇ ਹੀ ਜਾਣਦੇ ਹੋ। ਫਿਰ ਯੂਰੀਆ ਸਕੈਂਡਲ ਆਇਆ, ਪੈਟਰੋਲ ਪੰਪਾਂ ਦੀ ਵੰਡ ਦਾ ਸਕੈਂਡਲ ਆਇਆ, ਮਾਰੂਤੀ ਸਕੈਂਡਲ ਅਤੇ ਬੋਫੋਰਜ਼ ਸਕੈਂਡਲ ਸਾਹਮਣੇ ਆਇਆ। ਸਪੀਕਰ ਸਾਹਿਬ, ਮੈਂ ਤਾਂ 5-7 ਕੇਸਾਂ ਦੇ ਨਾਂ ਹੀ ਲਏ ਹਨ। ਇਹ ਮੈਂ ਨਹੀਂ ਕਹਿੰਦਾ, ਰਿਕਾਰਡ ਦੀ ਗੱਲ ਹੈ ਕਿ ਅਜਿਹੇ ਅਨੇਕਾਂ ਸਕੈਂਡਲ ਕਾਂਗਰਸ ਦੇ ਸਮੇਂ ਵਿਚ ਹੋਏ। ਮੈਂ ਸਮਝਦਾ ਹਾਂ ਕਿ ਕਾਂਗਰਸ ਵੱਲੋਂ ਕੁਰੱਪਸ਼ਨ ਦੀ ਗੱਲ ਕਰਨੀ, ਫਿਰ ਉਹ ਕਰੜੇ ਲਫਜ਼ ਆ ਜਾਂਦੇ ਹਨ, ਚਲੋ ਮੈਂ ਉਹ ਨਹੀਂ ਕਹਿੰਦਾ, ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ, "ਅਗਦ ਪੜ੍ਹੇ ਸ਼ੈਤਾਨਿ ਵੇ ਲਾਲੋ"। ਸਪੀਕਰ ਸਾਹਿਬ, ਇਹ ਮੈਂ ਨਹੀਂ ਕਹਿ ਰਿਹਾ, ਉਸ ਵੇਲੇ ਦਾ ਕਾਂਗਰਸ ਪਾਰਟੀ ਦਾ ਪ੍ਰੈਜ਼ੀਡੈਂਟ, ਸ਼੍ਰੀ ਸੰਜੀਵ ਜਿਹੜੇ ਕਿ 1963 ਵਿਚ ਪ੍ਰਧਾਨ ਸਨ, ਉਨ੍ਹਾਂ ਨੇ ਭ੍ਰਿਸ਼ਟਾਚਾਰ ਬਾਰੇ ਆਪਣੀ ਪਾਰਟੀ ਬਾਰੇ ਕਿਹਾ ਸੀ :

"Congress men who were paupers in 1947 are now millionaires and multi millionaires." ਇਹ ਕਾਂਗਰਸ ਦੀ ਪਾਰਟੀ ਦਾ ਸਰਟੀਫੀਕੇਟ ਹੈ। ਇਕ ਹੋਰ ਲੇਖਕ ਐਸ.ਐਸ. ਗਿੱਲ ਨੇ ਲਿਖਿਆ ਹੈ, "India has had only four full term Prime Ministers. Of these Nehru's tolerance of corruption legitimise it. Mrs. Gandhi sterilised corruption and turned it into an ongoing round the year all pervasive activity. Rajiv Gandhi carried the exercise to the point of personal bribery. Narasimha Rao took the process to its logical conclusion. One only hopes that the next full term Prime Minister does not rule this country from Tihar Jail."
ਅਵਾਜ਼ਾਂ : ਕੀ ਇਹ ਪੰਜਾਬੀ ਪੜ੍ਹ ਰਹੇ ਹਨ।

**Mr. Speaker :** Let him complete.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਹ ਕੁਟੇਸ਼ਨਾਂ ਹਨ। ਜੇਕਰ ਇਹ ਮੈਂ ਪੰਜਾਬੀ ਵਿਚ ਪੜ੍ਹੀਆਂ ਤਾਂ ਫਿਰ ਇਹ ਕਹਿਣਗੇ ਕਿ ਆਪਣੇ ਕੋਲੋਂ ਹੀ ਬਣਾ ਕੇ ਦੇ ਦਿੱਤੀਆਂ ਹਨ। ਸਪੀਕਰ ਸਾਹਿਬ, 1997 ਵਿਚ ਜਦੋਂ ਸਾਡੀ ਸਰਕਾਰ ਬਣੀ ਤਾਂ ਇਸ ਤੋਂ ਪਹਿਲਾਂ ਅਸੀਂ ਕਮਿਟਮੈਂਟ ਕੀਤੀ ਸੀ ਕਿ ਅਸੀਂ ਲੋਕਪਾਲ ਬਣਾਵਾਂਗੇ ਅਤੇ ਇਕ ਹਿਊਮਨ ਰਾਈਟਸ ਕਮਿਸ਼ਨ ਬਣਾਵਾਂਗੇ। ਅਸੀਂ ਜੋ ਵਾਅਦਾ ਕਰਦੇ ਹਾਂ ਉਹ ਅਸੀਂ ਪੂਰਾ ਕਰਦੇ ਹਾਂ। ਅਸੀਂ ਲੋਕਪਾਲ ਬਣਾ ਦਿੱਤਾ, ਉਸ ਨੇ ਕੰਮ ਕਰਨਾ ਸ਼ੁਰੂ ਕਰ ਦਿੱਤਾ। ਲੋਕਾਂ ਨੇ ਅਰਜ਼ੀਆਂ ਦਿੱਤੀਆਂ, ਅਸੀਂ ਕੋਈ ਅਰਜ਼ੀ ਨਹੀਂ ਦਿੱਤੀ। ਲੋਕਪਾਲ ਜਿਹੜਾ ਹੈ ਹਾਈਕੋਰਟ ਦੇ ਜੱਜ ਨੇ ਉਸਦੀ ਸੈਂਕਸ਼ਨ ਦਿਤੀ। ਚੀਫ ਜਸਟਿਸ ਨੇ ਉਸ ਦੇ ਵਿੱਚ, ਮੈਨੂੰ ਪੜ੍ਹਦੇ ਹੋਏ ਫਿਰ ਸ਼ਰਮ ਆਈ ਜਾਂਦੀ ਹੈ। ਉਨ੍ਹਾਂ ਨੇ ਇਕ ਫਿਰੋਜ਼ਪੁਰ ਦੇ ਸੱਜਣ ਹਨ ..........

**ਸ਼੍ਰੀ ਸਪੀਕਰ :** ਇਹ ਕੁਟੇਸ਼ਨਾਂ ਤੁਸੀਂ ਕਿਥੋਂ ਕੋਟ ਕਰ ਰਹੇ ਹੋ, ਇਹ ਅਖਬਾਰ ਪੜ੍ਹ ਰਹੇ ਹੋ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਹ ਲੋਕਪਾਲ ਦੀਆਂ ਰਿਪੋਰਟਾਂ ਹਨ।

**ਸ਼੍ਰੀ ਸਪੀਕਰ :** ਉਹ ਤਾਂ ਮੈਥੋਂ ਵੀ ਨਹੀਂ ਪੜ੍ਹੀਆਂ ਜਾਂਦੀਆਂ ਕਿਉਂਕਿ ਉਹ ਸੀਕਰੇਟ ਡਾਕੂਮੈਂਟ ਹੁੰਦੀਆਂ ਹਨ ਅਤੇ ਬਾਅਦ ਵਿੱਚ ਗਵਰਨਰ ਸਾਹਿਬ ਨੂੰ ਚਲੀਆਂ ਜਾਂਦੀਆਂ ਹਨ। ਗਵਰਨਰ ਸਾਹਿਬ ਨੇ ਤਾਂ ਉਸ ਨੂੰ ਰਿਜੈਕਟ ਕਰ ਦਿੱਤਾ ਸੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਸ ਦੇ ਬਾਰੇ ਤਾਂ ਸੁਪਰੀਮ ਕੋਰਟ ਦੀ ਵੀ ਰੂਲਿੰਗ ਆ ਗਈ ਹੈ ਕਿ ਤੁਸੀਂ ਐਕਸ਼ਨ ਲੈ ਸਕਦੇ ਹੋ। ਹੁਣ ਤਾਂ ਇਹ ਵੀ ਕਹਿ ਦਿੱਤਾ ਕਿ ਜੋ ਕੁਰੱਪਸ਼ਨ ਦੀ ਗੱਲ ਹੈ, ਉਸਨੂੰ ਕਹਿਣਾ ਚਾਹੀਦਾ ਹੈ। ਜੇ ਆਪਾਂ ਪਹਿਲਾਂ ਹੀ ਕਹੀ ਜਾਵਾਂਗੇ ਕਿ ਫਲਾਣਾ ਇੰਨੇ ਕਰੋੜ ਦੇ ਕੇਸ ਵਿੱਚ ਫੜ ਲਿਆ, ਫਲਾਣਾ ਇੰਨੇ ਦੇ ਕੇਸ ਵਿਚ ਫੜ ਲਿਆ। ਫੜੀ ਜਾਵੋ। ਹੁਣ ਜਥੇਦਾਰ ਤੋਤਾ ਸਿੰਘ ਨੂੰ ਫੜਿਆ ਅੱਗੇ ਨੂੰ ਕੋਈ ਹੋਰ ਆ ਜਾਵੇਗਾ। ਤੁਸੀਂ ਮੈਨੂੰ ਵਿਜੀਲੈਂਸ ਵਿਭਾਗ ਨੂੰ ਦੇ ਦਿਉ, ਜਿਸ ਨੂੰ ਮਰਜ਼ੀ ਫੜੀ ਜਾਓ ਪਰ ਮੈਂ ਇਸ ਤਰ੍ਹਾਂ ਦੇ ਗਲਤ

ਕੰਮ ਨਹੀਂ ਕਰ ਸਕਦਾ। ਤੁਸੀਂ ਦੱਸੋ ਮੈਂ ਤੁਹਾਨੂੰ ਕਿਸੇ ਨੂੰ ਕੋਈ ਤਕਲੀਫ ਦਿੱਤੀ ਹੈ। ਮੇਰੀ ਪਾਰਟੀ ਅੱਜ ਕਮਜ਼ੋਰ ਹੈ, ਮੈਂ ਕਮਜ਼ੋਰ ਕਹਿ ਸਕਦਾ ਪਰ ਵਿਨਡਿਕਟਿਵ ਨਹੀਂ। ਤੁਸੀਂ ਮੈਨੂੰ ਫੜਨਾ ਹੈ ਫੜ ਲਓ। ਇੰਦਰਾ ਗਾਂਧੀ ਨੇ ਵੀ ਮੈਨੂੰ ਕਾਫੀ ਸਮਾਂ ਜੇਲ੍ਹ ਵਿੱਚ ਰੱਖਿਆ ਪਰ ਇਨ੍ਹਾਂ ਗੱਲਾਂ ਵਿਚੋਂ ਕੁਝ ਨਹੀਂ ਨਿਕਲਣਾ।

**ਸ਼੍ਰੀ ਸਪੀਕਰ :** ਜੇ ਇਨ੍ਹਾਂ ਗੱਲਾਂ ਵਿਚੋਂ ਕੁਝ ਨਹੀਂ ਨਿਕਲਣਾ ਤਾਂ ਕਿਉਂ ਇਨ੍ਹਾਂ ਵਿੱਚ ਪੈਂਦੇ ਹੋ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਤਰੀਕਾ ਗਲਤ ਹੈ। ਤੁਸੀਂ ਵੀ ਧੀਆਂ ਭੈਣਾ ਵਾਲੇ ਹੋ। ਜਦੋਂ ਰਿਸਪੈਕਟਿਡ ਐਮ.ਐਲ.ਏਜ਼ ਜਾਂ ਸਾਬਕਾ ਮੰਤਰੀਆਂ ਦੀਆਂ ਔਰਤਾਂ ਕੋਲੋਂ ਪੁਲਿਸ ਵਾਲੇ ਜਾ ਕੇ ਪੁੱਛਦੇ ਹਨ ਕਿ ਤੁਹਾਡੇ ਕੋਲ ਕਿੰਨੇ ਗਹਿਣੇ ਹਨ ? ਤੁਹਾਡੇ ਕੰਨਾਂ ਵਿੱਚ ਕਿੰਨਾ ਸੋਨਾ ਪਿਆ ਹੋਇਆ ਹੈ। ਤੁਹਾਡੀਆਂ ਪੰਜੇਬਾਂ ਕਿੰਨੇ ਭਾਰ ਦੀਆਂ ਹਨ। ਬੀਬੀ ਜੀ (ਬੀਬੀ ਰਜਿੰਦਰ ਕੌਰ ਭੱਠਲ ਵੱਲ ਇਸ਼ਾਰਾ) ਤੁਸੀਂ ਤਾਂ ਕੁਝ ਕਰੋ ?

**ਪੇਂਡੂ ਵਿਕਾਸ ਅਤੇ ਪੰਚਾਇਤ, ਔਰਤਾਂ ਅਤੇ ਬੱਚਿਆਂ ਦੀ ਭਲਾਈ ਅਤੇ ਖੇਤੀਬਾੜੀ ਮੰਤਰੀ :** ਬਾਦਲ ਸਾਹਿਬ, ਤੁਹਾਡੇ ਸਮੇਂ ਦੇ ਵਿੱਚ ਮੇਰੇ ਤੇ ਵੀ ਦੋ ਵੇਰ ਝੂਠੇ ਕੇਸ ਦਰਜ਼ ਹੋਏ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਬੀਬੀ ਜੀ, ਮੈਂ ਕੁਝ ਨਹੀਂ ਕਹਿਣਾ ਚਾਹੁੰਦਾ ਜਿਸ ਨੇ ਕਰਵਾਇਆ ਉਹ ਤੁਹਾਡੇ ਨਾਲ ਬੈਠਾ ਹੈ। ਮੈਂ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਬੀਬੀ ਜੀ ਤੁਹਾਨੂੰ ਵੀ ਪਤਾ ਹੈ, ਮੈਨੂੰ ਵੀ ਪਤਾ ਹੈ। ਤੁਹਾਨੂੰ ਥੱਲੇ ਲਾਹੁਣ ਵਾਸਤੇ ਇਹ ਕਿਸ ਨੇ ਕਰਵਾਇਆ ਸੀ। ਇਸੇ ਤਰ੍ਹਾਂ ਇਕ ਹੋਰ ** ** ਬੜੇ ਮਸ਼ਹੂਰ ਰਹੇ ਹਨ।

**Mr. Speaker :** Kindly don't mention like that. ਜੋ ਕੁਝ ਵੀ ਨਾਮ ਲੈ ਕੇ ਲੋਕਪਾਲ ਦੇ ਨਾਲ ਜੋੜਿਆ ਜਾ ਰਿਹਾ ਹੈ ਉਹ ਐਕਸਪੰਜ ਕਰ ਦਿਤਾ ਜਾਵੇ। ਜਿਹੜੇ ਸੱਜਣ ਇਥੇ ਨਹੀਂ ਹਨ ਅਤੇ ਉਹ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦੇ ਉਹ ਸਾਰਾ ਐਕਸਪੰਜ ਕਰ ਦਿੱਤਾ ਜਾਵੇ ਕਿਉਂਕਿ ਇਹ ਲੋਕਪਾਲ ਦਾ ਪੋਰਸ਼ਨ ਗਵਰਨਰ ਸਾਹਿਬ ਕੋਲ ਜਾਏਗਾ। I don't allow.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਜਿਹੜੇ ਇਥੇ ਹਨ, ਉਨ੍ਹਾਂ ਦੇ ਨਾਮ ਤਾਂ ਲੈ ਲਵਾਂ ਜੀ ?

**ਸ਼੍ਰੀ ਸਪੀਕਰ :** ਜਿਹੜੇ ਇੱਥੇ ਹਨ ਉਨ੍ਹਾਂ ਦੇ ਨਾਮ ਤਾਂ ਤੁਸੀਂ ਲੈ ਹੀ ਲਏ ਹਨ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਬੋਲਣ ਵਾਸਤੇ ਖੜ੍ਹੇ ਹੋਏ ਸੀ ਤਾਂ ਇਕ ਆਨਰੇਬਲ ਮੈਂਬਰ ਨੇ ਅਪੀਲ ਕੀਤੀ ਸੀ ਕਿ ਹਾਊਸ ਨੂੰ ਡੈਕੋਰਮ ਮੈਨਟੇਨ ਕਰਨਾ ਚਾਹੀਦਾ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਅਤੇ ਲੀਡਰ ਆਫ ਦਿ ਹਾਊਸ ਜਦੋਂ ਬੋਲਣ ਤਾਂ ਕਿਸੇ ਨੂੰ ਵਿਘਨ ਨਹੀਂ ਪਾਉਣਾ ਚਾਹੀਦਾ ਪਰ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਲੀਡਰ ਆਫ ਦਿ ਆਪੋਜ਼ੀਸ਼ਨ ਜਾਂ ਲੀਡਰ ਆਫ ਦਿ ਹਾਊਸ ਬੋਲਣ ਤਾਂ ਡਿਬੇਟ ਦਾ ਮਿਆਰ ਉਚਾ ਹੋਣਾ ਚਾਹੀਦਾ ਹੈ। ਜੇ ਤੁਸੀਂ ਬਜ਼ਾਰੀ ਭਾਸ਼ਾ ਦਾ ਇਸਤੇਮਾਲ ਕਰੋਗੇ ਔਰ ਮੈਂਬਰਾਂ ਤੇ ਇਸ ਕਿਸਮ ਦੀ ਸ਼ਬਦਾਵਲੀ ਦਾ ਇਸਤੇਮਾਲ ਕਰਕੇ ਕਟਾਖਸ਼ ਕਰੋਗੇ ਤਾਂ ਐਸੇ ਹਾਲਾਤ ਵਿੱਚ ਕਿਸੇ ਵੀ ਮੈਂਬਰ ਦੀ ਦਖਲਅੰਦਾਜ਼ੀ ਵਾਜਬ ਹੋਵੇਗੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੇਨਤੀ ਕਰਦਾ ਹਾਂ ਕਿ ਉਹ ਆਪਣੀ ਸਪੀਚ ਕਰਨ ਵੇਲੇ ਕਮ-ਅਜ਼-ਕਮ ਅਜਿਹੇ ਹਵਾਲੇ ਨਾ ਦੇਣ ਜਿਨ੍ਹਾਂ ਦੀ ਕੋਈ ਤੁੱਕ ਨਹੀਂ ਬਣਦੀ ਅਤੇ ਬਿਲਕੁਲ ਗੈਰ-ਸੰਵਿਧਾਨਿਕ ਹਨ। ਜਿਸ ਤਰ੍ਹਾਂ ਬਾਦਲ ਸਾਹਿਬ ਨੇ ਲੋਕਪਾਲ ਦਾ ਜ਼ਿਕਰ ਕੀਤਾ ਹੈ, ਕੁਝ ਮੈਂਬਰਾਂ ਦੇ ਇਨਡਿਕਟ ਹੋਣ ਦੀ ਗੱਲ ਹੈ ਜਦ ਕਿ ਇਸ ਦੀ ਵਿਵਸਥਾ ਨਹੀਂ ਹੈ ਕਿਉਂਕਿ ਲੋਕਪਾਲ ਦੀ ਰਿਪੋਰਟ ਨਾ ਬਣੀ ਹੈ ਅਤੇ ਨਾ ਹੀ ਹਾਊਸ ਵਿੱਚ ਟੇਬਲ ਤੇ ਲੇਅ ਹੋਈ ਹੈ। ਇਸ ਤੋਂ ਬਾਅਦ ਸਤਿਕਾਰਯੋਗ ਬੀਬੀ ਰਾਜਿੰਦਰ ਕੌਰ ਭੱਠਲ ਦਾ ਜ਼ਿਕਰ ਕੀਤਾ ਗਿਆ ਹੈ ਔਰ ਹਵਾਲੇ ਦਿੱਤੇ ਹਨ ਜੋ ਕਿ ਮੈਂ ਸਮਝਦਾ ਹਾਂ ਕਿ ਅੱਜ ਦੀ ਕਾਰਵਾਈ ਵਿਚੋਂ ਐਕਸਪੰਜ ਕਰਨੇ ਚਾਹੀਦੇ ਹਨ ਕਿਉਂਕਿ ਅਜਿਹਾ ਨਾ ਹੋਣ ਦੀ ਸੂਰਤ ਵਿੱਚ ਇਨ੍ਹਾਂ ਦੀ ਸਪੀਚ ਵਿੱਚ ਫਿਰ ਵਿਘਨ ਪੈਂਦਾ ਜਾਵੇਗਾ। ਸੋ, ਮੈਂ ਚਾਹੁੰਦਾ ਹਾਂ ਕਿ ਜਿਹੜੇ ਮੈਂਬਰ ਆਪਣੇ ਆਪ ਨੂੰ ਡਿਫੈਂਡ ਕਰਨ ਲਈ ਹਾਊਸ ਵਿੱਚ ਹਾਜ਼ਰ ਨਹੀਂ ਔਰ ਜਿਨ੍ਹਾਂ ਨੂੰ ਕਦੇ ਵੀ ਲੋਕਪਾਲ ਨੇ ਇਨਡਿਕਟ ਨਹੀਂ ਕੀਤਾ, ਉਨ੍ਹਾਂ ਦਾ ਨਾਂ ਹਾਊਸ ਵਿੱਚ ਨਹੀਂ ਲੈਣਾ ਚਾਹੀਦਾ। ਇਸ ਤਰ੍ਹਾਂ ਕਿਸੇ ਦਾ ਨਾਂ ਜਾਣ-ਬੁਝ ਕੇ ਉਛਾਲਣ ਦੀ ਵਿਵਸਥਾ ਨਹੀਂ ਹੈ ਅਤੇ ਨਾ ਹੀ ਬਾਦਲ ਸਾਹਿਬ ਵਰਗੇ ਸਨਮਾਨਯੋਗ ਵਿਅਕਤੀ ਨੂੰ ਸ਼ੋਭਾ ਦਿੰਦਾ ਹੈ।

---

**Expunged as ordered by the Chair.

**Mr. Speaker :** I have already given my ruling. Please resume your seat now.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਨਾਂ ਨਹੀਂ ਲੈਂਦਾ ਲੇਕਿਨ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਜੇ ਉਹ ਸਹੀ ਮਾਅਨਿਆਂ ਵਿੱਚ ਕੁਰੱਪਸ਼ਨ ਨੂੰ ਠੱਲ੍ਹ ਪਾਉਣੀ ਚਾਹੁੰਦੇ ਹਨ ਤਾਂ ਜਿਨ੍ਹਾਂ ਨੂੰ ਲੋਕਪਾਲ ਨੇ ਇਨਡਿਕਟ ਕੀਤਾ ਹੈ ਉਨ੍ਹਾਂ ਨੂੰ ਵੀ ਹੱਥ ਪਾਓ ਤਾਂ ਹੀ ਤੁਹਾਡੀ ਇਸ ਪਾਸੇ ਇਮਾਨਦਾਰੀ ਜ਼ਾਹਿਰ ਹੋਵੇਗੀ, ਨੇਕਨੀਤੀ ਜ਼ਾਹਿਰ ਹੋਵੇਗੀ। ਇਕੱਲਾ ਅਕਾਲੀ ਦਲ ਮਗਰ ਵਿਜੀਲੈਂਸ ਲਗਾਈ ਜਾਓ, ਇਸ ਦੀ ਕੋਈ ਤੁੱਕ ਨਹੀਂ। (ਥੰਪਿੰਗ) ਸਪੀਕਰ ਸਾਹਿਬ, ਇਸੇ ਸਿਲਸਿਲੇ ਵਿੱਚ ਮੈਂ ਇੱਕ ਬਦਨਾਮ ਆਦਮੀ ਦਾ ਨਾਂ ਲੈਣ ਲੱਗਾ ਹਾਂ — ਰਵੀ ਸਿੱਧੂ। ਇਸ ਕੁਰੱਪਸ਼ਨ ਵਿੱਚ ਜੇ ਸਭ ਤੋਂ ਵੱਧ ਚਰਚਾ ਕਿਸੇ ਨਾਂ ਦੀ ਹੈ ਤਾਂ ਉਹ ਰਵੀ ਸਿੱਧੂ ਦੀ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਨੂੰ ਕਿਸ ਨੇ ਐਪੁਆਇੰਟ ਕੀਤਾ ? ਉਸ ਦਾ ਚੌਗਿਰਦਾ ਕੀ ਹੈ ? ਉਸ ਦੇ ਏਜੰਟ ਕੌਣ ਹਨ ? ਪੈਸੇ ਦੇਣ ਵਾਲੇ ਕੌਣ ਹਨ ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਵਿੱਚ ਵਧੇਰੇ ਕਾਂਗਰਸੀ ਨਹੀਂ ? ਇਹ ਕੋਈ ਨਾਂ ਦੱਸ ਦੇਣ ਕਿ ਕੀ ਕਿਸੇ ਅਕਾਲੀ ਨੇ ਪੈਸੇ ਦਿੱਤੇ ਹੋਣ ਜਾਂ ਕੋਈ ਅਕਾਲੀ ਇਸ ਸਕੈਂਡਲ ਵਿੱਚ ਸ਼ਾਮਲ ਹੋਵੇ। ਸਾਰੇ ਦੇ ਸਾਰੇ ਏਜੰਟ ਕਾਂਗਰਸੀ ਹਨ ਜਾਂ ਜਿਨ੍ਹਾਂ ਦਾ ਕਾਂਗਰਸ ਨਾਲ ਸਬੰਧ ਹੈ ਉਹ ਹਨ। ਸਪੀਕਰ ਸਾਹਿਬ, ਇਕ ਗੱਲ ਮੈਂ ਸਪੱਸ਼ਟ ਕਰਨੀ ਚਾਹੁੰਦਾ ਹਾਂ ਕਿ ਇਹ ਵੀਰ ਇਸ ਕੇਸ ਨਾਲ ਮੇਰਾ ਨਾਂ ਜੋੜਦੇ ਹਨ। ਇਹ ਕਹਿੰਦੇ ਹਨ ਕਿ ਮੈਂ ਇੱਕ ਚਿੱਠੀ ਲਿਖੀ। ਮੈਂ ਮੰਨਦਾ ਹਾਂ ਕਿ ਮੈਂ ਚਿੱਠੀ ਲਿਖੀ। ਮੈਂ ਇਨਕਾਰ ਨਹੀਂ ਕਰਦਾ। ਇਹੋ ਜਿਹੀਆਂ ਚਿੱਠੀਆਂ ਹਰ ਮੁੱਖ ਮੰਤਰੀ ਲਿਖਦਾ ਹੈ। ਸਪੀਕਰ ਸਾਹਿਬ, ਇਹ ਚਿੱਠੀ ਲਿਖਣ ਦੀ ਨੌਬਤ ਕਿਉਂ ਆਈ ? ਪਹਿਲਾਂ ਤਾਂ ਮੈਨੂੰ ਮੌਕਾ ਨਹੀਂ ਮਿਲਿਆ ਪਰ ਅੱਜ ਮੌਕਾ ਮਿਲਿਆ ਹੈ। ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਰਵੀ ਸਿੱਧੂ ਕਾਂਗਰਸ ਦਾ ਐਪੁਆਇੰਟੀ ਸੀ। ਉਸ ਤੋਂ ਬਾਅਦ ਕਮਿਸ਼ਨ ਦੇ ਕੁਝ ਮੈਂਬਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਲਗਾਏ। ਉਨ੍ਹਾਂ ਸਾਰੇ ਮੈਂਬਰਾਂ ਦੀ ਆਪਸ ਵਿੱਚ ਨਾ ਬਣਨ ਕਾਰਨ ਕਮਿਸ਼ਨ ਦਾ ਸਾਰਾ ਕੰਮ ਠੱਪ ਹੋ ਗਿਆ। ਇਸ ਦੀ ਹਾਈ ਕੋਰਟ ਤੱਕ ਕੰਪਲੇਂਟ ਪਹੁੰਚੀ। ਸ਼ਾਇਦ ਮੈਨੂੰ ਬਹੁਤਾ ਯਾਦ ਨਹੀਂ ਪਰ ਏ.ਜੀ. ਅਤੇ ਚੀਫ ਮਨਿਸਟਰ ਦੀ ਡਿਊਟੀ ਲਗਾਈ ਗਈ। ਕਿਉਂਕਿ ਕਮਿਸ਼ਨ ਇਕ ਵੱਡਾ ਅਦਾਰਾ ਹੈ। ਤਾਂ ਕਿ ਇਸ ਦਾ ਕੰਮ ਕਿਸੇ ਤਰੀਕੇ ਨਾਲ ਠੀਕ ਚੱਲੇ। ਮੈਨੂੰ ਪਤਾ ਲੱਗਿਆ, ਦੱਸਿਆ ਗਿਆ ਕਿ ਸੈਂਟਰ ਵਿੱਚ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ, ਉਸ ਵੇਲੇ ਕਿਸੇ ਨੂੰ ਪਤਾ ਨਹੀਂ ਸੀ, ਨਾ ਤੁਹਾਨੂੰ ਪਤਾ ਸੀ, ਨਾ ਅਖਬਾਰਾਂ ਵਾਲਿਆਂ ਨੂੰ ਪਤਾ ਸੀ ਕਿ ਇੰਨੀ ਕੁਰੱਪਸ਼ਨ ਇਸ ਰਵੀ ਸਿੱਧੂ ਨਾਂ ਦੇ ਵਿਅਕਤੀ ਕੋਲੋਂ ਨਿਕਲੇਗੀ, ਉਥੇ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਵਿੱਚ ਜਗ੍ਹਾ ਨਿਕਲੀ ਹੈ ਔਰ ਪਬਲਿਕ ਸਰਵਿਸ ਕਮਿਸ਼ਨ ਦੇ ਕਿਸੇ ਸੀਨੀਅਰ ਚੇਅਰਮੈਨ ਜਾਂ ਮੈਂਬਰ ਨੂੰ ਉਨ੍ਹਾਂ ਨੇ ਦੇਣੀ ਹੈ। ਕੁਦਰਤੀ ਹੈ ਕਿ ਹਰ ਮੁੱਖ ਮੰਤਰੀ ਨੂੰ ਇਹ ਹੁੰਦਾ ਹੈ ਕਿ ਸਾਡੇ ਸੂਬੇ ਵਿਚੋਂ ਕੋਈ ਜਾ ਕੇ ਲੱਗ ਜਾਵੇ ਅਤੇ ਨਾਲੇ ਮੈਂ ਸਮਝਦਾ ਸੀ ਕਿ ਸਾਡਾ ਖਹਿੜਾ ਛੁੱਟ ਜਾਵੇ। ਸਾਡੀ ਲੜਾਈ ਏਨੀ ਹੈ, ਇਸ ਕਰਕੇ ਨਹੀਂ ..... (ਵਿਘਨ) ਗੱਲ ਸੁਣ ਲਵੋ, ਬਾਜਵਾ ਸਾਹਿਬ। Please try to listen. ਮੇਰਾ ਮਤਲਬ ਜਿਹੜੀ ਉਥੇ ਲੜਾਈ ਪੈਦਾ ਹੋਈ ਹੈ, ਉਹ ਲੜਾਈ ਜਿਹੜੀ ਹੈ, ਉਹ ਕਿਸੇ ਤਰ੍ਹਾਂ ਇੱਕ ਤਰੀਕੇ ਨਾਲ ਹੱਲ ਹੋ ਸਕਦੀ ਹੈ। ਹਟਾ ਤੁਸੀਂ ਵੀ ਨਹੀਂ ਸਕਦੇ, ਤੁਸੀਂ ਵੀ ਉਸ ਨੂੰ ਸਸਪੈਂਡ ਕੀਤਾ ਹੈ ਕਿਉਂਕਿ ਕਾਂਸਟੀਚਿਊਸ਼ਨਲ ਪੋਸਟ ਹੈ। ਤੁਸੀਂ ਵੀ ਉਸ ਨੂੰ ਨਹੀਂ ਹਟਾ ਸਕਦੇ, ਐਵੇਂ ਭਾਵੇਂ ਮਾਰੀ ਜਾਵੋ। ਅੱਜ ਕੀ ਕੁਝ ਕਰਨ ਵਾਲਾ ਹੈ, ਅਸੀਂ ਕਿਹਾ ਕਿ ਜੇ ਇਥੋਂ ਚਲਾ ਜਾਵੇ ਤਾਂ ਹੋਰ ਨਵਾਂ ਬੰਦਾ ਲੱਗ ਜਾਵੇਗਾ ਅਤੇ ਕਮਿਸ਼ਨ ਦਾ ਕੰਮ ਠੀਕ ਚੱਲ ਪਵੇਗਾ। ਸਪੀਕਰ ਸਾਹਿਬ, ਮੈਂ ਅੱਜ ਭਰੇ ਦਰਬਾਰ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਜੇ ਇੱਕ ਪੈਸਾ ਸਾਬਤ ਕਰ ਦਿਓ, ਐਵੇਂ ਤਾਂ ਕਿਸੇ ਦੇ ਡੰਡੇ ਮਾਰ ਕੇ ਕੁਝ ਕਹਾ ਲਵੋ, ਕਿ ਮੈਂ ਰਵੀ ਸਿੱਧੂ ਦਾ ਕਿਸੇ ਤਰ੍ਹਾਂ ਇੱਕ ਪੈਸੇ ਦਾ ਰਵਾਦਾਰ ਹਾਂ ਤਾਂ ਜੋ ਮਰਜੀ ਮੈਨੂੰ ਦੰਡ ਲਾ ਦਿਓ। (ਆਪੋਜੀਸ਼ਨ ਵੱਲੋਂ ਥੰਪਿੰਗ) ਮੈਂ ਇਸ ਸਦਨ ਵਿੱਚ ਕਸਮ ਨਹੀਂ ਖਾਣਾ ਚਾਹੁੰਦਾ ਲੇਕਿਨ ਮੈਂ ਕਸਮ ਖਾ ਕੇ ਕਹਿੰਦਾ ਹਾਂ ਮੈਂ ਇੱਕ ਪੈਸੇ ਦਾ ਵੀ ਰਵਾਦਾਰ ਨਹੀਂ ਹਾਂ ਐਵੇਂ ਭਾਵੇਂ ਕਿਸੇ ਨੂੰ ਉਸ ਦੇ ਨਾਲ ਜੋੜ ਦਿਓ। ਸਪੀਕਰ ਸਾਹਿਬ, ਇਹ ਤਰੀਕਾ ਇਨ੍ਹਾਂ ਨੇ ਹੁਣ ਜੋ ਅਪਣਾਇਆ ਹੈ, ਹੁਣ ਕੇਵਲ ਰਵੀ ਸਿੱਧੂ ਨੇ ਤੁਹਾਨੂੰ ਪਾਰ ਨਹੀਂ ਲਗਾਉਣਾ। ਅੱਜ ਹਾਲਤ ਇਹ ਹੋ ਗਈ ਹੈ ਕਿ ਰਵੀ ਸਿੱਧੂ ਤੋਂ ਬਿਨਾਂ ਸਾਰੀ ਸਰਕਾਰ ਜਾਮ ਹੋਈ ਬੈਠੀ ਹੈ। ਕੁਝ ਨਹੀਂ ਕਰ ਰਹੀ ਹੈ, ਕੋਈ ਡਿਵੈਲਪਮੈਂਟ ਦਾ ਕੰਮ ਨਹੀਂ ਹੋ ਰਿਹਾ। ਚੰਡੀਗੜ੍ਹ, ਪਟਿਆਲਾ, ਦਿੱਲੀ, ਇਨ੍ਹਾਂ ਟੂਰਾਂ ਨੇ ਸਟੇਟ ਦਾ ਕੁਝ ਨਹੀਂ ਬਣਾਉਣਾ। ਬਣਾਉਣਾ ਪਵੇਗਾ ਪਿੰਡ ਪਿੰਡ ਜਾ ਕੇ। ਸੰਗਤ ਦਰਸ਼ਨ ਪ੍ਰੋਗਰਾਮ ਨੂੰ ਤੁਸੀਂ ਕੰਡੈਮ ਕੀਤਾ ਹੈ, ਮੈਂ ਕਹਿੰਦਾ ਹਾਂ ਕਿ ਇਹੀ ਪ੍ਰੋਗਰਾਮ ਹੈ ਜਿਹੜਾ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ ਦਾ ਭਲਾ ਕਰ ਸਕਦਾ ਹੈ। ਇਹ ਨਹੀਂ ਕਿ ਕੋਈ

ਕਿੰਨਾ ਚੰਗਾ ਪ੍ਰੋਗਰਾਮ ਹੋਵੇ। ਉਸ ਦੀ ਵੀ ਤੁਸੀਂ ਨਿੰਦਿਆ ਕਰੋ। ਸਪੀਕਰ ਸਾਹਿਬ, ਲਿਖਿਆ ਗਿਆ, ਟ੍ਰਿਬਿਊਨ ਵਾਲਿਆਂ ਨੇ ਲਿਖਿਆ ਹੈ। 8 ਅਗਸਤ, 2002 ਦੇ ਟ੍ਰਿਬਿਊਨ ਵਿੱਚ ਉਸ ਦੇ ਐਡੀਟਰ ਨੇ ਲਿਖਿਆ ਹੈ, ਉਸ ਦੀ ਗੱਲ ਜਰਾ ਧਿਆਨ ਨਾਲ, ਸਪੀਕਰ ਸਾਹਿਬ, ਸੁਣੋ। Had the cash for job scam not come to the light, Captain Amarinder Singh would have little to say by way of achievement in the first 100 days of his term in Office. ਜੇ ਇਹ ਗੱਲ ਨਾ ਮਿਲਦੀ, ਇਨ੍ਹਾਂ ਦੇ ਪੈਰ ਹੇਠਾਂ ਬਟੇਰਾ ਆ ਗਿਆ ਹੈ। ਪਹਿਲਾਂ ਤਾਂ ਨਾ ਇਨ੍ਹਾਂ ਨੂੰ ਪਤਾ ਸੀ, ਨਾ ਹੋਰ ਕਿਸੇ ਨੂੰ ਪਤਾ ਸੀ। ਤੁਸੀਂ ਤਾਂ ਰਵੀ ਸਿੱਧੂ ਦੀ ਫੋਟੋ ਘਰ ਵਿੱਚ ਲਗਾਓ ਤਾਂ ਕੋਈ ਗੱਲ ਬਣਨੀ ਹੈ। ਇਸੇ ਤਰ੍ਹਾਂ ਇੰਡੀਅਨ ਐਕਸਪ੍ਰੈਸ ਨੇ 7 ਜੂਨ ਨੂੰ ਲਿਖਿਆ ਹੈ। ਤੁਸੀਂ ਕਹਿੰਦੇ ਸੀ, ਇਸ ਕਰਕੇ ਤਰੀਕ ਦੱਸ ਰਿਹਾ ਹਾਂ। Main achievements Ravi Sidhu, other achievements three Nil Nil Nil. ਤਿੰਨ ਵਾਰੀ ਉਨ੍ਹਾਂ ਨੇ ਪਾਇਆ ਹੈ ਨਿਲ, ਨਿਲ, ਨਿਲ। ਇਸ ਨੂੰ ਭਾਵੇਂ ਅਚੀਵਮੈਂਟ ਸਮਝੋ ਜਾਂ ਕੁਝ। ਸਪੀਕਰ ਸਾਹਿਬ, ਇਹ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਨਹੀਂ ਕਿ ਇਸ ਕੇਸ ਨੂੰ ਫੜਨ ਨਾਲ ਸਾਰੀ ਸਟੇਟ ਵਿੱਚ ਰਿਸ਼ਵਤ ਬੰਦ ਹੋ ਗਈ ਹੈ। ਅੱਜ ਰਿਸ਼ਵਤ ਉਸ ਨਾਲੋਂ ਵੀ ਜ਼ਿਆਦਾ ਚੱਲ ਰਹੀ ਹੈ ਔਰ ਇਹ ਰਿਸ਼ਵਤ ਜਿਹੜੀ ਹੈ ਥੋੜ੍ਹੀ ਜਿਹੀ ਮਹਿੰਗੀ ਹੋ ਗਈ ਹੈ ਕਿਉਂਕਿ ਰਿਸਕੀ ਹੋ ਗਈ ਹੈ। ਅੱਗੇ ਥੋੜ੍ਹੇ ਨਾਲ ਸਰਦਾ ਸੀ, ਹੁਣ ਬਹੁਤ ਹੋ ਗਈ ਹੈ। ਇਸ ਦੇ ਮੁਤੱਲਕ ਇੰਡੀਅਨ ਐਕਸਪ੍ਰੈਸ ਨੇ ਲਿਖਿਆ ਹੈ —

And Ravi Sidhu affair notwithstanding, not even congressmen claim that corruption in Punjab is about to end. In the name of good governance, State has only witnessed 100's of Transfers. Reports pouring in from across the State showed that small time corruption in people's day to day dealings in departments of transport and revenue continues while the added risk had only jacked up the rates. ਇਸ ਕਰਕੇ, ਸਪੀਕਰ ਸਾਹਿਬ, ....

**ਸ਼੍ਰੀ ਸਪੀਕਰ :** ਬਾਦਲ ਸਾਹਿਬ, ਇੱਕ ਘੰਟਾ ਇਸ ਵੇਲੇ ਤੁਸੀਂ ਲੈ ਚੁੱਕੇ ਹੋ। ਹੋਰ ਕਿੰਨਾ ਸਮਾਂ ਲਵੋਗੇ ਕਿਉਂਕਿ ਉਹ ਤੁਹਾਡੀ ਪਾਰਟੀ ਦੇ ਟਾਈਮ ਵਿਚੋਂ ਮਾਈਨਸ ਹੋਣਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮੈਂ ਇੱਕ ਘੰਟਾ ਹੋਰ ਬੋਲਣਾ ਹੈ, ਫਿਰ ਬੋਲਣਾ ਨਹੀਂ। ਵੈਸੇ ਤਾਂ ਮੇਰੀ ਲੱਤ ਦੁਖਦੀ ਹੈ, ਤੁਸੀਂ ਤਾਰੀਫ਼ ਕਰੋ ਕਿ ਲੰਗਾ ਬੰਦਾ ਘੰਟਾ ਖੜ੍ਹਾ ਰਿਹਾ ਹੈ। ਡਾਕਟਰ ਨੇ ਆਖਿਆ ਹੈ ਕਿ ਅੱਧਾ ਘੰਟਾ ਵੀ ਨਹੀਂ ਖੜ੍ਹਨਾ।

**Mr. Speaker :** I think half an hour is sufficient.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਚਲੋ ਜੀ, ਉਸ ਤੋਂ ਪਹਿਲਾਂ ਹੀ ਮੁਕਾ ਦਿਆਂਗੇ। ਅਸੀਂ ਤਾਂ ਤੁਹਾਨੂੰ ਖੁਸ਼ ਰੱਖਣਾ ਹੈ। ਇਹ ਤਾਂ ਖੁਸ਼ ਹੋਣੇ ਨਹੀਂ ਹਨ। ਸਪੀਕਰ ਸਾਹਿਬ, ਵਾਅਦੇ ਕੀਤੇ ਸਨ। ਅਸੀਂ ਵੀ ਜਨਤਾ ਦੇ ਸਾਹਮਣੇ ਵਾਅਦੇ ਕੀਤੇ ਸਨ। ਆਪਣੇ ਚੋਣ ਮੈਨੀਫੈਸਟੋ ਦੇ ਵਿੱਚ ਕੀਤੇ ਸਨ, ਕੋਈ ਦੱਸੋ ਭਾਵੇਂ ਔਖਾ ਜਾਂ ਸੌਖਾ ਸਮਾਂ ਕੱਟਿਆ। ਇੱਕ ਵੀ ਵਾਇਦਾ ਭਾਵੇਂ ਕਿਸਾਨੀ ਨਾਲ ਕੀਤਾ ਸੀ, ਭਾਵੇਂ ਦਲਿਤ ਨਾਲ ਕੀਤਾ, ਭਾਵੇਂ ਵਪਾਰੀ ਨਾਲ ਕੀਤਾ, ਭਾਵੇਂ ਮੁਲਾਜ਼ਮ ਨਾਲ ਕੀਤਾ ਉਸ ਦੇ ਉੱਤੇ ਪੂਰਾ ਪਹਿਰਾ ਦਿੱਤਾ ਹੈ। ਅਸੀਂ ਮੁਕਰੇ ਨਹੀਂ ਹਾਂ। ਸਪੀਕਰ ਸਾਹਿਬ, ਹੁਣ ਮੇਰਾ ਖਿਆਲ ਹੈ ਕਿ ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਮੈਂ ਯਾਦ ਕਰਾਉਂਦਾ ਹਾਂ ਕਿ ਜਿਹੜਾ 30/- ਰੁਪਿਆ ਬੋਨਸ ਦੇਣ ਵਾਸਤੇ ਕਿਹਾ ਸੀ ਉਹ ਅਸੀਂ ਵੋਟਾਂ ਲੈਣ ਵਾਸਤੇ ਕਿਹਾ ਸੀ। ਅਸੀਂ ਦੇਣ ਵਾਸਤੇ ਕਿਸੇ ਨੇ ਕਿਹਾ ਹੀ ਨਹੀਂ ਸੀ। ਚੀਫ਼ ਮਨਿਸਟਰ ਸਾਹਿਬ ਜਦੋਂ ਆਪਣਾ ਜਵਾਬ ਦੇਣਗੇ ਤਾਂ ਇਹ 30/- ਰੁਪਿਆ ਬੋਨਸ ਦੇਣਗੇ ਜਾਂ ਨਹੀਂ ਇਹ ਜ਼ਰੂਰ ਦੱਸ ਦੇਣ।

**ਮੁੱਖ ਮੰਤਰੀ (ਬੈਠੇ ਬੈਠੇ) :** ਦਿਆਂਗੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਚੀਫ ਮਨਿਸਟਰ ਸਾਹਿਬ ਮੰਨ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਗਏ ਹਨ ਔਰ ਆਪਣਾ ਸਿਰ ਹਿਲਾ ਦਿੱਤਾ ਹੈ। ਇਹ ਆਪਣੀਆਂ ਜਾਇਦਾਦਾਂ ਦਾ ਐਲਾਨ ਕਰਨ, ਦਲਿਤ ਪਰਿਵਾਰਾਂ ਨੂੰ ਸ਼ਗਨ ਰਾਸ਼ੀ ਦੁੱਗਣੀ ਕੀਤੀ ਜਾਏ, ਬੁਢਾਪਾ ਪੈਨਸ਼ਨ ਤਿਗਣੀ ਕੀਤੀ ਜਾਵੇ। ਵਾਧੂ ਲਏ ਬਿਜਲੀ ਦੇ ਬਿਲ ਵਾਪਸ ਲਏ ਜਾਣ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਕਿਸੇ ਇਕ ਦਾ ਵੀ ਇਸ ਗਵਰਨਰ ਭਾਸ਼ਣ ਦੇ ਵਿਚ ਜ਼ਿਕਰ ਹੈ, ਮੈਨੂੰ ਤਾਂ ਨਜ਼ਰ ਨਹੀਂ ਆਇਆ, ਮੈਂ ਤਾਂ ਸਾਰਾ ਪੜ੍ਹਿਆ ਹੈ। ਜਿਸ ਤਰ੍ਹਾਂ ਚੀਫ਼ ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ 30/- ਰੁਪਿਆ ਬੋਨਸ ਦਿਆਂਗੇ ਇਹ ਤਾਂ ਪਹਿਲੇ ਸਫੇ ਤੇ ਹੀ ਹੋਣਾ ਚਾਹੀਦਾ ਸੀ ਜਿਹੜਾ ਸਭ ਤੋਂ ਵੱਡਾ ਕਰੈਡਿਟ ਹੁੰਦਾ ਹੈ। ਵੈਸੇ ਤਾਂ ਇਹ ਸਰਕਾਰ ਇਨ੍ਹਾਂ ਵਾਅਦਿਆਂ ਤੋਂ ਮੁਕਰ ਗਈ ਹੈ। ਫਿਰ ਵੀ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਇਨ੍ਹਾਂ ਨੇ ਇਹ ਵਾਅਦੇ ਪੂਰੇ ਨਹੀਂ ਸੀ ਕਰਨੇ ਤਾਂ ਇਹ ਕੀਤੇ ਹੀ ਕਿਉਂ ਸਨ। ਇਨ੍ਹਾਂ ਦੇ ਉੱਤੇ ਸਰਕਾਰ ਦਾ ਸਪਸ਼ਟ ਸਟੈਂਡ ਕੀ ਹੈ ? ਸਪੀਕਰ ਸਾਹਿਬ, ਇਸੇ ਤਰ੍ਹਾਂ ਐਗਰੀਕਲਚਰ ਸਭ ਤੋਂ ਮਹੱਤਵਪੂਰਨ ਕਿੱਤਾ ਹੈ। ਅਸੀਂ ਜਿਉਂਦੇ ਹੀ ਐਗਰੀਕਲਚਰ ਦੇ ਉੱਤੇ ਹਾਂ। ਇੰਡਸਟਰੀ, ਵਪਾਰੀ, ਲੇਬਰ ਸਭ ਹੀ ਐਗਰੀਕਲਚਰ ਦੇ ਉੱਤੇ ਜਿਉਂਦੇ ਹਨ। ਸਪੀਕਰ ਸਾਹਿਬ, ਜੇਕਰ ਐਗਰੀਕਲਚਰ ਜਾਂ ਐਗਰੀਕਲਚਰਿਸਟ ਮਰ ਗਿਆ, ਕਮਜ਼ੋਰ ਹੋ ਗਿਆ ਤਾਂ ਮੇਰਾ ਖਿਆਲ ਹੈ ਕਿ ਪੰਜਾਬ ਹੇਠਾਂ ਡਿੱਗ ਜਾਵੇਗਾ। ਕੋਈ ਇਸ ਨੂੰ ਉਠਾਉਣ ਵਾਲਾ ਨਹੀਂ ਹੈ। ਮੈਂ ਗਵਰਨਰ ਐਡਰੈਸ ਦੇ 20ਵੇਂ ਸਫੇ ਦੇ ਉੱਤੇ ਦੇਖਿਆ ਹੈ ਇਸ ਦੇ ਵਿੱਚ ਥੋੜ੍ਹਾ ਜਿਹਾ ਪਾਸਿੰਗ ਰੈਫਰੈਂਸ ਹੀ ਐਗਰੀਕਲਚਰ ਨੂੰ ਦਿੱਤਾ ਹੈ। ਥੋੜ੍ਹੇ ਜਿਹੇ ਮਗਰਮੱਛ ਦੇ ਹੰਝੂ ਤਾਂ ਐਗਰੀਕਲਚਰ ਦੇ ਉੱਤੇ ਵਹਾਏ ਹਨ। ਖੇਤੀਬਾੜੀ ਵਾਲਿਆਂ ਦੀ ਹਾਲਤ ਬੜੀ ਮਾੜੀ ਹੈ। ਇਸ ਦੇ ਵਾਸਤੇ ਡਾਈਵਰਸੀਫਿਕੇਸ਼ਨ ਕਰਨ ਬਾਰੇ ਕਿਹਾ ਹੈ ਪਰ ਇਹ ਨਹੀਂ ਕਿਹਾ ਕਿ ਇਹ ਕਿਸ ਤਰ੍ਹਾਂ ਕੀਤੀ ਜਾਵੇਗੀ। ਜਿਸ ਵਿਚ ਇਹ ਹੋਵੇ ਕਿ ਖੇਤੀਬਾੜੀ ਵਾਲਿਆਂ ਨੂੰ ਕੁਝ ਰਾਹਤ ਮਿਲਦੀ ਹੋਵੇ। ਇਸ ਲਈ ਡੈਫੀਨੇਟ ਜਿਸ ਤਰ੍ਹਾਂ ਗੱਲਾਂ ਅਸੀਂ ਕੀਤੀਆਂ ਸੀ ਉਸ ਤਰ੍ਹਾਂ ਦੀਆਂ ਗੱਲਾਂ ਤੁਸੀਂ ਵੀ ਕਰੋ ਤਾਂ ਐਗਰੀਕਲਚਰਿਸਟ ਜਾਂ ਕਿਸਾਨ ਜਿਹੜਾ ਹੈ ਉਹ ਕੁਝ ਕਰ ਸਕੇਗਾ। ਅਸੀਂ 350 ਕਰੋੜ ਰੁਪਏ ਦੀ ਬਿਜਲੀ ਦੀ ਸਹੂਲਤ ਦਿੱਤੀ ਸੀ। ਹੁਣ ਇਹ ਕਹਿੰਦੇ ਹਨ ਕਿ ਸੱਤ ਹਾਰਸ ਪਾਵਰ ਵਾਲਿਆਂ, ਸੱਤ ਏਕੜ ਜਾਂ ਪੰਜ ਏਕੜ ਵਾਲਿਆਂ ਨੂੰ ਦੇਣੀ ਹੈ, ਉਸ ਬਾਰੇ ਕਹਿੰਦੇ ਹਨ। ਅਸਲ ਵਿਚ ਇਨ੍ਹਾਂ ਦੀ ਮਨਸ਼ਾ ਇਹ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਜਾਂ ਹਾਈਕੋਰਟ ਵਾਲਾ ਹੀ ਤਰੀਕਾ ਨਿਕਲ ਜਾਵੇ ਤੇ ਇਹ ਇਸ ਨੂੰ ਹਟਾਉਣਾ ਚਾਹੁੰਦੇ ਹਨ। ਲੈਂਡ ਰੈਵੇਨਿਊ ਚਾਰਜ ਵੀ ਅਸੀਂ ਛੱਡਿਆ। ਲੈਂਡ ਐਕੂਜੀਸ਼ਨ ਫੀਸ ਹੁੰਦੀ ਸੀ, ਹਜ਼ਾਰਾਂ ਰੁਪਏ ਲਗ ਜਾਂਦੇ ਸਨ, ਉਸ ਨੂੰ ਘਟਾਇਆ। ਰਿਵਾਲਵਿੰਗ ਕੈਸ਼ ਕਰੈਡਿਟ ਸਕੀਮ 640 ਕਰੋੜ ਰੁਪਏ ਦੀ ਸੀ, ਕੁਆਪਰੇਟਿਵ ਮਨਿਸਟਰ ਸਾਹਿਬ ਬੈਠੇ ਹਨ। ਇੰਟਰੈਸਟ ਘਟਾਇਆ 17 ਤੋਂ 14%। ਵਾਟਰ ਲਾਗਿੰਗ ਖਤਮ ਕੀਤੀ। ਬੈਠੇ ਹਨ ਇੰਡੀਪੀਡੈਂਟ ਮੈਂਬਰ ਮੁਕਤਸਰ ਤੋਂ ਉਨ੍ਹਾਂ ਤੋਂ ਪੁੱਛੋ ਕਿ ਕੀ ਹਾਲ ਸੀ ਇਨ੍ਹਾਂ ਦਾ। ਇਨ੍ਹਾਂ ਤੋਂ ਪੁੱਛੋ। ਹੁਣ ਫਿਰ ਵਾਟਰ ਲਾਗਿੰਗ ਸ਼ੁਰੂ ਹੋ ਗਿਆ ਹੈ। ਇਹ ਸਮਝ ਲਿਆ ਕਰੋ ਕਿ ਜਦੋਂ ਕਾਂਗਰਸ ਆ ਗਈ ਤਾਂ ਫਿਰ ਵਾਟਰ ਲਾਗਿੰਗ ਆ ਗਈ।

**ਸਿੰਚਾਈ ਮੰਤਰੀ :** ਐਤਕੀਂ ਤਾਂ ਬਾਰਸ਼ਾਂ ਹੀ ਨਹੀਂ ਪਈਆਂ ......

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਇਸੇ ਤਰ੍ਹਾਂ ਭਾਅ ਦਿੱਤੇ। ਕਣਕ ਦਾ ਕਿਸੇ ਵੇਲੇ ਭਾਅ 380 ਰੁਪਏ ਹੁੰਦਾ ਸੀ ਉਹ 610 ਤੇ ਲੈ ਕੇ ਗਏ, ਪੈਡੀ ਦਾ 395 ਤੋਂ ਲੈ ਕੇ 500 ਤੱਕ ਲੈ ਕੇ ਗਏ। ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਜਦੋਂ ਫਸਲਾਂ ਦੇ ਭਾਅ ਬੰਨ੍ਹਣੇ ਸਨ ਤਾਂ ਉਦੋਂ ਮੁੱਖ ਮੰਤਰੀ ਸਾਹਿਬ ਨੇ ਤਕਲੀਫ ਹੀ ਨਹੀਂ ਕੀਤੀ ਕਿ ਪ੍ਰਧਾਨ ਮੰਤਰੀ ਦੇ ਕੋਲ ਹੀ ਜਾ ਆਈਏ। ਤੁਸੀਂ ਬਾਬਾ ਸਾਨੂੰ ਹੀ ਨਾਲ ਲੈ ਜਾਇਆ ਕਰੋ, ਸਾਨੂੰ ਕੋਈ ਸ਼ਰਮ ਨਹੀਂ ਆਉਂਦੀ। ਪੰਜਾਬ ਵਾਸਤੇ ਜਿੱਥੇ ਵੀ ਸਾਨੂੰ ਫਾਹੇ ਟੰਗਣਾ ਹੈ ਅਸੀਂ ਤਿਆਰ ਹਾਂ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ (ਬੈਠੇ ਬੈਠੇ) :** ਅਸੀਂ ਮਿਲ ਕੇ ਆਏ ਸੀ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਉਦੋਂ ਕਰਟਸੀ ਕਾਲ ਵਾਸਤੇ ਗਏ ਸੀ ਜਦੋਂ ਮੌਕਾ ਸੀ, ਉਦੋਂ ਨਹੀਂ ਗਏ। ਇਹ ਹੁੰਦਾ ਹੈ ਜਦੋਂ ਦਾਅ ਲੱਗੇ। ਉਦੋਂ ਜਾਣਾ ਚਾਹੀਦਾ ਹੈ। ਜਦੋਂ ਤੰਦੂਰ ਤਪਿਆ ਹੁੰਦਾ ਹੈ ਰੋਟੀ ਉਦੋਂ ਲਾਉਣੀ ਪੈਂਦੀ ਹੈ। ਇਹ ਤਪੇ ਤੰਦੂਰ ਵੇਲੇ ਨਹੀਂ ਗਏ। (ਹਾਸਾ) ਇਸੇ ਤਰ੍ਹਾਂ, ਸਪੀਕਰ ਸਾਹਿਬ, ਬਹੁਤ ਸਾਰੀਆਂ ਗੱਲਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਜੋ ਕਦਮ ਕਿਰਸਾਨੀ ਲਈ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਨੇ ਚੁੱਕੇ ਹਨ ਨਾ ਕਦੇ ਕਿਸੇ ਨੇ ਚੁੱਕਣੇ ਹਨ ਤੇ ਨਾ ਕਿਸੇ ਨੇ ਚੁੱਕੇ ਹਨ। ਸਪੀਕਰ ਸਾਹਿਬ, ਵਾਟਰ ਇਸ਼ੂ ਲੰਮਾ ਹੈ ਇਸ ਲਈ ਮੈਂ ਨਹੀਂ ਛੇੜਨਾ ਚਾਹੁੰਦਾ। ਬੜੀ ਵਾਰ ਡਿਸਕਸ਼ਨ ਹੋ ਚੁੱਕੀ ਹੈ। ਇਹ ਪਾਣੀਆਂ ਦਾ ਕਿੱਸਾ ਕੀ ਸੀ ? ਕਿਵੇਂ ਅਕਾਰਡ ਹੋਏ,

ਕਿੰਨੀਆਂ ਪਟੀਸ਼ਨਾਂ ਹੋਈਆਂ, ਕਦੋਂ ਵਾਪਸ ਲਿਆ ? ਕਿਉਂਕਿ ਮੇਰੇ ਤੇ ਕੁਝ ਅਜਿਹੀ ਗੱਲ ਕਹੀ ਗਈ ਹੈ ਕਿ ਐਸ.ਵਾਈ.ਐਲ. ਨਹਿਰ ਜਿਹੜੀ ਨਿਕਲੀ ਹੈ ਜਿਹੜੀ ਐਸ.ਵਾਈ.ਐਲ. ਨਹਿਰ ਤੇ ਇੰਦਰਾ ਗਾਂਧੀ ਜੀ ਨੇ ਟੱਕ ਲਾਇਆ ਸੀ ਸਾਰੇ ਕਾਂਗਰਸੀ ਉਦੋਂ ਮੌਕੇ ਤੇ ਮੌਜੂਦ ਸਨ ਤੇ ਹੁਣ ਕਹਿੰਦੇ ਕਿ ਬਾਦਲ ਰਲ ਗਿਆ ਚੋਟਾਲੇ ਨਾਲ। ਹੈਰਾਨੀ ਹੈ, ਸਪੀਕਰ ਸਾਹਿਬ, ਮੈਂ ਇਸ ਕੇਸ ਵਾਸਤੇ ਸਾਰੇ ਹਿੰਦੁਸਤਾਨ ਵਿਚ ਸਭ ਤੋਂ ਵੱਧ ਵਾਟਰ ਇਸ਼ੂ ਦੇ ਜੋ ਮਾਹਿਰ ਹਨ ਸ਼੍ਰੀ ਰਾਜੀਵ ਧਵਨ ਤੇ ਦਿੱਲੀ ਦੇ ਵੱਡੇ ਵੱਡੇ ਵਕੀਲਾਂ ਦੀ ਇਕ ਟੀਮ ਨੂੰ ਲਗਾਇਆ ਤੇ ਇਹ ਲੜਾਈ ਲੜੀ। ਹੁਣ ਸਵਾਲ ਹੈ ਕਿ ਇਨ੍ਹਾਂ ਨੇ 10 ਵਾਰੀ ਆਪਣੀ ਪੁਜ਼ੀਸ਼ਨ ਇਸ ਮਾਮਲੇ ਸਬੰਧੀ ਬਦਲੀ। ਕਈ ਵਾਰੀ ਕਹਿ ਦਿੰਦੇ ਹੋ ਕਿ ਬਣਨ ਨਹੀਂ ਦੇਵਾਂਗੇ। ਆਪਣੇ ਲੀਡਰ ਜਿਹੜੇ ਉਦੋਂ ਇੰਚਾਰਜ ਸਨ ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ ਉਹ ਕਹਿੰਦੇ ਸੀ ਜ਼ਰੂਰ ਬਣਾਵਾਂਗੇ। ਕੈਪਟਨ ਸਾਹਿਬ ਵੀ ਕਈ ਵਾਰੀ ਕਹਿ ਦਿੰਦੇ ਸੀ ਕਿ ਬਣਾਵਾਂਗੇ, ਕਦੀ ਕਹਿ ਦਿੰਦੇ ਹਨ ਕਿ ਨਹੀਂ ਬਣਨ ਦਿਆਂਗੇ। ਪਰ ਮੈਂ ਇਹ ਸਪਸ਼ਟ ਕਹਿੰਦਾ ਹਾਂ ਕਿ ਅਸੀਂ ਤੁਹਾਡੇ ਨਾਲ ਹਾਂ, ਅਸੀਂ ਇਹ ਐਸ.ਵਾਈ.ਐਲ. ਨਹਿਰ ਨਹੀਂ ਬਣਨ ਦਿਆਂਗੇ। ਮੈਂ ਆਪਣੀ ਪਾਰਟੀ ਵਲੋਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਹਰ ਤਰ੍ਹਾਂ ਤੁਹਾਡੇ ਨਾਲ ਹਾਂ। ਸਪੀਕਰ ਸਾਹਿਬ, ਮੈਂ ਕੁਝ ਛੱਡ ਦਿੰਦਾ ਹਾਂ ਅਤੇ ਹੁਣ ਕਨਕਲੂਡ ਕਰ ਦਿੰਦਾ ਹਾਂ। ਸਰਕਾਰ 100 ਦਿਨਾਂ ਵਿਚ ਆਪ ਵੀ ਕਨਫਿਊਜ਼ ਹੋ ਗਈ ਹੈ ਅਤੇ ਸਟੇਟ ਨੂੰ ਕਨਫਿਊਜ਼ਨ ਵਿਚ ਪਾਈ ਬੈਠੀ ਹੈ। ਮੁਲਾਜ਼ਮਾਂ ਦੀਆਂ ਤਨਖਾਹਾਂ ਦੇ ਭੱਤਿਆਂ ਵਿਚ ਕਟੌਤੀ ਦੇ ਮਨਸੂਬੇ ਬਣ ਚੁਕੇ ਹਨ ਵਿਕਾਸ ਗਰਾਂਟਾਂ ਵਾਪਸ ਲਈਆਂ ਜਾ ਚੁੱਕੀਆਂ ਹਨ। ਮੁਫਤ ਬਿਜਲੀ ਪਾਣੀ ਬੰਦ ਹੋਣ ਦਾ ਡਰ ਪੈਦਾ ਹੋ ਗਿਆ ਹੈ। ਕੋਈ ਇਕਨਾਮਿਕ ਬਲਿਊ ਪ੍ਰਿੰਟ ਨਹੀਂ ਜਿਸ ਦਾ ਇਹ ਬੜਾ ਵੱਡਾ–ਵੱਡਾ ਜ਼ਿਕਰ ਕਰਦੇ ਹੁੰਦੇ ਸਨ। ਚੋਣਾਂ ਤੋਂ ਪਹਿਲਾਂ ਵੱਡੀਆਂ ਗੱਲਾਂ ਕੀਤੀਆਂ, ਕਿੱਥੇ ਹਨ ਹੁਣ ਉਹ। ਇਹ ਸਾਨੂੰ ਦੱਸੀਆਂ ਜਾਣ। ਸਪੀਕਰ ਸਾਹਿਬ 2-3 ਮਿੰਟ ਹੋਰ ਲਵਾਂਗਾ, ਮੈਂ ਆਪ ਸਮੇਂ ਦੀ ਗੱਲ ਮਹਿਸੂਸ ਕਰਦਾ ਹਾਂ। ਪੰਜਾਬ ਦਾ ਜੋ ਅੱਜ ਦਾ ਮਸਲਾ ਹੈ ਇਸ ਦਾ ਕਨਸਰਨ ਇਕੱਲੇ ਪੰਜਾਬ ਨਾਲ ਨਹੀਂ ਇਸ ਦਾ ਕਨਸਰਨ ਸਾਰੇ ਹਿੰਦੁਸਤਾਨ ਨਾਲ ਹੈ। ਇਸ ਲਈ ਇੱਥੇ ਅਸੀਂ ਸਮੁੱਚੇ ਦੇਸ਼ਵਾਸੀਆਂ ਦੀ ਚਿੰਤਾ ਕਰਨੀ ਚਾਹੁੰਦੇ ਹਾਂ। ਇਸ ਨਾਜ਼ੁਕ ਅਤੇ ਬੇਹੱਦ ਸਰਹੱਦੀ ਸੂਬੇ ਵਿਚ ਇਸ ਵਕਤ ਸਥਿਤੀ ਖਤਰਨਾਕ ਅਤੇ ਵਿਸਫੋਟਕ ਬਣਾ ਦਿੱਤੀ ਗਈ ਹੈ। ਪੂਰੇ ਪੰਜਾਬ ਵਿਚ ਸਮਾਜਿਕ ਭਲਾਈ ਬੰਦ ਕਰ ਦਿੱਤੀ ਹੈ ਅਤੇ ਵਾਇਓਲੈਂਸ ਅਤੇ ਕਤਲੋਗਾਰਤ ਨੂੰ ਖੁੱਲੀ ਸਰਕਾਰੀ ਸ਼ਹਿ ਦਿੱਤੀ ਜਾ ਰਹੀ ਹੈ। ਲੋਕ ਰਾਜੀ ਭਾਵਨਾ ਨੂੰ ਪੂਰੀ ਤਰ੍ਹਾਂ ਨਾਕਸ ਕਰ ਦਿੱਤਾ ਗਿਆ। ਪੰਜਾਬ ਵਿਚ ਇਸ ਵਕਤ ਜਮਹੂਰੀਅਤ ਨਾਂ ਦੀ ਕੋਈ ਚੀਜ਼ ਨਹੀਂ ਬਚੀ। ਸਪੀਕਰ ਸਾਹਿਬ, ਲੋਕਾਂ ਦੀਆਂ ਭਾਵਨਾਵਾਂ ਅਤੇ ਜਮਹੂਰੀਅਤ ਨੂੰ ਕਤਲ ਕਰਕੇ ਹੀ ਕਸ਼ਮੀਰ ਅਤੇ ਪੰਜਾਬ ਵਿਚ ਹਾਲਾਤ ਖਰਾਬ ਹੋਏ। ਇਹੀ ਹਾਲਾਤ ਇੱਥੇ ਵੀ ਪੈਦਾ ਕੀਤੇ ਜਾ ਰਹੇ ਹਨ। ਪੰਜਾਬ ਨੂੰ ਪੁਲਿਸ ਰਾਜ ਬਣਾ ਦਿੱਤਾ ਗਿਆ ਹੈ। ਅਫ਼ਸਰਸ਼ਾਹੀ ਦੀ ਪੂਰੀ ਤਰ੍ਹਾਂ ਪੁਲਿਟੀਕਲਾਈਜੇਸ਼ਨ ਅਤੇ ਸਿਆਸੀ ਕ੍ਰਿਮੀਨਲਾਈਜ਼ੇਸ਼ਨ ਕਰ ਦਿੱਤੀ ਗਈ ਹੈ। ਮੈਂ ਇਸ ਹਾਊਸ ਵਿਚ ਪੂਰੀ ਜ਼ਿੰਮੇਵਾਰੀ ਅਤੇ ਬੇਹੱਦ ਸੰਜੀਦਗੀ ਨਾਲ ਦੇਸ਼ਵਾਸੀਆਂ ਨੂੰ ਸੁਚੇਤ ਕਰਨਾ ਚਾਹੁੰਦਾ ਹਾਂ ਕਿ ਜੋ ਕ੍ਰਿਮੀਨਲ ਰੁਝਾਨ ਸਮਾਜ ਦੇ ਹਰ ਖੇਤਰ ਵਿਚ ਪੈਦਾ ਕੀਤੇ ਜਾ ਰਹੇ ਹਨ ਉਨ੍ਹਾਂ ਨਾਲ ਪੰਜਾਬ ਦੇ ਅਮਨ ਨੂੰ ਅੱਗ ਲਾਉਣ ਦਾ ਗੰਭੀਰ ਖਤਰਾ ਪੈਦਾ ਹੋ ਗਿਆ ਹੈ। ਇਸ ਨਾਲ ਦੇਸ਼ ਦੀ ਸੁਰੱਖਿਆ ਵੀ ਖਤਰੇ ਵਿਚ ਪੈ ਸਕਦੀ ਹੈ। ਇਹ ਸਰਕਾਰ ਹਰ ਪਾਸਿਓਂ ਵਿਵਾਦਾਂ ਵਿੱਚ ਘਿਰੀ ਹੋਈ ਹੈ। ਇਹ ਵਜ਼ੀਰ ਨਿਯੁਕਤ ਕਰਦੇ ਹਨ, ਜੋ ਭ੍ਰਿਸ਼ਟਾਚਾਰ ਦੀ ਜਾਂਚ ਵਿਚੋਂ ਦੋਸ਼ੀ ਸਾਬਤ ਪਾਏ ਜਾਂਦੇ ਹਨ। ਇਹ ਵਜ਼ੀਰ ਨਿਯੁਕਤ ਕਰਦੇ ਹਨ ਜਿਨ੍ਹਾਂ ਦੀਆਂ ਫੋਟੋਆਂ ਕਾਤਲਾਂ ਨਾਲ ਛਪਦੀਆਂ ਹਨ ਅਤੇ ਮੁੱਖ ਮੰਤਰੀ ਸਾਹਿਬ ਬਿਆਨ ਦਿੰਦੇ ਹਨ ਕਿ ਮੰਤਰੀ ਅਤੇ ਮੁਲਜ਼ਮ ਇੱਕ ਦੂਜੇ ਨੂੰ ਜਾਣਦੇ ਹੀ ਨਹੀਂ। ਮੁੱਖ ਮੰਤਰੀ ਦੀਆਂ ਗੱਡੀਆਂ ਵੀ ਕਤਲ ਕੇਸਾਂ ਦੇ ਮੁਲਜ਼ਮ ਚਲਾਉਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਸੂਬੇ ਦੇ ਮੁੱਖ ਮੰਤਰੀ ਖੁਦ ਕਤਲ ਕਾਂਡ ਵਿੱਚ ਸ਼ਾਮਲ ਮੁਲਜਮਾਂ ਨਾਲ ਗੱਡੀਆਂ ਵਿੱਚ ਬੈਠ ਕੇ ਘੁੰਮਦੇ ਹੋਣ, ਉਸ ਸੂਬੇ ਵਿੱਚ ਸ਼ਰਾਫਤ ਦਾ ਰਾਜ ਹੋਵੇਗਾ ਜਾਂ ਕਰਾਈਮ ਦਾ ? ਪਰ ਇਨ੍ਹਾਂ ਨੂੰ ਇਨ੍ਹਾਂ ਗੱਲਾਂ ਦਾ ਬੜਾ ਫਖਰ ਹੈ। ਇਹ ਬਿਆਨ ਦਿੰਦੇ ਫਿਰਦੇ ਹਨ। ਸਪੀਕਰ ਸਾਹਿਬ, ਮੈਂ ਅਖੀਰ ਵਿੱਚ ਇਹ ਜੋ ਮਤਾ ਪੇਸ਼ ਕੀਤਾ ਹੈ, ਇਸ ਦੀ ਮੁਖਾਲਫਤ ਕਰਦਾ ਹਾਂ। ਮੈਂ ਸਾਹਮਣੇ ਬੈਠੇ ਵੀਰਾਂ ਤੋਂ, ਜੇ ਮੇਰੇ ਮੂੰਹ ਵਿਚੋਂ ਗਲਤ ਲਫ਼ਜ਼ ਕਿਸੇ ਦੀ ਵੀ ਸ਼ਾਨ ਦੇ ਖਿਲਾਫ ਨਿਕਲੇ ਹਨ, ਕਿਉਂਕਿ ਇਹ ਮੌਕਾ ਮਿਲਦਾ ਹੈ, ਆਪਣੇ ਜਜ਼ਬਾਤਾਂ ਦਾ ਪ੍ਰਗਟਾਵਾ ਕਰਨ ਵਾਸਤੇ, ਉਸ ਦੇ ਵਾਸਤੇ ਮੈਂ ਤੁਹਾਡੇ ਤੋਂ ਮੁਆਫੀ ਮੰਗਦਾ ਹਾਂ, ਔਰ ਬੜੀ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਪੰਜਾਬ ਦੇ ਹਿੱਤਾਂ ਲਈ ਜੇ ਕਾਂਗਰਸ ਪਾਰਟੀ ਸਾਡਾ ਸਹਿਯੋਗ ਮੰਗੇਗੀ ਤਾਂ ਅਸੀਂ ਵੱਧ-ਚੜ੍ਹ ਕੇ ਸਾਥ ਦਿਆਂਗੇ ਅਤੇ ਜਿੰਨਾ ਕੁਝ ਆਪਣੇ ਰਾਜ ਵੇਲੇ ਦਿੱਤਾ ਹੈ, ਉਸ ਤੋਂ ਦੁਗਣਾ ਲਿਆ ਕੇ ਦਿਆਂਗੇ। (ਆਪੋਜੀਸ਼ਨ ਵਲੋਂ ਥੰਪਿੰਗ) ਮਿਲਵਰਤਨ ਅਤੇ ਸਹਿਯੋਗ ਸਾਡੇ ਵਲੋਂ ਮਿਲੇਗਾ, ਤੁਸੀਂ ਇਹ ਮਿਲਵਰਤਨ ਅਤੇ ਸਹਿਯੋਗ ਲੈਣਾ ਹੈ। ਬਹੁਤ-ਬਹੁਤ ਧੰਨਵਾਦ।

**ਸਰਦਾਰ ਬੀਰ ਦਵਿੰਦਰ ਸਿੰਘ (ਖਰੜ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਤੁਸੀਂ ਮੈਨੂੰ ਵਕਤ ਦਿੱਤਾ ਹੈ। ਮੈਂ ਮਿਤੀ 12 ਜੂਨ ਨੂੰ ਜੋ ਪ੍ਰੋਫੈਸਰ ਦਰਬਾਰੀ ਲਾਲ ਹੋਰਾਂ ਨੇ ਰਾਜਪਾਲ ਜੀ ਦੇ ਭਾਸ਼ਣ ਬਾਰੇ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ, ਜੋ ਉਨ੍ਹਾਂ ਨੇ 22 ਮਾਰਚ ਨੂੰ ਇਸ ਸਦਨ ਵਿੱਚ ਦਿੱਤਾ ਹੈ, ਮੈਂ ਉਸ ਧੰਨਵਾਦ ਦੇ ਮਤੇ ਦੇ ਪੱਖ ਵਿੱਚ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਇਸ ਨੂੰ ਵਕਤ ਦੀ ਸਿਤਮਜ਼ਰੀਫੀ ਕਹੋ ਜਾਂ ਇੱਕ ਹੁਸੀਨ ਇਤਫਾਕ ਕਿ ਮੈਨੂੰ ਬਾਦਲ ਸਾਹਿਬ ਦੇ ਭਾਸ਼ਣ ਤੋਂ ਤੁਰੰਤ ਬਾਅਦ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਮਿਲਿਆ ਹੈ। ਜਿਉਂ ਹੀ ਬਾਦਲ ਸਾਹਿਬ ਨੇ ਆਪਣੀ ਸਪੀਚ ਸ਼ੁਰੂ ਕੀਤੀ, ਸਪੀਕਰ ਸਾਹਿਬ, ਉਨ੍ਹਾਂ ਨੇ ਰਾਜਪਾਲ ਜੀ ਦੇ ਭਾਸ਼ਣ ਦਾ ਪਹਿਲਾ ਪੈਰ੍ਹਾ ਪੜ੍ਹ ਕੇ ਸੁਣਾਇਆ ਹੈ। ਜਿਸ ਦੇ ਲਈ ਉਨ੍ਹਾਂ ਨੇ ਰਾਜਪਾਲ ਜੀ ਦਾ ਧੰਨਵਾਦ ਕੀਤਾ ਹੈ। ਪਹਿਲੇ ਪੈਰ੍ਹੇ ਵਿੱਚ ਰਾਜਪਾਲ ਜੀ ਨੇ ਮੁਬਾਰਕਬਾਦ ਦਿੱਤੀ ਸੀ ਕਿ 'ਇਨ੍ਹਾਂ ਚੋਣਾਂ ਦੌਰਾਨ ਜਿਸ ਢੰਗ ਨਾਲ ਪੰਜਾਬ ਦੀਆਂ ਲੋਕਤੰਤਰੀ ਆਸ਼ਾਵਾਂ ਦਾ ਬੜੇ ਅਮਨ ਅਤੇ ਨਿਯਮਬੱਧ ਢੰਗ ਨਾਲ ਪ੍ਰਗਟਾਅ ਕੀਤਾ ਗਿਆ ਹੈ, ਉਸ ਲਈ ਵੀ ਧੰਨਵਾਦ ਕਰਦਾ ਹਾਂ।' ਪਰ ਮੈਨੂੰ ਅਫ਼ਸੋਸ ਹੈ, ਸਪੀਕਰ ਸਾਹਿਬ, ਕਿ ਦੂਜੇ ਅਤੇ ਤੀਜੇ ਪੈਰ੍ਹੇ ਪਤਾ ਨਹੀਂ ਕਿਉਂ ਬਾਦਲ ਸਾਹਿਬ ਨੇ ਪੜ੍ਹਨ ਦੀ ਖੇਚਲ ਨਹੀਂ ਕੀਤੀ ਜਿਸ ਦੇ ਵਿੱਚ ਰਾਜਪਾਲ ਜੀ ਨੇ ਕਿਹਾ ਸੀ ਕਿ 'ਮੇਰੀ ਸਰਕਾਰ ਆਪਣਾ ਕਾਰਜਭਾਰ ਸੰਭਾਲਣ ਲਈ, ਪੰਜਾਬੀਆਂ ਨੂੰ ਭ੍ਰਿਸ਼ਟਾਚਾਰ ਅਤੇ ਮਾਲੀ ਦੀਵਾਲੀਏਪਨ ਤੋਂ ਮੁਕਤ ਕਰਵਾਉਣ ਅਤੇ ਰਾਜ ਦਾ ਉਹ ਮਾਣ-ਮੱਤਾ ਸਥਾਨ, ਜੋ ਇਸ ਨੂੰ ਦੇਸ਼ ਵਿਚ ਤੇਜ਼ੀ ਨਾਲ ਵਿਕਾਸ ਕਰ ਰਹੇ ਰਾਜਾਂ ਵਿਚ ਕਦੇ ਹਾਸਲ ਸੀ, ਫਿਰ ਬਹਾਲ ਕਰਵਾਉਣ ਦੇ ਵਾਅਦੇ ਨਾਲ ਚੁਣੀ ਗਈ ਹੈ।' (ਥੰਪਿੰਗ)

ਤੀਸਰੇ ਪੈਰ੍ਹੇ ਵੱਲ ਤਾਂ ਇਨ੍ਹਾਂ ਨੇ ਬਿਲਕੁਲ ਧਿਆਨ ਨਹੀਂ ਦਿੱਤਾ। ਉਦੋਂ ਐਨਕ ਬਦਲ ਲਈ। 'ਮੰਦੇ ਭਾਗਾਂ ਨੂੰ, ਬੀਤੇ ਸਮੇਂ ਦੌਰਾਨ ਰਾਜ ਵਿਆਪਕ ਭ੍ਰਿਸ਼ਟਾਚਾਰ ਦੇ ਦੌਰ ਵਿਚੋਂ ਗੁਜ਼ਰਿਆ ਹੈ।' ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜ਼ਿਕਰ ਬਾਦਲ ਸਾਹਿਬ ਦੇ ਰਾਜ ਦਾ ਜ਼ਿਕਰ ਹੈ। ਹੋਰ ਕਿਸੇ ਦੇ ਰਾਜ ਦਾ ਜ਼ਿਕਰ ਨਹੀਂ ਸੀ। 'ਜਿਸ ਨੇ ਰਾਜ ਦੇ ਸਮੂਹ ਵਿਭਾਗਾਂ ਅੰਦਰ ਕੰਮ ਕਾਜ ਵਿਚ ਤਕਰੀਬਨ ਖੜੋਤ ਲੈ ਆਂਦੀ ਹੈ। ਉਦੋਂ ਦੀ ਸਰਕਾਰ ਵੱਲੋਂ ਕੀਤੇ ਭ੍ਰਿਸ਼ਟ ਕਾਰਨਾਮਿਆਂ ਨੂੰ ਪ੍ਰੈਸ ਅਤੇ ਇਲੈਕਟ੍ਰਾਨਿਕ ਮੀਡੀਆ ਵੱਲੋਂ ਜਿੰਨਾ ਉਛਾਲਿਆ ਗਿਆ, ਉਸ ਨੂੰ ਦੁਹਰਾਉਣ ਦੀ ਲੋੜ ਨਹੀਂ ਹੈ ਅਤੇ ਇਹ ਰਾਜ ਦੇ ਇਤਿਹਾਸ ਵਿੱਚ ਇੱਕ ਦੁਖਦ ਅਧਿਆਏ ਸੀ।' ਇਹ ਬੜਾ ਤਫਸੀਲ ਵਾਲਾ ਪੈਰ੍ਹਾ ਹੈ। ਮੈਂ ਸਮਝਦਾ ਹਾਂ ਕਿ ਰਾਜਪਾਲ ਜੀ ਨੇ ਆਪਣੇ ਭਾਸ਼ਣ ਸਮੇਂ ਔਰ ਉਸ ਦੇ ਆਗਾਜ਼ ਵਿੱਚ, ਇਫਤਦਾਰ ਵਿੱਚ ਕੁਰੱਪਸ਼ਨ ਦਾ ਜ਼ਿਕਰ ਕੀਤਾ ਹੈ, ਮਿਸ-ਗਵਰਨੈਂਸ ਦਾ ਜ਼ਿਕਰ ਕੀਤਾ ਹੈ, ਮੰਦਹਾਲੀ ਦਾ ਜ਼ਿਕਰ ਕੀਤਾ ਹੈ, ਪੰਜਾਬ ਦੀ ਬਰਬਾਦੀ ਔਰ ਤਬਾਹੀ ਦੇ ਜ਼ਿਕਰ ਦੇ ਨਾਲ ਰਾਜਪਾਲ ਸਾਹਿਬ ਨੇ ਆਪਣਾ ਭਾਸ਼ਣ ਸ਼ੁਰੂ ਕੀਤਾ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਨੇ ਇਸ ਭਾਸ਼ਣ ਤੇ ਚਰਚਾ ਕਰਦਿਆਂ ਬੜੀਆਂ ਸਕੀਮਾਂ ਦੇ ਹਵਾਲੇ ਦਿਤੇ ਹਨ। ਕਟਾਕਸ਼ ਵੀ ਕੀਤੀ ਹੈ। ਮੈਂ ਨਹੀਂ ਚਾਹੁੰਦਾ ਬਾਦਲ ਸਾਹਿਬ ਤੇ ਕੋਈ ਕਟਾਕਸ਼ ਕਰਾਂ। ਹਵਾਲਾ ਦੇ ਕੇ ਉਨ੍ਹਾਂ ਤੇ ਕੋਈ ਟਿਪਣੀ ਕੀਤੀ ਜਾਏ ਪਰ, ਸਪੀਕਰ ਸਾਹਿਬ, ਕਿਸੇ ਸ਼ਾਇਰ ਨੇ ਕਿਹਾ ਹੈ ਕਿ :—

"ਪਾਣੀ ਦਰਿਆਵਾਂ ਦੇ ਇਕ ਵਾਰ ਜੋ ਵਹਿ ਗਏ ਨੇ,
ਪਰਤਣ ਨਾ ਪਤਨਾਂ ਤੇ ਇਹ ਦਾਨੀ ਕਹਿ ਗਏ ਨੇ,

ਤਕਰੀਰ ਬਣਾਵਾਂ ਮੈਂ ਕਿਵੇਂ ਤਦਬੀਰ ਜੋ ਲੈ ਗਈ ਹੈ,
ਹੁਣ ਗੱਲਾਂ ਛਿੜੀਆਂ ਨੇ ਗੱਲ ਕਹਿਣੀ ਪੈ ਗਈ ਹੈ।"

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਬਾਦਲ ਸਾਹਿਬ ਨੇ ਇਕ ਬਦਨਾਮ ਆਦਮੀ ਦੇ ਕਾਰਨਾਮਿਆਂ ਦਾ ਜ਼ਿਕਰ ਕੀਤਾ ਹੈ। ਬਾਦਲ ਸਾਹਿਬ ਉਸ ਆਦਮੀ ਦੀ ਗੱਲ ਕਰ ਰਹੇ ਸਨ, ਜਿਸ ਬਦਨਾਮ ਆਦਮੀ ਵਾਸਤੇ ਇਨ੍ਹਾਂ ਨੇ ਤਿੰਨ ਵਾਰੀ ਪ੍ਰਾਈਮ ਮਨਿਸਟਰ ਸਾਹਿਬ ਨਾਲ ਸੰਪਰਕ ਕਰਨ ਦੀ ਕੋਸ਼ਿਸ਼ ਕੀਤੀ। ਪਹਿਲਾਂ ਇਨ੍ਹਾਂ ਨੇ ਇਕ ਪੱਤਰ ਲਿਖਿਆ ਜਿਸ ਵਿਚ ਉਨ੍ਹਾਂ ਦੇ ਨਾਮ ਦੀ ਸਿਫਾਰਸ਼ ਕੀਤੀ ਗਈ। ਸਪੀਕਰ ਸਾਹਿਬ, ਇਹ ਗੱਲ ਮੈਂ ਬੜੇ ਦੁਖ ਦੇ ਨਾਲ ਸਾਰਿਆਂ ਦੇ ਨਾਲ ਸਾਂਝੀ ਕਰ ਰਿਹਾ ਹਾਂ। ਜਿਸ ਤਰ੍ਹਾਂ ਬਾਦਲ ਸਾਹਿਬ ਨੇ ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਸਾਹਿਬ ਦੀ ਸਰਕਾਰ ਦੇ 100 ਦਿਨਾਂ ਦਾ ਹਵਾਲਾ ਦਿੰਦਿਆਂ ਇਹ ਉਨ੍ਹਾਂ ਦਾ ਮਜ਼ਾਕ ਉਡਾ ਰਹੇ ਸਨ। ਉਹ ਵਿਅਕਤੀ ਜਿਨ੍ਹਾਂ ਨੂੰ ਇਸ ਸੂਬੇ ਵਿਚ 354×5 = 1770 ਦਿਨ ਰਾਜ ਕਰਨ ਦਾ ਮੌਕਾ ਮਿਲਿਆ ਪਰ ਇਨ੍ਹਾਂ ਨੂੰ ਪੰਜ ਸਾਲਾਂ ਵਿਚ ਕੁਰੱਪਸ਼ਨ ਦੀ ਭਿਣਕ ਨਹੀਂ ਪਈ ਕਿ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਕੁਰੱਪਸ਼ਨ ਕਰ ਰਿਹਾ ਹੈ। ਇਨ੍ਹਾਂ ਨੂੰ

ਪਤਾ ਨਹੀਂ ਲੱਗਾ। ਇਨ੍ਹਾਂ ਵਲੋਂ ਜੋ ਮੈਂਬਰ ਨਾਮੀਨੇਟ ਕੀਤੇ ਸਨ, ਉਨ੍ਹਾਂ ਨੂੰ ਕੰਮ ਕਰਨ ਦਾ ਮੌਕਾ ਹੀ ਨਹੀਂ ਦਿੱਤਾ। ਇਕੱਲਾ ਹੀ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਸਿਲੈਕਸ਼ਨਾਂ ਤੇ ਨਿਯੁਕਤੀਆਂ ਕਰਦਾ ਰਿਹਾ। ਇਸ ਦਾ ਵੀ ਇਨ੍ਹਾਂ ਨੂੰ ਪਤਾ ਨਹੀਂ ਲੱਗਾ। ਫਿਰ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਬਾਰੇ ਮੈਂਬਰਾਂ ਨੇ ਚੀਫ ਸੈਕਟਰੀ ਨੂੰ ਚਿੱਠੀ ਲਿਖੀ ਕਿ ਬੜੀ ਮਾੜੀ ਹਾਲਤ ਹੈ ਜੋ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ, ਪੰਜਾਬ ਵਿਚ ਗਜ਼ਟਿਡ ਅਫ਼ਸਰਾਂ ਦੀ ਭਰਤੀ ਕਰਦਾ ਹੈ, ਉਹ ਕਿਸ ਤਰ੍ਹਾਂ ਕਰਦਾ ਹੈ ਪਰ ਚੀਫ ਸੈਕਟਰੀ ਨੇ ਇਨ੍ਹਾਂ ਨੂੰ ਸੂਚਨਾ ਨਹੀਂ ਦਿੱਤੀ ਕਿ ਕੀ ਹੋ ਰਿਹਾ ਹੈ ? ਉਸ ਤੋਂ ਬਾਅਦ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਦਾ ਕੇਸ ਹਾਈਕੋਰਟ ਵਿਚ ਚਲਾ ਗਿਆ। ਅੱਜ ਇਨ੍ਹਾਂ ਨੇ 15 ਅਖ਼ਬਾਰਾਂ ਦਾ ਜ਼ਿਕਰ ਕੀਤਾ ਹੈ, ਪਰ ਪਿਛਲੇ ਪੰਜ ਸਾਲਾਂ ਵਿਚ ਇਨ੍ਹਾਂ ਨੇ ਕੋਈ ਅਖ਼ਬਾਰ ਹੀ ਨਹੀਂ ਪੜ੍ਹਿਆ ? ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਬਾਰੇ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਨੇ ਅਖ਼ਬਾਰਾਂ ਤੋਂ ਪੜ੍ਹ ਕੇ ਬਾਦਲ ਸਾਹਿਬ ਨੂੰ ਕੁਝ ਨਹੀਂ ਦੱਸਿਆ। ਇਨ੍ਹਾਂ ਦਾ ਇਨਫਰਮੇਸ਼ਨ ਫਲੋਅ ਬੜਾ ਪੂਅਰ ਸੀ। ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਨੌਕਰੀਆਂ ਦੇ ਕੇ ਪੰਜਾਬ ਨੂੰ ਲੁੱਟਦਾ ਰਿਹਾ। ਇਕ ਡੀ.ਐਸ.ਪੀ. ਦੀ ਭਰਤੀ ਲਈ 50-50 ਲੱਖ ਰੁਪਏ ਲਏ। (ਆਵਾਜ਼ਾਂ : 2 ਕਰੋੜ 70 ਲੱਖ ਰੁਪਏ ਲਏ) ਪਰ ਸਾਬਕਾ ਚੀਫ ਮਨਿਸਟਰ ਬਾਦਲ ਸਾਹਿਬ ਨੂੰ ਕੋਈ ਇਲਮ ਨਹੀਂ । ਸਪੀਕਰ ਸਾਹਿਬ, ਇਕ ਸ਼ਾਇਰ ਨੇ ਕਿਹਾ ਹੈ ਕਿ :—

"ਡਾਲ-ਡਾਲ, ਪਾਤ-ਪਾਤ, ਹਾਲ ਹਮਾਰਾ ਜਾਨੇ ਰੇ,
ਜਾਨੇ ਨਾ ਜਾਨੇ, ਗੁਲ ਹੀ ਨਾ ਜਾਨੇ, ਬਾਗ ਤੋ ਸਾਰਾ ਜਾਨੇ ਰੇ।"

ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਨੂੰ ਪਤਾ ਹੈ। ਸਾਰੇ ਪੰਜਾਬ ਨੂੰ ਪਤਾ ਹੈ ਅਤੇ ਸਾਰੇ ਪੰਜਾਬ ਦੇ ਬੱਚਿਆਂ ਨੂੰ ਪਤਾ ਹੈ ਪਰ ਸਾਡੇ ਬਾਦਲ ਸਾਹਿਬ ਨੂੰ ਕੋਈ ਗਿਆਨ ਨਹੀਂ ਸੀ। ਸਾਡੀ ਪੰਜਾਬ ਸਰਕਾਰ ਨੇ, ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ 100 ਦਿਨਾਂ ਦੇ ਅੰਦਰ-ਅੰਦਰ ਦਾਗੀ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਨੂੰ, ਜੋ ਕਿ ਮਗਰਮੱਛ ਸੀ, ਉਸ ਨੂੰ ਕਾਨੂੰਨ ਦੇ ਕਟਹਿਰੇ ਵਿਚ ਖੜ੍ਹਾ ਕਰ ਦਿੱਤਾ ਜਿਸ ਨੇ ਕਰੋੜਾਂ ਰੁਪਏ ਰਿਸ਼ਵਤ ਦੇ ਲਏ। ਅਹਿਮਦ ਸ਼ਾਹ ਅਬਦਾਲੀ ਨੇ ਹਮਲੇ ਕਰਕੇ ਏਨਾ ਪੰਜਾਬ ਦਾ ਨੁਕਸਾਨ ਨਹੀਂ ਕੀਤਾ ਹੋਣਾ ਜਿੰਨਾ ਇਨ੍ਹਾਂ ਅਬਦਾਲੀਆਂ ਨੇ ਪੰਜਾਬ ਦਾ ਨੁਕਸਾਨ ਕੀਤਾ ਹੈ। (ਥੰਪਿੰਗ) ਇਹ ਜਿਹੜਾ ਬੰਦਾ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦਾ ਚੇਅਰਮੈਨ ਰਿਹਾ ਹੈ, ਸੀ.ਐਮ. ਸਾਹਿਬ ਕਹਿੰਦੇ ਹਨ ਕਿ ਮੈਨੂੰ ਉਸ ਬਾਰੇ ਕੋਈ ਗਿਆਨ ਹੀ ਨਹੀਂ ਸੀ। ਜਿਹੜੇ ਫੇਰੂਰਾਏ ਦੇ ਪੁੱਤਰ ਅਤੇ ਧੀ ਕਰੋੜ ਰੁਪਿਆ ਦੇ ਕੇ ਭਰਤੀ ਹੋਏ, ਜਿਸ ਵਿੱਚ 50 ਲੱਖ ਰੁਪਏ ਦੇ 500-500 ਦੇ ਨਕਲੀ ਨੋਟ ਹੀ ਦੇ ਕੇ ਭਰਤੀ ਹੋ ਗਏ, ਉਹ ਫੇਰੂਰਾਏ ਕਿਹੜਾ ਪੰਜਾਬ ਵਿੱਚ ਐਸ.ਐਸ.ਪੀ. ਲੱਗਾ ਹੋਇਆ ਸੀ, ਉਹ ਤਾਂ ਬਾਹਰਲੇ ਕਿਸੇ ਸੂਬੇ ਵਿਚ ਲੱਗਾ ਹੋਇਆ ਸੀ। ਇਸ ਤਰ੍ਹਾਂ ਦੇ ਬਿਆਨ ਦੇਣੇ, ਅੱਜ ਜਦੋਂ ਸਾਰੀ ਚੀਜ਼ ਬੇਨਕਾਬ ਹੋ ਚੁੱਕੀ ਹੈ, ਚੰਗੇ ਨਹੀਂ ਲਗਦੇ। ਕੁਰੱਪਸ਼ਨ ਦਾ ਦੂਤ, ਕੁਰੱਪਸ਼ਨ ਦਾ ਦੈਂਤ, ਜਿਸ ਦਾ ਇਨ੍ਹਾਂ ਨੇ ਆਪ ਜ਼ਿਕਰ ਕੀਤਾ ਹੈ, ਕਹਿੰਦੇ ਹਨ ਕਿ ਕੁਰੱਪਸ਼ਨ ਦਾ ਜਿੰਨ ਸਾਡੇ ਵੇਲੇ ਆਇਆ ਹੈ, ਕਾਂਗਰਸ ਵੇਲੇ ਨੱਠ ਜਾਵੇਗਾ। ਇਕ ਇਨ੍ਹਾਂ ਨੇ ਹੋਰ ਜ਼ਿਕਰ ਕੀਤਾ ਹੈ ਕਿ ਇਨ੍ਹਾਂ ਦੇ ਹੱਥ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਤਾਂ ਸਿੱਧੂ, ਪੀ.ਪੀ.ਐਸ.ਸੀ. ਦੇ ਚੇਅਰਮੈਨ ਵਾਲਾ ਬਟੇਰ ਇਨ੍ਹਾਂ ਦੇ ਪੈਰ ਹੇਠ ਆ ਗਿਆ ਹੈ ਤੇ ਅੱਜ ਇਹ ਸ਼ਿਕਾਰੀ ਬਣ ਬੈਠੇ ਹਨ। ਤੁਹਾਡੇ ਪੈਰ ਹੇਠ ਤਾਂ ਉਹ ਬਟੇਰ ਆ ਹੀ ਨਹੀਂ ਸੀ ਸਕਦਾ ਜਿਸ ਨੂੰ ਤੁਸੀਂ ਜਿਗਰ ਨਾਲ, ਦਿਲ ਨਾਲ ਆਪ ਲਾਇਆ ਹੋਇਆ ਸੀ। ਬਟੇਰ ਤਾਂ ਉਨ੍ਹਾਂ ਦੇ ਪੈਰਾਂ ਹੇਠ ਹੀ ਆਏਗਾ ਜਿਹੜਾ ਉਸ ਬਟੇਰ ਨੂੰ ਵੱਟੋ-ਵੱਟ ਭਜਾਏਗਾ। ਇਹ ਤਾਂ ਸਾਡੇ ਸੀ.ਐਮ. ਸਾਹਿਬ ਨੇ ਇਨ੍ਹਾਂ ਦਾ ਬਟੇਰ ਪੈਰਾਂ ਹੇਠ ਲਿਆਂਦਾ। ਤੁਸੀਂ ਤਾਂ ਲਿਖ ਰਹੇ ਹੋ, ਹਾੜੇ ਹਾੜੇ ਪ੍ਰਧਾਨ ਮੰਤਰੀ ਸਾਹਿਬ, ਮੈਂ ਤੁਹਾਨੂੰ ਟੈਲੀਫੂਨ ਵੀ ਕੀਤਾ ਸੀ, ਤੁਸੀਂ ਹੁਣ ਮੇਰੀ ਗੱਲ ਜ਼ਰੂਰ ਸੁਣੋ। ਇਸ ਬਟੇਰ ਦਾ ਮੈਨੂੰ ਜ਼ਾਤੀ ਤੌਰ ਤੇ ਵੀ ਬੜਾ ਫਾਇਦਾ ਹੋਵੇਗਾ ਤੇ ਸਿਆਸੀ ਤੌਰ ਤੇ ਵੀ ਇਸ ਬਟੇਰ ਦਾ ਬੜਾ ਫਾਇਦਾ ਹੋਵੇਗਾ। (ਵਿਘਨ) ਬਟੇਰ ਤੁਸੀਂ ਹੀ ਕਿਹਾ ਹੈ, ਮੈਂ ਆਪਣੇ ਵਲੋਂ ਨਹੀਂ ਕਹਿੰਦਾ। ਮੈਂ ਜਾਣਨਾ ਚਾਹੁੰਦਾ ਹਾਂ ਕਿ ਜ਼ਾਤੀ ਤੌਰ ਤੇ ਇਨ੍ਹਾਂ ਨੂੰ ਇਸ ਬਟੇਰ ਦਾ ਕਿਹੜਾ ਫਾਇਦਾ ਸੀ ਤੇ ਸਿਆਸੀ ਤੌਰ ਤੇ ਕਿਹੜਾ ਫਾਇਦਾ ਸੀ। ਕੀ ਤੁਸੀਂ ਉਸਨੂੰ ਸ਼੍ਰੋਮਣੀ ਅਕਾਲੀ ਦਲ ਦਾ ਕੋਈ ਜਨਰਲ ਸੈਕ੍ਰੇਟਰੀ ਬਣਾਉਣਾ ਸੀ ਜਾਂ ਕਾਨਫਰੰਸਾਂ ਐਡਰੈਸ ਕਰਾਉਣੀਆਂ ਸੀ, ਇਹ ਗੱਲ ਮੈਂ ਜਾਣਨਾ ਚਾਹੁੰਦਾ ਹਾਂ। ਉਸ ਦਾ ਨਾਮ ਸਟੇਟ ਦੇ ਇੰਟਰੈਸਟ ਵਿਚ ਬਾਦਲ ਸਾਹਿਬ ਨੇ ਰਿਕੂਮੈਂਡ ਕੀਤਾ ਤੇ ਬਾਦਲ ਸਾਹਿਬ ਚਾਹੁੰਦੇ ਸਨ ਕਿ ਉਸਨੂੰ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਵਿਚ ਪੰਜਾਬ ਦਾ ਨੁਮਾਇੰਦਾ ਬਣਾਇਆ ਜਾਵੇ। ਉਸ ਬਟੇਰ ਤੋਂ ਬਿਨਾਂ ਇਨ੍ਹਾਂ ਨੂੰ ਸਾਰੇ ਪੰਜਾਬ ਵਿਚ ਕੋਈ ਬੰਦਾ ਨਾ ਲੱਭਾ। ਪੰਜਾਬ ਦੇ ਏਨੇ ਸ਼ਾਨਦਾਰ ਜਰਨੈਲ ਹੋਏ ਹਨ, ਏਨੇ ਵੱਡੇ

[ ਸਰਦਾਰ ਬੀਰ ਦਵਿੰਦਰ ਸਿੰਘ ]

ਸਾਇੰਟਿਸਟ ਹੋਏ ਹਨ, ਪੰਜਾਬ ਦੇ ਏਨੇ ਸ਼ਾਨਦਾਰ ਐਜੂਕੇਸ਼ਨਿਸਟ ਹੋਏ ਹਨ, ਪੰਜਾਬ ਦੇ ਬਹੁਤ ਸ਼ਾਨਦਾਰ ਪ੍ਰਸ਼ਾਸਕ, ਅਫਸਰ ਹੋਏ ਹਨ। ਸਾਨੂੰ ਕੋਈ ਇਤਰਾਜ਼ ਨਾ ਹੁੰਦਾ ਜੇ ਤੁਸੀਂ ਇਕ ਪੈਨਲ ਭੇਜ ਦਿੰਦੇ 5 ਬੰਦਿਆਂ ਦਾ ਜਿਸ ਵਿਚ ਐਜੂਕੇਸ਼ਨਿਸਟ ਹੁੰਦਾ, ਕੋਈ ਫੌਜ ਦਾ ਜਰਨੈਲ ਹੁੰਦਾ, ਬਿਊਰੋਕਰੇਟ ਹੁੰਦਾ, ਕੋਈ ਇਕਾਨਾਮਿਸਟ, ਕੋਈ ਯੂਨੀਵਰਸਿਟੀ ਦਾ ਵਾਈਸ-ਚਾਂਸਲਰ ਹੁੰਦਾ। ਸਾਨੂੰ ਕੋਈ ਇਤਰਾਜ਼ ਨਾ ਹੁੰਦਾ ਜੇ ਪੰਜਵੇਂ ਛੇਵੇਂ ਨੰਬਰ ਤੇ ਪੀ.ਪੀ.ਐਸ.ਸੀ. ਦੇ ਚੇਅਰਮੈਨ ਦਾ ਨਾਂ ਵੀ ਲਿਖਿਆ ਹੁੰਦਾ, ਜੇ ਉਸਦੇ ਬਾਰੇ ਤੁਹਾਨੂੰ ਕੋਈ ਗਿਆਨ ਨਹੀਂ ਸੀ।

ਦੂਜਾ, ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਸਟੇਟ ਦੀ ਜੋ ਫਿਸਕਲ ਕੰਡੀਸ਼ਨ ਹੈ, ਉਸਦਾ ਜ਼ਿਕਰ ਕੀਤਾ ਹੈ। ਵਾਰ-ਵਾਰ ਸਾਡੇ ਮੁੱਖ ਮੰਤਰੀ ਨੇ ਕਿਹਾ ਹੈ ਅਤੇ ਅਸੀਂ ਪਹਿਲਾਂ ਵੀ ਰੌਲਾ ਪਾਉਂਦੇ ਰਹੇ ਹਾਂ ਕਿ ਲਗਭਗ 53,000 ਕਰੋੜ ਦਾ ਕਰਜ਼ਾ ਪੰਜਾਬ ਦੇ ਸਿਰ ਹੋ ਗਿਆ ਹੈ ਔਰ ਉਸਨੂੰ ਸੰਭਾਲਣਾ, ਸੂਬੇ ਦੀ ਆਰਥਿਕਤਾ ਨੂੰ ਮੁੜ ਕੇ ਲੀਹਾਂ ਤੇ ਖੜ੍ਹਾ ਕਰਨਾ, ਇਹ ਬਹੁਤ ਮੁਸ਼ਕਲ ਸਥਿਤੀ ਹੋਵੇਗੀ। ਤੁਸੀਂ ਹੈਰਾਨ ਹੋਵੋਗੇ, ਸਪੀਕਰ ਸਾਹਿਬ, ਕਦੇ ਅੱਜ ਤੱਕ ਨਾ ਪੰਜਾਬ ਵਿਚ, ਨਾ ਕਿਸੇ ਹੋਰ ਸੂਬੇ ਵਿਚ ਹੋਇਆ ਹੈ ਕਿ ਇਨ੍ਹਾਂ ਨੇ ਪੰਜਾਬ ਦੀ ਕਿਸੇ ਚੀਜ਼ ਨੂੰ ਗਹਿਣੇ ਨਾ ਪਾਇਆ ਹੋਵੇ, ਇਨ੍ਹਾਂ ਨੇ ਸਾਰੇ ਪੰਜਾਬ ਨੂੰ ਹੀ ਗਹਿਣੇ ਪਾ ਦਿੱਤਾ। ਪਹਿਲਾਂ ਤਾਂ ਸਾਰੇ ਪੰਜਾਬ ਦੀ ਸੰਪਤੀ ਵੇਚੀ, ਬਸ-ਸਟੈਂਡ ਇਨ੍ਹਾਂ ਨੇ ਵੇਚੇ, ਰੈਸਟ ਹਾਊਸ ਇਨ੍ਹਾਂ ਨੇ ਵੇਚੇ, ਆਪਣੇ ਹੀ ਨਹੀਂ, ਨਾਲ ਰਾਜਸਥਾਨ ਦੇ ਵੀ ਵੇਚ ਦਿੱਤੇ। ਜਦੋਂ ਪਤਾ ਲਗਾ ਤਾਂ ਬਾਅਦ ਵਿਚ ਮੁਆਫੀ ਮੰਗਣੀ ਪਈ ਤੇ ਕਹਿਣਾ ਪਿਆ ਕਿ ਗਲਤੀ ਨਾਲ ਵੇਚ ਦਿੱਤਾ। ਸਪੀਕਰ ਸਾਹਿਬ, ਟਾਹਲੀਆਂ, ਕਿੱਕਰਾਂ, ਕੋਈ ਚੀਜ਼ ਨਹੀਂ ਛੱਡੀ ਵੇਚਣ ਤੋਂ ਬਿਨਾਂ, ਯਾਨੀ ਰਾਜ ਪ੍ਰਬੰਧ, ਜਿਸ ਦਾ ਇਹ ਵਾਰ-ਵਾਰ ਹੁਣੇ ਜ਼ਿਕਰ ਕਰ ਰਹੇ ਸੀ ਕਿ ਅਸੀਂ ਰਾਜ ਪ੍ਰਬੰਧ ਚਲਾ ਰਹੇ ਸੀ। ਉਸ ਤੋਂ ਬਾਅਦ, ਸਪੀਕਰ ਸਾਹਿਬ, ਇਹ ਪਹਿਲੀ ਮਰਤਬਾ ਹੋਇਆ ਹੈ ਕਿ ਪੰਜਾਬ ਨੂੰ ਆਉਣ ਵਾਲੇ 5 ਸਾਲਾਂ ਵਿਚ, ਉਸਦੀ ਆਉਣ ਵਾਲੀ ਆਮਦਨੀ ਨੂੰ ਵੀ ਪਹਿਲਾਂ ਹੀ ਗਹਿਣੇ ਕਰ ਦਿੱਤਾ (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਪੰਜਾਬ ਦੀ 5 ਸਾਲਾਂ ਵਿਚ ਜਿਹੜੀ ਆਮਦਨੀ ਆਉਣੀ ਸੀ, ਮਾਰਕੀਟ ਫੀਸ ਆਉਣੀ ਸੀ, ਉਹ ਪਹਿਲਾਂ ਹੀ ਗਹਿਣੇ ਕਰ ਦਿੱਤੀ। ਯਾਨੀ ਪੰਜਾਬ ਦੀ ਗਰੋਥ, ਪੰਜਾਬ ਦੀ ਡਿਵੈਲਪਮੈਂਟ ਨੂੰ ਇਕ ਖੜੋਤ ਤੇ ਲਿਆ ਕੇ ਖੜ੍ਹਾ ਕਰ ਦਿੱਤਾ।

ਅੱਗੇ, ਸਪੀਕਰ ਸਾਹਿਬ, ਇਨ੍ਹਾਂ ਨੇ ਡਿਵੈਲਪਮੈਂਟ ਦਾ ਜ਼ਿਕਰ ਕੀਤਾ ਹੈ। ਇਸ ਤੋਂ ਪਹਿਲਾਂ ਇਸ ਤਰ੍ਹਾਂ ਕਦੇ ਵੀ ਨਹੀਂ ਹੋਇਆ ਕਿ ਪੰਜਾਬ ਦੀਆਂ ਜੋ ਸੰਪਤੀਆਂ ਸਨ, ਜੋ ਐਸੇਟਸ ਸਨ, ਜੋ ਦੌਲਤ ਸੀ, ਉਸ ਨੂੰ ਇਸ ਤਰੀਕੇ ਦੇ ਨਾਲ ਲੁਟਾਇਆ ਗਿਆ ਹੋਵੇ। ਇਹ ਫਿਸਕਲ ਮਿਸਮੈਨੇਜਮੈਂਟ ਦਾ ਦੌਰ ਸੀ। ਕਦੀ ਪੰਜਾਬ ਹਿੰਦੁਸਤਾਨ ਦੇ ਵਿਚ ਇਕ ਨੰਬਰ ਦੀ ਸਟੇਟ ਹੁੰਦੀ ਸੀ। ਇਸ ਦੀ ਪਰ ਕੈਪੀਟਾ ਇਨਕਮ ਸਾਰੇ ਹਿੰਦੁਸਤਾਨ ਵਿਚ ਇਕ ਨੰਬਰ ਤੇ ਹੁੰਦੀ ਸੀ। ਅੱਜ ਇਹ ਪੰਜਾਬ ਪਰ-ਕੈਪੀਟਾ ਇਨਕਮ ਦੇ ਹਿਸਾਬ ਨਾਲ ਪੰਜਵੇਂ ਨੰਬਰ ਤੇ ਆ ਗਿਆ ਹੈ। (ਇਕ ਆਵਾਜ਼: ਪੰਜਵੇਂ ਤੇ ਨਹੀਂ, ਤੇਰਹਵੇਂ ਨੰਬਰ ਤੇ।) ਚਲੋ, ਤੇਰਹਵਾਂ ਨੰਬਰ ਕਹਿ ਲਵੋ। ਆਪਾਂ ਇਸ ਮਾਮਲੇ ਵਿਚ ਬਾਦਲ ਸਾਹਿਬ ਦਾ ਬਿਆਨ ਹੀ ਲੈ ਲੈਂਦੇ ਹਾਂ ਕਿ ਪੰਜਾਬ ਕਿਸ ਨੰਬਰ ਤੇ ਹੈ। ਅੱਜ ਪੰਜਾਬ ਫਿਸਕਲ ਕਰਾਈਸਿਸ ਵਿਚ ਹੈ। ਤੁਸੀਂ (ਵਿਰੋਧੀ ਧਿਰ ਵੱਲ ਇਸ਼ਾਰਾ) ਅੰਦਾਜ਼ਾ ਲਗਾਓ ਕਿ ਤੁਸੀਂ ਕਿਸ ਹਾਲਤ ਵਿਚ ਪੰਜਾਬ ਨੂੰ ਛੱਡ ਗਏ ਹੋ। ਇਸ ਤਰ੍ਹਾਂ ਦੀ ਹਾਲਤ ਪਹਿਲਾਂ ਕਦੀ ਵੀ ਨਹੀਂ ਹੋਈ ਸੀ। Punjab is a fiscal wreck today, thanks to the previous Government's mismanagement.

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਚੋਣਾਂ ਦਾ ਜ਼ਿਕਰ ਕੀਤਾ ਹੈ। ਇਹ ਚੋਣਾਂ ਅਸੀਂ 100 ਦਿਨਾਂ ਦੇ ਵਿਚ ਵਿਚ ਕਰਵਾਈਆਂ ਹਨ। ਕਾਰਪੋਰੇਸ਼ਨਾਂ ਦੀਆਂ ਚੋਣਾਂ ਹੋਈਆਂ, ਬਲਾਕ ਸੰਮਤੀਆਂ ਦੀਆਂ ਚੋਣਾਂ ਹੋਈਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੋਈਆਂ। ਇਹ ਚੋਣਾਂ ਡੈਮੋਕਰੇਸੀ ਦਾ ਇਕ ਨਿੱਗਰ ਸਰੂਪ ਹਨ। ਇਨ੍ਹਾਂ ਨੇ ਵੀ ਚੋਣਾਂ ਕਰਵਾਈਆਂ ਸਨ। ਫਰਕ ਸਿਰਫ ਇਤਨਾ ਹੈ ਕਿ ਅਸੀਂ ਚੋਣਾਂ ਕਰਵਾਈਆਂ ਹਨ ਅਤੇ ਇਨ੍ਹਾਂ ਨੇ ਚੋਣਾਂ ਲੁੱਟੀਆਂ ਸਨ। ਜਿੰਨੀਆਂ ਬਾਈ-ਇਲੈਕਸ਼ਨਜ਼ ਹੋਈਆਂ, ਭਾਵੇਂ ਉਹ ਨਵਾਂ ਸ਼ਹਿਰ ਦੀ ਸੀ, ਮਜੀਠਾ ਦੀ ਸੀ ਜਾਂ ਸੁਨਾਮ ਦੀ, ਉਸ ਦੇ ਵਿਚ ਕਿਸ ਕਿਸਮ ਦੀ ਵਾਇਲੈਂਸ ਹੋਈ। ਸਾਡਾ ਤਾਂ ਕੋਈ ਵਜ਼ੀਰ ਬੂਥ ਕੈਪਚਰਿੰਗ ਨਹੀਂ ਸੀ ਕਰ ਰਿਹਾ। ਇਸ ਦੇ ਉਲਟ ਤੁਹਾਡਾ ਸਾਹਿਬਜ਼ਾਦਾ ਤਾਂ ਆਪ ਆਦਮਪੁਰ

ਦੀ ਇਲੈਕਸ਼ਨ ਵਿਚ ਬੂਥ ਕੈਪਚਰਿੰਗ ਕਰਵਾ ਰਿਹਾ ਸੀ। ਤੁਹਾਡੇ ਵੇਲੇ ਸਾਰੀਆਂ ਇਲੈਕਸ਼ਨਾਂ ਵਿਚ ਰਿਕਾਰਡ ਤੋੜ ਵਾਇਓਲੈਂਸ ਹੋਈ। ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਜੀ, ਵਾਇਓਲੈਂਸ ਤਾਂ ਹੋਣੀ ਹੀ ਸੀ ਕਿਉਂਕਿ ਇਥੇ ਪੁਲਿਸ ਵਾਲਿਆਂ ਦੇ ਰਿਸ਼ਤੇਦਾਰ ਚੋਣਾਂ ਲੜ ਰਹੇ ਸਨ। ਡੀ.ਜੀ.ਪੀ. ਅਤੇ ਇਕ ਹੋਰ ਪੁਲਿਸ ਅਫ਼ਸਰ ਦਾ ਨਾਂ ਇਨ੍ਹਾਂ ਨੇ ਲਿਆ ਹੈ। ਇਨ੍ਹਾਂ ਨੇ ਪੁਲਿਸ ਅਫ਼ਸਰਾਂ ਦੀਆਂ ਰਿਸ਼ਤੇਦਾਰੀਆਂ ਦਾ ਜ਼ਿਕਰ ਕੀਤਾ ਹੈ ਅਤੇ ਨਾਲ ਹੀ ਇਨ੍ਹਾਂ ਨੇ ਕਿਹਾ ਹੈ ਕਿ ਕੁਰੱਪਸ਼ਨ ਦੀ ਮਾਂ ਹੈ ਕਾਂਗਰਸ ਪਾਰਟੀ। ਸਪੀਕਰ ਸਾਹਿਬ, ਜੇ ਮੈਂ ਗਲਤ ਹੋਵਾਂ ਤਾਂ ਮੈਨੂੰ ਮੁਆਫ ਕਰ ਦੇਣਾ ਅਤੇ ਮੈਨੂੰ ਬਾਦਲ ਸਾਹਿਬ ਵੀ ਕੁਰੈਕਟ ਕਰ ਦੇਣ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਤੇ ਇਨ੍ਹਾਂ ਨੇ ਵੀ ਤਾਂ ਕਾਂਗਰਸ ਦੀ ਕੁੱਖ ਵਿਚੋਂ ਜਨਮ ਨਹੀਂ ਲਿਆ। ਇਨ੍ਹਾਂ ਨੂੰ ਪਹਿਲੀ ਵਾਰ ਕਾਂਗਰਸ ਨੇ ਹੀ ਜਿਤਾ ਕੇ ਸਦਨ ਵਿਚ ਭੇਜਿਆ ਸੀ ਅਤੇ ਅੱਜ ਇਹ ਉਸੇ ਪਾਰਟੀ ਦੇ ਬਾਰੇ ਹੀ ਇਸ ਕਿਸਮ ਦੀ ਬਿਆਨਬਾਜ਼ੀ ਕਰ ਰਹੇ ਹਨ ਅਤੇ ਇਨ੍ਹਾਂ ਤੇ ਇਹ ਗੱਲ ਕਰਨ ਵੇਲੇ ਕੋਈ ਬੋਝ ਨਹੀਂ ਪਿਆ। ਇਨ੍ਹਾਂ ਨੇ ਰਿਸ਼ਤੇਦਾਰੀਆਂ ਦਾ ਹਵਾਲਾ ਦਿੱਤਾ ਹੈ। ਵੈਸੇ ਮੈਂ ਐਕਸਪੈਕਟ ਤਾਂ ਨਹੀਂ ਸੀ ਕਰਦਾ ਕਿ ਬਾਦਲ ਸਾਹਿਬ ਵਰਗਾ ਪ੍ਰਤਿਸ਼ਠਿਤ ਵਿਅਕਤੀ/ਸਿਆਸਤਦਾਨ ਇਸ ਤਰ੍ਹਾਂ ਅਫ਼ਸਰਾਂ ਦੀਆਂ ਰਿਸ਼ਤੇਦਾਰੀਆਂ ਦੇ ਹਵਾਲੇ ਦੇਵੇਗਾ ਲੇਕਿਨ ਜਦੋਂ ਹਵਾਲਾ ਦੇ ਹੀ ਦਿੱਤਾ ਜਾਵੇ ਤਾਂ ਫਿਰ ਟਿੱਪਣੀ ਕਰਨੀ ਜ਼ਰੂਰੀ ਬਣ ਜਾਂਦੀ ਹੈ। "ਕਾਂਗਰਸ ਕੁਰੱਪਸ਼ਨ ਦੀ ਮਾਂ ਹੈ।" ਇਸ ਨੂੰ, ਸਪੀਕਰ ਸਾਹਿਬ, ਅੰਡਰਲਾਈਨ ਕਰ ਲੈਣਾ। ਇਹ ਗੱਲ ਕਹਿੰਦਿਆਂ ਇਨ੍ਹਾਂ ਨੇ ਕਈ ਕਮਿਸ਼ਨਾਂ ਦਾ ਜ਼ਿਕਰ ਕੀਤਾ ਹੈ ਲੇਕਿਨ ਕੁਝ ਕਮਿਸ਼ਨਾਂ ਦਾ ਜ਼ਿਕਰ ਕਰਨਾ ਇਹ ਭੁੱਲ ਗਏ ਹਨ। ਦਾਸ ਕਮਿਸ਼ਨ ਦਾ ਜ਼ਿਕਰ ਕਰਨਾ ਇਹ ਭੁੱਲ ਗਏ ਹਨ। ਕਾਂਗਰਸ ਪਾਰਟੀ ਨੇ ਹੀ ਇਹ ਕਮਿਸ਼ਨ ਐਪੁਆਇੰਟ ਕੀਤਾ ਸੀ। ਇਸੇ ਕਮਿਸ਼ਨ ਦੀ ਵਜ੍ਹਾ ਕਰਕੇ ਉਸ ਵੇਲੇ ਦੇ ਮੁੱਖ ਮੰਤਰੀ, ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਅਸਤੀਫਾ ਦੇਣਾ ਪਿਆ ਸੀ ਅਤੇ ਉਸੇ ਸੀ.ਐਮ. ਦੇ ਨਾਲ ਫਿਰ ਇਨ੍ਹਾਂ ਨੇ ਰਿਸ਼ਤੇਦਾਰੀ ਪਾ ਲਈ। "ਕਾਂਗਰਸ ਕੁਰੱਪਸ਼ਨ ਦੀ ਮਾਂ ਹੈ।" ਔਰ ਰਿਸ਼ਤੇਦਾਰੀਆਂ ਕਾਂਗਰਸ ਵਾਲਿਆਂ ਨਾਲ ਪਾਉਂਦੇ ਹਨ। ਮੈਨੂੰ ਯਾਦ ਹੈ ਕਿਉਂਕਿ ਇਨ੍ਹਾਂ ਨੇ ਸਾਡੇ ਸਿਟਿੰਗ ਮੈਂਬਰ ਤੇ ਟਿੱਪਣੀ ਕੀਤੀ ਹੈ।

ਜਦੋਂ ਕਾਕੇ ਦਾ ਵਿਆਹ ਸੀ ਤਾਂ ਅਸੀਂ ਉਸ ਵੇਲੇ ਬਰਾਤੀ ਸੀ ਉਦੋਂ ਇਹ ਪਰਿਵਾਰ ਕਾਂਗਰਸੀ ਸੀ। ਅਸੀਂ ਬਰਾਤ ਵਿੱਚ ਗਏ ਸੀ। ਬਰਾਤ ਵਾਲੇ ਸਾਰੇ ਕਾਂਗਰਸੀ ਸੀ ਔਰ ਬਾਦਲ ਸਾਹਿਬ ਹੋਣੀਂ ਢੋਲਕੀਆਂ ਛੈਣੇ ਲੈ ਕੇ ਸ਼ਬਦ ਪੜ੍ਹ ਰਹੇ ਸੀ ਕਿ "ਹਮ ਘਰ ਸਾਜਨ ਆਏ, ਸਾਚੇ ਮੇਲ ਮਿਲਾਏ।"

ਇਨ੍ਹਾਂ ਖ਼ੂਬਸੂਰਤ ਰਿਸ਼ਤਿਆਂ ਵਾਸਤੇ ਅਸੀਂ ਚੁਣ ਚੁਣ ਕੇ ਰਿਸ਼ਤੇਦਾਰੀਆਂ ਲੱਭਦੇ ਹਾਂ। ਬਾਦਲ ਸਾਹਿਬ, ਤੁਸੀਂ ਅੱਛੇ ਰਿਸ਼ਤੇਦਾਰ ਲੱਭੇ। ਅੱਜ ਸਦਨ ਵਿੱਚ ਤੁਸੀਂ ਉਨ੍ਹਾਂ ਨੂੰ ਕੋਸਣ ਲੱਗੇ ਹੋ। ਤੁਸੀਂ ਥੋੜ੍ਹਾ ਜਿਹਾ ਤਾਂ ਰਹਿਮ ਕਰੋ। ਇਹ ਠੀਕ ਹੈ ਕਿ ਬਾਅਦ ਵਿੱਚ ਸਿਚੂਏਸ਼ਨ ਜਾਂ ਹਾਲਾਤ ਜੋ ਹਨ, ਉਹ ਬਦਲ ਜਾਂਦੇ ਹਨ। ਮੈਂ, ਸਪੀਕਰ ਸਾਹਿਬ, ਜੇ ਸਾਰੀਆਂ ਚੀਜ਼ਾਂ ਤੇ ਟਿੱਪਣੀ ਕਰਾਂ ਤਾਂ ਬਹੁਤ ਵਕਤ ਲੱਗੇਗਾ। ਬਾਦਲ ਸਾਹਿਬ ਨੇ ਗੁਰਬਾਣੀ ਵਿਚੋਂ ਸਾਹਿਬ ਗੁਰੂ ਨਾਨਕ ਸਾਹਿਬ ਦਾ ਇੱਕ ਸ਼ਬਦ ਬੋਲਦਿਆਂ ਉਸ ਸ਼ਬਦ ਦੀ ਕੇਵਲ ਇੱਕ ਟੂਕ ਹੀ ਕੋਟ ਕੀਤੀ ਹੈ ਕਿ 'ਪਾਪ ਕੀ ਜੰਞੁ ਲੈ ਕਾਬਲਹੁ ਧਾਇਆ ਜੋਰੀਂ ਮੰਗੇ ਦਾਨ ਵੇ ਲਾਲੋ'॥

ਮੈਂ ਤਾਂ ਬਹੁਤ ਵਾਰੀ ਪਹਿਲਾਂ ਜਦੋਂ ਚੁਣ ਕੇ ਆਇਆ ਸੀ ਤੇ ਸਪੀਚ ਕਰਦਾ ਸੀ ਤਾਂ ਬੋਲਿਆ ਕਰਦਾ ਸੀ। ਹੁਣ ਮੈਂ, ਸਪੀਕਰ ਸਾਹਿਬ, ਆਪ ਪਾਸੋਂ ਗੁਰਬਾਣੀ ਦੇ ਇਕ ਸ਼ਬਦ ਦੀ ਵਿਆਖਿਆ ਕਰਨ ਦੀ ਇਜਾਜ਼ਤ ਚਾਹੁੰਦਾ ਹਾਂ। ਮੇਰਾ ਖਿਆਲ ਹੈ ਕਿ ਇਹ ਸੱਜਣ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਵੀ ਉਸਨੂੰ ਪਸੰਦ ਕਰਨਗੇ। ਇੱਕ ਸ਼ਬਦ ਹੈ, ਸਪੀਕਰ ਸਾਹਿਬ,

"ਸੋ ਉਲਾਮੇ ਦਿਵਸ ਕੇ ਰਾਤ ਮਿਲਣ ਸੋ ਹੰਸਾ ਸਿਫਤ ਸਲਾਹਾਂ ਛੱਡ ਕੇ ਕੁਰੰਗੀ ਲੱਗੇ ਹੰਸ"। ਇਸ ਸ਼ਬਦ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਵਿਆਖਿਆ ਕਰਨ ਲਈ ਮਹਾਂ ਭਾਰਤ ਦੀ ਇਕ ਸਾਖੀ ਅੰਕਿਤ ਕੀਤੀ ਹੈ। ਸਪੀਕਰ ਸਾਹਿਬ, ਉਹ ਲਿਖਦੇ ਹਨ ਕਿ ਇਹ ਸ਼ਬਦ ਗੁਰੂ ਮਹਾਰਾਜ ਨੇ ਕਿਉਂ ਉਚਾਰਿਆ। ਇਸ ਉਤੇ ਸਿੱਖਿਆ ਹੈ ਕਿ ਪੰਜੇ ਪਾਂਡਵ ਮਹਾਂਭਾਰਤ ਦੇ ਯੁੱਧ ਤੋਂ ਬਾਅਦ ਕ੍ਰਿਸ਼ਨ ਮਹਾਰਾਜ ਪਾਸ ਇਕੱਠੇ ਹੁੰਦੇ ਹਨ ਤਾਂ ਇਹ ਸੰਵਾਦ

[ ਸਰਦਾਰ ਬੀਰ ਦਵਿੰਦਰ ਸਿੰਘ ]

ਹੁੰਦਾ ਹੈ, ਗੱਲਬਾਤ ਚਲਦੀ ਹੈ ਅਤੇ ਜੋ ਵੱਡਾ ਪਾਂਡਵ ਹੈ, ਉਹ ਉਦਾਸ ਹੈ ਤਾਂ ਕ੍ਰਿਸ਼ਨ ਮਹਾਰਾਜ ਸਵਾਲ ਕਰਦੇ ਹਨ ਕਿ ਤੁਸੀਂ ਉਦਾਸ ਕਿਉਂ ਹੋ ? ਜਵਾਬ ਹੈ ਕਿ ਮਹਾਰਾਜ ਮੈਨੂੰ ਇੱਕ ਦ੍ਰਿਸ਼ ਪ੍ਰੇਸ਼ਾਨ ਕਰ ਰਿਹਾ ਹੈ ਅਤੇ ਉਹ ਦ੍ਰਿਸ਼ ਮੇਰੀਆਂ ਨਜ਼ਰਾਂ ਤੋਂ ਦੂਰ ਨਹੀਂ ਹੋ ਰਿਹਾ। ਕ੍ਰਿਸ਼ਨ ਜੀ ਮਹਾਰਾਜ ਕਹਿਣ ਲੱਗੇ ਦੱਸੋ, ਤੁਸੀਂ ਕੀ ਦ੍ਰਿਸ਼ ਵੇਖ ਰਹੇ ਹੋ ? ਇਸ ਤੇ ਉਹ ਕਹਿਣ ਲੱਗੇ ਮਹਾਰਾਜ ਜੀ ਮੈਂ ਜੋ ਵੇਖ ਰਿਹਾ ਹਾਂ ਉਹ ਇਸ ਤਰ੍ਹਾਂ ਹੈ ਕਿ ਸਤਯੁੱਗ ਦੇ ਵਿੱਚ ਇਹ ਜਿਹੜੇ ਹੰਸ ਸਨ, ਉਹ ਮਾਨ ਸਰੋਵਰ ਦੇ ਵਿੱਚ ਝੀਲ ਉਤੇ ਸੁੱਚੇ ਮੋਤੀਆਂ ਦਾ ਚੋਗਾ ਚੁਗ ਰਹੇ ਹਨ ਪਰ ਜੋ ਅੱਜ ਮੈਂ ਵੇਖ ਰਿਹਾ ਹਾਂ ਉਹ ਇਹ ਹੈ ਕਿ ਹੰਸ ਜਿਹੜਾ ਹੈ, ਉਹ ਮਰੇ ਹੋਏ ਡੰਗਰਾਂ ਦੀ ਕਰੰਗ ਚੂੰਢ ਰਿਹਾ ਹੈ ਅਤੇ ਇਹ ਦ੍ਰਿਸ਼ ਮੈਨੂੰ ਪ੍ਰੇਸ਼ਾਨ ਕਰ ਰਿਹਾ ਹੈ। ਇਹ ਕੈਸਾ ਨਿਘਾਰ ਆ ਗਿਆ ਹੈ। ਸਪੀਕਰ ਸਾਹਿਬ, ਕ੍ਰਿਸ਼ਨ ਜੀ ਮਹਾਰਾਜ ਕਹਿਣ ਲੱਗੇ, ਪ੍ਰੇਸ਼ਾਨ ਨਾ ਹੋਵੇ, ਇਹ ਤਾਂ ਕਲਯੁੱਗ ਦਾ ਪ੍ਰਤੀਕ ਹੈ। ਕਲਯੁੱਗ ਵਿੱਚ ਜਿੰਨੇ ਬੰਦੇ ਵੱਡੇ ਹੋਣਗੇ ਅਤੇ ਜਿੰਨੀਆਂ ਵੱਡੀਆਂ ਅਤੇ ਉਚੀਆਂ ਆਸਾਂ ਉਨ੍ਹਾਂ ਤੋਂ ਹੋਣਗੀਆਂ, ਉਮੀਦਾਂ ਹੋਣਗੀਆਂ ਉਹ ਆਪਣੇ ਵਰਤਾਰੇ ਵਿੱਚ ਬਹੁਤ ਨੀਵਾਂ ਹੋ ਕੇ ਵਿਚਰਨਗੇ।

ਏਸੇ ਤਰ੍ਹਾਂ ਹੀ ਦੂਸਰੇ ਪਾਂਡਵ ਵੀ ਪ੍ਰੇਸ਼ਾਨ ਸਨ। ਕ੍ਰਿਸ਼ਨ ਜੀ ਮਹਾਰਾਜ ਉਨ੍ਹਾਂ ਨੂੰ ਪੁੱਛਣ ਲੱਗੇ ਅਰਜਨ, ਤੁਸੀਂ ਕੀ ਵੇਖ ਰਹੇ ਹੋ ? ਉਹ ਕਹਿਣ ਲੱਗੇ ਕਿ ਮੈਨੂੰ ਵੀ ਇੱਕ ਦ੍ਰਿਸ਼ ਪ੍ਰੇਸ਼ਾਨ ਕਰ ਰਿਹਾ ਹੈ ਕਿ ਦੋ ਖੂਹ ਹਨ। ਇਕ ਦੇ ਨਾਲ ਇਕ ਹੋਰ ਖੂਹ ਹੈ ਅਤੇ ਤੀਸਰਾ ਕੁਝ ਫਰਕ ਨਾਲ ਹੈ। ਪਹਿਲੇ ਖੂਹ ਵਿਚੋਂ ਪਾਣੀ ਨਿਕਲ ਕੇ ਦੂਜੇ ਖੂਹ ਨੂੰ ਛੱਡ ਕੇ ਤੀਸਰੇ ਖੂਹ ਵਿੱਚ ਪੈ ਰਿਹਾ ਹੈ। ਮੈਨੂੰ ਇਹ ਦ੍ਰਿਸ਼ ਪ੍ਰੇਸ਼ਾਨ ਕਰ ਰਿਹਾ ਹੈ। ਕ੍ਰਿਸ਼ਨ ਜੀ ਮਹਾਰਾਜ ਕਹਿਣ ਲੱਗੇ ਕਿ ਇਹ ਵੀ ਇਕ ਕਲਯੁਗ ਦਾ ਚਿੰਨ੍ਹ ਹੈ। ਕਲਯੁਗ ਵਿੱਚ ਇਸ ਤਰ੍ਹਾਂ ਹੀ ਹੋਣਾ ਹੈ ਲੋਕਾਂ ਨੇ ਆਪਣਿਆਂ ਨੂੰ ਹੀ ਬਿਟਰੇਅ ਕਰਨਾ ਹੈ। ਆਪਣੀ ਸੰਸਕ੍ਰਿਤੀ, ਆਪਣੇ ਧਰਮ ਸਾਰੇ ਕੁਝ ਨੇ ਬਿਟਰੇਅ ਕਰਕੇ ਬਾਹਰਲਾ ਪ੍ਰਭਾਵ ਕਬੂਲ ਕਰਨਾ ਹੈ ਅਤੇ ਜੋ ਤੀਸਰੇ ਪਾਂਡਵ ਸਨ ਭੀਮ ਉਨ੍ਹਾਂ ਨੂੰ ਕ੍ਰਿਸ਼ਨ ਜੀ ਮਹਾਰਾਜ ਪੁੱਛਦੇ ਸਨ ਕਿ ਤੁਹਾਨੂੰ ਕਿਹੜਾ ਦ੍ਰਿਸ਼ ਪ੍ਰੇਸ਼ਾਨ ਕਰ ਰਿਹਾ ਹੈ ਤਾਂ ਭੀਮ ਜੀ ਕਹਿਣ ਲੱਗੇ ਕਿ ਕ੍ਰਿਸ਼ਨ ਮਹਾਰਾਜ ਮੈਂ ਇਕ ਹਾਥੀ ਵੇਖ ਰਿਹਾ ਹਾਂ। ਜਿਸ ਦੀਆਂ ਦੋ ਸੁੰਢਾਂ ਹਨ। ਇਕ ਨਾਲ ਉਹ ਘਾਹ ਖਾਈ ਜਾ ਰਿਹਾ ਹੈ, ਦੂਸਰੀ ਨਾਲ ਮਾਸ ਖਾਈ ਜਾ ਰਿਹਾ ਹੈ। ਮੈਨੂੰ ਸਮਝ ਨਹੀਂ ਆ ਰਹੀ ਕਿ ਉਸ ਦੀ ਅਸਲ ਸੁੰਢ ਕਿਹੜੀ ਹੈ ਭਾਵ ਕਿ ਉਸ ਦਾ ਅਸਲ ਚਿਹਰਾ ਕਿਹੜਾ ਹੈ। ਕ੍ਰਿਸ਼ਨ ਜੀ ਮਹਾਰਾਜ ਕਹਿਣ ਲੱਗੇ, ਭੀਮ, ਇਹ ਵੀ ਕਲਯੁਗ ਦਾ ਚਿੰਨ੍ਹ ਹੈ। ਕਲਯੁਗ ਵਿਚ ਮਨੁੱਖ ਪਛਾਣਨਾ ਬੜਾ ਮੁਸ਼ਕਲ ਹੋ ਜਾਵੇਗਾ ਕਿ ਉਸ ਦਾ ਅਸਲ ਚਿਹਰਾ ਕਿਹੜਾ ਹੈ, ਉਸ ਨੂੰ ਬੇਨਕਾਬ ਕਰਨਾ ਔਖਾ ਹੋ ਜਾਵੇਗਾ। ਸਪੀਕਰ ਸਾਹਿਬ, ਇਹ ਗੱਲ ਮੈਂ ਬਹੁਤ ਹੀ ਦਰਦ ਨਾਲ ਕਹਿ ਰਿਹਾ ਹਾਂ। ਚੌਥਾ ਨਕੁਲ ਬੈਠਾ ਰੋ ਰਿਹਾ ਸੀ। ਕ੍ਰਿਸ਼ਨ ਜੀ ਮਹਾਰਾਜ ਨੇ ਪੁਛਿਆ, ਨਕੁਲ ਤੁਸੀਂ ਵਿਰਲਾਪ ਕਿਉਂ ਕਰ ਰਹੇ ਹੋ ? ਤੁਹਾਨੂੰ ਕਿਹੜਾ ਦ੍ਰਿਸ਼ ਪ੍ਰੇਸ਼ਾਨ ਕਰ ਰਿਹਾ ਹੈ ? ਨਕੁਲ ਕਹਿਣ ਲੱਗੇ, ਹਜ਼ੂਰ ਮੈਂ ਉਸ ਦ੍ਰਿਸ਼ ਨੂੰ ਬਿਆਨ ਨਹੀਂ ਕਰ ਸਕਦਾ। ਜੋ ਦ੍ਰਿਸ਼ ਦੇਖ ਰਿਹਾ ਹਾਂ, ਮੈਂ ਉਹ ਬਿਆਨ ਨਹੀਂ ਕਰ ਸਕਦਾ ਕਿਉਂਕਿ ਹੁਣ ਹਨੇਰਾ ਹੋ ਗਿਆ ਹੈ। ਕ੍ਰਿਸ਼ਨ ਜੀ ਨੇ ਕਿਹਾ, ਤੈਨੂੰ ਦੱਸਣਾ ਪਵੇਗਾ। ਨਕੁਲ ਕਹਿਣ ਲੱਗਾ, ਮੈਂ ਦ੍ਰਿਸ਼ ਦੇਖ ਰਿਹਾ ਹਾਂ ਕਿ ਪਹਿਲਾਂ ਸਤਯੁਗ ਵਿਚ ਇਸ ਤਰ੍ਹਾਂ ਹੁੰਦਾ ਸੀ ਕਿ ਮਾਂ ਆਪਣੇ ਬੱਚੇ ਨੂੰ ਦੁੱਧ ਚੁੰਘਾਉਂਦੀ ਸੀ, ਪਰ ਅੱਜ ਮੈਂ ਦੇਖ ਰਿਹਾ ਹਾਂ ਕਿ ਗਾਂ ਆਪਣੀ ਵੱਛੜੀ ਦਾ ਦੁੱਧ ਚੁੰਘ ਰਹੀ ਹੈ। ਕ੍ਰਿਸ਼ਨ ਜੀ ਨੇ ਕਿਹਾ ਕਿ ਇਹ ਵੀ ਕਲਯੁਗ ਦਾ ਹੀ ਚਿੰਨ੍ਹ ਹੈ। ਕਲਯੁਗ ਵਿਚ ਲੋਕ ਆਪਣੀਆਂ ਧੀਆਂ ਨੂੰ ਵੀ ਨਹੀਂ ਬਖਸ਼ਣਗੇ, ਆਪਣੀਆਂ ਭੈਣਾਂ ਨੂੰ ਵੀ ਨਹੀਂ ਬਖਸ਼ਣਗੇ। ਆਪਣੇ ਹਿੱਤਾਂ ਲਈ ਵਰਤਣਗੇ। ਸਭ ਕੁਝ, ਇਨਸਾਨੀਅਤ ਅਤੇ ਮਨੁੱਖਤਾ ਦਾ ਨਾਸ ਹੋ ਜਾਵੇਗਾ। ਅਰਜੁਨ ਖੜ੍ਹਾ ਹੋ ਗਿਆ ਤੇ ਕਹਿਣ ਲੱਗਾ, ਕ੍ਰਿਸ਼ਨ ਮਹਾਰਾਜ, ਜੇਕਰ ਕਲਯੁਗ ਇਤਨਾ ਹੀ ਭਿਆਨਕ ਹੈ ਤਾਂ ਫਿਰ ਉਸ ਵਿਚ ਮਨੁੱਖ ਦਾ ਕੀ ਬਣੇਗਾ, ਧਰਮ ਦਾ ਕੀ ਬਣੇਗਾ ? ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, ਪੰਜਵੇਂ ਸਹਿਦੇਵ ਤੋਂ ਵੀ ਪੁੱਛ ਲੈਂਦੇ ਹਾਂ ਕਿ ਉਹ ਕੀ ਦ੍ਰਿਸ਼ ਵੇਖ ਰਿਹਾ ਹੈ। ਸਹਿਦੇਵ ਕਹਿਣ ਲੱਗਾ, ਹਜ਼ੂਰ, ਮੈਂ ਦੇਖ ਰਿਹਾ ਹਾਂ ਕਿ ਇਕ ਪਹਾੜ ਰਿੜ੍ਹਦਾ ਆ ਰਿਹਾ ਹੈ ਅਤੇ ਉਸ ਨੂੰ ਇਕ ਤੀਲੇ ਨੇ ਡੱਕਿਆ ਹੋਇਆ ਹੈ। ਕ੍ਰਿਸ਼ਨ ਜੀ ਬੋਲੇ, ਤਾਂ ਫਿਰ ਇਸ ਵਿਚ ਪ੍ਰੇਸ਼ਾਨੀ ਵਾਲੀ ਕਿਹੜੀ ਗੱਲ ਹੈ। ਸਹਿਦੇਵ ਕਹਿਣ ਲੱਗਾ, ਮਹਾਰਾਜ ਪ੍ਰੇਸ਼ਾਨੀ ਇਸ ਗੱਲ ਦੀ ਹੈ ਕਿ ਜੇਕਰ ਤੀਲੇ ਦਾ ਵੀ ਸਹਾਰਾ ਨਾ ਰਿਹਾ ਤਾਂ ਫਿਰ ਇਸ ਸੰਸਾਰ ਦਾ, ਸਾਰੀ ਦੁਨੀਆਂ ਦਾ

ਕੀ ਬਣੇਗਾ, ਕਾਇਨਾਤ ਦਾ ਕੀ ਬਣੇਗਾ ? ਕ੍ਰਿਸ਼ਨ ਮਹਾਰਾਜ ਆਖਣ ਲੱਗੇ ਕਿ ਕਲਯੁਗ ਵਿਚ ਜੇਕਰ ਮਨੁੱਖ ਕੋਲ ਇਕ ਤੀਲੇ ਜਿੰਨਾ ਧਰਮ, ਤੀਲੇ ਜਿੰਨੀ ਦਿਆਨਤਦਾਰੀ, ਤੀਲੇ ਜਿੰਨੀ ਇਨਸਾਨੀਅਤ, ਤੀਲੇ ਜਿੰਨੀ ਸੱਚਾਈ ਵੀ ਬਕਾਇਆ ਰਹੇਗੀ ਤਾਂ ਮਨੁੱਖ ਅਤੇ ਮਨੁੱਖਤਾ ਦਾ ਕੋਈ ਕੁਝ ਵੀ ਨਹੀਂ ਵਿਗਾੜ ਸਕੇਗਾ। (ਥੰਪਿੰਗ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅੱਜ ਪੰਜਾਬ ਦੇ ਲੋਕਾਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਲਿਆਂਦੀ ਅਤੇ ਕੈਪਟਨ ਅਮਰਿੰਦਰ ਸਿੰਘ ਕਾਂਗਰਸ ਦੀ ਸਰਕਾਰ ਦੇ ਮੁੱਖ ਮੰਤਰੀ ਬਣੇ ਹਨ। ਉਨ੍ਹਾਂ ਨੇ ਆਪਣੇ 100 ਦਿਨਾਂ ਦੇ ਕਾਰਜਕਾਲ ਵਿਚ ਹੀ ਕੁਰਪਸ਼ਨ ਦੇ ਖਿਲਾਫ਼ ਏਨਾ ਵੱਡਾ ਯੁੱਧ ਸ਼ੁਰੂ ਕੀਤਾ ਕਿ ਸਾਰੇ ਬੰਦੇ ਇਕ-ਇਕ ਕਰਕੇ ਬੇਨਕਾਬ ਕੀਤੇ ਹਨ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਮੈਂ ਤਾਂ ਪ੍ਰਸ਼ਨਕਾਲ ਦੌਰ੍ਹਾਨ ਹੈਰਾਨ ਹੋ ਰਿਹਾ ਸੀ ਕਿ ਇਨ੍ਹਾਂ ਨੇ ਕੋਈ ਬੰਦਾ ਛੱਡਿਆ ਹੀ ਨਹੀਂ। ਚਾਹੇ ਬੁਢਾਪਾ ਪੈਨਸ਼ਨ ਸੀ ਉਸ ਦਾ ਸਕੈਂਡਲ ਹੋਇਆ, ਪੇਂਡੂ ਵਿਕਾਸ ਵਿਭਾਗ ਵਿਚ ਸਕੈਂਡਲ ਹੋਇਆ, ਕੋਆਪਰੇਸ਼ਨ ਦੇ ਮਹਿਕਮੇ ਵਿਚ ਸਕੈਂਡਲ ਹੋਇਆ, ਮਾਸੂਮ ਬੱਚਿਆਂ ਨੂੰ ਪੜ੍ਹਾਉਣ ਲਈ ਕਿਤਾਬਾਂ ਦੀ ਖਰੀਦ ਦਾ ਸਕੈਂਡਲ ਹੋਇਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ :

ਕਿਸ ਕਿਸ ਕੀ ਜ਼ਬਾਨ ਬੰਦ ਕਰੂੰ
ਕਿਸ ਕਿਸ ਕੀ ਤਬਾਹੀ ਮੇਂ ਤੇਰਾ ਹਾਥ ਨਹੀਂ।

ਇਹ ਪੰਜਾਬ ਨੂੰ ਕਰੰਗ ਕਰਕੇ ਸਾਡੇ ਹਵਾਲੇ ਕਰ ਗਏ। ਹੁਣ ਇਹ ਮੁਹਤਰਮਾਨਾ, ਸ਼ਰੀਫਯਾਨਾ ਬਿਆਨ ਜਾਰੀ ਕਰ ਰਹੇ ਹਨ। ਕਿਸੇ ਸ਼ਾਇਰ ਨੇ ਕਿਹਾ ਹੈ :

ਨਾ ਦਾਮਨ ਮੇਂ ਛੀਂਟ ਨਾ ਖੰਜਰ ਪੇ ਦਾਗ।
ਬਸ ਕਤਲ ਕਿਯੇ ਹੋ ਯਾ ਕਰਾਮਾਤ ਕਿਯੇ ਹੋ।

ਸਪੀਕਰ ਸਾਹਿਬ, ਇਨ੍ਹਾਂ ਨੇ ਪੰਜ ਸਾਲ ਇਸੇ ਤਰ੍ਹਾਂ ਹੀ ਕਤਲ ਕੀਤਾ ਹੈ। ਇਕ ਹੋਰ ਸ਼ਾਇਰ ਨੇ ਕਿਹਾ ਹੈ :

ਅਬ ਜਬ ਵਹ ਮੁਨਸਫ ਬਣੇ ਬੈਠੇ ਹੈਂ।
ਕਤਲ ਕਿਯਾ ਹੈ ਜਿਨਹੋ ਨੇ ਕਿਸ਼ਤੋਂ ਮੇਂ।

ਸਪੀਕਰ ਸਾਹਿਬ, ਹਰ ਮਹੀਨੇ ਪੰਜਾਬ ਕਤਲ ਹੋ ਰਿਹਾ ਸੀ। ਮੇਰਾ ਹਲਕਾ, ਸਪੀਕਰ ਸਾਹਿਬ, ਖਰੜ ਹੈ। ਸਭ ਤੋਂ ਖ਼ੂਬਸੂਰਤ ਇਥੋਂ ਦੀ ਪਨਵਾਇਰ ਕੰਪਨੀ ਸੀ। ਇਨ੍ਹਾਂ ਨੇ ਉਸਦਾ ਬੇੜਾ ਗਰਕ ਕਰਕੇ ਰੱਖ ਦਿੱਤਾ। 600 ਕਰੋੜ ਰੁਪਏ ਦਾ ਉਸ ਵਿੱਚ ਘਾਟਾ ਪਿਆ, ਇਸਦਾ ਵੀ ਇਨ੍ਹਾਂ ਨੂੰ ਪਤਾ ਨਹੀਂ ਲੱਗਾ। ਇਨ੍ਹਾਂ ਨੂੰ ਇਸ ਦਾ ਵੀ ਨਹੀਂ ਪਤਾ ਕਿ ਕੰਪਨੀਆਂ ਵਿੱਚ 100 ਕਰੋੜ ਰੁਪਏ ਦਾ ਪੂੰਜੀ ਨਿਵੇਸ਼ ਹੋ ਗਿਆ। ਇਨ੍ਹਾਂ ਦੇ ਮੁੱਖ ਸਕੱਤਰ ਨੇ ਚਿੱਠੀ ਲਿਖੀ, ਇਨ੍ਹਾਂ ਦੇ ਵਿੱਤ ਸਕੱਤਰ ਨੇ ਚਿੱਠੀ ਲਿਖ ਦਿੱਤੀ ਕਿ ਇਹ 100% ਸਰਕਾਰ ਦੀ ਕੰਪਨੀ ਹੈ। ਇਸ ਦੇ ਵਿੱਚ ਮਾਇਆ ਇਨਵੈਸਟ ਕਰੋ। 100 ਕਰੋੜ ਰੁਪਿਆ ਇਨਵੈਸਟਮੈਂਟ ਕਰ ਦਿਤੀ। ਇਨ੍ਹਾਂ ਦੀ ਕਮਾਲ ਦੇਖੋ ਇਨ੍ਹਾਂ ਨੇ ਐਗਰੀਕਲਚਰਲ ਯੂਨੀਵਰਸਿਟੀ ਨੂੰ ਵੀ ਇਸ ਵਿੱਚ ਸਹਿਯੋਗੀ ਬਣਾ ਦਿਤਾ। ਐਗਰੀਕਲਚਰਲ ਯੂਨੀਵਰਸਿਟੀ ਨੇ ਵੀ 20 ਕਰੋੜ ਰੁਪਏ ਇਸ ਦੇ ਵਿੱਚ ਇਨਵੈਸਟ ਕਰ ਦਿਤੇ। ਇਨ੍ਹਾਂ ਨੂੰ ਜੇ ਕੋਈ ਪੁੱਛੇ ਕਿ ਐਗਰੀਕਲਚਰਲ ਯੂਨੀਵਰਸਿਟੀ ਦਾ ਪਨਵਾਇਰ ਨਾਲ ਕੀ ਮੇਲ। ਇਨ੍ਹਾਂ ਨੇ 20 ਕਰੋੜ ਰੁਪਏ ਯੂਨੀਵਰਸਿਟੀ ਦੇ ਪਨਵਾਇਰ ਵਿੱਚ ਇਨਵੈਸਟ ਕਰ ਦਿਤੇ ਜਦੋਂ ਕਿ ਕੰਪਨੀ ਦਮ ਤੋੜ ਰਹੀ ਹੈ। ਫਿਰ ਇਨ੍ਹਾਂ ਦੇ ਕਾਕੇ ਮਰ ਰਹੀ ਕੰਪਨੀ ਦੀ ਪ੍ਰਕਰਮਾ ਕਰਨ ਲੱਗੇ ਅਤੇ ਖਰੀਦੋ-ਫਰੋਖਤ ਦੀਆਂ ਸਾਜ਼ਿਸ਼ਾਂ ਹੁੰਦੀਆਂ ਰਹੀਆਂ। ਕੰਪਨੀ ਲਗਾਤਾਰ ਘਾਟੇ ਵਿੱਚ ਜਾਂਦੀ ਰਹੀ ਅਤੇ 600 ਕਰੋੜ ਰੁਪਏ ਦਾ ਘਾਟਾ ਪੈ ਗਿਆ ਜਿਸ ਦਾ ਬਾਹਰਲੇ ਮੁਲਕਾਂ ਵਿੱਚ ਵੀ ਬੋਲਬਾਲਾ ਸੀ। ਅੱਜ ਸਾਰੇ ਕਹਿੰਦੇ ਹਨ ਕਿ ਮੁਲਾਜ਼ਮਾਂ ਦੀਆਂ ਤਨਖਾਹਾਂ ਕੱਟੀਆਂ ਜਾ ਰਹੀਆਂ ਹਨ। ਮੈਂ

**[ ਸਰਦਾਰ ਬੀਰ ਦਵਿੰਦਰ ਸਿੰਘ ]**

ਕਹਿੰਦਾ ਹਾਂ ਕਿ 29 ਪੀ.ਐਸ.ਯੂਜ਼ ਬੰਦ ਹੋਣ ਦੇ ਕਿਨਾਰੇ ਹਨ। ਤੁਸੀਂ ਕੀ ਕੀਤਾ ਪਿਛਲੇ ਪੰਜ ਸਾਲਾਂ ਵਿੱਚ। ਜੋ ਸਾਡੀ ਸਰਕਾਰ ਨੇ 100 ਦਿਨਾਂ ਦੇ ਵਿੱਚ we have taken the notice of the fiscal conditions of all the PSUs. What you have been doing for the past five years? ਲੋਕ ਸਾਨੂੰ ਸਵਾਲ ਕਰਦੇ ਹਨ, ਲੋਕ ਜਾਣਨਾ ਚਾਹੁੰਦੇ ਹਨ ਕਿ ਅਕਾਲੀ ਸਰਕਾਰ ਨੇ ਪਿਛਲੇ 5 ਸਾਲਾਂ ਵਿੱਚ ਪੰਜਾਬ ਨੂੰ ਬਰਬਾਦ ਕਰ ਦਿੱਤਾ, ਇਹ ਸਭ ਬਾਦਲ ਸਾਹਿਬ ਤੁਹਾਡੀ ਲੀਡਰਸ਼ਿਪ ਹੇਠ ਹੋਇਆ ਹੈ। ਅੱਜ ਪੰਜਾਬ ਦੇ ਸਿਰ 53 ਹਜ਼ਾਰ ਕਰੋੜ ਰੁਪਏ ਕਰਜ਼ਾ ਹੈ। ਪੰਜਾਬ ਦੇ ਲੋਕ ਜਵਾਬ ਮੰਗਦੇ ਹਨ। ਤੁਸੀਂ ਕਾਪੀਆਂ ਦੇ ਪੈਸੇ ਖਾਧੇ ਹਨ, ਕਿਤਾਬਾਂ ਦੇ ਪੈਸੇ ਖਾਧੇ ਹਨ। ਤੁਸੀਂ ਬੁੱਢਿਆਂ ਨੂੰ ਦਿੱਤੀਆਂ ਬੁਢਾਪਾ ਪੈਨਸ਼ਨਾਂ ਦਾ ਜ਼ਿਕਰ ਕੀਤਾ ਹੈ, ਲੋਕ ਅੱਜ ਵੀ ਸਾਨੂੰ ਪੁੱਛਦੇ ਹਨ ਕਿ ਸਾਡੀ ਪੈਨਸ਼ਨ ਕਦੋਂ ਆਵੇਗੀ ? ਮੈਂ ਉਨ੍ਹਾਂ ਨੂੰ ਕੀ ਦੱਸਾਂ ਕਿ ਪੈਨਸ਼ਨ ਤੇ ਆਉਣੀ ਹੀ ਨਹੀਂ, ਪੈਨਸ਼ਨ ਤਾਂ ਦੇਣ ਵਾਲੇ ਹੀ ਖਾ ਗਏ। ਇਸ ਲਈ ਬਾਦਲ ਸਾਹਿਬ ਤੁਸੀਂ ਵੀ ਹੁਣ ਥੋੜ੍ਹੀ ਜਿਹੀ ਆਪਣੀ ਪੀੜ੍ਹੀ ਥੱਲੇ ਸੋਟਾ ਫੇਰੋ। ਅੱਜ ਪੂਰੇ ਇਸ ਸਦਨ ਨੂੰ ਇਸ ਸਾਰੀ ਗੱਲ ਤੇ ਚਿੰਤਾ ਕਰਨ ਦੀ ਜ਼ਰੂਰਤ ਹੈ। ਕਿਸੇ ਸ਼ਾਇਰ ਨੇ ਕਿਹਾ ਹੈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ :

ਤੂੰ ਅਗਰ ਮਗਰ ਕੀ ਬਾਤ ਨਾ ਕਰ,
ਯਹ ਬਤਾ ਕਿ ਕਾਫਲੇ ਕਿਉਂ ਲੁਟੇ,
ਹਮੇ ਰਾਹਜ਼ਨੋ ਸੇ ਗਰਜ਼ ਨਹੀਂ,
ਤੇਰੀ ਰਾਹਬਰੀ ਕੋ ਸਲਾਮ।

ਇਹ ਸਭ ਕੁਝ ਤੁਹਾਡੀ ਲੀਡਰਸ਼ਿਪ ਹੇਠ ਹੋਇਆ। ਨੌਕਰੀਆਂ ਵਿਕੀਆਂ। ਏਡੇ ਏਡੇ ਵੱਡੇ ਸਕੈਮ ਹੋਏ। ਤੁਹਾਨੂੰ ਕਿਸੇ ਨੇ ਕੋਈ ਸੂਚਨਾ ਨਹੀਂ ਦਿਤੀ ? ਜੇ ਸੂਚਨਾ ਨਹੀਂ ਦਿਤੀ ਤਾਂ ਇਸ ਤੋਂ ਨਾ-ਅਹਿਲ ਸਰਕਾਰ ਕੋਈ ਹੋ ਨਹੀਂ ਸਕਦੀ, ਜੇ ਸੂਚਨਾ ਲੈ ਕੇ ਉਸ ਤੇ ਕਾਰਵਾਈ ਨਹੀਂ ਕੀਤੀ। ਇਸ ਤੋਂ ਵੱਡੀ ਪੰਜਾਬ ਅਤੇ ਪੰਜਾਬ ਦੇ ਲੋਕਾਂ ਨਾਲ ਬੇਈਮਾਨੀ ਕੋਈ ਨਹੀਂ ਸੀ ਔਰ ਅੱਜ ਇਸ ਦੀ ਵਜ੍ਹਾ ਹੈ ਕਿ ਅੱਜ ਪੂਰੇ ਹਿੰਦੁਸਤਾਨ ਵਿੱਚ ਅਤੇ ਪੰਜਾਬ ਵਿੱਚ ਸਿਆਸਤਦਾਨਾਂ ਦਾ ਜੋ ਅਕਸ ਹੈ ਉਹ ਜ਼ੀਰੋ ਹੋ ਗਿਆ। ਅੱਜ ਲੋਕ ਕਟਾਕਸ਼ ਕਰਕੇ ਰਾਜਨੀਤੀ ਵਾਲਿਆਂ ਵੱਲ ਨਜ਼ਰ ਕਰਦੇ ਹਨ, ਹਕਾਰਤ ਦੀ ਨਜ਼ਰ ਨਾਲ ਦੇਖਦੇ ਹਨ ਔਰ ਸ਼ਾਇਰਾਂ ਨੇ ਤਾਂ ਸ਼ੇਅਰ ਲਿਖਣੇ ਸ਼ੁਰੂ ਕਰ ਦਿਤੇ :

ਸੁਨਾ ਹੈ, ਲੁੱਟ ਗਏ ਹੈਂ ਕਾਫਲੇ ਵਾਲੇ
ਸ਼ਾਇਦ ਉਨ ਮੇਂ ਕੋਈ ਰਹਿਬਰ ਹੋਗਾ,

ਉਨ੍ਹਾਂ ਵਿੱਚ ਕੋਈ ਲੀਡਰ ਹੋਗਾ, ਤਾਹੀਉਂ ਲੁਟੇ ਹਨ ਕਾਫਲੇ ਵਾਲੇ। ਬਾਦਲ ਸਾਹਿਬ ਤਾਂ ਦਬਕਾ ਵੀ ਮਾਰ ਰਹੇ ਸਨ ਬੋਲਦੇ ਬੋਲਦੇ ਕਿਹਾ ਕਿ ਮੈਂ ਅੱਜ ਸੀ.ਐਮ. ਸਾਹਿਬ ਨੂੰ ਤਾਂ ਕੁਝ ਨਹੀਂ ਕਹਿਣਾ, ਤੁਹਾਡੀ ਵਾਰੀ ਆਵੇਗੀ। ਹਾਲੇ ਵੀ ਨਹੀਂ ਹਟਦੇ, ਹਾਲੇ ਵੀ ਸਾਨੂੰ ਦਬਕੇ ਮਾਰਦੇ ਹਨ। ਸਪੀਕਰ ਸਾਹਿਬ, ਸਾਡੇ ਇਕ ਸ਼ਾਇਰ ਹੋਏ ਹਨ ਸਰਦਾਰ ਕ੍ਰਿਪਾਲ ਸਿੰਘ 'ਬੇਦਾਗ'। ਐਸੀ ਸਿਚੂਏਸ਼ਨ ਤੇ ਉਨ੍ਹਾਂ ਨੇ ਬਹੁਤ ਖੂਬਸੂਰਤ ਕਿਹਾ ਸੀ ਕਿ :

ਕਿਸੀ ਨਾ-ਅਹਿਲ ਸੇ ਨਾ ਉਲਝੀਏ ਐ ਬੇਦਾਰ,
ਨਾ ਮਾਲੂਮ ਕਿਸ ਵਕਤ ਕੰਬੱਖਤ ਮਨਿਸਟਰ ਹੋ ਜਾਏ।

**ਸ਼੍ਰੀ ਸਪੀਕਰ** : ਇਹ ਆਪਣੇ ਮਨਿਸਟਰ ਤਾਂ ਨਹੀਂ ਕਹਿੰਦੇ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਇੱਕ ਹੋਰ ਹਵਾਲੇ ਦਾ ਜ਼ਿਕਰ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਕੀਤਾ ਹੈ ਕਿ ਲਾਅ ਐਂਡ ਆਰਡਰ ਦੀ ਮਸ਼ੀਨਰੀ ਫੇਲ੍ਹ ਹੋ ਗਈ ਹੈ। ਹਿੰਦੂ-ਸਿੱਖ ਭਾਈਚਾਰੇ ਤੇ ਬੱਦਲ ਛਾ ਗਏ ਹਨ। ਇਨ੍ਹਾਂ ਨੇ ਕਾਂਸਟੀਚਿਊਸ਼ਨ ਨੂੰ ਵੀ ਵਾਰ ਵਾਰ ਕੋਟ ਕੀਤਾ ਹੈ। ਕਾਂਸਟੀਚਿਊਸ਼ਨ ਵੀ ਉਹ ਇਨ੍ਹਾਂ ਨੇ ਕੋਟ ਕੀਤਾ ਹੈ ਜਿਸ ਨੂੰ ਇਨ੍ਹਾਂ ਨੇ ਕਈ ਵਾਰ ਪਾੜਿਆ, ਕਈ ਵਾਰ ਜਲਾਇਆ ਅਤੇ ਉਸ ਤੋਂ ਇਨਕਾਰੀ ਹੁੰਦੇ ਰਹੇ। ਇਨ੍ਹਾਂ ਦੀ ਪਾਰਟੀ ਨੇ ਤਾਂ ਦਸਤਖਤ ਹੀ ਨਹੀਂ ਕੀਤੇ ਯਾਨੀ ਕਿ Shiromani Akali Dal is the only Party. They are not signatory to the Indian Constitution. I am glad today, he was refering again and again. In Semitic wisdom even the Devil has a right to quote scriptures. ਜਦੋਂ ਸ਼ੈਤਾਨ ਕੋਟ ਕਰਦਾ ਹੈ ਤਾਂ ਫਿਰ ਟਿੱਪਣੀ ਕਰਨੀ ਵਾਜਬ ਬਣ ਜਾਂਦੀ ਹੈ। ਇਨ੍ਹਾਂ ਨੇ ਇੱਕ ਆਨਰੇਬਲ ਮੈਂਬਰ ਅਤੇ ਚੀਫ ਮਨਿਸਟਰ ਸਾਹਿਬ ਦੇ ਬਿਆਨ ਤੇ ਟਿੱਪਣੀ ਕੀਤੀ ਕਿ ਉਨ੍ਹਾਂ ਨੇ ਕਿਹਾ ਹੈ ਕਿ ਇਹ ਕਤਲ ਵਿੱਚ ਸ਼ਾਮਲ ਨਹੀਂ ਹਨ। ਸਪੀਕਰ ਸਾਹਿਬ, ਤੁਸੀਂ ਚੀਫ ਮਨਿਸਟਰ ਸਾਹਿਬ ਦੀ ਸਟੇਟਮੈਂਟ ਪੜ੍ਹੋ। ਕੋਈ ਵੀ ਲੀਡਰ ਜਿਹੜਾ ਉਸ ਦਾ ਆਪਣਾ ਕੁਲੀਗ ਹੋਵੇ, ਜਿਸ ਤੇ ਉਸ ਨੂੰ ਜ਼ਿਆਦਾ ਵਿਸ਼ਵਾਸ ਹੋਵੇ, ਉਸ ਤੋਂ ਉਹ ਇਹੀ ਐਕਸਪੈਕਟ ਕਰਦਾ ਹੈ ਕਿ my colleague should not be involved in the criminal case. It is not possible, it is not possible. ਕੋਈ ਵੀ ਲੀਡਰ ਆਪਣੇ ਕੁਲੀਗ ਬਾਰੇ ਕਹਿ ਸਕਦਾ ਹੈ ਜਿਸ ਤੇ ਉਸ ਨੂੰ ਜ਼ਿਆਦਾ ਵਿਸ਼ਵਾਸ ਹੋਵੇ। ਇਸ ਤੋਂ ਵੱਧ ਉਨ੍ਹਾਂ ਨੇ ਕੁਝ ਨਹੀਂ ਕਿਹਾ। ਉਨ੍ਹਾਂ ਨੇ ਕਿਹਾ ਕਿ ਇਨਕੁਆਰੀ ਚੱਲ ਰਹੀ ਹੈ, ਇਨਵੈਸਟੀਗੇਸ਼ਨ ਚੱਲ ਰਹੀ ਹੈ। ਲਾਅ ਆਪਣਾ ਕੰਮ ਕਰ ਰਿਹਾ ਹੈ। ਇਸ ਤੋਂ ਵੱਧ ਉਨ੍ਹਾਂ ਨੇ ਕੁਝ ਨਹੀਂ ਕਿਹਾ। ਪਰ, ਸਪੀਕਰ ਸਾਹਿਬ, ਬਾਦਲ ਸਾਹਿਬ ਤਾਂ ਸ਼ਮਸ਼ਾਨ ਭੂਮੀ ਜਾ ਖੜ੍ਹੇ ਹੋਏ। ਉਸ ਵਲੂੰਧਰੇ ਕਾਲਜੇ ਦਾ ਕੀ ਹੋ ਰਿਹਾ ਸੀ, ਜਿਸ ਦੀ ਉਨ੍ਹਾਂ ਨੇ ਸੀ.ਬੀ.ਆਈ. ਇਨਕੁਆਰੀ ਦੇਣੀ ਸੀ, ਉਸ ਮਾਮਲੇ ਦੀ ਉਨ੍ਹਾਂ ਨੇ ਆਪ ਜਾ ਕੇ ਸਬੂਤ ਜ਼ਾਇਆ ਕਰਨ ਦੀ ਕੋਸ਼ਿਸ਼ ਕੀਤੀ। (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀਮਤੀ ਜਗੀਰ ਕੌਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਦਾ ਨਾਂ ਹੀ ਨਹੀਂ ਲਿਆ। ਸੋ, ਇਨ੍ਹਾਂ ਨੇ ਸਬੂਤ ਜ਼ਾਇਆ ਕਰਨ ਦੀ ਕੋਸ਼ਿਸ਼ ਕੀਤੀ। ਅਲਟੀਮੇਟਲੀ ਮਾਨਯੋਗ ਹਾਈ ਕੋਰਟ ਨੇ ਮਾਮਲਾ ਸੀ.ਬੀ.ਆਈ. ਦੇ ਹਵਾਲੇ ਕਰ ਦਿੱਤਾ। ਚਲੋ, ਇਸ ਦੀ ਪੜਤਾਲ ਚੱਲ ਰਹੀ ਹੈ। ਮੈਂ ਬੜੇ ਦੁਖ ਨਾਲ ਇਸ ਗੱਲ ਦਾ ਜ਼ਿਕਰ ਕੀਤਾ ਹੈ। ਮੇਰੀ ਕਤਈ ਐਸੀ ਮਨਸ਼ਾ ਨਹੀਂ ਸੀ ਕਿ ਮਾਨਯੋਗ ਮੈਂਬਰ ਦੇ ਹਿਰਦੇ ਨੂੰ ਕੋਈ ਤਕਲੀਫ ਪਹੁੰਚੇ। ਇਹ ਹਵਾਲਾ ਇਸ ਕਰਕੇ ਦੇਣਾ ਪਿਆ ਕਿਉਂਕਿ ਬਾਦਲ ਸਾਹਿਬ ਨੇ ਵੀ ਇੱਕ ਹਵਾਲਾ ਸਾਡੇ ਮਾਨਯੋਗ ਮੈਂਬਰ ਦੇ ਬਾਰੇ ਵਿੱਚ ਦਿੱਤਾ ਸੀ ਔਰ ਉਸ ਤੇ ਵਾਰ-ਵਾਰ ਬਾਦਲ ਸਾਹਿਬ ਨੇ ਇਲਜ਼ਾਮ ਲਗਾਇਆ।

"ਹਮ ਜੋ ਚੁੱਪ ਥੇ ਤੋ ਅਦਬ ਬਾਕੀ ਥੀ,
ਵਰਨਾ ਖੂਬ ਆਤਾ ਹੈ ਹਾਲੇ ਤਮੰਨਾ ਕਹਨਾ।"
"ਹਮ ਭੀ ਮੂੰਹ ਮੇਂ ਜ਼ਬਾਨ ਰਖਤੇ ਹੈਂ।"

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ :

"ਜੋ ਰੁਕੇ ਤੋ ਕਹਾਂ ਗਿਰੇ ਥੇ ਹਮ,
ਜੋ ਚਲੇ ਤੋ ਯਹਾਂ ਸੇ ਗੁਜ਼ਰ ਗਏ।"

ਜੇ ਤੁਸੀਂ ਗੱਲਾਂ ਸ਼ੁਰੂ ਕਰੋਗੇ ਤਾਂ ਫਿਰ ਇਧਰੋਂ ਵੀ ਗੱਲਾਂ ਹੋਣਗੀਆਂ। ਸਭ ਕੁਝ ਬੇਨਕਾਬ ਹੋਵੇਗਾ।

[ਸਰਦਾਰ ਬੀਰ ਦਵਿੰਦਰ ਸਿੰਘ]

ਇਸ ਲਈ ਸੰਜਮ ਦੇ ਦਾਇਰੇ ਵਿੱਚ ਹੀ ਅਸੀਂ ਰਹੀਏ। ਹਾਊਸ ਦੀਆਂ ਉਚੀਆਂ ਅਤੇ ਸੁੱਚੀਆਂ ਰਵਾਇਤਾਂ ਕਾਇਮ ਰੱਖੀਏ। ਸਪੀਕਰ ਸਾਹਿਬ, ਇਕ ਹੋਰ ਗੱਲ ਕਹੀ ਗਈ ਕਿ ਐਸ.ਵਾਈ.ਐਲ. ਦਾ ਜ਼ਿਕਰ ਨਹੀਂ ਕੀਤਾ, ਪਾਣੀਆਂ ਦਾ ਜ਼ਿਕਰ ਨਹੀਂ ਕੀਤਾ। ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਪਾਣੀਆਂ ਦੇ ਮਸਲੇ ਤੇ ਸ਼ਾਇਦ ਇਨ੍ਹਾਂ ਨੇ ਮਗਰਮੱਛ ਦੇ ਹੰਝੂ ਵਹਾਏ ਹੋਣਗੇ ਔਰ ਪਾਣੀਆਂ ਦੇ ਮਸਲੇ ਤੇ ਸਾਡੇ ਪੰਜਾਬ ਦੀ ਧਰਤੀ ਦੇ ਨਾਲ ਕੁਮਿਟਮੈਂਟ ਹੈ, ਇਸ ਮਿੱਟੀ ਦੇ ਨਾਲ, ਇਥੋਂ ਦੇ ਲੋਕਾਂ ਦੇ ਨਾਲ, ਇਥੋਂ ਦੇ ਪਾਣੀਆਂ ਦੇ ਨਾਲ। ਇਹ ਗੱਲ ਬੜੀ ਬਦਕਿਸਮਤੀ ਵਾਲੀ ਹੈ, ਸਪੀਕਰ ਸਾਹਿਬ, ਕਿ ਅੱਜ ਅਸੀਂ ਪੰਜਾਬ ਦੇ ਸਦਨ ਵਿੱਚ ਵੀ ਪਾਣੀਆਂ . . . . . . . . . .

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਪੀਕਰ** : ਭੂੰਦੜ ਸਾਹਿਬ, ਪੁਆਇੰਟ ਆਫ਼ ਆਰਡਰ ਤੇ ਹਨ। ਤੁਸੀਂ ਸਾਹ ਲੈ ਲਓ ਜ਼ਰਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਬੜਾ ਰੈਲੇਵੈਂਟ ਹੈ ਕਿ ਜੋ ਇਥੇ ਮਾਨਯੋਗ ਮੈਂਬਰ ਬੋਲਦੇ ਹੋਏ ਕਹਿ ਰਹੇ ਹਨ ਕਿ ਸਾਡੀ ਕੁਮਿਟਮੈਂਟ ਹੈ ਪੰਜਾਬ ਦੇ ਪਾਣੀਆਂ ਦੇ ਨਾਲ, ਖੁਸ਼ੀ ਦੀ ਗੱਲ ਹੈ ਪਰ ਕੀ ਇਹ ਕੁਮਿਟਮੈਂਟ ਕਾਂਗਰਸ ਪਾਰਟੀ ਦੀ ਹੈ ? ਇਹ ਐਜ਼ ਪਾਰਟੀ ਹੈ ਜਾਂ ਇੰਡਵਿਜ਼ੂਅਲ ਹੈ ?

**ਸ਼੍ਰੀ ਸਪੀਕਰ** : ਇਹ ਪੁਆਇੰਟ ਆਫ਼ ਆਰਡਰ ਤਾਂ ਨਹੀਂ ਹੈ, ਚਲੋ ਕਹਿ ਦਿੱਤਾ ਠੀਕ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਮੈਂ ਅਰਜ਼ ਕਰ ਰਿਹਾ ਸੀ ਪਾਣੀਆਂ ਬਾਰੇ। ਸਾਡੇ ਸੀ.ਐਮ. ਸਾਹਿਬ ਨੇ ਵਾਰ ਵਾਰ ਬਹੁਤ ਕਲੀਅਰ ਸਟੇਟਮੈਂਟ ਦਿੱਤੀ ਹੈ ਕਿ ਪਾਣੀਆਂ ਸਬੰਧੀ ਕੋਈ ਕੰਪਰੋਮਾਈਜ਼ ਨਹੀਂ। ਪਾਣੀ ਸਾਡੇ ਪਾਸ ਸਰਪਲੱਸ ਵੀ ਨਹੀਂ ਔਰ ਇਹ ਬਦਕਿਸਮਤੀ ਦੀ ਗੱਲ ਹੈ ਕਿ ਅੱਜ ਪੰਜਾਬ ਦੇ ਸਦਨ ਵਿੱਚ ਅਸੀਂ ਪੰਜਾਬ ਪਾਸ ਪਾਣੀ ਨਾ ਹੋਣ ਦੀ ਗੱਲ ਕਰ ਰਹੇ ਹਾਂ। ਕਿਸੇ ਨੇ ਮਾਹੀਆ ਲਿਖਿਆ ਹੈ :

ਰੁੱਖ ਬਦਲੇ ਹਵਾਵਾਂ ਦੇ,
ਬੂੰਦ ਬੂੰਦ ਲਈ ਤਰਸ ਗਏ ਅਸੀਂ ਪੁੱਤ ਦਰਿਆਵਾਂ ਦੇ।

ਯਾਨੀ ਪੰਜਾਬ, ਜਿਸ ਦਾ ਨਾਂ ਹੀ ਦਰਿਆਵਾਂ ਨਾਲ ਜੁੜਿਆ ਹੈ ਅੱਜ ਉਹ ਪਾਣੀ ਦੀ ਘਾਟ ਦੀ ਗੱਲ ਕਰ ਰਿਹਾ ਹੈ ਔਰ ਆਉਣ ਵਾਲੇ ਸਮੇਂ ਵਿੱਚ, ਸਪੀਕਰ ਸਾਹਿਬ, ਪਾਣੀ ਆਬਪਾਸ਼ੀ ਲਈ ਤਾਂ ਕੀ, ਜਿਸ ਕਿਸਮ ਦਾ ਮਾਹੌਲ ਬਣਦਾ ਜਾ ਰਿਹਾ ਹੈ, ਜਿਸ ਕਿਸਮ ਦੀ ਬ੍ਰਹਿਮੰਡੀ ਤਪਸ਼ ਵਧ ਰਹੀ ਹੈ, ਜਿਸ ਨੂੰ ਗਲੋਬਲ ਵਾਰਮਿੰਗ ਕਿਹਾ ਜਾਂਦਾ ਹੈ ਇਹ ਸੱਚਾਈ ਹੈ ਕਿ ਸਾਡਾ ਪਾਣੀ ਵੀ ਨੀਚੇ ਜਾ ਰਿਹਾ ਹੈ। ਇਹ ਮਾਮਲਾ ਇਸ ਹਾਊਸ ਨੂੰ ਬਹੁਤ ਹੀ ਗੰਭੀਰਤਾ ਦੇ ਨਾਲ ਵਿਚਾਰਨਾ ਹੋਵੇਗਾ ਕਿ ਆਉਣ ਵਾਲੇ ਸਾਲਾਂ ਵਿੱਚ ਪੰਜਾਬ ਨਾ ਸਿਰਫ ਆਬਪਾਸ਼ੀ ਲਈ ਪਾਣੀ ਦੀ ਘਾਟ ਮਹਿਸੂਸ ਕਰੇਗਾ ਬਲਕਿ Punjab is going to face acute shortage of drinking water. ਪੰਜਾਬ ਅਕਾਲ ਦੀ ਤਰਫ ਵਧ ਰਿਹਾ ਹੈ। ਇਸ ਦੇ ਵਾਸਤੇ ਇੱਕ ਆਮ ਰਾਏ ਬਣਾਉਣ ਦੀ ਜ਼ਰੂਰਤ ਹੈ। ਇਹ ਹੋ ਹੀ ਨਹੀਂ ਸਕਦਾ ਕਿ ਪੰਜਾਬ ਦੀ ਕਾਂਗਰਸ ਪਾਰਟੀ, ਜਿਸ ਦੀ ਇਸ ਵੇਲੇ ਵਾਗਡੋਰ ਕੈਪਟਨ ਅਮਰਿੰਦਰ ਸਿੰਘ ਹੋਰਾਂ ਦੇ ਪਾਸ ਹੋਵੇ, ਉਹ ਪੰਜਾਬ ਦੇ ਪਾਣੀਆਂ ਬਾਰੇ, ਪੰਜਾਬ ਦੇ ਖਿਲਾਫ਼ ਕੋਈ ਵੀ ਫੈਸਲਾ ਕਰ ਦੇਣ। ਅਸੀਂ ਇਹ ਯਕੀਨ ਨਾਲ ਕਹਿ ਸਕਦੇ ਹਾਂ। (ਥੰਪਿੰਗ) ਦੂਸਰੀ ਗੱਲ ਬਾਦਲ ਸਾਹਿਬ, ਜੇ ਐਸ.ਵਾਈ.ਐਲ. ਬਾਰੇ ਤੁਹਾਡੀ ਇੰਨੀ ਹੀ ਕੁਮਿਟਮੈਂਟ ਸੀ, ਜਦੋਂ ਤੁਸੀਂ ਕਹਿੰਦੇ ਸੀ ਇਸ ਦੇ ਵਿੱਚ ਪਾਣੀ ਨਹੀਂ ਖੂਨ ਦੀਆਂ ਨਦੀਆਂ ਵਗਣਗੀਆਂ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਤੁਸੀਂ ਇਸ

ਐਸ.ਵਾਈ.ਐਲ. ਨੂੰ ਡੀ-ਨੋਟੀਫਾਈ ਕਿਉਂ ਨਹੀਂ ਕੀਤਾ ? ਕਿਉਂ ਨਾ ਡੀ-ਨੋਟੀਫਾਈ ਕੀਤਾ ? When you know that water is not going to flow in SYL and you would prefer the blood of the human being to flow in the SYL rather than water, if you were so committed, why did your Government not denotify the SYL? ਇਸ ਗੱਲ ਦਾ ਜਵਾਬ ਦਿਓ। ਤੁਸੀਂ ਕਿਉਂ ਨਾ ਐਸ.ਵਾਈ.ਐਲ. ਨੂੰ ਡੀ-ਨੋਟੀਫਾਈ ਕਰਕੇ ਸਾਰੀ ਜ਼ਮੀਨ ਕਿਸਾਨਾਂ ਦੇ ਹਵਾਲੇ ਕੀਤੀ ? ਕਿਉਂ ਪੰਜ ਸਾਲ ਤੁਸੀਂ ਘੁੰਗਣੀਆਂ ਪਾ ਕੇ ਬੈਠੇ ਰਹੇ ? ਤੁਸੀਂ ਪਾਣੀਆਂ ਬਾਰੇ ਫੈਸਲਾ ਕਰ ਲੈਂਦੇ। ਅੱਗੇ ਖੇਤੀਬਾੜੀ ਬਾਰੇ ਇਨ੍ਹਾਂ ਨੇ ਕਿਹਾ ਹੈ ਹਾਲਾਂਕਿ ਬਹੁਤ ਖੂਬਸੂਰਤ ਖੇਤੀਬਾੜੀ ਦੀਆਂ ਪ੍ਰਾਇਰਟੀਜ਼ ਬਾਰੇ ਲਿਖਿਆ ਹੈ ਕਿ ਕੀ ਹੋਣਗੀਆਂ। ਬੜੀਆਂ ਸਾਡੀਆਂ ਪ੍ਰਾਇਰਟੀਜ਼ ਹੋਣਗੀਆਂ, ਕੀ ਪਹਿਲ ਕਦਮੀਆਂ ਹੋਣਗੀਆਂ। ਇਹ ਰਾਜਪਾਲ ਜੀ ਦੇ ਭਾਸ਼ਣ ਵਿੱਚ ਲਿਖਿਆ ਹੈ। ਮੈਂ ਇਨ੍ਹਾਂ ਤੋਂ ਜਾਣਨਾ ਚਾਹੁੰਦਾ ਹਾਂ ਤੁਹਾਡੇ ਰਾਹੀਂ ਕਿ WTO is a reality. Badal Sahib as Chief Minister of Punjab, you know that Punjab which was an agricultural State, was also a reality. ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਜ ਸਾਲਾਂ ਵਿੱਚ ਇਸ ਰੀਆਲਟੀ ਦੇ ਮੱਦੇਨਜ਼ਰ ਪੰਜਾਬ ਦੇ ਕਿਸਾਨਾਂ ਨੂੰ ਕਿਸ ਗੱਲ ਲਈ ਤਿਆਰ ਕੀਤਾ ? ਕਰਾਪ ਡਾਈਵਰਸੀਫਿਕੇਸ਼ਨ ਵਾਸਤੇ ਐਗਰੀਕਲਚਰ ਯੂਨੀਵਰਸਿਟੀ ਨੇ ਕੀ ਕੀਤਾ ? ਇਨ੍ਹਾਂ ਦੇ ਖੇਤੀਬਾੜੀ ਮੰਤਰਾਲੇ ਨੇ ਪੰਜਾਬ ਦੇ ਕਿਸਾਨਾਂ ਨੂੰ ਕੀ ਸੇਧ ਦਿੱਤੀ ? ਪਾਣੀ ਲਗਾਤਾਰ ਘਟਦਾ ਜਾ ਰਿਹਾ ਹੈ। ਤੁਸੀਂ ਉਨ੍ਹਾਂ ਫਸਲਾਂ ਨੂੰ ਉਗਾਉਣ ਦੇ ਲਈ ਜਿਨ੍ਹਾਂ ਨੂੰ ਪਾਣੀ ਦੀ ਘੱਟ ਲੋੜ ਹੁੰਦੀ ਹੈ ਉਸ ਦੇ ਬਾਰੇ ਪਿਛਲੀ ਸਰਕਾਰ ਨੇ ਕੀ ਕੰਪੇਨ ਕੀਤੀ ? ਪਿਛਲੀ ਸਰਕਾਰ ਵਲੋਂ ਕਿਥੇ ਤਿਆਰ ਕੀਤਾ ਗਿਆ ਹੈ ਕਿਸਾਨਾਂ ਨੂੰ ? ਜਾਂ ਤਾਂ ਇਹ ਮੰਨ ਕੇ ਚੱਲੋ ਕਿ ਜੋ ਵਿਸ਼ਵੀਕਰਨ ਹੈ ਅਤੇ ਜੋ ਵਿਸ਼ਵ ਵਪਾਰੀਕਰਨ ਹੈ, ਉਸ ਦੇ ਬਾਰੇ ਕਿਹਾ ਜਾਂਦਾ ਹੈ i.e. not a Global reality. Globe is not a village. The Chief Minister of the State of Punjab is not expected to react and rise to the situation which the state is confronted with ਜਾਂ ਤਾਂ ਇਹ ਸੋਚ ਕੇ ਚੱਲੋ ਕਿ ਤੁਹਾਡਾ ਨਾ ਕੋਈ ਹੱਕ ਹੈ, ਨਾ ਫਰਜ਼ ਬਣਦਾ ਹੈ, ਪੰਜਾਬ ਨੂੰ ਉਸ ਲਈ ਤਿਆਰ ਕਰਨਾ। ਫਿਰ ਇਸ ਤੋਂ ਬਾਅਦ ਇਨ੍ਹਾਂ ਨੇ ਇਸ ਦੇ ਬਾਰੇ ਵੀ ਬੜਾ ਰੌਲਾ ਪਾਇਆ ਕਿ ਡਬਲਯੂ.ਟੀ.ਓ. ਵਿਚੋਂ ਨਿਕਲਣਾ ਚਾਹੀਦਾ ਹੈ ਔਰ ਉਸ ਦੇ ਉਤੇ ਕਾਂਗਰਸ ਨੇ ਮੌਤ ਦੇ ਵਾਰੰਟ ਤੇ ਦਸਤਖਤ ਕੀਤੇ ਹਨ। ਅਸੀਂ ਇਨ੍ਹਾਂ ਨੂੰ ਵਾਰ ਵਾਰ ਕਿਹਾ ਕਿ ਜੇਕਰ ਕਾਂਗਰਸ ਨੇ ਮੌਤ ਦੇ ਵਾਰੰਟ ਉਤੇ ਦਸਤਖਤ ਕੀਤੇ ਹਨ ਤਾਂ ਤੁਸੀਂ ਆਪਣੇ ਮਿੱਤਰ ਤੇ ਤੁਹਾਡਾ ਵਾਜਪਾਈ ਸਾਹਿਬ ਦੀ ਸਰਕਾਰ ਵਿੱਚ ਆਪਣਾ ਸਾਹਿਬਜ਼ਾਦਾ ਵਜ਼ੀਰ ਵੀ ਸੀ ਔਰ ਹੁਣ ਵੀ ਤੁਹਾਡਾ ਇੱਕ ਕੈਬਨਿਟ ਮੰਤਰੀ ਉਸ ਵਾਜਪਾਈ ਦੀ ਸਰਕਾਰ ਵਿੱਚ ਮੰਤਰੀ ਹੈ, ਕਿਸੇ ਵੀ ਵੇਲੇ ਇਸ ਡਬਲਯੂ.ਟੀ.ਓ. ਦੇ ਵਿੱਚ ਇਕ ਪ੍ਰਾਵਧਾਨ ਹੈ ਕਿ ਕੋਈ ਵੀ ਸਟੇਟ ਜੇ ਚਾਹੇ ਕਿ ਇਹ ਉਸ ਦੇ ਇੰਟਰਸਟ ਵਿਚ ਨਹੀਂ, ਉਨ੍ਹਾਂ ਦੇ ਹਿੱਤ ਵਿਚ ਨਹੀਂ ਹੈ, ਉਥੋਂ ਦੇ ਫਾਰਮਰਜ਼ ਦੇ ਹਿਤ ਵਿੱਚ ਨਹੀਂ ਹੈ ਤਾਂ ਉਹ ਸਟੇਟ ਨੋਟਿਸ ਦੇ ਕੇ ਉਸ ਦੇ ਵਿਚੋਂ ਬਾਹਰ ਨਿਕਲ ਸਕਦੀ ਹੈ। ਅਸੀਂ ਇਨ੍ਹਾਂ ਨੂੰ ਵਾਰ ਵਾਰ ਕਿਹਾ ਕਿ ਤੁਸੀਂ ਇਸ ਬਾਰੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਚਿੱਠੀ ਲਿਖ ਦਿਓ that WTO is not in the interest of the Punjab farmers, then Govt. of India should opt out of WTO. ਇਨ੍ਹਾਂ ਨੇ ਚਿੱਠੀ ਵੀ ਨਹੀਂ ਲਿਖੀ ਔਰ ਇਨ੍ਹਾਂ ਨੇ ਮੀਟਿੰਗ ਵੀ ਨਹੀਂ ਕੀਤੀ। ਅਸੀਂ ਕਿਹਾ ਕਿ ਤੁਸੀਂ ਨੋਟਿਸ ਹੀ ਦੇ ਦਿਓ ਕਿ ਜੇਕਰ ਤੁਸੀਂ 6 ਮਹੀਨਿਆਂ ਦੇ ਅੰਦਰ ਅੰਦਰ ਵਿਸ਼ਵ ਵਪਾਰ ਸੰਸਥਾ ਤੋਂ ਬਾਹਰ ਨਾ ਆਏ ਤਾਂ ਤੁਹਾਡੀ ਸਰਕਾਰ ਵਿਚੋਂ ਅਸੀਂ ਬਾਹਰ ਆ ਜਾਵਾਂਗੇ। ਉਹ ਵੀ ਇਨ੍ਹਾਂ ਨੇ (ਆਪੋਜ਼ੀਸ਼ਨ ਵਲ ਇਸ਼ਾਰਾ) ਨਹੀਂ ਕੀਤਾ। ਕਿਸੇ ਮਾਮਲੇ ਤੇ ਤੁਸੀਂ ਆਪਣੀ ਵਚਨਬੱਧਤਾ ਪੰਜਾਬ ਦੇ ਨਾਲ ਨਿਭਾਈ ਹੈ ? ਵਫਾ ਕੀਤਾ ਹੋਵੇ ਪੰਜਾਬ ਨਾਲ ? "ਉਨਸੇ ਉਮੀਦੇਂ ਵਫਾ ਜੋ ਨਹੀਂ ਜਾਨਤੇ ਵਫਾ ਕਿਆ ਹੈ।" ਅਸੀਂ, ਸਪੀਕਰ ਸਾਹਿਬ, ਉਨ੍ਹਾਂ ਨੂੰ ਵਾਰ ਵਾਰ ਸਵਾਲ ਕਰ ਰਹੇ ਹਾਂ ਜਿਨ੍ਹਾਂ ਨੇ ਪਿਛਲੇ ਸਮੇਂ ਦੇ ਵਿੱਚ ਪੰਜਾਬ ਦਾ ਬਹੁਤ ਬੇੜਾ ਗਰਕ ਕੀਤਾ ਹੈ। ਬੜਾ ਸਮਾਂ ਮੈਂ ਤੁਹਾਡਾ ਲੈ ਲਿਆ। ਹੁਣ ਮੈਂ ਤੁਹਾਡੇ ਰਾਹੀਂ ਮਾਨਯੋਗ ਰਾਜਪਾਲ ਜੀ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਬਹੁਤ ਚੰਗੀ ਕੋਸ਼ਿਸ਼ ਕੀਤੀ ਹੈ। ਸਵਾਲ ਤਾਂ ਹੋਰ ਵੀ ਬੜੇ ਕੀਤੇ ਜਾ ਸਕਦੇ ਹਨ ਲੇਕਿਨ ਜਿੰਨੀਆਂ ਗੱਲਾਂ ਕਰਦੇ ਹਾਂ ਉਨਾ ਹੀ ਕਲੇਜਾ ਬਾਹਰ ਨੂੰ ਆਉਂਦਾ ਹੈ, ਮਨ ਦੁਖਦਾ ਹੈ ਕਿਉਂਕਿ ਪੰਜਾਬ ਦੀ ਬਰਬਾਦੀ ਦਾ ਜ਼ਿਕਰ ਕਰ

[ **ਸਰਦਾਰ ਬੀਰ ਦਵਿੰਦਰ ਸਿੰਘ** ]

ਰਹੇ ਹਾਂ। ਹੁਣ ਮੈਂ ਇਹੀ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਉਤੇ ਕੁਝ ਤਾਂ ਤਰਸ ਕਰੋ। ਜਿਵੇਂ ਇਕ ਸ਼ਾਇਰ ਨੇ ਕਿਹਾ ਹੈ :

ਬੇਗੁਨਾਹ ਕੇ ਖ਼ੂਨ ਕੀ ਬਾਰਸ਼ ਮੇਂ,
ਬਜਮੇਂ ਇਸਰਤ ਸਜ਼ਾਏ ਬੈਠੇ ਹੋ।
ਉਠ ਭੀ ਸਕਤੀ ਹੈਂ ਦਫਨ ਲਾਸ਼ੇਂ,
ਜਿਸ ਮੇਂ ਮਸਲਤ ਲਗਾਏ ਬੈਠੇ ਹੋ।

ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਧੰਨਵਾਦ ਕਰਦਾ ਹਾਂ ਗਵਰਨਰ ਸਾਹਿਬ ਦਾ ਜਿਨ੍ਹਾਂ ਨੇ ਇਸ ਸਦਨ ਦੇ ਵਿੱਚ ਭਾਸ਼ਣ ਦਿੱਤਾ ਹੈ ਔਰ ਆਪਣੇ ਬਹੁਤ ਹੀ ਪਿਆਰੇ ਸਾਥੀ ਪ੍ਰੋਫੈਸਰ ਦਰਬਾਰੀ ਲਾਲ ਜਿਨ੍ਹਾਂ ਨੇ ਇਹ ਧੰਨਵਾਦ ਦਾ ਪ੍ਰਸਤਾਵ ਰੱਖਿਆ ਹੈ, ਉਸ ਦਾ ਪੁਰਜ਼ੋਰ ਸਮਰਥਨ ਕਰਦਾ ਹਾਂ ਔਰ ਆਪਣੇ ਮੁੱਖ ਮੰਤਰੀ ਜੀ ਨੂੰ ਇਹ ਸ਼ਾਨਦਾਰ ਪ੍ਰੋਗਰਾਮ ਉਲੀਕਣ ਲਈ ਮੁਬਾਰਕਬਾਦ ਦਿੰਦਾ ਹਾਂ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ਮੈਂ ਬੋਲਣਾ ਨਹੀਂ ਹੈ। ਬੀਬੀ ਜਗੀਰ ਕੌਰ ਜੀ ਨੇ ਬੋਲਣਾ ਹੈ, ਇਨ੍ਹਾਂ ਨੇ ਬੜੇ ਦਿਲਚਸਪ ਅੰਦਾਜ਼ ਵਿਚ ਸਪੀਚ ਕਹੀ ਹੈ, ਬੜੇ ਸ਼ੇਅਰ ਸੁਣਾਏ ਹਨ। ਮੈਂ ਤਾਂ ਇੱਕ ਸ਼ੇਅਰ ਇਨ੍ਹਾਂ ਨੂੰ ਅਰਜ਼ ਕਰਨਾ ਚਾਹੁੰਦਾ ਹਾਂ :

ਇਕ ਮੁੱਠੀ ਭਰ ਅੰਬਾਰ ਮੇਂ ਔਰ ਮਿਲ ਗਿਆ ਤੋ ਕਿਆ
ਲਿਖ ਦੇ ਗੁਨਾਹੇਂ ਖਲਕ ਕੀ ਮੇਰੇ ਹਿਸਾਬ ਮੇਂ। (ਥੰਪਿੰਗ)

**ਸ਼੍ਰੀ ਸਪੀਕਰ** : ਕਿਆ ਬਾਤ ਹੈ। ਵੈਸੇ ਇਨ੍ਹਾਂ ਦੇ ਸ਼ੇਅਰਾਂ ਦਾ ਜਵਾਬ ਨਹੀਂ ਆਇਆ।

**ਸਰਦਾਰ ਬੀਰ ਦਵਿੰਦਰ ਸਿੰਘ** : ਇਕ ਤਾਂ ਮੇਰੇ ਸ਼ੇਅਰਾਂ ਦਾ ਜਵਾਬ ਨਹੀਂ ਆਇਆ। ਦੂਜਾ ਇਹ (ਆਪੋਜ਼ੀਸ਼ਨ ਵਲ ਇਸ਼ਾਰਾ) ਦੱਸ ਦੇਣ ਕਿ ਕੀ ਸ਼ੇਅਰ ਸੀ, ਜਿਸ ਲਈ ਇਨ੍ਹਾਂ ਨੇ ਤਾੜੀਆਂ ਮਾਰੀਆਂ ਹਨ।

**ਬੀਬੀ ਜਗੀਰ ਕੌਰ (ਭੁਲੱਥ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਆਪ ਜੀ ਨੇ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਦੇ ਸਬੰਧ ਵਿੱਚ ਬੋਲਣ ਲਈ ਸਮਾਂ ਦਿੱਤਾ ਹੈ। ਸਭ ਤੋਂ ਪਹਿਲਾਂ ਸਾਬਕਾ ਮੁੱਖ ਮੰਤਰੀ, ਪੰਜਾਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਬਹੁਤ ਕੁਝ ਗਵਰਨਰ ਐਡਰੈਸ ਸਬੰਧੀ ਦੱਸਿਆ ਹੈ, ਪੰਜਾਬ ਦੇ ਹਿਤਾਂ ਦੀ ਗੱਲ ਕਰਦੇ ਹੋਏ ਸਰਕਾਰ ਵਲੋਂ ਉਸ ਵਿਚ ਪੰਜਾਬ ਦੇ ਲੋਕਾਂ ਦੀ ਤਰੱਕੀ ਕਰਨ ਵਾਸਤੇ ਕਈ ਕੁਝ ਕਿਹਾ ਗਿਆ ਹੈ। ਲਾਅ ਐਂਡ ਆਰਡਰ ਬਾਰੇ ਸਾਰਾ ਕੁਝ ਸਾਡੇ ਸਾਹਮਣੇ ਬਾਦਲ ਸਹਿਬ ਨੇ ਬਹੁਤ ਵੇਰਵੇ ਨਾਲ ਦੱਸਿਆ ਹੈ। ਵਾਰ ਵਾਰ ਜਿਥੇ ਹਾਊਸ ਵਿਚ ਗੱਲ ਆਉਂਦੀ ਹੈ ਇਸ ਗੱਲ ਦੀ ਸਮਝ ਨਹੀਂ ਪੈਂਦੀ ਕਿ ਜਦੋਂ ਸੱਤਾਧਾਰੀ ਪਾਰਟੀ ਵਲੋਂ ਬੋਲਿਆ ਜਾਂਦਾ ਹੈ ਤਾਂ ਕਮ-ਅਜ਼-ਕਮ ਇਸ ਗੱਲ ਦਾ ਧਿਆਨ ਕਿਉਂ ਨਹੀਂ ਰੱਖਿਆ ਜਾਂਦਾ ਕਿ ਅਸੀਂ ਪੰਜਾਬ ਦੇ ਲੋਕਾਂ ਦੀ ਗੱਲ ਲੈ ਕੇ ਆਏ ਹਾਂ, ਪੰਜਾਬ ਦੇ ਹਿਤਾਂ ਦੀ ਗੱਲ ਕਰਨ ਵਾਸਤੇ ਆਏ ਹਾਂ। ਅਸੀਂ ਇਸ ਹਾਊਸ ਨੂੰ ਸਿਆਸੀ ਰੰਗਤ ਦੇ ਕੇ ਕਿਉਂ ਇਸ ਤਰ੍ਹਾਂ ਦੀ ਗੱਲ ਕਰਦੇ ਹਾਂ। ਪੰਜਾਬ ਦੇ ਲੋਕਾਂ ਦੀ ਜਿਹੜੀ ਗੱਲ ਇਥੇ ਕਰਨੀ ਹੈ ਉਹ ਕੇਵਲ ਤੇ ਕੇਵਲ ਆਪਣੇ ਸਿਆਸੀ ਹਿਤਾਂ ਨੂੰ ਹੀ ਲੈ ਕੇ ਇਥੇ ਕਿੰਤੂ ਪਰੰਤੂ ਕੀਤਾ ਜਾਵੇ, ਜਿਸ ਤਰ੍ਹਾਂ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਪਿਛਲੇ 5 ਸਾਲ ਬੜਾ ਅਮਨ ਚੈਨ ਨਾਲ ਬੀਤਿਆ ਅਤੇ ਸ਼ਾਂਤੀ ਨਾਲ ਲੰਘਿਆ, ਪ੍ਰਸ਼ਾਸਨ ਵਧੀਆ ਢੰਗ ਦੇ ਨਾਲ ਚੱਲਿਆ। ਜੋ ਪਿਛੇ ਚੋਣਾਂ ਹੋਈਆਂ ਸੀ ਉਸ ਦੇ ਸਬੰਧ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਵੀ ਦੱਸਿਆ ਹੈ ਕਿ ਪ੍ਰਸ਼ੰਸਾ ਕੀਤੀ ਹੈ। ਮੈਂ ਉਨ੍ਹਾਂ ਦਾ ਧੰਨਵਾਦ ਕਰਦੀ ਹਾਂ। ਮੈਂ ਸੋਚ ਰਹੀ ਸੀ ਗਵਰਨਰ ਦੇ ਭਾਸ਼ਣ ਨੂੰ ਕਿ ਕਿਸ ਤਰ੍ਹਾਂ ਮਹਿਸੂਸ ਕਰਦੇ

ਹੋਣਗੇ ਗਵਰਨਰ ਸਾਹਿਬ ਜਦੋਂ ਇੰਨਾ ਝੂਠ ਦਾ ਪੁਲੰਦਾ ਪੜ੍ਹ ਰਹੇ ਹੋਣਗੇ। ਜਿਹੜਾ ਇਨ੍ਹਾਂ ਵਲੋਂ ਚੋਣ ਮੈਨੀਫੈਸਟੋ ਵਿਚ ਦਿੱਤਾ ਗਿਆ, ਜਿਹੜੀਆਂ ਇਨ੍ਹਾਂ ਵਲੋਂ ਇੰਨੀਆਂ ਗਲਤ ਗੱਲਾਂ ਕੀਤੀਆਂ ਗਈਆਂ। ਗਵਰਨਰ ਸਾਹਿਬ ਬੜੇ ਸਤਿਕਾਰਯੋਗ ਹਨ ਔਰ ਉਨ੍ਹਾਂ ਨੇ ਇਨ੍ਹਾਂ ਦੀਆਂ ਗੱਲਾਂ ਨੂੰ ਜਦੋਂ ਹਾਊਸ ਵਿਚ ਰੱਖਿਆ ਹੋਵੇਗਾ ਤਾਂ ਉਨ੍ਹਾਂ ਦਾ ਮਨ ਵਲੂੰਧਰਿਆ ਗਿਆ ਹੋਵੇਗਾ। ਅੱਜ ਵਾਰ ਵਾਰ ਗੱਲ ਆਉਂਦੀ ਹੈ। ਮੈਂ, ਸਪੀਕਰ ਸਾਹਿਬ, 13 ਤਰੀਕ ਨੂੰ ਟਾਈਮ ਮੰਗਿਆ ਸੀ ਕਿ ਵਾਰ ਵਾਰ ਉਸ ਗੱਲ ਨੂੰ ਕਰਨਾ ਜਿਹੜੀ ਕਿਸੇ ਦੇ ਪਰਿਵਾਰ ਦੇ ਨਾਲ ਜਾਂ ਸਮਾਜ ਨਾਲ ਸਬੰਧਤ ਹੋਵੇ ਉਸ ਦੇ ਸਬੰਧ ਵਿਚ ਮੈਂ, ਸਪੀਕਰ ਸਾਹਿਬ, ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਬਹੁਤ ਲੋਕਾਂ ਨੇ ਪੰਜਾਬ ਦੇ ਕੋਨੇ-ਕੋਨੇ ਵਿਚ ਖਾਸ ਕਰਕੇ ਮੇਰੇ ਇਲਾਕੇ ਵਿਚ ਜਿਸ ਤਰ੍ਹਾਂ ਮੈਨੂੰ ਬੀਬੀ ਗੁਰਕੰਵਲ ਕੌਰ ਨੇ ਜੋ ਕਿ ਇਸ ਸਤਿਕਾਰਯੋਗ ਹਾਊਸ ਦੇ ਮੈਂਬਰ ਹਨ ਜਿਹੜੇ ਪਿਛੋਕੜ ਵਿਚ ਬੜੇ ਸੂਝਵਾਨ ਪਰਿਵਾਰ ਦੇ ਹਨ, ਜਿਨ੍ਹਾਂ ਦੇ ਪਿਤਾ ਜੀ ਬਹੁਤ ਸਤਿਕਾਰਯੋਗ ਰਹੇ ਹਨ। ਉਨ੍ਹਾਂ ਨੇ ਮੁੱਦਾ ਉਠਾਇਆ ਉਸ ਦਿਨ ਮੈਂ ਤੁਹਾਨੂੰ ਪਰਸਨਲੀ ਪੁਆਇੰਟ ਆਫ਼ ਆਰਡਰ ਕਰਕੇ ਗੱਲ ਕਹਿਣੀ ਚਾਹੁੰਦੀ ਸੀ ਕਿ ਜਿਹੜੀ ਗੱਲ ਨੂੰ ਤੁਸੀਂ ਬਹੁਤ ਜ਼ੋਰ ਦੇ ਨਾਲ ਮੇਰੇ ਇਲਾਕੇ ਵਿਚ, ਘਰ-ਘਰ ਵਿਚ ਵੀ, ਪਰਿਵਾਰਾਂ ਵਿਚ ਵੀ ਜਾ ਕੇ ਬੜਾ ਉਛਾਲਿਆ, ਉਹ ਸਭ ਕੁਝ ਮਸਲਾ ਅਦਾਲਤ ਵਿਚ ਚੱਲ ਰਿਹਾ ਹੈ। ਉਸ ਨੂੰ ਹਾਊਸ ਵਿਚ ਜਦੋਂ ਵਾਰ-ਵਾਰ ਲਿਆਵਾਂਗੇ ਤਾਂ ਹਾਊਸ ਦੀਆਂ ਪ੍ਰੰਪਰਾਵਾਂ ਦੀ ਉਲੰਘਣਾ ਕਰਾਂਗੇ। ਜੇ ਆਪਾਂ ਪਾਰਲੀਮੈਂਟਰੀ ਪ੍ਰੰਪਰਾਵਾਂ ਨੂੰ ਕਾਇਮ ਨਹੀਂ ਰੱਖਾਂਗੇ ਤਾਂ ਇਹ ਹਾਊਸ ਦਾ ਸਤਿਕਾਰ ਕਿਸ ਤਰ੍ਹਾਂ ਬਣਿਆ ਰਹੇਗਾ। ਮੈਂ ਧੰਨਵਾਦੀ ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਜਿਨ੍ਹਾਂ ਨੇ ਹਾਊਸ ਦੀ ਮਹਾਨਤਾ ਨੂੰ ਮੁੱਖ ਰੱਖਦਿਆਂ ਹੋਇਆਂ ਕਿਹਾ ਹੈ ਕਿ ਉਹ ਆਪਣੀ ਇਸ ਪਾਰਟੀ ਦੇ ਸਾਰੇ ਮੈਂਬਰਾਂ ਵਲੋਂ ਤੁਹਾਨੂੰ ਸਹਿਯੋਗ ਦੇਣਗੇ। ਮੇਰਾ ਖਿਆਲ ਹੈ ਕਿ ਜਦੋਂ ਸਤਿਕਾਰਯੋਗ ਮੈਂਬਰ ਸਾਹਿਬ ਬੋਲ ਰਹੇ ਸਨ ਉਸ ਵੇਲੇ ਆਪ ਸਭ ਨੇ, ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜੋ ਕਿ ਝੂਠੀਆਂ ਸਨ, ਗਲਤ ਸਨ, ਪਰ ਉਨ੍ਹਾਂ ਨੂੰ ਇੰਟ੍ਰਪਟ ਕਰਨ ਦੀ ਕੋਸ਼ਿਸ਼ ਨਹੀਂ ਕੀਤੀ, ਡਸਿਪਲਨ ਵਿਚ ਚੱਲਣ ਨੂੰ ਨਹੀਂ ਕਿਹਾ ਗਿਆ। ਹੁਣ, ਮੈਂ ਅੱਗੇ ਗੱਲ ਸ਼ੁਰੂ ਕਰਾਂਗੀ। ਜਿਥੇ ਕਿਸਾਨੀ ਬਾਰੇ ਗਰਵਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਿਹਾ ਹੈ ਕਿ ਪਿਛਲੀ ਸਰਕਾਰ ਵਲੋਂ ਕਿਸਾਨਾਂ ਬਾਰੇ ਕੁਝ ਨਹੀਂ ਸੋਚਿਆ ਗਿਆ, ਬੜੀ ਹੈਰਾਨੀ ਦੀ ਗੱਲ ਹੈ, ਇਹ ਪਹਿਲੇ ਪੰਜ ਸਾਲ ਸਨ ਜਦੋਂ ਕਿਸਾਨਾਂ ਨੇ ਰਾਹਤ ਮਹਿਸੂਸ ਕੀਤੀ। ਜਿਸ ਨੂੰ ਪੰਜਾਬ ਦੇ ਲੋਕਾਂ ਨੇ ਕਿਹਾ ਕਿ ਸਾਡੀ ਸਰਕਾਰ ਹੈ। ਸ਼ਾਇਦ ਇਤਿਹਾਸ ਗਵਾਹ ਹੈ ਕਿ ਪਿਛਲੇ ਪੰਜ ਸਾਲਾਂ ਵਿਚ ਹਰ ਵੀਰ, ਭੈਣ, ਭਰਾ, ਬਜ਼ੁਰਗ ਜੋ ਪੰਜਾਬ ਦਾ ਵਸਨੀਕ ਸੀ ਉਸ ਨੇ ਕਿਹਾ ਕਿ ਸਾਡੀ ਸਰਕਾਰ ਆਈ ਹੈ। ਇਤਿਹਾਸ ਗਵਾਹ ਹੈ ਕਿ ਬਾਦਲ ਸਾਹਿਬ ਨੇ ਪੰਜਾਬ ਦੇ ਲੋਕਾਂ ਦਾ ਦਰਦ ਪੁੱਛਿਆ ਹੈ। ਘਰ-ਘਰ ਵਿਚ ਜਾ ਕੇ, ਵਿਹੜੇ-ਵਿਹੜੇ ਵਿਚ ਜਾ ਕੇ, ਪਿੰਡ-ਪਿੰਡ ਵਿਚ ਜਾ ਕੇ, ਸ਼ਹਿਰ-ਸ਼ਹਿਰ ਵਿਚ ਜਾ ਕੇ, ਕਸਬੇ-ਕਸਬੇ ਵਿਚ ਜਾ ਕੇ ਪੁੱਛਿਆ। ਇਹ ਪਹਿਲੀ ਸਰਕਾਰ ਸੀ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਦੱਸੋ ਤੁਹਾਡੀ ਤਕਲੀਫ਼ ਕੀ ਹੈ, ਪ੍ਰੇਸ਼ਾਨੀ ਕੀ ਹੈ, ਕਮਜ਼ੋਰੀ ਕੀ ਹੈ, ਕਿਹੜੀ ਤਰੱਕੀ ਕਰਨ ਵਾਲੀ ਹੈ। ਇਹ ਪਹਿਲੀ ਸਰਕਾਰ ਦੇ ਮੁੱਖ ਮੰਤਰੀ ਸਨ ਜਿਨ੍ਹਾਂ ਨੇ ਆਪ ਜਾ ਕੇ ਪੰਜਾਬ ਦੇ ਲੋਕਾਂ ਨੂੰ ਪੁੱਛਿਆ। ਹੈਰਾਨੀ ਦੀ ਗੱਲ ਇਹ ਹੈ ਕਿ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਇਹ ਗੱਲ ਕਹੀ ਗਈ ਹੈ ਕਿ ਕਿਸਾਨਾਂ ਨੂੰ ਕੁਝ ਨਹੀਂ ਮਿਲਿਆ। ਕੁਝ ਨਹੀਂ ਦਿੱਤਾ। ਇਹ ਬੜੇ ਅਫਸੋਸ ਦੀ ਗੱਲ ਹੈ। ਕਿਸਾਨਾਂ ਨੇ ਕਦੇ ਵੀ ਨਹੀਂ ਪੰਜ ਸਾਲ ਦੌਰਾਨ ਕਿਹਾ ਕਿ ਉਨ੍ਹਾਂ ਨੂੰ ਕੁਝ ਨਹੀਂ ਮਿਲਿਆ। ਕਿਸਾਨਾਂ ਨੇ ਕਿਹਾ ਹੈ ਕਿ ਬਾਦਲ ਸਾਹਿਬ ਤੇਰੀ ਸਰਕਾਰ ਪਹਿਲੀ ਸਰਕਾਰ ਆਈ ਹੈ ਜਿਸ ਨੇ ਕਿਹਾ ਹੈ ਕਿ ਕਿਸਾਨ ਅੰਨ ਦਾਤਾ ਪੰਜਾਬ ਦਾ ਹੈ, ਜਿਸ ਨੇ ਕੇਵਲ ਪੰਜਾਬ ਦਾ ਭੰਡਾਰ ਹੀ ਨਹੀਂ ਭਰਿਆ, ਹਿੰਦੁਸਤਾਨ ਦੇ ਗੁਦਾਮ ਹੀ ਨਹੀਂ ਭਰੇ, ਸਗੋਂ ਹਿੰਦੁਸਤਾਨ ਦੇ ਗੁਦਾਮਾਂ ਵਿਚ ਏਨਾ ਅਨਾਜ ਜਮ੍ਹਾਂ ਕਰ ਦਿੱਤਾ ਕਿ ਦੁਨੀਆਂ ਵਿਚ ਇਕ ਰਿਕਾਰਡ ਪੈਦਾ ਕਰ ਦਿੱਤਾ। ਲੋਕਾਂ ਨੇ ਤਾਰੀਫ ਕੀਤੀ ਹੈ ਕਿ ਬਾਦਲ ਸਾਹਿਬ ਜੋ ਰਿਆਇਤਾਂ ਦਿੱਤੀਆਂ ਹਨ, ਕਿਸਾਨਾਂ ਨੂੰ ਖੁਸ਼ਹਾਲੀ ਵਿੱਚ ਰਹਿਣ ਦਾ ਸਮਾਂ ਦਿੱਤਾ ਹੈ, ਫਰੀ ਬਿਜਲੀ ਦਿੱਤੀ ਅਤੇ ਚੰਗੀ ਸੇਧ ਦਿੱਤੀ ਤਾਂ ਉਸ ਕਾਰਨ ਇਹ ਵਾਧੂ ਅਨਾਜ ਪੈਦਾ ਹੋਇਆ। ਮੈਨੂੰ ਇਹ ਗੱਲ ਕਹਿਣ ਵਿੱਚ ਫਖਰ ਮਹਿਸੂਸ ਹੁੰਦਾ ਹੈ ਕਿ ਸਾਡਾ ਜਿਹੜਾ ਚੋਣ ਮੈਨੀਫੈਸਟੋ ਸੀ, ਅਸੀਂ ਪਿਛਲੇ ਪੰਜ ਸਾਲ ਵਿੱਚ ਉਸਨੂੰ ਲਾਗੂ ਕੀਤਾ ਹੈ। ਉਸ ਦੀਆਂ ਸਾਰੀਆਂ ਟਰਮਾਂ ਲਾਗੂ ਕੀਤੀਆਂ ਹਨ। ਅੱਜ ਹਾਊਸ ਦੇ ਮੁੱਖ ਮੰਤਰੀ ਸਾਹਿਬ ਜੋ ਬੈਠੇ ਹਨ, ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਕਿਹਾ ਸੀ ਅਤੇ ਗਵਰਨਰ ਸਾਹਿਬ ਨੇ ਵੀ ਆਪਣੇ ਭਾਸ਼ਣ ਵਿੱਚ ਦਿੱਤਾ ਹੋਇਆ ਹੈ ਕਿ

[ਬੀਬੀ ਜਗੀਰ ਕੌਰ]

ਅਸੀਂ ਜੋ ਗੱਲ ਕਹੀ ਸੀ, ਪੂਰੀ ਕੀਤੀ ਹੈ। ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਕਿਹਾ ਸੀ ਕਿ ਚੁੰਗੀ ਮੁਆਫ ਕਰਾਂਗੇ। ਕਿਸਾਨਾਂ ਨੂੰ ਬਿਜਲੀ ਪਾਣੀ ਫਰੀ ਦੇਵਾਂਗੇ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਸ਼ਗਨ ਸਕੀਮ 5100 ਰੁਪਏ ਜੋ ਮਿਲਦਾ ਹੈ, ਉਸ ਨੂੰ 10,000 ਰੁਪਏ ਕਰ ਦੇਵਾਂਗੇ। ਇਨ੍ਹਾਂ ਨੇ ਕਿਹਾ ਸੀ ਕਿ ਪੈਨਸ਼ਨ ਜੋ 200 ਰੁਪਏ ਮਿਲਦੀ ਹੈ, ਉਸ ਨੂੰ ਡਿਉਢੀ ਜਾਂ ਦੁਗਣੀ ਕਰਕੇ 300 ਰੁਪਏ ਕਰਾਂਗੇ। ਸਾਨੂੰ ਖੁਸ਼ੀ ਹੈ ਕਿ ਅਸੀਂ ਜੋ ਗੱਲ ਆਪਣੇ ਚੋਣ ਮੈਨੀਫੈਸਟੋ ਵਿੱਚ ਕਹੀ ਸੀ, ਉਹ ਪੂਰੀ ਕਰਕੇ ਦਿਖਾਈ ਹੈ। ਅੱਜ ਇਹ ਗੱਲ ਨਾਅਰਾ ਬਣ ਕੇ ਆਈ ਹੈ ਕਿ ਅਸੀਂ ਜੋ ਕਿਹਾ ਸੀ, ਪੂਰਾ ਕਰਕੇ ਦਿਖਾਇਆ ਹੈ। ਇਹ ਆਪਣੇ ਚੋਣ ਮੈਨੀਫੈਸਟੋ ਤੋਂ ਅੱਜ ਭੱਜ ਰਹੇ ਹਨ। ਇਹ ਡਰ ਰਹੇ ਹਨ ਕਿ ਲੋਕਾਂ ਨੂੰ ਸ਼ਗਨ ਸਕੀਮ ਦੁਗਣੀ ਕਰਕੇ ਕਿਵੇਂ ਦੇਵਾਂਗੇ, ਇਹ ਭੱਜ ਰਹੇ ਹਨ ਕਿ ਪੈਨਸ਼ਨ ਤਿੰਨ ਗੁਣਾ ਕਰਕੇ ਕਿਵੇਂ ਦੇਵਾਂਗੇ, ਇਹ ਆਪਣੇ ਚੋਣ ਮੈਨੀਫੈਸਟੋ ਤੋਂ ਭੱਜ ਰਹੇ ਹਨ। ਇਨ੍ਹਾਂ ਨੇ ਕਿਹਾ ਸੀ ਕਿ ਕਿਸਾਨਾਂ ਨੂੰ ਟਿਊਬਵੈਲਾਂ ਦਾ ਪਾਣੀ ਮੁਆਫ ਕਰਾਂਗੇ, ਪਾਣੀ ਦੀ ਸਹੂਲਤ ਮੁਆਫ ਕਰਾਂਗੇ, ਇਸ ਸਬੰਧੀ ਲੋਕਾਂ ਵਿਚ ਅੱਜ ਦਹਿਸ਼ਤ ਫੈਲਾ ਦਿੱਤੀ ਹੋਈ ਹੈ ਕਿ ਸਟੇਟ ਪਾਸ ਕੋਈ ਪੈਸਾ ਨਹੀਂ ਹੈ। ਕਾਂਗਰਸ ਦੀ ਪ੍ਰਧਾਨ ਬੀਬੀ ਸੋਨੀਆ ਗਾਂਧੀ ਨੇ ਜਦੋਂ ਇੱਕ ਘੁਰਕੀ ਦਿੱਤੀ ਤਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਬਿਲਕੁਲ ਬਿਜਲੀ ਪਾਣੀ ਦੀ ਸਹੂਲਤ ਫਰੀ ਨਹੀਂ ਦੇਵਾਂਗੇ। ਇਨ੍ਹਾਂ ਲੋਕਾਂ ਤੋਂ ਬਿਜਲੀ ਪਾਣੀ ਦਾ ਖਰਚਾ ਪੂਰਾ ਲਵਾਂਗੇ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਜੇ ਚੋਣ ਮੈਨੀਫੈਸਟੋ ਲਾਗੂ ਨਹੀਂ ਸੀ ਕਰਨਾ ਤਾਂ ਫਿਰ ਲੋਕਾਂ ਨੂੰ ਧੋਖਾ ਦੇਣ ਲਈ ਮੈਨੀਫੈਸਟੋ ਵਿੱਚ ਇਹ ਗੱਲਾਂ ਕਹੀਆਂ ਕਿਉਂ ?

ਫਿਰ ਮੁਲਾਜ਼ਮਾਂ ਦੀ ਗੱਲ ਆਉਂਦੀ ਹੈ। ਬਾਦਲ ਸਾਹਿਬ ਨੇ ਬੜੇ ਵੇਰਵੇ ਨਾਲ ਕਿਹਾ ਹੈ ਕਿ ਪਿਛਲੇ ਪੰਜ ਸਾਲਾਂ ਦੇ ਵਿੱਚ ਬੇਰੋਜ਼ਗਾਰੀ ਦੂਰ ਕਰਨ ਵਾਸਤੇ ਤਕਰੀਬਨ 8000 ਅਧਿਆਪਕ ਭਰਤੀ ਕੀਤੇ ਗਏ। ਪਿਛਲੀ ਕਾਂਗਰਸ ਸਰਕਾਰ ਸਮੇਂ ਜੋ ਅਧਿਆਪਕਾਂ ਦੀ ਭਰਤੀ ਵਿੱਚ ਬੇਨਿਯਮੀਆਂ ਕੀਤੀਆਂ ਗਈਆਂ ਸਨ, ਡਾਕਟਰਾਂ ਜਾਂ ਨਰਸਾਂ ਜਾਂ ਹੋਰ ਮੁਲਾਜ਼ਮਾਂ ਦੀ ਭਰਤੀ ਵਿੱਚ ਜੋ ਬੇਨਿਯਮੀਆਂ ਕੀਤੀਆਂ ਗਈਆਂ ਸਨ, ਉਨ੍ਹਾਂ ਦਾ ਅਸੀਂ ਬੜੀ ਮੁਸ਼ਕਿਲ ਨਾਲ ਹਾਈ ਕੋਰਟ ਤੋਂ ਛੁਟਕਾਰਾ ਪਾਇਆ ਸੀ, ਬੜੀ ਮਿਹਨਤ ਨਾਲ ਅਤੇ ਨਿਯਮਬੱਧ ਤਰੀਕੇ ਨਾਲ ਚਲ ਕੇ ਅਸੀਂ ਉਸ ਭਰਤੀ ਨੂੰ ਕਾਨੂੰਨੀ ਤੌਰ ਤੇ ਲਾਗੂ ਕੀਤਾ ਸੀ। ਪੰਜਾਬ ਦੇ ਲੋਕਾਂ ਵਿੱਚ ਜੋ ਬੇਰੋਜ਼ਗਾਰੀ ਸੀ, ਉਸ ਨੂੰ ਦੂਰ ਕਰਨ ਵਾਸਤੇ ਬਾਦਲ ਸਾਹਿਬ ਨੇ ਕਾਫੀ ਵੱਡੇ ਉਪਰਾਲੇ ਕੀਤੇ। ਜਿਹੜੀ ਵੀ ਕਮੀ ਪਿਛਲੀ ਸਰਕਾਰ ਦੀ ਹੋਵੇ, ਉਹ ਜ਼ਰੂਰ ਦੱਸਣੀ ਚਾਹੀਦੀ ਹੈ। ਪਰ ਕਮ-ਅਜ਼-ਕਮ ਜੋ ਪ੍ਰਾਪਤੀਆਂ ਹੁੰਦੀਆਂ ਹਨ, ਉਨ੍ਹਾਂ ਦਾ ਵੀ ਜ਼ਿਕਰ ਕਰਨਾ ਚਾਹੀਦਾ ਹੈ। ਜੇਕਰ ਇਸ ਦਾ ਜ਼ਿਕਰ ਗਵਰਨਰ ਐਡਰੈਸ ਦੇ ਵਿੱਚ ਨਹੀਂ ਹੋਵੇਗਾ ਤਾਂ ਫਿਰ ਤਾਂ ਸਰਕਾਰ ਲੋਕਾਂ ਦੀ ਨਹੀਂ ਬਣੀ ਸਗੋਂ ਇਹ ਤਾਂ ਫਿਰ ਪਾਰਟੀਆਂ ਦੀ ਸਰਕਾਰ ਬਣ ਜਾਂਦੀ ਹੈ। ਸਿਆਸੀ ਤੌਰ ਤੇ ਜਿਹੜੀ ਵੀ ਸਰਕਾਰ ਆਵੇਗੀ ਉਹ ਆਪਣੀ ਗੱਲ ਕਰਕੇ ਚਲੀ ਜਾਵੇਗੀ। ਫਿਰ ਪੰਜਾਬ ਸਰਕਾਰ ਲੋਕਾਂ ਦੇ ਹਿਤਾਂ ਦੀ ਗੱਲ ਕਿਉਂ ਕਰੇਗੀ ? ਅੱਜ ਮੁਲਾਜ਼ਮਾਂ ਦੀ ਗੱਲ ਕੀਤੀ ਜਾ ਰਹੀ ਹੈ ਕਿ ਮੁਲਾਜ਼ਮ ਜੋ ਹਨ, ਉਹ ਮਾਯੂਸ ਹਨ। ਬੜੀ ਮਿਹਨਤ ਦੇ ਨਾਲ ਪਿਛਲੇ ਪੰਜ ਸਾਲ ਵਿੱਚ ਬਾਦਲ ਸਾਹਿਬ ਨੇ ਮੁਲਾਜ਼ਮਾਂ ਨੂੰ ਰਾਹਤ ਦਿੱਤੀ ਹੈ। ਹਾਲੇ ਹੁਣ ਨਵੀਂ ਸਰਕਾਰ ਦੇ ਸੌ ਦਿਨ ਵੀ ਨਹੀਂ ਹੋਏ ਕਿ ਮੁਲਾਜ਼ਮਾਂ ਦੇ ਧਰਨੇ ਸ਼ੁਰੂ ਹੋ ਗਏ ਹਨ। ਧਰਨਿਆਂ ਦਾ ਕੰਮ ਚਾਲੂ ਹੋ ਗਿਆ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਜਦੋਂ ਤੁਸੀਂ ਸਾਲ 1992 ਵਿੱਚ ਇਸ ਹਾਊਸ ਵਿੱਚ ਫਾਈਨਾਂਸ ਮਨਿਸਟਰ ਸੀ । ਗਵਰਨਰ ਸਾਹਿਬ ਨੇ ਉਦੋਂ ਮਿਤੀ 15 ਜਨਵਰੀ, 1990 ਨੂੰ ਫੈਸਲਾ ਕੀਤਾ ਸੀ ਕਿ ਪੈਨਸ਼ਨ ਤੇ ਗਰੈਚੂਟੀ ਸਕੂਲ ਮੈਨੇਜਮੈਂਟ ਖੁਦ ਦਿਆ ਕਰੇਗੀ। ਉਦੋਂ ਮੁਲਾਜ਼ਮਾਂ ਨੇ ਬੜਾ ਸੰਘਰਸ਼ ਕੀਤਾ ਸੀ ਜਿਹੜੇ ਗੈਰਸਰਕਾਰੀ ਕਾਲਜ ਔਰ ਸਕੂਲ ਹਨ ਅੱਜ ਉਨ੍ਹਾਂ ਵਿੱਚ ਹਾਹਾਕਾਰ ਮਚੀ ਹੋਈ ਹੈ, ਸਾਰੇ ਥਾਵਾਂ ਤੋਂ ਮੁਲਾਜ਼ਮ ਧਰਨੇ ਦੇ ਰਹੇ ਹਨ ਔਰ ਬਹੁਤ ਵੱਡਾ ਸੰਘਰਸ਼ ਹੁਣ ਚਲ ਰਿਹਾ ਹੈ। ਅੱਜ ਵੀ ਇਹ ਗੱਲ ਦੇਖਣ ਵਿੱਚ ਆ ਰਹੀ ਹੈ ਕਿ ਗਵਰਨਰ ਸਾਹਿਬ ਨੇ ਜੋ ਫੈਸਲਾ ਕੀਤਾ ਸੀ, ਉਸ ਦੇ ਲਈ ਗੈਰਸਰਕਾਰੀ ਕਾਲਜਾਂ ਦੇ ਮੁਲਾਜ਼ਮਾਂ ਨੇ ਬੜੀ ਜਦੋ-ਜਹਿਦ ਕੀਤੀ ਸੀ। ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਵਲੋਂ ਜੋ ਪ੍ਰਾਈਵੇਟ ਕਾਲਜ ਬਣਾਏ ਗਏ ਹਨ ਉਹ ਲੋਕਾਂ ਦੀਆਂ ਸਹੂਲਤਾਂ ਵਾਸਤੇ ਬਣਾਏ ਗਏ ਸਨ ਅਤੇ ਪ੍ਰਾਈਵੇਟ ਕਾਲਜਾਂ ਨੂੰ 95% ਗਰਾਂਟ ਦਿੱਤੀ ਗਈ ਸੀ। ਜੇਕਰ ਮੈਨੇਜਮੈਂਟ ਆਪਣੇ ਕੋਲੋਂ

ਪੈਨਸ਼ਨ ਅਤੇ ਗਰੈਚੂਟੀ ਦੇਣ ਦੇ ਯੋਗ ਹੁੰਦੀ ਤਾਂ ਉਹ 95% ਗਰਾਂਟ ਸਰਕਾਰ ਕੋਲੋਂ ਕਿਉਂ ਲੈਂਦੀ ? ਇਸ ਕੇਸ ਨੂੰ ਬੜੇ ਅੱਛੇ ਢੰਗ ਨਾਲ ਮਿਤੀ 3 ਅਪ੍ਰੈਲ, 1992 ਨੂੰ ਪੰਜਾਬ ਵਿਧਾਨ ਸਭਾ ਵਿਚ ਪੇਸ਼ ਕੀਤਾ ਗਿਆ। ਉਸ ਵੇਲੇ ਸਰਕਾਰ ਵਲੋਂ ਅਤੇ ਆਪੋਜੀਸ਼ਨ ਵਲੋਂ ਵੀ ਪੈਨਸ਼ਨ ਅਤੇ ਗਰੈਚੂਟੀ ਦੇਣ ਬਾਰੇ ਕਿਹਾ ਗਿਆ ਕਿ ਇਹ ਸਹੂਲਤ ਸਰਕਾਰ ਦੇਵੇ। ਮਿਤੀ 18 ਦਸੰਬਰ, 1996 ਨੂੰ ਇਸ ਸਕੀਮ ਨੂੰ ਲਾਗੂ ਕਰਨ ਵਾਸਤੇ ਮਤਾ ਸਿਰੇ ਨਾ ਚੜ੍ਹ ਸਕਿਆ। ਉਸ ਤੋਂ ਬਾਅਦ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਬਣ ਗਈ। ਉਸ ਤੋਂ ਪਹਿਲਾਂ ਮੁਲਾਜ਼ਮਾਂ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਸੀ। ਉਸ ਵੇਲੇ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਇਸ ਮਸਲੇ ਨੂੰ ਫਰਾਖਦਿਲੀ ਨਾਲ ਲਿਆ। ਮੈਂ ਵਧਾਈ ਦਿੰਦੀ ਹਾਂ ਕਿ ਹਾਊਸ ਵਿਚ 30 ਮਾਰਚ, 1999 ਨੂੰ ਸਰਬਸੰਮਤੀ ਦੇ ਨਾਲ ਜਿਸ ਵਿਚ ਕਾਂਗਰਸ ਦੇ ਐਮ.ਐਲ.ਏ. ਵੀ ਸ਼ਾਮਲ ਸਨ ਜੋ ਕਿ ਉਸ ਵੇਲੇ ਵਿਰੋਧੀ ਧਿਰ ਵਿਚ ਬੈਠੇ ਸਨ ਅਤੇ ਸਰਬਸੰਮਤੀ ਦੇ ਨਾਲ ਇਹ ਮਤਾ ਪਾਸ ਕੀਤਾ ਕਿ ਪੰਜਾਬ ਸਰਕਾਰ ਪ੍ਰਾਈਵੇਟ ਕਾਲਜ ਦੇ ਅਧਿਆਪਕਾਂ ਨੂੰ ਪੈਨਸ਼ਨ ਅਤੇ ਗਰੈਚੂਟੀ ਦੇਵੇਗੀ। ਇਸ ਬਾਰੇ ਮਿਤੀ 26 ਅਪਰੈਲ, 1999 ਨੂੰ ਇਕ ਗਜ਼ਟ ਨੋਟੀਫਿਕੇਸ਼ਨ ਕਰ ਦਿੱਤਾ ਗਿਆ। ਦਸੰਬਰ, 2001 ਵਿਚ ਇਹ ਹੁਕਮ ਜਾਰੀ ਕਰ ਦਿਤਾ ਗਿਆ ਕਿ ਇਸ ਨੂੰ ਲਾਗੂ ਕਰ ਦਿਤਾ ਜਾਵੇ ਪਰ ਹੁਣ ਦੀ ਸਰਕਾਰ ਵਲੋਂ ਮੁਲਾਜ਼ਮਾਂ ਪ੍ਰਤੀ ਮਾਰੂ ਨੀਤੀ ਅਪਣਾਈ ਜਾ ਰਹੀ ਹੈ। ਜਿਹੜੀ ਸਕੀਮ 1990 ਵਿਚ ਗਵਰਨਰ ਸਾਹਿਬ ਵਲੋਂ ਲਿਆਂਦੀ ਗਈ ਸੀ, ਬੜੇ ਹੀ ਅਫਸੋਸ ਦੀ ਗੱਲ ਹੈ ਕਿ ਜਿਨ੍ਹਾਂ ਪ੍ਰਾਈਵੇਟ ਅਧਿਆਪਕਾਂ ਨੇ ਇਸ ਨੂੰ ਲਾਗੂ ਕਰਨ ਲਈ ਲਗਾਤਾਰ 12 ਸਾਲ ਤੱਕ ਸੰਘਰਸ਼ ਕੀਤਾ, ਹੁਣ ਦੀ ਮੌਜੂਦਾ ਸਰਕਾਰ ਮੁਲਾਜ਼ਮਾਂ ਪ੍ਰਤੀ ਗਲਤ ਅਤੇ ਮਾਰੂ ਨੀਤੀ ਅਪਣਾ ਰਹੀ ਹੈ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਬਹੁਤੇ ਕਾਲਜਾਂ ਵਿਚ ਤਿੰਨ ਮਹੀਨੇ ਤੋਂ ਲੈ ਕੇ 1 ਸਾਲ ਤੱਕ ਕਾਲਜਾਂ ਦੇ ਲੈਕਚਰਾਰਾਂ ਨੂੰ, ਪ੍ਰਿੰਸੀਪਲਾਂ ਨੂੰ ਤਨਖਾਹਾਂ ਨਹੀਂ ਮਿਲੀਆਂ। ਉਨ੍ਹਾਂ ਦੇ ਪਰਿਵਾਰ ਕਿਸ ਤਰ੍ਹਾਂ ਰੋਟੀ ਖਾਂਦੇ ਹੋਣਗੇ ਸਾਨੂੰ ਉਨ੍ਹਾਂ ਤੇ ਤਰਸ ਆ ਰਿਹਾ ਹੈ। ਜੇਕਰ ਪੰਜਾਬ ਸਰਕਾਰ ਦੀ ਮੁਲਾਜ਼ਮਾਂ ਪ੍ਰਤੀ ਇਸੇ ਤਰ੍ਹਾਂ ਹੀ ਮਾਰੂ ਨੀਤੀ ਰਹੀ ਤਾਂ ਪੰਜਾਬ ਕਦੇ ਵੀ ਖੁਸ਼ਹਾਲ ਨਹੀਂ ਹੋ ਸਕੇਗਾ ਅਤੇ ਪੰਜਾਬ ਦਾ ਵਿਕਾਸ ਕਿਸ ਤਰ੍ਹਾਂ ਹੋ ਸਕਦਾ ਹੈ।

ਪੰਜਾਬ ਵਿਚ 172 ਪ੍ਰਾਈਵੇਟ ਕਾਲਜ ਹਨ ਜਿਨ੍ਹਾਂ ਦੇ ਅਧਿਆਪਕਾਂ ਨੇ ਬਹੁਤ ਵੱਡਾ ਜੁਲਾਈ ਵਿਚ ਸੰਘਰਸ਼ ਸ਼ੁਰੂ ਕਰਨਾ ਹੈ। ਮੈਂ ਸੀ.ਐਮ. ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗੀ ਕਿ ਉਹ ਆਪਣੇ ਰਾਜ ਦੇ ਸਾਰੇ ਮੁਲਾਜ਼ਮਾਂ ਦੇ ਹਿਤਾਂ ਦੀ ਰਾਖੀ ਕਰਨ ਅਤੇ ਉਨ੍ਹਾਂ ਦੇ ਮਸਲੇ ਹੱਲ ਕਰਨ।

*5.43 ਵਜੇ ਸ਼ਾਮ

(ਇਸ *ਸਮੇਂ ਸਰਦਾਰ ਬੀਰ ਦਵਿੰਦਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਚੇਅਰਮੈਨ ਸਾਹਿਬ, ਮੈਂ ਲਾਅ ਐਂਡ ਆਰਡਰ ਦੇ ਬਾਰੇ ਕਹਿਣਾ ਚਾਹੁੰਦੀ ਹਾਂ ਕਿ ਜਿਹੜੀ ਸਹੀ ਗੱਲ ਹੈ ਉਸ ਨੂੰ ਇਹ ਸੁਣਨ ਲਈ ਤਿਆਰ ਨਹੀਂ ਹੁੰਦੇ। ਮੁਲਾਜ਼ਮਾਂ ਵਿਚ ਲਗਾਤਾਰ ਹਾਹਾਕਾਰ ਮਚੀ ਹੋਈ ਹੈ। ਇਹ ਭ੍ਰਿਸ਼ਟਾਚਾਰ ਦੀ ਬਿਮਾਰੀ ਨੂੰ ਖਤਮ ਕਰਨ ਲੱਗੇ ਹਨ। ਭ੍ਰਿਸ਼ਟਾਚਾਰ ਦੇ ਖਿਲਾਫ ਅਸੀਂ ਵੀ ਸਾਰੇ ਲੜਾਈ ਲੜਨ ਨੂੰ ਤਿਆਰ ਹਾਂ। ਜੋ ਭ੍ਰਿਸ਼ਟਾਚਾਰ ਕਰਦਾ ਹੈ ਉਸ ਨੂੰ ਸੰਸਾਰ ਵਿਚ ਜਿਉਣ ਦਾ ਕੋਈ ਹੱਕ ਨਹੀਂ ਹੋਣਾ ਚਾਹੀਦਾ। ਮੈਂ ਕਹਿਣਾ ਚਾਹੁੰਦੀ ਹਾਂ ਕਿ ਸੀ.ਐਮ. ਸਾਹਿਬ, ਕੈਪਟਨ ਸਾਹਿਬ, ਆਪ ਕ੍ਰਿਪਾ ਕਰੋ ਕਿ ਜਿਹੜੇ ਜਿਹੜੇ ਵੀ ਭ੍ਰਿਸ਼ਟਾਚਾਰ ਦੇ ਵਿਚ ਸ਼ਾਮਲ ਹਨ, ਉਨ੍ਹਾਂ ਸਾਰਿਆਂ ਨੂੰ ਫੜੋ। ਇਹ ਨਾ ਕਰੋ ਕਿ ਇਕ ਨੂੰ ਲੈ ਲਵੋ ਅਤੇ ਦੂਜੇ 100 ਨੂੰ ਛੱਡ ਦਿਓ। ਸਾਡੀ ਸਰਕਾਰ ਤੋਂ ਪਹਿਲਾਂ ਇਹ ਜਿਹੜੀ ਬਿਮਾਰੀ ਫੈਲੀ ਹੋਈ ਹੈ, ਉਨ੍ਹਾਂ ਸਾਰਿਆਂ ਨੂੰ ਪਕੜੋ। ਕੀ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਦੁੱਧ ਧੋਤੇ ਹਨ, ਇਮਾਨਦਾਰ ਹਨ, ਕੀ ਉਨ੍ਹਾਂ ਵਿਚ ਕੋਈ ਭ੍ਰਿਸ਼ਟਾਚਾਰੀ ਨਹੀ ? ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹਵਾਂਗੀ ਕਿ ਭ੍ਰਿਸ਼ਟਾਚਾਰ ਨੂੰ ਜੇ ਅਸੀਂ ਸੱਚਮੁਚ ਖਤਮ ਕਰਨਾ ਚਾਹੁੰਦੇ ਹਾਂ ਤਾਂ ਇਮਾਨਦਾਰੀ ਨਾਲ ਹੱਥ ਪਾਈਏ। ਅਸੀਂ ਤੁਹਾਡੇ ਨਾਲ ਜਿੰਨਾ ਵੀ ਹੋਵੇਗਾ, ਵੱਧ ਤੋਂ ਵੱਧ ਕੋਆਪਰੇਟ ਕਰਨ ਨੂੰ ਤਿਆਰ ਹਾਂ। ਅਫਸੋਸ ਹੈ, ਭ੍ਰਿਸ਼ਟਾਚਾਰ ਖਤਮ ਨਹੀਂ ਕੀਤਾ ਜਾ ਰਿਹਾ। ਇਕ ਪਾਰਟੀ ਨੂੰ ਸਿਆਸੀ ਤੌਰ ਤੇ ਖਤਮ ਕਰਨ ਵਾਸਤੇ ਉਨ੍ਹਾਂ ਦੀਆਂ ਜੜ੍ਹਾਂ ਵਿਚ ਏਨਾ ਲੂਣ ਪਾ ਦਿਉ ਕਿ ਜੜ੍ਹਾਂ ਹੀ ਖਤਮ ਹੋ ਜਾਣ ਅਤੇ ਉਹ ਪਾਰਟੀ ਉਠ ਹੀ ਨਾ ਸਕੇ ਇਹ ਤਾਂ ਸਿਆਸੀ ਕਤਲ ਹੈ। ਸਾਡੀ ਸਰਕਾਰ ਨੇ ਸਿਆਸੀ ਕਤਲ ਕਦੇ ਸੋਚੇ ਨਹੀਂ ਸੀ। ਪਾਰਟੀ ਦੇ ਵਰਕਰਾਂ ਨੂੰ, ਪੰਚਾਂ, ਸਰਪੰਚਾਂ ਨੂੰ ਫੜ ਲਓ। ਮੈਂ ਸਾਰੇ ਪੰਜਾਬ

[ ਬੀਬੀ ਜਗੀਰ ਕੌਰ ]

ਦੀ ਨਹੀਂ, ਆਪਣੇ ਇਲਾਕੇ ਦੀ ਹੀ ਗੱਲ ਕਰਦੀ ਹਾਂ। ਚੋਣਾਂ ਵਿਚ ਗੋਲੀ ਉਥੇ ਚੱਲੀ। ਜਿਨ੍ਹਾਂ ਨੇ ਗੋਲੀ ਚਲਾਈ, ਉਨ੍ਹਾਂ ਕਾਂਗਰਸੀਆਂ ਤੇ ਕੋਈ ਪਰਚਾ ਦਰਜ ਨਹੀਂ ਹੋਇਆ, ਉਨ੍ਹਾਂ ਦੀ ਕੋਈ ਫੜੋ-ਫੜਾਈ ਨਹੀਂ ਹੋਈ ਪਰ ਦੂਜਿਆਂ ਨੂੰ ਫੜ ਲਿਆ ਗਿਆ। ਉਨ੍ਹਾਂ ਤੇ ਪਰਚਾ ਦਰਜ ਕੀਤਾ ਜਾਂਦਾ ਹੈ, ਉਨ੍ਹਾਂ ਦੀ ਬੇਪਤੀ ਕੀਤੀ ਜਾਂਦੀ ਹੈ। ਫੇਰ ਉਥੋਂ ਦੇ ਪਿੰਡਾਂ ਦੇ ਲੋਕ ਆਉਂਦੇ ਹਨ ਤੇ ਛੁਡਾ ਕੇ ਲੈ ਕੇ ਜਾਂਦੇ ਹਨ। ਚੇਅਰਮੈਨ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ, ਏਥੇ ਹਾਊਸ ਵਿਚ ਵੀ ਸਾਡੀਆਂ ਬੀਬੀਆਂ ਭੈਣਾਂ ਕਈ ਵਾਰ ਇਕ ਦੂਜੇ ਦੀ ਗੱਲ ਵਿਚ ਆ ਜਾਂਦੀਆਂ ਹਨ। ਜਦੋਂ ਉਸ ਦਿਨ ਅਸੀਂ ਰੋਸ (Protest) ਤੇ ਸੀ ਤਾਂ ਇਥੋਂ ਬੋਲ ਰਹੇ ਸਨ ਕਿ ਬੀਬੀ ਤੂੰ ਉਠ ਕੇ ਬੀਬੀ ਦੇ ਖਿਲਾਫ ਬੋਲ। ਭੈਣੋ, ਜੇ ਅਸੀਂ ਇਸ ਗੱਲ ਤੇ ਤੁਰ ਪਏ ਤਾਂ ਔਰਤ ਦੀ ਇੱਜ਼ਤ, ਔਰਤ ਦਾ ਸਤਿਕਾਰ ਕੀ ਰਹੇਗਾ ਜਦ ਕਿ ਅਸੀਂ ਆਪ ਹੀ ਲੋਕਾਂ ਦੇ ਪਿਛੇ ਲੱਗ ਕੇ ਇਹ ਕੰਮ ਕਰਦੇ ਹਾਂ। ਕੇਵਲ ਤੇ ਕੇਵਲ ਇਕ ਦੂਜੇ ਦੀ ਜ਼ੁਬਾਨ ਬੰਦ ਕਰਨ ਵਾਸਤੇ ਗਲਤ ਲਫਜ਼ ਬੋਲ ਕੇ ਅਸੀਂ ਇਸ ਤਰ੍ਹਾਂ ਦਾ ਵਰਤਾਓ ਕਰਦੇ ਹਾਂ ਤਾਂ ਠੀਕ ਨਹੀਂ ਲਗਦਾ।

ਚੇਅਰਮੈਨ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਦੱਸਣਾ ਚਾਹੁੰਦੀ ਹਾਂ। ਤੁਸੀਂ ਇਕ ਲੜਕੀ, ਇਕ ਔਰਤ ਨੂੰ ਕਿੰਨੀ ਆਜ਼ਾਦੀ ਦਿੰਦੇ ਹੋ, ਮੈਂ ਇਹ ਦੱਸਣਾ ਚਾਹੁੰਦੀ ਹਾਂ। ਮੇਰੇ ਹਲਕੇ ਦੀਆਂ 2 ਲੜਕੀਆਂ ਆਪਣੇ ਭਰਾਵਾਂ ਦੇ ਨਾਲ ਕਪਿਲ ਪੈਲੇਸ ਦੇ ਖੁੱਲ੍ਹੇ ਹਾਲ ਵਿਚ, ਜਿਥੇ ਹੋਰ ਵੀ 40-50 ਲੋਕ ਬੈਠੇ ਸਨ, 2 ਲੜਕੀਆਂ ਆਪਣੇ ਭਰਾਵਾਂ ਦੇ ਨਾਲ ਕੋਲਡ ਡਰਿੰਕ ਪੀ ਰਹੀਆਂ ਸਨ। 5 ਮਿੰਟ ਦੇ ਸਮੇਂ ਤੋਂ ਬਾਅਦ ਉਥੋਂ ਦਾ ਥਾਣੇਦਾਰ ਦੋਨੋਂ ਬੀਬੀਆਂ ਤੇ ਉਨ੍ਹਾਂ ਦੇ ਭਰਾਵਾਂ ਨੂੰ ਚੁੱਕ ਕੇ ਲੈ ਗਿਆ। ਪੈਲੇਸ ਦੇ ਮੈਨੇਜਰ ਨੇ ਵੀ ਪੁੱਛਿਆ ਕਿ ਤੁਸੀਂ ਕੋਈ ਕਾਰਨ ਤਾਂ ਦੱਸੋ ਕਿ ਇਨ੍ਹਾਂ ਨੂੰ ਕੋਲਡ ਡਰਿੰਕ ਪੀਂਦਿਆਂ ਨੂੰ ਕਿਉਂ ਲਿਜਾ ਰਹੇ ਹੋ। ਉਸਨੇ ਕਿਹਾ ਕਿ ਸਾਨੂੰ ਉਤੋਂ ਹੁਕਮ ਹੈ। ਉਨ੍ਹਾਂ ਤੋਂ ਪੁਛਿਆ ਕਿ ਪਿੰਡ ਕਿਹੜਾ ਹੈ, ਉਨ੍ਹਾਂ ਦਾ ਪਿੰਡ ਮਿਆਣੀ ਸੀ। ਮਿਆਣੀ ਪਿੰਡ ਉਹ ਹੈ, ਜਿਥੇ ਕਾਂਗਰਸੀ ਇਲੈਕਸ਼ਨਾਂ ਵਿਚ ਗਏ ਸੀ ਤੇ ਗਲਤ ਸ਼ਬਦ ਬੋਲੇ ਸੀ ਤੇ ਉਥੋਂ ਲੋਕਾਂ ਤੋਂ ਛਿੱਤਰ ਖਾ ਕੇ ਨਿਕਲੇ ਸੀ। ਉਸ ਤੋਂ ਬਾਅਦ ਹੁਕਮ ਇਹ ਹੈ ਕਿ ਮਿਆਣੀ ਦੇ ਕਿਸੇ ਲੜਕੇ ਨੂੰ, ਲੜਕੀ ਨੂੰ, ਸਰਪੰਚ ਨੂੰ, ਸਾਬਕਾ ਸਰਪੰਚ ਨੂੰ, ਕੋਈ ਵੀ ਹੋਵੇ, ਬਖਸ਼ਣਾ ਨਹੀਂ .....

**ਸਰਦਾਰ ਜੋਗਿੰਦਰ ਸਿੰਘ ਮਾਨ** : ਚੇਅਰਮੈਨ ਸਾਹਿਬ, ਇਹ ਅਨਪਾਰਲੀਮੈਂਟਰੀ ਲੈਂਗੁਏਜ ਹੈ, ਪਲੀਜ਼।

**ਸ਼੍ਰੀ ਸਭਾਪਤੀ** : ਮਾਨ ਸਾਹਿਬ, ਤੁਸੀਂ ਆਪਣੀ ਸੀਟ ਤੇ ਜਾ ਕੇ ਪੁਆਇੰਟ ਰੇਜ਼ ਕਰੋ।

**ਬੀਬੀ ਜਗੀਰ ਕੌਰ** : ਚੇਅਰਮੈਨ ਸਾਹਿਬ, ਬੜੇ ਅਫਸੋਸ ਦੀ ਗੱਲ ਹੈ, ਮੈਂ ਅਨਪਾਰਲੀਮੈਂਟਰੀ ਲੈਂਗੁਏਜ ਬੋਲ ਹੀ ਨਹੀਂ ਸਕਦੀ। ਮੇਰੇ ਵਿਰੋਧੀ ਮੇਰੇ ਖਿਲਾਫ ਕਿੰਨੇ ਵੀ ਪਰਸਨਲ ਅਟੈਕ ਕਰੀ ਜਾਣ, ਕਿੰਨੀ ਵੀ ਗੰਦੀ ਭਾਸ਼ਾ ਬੋਲਦੇ ਰਹਿਣ, ਮੈਂ ਕਿਸੇ ਲਈ ਵੀ ਅੱਜ ਤੱਕ ਮਾੜਾ ਸ਼ਬਦ ਨਹੀਂ ਵਰਤਿਆ। ਅੱਜ ਪੰਜਾਬ ਦੇ ਹੀ ਨਹੀਂ, ਸਾਰੀ ਦੁਨੀਆਂ ਦੇ ਲੋਕ ਮਹਿਸੂਸ ਕਰ ਰਹੇ ਹਨ ਕਿ ਜੋ ਮਾੜਾ ਸ਼ਬਦ ਕਹੇਗਾ, ਉਸਨੂੰ ਮਾੜਾ ਹੀ ਜਵਾਬ ਆਵੇਗਾ। ਮੈਂ, ਚੇਅਰਮੈਨ ਸਾਹਿਬ, ਗੱਲ ਕਰ ਰਹੀ ਸੀ ਪਿੰਡ ਮਿਆਣੀ ਦੀ ਤੇ ਜਦੋਂ ਪਿੰਡ ਦੇ ਵਸਨੀਕ ਉਥੇ ਆਏ ਤੇ ਉਨ੍ਹਾਂ ਨੇ ਪੁੱਛਿਆ ਕਿ ਦੋਸ਼ ਕੀ ਹੈ ਤਾਂ ਥਾਣੇਦਾਰ ਨੇ ਕਿਹਾ ਕਿ ਉਤੋਂ ਹੁਕਮ ਹੈ ਕਿ ਇਨ੍ਹਾਂ ਨੂੰ ਲੈ ਕੇ ਆਓ। ਉਥੋਂ ਦਾ ਕੋਈ ਨਾਂ ਨਿਸ਼ਾਨ ਨਹੀਂ, ਬਾਹਰੋਂ ਜਗ੍ਹਾ ਦੱਸ ਦਿੱਤੀ ਤੇ ਉਨ੍ਹਾਂ ਲੜਕੀਆਂ ਤੇ 109 ਦੀ ਧਾਰਾ ਲਾ ਕੇ ਅਵਾਰਾਗਰਦੀ ਦਾ ਕੇਸ ਪਾ ਦਿੱਤਾ। ਉਹ ਲੜਕੀਆਂ ਬੀ.ਏ., ਬੀ.ਕਾਮ ਪੜ੍ਹੀਆਂ ਹੋਈਆਂ, ਕੰਪਿਊਟਰ ਦਾ ਉਨ੍ਹਾਂ ਨੇ ਕੋਰਸ ਕੀਤਾ ਹੋਇਆ, ਇਨ੍ਹਾਂ ਨੇ ਉਨ੍ਹਾਂ ਲੜਕੀਆਂ ਦੀ ਜ਼ਿੰਦਗੀ ਤਬਾਹ ਕਰ ਦਿੱਤੀ। ਮੈਂ ਇਹ ਗੱਲ ਮੁੱਖ ਮੰਤਰੀ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਅੱਜ ਲੜਕੀਆਂ, ਭੈਣਾਂ ਦੀ ਇੱਜ਼ਤ, ਔਰਤ ਦੀ ਇੱਜ਼ਤ ਏਨੀ ਕੁ ਸੇਫ ਹੈ, ਏਨੀ ਕੁ ਸਿਕਿਊਰ ਹੈ। ਲੜਕੀਆਂ ਕਿਤੇ ਬੈਠ ਕੇ ਠੰਢਾ ਨਹੀਂ ਪੀ ਸਕਦੀਆਂ। ਤੁਸੀਂ ਗੱਲ ਆਜ਼ਾਦੀ ਦੀ ਕਰਦੇ ਹੋ। ਅੱਜ ਉਨ੍ਹਾਂ ਲੜਕੀਆਂ ਦੀ ਜ਼ਿੰਦਗੀ ਬਰਬਾਦ ਹੋ ਗਈ ਹੈ।

ਚੇਅਰਮੈਨ ਸਾਹਿਬ, ਮੈਂ ਹਾਊਸ ਵਿਚ ਵੀ ਬੀਬੀਆਂ ਭੈਣਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਹਾਊਸ ਦਾ ਡੈਕੋਰਮ ਕਾਇਮ ਰੱਖਣ ਵਾਸਤੇ ਕਦੇ ਜ਼ਿੰਦਗੀ ਵਿਚ ਕਿਸੇ ਐਮ.ਐਲ.ਏ. ਵਿਧਾਇਕਾਂ ਵਲੋਂ ਕੋਈ ਸ਼ਬਦ

ਅਪਮਾਨ ਵਜੋਂ ਨਹੀਂ ਕਿਹਾ ਜਾਣਾ ਚਾਹੀਦਾ। ਜਿਹੜੇ ਲੋਕ ਨੰਬਰ ਬਣਾਉਣਾ ਚਾਹੁੰਦੇ ਹਨ ਕਿ ਅਸੀਂ ਗਲਤ ਬੋਲ ਕੇ ਮੁੱਖ ਮੰਤਰੀ ਨੂੰ ਖੁਸ਼ ਕਰ ਲਈਏ ਤੇ ਇਹ ਸੋਚਦੇ ਹੋਣਗੇ ਕਿ ਜਿੰਨੇ ਲਫਜ਼ ਮਾੜੇ ਵਰਤਾਂਗੇ, ਮੁੱਖ ਮੰਤਰੀ ਉਨੇ ਜ਼ਿਆਦਾ ਖੁਸ਼ ਹੋਣਗੇ ਤਾਂ ਮੈਂ ਕਹਾਂਗੀ ਕਿ ਜਿਨ੍ਹਾਂ ਨੇ ਮੰਤਰੀ ਬਣਨਾ ਸੀ, ਉਹ ਬਣ ਚੁੱਕੇ ਹਨ। ਜੇ ਹੋਰ ਵੀ ਬਣਾਉਣੇ ਹੋਏ ਤਾਂ ਮੁੱਖ ਮੰਤਰੀ ਨੇ ਲਿਸਟ ਫੇਰ ਰੱਖ ਲੈਣੀ ਹੈ, ਇਸ ਲਈ ਮੈਂ ਇਹ ਕਹਾਂਗੀ ਕਿ ਜਿੰਨਾ ਵਧੀਆ ਹਾਊਸ ਵਿਚ ਕੰਮ ਕਰਕੇ ਜਾਉਗੇ, ਲੋਕ ਤੁਹਾਡੀ ਉਨੀ ਹੀ ਤਾਰੀਫ ਕਰਨਗੇ।

ਚੇਅਰਮੈਨ ਸਾਹਿਬ , ਅਖੀਰ ਵਿਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਬੜਾ ਢੰਡੋਰਾ ਪਿੱਟਿਆ ਗਿਆ ਕਿ ਪੰਜਾਬ ਦੇ ਲੋਕੋ, ਤੁਹਾਨੂੰ ਅਕਾਲੀਆਂ ਨੇ ਮਾਰ ਸੁੱਟਿਆ ਹੈ, ਲੁੱਟ ਲਿਆ ਹੈ, ਤਬਾਹ ਕਰ ਛੱਡਿਆ ਹੈ ਅਤੇ ਹਾਹਾਕਾਰ ਮੱਚ ਗਈ ਹੈ। ਜਦੋਂ ਬਲਾਕ ਸੰਮਤੀਆਂ/ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੋਈਆਂ ਤਾਂ ਲੋਕਾਂ ਨੇ ਸਿੱਟਾ ਕੱਢ ਲਿਆ ਕਿ ਇਸ ਤਰ੍ਹਾਂ ਦੀ ਜਿਹੜੀ ਦੁਹਾਈ ਪਾਈ ਜਾ ਰਹੀ ਹੈ, ਉਸ ਦਾ ਮਤਲਬ ਕੀ ਸੀ। ਉਸ ਦਾ ਮਤਲਬ ਸੀ ਸਾਨੂੰ ਚੋਣਾਂ ਵਿਚੋਂ ਬਾਹਰ ਕੱਢਣ ਦਾ। ਇਸੇ ਮਕਸਦ ਤਹਿਤ ਸਾਡੇ ਕਾਗਜ਼ ਰੱਦ ਕਰਾ ਦਿੱਤੇ, ਜਦੋਂ ਨਿਸ਼ਾਨ ਮਿਲਣੇ ਸਨ ਤਾਂ ਰਾਤੋ-ਰਾਤ ਸਾਨੂੰ ਵੋਟਰ ਲਿਸਟਾਂ ਪ੍ਰਾਪਤ ਹੋਈਆਂ। ਚੋਣਾਂ ਹੋਣ ਤੋਂ ਪਹਿਲਾਂ ਜਦੋਂ ਕਾਗਜ਼ ਭਰਨੇ ਹੁੰਦੇ ਹਨ, ਉਦੋਂ ਤੱਕ ਸਾਰੀਆਂ ਲਿਸਟਾਂ ਮਿਲਣੀਆਂ ਚਾਹੀਦੀਆਂ ਹਨ। ਜਿਨ੍ਹਾਂ ਨੇ ਚੋਣ ਲੜਣੀ ਸੀ, ਉਨ੍ਹਾਂ ਨੂੰ ਕਾਗਜ਼ ਭਰਨ ਦੇ ਹੱਕ ਤੋਂ ਵਾਂਝਿਆ ਕਰ ਛੱਡਿਆ। ਕੀ ਇਹ ਆਜ਼ਾਦੀ ਹੈ ? ਕੀ ਇਹ ਡੈਮੋਕਰੇਸੀ ਹੈ ? ਜੇ ਇਹ ਡੈਮੋਕਰੇਸੀ ਦਾ ਕਤਲ ਨਹੀਂ ਤਾਂ ਹੋਰ ਕੀ ਹੈ ? ਇਹ ਕਿਸ ਕਿਸਮ ਦੀਆਂ ਚੋਣਾਂ ਸਨ। ਡੈਮੋਕਰੇਸੀ ਦਾ ਘਾਣ ਕਰਨਾ ਤਾਂ ਸ਼ਾਇਦ ਇਨ੍ਹਾਂ ਦੀ ਕਿਸਮਤ ਵਿਚ ਹੀ ਲਿਖਿਆ ਹੋਇਆ ਹੈ। ਗੁਰਦੁਆਰਿਆਂ ਦੀ ਗੱਲ ਕਰ ਲਵੋ, ਅਕਾਲ ਤਖਤ ਸਾਹਿਬ ਦੀ ਗੱਲ ਕਰ ਲਵੋ ਜਾਂ ਹਰਿਮੰਦਰ ਸਾਹਿਬ ਦੀ ਗੱਲ ਕਰ ਲਵੋ। ਇਨ੍ਹਾਂ ਨੇ ਸਾਰਿਆਂ ਦਾ ਅਪਮਾਨ ਕੀਤਾ ਹੈ। ਚੇਅਰਮੈਨ ਸਾਹਿਬ, ਇਹ ਲੜਕੀਆਂ ਦੀ ਗੱਲ ਕਰਦੇ ਹਨ। ਇਹ ਦੱਸਣ ਕਿ ਇਨ੍ਹਾਂ ਨੇ ਬਖਸ਼ਿਆ ਕਿਸ ਨੂੰ ਹੈ। ਤੁਸੀਂ ਤਾਂ ਲੜਕੀਆਂ ਨੂੰ 1984 ਦੇ ਕਤਲਾਂ ਵਿਚ ਵੀ ਨਹੀਂ ਬਖਸ਼ਿਆ। ਤੁਸੀਂ ਤਾਂ ਲੜਕੀਆਂ ਨੂੰ ਹਰਿਮੰਦਰ ਸਾਹਿਬ ਤੇ ਹਮਲੇ ਦੇ ਵੇਲੇ ਵੀ ਨਹੀਂ ਬਖਸ਼ਿਆ। ਤੁਸੀਂ ਤਾਂ ਜਵਾਨੀ ਤੇ ਕਿਸਾਨੀ ਦਾ ਘਾਣ ਕੀਤਾ ਹੈ, ਉਨ੍ਹਾਂ ਨੂੰ ਵੀ ਨਹੀਂ ਬਖਸ਼ਿਆ। ਕੋਟ ਈਸੇ ਖਾਂ ਦੇ ਵਿਚ ਸ਼ੀਲਾ ਨਾਂ ਦੀ ਅਕਾਲੀ ਉਮੀਦਵਾਰ ਲੜਕੀ ਨੂੰ ਇਨ੍ਹਾਂ ਨੇ ਅੰਨ੍ਹੇਵਾਹ ਕੁੱਟਿਆ, ਮਾਰਿਆ। ਇਹ ਗੱਲ ਅਖਬਾਰਾਂ ਵਿਚ ਵੀ ਆਈ ਹੈ। ਐਨਾ ਤਸ਼ੱਦਦ, ਐਨਾ ਜ਼ੁਲਮ। ਤੁਹਾਡੀਆਂ ਗੱਲਾ ਸੁਣ ਕੇ ਅਫਸੋਸ ਹੁੰਦਾ ਹੈ। ਚਾਹੀਦਾ ਇਹ ਹੈ ਕਿ ਅਸੀਂ ਕਿਸੇ ਤੇ ਚਿੱਕੜ ਸੁੱਟਣ ਦੀ ਹਿੰਮਤ ਨਾ ਕਰੀਏ,ਸਟਰਿੱਕਚਰ ਪਾਸ ਕਰਨ ਦੀ ਹਿੰਮਤ ਨਾ ਕਰੀਏ ਅਤੇ ਸੱਚ ਕਹਿਣ ਸੁਣਨ ਦੀ ਹਿੰਮਤ ਰੱਖਿਆ ਕਰੀਏ। ਅਸੀਂ ਪੰਜਾਬ ਦੇ ਹਾਲਾਤ ਦੀ ਗੱਲ ਕਰਦੇ ਹਾਂ। ਪੰਜਾਬ ਦੇ ਲੋਕ ਬੜੇ ਪਰੇਸ਼ਾਨ ਹੁੰਦੇ ਹਨ ਜਦੋਂ ਅਸੀਂ ਬਾਰ ਬਾਰ ਨੌਜਵਾਨਾਂ ਦੀ ਗੱਲ ਕਰਦੇ ਹਾਂ ਕਿ ਅੱਜ ਨਸ਼ਿਆਂ ਦਾ ਬੜਾ ਜ਼ੋਰ ਹੋ ਗਿਆ ਹੈ। ਇਸ ਸਬੰਧੀ ਮੇਰੇ ਇਕ ਵੀਰ ਸਰਦਾਰ ਕੰਵਲਜੀਤ ਸਿੰਘ ਲਾਲੀ ਨੇ ਇਕ ਮਤਾ ਵੀ ਇਸ ਹਾਊਸ ਵਿਚ ਲਿਆਂਦਾ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਜਦੋਂ ਚੋਣਾਂ ਹੁੰਦੀਆਂ ਹਨ .....

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਉਹ ਮਤਾ ਲਿਆਂਦਾ ਗਿਆ ਸੀ ਤਾਂ ਉਦੋਂ ਤੁਸੀਂ ਤਾਂ ਸਾਰੇ ਹੀ ਬਾਹਰ ਚਲੇ ਗਏ ਸੀ। ਬਜਾਏ ਇਸ ਗੱਲ ਦੇ ਕਿ ਤੁਸੀਂ ਉਸ ਮਤੇ ਦੀ ਪ੍ਰੋੜਤਾ ਕਰਦੇ, ਤੁਸੀਂ ਤਾਂ ਸਾਰੇ ਹੀ ਬਾਹਰ ਚਲੇ ਗਏ ਸੀ।

**ਬੀਬੀ ਜਗੀਰ ਕੌਰ :** ਜੇ ਕੋਈ ਚੰਗੀ ਗੱਲ ਹਾਊਸ ਵਿਚ ਹੁੰਦੀ ਹੈ ਤਾਂ ਠੀਕ ਹੀ ਹੈ। ਅਫਸੋਸ ਹੈ ਕਿ ਜਦੋਂ ਚੋਣਾਂ ਹੁੰਦੀਆਂ ਹਨ ਤਾਂ ਅੰਨ੍ਹੇਵਾਹ ਸ਼ਰਾਬ, ਅਫੀਮ ਅਤੇ ਹੋਰ ਨਸ਼ੀਲੀਆਂ ਵਸਤਾਂ ਦਾ ਇਸਤੇਮਾਲ ਗਲੀਆਂ ਬਾਜ਼ਾਰਾਂ ਵਿਚ ਹੁੰਦਾ ਹੈ। ਠੇਕਿਆਂ ਦੀ ਨਿਲਾਮੀ ਤੋਂ ਹਾਲਾਤ ਦੀ ਝਲਕ ਮਿਲ ਜਾਂਦੀ ਹੈ। ਅੱਜ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਪੰਜਾਬ ਦੇ ਹਾਲਾਤ ਨੂੰ ਮਹਿਸੂਸ ਕਰੀਏ ਅਤੇ ਪੰਜਾਬ ਦੇ ਲੋਕਾਂ ਦੇ ਦਰਦ ਨੂੰ ਸਮਝੀਏ। ਜੇ ਅਸੀਂ ਪੰਜਾਬ ਅਤੇ ਪੰਜਾਬ ਦੇ ਲੋਕਾਂ ਪ੍ਰਤੀ ਸਿਨਸੀਅਰ ਹਾਂ ਤਾਂ ਸੱਚੀ ਗੱਲ ਲੈ ਕੇ ਚੱਲੀਏ। (ਵਿਘਨ) ਮੈਂ ਤਾਂ ਤਾਰੀਫ ਹੀ ਕਰਦੀ ਹਾਂ ਤੁਹਾਡੇ ਮਤੇ ਦੀ।

**ਸਰਦਾਰ ਸਵਿੰਦਰ ਸਿੰਘ :** * ***

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਬੀਬੀ ਜਗੀਰ ਕੌਰ :** ਅੱਜ ਗੁਰਦੁਆਰਿਆਂ ਦੇ ਹਾਲਾਤ ਫਿਰ ਉਸੇ ਤਰ੍ਹਾਂ ਦੇ ਬਣਦੇ ਜਾ ਰਹੇ ਹਨ ।ਮੈਨੂੰ ਮਹਿਸੂਸ ਹੋ ਰਿਹਾ ਹੈ ਕਿ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਸਨ ਤਾਂ ਉਨ੍ਹਾਂ ਨੇ ਹਰ ਧਰਮ ਦਾ ਸਤਿਕਾਰ ਕੀਤਾ ਸੀ ।ਚਾਹੇ ਉਹ ਮੰਦਰ ਸੀ, ਮਸਜਿਦ ਸੀ ਜਾਂ ਧਰਮਸ਼ਾਲਾ ਸੀ। ਕੋਈ ਨਹੀਂ ਕਹਿ ਸਕਦਾ ਕਿ ਬਾਦਲ ਸਾਹਿਬ ਦੇ ਰਾਜ ਵਿਚ ਕਿਸੇ ਮੰਦਰ, ਕਿਸੇ ਮਸਜਿਦ ਜਾਂ ਕਿਸੇ ਚਰਚ ਦਾ ਅਪਮਾਨ ਹੋਇਆ ਹੋਵੇ ।ਇਸ ਦੇ ਉਲਟ ਅੱਜ ਜਦੋਂ ਅਸੀਂ ਅਖਬਾਰ ਪੜ੍ਹਦੇ ਹਾਂ ਤਾਂ ਪਤਾ ਲਗਦਾ ਹੈ ਕਿ ਅੱਜ ਦੇ ਹਾਲਾਤ ਕਿੰਨੇ ਵੱਖਰੇ ਹਨ । ਗੁਰਦਾਸਪੁਰ ਵਿਖੇ . . . .

**ਸਰਦਾਰ ਸਵਿੰਦਰ ਸਿੰਘ :** ਜਿਮਨੀ ਚੋਣ ਵਿਚ ਸਾਡੇ ਬਾਬਾ ਬੁੱਢਾ ਸਾਹਿਬ ਗੁਰਦੁਆਰੇ ਕੱਥੂਨੰਗਲ ਵਿਚ ਜਿੰਨੇ ਅਕਾਲੀ ਸਨ, ਉਥੇ ਬੈਠੇ ਰਹਿੰਦੇ ਸਨ ...(ਵਿਘਨ)

**ਬੀਬੀ ਜਗੀਰ ਕੌਰ :** ਗੁਰਦੁਆਰਿਆਂ ਵਿਚ ਬੈਠਣਾ ਕੋਈ ਪਾਪ ਤਾਂ ਨਹੀਂ ਹੈ।

**ਸਰਦਾਰ ਸਵਿੰਦਰ ਸਿੰਘ :** ਜਿਮਨੀ ਚੋਣ ਵਿੱਚ ਉਥੇ ਹੀ ਸਾਰਾ ਕੁਝ ਕਰਦੇ ਸਨ।ਉਥੇ ਹੀ ਪ੍ਰਸ਼ਾਦਾ ਛਕਦੇ ਸਨ ਅਤੇ ਨਸ਼ੇ ਕਰਦੇ ਸਨ।ਗੁਰਦੁਆਰਿਆਂ ਦਾ ਬਹੁਤ ਅਪਮਾਨ ਹੋਇਆ ਸੀ।ਗੁਰਦੁਆਰਿਆਂ ਦਾ ਅਪਮਾਨ ਕਿਉਂ ਹੋਇਆ ? ਕਿਉਂਕਿ ਅਕਾਲੀ ਉਥੇ ਰਹਿੰਦੇ ਸਨ।ਪਰੌਂਠੇ ਉਥੇ ਪੱਕਦੇ ਸਨ, ਸ਼ਰਾਬ ਉਥੇ ਮਿਲਦੀ ਸੀ ਅਤੇ ਦਹੀਂ ਵੇਰਕੇ ਤੋਂ ਚਲਾ ਜਾਂਦਾ ਸੀ ਜੋ ਕਿ SGPC ਜਾਂ ਸਰਕਾਰੀ ਫੰਡਾਂ ਦੀ ਦੁਰਵਰਤੋਂ ਸੀ।

**ਸ਼੍ਰੀ ਸਭਾਪਤੀ :** ਸਰਦਾਰ ਸਵਿੰਦਰ ਸਿੰਘ ਜੀ, ਤੁਸੀਂ ਇਨਟ੍ਰਪਟ ਨਾ ਕਰੋ, ਤੁਹਾਨੂੰ ਟਾਈਮ ਦਿਆਂਗੇ। ਤੁਸੀਂ ਆਪਣੇ ਟਾਈਮ ਵਿੱਚ ਬੋਲ ਲੈਣਾ।

**ਬੀਬੀ ਜਗੀਰ ਕੌਰ :** ਚੇਅਰਮੈਨ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਮੈਂ ਆਪਣੇ ਨਿੱਜੀ ਤਜਰਬੇ ਬਾਰੇ ਦੱਸ ਰਹੀ ਹਾਂ ਜਦੋਂ ਇਨ੍ਹਾਂ ਨੂੰ ਸਮਾਂ ਮਿਲੇਗਾ ਤਾਂ ਇਹ ਵੀ ਜ਼ਰੂਰ ਬੋਲ ਲੈਣ।ਜਦੋਂ ਮੈਂ ਆਪਣੀ ਗੱਲ ਕਹਿ ਰਹੀ ਹਾਂ ਤਾਂ ਇਨ੍ਹਾਂ ਨੂੰ ਇਸ ਤਰ੍ਹਾਂ ਵਿੱਚ ਇਨਟ੍ਰਪਟ ਨਹੀਂ ਕਰਨਾ ਚਾਹੀਦਾ। ਜਿਹੜੀ ਗੈਰ-ਸੰਵਿਧਾਨਿਕ ਗੱਲ ਹੈ ਜਾਂ ਜਿਹੜੀ ਪੰਜਾਬ ਦੇ ਲੋਕਾਂ ਲਈ ਮਾੜੀ ਗੱਲ ਹੈ ਉਹ ਤਾਂ ਦੱਸਣੀ ਚਾਹੀਦੀ ਹੈ।ਮੈਂ ਤਾਂ ਕਿਤੇ ਇਹ ਸਰਦਾਰ ਸਵਿੰਦਰ ਸਿੰਘ ਨੂੰ ਨਹੀਂ ਕਿਹਾ ਕਿ ਤੁਸੀਂ ਸ਼ਰਾਬ ਵੰਡੀ, ਮੈਂ ਤਾਂ ਸਮੁੱਚੇ ਤੌਰ ਤੇ ਕਹਿ ਰਹੀ ਹਾਂ ਕਿ ਕਾਂਗਰਸੀ ਜਾਂ ਪਾਲੇਟੀਸ਼ੀਅਨ ਚਾਹੇ ਉਹ ਕਿਸੇ ਵੀ ਪਾਰਟੀ ਨਾਲ ਸਬੰਧ ਰੱਖਣ ਵਾਲਾ ਕਿਉਂ ਨਾ ਹੋਵੇ ਜਦੋਂ ਇਹ ਅਜਿਹੀਆਂ ਗੱਲਾਂ ਕਰਦੇ ਹਨ ਤਾਂ ਆਪਾਂ ਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ।ਅਸੀਂ ਇਹ ਬੀਮਾਰੀ ਕਿਉਂ ਪਾ ਰਹੇ ਹਾਂ ? ਇਸ ਵਿੱਚ ਪਾਲੇਟੀਸ਼ੀਅਨ ਲੋਕਾਂ ਦਾ ਕਸੂਰ ਹੈ।ਮੈਂ ਤਾਂ ਬੋਲਦੀ ਹੋਈ ਨੇ ਜਿਹੜਾ ਤੁਸੀਂ ਨਸ਼ਿਆਂ ਵਿਰੋਧੀ ਮਤਾ ਲਿਆਂਦਾ ਸੀ ਉਸਦੀ ਤਾਰੀਫ ਹੀ ਕੀਤੀ ਹੈ ਅਤੇ ਕਿਹਾ ਹੈ ਕਿ ਇਹ ਚੰਗੀ ਗੱਲ ਹੈ, ਨਸ਼ਿਆਂ ਦੀ ਵਰਤੋਂ ਰੋਕਣੀ ਚਾਹੀਦੀ ਹੈ।ਤੁਹਾਨੂੰ ਇਸ ਬਾਰੇ ਕੋਈ ਤਕਲੀਫ ਨਹੀਂ ਹੋਣੀ ਚਾਹੀਦੀ ਸੀ।

ਚੇਅਰਮੈਨ ਸਾਹਿਬ, ਮੈਂ ਅੱਗੇ ਇਹ ਕਹਿਣਾ ਚਾਹੁੰਦੀ ਹਾਂ ਕਿ ਅਨੰਦਪੁਰ ਸਾਹਿਬ ਦੀ ਧਰਤੀ ਤੇ 300 ਸਾਲਾ ਸਿੱਖ ਕੌਮ ਦਾ ਜਨਮ ਦਿਹਾੜਾ ਮਨਾਇਆ ਗਿਆ, ਇਸ ਵਾਸਤੇ ਸਾਰਿਆਂ ਨੂੰ ਸੱਦਾ ਪੱਤਰ ਦਿੱਤਾ ਗਿਆ। ਦੁਨੀਆਂ ਭਰ ਤੋਂ ਲੋਕ ਉਥੇ ਆਏ ਔਰ ਕਰੋੜਾਂ ਦੀ ਗਿਣਤੀ ਵਿਚ ਲੋਕ ਉਥੇ ਪਹੁੰਚੇ।ਸਾਰੇ ਲੋਕਾਂ ਦਾ ਉਥੇ ਬਣਦਾ ਮਾਣ ਅਤੇ ਸਤਿਕਾਰ ਕੀਤਾ ਗਿਆ ਅਤੇ ਉਹ ਪੂਰਾ ਮਾਣ ਅਤੇ ਸਤਿਕਾਰ ਲੈ ਕੇ ਗਏ।ਦੁਨੀਆਂ ਦੇ ਲੋਕਾਂ ਨੇ ਕਿਹਾ ਕਿ ਜੇ ਕਿਤੇ ਸਿੱਖ ਕੌਮ ਵਿੱਚ ਚੰਗਾ ਕੰਮ ਹੋਇਆ ਹੈ ਤਾਂ ਉਹ ਬਾਦਲ ਸਾਹਿਬ ਦੀ ਵਜ਼ਾਰਤ ਵਿੱਚ ਹੋਇਆ ਹੈ।ਹਰ ਪਾਸਿਓਂ ਲੋਕਾਂ ਨੇ ਇਸ ਦੀ ਪ੍ਰਸ਼ੰਸਾ ਕੀਤੀ।ਲੇਕਿਨ ਚੇਅਰਮੈਨ ਸਾਹਿਬ, ਮੈਨੂੰ ਅਫਸੋਸ ਹੈ ਕਿ ਗੁਰਦੁਆਰਾ ਰਾਮ ਦਾਸ

**Expunged as ordered by the Chair.

ਸਰ, ਅੰਮ੍ਰਿਤਸਰ ਦੀ ਜ਼ਮੀਨ ਬਾਰੇ ਕੋਰਟ ਵੱਲੋਂ ਹੁਕਮ ਹੋ ਜਾਣ ਦੇ ਬਾਅਦ ਜਦੋਂ ਗੁਰਦੁਆਰੇ ਵਾਲੇ ਝੋਨਾ ਲਗਾ ਰਹੇ ਸਨ ਤਾਂ ਪੁਲਿਸ ਵਾਲਿਆਂ ਨੇ ਨਜਾਇਜ਼ ਤੌਰ ਤੇ ਉਸ ਤੇ ਮਾਲ ਵਿਭਾਗ ਦੇ ਕਾਨੂੰਗੋ, ਪਟਵਾਰੀ ਅਤੇ ਸਰਕਾਰ ਦੇ ਜਿਹੜੇ ਅੰਮ੍ਰਿਤਸਰ ਵਿੱਚ ਮੁਲਾਜ਼ਮ ਸਨ ਉਨ੍ਹਾਂ ਨੇ ਉਸ ਜ਼ਮੀਨ ਤੇ ਕਬਜ਼ਾ ਕਰ ਲਿਆ ਅਤੇ ਕਮੇਟੀ ਦੇ ਮੁਲਾਜ਼ਮਾਂ ਦੀ ਮਾਰ ਕੁਟਾਈ ਕੀਤੀ। ਜਦੋਂ ਕਮੇਟੀ ਦੇ ਮੈਨੇਜਰ ਸਾਹਿਬ ਨੂੰ ਪਤਾ ਲੱਗਾ ਤਾਂ ਉਹ ਉਥੇ ਗਏ । ਚੇਅਰਮੈਨ ਸਾਹਿਬ, ਅਫਸੋਸ ਇਸ ਗੱਲ ਦਾ ਹੈ ਕਿ 60 ਮੁਲਾਜ਼ਮਾਂ ਨੂੰ ਚੁੱਕ ਕੇ ਲੈ ਗਏ । ਇਸ ਤੋ ਵੱਧ ਸ਼ਰਮ ਵਾਲੀ ਗੱਲ ਹੋਰ ਕਿਹੜੀ ਹੋ ਸਕਦੀ ਹੈ । ਗੁਰਦੁਆਰੇ ਦੇ ਗ੍ਰੰਥੀ, ਸ਼੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸ਼ਹੀਦੀ ਗੁਰਪੁਰਬ ਦੇ ਸਬੰਧ ਵਿੱਚ ਜਿਹੜਾ ਅਖੰਡ ਪਾਠ ਚਲਦਾ ਸੀ ਉਹ ਮੁਲਾਜ਼ਮ ਉਸ ਗ੍ਰੰਥੀ ਨੂੰ ਵੀ ਚੁੱਕ ਕੇ ਧੂਹ ਕੇ ਲੈ ਗਏ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕਿਤੇ ਇਹ ਦੁਬਾਰਾ ਫਿਰ ਉਹੀ ਹਾਲਾਤ ਤਾਂ ਪੈਦਾ ਨਹੀ ਕਰਨਾ ਚਾਹੁੰਦੇ ਜਿਹੜੇ 1984 ਤੋਂ ਬਾਅਦ ਪੈਦਾ ਹੋਏ ਸਨ। ਜਿਹੜੇ ਅੱਜ ਤੋਂ 15 ਸਾਲ ਪਹਿਲਾਂ ਪੰਜਾਬ ਦੇ ਲੋਕਾਂ ਨੂੰ ਦਿਨ ਦੇਖਣੇ ਪਏ ਸਨ, ਕਿਤੇ ਇਹ ਫਿਰ ਦੁਬਾਰਾ ਉਹੀ ਕੰਮ ਤਾਂ ਸ਼ੁਰੂ ਨਹੀ ਕਰਨਾ ਚਾਹੁੰਦੇ। ਅੱਜ ਮੈਨੂੰ ਇਸ ਗੱਲ ਦੀ ਚਿੰਤਾ ਹੈ। ਗੁਰੂ ਦਾ ਸਤਿਕਾਰ ਹੋਣਾ ਬਹੁਤ ਜ਼ਰੂਰੀ ਹੈ, ਜੇ ਅਪਮਾਨ ਕਰਨਾ ਹੈ ਤਾਂ ਫਿਰ ਅਸੀਂ ਗੁਰੂ ਦੇ ਸਿੱਖ ਨਹੀਂ ਕਹਾ ਸਕਦੇ । ਜਦੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਗੱਲ ਹੋਈ ਸੀ ਤਾਂ ਮੈਂ ਉਸ ਦੇ ਸਬੰਧ ਵਿੱਚ ਕਿਹਾ ਸੀ ਕਿ ਜਿਹੜੀ ਗੁਰਮਤ ਦੀ ਗੱਲ ਹੈ, ਉਹ ਗੁਰਮਤ ਤੱਕ ਰਹਿਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਪੰਜਾਬ ਦੇ ਲੋਕ ਅੱਜ ਬੜੇ ਮਾਯੂਸ ਹਨ, ਕਿਸਾਨ ਬੜੇ ਮਾਯੂਸ ਹਨ, ਲੋਕ ਡਰੇ ਪਏ ਹਨ ਕਿ ਪਤਾ ਨਹੀਂ ਕਿਹੜੇ ਵੇਲੇ ਕੀ ਬਣ ਜਾਣਾ ਹੈ ।

ਗਵਰਨਰ ਸਾਹਿਬ ਦੇ ਐਡਰੈਸ ਵਿੱਚ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਪ੍ਰਸ਼ਾਸਨਕ ਆਧਾਰ ਤੇ ਬਦਲਾ ਲਊ ਭਾਵਨਾ ਦੀ ਨੀਤੀ ਤੋਂ ਬਗੈਰ ਅਮਲੇ ਦੀਆਂ ਟਰਾਂਸਫਰਜ਼ ਕੀਤੀਆਂ ਗਈਆਂ ਹਨ। ਮੈਨੂੰ ਇਸ ਵਿਚ ਕੋਈ ਤਕਲੀਫ ਨਹੀਂ ਹੈ। ਇਹ ਪੰਜਾਬ ਦੇ ਮੁਲਾਜ਼ਮ ਹਨ, ਕਿਸੇ ਵੀ ਮੁਲਾਜ਼ਮ ਦੀ ਕਿਸੇ ਵੀ ਥਾਂ ਬਦਲੀ ਕੀਤੀ ਜਾ ਸਕਦੀ ਹੈ। ਲੇਕਿਨ ਅਫਸੋਸ ਇਹ ਹੈ ਕਿ ਪੰਚਾਇਤ ਸੈਕਟਰੀ ਤੋਂ ਲੈ ਕੇ ਉਪਰ ਤੱਕ ਪੁੱਛਿਆ ਜਾਂਦਾ ਰਿਹਾ ਕਿ ਇਹ ਕਿਹੜੀ ਪਾਰਟੀ ਦਾ ਹੈ, ਇਸ ਨੇ ਵੋਟਾਂ ਕਿਸ ਨੂੰ ਪਾਈਆਂ, ਇਸ ਦੇ ਪਰਵਾਰ ਨੇ ਵੋਟਾਂ ਕਿਸ ਨੂੰ ਪਾਈਆਂ। ਜੇਕਰ ਬਦਲੀਆਂ ਕਰਨੀਆਂ ਹੀ ਹਨ ਤਾਂ ਬਦਲੀਆਂ ਕਰਨ ਵੇਲੇ ਸੀਨੀਆਰਤਾ ਨੂੰ ਬੇਸ ਲਿਆ ਜਾਣਾ ਚਾਹੀਦਾ ਹੈ, ਕਿਸੇ ਸ਼ਿਕਾਇਤ ਨੂੰ ਬੇਸ ਲਿਆ ਜਾ ਸਕਦਾ ਹੈ ਔਰ ਬਿਨਾਂ ਸ਼ਿਕਾਇਤ ਤੋਂ ਬਦਲੀ ਨਹੀਂ ਕਰਨੀ ਚਾਹੀਦੀ।

**ਸ਼੍ਰੀ ਸਭਾਪਤੀ :** ਵਾਈਂਡ-ਅੱਪ ਕਰੋ ਜੀ।

**ਬੀਬੀ ਜਗੀਰ ਕੌਰ :** ਚੇਅਰਮੈਨ ਸਾਹਿਬ, ਬੇਗੋਵਾਲ ਦੇ ਜਿਹੜੇ ਮੁਲਾਜ਼ਮ ਸਨ ਉਨ੍ਹਾਂ ਨੇ ਵੋਟਾਂ ਪਾਈਆਂ। ਮੇਰੇ ਖਿਲਾਫ ਜਿਹੜਾ ਐਮ.ਐਲ.ਏ. ਦੀ ਚੋਣ ਵਾਸਤੇ ਉਮੀਦਵਾਰ ਖੜ੍ਹਾ ਸੀ ਜੋ ਕੁਝ ਉਸ ਨੇ ਮੇਰੇ ਖਿਲਾਫ ਕਿਹਾ, ਉਹ ਕਿਸੇ ਤੋਂ ਸੁਣਿਆ ਨਹੀਂ ਸੀ ਜਾ ਸਕਦਾ। ਉਸ ਕੋਲ ਨਾ ਭ੍ਰਿਸ਼ਟਾਚਾਰ ਦਾ ਕੋਈ ਮੁੱਦਾ ਸੀ ਅਤੇ ਨਾ ਹੀ ਕੋਈ ਰਾਜਨੀਤਿਕ ਮੁੱਦਾ ਸੀ। ਉਹ ਤਾਂ ਕੇਵਲ ਬੀਬੀ ਜਗੀਰ ਕੌਰ ਨੂੰ ਸਿਆਸਤ ਵਿਚੋਂ ਬਾਹਰ ਕਿਵੇਂ ਕੱਢਣਾ ਹੈ ਇਸ ਬਾਰੇ ਹੀ ਬੋਲਦਾ ਰਿਹਾ। ਮੈਂ ਦੱਸਣਾ ਚਾਹੁੰਦੀ ਹਾਂ ਕਿ ਮੈਨੂੰ ਸਿਆਸਤ ਵਿਚੋਂ ਖ਼ਤਮ ਕਰਨਾ ਚਾਹਿਆ ਅਤੇ ਪੂਰਾ ਟਿੱਲ ਲਾਇਆ ਪ੍ਰੰਤੂ ਉਸ ਖਿੱਤੇ ਦੇ ਲੋਕਾਂ ਨੇ ਬੜੀ ਸਿਆਣਪ ਅਤੇ ਬੜੀ ਸੂਝਬੂਝ ਨਾਲ ਉਨ੍ਹਾਂ ਦੀ ਇਕ ਨਾ ਚਲਣ ਦਿੱਤੀ। ਫਿਰ ਉਨ੍ਹਾਂ ਇਹ ਹੁਕਮ ਦਿੱਤੇ ਕਿ ਜਿਹੜੇ ਵੀ ਮੁਲਾਜ਼ਮ ਬੇਗੋਵਾਲ ਇਲਾਕੇ ਦੇ ਲੱਗੇ ਹੋਏ ਹਨ, ਉਹ ਬੇਗੋਵਾਲ ਦੇ ਬਿਲਕੁਲ ਲਾਗੇ-ਚਾਗੇ ਨਹੀਂ ਹੋਣੇ ਚਾਹੀਦੇ। ਉਨ੍ਹਾਂ ਨੂੰ ਬਠਿੰਡੇ ਭੇਜ ਦਿਓ, ਮਾਨਸਾ ਭੇਜ ਦਿਓ, ਫਿਰੋਜ਼ਪੁਰ-ਫਾਜ਼ਿਲਕਾ ਭੇਜ ਦਿਓ। ਜੇਕਰ ਕਿਤੇ ਉਸ ਤੋਂ ਵੀ ਕੰਧ ਪਾਰ ਹੋ ਸਕਦੇ ਹੋਣ, ਚੋਟਾਲਾ ਸਾਹਿਬ ਨੂੰ ਕਹੋ ਕਿ ਉਨ੍ਹਾਂ ਨੂੰ ਹਰਿਆਣੇ ਵਿਚ ਲੈ ਜਾਣ .....

**ਸ਼੍ਰੀ ਸਭਾਪਤੀ :** ਬੀਬੀ ਜੀ, ਵਾਈਂਡ-ਅੱਪ ਕਰੋ ਜੀ।

**ਬੀਬੀ ਜਗੀਰ ਕੌਰ :** ਚੇਅਰਮੈਨ ਸਾਹਿਬ, ਸਮਾਂ ਇਜਾਜ਼ਤ ਨਹੀਂ ਦਿੰਦਾ। ਮੁੱਦੇ ਬੜੇ ਹੀ ਗੰਭੀਰ ਹਨ। ਅੱਜ ਸਾਰੇ ਲੋਕ ਨਿਰਾਸ਼ ਹਨ ਅਤੇ ਗਰੀਬ ਤਾਂ ਤ੍ਰਾਹ-ਤ੍ਰਾਹ ਕਰ ਰਹੇ ਹਨ। ਸਰਕਾਰ ਨੇ ਨਵੀਂ ਹੀ ਪਾਲਿਸੀ ਬਣਾ

ਲਈ ਹੈ ਕਿ ਖਾਲੀ ਪੋਸਟਾਂ ਨੂੰ ਖ਼ਤਮ ਕਰ ਦਿੱਤਾ ਜਾਵੇ। ਜਿਹੜੇ ਰਿਟਾਇਰ ਹੋਣ ਵਾਲੇ ਹਨ, ਉਨ੍ਹਾਂ ਦੀਆਂ ਪੋਸਟਾਂ ਨੂੰ ਖਤਮ ਕਰ ਦਿੱਤਾ ਜਾਵੇ। ਚੇਅਰਮੈਨ ਸਾਹਿਬ, ਇਸ ਤਰੀਕੇ ਨਾਲ ਬੇਰੁਜ਼ਗਾਰੀ ਕਿਵੇਂ ਹਟੇਗੀ ? ਪੰਜਾਬ ਨੂੰ ਕਿਥੋਂ ਰਾਹਤ ਮਿਲੇਗੀ ? ਲੋਕ ਤਾਂ ਵੱਡੀਆਂ ਆਸਾਂ ਕਰਦੇ ਹਨ। ਪਰ ਕੀ ਸ਼ੇਅਰੋ-ਸ਼ਾਇਰੀ ਨਾਲ ਗੱਲ ਸਰ ਜਾਵੇਗੀ ? ਮੇਰੇ ਵੀਰ ਮਨਪ੍ਰੀਤ ਸਿੰਘ ਬਾਦਲ ਵੀ ਸ਼ੇਅਰ ਬੋਲਦੇ ਹਨ, ਉਨ੍ਹਾਂ ਨੇ ਵੀ ਉਰਦੂ ਪੜ੍ਹਿਆ ਹੋਇਆ ਹੈ। ਆਪਾਂ ਸ਼ੇਅਰ ਸੁਣ ਕੇ ਬੜੇ ਖੁਸ਼ ਹੁੰਦੇ ਹਾਂ। ਅਸੀਂ ਸ਼ੇਅਰੋ-ਸ਼ਾਇਰੀ ਦਾ ਮੁਕਾਬਲਾ ਕਰਾਉਂਦੇ ਹਾਂ ਅਤੇ ਲੁਤਫ ਲੈਂਦੇ ਹਾਂ ਪਰ ਵੇਖਾਂਗੇ ਕਿ ਕੀ ਸ਼ੇਅਰਾਂ ਨਾਲ ਢਿੱਡ ਭਰ ਜਾਵੇਗਾ ? ਜੇਕਰ ਭਰ ਜਾਵੇਗਾ ਤਾਂ ਠੀਕ ਹੈ। ਪਰ ਮੈਂ ਕਹਿੰਦੀ ਹਾਂ ਕਿ ਸ਼ੇਅਰਾਂ-ਸ਼ੂਅਰਾਂ ਨਾਲ ਢਿੱਡ ਨਹੀਂ ਭਰਨਾ। ਸਰਕਾਰ ਨੂੰ ਪੰਜਾਬ ਦੀ ਤਰੱਕੀ ਵਾਸਤੇ ਸੋਚਣਾ ਚਾਹੀਦਾ ਹੈ, ਇਹ ਸੋਚਣਾ ਚਾਹੀਦਾ ਹੈ ਕਿ ਬੇਰੁਜ਼ਗਾਰੀ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾਵੇ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਨੂੰ ਅਤੇ ਸਰਕਾਰ ਨੂੰ ਕਹਿਣਾ ਚਾਹਾਂਗੀ ਕਿ ਆਪਾਂ ਸਾਰੇ ਰਲ-ਮਿਲ ਕੇ ਚੰਗੀ ਸੋਚ ਵਾਲੇ ਪਾਸੇ ਚੱਲੀਏ, ਚੰਗੀਆਂ ਨੀਤੀਆਂ ਵਾਲੇ ਪਾਸੇ ਚੱਲੀਏ, ਮਾੜੀ ਸੋਚ ਵਾਲੇ ਪਾਸੇ ਨਾ ਸੋਚੀਏ ਅਤੇ ਪੰਜਾਬ ਦੀ ਸੇਵਾ ਕਰੀਏ . . . (ਵਿਘਨ)

**ਸ਼੍ਰੀ ਸਭਾਪਤੀ :** ਬੀਬੀ ਜੀ, ਤੁਹਾਡਾ ਟਾਈਮ ਓਵਰ ਹੋ ਗਿਆ ਹੈ।

**ਬੀਬੀ ਜਗੀਰ ਕੌਰ :** ਚੇਅਰਮੈਨ ਸਾਹਿਬ, ਜੇਕਰ ਮੇਰੇ ਕੋਲੋਂ ਗਵਰਨਰ ਸਾਹਿਬ ਦੇ ਭਾਸ਼ਣ ਦੇ ਵਿਰੋਧ ਵਿਚ ਬੋਲਦੇ ਹੋਏ ਸਪੀਚ ਕਰਦੇ ਹੋਏ ਕੋਈ ਅਣ-ਪਾਰਲੀਮਾਨੀ ਸ਼ਬਦ ਬੋਲਿਆ ਗਿਆ ਹੋਵੇ ਤਾਂ ਮੈਂ ਖ਼ਿਮਾ ਦੀ ਜਾਚਕ ਹਾਂ। ਅੰਤ ਵਿਚ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੀ ਵਿਰੋਧਤਾ ਕਰਦੀ ਹਾਂ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਸਰਦਾਰ ਗੁਰਜੰਟ ਸਿੰਘ (ਪੱਕਾ ਕਲਾਂ, ਐਸ.ਸੀ.) :** ਮਾਨਯੋਗ ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਵਿਧਾਨ ਸਭਾ ਵਿਚ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਰਾਜਪਾਲ ਜੀ ਦੇ ਭਾਸ਼ਣ ਦੇ ਸਬੰਧ ਵਿਚ ਸਾਰੇ ਹਾਊਸ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਸੀ.ਪੀ.ਆਈ. ਪਾਰਟੀ ਪੰਜਾਬੀ ਭਾਸ਼ਾ ਦੇ ਮੁੱਦੇ ਉਤੇ ਬਿਲਕੁਲ ਸਿਨਸੀਅਰ ਰਹੀ ਹੈ ਅਤੇ ਰਹੇਗੀ। ਅਸੀਂ ਚਾਹੁੰਦੇ ਹਾਂ ਕਿ ਬਾਕੀ ਸਟੇਟਾਂ ਦੇ ਵਾਂਗ ਇਥੇ ਵੀ ਜਿਹੜਾ ਕੁਐਸਚਨ ਪੰਜਾਬੀ ਵਿਚ ਕੀਤਾ ਜਾਂਦਾ ਹੈ, ਉਸ ਦਾ ਉਤਰ ਪੰਜਾਬੀ ਵਿਚ ਹੀ ਦਿੱਤਾ ਜਾਵੇ। ਅਸੀਂ ਸਾਰੇ ਹਾਊਸ ਨੂੰ ਪੁਰਜ਼ੋਰ ਬੇਨਤੀ ਕਰਦੇ ਹਾਂ। ਇਸ ਤਰ੍ਹਾਂ ਆਪੋਜ਼ੀਸ਼ਨ ਅਤੇ ਰੂਲਿੰਗ ਪਾਰਟੀ ਦੇ ਆਪਸੀ ਝਗੜੇ ਨੂੰ ਲੈ ਕੇ ਨਹੀਂ ਸਗੋਂ ਹਾਊਸ ਦੀ ਮਰਿਯਾਦਾ ਨੂੰ ਭਰਾਵਾਂ ਵਾਂਗ ਰਲ ਕੇ ਤੋਰੀਏ ਤਾਂ ਕਿ ਪੰਜਾਬ ਦੇ ਸਮੁੱਚੇ ਲੋਕ ਇਥੋਂ ਸਹੀ ਸੇਧ ਲੈ ਸਕਣ। ਭ੍ਰਿਸ਼ਟਾਚਾਰ ਦੇ ਮਾਮਲੇ ਉਤੇ ਸੀ.ਪੀ.ਆਈ. ਦਾ ਸਟੈਂਡ ਇਹ ਹੈ ਕਿ ਭ੍ਰਿਸ਼ਟ ਲੋਕਾਂ ਨੂੰ ਫੜਨ ਦੇ ਵਿਚ ਸਰਕਾਰ ਨੂੰ ਪਾਰਟੀ ਦਾ ਪੂਰਨ ਸਹਿਯੋਗ ਰਹੇਗਾ। ਪ੍ਰੰਤੂ ਅਸੀਂ ਬੇਨਤੀ ਕਰਦੇ ਹਾਂ ਕਿ ਜਿਹੜਾ ਇਸ ਦਾ ਪੈਮਾਨਾ ਹੈ ਉਹ ਵੱਖਰਾ-ਵੱਖਰਾ ਨਹੀਂ ਹੋਣਾ ਚਾਹੀਦਾ। ਭ੍ਰਿਸ਼ਟ ਵਿਅਕਤੀ ਭਾਵੇਂ ਕਿਸੇ ਵੀ ਪਾਰਟੀ ਨਾਲ ਸਬੰਧਤ ਹੋਵੇ, ਭਾਵੇਂ ਸਾਡੀ ਪਾਰਟੀ ਦਾ ਹੋਵੇ, ਉਨ੍ਹਾਂ ਸਾਰਿਆਂ ਵਾਸਤੇ ਪੈਮਾਨਾ ਬਰਾਬਰ ਹੋਣਾ ਚਾਹੀਦਾ ਹੈ। ਭ੍ਰਿਸ਼ਟਾਚਾਰ ਦੀ ਜੜ੍ਹ ਰਾਜਨੀਤੀ ਹੈ। ਅੱਜ ਰਾਜਨੀਤੀ ਦੇ ਵਿਚ ਇਤਨੀ ਗਿਰਾਵਟ ਆ ਗਈ ਹੈ ਕਿ ਆਪਣੀ ਚੋਣ ਜਿੱਤਣ ਦੇ ਵਾਸਤੇ ਵਿਅਕਤੀ ਹਰ ਹਰਬਾ ਵਰਤਦਾ ਹੈ ਭਾਵੇਂ ਉਹ ਸ਼ਰਾਬ ਦਾ ਹੋਵੇ, ਭਾਵੇਂ ਅਫੀਮ ਦਾ ਤੇ ਭਾਵੇਂ ਭੁੱਕੀ ਦਾ ਹੋਵੇ। ਅਸੀਂ ਸਾਰੇ ਹੀ ਚਾਹੁੰਦੇ ਹਾਂ ਕਿ ਲਾਲਚ ਦੇ ਕੇ, ਖਾਸ ਕਰਕੇ ਪੈਸੇ ਦਾ ਲਾਲਚ ਦੇ ਕੇ ਸਾਡੀ ਪਾਰਟੀ ਵਿਧਾਨ ਸਭਾ ਵਿਚ ਜਾਂ ਪਾਰਲੀਮੈਂਟ ਵਿਚ ਪਹੁੰਚੇ। ਸਾਡੀ ਪਾਰਟੀ ਦੀ ਇਹ ਸਪਸ਼ਟ ਸੋਚ ਹੈ ਕਿ ਚੋਣ ਕਮਿਸ਼ਨ ਨੂੰ ਇਹ ਅਧਿਕਾਰ ਹੋਵੇ ਕਿ ਜਿਹੜਾ ਵੀ ਵਿਅਕਤੀ ਅਜਿਹੇ ਹੱਥਕੰਡੇ ਵਰਤੇ, ਉਸ ਦੀ ਚੋਣ ਰੱਦ ਕਰ ਦਿੱਤੀ ਜਾਵੇ। ਜਿਵੇਂ ਕਿ ਸਰਕਾਰ ਦੀ ਪਾਲਿਸੀ ਹੁੰਦੀ ਹੈ, ਜਿਹੜੀਆਂ ਚੁਣੀਆਂ ਹੋਈਆਂ ਸੰਸਥਾਵਾਂ ਨੂੰ ਅਧਿਕਾਰ ਅਸੀਂ ਆਪਣੇ ਚੋਣ ਮੈਨੀਫੈਸਟੋ ਵਿਚ ਦਸਦੇ ਹਾਂ, ਉਹ ਉਨ੍ਹਾਂ ਨੂੰ ਦਿੱਤੇ ਜਾਣੇ ਚਾਹੀਦੇ ਹਨ। ਬਲਾਕ ਸੰਮਤੀਆਂ ਨੂੰ ਅਧਿਕਾਰ ਦਿੱਤੇ ਜਾਣ, ਜ਼ਿਲ੍ਹਾ ਪ੍ਰੀਸ਼ਦਾਂ ਨੂੰ ਅਧਿਕਾਰ ਦਿੱਤੇ ਜਾਣ, ਪੰਚਾਇਤਾਂ ਨੂੰ ਅਧਿਕਾਰ ਦਿੱਤੇ ਜਾਣ।

ਬਦਲੀਆਂ ਦੇ ਸਬੰਧ ਵਿਚ ਸਰਕਾਰ ਨੂੰ ਇਕ ਠੋਸ ਨੀਤੀ ਬਣਾਉਣੀ ਚਾਹੀਦੀ ਹੈ। ਅਮਨ ਕਾਨੂੰਨ ਦੀ

ਸਥਿਤੀ ਪੰਜਾਬ ਵਿੱਚ ਸਭ ਤੋਂ ਬਿਹਤਰ ਹੈ। ਇਸ ਭਾਈਚਾਰੇ ਨੂੰ ਕਾਇਮ ਰੱਖਣ ਲਈ ਸਾਡੀ ਸਰਕਾਰ ਨੂੰ ਭਾਵੇਂ ਉਹ ਆਪੋਜੀਸ਼ਨ ਵਿਚ ਹੋਵੇ, ਸਾਰੀਆਂ ਪਾਰਟੀਆਂ ਨੂੰ ਨਾਲ ਲੈ ਕੇ ਪੰਜਾਬ ਦੇ ਬਾਰੇ ਇਸੇ ਤਰ੍ਹਾਂ ਖੜ੍ਹੇ ਰਹਿਣਾ ਚਾਹੀਦਾ ਹੈ। ਵਿਤੀ ਸੰਕਟ ਜਿਹੜਾ ਹੈ, ਅੱਜ ਭਾਵੇਂ ਪੰਜਾਬ ਵਿਚ ਹੈ ਪਰ ਸਾਨੂੰ ਆਪੋਜ਼ੀਸ਼ਨ ਵਾਲਿਆਂ ਨੂੰ ਸਰਕਾਰ ਦੀ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ, ਪਿਛਲੀ ਸਰਕਾਰ ਦੀ ਵੀ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ, ਸਗੋਂ ਸਾਨੂੰ ਸੋਚਣਾ ਚਾਹੀਦਾ ਹੈ ਕਿ ਪੰਜਾਬ ਨੂੰ ਕਿਵੇਂ ਇਸ ਦਲਦਲ ਵਿਚੋਂ ਕੱਢਿਆ ਜਾ ਸਕਦਾ ਹੈ। ਸਾਨੂੰ ਮੁਲਾਜ਼ਮਾਂ ਦੇ ਪ੍ਰਤੀ ਵੀ ਸੁਹਿਰਦ ਹੋਣਾ ਪਵੇਗਾ, ਅੱਜ ਉਹ ਸੋਚ ਰਹੇ ਹਨ ਕਿ ਕਿਤੇ ਸਾਡੇ ਤੇ ਹੀ ਕੁਹਾੜਾ ਨਾ ਚਲ ਪਵੇ। ਅੱਜ ਪੰਜਾਬ ਜਿਹੜਾ ਕਿ ਪਹਿਲਾਂ ਇਕ ਨੰਬਰ ਦਾ ਸੂਬਾ ਸੀ, ਪਿਛੇ ਜਾ ਰਿਹਾ ਹੈ। ਮੈਂ ਸਾਰੀਆਂ ਹੀ ਪਾਰਟੀਆਂ ਨੂੰ ਅਪੀਲ ਕਰਦਾ ਹਾਂ ਕਿ ਭਾਵੇਂ ਉਹ ਵਿਰੋਧੀ ਧਿਰ ਦੇ ਹਨ ਭਾਵੇਂ ਸਰਕਾਰੀ ਬੈਂਚਾਂ ਵਾਲੇ ਹਨ, ਸਾਡੀ ਪਾਰਟੀ, ਜਿੱਥੇ ਪੰਜਾਬ ਦਾ ਮਾਮਲਾ ਆਵੇਗਾ, ਪੰਜਾਬ ਦੇ ਭਲੇ ਦੀ ਗੱਲ ਹੋਵੇਗੀ, ਅਸੀਂ ਪੂਰਾ ਸਾਥ ਦੇਵਾਂਗੇ। ਇੰਨਾ ਕਹਿੰਦਾ ਹੋਇਆ, ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ।

**ਸ੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ आज आपने मुझे बड़े ही अहम मोशन पर बोलने का समय दिया है। मैं सब से पहले इस सदन को बधाई देना चाहता हूँ कि आज काफी समय के बाद सदन में वह पार्टी काम कर रही है जिस के लिए पंजाब के लोगों ने चुनाव करके भेजा है। इन अहम मुद्दों पर बातचीत करने के लिए वाद-विवाद करने के लिए और इस हाऊस की सदन की मर्यादा और परंपरा को कायम रखने के लिए बड़ी खुशी की बात है कि हमारे ओपोजीशन के साथी भी आज वाक-आऊट या धरना देने की जगह अपने विचार रख रहे हैं। चाहे Leader of the Opposition इस मोशन के साथ सहमत नहीं, पर उन्होंने बहुत सारी बातें अंडर-लाईन की हैं उन्होंने बहुत सी बातें ऐसी कही हैं जो उन की दिल से मोशन के साथ सहमती दर्शाती हैं। जिनके बारे में बादल साहब ने कहा है। मैं समझता हूं कि उन्होंने गवर्नर एडरैस में से बहुत सी बातें अनदेखी कर दी हैं। चेयरमैन साहिब, आप ने तो पहले भी बहुत सदन देखे हैं। आप यह भी महसूस करेंगे कि सदन का कमपलैक्शन बदल गया है। न सिर्फ आप को नए चेहरे देखने को मिलेंगे, आप बहुत सारे (youth) नौजवान चाहे ओपोजीशन की तरफ देख लें, चाहे इस तरफ, यह बात दर्शाती है कि आज पंजाब के नौजवान आगे आए हैं और सारे लोगों की निगाहें उन पर टिकी हुई हैं। हमें अपना इमेज बदलना है। आज ऐसा समय आ गया है कि अपने आप को लीडर कहलाने वाले, खद्दर पहनने वाले इनसे यह excuse करने लगे हैं कि मैं बेईमान नहीं हूँ, लोगों ने हम को चुनावों में जिता कर भेजा है। उन्हें उम्मीद है कि बादल साहिब ने भी कहा कि कुरप्पशन का जो दैत्य है उसका सफाया किया जाना चाहिए। हमारे ऊपर बहुत बड़ी जिम्मेदारी है । मैं समझता हूँ कि गवर्नर साहिब ने सब से पहले जो जिकर किया है उस में जिम्मेवारी की बात की गई है। इस जिम्मेदारी को निभाते हुए मगरमच्छ को भी हाथ डाला गया है और छोटी मछलियों को भी जो समुद्र को, तालाब को गंदा कर रहीं हैं। इन को पकड़ने के लिये हमारी कांग्रेस सरकार ने जो कदम उठाये हैं, वह प्रशंसनीय हैं। चाहे हमारे आपोजीशन के साथी मानें या न मानें, मगर इन को यह दिल में रखनी चाहिए कि हमने लोकतंत्र को मजबूत रखना है और देश भावना की जिम्मेदारी निभानी है। कैप्टन कंवलजीत सिंह चले गये हैं। इन्होंने पहले दिन पंजाबी और इंगलिश का सवाल उठाया

[श्री सुनील कुमार जाखड़]

था। ਇਨ੍ਹਾਂ ਨੇ ਸ਼ਬਦ ਇਸਤੇਮਾਲ ਕੀਤਾ ਸੀ ਕਿ ਸਾਨੂੰ ਪੰਜਾਬੀ ਦਾ ਇਸਤੇਮਾਲ ਕਰਨਾ ਚਾਹੀਦਾ ਹੈ, ਜੋ ਅਸੀਂ ਪੰਜਾਬ ਪ੍ਰਤੀ ਆਪਣੀ ਵਫਾਦਾਰੀ ਨਿਭਾਉਣੀ ਹੈ। आज चाहे पंजाबी बोलो, हिन्दी बोलो या इंगलिश बोलो, इस से कोई बात नहीं। हमारे आनरेबल मैंबर जगीर कौर अभी कुछ कह रहे थे कि शेयरों से पंजाबियों का पेट नहीं भरना। चेयरमैन साहिब, पंजाबी बोलने से पंजाबियों के साथ वफादारी नहीं होगी बल्कि उनका विश्वास तब ही जीत पाएंगे जब इस वफादारी से वह काम करेंगे जिस के लिए उन्होंने चुन कर हमें यहां भेजा है। जो जिम्मेदारी हमें तरक्की के राह पर ले जाएगी । जब हम पंजाब को दलदल से निकालेंगे चाहे वह फिसकल डैफीसिट हो या फाईनाशीयल क्राइसिज या जिमींदारों की खुदकशी का मामला हो। जब हम पंजाब को इस दलदल से निकाल पाएंगे तब ही हम पंजाब के साथ सच्ची वफादारी करेंगे। इस वफादारी को निभाने के लिये हमारी कांग्रेस सरकार ने जो कदम उठाए हैं, उन का ब्यान गवर्नर एडरैस में किया गया है। चेयरमैन साहिब, इस को इगनोर नहीं किया जा सकता। आपोजीशन के साथियों ने इस पर काफी व्याख्या की है और हमारे मैंबर साहिबान भी करप्पशन पर बोलें हैं। चाहे फोरमर चीफ मनिस्टर ने इस से इनकार किया है ignorance may be bliss for a common man but for a leader, to say, this is no excuse. You cannot pass on a buck when you are on the Chair. I would say this is a total collapse of the administrative machinery. इस में बिल्कुल नैगलीजैंस थी। इस बात के लिए हमें पिन प्वायंट करना चाहिए। एक रवि सिद्धु या अफसर या मन्त्री को पकड़ने से हम अपनी जिम्मेदारी अपने कंधों से नहीं उठा सकते जब तक कुरप्पशन को पूर्ण तौर पर समाप्त करके आम बैनीफिट हम लोगों तक नहीं पहुँचाते। इस एडरैस में कुरप्पशन के साथ बुढ़ापा पेन्शन, शगन स्कीम और विधवा पेन्शन की बात की गई है। आज शहरों में बैंकों पर जाकर देखो जहां लोग पेन्शन लेने आते हैं। हैरानी की बात है कि बुढ़ापा पेन्शन और विधवा पेन्शन लेने के लिए लोग गाड़ियों और कारों में आते हैं। औरतों ने सोने का चूड़ा पहना होता है पर पेन्शन न मिलने की जो अफसर साहिबान ने कुरप्पशन की है या हम ने लापरवाही बरती है, उसको दूर करना चाहिए। गांवों में जाकर देखो, विधवा नूंह तो पेन्शन ले रही है और सास धक्के खा रही है। इसलिए आम आदमी को फायदा नहीं हो रहा। आज सोशल सिस्टम ठीक करने की जरूरत है। कुरप्पशन के खिलाफ जो कदम उठाये गये हैं, उस के लिए मैं सरकार की प्रशंसा करता हूँ। आज नौकरियों की बात की गई है। लोग कहने लगे हैं कि डिगरी की क्या जरूरत है। टैंडर सिस्टम कर दिया जाए। टैंडर सिस्टम हो जाए तो पता लग जाएगा कि किस की क्षमता है। माँ-बाप ने अपने बेटे को लायक बनाया मगर जब तक उस की कैपेबिलटी दर नहीं मिलती तब तक इस का कोई मायना नहीं है। इस बात को इस गवर्नर एडरैस में लाजमी किया गया है कि हम अपने पंजाब के लिए जो गवर्नर एडरैस में है — Policy decision of the govt. is that we will put Punjab on the path of growth and to provide gainful employment to our youth अगर यह पालिसी स्टेटमैंट नहीं है तो मैं नहीं समझता कि और कोई पालिसी किसी लायक हो सकती है। अगर पंजाब को ग्रोथ की तरफ बढ़ोतरी की तरफ लेकर जाना है तो उस के लिए इंडस्ट्रियल ग्रोथ की जरूरत पड़ेगी। आज

हमारी इकानमी एग्रीकलचर बेसड है। इकानमी के बारे में अगर चाहे एक पैरे में बात की गई है, चाहे बढ़ा–चढ़ा कर नहीं की, मैं कहता हूँ कि यह पहली बार हुआ है कि हम इस बात की जरूरत को समझें। चाहे डब्लयू.टी.ओ. का प्रश्न हो, चाहे हमारे इलाके के किसान जो खुदकशी कर रहे हैं, उन की मजबूरी को देखकर किया गया है। खास करके हमारे क्षेत्र में, जो काटन ग्रोइंग एरिया है, एक तरफ भगवान की मार पड़ी, अमरीकन सुंडी की, दूसरी मार इस गवर्नमैंट की लापरवाही की, इन की कनाईवैंस की......

**ਸ੍ਰੀ ਸਭਾਪਤੀ :** ਹੁਣ ਵਾਈਂਡ ਅੱਪ ਕਰੋ ਜੀ।

**श्री सुनील कुमार जाखड़ :** यह सारी बातें देख कर सरकार ने फैसला किया है, एग्रीकलचर डाइवरसीफिकेशन की बात की है। मैं समझता हूं कि यह बहुत ही जरूरी बात है । फिसकल डैफिसिट की बात कर रहे हैं। चेयरमैन साहिब, जितनी हमारे रैवनियू जैनरेशन है उससे डेढ़ गुणा ज्यादा हमारा रैवनियू एक्सपैंडीचर हो रहा हैं। यह बात तो कागज ब्यान कर रहे हैं। सब से जरूरी इस सरकार ने जो बात की है, वह मैं मैंबर साहिबान के ध्यान में लाना चाहता हूँ कि आज हमारा रैवेनियू का 80% हमारे इमप्लाईज को पेन्शन और सैलरीज में दिया जा रहा है। इस impasse को जिस दिन दूर किया जाएगा तो पंजाब की ग्रोथ की बात कर सकेंगे। पहली सरकार जो थी, वह लोन लेती रही है। उन्होंने कर्ज लिया पचास हजार करोड़ का, वह पूरी डिवैलपमैंट के लिए नहीं लिया बल्कि सिर्फ संगत दर्शन की बात करते रहे हैं। बात बिल्कुल ठीक है कि सरकार लोगों के घर घर जा कर उनकी मजबूरी नहीं समझेगी तब तक ग्रोथ नहीं पूरी हो सकती। That is no excuse for misappropriation of public funds. इसके लिए कोई जस्टीफिकेशन बादल साहिब ने नहीं दी कि किस तरह उस फंड को दूसरे कामों में डाइवर्ट किया है। आज अगर हम किसान को....... (विघन)

Mr. Chairman : No interruption please.

**श्री सुनील कुमार जाखड़ :** मैं कह रहा हूँ कि पंजाब के किसान किसी सबसिडी पर निर्भर नहीं करते। हमारे पंजाब के किसान सरकार में सपोर्ट सिस्टम की जरूरत समझते हैं क्योंकि आज कराप डाईवर्सीफिकेशन की बात आ रही है। आज जो सरकार यह बात कर रही है that is the need of the day. यह लंबे भाषण किसी मसले को पॉलिटिकलाईज करते हैं। इन बातों की तरफ ध्यान देकर मैं समझता हूँ कि हमारे पंजाब की लोंग टर्म प्राब्लम दूर की जा सकती है।

**Mr. Chairman :** Wind up please. One more speaker from opposition is to speak.

**श्री सुनील कुमार जाखड़ :** ज्यादा ना बोलते हुए मैं कहूँगा कि इस में जो लांग टर्म विजन कैप्टन साहिब की कांग्रेस सरकार ने दी है जो कोआप्रेशन की आपोजिशन से बात की है if they are really sincere मैं समझता हूँ इस तरह की कोई बात नहीं है। पंजाब को इस दलदल से निकाल सकते हैं। इस के साथ मैं आप का धन्यवाद करता हूँ और इस मोशन का समर्थन करता हूं । जय हिन्द ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਸੁਨਾਮ) :** ਸਤਿਕਾਰਯੋਗ ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਮੈਂਬਰ ਸਾਹਿਬਾਨ ਦੇ ਬਹੁਮੁੱਲੇ ਵਿਚਾਰ ਸੁਣਨ ਦਾ ਮੈਨੂੰ ਮੌਕਾ ਮਿਲਿਆ ਹੈ ਅਤੇ ਖਾਸ ਕਰਕੇ ਟਰੇਜ਼ਰੀ ਬੈਂਚਾਂ ਦੇ ਜਿਹੜੇ ਸਾਡੇ ਬੁਲਾਰੇ ਸਨ, ਉਨ੍ਹਾਂ ਦੇ ਵਿਚਾਰ ਬੜੇ ਧਿਆਨ ਨਾਲ ਸੁਣਨ ਦਾ ਮੌਕਾ ਮਿਲਿਆ ਹੈ। ਅੱਜ ਜਿਥੇ ਆਪਾਂ ਪੰਜਾਬ ਦੀਆਂ ਮੁਸ਼ਕਲਾਂ ਬਾਰੇ ਵਿਚਾਰ ਕਰਨ ਲਈ ਇਥੇ ਇਕੱਠੇ ਹੋਏ ਹਾਂ ਪਰ ਉਨ੍ਹਾਂ ਦੇ ਭਾਸ਼ਣਾਂ ਵਿੱਚ ਖਾਸ ਤੌਰ ਤੇ . .

* 6.20 ਵਜੇ ਸ਼ਾਮ

(ਇਸ *ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਨੂੰ ਇੱਕ ਚੀਜ਼ ਦੇਖਣ ਨੂੰ ਮਿਲੀ ਹੈ ਕਿ ਗਵਰਨਰ ਐਡਰੈਸ ਦੇ ਉਤੇ ਬਹੁਤ ਜ਼ਿਆਦਾ ਸਮਾਂ ਜੋ ਟਰੇਜ਼ਰੀ ਬੈਂਚਿਜ ਵਲੋਂ ਲਿਆ ਗਿਆ ਹੈ ਤੇ ਆਪਣੇ ਵਲੋਂ ਕਿਹਾ ਗਿਆ ਹੈ ਉਸ ਦੇ ਵਿੱਚ ਜ਼ਿਆਦਾਤਰ ਸਮਾਂ ਪਿਛਲੀ ਸਰਕਾਰ ਨੂੰ ਕੋਸਣ ਦੇ ਵਿੱਚ ਲਾਇਆ ਗਿਆ ਹੈ। ਬਲਕਿ ਜਿਹੜੇ ਪੰਜਾਬ ਦੇ ਅਸਲੀ ਮੁੱਦੇ ਹਨ ਜਾਂ ਜੋ ਪੰਜਾਬ ਦੀਆਂ ਬੜੀਆਂ ਵੱਡੀਆਂ ਮੁਸ਼ਕਲਾਂ ਹਨ ਜਿਨ੍ਹਾਂ ਦੇ ਵਿਚੋਂ ਹੁਣ ਪੰਜਾਬ ਲੰਘ ਰਿਹਾ ਹੈ ਭਾਵੇਂ ਕਿਸਾਨੀ ਦਾ ਮਸਲਾ ਹੈ, ਭਾਵੇਂ ਅਨਪੜ੍ਹਤਾ ਦਾ ਮਸਲਾ ਹੈ ਭਾਵੇਂ ਬੇਰੁਜ਼ਗਾਰੀ ਦਾ ਮਸਲਾ ਹੈ ਉਨ੍ਹਾਂ ਬਾਰੇ ਕੋਈ ਠੋਸ ਗੱਲ ਨਹੀਂ ਕੀਤੀ ਗਈ ਬਲਕਿ ਜਿਹੜੀਆਂ ਪਿਛਲੀਆਂ ਗੱਲਾਂ ਹਨ ਉਨ੍ਹਾਂ ਉਤੇ ਹੀ ਜ਼ਿਆਦਾ ਸਮਾਂ ਖਰਾਬ ਕੀਤਾ ਗਿਆ ਹੈ। ਹਰ ਗੱਲ ਦਾ ਜਵਾਬ ਇਹੀ ਦਿੱਤਾ ਹੈ ਕਿ ਫਾਈਨੈਂਸਿਜ਼ ਦੀ ਬਹੁਤ ਪ੍ਰਾਬਲਮ ਹੈ, ਸਾਡੇ ਕੋਲ ਫਾਈਨਾਂਸ ਨਹੀਂ ਹੈ। ਇਹ ਜਿਹੜੀ ਦੋਗਲੀ ਨੀਤੀ ਇਹ ਸਰਕਾਰ ਅਪਣਾ ਰਹੀ ਹੈ ਇਸ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਇਕ ਪਾਸੇ ਤਾਂ ਕਰੋੜਾਂ ਰੁਪਿਆ ਮੰਤਰੀਆਂ ਦੇ ਘਰਾਂ ਨੂੰ ਸਜਾਉਣ ਲਈ, ਉਨ੍ਹਾਂ ਦੀ ਰਿਪੇਅਰ ਲਈ, ਘਰਾਂ ਨੂੰ ਫਰਨਿਸ਼ ਕਰਨ ਲਈ ਖਰਚ ਕੀਤਾ ਜਾ ਰਿਹਾ ਹੈ ਦੂਜੇ ਪਾਸੇ ਇਹ ਗੱਲ ਕਹੀ ਜਾਂਦੀ ਹੈ ਕਿ ਪੰਜਾਬ ਦੇ ਕੋਲ ਅੱਜ ਫਾਈਨਾਂਸ ਨਹੀਂ ਹੈ। ਇਕ ਪਾਸੇ ਪੰਜਾਬ ਦੇ ਲੋਕਾਂ ਦੀਆਂ ਮੁਸ਼ਕਲਾਂ ਤੇ ਬੇਰੁਜ਼ਗਾਰੀ ਵੱਲ ਕੋਈ ਧਿਆਨ ਨਹੀ ਦਿੱਤਾ ਜਾਂਦਾ ਪਰ ਦੂਜੇ ਪਾਸੇ ਸੀ.ਐਮ. ਸਾਹਿਬ ਵਲੋਂ ਜੇ ਕਹੀਏ ਤਾਂ ਟਰੈਵਲਿੰਗ ਦੇ ਉਤੇ ਕਰੋੜਾਂ ਰੁਪਿਆ ਖਰਚ ਕੀਤਾ ਜਾ ਰਿਹਾ ਹੈ, ਕੀ ਇਹ ਦੋਗਲੀ ਨੀਤੀ ਨਹੀਂ ਹੈ ? ਇਕ ਪਾਸੇ ਤਾਂ ਗੁੰਮਰਾਹਕੁੰਨ ਬਿਆਨ ਦਿੱਤੇ ਜਾਂਦੇ ਹਨ ਕਿ ਸਾਡੇ ਕੋਲ ਵਿਤੀ ਕੰਸਟਰੇਂਟਸ ਹਨ ਪਰ ਦੂਸਰੇ ਪਾਸੇ ਆਪਣੀ ਐਸ਼ ਵਾਸਤੇ ਜਾਂ ਆਪਣੇ ਵਧੀਆ ਸਾਧਨ, ਵਧੀਆ ਸਹੂਲਤਾਂ ਵਾਸਤੇ ਕਰੋੜਾਂ ਰੁਪਏ ਖਰਚ ਕੀਤੇ ਜਾ ਰਹੇ ਹਨ।

ਸਪੀਕਰ ਸਾਹਿਬ, ਇੱਕ ਬਹੁਤ ਵੱਡੀ ਮੁਸ਼ਕਲ ਹੈ ਔਰ ਕਿਸਾਨਾਂ ਦੇ ਮਨਾਂ ਵਿੱਚ ਬਹੁਤ ਵੱਡੇ ਸ਼ੰਕੇ ਹਨ ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਸਾਡੀ ਜਿਣਸ ਵਿਕੇਗੀ ਜਾਂ ਨਹੀਂ। ਸਾਨੂੰ ਇਸ ਦੇ ਭਾਅ ਮਿਲਣਗੇ ਜਾਂ ਨਹੀ। ਕੀ ਸਾਨੂੰ ਬਿਜਲੀ ਪਾਣੀ ਦੀਆਂ ਸਹੂਲਤਾਂ ਮਿਲਣਗੀਆਂ ਕਿ ਨਹੀਂ ? ਇਸ ਤਰ੍ਹਾਂ ਸ਼ੰਕੇ ਦੂਰ ਕਰਨ ਲਈ ਕਿਸੇ ਪ੍ਰਕਾਰ ਦਾ ਬਿਆਨ ਜਾਂ ਕਿਸੇ ਪ੍ਰਕਾਰ ਦਾ ਭਰੋਸਾ ਜਿਹੜਾ ਹੈ ਉਹ ਕਿਸਾਨਾਂ ਨੂੰ ਹੁਣ ਤੱਕ ਸਰਕਾਰ ਨੇ ਨਹੀਂ ਦਿੱਤਾ। ਅੱਜ ਇਹ ਬੜੀ ਵੱਡੀ ਲੋੜ ਹੈ ਕਿ ਜਿਹੜੇ ਕਿਸਾਨਾਂ ਦੇ ਸ਼ੰਕੇ ਹਨ, ਕਿਸਾਨਾਂ ਦੀਆਂ ਮੁਸ਼ਕਲਾਂ ਹਨ ਉਨ੍ਹਾਂ ਵੱਲ ਧਿਆਨ ਦਿੱਤਾ ਜਾਵੇ।

ਇੱਕ ਗੱਲ ਹੋਰ ਕਹੀ ਗਈ ਕਿ ਕਰਾਪ ਡਾਈਵਰਸੀਫਿਕੇਸ਼ਨ ਵਲ ਧਿਆਨ ਦਿੱਤਾ ਜਾਵੇਗਾ ਪਰ ਇਹ ਗੱਲ ਇਨ੍ਹਾਂ ਨੇ ਆਪਣੇ ਗਵਰਨਰ ਐਡਰੈਸ ਵਿੱਚ ਕਿਤੇ ਨਹੀਂ ਕਹੀ ਕਿ ਕਿਸ ਤਰ੍ਹਾਂ ਕਰਾਪ ਡਾਈਵਰਸੀਫਿਕੇਸ਼ਨ ਕਰਨੀ ਚਾਹੁੰਦੇ ਹਨ। ਕਿਹੜੀ ਏਜੰਸੀ ਕੋਲੋਂ ਇਹ ਡਾਈਵਰਸੀਫਿਕੇਸ਼ਨ ਆਫ ਕਰਾਪ ਕਰਾਉਣਾ ਚਾਹੁੰਦੇ ਹਨ, ਕਿਸ ਤਰ੍ਹਾਂ ਕਿਸਾਨਾਂ ਨੂੰ ਸਹੂਲਤਾਂ ਦੇਣਗੇ ? ਪੰਜਾਬ ਦੀ ਜਿਹੜੀ ਗਰੋਥ ਹੈ ਉਸ ਗਰੋਥ ਨੂੰ ਅੱਗੇ ਲਿਜਾਉਣ ਵਾਸਤੇ ਕੀ ਪਾਲਿਸੀਜ਼ ਬਣਾਈਆਂ ਹਨ ? ਕਿਸ ਤਰ੍ਹਾਂ ਪੰਜਾਬ ਦੇ ਲੋਕਾਂ ਨੂੰ ਇਹ ਆਪਣੀ ਪਰਫਾਰਮੈਂਸ ਦੇਣਗੇ। ਇਹ ਗੱਲਾਂ ਗਵਰਨਰ ਐਡਰੈਸ ਦੇ ਵਿੱਚੋਂ ਮਿਸਿੰਗ ਹਨ ਇਨ੍ਹਾਂ ਨੂੰ ਪੂਰਾ ਕਿਸ ਤਰ੍ਹਾਂ ਕਰਨਾ ਹੈ। ਕਿਸ ਤਰ੍ਹਾਂ ਪੰਜਾਬ ਦੇ ਲੋਕਾਂ ਨੂੰ ਭਰੋਸਾ ਦੇਣਾ ਚਾਹੁੰਦੇ ਹਨ। ਉਨ੍ਹਾਂ ਨੇ ਇਸ ਲਈ ਨਹੀਂ ਚੁਣਿਆ ਕਿ ਪੁਰਾਣੀਆਂ ਗੱਲਾਂ ਕਰਕੇ ਜਾਂ ਵਿਰੋਧੀ ਧਿਰ ਤੇ ਹਮਲਾ ਕਰਕੇ ਆਪ ਦੇ ਲੀਡਰ ਨੂੰ ਖੁਸ਼ ਕਰਨ। ਉਨ੍ਹਾਂ ਨੇ ਇਸ ਲਈ ਚੁਣਿਆ ਹੈ ਕਿ ਪੰਜਾਬ ਦੇ ਲੋਕਾਂ ਦੇ ਲਈ ਕੁਝ

ਪਾਜ਼ੇਟਿਵ ਕਰਕੇ ਦਿਖਾਉਣ ਜਿਨ੍ਹਾਂ ਦੇ ਨਾਲ ਉਨ੍ਹਾਂ ਨੂੰ ਰਾਹਤ ਮਿਲ ਸਕੇ। ਇਸ ਤੋਂ ਇਲਾਵਾ ਅੱਜ ਪੰਜਾਬ ਦੇ ਵਿੱਚ ਡੈਮੋਕਰੇਸੀ ਦਾ ਜੋ ਹਾਲ ਹੈ, ਬਾਦਲ ਸਾਹਿਬ ਨੇ ਵੀ ਦੱਸਿਆ ਹੈ, ਮੈਂ ਵੀ ਦੱਸਣਾ ਚਾਹੁੰਦਾ ਹਾਂ ਕਿ ਪਿਛੇ ਬਲਾਕ ਸੰਮਤੀਆਂ ਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਹੋਈਆਂ ਸਨ ਉਸ ਦੇ ਵਿੱਚ ਸ਼੍ਰੋਮਣੀ ਅਕਾਲੀ ਦਲ ਔਰ ਭਾਜਪਾ ਦੇ ਕੈਂਡੀਡੇਟਸ ਨੂੰ, ਸਾਡੇ ਵਰਕਰਜ਼ ਨੂੰ ਜਿਸ ਤਰ੍ਹਾਂ ਡਰਾਇਆ-ਧਮਕਾਇਆ ਗਿਆ ਹੈ, ਜਿਸ ਤਰ੍ਹਾਂ ਉਨ੍ਹਾਂ ਦੇ ਉਤੇ ਝੂਠੇ ਮੁਕੱਦਮੇ ਬਣਾ ਕੇ ਕੇਸ ਦਰਜ ਕੀਤੇ ਗਏ ਹਨ, ਪਹਿਲਾਂ ਤਾਂ ਸਾਡੇ ਵਰਕਰ/ਉਮੀਦਵਾਰਾਂ ਨੂੰ ਧਮਕਾਇਆ ਗਿਆ ਸੀ ਕਿ ਤੁਸੀਂ ਆਪਣੇ ਕਾਗਜ਼ ਨਹੀਂ ਭਰਨੇ। ਜੇਕਰ ਤੁਸੀਂ ਆਪਣੇ ਕਾਗਜ਼ ਭਰੇ ਤਾਂ ਤੁਹਾਡੇ ਉਤੇ ਝੂਠੇ ਕੇਸ ਦਰਜ ਕਰ ਦਿਆਂਗੇ। ਇਸ ਤਰ੍ਹਾਂ ਸਾਡੇ ਕੋਲ ਹਜ਼ਾਰਾਂ ਸਬੂਤ ਹਨ। ਸਾਡੇ ਵਰਕਰਾਂ ਦੇ, ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੇ ਵਰਕਰਾਂ ਦੇ ਉਤੇ ਇਸ ਤਰ੍ਹਾਂ ਦੇ ਤਸ਼ੱਦਦ ਹੋਏ ਹਨ। ਪੁਲਿਸ ਦਾ ਸਹਾਰਾ ਲੈ ਕੇ ਇਨ੍ਹਾਂ ਨੇ ਸਾਡੇ ਵਰਕਰਾਂ ਨੂੰ, ਸਾਡੇ ਉਮੀਦਵਾਰਾਂ ਨੂੰ ਧਮਕਾਇਆ-ਡਰਾਇਆ ਹੈ। ਕਿਸੇ ਨਾ ਕਿਸੇ ਤਰੀਕੇ ਦੇ ਨਾਲ ਹੱਥ ਕੰਡੇ ਵਰਤ ਕੇ ਬਲਾਕ ਸੰਮਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਤੇ ਇਸ ਤੋਂ ਪਹਿਲਾਂ ਕਾਰਪੋਰੇਸ਼ਨ ਦੀਆਂ ਚੋਣਾਂ ਵਿੱਚ ਵਿਜਯ ਬਣਾਈ ਜਾਵੇ। ਇਹ ਗੱਲ ਮੈਂ ਦੱਸਣੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਹੱਥ-ਕੰਡੇ ਵਰਤ ਕੇ ਉਹ ਪੰਜਾਬ ਦੇ ਲੋਕਾਂ ਦਾ ਦਿਲ ਨਹੀਂ ਜਿੱਤ ਸਕਦੇ। ਜੇ ਪੰਜਾਬ ਦੇ ਲੋਕਾਂ ਦਾ ਦਿਲ ਜਿੱਤਣਾ ਹੈ ਤਾਂ ਕੁਝ ਕਰਕੇ ਵਿਖਾਉਣਾ ਪਵੇਗਾ, ਰਾਹਤ ਦੇਣੀ ਪਵੇਗੀ ਅਤੇ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਬਾਰੇ ਬਾਦਲ ਸਾਹਿਬ ਨੇ ਗੱਲ ਕੀਤੀ ਹੈ ਕਿ ਇਹ ਬੜਾ ਗੰਭੀਰ ਮਸਲਾ ਹੈ। ਇਸ ਬਾਰੇ ਸਾਡੇ ਟਰੈਜ਼ਰੀ ਬੈਂਚਿਜ਼ ਦੇ ਬੁਲਾਰੇ ਜਿਨ੍ਹਾਂ ਨੇ ਬੋਲਿਆ ਹੈ ਇਸ ਗੱਲ ਤੇ ਕਿਸੇ ਨੇ ਆਪਣੇ ਵਿਚਾਰ ਨਹੀਂ ਰੱਖੇ। ਇੰਨਾ ਗੰਭੀਰ ਮਸਲਾ ਹੋਵੇ ਉਸ ਬਾਰੇ ਗੱਲ ਨਾ ਕੀਤੀ ਗਈ ਹੋਵੇ। ਅੱਜ ਜੇ ਆਪਾਂ ਇਸ ਲਾਅ ਐਂਡ ਆਰਡਰ ਦੀ ਪ੍ਰਾਬਲਮ ਨੂੰ ਇਥੇ ਕੰਡੈਮ ਨਾ ਕੀਤਾ ਤਾਂ ਜਿਹੜਾ ਪਿਛਲਾ ਸਮਾਂ ਆਪਾਂ ਦੇਖ ਚੁੱਕੇ ਹਾਂ ਉਹੋ ਜਿਹੇ ਹਾਲਾਤ ਪੈਦਾ ਹੋ ਸਕਦੇ ਹਨ। ਅੱਜ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੇ ਵਰਕਰ ਹਨ ਉਨ੍ਹਾਂ ਵਿਚ ਰੋਸ ਹੈ ਇਹ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਦਿਆਨਤਦਾਰੀ ਹੈ ਤੇ ਉਨ੍ਹਾਂ ਦੀ ਮਿਹਨਤ ਹੈ ਤੇ ਸਾਡੇ ਵਰਕਰਾਂ ਨੂੰ ਤਸੱਲੀ ਦੇ ਕੇ ਉਨ੍ਹਾਂ ਨੂੰ ਹੌਸਲਾ ਦਿੰਦੇ ਹਨ। ਪਰ ਅੱਜ ਹਾਕਮ ਧਿਰ ਵਲੋਂ ਕੋਈ ਕਸਰ ਨਹੀਂ ਛੱਡੀ ਜਾ ਰਹੀ ਕਿ ਸਾਡੇ ਵਰਕਰਾਂ ਨੂੰ ਡਰਾਇਆ, ਧਮਕਾਇਆ ਜਾਵੇ ਅਤੇ ਉਨ੍ਹਾਂ ਦੀਆਂ ਹੱਤਿਆਵਾਂ ਹੋਈਆਂ ਹਨ। ਐਸਾ ਕੁਝ ਸ਼੍ਰੋਮਣੀ ਅਕਾਲੀ ਦਲ ਦੇ ਰਾਜ ਵਿਚ ਦੇਖਣ ਨੂੰ ਨਹੀਂ ਮਿਲਿਆ ਕਿ ਕੋਈ ਸਿਆਸੀ ਹੱਤਿਆ ਹੋਈ ਹੋਵੇ। ਕੋਈ ਲਾਅ ਐਂਡ ਆਰਡਰ ਦੀ ਪ੍ਰਾਬਲਮ ਹੋਈ ਹੋਵੇ ਤਾਂ ਇਹ ਧਿਆਨ ਵਿਚ ਲਿਆ ਦੇਣ। ਇਹ ਸਿਰਫ਼ ਗੱਲਾਂ ਨਾਲ, ਪੁਰਾਣੀਆਂ ਗੱਲਾਂ ਕਰਕੇ ਜੇ ਆਪਾਂ ਲੋਕਾਂ ਦਾ ਮਨ ਜਿੱਤ ਸਕਦੇ ਹਾਂ ਤਾਂ ਇਨ੍ਹਾਂ ਦਾ ਸੋਚਣਾ ਬਿਲਕੁਲ ਗਲਤ ਹੈ। ਮੈਂ ਤਾਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਅੱਜ ਲੋੜ ਹੈ ਕਿ ਪੰਜਾਬ ਦੇ ਭਲੇ ਵਾਸਤੇ ਇਹ ਉਸਾਰੂ ਅਤੇ ਅਗਾਂਹ-ਵਧੂ ਨੀਤੀਆਂ ਦੇਣ ਤਾਂ ਕਿ ਲੋਕ ਇਨ੍ਹਾਂ ਨੂੰ ਯਾਦ ਕਰ ਸਕਣ, ਨਹੀਂ ਤਾਂ ਇਨ੍ਹਾਂ ਦਾ ਜੋ ਹਾਲ ਆਉਣ ਵਾਲੇ ਸਮੇਂ ਵਿਚ ਹੋਣਾ ਹੈ ਉਹ ਤੁਸੀਂ ਵੀ ਜਾਣਦੇ ਹੋ ਤੇ ਅਸੀਂ ਵੀ ਸਾਰੇ ਜਾਣਦੇ ਹਾਂ। ਜੇ ਇਨ੍ਹਾਂ ਲੀਹਾਂ ਤੇ ਇਸੇ ਰਾਹ ਤੇ ਸਰਕਾਰ ਚਲਦੀ ਰਹੀ ਤਾਂ ਆਉਣ ਵਾਲੇ ਸਮੇਂ ਵਿਚ ਇਨ੍ਹਾਂ ਦਾ ਇਕ ਵੀ ਮੈਂਬਰ ਇਥੇ ਮਹਾਨ ਸਦਨ ਵਿਚ ਪਹੁੰਚਣ ਵਿਚ ਸਮਰਥ ਨਹੀਂ ਹੋਵੇਗਾ। ਇਹ ਚੀਜ਼ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ। ਅੱਜ ਇਸ ਮੋਸ਼ਨ ਦੇ ਖਿਲਾਫ਼ ਬੋਲਣ ਵਾਸਤੇ ਜੋ ਤੁਸੀਂ ਮੈਨੂੰ ਸਮਾਂ ਦਿਤਾ ਹੈ, ਮੈਂ ਉਸ ਲਈ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ।

**ਇਕ ਆਵਾਜ਼ :** ਦੋ ਤਿੰਨ ਮਿੰਟ ਰਹਿ ਗਏ, ਉਹ ਵੀ ਬੋਲ ਲਓ।

**Mr. Speaker :** Let him conclude please Khanna Ji.

**ਸ੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ) :** ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪਣੇ ਨਵੇਂ ਚੁਣੇ ਹੋਏ ਵਿਧਾਨਕਾਰਾਂ ਨੂੰ ਬਹੁਤ ਵਧਾਈ ਦਿੰਦਾ ਹਾਂ। ਮੈਂ ਵੀ ਇਸ ਸਦਨ ਦੇ ਵਿਚ ਪਹਿਲੀ ਵਾਰ ਚੁਣ ਕੇ ਆਇਆ ਹਾਂ। ਜਿਸ ਦਿਨ ਇਥੇ ਸਹੁੰ ਖਾਣ ਦੀ ਰਸਮ ਹੋਈ ਸੀ ਜਦੋਂ ਮੈਂ ਕਈ ਬਜ਼ੁਰਗ ਐਕਸਪੀਰੀਐਂਸਡ ਵਿਧਾਨਕਾਰਾਂ ਵੱਲ ਦੇਖਿਆ, ਮੈਨੂੰ ਇੱਛਾ ਸੀ ਕਿ ਇਨ੍ਹਾਂ ਤੋਂ ਬਹੁਤ ਕੁਝ ਸਿੱਖਣ ਨੂੰ ਮਿਲੇਗਾ। ਮੈਂ ਆਸ ਕਰਦਾ ਹਾਂ ਕਿ ਜੋ ਇਥੇ ਵਾਤਾਵਰਣ ਹੈ ਉਸ ਵਿਚ ਅਸੀਂ ਵਧੀਆ ਕਾਨੂੰਨ ਬਣਾ ਕੇ ਪੰਜਾਬ ਵਾਸੀਆਂ ਨੂੰ ਦੇਵਾਂਗੇ। ਇਸ ਆਸ ਨਾਲ ਮੈਂ ਆਪਣੀ ਗੱਲ ਸ਼ੁਰੂ ਕਰ ਰਿਹਾ ਹਾਂ। ਜਦੋਂ ਮੈਂ ਗਵਰਨਰ ਸਾਹਿਬ ਦਾ ਐਡਰੈਸ ਪੜ੍ਹਿਆ ਇਸ ਦੇ ਵਿਚ ਕੁਝ ਗੱਲਾਂ ਇਸ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਤਰ੍ਹਾਂ ਦੀਆਂ ਹਨ ਜਿਨ੍ਹਾਂ ਬਾਰੇ ਕਿਹਾ ਜਾ ਸਕਦਾ ਹੈ ਕਿ ਇਹ ਐਡਰੈਸ ਫੋਕਾ ਤੇ ਇਨਕੰਪਲੀਟ ਹੈ ਕਿਉਂਕਿ ਬਹੁਤ ਵਧੀਆ ਪੰਜਾਬੀਆਂ ਨੂੰ ਇਕ ਸੁਪਨਾ ਦਿਖਾ ਕੇ ਉਸ ਨਾਲ ਇਹ ਗੱਲ ਨਹੀਂ ਕਹੀ ਗਈ ਕਿ ਇਹ ਅਸੀਂ ਕਦੋਂ ਪੂਰ ਕਰਨਾ ਹੈ। ਇਸ ਵਿਚ ਗੱਲ ਇਰੀਗੇਸ਼ਨ ਦੀ ਆਈ, ਪੀਣ ਦੇ ਪਾਣੀ ਦੀ ਆਈ, 24 ਘੰਟੇ ਬਿਜਲੀ ਦੀ ਸਪਲਾਈ ਦੀ ਆਈ, ਲਾਅ ਐਂਡ ਆਰਡਰ ਦੀ ਆਈ। ਮੈਂ ਇਨ੍ਹਾਂ ਚਾਰ ਗੱਲਾਂ ਦਾ ਜੋ ਪੰਜਾਬ ਦੇ ਨਾਲ ਸਬੰਧਤ ਹਨ ਉਹ ਸ ਦੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਲਾਅ ਐਂਡ ਆਰਡਰ ਦੀ ਕੀ ਪੁਜ਼ੀਸ਼ਨ ਹੈ ਇਸ ਦਾ ਇ ਸਦਨ ਵਿਚ ਜ਼ਿਕਰ ਕਰਾਂਗੇ। ਇਸ ਵੇਲੇ ਜੋ ਅਪਰਾਧੀ ਲੋਕ ਹਨ, ਮੁਲਜ਼ਿਮ ਹਨ ਉਨ੍ਹਾਂ ਦੇ ਮਨ ਕਿਸ ਤਰ੍ਹਾਂ ਖੁੱਲ੍ਹੇ ਹੋ ਹਨ। ਅੱਜ ਅਗਰ ਡਾਕਾ ਪੈਂਦਾ ਹੈ ਪਹਿਲਾਂ ਸੁਣਦੇ ਸੀ ਕਿ ਅਮੀਰ ਦੇ ਘਰ ਚੋਰੀ ਹੋ ਗਈ। ਮੇਰੇ ਹਲਕੇ ਵਿਚ ਤਿੰ ਘੰਟਿਆਂ ਵਿਚ ਤਿੰਨ ਚੋਰੀਆਂ ਹੋਈਆਂ। ਮੈਂ ਉਥੇ ਦੇਖਣ ਲਈ ਗਿਆ ਕਿ ਇਕ ਕਮਰੇ ਵਿਚ ਗਰੀਬ ਮਜ਼ਦੂਰ ਰਹਿ ਰਹੇ ਹਨ। 2400 ਰੁਪਏ ਭੱਠੇ ਤੋਂ ਲੈ ਕੇ ਆਏ ਸਨ। ਸ਼ਾਹੂਕਾਰ ਨੂੰ ਪੈਸੇ ਮੋੜਨੇ ਸਨ ਉਹ ਪੈਸੇ ਉਨ੍ਹਾਂ ਤੋਂ ਲੁੱਟ ਕੇ ਲੈ ਗਏ ਮੈਂ ਪੁਲਿਸ ਨੂੰ ਪੁੱਛਿਆ ਕਿ ਤਿੰਨ ਚੋਰੀਆਂ ਹੋਈਆਂ ਹਨ ਤੇ ਤੁਸੀਂ 8 ਵਜੇ ਪੁੱਜ ਰਹੇ ਹੋ। ਤਿੰਨ ਕਿਲੋਮੀਟਰ ਦੂਰ ਥਾਣ ਹੈ। ਉਹ ਕਹਿਣ ਲੱਗੇ ਕਿ ਜੇ ਸੱਜੇ ਪਾਸੇ ਪੈਟਰੋਲਿੰਗ ਕਰਨ ਜਾਂਦੇ ਹਾਂ ਤਾਂ ਖੱਬੇ ਪਾਸੇ ਚੋਰੀ ਹੋ ਜਾਂਦੀ ਹੈ। ਲਾਅ ਐਂਡ ਆਰਡਰ ਦੀ ਪੋਜ਼ੀਸ਼ਨ ਮਾੜੀ ਹੋ ਚੁੱਕੀ ਹੈ। ਪੰਜਾਬ ਦਾ ਹਰ ਨਾਗਰਿਕ ਘਬਰਾਇਆ ਅਤੇ ਦਹਿਸ਼ਤ ਦੇ ਮਾਹੌਲ ਵਿਚ ਰਹਿ ਰਿਹਾ ਹੈ।

ਦੂਸਰੀ ਗੱਲ ਕੀਤੀ ਹੈ ਪੰਜਾਬ ਦੇ ਲੋਕਾਂ ਨੂੰ ਪੀਣ ਦਾ ਪਾਣੀ ਮੁਹੱਈਆ ਕਰਾਉਣ ਦੀ। ਮੈਂ ਜਿਸ ਇਲਾਕੇ ਵਿਚ ਰਹਿੰਦਾ ਹਾਂ ਉਸ ਨੂੰ ਬੀਟ ਦਾ, ਕੰਡੀ ਦਾ ਇਲਾਕਾ ਕਿਹਾ ਜਾਂਦਾ ਹੈ। ਬੜਾ ਦੁੱਖ ਹੋਇਆ ਜਦੋਂ ਮੈਂ ਆਪਣੇ ਇਲਾਕੇ ਵਿਚ ਦੁਬਾਰਾ ਧੰਨਵਾਦ ਕਰਨ ਗਿਆ ਮੈਨੂੰ ਲੋਕਾਂ ਨੇ ਦੱਸਿਆ ਹੈ ਕਿ ਪੰਜ ਦਿਨਾਂ ਤੋਂ ਪਾਣੀ ਨਹੀਂ ਸੀ ਆ ਰਿਹਾ। ਕਈ ਪਿੰਡਾਂ ਵਿੱਚ 15-15 ਦਿਨਾਂ ਤੋਂ ਪਾਣੀ ਨਹੀਂ ਸੀ ਆ ਰਿਹਾ। ਲੋਕਾਂ ਨੇ ਕਿਹਾ ਕਿ ਅਸੀਂ ਪਾਣੀ ਦੀ ਬਹੁਤ ਉਡੀਕ ਕਰਦੇ ਹਾਂ।

**Mr. Speaker :** Khanna Ji is on his legs. The House stands adjourned till 9.00 A.M. on Tuesday, the 18th June, 2002.

* 6.30 P.M.

(The House then adjourned* till 9.00 A.M. on Tuesday, the 18th June, 2002.)

*2673/PVS—Govt. Press, U.T., Chd.*

(10)

# PUNJAB VIDHAN SABHA

## DEBATES

*18th June, 2002*

Vol. II—No. 5

OFFICIAL REPORT

CONTENTS

*Tuesday, the 18th June, 2002*




**Punjab Vidhan Sabha Secretariat, Chandigarh.**

**Price : Rs. .....................**

## PUNJAB VIDHAN SABHA

*Tuesday, the 18th June, 2002*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 9.00 A.M. Mr. Speaker (Doctor Kewal Krishan) in the Chair.*

---

### STARRED QUESTIONS AND ANSWERS

**Supplementaries to Starred Question No. 82***

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਸ ਪ੍ਰਸ਼ਨ ਤੇ ਕੋਈ ਸਪਲੀਮੈਂਟਰੀ ਨਹੀਂ ਹੋ ਸਕੀ) ।

**ਸ਼੍ਰੀ ਸਪੀਕਰ** : ਹੁਣ ਰੈਗੂਲਰ ਲਿਸਟ ਟੇਕ-ਅੱਪ ਕੀਤੀ ਜਾਵੇਗੀ ।

**ਮੇਹਲੀ-ਚਹੇੜੂ ਬਾਈ-ਪਾਸ**

*12. **ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਾਲ 1992-93 ਵਿਚ ਉਸ ਸਮੇਂ ਦੇ ਮੁੱਖ ਮੰਤਰੀ ਨੇ ਫਗਵਾੜਾ ਵਿਖੇ ਮੇਹਲੀ ਤੋਂ ਚਹੇੜੂ ਤੱਕ ਬਾਈ-ਪਾਸ ਬਣਾਉਣ ਲਈ ਨੀਂਹ ਪੱਥਰ ਰੱਖਿਆ ਸੀ; ਜੇਕਰ ਅਜਿਹਾ ਹੋਵੇ ਤਾਂ, ਮੇਹਲੀ ਤੋਂ ਚਹੇੜੂ ਤੱਕ ਤਜਵੀਜ਼ਤ ਬਾਈ-ਪਾਸ ਦੀ ਨਿਸ਼ਾਨਦੇਹੀ ਦੇ ਵੇਰਵੇ ਕੀ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਉਨ੍ਹਾਂ ਕਿਸਾਨਾਂ ਅਤੇ ਰਿਹਾਇਸ਼ੀ ਪਲਾਟਾਂ ਦੇ ਮਾਲਕਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ਜੋ ਉਕਤ ਬਾਈ-ਪਾਸ ਦੀ ਨਿਸ਼ਾਨਦੇਹੀ ਕਰਨ ਨਾਲ ਪ੍ਰਭਾਵਿਤ ਹੋਏ ਹਨ ਅਤੇ ਇਸ ਤਰ੍ਹਾਂ ਪ੍ਰਭਾਵਿਤ ਹੋਏ ਵਿਅਕਤੀਆਂ ਨੂੰ ਮੁਆਵਜ਼ਾ ਦੇਣ ਲਈ ਕੀ ਕਸੌਟੀ ਅਪਣਾਈ ਗਈ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : (ੳ) ਹਾਂ ਜੀ, ਬਾਈਪਾਸ ਦੀ ਕਤਾਰਬੰਦੀ ਮੌਜੂਦਾ ਲਿੰਕ ਸੜਕ ਦੇ ਨਾਲ ਨਾਲ ਰੱਖੀ ਗਈ ਸੀ ।

(ਅ) ਕਿਉਂਜੋ ਵਿਸਥਾਰ ਪੂਰਵਕ ਸਰਵੇ ਦੇ ਨਤੀਜੇ ਵਜੋਂ ਪਾਇਆ ਗਿਆ ਕਿ ਆਵਾਜਾਈ ਦੀ ਲੋੜ ਪੱਖੋਂ ਇਹ ਕਤਾਰਬੰਦੀ ਯੋਗ ਨਹੀਂ ਸੀ, ਇਸ ਲਈ ਬਾਈਪਾਸ

---

*For Starred Question No. 82 and reply thereto, please see PVS Debates dated 17th June, 2002.

[ਲੋਕ ਕਾਰਜ ਮੰਤਰੀ]

ਲਈ ਕੋਈ ਨਿਸ਼ਾਨ ਦੇਹੀ ਨਹੀਂ ਕੀਤੀ ਗਈ ਸੀ ਅਤੇ ਭੋਂ ਪ੍ਰਾਪਤੀ ਲਈ ਕੋਈ ਕਾਰ-ਵਾਈ ਨਹੀਂ ਕੀਤੀ ਗਈ। ਇਸ ਪ੍ਰਕਾਰ ਕੋਈ ਕਿਸਾਨ ਅਤੇ ਰਿਹਾਇਸ਼ੀ ਪਲਾਟਾਂ ਦੇ ਮਾਲਕ ਪ੍ਰਭਾਵਿਤ ਨਹੀਂ ਹੋਏ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਰ, ਸਾਲ 1992-93 ਵਿੱਚ ਸਰਦਾਰ ਬੇਅੰਤ ਸਿੰਘ ਵਲੋਂ ਬਾਈਪਾਸ ਫਗਵਾੜਾ ਦਾ ਨੀਂਹ ਪੱਥਰ ਰੱਖਿਆ ਗਿਆ ਸੀ ਪਰ ਇਹ ਬਦ-ਕਿਸਮਤੀ ਨਾਲ ਜਿਸ ਤਰ੍ਹਾਂ ਕਿ ਮੰਤਰੀ ਜੀ ਨੇ ਦੱਸਿਆ ਹੈ, ਸ਼ੁਰੂ ਨਹੀਂ ਹੋ ਸਕਿਆ। ਮੈਂ ਮੰਨਦਾ ਹਾਂ ਕਿ ਇਸ ਦੇ ਨਾਲ ਕਿਸੇ ਨੂੰ ਡਿਸਟਰਬੈਂਸ ਨਹੀਂ ਹੁੰਦੀ ਸੀ ਅਤੇ ਸਰਕਾਰ ਨੂੰ ਬਹੁਤ ਸਾਰੀ ਜ਼ਮੀਨ ਨਹਿਰ ਦੇ ਨਾਲ ਪ੍ਰਾਪਤ ਹੋ ਜਾਣੀ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਫਗਵਾੜਾ ਵਿਖੇ ਕੋਈ ਹੋਰ ਬਾਈਪਾਸ ਬਣਿਆ ਹੈ ? ਮੈਨੂੰ ਉਸ ਦੇ ਬਾਰੇ ਡਿਟੇਲ ਦੇ ਦਿਓ।

**ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਨਵਾਂ ਬਾਈਪਾਸ ਬਣ ਰਿਹਾ ਹੈ ਜਿਸ ਨੂੰ ਮੇਹਲੀ ਤੋਂ ਚਹੇੜੂ ਬਾਈਪਾਸ ਕਿਹਾ ਜਾਂਦਾ ਹੈ। ਇਸ ਦੇ ਬਾਰੇ ਡਿਟੇਲ ਇਸ ਤਰ੍ਹਾਂ ਹੈ ਕਿ ਇਹ ਫਗਵਾੜਾ ਤੋਂ ਪਹਿਲਾਂ, ਜੋ ਨਵਾਂ ਸ਼ਹਿਰ ਤੋਂ ਫਗਵਾੜਾ ਰੋਡ ਹੈ, ਤਕਰੀਬਨ ਫਗਵਾੜਾ ਤੋਂ ਪੰਜ ਕਿਲੋਮੀਟਰ ਉਰੇ ਮੇਹਲੀ ਪਿੰਡ ਤੋਂ ਤਕਰੀਬਨ ਸਾਢੇ 9 ਕਿਲੋਮੀਟਰ ਲੰਮਾ ਬਾਈਪਾਸ ਬਣੇਗਾ। ਇਹ ਚਾਰ ਲੇਨਜ਼ ਦਾ ਬਾਈਪਾਸ ਹੈ ਅਤੇ ਇਹ ਮਹਿਤਾ ਕੋਨੀਕਾ ਰਿਜ਼ੋਰਟਸ ਜਾ ਕੇ ਨਿਕਲਣਾ ਹੈ। ਇਸ ਤੋਂ ਇਲਾਵਾ ਹੋਰ ਕੋਈ ਇਨਫਰਮੇਸ਼ਨ ਜੇ ਮੈਂਬਰ ਸਾਹਿਬ ਨੇ ਪੁੱਛਣੀ ਹੈ ਤਾਂ ਮੈਂ ਫਿਰ ਡਿਟੇਲ ਵਿੱਚ ਦੱਸ ਦੇਵਾਂਗਾ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਰ, ਸੱਜੇ ਪਾਸੇ ਮੇਰੇ ਵੀਰ ਬੈਠੇ ਹਨ ਇਹ ਇੱਕ ਐਸਾ ਸਵਾਲ ਹੈ, ਇਸ ਬਾਈਪਾਸ ਦੀ ਜੋ ਅਸਲ ਕਹਾਣੀ ਹੈ, ਉਹ ਬੜੀ ਦਰਦਨਾਕ ਕਹਾਣੀ ਹੈ। ਇਸ ਬਾਈਪਾਸ ਨੇ ਬਹੁਤ ਸਾਰੇ ਲੋਕਾਂ ਦੇ ਹਿਰਦੇ ਵਲੂੰਧਰੇ ਹਨ ਕਿਉਂਕਿ ਜੋ ਫੈਸਲਾ ਸਰਦਾਰ ਬੇਅੰਤ ਸਿੰਘ ਵਲੋਂ ਹੋਇਆ ਸੀ, ਉਸ ਨੂੰ ਇਨ੍ਹਾਂ ਦੀ (ਆਪੋਜੀਸ਼ਨ ਵੱਲ ਇਸ਼ਾਰਾ) ਸਰਕਾਰ ਨੇ ਰੱਦ ਕਰ ਦਿੱਤਾ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ .........

**MR. SPEAKER** : Kindly ask question, do not give information.

**ਸਰਦਾਰ ਜੋਗਿੰਦਰ ਸਿੰਘ ਮਾਨ** : ਸਰ, ਇਸ ਦੇ ਨਾਲ 1011 ਫਾਰਮਰਜ਼ ਡਿਸਟ੍ਰਿਕਟ ਕਪੂਰਥਲਾ ਵਿੱਚ ਅਫੈਕਟਿਡ ਹੋਏ ਹਨ, ਔਰ ਨਵਾਂ ਸ਼ਹਿਰ ਵਿੱਚ 137 ਫਾਰ-ਮਰਜ਼ ਅਫੈਕਟਿਡ ਹੋਏ ਹਨ.........

**MR. SPEAKER** : Please ask the question. You are not to inform.

**ਸਰਦਾਰ ਜੋਗਿੰਦਰ ਸਿੰਘ ਮਾਨ** : ਸਰ, ਮੈਂ ਦੱਸਣਾ ਚਾਹੁੰਦਾ ਹਾਂ ਕਿ.........

**ਸ਼ਰਦਾਰ ਬਲਵਿੰਦਰ ਸਿੰਘ ਭੂੰਦੜ** : ਸਰ, ਜੇ ਇਹ ਸਾਨੂੰ ਐਡਰੈਸ ਕਰ ਰਹੇ ਹਨ ਤਾਂ ਅਸੀਂ ਇਨ੍ਹਾਂ ਨੂੰ ਕਰ ਦੇਵਾਂਗੇ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਰ, ਉਥੇ ਇੰਨਾ ਨੁਕਸਾਨ ਹੋਇਆ ਕਿ ਉਥੇ ਇੱਕ-ਦੋ ਕਿਸਾਨਾਂ ਦੀ ਮੌਤ ਵੀ ਹੋ ਗਈ ਸੀ ।

**ਸ਼੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਪੁੱਛੋ । ਇਹ ਮੰਤਰੀ ਜੀ ਦੱਸਣਗੇ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਰ, ਉਥੇ ਇੰਨਾ ਵੱਡਾ ਨੁਕਸਾਨ ਹੋਇਆ ਹੈ ਪਰ ਅਫੈਕਟਿਡ ਕਿਸਾਨਾਂ ਨੂੰ ਮੁਆਵਜ਼ਾ ਨਹੀਂ ਦਿੱਤਾ ਗਿਆ । ਕਿਸਾਨਾਂ ਦੀ ਜ਼ਮੀਨ ਦਾ ਭਾਅ ਬਹੁਤ ਸੀ, ਉਥੇ ਜ਼ਮੀਨ ਲੈ ਕੇ ਧੱਕੇ ਨਾਲ ਬਾਈਪਾਸ ਬਣਾਇਆ ਗਿਆ ਹੈ ।

**ਸ਼੍ਰੀ ਸਪੀਕਰ** : ਤੁਸੀਂ ਪ੍ਰਸ਼ਨ ਪੁੱਛੋ । ਇਨਫਰਮੇਸ਼ਨ ਇਹ ਦੇ ਦੇਣਗੇ । You ask for compensation.

**ਸਰਦਾਰ ਜੋਗਿੰਦਰ ਸਿੰਘ ਮਾਨ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਫੈਕਟਿਡ ਕਿਸਾਨਾਂ ਨੂੰ ਸਰਕਾਰ ਮੁਆਵਜ਼ਾ ਕਦੋਂ ਦੇਵੇਗੀ ?

**MR. SPEAKER** : How and when the compensation will be given ?

**ਮੰਤਰੀ** : ਸਰ, ਇਸ ਤਰ੍ਹਾਂ ਹੈ ਕਿ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਬੜਾ ਹੀ ਇੰਪਾਰਟੈਂਟ ਬਾਈਪਾਸ ਹੈ । ਇਸ ਵਿੱਚ ਜਿਸ ਤਰ੍ਹਾਂ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਕਪੂਰਥਲਾ ਜ਼ਿਲ੍ਹੇ ਵਿੱਚ 1011 ਲੋਕ ਅਤੇ ਨਵਾਂ ਸ਼ਹਿਰ ਜ਼ਿਲ੍ਹੇ ਵਿੱਚ 137 ਲੋਕ ਪ੍ਰਭਾਵਿਤ ਹੋਏ ਹਨ । 80% ਪੈਸੇ ਜ਼ਿਮੀਦਾਰਾਂ ਨੂੰ, ਅਫੈਕਟਿਡ ਲੋਕਾਂ ਨੂੰ ਮਿਲ ਚੁੱਕੇ ਹਨ । ਇਹ ਦੋਵਾਂ ਥਾਵਾਂ ਦੇ ਪੈਸੇ ਐਸ.ਡੀ.ਐਮ. ਫਗਵਾੜਾ ਅਤੇ ਨਵਾਂ ਸ਼ਹਿਰ ਦੇ ਕੋਲ ਜਮ੍ਹਾਂ ਹੋ ਚੁੱਕੇ ਹਨ । ਬਾਕੀ ਅਸੀਂ ਜਲਦੀ ਹੀ ਤਕਰੀਬਨ ਮਹੀਨੇ-ਡੇਢ ਮਹੀਨੇ ਵਿੱਚ-ਵਿੱਚ ਬਕਾਇਆ ਜੋ 20% ਪੈਸੇ ਹਨ, ਉਹ ਦੇ ਦੇਵਾਂਗੇ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਇਸ ਬਾਈਪਾਸ ਨੂੰ ਛੇਤੀ ਬਣਾਉਣ ਦਾ ਉਪਰਾਲਾ ਕਰਨਗੇ ? ਇਹ ਬਾਈਪਾਸ ਬਹੁਤ ਇੰਪਾਰਟੈਂਟ ਹੈ । ਅਸੀਂ ਇਥੋਂ ਦੀ ਰੋਜ਼ ਗੁਜ਼ਰਦੇ ਹਾਂ ।

**ਮੰਤਰੀ** : ਸਪੀਕਰ ਸਾਹਿਬ, ਇਹ 15 ਮਹੀਨਿਆਂ ਵਿਚ ਮਿਤੀ 7.12.2002 ਤੱਕ ਮੁਕੰਮਲ ਹੋਣਾ ਸੀ ਪਰ 3 ਮਹੀਨੇ ਬੀਹਾਈਂਡ ਦਾ ਸ਼ਡਿਊਲਡ ਹੋ ਗਿਆ ਅਤੇ ਅਗਲੇ ਸਾਲ 31 ਮਾਰਚ ਤੱਕ ਕੰਪਲੀਟ ਕਰ ਦੇਵਾਂਗੇ । ਇਸ ਬਾਈਪਾਸ ਦੇ ਬਣਨ ਨਾਲ 3 ਕਿਲੋਮੀਟਰ ਦਾ ਰਸਤਾ ਵੀ ਘਟੇਗਾ ਅਤੇ 15 ਮਿੰਟ ਦਾ ਸਫਰ ਵੀ ਘਟੇਗਾ । ਫਗਵਾੜੇ ਦਾ ਰਸਤਾ ਵੀ ਬਹੁਤ ਹੱਦ ਤੱਕ ਘੱਟ ਹੋ ਜਾਵੇਗਾ ।

———

## ਰਾਜ ਵਿਚ ਜੁਡੀਸ਼ਲ ਕੰਪਲੈਕਸ

*59. **ਸ੍ਰੀ ਤਿਕਸ਼ਨ ਸੂਦ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੇ 15 ਸਾਲਾਂ ਦੇ ਦੌਰਾਨ ਰਾਜ ਵਿਚ ਬਣਾਏ ਗਏ ਜੁਡੀਸ਼ਲ ਕੰਪਲੈਕਸਾਂ ਦੇ ਸਾਲ-ਵਾਰ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਵਿੱਚ ਕਿੰਨੀ ਲਾਗਤ ਆਈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਜੁਡੀਸ਼ਲ ਕੰਪਲੈਕਸਾਂ ਦੀ ਉਸਾਰੀ ਮੁਕੰਮਲ ਹੋ ਗਈ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : (ੳ) ਰਾਜ ਵਿੱਚ ਪਿਛਲੇ 15 ਸਾਲਾਂ ਦੌਰਾਨ ਬਣਾਏ ਗਏ ਅਤੇ ਬਣਾਏ ਜਾ ਰਹੇ ਜੁਡੀਸ਼ੀਅਲ ਕੰਪਲੈਕਸਾਂ ਦੀ ਗਿਣਤੀ 14 ਹੈ ਜਿਸ ਦਾ ਵੇਰਵਾ ਅਤੇ ਕੁੱਲ ਲਾਗਤ ਅਨੁਲੱਗ 'ਅ' ਅਨੁਸਾਰ ਸਦਨ ਦੀ ਟੇਬਲ ਤੇ ਪੇਸ਼ ਹੈ ।

(ਅ) ਅਨੁਲੱਗ 'ਅ' ਵਿੱਚ ਦਰਸਾਏ 14 ਜੁਡੀਸ਼ੀਅਲ ਕੰਪਲੈਕਸਾਂ ਵਿਚੋਂ 8 ਮੁਕੰਮਲ ਹੋ ਚੁੱਕੇ ਹਨ ਅਤੇ 6 ਜੁਡੀਸ਼ੀਅਲ ਕੈਪਲੈਕਸ ਉਸਾਰੀ ਅਧੀਨ ਹਨ । ਫੰਡਾਂ ਦੀ ਘਾਟ ਹੋਣ ਕਾਰਨ ਇਹ ਅਜੇ ਮੁਕੰਮਲ ਨਹੀਂ ਹੋ ਸਕੇ ।

### ਅਨੁਲੱਗ 'ਅ'

ਪਿਛਲੇ 15 ਸਾਲਾਂ ਦੌਰਾਨ ਪੰਜਾਬ ਰਾਜ ਵਿੱਚ ਬਣਾਏ ਗਏ ਜੁਡੀਸ਼ੀਅਲ ਕੰਪਲੈਕਸਾਂ ਦਾ ਸਾਲ-ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਕੰਪਲੈਕਸ ਦਾ ਨਾਂ | ਸਾਲ ਜਦੋਂ ਸ਼ੁਰੂ ਕੀਤਾ ਗਿਆ | ਅਨੁਮਾਨਤ ਲਾਗਤ/ ਖਰਚ (ਰੁਪਏ ਲੱਖਾਂ ਵਿੱਚ) | ਮੁਕੰਮਲ ਹੋਣ ਦਾ ਸਾਲ/ ਮੌਜੂਦਾ ਸਥਿਤੀ |
|---|---|---|---|---|
| 1 | 2 | 3 | 4 | 5 |
| 1. | ਜੁਡੀਸ਼ੀਅਲ ਕੰਪਲੈਕਸ, ਖਰੜ | 1984-85 | 54.03/30.71 | 1990, ਪਾਰਸ਼ੀਅਲੀ ਮੁਕੰਮਲ ਹੋ ਚੁੱਕਾ ਹੈ, ਸੌਂਪ ਦਿੱਤਾ ਗਿਆ ਹੈ ਅਤੇ ਕੋਰਟਾਂ ਕੰਮ ਕਰ ਰਹੀਆਂ ਹਨ । |
| 2. | ਜੁਡੀਸ਼ੀਅਲ ਕੰਪਲੈਕਸ, ਆਨੰਦਪੁਰ ਸਾਹਿਬ | 1988-89 | 12.54/11.40 | 1991 |

| 1 | 2 | 3 | 4 | 5 |
|---|---|---|---|---|
| 3. | ਜੁਡੀਸ਼ੀਅਲ ਕੰਪਲੈਕਸ, ਫੇਜ਼-1, ਲੁਧਿਆਣਾ | 1987-88 | 25.04/18.52 | 1989 |
| 4. | ਜੁਡੀਸ਼ੀਅਲ ਕੰਪਲੈਕਸ, ਫੇਜ਼-2, ਲੁਧਿਆਣਾ | 1988 | 25.45/20.78 | 1989 |
| 5. | ਜੁਡੀਸ਼ੀਅਲ ਕੰਪਲੈਕਸ, ਅਮਲੋਹ | 1991 | 25.10/43.02 | 1996 |
| 6. | ਜੁਡੀਸ਼ੀਅਲ ਕੰਪਲੈਕਸ, ਸੁਨਾਮ | 1992-93 | 56.03/58.12 | 1994-95 |
| 7. | ਜੁਡੀਸ਼ੀਅਲ ਕੰਪਲੈਕਸ, ਫੇਜ਼-3, ਲੁਧਿਆਣਾ | 1992 | 25.00/28.16 | 1993-94 |
| 8. | ਜੁਡੀਸ਼ੀਅਲ ਕੰਪਲੈਕਸ, ਫਤਿਹਗੜ੍ਹ ਸਾਹਿਬ | 1994 | 537.00/528.24 | 2000 |
| 9. | ਜੁਡੀਸ਼ੀਅਲ ਕੰਪਲੈਕਸ, (7 ਮੰਜ਼ਿਲਾ) ਇਨ ਡੀ.ਏ.ਸੀ., ਲੁਧਿਆਣਾ | 1994 | 1214.05/958.67 | ਲੋੜੀਂਦੇ ਫੰਡ ਉਪਲਬਧ ਹੋਣ ਤੇ ਇਹ ਕੰਮ ਮੁਕੰਮਲ ਹੋ ਜਾਵੇਗਾ । |
| 10. | ਜੁਡੀਸ਼ੀਅਲ ਕੰਪਲੈਕਸ, ਮਾਨਸਾ | 1994 | 575.45/427.17 | ਘਾਰਸ਼ੀਅਲੀ ਮੁਕੰ-ਮਲ ਹੋ ਚੁੱਕਾ ਹੈ ਪਰ ਹੈਂਡ ਓਵਰ ਨਹੀਂ ਹੋਇਆ । |
| 11. | ਜੁਡੀਸ਼ੀਅਲ ਕੰਪਲੈਕਸ, ਪਟਿਆਲਾ | 1994-95 | 1048.54/786.05 | ਲੋੜੀਂਦੇ ਫੰਡ ਉਪਲਬਧ ਅਤੇ ਸਾਈਟ ਕਲੀਅਰ ਹੋਣ ਤੇ ਇਹ ਕੰਮ ਮੁਕੰਮਲ ਹੋ ਜਾਵੇਗਾ । |
| 12. | ਜੁਡੀਸ਼ੀਅਲ ਕੰਪਲੈਕਸ, ਜਲੰਧਰ | 1995 | 747.00/502.26 | 2002, ਜਨ ਸਿਹਤ ਦੇ ਕੁੱਝ ਕੰਮਾਂ ਤੋਂ ਇਲਾਵਾ ਸਾਰਾ ਕੰਮ ਮੁਕੰਮਲ ਹੋ ਚੁੱਕਾ ਹੈ । |

[ਲੋਕ ਕਾਰਜ ਮੰਤਰੀ]

| 1 | 2 | 3 | 4 | 5 |
|---|---|---|---|---|
| 13. | ਜੂਡੀਸ਼ੀਅਲ ਕੰਪਲੈਕਸ, ਸੰਗਰੂਰ | 1997 | 764.00/596.57 | ਪਾਰਸ਼ੀਅਲੀ ਮੁਕੰ-ਮਲ ਹੋ ਚੁੱਕਾ ਹੈ ਅਤੇ ਕੋਰਟਾਂ ਕੰਮ ਕਰ.ਰਹੀਆਂ ਹਨ । |
| 14. | ਜੂਡੀਸ਼ੀਅਲ ਕੰਪਲੈਕਸ, ਅੰਮ੍ਰਿਤਸਰ | 1997 | 966.00/462.48 | 48% ਕੰਮ ਮੁਕੰ-ਮਲ ਹੋ ਚੁੱਕਾ ਹੈ । ਕੰਮ ਫੰਡਾਂ ਦੇ ਉਪਲਬਧ ਹੋਣ ਤੇ ਮੁਕੰਮਲ ਹੋ ਜਾਵੇਗਾ । |

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਤੁਹਾਨੂੰ ਵੀ ਇਸ ਬਾਰੇ ਪਤਾ ਹੈ ਕਿਉਂਕਿ ਇਹ ਤੁਹਾਡਾ ਜ਼ਿਲ੍ਹਾ ਹੈ । ਹੁਸ਼ਿਆਰਪੁਰ ਦੀ ਜਿਹੜੀ ਕਚਹਿਰੀ ਹੈ, ਉਹ ਡੀ.ਸੀ. ਆਫਿਸ ਕੰਪਲੈਕਸ ਵਿਚ ਹੈ । ਇਹ ਕੰਪਲੈਕਸ 100 ਸਾਲ ਪੁਰਾਣਾ ਹੈ ਅਤੇ ਰਿਕਾਰਡ ਸੜ ਚੁੱਕਾ ਹੈ ਉਥੇ ਕੰਮ ਨਹੀਂ ਕੀਤਾ ਜਾ ਸਕਦਾ । ਜੁਡੀਸ਼ਲ ਕੰਪਲੈਕਸ ਅਤੇ ਡੀ.ਸੀ. ਆਫਿਸ ਦਾ ਇਕ ਪੈਕੇਜ਼ ਸੀ ਅਤੇ ਸਾਰਾ ਪੁੱਡਾ ਨੂੰ ਬਣਾਉਣ ਲਈ ਦਿੱਤਾ ਸੀ । ਡੀ.ਸੀ. ਕੰਪਲੈਕਸ ਕਾਫੀ ਬਣ ਚੁੱਕਾ ਹੈ ਪਰ ਜੁਡੀਸ਼ਲ ਕੰਪਲੈਕਸ ਬਾਰੇ ਇਨ੍ਹਾਂ ਨੇ ਇਨ੍ਹਾਂ ਨੂੰ ਇਨਫਰਮੇਸ਼ਨ ਨਹੀਂ ਦਿੱਤੀ । ਉਸ ਦੀ ਲੈਂਡ ਐਕੁਆਇਰ ਹੋ ਗਈ ਹੈ । ਵੈਲੂਏਸ਼ਨ ਕਮੇਟੀ ਨੇ ਵੈਲਿਊ ਪਾ ਦਿੱਤੀ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫੰਡਜ਼ ਅਲਾਟ ਕਰਨ ਬਾਰੇ ਕੀ ਕਰਾਈਟੇਰੀਆ ਹੈ ਅਤੇ ਜਿਥੇ ਜਰੂਰਤ ਹੈ, ਕੀ ਉਥੇ ਫੰਡਜ਼ ਪਹਿਲ ਦੇ ਆਧਾਰ ਤੇ ਦਿੱਤੇ ਜਾਣਗੇ ?

**ਸ਼੍ਰੀ ਸਪੀਕਰ** : ਕਰਾਈਟੇਰੀਆ ਕੀ ਹੈ ?

**ਮੰਤਰੀ** : ਇਸ ਦਾ ਕਰਾਈਟੇਰੀਆ ਇਸ ਤਰ੍ਹਾਂ ਹੁੰਦਾ ਹੈ, ਆਨਰੇਬਲ ਹਾਈਕੋਰਟ ਦੇ ਜੱਜ ਜਿਹੜੀ ਬਿਲਡਿੰਗ ਵਾਸਤੇ ਕਮੇਟੀ ਬਣੀ ਹੈ ਉਸ ਦੇ ਚੇਅਰ ਪਰਸਨ ਹਨ ਉਹ ਹੀ ਡਿਸਾਈਡ ਕਰਦੇ ਹਨ ਕਿ ਜੁਡੀਸ਼ਲ ਕੰਪਲੈਕਸ ਦੀ ਕਿਥੇ ਜ਼ਰੂਰਤ ਹੈ । ਦੂਸਰੀ ਗੱਲ ਇਸ ਵਿਚ ਇਹ ਹੁੰਦੀ ਹੈ ਕਿ 50% ਪੈਸਾ ਸੈਂਟਰਲ ਗੌਰਮਿੰਟ ਪਾਉਂਦੀ ਹੈ ਅਤੇ 50% ਪੈਸਾ ਪੰਜਾਬ ਗੌਰਮਿੰਟ ਪਾਉਂਦੀ ਹੈ । ਹਾਲੇ ਤੱਕ ਕੋਈ ਪਰਪੋਜ਼ਲ ਹਾਈ-ਕੋਰਟ ਦੇ ਆਨਰੇਬਲ ਚੇਅਰਮੈਨ ਵਲੋਂ ਨਹੀਂ ਆਈ । ਮੈਂ ਇਤਨਾ ਹੀ ਦੱਸ ਸਕਦਾ ਹਾਂ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਅਸੀਂ ਇਤਨੀ ਐਡਵਾਂਸ ਸਟੇਜ ਤੇ ਜਾ ਚੁੱਕੇ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਗੌਰਮਿੰਟ ਨੇ ਕੋਈ ਪਰਪੋਜ਼ਲ ਹਾਈਕੋਰਟ

ਦੇ ਜੱਜ ਪਾਸੋਂ ਮੰਗੀ ਹੈ ? ਅਗਰ ਨਹੀਂ ਮੰਗੀ ਤਾਂ ਕੀ ਇਹ ਐਸ਼ਿਓਰ ਕਰਵਾਉਣਗੇ ਕਿ ਇਸ ਫਾਰਮੇਲੇਟੀਜ਼ ਨੂੰ ਛੇਤੀ ਪੂਰਾ ਕਰਵਾ ਕੇ ਹੁਸ਼ਿਆਰਪੁਰ ਦਾ ਜੁਡੀਸ਼ਲ ਕੰਪਲੈਕਸ ਨੇਪਰੇ ਚੜ੍ਹਾ ਦਿੱਤਾ ਜਾਵੇਗਾ ? ਜੇ ਡੀ.ਸੀ. ਆਫਿਸ ਸ਼ਿਫਟ ਵੀ ਹੋ ਜਾਂਦਾ ਹੈ ਤਾਂ ਉਹ ਲੈਂਡ ਯੂਟੇਲਾਈਜ਼ ਨਹੀਂ ਹੋਣੀ ਅਤੇ ਜਿਹੜੇ ਪੈਸੇ ਲੱਗੇ ਹਨ, ਉਹ ਵੀ ਵੇਸਟ ਜਾਣਗੇ ।

**ਸ੍ਰੀ ਸਪੀਕਰ** : ਕੀ ਗੌਰਮਿੰਟ ਨੇ ਕੋਈ ਅਪਰੋਚ ਕੀਤੀ ਹੈ ?

**ਸ੍ਰੀ ਤ੍ਰਿਕਸ਼ਨ ਸੂਦ** : ਸਪੀਕਰ ਸਾਹਿਬ, ਇਸ ਲਈ ਮੰਤਰੀ ਜੀ ਵਿਸ਼ਵਾਸ ਦਿਵਾ- ਉਣ ਕਿ ਅਪਰੋਚ ਕਰਕੇ ਕੰਪਲੈਕਸ ਨੂੰ ਜਲਦੀ ਪੂਰਾ ਕਰਵਾਉਣਗੇ ?

**ਮੰਤਰੀ** : ਮੈਂ ਤੁਹਾਨੂੰ ਦੱਸਦਾ ਹਾਂ ਅਤੇ ਮੈਂ ਅਗੇ ਵੀ ਜ਼ਿਕਰ ਕੀਤਾ ਹੈ ਕਿ ਅਸੀਂ ਤਾਂ ਐਗਜੀਕਿਊਟਿਵ ਏਜੰਸੀ ਹਾਂ । ਸਾਨੂੰ ਹਾਈਕੋਰਟ ਵਲੋਂ ਉਪਰੋਂ ਆਰਡਰ ਆਉਂਦੇ ਹਨ ਕਿ ਕਿਥੇ ਜ਼ਰੂਰਤ ਹੈ । ਉਨ੍ਹਾਂ ਦੇ ਆਦੇਸ਼ ਨਹੀਂ ਆਏ । ਜਦੋਂ ਆਦੇਸ਼ ਆ ਗਏ ਤਾਂ ਸਾਡਾ ਕੰਮ ਤਾਂ ਕੰਮ ਕਰਨਾ ਹੈ, ਫਿਰ ਅਸੀਂ ਕੰਮ ਕਰਵਾ ਦੇਵਾਂਗੇ ।

**ਸ੍ਰੀ ਤ੍ਰਿਕਸ਼ਨ ਸੂਦ** : ਮੈਂ ਬੇਨਤੀ ਕੀਤੀ ਹੈ ਕਿ ਇਹ ਆਪ ਹੀ ਚਿੱਠੀ ਲਿਖ ਦੇਣ ਕਿ ਕੇਸ ਦੀ ਇਹ ਪੁਜ਼ੀਸ਼ਨ ਹੈ ।

**ਮੰਤਰੀ** : ਸਪੀਕਰ ਸਾਹਿਬ, ਮੇਰਾ ਕੰਮ ਚਿੱਠੀ ਲਿਖਣਾ ਨਹੀਂ ਔਰ ਉਨ੍ਹਾਂ ਵਲੋਂ ਅਜੇ ਤੱਕ ਕੋਈ ਚਿੱਠੀ ਰਸੀਵ ਨਹੀਂ ਹੋਈ ।

**ਸ੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਜੁਡੀਸ਼ਲ ਕੰਪਲੈਕਸ ਦੀ ਜਰੂਰਤ ਹੈ ।

**ਸ੍ਰੀ ਤ੍ਰਿਕਸ਼ਨ ਸੂਦ** : ਸਪੀਕਰ ਸਾਹਿਬ, ਲੈਂਡ ਐਕੁਆਇਰ ਹੋ ਚੁਕੀ ਹੈ । ਵੈਲੂਏਸ਼ਨ ਕਮੇਟੀ ਨੇ ਰਿਪੋਰਟ ਦੇ ਦਿੱਤੀ ਹੈ । ਸਟੇਟ ਗੌਰਮਿੰਟ ਨੇ ਸਟੈਪ ਲੈ ਲਏ ਹਨ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਗੁਜਾਰਿਸ਼ ਕਰਾਂਗਾ ਕਿ ਜੋ ਇਹ ਸਵਾਲ ਹੈ it should have gone to the Ministry of Home, not to the PWD.

**ਸ੍ਰੀ ਸਪੀਕਰ** : ਇਸ ਦੇ ਵਿਚ ਪਬਲਿਕ ਦਾ ਇੰਟਰੈਸਟ ਇਨਵਾਲਵ ਹੈ ।

**ਮੰਤਰੀ** : ਉਹ ਤਾਂ ਬਿਲਕੁਲ ਠੀਕ ਹੈ ।

**ਸ੍ਰੀ ਤ੍ਰਿਕਸ਼ਨ ਸੂਦ** : ਸਪੀਕਰ ਸਾਹਿਬ, ਉਥੇ ਰਿਕਾਰਡ ਰੂਮ ਜਲ ਗਿਆ ਹੈ । ਥੱਲੇ ਕਚਹਿਰੀ ਲੱਗੀ ਹੁੰਦੀ ਹੈ । ਉਤੋਂ ਬਾਰਸ਼ ਪੈ ਰਹੀ ਹੁੰਦੀ ਹੈ । ਮੈਂ ਕਹਿੰਦਾ ਹੈ ਕਿ ਜੇ ਗੌਰਮਿੰਟ ਨੇ ਸਟੈਪ ਲੈ ਹੀ ਲਏ ਹਨ, ਗੌਰਮਿੰਟ ਨੇ ਆਪਣੀ ਮਨਸ਼ਾ ਦੇ ਦਿੱਤੀ ਹੈ ਤਾਂ ਅਸੀਂ ਕਿਉਂ ਨਹੀਂ ਚਾਹੁੰਦੇ ਕਿ ਇਸ ਨੂੰ ਪੂਰਾ ਕੀਤਾ ਜਾਏ ? ਇਸ ਵਿੱਚ ਕੀ ਮੁਸ਼ਕਲ ਆ ਰਹੀ ਹੈ ? ਇਹ ਕਹਿ ਰਹੇ ਹਨ ਕਿ ਉਹ ਚਿੱਠੀ ਲਿਖਣ । ਉਹ ਚਿੱਠੀ ਲਿਖਣ ਨਾ ਅਤੇ ਅਸੀਂ ਫਸ ਜਾਈਏ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

**MR. SPEAKER** : Next question.

———

## ਬੱਸਾਂ ਨੂੰ ਅਣ-ਅਧਿਕਾਰਿਤ ਥਾਵਾਂ ਤੇ ਰੋਕਣਾ

*58. **ਸ੍ਰੀ ਤਿਕਸ਼ਨ ਸੂਦ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਰਾਜ ਵਿਚ ਜਨਤਕ ਸੇਵਾ ਟਰਾਂਸਪੋਰਟ ਬੱਸਾਂ ਲਈ ਰੂਟ ਮਾਰਗਾਂ ਤੇ ਬੱਸਾਂ ਰੋਕਣ ਲਈ ਸਥਾਨ ਨਿਸ਼ਚਿਤ ਕਰਨ ਸਬੰਧੀ ਕੋਈ ਹਦਾਇਤਾਂ ਜ਼ਾਰੀ ਕੀਤੀਆਂ ਹਨ ;

(ਅ) ਕੀ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਬੱਸਾਂ ਨੂੰ ਰੂਟ ਮਾਰਗਾਂ ਤੇ ਅਣ-ਅਧਿਕਾਰਤ ਸਥਾਨਾਂ ਤੇ ਰੋਕਿਆ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ, ਤਾਂ ਕਸੂਰਵਾਰਾਂ ਦੇ ਵਿਰੁੱਧ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਤੇਜ ਪ੍ਰਕਾਸ਼ ਸਿੰਘ :** (ੳ) ਹਾਂ ਜੀ। ਪੰਜਾਬ ਸਰਕਾਰ ਵਲੋਂ ਸਮੇਂ-ਸਮੇਂ ਤੇ ਹਦਾਇਤਾਂ ਜ਼ਾਰੀ ਕੀਤੀਆਂ ਗਈਆਂ ਹਨ ਕਿ ਬੱਸਾਂ ਕੇਵਲ ਨਿਰਧਾਰਤ ਬੱਸ ਅੱਡਿਆਂ/ਸਟਾਪਾਂ ਤੇ ਹੀ ਖੜ੍ਹੀਆਂ ਕੀਤੀਆਂ ਜਾਣ।

(ਅ) ਹਾਂ ਜੀ। ਪੰਜਾਬ ਰੋਡਵੇਜ਼ ਦੇ ਦੋਸ਼ੀ ਪਾਏ ਗਏ ਕਰਮਚਾਰੀਆਂ ਵਿਚੋਂ 5 ਕਰਮਚਾਰੀਆਂ ਨੂੰ 250/- ਰੁਪਏ ਪ੍ਰਤੀ ਕਰਮਚਾਰੀ ਜੁਰਮਾਨਾ, 10 ਕਰਮਚਾਰੀਆਂ ਨੂੰ ਤਾੜਨਾ, 46 ਕਰਮਚਾਰੀਆਂ ਨੂੰ ਕਾਰਣ ਦੱਸੋ ਨੋਟਿਸ, 2 ਕਰਮਚਾਰੀਆਂ ਦੀਆਂ ਸਾਲਾਨਾ ਤਰੱਕੀਆਂ ਰੋਕਣ ਅਤੇ 6 ਕਰਮਚਾਰੀਆਂ ਨੂੰ ਦੋਸ਼-ਸੂਚੀ ਜਾਰੀ ਕੀਤੀ ਗਈ ਹੈ। ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਦੋਸ਼ੀ ਤਿੰਨ ਡਰਾਈਵਰ ਅਤੇ 2 ਕੰਡਕਟਰਾਂ ਨੂੰ ਤਾੜਨਾ ਤੇ ਨਿਖੇਧੀ ਦੀ ਸਜ਼ਾ ਦਿੱਤੀ ਗਈ ਹੈ।

---

**ਸ੍ਰੀ ਸਪੀਕਰ :** ਮੋਬਾਈਲ ਕਿਸ ਦੇ ਕੋਲ ਹੈ ? ਆਵਾਜ਼ ਆ ਰਹੀ ਹੈ। Kindly switch off. ਹਾਂ ਜੀ, ਸੂਦ ਸਾਹਿਬ।

**ਸ੍ਰੀ ਤਿਕਸ਼ਨ ਸੂਦ :** ਸਰ, ਇਹ ਇਨ੍ਹਾਂ ਨੇ ਜਿੰਨੀ ਵੀ ਗਿਣਤੀ ਦੱਸੀ ਹੈ, ਸਮਾਂ ਨਹੀਂ ਦੱਸਿਆ ਕਿ ਕਦੋਂ ਕਦੋਂ ਕੇਸ ਹੋਏ। ਸ਼ਾਇਦ ਸਵਾਲ ਦੇਣ ਤੋਂ ਬਾਅਦ ਇਹ ਜਾਗੇ ਹਨ ਕਿਉਂਕਿ ਏਨੀਆਂ ਬੱਸਾਂ ਤਾਂ ਇਕ ਦਿਨ ਵਿਚ ਹੀ ਲੱਗ ਜਾਂਦੀਆਂ ਹਨ। ਯਾਤਰੀਆਂ ਨੂੰ ਬਹੁਤ ਮੁਸ਼ਕਲ ਪੇਸ਼ ਆਉਂਦੀ ਹੈ ਕਿਉਂਕਿ ਬੱਸ ਮਨਪਸੰਦ ਦੇ ਢਾਬੇ ਤੇ ਲਗਾ ਦਿੱਤੀ ਜਾਂਦੀ ਹੈ। ਕੀ ਮੰਤਰੀ ਜੀ ਹਦਾਇਤਾਂ ਨੂੰ ਸਖਤਾਈ ਨਾਲ ਲਾਗੂ ਕਰਨਗੇ ? ਕੀ ਇਨ੍ਹਾਂ ਹਦਾਇਤਾਂ ਤੇ ਸਖਤਾਈ ਨਾਲ ਅਮਲ ਕੀਤਾ ਜਾਵੇਗਾ ?

**ਸ੍ਰੀ ਸਪੀਕਰ :** ਹਾਂ ਜੀ, ਦੱਸੋ ਜੀ, ਕੀ ਸਖਤਾਈ ਨਾਲ ਅਮਲ ਹੋਵੇਗਾ ?

**ਮੰਤਰੀ :** ਸਪੀਕਰ ਸਾਹਿਬ, ਹਦਾਇਤਾਂ ਤੇ ਪਹਿਲਾਂ ਹੀ ਸਖਤਾਈ ਨਾਲ ਅਮਲ ਕੀਤਾ ਜਾ ਰਿਹਾ ਹੈ। ਇਸ ਕਰਕੇ ਹੀ ਜੋ ਕਰਮਚਾਰੀ ਦੋਸ਼ੀ ਪਾਏ ਗਏ ਹਨ, ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ ਹਨ।

ਸ਼੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਇਕ ਹੋਰ ਇਸ ਸਵਾਲ ਨਾਲ ਕੁਨੈਕਟਿਡ ਮਾਮਲਾ ਹੈ । ਸਾਡੇ ਸੂਬੇ ਅੰਦਰ ਜਿਵੇਂ ਹਰਿਆਣਾ ਰੋਡਵੇਜ਼ ਅਤੇ ਡੀ.ਟੀ.ਸੀ. ਦੀਆਂ ਬੱਸਾਂ ਵੀ ਆਉਂਦੀਆਂ ਹਨ । ਕੀ ਉਨ੍ਹਾਂ ਤੇ ਵੀ ਪੜਾਅ ਦੇ ਰੂਲ ਲਗਦੇ ਹਨ ਜਾਂ ਨਹੀਂ ? ਜੇ ਨਹੀਂ ਲਗਦੇ ਤਾਂ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਉਹ ਵੀ ਇਨ੍ਹਾਂ ਰੂਲਾਂ ਅਧੀਨ ਚਲਣ ਕਿਉਂਕਿ ਉਹ ਸਾਡੇ ਇਲਾਕੇ ਵਿਚ ਆਉਂਦੇ ਹਨ, ਸਾਡੇ ਟੈਕਸ ਦਿੰਦੇ ਹਨ ?

ਮੰਤਰੀ : ਸਪੀਕਰ ਸਾਹਿਬ, ਜੋ ਵੀ ਬੱਸਾਂ ਪੰਜਾਬ ਦੇ ਅੰਦਰ ਸਾਰੇ ਰੂਟਾਂ ਤੇ ਚਲਦੀਆਂ ਹਨ, ਇਹ ਹਦਾਇਤਾਂ ਸਾਰਿਆਂ ਰੂਟਾਂ ਤੇ ਲਾਗੂ ਹੁੰਦੀਆਂ ਹਨ ।

---

## ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦਾ ਖਰਚਾ

*33. **ਪ੍ਰੋਫੈਸਰ ਦਰਬਾਰੀ ਲਾਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਹੈਲਥ ਸਿਸਟਮਜ਼ ਕਾਪੋਰੇਸ਼ਨ ਨੇ ਕਿਸ ਤਰੀਕ ਤੋਂ ਕੰਮ ਕਰਨਾ ਸ਼ੁਰੂ ਕੀਤਾ ਸੀ ਅਤੇ ਵੱਖ-ਵੱਖ ਸਕੀਮਾਂ ਲਈ ਕਾਰਪੋਰੇਸ਼ਨ ਨੂੰ ਸਾਲ-ਵਾਰ ਕਿੰਨੇ-ਕਿੰਨੇ ਫੰਡ ਪ੍ਰਾਪਤ ਹੋਏ ?

**Shri Romesh Chander Dogra** : 1. Punjab Health Systems Corporation was establish by promulgation of Ordinance No. 4 of 1995 on 20/10/1995' and later on this Ordinance repealed through the Punjab Health Systems Corporation Act 1996 (Act 6 of 1996) passed in April 1996. PHSC started functioning in Dec. 1995 and the World Bank Credit became effective on 29/6/1996.

2. The year wise funds received under various schemes by the Corporation is as under :—

Rs. In crores

| Year | 95-96 | 96-97 | 97-98 | 98-99 | 99-00 | 00-01 | 01-02 | 02-03 upto 31/5/02 | Total |
|---|---|---|---|---|---|---|---|---|---|
| World Bank project | 0.50 | 12.22 | 11.00 | 34.00 | 61.73 | 104.28 | 97.35 | 34.58 | 355.66 |
| RCH Project Sangrur | — | — | — | — | 3.05 | 1.50 | — | — | 4.55 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| | | | | | | | | | |
|---|---|---|---|---|---|---|---|---|---|
| Civil Works (Pilot Project) ASR. | — | — | 3.75 | — | 3.70 | — | — | — | 7.45 |
| Anandpur Sahib Developmet Authority | — | — | 0.30 | — | — | — | — | — | 0.30 |
| PIMS Jalandhar | — | — | — | — | — | — | 0.63 | — | 0.63 |
| State Institute of Nursing & Paramedical Sciences, Badal | — | — | — | — | — | — | 4.00 | — | 4.00 |
| Total | 0.50 | 12.22 | 15.05 | 34.00 | 68.48 | 105.78 | 101.98 | 34.58 | 372.59 |

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਤੋਂ ਪੰਜਾਬੀ ਬੁਲਵਾਓ ।

**ਸ਼੍ਰੀ ਸਪੀਕਰ** : ਇਨ੍ਹਾਂ ਦੀ ਸਹੂਲਤ ਹੈ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਵਰਲਡ ਬੈਂਕ ਨੇ ਹੈਲਥ ਸਿਸਟਮਜ਼ ਕਾਰਪੋਰੇਸ਼ਨ ਵਾਸਤੇ ਰੁਪਿਆ ਨਿਸ਼ਚਿਤ ਕੀਤਾ ਔਰ ਦਿੱਤਾ, ਕੀ ਉਹ ਬਿਲਡਿੰਗਾਂ ਬਣਾਉਣ ਤੇ ਖਰਚ ਕੀਤਾ ਗਿਆ ਹੈ ਜਾਂ ਪੇਸ਼ੈਂਟਸ ਦੇ ਟੈਸਟਾਂ ਵਾਸਤੇ ਕੋਈ ਨਵੀਂ ਮਸ਼ੀਨਰੀ ਵੀ ਖਰੀਦੀ ਗਈ ਹੈ ?

**ਮੰਤਰੀ** : ਇਹ ਰੁਪਿਆ ਜਿਹੜਾ ਵਰਲਡ ਬੈਂਕ ਤੋਂ ਲਿਆ ਗਿਆ ਸੀ, ਇਸ ਨਾਲ ਬਿਲਡਿੰਗਾਂ ਵੀ ਬਣਾਈਆਂ ਗੲੀਆਂ ਹਨ ਤੇ ਇਕੁਇਪਮੈਂਟ, ਮਸ਼ੀਨਰੀ ਵੀ ਖਰੀਦੀ ਗਈ ਹੈ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਦੁਨੀਆਂ ਦੇ ਹਰ ਦੇਸ਼ ਪ੍ਰਦੇਸ਼ ਦੀ ਸਰਕਾਰ ਜਨਰਲ ਵਾਰਡ ਵਿਚ ਮਰੀਜਾਂ ਨੂੰ ਫਰੀ ਟੈਸਟ ਅਤੇ ਫਰੀ ਇਲਾਜ ਦੀ ਸਹੂਲਤ ਦਾ ਇੰਤਜ਼ਾਮ ਕਰਦੀ ਹੈ ਪਰ ਪਿਛਲੀ ਸਰਕਾਰ ਨੇ ਪਹਿਲੀ ਵਾਰੀ ਪਿਛਲੇ 50 ਸਾਲ ਦਾ ਰਿਕਾਰਡ ਤੋੜ ਜਨਰਲ ਵਾਰਡ ਦੇ ਅੰਦਰ ਪ੍ਰਵੇਸ਼ ਕਰਨ ਤੇ 10/- ਰੁਪਏ, ਫਾਈਲ ਬਣਾਉਣ ਤੇ 120/- ਰੁਪਏ, ਆਪਰੇਸ਼ਨ ਲਈ 500/- ਰੁਪਏ ਅਤੇ ਟੈਸਟ ਲਈ 50/- ਰੁਪਏ ਦੀ ਫੀਸ ਲਾਗੂ ਕੀਤੀ ਹੈ ਜਦ ਕਿ ਉਹੀ ਟੈਸਟ ਬਜ਼ਾਰ ਵਿਚ 30/- ਰੁਪਏ ਵਿਚ ਹੋ ਜਾਂਦਾ ਹੈ । ਇਸ ਦਾ ਰਿਜ਼ਲਟ ਇਹ ਨਿਕਲਿਆ ਹੈ ਕਿ ਮਸ਼ਰੂਮ ਦੀ ਤਰ੍ਹਾਂ ਪੰਜਾਬ ਵਿਚ ਪ੍ਰਾਈਵੇਟ ਹਸਪਤਾਲ ਖੁੱਲ੍ਹ ਗਏ ਹਨ ।

**ਸ਼੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਨਾਲ ਗਰੀਬਾਂ ਨੂੰ ਮੁਸ਼ਕਲ ਪੇਸ਼ ਆ ਰਹੀ ਹੈ । ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹੁਣ ਜਨਰਲ ਵਾਰਡ ਵਿਚ ਮਰੀਜ਼ਾਂ ਦੇ ਫਰੀ ਇਲਾਜ ਅਤੇ ਫਰੀ ਟੈਸਟਾਂ ਦਾ ਉਪਰਾਲਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਯੈਲੋ ਕਾਰਡ ਹੋਲਡਰਜ਼ ਨੂੰ ਫਰੀ ਟਰੀਟਮੈਂਟ ਉਪਲਬਧ ਹੈ । ਉਸ ਤੋਂ ਇਲਾਵਾ ਜਿਹੜੇ ਦੂਸਰੇ ਲੋਕ ਹਨ, ਉਨ੍ਹਾਂ ਨੂੰ ਵੀ ਬੜੀ ਮਾਈਨਰ ਅਮਾਉਂਟ ਪੇਅ ਕਰਨੀ ਪੈਂਦੀ ਹੈ । ਮੈਂ ਦੱਸਦਾ ਹਾਂ ਕਿ ਐਕਸਰੇ ਦੀ ਅਮਾਊਂਟ ਜਿਹੜੀ ਬਾਹਰ 80/- ਰੁਪਏ ਲੈਂਦੇ ਹਨ, ਸਾਡੇ ਕੋਲ 30/- ਰੁਪਏ ਪੇਅ ਕਰਨੇ ਪੈਂਦੇ ਹਨ । This is a very meagre amount which they have to pay. This is a nominal amount only for those people who are not having yellow cards. It is free for yellow card holders. ਬਾਹਰ ਜਿਹੜਾ ਖਰਚਾ 80-80/- ਰੁਪਏ ਆਉਂਦਾ ਹੈ, ਸਾਡੀ ਇਸ ਕਾਰਪੋਰੇਸ਼ਨ ਵਿਚ ਉਹ ਸਿਰਫ 30/- ਰੁਪਏ ਆਉਂਦਾ ਹੈ । ਜਿਹੜੇ ਯੈਲੋ ਕਾਰਡ ਵਾਲੇ ਲੋਕ ਹਨ, ਉਨ੍ਹਾਂ ਦੀ ਟਰੀਟਮੈਂਟ ਫਰੀ ਹੁੰਦੀ ਹੈ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਆਮ ਤੌਰ ਤੇ ਮਰੀਜ਼ਾਂ ਨੂੰ ਦਵਾਈਆਂ ਨਹੀਂ ਮਿਲਦੀਆਂ । ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਦਵਾਈਆਂ ਵੀ ਫਰੀ ਦਿੰਦੇ ਹੋ ? ਜੇ ਦਿੰਦੇ ਹੋ ਤਾਂ ਕੀ ਤੁਸੀਂ ਆਪਣੇ ਨੋਟਿਸ ਬੋਰਡ ਤੇ ਦਵਾਈਆਂ ਦੇ ਸਟਾਕ ਦੀ ਅਵੇਲੇਬਿਲਟੀ ਡਿਸਪਲੇਅ ਕਰਨ ਦੀ ਖੇਚਲ ਕਰੋਗੇ ?

**ਮੰਤਰੀ** : ਦਵਾਈਆਂ ਦਾ ਜੋ ਖਰਚਾ ਹੈ, this all depends on availability of funds. In accident cases, free treatment is given. Free treatment means free medicines whatever available with us.

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਅਗਰ ਫੰਡ ਹੋਣ ਤਾਂ ਦੇ ਦਿੰਦੇ ਹਾਂ । ਜਿਸ ਤਰ੍ਹਾਂ ਕੋਈ ਐਕਸੀਡੈਂਟ ਕੇਸ ਆਉਂਦਾ ਹੈ ਤਾਂ ਉਸ ਦੀ ਫਰੀ ਟਰੀਟਮੈਂਟ ਹੁੰਦੀ ਹੈ, ਫਰੀ ਦਵਾਈਆਂ ਦਿੱਤੀਆਂ ਜਾਂਦੀਆਂ ਹਨ । ਅਸੀਂ ਯੈਲੋ ਕਾਰਡ ਵਾਲਿਆਂ ਨੂੰ ਵੀ ਫਰੀ ਟਰੀਟਮੈਂਟ ਅਤੇ ਫਰੀ ਦਵਾਈਆਂ ਦਿੰਦੇ ਹਾਂ ।

**ਸ਼੍ਰੀ ਤਿਕਸ਼ਨ ਸੂਦ** : ਮੇਰਾ ਸਵਾਲ ਇਹ ਸੀ ਕਿ ਕੀ ਜਿਹੜੀਆਂ ਦਵਾਈਆਂ ਤੁਹਾਡੇ ਕੋਲ ਅਵੇਲੇਬਲ ਹਨ, ਉਨ੍ਹਾਂ ਦੇ ਸਟਾਕ ਨੂੰ ਤੁਸੀਂ ਆਪਣੇ ਨੋਟਿਸ ਬੋਰਡ ਤੇ ਡਿਸਪਲੇਅ ਕਰਨ ਦੀ ਖੇਚਲ ਕਰੋਗੇ ਤਾਂ ਕਿ ਪਤਾ ਲੱਗ ਸਕੇ ਕਿ ਕਿਹੜੀ ਕਿਹੜੀ ਦਵਾਈ ਕਿੰਨੀ ਕਿੰਨੀ ਮਾਤਰਾ ਵਿਚ ਅਵੇਲੇਬਲ ਹੈ ? ਆਮ ਤੌਰ ਤੇ ਹੁੰਦਾ ਕੀ ਹੈ ਕਿ ਵੀ.ਆਈ.ਪੀ. ਲੋਕ ਇਹ ਦਵਾਈਆਂ ਲੈ ਜਾਂਦੇ ਹਨ ਅਤੇ ਗਰੀਬ ਲੋਕ ਰਹਿ ਜਾਂਦੇ ਹਨ ।

**MINISTER** : Why not, Sir ? If he is so keen, we will display the stocks of medicines available in the hospital. But, Sir, this could have been put into practice in the last five years. This was not done.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਕਾਰਪੋਰੇਸ਼ਨ ਦੇ ਵਾਸਤੇ 400 ਕਰੋੜ ਰੁਪਏ ਦੇ ਕਰੀਬ ਕਰਜ਼ਾ ਆਇਆ ਜੋ ਲੋਕਾਂ ਦੇ ਸਿਰ ਚੜ੍ਹ ਗਿਆ ਹੈ । ਇਸ ਦੇ ਵਾਸਤੇ ਮਹਿੰਗੀ ਮਸ਼ੀਨਰੀ ਵੀ ਖਰੀਦੀ ਗਈ ਹੈ । ਸਾਨੂੰ ਆਪਣੇ ਨਿੱਜੀ ਤਜਰਬੇ ਔਰ ਲੋਕਾਂ ਤੋਂ ਵੀ ਪਤਾ ਲੱਗਿਆ ਹੈ ਕਿ ਉਹ ਜਿਹੜੀ ਮਹਿੰਗੀ ਮਸ਼ੀਨਰੀ ਖਰੀਦੀ ਗਈ ਹੈ, ਉਹ ਸਹੀ ਤਰੀਕੇ ਨਾਲ ਵਰਕ ਨਹੀਂ ਕਰ ਰਹੀ । ਲੋਕਾਂ ਨੂੰ ਆਪਣੇ ਇਲਾਜ ਵਾਸਤੇ ਪ੍ਰਾਈਵੇਟ ਹਸਪਤਾਲਾਂ ਵਿਚ ਜਾਣਾ ਪੈਂਦਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਇਸ ਗੱਲ ਦੀ ਪੜਤਾਲ ਕਰਾਓਗੇ ਕਿ ਉਹ ਮਸ਼ੀਨਰੀ ਸਹੀ ਤਰੀਕੇ ਨਾਲ ਕੰਮ ਕਿਉਂ ਨਹੀਂ ਕਰ ਰਹੀ ਅਤੇ ਕੀ ਤੁਸੀਂ ਉਸ ਨੂੰ ਚੰਗੀ ਤਰ੍ਹਾਂ ਚੈੱਕ ਕਰਕੇ ਉਸ ਨੂੰ ਚਾਲੂ ਕਰਾਉਣ ਦਾ ਇੰਤਜ਼ਾਮ ਕਰਾਓਗੇ ਤਾਂ ਕਿ ਉਸ ਦਾ ਫਾਇਦਾ ਲੋਕਾਂ ਨੂੰ ਹੋ ਸਕੇ ?

**MINISTER** : Sir, I would request the Honourable Member to repeat the question again as to what exactly he wants.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਫੀ ਵੱਡੀ ਰਕਮ ਖਰਚ ਕੇ ਇਹ ਮਸ਼ੀਨਰੀ ਖਰੀਦੀ ਗਈ ਤਾਂ ਕਿ ਡਿਸਟ੍ਰਿਕਟ ਹੈਡਕਵਾਰਟਰਜ਼ ਤੇ ਅੱਛੇ ਹਸਪਤਾਲ ਵਾਲੀਆਂ ਸਹੂਲਤਾਂ ਲੋਕਾਂ ਨੂੰ ਮਿਲ ਸਕਣ ਲੇਕਿਨ ਜੋ ਸਾਨੂੰ ਲੋਕਾਂ ਤੋਂ ਰਿਪੋਰਟਾਂ ਮਿਲ ਰਹੀਆਂ ਹਨ, ਉਸ ਦੇ ਮੁਤਾਬਿਕ ਸਾਰਾ ਖਰਚਾ ਹੋ ਚੁੱਕਾ ਹੈ ਅਤੇ ਮਸ਼ੀਨਰੀ ਵੀ ਆ ਚੁੱਕੀ ਹੈ ਲੇਕਿਨ ਉਹ ਮਸ਼ੀਨਰੀ ਵਰਕ ਨਹੀਂ ਕਰ ਰਹੀ । ਨਤੀਜੇ ਵਜੋਂ ਲੋਕਾਂ ਨੂੰ ਪ੍ਰਾਈਵੇਟ ਹਸਪਤਾਲਾਂ ਵਿਚ ਮਹਿੰਗਾ ਇਲਾਜ ਕਰਵਾਉਣਾ ਪੈਂਦਾ

ਹੈ । ਕੀ ਮੰਤਰੀ ਜੀ ਉਹ ਮਸ਼ੀਨਰੀ ਠੀਕ ਤਰੀਕੇ ਨਾਲ ਚਾਲੂ ਕਰਾਉਣ ਦਾ ਇੰਤਜ਼ਾਮ ਕਰਨਗੇ ਤਾਂ ਕਿ ਲੋਕਾਂ ਨੂੰ ਸਹੀ ਸਹੂਲਤ ਮਿਲ ਸਕੇ ?

**ਮੰਤਰੀ :** ਸਪੀਕਰ ਸਾਹਿਬ, ਕਈ ਜਗ੍ਹਾ ਤੇ ਮਸ਼ੀਨਰੀ ਪੂਰੀ ਤਰ੍ਹਾਂ ਇਨਸਟਾਲ ਨਹੀਂ ਹੋ ਸਕੀ । ਕਈ ਜਗ੍ਹਾ ਤੇ ਬਿਲਡਿੰਗਜ਼ ਕੰਪਲੀਟ ਨਹੀਂ ਹਨ ਅਤੇ ਕਈ ਜਗ੍ਹਾ ਤੇ ਬਿਲਡਿੰਗਜ਼ ਕੰਪਲੀਟ ਹੋਣ ਦੇ ਬਾਵਜੂਦ ਮਸ਼ੀਨਰੀ ਚਾਲੂ ਨਹੀਂ ਹੋ ਸਕੀ । ਮੈਂ ਮੈਂਬਰ ਸਾਹਿਬ ਨੂੰ ਐਸ਼ਿਓਰ ਕਰਵਾਉਂਦਾ ਹਾਂ ਕਿ ਜਲਦੀ ਤੋਂ ਜਲਦੀ ਇਹ ਮਸ਼ੀਨਰੀ ਜੋ ਅੱਛੀ ਹਾਲਤ ਵਿਚ ਹੈ, ਇਨਸਟਾਲ ਕਰ ਦਿੱਤੀ ਜਾਵੇਗੀ ਅਤੇ ਉਸ ਦੀ ਵਰਕਿੰਗ ਠੀਕ ਕਰ ਦਿੱਤੀ ਜਾਵੇਗੀ ।

**ਡਾਕਟਰ ਰਤਨ ਸਿੰਘ :** ਸਪੀਕਰ ਸਾਹਿਬ, ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਘੱਟੋ-ਘੱਟ ਜਿਹੜੇ ਮੈਡੀਕਲ ਕਾਲਜ ਦੇ ਜਨਰਲ ਵਾਰਡ ਹਨ, ਉਥੇ ਦਵਾਈਆਂ ਫਰੀ ਹੋਣੀਆਂ ਚਾਹੀਦੀਆਂ ਹਨ । ਅਜਿਹਾ ਨਾ ਹੋਣ ਦੀ ਸੂਰਤ ਵਿਚ ਉਥੇ ਮਰੀਜ਼ ਘੱਟ ਆਉਂਦੇ ਹਨ ਅਤੇ ਡਾਕਟਰਾਂ ਨੂੰ ਪੂਰੇ ਮਰੀਜ਼ ਨਹੀਂ ਮਿਲਦੇ । ਇਸ ਕਰਕੇ ਘੱਟੋ ਘੱਟ ਮੈਡੀਕਲ ਕਾਲਜਾਂ ਵਿਚ ਇਹ ਇੰਤਜ਼ਾਮ ਜ਼ਰੂਰ ਕਰਨਾ ਚਾਹੀਦਾ ਹੈ ।

**MINISTER :** It is a separate question. He can give separate question and I will reply.

**ਸ੍ਰੀ ਸਪੀਕਰ :** ਅਗਲਾ ਸਵਾਲ ।

———

## ਟਿਊਬਵੈਲ ਲਗਾਉਣਾ

*110. **ਚੌਧਰੀ ਨੰਦ ਲਾਲ :** ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਦਿਹਾਤੀ ਵਿਕਾਸ ਫੰਡ ਵਿਚੋਂ ਤਹਿਸੀਲ ਬਲਾਚੌਰ ਦੇ ਪਿੰਡਾਂ ਤੋਰੋਵਾਲ, ਸਿੰਘਪੁਰ, ਫੌਜੂਪੁਰ, ਕੁੱਕੜਸੂਹਾ ਅਤੇ ਨਾਨੋਵਾਲ ਵਿਚ ਸਿੰਜਾਈ ਮੰਤਵਾਂ ਲਈ ਟਿਊਬਵੈਲ ਲਗਾਉਣ ਲਈ ਸਾਲ 2001-2002 ਦੇ ਦੌਰਾਨ ਹਰ ਇਕ ਪਿੰਡ ਨੂੰ 10 ਲੱਖ ਰੁਪਏ ਦਿੱਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਟਿਊਬਵੈਲ ਹੁਣ ਤੱਕ ਲਗਾ ਦਿੱਤੇ ਗਏ ਹਨ ਅਤੇ ਚਾਲੂ ਕਰ ਦਿੱਤੇ ਹਨ; ਜੇਕਰ ਨਹੀਂ ਤਾਂ ਉਕਤ ਟਿਊਬਵੈਲ ਕਦੋਂ ਤੱਕ ਲਗਾਏ ਜਾਣ ਅਤੇ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਹਾਂ ਜੀ ।

ਟਿਊਬਵੈਲ ਲਗਾ ਦਿੱਤੇ ਗਏ ਹਨ, ਪਰ ਉਹ ਅਜੇ ਤੱਕ ਬਿਜਲੀ ਦਾ ਕੁਨੈਕਸ਼ਨ ਨਾ ਮਿਲਣ ਕਰਕੇ ਚਾਲੂ ਨਹੀਂ ਹੋਏ ।

ਜਿਉਂ ਹੀ ਬਿਜਲੀ ਦਾ ਕੁਨੈਕਸ਼ਨ ਮਿਲ ਜਾਵੇਗਾ ਇਹ ਟਿਊਬਵੈਲ ਚਾਲੂ ਕਰ ਦਿੱਤੇ ਜਾਣਗੇ ।

**ਚੌਧਰੀ ਨੰਦ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਇਹ ਟਿਊਬਵੈੱਲ ਲਗਾ ਦਿੱਤੇ ਗਏ ਹਨ, ਇਨ੍ਹਾਂ ਵਾਸਤੇ 10-10 ਲੱਖ ਰੁਪਏ ਦੀ ਰਾਸ਼ੀ ਪਿੰਡਾਂ ਨੂੰ ਮਿਲੀ ਸੀ। 10-10 ਲੱਖ ਰੁਪਏ ਲਗਾ ਕੇ ਇਹ ਟਿਊਬਵੈਲ ਲਗਾਏ ਗਏ ਹਨ। ਕਈ ਥਾਵਾਂ ਤੇ 10 ਲੱਖ ਰੁਪਏ ਤੋਂ ਵੀ ਵੱਧ ਦਾ ਖਰਚਾ ਬੋਰ ਕਰਨ ਵਾਸਤੇ ਆਇਆ ਹੈ ਅਤੇ ਬੋਰ ਹੋਣ ਤੋਂ ਬਾਦ ਉਨ੍ਹਾਂ ਨੂੰ ਪਾਣੀ ਚਲਾ ਕੇ ਟੈਸਟ ਕਰਕੇ ਵੇਖਿਆ ਗਿਆ ਹੈ। ਹੁਣ ਬਿਜਲੀ ਦਾ ਕੁਨੈਕਸ਼ਨ ਦੇਣ ਤੋਂ ਪਹਿਲਾਂ ਉਥੇ ਮੋਟਰ ਲੱਗਣੀ ਜ਼ਰੂਰੀ ਹੈ। ਇਕ ਟਿਊਬਵੈਲ ਤੇ 40 ਹਾਰਸ ਪਾਵਰ ਦੀ ਮੋਟਰ ਪੈਂਦੀ ਹੈ। ਇਸ ਦੇ ਲਈ ਪੈਸਾ ਜਮ੍ਹਾਂ ਕਰਵਾਉਣ ਵਾਸਤੇ.....

**ਸ੍ਰੀ ਸਪੀਕਰ :** ਤੁਸੀਂ ਸਵਾਲ ਕਰੋ।

**ਚੌਧਰੀ ਨੰਦ ਲਾਲ :** 40 ਹਾਰਸ ਪਾਵਰ ਦੀ ਮੋਟਰ ਵਾਸਤੇ 2 ਲੱਖ ਰੁਪਿਆ ਬਿਜਲੀ ਮਹਿਕਮੇ ਨੂੰ ਦੇਣਾ ਪਵੇਗਾ ਤਾਂ ਕਿ ਬਿਜਲੀ ਮਹਿਕਮਾ ਬਿਜਲੀ ਦਾ ਕੁਨੈਕਸ਼ਨ ਦੇ ਸਕੇ.....।

**ਸ੍ਰੀ ਸਪੀਕਰ :** ਤੁਸੀਂ ਇਨਫਰਮੇਸ਼ਨ ਨਾ ਦਿਉ, ਤੁਸੀਂ ਆਪਣਾ ਸਵਾਲ ਕਰੋ।

**ਚੌਧਰੀ ਨੰਦ ਲਾਲ :** ਸਰ, ਮੇਰਾ ਸਵਾਲ ਹੈ ਕਿ ਇਹ ਕਦੋਂ ਤੱਕ ਜਲਦੀ ਤੋਂ ਜਲਦੀ ਅਜਿਹਾ ਪ੍ਰਬੰਧ ਕਰ ਦੇਣਗੇ ਔਰ ਕਦੋਂ ਤੱਕ ਕੁਨੈਕਸ਼ਨ ਦਿਵਾ ਦੇਣਗੇ, ਕਦੋਂ ਤੱਕ ਪੂਰੇ ਪੈਸੇ ਦੇ ਦੇਣਗੇ।

**ਮੰਤਰੀ :** ਸਪੀਕਰ ਸਾਹਿਬ, ਪੰਜ ਟਿਊਬਵੈਲਜ਼ 10 ਲੱਖ ਰੁਪਏ ਦੀ ਕਾਸਟ ਵਾਲੇ ਹਨ ਜੋ ਕਿ ਹੁਣੇ ਜਿਹੇ ਹੀ ਮਿਤੀ 29.5.2002 ਨੂੰ ਦਿੱਤੇ ਗਏ ਹਨ ਔਰ ਇਸ ਦੇ ਨਾਲ ਹੀ ਬਿਜਲੀ ਦਾ ਕੁਨੈਕਸ਼ਨ ਲੈਣ ਲਈ ਵੀ ਸਾਡਾ ਮਹਿਕਮਾ ਪੂਰੀ ਕੋਸ਼ਿਸ਼ ਕਰ ਰਿਹਾ ਹੈ। ਅਸੀਂ ਜਲਦੀ ਹੀ ਲੋਕਾਂ ਦੀ ਪਾਣੀ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਬਿਨਾਂ ਹੋਰ ਦੇਰੀ ਤੋਂ ਇਨ੍ਹਾਂ ਨੂੰ ਛੇਤੀ ਚਾਲੂ ਕਰਵਾ ਦੇਵਾਂਗੇ ?

**ਚੌਧਰੀ ਨੰਦ ਲਾਲ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪੰਜ ਟਿਊਬਵੈਲਜ਼ ਜਿਨ੍ਹਾਂ ਦੇ ਇਨ੍ਹਾਂ ਨੇ ਨਾਂ ਦੱਸੇ ਹੋਏ ਹਨ, ਤੋਂ ਬਗੈਰ ਹੋਰ ਟਿਊਬਵੈਲਜ਼ ਵੀ ਇਸ ਰਕਮ ਨਾਲ ਲੱਗੇ ਹੋਣੇ ਹਨ ਔਰ ਉਨ੍ਹਾਂ ਦੇ ਨਾਂ ਇਥੇ ਨਹੀਂ ਦੱਸੇ ਗਏ ਹਨ। ਕੇਵਲ ਪੰਜ ਪਿੰਡਾਂ ਦੇ ਹੀ ਨਾਂ ਲਏ ਗਏ ਹਨ ਜਿਵੇਂ ਤਰੋਵਾਲ, ਸਿੰਘਪੁਰ, ਝੰਡੂਪੁਰ, ਕੁੱਕੜਸੂਹਾ ਅਤੇ ਨਾਨੋਵਾਲ ਕੰਢੀ। ਇਸ ਤੋਂ ਇਲਾਵਾ ਚੰਦਿਆਣੀ ਖੁਰਦ, ਕਟਵਾੜ, ਚਾਂਦਪੁਰ, ਰੁੜਕਾ ਇਨ੍ਹਾਂ ਪਿੰਡਾਂ ਵਿੱਚ ਵੀ ਟਿਊਬਵੈਲਜ਼ ਲੱਗੇ ਹੋਏ ਹਨ ਅਤੇ ਉਹ ਵੀ ਇਸੇ ਤਰ੍ਹਾਂ ਹੀ ਚਲਦੇ ਹਨ.....

**ਸ੍ਰੀ ਸਪੀਕਰ :** ਤੁਸੀਂ ਸਵਾਲ ਹੀ ਇਨ੍ਹਾਂ ਪੰਜ ਪਿੰਡਾਂ ਬਾਰੇ ਕੀਤਾ ਹੈ, ਤਾਂ ਹੀ ਪੰਜ ਬਾਰੇ ਦੱਸਿਆ ਹੈ।

ਮੰਤਰੀ : ਸਪੀਕਰ ਸਾਹਿਬ, ਪੰਜ ਹੋਣ ਜਾਂ 10 ਹੋਣ, ਜਿਸ ਤਰੀਕੇ ਨਾਲ ਟਿਊਬਵੈਲਜ਼ ਲੱਗ ਜਾਣਗੇ ਉਨ੍ਹਾਂ ਨੂੰ ਕੁਨੈਕਸ਼ਨ ਦਿਵਾ ਕੇ ਜਲਦੀ ਚਾਲੂ ਕੀਤਾ ਜਾਵੇਗਾ ।

**ਸ਼੍ਰੀ ਸਪੀਕਰ** : ਅਗਲਾ ਸਵਾਲ ।

---

### ਰਾਜ ਦੀ ਆਬਕਾਰੀ ਨੀਤੀ

*120. **ਸਰਦਾਰ ਸੁਖਦਰਸ਼ਨ ਸਿੰਘ (ਮਰਾਹਰ ਕਲਾਂ)** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2002-2003 ਦੇ ਦੌਰਾਨ ਸ਼ਰਾਬ ਦੇ ਠੇਕਿਆਂ ਦੀ ਬੋਲੀ ਲਈ ਸਰਕਾਰ ਦੁਆਰਾ ਬਣਾਈ ਆਬਕਾਰੀ ਨੀਤੀ ਦੇ ਵੇਰਵੇ ਕੀ ਹਨ ;

(ਅ) ਜ਼ਿਲ੍ਹਾ ਮੁਕਤਸਰ ਵਿਚ ਦੇਸ਼ੀ ਸ਼ਰਾਬ ਦੇ ਅਧਿਕਾਰਿਤ ਠੇਕਿਆਂ ਅਤੇ ਬੀਅਰ ਬਾਰਜ਼ ਦੀ ਕੁੱਲ ਗਿਣਤੀ ਕਿੰਨੀ-ਕਿੰਨੀ ਹੈ ;

(ੲ) ਕੀ ਸ਼ਰਾਬ ਦਾ ਠੇਕਾ ਖੋਲ੍ਹਣ ਲਈ ਧਾਰਮਿਕ ਸਥਾਨਾਂ, ਕਾਲਜਾਂ ਅਤੇ ਸਕੂਲਾਂ ਦੇ ਇਹਾਤਿਆਂ ਤੋਂ ਕੋਈ ਦੂਰੀ ਨਿਰਧਾਰਿਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਸਰਦੂਲ ਸਿੰਘ** : (ੳ) ਸਾਲ 2002-2003 ਦੀ ਆਬਕਾਰੀ ਨੀਤੀ ਦੀਆਂ ਮੁੱਖ ਵਿਸ਼ੇਸ਼ਤਾਵਾਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ । ਪੰਜਾਬ ਦੀ ਵਿਸਥਾਰ ਪੂਰਵਕ ਆਬਕਾਰੀ ਪਾਲਿਸੀ ਦੀ ਕਾਪੀ ਸਾਲ 2002-2003 ਲਈ ਪੰਜਾਬ ਵਿਧਾਨ ਸਭਾ ਦੀ ਲਾਇਬ੍ਰੇਰੀ ਵਿੱਚ ਉਪਲਬਧ ਹੈ ।

(ਅ) ਜਿਲ੍ਹਾ ਮੁਕਤਸਰ ਵਿੱਚ 168 ਦੇਸ਼ੀ ਸ਼ਰਾਬ ਦੇ ਅਧਿਕਾਰਤ ਠੇਕੇ ਅਤੇ 4 ਬੀਅਰ ਬਾਰ ਹਨ ।

(ੲ) ਕੋਈ ਵੀ ਸ਼ਰਾਬ ਦਾ ਠੇਕਾ ਕਿਸੇ ਵਿਦਿਅਕ ਸੰਸਥਾ ਜਾਂ ਧਾਰਮਿਕ ਸਥਾਨ ਦੇ 200 ਮੀਟਰ ਦੇ ਅੰਦਰ ਖੋਲ੍ਹਣ ਦੀ ਆਗਿਆ ਨਹੀਂ ਦਿੱਤੀ ਗਈ ।

### ਆਬਕਾਰੀ ਨੀਤੀ 2002-03 ਸਬੰਧੀ ਮੁੱਖ ਵਿਸ਼ੇਸ਼ਤਾਵਾਂ

— ਠੇਕੇ ਖੁੱਲ੍ਹੀ ਨਿਲਾਮੀ ਰਾਹੀਂ ਜਾਂ ਪਹਿਲਾਂ ਨਿਰਧਾਰਤ ਕੀਤੀ ਲਾਇਸੰਸ ਫੀਸ ਰਾਹੀਂ ਦਿੱਤੇ ਜਾਣਗੇ ।

— ਦੇਸੀ ਸ਼ਰਾਬ ਦਾ ਬੇਸਿਕ ਕੋਟਾ 460 ਲੱਖ ਪਰੂਫ ਲਿਟਰ ਹੋਵੇਗਾ ਜੋ 50 ਡਿਗਰੀ ਅਤੇ 65 ਡਿਗਰੀ ਰਮ/ਜਿੰਨ/ਵਿਸਕੀ ਦੇ ਤੌਰ ਤੇ ਚੁੱਕਿਆ ਜਾਵੇਗਾ । ਲਾਇਸੰਸੀ ਦੇਸੀ ਸ਼ਰਾਬ ਦੇ ਬੇਸਿਕ ਕੋਟੇ ਦਾ 15% ਕੋਟਾ

[ਆਬਕਾਰੀ ਅਤੇ ਕਰ ਮੰਤਰੀ]

75 ਡਿਗਰੀ ਰੰਮ/ਜਿੰਨ/ਵਿਸਕੀ ਅਤੇ ਅੰਗਰੇਜ਼ੀ ਸ਼ਰਾਬ ਦੇ ਇਕਾਨਮੀ ਅਤੇ ਮੀਡੀਅਮ ਬਰਾਂਡ ਲੋਕਲ ਡਿਸਟਿਲਰੀਆਂ ਤੋਂ ਚੁੱਕ ਸਕਦੇ ਹਨ ਜੋ ਕਿ ਅੰਗਰੇਜ਼ੀ ਠੇਕਿਆਂ ਤੇ ਵੇਚੀ ਜਾ ਸਕਦੀ ਹੈ ਅਤੇ ਉਨ੍ਹਾਂ ਦੇਸੀ ਸ਼ਰਾਬ ਦੇ ਠੇਕਿਆਂ ਤੇ ਵਿਕ ਸਕਦੀ ਹੈ ਜਿਥੇ ਠੇਕਿਆਂ ਦਾ ਰੋਜ਼ਾਨਾ ਕੋਟਾ 50 ਬੋਤਲਾਂ ਜਾਂ ਇਸ ਤੋਂ ਵੱਧ ਹੈ ।

— ਲਾਇਸੰਸੀ 15% ਦੇਸੀ ਸ਼ਰਾਬ ਦਾ ਕੋਟਾ 50 ਡਿਗਰੀ ਅਤੇ 65 ਡਿਗਰੀ/ 75 ਡਿਗਰੀ ਰੰਮ/ਜਿੰਨ/ਵਿਸਕੀ ਦੀ ਕਿਸਮ ਵਿੱਚ ਕਿਸੇ ਵੀ ਲੋਕਲ ਡਿਸਟਿਲਰੀ ਤੋਂ ਆਪਣੀ ਮਰਜ਼ੀ ਮੁਤਾਬਕ ਚੁੱਕ ਸਕਦੇ ਹਨ ।

ਲਾਇਸੰਸੀ 10/- ਰੁਪਏ ਪ੍ਰਤੀ ਪੀ.ਐਲ. ਦੀ ਵਾਧੂ ਲਾਇਸੰਸ ਫੀਸ ਦੇ ਕੇ ਆਪਣੇ ਮੂਲ ਕੋਟੇ ਦਾ ਪ੍ਰਤੀਸ਼ਤ ਚੁੱਕ ਸਕਦੇ ਹਨ ਜਦ ਉਨ੍ਹਾਂ ਦਾ ਪ੍ਰਤੀ ਬੋਤਲ ਇੰਸੀਡੈਂਸ 100/- ਤੋਂ ਵਧੇਗਾ । 5 ਪ੍ਰਤੀਸ਼ਤ ਦੀ ਇੱਕ ਹੋਰ ਸਲੈਬ ਦਿੱਤੀ ਜਾਵੇਗੀ ਜਦੋਂ ਉਨ੍ਹਾਂ ਦਾ ਇੰਸੀਡੈਂਸ 110/- ਰੁਪਏ ਪ੍ਰਤੀ ਬੋਤਲ ਤੋਂ ਵੱਧ ਹੋਵੇਗਾ । ਦੂਜੀ ਸਲੈਬ ਲਈ ਲਾਇਸੰਸੀ ਨੂੰ 5/- ਰੁਪਏ ਪ੍ਰਤੀ ਪੀ.ਐਲ. ਵਾਧੂ ਫੀਸ ਦੇਣੀ ਹੋਵੇਗੀ । ਇਹ ਵਾਧੂ ਕੋਟਾ ਲਾਇਸੰਸੀ 50 ਡਿਗਰੀ 65 ਡਿਗਰੀ ਕਿਸਮ ਦੀ ਦੇਸੀ ਸ਼ਰਾਬ ਚੁੱਕ ਸਕਦਾ ਹੈ ।

— 50 ਡਿਗਰੀ ਦੇਸੀ ਸ਼ਰਾਬ ਦੀ ਵਿਕਰੀ ਨੂੰ 180 ਐਮ.ਐਲ. ਦੇ ਪਾਊਚਾਂ ਵਿੱਚ ਬਾਰਡਰ ਦੇ ਲਾਗੇ ਲਗਦੇ ਨਿਸ਼ਚਿਤ ਠੇਕਿਆਂ ਤੇ ਵੇਚਣ ਦੀ ਮਨਜ਼ੂਰੀ ਦਿੱਤੀ ਜਾਵੇਗੀ । ਲਾਇਸੰਸੀ ਇਹ ਪਾਊਚ ਘੱਟੋ-ਘੱਟ ਕੁੱਲ ਕੋਟੇ ਦਾ 5 ਪ੍ਰਤੀਸ਼ਤ ਹੀ ਚੁੱਕ ਸਕਣਗੇ ।

— ਸਕਿਊਰਟੀ 15 ਪ੍ਰਤੀਸ਼ਤ ਹੋਵੇਗੀ ਜਿਸ ਵਿਚ 10 ਪ੍ਰਤੀਸ਼ਤ ਮੌਕੇ ਤੇ ਦਿੱਤੀ ਜਾਵੇਗੀ ਬਾਕੀ 5 ਪ੍ਰਤੀਸ਼ਤ ਸਿਕਿਊਰਟੀ, 27 ਮਾਰਚ, 2002 ਤੱਕ ਦੇਣੀ ਹੋਵੇਗੀ । ਕੁਲੈਕਟਰ ਇਹ ਪ੍ਰਤੀਸ਼ਤ ਸਕਿਊਰਟੀ 10 ਅਪ੍ਰੈਲ ਤੱਕ 2 ਪ੍ਰਤੀਸ਼ਤ ਵਿਆਜ ਸਹਿਤ ਲੈ ਸਕਦਾ ਹੈ ।

— 50 ਡਿਗਰੀ ਦੇਸੀ ਸ਼ਰਾਬ ਰੰਮ/ਜਿੰਨ ਅਤੇ ਵਿਸਕੀ 65 ਡਿਗਰੀ/75 ਡਿਗਰੀ ਦੀ ਵੱਧ ਤੋਂ ਵੱਧ ਵਿਕਰੀ ਕੀਮਤ ਫਿਕਸ ਨਹੀਂ ਕੀਤੀ ਗਈ ।

— ਰਾਜ ਦੇ ਸਾਰੇ ਦੇਸੀ ਸ਼ਰਾਬ ਦੇ ਠੇਕਿਆਂ ਤੇ ਬੀਅਰ ਦੀ ਵਿਕਰੀ ਦੀ ਆਗਿਆ ਦਿੱਤੀ ਗਈ ਹੈ ।

— ਲਸੰਸੀਆਂ ਨੂੰ ਆਬਕਾਰੀ ਕਮਿਸ਼ਨਰ ਦੀ ਆਗਿਆ ਨਾਲ ਆਪਣੇ ਠੇਕੇ ਦੀ ਰੈਵਨਿਊ ਲਿਮਟ ਦੇ ਅੰਦਰ ਠੇਕਾ ਸਿਫਟ ਕਰਨ ਦੀ ਇਜਾਜ਼ਤ ਹੈ, ਬਸ਼ਰਤੇ ਕਿ ਇਹ ਦੂਜੇ ਲਾਇਸੰਸੀਆਂ ਦੇ ਠੇਕੇ ਤੋਂ 5 ਕਿਲੋਮੀਟਰ ਦੇ ਘੇਰੇ ਅੰਦਰ ਨਾ ਆਉਂਦਾ ਹੋਵੇ ।

— ਸਬ ਵੈਂਡ (ਐਲ-14 ਏ.ਏ.) ਸਮੂਹ ਠੇਕਿਆਂ ਦੇ ਗਰੁੱਪ ਨਾਲ 10,000/- ਰੁਪਏ ਦੀ ਸਾਲਾਨਾ ਲਸੰਸ ਫੀਸ ਅਤੇ ਸਬੰਧਤ ਪੰਚਾਇਤ ਤੋਂ ਇਤਰਾਜ਼ਹੀਣਤਾ ਸਰਟੀਫਿਕੇਟ ਉਪਰੰਤ ਖੁੱਲ੍ਹ ਸਕਦਾ ਹੈ । ਇਹ ਸਬ ਵੈਂਡ ਹਰਿਆਣਾ ਰਾਜ, ਯੂ.ਟੀ. ਚੰਡੀਗੜ੍ਹ, ਰਾਜਸਥਾਨ ਅਤੇ ਹਿਮਾਚਲ ਪ੍ਰਦੇਸ਼ ਬਾਰਡਰ ਤੇ ਖੋਲ੍ਹਣ ਦੀ ਵਿਵਸਥਾ ਹੈ ।

— 15 ਪ੍ਰਤੀਸ਼ਤ ਸਕਿਉਰਟੀ ਦੀ ਰਕਮ ਕੁਲ ਲਾਇਸੰਸ ਫੀਸ ਵਿਚੋਂ ਘਟਾ ਕੇ ਰਹਿੰਦੀ ਬਾਕੀ ਲਾਇਸੰਸ ਫੀਸ ਅਪ੍ਰੈਲ ਤੋਂ ਦਸੰਬਰ ਤੱਕ ਬਰਾਬਰ ਦੀਆਂ 9 ਕਿਸ਼ਤਾਂ ਵਿੱਚ ਜਮ੍ਹਾਂ ਕਰਵਾਉਣੀ ਹੋਵੇਗੀ । ਇਹ ਕਿਸ਼ਤ ਹਰ ਮਹੀਨੇ ਦੀ 25 ਤਾਰੀਕ ਤੱਕ ਦੇਣੀ ਹੋਵੇਗੀ ।

— ਦੇਸੀ ਸ਼ਰਾਬ ਤੇ ਪੰਜਾਬ ਸੇਲਜ਼ ਟੈਕਸ ਐਕਟ, 1948 ਅਧੀਨ 20 ਪ੍ਰਤੀਸ਼ਤ ਸੇਲਜ ਟੈਕਸ ਅਤੇ 2 ਪ੍ਰਤੀਸ਼ਤ ਸਰਚਾਰਜ ਲਗੇਗਾ । ਇਹ ਸੇਲਜ ਟੈਕਸ ਡਿਸ਼ਟਿਲਰੀਆਂ ਰਾਹੀਂ ਵਸੂਲਿਆ ਜਾਵੇਗਾ ।

— ਅੰਗਰੇਜ਼ੀ ਸ਼ਰਾਬ ਦੇ ਠੇਕੇ ਇਕਲੇ ਨਿਲਾਮ ਨਹੀਂ ਕੀਤੇ ਜਾਣਗੇ ਪ੍ਰੰਤੂ ਦੇਸੀ ਸ਼ਰਾਬ ਦੇ ਠੇਕਿਆਂ ਨਾਲ ਜੋੜੇ ਜਾਣਗੇ ।

— ਅੰਗਰੇਜ਼ੀ ਸ਼ਰਾਬ ਦਾ ਸਾਲਾਨਾ ਕੋਟਾ 210 ਲੱਖ ਪਰੂਫ ਲੀਟਰ ਨਿਯਤ ਕੀਤਾ ਗਿਆ ਹੈ ਜੋ ਹਰ ਅੰਗਰੇਜ਼ੀ ਸ਼ਰਾਬ ਦੇ ਠੇਕੇ ਤੇ ਵੱਖਰੇ ਤੌਰ ਤੇ ਵੰਡਿਆ ਜਾਵੇਗਾ । ਅੰਗਰੇਜ਼ੀ ਸ਼ਰਾਬ ਦਾ ਨਿਯਤ ਕੋਟਾ ਮਿਤੀ 7.3.2003 ਤੱਕ ਨਾ ਚੁੱਕਣ ਦੀ ਸੂਰਤ ਵਿੱਚ ਬਾਕੀ ਬਚਦੇ ਕੋਟੇ ਤੇ ਬਣਦੀ ਆਬਕਾਰੀ ਡਿਊਟੀ ਲਾਇਸੰਸੀ ਨੂੰ ਮਿਤੀ 10.3.2003 ਤੱਕ ਜਮ੍ਹਾਂ ਕਰਵਾਉਣੀ ਹੋਵੇਗੀ । ਆਯਾਤ ਕੀਤੀ ਵਿਦੇਸ਼ੀ ਸ਼ਰਾਬ ਇਸ ਨਿਯਤ ਕੋਟੇ ਤੋਂ ਵਾਧੂ ਹੋਵੇਗੀ ।

— ਦੇਸੀ ਸ਼ਰਾਬ ਦੇ ਬੇਸਿਕ ਕੋਟੇ ਦਾ 15 ਪ੍ਰਤੀਸ਼ਤ ਕੋਟਾ ਲਾਇਸੰਸੀ ਲੋਕਲ ਡਿਸਟਿਲਰੀਆਂ ਦੇ ਅੰਗਰੇਜ਼ੀ ਸ਼ਰਾਬ ਦੇ ਇਕਨੌਮੀ ਅਤੇ ਮੀਡੀਅਮ ਬ੍ਰਾਂਡ ਕ੍ਰਮਵਾਰ 10 ਰੁਪਏ ਪ੍ਰਤੀ ਅਤੇ 15 ਰੁਪਏ ਪ੍ਰਤੀ ਪੀ.ਐਲ. ਆਬਕਾਰੀ ਡਿਊਟੀ ਦੇ ਕੇ ਚੁੱਕ ਸਕਦਾ ਹੈ । ਲਾਇਸੰਸੀਆਂ ਨੂੰ ਅਲਾਟ ਕੀਤੀਆ ਡਿਸਟਿਲਰੀਆਂ ਤੋਂ ਸਿੱਧੇ ਤੌਰ ਤੇ ਇਹ ਕਨਵਰਸ਼ਨ ਕੋਟਾ ਚੁੱਕਣ ਦੀ ਆਗਿਆ ਦਿੱਤੀ ਗਈ ਹੈ ।

— ਅੰਗਰੇਜ਼ੀ ਸ਼ਰਾਬ ਤੇ 20 ਪ੍ਰਤੀਸ਼ਤ ਦੇ ਹਿਸਾਬ ਨਾਲ ਸੇਲਜ ਟੈਕਸ ਲਿਆ ਜਾਵੇਗਾ ਅਤੇ 2 ਪ੍ਰਤੀਸ਼ਤ ਦੇ ਹਿਸਾਬ ਨਾਲ ਸਰਚਾਰਜ ਲਗਾਇਆ ਜਾਵੇਗਾ ।

— ਅੰਗਰੇਜ਼ੀ ਸ਼ਰਾਬ ਤੇ ਆਬਕਾਰੀ ਡਿਊਟੀ ਦੇ ਰੇਟ ਹੇਠ ਲਿਖੇ ਅਨੁਸਾਰ ਹੋਣਗੇ ।

| | |
|---|---|
| ਇਕਾਨਮੀ ਅਤੇ ਮੀਡੀਅਮ ਬਰਾਂਡ | 27.50 ਪ੍ਰਤੀ ਪੀ.ਐਲ. |
| ਪ੍ਰੀਮੀਅਮ ਅਤੇ ਡੀਲਕਸ ਬਰਾਂਡ | 40.00 ਪ੍ਰਤੀ ਪੀ.ਐਲ. |

[ਆਬਕਾਰੀ ਅਤੇ ਕਰ ਮੰਤਰੀ]

ਹੇਠ ਦਰਸਾਏ ਸ਼ਹਿਰਾਂ ਨੂੰ ਪਵਿੱਤਰ ਸ਼ਹਿਰ ਘੋਸ਼ਿਤ ਕੀਤਾ ਗਿਆ ਹੈ, ਇਨ੍ਹਾਂ ਸ਼ਹਿਰਾਂ ਦੇ ਇਲਾਕੇ ਵਿੱਚ ਸ਼ਰਾਬ ਵੇਚਣ ਤੇ ਰੋਕ ਲਗਾਈ ਗਈ ਹੈ :—

1. ਅੰਮ੍ਰਿਤਸਰ ਦੀ ਚਾਰ ਦੀਵਾਰੀ ਅੰਦਰ।
2. ਤਲਵੰਡੀ ਸਾਬੋ ਸ਼ਹਿਰ ਦੇ ਮਿਉਂਸਿਪਲ ਹੱਦ/ਲਾਲ ਡੋਰੇ ਅੰਦਰ ।
3. ਅਨੰਦਪੁਰ ਸਾਹਿਬ।
4. ਚਮਕੌਰ ਸਹਿਬ ।
5. ਕੀਰਤਪੁਰ ਸਾਹਿਬ ।
6. ਭੈਣੀ ਸਾਹਿਬ ।
7. ਰਈਆ ।
8. ਮੁਕਤਸਰ (ਸਥਾਨਿਕ ਸਰਕਾਰ ਵਾਲੇ ਨੰ : 5310-ਸੀ-1-37/ਏ/143546 ਮਿਤੀ 23.12.1937 ਰਾਹੀਂ ਜਾਰੀ ਕੀਤੀ ਗਈ ਅਧਿਸੂਚਨਾ ਅਨੁਸਾਰ ਸ਼ਹਿਰ ਦੀ ਚਾਰਦੀਵਾਰੀ ਅੰਦਰ ।

ਸਾਲ 2002-03 ਵਿੱਚ ਕੋਈ ਵੀ ਠੇਕਾ ਸਿੱਖਿਆ ਸੰਸਥਾਵਾਂ ਜਾਂ ਧਾਰਮਿਕ ਸਥਾਨ ਤੋਂ 200 ਮੀਟਰ ਦੀ ਦੂਰੀ ਦੇ ਅੰਦਰ ਨਹੀਂ ਖੁੱਲ੍ਹ ਸਕੇਗਾ ।

**ਸਰਦਾਰ ਸੁਖਦਰਸ਼ਨ ਸਿੰਘ (ਮਡਾਹਰ ਕਲਾਂ)** : ਮਾਨਯੋਗ ਸਪੀਕਰ ਸਾਹਿਬ, ਮੁਕਤਸਰ ਵਿੱਚ ਇਨ੍ਹਾਂ ਨੇ ਕਿੰਨੇ ਠੇਕੇ ਦਿੱਤੇ ਹਨ, ਉਸ ਬਾਰੇ ਇਨ੍ਹਾਂ ਦੇ ਦੱਸ ਦਿੱਤਾ ਹੈ ਲੇਕਿਨ ਮੇਰੀ ਬੇਨਤੀ ਹੈ ਕਿ ਉਥੇ ਉਸ ਤੋਂ ਦੁਗਣੇ ਚੱਲ ਰਹੇ ਹਨ । ਇਸ ਤੋਂ ਇਲਾਵਾ ਬੀਅਰ ਬਾਰ ਦੇ ਰੇਟ ਦਾ ਸਿਸਟਮ ਕੀ ਹੈ ? ਪੰਜਾਬ ਵਿੱਚ 70/- ਰੁਪਏ ਪ੍ਰਤੀ ਬੋਤਲ ਬੀਅਰ ਵਿਕ ਰਹੀ ਹੈ । ਇਸ ਲਈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਰੇਟ ਕੀ ਹੈ । ਇਸ ਤੋਂ ਇਲਾਵਾ ਕਿੰਨੇ ਠੇਕੇ ਅਜਿਹੇ ਹਨ ਜਿਹੜੇ ਉਥੇ ਨਜਾਇਜ਼ ਤੌਰ ਤੇ ਚੱਲ ਰਹੇ ਹਨ, ਮਹਿਕਮਾ ਉਨ੍ਹਾਂ ਵਾਸਤੇ ਕੀ ਕਰ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਮੈਂ ਦੱਸ ਚੁੱਕਾ ਹਾਂ ਕਿ ਬੀਅਰ ਬਾਰ ਦੇ ਉਥੇ ਚਾਰ ਠੇਕੇ ਹਨ ਮੈਸ: ਗੁਰਿੰਦਰ ਹੋਟਲ ਰੈਸਟੋਰੈਂਟ ਐਂਡ ਬੀਅਰ ਬਾਰ, ਮੁਕਤਸਰ, ਮੈਸ; ਮਦਾਨ ਹੋਟਲ ਰੈਸਟੋਰੈਂਟ ਐਂਡ ਬੀਅਰ ਬਾਰ, ਮੁਕਤਸਰ; ਮੈਸ: ਰੋਆਇਲ ਹੋਟਲ ਐਂਡ ਬੀਅਰ ਬਾਰ, ਮੁਕਤਸਰ ਅਤੇ ਮੈਸ: ਜਗਜੀਤ ਹੋਟਲ ਐਂਡ ਰੈਸਟੋਰੈਂਟ ਕੋਟਕਪੂਰਾ ਰੋਡ, ਮੁਕਤਸਰ ।

**ਸਰਦਾਰ ਸੁਖਦਰਸ਼ਨ ਸਿੰਘ (ਮਡਾਹਰ ਕਲਾਂ)** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਬੀਅਰ ਦਾ ਰੇਟ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਜਵਾਬ ਦੇ ਪੇਜ਼ ਨੰ : 23 ਅਤੇ 24 ਤੇ ਇਸ ਬਾਰੇ ਪੂਰੀ ਪਾਲਿਸੀ ਦਿੱਤੀ ਗਈ ਹੈ, ਉਸ ਵਿੱਚ ਲੋੜੀਂਦੀ ਡਿਟੇਲ ਬਾਰੇ ਤੁਸੀਂ ਦੇਖ ਸਕਦੇ ਹੋ ।

**ਸਰਦਾਰ ਸੁਖਦਰਸ਼ਨ ਸਿੰਘ (ਮਡਾਹਰ ਕਲਾਂ)** : ਸਪੀਕਰ ਸਾਹਿਬ, ਮੈਨੂੰ ਤਾਂ ਇਹ ਡਿਟੇਲ ਮਿਲੀ ਨਹੀਂ । ਮੈਂ ਤਾਂ ਰੇਟ ਬਾਰੇ ਬੇਨਤੀ ਕੀਤੀ ਹੈ ਅਤੇ ਨਾਲ ਕਿਹਾ ਹੈ ਕਿ ਜਿੰਨੇ ਠੇਕੇ ਮਨਜ਼ੂਰ ਹਨ, ਉਸ ਤੋਂ ਦੁਗਣੇ ਉਥੇ ਚੱਲ ਰਹੇ ਹਨ, ਕੀ ਮਹਿਕਮਾ ਇਨ੍ਹਾਂ ਨੂੰ ਚੈਕ ਕਰਨ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਕੋਈ ਨਜਾਇਜ਼ ਠੇਕੇ ਚੱਲ ਰਹੇ ਹਨ ਤਾਂ ਇਹ ਮੇਰੇ ਨੋਟਿਸ ਵਿੱਚ ਲਿਆ ਦੇਣ, ਅਸੀਂ ਪੂਰੀ ਕੋਸ਼ਿਸ਼ ਕਰਕੇ ਉਨ੍ਹਾਂ ਨੂੰ ਬੰਦ ਕਰਾ ਦਿਆਂਗੇ ।

**ਸ਼੍ਰੀ ਤਿਕਸ਼ਨ ਸੂਦ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਵਾਰ ਜਿਹੜੀ ਐਕਸਾਈਜ਼ ਪਾਲਿਸੀ ਬਣੀ ਹੈ, ਉਸ ਵਿੱਚ ਪਿਛਲੀ ਵਾਰੀ ਨਾਲੋਂ ਕੋਟਾ ਘਟਾਇਆ ਹੈ ਜਾਂ ਵਧਾਇਆ ਹੈ ? ਜੇ ਵਧਾਇਆ ਹੈ ਤਾਂ ਕਿੰਨਾ ਵਧਾਇਆ ਹੈ ? ਮੈਂ ਨਾਲ ਹੀ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਅਜਿਹੀ ਪ੍ਰਪੋਜ਼ਲ ਹੈ ਕਿ ਅਸੀਂ ਜਿਹੜੇ ਸੰਵਿਧਾਨਿਕ ਨਿਰਦੇਸ਼ ਹਨ, ਉਨ੍ਹਾਂ ਦੀ ਪਾਲਣਾ ਕਰਦੇ ਹੋਏ ਕੋਈ ਸਟੈਪਸ ਚੁੱਕੀਏ ਤਾਂ ਕਿ ਅੱਗੇ ਤੋਂ ਸ਼ਰਾਬ ਦੀ ਕੰਜ਼ਪਸ਼ਨ ਘਟੇ ।

**ਮੰਤਰੀ** : ਇਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ ਜੀ ।

ਸ਼੍ਰੀ ਤਿਕਸ਼ਨ ਸੂਦ : ਮੈਂ ਪੁੱਛਿਆ ਹੈ ਕਿ ਇਸ ਵਾਰ ਕੋਟਾ ਵਧਾਇਆ ਹੈ ਜਾਂ ਘਟਾਇਆ ਹੈ, ਤੁਸੀਂ ਉਸ ਬਾਰੇ ਦੱਸੋ ?

**ਮੰਤਰੀ** : ਕੋਟਾ ਵਧਾਇਆ ਹੈ ਜੀ ।

**ਸਰਦਾਰ ਮਲਕੀਤ ਸਿੰਘ ਬੀਰਮੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਹਾਂ ਕਿ ਠੇਕੇ ਖੋਲ੍ਹਣ ਲਈ ਸਕੂਲਾਂ, ਕਾਲਜਾਂ ਤੋਂ ਕਿੰਨੀ ਦੂਰੀ ਨਿਰਧਾਰਤ ਕੀਤੀ ਗਈ ਹੈ ?

ਮੰਤਰੀ : ਠੇਕਾ, ਉਨ੍ਹਾਂ ਤੋਂ 200 ਮੀਟਰ ਦੀ ਦੂਰੀ ਦੇ ਅੰਦਰ ਨਹੀਂ ਖੁੱਲ੍ਹ ਸਕਦਾ ।

**ਸਰਦਾਰ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਲੁਧਿਆਣਾ ਜਲੰਧਰ ਜੀ.ਟੀ. ਰੋਡ ਉਤੇ ਇਕ ਭੌਰਾ ਕਲੋਨੀ ਵਿਚ ਗੁਰਦੁਆਰੇ ਦੀ ਕੰਧ ਦੇ ਨਾਲ ਠੇਕਾ ਸਾਂਝਾ ਚੱਲ ਰਿਹਾ ਸੀ ਜਿਸ ਨੂੰ ਅਸੀਂ ਬੜੀ ਮੁਸ਼ਕਲ ਦੇ ਨਾਲ ਧਰਨੇ ਦੇ ਕੇ ਉਠਾਇਆ ਹੈ । ਕੀ ਮੰਤਰੀ ਜੀ ਦੱਸਣਗੇ ਕਿ ਉਸ ਠੇਕੇਦਾਰ ਦੇ ਖਿਲਾਫ ਕੀ ਕਦਮ ਚੁੱਕੇ ਜਾਣਗੇ ਕਿ ਆਉਣ ਵਾਲੇ ਸਮੇਂ ਵਿਚ ਅਜਿਹਾ ਨਾ ਵਾਪਰੇ ?

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਮੈਨੂੰ ਲਿਖ ਕੇ ਭੇਜ ਦੇਣ । ਅਗਰ ਉਸ ਦੇ......

**ਸ੍ਰੀ ਸਪੀਕਰ** : ਉਨ੍ਹਾਂ ਨੇ ਤਾਂ ਹਾਊਸ ਵਿਚ ਦੱਸ ਹੀ ਦਿੱਤਾ ਹੈ ।

**ਮੰਤਰੀ** : ਜੇਕਰ ਉਸ ਵਿਰੁੱਧ ਦੋਸ਼ ਸਾਬਤ ਹੋ ਗਿਆ ਤਾਂ ਠੇਕਾ ਜ਼ਰੂਰ ਬੰਦ ਕਰਵਾ ਦਿੱਤਾ ਜਾਵੇਗਾ ।

**ਸ੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਕਿਸੇ ਪਿੰਡ ਵਿਚ ਠੇਕਾ ਖੋਲ੍ਹਣਾ ਹੁੰਦਾ ਹੈ ਤਾਂ ਕੀ ਪਹਿਲਾਂ ਉਸ ਪਿੰਡ ਤੋਂ ਮਨਜ਼ੂਰੀ ਲੈਣੀ ਪੈਂਦੀ ਹੈ ਅਰਥਾਤ ਪੰਚਾਇਤ ਤੋਂ ਰੇਜ਼ੋਲਿਊਸ਼ਨ ਪਵਾਉਣਾ ਹੁੰਦਾ ਹੈ ? ਜਾਂ ਫਿਰ ਕੀ ਉਥੇ ਇਸੇ ਤਰ੍ਹਾਂ ਹੀ ਠੇਕਾ ਖੋਲ੍ਹ ਦਿੱਤਾ ਜਾਂਦਾ ਹੈ ?

**ਮੰਤਰੀ** : ਜੇਕਰ ਪੰਚਾਇਤ ਕੋਈ ਇਤਰਾਜ਼ ਕਰੇ ਤਾਂ ਉਥੇ ਠੇਕਾ ਬਿਲਕੁਲ ਨਹੀਂ ਖੋਲ੍ਹਿਆ ਜਾਂਦਾ ।

**ਸ੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਗੜ੍ਹਸ਼ੰਕਰ ਹਲਕੇ ਵਿਚ, ਜਿਸ ਬਾਰੇ ਅਖਬਾਰਾਂ ਵਿਚ ਵੀ ਖਬਰ ਆਈ ਹੈ, ਧਰਨੇ ਦਿੱਤੇ ਗਏ ਹਨ, ਉਥੇ ਗਰੀਬ ਬਸਤੀਆਂ ਵਿਚ ਠੇਕੇ ਖੋਲ੍ਹੇ ਹੋਏ ਹਨ ਅਤੇ ਲੋਕ ਉਥੇ ਸ਼ਰਾਬ ਪੀ ਕੇ ਪਏ ਰਹਿੰਦੇ ਹਨ ? ਕੀ ਉਥੇ ਠੇਕੇ ਖੋਲ੍ਹਣ ਤੋਂ ਪਹਿਲਾਂ ਸਬੰਧਤ ਪੰਚਾਇਤਾਂ ਤੋਂ ਮਨਜ਼ੂਰੀ ਲਈ ਗਈ ਸੀ ?

**ਮੰਤਰੀ** : ਸਪੀਕਰ ਸਾਹਿਬ, ਬਸਤੀਆਂ ਵਿਚ, ਧਾਰਮਿਕ ਸਥਾਨਾਂ ਅਤੇ ਵਿਦਿਅਕ ਸੰਸਥਾਵਾਂ ਦੇ ਲਾਗੇ ਜਿਹੜੇ ਠੇਕੇ ਹਨ, ਉਨ੍ਹਾਂ ਨੂੰ ਅਸੀਂ ਬੰਦ ਕਰਵਾਵਾਂਗੇ । ਅਗਰ ਉਥੇ ਕਿਸੇ ਹੋਰ ਕਾਰਨ ਕਰਕੇ ਕੋਈ ਨੁਕਸਾਨ ਹੋ ਰਿਹਾ ਹੈ ਤਾਂ ਉਸ ਦੀ ਵੀ ਪੜਤਾਲ ਕਰਵਾ ਕੇ ਉਸ ਨੂੰ ਬੰਦ ਕਰਾਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜਦੋਂ ਠੇਕੇ ਅਲਾਟ ਕੀਤੇ ਜਾਂਦੇ ਹਨ ਤਾਂ ਉਨ੍ਹਾਂ ਵਾਸਤੇ ਇਕ ਜਗ੍ਹਾ ਨਿਸ਼ਚਿਤ ਕੀਤੀ ਜਾਂਦੀ ਹੈ ਕਿ ਉਥੇ ਖੋਲ੍ਹੇ ਜਾਣਗੇ , ਇਕ ਠੇਕੇਦਾਰ, ਨਿਸ਼ਚਿਤ ਜਗ੍ਹਾ ਤੇ ਠੇਕੇ ਤੋਂ ਇਲਾਵਾ ਉਸ ਦੀਆਂ 6-6 ਬ੍ਰਾਂਚਾਂ ਹੋਰ ਥਾਵਾਂ ਉਤੇ ਖੋਲ੍ਹ ਲੈਂਦਾ ਹੈ । ਸਾਡੇ ਸਰਦੂਲਗੜ੍ਹ ਵਿਚ ਵੀ ਇਸ ਤਰ੍ਹਾਂ ਠੇਕੇ ਦੀ ਬ੍ਰਾਂਚ ਖੋਲ੍ਹੀ ਹੋਈ ਹੈ । ਉਥੇ ਧਰਨੇ ਵੀ ਦਿੱਤੇ ਗਏ ਹਨ ਅਤੇ ਬੜਾ ਰੌਲਾ ਵੀ ਪਿਆ ਸੀ । ਕੀ ਜਦੋਂ ਅਸੀਂ ਮੰਤਰੀ ਜੀ ਦੇ ਧਿਆਨ ਵਿਚ ਅਨ-ਆਥੋਰਾਈਜ਼ਡ ਥਾਵਾਂ ਤੇ ਚੱਲ ਰਹੇ ਠੇਕੇ ਲਿਆਵਾਂਗੇ ਤਾਂ ਇਹ ਯਕੀਨ ਦਿਵਾਉਣਗੇ ਕਿ ਉਨ੍ਹਾਂ ਨੂੰ ਉਥੋਂ ਹਟਾਇਆ ਜਾਵੇਗਾ ?

**ਮੰਤਰੀ** : ਮੈਂ ਮੈਂਬਰ ਸਾਹਿਬਾਨ ਨੂੰ ਬੜੀ ਵਾਰੀ ਯਕੀਨ ਦਿਵਾ ਚੁੱਕਾ ਹਾਂ ਕਿ ਜਿਹੜੇ ਠੇਕੇ ਗਲਤ ਖੁੱਲ੍ਹੇ ਹੋਏ ਹਨ, ਉਨ੍ਹਾਂ ਦੀ ਪੜਤਾਲ ਕਰਵਾ ਕੇ ਉਨ੍ਹਾਂ ਨੂੰ ਬੰਦ ਕਰਵਾਇਆ ਜਾਵੇਗਾ ।

———

## ਬਲਾਕ ਸੜੋਆ ਵਿੱਚ ਟਿਊਬਵੈਲ ਲਗਾਉਣੇ

*111. **ਚੌਧਰੀ ਨੰਦ ਲਾਲ** : ਕੀ ਰਾਜ ਮੰਤਰੀ ਜਨ ਸਿਹਤ ਇਹ ਦੱਸਣ ਦੀ ਖੇਚਲ ਕਰਨਗੇ ਕਿ ਕੀ ਬਲਾਕ ਸੜੋਆ, ਤਹਿਸੀਲ ਬਲਾਚੌਰ ਦੇ ਪਿੰਡਾਂ ਵਿੱਚ ਪੀਣ ਵਾਲੇ ਪਾਣੀ ਦੀਆਂ ਲੋੜਾਂ ਨੂੰ ਪੂਰੀਆਂ ਕਰਨ ਲਈ ਉਕਤ ਪਿੰਡਾਂ ਵਿੱਚ ਨਵੇਂ ਟਿਊਬਵੈਲ ਲਗਾਉਣ ਦੀ ਸਰਕਾਰ ਦੀ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਗਜੀਤ ਸਿੰਘ ਰੰਧਾਵਾ** : ਹਾਂ ਜੀ। ਬਲਾਕ ਸੜੋਆ, ਤਹਿਸੀਲ ਬਲਾਚੌਰ ਦੇ ਪਿੰਡਾਂ ਵਿੱਚ ਪਿੰਡ-ਵਾਸੀਆਂ ਦੀ ਪਾਣੀ ਦੀ ਮੰਗ ਨੂੰ ਮੁੱਖ ਰੱਖਦਿਆਂ ਜਲ ਸਪਲਾਈ ਸਕੀਮਾਂ ਵਿੱਚ ਵਾਧਾ ਕਰਨ ਲਈ ਸਰਕਾਰ ਵਲੋਂ 9 ਨੰਬਰ ਟਿਊਬਵੈਲ ਲਾਏ ਜਾਣ ਦੀ ਤਜਵੀਜ਼ ਹੈ। ਨਾਬਾਰਡ ਵਲੋਂ ਫੰਡਜ਼ ਰਲੀਜ਼ ਕਰਨ ਤੇ ਟਿਊਬਵੈਲ ਲਗਾਉਣ ਦਾ ਕੰਮ ਪੂਰਾ ਕਰ ਦਿੱਤਾ ਜਾਵੇਗਾ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਨਾਬਾਰਡ ਕੋਲੋਂ ਕਦੋਂ ਤੱਕ ਇਹ ਪੈਸਾ ਆ ਜਾਵੇਗਾ ਅਤੇ ਕਦੋਂ ਤੱਕ ਪਾਣੀ ਦੀ ਸਪਲਾਈ ਸ਼ੁਰੂ ਹੋਵੇਗੀ ? ਅੱਜ ਕੱਲ੍ਹ ਗਰਮੀਆਂ ਦਾ ਮੌਸਮ ਹੈ, ਪੀਣ ਵਾਲੇ ਪਾਣੀ ਦਾ ਬਹੁਤ ਹੀ ਬੁਰਾ ਹਾਲ ਹੈ। ਇਸ ਲਈ ਇਹ ਕਦੋਂ ਤੱਕ ਸਾਨੂੰ ਪੈਸਾ ਮਿਲੇਗਾ, ਕਦੋਂ ਟਿਊਬਵੈਲ ਲੱਗਣਗੇ ਅਤੇ ਕਦੋਂ ਤੱਕ ਪਾਣੀ ਮਿਲਣਾ ਸ਼ੁਰੂ ਹੋਵੇਗਾ ?

**ਰਾਜ ਮੰਤਰੀ** : ਇਨ੍ਹਾਂ 9 ਟਿਊਬਵੈਲਾਂ ਦੀ ਕੁੱਲ ਲਾਗਤ 80 ਲੱਖ ਰੁਪਏ ਹੈ। ਨਾਬਾਰਡ ਵੱਲੋਂ ਪੈਸਾ ਆਉਣ ਦੇ ਇਕ ਸਾਲ ਦੇ ਅੰਦਰ ਅੰਦਰ ਇਹ ਟਿਊਬਵੈਲ ਲਗਵਾ ਦਿੱਤੇ ਜਾਣਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 64*

**ਸ਼੍ਰੀ ਸਪੀਕਰ** : ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 64 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਅਮਰਜੀਤ ਸਿੰਘ ਸਮਰਾ

ਰਾਜ ਮੰਤਰੀ, ਮਾਲ ਅਤੇ ਪੁਨਰਵਾਸ

Minister,
Department, Punjab,
Chandigarh.

ਅ.ਸ.ਪੱ. ਨੰ:. 29/5/2002-ਭਮ-3/679

ਚੰਡੀਗੜ੍ਹ, ਮਿਤੀ : 9-6-2002

ਵਿਸ਼ਾ : ਸਟਾਰਡ ਸਵਾਲ ਨੰ: 64 ਵਲੋਂ ਸ਼੍ਰੀ ਹੰਸ ਰਾਜ ਜੋਸਨ, ਐਮ.ਐਲ.ਏ. ਬਾਬਤ ਮਾਲਕੀ ਅਧਿਕਾਰ ਦੇਣ ਬਾਰੇ।

*For Starred Question No. 64 and reply these to, please see Appendix to this Debates.

[ਰਾਜ ਮੰਤਰੀ ਮਾਲ ਅਤੇ ਪੁਨਰਵਾਸ]

ਪਿਆਰੇ ਡਾ. ਕੇਵਲ ਕ੍ਰਿਸ਼ਨ ਜੀ,

ਮਿਤੀ 12-6-2002 (ਸ਼ਾਮ ਦੀ ਬੈਠਕ) ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ ਅੰਕਿਤ ਪ੍ਰਸ਼ਨ ਨੰ: 64 ਜੋ ਸ੍ਰੀ ਹੰਸ ਰਾਜ ਜੋਸਨ, ਐਮ.ਐਲ.ਏ. ਦੇ ਨਾਂ ਹੈ, ਦਾ ਉਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਿਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਮਿਤੀ 27-6-2002 ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਿਲ ਕੀਤਾ ਜਾਵੇ ।

ਸਤਿਕਾਰ ਸਹਿਤ,

ਹਿੱਤੂ,

ਸਹੀ/-

(ਅਮਰਜੀਤ ਸਿੰਘ ਸਮਰਾ)

ਡਾ: ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

### ਖਾਲਸਾ ਤ੍ਰੈ-ਸ਼ਤਾਬਦੀ ਤੇ ਖਰਚ

*32. **ਪ੍ਰੋਫੈਸਰ ਦਰਬਾਰੀ ਲਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਖਾਲਸਾ ਤ੍ਰੈ-ਸ਼ਤਾਬਦੀ ਮਨਾਉਣ ਲਈ ਰਾਜ ਸਰਕਾਰ ਦੁਆਰਾ ਖਰਚ ਕੀਤੇ ਗਏ ਫੰਡਾਂ ਅਤੇ ਕੇਂਦਰ ਸਰਕਾਰ ਤੋਂ ਪ੍ਰਾਪਤ ਹੋਏ ਖਰਚ ਕੀਤੇ ਗਏ ਫੰਡਾਂ ਦੀ ਜਾਂਚ-ਪੜਤਾਲ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਜਾਂਚ-ਪੜਤਾਲ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਕੈਪਟਨ ਅਮਰਿੰਦਰ ਸਿੰਘ** : ਇਨ੍ਹਾਂ ਸਮਾਰੋਹਾਂ ਤੇ ਖਰਚ ਕੀਤੇ ਫੰਡਾਂ ਦੀ ਪੜਤਾਲ ਕਰਵਾਉਣ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਅਨੰਦਪੁਰ ਸਾਹਿਬ ਸਮੁੱਚੇ ਪੰਜਾਬੀਆਂ ਲਈ ਹੀ ਨਹੀਂ ਬਲਕਿ ਸਮੁੱਚੇ ਵਿਸ਼ਵ ਵਾਸਤੇ ਪਵਿੱਤਰ ਧਰਤੀ ਹੈ ਜਿਥੇ ਕਿ ਸਮਾਜਿਕ ਭੇਦਭਾਵ ਅਤੇ ਰਾਜਨੀਤਕ ਜ਼ੁਲਮ ਦੇ ਖਿਲਾਫ ਦਸ਼ਮੇਸ਼ ਪਾਤਸ਼ਾਹ ਜੀ ਨੇ ਇਕ ਬੜਾ ਵੱਡਾ ਇਨਕਲਾਬ ਲਿਆਂਦਾ । ਕੈਪਟਨ ਅਮਰਿੰਦਰ ਸਿੰਘ ਜੀ ਦੇ ਪਰਿਵਾਰ ਉਤੇ ਉਨ੍ਹਾਂ ਦਾ ਅਸ਼ੀਰਵਾਦ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਜਿਹੜਾ 300

ਸਾਲਾ ਖਾਲਸਾ ਦਾ ਸਥਾਪਨਾ ਦਿਵਸ ਮਨਾਇਆ ਸੀ, ਉਸ ਵਾਸਤੇ ਕਿਤਨੀ ਵਿਦਡਰਾਅਲ ਹੋਈ ਸੀ ? ਇਸ ਤੋਂ ਇਲਾਵਾ ਸੈਂਟਰ ਸਰਕਾਰ ਤੋਂ ਕਿੰਨੀ ਮਦਦ ਆਈ ਅਤੇ ਇਹ ਰੁਪਏ ਕਿਸੇ ਵਾਜਬ ਜਗ੍ਹਾ ਉਤੇ ਲਗਾਏ ਗਏ ਜਾਂ ਕਿ ਐਵੇਂ ਹੀ ਇਸੇ ਤਰ੍ਹਾਂ ਖਰਚ ਕਰ ਦਿੱਤੇ ਗਏ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਪੈਸਾ ਆਇਆ ਹੈ, ਉਸ ਵਿਚੋਂ ਪੰਜਾਬ ਸਰਕਾਰ ਵਲੋਂ ਥੋੜ੍ਹਾ ਬਹੁਤ ਖਰਚ ਕੀਤਾ ਗਿਆ ਹੈ। ਇਹ ਹੈਰੀਟੇਜ ਸੈਂਟਰ ਬਣਾਉਣ ਲਈ ਲਗਾਇਆ ਗਿਆ ਹੈ। ਬਾਹਰੋਂ ਆਰਕੀਟੈਕਟ ਵੀ ਆਏ ਸੀ ਔਰ ਜਿਹੜੀ ਕੰਪਨੀ ਇਸ ਦੀ ਕੰਸਟਰਕਸ਼ਨ ਕਰ ਰਹੀ ਹੈ, ਉਹ ਹਿੰਦੁਸਤਾਨ ਦੀ ਮੰਨੀ ਹੋਈ ਲਾਰਸਨ ਐਂਡ ਟੂਬਰੋ ਕੰਪਨੀ ਹੈ, ਉਸ ਦੇ ਕੰਮ ਵਿੱਚ ਕੋਈ ਕਿਸੇ ਕਿਸਮ ਦੀ ਘਾਟ ਨਹੀਂ ਹੈ। ਇਸ ਤੇ 200 ਕਰੋੜ ਰੁਪਏ ਖਰਚ ਆਉਣੇ ਹਨ ਪਰੰਤੂ ਅਜੇ ਤੱਕ ਕੇਵਲ 50-60 ਕਰੋੜ ਰੁਪਏ ਹੀ ਖਰਚ ਹੋਇਆ ਹੈ due to shortage of funds. ਇਸ ਬਿਲਡਿੰਗ ਦੇ ਕੰਮ ਬਾਰੇ ਪੜਤਾਲ ਦੀ ਕੋਈ ਲੋੜ ਨਹੀਂ ਪਰ ਹੋਰ ਜਿਹੜੇ ਆਲੇ ਦੁਆਲੇ ਕੰਮ ਕਰਵਾਏ ਗਏ ਹਨ, ਮਿਸਾਲ ਦੇ ਤੌਰ ਤੇ ਜਿਹੜੇ ਗੇਟ ਬਣੇ ਹਨ, ਸਾਡੇ ਕੋਲ ਰਿਪੋਰਟ ਆਈ ਹੈ ਕਿ ਉਨ੍ਹਾਂ ਵਿੱਚ ਤਰੇੜਾਂ ਆ ਗਈਆਂ ਹਨ। ਸਾਨੂੰ ਦੇਖਣਾ ਪਵੇਗਾ ਕਿ ਕੀ ਇਨ੍ਹਾਂ ਦੀ ਕੰਸਟਰਕਸ਼ਨ ਵਿੱਚ ਕੋਈ ਘਪਲਾ ਤਾਂ ਨਹੀਂ ਹੋਇਆ ? ਇਹ ਪੜਤਾਲ ਕਦੋਂ ਕਰਵਾਵਾਂਗੇ, ਇਸ ਦੇ ਬਾਰੇ ਮੈਂ ਕਹਿ ਨਹੀਂ ਸਕਦਾ ਕਿਉਂਕਿ ਸਾਡੀਆਂ ਸਾਰੀਆਂ ਏਜੰਸੀਆਂ ਹੋਰ ਪੜਤਾਲਾਂ ਵਿੱਚ ਲੱਗੀਆਂ ਹੋਈਆਂ ਹਨ ਅਤੇ ਜਦੋਂ ਉਹ ਉਧਰੋਂ ਵਿਹਲੀਆਂ ਹੋ ਜਾਣਗੀਆਂ ਤਾਂ ਦੇਖਾਂਗੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਜਦੋਂ ਇਨ੍ਹਾਂ ਨੇ ਖਾਲਸਾ ਹੈਰੀਟੇਜ ਮੈਮੋਰੀਅਲ ਕੰਪਲੈਕਸ ਦਾ ਦੌਰਾ ਕੀਤਾ ਸੀ ਤਾਂ ਇਨ੍ਹਾਂ ਦੀਆਂ ਅਖਬਾਰਾਂ ਵਿੱਚ ਵੱਡੀਆਂ ਵੱਡੀਆਂ ਖਬਰਾਂ ਲੱਗੀਆਂ ਸਨ। ਇਨ੍ਹਾਂ ਨੇ ਕਿਹਾ ਸੀ ਬੜੀ ਸੁੰਦਰ, ਬੜੀ ਵਧੀਆ ਅਤੇ ਸ਼ਾਨਦਾਰ ਇਮਾਰਤ ਉਸਾਰੀ ਜਾ ਰਹੀ ਹੈ ਅਤੇ ਇਨ੍ਹਾਂ ਨੇ ਭਰਪੂਰ ਸ਼ਬਦਾਂ ਵਿੱਚ ਇਸ ਦੀ ਸ਼ਲਾਘਾ ਕੀਤੀ ਸੀ। ਕੀ ਅਨੰਦਪੁਰ ਫਾਉਂਡੇਸ਼ਨ ਵਲੋਂ ਜੋ ਕੰਮ ਕਰਵਾਇਆ ਗਿਆ, ਉਸ ਦੀ ਇਨ੍ਹਾਂ ਨੇ ਬਹੁਤ ਸ਼ਲਾਘਾ ਨਹੀਂ ਕੀਤੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 100 ਫੀਸਦੀ, ਮੈਂ ਤਾਂ ਕਿਹਾ ਸੀ ਕਿ ਇਸ ਤੋਂ ਵਧੀਆ ਚੀਜ਼ ਨਹੀਂ ਹੋ ਸਕਦੀ। ਬਹੁਤ ਵਧੀਆ ਡੀਜ਼ਾਇਨਿੰਗ ਹੈ। ਮੈਂ ਇਹ ਤਾਂ ਨਹੀਂ ਕਿਹਾ ਕਿ ਜਿਹੜੀ ਇਮਾਰਤ ਉਥੇ ਡੀਜ਼ਾਇਨ ਕੀਤੀ ਗਈ ਹੈ, ਉਸ ਵਿੱਚ ਕੋਈ ਨੁਕਸ ਹੈ। ਮੈਂ ਤਾਂ ਆਲੇ ਦੁਆਲੇ ਜੋ ਲੋਕਲ ਕੰਮ ਕੀਤਾ ਗਿਆ ਹੈ, ਉਨ੍ਹਾਂ ਦੀ ਪੜਤਾਲ ਬਾਰੇ ਕਿਹਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕੈਪਟਨ ਅਮਰਿੰਦਰ ਸਿੰਘ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੈਰੀਟੇਜ ਕੰਪਲੈਕਸ ਜੋ ਹੈ, ਉਸ ਦੇ ਵਿੱਚ ਕਾਫੀ ਰੁਪਿਆ ਹੋਰ ਲੱਗੇਗਾ, ਤਾਂ ਹੀ ਉਹ ਮੁਕੰਮਲ ਹੋਵੇਗਾ। ਕੀ ਪੰਜਾਬ ਸਰਕਾਰ ਖੁੱਲ੍ਹਦਿਲੀ ਨਾਲ ਜੋ ਬਕਾਇਆ ਕੰਮ ਤੇ ਰੁਪਿਆ ਲਗਣਾ ਹੈ, ਉਸ ਲਈ ਮੱਦਦ ਦੇਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਗਰ ਪੰਜਾਬ ਸਰਕਾਰ ਕੋਲ ਪੈਸਾ ਹੁੰਦਾ ਤਾਂ ਜਿੰਨਾਂ ਸਾਡੇ ਕੋਲ ਫਾਲਤੂ ਹੋਣਾ ਸੀ, ਉਥੇ ਲਗਾ ਦੇਣਾ ਸੀ ਪਰ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਪਤਾ ਹੈ ਕਿ ਇਹ ਖਜ਼ਾਨੇ ਦੀ ਕੀ ਹਾਲਤ ਛੱਡ ਕੇ ਗਏ ਹਨ । ਅਸੀਂ ਆਪਣੇ ਵਲੋਂ ਕੋਸ਼ਿਸ਼ ਕੀਤੀ ਹੈ । ਸੈਂਟਰ ਨੂੰ ਵੀ ਅਪਰੋਚ ਕੀਤਾ ਹੈ ਕਿ ਸਾਡੇ ਕੋਲ ਫੰਡਜ਼ ਆਇਣ । ਸਪੀਕਰ ਸਾਹਿਬ, ਸਾਡਾ ਅੱਜ ਵੀ ਬਾਹਰ ਡੈਲੀਗੇਸ਼ਨ ਗਿਆ ਹੋਇਆ ਹੈ, ਬਾਹਰ ਵੀ ਐਨ.ਆਰ.ਆਈਜ਼ ਨਾਲ ਗੱਲ ਚੱਲ ਰਹੀ ਹੈ ਤਾਂ ਕਿ ਸਾਨੂੰ ਇਸ ਪ੍ਰੋਜੈਕਟ ਨੂੰ ਪੂਰਾ ਕਰਨ ਲਈ ਫੰਡਜ਼ ਮਿਲ ਸਕਣ । ਸਪੀਕਰ ਸਾਹਿਬ, ਮੈਂ ਇਕ ਗੱਲ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਜ਼ਰੂਰ ਦੱਸਣੀ ਚਾਹੁੰਦਾ ਹਾਂ ਕਿ ਜਦੋਂ ਕੋਈ ਆਪਣੀ ਸਕੀਮ ਬਣਾਉਂਦੇ ਹੋ ਤਾਂ ਸੋਚਣਾ ਚਾਹੀਦਾ ਹੈ ਕਿ ਉਸ ਤੇ ਟੋਟਲ ਕਿੰਨਾ ਖਰਚਾ ਆਉਣਾ ਹੈ ਅਤੇ ਉਸ ਦੀ ਪ੍ਰੋਵੀਜ਼ਨ ਵੀ ਕਰਨੀ ਚਾਹੀਦੀ ਹੈ । ਇਹ ਉਦੋਂ ਸਕੀਮ ਤਾਂ 200 ਕਰੋੜ ਰੁਪਏ ਦੀ, ਬਣਾਉਂਦੇ ਹਨ ਜਦੋਂ ਕਿ ਇਨ੍ਹਾਂ ਦੀ ਜੇਬ ਵਿੱਚ 50 ਕਰੋੜ ਰੁਪਏ ਹੁੰਦੇ ਹਨ । ਇਸੇ ਕਰਕੇ ਬਾਅਦ ਵਿੱਚ ਮੁਸੀਬਤਾਂ ਪੈਦਾ ਹੁੰਦੀਆਂ ਹਨ । ਸਰਕਾਰ ਕੋਸ਼ਿਸ਼ ਕਰੇਗੀ ਕਿ ਸੈਂਟਰ ਕੋਲੋਂ ਜਾਂ ਹੋਰ ਥਾਵਾਂ ਤੋਂ ਪੈਸਾ ਮਿਲੇ ਤਾਂ ਕਿ ਅਸੀਂ ਇਹ ਪ੍ਰੋਜੈਕਟ ਪੂਰਾ ਕਰ ਸਕੀਏ ।

---

## ਪੁਲਿਸ ਜ਼ਿਲ੍ਹਾ ਬਟਾਲਾ ਵਿਚ ਡਾਕੇ, ਕਤਲ ਆਦਿ ਦੇ ਕੇਸ

*46. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੁਲਿਸ ਜ਼ਿਲ੍ਹਾ ਬਟਾਲਾ ਵਿਚ ਪਿਛਲੇ ਦੋ ਸਾਲਾਂ ਦੇ ਦੌਰਾਨ ਦਰਜ ਕੀਤੇ ਗਏ ਡਾਕੇ, ਕਤਲ ਅਤੇ ਕੈਸ਼ (ਮਨੀ) ਬੈਗ ਖੋਹਣ ਦੀਆਂ ਵਾਰਦਾਤਾਂ ਦੇ ਕੇਸਾਂ ਦੀ ਗਿਣਤੀ ਕਿੰਨੀ ਕਿੰਨੀ ਹੈ ਅਤੇ ਉਨ੍ਹਾਂ ਵਿਚ ਕਿੰਨੀ ਕਿੰਨੀ ਰਕਮ ਸ਼ਾਮਲ ਸੀ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇੱਕ ਕੇਸ ਵਿਚ ਦੋਸ਼ੀਆਂ ਦਾ ਪਤਾ ਲਗਾਉਣ ਅਤੇ ਰਕਮ ਬਰਾਮਦ ਕਰਨ ਸਬੰਧੀ ਸਥਿਤੀ ਦੇ ਅੰਤਿਮ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : (ੳ) ਪਿਛਲੇ ਦੋ ਸਾਲਾਂ (2000 ਅਤੇ 2001) ਦੌਰਾਨ ਕਤਲ ਦੇ 42 ਕੇਸ ਅਤੇ ਡਾਕੇ ਦੇ ਦੋ ਕੇਸ ਪੁਲਿਸ ਜ਼ਿਲ੍ਹਾ ਬਟਾਲਾ ਵਿਚ ਦਰਜ ਕੀਤੇ ਗਏ । ਕੈਸ਼ (ਮਨੀ) ਬੈਗ ਖੋਹਣ ਸਬੰਧੀ ਕੋਈ ਕੇਸ ਦਰਜ ਨਹੀਂ ਕੀਤਾ ਗਿਆ । ਕਤਲ ਦੇ ਕੇਸ ਵਿਚ 3,75,000/- ਰੁਪਏ ਦੀ ਰਕਮ ਅਤੇ ਡਾਕੇ ਦੇ ਦੋ ਕੇਸਾਂ ਵਿਚ 4,85,000/- ਰੁਪਏ ਦੀ ਰਕਮ ਲੁੱਟੀ ਗਈ ।

(ਅ) ਦਰਜ ਕੀਤੇ ਹਰ ਇੱਕ ਕੇਸ ਦੀ ਸਥਿਤੀ ਅਨੁਲੱਗ 'ਕ' ਤੇ ਰੱਖੀ ਜਾਂਦੀ ਹੈ ।

## ਅਨੁਲੱਗ 'ਕ'

ਸਟਾਰਡ ਪ੍ਰਸ਼ਨ ਨੰ: 46 ਬਾਬਤ ਪੁਲਿਸ ਜ਼ਿਲ੍ਹਾ ਬਟਾਲਾ ਵਿਚ ਸਾਲ 2000-2001 ਦੌਰਾਨ ਦਰਜ ਹੋਏ ਕਤਲ, ਡਾਕੇ ਅਤੇ ਪੈਸੇ ਖੋਹਣ ਦੇ ਕੇਸਾਂ ਬਾਰੇ ।

| ਲੜੀ ਨੰ: | ਮੁ.ਨੰ:, ਮਿਤੀ, ਅ/ਧ ਅਤੇ ਥਾਣਾ | ਗ੍ਰਿਫਤਾਰ ਹੋਏ ਦੋਸ਼ੀ ਅਤੇ ਨਾ ਗ੍ਰਿਫਤਾਰ ਹੋਏ ਦੋਸ਼ੀ | ਕੇਸਾਂ ਦੀ ਮੌਜੂਦਾ ਸਥਿਤੀ |
|---|---|---|---|
| 1 | 2 | 3 | 4 |
| | **ਕਤਲ 2000** | | |
| 1. | 21/20.1 2000, ਅ/ਧ 302, ਹਿੰ:ਦੰ: ਥਾਣਾ ਡੇਰਾ ਬਾਬਾ ਨਾਨਕ । | ਗ੍ਰਿਫਤਾਰ | ਅਦਾਲਤ ਵਿਚ ਚੱਲ ਰਿਹਾ ਹੈ । |
| 2. | 16/28/01/2000, ਅ/ਧ 302, 148, 149, ਹਿੰ:ਦੰ: ਥਾਣਾ ਸ੍ਰੀ ਹਰਗੋਬਿੰਦਪੁਰ । | -ਉਹੀ- | -ਉਹੀ- |
| 3. | 22/7.3.2000, ਅ/ਧ 302/148 149, ਹਿੰ:ਦੰ: ਥਾਣਾ ਸ੍ਰੀ ਹਰਗੋਬਿੰਦਪੁਰ । | -ਉਹੀ- | -ਉਹੀ- |
| 4. | 91/18.3.2000, ਅ/ਧ 202/34/ ਹਿੰ:ਦੰ: ਥਾਣਾ ਸਦਰ ਬਟਾਲਾ । | ਗ੍ਰਿਫਤਾਰ ਨਹੀਂ | ਕੈਂਸਲ |
| 5. | 93/21.3.2000 ਅ/ਧ 302 ਹਿੰ:ਦੰ: ਥਾਣਾ ਸਦਰ ਬਟਾਲਾ । | ਗ੍ਰਿਫਤਾਰ | ਸਜ਼ਾ ਹੋਈ |
| 6. | 142/28.4.2000, ਅ/ਧ 302/ 324/148/149 ਹਿੰ: ਦੰ: ਥਾਣਾ ਬਟਾਲਾ । | -ਉਹੀ- | ਬਰੀ |
| 7. | 148/3.5.2000, ਅ/ਧ 302/34/ ਹਿੰ:ਦੰ: ਥਾਣਾ ਬਟਾਲਾ । | -ਉਹੀ- | -ਉਹੀ- |
| 8. | 35/26.3.2000 ਅ/ਧ 302 ਹਿੰ:ਦੰ: ਥਾਣਾ ਕਾਦੀਆਂ । | -ਉਹੀ- | ਅਦਾਲਤ ਵਿੱਚ ਚੱਲ ਰਿਹਾ ਹੈ । |
| 9. | 68/21.5.2000 ਅ/ਧ 302/307/ 34 ਹਿੰ:ਦੰ: ਥਾਣਾ ਕਾਦੀਆਂ । | -ਉਹੀ- | -ਉਹੀ- |

[ਮੁੱਖ ਮੰਤਰੀ]

| 1 | 2 | 3 | 4 |
|---|---|---|---|
| 10. | 54/1.6.2000 ਅ/ਧ 302/364 ਹਿ:ਦੰ: 120-ਬੀ, ਥਾਣਾ ਸ੍ਰੀ ਹਰਗੋਬਿੰਦਪੁਰ। | ਗ੍ਰਿਫਤਾਰ | ਅਦਾਲਤ ਵਿਚ ਚੱਲ ਰਿਹਾ ਹੈ। |
| 11. | 77/16.6.2000 ਅ/ਧ 302/307/34 ਹਿ:ਦੰ: ਥਾਣਾ ਡੇਰਾ ਬਾਬਾ ਨਾਨਕ। | -ਉਹੀ- | -ਉਹੀ- |
| 12. | 88/13.7.2000, ਅ/ਧ 302/307/148/149, ਹਿ:ਦੰ: ਥਾਣਾ ਘੁਮਾਣ। | -ਉਹੀ- | -ਉਹੀ- |
| 13. | 85/3.8.2000, ਅ/ਧ 302/34 ਹਿ:ਦੰ: ਥਾਣਾ ਕਲਾਨੌਰ। | -ਉਹੀ- | -ਉਹੀ- |
| 14. | 324/20.8.2000. ਅਧੀਨ ਧਾਰਾ 302/34 ਹਿ:ਦੰ: ਥਾਣਾ ਬਟਾਲਾ। | -ਉਹੀ- | ਬਰੀ |
| 15. | 132/2.10.2000, ਅ/ਧ 302/34 ਹਿ:ਦੰ: ਥਾਣਾ ਘੁਮਾਣ। | -ਉਹੀ- | -ਉਹੀ- |
| 16. | 410/6.10.2000 ਅ/ਧ 302/34 ਹਿ:ਦੰ: ਥਾਣਾ ਸਦਰ ਬਟਾਲਾ। | -ਉਹੀ- | -ਉਹੀ- |
| 17. | 41[illegible]/7.10.2000, ਅ/ਧ 302/148/149 ਹਿ:ਦੰ: ਥਾਣਾ ਸਦਰ ਬਟਾਲਾ। | -ਉਹੀ- | -ਉਹੀ- |
| 18. | 158/10.10.2000, ਅ/ਧ 302/34 ਥਾਣਾ ਕਾਦੀਆਂ। | -ਉਹੀ- | -ਉਹੀ- |
| 19. | 120/11.10.2000, ਅ/ਧ 302 ਹਿ:ਦੰ: ਥਾਣਾ ਕਲਾਨੌਰ। | -ਉਹੀ- | -ਉਹੀ- |
| 20. | 387/23.9.2ਕੇ. ਅ/ਧ 302/307 ਹਿ:ਦੰ: ਥਾਣਾ ਸਦਰ ਬਟਾਲਾ। | -ਉਹੀ- | -ਉਹੀ- |
| 21. | 122/20.10.2000 ਅ/ਧ 302/148/149 ਹਿ: ਦੰ: ਥਾਣਾ ਸ੍ਰੀ ਹਰਗੋਬਿੰਦਪੁਰ। | -ਉਹੀ- | -ਉਹੀ- |

| 1 | 2 | 3 | 4 |
|---|---|---|---|
| 22. | 121/08.09.2000, ਅ/ਧ 302/ 323/34 ਹਿੰ:ਦੰ. ਥਾਣਾ ਡੇਰਾ ਬਾਬਾ ਨਾਨਕ । | ਗ੍ਰਿਫ਼ਤਾਰ | ਅਦਾਲਤ ਵਿਚ ਚੱਲ ਰਿਹਾ ਹੈ । |
| 23. | 118/31,10.2ਕੇ, ਅ/ਧ 302/ਹਿੰ:ਦੰ: ਥਾਣਾ ਫਤਿਹਗੜ੍ਹ ਚੂੜੀਆਂ । | -ਉਹੀ- | -ਉਹੀ- |
| 24. | 129/5.11.2ਕੇ, ਅ/ਧ 302/307 ਹਿੰ:ਦੰ: ਥਾਣਾ ਸ੍ਰੀ ਹਰਗੋਬਿੰਦਪੁਰ । | -ਉਹੀ- | -ਉਹੀ- |
| ਸਾਲ 2001 | | | |
| 25. | 21/18.2.2001, ਅ/ਧ 302 ਹਿੰ:ਦੰ. ਥਾਣਾ ਡੇਰਾ ਬਾਬਾ ਨਾਨਕ । | -ਉਹੀ- | -ਉਹੀ- |
| 26. | 48/8.4.2001, ਅ/ਧ 302/ ਹਿੰ:ਦੰ ਥਾਣਾ ਕਾਦੀਆਂ । | -ਉਹੀ- | -ਉਹੀ- |
| 27. | 48/5.5.2001, ਅ/ਧ 302/34 ਹਿੰ:ਦੰ: ਥਾਣਾ ਘੁਮਾਣ । | -ਉਹੀ- | -ਉਹੀ- |
| 28. | 81/31.5.2001, ਅ/ਧ 302/ 148/149 ਹਿੰ:ਦੰ: ਥਾਣਾ ਕਾਦੀਆਂ । | -ਉਹੀ- | -ਉਹੀ- |
| 29. | 213/3.6.2001, ਅ/ਧ 302 ਹਿੰ:ਦੰ: ਥਾਣਾ ਸਿਵਲ ਲਾਈਨ ਬਟਾਲਾ । | -ਉਹੀ- | -ਉਹੀ- |
| 30. | 72/13.7.2001, ਅ/ਧ 302 ਹਿੰ:ਦੰ: ਥਾਣਾ ਸ੍ਰੀ ਹਰਗੋਬਿੰਦਪੁਰ । | -ਉਹੀ- | -ਉਹੀ- |
| 31. | 74/29.7.2001, ਅ/ਧ 302 ਹਿੰ:ਦੰ: ਥਾਣਾ ਸ੍ਰੀ ਹਰਗੋਬਿੰਦਪੁਰ । | -ਉਹੀ- | -ਉਹੀ- |
| 32. | 10/12.8.2001, ਅ/ਧ 302 ਹਿੰ:ਦੰ: ਥਾਣਾ ਜੀ.ਕੇ. ਬਾਂਗੜ੍ਹ । | -ਉਹੀ- | -ਉਹੀ- |
| 33. | 92/6.9.2001, ਅ/ਧ 302 ਹਿੰ:ਦੰ: ਥਾਣਾ ਕਲਾਨੌਰ । | -ਉਹੀ- | -ਉਹੀ- |
| 34. | 24/23.9.2001, ਅ/ਧ 302 ਹਿੰ:ਦੰ: ਥਾਣਾ ਸਿਵਲ ਲਾਈਨ, ਬਟਾਲਾ । | -ਉਹੀ- | -ਉਹੀ- |

[ਮੁੱਖ ਮੰਤਰੀ]

| 1 | 2 | 3 | 4 |
|---|---|---|---|
| 35. | 100/24.10.2001, ਅ/ਧ 302 ਹਿੰ:ਦੰ: ਥਾਣਾ ਸ੍ਰੀ ਹਰਗੋਬਿੰਦਪੁਰ । | ਗ੍ਰਿਫਤਾਰ | ਕੈਂਸਲ |
| 36. | 108/27.10.01, ਅ/ਧ 302/34 ਹਿੰ:ਦੰ: ਥਾਣਾ ਕਲਾਨੌਰ । | -ਉਹੀ- | ਅਦਾਲਤ ਵਿਚ ਚੱਲ ਰਿਹਾ ਹੈ । |
| 37. | 118/28.10.2001, ਅ/ਧ 302/397 ਹਿੰ:ਦੰ:, 25 ਅਸਲਾ ਐਕਟ ਥਾਣਾ ਸਿਟੀ ਬਟਾਲਾ । | ਨਾ-ਮਾਲੂਮ ਵਿਅਕਤੀ | ਤਫਤੀਸ਼ ਜਾਰੀ ਹੈ । (3.75 ਲੱਖ ਰੁਪਏ ਲੁੱਟੇ) |
| 38. | 306/13.11.01, ਅ/ਧ 302 ਹਿੰ:ਦੰ: ਥਾਣਾ ਸਦਰ ਬਟਾਲਾ । | ਗ੍ਰਿਫਤਾਰ | ਅਦਾਲਤ ਵਿਚ ਚੱਲ ਰਿਹਾ ਹੈ । |
| 39. | 84/22.11.01, ਅ/ਧ 302/34 ਹਿੰ:ਦੰ: ਥਾਣਾ ਫਤਿਹਗੜ੍ਹ ਚੂੜੀਆਂ । | -ਉਹੀ- | -ਉਹੀ- |
| 40. | 89/26.11.01, ਅ/ਧ 302/34 ਹਿੰ:ਦੰ: 25 ਅਸਲਾ ਐਕਟ, ਥਾਣਾ ਰੰਗੜ ਨੰਗਲ । | ਨਾ-ਮਾਲੂਮ ਵਿਅਕਤੀ | ਤਫਤੀਸ਼ ਜਾਰੀ ਹੈ । |
| 41. | 95/11.01.01, ਅ/ਧ 302/307/34 ਹਿੰ:ਦੰ: ਥਾਣਾ ਕਿਲਾ ਲਾਲ ਸਿੰਘ | ਗ੍ਰਿਫਤਾਰ | ਅਦਾਲਤ ਵਿਚ ਚੱਲ ਰਿਹਾ ਹੈ । |
| 42. | 180/12.12.01, ਅ/ਧ 302/ ਹਿੰ:ਦੰ: ਥਾਣਾ ਕਾਦੀਆਂ । | ਨਾ-ਮਾਲੂਮ ਵਿਅਕਤੀ | ਤਫਤੀਸ਼ ਜਾਰੀ ਹੈ । |
| ਡਕੈਤੀ -- 2000 | | | |
| 43. | 51/15.5.2000, ਅ/ਧ 395/ ਹਿੰ:ਦੰ: ਥਾਣਾ ਕਲਾਨੌਰ । | ਗ੍ਰਿਫਤਾਰ (25,000/- ਰੁਪਏ ਲੁੱਟੇ) | ਅਦਾਲਤ ਵਿਚ ਚੱਲ ਰਿਹਾ ਹੈ । (25,000/- ਰੁਪਏ ਬਰਾਮਦ ਕੀਤੇ) |
| ਸਾਲ 2001 | | | |
| 44. | 300/3.11.2001, ਅ/ਧ 395/398/452 ਹਿੰ:ਦੰ: ਥਾਣਾ ਬਟਾਲਾ । | ਨਾ-ਮਾਲੂਮ ਵਿਅਕਤੀ (4,60,000/- ਰੁਪਏ ਲੁੱਟੇ) । | ਤਫਤੀਸ਼ ਜਾਰੀ ਹੈ । |

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਸਵਾਲ ਦਾ ਜਵਾਬ ਦਿੱਤਾ ਗਿਆ ਹੈ, ਉਹ ਅਧੂਰਾ ਹੈ। ਇਸ ਦਾ ਪੂਰਾ ਵੇਰਵਾ ਨਹੀਂ ਦਿੱਤਾ ਗਿਆ। ਇੱਕ ਆੜਤੀ ਤੋਂ ਸਪੀਕਰ ਸਾਹਿਬ, ਡੇਢ ਲੱਖ ਰੁਪਿਆ ਖੋਹਿਆ ਗਿਆ, ਇੱਕ ਵਿਅਕਤੀ ਕੋਲੋਂ ਸਾਢੇ ਬਾਰ੍ਹਾਂ ਲੱਖ ਰੁਪਿਆ ਅਤੇ ਇੱਕ ਕੋਲੋਂ ਤਕਰੀਬਨ ਪੌਣੇ ਚਾਰ ਲੱਖ ਰੁਪਿਆ ਖੋਹਿਆ ਗਿਆ। ਦਿਨ ਦਿਹਾੜੇ ਇੱਕ ਬੰਦੇ ਨੂੰ ਮਾਰ ਵੀ ਦਿੱਤਾ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੈਸਾ ਖੋਹਿਆ ਗਿਆ ਹੈ, ਕੀ ਇਹ ਮਨੀ ਬੈਗ ਸਨੈਚਿੰਗ ਨਹੀਂ ਹੈ ? ਅਗਲੀ ਗੱਲ ਇਹ ਹੈ ਕਿ ਲੋਕਾਂ ਦੀ ਜਾਨ ਮਾਲ ਦੀ ਰਾਖੀ ਕਰਨੀ ਸਰਕਾਰ ਦਾ ਫਰਜ਼ ਹੈ, ਪੁਲਿਸ ਦਾ ਫਰਜ਼ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਰਾਜਾ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਉਥੇ ਪੁਲਿਸ ਫੋਰਸ ਘੱਟ ਹੈ ਜਿਸ ਕਰਕੇ ਇਹ ਕਾਰਵਾਈਆਂ ਹੋ ਰਹੀਆਂ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਤਾਂ ਪੁਲਿਸ ਫੋਰਸ ਘੱਟ ਸੀ ਪਰ ਹੁਣ 6,000 ਪੁਲਿਸ ਵਾਲੇ ਨਾਰਮਲ ਪਲੇਸਿੰਗ ਤੇ ਲੈ ਆਂਦੇ ਹਨ। ਬਾਕੀ ਸਾਰੇ ਕੇਸਾਂ ਦਾ ਵੇਰਵਾ ਦਿੱਤਾ ਗਿਆ ਹੈ, ਐਫ.ਆਈ.ਆਰ. ਨੰਬਰ ਵੀ ਦਿੱਤਾ ਗਿਆ ਹੈ ਔਰ ਸਾਰੀ ਡਿਟੇਲ ਦਿੱਤੀ ਗਈ ਹੈ। ਜੇ ਕੋਈ ਸਪੈਸਫਿਕ ਕੇਸ ਹੈ ਤਾਂ ਉਸ ਦਾ ਵੀ ਵੇਰਵਾ ਦਿੱਤਾ ਗਿਆ ਹੈ। ਬਾਕੀ ਜਿੰਨੀ ਵੀ ਪੜਤਾਲ ਨਾਲ ਦੀ ਨਾਲ ਹੋ ਸਕਦੀ ਹੈ, ਉਹ ਚੱਲ ਰਹੀ ਹੈ ਅਤੇ ਕੋਰਟ ਵਿੱਚ ਕੇਸ ਚੱਲ ਰਹੇ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਆਪਣੇ ਅਫਸਰ ਸਾਹਿਬਾਨ ਨੂੰ ਪੁੱਛਣ ਕਿ ਉਨ੍ਹਾਂ ਨੇ ਅਧੂਰਾ ਜਵਾਬ ਕਿਉਂ ਬਣਾਇਆ ਹੈ ? ਉਥੇ ਕਈ ਅਹਿਮ ਘਟਨਾਵਾਂ ਵਾਪਰ ਚੁੱਕੀਆਂ ਹਨ। ਇਸ ਲਈ, ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਚੋਰ ਲੱਭੇ ਜਾਣ ਤਾਂ ਕਿ ਸਰਕਾਰ ਦੀ ਇਮੇਜ ਲੋਕਾਂ ਵਿੱਚ ਚੰਗੀ ਬਣ ਸਕੇ ਅਤੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕੀ ਇਹ ਪੜਤਾਲ ਜਾਂ ਇਨਕੁਆਰੀਆਂ ਜਿਹੜੀਆਂ ਚੱਲ ਰਹੀਆਂ ਹਨ, ਉਹ ਸਮਾਂ-ਬੱਧ ਕਰਕੇ ਮੁਕੰਮਲ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 44 ਕੇਸ ਹਨ ਔਰ ਇਨ੍ਹਾਂ ਦੀ ਇਨਵੈਸਟੀ-ਗੇਸ਼ਨ ਚੱਲ ਰਹੀ ਹੈ। ਇਨ੍ਹਾਂ ਨੂੰ ਟਾਈਮ-ਬਾਊਂਡ ਕਿਵੇਂ ਕੀਤਾ ਜਾ ਸਕਦਾ ਹੈ ? ਜਾਂਚ ਕਰਨ ਨੂੰ ਤਾਂ ਟਾਈਮ ਲੱਗਦਾ ਹੀ ਹੈ, ਅਜਿਹੀ ਕੋਈ ਗੱਲ ਨਹੀਂ ਹੈ। ਇਹ ਇਨ-ਕੁਆਰੀਆਂ, ਸਪੀਕਰ ਸਾਹਿਬ, ਕੋਈ ਅੱਜ ਤਾਂ ਸ਼ੁਰੂ ਨਹੀਂ ਹੋਈਆਂ। ਕੋਈ ਇਨਕੁਆਰੀ 2001 ਤੋਂ ਚੱਲ ਰਹੀ ਹੈ, ਕੋਈ 1998 ਤੋਂ ਚੱਲ ਰਹੀ ਹੈ। ਇਸ ਲਈ ਇਨਵੈਸਟੀ-ਗੇਸ਼ਨ ਟਾਈਮ ਬਾਊਂਡ ਨਹੀਂ ਹੋ ਸਕਦੀ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਹਾਲੇ ਤੱਕ ਸਿਰਫ ਇੱਕੋ ਹੀ ਕੇਸ ਟਰੇਸ ਹੋਇਆ ਹੈ ਅਤੇ ਬਾਕੀ ਕੋਈ ਕੇਸ ਟਰੇਸ ਨਹੀਂ ਹੋਇਆ। ਇਨ੍ਹਾਂ ਕੇਸਾਂ ਬਾਰੇ ਪੁਲਿਸ ਕੀ ਕਰ ਰਹੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਨੂੰ ਫੈਕਟਸ ਘੱਟ ਹੀ ਪਤਾ ਹਨ । ਇਸ ਲਈ ਮੈਂ, ਇਨ੍ਹਾਂ ਨੂੰ ਪਤਾਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, 42 ਕੇਸ ਮਰਡਰ ਦੇ ਰਜਿਸਟਰ ਹੋਏ ਹਨ, 9 ਕੇਸ ਮਨੀ ਬੈਗ ਸਨੈਚਿੰਗ ਦੇ ਹਨ, 33 ਕੇਸ ਟਰਾਇਲ ਅਧੀਨ ਹਨ, ਇੱਕ ਕੇਸ ਵਿੱਚ ਕਨਵਿਕਸ਼ਨ ਹੋਈ ਹੈ, 4 ਕੇਸਾਂ ਵਿੱਚ ਐਕੁਇਟਲ ਹੋਈ ਹੈ, 4 ਕੇਸ ਕੈਂਸਲ ਹੋਏ ਹਨ ਅਤੇ 4 ਕੇਸ ਇਨਵੈਸਟੀਗੇਸ਼ਨ ਅਧੀਨ ਹਨ । ਇਹ ਸਾਰੇ ਫੈਕਟਸ ਜਵਾਬ ਵਿੱਚ ਦੱਸੇ ਹੋਏ ਹਨ ।

**ਸਰਦਾਰ ਹਰਬੰਤ ਸਿੰਘ :** ਸਪੀਕਰ ਸਾਹਿਬ, ਬਰੇਟਾ ਵਿਖੇ ਓ.ਬੀ.ਸੀ. ਬੈਂਕ ਵਿਖੇ 10 ਤਾਰੀਖ ਨੂੰ 11 ਵਜੇ ਡਾਕਾ ਪਿਆ ਸੀ । 15-20 ਬੰਦੇ ਇਸ ਡਕੈਤੀ ਲਈ ਆਏ । ਮਰੂਤੀ ਕਾਰ ਬੈਂਕ ਦੇ ਬਾਹਰ ਖੜ੍ਹੀ ਰਹੀ ਔਰ ਬੰਦੇ ਵੀ ਖੜ੍ਹੇ ਰਹੇ । ਪੁਲਿਸ ਸਟੇਸ਼ਨ ਉਥੋਂ ਸਿਰਫ 200 ਫੁੱਟ ਤੇ ਹੀ ਹੈ । ਬੰਦਿਆਂ ਦੀ ਸ਼ਨਾਖਤ ਹੋ ਚੁੱਕੀ ਹੈ । ਇਸ ਲਈ, ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਸ਼ਨਾਖਤ ਹੋਣ ਦੇ ਬਾਵਜੂਦ ਉਹ ਬੰਦੇ ਹਾਲੇ ਤੱਕ ਕਿਉਂ ਨਹੀਂ ਫੜੇ ਗਏ ? ਇਲਾਕੇ ਵਿੱਚ ਇਸ ਗੱਲ ਦੀ ਬੜੀ ਚਰਚਾ ਹੈ ਕਿ ਸਰਕਾਰ ਉਨ੍ਹਾਂ ਬੰਦਿਆਂ ਨੂੰ ਫੜਨ ਜਾਂ ਅਰੈਸਟ ਕਰਨ ਦੀ ਬਜਾਏ ਉਨ੍ਹਾਂ ਦੀ ਮਦਦ ਕਰ ਰਹੀ ਹੈ । ਇਸ ਲਈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਬੰਦਿਆਂ ਨੂੰ ਅਰੈਸਟ ਕੀਤਾ ਗਿਆ ਹੈ ? ਜੇ ਨਹੀਂ ਕੀਤਾ ਗਿਆ ਤਾਂ ਕਿਉਂ ਨਹੀਂ ਕੀਤਾ ਗਿਆ ?

**ਮੁੱਖ ਮੰਤਰੀ :** ਇਹ ਸਵਾਲ ਬਟਾਲੇ ਨਾਲ ਸਬੰਧਿਤ ਸੀ ਪਰ ਇਹ ਬਰੇਟੇ ਦੀ ਗੱਲ ਕਰ ਰਹੇ ਹਨ । ਇਸ ਲਈ ਇਹ ਦੁਬਾਰਾ ਸਵਾਲ ਕਰ ਦੇਣ ਤਾਂ ਕਿ ਸਪੈਸਫਿਕ ਜਵਾਬ ਦਿੱਤਾ ਜਾ ਸਕੇ ।

**ਸ਼੍ਰੀ ਸਪੀਕਰ :** ਠੀਕ ਹੈ । ਤੁਸੀਂ ਵੱਖਰਾ ਸਵਾਲ ਕਰ ਦਿਓ । ਅਗਲਾ ਸਵਾਲ ।

———

**ਬਸੰਤ ਬਾਗ, ਫਗਵਾੜਾ ਵਿਖੇ ਕੀਤੇ ਨਾਜਾਇਜ਼ ਕਬਜ਼ੇ**

*11. **ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਬਸੰਤ ਬਾਗ, ਫਗਵਾੜਾ ਅਧੀਨ ਆਉਂਦੀ ਜ਼ਮੀਨ ਫ੍ਰੀ-ਹੋਲਡ ਭੂਮੀ (ਮਾਫੀ ਜ਼ਮੀਨ) ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਤੇ ਕੁੱਝ ਲੋਕਾਂ ਨੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਜ਼ਮੀਨ ਨੂੰ ਨਾਜਾਇਜ਼ ਕਬਜ਼ੇ ਤੋਂ ਖਾਲੀ ਕਰਾਉਣ ਲਈ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਚੌਧਰੀ ਜਗਜੀਤ ਸਿੰਘ** : (ੳ) ਨਹੀਂ ਜੀ।

(ਅ) ਹਾਂ ਜੀ। ਰੂਲਾਂ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ ਅਤੇ ਇਹ ਮੇਰੇ ਆਪਣੇ ਹਲਕੇ ਨਾਲ ਸਬੰਧ ਰੱਖਦਾ ਹੈ। ਇਸ ਦੇ ਬਾਰੇ ਜਿਹੜੀ ਇਨਫਰਮੇਸ਼ਨ ਮੰਤਰੀ ਜੀ ਕੋਲ ਹੈ, ਮੇਰੇ ਮੁਤਾਬਿਕ ਉਹ ਠੀਕ ਨਹੀਂ ਹੈ। ਮੇਰੇ ਪਾਸ 1929 ਤੋਂ ਲੈ ਕੇ ਰੈਵੀਨਿਊ ਰਿਕਾਰਡ ਹੈ ਔਰ, ਸਰ, ਜਿਹੜੇ ਉਥੇ ਲੋਕਾਂ ਨੇ ਮਕਾਨ, ਕੋਠੀ ਜਾਂ ਹਾਊਸ ਬਣਾਏ ਹਨ, ਮੇਰੀ ਮਨਸ਼ਾ ਉਨ੍ਹਾਂ ਨੂੰ ਡਿਮਾਲਿਸ਼ ਕਰਵਾਉਣਾ ਨਹੀਂ ਹੈ। ਪਿਛਲੀ ਸਰਕਾਰ ਨੇ, ਸਾਡੇ ਸੱਜੇ ਪਾਸੇ ਬੈਠੇ ਬਾਦਲ ਸਾਹਿਬ ਦੀ ਸਰਕਾਰ ਨੇ ਉਨ੍ਹਾਂ ਨੂੰ ਉਠਾਉਣ ਲਈ ਬੜੇ ਉਪਰਾਲੇ ਕੀਤੇ ਪਰ ਉਹ ਲੋਕ ਕੋਰਟ ਵਿੱਚ ਚਲੇ ਗਏ। ਮੈਂ ਮਨਿਸਟਰ ਸਾਹਿਬ ਨੂੰ ਕਹਿੰਦਾ ਹਾਂ ਕਿ ਉਹ ਮੇਰੇ ਕੋਲੋਂ ਇਨਫਰਮੇਸ਼ਨ ਲੈ ਲੈਣ ਕਿਉਂਕਿ ਇਹ ਬਿਲਕੁੱਲ ਠੀਕ ਹੈ। ਮੰਤਰੀ ਜੀ ਇਹ ਦੱਸਣ ਕਿ ਜਿਹੜੀ ਉਸ ਮੁਆਫੀ ਲੈਂਡ ਤੇ ਲੋਕਾਂ ਨੇ ਮਕਾਨ ਬਣਾਏ ਹਨ, ਕੀ ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਰੈਗੂਲਰ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਮੁਆਫੀ ਲੈਂਡ ਸੀ, ਇਸ ਨੂੰ ਰੈਵੀਨਿਊ ਡਿਪਾਰਟਮੈਂਟ ਨੇ 7.2.1944 ਨੂੰ ਜਿਹੜੇ ਮੁਕਰਰਦਾਰ ਸਨ, ਉਨ੍ਹਾਂ ਨੂੰ ਦੇ ਦਿੱਤੀ ਅਤੇ ਉਸ ਤੋਂ ਬਾਅਦ ਉਥੇ ਬਸੰਤ ਬਾਗ, ਫਗਵਾੜਾ ਹੈ, ਉਥੇ ਜ਼ਮੀਨ ਜਿਹੜੀ ਹੈ, ਉਹ 1975-76 ਦੀ ਜਮ੍ਹਾਂਬੰਦੀ ਅਨੁਸਾਰ 64 ਕਨਾਲ 11 ਮਰਲੇ ਸੀ, ਉਹ ਮੁਕਰਰਦਾਰਾਂ ਨੂੰ ਦੇ ਦਿੱਤੀ। ਮੁਕਰਰਦਾਰਾਂ ਨੇ ਉਹ ਜ਼ਮੀਨ ਵੇਚ ਦਿੱਤੀ। ਉਹ ਜ਼ਮੀਨ ਵੇਚਣ ਤੋਂ ਬਾਅਦ ਲੋਕਾਂ ਨੇ ਮਕਾਨ ਬਣਾ ਲਏ। ਮਕਾਨ ਬਣਾਉਣ ਤੋਂ ਬਾਅਦ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਗਿਆ, ਜਿਨ੍ਹਾਂ ਨੇ ਕਿਹਾ ਕਿ ਇਨਕਰੋਚਮੈਂਟਸ ਹੋ ਗਈਆਂ ਹਨ, ਇਸ ਲਈ ਇਨ੍ਹਾਂ ਨੂੰ ਇਥੋਂ ਉਠਾਇਆ ਜਾਵੇ, ਇਨਕਰੋਚਮੈਂਟਸ ਦੂਰ ਕੀਤੀਆਂ ਜਾਣ ਪਰ ਉਸ ਤੋਂ ਬਾਅਦ ਇੱਕ ਰਿੱਟ ਦਾਇਰ ਹੋ ਗਈ 10.5.2001 ਨੂੰ। ਇਸ ਤੇ ਮਾਨਯੋਗ ਹਾਈ ਕੋਰਟ ਨੇ ਕਹਿ ਦਿੱਤਾ ਕਿ ਜਿਹੜੇ ਉਥੇ ਮਕਾਨ ਅਤੇ ਬਿਲਡਿੰਗਾਂ ਹਨ, ਉਨ੍ਹਾਂ ਨੂੰ ਡਿਮਾਲਿਸ਼ ਨਾ ਕੀਤਾ ਜਾਵੇ ਔਰ ਜਿਹੜੀਆਂ ਉਤੇ ਸੜਕਾਂ ਹਨ, ਉਨ੍ਹਾਂ ਤੇ ਇਹ ਹੁਕਮ ਲਾਗੂ ਨਹੀਂ ਹੁੰਦਾ। ਲੇਕਿਨ, ਸਪੀਕਰ ਸਾਹਿਬ, ਜਿਹੜੀਆਂ ਉਥੇ ਸੜਕਾਂ ਵੀ ਸੀ, ਉਨ੍ਹਾਂ ਦੇ ਉਪਰ ਵੀ ਲੋਕਾਂ ਨੇ ਵੱਡੇ ਵੱਡੇ ਮਕਾਨ ਬਣਾ ਲਏ ਅਤੇ ਅਸੀਂ ਮਿਉਂਸਿਪਲ ਕੌਂਸਲ ਵੱਲੋਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਕਲੈਰੀਫਿਕੇਸ਼ਨ ਪਾ ਰਹੇ ਹਾਂ ਤਾਂ ਕਿ ਸਾਨੂੰ ਉਹ ਹੁਕਮ ਕਰਨ। ਜੋ ਹੁਕਮ ਹੋਵੇਗਾ, ਉਸ ਦੇ ਮੁਤਾਬਿਕ ਅਸੀਂ ਕਾਰਵਾਈ ਕਰ ਦੇਵਾਂਗੇ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮਨਿਸਟਰ ਸਾਹਿਬ ਦੇ ਵਿਚਾਰ ਹਨ, ਮੇਰੇ ਵੀ ਉਸੇ ਤਰ੍ਹਾਂ ਦੇ ਹਨ। ਸਰਕਾਰ ਉਸ ਦੇ ਲਈ ਕੋਈ ਐਸਾ ਕਾਨੂੰਨ ਜਾਂ ਰੂਲ ਕੱਢੇ, ਜਿਸ ਨਾਲ ਇਨ੍ਹਾਂ ਦਾ ਕੁਝ ਹੋ ਸਕੇ ਕਿਉਂਕਿ ਬਹੁਤ ਸਾਰੀ ਕੰਸਟ੍ਰਕਸ਼ਨ ਹੈ। ਦੂਸਰਾ ਛੋਟਾ ਜਿਹਾ ਸਵਾਲ ਹੈ ਕਿ ਕੀ ਮੁਆਫੀ ਲੈਂਡ ਦਾ ਟਾਈਟਲ ਚੇਂਜ ਹੋ ਸਕਦਾ ਹੈ ?

**ਮੰਤਰੀ :** ਸਪੀਕਰ ਸਾਹਿਬ, ਮੁਆਫੀ ਲੈਂਡ ਤਾਂ ਰੈਵੀਨਿਊ ਡਿਪਾਰਟਮੈਂਟ ਦੇ ਕੋਲ ਹੈ। ਮੁਆਫੀ ਲੈਂਡ ਚੇਂਜ ਨਹੀਂ ਹੋ ਸਕਦੀ ਕਿਉਂਕਿ ਮੁਆਫੀ ਲੈਂਡ ਬੜੀ ਦੇਰ ਤੋਂ ਕਾਗਜ਼ਾਂ ਵਿੱਚ ਮੁਕਰਰਦਾਰਾਂ ਦੇ ਨਾ ਟਰਾਂਸਫਰ ਹੋ ਗਈ ਹੈ।

**ਸ੍ਰੀ ਅਵਿਨਾਸ਼ ਰਾਏ ਖੰਨਾ :** ਸਪੀਕਰ ਸਾਹਿਬ, ਹਾਈ ਕੋਰਟ ਨੇ ਜਿਹੜਾ ਕੇਸ ਹੈ, ਉਹ ਟਾਈਮ ਬਾਊਂਡ ਕੀਤਾ ਔਰ 19.7.2001 ਤੋਂ ਇੱਕ ਸਾਲ ਦੇ ਅੰਦਰ-ਅੰਦਰ ਕੋਰਟ ਦਾ ਫੈਸਲਾ ਲਾਗੂ ਹੋਣਾ ਚਾਹੀਦਾ ਸੀ। ਮੰਤਰੀ ਜੀ ਇਸ ਬਾਰੇ ਦੱਸਣ ਅਤੇ ਨਾਲ ਹੀ ਮੰਤਰੀ ਜੀ ਦੱਸਣ ਕਿ ਕੀ ਉਸ ਜਗ੍ਹਾ ਤੇ 500 ਤੋਂ ਉਪਰ ਮਕਾਨ ਨਹੀਂ ਬਣ ਚੁੱਕੇ ? ਕੀ ਸਰਕਾਰ ਨੇ ਤਿੰਨ ਕਰੋੜ ਰੁਪਿਆ ਉਥੇ ਡਿਵੈਲਪਮੈਂਟ ਵਾਸਤੇ ਨਹੀਂ ਲਗਾਇਆ ? ਔਰ ਕੀ ਇੱਕ ਮਨਿਸਟਰ ਬਾਲ ਮੁਕੰਦ ਸ਼ਰਮਾ ਨੇ ਉਥੇ ਟਿਊਬਵੈੱਲ ਦਾ ਉਦਘਾਟਨ ਨਹੀਂ ਕੀਤਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਦੱਸਿਆ ਹੈ ਕਿ ਹਾਈ ਕੋਰਟ ਵਿੱਚ ਕੇਸ ਪੈਂਡਿੰਗ ਹੈ। ਜੋ ਉਥੋਂ ਫੈਸਲਾ ਮਿਲੇਗਾ, ਉਸ ਅਨੁਸਾਰ ਅਸੀਂ ਕੰਮ ਕਰਾਂਗੇ।

**ਸ੍ਰੀ ਸਪੀਕਰ :** ਇਹ ਕੇਸ ਸਬ-ਜੁਡਿਸ ਹੈ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ : 83**

**ਸ੍ਰੀ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਇਕ ਹਫਤੇ ਲਈ ਅਲਾਓ ਕਰ ਦਿੱਤੀ ਹੈ।

ਅ.ਸ.ਪ: ਨੰ: 5/5/2002/3ਸਸ4/652

ਚੌਧਰੀ ਜਗਜੀਤ ਸਿੰਘ,

ਮੰਤਰੀ ਸਥਾਨਕ ਸਰਕਾਰ ਵਿਭਾਗ,
ਪੰਜਾਬ।

(ਸਥਾਨਕ ਸਰਕਾਰ 4 ਸ਼ਾਖਾ)

ਮਿਤੀ, ਚੰਡੀਗੜ੍ਹ 17.6,2002.

ਵਿਸ਼ਾ :— ਸਟਾਰਡ ਵਿਧਾਨ ਸਭਾ ਸਵਾਲ ਨੰ: 83 ਨੂੰ ਮੁਲਤਵੀ ਕਰਨ ਬਾਰੇ।

ਪਿਆਰੇ ਸਪੀਕਰ ਸਾਹਿਬ,

ਵਿਧਾਨ ਸਭਾ ਸਵਾਲ ਨੰ: 83 ਮਿਤੀ 18.6.2002 (ਦੁਪਹਿਰ ਪਹਿਲਾਂ) ਉੱਤਰ ਦੇਣ ਲਈ ਲੱਗਾ ਹੋਇਆ ਹੈ। ਇਸ ਸਵਾਲ ਦਾ ਸਹੀ ਉੱਤਰ ਦੇਣ ਲਈ ਸਬੰਧਤ ਸੂਚਨਾ ਰਾਜ ਦੀਆਂ ਸਾਰੀਆਂ ਮਿਊਂਸਪਲ ਕਾਰਪੋਰੇਸ਼ਨਾਂ, ਇੰਪਰੂਵਮੈਂਟ ਟਰੱਸਟਾਂ ਅਤੇ ਨਗਰ ਕੌਂਸਲਾਂ/ਨਗਰ ਪੰਚਾਇਤਾਂ ਤੋਂ ਇਕੱਤਰ ਕੀਤੀ ਜਾਣੀ ਹੈ। ਇਹ ਸੂਚਨਾ ਡਾਟਾ-ਬੇਸਡ ਅਤੇ ਲੰਮੀ ਹੈ। ਇਸ ਸੂਚਨਾ ਨੂੰ ਇਕੱਤਰ ਕਰਨ ਲਈ ਸਾਰੀਆਂ ਕੋਸ਼ਿਸ਼ਾਂ

ਕੀਤੀਆਂ ਗਈਆਂ ਹਨ, ਪ੍ਰੰਤੂ ਫਿਰ ਵੀ ਇਸ ਸਵਾਲ ਦਾ ਜਵਾਬ ਭੇਜਣ ਲਈ ਇਹ ਸੂਚਨਾ ਇਕੱਤਰ ਨਹੀਂ ਹੋ ਸਕੀ, ਜਿਸ ਕਾਰਨ ਇਸ ਸਵਾਲ ਨੂੰ ਮੁਲਤਵੀ ਕੀਤਾ ਜਾਣਾ ਜ਼ਰੂਰੀ ਹੋ ਗਿਆ ਹੈ।

2. ਮੈਂ ਧੰਨਵਾਦੀ ਹੋਵਾਂਗਾ, ਜੇਕਰ ਆਪ ਇਸ ਸਵਾਲ ਦਾ ਉੱਤਰ ਦੇਣ ਲਈ ਨਿਰਧਾਰਤ ਸਮੇਂ ਵਿੱਚ ਘੱਟੋ-ਘੱਟ ਇੱਕ ਹਫਤੇ ਦਾ ਹੋਰ ਵਾਧਾ ਦੇਣ ਦੀ ਕ੍ਰਿਪਾਲਤਾ ਕਰੋਗੇ।

ਧੰਨਵਾਦ ਸਹਿਤ,

ਹਿਤੂ,

ਸਹੀ/-

(ਚੌਧਰੀ ਜਗਜੀਤ ਸਿੰਘ)

ਡਾ: ਕੇਵਲ ਕ੍ਰਿਸ਼ਨ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

**ਸਾਲ 2001 ਵਿੱਚ ਖਰੀਦੇ ਗਏ ਝੋਨੇ ਤੇ ਬੋਨਸ ਦੇਣਾ**

*121. 1. **ਸਰਦਾਰ ਗੁਰਜੰਟ ਸਿੰਘ**
2. **ਕੈਪਟਨ ਕੰਵਲਜੀਤ ਸਿੰਘ**
3. **ਸਰਦਾਰ ਨਿਰਮਲ ਸਿੰਘ**
: ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਸਾਲ 2001 ਦੌਰਾਨ ਰਾਜ ਸਰਕਾਰ ਦੁਆਰਾ ਕੁੱਲ ਕਿੰਨਾ ਝੋਨਾ ਖਰੀਦਿਆ ਗਿਆ ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ 'ੳ' ਵਿੱਚ ਵਰਣਿਤ ਸਮੇਂ ਦੇ ਦੌਰਾਨ ਖਰੀਦੇ ਗਏ ਝੋਨੇ ਤੇ ਕਿਸਾਨਾਂ ਨੂੰ 30/- ਰੁਪਏ ਪ੍ਰਤੀ ਕੁਇੰਟਲ ਦੀ ਦਰ ਤੇ ਬੋਨਸ ਦੇਣ ਲਈ ਕੋਈ ਫੈਸਲਾ ਕੀਤਾ ਹੈ ;

(ੲ) ਜੇਕਰ ਉਪਰੋਕਤ ਭਾਗ 'ਅ' ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਬੋਨਸ ਦਾ ਭੁਗਤਾਨ ਕਰਨ ਲਈ ਕੁੱਲ ਕਿੰਨੀ ਰਕਮ ਦੇ ਫੰਡਾਂ ਦੀ ਲੋੜ ਹੈ ਅਤੇ ਬੋਨਸ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

[ਖੁਰਾਕ ਅਤੇ ਸਪਲਾਈ ਮੰਤਰੀ]

**ਸਰਦਾਰ ਲਾਲ ਸਿੰਘ** : ਸ੍ਰੀਮਾਨ ਜੀ,

(ੳ) ਸਾਲ 2001-2002 ਦੌਰਾਨ (31.3.2002) ਤੱਕ ਰਾਜ ਦੀਆਂ ਖਰੀਦ ਏਜੰਸੀਆਂ ਸਮੇਤ ਐਫ.ਸੀ.ਆਈ. ਵੱਲੋਂ ਹੇਠ ਅਨੁਸਾਰ ਪੈਡੀ ਦੀ ਖਰੀਦ ਕੀਤੀ ਗਈ ਹੈ :—

| ਲੜੀ ਨੰ: | ਖਰੀਦ ਏਜੰਸੀ ਦਾ ਨਾਂ | ਖਰੀਦ ਕੀਤੀ ਮਿਕਦਾਰ |
|---|---|---|
| 1. | ਫੂਡਸਪ | 1253751 |
| 2. | ਮਾਰਕਫੈਡ | 1797612 |
| 3. | ਪਨਸਪ | 1820990 |
| 4. | ਪੰਜਾਬ ਵੇਅਰਹਾਊਸ ਕਾਰਪੋਰੇਸ਼ਨ | 1544490 |
| 5. | ਪੰਜਾਬ ਐਗਰੋ ਇੰਡਸਟਰੀਜ਼ | 630210 |
| | ਜੋੜ | 7047053 |
| 6. | ਐਫ.ਸੀ.ਆਈ. | 2387307 |
| | ਕੁੱਲ ਜੋੜ | 9434360 |

(ਅ) ਹਾਂ

(ੲ) ਲਗਭਗ 293.28 ਕਰੋੜ ਰੁਪਏ।

ਰਾਜ ਦੀ ਵਿੱਤੀ ਸਥਿਤੀ ਠੀਕ ਹੋਣ ਸਮੇਂ।

**ਸਰਦਾਰ ਗੁਰਜੰਟ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਵਿੱਤੀ ਸਥਿਤੀ ਨੂੰ ਠੀਕ ਹੋਣ ਲਈ ਹੋਰ ਕਿੰਨਾ ਕੁ ਸਮਾਂ ਲੱਗੇਗਾ? ਜਦੋਂ ਅਸੀਂ ਪਿੰਡਾਂ ਦੇ ਵਿੱਚ ਜਾਂਦੇ ਹਾਂ ਤਾਂ ਲੋਕ ਸਾਡੇ ਕੋਲੋਂ ਪੁੱਛਦੇ ਹਨ ਕਿ ਸਰਕਾਰ ਨੇ ਝੋਨੇ ਦੇ ਉਤੇ 30/- ਰੁਪਏ ਬੋਨਸ ਦੇਣ ਦਾ ਵਾਅਦਾ ਕੀਤਾ ਸੀ। ਇਸ ਲਈ ਉਹ ਤੁਸੀਂ ਕਦੋਂ ਤੱਕ ਦੇ ਸਕੋਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਦੱਸਿਆ ਹੈ ਕਿ ਜਦੋਂ ਵੀ ਹਾਲਾਤ ਠੀਕ ਹੋ ਜਾਣਗੇ, ਪੰਜਾਬ ਦੀ ਵਿੱਤੀ ਸਥਿਤੀ ਠੀਕ ਹੋ ਜਾਵੇਗੀ, ਜ਼ਰੂਰ ਦਿਆਂਗੇ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਕਾਂਗਰਸ ਪਾਰਟੀ ਵਲੋਂ ਇਲੈਕਸ਼ਨਾਂ ਤੋਂ ਪਹਿਲਾਂ ਬੜਾ ਸਪਸ਼ਟ ਐਲਾਨ ਕੀਤਾ ਗਿਆ ਸੀ ਕਿ ਅਸੀਂ 30/- ਰੁਪਏ ਪ੍ਰਤੀ ਕੁਇੰਟਲ ਝੋਨੇ ਤੇ ਬੋਨਸ ਆਪਣੀ ਸਰਕਾਰ ਬਣਨ ਉਪਰੰਤ ਦੇ ਦਿਆਂਗੇ । ਹੁਣ ਜੋ ਇਹ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਜਦੋਂ ਵੀ ਵਿੱਤੀ ਸਥਿਤੀ ਠੀਕ ਹੋਵੇਗੀ ਤਾਂ ਦੇਖ ਲਵਾਂਗੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਆਪਣੀ ਪੰਜਾਬ ਦੀ ਕਿਸਾਨੀ ਦੇ ਨਾਲ ਕੀਤੇ ਹੋਏ 300 ਕਰੋੜ ਰੁਪਏ ਤੋਂ ਵੱਧ ਦੇ ਵਾਅਦੇ ਤੋਂ, ਜਿਸ ਆਧਾਰ ਦੇ ਉਪਰ ਇਹ ਵੋਟਾਂ ਲੈ ਕੇ ਆਏ ਹਨ ਔਰ ਸਾਡੇ ਨਾਲੋਂ ਸਿਰਫ 48000 ਹਜ਼ਾਰ ਵੱਧ ਵੋਟਾਂ ਲੈ ਕੇ ਆਪਣੀ ਸਰਕਾਰ ਬਣਾਈ ਹੈ, ਕੀ ਇਹ ਆਪਣੇ ਉਸ ਵਾਅਦੇ ਤੋਂ ਮੁਨਕਰ ਨਹੀਂ ਹੋ ਰਹੇ ?

**ਸ਼੍ਰੀ ਸਪੀਕਰ** : ਮੰਤਰੀ ਜੀ ਦੱਸੋ ਕਿ ਤੁਸੀਂ ਇਸ ਤੋਂ ਮੁਨਕਰ ਤਾਂ ਨਹੀਂ ਹੋ ਰਹੇ ?

**ਮੰਤਰੀ** : ਅਸੀਂ ਤਾਂ ਮੁਨਕਰ ਨਹੀਂ ਹੋਏ । ਅਸੀਂ ਨਹੀਂ ਕਿਹਾ ਕਿ ਅਸੀਂ ਨਹੀਂ ਦਿਆਂਗੇ । ਪਹਿਲਾਂ ਸਾਨੂੰ ਪਤਾ ਨਹੀਂ ਸੀ ਕਿ ਪੰਜਾਬ ਦੀ ਵਿੱਤੀ ਹਾਲਤ ਇੰਨੀ ਜ਼ਿਆਦਾ ਮਾੜੀ ਹੈ । ਇਹ ਤਾਂ ਖਾਤਾ ਵਹੀ ਦੇਖਣ ਤੋਂ ਬਾਅਦ ਹੀ ਪਤਾ ਲੱਗਾ ਹੈ ਕਿ ਵਿੱਤੀ ਹਾਲਤ ਇੰਨੀ ਮਾੜੀ ਹੈ ।. ਜਦੋਂ ਵੀ ਠੀਕ ਹੋਵੇਗੀ, ਅਸੀਂ ਜਰੂਰ ਦਿਆਂਗੇ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਨ੍ਹਾਂ ਨੇ ਇਲੈਕਸ਼ਨਾਂ ਤੋਂ ਪਹਿਲਾਂ ਇਸ ਬਾਰੇ ਕਿਹਾ ਸੀ ਕਿ ਪੰਜਾਬ ਦੀ ਵਿੱਤੀ ਸਥਿਤੀ ਬਹੁਤ ਮਾੜੀ ਹੈ । ਉਸ ਮਾੜੀ ਸਥਿਤੀ ਨੂੰ ਸਮਝ ਕੇ ਹੀ ਇਨ੍ਹਾਂ ਨੇ ਲੋਕਾਂ ਨਾਲ ਵਾਅਦਾ ਕੀਤਾ ਸੀ ਤੇ ਕਲ੍ਹ ਕੈਪਟਨ ਅਮਰਿੰਦਰ ਸਿੰਘ, ਚੀਫ਼ ਮਨਿਸਟਰ ਸਾਹਿਬ ਨੇ 'ਹਾਂ' ਕੀਤੀ ਹੈ ਕਿ ਜਰੂਰ ਦਿਆਂਗੇ । ਇਹ ਸਪੱਸ਼ਟ ਤੌਰ ਤੇ ਦੱਸ ਦੇਣ ਕਿ ਕੀ ਅਸੀਂ ਕਿਸਾਨਾਂ ਨੂੰ ਦੋ ਜਾਂ ਚਾਰ ਮਹੀਨਿਆਂ ਦੇ ਵਿੱਚ ਬੋਨਸ ਦੇ ਦਿਆਂਗੇ ? ਇਹ ਜਿਹੜਾ ਮੰਤਰੀ ਜੀ ਦਾ ਜਵਾਬ ਹੈ, ਉਸ ਦਾ ਮਤਲਬ ਹੈ ਕਿ ਨਹੀਂ ਦਿੱਤਾ ਜਾਵੇਗਾ । ਇਸ ਦੇ ਬਾਰੇ ਸਪਸ਼ਟ ਕਰ ਦਿੱਤਾ ਜਾਵੇ । ਮੈਨੂੰ ਤਾਂ ਪਤਾ ਲੱਗਾ ਹੈ ਤੁਹਾਡੇ ਕਿਸੇ ਮਨਿਸਟਰ ਸਾਹਿਬਾਨ ਨੇ ਕਿਹਾ ਹੈ ਕਿ ਅਸੀਂ ਬੋਨਸ ਨਹੀਂ ਦੇ ਸਕਦੇ ।

**ਮੰਤਰੀ** : ਇਹ ਤਾਂ ਠੀਕ ਹੈ, ਸਾਨੂੰ ਥੋੜ੍ਹਾ ਜਿਹਾ ਗਿਆਨ ਸੀ ਕਿ ਮਾੜੀ ਹਾਲਤ ਹੈ ਪਰ ਇਤਨਾ ਪਤਾ ਨਹੀਂ ਸੀ ਕਿ ਇੰਨੀ ਮਾੜੀ ਹਾਲਤ ਹੈ । ਇਹ ਤਾਂ ਆਉਣ ਤੋਂ ਬਾਅਦ ਹੀ ਪਤਾ ਲੱਗਾ ਹੈ । ਅੱਜ ਸਾਡੇ ਚੀਫ ਮਨਿਸਟਰ ਸਾਹਿਬ ਨੇ ਆਪਣਾ ਭਾਸ਼ਣ ਦੇਣਾ ਹੈ, ਜਵਾਬ ਦੇਣਾ ਹੈ, ਉਸ ਦੇ ਵਿੱਚ ਇਹ ਸਪਸ਼ਟ ਕਰ ਦੇਣਗੇ ।

**ਸ਼੍ਰੀ ਸਪੀਕਰ** : ਹਾਂ ਜੀ, ਮਨਪ੍ਰੀਤ ਸਿੰਘ ਬਾਦਲ ਜੀ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ.....

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਦੋ ਸਪਲੀਮੈਂਟਰੀਜ਼ ਕਰਨ ਦਾ ਅਧਿਕਾਰ ਹੈ, ਤੁਸੀਂ ਮੈਨੂੰ ਬੋਲਣ ਦਿਓ ।

**ਸ਼੍ਰੀ ਸਪੀਕਰ** : ਜੇਕਰ ਤੁਸੀਂ ਉਨ੍ਹਾਂ ਦਾ ਅਧਿਕਾਰ ਖੋਹ ਕੇ ਬੋਲਣਾ ਹੈ ਤਾਂ ਬੋਲ ਲਓ । ਇਹ ਨਹੀਂ ਹੈ ਕਿ ਦੋ ਸਪਲੀਮੈਂਟਰੀ ਕਰਨ ਦਾ ਅਧਿਕਾਰ ਹੈ । ਇਕ ਸਵਾਲ ਦੇ ਉਤੇ-ਕੁੱਲ ਪੰਜ ਸਪਲੀਮੈਂਟਰੀਜ਼ ਪੁੱਛੀਆਂ ਜਾ ਸਕਦੀਆਂ ਹਨ । ਚਲੋ, ਤੁਸੀਂ ਬੋਲੋ । ਤੁਹਾਡਾ ਸਵਾਲ ਦੇ ਵਿਚ ਨਾਂ ਹੈ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਸਿਰਫ ਇਹ ਬਹਾਨਾ ਲਗਾ ਰਹੇ ਹਨ ਕਿ ਜਦੋਂ ਵਸੀਲੇ ਹੋਣਗੇ ਤਾਂ ਉਦੋਂ ਦੇ ਦਿਆਂਗੇ । ਇਸ ਲਈ ਕੀ ਇਹ ਆਪਣੇ ਵਾਅਦੇ ਤੋਂ ਮੁਨਕਰ ਨਹੀਂ ਹੋ ਰਹੇ ? ਇਸ ਸਰਕਾਰ ਨੂੰ ਤਕਰੀਬਨ ਚਾਰ ਮਹੀਨੇ ਚਲਦੇ ਨੂੰ ਹੋ ਗਏ ਹਨ ਔਰ ਕੱਲ੍ਹ ਨੂੰ ਵਿੱਤ ਮੰਤਰੀ ਜੀ ਨੇ ਬਜਟ ਵੀ ਪੇਸ਼ ਕਰਨਾ ਹੈ । ਇਹ ਆਪਣੇ ਵਾਅਦੇ ਤੋਂ ਮੁਨਕਰ ਹੁੰਦੇ ਹੋਏ ਅੱਜ ਪੰਜਾਬ ਦੀ ਜਨਤਾ ਨੂੰ ਕੀ ਜਵਾਬ ਦੇਣਗੇ ਕਿ ਅਸੀਂ ਆਪਣਾ ਵਾਅਦਾ ਪੂਰਾ ਕਰ ਰਹੇ ਹਾਂ ਜਾਂ ਨਹੀ ? ਇਹ ਪੰਜਾਬ ਦੇ ਕਿਸਾਨਾਂ ਦਾ 300 ਕਰੋੜ ਰੁਪਿਆ ਦੇਣਗੇ ਜਾਂ ਨਹੀਂ ਦੇਣਗੇ ? ਇਸ ਦੇ ਬਾਰੇ ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਸਮਾਂ-ਬੱਧ ਅਤੇ ਸਪਸ਼ਟ ਜਵਾਬ ਲੈਣਾ ਚਾਹਾਂਗਾ ।

**ਮੰਤਰੀ** : ਇਹ ਤਾਂ ਵਾਰ ਵਾਰ ਰੈਪੀਟੀਸ਼ਨ ਕਰ ਰਹੇ ਹਨ । ਗੱਲ ਮੁੜ ਕੇ ਉਹੀ ਕਹੀ ਜਾ ਰਹੇ ਹਨ, ਜੋ ਪਹਿਲਾਂ ਕਹੀ ਸੀ । ਦੂਜੀ ਵਾਰ ਕਹੀ, ਫਿਰ ਤੀਜੀ ਵਾਰ ਵੀ ਉਹੀ ਕਹੀ ਹੈ । ਅਸੀਂ ਬਿਲਕੁਲ ਮੁਨਕਰ ਨਹੀਂ ਹੋ ਰਹੇ । ਅਸੀਂ ਜ਼ਰੂਰ ਦੇਵਾਂਗੇ । ਇਹ ਜਿਹੜੀ ਗੱਡੀ ਲਾਈਨ ਤੋਂ ਥੱਲੇ ਉਤਰੀ ਹੈ, ਇਸ ਨੂੰ ਪਟੜੀ ਉਪਰ ਤੇ ਚੜ੍ਹ ਲੈਣ ਦਿਓ ।

**Mr. Speaker : Next question.**

**ਕੈਪਟਨ ਕੰਵਲਜੀਤ ਸਿੰਘ** : ਮੇਰੀ ਸਪਲੀਮੈਂਟਰੀ ਹੈ, ਸਪੀਕਰ ਸਾਹਿਬ ।

**ਸ਼੍ਰੀ ਸਪੀਕਰ** : ਹੁਣ ਬਸ । Next question.

---

### ਸਰਕਾਰੀ ਸਕੂਲਾਂ ਵਿਚ ਛੁੱਟੀਆਂ

*48. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਰ ਮਹੀਨੇ ਦੇ ਦੂਸਰੇ ਅਤੇ ਚੌਥੇ ਸ਼ਨਿਚਰਵਾਰ ਨੂੰ ਸਕੂਲਾਂ ਵਿਚ ਛੁੱਟੀ ਕਰਨ ਦਾ ਐਲਾਨ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਵਿਦਿਆਰਥੀਆਂ ਦੀ ਪੜ੍ਹਾਈ ਤੇ ਪੈਣ ਵਾਲੇ ਉਲਟ ਪ੍ਰਭਾਵ ਦੇ ਮੱਦੇ ਨਜ਼ਰ ਸਕੂਲਾਂ ਵਿਚ ਦੂਜੇ ਸ਼ਨਿਚਰਵਾਰ ਨੂੰ ਟੀਚਿੰਗ ਡੇ ਐਲਾਨ ਕਰਨ ਦਾ ਵਿਚਾਰ ਰੱਖਦੀ ਹੈ ?

**ਸ੍ਰੀ ਖੁਸ਼ਹਾਲ ਬਹਿਲ** : ਜੀ ਹਾਂ, ਇਸ ਚੀਜ਼ ਨੂੰ ਮੁੱਖ ਰੱਖਦਿਆਂ ਹੋਇਆਂ ਕਿ ਬੱਚਿਆਂ ਦੀ ਸਟੱਡੀ ਇਫੈਕਟ ਹੁੰਦੀ ਹੈ, ਅਸੀਂ ਇਹ ਫੈਸਲਾ ਰਿਜ਼ਰਵ ਕਰ ਦਿਤਾ ਹੈ। ਹੁਣ ਸਾਰੇ ਸੈਂਟਰਡੇਅ ਸਕੂਲ ਰਿਸੈਸ ਤੱਕ ਖੁੱਲ੍ਹਣਗੇ।

**ਕੈਪਟਨ ਬਲਬੀਰ ਸਿੰਘ ਬਾਠ** : ਮੇਰੇ ਕੁਝ ਕਹਿਣ ਤੋਂ ਪਹਿਲਾਂ ਹੀ ਇਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਮੇਰੇ ਕੁਝ ਕਹਿਣ ਤੋਂ ਪਹਿਲਾਂ ਹੀ ਸਵਾਲ ਪੂਰਾ ਹੋ ਗਿਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਛੁੱਟੀ ਨਾ ਹੋਵੇ, ਇਸ ਸਬੰਧੀ ਜ਼ਰੂਰੀ ਆਦੇਸ਼ ਜਾਰੀ ਕਰ ਦਿੱਤੇ ਗਏ ਹਨ ਜਾਂ ਨਹੀ ?

**ਸ੍ਰੀ ਸਪੀਕਰ** : ਹਾਂ ਜੀ, ਮੰਤਰੀ ਜੀ, ਕੀ ਆਦੇਸ਼ ਜਾਰੀ ਕਰ ਦਿੱਤੇ ਹਨ ?

**ਮੰਤਰੀ** : ਇਹ ਆਰਡਰ ਆਲਰੇਡੀ ਅਸੀਂ ਕਰ ਦਿੱਤੇ ਹਨ ਔਰ ਜਿਹੜਾ ਛੁੱਟੀਆਂ ਦਾ ਮਾਮਲਾ ਹੈ, ਉਸ ਵਿਚ ਐਤਕੀ ਛੁੱਟੀਆਂ 37 ਹਨ। ਉਹ ਗਜ਼ਟਿਡ ਹਾਲੀਡੇ ਹਨ ਜਿਹੜੀਆਂ ਕਿ ਸੰਡੇ ਤੋਂ ਇਲਾਵਾ ਹਨ। ਅਗਲੇ ਸਾਲ ਸਮਰ ਵਕੇਸ਼ਨ ਜਿਹੜੀਆਂ ਹਨ ਉਹ 15 ਮਈ ਤੋਂ ਲੈ ਕੇ 30 ਜੂਨ ਤੱਕ ਕਰ ਦਿੱਤੀਆਂ ਹਨ।

**ਸਰਦਾਰ ਸੋਹਨ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਸਕੂਲਾਂ ਦੇ ਵਿਚ ਵੱਖ-ਵੱਖ ਸਬਜੈਕਟਾਂ ਦੇ ਅਧਿਆਪਕ ਨਹੀਂ ਹਨ, ਉਥੇ ਵਿਦਿਆਰਥੀਆਂ ਦੀ ਪੜ੍ਹਾਈ ਵਿਚ ਪੈ ਰਹੇ ਘਾਟੇ ਨੂੰ ਦੇਖਦੇ ਹੋਏ ਕੀ ਸਰਕਾਰ ਕੋਈ ਪ੍ਰਬੰਧ ਕਰ ਰਹੀ ਹੈ ?

**ਮੰਤਰੀ** : ਇਹ ਅਗਲੇ ਸਵਾਲ ਵਿਚ ਜਵਾਬ ਦੇ ਦੇਵਾਂਗੇ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਦੋਨੋਂ ਪਾਸੇ ਗੱਲ ਖਰਾਬ ਹੁੰਦੀ ਹੈ। ਟੀਚਰਾਂ ਦੀਆਂ ਇਲੈਕਸ਼ਨਾਂ ਵਿਚ ਡਿਊਟੀਆਂ ਲੱਗ ਜਾਂਦੀਆਂ ਹਨ। ਜਿਸ ਨਾਲ ਬੱਚਿਆਂ ਦੀ ਪੜ੍ਹਾਈ ਰੁੱਕ ਜਾਂਦੀ ਹੈ ਅਤੇ ਦੂਸਰਾ ਛੁੱਟੀਆਂ ਹੋ ਜਾਂਦੀਆਂ ਹਨ ਕੀ ਸਿੱਖਿਆ ਮੰਤਰੀ ਜੀ ਵਿਚਾਰ ਕਰਨਗੇ ਜਾਂ ਪ੍ਰੋਪੋਜ਼ਲ ਦੇਣਗੇ ਕਿ ਬੱਚਿਆਂ ਦਾ ਜਿਹੜਾ ਪੜ੍ਹਾਈ ਦਾ ਨੁਕਸਾਨ ਹੁੰਦਾ ਹੈ ਕਿਉਂਕਿ ਉਨ੍ਹਾਂ ਨੂੰ ਛੁੱਟੀਆਂ ਹੋ ਜਾਂਦੀਆਂ ਹਨ, ਤੇ ਟੀਚਰਾਂ ਦੀਆਂ ਚੋਣਾਂ ਦੇ ਦਿਨ ਅਤੇ ਹੋਰ ਕੰਮਾਂ ਵਾਸਤੇ ਡਿਊਟੀਆਂ ਲੱਗ ਜਾਂਦੀਆਂ ਹਨ, ਨੂੰ ਰੋਕਣ ਲਈ ਕੋਈ ਕਰਾਈਟੇਰੀਆ ਤਹਿ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਨੇ ਜਿਹੜੀਆਂ ਵਾਧੀ ਦੀਆਂ 15 ਛੁੱਟੀਆਂ ਹਨ, ਉਹ ਬੰਦ ਕਰਕੇ ਕਲਾਸਾਂ ਸਕੂਲਾਂ ਵਿਚ ਸ਼ੁਰੂ ਕੀਤੀਆਂ ਹਨ ਜਿਸ ਨਾਲ ਸਕੂਲਾਂ ਵਿਚ ਅਟੈਂਡੈਂਸ ਵਧੀ ਹੈ। ਅਸੀਂ ਇਸ ਢੰਗ ਨਾਲ ਸੋਚਦੇ ਹਾਂ ਕਿ ਵੱਧ ਤੋਂ ਵੱਧ ਕਲਾਸਾਂ ਲੱਗਣ। ਅਸੀਂ ਦੇਖ ਰਹੇ ਹਾਂ ਕਿ ਜਿਹੜੇ ਟੀਚਰ ਐਬਸੈਂਟ ਰਹਿੰਦੇ ਹਨ, ਉਨ੍ਹਾਂ ਦੇ ਖਿਲਾਫ਼ ਵੀ ਐਕਸ਼ਨ ਲਈਏ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ, ਪੁੱਛਿਆ ਹੈ ਕਿ ਕੀ ਮਿਨੀਮਮ ਪੜ੍ਹਾਈ ਦੇ ਦਿਨ ਫਿਕਸ ਕਰਨ ਲਈ ਇਹ ਠੀਕ ਨੀਤੀ ਬਣਾਉਣ ਲਈ ਵਿਚਾਰ ਕਰਨਗੇ ? ਇਸੇ ਤਰ੍ਹਾਂ ਜਿਹੜੇ ਅਧਿਆਪਕ ਹੋਰ ਬਾਕੀ ਕੰਮਾਂ ਵਿਚ ਡਿਊਟੀਆਂ ਦਿੰਦੇ ਹਨ, ਉਹ

[ਸ਼੍ਰੀ ਤਿਕਸ਼ਨ ਸੂਦ]

ਕਿਸੇ ਹੋਰ ਜਗ੍ਹਾ ਪੜ੍ਹਾਈ ਤੋਂ ਬਾਹਰ ਕੰਮ ਨਾ ਕਰਨ, ਕੀ ਇਹ ਇਸ ਗੱਲ ਲਈ ਵਿਚਾਰ ਕਰਨਗੇ ?

ਸ਼੍ਰੀ ਸਪੀਕਰ : ਸਮਝ ਆਈ ਜੀ, ਬਹਿਲ ਸਾਹਿਬ।

ਮੰਤਰੀ : ਸਪੀਕਰ ਸਾਹਿਬ, ਗੱਲ ਇਹ ਹੈ ਕਿ ਐਜੂਕੇਸ਼ਨ ਪਾਲਿਸੀ ਬਕਾਇਦਾ ਮਬਲਤ ਹੋਈ ਹੈ। ਟੀਚਰਾਂ ਤੋਂ ਜਿਹੜਾ ਵਾਧੂ ਕੰਮ ਲਿਆ ਜਾਂਦਾ ਹੈ ਜਿਵੇਂ ਇਲੈਕਸ਼ਨਾਂ ਹਨ ਉਹ ਵੀ 5 ਸਾਲ ਬਾਅਦ ਹੁੰਦੀਆਂ ਹਨ। ਜਿਵੇਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੁੰਦੀਆਂ ਹਨ। ਇਸ ਵਾਸਤੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਛੁੱਟੀ ਵਾਲੇ ਦਿਨ ਹੀ ਪੋਲਿੰਗ ਹੋਵੇ।

———

**ਰਾਜ ਵਿਚ ਪ੍ਰਾਇਮਰੀ ਸਕੂਲ**

*65. **ਸ਼੍ਰੀ ਹੰਸ ਰਾਜ ਜੋਸਨ** : ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਰਾਜ ਵਿਚ ਪ੍ਰਾਇਮਰੀ ਸਕੂਲਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਹਰ ਇਕ ਸਕੂਲ ਵਿਚ ਪ੍ਰਾਇਮਰੀ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆ ਦੀ ਗਿਣਤੀ ਕਿੰਨੀ-ਕਿੰਨੀ ਹੈ ;

(ੲ) ਅਜਿਹੇ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਲਈ ਹਾਲੇ ਤਕ ਇਮਾਰਤਾਂ ਉਪਲਬਧ ਨਹੀਂ ਕਰਵਾਈਆਂ ਗਈਆਂ ਹਨ ?

**ਸ਼੍ਰੀ ਖੁਸ਼ਹਾਲ ਬਹਿਲ** : (ੳ) ਰਾਜ ਦੇ ਸਰਕਾਰੀ ਪ੍ਰਾਇਮਰੀ ਸਕੂਲ 12972 ਹਨ। ਜ਼ਿਲ੍ਹਾਵਾਰ ਲਿਸਟ ਨਾਲ ਨੱਥੀ ਹੈ।

(ਅ) ਰਾਜ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ 4634 ਪੋਸਟਾਂ ਟੀਚਰਾਂ ਦੀਆਂ ਖਾਲੀ ਪਈਆਂ ਹਨ। ਲਿਸਟ ਨਾਲ ਨੱਥੀ ਹੈ।

(ੲ) ਰਾਜ ਵਿੱਚ 396 ਪ੍ਰਾਇਮਰੀ ਸਕੂਲ ਬਿਨਾਂ ਇਮਾਰਤ ਦੇ ਹਨ। ਲਿਸਟ ਨਾਲ ਨੱਥੀ ਹੈ।

ਪੰਜਾਬ ਰਾਜ ਵਿੱਚ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਗਿਣਤੀ 30-9-2000

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਕੂਲਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 1400 |
| 2. | ਬਠਿੰਡਾ | 346 |
| 3. | ਫਰੀਦਕੋਟ | 220 |
| 4. | ਫਤਹਿਗੜ੍ਹ ਸਾਹਿਬ | 451 |
| 5. | ਫਿਰੋਜ਼ਪੁਰ | 1210 |
| 6. | ਗੁਰਦਾਸਪੁਰ | 1543 |
| 7. | ਹੁਸ਼ਿਆਰਪੁਰ | 1262 |
| 8. | ਜਲੰਧਰ | 965 |
| 9. | ਕਪੂਰਥਲਾ | 536 |
| 10. | ਲੁਧਿਆਣਾ | 966 |
| 11. | ਮਾਨਸਾ | 277 |
| 12. | ਮੋਗਾ | 210 |
| 13. | ਮੁਕਤਸਰ | 301 |
| 14. | ਨਵਾਂ ਸ਼ਹਿਰ | 439 |
| 15. | ਪਟਿਆਲਾ | 1156 |
| 16. | ਰੋਪੜ | 864 |
| 17. | ਸੰਗਰੂਰ | 826 |
| | ਕੁੱਲ ਜੋੜ | 12972 |

[ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਬੀ.ਪੀ.ਈ.ਓ, ਸੈਂਟਰ ਹੈਡ ਟੀਚਰ, ਹੈਡ ਟੀਚਰ ਅਤੇ ਜੇ.ਬੀ.ਟੀ. ਟੀਚਰਾਂ ਦੀ ਮਿਤੀ : 30-4-2002 ਨੂੰ ਖਾਲੀ ਥਾਵਾਂ ਦੀ ਸੂਚੀ ।

| ਲੜੀ ਨੰ: | ਜ਼ਿਲ੍ਹਾ | ਬੀ.ਪੀ.ਈ.ਓ | ਸੈ:ਹੈ.ਟੀ. | ਹੈ:ਟੀਚਰ | ਜੇ.ਬੀ.ਟੀ. |
|---|---|---|---|---|---|
| 1. | ਅੰਮ੍ਰਿਤਸਰ | 22 | 42 | 307 | 623 |
| 2. | ਬਠਿੰਡਾ | 06 | 12 | 80 | 86 |
| 3. | ਫਿਰੋਜ਼ਪੁਰ | 10 | 47 | 206 | 390 |
| 4. | ਫਰੀਦਕੋਟ | 01 | 05 | 17 | 27 |
| 5. | ਫ਼ਤਹਿਗੜ੍ਹ ਸਾਹਿਬ | 04 | 18 | 70 | 175 |
| 6. | ਗੁਰਦਾਸਪੁਰ | 09 | 78 | 356 | 289 |
| 7. | ਹੁਸ਼ਿਆਰਪੁਰ | 12 | 15 | 278 | 406 |
| 8. | ਜਲੰਧਰ | 16 | 53 | 301 | 442 |
| 9. | ਕਪੂਰਥਲਾ | 05 | 15 | 30 | 160 |
| 10. | ਲੁਧਿਆਣਾ | 13 | 52 | 408 | 501 |
| 11. | ਮਾਨਸਾ | 01 | 07 | 42 | 39 |
| 12. | ਮੋਗਾ | 04 | 18 | 95 | 198 |
| 13. | ਮੁਕਤਸਰ | 01 | 17 | 70 | 134 |
| 14. | ਨਵਾਂ ਸ਼ਹਿਰ | 05 | 10 | 62 | 131 |
| 15. | ਪਟਿਆਲਾ | 09 | 58 | 185 | 451 |
| 16. | ਰੋਪੜ | 08 | 29 | 122 | 226 |
| 17. | ਸੰਗਰੂਰ | 09 | 39 | 190 | 356 |
| | ਕੁਲ ਜੋੜ | 135 | 515 | 2822 | 4634 |

ਰਾਜ ਵਿੱਚ ਬਿਨਾਂ ਇਮਾਰਤਾਂ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਸੂਚੀ

| ਲੜੀ ਨੰ: | ਜ਼ਿਲ੍ਹਾ | ਸ਼ਹਿਰੀ ਖੇਤਰ | ਪੇਂਡੂ ਖੇਤਰ | ਕੁਲ ਜੋੜ |
|---|---|---|---|---|
| 1. | ਅੰਮ੍ਰਿਤਸਰ | 23 | 10 | 33 |
| 2. | ਬਠਿੰਡਾ | 2 | 6 | 8 |
| 3. | ਫਰੀਦਕੋਟ | 7 | 3 | 10 |
| 4. | ਫ਼ਤਹਿਗੜ੍ਹ ਸਾਹਿਬ | 5 | 5 | 10 |
| 5. | ਫਿਰੋਜ਼ਪੁਰ | 9 | 10 | 19 |
| 6. | ਗੁਰਦਾਸਪੁਰ | 14 | 45 | 59 |
| 7. | ਹੁਸ਼ਿਆਰਪੁਰ | 6 | 20 | 26 |
| 8. | ਜਲੰਧਰ | 15 | 20 | 35 |
| 9. | ਕਪੂਰਥਲਾ | 4 | 11 | 15 |
| 10. | ਲੁਧਿਆਣਾ | 14 | 12 | 26 |
| 11. | ਮਾਨਸਾ | 1 | 8 | 9 |
| 12. | ਮੋਗਾ | 4 | 4 | 8 |
| 13. | ਮੁਕਤਸਰ | 10 | 25 | 35 |
| 14. | ਨਵਾਂ ਸ਼ਹਿਰ | 4 | 8 | 12 |
| 15. | ਪਟਿਆਲਾ | 16 | 20 | 36 |
| 16. | ਰੋਪੜ | 6 | 16 | 22 |
| 17. | ਸੰਗਰੂਰ | 23 | 10 | 33 |
| | ਕੁਲ ਜੋੜ | 163 | 233 | 396 |

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਜੋ 396 ਸਕੂਲ ਬਿਨਾਂ ਬਿਲਡਿੰਗ ਤੋਂ ਚੱਲ ਰਹੇ ਹਨ, ਇਨ੍ਹਾਂ ਬਾਰੇ ਲਿਸਟ ਵਿੱਚ ਦੱਸਿਆ ਗਿਆ ਹੈ । ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਵਿੱਚ ਕੋਈ ਇਹੋ ਜਿਹੇ ਪਿੰਡ ਹਨ, ਜਿਨ੍ਹਾਂ ਵਿੱਚ ਸਕੂਲ ਨਹੀਂ ਹਨ ? ਉਨ੍ਹਾਂ ਪਿੰਡਾਂ ਦੀ ਗਿਣਤੀ ਦੱਸੀ ਜਾਵੇ ।

**ਮੰਤਰੀ** : ਸਪੀਕਰ ਸਾਹਿਬ, ਜਿਹੜੇ 12972 ਸਕੂਲ ਹਨ, ਇਨ੍ਹਾਂ ਤੋਂ ਇਲਾਵਾ ਵੀ ਬਰਾਂਚ ਸਕੂਲ ਹਨ, ਜਿਨ੍ਹਾਂ ਦੇ ਵਿੱਚ ਟੀਚਰਜ਼ ਜੋ ਹਨ, ਉਹ ਡੈਪੂਟੇਸ਼ਨ ਤੇ ਕੰਮ ਕਰਦੇ ਹਨ ਅੌਰ ਉਹ ਮੇਨ ਸਕੂਲ ਦਾ ਹੀ ਹਿੱਸਾ ਹੁੰਦੇ ਹਨ ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, 4634 ਟੀਚਰਜ਼ ਦੀਆਂ ਖ਼ਾਲੀ ਪਈਆਂ ਪੋਸਟਾਂ ਬਾਰੇ ਇਨ੍ਹਾਂ ਨੇ ਜ਼ਿਕਰ ਕੀਤਾ ਹੈ । ਖਾਸ ਕਰਕੇ ਜੋ ਬਾਰਡਰ ਦੇ ਪਿੰਡਾਂ ਦੇ ਸਕੂਲ ਹਨ, ਉਥੇ ਟੀਚਰਜ਼ ਜਿਆਦਾ ਜਾਣਾ ਪਸੰਦ ਨਹੀਂ ਕਰਦੇ । ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਜਲਦੀ ਤੋਂ ਜਲਦੀ ਪੋਸਟਾਂ ਫਿਲ-ਅੱਪ ਕਰਕੇ ਟੀਚਰਜ਼ ਭੇਜਣ ਦੀ ਤਜਵੀਜ਼ ਹੈ ? ਕੀ ਇਹ ਇਸ ਬਾਰੇ ਸਮਾਂਬੱਧ ਕਰਨਗੇ ?

**ਸ਼੍ਰੀ ਸਪੀਕਰ** ; ਜਲਦੀ ਤੋਂ ਜਲਦੀ ਤਾਂ ਤੁਸੀਂ ਆਪ ਹੀ ਕਹਿ ਦਿੱਤਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜੋ ਖਾਲੀ ਜਗ੍ਹਾ ਹਨ, ਉਹ ਅਸੀਂ ਜ਼ਰੂਰ ਭਰਾਂਗੇ । ਲੇਕਿਨ ਗੱਲ ਇਹ ਹੈ ਕਿ ਗੌਰਮਿੰਟ ਦੀ ਡਾਇਰੈਕਸ਼ਨ ਦੇ ਮੁਤਾਬਿਕ ਜੋ ਖਾਲੀ ਜਗ੍ਹਾ ਸਨ ਅੌਰ ਉਹ ਇਸ ਵੇਲੇ ਵੀ ਵੇਕੈਂਟ ਹਨ, ਜਿਉਂ-ਜਿਉਂ ਪੈਸੇ ਦੀ ਉਪਲਬੱਧੀ ਹੁੰਦੀ ਗਈ, ਉਥੇ ਅਸੀਂ ਪ੍ਰਾਇਰਟੀ ਤੇ ਟੀਚਰਜ਼ ਲਗਾ ਦੇਵਾਂਗੇ । ਇਹ ਪੋਸਟਾਂ ਭਰ ਦੇਵਾਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜੋ ਪ੍ਰਾਇਮਰੀ ਸਕੂਲ ਦੀਆਂ ਬਰਾਂਚਾਂ 8-8, 10-10 ਸਾਲ ਤੋਂ ਚਲਦੀਆਂ ਰਹੀਆਂ ਹਨ, ਉਥੇ ਬਿਲਡਿੰਗ ਵੀ ਹੈ, ਬੱਚੇ ਵੀ ਹਨ ਅਤੇ ਨਵੀਂ ਆਬਾਦੀ ਕਰਕੇ ਸਕੂਲ ਚੱਲ ਵੀ ਰਹੇ ਹਨ ਲੇਕਿਨ ਇਹ ਹਾਲੇ ਰੈਗੂਲਰ ਨਹੀਂ ਹੋਏ ।ਕੀ ਮੰਤਰੀ ਜੀ ਇਨ੍ਹਾਂ ਬਰਾਂਚਾਂ ਨੂੰ ਰੈਗੂਲਰ ਕਰਕੇ ਉਥੇ ਰੈਗੂਲਰ ਟੀਚਰਜ਼ ਭੇਜਣ ਦੀ ਕੋਸ਼ਿਸ਼ ਕਰਨਗੇ ਤਾਂ ਕਿ ਪੜ੍ਹਾਈ ਦਾ ਮਿਆਰ ਖਰਾਬ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਇੱਕ ਸਕੀਮ ਹੈ ਸਰਬ ਸ਼ਿਕਸ਼ਾ ਅਭਿਆਨ । ਇਸ ਦੇ ਤਹਿਤ ਜੋ ਪੈਸੇ ਸੈਂਟਰ ਗੌਰਮਿੰਟ ਨੇ ਦੇਣੇ ਹਨ । ਉਸ ਵਿੱਚ ਪਿਛਲੀ ਸਰਕਾਰ ਨੇ ਆਪਣਾ ਤਾਂ ਕੋਈ ਹਿੱਸਾ ਦਿੱਤਾ ਨਹੀਂ ਹਾਲਾਂਕਿ ਇਹ ਟਾਈਮ-ਬਾਊਂਡ ਪ੍ਰੋਗਰਾਮ ਹੈ । ਇਸ ਵਿੱਚ ਯੂਨੀਵਰਸਿਲ ਐਜੂਕੇਸ਼ਨ ਸਾਰਿਆਂ ਨੂੰ ਦੇਣੀ ਸੀ । ਅਸੀਂ ਇਸ ਸਕੀਮ ਲਈ ਕਿਸ਼ਤ ਦੇ ਦਿੱਤੀ ਹੈ ਅੌਰ ਇਹ ਰੁਪਏ ਸਾਡੇ ਕੋਲ ਆ ਰਹੇ ਹਨ । ਇਸ ਪੈਸੇ ਨਾਲ ਅਸੀਂ ਇਨ੍ਹਾਂ ਸਕੂਲਾਂ ਵਿੱਚ ਜੋ ਵੀ ਘਾਟ ਟੀਚਰਜ਼ ਦੀ ਹੈ ਜਾਂ ਕੋਈ ਹੋਰ ਘਾਟ ਹੈ, ਉਹ ਜ਼ਰੂਰ ਪੂਰੀ ਕਰਾਂਗੇ । ਮੈਂ ਇਹ ਗੱਲ ਜ਼ਰੂਰ ਕਹਿਣੀ ਚਾਹਵਾਂਗਾ ਕਿ ਅਸੀਂ ਸਰਵੇ ਕੀਤਾ ਹੈ, ਜਿੱਥੇ ਕਿਤੇ ਛੋਟੀਆਂ ਮੋਟੀਆਂ ਝੌਂਪੜੀਆਂ ਜਾਂ ਹੋਰ ਇਹੋ ਜਿਹੀ ਅਬਾਦੀ ਹੈ, ਉਥੇ ਇਹ ਸਕੀਮ ਲਾਗੂ ਕੀਤੀ ਜਾਵੇਗੀ । ਸਕੀਮ ਲਾਗੂ ਕਰਨ ਦੇ ਨਾਲ

ਇਸ ਢੰਗ ਨਾਲ ਚੱਲੇਗੀ ਕਿ ਅਸੀਂ ਉਥੇ ਬਿਲਡਿੰਗ ਵੀ ਦੇਵਾਂਗੇ, ਟੀਚਰਜ਼ ਵੀ ਦੇਵਾਂਗੇ ਅਤੇ ਉਨ੍ਹਾਂ ਟੀਚਰਜ਼ ਦੀ ਤਨਖਾਹ ਵੀ ਅਸੀਂ ਦੇਵਾਂਗੇ। ਹੋਰ ਵੀ ਸਕੂਲਾਂ ਨਾਲ ਸਬੰਧਤ ਜ਼ਰੂਰੀ ਸਾਮਾਨ ਅਸੀਂ ਜ਼ਰੂਰ ਪ੍ਰੋਵਾਈਡ ਕਰਾਂਗੇ। ਇਸ ਦੇ ਨਾਲ 11000 ਯੂਨਿਟ ਅਸੀਂ ਚਲਾਵਾਂਗੇ।

**ਸ੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, 396 ਸਕੂਲ ਜਿਹੜੇ ਚੱਲ ਰਹੇ ਹਨ, ਉਥੇ ਉਨ੍ਹਾਂ ਦੇ ਕੋਲ ਬਿਲਡਿੰਗ ਦੀ ਵਿਵਸਥਾ ਨਹੀਂ ਹੈ। ਕੀ ਮੰਤਰੀ ਜੀ ਇਸ ਦੇ ਬਾਰੇ ਯਕੀਨ ਦਿਵਾਉਣਗੇ ਕਿ ਜਲਦੀ ਤੋਂ ਜਲਦੀ ਬਿਲਡਿੰਗ ਦਾ ਪ੍ਰਬੰਧ ਬੱਚਿਆਂ ਦੇ ਲਈ ਕੀਤਾ ਜਾਵੇਗਾ ?

**ਮੰਤਰੀ** : ਇੱਕ ਛੋਟੀ ਜਿਹੀ ਇਨਫਰਮੇਸ਼ਨ ਮੈਂ ਦੇਣੀ ਚਾਹੁੰਦਾ ਹਾਂ ਕਿ ਜੋ 396 ਸਕੂਲ ਹਨ, ਜਿਸ ਤਰ੍ਹਾਂ ਮੈਂ ਕਹਿ ਰਿਹਾ ਹਾਂ ਕਿ ਉਸ ਰੁਪਏ ਦੇ ਨਾਲ, ਜੋ ਕਿ ਸੈਂਟਰ ਗੌਰਮਿੰਟ ਤੋਂ ਏਡ ਆ ਰਹੀ ਹੈ, ਉਸ ਦੇ ਨਾਲ ਬਿਲਡਿੰਗਾਂ ਬਣਾਉਣ ਦਾ ਪ੍ਰੋਗਰਾਮ ਹੈ। ਇਸ ਤੋਂ ਇਲਾਵਾ ਅਸੀਂ ਕੁਝ ਆਪਣੇ ਫੰਡ ਵੀ ਦੇ ਰਹੇ ਹਾਂ। ਇਸ ਤੋਂ ਇਲਾਵਾ ਬੈਂਕਾਂ ਨਾਲ ਸਾਡੀ ਨੈਗੋਸ਼ੀਏਸ਼ਨ ਚੱਲ ਰਹੀ ਹੈ, ਉਨ੍ਹਾਂ ਤੋਂ ਵੀ ਰੁਪਏ ਆਉਣੇ ਹਨ ਤਾਂ ਕਿ ਪ੍ਰਾਇਮਰੀ ਸੈਕਸ਼ਨ ਨੂੰ ਅਸੀਂ ਪੂਰੀ ਤਰ੍ਹਾਂ ਤਕੜਾ ਅਤੇ ਮਜ਼ਬੂਤ ਕਰ ਦੇਈਏ। (ਥੰਪਿੰਗ)

———

### ਸਰਹੱਦੀ ਖੇਤਰਾਂ ਵਿਚ ਪਹਿਲ ਦੇ ਆਧਾਰ ਤੇ ਬਿਜਲੀ ਦੇ ਕੁਨੈਕਸ਼ਨ ਦੇਣਾ

*117. **ਸਰਦਾਰ ਸੁੱਚਾ ਸਿੰਘ ਛੋਟੇਪੁਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਦੇ ਸਰਹੱਦੀ ਖੇਤਰਾਂ ਵਿੱਚ ਘਰੇਲੂ ਮੰਤਵਾਂ ਅਤੇ ਸਿੰਜਾਈ ਮੰਤਵਾਂ ਲਈ ਬਿਜਲੀ ਦੇ ਕੁਨੈਕਸ਼ਨ ਪਹਿਲ ਦੇ ਆਧਾਰ ਤੇ ਦੇਣ ਲਈ ਸਰਕਾਰ ਦੁਆਰਾ ਕੋਈ ਕਾਰਵਾਈ ਕੀਤੀ ਜਾ ਰਹੀ ਹੈ ?

**ਕੈਪਟਨ ਅਮਰਿੰਦਰ ਸਿੰਘ** : ਇਸ ਸਮੇਂ ਗੁਰਦਾਸਪੁਰ ਜ਼ਿਲ੍ਹੇ ਵਿੱਚ ਟਿਊਬਵੈਲ ਤੇ ਘਰੇਲੂ ਕੁਨੈਕਸ਼ਨ ਪਹਿਲ ਦੇ ਆਧਾਰ ਤੇ ਦੇਣ ਦੀ ਕੋਈ ਸਕੀਮ/ਤਜਵੀਜ਼ ਨਹੀਂ ਹੈ। ਫਿਰ ਵੀ ਘਰੇਲੂ ਕੁਨੈਕਸ਼ਨ ਮੰਗ ਤੇ ਦਿੱਤੇ ਜਾ ਰਹੇ ਹਨ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰਾ ਕੁਐਸਚਨ ਗੁਰਦਾਸਪੁਰ ਜ਼ਿਲ੍ਹੇ ਦਾ ਨਹੀਂ ਹੈ ਸਗੋਂ ਮੇਰਾ ਕੁਐਸਚਨ ਸਰਹੱਦੀ ਖੇਤਰਾਂ ਦਾ ਹੈ। ਸਰਹੱਦੀ ਖੇਤਰ ਜੋ ਪਿਛਲੇ ਲਗਭਗ ਇੱਕ ਸਾਲ ਤੋਂ ਡਿਸਟਰਬ ਹਨ, ਉਥੇ ਜੰਗ ਵਰਗੀ ਸਿਚੂਏਸ਼ਨ ਬਣੀ ਹੋਈ ਹੈ ਅਤੇ ਸਕੂਲਾਂ ਦੀਆਂ ਗਰਾਊਂਡਾਂ ਵਿੱਚ ਫੌਜ ਬੈਠੀ ਹੋਈ ਹੈ। ਕੀ ਉਥੇ ਸਰਕਾਰ ਕੋਈ ਘਰੇਲੂ ਮੰਤਵਾਂ ਲਈ ਜਿੱਥੇ ਕਿ ਫੌਜ ਨੇ ਜਗ੍ਹਾ ਆਕੂਪਾਈ ਕੀਤੀ ਹੋਈ ਹੈ ......

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ ਕਿ ਜੋ ਬਾਰਡਰ ਤੇ 10 ਕਿਲੋਮੀਟਰ ਦੇ ਘੇਰੇ ਵਿੱਚ ਬੈਠੇ ਹਨ, ਉਹ ਲੋਕ ਰੋਜ਼ ਹੀ ਉਜੜਦੇ ਹਨ। ਉਨ੍ਹਾਂ ਵਾਸਤੇ ਹਮਦਰਦੀ ਸੇਕ ਜਾਂ ਪਹਿਲ ਦੇ ਆਧਾਰ ਤੇ ਸਿੰਚਾਈ ਵਾਸਤੇ ਕੁਨੈਕਸ਼ਨ ਜਾਂ ਘਰੇਲੂ ਮੰਤਵਾਂ ਵਾਸਤੇ ਬਿਜਲੀ ਦੇ ਕੁਨੈਕਸ਼ਨ ਦੇਣ ਵਾਸਤੇ ਮੈਂ ਗੱਲ ਕੀਤੀ ਹੈ। ਇਹ ਮੈਂ ਬੇਨਤੀ ਕਰਦਾ ਹਾਂ ਕਿ...

**ਸ੍ਰੀ ਸਪੀਕਰ** : ਬੇਨਤੀ ਨਹੀਂ, ਪ੍ਰਸ਼ਨ ਪੁੱਛੋ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਉਨ੍ਹਾਂ ਲੋਕਾਂ ਦੀ ਤਕਲੀਫ ਨੂੰ ਮੁੱਖ ਰੱਖਦਿਆਂ ਹੋਇਆਂ ਟਿਊਬਵੈਲਾਂ ਲਈ ਬਿਜਲੀ ਦੇ ਕੁਨੈਕਸ਼ਨ ਪਹਿਲ ਦੇ ਆਧਾਰ ਤੇ ਦੇ ਦਿੱਤੇ ਜਾਣੇ ਚਾਹੀਦੇ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਵਾਲ ਤਾਂ ਗੁਰਦਾਸਪੁਰ ਦਾ ਸੀ ਪਰ ਮੈਂ ਮੈਂਬਰ ਸਾਹਿਬ ਨੂੰ ਖੁਸ਼ਖਬਰੀ ਦੇਣਾ ਚਾਹੁੰਦਾ ਹਾਂ ਅਤੇ ਇਨ੍ਹਾਂ ਨੇ ਪੜ੍ਹਿਆ ਵੀ ਹੋਣਾ ਹੈ ਕਿ ਜਦੋਂ ਅਸੀਂ ਪਿਛੇ ਪਲੈਨਿੰਗ ਕਮਿਸ਼ਨ ਨੂੰ ਮਿਲਣ ਗਏ ਸੀ ਤਾਂ 20 ਕਰੋੜ ਰੁਪਿਆ ਅਸੀਂ ਬਾਰਡਰ ਏਰੀਏ ਵਾਸਤੇ ਲੈ ਕੇ ਆਏ ਹਾਂ ਅਤੇ ਉਨ੍ਹਾਂ ਵਿਚੋਂ 16 ਕਰੋੜ ਰੁਪਏ ਲਗਾ ਕੇ ਅਸੀਂ ਇਕ ਸਪੈਸ਼ਲ ਪ੍ਰਾਇਰਟੀ ਬੈਲਟ ਬਣਾਵਾਂਗੇ ਜਿਸ ਵਿਚੋਂ 24 ਘੰਟੇ ਬਿਜਲੀ ਦੇ ਸਕਾਂਗੇ। (ਥੰਪਿੰਗ) ਅਗੇ ਨੂੰ ਕਿੰਨੀ ਡੈਪਥ ਹੋ ਸਕਦੀ ਹੈ, 4 ਕਿਲੋਮੀਟਰ 8 ਕਿਲੋਮੀਟਰ, 16 ਕਿਲੋਮੀਟਰ, ਉਹ ਡਿਪੈਂਡ ਕਰੇਗਾ ਕਿ ਸਾਡੇ ਕੋਲ ਫਾਈਨੈਂਸ਼ਿਲ ਰਿਸੋਰਸਿਜ਼ ਕਿੰਨੇ ਹਨ। ਕੁਲ ਦੇਖਦੇ ਹਾਂ ਕਿ ਫਾਈਨਾਂਸ ਮਨਿਸਟਰ ਸਾਹਿਬ ਕੀ ਦਿੰਦੇ ਹਨ, ਲੇਕਿਨ ਬਾਰਡਰ ਬੈਲਟ ਵਿੱਚ ਬਿਜਲੀ ਦੇਣੀ ਸਾਡੀ ਪ੍ਰਾਇਰਟੀ ਹੈ।

**Mr. Speaker** : Question Hour is over. The remaining question shall be deemed to have been answered under Ruls 38 of the Rules of Procedure and Conduct of Business in the Punjab Vidhan Sabha Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਆਈ.ਏ.ਐਸ. ਅਧਿਕਾਰੀਆਂ ਵਿਰੁੱਧ ਚੌਕਸੀ ਪੜਤਾਲ

*122. **ਸਰਦਾਰ ਗਰਜੰਟ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਰਾਜ ਵਿੱਚ ਉਨ੍ਹਾਂ ਆਈ.ਏ.ਐਸ. ਅਫਸਰਾਂ ਦੀ ਕੁੱਲ ਗਿਣਤੀ ਕਿੰਨੀ ਹੈ, ਜਿਨ੍ਹਾਂ ਦੇ ਵਿਰੁੱਧ ਚੌਕਸੀ ਵਿਭਾਗ ਦੁਆਰਾ ਜਾਂਚ-ਪੜਤਾਲਾਂ ਕੀਤੀਆਂ ਜਾ ਰਹੀਆਂ ਹਨ ਅਤੇ ਉਨ੍ਹਾਂ ਦੇ ਨਾਂ ਕੀ-ਕੀ ਹਨ ਅਤੇ ਉਹ ਕਿਸ-ਕਿਸ ਆਸਾਮੀ ਤੇ ਕੰਮ ਕਰ ਰਹੇ ਹਨ;

(ਅ) ਹਰ ਇਕ ਕੇਸ ਵਿੱਚ ਉਪਰੋਕਤ ਭਾਗ (ੳ) ਵਿੱਚ ਵਰਣਿਤ ਪੜਤਾਲਾਂ ਕਿਸ ਸਮੇਂ ਤੋਂ ਕੀਤੀਆਂ ਜਾ ਰਹੀਆਂ ਹਨ ਅਤੇ ਹਰ ਇਕ ਕੇਸ ਵਿੱਚ ਉਕਤ ਪੜਤਾਲਾਂ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਕੈਪਟਨ ਅਮਰਿੰਦਰ ਸਿੰਘ** : (ੳ) ਸਿਰਫ ਇੱਕ ਆਈ.ਏ.ਐਸ ਅਧਿਕਾਰੀ ਸ਼੍ਰੀ ਆਰ. ਵੈਂਕਟਰਤਨਮ ਵਿਰੁੱਧ ਮੁਕੱਦਮਾ ਨੰ: 8 ਮਿਤੀ 25-04-2002 ਪੁਲਿਸ ਸਟੇਸ਼ਨ, ਚੌਕਸੀ ਬਿਊਰੋ, ਫਲਾਇੰਗ ਸੁਕੇਡ-1, ਮੋਹਾਲੀ, ਤਫਤੀਸ਼ ਅਧੀਨ ਹੈ । ਇਹ ਅਧਿਕਾਰੀ ਇਸ ਵੇਲੇ ਬਤੌਰ ਵਿਸ਼ੇਸ਼ ਸਕੱਤਰ, ਖੇਤੀਬਾੜੀ ਕੰਮ ਕਰ ਰਹੇ ਹਨ ।

(ਅ) ਮੁਕੱਦਮੇ ਦੀ ਤਫਤੀਸ਼ ਮਿਤੀ 25-04-2002 ਤੋਂ ਕੀਤੀ ਜਾ ਰਹੀ ਹੈ, ਇਹ 90 ਦਿਨਾਂ ਵਿੱਚ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

---

## ਪੰਜਾਬ ਸਕੂਲ ਸਿੱਖਿਆ ਬੋਰਡ ਵਿਚ ਨਿਯੁਕਤੀਆਂ

*84. 1. ਸਰਦਾਰ ਮਲਕੀਤ ਸਿੰਘ ਬੀਰਮੀ
2. ਸਰਦਾਰ ਜੋਗਿੰਦਰ ਸਿੰਘ ਮਾਨ
: ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 1997 ਤੋਂ 2002 ਦੇ ਦੌਰਾਨ ਪੰਜਾਬ ਸਕੂਲ ਸਿੱਖਿਆ ਬੋਰਡ ਵਿੱਚ ਕੀਤੀਆਂ ਗਈਆਂ ਨਿਯੁਕਤੀਆਂ ਦੀ ਸ਼੍ਰੇਣੀਵਾਰ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਉਪਰੋਕਤ ਨਿਯੁਕਤੀਆਂ ਵਿੱਚ ਹੋਈਆਂ ਕਿਸੇ ਬੇਕਾਇਦਗੀਆਂ ਬਾਰੇ ਪਤਾ ਲੱਗਾ ਹੈ, ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ਅਤੇ ਇਸ ਸਬੰਧ ਵਿਚ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ ?

**ਸ਼੍ਰੀ ਖੁਸ਼ਹਾਲ ਬਹਿਲ** : (ੳ) ਲੋੜੀਂਦੀ ਸੂਚਨਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਵਿਸ਼ੇਸ਼ ਕਾਰਜ ਅਫਸਰ/ਪ੍ਰਧਾਨ ਅਤੇ ਕਲਰਕਾਂ ਦੀਆਂ 138 ਆਸਾਮੀਆਂ ਜੋ ਸਾਲ 2001 ਵਿਚ ਭਰੀਆਂ ਗਈਆਂ ਸਨ, ਦੀ ਪੜਤਾਲ ਚੌਕਸੀ ਵਿਭਾਗ ਵਲੋਂ ਕੀਤੀ ਜਾ ਰਹੀ ਹੈ । ਪੜਤਾਲ ਮੁਕੰਮਲ ਹੋਣ ਉਪਰੰਤ ਲੋੜੀਂਦੀ ਕਾਰਵਾਈ, ਜੇਕਰ ਕੋਈ ਹੋਈ, ਸਰਕਾਰ ਵਲੋਂ ਕੀਤੀ ਜਾਵੇਗੀ ।

[ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਅਨੁਲੱਗ 'ੳ'

| ਲੜੀ ਨੰ: | ਅਸਾਮੀ ਦਾ ਨਾਂ | ਸਾਲ 97 | 98 | 99 | 2000 | 2001 | 2002 | ਜੋੜ |
|---|---|---|---|---|---|---|---|---|
| 1. | ਹੈਲਪਰ | 04 | 01 | 02 | 03 | 101 | — | 111 |
| 2. | ਸਵੀਪਰ ਕਮ ਚੌਕੀਦਾਰ | 01 | 01 | — | — | — | — | 02 |
| 3. | ਸਕਿਓਰਟੀ ਗਾਰਡ | 01 | — | — | — | — | — | 01 |
| 4. | ਕਲਰਕ | 03 | 04 | 05 | 04 | 142 | 04 | 162 |
| 5. | ਡਰਾਈਵਰ | — | 03 | — | — | — | — | 03 |
| 6. | ਪ੍ਰੋਜੈਕਟ ਅਫ਼ਸਰ | — | 01 | — | — | 02 | — | 03 |
| 7. | ਮਾਸਟਰ/ਮਿਸਟ੍ਰੈਸ | — | 21 | — | — | — | — | 21 |
| 8. | ਸਕੂਲ ਲਾਇਬਰੇਰੀਅਨ | — | 01 | — | — | — | — | 01 |
| 9. | ਫਾਇਰਮੈਨ | — | 02 | — | — | — | — | 02 |
| 10. | ਸੁਪਰਵਾਈਜ਼ਰ ਗੈਸਟ ਹਾਊਸ | — | 01 | — | — | — | — | 01 |
| 11. | ਸਹਾਇਕ ਸਕੱਤਰ | — | — | 01 | — | — | — | 01 |
| 12. | ਜੂਨੀਅਰ ਆਰਟਿਸਟ ਕਮ ਲੇ ਆਊਟ ਐਕਸਪਰਟ | — | — | 01 | — | — | — | 01 |
| 13. | ਵਿਸ਼ੇਸ਼ ਕਾਰਜ ਅਫ਼ਸਰ | — | — | — | — | 01 | — | 01 |
| 14. | ਜੂਨੀਅਰ ਆਡੀਟਰ | — | — | — | — | 01 | — | 01 |
| 15. | ਪੈਕਰ | — | — | — | — | 03 | — | 03 |
| 16. | ਜ਼ਿਲ੍ਹਾ ਮੈਨੇਜਰ | — | — | — | — | 04 | — | 04 |
| 17. | ਜੂਨੀਅਰ ਸਕੇਲ ਸਟੈਨੋਗਰਾਫਰ | — | — | — | — | 03 | — | 03 |

| | | | | | | | | |
|---|---|---|---|---|---|---|---|---|
| 18. | ਫਾਰਮਾਸਿਸਟ ਗ੍ਰੇਡ-2 | — | — | — | 01 | — | — | 01 |
| 19. | ਸਵੀਪਰ | — | — | — | — | 01 | — | 01 |

## ਜ਼ਿਲ੍ਹਾ ਗੁਰਦਾਸਪੁਰ ਵਿੱਚ ਸਕੂਲੀ ਇਮਾਰਤਾਂ ਦੀ ਹਾਲਤ

*118 **ਸਰਦਾਰ ਸੁੱਚਾ ਸਿੰਘ ਛੋਟੇਪੁਰ** : ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਦੇ ਸਰਹੱਦੀ ਖੇਤਰਾਂ ਦੇ ਪਿੰਡਾਂ ਵਿਚਲੇ ਸਕੂਲਾਂ ਦੀਆਂ ਇਮਾਰਤਾਂ ਸੁਰੱਖਿਅਤ ਇਮਾਰਤਾਂ ਹਨ; ਜੇਕਰ ਨਹੀਂ, ਤਾਂ ਸਰਕਾਰ ਦੁਆਰਾ ਉਕਤ ਇਲਾਕੇ ਦੇ ਪਿੰਡਾਂ ਵਿਚ ਸਕੂਲਾਂ ਲਈ ਸੁਰੱਖਿਅਤ ਇਮਾਰਤਾਂ ਮੁਹੱਈਆ ਕਰਵਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ੍ਰੀ ਖੁਸ਼ਹਾਲ ਬਹਿਲ** : ਜ਼ਿਲ੍ਹਾ ਗੁਰਦਾਸਪੁਰ ਵਿਚ 134 ਸਕੂਲ ਇਮਾਰਤਾਂ ਅਣ-ਸੁਰੱਖਿਅਤ ਹਨ। ਵਿੱਤ ਵਿਭਾਗ ਅਤੇ ਕੇਂਦਰ ਸਰਕਾਰ ਨਾਲ ਇਨ੍ਹਾਂ ਇਮਾਰਤਾਂ ਦੀ ਮੁਰੰਮਤ ਲਈ ਫੰਡ ਉਪਲਬਧ ਕਰਵਾਉਣ ਲਈ ਮਾਮਲਾ ਉਠਾਇਆ ਜਾ ਰਿਹਾ ਹੈ।

---

## ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲ ਅਧਿਆਪਕਾਂ ਨੂੰ ਪੈਨਸ਼ਨ

*100 **ਸ੍ਰੀ ਤਰਲੋਚਨ ਸਿੰਘ** : ਕੀ ਸੈਕੰਡਰੀ ਸਿੱਖਿਆ ਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪੈਨਸ਼ਨਰੀ ਲਾਭ ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਪ੍ਰਬੰਧ ਹੇਠਲੇ ਸਕੂਲਾਂ ਦੇ ਉਨ੍ਹਾਂ ਅਧਿਆਪਕਾਂ ਨੂੰ ਉਪਲਬਧ ਨਹੀਂ ਹਨ ਜਿਹੜੇ 1 ਦਸੰਬਰ, 1967 ਤੋਂ 4 ਫਰਵਰੀ, 1987 ਤੱਕ ਸਮੇਂ ਦੇ ਦੌਰਾਨ ਰਿਟਾਇਰ ਹੋਏ ਸਨ;

(ਅ) ਜੇਕਰ ਅਜਿਹਾ ਹੋਵੇ, ਕੀ ਸਰਕਾਰ ਉਕਤ ਅਧਿਆਪਕਾਂ ਨੂੰ ਵੀ ਪੈਨਸ਼ਨਰੀ ਲਾਭ ਦੇਣ ਤੇ ਵਿਚਾਰ ਕਰ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਖੁਸ਼ਹਾਲ ਬਹਿਲ** : (ੳ) ਹਾਂ ਜੀ।

(ਅ) ਨਹੀਂ ਜੀ।

---

## UNSTARRED QUESTIONS AND ANSWERS

### ਰਾਜ ਵਿਚ ਪ੍ਰਾਈਵੇਟ ਨਰਸਿੰਗ ਸਿਖਲਾਈ ਸੰਸਥਾਵਾਂ

30 **ਸਰਦਾਰ ਗੁਰਜੰਟ ਸਿੰਘ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਕਿੰਨੀਆਂ ਪ੍ਰਾਈਵੇਟ ਨਰਸਿੰਗ ਸਿਖਲਾਈ ਸੰਸਥਾਵਾਂ ਕੰਮ ਕਰ ਰਹੀਆਂ ਹਨ ਅਤੇ ਉਨ੍ਹਾਂ ਹਰ ਇਕ ਦਾ ਨਾਂ ਅਤੇ ਪਤਾ ਕੀ-ਕੀ ਹੈ;

(ਅ) ਕੀ ਉਕਤ ਸਾਰੀਆਂ ਸਿਖਲਾਈ ਸੰਸਥਾਵਾਂ ਨੂੰ ਆਲ ਇੰਡੀਆ ਨਰਸਿੰਗ ਕੌਂਸਲ ਦੁਆਰਾ ਮਾਨਤਾ ਪ੍ਰਦਾਨ ਕਰ ਦਿੱਤੀ ਗਈ ਹੈ ?

**ਸ੍ਰੀ ਰਮੇਸ਼ ਚੰਦਰ ਡੋਗਰਾ :** (ੳ) ਇਸ ਸਮੇਂ ਰਾਜ ਵਿਚ 45 ਪ੍ਰਾਈਵੇਟ ਜਰਨਲ ਨਰਸਿੰਗ ਮਿਡਵਾਇਫਰੀ ਟ੍ਰੇਨਿੰਗ ਦੀਆਂ ਸੰਸਥਾਵਾਂ ਹਨ, ਉਨ੍ਹਾਂ ਦੇ ਨਾਂ ਅਤੇ ਐਡਰੈਸ ਅਨੈਕਸਚਰ 1 ਤੇ ਨੱਥੀ ਹਨ।

ਇਸ ਸਮੇਂ ਰਾਜ ਵਿਚ 20 ਪ੍ਰਾਈਵੇਟ ਏ.ਐਨ.ਐਮ. ਟ੍ਰਿਨੰਗ ਦੀਆਂ ਸੰਸਥਾਵਾਂ ਹਨ ਉਨ੍ਹਾਂ ਦੇ ਨਾਂ ਅਤੇ ਐਡਰੈਸ ਅਨੈਕਸਚਰ 2 ਤੇ ਨੱਥੀ ਹਨ।

ਇਸ ਸਮੇਂ ਰਾਜ ਵਿਚ 7 ਪ੍ਰਾਈਵੇਟ ਬੀ.ਐਸ.ਸੀ. ਟਰੇਨਿੰਗ ਦੀਆਂ ਸੰਸਥਾਵਾਂ ਹਨ, ਉਨ੍ਹਾਂ ਦੇ ਨਾਂ ਅਤੇ ਐਡਰਸ ਅਨੈਕਸਚਰ 3 ਤੇ ਨੱਥੀ ਹਨ।

(ਅ) ਨਹੀਂ ਜੀ।

### ਅਨੈਕਸਚਰ-I

**ਜਨਰਲ ਨਰਸਿੰਗ ਸੰਸਥਾਵਾਂ :—**

| 1 | 2 | 3 |
|---|---|---|
| 1. | ਅੰਮ੍ਰਿਤਸਰ | ਜੀ.ਟੀ.ਬੀ. ਸਕੂਲ ਆਫ ਨਰਸਿੰਗ, ਜੰਡਿਆਲਾ ਗੁਰੂ, ਸਰਕੂਲਰ ਰੋਡ, ਅੰਮ੍ਰਿਤਸਰ। |
| 2. | ਅੰਮ੍ਰਿਤਸਰ | ਆਨੰਦ ਸਕੂਲ ਆਫ ਨਰਸਿੰਗ, ਸਾਹਮਣੇ ਥਾਣਾ ਸਦਰ, ਅੰਮ੍ਰਿਤਸਰ। |
| 3. | ਅੰਮ੍ਰਿਤਸਰ | ਨਿਊ ਗੋਬਿੰਦ ਸਕੂਲ ਆਫ ਨਰਸਿੰਗ, ਨਿਊ ਗੋਬਿੰਦ ਪਬਲਿਕ ਵੈਲਫੇਅਰ ਸੁਸਾਇਟੀ, 1-ਏ, ਮਜੀਠਾ ਰੋਡ, ਅੰਮ੍ਰਿਤਸਰ। |

| 1 | 2 | 3 |
|---|---|---|
| 4. | ਅੰਮ੍ਰਿਤਸਰ | ਸ੍ਰੀ ਗੁਰੂ ਰਾਮ ਦਾਸ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼ ਐਂਡ ਰਿਸਰਚ, ਅੰਮ੍ਰਿਤਸਰ । |
| 5. | ਅੰਮ੍ਰਿਤਸਰ | ਮਾਈ ਭਾਗੋ ਨਰਸਿੰਗ ਇੰਸਟੀਚਿਊਟ, ਭੈਨ ਰੋਡ, ਤਰਨਤਾਰਨ, ਅੰਮ੍ਰਿਤਸਰ । |
| 6. | ਅੰਮ੍ਰਿਤਸਰ | ਸ਼ਿਵ ਸ਼ਕਤੀ ਐਜੂਕੇਸ਼ਨ ਸੁਸਾਇਟੀ, ਖੇਮਕਰਨ, ਪੱਟੀ, ਅੰਮ੍ਰਿਤਸਰ । |
| 7. | ਫਰੀਦਕੋਟ | ਦੀ ਮਾਲਵਾ ਐਜੂਕੇਸ਼ਨ ਸੁਸਾਇਟੀ, 33 ਕੈਨੇਡਾ ਹਾਊਸ, ਹਰਿੰਦਰਾ ਨਗਰ. ਫਰੀਦਕੋਟ ਰੋਡ, ਕੋਟਕਪੂਰਾ । |
| 8. | ਫਿਰੋਜ਼ਪੁਰ | ਫਰਾਸਿਜ਼ ਨਿਊਟਨ ਹਸਪਤਾਲ, ਫਿਰੋਜ਼ਪੁਰ |
| 9. | ਫਿਰੋਜ਼ਪੁਰ | ਸ਼ਹੀਦ ਅਨਿਲ ਬਾਗੀ ਮੈਮੋਰੀਅਲ ਹਸਪਤਾਲ, ਫਿਰੋਜ਼ਪੁਰ । |
| 10. | ਫਿਰੋਜ਼ਪੁਰ | ਹਕੀਮ ਕਿਸ਼ੋਰੀ ਲਾਲ ਸਕੂਲ ਆਫ ਨਰਸਿੰਗ, ਪੈਰਾ ਮੈਡੀਕਲ ਸਰਵਿਸਿਜ਼, ਆਦਰਸ਼ ਨਗਰ, ਗੁਰੂ ਹਰਸਹਾਇ, ਫਿਰੋਜ਼ਪੁਰ । |
| 11. | ਗੁਰਦਾਸਪੁਰ | ਮਨੋਜ ਨਰਸਿੰਗ ਟਰੇਨਿੰਗ ਇੰਸਟੀਚਿਊਟ ਐਂਡ ਹਸਪਤਾਲ, ਪਿੰਡ :—ਦਿਲਬਰ ਘਰਾਟ, ਪਠਾਨਕੋਟ, ਗੁਰਦਾਸਪੁਰ । |
| 12. | ਗੁਰਦਾਸਪੁਰ | ਦੀ ਸਾਵਲੇਸ਼ਨ ਆਰਮੀ ਮੈਕ ਰੋਬਰਟ ਹਸਪਤਾਲ, ਧਾਰੀਵਾਲ, ਗੁਰਦਾਸਪੁਰ । |
| 13. | ਹੁਸ਼ਿਆਰਪੁਰ | ਸ੍ਰੀ ਗੁਰੂ ਰਾਮ ਦਾਸ ਇੰਸਟੀਚਿਊਟ ਆਫ ਨਰਸਿੰਗ ਐਜੂਕੇਸ਼ਨ 375/1, ਡਗਾਨਾ ਰੋਡ, ਹੁਸ਼ਿਆਰਪੁਰ । |
| 14. | ਹੁਸ਼ਿਆਰਪੁਰ | ਸ਼ਿਵਾਲਿਕ ਸਕੂਲ ਆਫ ਨਰਸਿੰਗ, ਹੁਸ਼ਿਆਰਪੁਰ । |
| 15. | ਜਲੰਧਰ | ਲਾਲਾ ਲਾਜਪਤ ਰਾਇ ਸਕੂਲ ਆਫ ਨਰਸਿੰਗ, ਗੁਲਾਬ ਦੇਵੀ ਹਸਪਤਾਲ, ਜਲੰਧਰ । |
| 16. | ਜਲੰਧਰ | ਨਰਸਿੰਗ ਟਰੇਨਿੰਗ ਹਸਪਤਾਲ, ਅਰਬਨ ਅਸਟੇਟ, ਗੜ੍ਹਾ, ਜਲੰਧਰ । |
| 17. | ਜਲੰਧਰ | ਪੰਜਾਬ ਮੈਡੀਕਲ ਇੰਸਟੀਚਿਊਟ, 660-ਆਰ, ਮਾਡਲ ਟਾਊਨ, ਜਲੰਧਰ । |

[ਸਿਹਤ ਅਤੇ ਪ੍ਰਵਾਰ ਭਲਾਈ ਮੰਤਰੀ]

| 1 | 2 | 3 |
|---|---|---|
| 18. | ਜਲੰਧਰ | ਸੇਕਰਡ ਹਾਰਟ ਹਸਪਤਾਲ, ਸਕੂਲ ਆਫ ਨਰਸਿੰਗ, ਮਕਸੂਦਾਂ, ਜੀ.ਟੀ. ਰੋਡ, ਰਵੀਦਾਸ ਨਗਰ, ਜਲੰਧਰ । |
| 19. | ਜਲੰਧਰ | ਗੁਰੂ ਨਾਨਕ ਨਰਸਿੰਗ ਟਰੇਨਿੰਗ ਹਸਪਤਾਲ, 60 ਲਿੰਕ ਕਾਲੋਨੀ, ਜਲੰਧਰ । |
| 20. | ਲੁਧਿਆਣਾ | ਸੀ.ਐਮ.ਸੀ., ਕਾਲਜ ਆਫ ਨਰਸਿੰਗ, ਲੁਧਿਆਣਾ । |
| 21. | ਲੁਧਿਆਣਾ | ਡੀ.ਐਮ.ਸੀ. ਲੁਧਿਆਣਾ । |
| 22. | ਲੁਧਿਆਣਾ | ਗੁਰੂ ਤੇਗ ਬਹਾਦਰ ਸਕੂਲ ਆਫ ਨਰਸਿੰਗ, ਲੁਧਿਆਣਾ । |
| 23. | ਲੁਧਿਆਣਾ | ਡਾ. ਬੀ.ਐਲ. ਕਪੂਰ ਮੈਮੋਰੀਅਲ ਹਸਪਤਾਲ, ਸਕੂਲ ਆਫ ਨਰਸਿੰਗ, ਜੀ ਟੀ. ਰੋਡ, ਲੁਧਿਆਣਾ । |
| 24. | ਲੁਧਿਆਣਾ | ਮੋਹਨ ਦਾਈ ਉਸਵਾਲ ਹਸਪਤਾਲ, ਸਕੂਲ ਆਫ ਨਰਸਿੰਗ, ਬਾਈ ਪਾਸ ਸ਼ੇਰਪੁਰ, ਜੀ.ਟੀ. ਰੋਡ, ਲੁਧਿਆਣਾ । |
| 25. | ਲੁਧਿਆਣਾ | ਭਗਵੰਤ ਮੈਮੋਰੀਅਲ ਹਸਪਤਾਲ, ਨਾਰੰਗਵਾਲ, ਲੁਧਿਆਣਾ । |
| 26. | ਲੁਧਿਆਣਾ | ਮਾਤਾ ਸਰਸਵਤੀ ਇੰਸਟੀਚਿਊਟ ਆਫ ਨਰਸਿੰਗ ਐਜੂਕੇਸ਼ਨ, ਸ਼ੀਲਾ ਹਸਪਤਾਲ, ਲੁਧਿਆਣਾ । |
| 27. | ਲੁਧਿਆਣਾ | ਸਿੱਧੂ ਐਜੂਕੇਸ਼ਨਲ ਐਂਡ ਰਿਸਰਚ ਇੰਸਟੀਚਿਊਟ, ਦੋਰਾਹਾ, ਲੁਧਿਆਣਾ । |
| 28. | ਲੁਧਿਆਣਾ | ਸ੍ਰੀ ਗੁਰੂ ਹਰਗੋਬਿੰਦ ਮੈਡੀਕਲ ਐਜੂਕੇਸ਼ਨ ਸੋਸਾਇਟੀ, ਨੇੜੇ ਤਾਲਾਬ ਮੰਦਿਰ, ਰਾਏਕੋਟ, ਲੁਧਿਆਣਾ । |
| 29. | ਲੁਧਿਆਣਾ | ਡਾ. ਮੋਹਣ ਕੌਰ ਨਰਸਿੰਗ ਇੰਸਟੀਚਿਊਟ, ਕੇਲਪੁਰ ਰੋਡ ਮੁੱਲਾਂ-ਪੁਰ, ਲੁਧਿਆਣਾ । |
| 30. | ਲੁਧਿਆਣਾ | ਬੰਗਾਲੀ ਇੰਸਟੀਚਿਊਟ ਆਫ ਨਰਸਿੰਗ ਐਜੂਕੇਸ਼ਨ. ਸਦਭਾਵਨਾ ਸੁਸਾਇਟੀ, ਤਲਵੰਡੀ ਰੋਡ, ਰਾਇਕੋਟ. ਲੁਧਿਆਣਾ । |
| 31. | ਮਾਨਸਾ | ਖਾਲਸਾ ਰੂਰਲ ਹਸਪਤਾਲ ਐਂਡ ਨਰਸਿੰਗ ਇੰਸਟੀਚਿਊਟ ਪਿੰਡ ਅਤੇ ਡਾਕਖਾਨਾ :—ਨੰਗਲ ਕਲਾਂ, ਮਾਨਸਾ । |

| 1 | 2 | 3 |
| --- | --- | --- |
| 32. | ਮਾਨਸਾ | ਸ਼ਿਵ ਸ਼ਕਤੀ ਮੈਡੀਕਲ ਐਜੂਕੇਸ਼ਨ ਸੁਸਾਇਟੀ, ਭੀਖੀ, ਮਾਨਸਾ। |
| 33. | ਮੁਕਤਸਰ | ਆਦੇਸ਼ ਹਸਪਤਾਲ ਐਂਡ ਰਿਸਰਚ ਸੈਂਟਰ ਪ੍ਰਾਇਵੇਟ ਲਿਮਟਿਡ ਸਕੂਲ ਆਫ ਨਰਸਿਗ, ਕੋਟਕਪੂਰਾ ਰੋਡ, ਮੁਕਤਸਰ। |
| 34. | ਮੁਕਤਸਰ | ਗੁਰੂ ਹਰਕ੍ਰਿਸ਼ਨ ਐਜੂਕੇਸ਼ਨ ਸੁਸਾਇਟੀ, ਮੱਲਣ ਕਾਲੋਨੀ, ਗਿੱਦੜਬਾਹਾ। |
| 35. | ਮੁਕਤਸਰ | ਸਰਦਾਰ ਪਟੇਲ ਐਜੂਕੇਸ਼ਨ ਸੁਸਾਇਟੀ, ਅਬੋਹਰ। |
| 36. | ਮੋਗਾ | ਡਾ. ਸ਼ਾਮ ਲਾਲ ਥਾਪਰ ਸਕੂਲ ਆਫ ਨਰਸਿੰਗ, ਜੀ.ਟੀ. ਰੋਡ, ਮੋਗਾ। |
| 37. | ਮੋਗਾ | ਇੰਡੋ ਅਮਰੀਕਨ ਸਕੂਲ ਆਫ ਨਰਸਿੰਗ, ਸੰਧੂ ਹਸਪਤਾਲ, ਮੋਗਾ। |
| 38. | ਮੋਗਾ | ਸ਼ਿਰਾਜ ਐਜੂਕੇਸ਼ਨ ਸੁਸਾਇਟੀ, ਕੋਟਕਪੂਰਾ ਰੋਡ, ਮੋਗਾ। |
| 39. | ਨਵਾਂ ਸਹਿਰ | ਗੁਰੂ ਨਾਨਕ ਮਿਸ਼ਨ ਮੈਡੀਕਲ ਐਜੂਕੇਸ਼ਨ ਟਰੱਸਟ ਐਂਡ ਹਸਪਤਾਲ, ਬੰਗਾ, ਸਕੂਲ ਆਫ ਨਰਸਿੰਗ, ਢਾਹਾ ਕਲੇਰਾਂ, ਨਵਾਂ ਸ਼ਹਿਰ। |
| 40 | ਰੋਪੜ | ਮਾਤਾ ਸਾਹਿਬ ਕੌਰ ਇੰਸਟੀਚਿਊਟ ਆਫ ਜੀ.ਐਨ.ਐਮ., ਬੀ-26, ਇੰਡਸਟਰੀਅਲ ਏਰੀਆ. ਫੇਜ਼-3, ਮੋਹਾਲੀ। |
| 41. | ਰੋਪੜ | ਰਤਨ ਪ੍ਰੋਫੈਸ਼ਨਲ ਐਜੂਕੇਸ਼ਨ ਸੁਸਾਇਟੀ, ਮੌਲੀ ਰੋਡ, ਸੋਹਾਣਾ, ਰੋਪੜ। |
| 42. | ਰੋਪੜ | ਫੋਰਟਿਸ ਹਾਰਟ ਇੰਸਟੀਚਿਊਟ ਸਕੂਲ ਆਫ ਨਰਸਿੰਗ, ਫੇਜ਼-8, ਮੋਹਾਲੀ। |
| 43. | ਸੰਗਰੂਰ | ਨੈਸ਼ਨਲ ਕਾਲਜ ਆਫ ਜਨਰਲ ਨਰਸਿੰਗ ਐਂਡ ਮਿਡਵਾਇਫਰੀ ਸਿਡਾਨਾ ਹਸਪਤਾਲ, ਬਰਨਾਲਾ, ਸੰਗਰੂਰ। |
| 44. | ਸੰਗਰੂਰ | ਗੁਰੂ ਨਾਨਕ ਦੇਵ ਐਜੂਕੇਸ਼ਨ ਸੁਸਾਇਟੀ, ਬਰਨਾਲਾ। |
| 45. | ਪਟਿਆਲਾ | ਪੰਜਾਬ ਨੈਸ਼ਨਲ ਸਕੂਲ ਆਫ ਜੀ.ਐਨ.ਐਮ., ਪਿੰਡ ਤੇ ਡਾਕਖਾਨਾ ਗੁਲਾਬਗੜ੍ਹ, ਡੇਰਾ ਬਸੀ, ਪਟਿਆਲਾ। |

———

[ਸਿਹਤ ਅਤੇ ਪ੍ਰਵਾਰ ਭਲਾਈ ਮੰਤਰੀ]

## ਅਨੈਕਸਚਰ-II

ਐਮ.ਪੀ.ਐਚ.ਡਬਲੀਊ (ਫੀਮੇਲ) ਸੰਸਥਾਵਾਂ :—

| 1 | 2 | 3 |
|---|---|---|
| 1. | ਅੰਮ੍ਰਿਤਸਰ | ਆਨੰਦ ਅਕੂਲ ਆਫ ਨਰਸਿੰਗ, ਸਾਹਮਣੇ ਥਾਣਾ ਸਦਰ, ਅੰਮ੍ਰਿਤਸਰ। |
| 2. | ਅੰਮ੍ਰਿਤਸਰ | ਗੁਰੂ ਗੋਬਿੰਦ ਸਿੰਘ ਨਰਸਿੰਗ ਟਰੇਨਿੰਗ ਇੰਸਟੀਚਿਊਟ ਐਂਡ ਫਰੀ ਹਸਪਤਾਲ ਸੁਲਤਾਨਵਿੰਡ ਰੋਡ, ਮੋਹਨ ਨਗਰ, ਅੰਮ੍ਰਿਤਸਰ। |
| 3. | ਅੰਮ੍ਰਿਤਸਰ | ਮਾਈ ਭਾਗੋ ਨਰਸਿੰਗ ਇੰਸਟੀਚਿਊਟ, ਭੱਠ ਰੋਡ, ਤਰਨਤਾਰਨ, ਅੰਮ੍ਰਿਤਸਰ। |
| 4. | ਅੰਮ੍ਰਿਤਸਰ | ਨਿਊ ਗੋਬਿੰਦ ਸਕੂਲ ਆਫ ਨਰਸਿੰਗ, ਨਿਊ ਗੋਬਿੰਦ ਪਬਲਿਕ ਵੈਲਫੇਅਰ ਸੁਸਾਇਟੀ, 1-ਏ, ਮਜੀਠਾ ਰੋਡ, ਅੰਮ੍ਰਿਤਸਰ। |
| 5. | ਫਰੀਦਕੋਟ | ਬਾਬਾ ਫਰੀਦ ਮੈਡੀਕਲ ਇੰਸਟੀਚਿਊਟ ਐਂਡ ਹਸਪਤਾਲ, ਮੁਕਤਸਰ ਰੋਡ, ਕੋਟਕਪੂਰਾ। |
| 6. | ਫਿਰੋਜ਼ਪੁਰ | ਹਕੀਮ ਕਿਸ਼ੋਰੀ ਲਾਲ ਸਕੂਲ ਆਫ ਨਰਸਿੰਗ, ਪੈਰਾ ਮੈਡੀਕਲ ਸਰਵਿਸਿਜ਼, ਆਦਰਸ਼ ਨਗਰ, ਗੁਰੂ ਹਰਸਹਾਇ। |
| 7. | ਫਿਰੋਜ਼ਪੁਰ | ਫਰਾਂਸਿਜ਼ ਨਿਊਟਨ ਹਸਪਤਾਲ, ਫਿਰੋਜ਼ਪੁਰ। |
| 8. | ਗੁਰਦਾਸਪੁਰ | ਬਟਾਲਾ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਡੇਰਾ ਬਾਬਾ ਨਾਨਕ ਰੋਡ ਸੁਕਰਾਪੁਰ ਰੋਡ, ਬਟਾਲਾ। |
| 9. | ਗੁਰਦਾਸਪੁਰ | ਲਾਲਾ ਮੁਨਸ਼ੀ ਰਾਮ ਵੈਲਫੇਅਰ ਸੁਸਾਇਟੀ ਡੇਰਾ ਬਾਬਾ ਨਾਨਕ ਰੋਡ, ਗੁਰਦਾਸਪੁਰ। |
| 10. | ਜਲੰਧਰ | ਪੰਜਾਬ ਮੈਡੀਕਲ ਇੰਸਟੀਚਿਊਟ, 660-ਆਰ, ਮਾਡਲ ਟਾਊਨ, ਜਲੰਧਰ। |
| 11. | ਜਲੰਧਰ | ਗੁਰੂ ਨਾਨਕ ਨਰਸਿੰਗ ਟਰੇਨਿੰਗ ਹਸਪਤਾਲ, 60 ਲਿੰਕ ਕਾਲੋਨੀ, ਜਲੰਧਰ। |

| 1 | 2 | 3 |
|---|---|---|
| 12. | ਜਲੰਧਰ | ਨਰਸਿੰਗ ਟਰੇਨਿੰਗ ਇੰਸਟੀਚਿਊਟ ਐਂਡ ਹਸਪਤਾਲ ਅਰਬਨ ਅਸਟੇਟ ਗੜ੍ਹਾ, ਜਲੰਧਰ । |
| 13. | ਲੁਧਿਆਣਾ | ਭਗਵੰਤ ਮੈਮੋਰੀਅਲ ਹਸਪਤਾਲ, ਨਾਰੰਗਵਾਲ । |
| 14 | ਮਾਨਸਾ | ਖਾਲਸਾ ਰੂਰਲ ਹਸਪਤਾਲ ਐਂਡ ਨਰਸਿੰਗ ਇੰਸਟੀਚਿਊਟ ਪਿੰਡ ਅਤੇ ਡਾਕਖਾਨਾ :—ਨੰਗਲ ਕਲਾਂ, ਮਾਨਸਾ । |
| 15. | ਮੋਗਾ | ਡਾ. ਸ਼ਾਮ ਲਾਲ ਥਾਪਰ ਸਕੂਲ ਆਫ ਨਰਸਿੰਗ, ਜੀ.ਟੀ. ਰੋਡ, ਮੋਗਾ । |
| 16. | ਨਵਾਂ ਸ਼ਹਿਰ | ਬੀ.ਐਸ.ਐਨ. ਆਫ ਨਰਸਿੰਗ, ਪੈਰਾ ਮੈਡੀਕਲ ਸਾਇੰਸਿਜ਼, ਆਜ਼ਾਦ ਚੌਕ, ਬੰਗਾ । |
| 17. | ਪਟਿਆਲਾ | ਗੁਰੂ ਨਾਨਕ ਇੰਸਟੀਚਿਊਟ ਆਫ ਮੈਡੀਕਲ ਟੈਕਨਾਲੋਜੀ, ਪਟਿਆਲਾ । |
| 18. | ਰੋਪੜ | ਰਤਨ ਪ੍ਰੋਫੈਸ਼ਨਲ ਐਜੂਕੇਸ਼ਨ ਸੁਸਾਇਟੀ, ਮੌਲੀ ਰੋਡ, ਸੋਹਾਣਾ, ਰੋਪੜ । |
| 19. | ਰੋਪੜ | ਚਰਨਜੀਤ ਸਿੰਘ ਮੈਮੋਰੀਅਲ ਹਸਪਤਾਲ, ਕੋਠੀ ਨੰ: 91, ਫੇਜ਼ 7, ਮੁਹਾਲੀ । |
| 20. | ਰੋਪੜ | ਮਾਤਾ ਸਾਹਿਬ ਕੌਰ ਇੰਸਟੀਚਿਊਟ ਆਫ ਜੀ.ਐਨ.ਐਮ., ਬੀ-26 ਇੰਡਸਟਰੀਅਲ ਏਰੀਆ, ਫੇਜ਼ ਨੰ: 3, ਮੁਹਾਲੀ । |

## ਅਨੈਕਸਚਰ-III

**ਬੀ.ਐਸ.ਸੀ.** (ਨਰਸਿੰਗ) **ਸੰਸਥਾਵਾਂ** :—

| | | |
|---|---|---|
| 1. | ਲੁਧਿਆਣਾ | ਸੀ.ਐਮ.ਸੀ., ਕਾਲਜ ਆਫ ਨਰਸਿੰਗ, ਲੁਧਿਆਣਾ । |
| 2. | ਲੁਧਿਆਣਾ | ਡੀ.ਐਮ.ਸੀ. ਲੁਧਿਆਣਾ । |
| 3. | ਮੋਗਾ | ਡਾ. ਸ਼ਾਮ ਲਾਲ ਥਾਪਰ ਸਕੂਲ ਆਫ ਨਰਸਿੰਗ, ਜੀ.ਟੀ. ਰੋਡ, ਮੋਗਾ । |
| 4. | ਮੁਕਤਸਰ | ਆਦੇਸ਼ ਹਸਪਤਾਲ ਐਂਡ ਰਿਸਰਚ ਸੈਂਟਰ ਪ੍ਰਾਈਵੇਟ ਲਿਮਟਿਡ, ਸਕੂਲ ਆਫ ਨਰਸਿੰਗ, ਕੋਟਕਪੂਰਾ ਰੋਡ, ਮੁਕਤਸਰ । |

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

| 1 | 2 | 3 |
|---|---|---|
| 5. | ਨਵਾਂ ਸ਼ਹਿਰ | ਗੁਰੂ ਨਾਨਕ ਮਿਸ਼ਨ ਮੈਡੀਕਲ ਐਜੂਕੇਸ਼ਨ ਟਰੱਸਟ ਅਤੇ ਹਸਪਤਾਲ, ਬੰਗਾ, ਸਕੂਲ ਆਫ ਨਰਸਿੰਗ, ਢਾਹਾ ਕਲੇਰਾਂ ਨਵਾਂ ਸ਼ਹਿਰ। |
| 6. | ਜਲੰਧਰ | ਗੁਲਾਬ ਦੇਵੀ ਹਸਪਤਾਲ ਕਾਲਜ ਆਫ ਨਰਸਿੰਗ, ਜਲੰਧਰ। |
| 7. | ਅੰਮ੍ਰਿਤਸਰ | ਨਿਊ ਗੋਬਿੰਦ ਸਕੂਲ ਆਫ ਨਰਸਿੰਗ, ਨਿਊ ਗੋਬਿੰਦ ਪਬਲਿਕ ਵੈਲਫੇਅਰ ਸੁਸਾਇਟੀ, 1-ਏ, ਮਜੀਠਾ ਰੋਡ, ਅੰਮ੍ਰਿਤਸਰ। |

---

**ਭੀਖੀ-ਦਲੇਰ ਸਿੰਘ ਵਾਲਾ ਸੜਕ ਦਾ ਨਾਂ ਸੁਤੰਤਰਤਾ ਸੈਨਾਨੀ ਦੇ ਨਾਂ ਤੇ ਰੱਖਣਾ**

31. **ਸਰਦਾਰ ਗੁਰਜੰਟ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਨਸਾ ਜ਼ਿਲ੍ਹੇ ਵਿਚ ਭੀਖੀ ਤੋਂ ਪਿੰਡ ਦਲੇਰ ਸਿੰਘ ਵਾਲਾ ਤੱਕ ਲਿੰਕ ਰੋਡ ਦਾ ਨਾਂ ਸੁਤੰਤਰਤਾ ਸੈਨਾਨੀ ਕਾਮਰੇਡ ਧਰਮ ਸਿੰਘ ਫੱਕਰ ਦੇ ਨਾਂ ਤੇ "ਕਾਮਰੇਡ ਧਰਮ ਸਿੰਘ ਫੱਕਰ ਮਾਰਗ" ਵਜੋਂ ਰੱਖ ਦਿੱਤਾ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਕੀ ਉਥੇ ਇਸ ਮਾਰਗ ਨੂੰ ਦਰਸਾਉਂਦਾ ਕੋਈ ਸਾਈਨ ਬੋਰਡ ਲਗਾਇਆ ਗਿਆ ਹੈ, ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਹਾਂ ਜੀ, ਇਹ ਸਹੀ ਹੈ ਕਿ ਜੋੜ ਸੜਕ ਭੀਖੀ ਤੋਂ ਪਿੰਡ ਦਲੇਰ ਸਿੰਘ ਵਾਲਾ ਜੋ ਕਿ ਮਾਨਸਾ ਜ਼ਿਲੇ ਵਿਚ ਪੈਂਦੀ ਹੈ, ਸੜਕ ਦਾ ਨਾਮ ਸੁਤੰਤਰਤਾ ਸੈਨਾਨੀ ਕਾਮਰੇਡ ਧਰਮ ਸਿੰਘ ਫੱਕਰ ਦੇ ਨਾਂ ਤੇ "ਕਾਮਰੇਡ ਧਰਮ ਸਿੰਘ ਫੱਕਰ ਮਾਰਗ" ਰੱਖਿਆ ਗਿਆ ਹੈ। ਇਹ ਦਰਸਾਉਂਦਾ ਸਾਈਨ ਬੋਰਡ ਪਹਿਲਾਂ ਹੀ ਲਗਾਇਆ ਹੋਇਆ ਹੈ।

---

**ਬੁਢਲਾਡਾ ਮੰਡੀ-ਟਾਹਲੀਆਂ ਲਿੰਕ ਰੋਡ ਦਾ ਨਾਂ ਬਦਲ ਕੇ ਚੇਅਰਮੈਨ ਗੁਰਦਿਆਲ ਸਿੰਘ ਮਾਰਗ ਰੱਖਣਾ**

32. **ਸਰਦਾਰ ਗੁਰਜੰਟ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੁੱਢਲਾੜਾ ਮੰਡੀ ਤੋਂ ਪਿੰਡ ਟਾਹਲੀਆਂ ਬਰਾਸਤਾ ਬੜੇ (ਮਾਨਸਾ) ਲਿੰਕ ਰੋਡ ਦਾ ਨਾਂ ਬਦਲ ਕੇ 'ਚੇਅਰਮੈਨ ਗੁਰਦਿਆਲ ਸਿੰਘ ਮਾਰਗ' ਵਜੋਂ ਰੱਖਿਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਉੱਥੇ ਉਕਤ ਮਾਰਗ ਨੂੰ ਦਰਸਾਉਂਦਾ ਕੋਈ ਸਾਈਨ ਬੋਰਡ ਲਗਾਇਆ ਗਿਆ ਹੈ ?

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ਹਾਂ ਜੀ, ਇਹ ਸਹੀ ਹੈ ਕਿ ਜੋੜ ਸੜਕ ਬੁਢਲਾਡਾ ਮੰਡੀ ਤੋਂ ਪਿੰਡ ਟਾਹਲੀਆਂ ਵਾਇਆ ਬੜੇ (ਮਾਨਸਾ) ਦਾ ਨਾਮ "ਚੇਅਰਮੈਨ ਗੁਰਦਿਆਲ ਸਿੰਘ ਮਾਰਗ" ਰੱਖਿਆ ਗਿਆ ਹੈ। ਇਹ ਦਰਸਾਉਂਦਾ ਸਾਈਨ ਬੋਰਡ ਪਹਿਲਾਂ ਹੀ ਲਗਾਇਆ ਹੋਇਆ ਹੈ।

---

## MATTERS RAISED DURING ZERO HOUR

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਮੈਂ ਤੁਹਾਡੀ ਮਾਰਫਤ ਪੰਜਾਬ ਸਰਕਾਰ ਦਾ ਇਕ ਬੜਾ ਹੀ ਇੰਪਾਰਟੈਂਟ ਮਸਲੇ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਭਿਖੀਵਿੰਡ ਮਰਡਰ ਕੇਸ ਵਿਚ ਮੁਜਰਮ ਪਕੜੇ ਨਹੀਂ ਗਏ। 33 ਮੁਦਈ ਧਾਰਾ 107/51 ਵਿਚ ਬੰਦ ਹਨ ਅਤੇ ਉਨ੍ਹਾਂ ਦੇ ਬੇਲ ਬਾਂਡ ਨੂੰ ਭਰਿਆਂ ਇਕ ਹਫਤਾ ਹੋ ਗਿਆ ਹੈ। ਹੁਣ ਅਮਨ ਭੰਗ ਕਰਨ ਦਾ ਕੋਈ ਚਾਂਸ ਨਹੀਂ। ਸਿਰਫ ਇੱਕ ਇਹ ਮੁੱਦਾ ਸੀ ਕਿ ਉਹ ਚੰਡੀਗੜ੍ਹ ਦੇ ਮਟਕਾ ਚੌਕ ਵਿਚ ਪੀਸਫੁਲ ਤਰੀਕੇ ਦੇ ਨਾਲ ਪਰੋਟੈਸਟ ਕਰਨਾ ਚਾਹੁੰਦੇ ਸੀ। ਉਹ ਇਕ ਹਫਤੇ ਤੋਂ ਥਾਣੇ ਬੈਠੇ ਹਨ। ਮੈਂ ਤੁਹਾਡੀ ਮਾਰਫਤ ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਮਨੁੱਖੀ ਹਕੂਕਾਂ ਦੀ ਉਲੰਘਣਾ ਹੈ ਅਤੇ ਉਨ੍ਹਾਂ ਦੇ ਕੰਸਟੀਚੂਸ਼ਨਲ ਰਾਈਟ ਦੀ ਵੀ ਉਲੰਘਣਾ ਹੈ।

**ਸ਼੍ਰੀ ਸਪੀਕਰ** : ਤੁਸੀਂ ਹੁਣ ਬੈਠ ਜਾਓ। ਸ਼੍ਰੀ ਤਿਕਸ਼ਨ ਸੂਦ।

**ਕੈਪਟਨ ਕੰਵਲਜੀਤ ਸਿੰਘ** : ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਕ ਜ਼ਰੂਰੀ ਮਸਲਾ ਹੈ।

**ਸ਼੍ਰੀ ਸਪੀਕਰ** : ਤੁਸੀਂ ਆਪ ਫੈਸਲਾ ਕਰ ਚੁੱਕੇ ਹੋ ਕਿ ਇੱਕ ਪਾਸੇ ਤੋਂ ਇਕ ਮੈਂਬਰ ਬੋਲੇਗਾ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਇਕ ਬਹੁਤ ਹੀ ਜ਼ਰੂਰੀ ਮਸਲਾ ਹੈ ਔਰ ਅਜਿਹਾ ਕੋਈ ਫੈਸਲਾ ਨਹੀਂ ਕੀਤਾ।

**ਸ਼੍ਰੀ ਸਪੀਕਰ** : ਮੈਂ ਸੂਦ ਸਾਹਿਬ ਨੂੰ ਇਜਾਜ਼ਤ ਦੇ ਦਿੱਤੀ ਹੈ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਤੁਸੀਂ ਪਹਿਲਾਂ ਇਨ੍ਹਾਂ ਦੀ ਗੱਲ ਸੁਣ ਲਓ।

**ਸ਼੍ਰੀ ਸਪੀਕਰ** : ਸੂਦ, ਸਾਹਿਬ ਫਿਰ ਤੁਸੀਂ ਬੈਠ ਜਾਓ। ਹਾਂ ਜੀ, ਕੈਪਟਨ ਸਾਹਿਬ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਿਆਨ ਇਕ ਬਹੁਤ ਹੀ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵਲੋਂ ਇਕ ਚਿੱਠੀ ਜਾਰੀ ਕੀਤੀ ਗਈ ਹੈ। ਉਸ ਚਿੱਠੀ ਵਿਚ ਪੰਜਾਬ ਸਰਕਾਰ ਵਲੋਂ ਹਦਾਇਤ

[ਕੈਪਟਨ ਕੰਵਲਜੀਤ ਸਿੰਘ]

ਕੀਤੀ ਗਈ ਹੈ ਕਿ ਪੰਜਾਬ ਭਰ ਦੇ ਅੰਦਰ ਜੋ ਟਰੱਕ ਯੂਨੀਅਨਾਂ ਹਨ ਉਨ੍ਹਾਂ ਨੂੰ ਬੰਦ ਕੀਤਾ ਜਾਵੇ। ਜੇਕਰ ਉਹ ਟਰੱਕ ਯੂਨੀਅਨਾਂ ਬੰਦ ਨਹੀਂ ਕੀਤੀਆਂ ਗਈਆਂ ਤਾਂ ਸਰਕਾਰ ਉਨ੍ਹਾਂ ਦੇ ਬਰਖਿਲਾਫ ਕਾਰਵਾਈ ਕਰੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਟਰੱਕ ਯੂਨੀਅਨਾਂ ਨਾਲ ਪੰਜਾਬ ਦੇ ਲੱਖਾਂ ਲੋਕਾਂ ਦੀ ਰੋਜ਼ੀ ਰੋਟੀ ਦਾ ਸਵਾਲ ਹੈ। ਗਰੀਬ ਆਦਮੀ ਆਪਣੀ ਜ਼ਮੀਨ ਵੇਚਕੇ ਜਾਂ ਕਿਸੇ ਨੇ ਆਪਣਾ ਮਕਾਨ ਵੇਚਕੇ ਅਤੇ ਕਿਸੇ ਨੇ ਕਿਸੇ ਤੋਂ ਕਰਜ਼ਾ ਲੈ ਕੇ ਟਰੱਕ ਪਾਇਆ ਹੁੰਦਾ ਹੈ ਅਤੇ ਉਹ ਆਪਣੀ ਤੇ ਆਪਣੀ ਪਰਿਵਾਰ ਦੀ ਪਾਲਣਾ ਕਰਦਾ ਹੈ ਅਤੇ ਪਰਿਵਾਰ ਦਾ ਪੇਟ ਭਰਦਾ ਹੈ। ਇਹ ਬੜੀ ਹੀ ਅਫਸੋਸਜਨਕ ਗੱਲ ਹੈ ਕਿ ਟਰੱਕ ਯੂਨੀਅਨਾਂ ਨੂੰ ਚੱਲਣ ਦੀ ਕੋਈ ਆਗਿਆ ਨਹੀਂ ਦਿੱਤੀ ਜਾਵੇਗੀ ਤੇ ਉਨ੍ਹਾਂ ਨੂੰ ਬੰਦ ਕਰਨ ਦਾ ਹੁਕਮ ਮੇਰੇ ਖਿਆਲ ਦੇ ਅੰਦਰ ਲੱਖਾਂ ਪੰਜਾਬ ਵਾਸੀਆਂ ਤੋਂ ਰੋਟੀ ਖੋਹਣ ਦਾ ਸਵਾਲ ਹੈ। ਕੀ ਇਹ ਟਰੱਕ ਯੂਨੀਅਨਾਂ ਜਿਹੜੀਆਂ ਲੰਮੇ ਸਮੇਂ ਤੋਂ ਚਲ ਰਹੀਆਂ ਹਨ ਔਰ ਹਰ ਸ਼ਹਿਰ ਦੇ ਅੰਦਰ ......

**Mr. Speaker :** Please resume your seat.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹਵਾਂਗਾ ਕਿ ਐਸਾ ਕਠੋਰ ਫੈਸਲਾ ਜਿਸ ਨਾਲ ਲੱਖਾਂ ਲੋਕਾਂ ਦੀ ਰੋਜ਼ੀ ਰੋਟੀ ਖੁੱਸਦੀ ਹੋਵੇ .....

**Mr. Speaker :** Kindly resume your seat. Call Attentions.

**ਸ਼੍ਰੀ ਤਿਕਸ਼ਨ ਸੂਦ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਸ਼੍ਰੀ ਸਪੀਕਰ :** ਸੂਦ ਸਾਹਿਬ, ਤੁਹਾਡਾ ਟਾਈਮ ਇਨ੍ਹਾਂ ਨੇ ਲੈ ਲਿਆ ਹੈ। ਕਾਲ ਅਟੈਨਸ਼ਨ, ਸ਼੍ਰੀ ਨੱਥੂ ਰਾਮ ਜੀ।

---

## CALL ATTENTION NOTICES UNDER RULES 66

(ਕ੍ਰਮ ਨੰ: 9)

**ਸ਼੍ਰੀ ਨੱਥੂ ਰਾਮ :** ਸ਼੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਪੰਜਾਬ ਰਾਜ ਬਿਜਲੀ ਬੋਰਡ ਵਲੋਂ ਕੋਲੇ ਦੀ ਬਕਾਇਆ ਰਾਸ਼ੀ ਸੌ ਕਰੋੜ ਤੋਂ ਵੱਧ ਰਾਸ਼ੀ ਦਾ ਭੁਗਤਾਨ ਨਾ ਕਰਨ ਦੇ ਸਿਟੇ ਵਜੋਂ ਕੋਲੇ ਦੀ ਸਪਲਾਈ ਬੰਦ ਕਰ ਦਿੱਤੀ ਗਈ ਹੈ ਜਿਸ ਦੇ ਸਿੱਟੇ ਵਜੋਂ ਪੰਜਾਬ ਵਿਚ ਸਥਿਤ ਤਿੰਨ ਥਰਮਲ ਪਲਾਂਟਾਂ ਪਾਸ ਕੇਵਲ 5 ਤੋਂ 15 ਦਿਨਾਂ ਤੱਕ ਦਾ ਸਟਾਕ ਹੀ ਰਹਿ ਗਿਆ ਹੈ। ਜੇਕਰ ਕੋਲੇ ਦੀ ਸਪਲਾਈ ਬਹਾਲ ਨਾ ਹੋਈ ਤਾਂ ਪੰਜਾਬ ਵਿੱਤ ਗੰਭੀਰ ਬਿਜਲੀ ਸੰਕਟ ਦੇ ਉਤਪੰਨ ਹੋਣ ਦਾ ਖਤਰਾ ਪੈਦਾ ਹੋ ਸਕਦਾ ਹੈ ਜਿਸ ਨਾਲ ਗਰਮੀ ਦੇ ਮੌਸਮ ਵਿੱਚ ਆਮ ਲੋਕਾਂ ਤੇ ਵਿਸ਼ੇਸ਼ ਕਰਕੇ ਧਾਨ ਦੀ ਲਵਾਈ ਕਰਨ ਵਾਲੇ ਕਿਸਾਨਾਂ ਨੂੰ ਗੰਭੀਰ ਮੁਸ਼ਕਲ ਦਾ ਸਾਹਮਣਾ ਕਰਨਾ ਪਵੇਗਾ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**Chief Minister (Captain Amarinder Singh)** : As on 10th June 2002 an amount of Rs. 133 crores was outstanding against PSEB on account of coal supplies by various companies. PSEB has since paid Rs. 15 crores on 11th June, 2002 and Rs. 45 crores shall be released by the end of this week. Remaining amount is likely to be cleared by the end of June, 2002. Matter has been taken up with the Ministery of Coal, Government of India who have issued instructions on 12.6.2002 to all coal companies to resume supplies immediately. M/S Central Coal Fields have already resumed the coal supply to the Thermal Plant and the remaining companies are also expected to resume the supply very shortly. Power Generation at Thermal Stations of Punjab will not be allowed to suffer on account of coal shortage. ਮੈਂ ਇਕ ਗੱਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ 3 ਯੂਨਿਟਸ ਹਨ। ਗੁਰੂ ਨਾਨਕ ਥਰਮਲ ਪਲਾਂਟ, ਰੋਪੜ ਤੇ ਲਹਿਰਾ ਮੁਹੱਬਤ। ਸਵਾਲ ਜਿਹੜਾ ਕੋਲੇ ਦੀ ਸ਼ਾਰਟੇਜ ਦਾ ਸੀ, ਗੁਰੂ ਨਾਨਕ ਥਰਮਲ ਪਲਾਂਟ ਕੋਲ 10-11 ਦਿਨ ਦਾ ਰਿਜ਼ਰਵ ਰਹਿ ਗਿਆ ਸੀ, ਉਸ ਸ਼ਾਰਟੇਜ ਨੂੰ ਪੂਰਾ ਕਰ ਲਿਆ ਗਿਆ ਹੈ। ਅੱਜ ਰਾਤ ਨੂੰ 3 ਰੈਕ ਕੋਲੇ ਦਾ ਇੰਤਜ਼ਾਮ ਕਰ ਲਿਆ ਗਿਆ ਹੈ ਅਤੇ ਗੁਰੂ ਨਾਨਕ ਥਰਮਲ ਪਲਾਂਟ ਵਿਚ ਕੋਲੇ ਦੀ ਕੋਈ ਸ਼ਾਰਟੇਜ਼ ਨਹੀਂ ਸੀ ਅਤੇ ਅਸੀਂ ਇਸ ਨੂੰ ਬੰਦ ਹੋਣ ਦੇਵਾਂਗੇ।

**ਸ੍ਰੀ ਨੱਥੂ ਰਾਮ** : ਧੰਨਵਾਦ ਜੀ।

**(Sr. No. 10)***

ਸ੍ਰੀ **ਸਪੀਕਰ** : ਇਸ ਕਾਲ ਅਟੈਨਸ਼ਨ ਵਾਸਤੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

———

* For Call Attention No. 10 and reply there to, please see PVS Debates dated 20th June, 2002.

## RESUMPTION OF DISCUSSION ON GOVERNOR'S ADDRESS

**Mr. Speaker** : Now the House will resume discussion on the following Motion of Thanks on the Governor's Address moved by Professor Darbari Lal, MLA and seconded by Sardar Malkiat Singh Dakha, MLA :—

"That an Address be presented to the Governor in the following terms :—

That the Members of this House assembled in this Session are deeply grateful to the Government for the Address which he has been pleased to deliver to the House on the 22nd March, 2002'. "

I have also received four notices of amendments to the Motion of Thanks on the Governor's Address from some Members. If the House agree, all these amendments may be deemed to have been read and moved.

(Voice : Yes, Yes)

Alright.

**ਸੋਧਨਾ ਨੋਟਿਸ ਨੰ : 1**

1. **ਕੈਪਟਨ ਕੰਵਲਜੀਤ ਸਿੰਘ** :
2. **ਕੈਪਟਨ ਬਲਬੀਰ ਸਿੰਘ ਬਾਠ** :
3. **ਚੌਧਰੀ ਬਲਬੀਰ ਸਿੰਘ ਮਿਆਣੀ** :
4. **ਸਰਦਾਰ ਬਲਵਿੰਦਰ ਸਿੰਘ ਭੂੰਦੜ** :
5. **ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਨੇ ਪ੍ਰਸਤਾਵ ਕੀਤਾ ਹੈ ਕਿ ਮਿਤੀ 12–6–2002 ਨੂੰ ਪ੍ਰੋਫੈਸਰ ਦਰਬਾਰੀ ਲਾਲ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ, ਅਤੇ ਸਰਦਾਰ ਮਲਕੀਅਤ ਸਿੰਘ ਦਾਖਾ, ਐਮ.ਐਲ.ਏ. ਦੁਆਰਾ ਪ੍ਰੋੜ੍ਹਤਾ ਕੀਤੇ ਗਏ, ਰਾਜਪਾਲ ਦੁਆਰਾ ਦਿੱਤੇ ਗਏ ਭਾਸ਼ਣ ਤੇ ਧੰਨਵਾਦ ਦੇ ਮਤੇ ਦੇ ਅੰਤ ਵਿੱਚ ਨਿਮਨਲਿਖਤ ਜੋੜ ਦਿੱਤਾ ਜਾਵੇ :

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੀ ਵਿਗੜਦੀ ਕਾਨੂੰਨ ਤੇ ਅਮਨ ਦੀ ਸਥਿੱਤੀ ਬਾਰੇ ਇਸ ਵਿੱਚ ਕੋਈ ਜਿਕਰ ਨਹੀਂ ਕੀਤਾ ਗਿਆ । "

— —

ਸੋਧਨਾ ਨੋਟਿਸ ਨੰ: 2

1. ਕੈਪਟਨ ਕੰਵਲਜੀਤ ਸਿੰਘ
2. ਕੈਪਟਨ ਬਲਬੀਰ ਸਿੰਘ ਬਾਠ
3. ਚੌਧਰੀ ਬਲਬੀਰ ਸਿੰਘ ਮਿਆਣੀ
4. ਸਰਦਾਰ ਬਲਵਿੰਦਰ ਸਿੰਘ ਭੂੰਦੜ
5. ਸਰਦਾਰ ਗੋਬਿੰਦ ਸਿੰਘ ਲੌਂਗੋਵਾਲ : ਨੇ ਪ੍ਰਸਤਾਵ ਕੀਤਾ ਹੈ ਕਿ ਮਿਤੀ 12-6-2002 ਨੂੰ ਪ੍ਰੋਫੈਸਰ ਦਰਬਾਰੀ ਲਾਲ, ਐਮ. ਐਲ. ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸਰਦਾਰ ਮਲਕੀਅਤ ਸਿੰਘ ਦਾਖਾ, ਐਮ. ਐਲ. ਏ. ਦੁਆਰਾ ਪ੍ਰੋੜਤਾ ਕੀਤੇ ਗਏ, ਰਾਜਪਾਲ ਦੁਆਰਾ ਦਿੱਤੇ ਗਏ ਭਾਸ਼ਣ ਤੇ ਧੰਨਵਾਦ ਦੇ ਮਤੇ ਦੇ ਅੰਤ ਵਿੱਚ ਨਿਮਨਲਿਖਤ ਜੋੜ ਦਿੱਤਾ ਜਾਵੇ :

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਕਿਸਾਨਾਂ ਨੂੰ ਵਾਅਦੇ ਮੁਤਾਬਿਕ 30/- ਰੁਪਏ ਕੁਇੰਟਲ ਝੋਨੇ ਤੇ ਬੋਨਸ ਦੇਣ ਦਾ ਇਸ ਵਿੱਚ ਜਿਕਰ ਨਹੀਂ ਕੀਤਾ ਗਿਆ।"

———

ਸੋਧਨਾ ਨੋਟਿਸ ਨੰ: 3

1. ਕੈਪਟਨ ਕੰਵਲਜੀਤ ਸਿੰਘ
2. ਕੈਪਟਨ ਬਲਬੀਰ ਸਿੰਘ ਬਾਠ
3. ਚੌਧਰੀ ਬਲਬੀਰ ਸਿੰਘ ਮਿਆਣੀ
4. ਸਰਦਾਰ ਬਲਵਿੰਦਰ ਸਿੰਘ ਭੂੰਦੜ
5. ਸਰਦਾਰ ਗੋਬਿੰਦ ਸਿੰਘ ਲੌਂਗੋਵਾਲ : ਨੇ ਪ੍ਰਸਤਾਵ ਕੀਤਾ ਹੈ ਕਿ ਮਿਤੀ 12-6-2002 ਨੂੰ ਪ੍ਰੋਫੈਸਰ ਦਰਬਾਰੀ ਲਾਲ, ਐਮ. ਐਲ. ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸਰਦਾਰ ਮਲਕੀਅਤ ਸਿੰਘ ਦਾਖਾ, ਐਮ. ਐਲ. ਏ. ਦੁਆਰਾ ਪ੍ਰੋੜਤਾ ਕੀਤੇ ਗਏ, ਰਾਜਪਾਲ ਦੁਆਰਾ ਦਿੱਤੇ ਗਏ ਭਾਸ਼ਣ ਤੇ ਧੰਨਵਾਦ ਦੇ ਮਤੇ ਦੇ ਅੰਤ ਵਿੱਚ ਨਿਯਨਲਿਖਤ ਜੋੜ ਦਿੱਤਾ ਜਾਵੇ :

"ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਦਲਿਤਾਂ ਤੇ ਪਛੜੀਆਂ ਸ੍ਰੇਣੀਆਂ ਦੀਆਂ ਲੜਕੀਆਂ ਨੂੰ ਦੇਣ ਵਾਲੀ ਸ਼ਗਨ ਸਕੀਮ ਦੀ ਰਕਮ ਨੂੰ 5,100/- ਰੁਪਏ ਤੋਂ 11000/- ਰੁਪਏ ਵਧਾਉਣ ਬਾਰੇ ਕੋਈ ਇਸ ਵਿੱਚ ਜਿਕਰ ਨਹੀਂ ਕੀਤਾ ਗਿਆ।"

———

ਸੋਧਨਾ ਨੋਟਿਸ ਨੰ: 4

1. ਕੈਪਟਨ ਕੰਵਲਜੀਤ ਸਿੰਘ
2. ਕੈਪਟਨ ਬਲਬੀਰ ਸਿੰਘ ਬਾਠ
3. ਚੋਧਰੀ ਬਲਬੀਰ ਸਿੰਘ ਮਿਆਣੀ
4. ਸਰਦਾਰ ਬਲਵਿੰਦਰ ਸਿੰਘ ਭੂੰਦੜ
5. ਸਰਦਾਰ ਗੋਬਿੰਦ ਸਿੰਘ ਲੌਂਗੋਵਾਲ : ਨੇ ਪ੍ਰਸਤਾਵ ਕੀਤਾ ਹੈ ਕਿ ਮਿਤੀ 12-6-2002 ਨੂੰ ਪ੍ਰੋਫੈਸਰ ਦਰਬਾਰੀ ਲਾਲ ਐਮ. ਐਲ. ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸਰਦਾਰ ਮਲਕੀਅਤ ਸਿੰਘ ਦਾਖਾ, ਐਮ. ਐਲ. ਏ. ਦੁਆਰਾ ਪ੍ਰੋੜ੍ਹਤਾ ਕੀਤੇ ਗਏ, ਰਾਜਪਾਲ ਦੁਆਰਾ ਦਿੱਤੇ ਗਏ ਭਾਸ਼ਣ ਤੇ ਧੰਨਵਾਦ ਦੇ ਮਤੇ ਦੇ ਅੰਤ ਵਿੱਚ ਨਿਮਨਲਿਖਤ ਜੋੜ ਦਿੱਤਾ ਜਾਵੇ :

> "ਪਰ ਇਹ ਸਦਨ ਖੇਦ ਪ੍ਰਗਟ ਕਰਦਾ ਹੈ ਕਿ ਵਾਅਦੇ ਅਨੁਸਾਰ ਵਿਧਵਾਵਾਂ ਅਤੇ ਬਜ਼ੁਰਗਾਂ ਦੀਆਂ ਪੈਨਸ਼ਨਾਂ 200/- ਰੁਪਏ ਤੋਂ 600/- ਕਰਨ ਦਾ ਕੋਈ ਜ਼ਿਕਰ ਇਸ ਵਿੱਚ ਨਹੀਂ ਕੀਤਾ ਗਿਆ ।"

———

Shri Avinash Rai Khanna, MLA was on his legs when the House adjouurned on 17.6.2002 He may please resume his speech.

**ਸ਼੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ) :** ਮਾਨਯੋਗ ਸਪੀਕਰ ਸਾਹਿਬ, ਮੈਂ ਕੱਲ੍ਹ ਆਪ ਜੀ ਦੇ ਰਾਹੀਂ ਇਸ ਸਦਨ ਵਿਚ ਇਹ ਗੱਲ ਕਰ ਰਿਹਾ ਸੀ ਕਿ ਗਵਰਨਰ ਐਡਰੈਸ ਵਿਚ ਪੰਜਾਬ ਦੇ ਲੋਕਾਂ ਵਾਸਤੇ ਖਾਸ ਤੌਰ ਤੇ ਕੰਡੀ ਦੇ ਲੋਕਾਂ ਵਾਸਤੇ ਪੀਣ ਦੇ ਪਾਣੀ ਲਈ ਗਵਰਨਰ ਸਾਹਿਬ ਨੇ ਸਰਕਾਰ ਦੀ ਇਕ ਪਾਲਿਸੀ ਦੱਸੀ ਹੈ ਲੇਕਿਨ ਮੈਂ ਆਪ ਜੀ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਿਚ ਕੰਡੀ ਅਤੇ ਬੀਟ ਦੇ ਇਲਾਕੇ ਵਿਚ ਪਾਣੀ ਦੀ ਕੀ ਸਥਿਤੀ ਹੈ । ਅੱਜ 15-15 ਦਿਨ ਕਈ ਪਿੰਡਾਂ ਵਿਚ ਪਾਣੀ ਨਹੀਂ ਆਉਂਦਾ ਅਤੇ ਟਿਊਬਵੈੱਲ ਖਰਾਬ ਪਏ ਹਨ । ਹਰ ਗੱਲ ਤੇ ਉਹੀ ਗੱਲ ਆ ਜਾਂਦੀ ਹੈ ਕਿ ਜਦੋਂ ਪੈਸਾ ਆਵੇਗਾ ਉਦੋਂ ਟਿਊਬਵੈੱਲ ਲੱਗ ਜਾਵੇਗਾ । ਜਦੋਂ ਪੈਸਾ ਆਵੇਗਾ, ਉਦੋਂ ਸਪਲਾਈ ਹੋ ਜਾਵੇਗੀ । (ਵਿਘਨ) ਮੈਂ ਰਮੇਸ਼ ਜੀ ਨੂੰ ਬੇਨਤੀ ਕਰਾਂਗਾ ਕਿ ਜੋ ਆਪਾਂ ਫੈਸਲਾ ਕੀਤਾ ਹੈ, ਉਸ ਦੇ ਮੁਤਾਬਿਕ ਉਹ ਨਾ ਬੋਲਣ ਤਾਂ ਠੀਕ ਹੈ । ਜੇ ਉਨ੍ਹਾਂ ਨੇ ਬੋਲਣਾ ਹੀ ਹੈ ਤਾਂ ਮੈਂ ਬੈਠ ਜਾਂਦਾ ਹਾਂ । ਮੈਂ ਕਹਿ ਰਿਹਾ ਸੀ ਕਿ ਅੱਜ ਪੀਣ ਵਾਲੇ ਪਾਣੀ ਦੀ ਇਹ ਸਥਿਤੀ ਬਣ ਗਈ ਹੈ ਕਿ ਲੋਕ ਰਾਤ ਨੂੰ ਆਪਣੇ ਮੰਜੇ ਸਰਕਾਰੀ ਟੂਟੀਆਂ ਕੋਲ ਡਾਹ ਕੇ ਸੌਂਦੇ ਹਨ । ਜਦੋਂ ਕਦੀ ਰਾਤ ਨੂੰ ਉਨ੍ਹਾਂ ਦੇ ਕੰਨਾਂ ਵਿਚ "ਸਾਂ, ਸਾਂ" ਦੀ ਆਵਾਜ਼ ਪੈਂਦੀ ਹੈ ਤਾਂ ਉਹ ਇਕ ਦਮ ਉਠ ਖਲੋਂਦੇ ਹਨ ਕਿ

ਪਾਣੀ ਆ ਗਿਆ ਹੈ । ਇਕ ਦਮ ਰੌਲਾ ਪੈ ਜਾਂਦਾ ਹੈ ਕਿ ਪਾਣੀ ਆ ਗਿਆ, ਪਾਣੀ ਆ ਗਿਆ । ਫਿਰ ਲੋਕ ਇਕੱਠੇ ਹੋ ਕੇ ਪਾਣੀ ਭਰਦੇ ਹਨ । ਕੁਝ ਪਿੰਡਾਂ ਵਿਚ ਪਾਣੀ ਦੀ ਹਾਲਤ ਐਨੀ ਮਾੜੀ ਹੈ ਕਿ ਲੋਕ ਸੰਦੋਗੜ ਦਾ ਜੋ ਸਵਾਂ ਹੈ, ਉਥੇ........

**ਸ਼੍ਰੀ ਸਪੀਕਰ** : ਖੰਨਾ ਜੀ, ਤੁਸੀਂ ਸਿਰਫ 10 ਮਿੰਟ ਹੀ ਬੋਲਣਾ ਹੈ । ਤੁਹਾਨੂੰ 10.20 ਵਜੇ ਤੇ ਖਤਮ ਕਰਨਾ ਪਵੇਗਾ ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਠੀਕ ਹੈ ਜੀ । ਸਪੀਕਰ ਸਾਹਿਬ, ਦੂਸਰੀ ਗੱਲ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਕਹੀ ਹੈ ਕਿ ਪੰਜਾਬ ਦੇ ਪਿੰਡਾਂ ਵਿਚ 24 ਘੰਟੇ ਬਿਜਲੀ ਦੀ ਸਪਲਾਈ ਦਿੱਤੀ ਜਾਵੇਗੀ ਲੇਕਿਨ ਇਹ ਵੀ ਸਰਾਸਰ ਝੂਠ ਸਾਬਤ ਹੋ ਰਿਹਾ ਹੈ । ਕੰਡੀ ਦੇ ਇਲਾਕੇ ਵਿਚ, ਜਦੋਂ ਸਾਡੀ ਸਰਕਾਰ ਸੀ ਤਾਂ ਉਥੇ 24 ਘੰਟੇ ਬਿਜਲੀ ਮਿਲਦੀ ਸੀ ਲੇਕਿਨ ਅੱਜ ਉਸ ਇਲਾਕੇ ਵਿਚ 17-17 ਘੰਟੇ ਬਿਜਲੀ ਦਾ ਕੱਟ ਲੱਗ ਰਿਹਾ ਹੈ । ਜਿਨ੍ਹਾਂ ਨੇ ਸਬਸਿਡੀ ਲੈ ਕੇ ਕੋਲਡ ਸਟੋਰ ਖੋਲ੍ਹੇ ਹੋਏ ਹਨ ਜਾਂ ਆਈਸ ਕਰੀਮ ਬਣਾਉਣ ਦੀਆਂ ਫੈਕਟਰੀਆਂ ਲਾਈਆਂ ਹੋਈਆਂ ਹਨ, ਇਸ ਕੱਟ ਦੀ ਵਜ੍ਹਾ ਕਰਕੇ ਉਨ੍ਹਾਂ ਦਾ ਬਹੁਤ ਬੁਰਾ ਹਾਲ ਹੈ ।

ਇਸ ਤੋਂ ਇਲਾਵਾ ਇਸ ਸਰਕਾਰ ਨੇ ਪੰਜਾਬੀ ਬੋਲੀ ਨਾਲ ਜੋ ਵਿਤਕਰਾ ਕੀਤਾ ਹੈ ...... (ਵਿਘਨ)

**ਸ਼੍ਰੀ ਸਪੀਕਰ** : ਮੈਂਬਰ ਸਾਹਿਬਾਨ ਬੈਠੇ ਬੈਠੇ ਨਾ ਬੋਲਣ ਅਤੇ ਬੋਲਣ ਵਾਲੇ ਨੂੰ ਡਿਸ-ਟਰਬ ਨਾ ਕਰਨ ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਉਹ ਅੱਜ ਸਾਡੇ ਸਾਰਿਆਂ ਦੇ ਸਾਹਮਣੇ ਹੈ ।

ਇਸ ਤੋਂ ਬਾਦ, ਸਪੀਕਰ ਸਾਹਿਬ, ਇਸ ਐਡਰੈਸ ਵਿਚ ਕੋਈ ਵੀ ਐਸੀ ਗੱਲ ਨਹੀਂ ਕੀਤੀ ਗਈ ਜਿਸ ਨਾਲ ਸਰਕਾਰ ਵੱਲੋਂ ਬੇਰੋਜ਼ਗਾਰੀ ਨੂੰ ਦੂਰ ਕਰਨ ਲਈ ਰੋਜ਼ਗਾਰ ਦੇ ਸਾਧਨ ਮੁਹੱਈਆ ਕੀਤੇ ਜਾ ਸਕਣ । ਇਸ ਦੇ ਉਲਟ ਸਰਕਾਰ ਨੇ ਇਕ ਐਸੀ ਚਿੱਠੀ ਜਾਰੀ ਕੀਤੀ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਜਿਹੜੀਆਂ ਪੋਸਟਾਂ ਪਹਿਲਾਂ ਹੀ ਖਾਲੀ ਪਈਆਂ ਹੋਈਆਂ ਹਨ ਜਾਂ ਜਿਹੜੀਆਂ ਰਿਟਾਇਰਮੈਂਟ ਕਾਰਨ ਖਾਲੀ ਹੋਣੀਆਂ ਹਨ, ਉਨ੍ਹਾਂ ਨੂੰ ਅਬਾਲਿਸ਼ ਕਰ ਦਿੱਤਾ ਜਾਵੇ । ਜਿਨ੍ਹਾਂ ਪੇਰੈਂਟਸ ਨੇ ਆਪਣੇ ਬੱਚਿਆਂ ਨੂੰ ਕਰਜ਼ਾ ਲੈ ਕੇ ਪੜ੍ਹਾਇਆ ਹੈ ਅਤੇ ਬੜੇ ਬੜੇ ਸੁਪਨੇ ਵੇਖੇ ਹਨ ਕਿ ਅੱਜ ਮੇਰਾ ਬੱਚਾ ਐਮ.ਏ. ਕਰ ਗਿਆ ਹੈ, ਬੀ.ਟੀ. ਕਰ ਗਿਆ ਹੈ, ਸੀ.ਏ. ਹੋ ਗਿਆ ਹੈ, ਉਹ ਹੁਣ ਨੌਕਰੀ ਲੈ ਕੇ ਸਾਡੀ ਸੇਵਾ ਕਰੇਗਾ, ਉਨ੍ਹਾਂ ਨੂੰ ਸਰਕਾਰ ਨੇ ਇਹ ਚਿੱਠੀ ਜਾਰੀ ਕਰਕੇ ਇਸ ਕਿਸਮ ਦਾ ਤੋਹਫਾ ਦਿੱਤਾ ਹੈ । Ban on Recruitment. A decision was taken to impose a complete ban on recruitment to the posts lying vacant at present and likely to fall vacant due to retirements or any other reasons. All such posts would be deemed to have been abolished forthwith. ਇਸ ਦੇ ਨਾਲ ਇਕ ਹੋਰ ਚੀਜ਼ ਵੀ ਹੈ ਕਿ ਇਹ ਚਿੱਠੀ ਬਹੁਤ ਵੇਗ ਹੈ । ਇਸ ਦੇ ਮੁਤਾਬਿਕ ਅੱਜ ਇਕ ਜ਼ਿਲ੍ਹੇ ਦਾ ਕੋਈ ਐਸ. ਐਸ. ਪੀ.

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਰਿਟਾਇਰ ਹੁੰਦਾ ਹੈ ਤਾਂ ਉਸ ਦੀ ਪੋਸਟ ਖਤਮ ਹੋ ਜਾਵੇਗੀ, ਇਕ ਸਿਵਲ ਸਰਜਨ ਰਿਟਾਇਰ ਹੁੰਦਾ ਹੈ ਤਾਂ ਉਸ ਦੀ ਪੋਸਟ ਖਤਮ ਹੋ ਜਾਵੇਗੀ, ਇਕ ਡੀ.ਸੀ. ਰਿਟਾਇਰ ਹੁੰਦਾ ਹੈ ਤਾਂ ਉਸ ਦੀ ਪੋਸਟ ਖਤਮ ਹੋ ਜਾਵੇਗੀ ਅਤੇ ਜੇ ਇਕ ਡੀ.ਈ.ਓ. ਰਿਟਾਇਰ ਹੁੰਦਾ ਹੈ ਤਾਂ ਉਸ ਦੀ ਪੋਸਟ ਖਤਮ ਹੋ ਜਾਵੇਗੀ। ਇਸ ਹਿਸਾਬ ਨਾਲ ਜਦੋਂ ਕਿਸੇ ਜ਼ਿਲ੍ਹੇ/ ਮਹਿਕਮੇ/ਸੰਸਥਾ ਦਾ ਕੋਈ ਹੈੱਡ ਰਿਟਾਇਰ ਹੋ ਜਾਵੇਗਾ ਤਾਂ ਉਸ ਦੀ ਪੋਸਟ ਖਤਮ ਹੋ ਜਾਵੇਗੀ ਅਤੇ ਉਸ ਦਾ ਕੋਈ ਹੈੱਡ ਨਹੀਂ ਰਹੇਗਾ। ਦੂਸਰਾ ਫੈਸਲਾ ਜੋ ਇਸ ਚਿੱਠੀ ਵਿਚ ਕੀਤਾ ਗਿਆ ਹੈ, ਉਸ ਵਿਚ ਕਿਹਾ ਗਿਆ ਹੈ : Any requisition placed with the Punjab Public Service Commission, Subordinate Services Selection Board or Departmental Selection Committee shall be immediately withdrawn and where any process for recruitment has been initiated i.e. written test conducted or interviews held, further process should be stopped forthwith. ਹੁਣ ਜਿਹੜੇ ਲੋਕਾਂ ਨੇ ਇੰਟਰਵਿਊ ਦਿੱਤੀ ਹੋਈ ਹੈ ਅਤੇ ਟੈਸਟ ਵੀ ਉਨ੍ਹਾਂ ਦੇ ਹੋ ਚੁੱਕੇ ਹਨ, ਉਹ ਇਸ ਆਸ ਤੇ ਬੈਠੇ ਹਨ ਕਿ ਕਦੋਂ ਉਨ੍ਹਾਂ ਦੀ ਇੰਟਰਵਿਊ/ਟੈਸਟ ਦਾ ਰਿਜ਼ਲਟ ਆਵੇ ਅਤੇ ਕਦੋਂ ਅਸੀਂ ਨੌਕਰੀ ਲੈ ਸਕੀਏ ਲੇਕਿਨ ਇਹ ਜਿਹੜੀ ਬੈਨ ਸਰਕਾਰ ਨੇ ਲਗਾ ਦਿੱਤੀ ਹੈ, ਇਸ ਨਾਲ ਸਰਕਾਰ ਨੇ ਉਨ੍ਹਾਂ ਅਨ-ਇੰਪਲਾਇਡ ਲੋਕਾਂ ਨਾਲ ਬਹੁਤ ਧੱਕਾ ਕੀਤਾ ਹੈ। ਇਹ ਕਿਤੇ ਨਹੀਂ ਲਿਖਿਆ ਹੋਇਆ ਕਿ ਇਸ ਚਿੱਠੀ ਦਾ ਅਸਰ ਕਿੰਨਾ ਕੁ ਹੋਵੇਗਾ। ਕੱਲ੍ਹ ਨੂੰ ਕੋਈ ਉਮੀਦਵਾਰ ਓਵਰਏਜ ਵੀ ਹੋ ਸਕਦਾ ਹੈ ਅਤੇ ਉਸ ਦੇ ਨੌਕਰੀ ਲੈਣ ਦੇ ਚਾਂਸ ਖਤਮ ਹੋਣ ਦੀ ਪੂਰੀ ਸੰਭਾਵਨਾ ਹੈ। ਇਸ ਤਰ੍ਹਾਂ ਕਰਕੇ ਸਰਕਾਰ ਨੇ ਅਨ-ਇੰਪਲਾਇਡ ਲੋਕਾਂ ਨਾਲ ਬਹੁਤ ਵੱਡਾ ਧੱਕਾ ਕੀਤਾ ਹੈ। ਮੈਂ ਕਿਸੇ ਜਗ੍ਹਾ ਤੇ ਗਿਆ ਤਾਂ ਵੇਖਿਆ ਕਿ ਇਕ ਨੌਜਵਾਨ "ਇੰਪਲਾਇਮੈਂਟ ਨਿਊਜ਼" ਪੜ੍ਹ ਰਿਹਾ ਹੈ। ਮੈਂ ਉਸ ਤੋਂ ਪੁੱਛਿਆ ਤਾਂ ਉਸ ਨੇ ਕਿਹਾ ਕਿ ਮੈਂ "ਅਨ-ਇੰਪਲਾਇਮੈਂਟ ਨਿਊਜ਼" ਪੜ੍ਹ ਰਿਹਾ ਹਾਂ ਕਿਉਂਕਿ ਜਦੋਂ ਸਰਕਾਰ ਕੋਲ ਨੌਕਰੀਆਂ ਹੀ ਨਹੀਂ ਹਨ ਤਾਂ ਇਹ "ਅਨ-ਇੰਪਲਾਇਮੈਂਟ ਨਿਊਜ਼" ਹੀ ਹੈ। ਸੋ, ਇਹ ਜਿਹੜੀ ਸਰਕਾਰ ਨੇ ਪਾਲਿਸੀ ਬਣਾਈ ਹੈ, ਇਸ ਦੇ ਨਾਲ ਲੋਕਾਂ ਨਾਲ ਬਹੁਤ ਧੱਕਾ ਹੋ ਰਿਹਾ ਹੈ।

ਸਪੀਕਰ ਸਾਹਿਬ, ਜੋ ਪੰਜਾਬ ਵਿੱਚ ਪਿਛਲੇ ਸਮੇਂ ਵਿੱਚ ਇਲੈਕਸ਼ਨ ਹੋਏ ਹਨ, ਉਨ੍ਹਾਂ ਬਾਰੇ ਮੈਂ ਕੁਝ ਉਦਾਹਰਨਾਂ ਦੇ ਕੇ ਤੁਹਾਡਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਲੋਕਤੰਤਰ ਨਾਲ ਇਸ ਸਰਕਾਰ ਨੇ ਕਿੰਨਾ ਧੱਕਾ ਕੀਤਾ ਹੈ। ਤੁਸੀਂ ਹੈਰਾਨ ਹੋਵੋਗੇ ਕਿ ਜ਼ਿਲ੍ਹਾ ਪ੍ਰੀਸ਼ਦ ਦੀ ਇਕ ਸੀਟ ਬੀਨੇਵਾਲ ਜ਼ੋਨ ਤੇ 20 ਵੋਟਾਂ ਨਾਲ ਸਾਡੇ ਕੈਂਡੀਡੇਟ ਦੀ ਜਿੱਤ ਦਾ ਐਲਾਨ ਕਰ ਦਿੱਤਾ। ਇਸ ਵਾਸਤੇ ਤਿੰਨ ਵਾਰ ਕਾਊਂਟਿੰਗ ਹੋਈ ਪਰੰਤੂ ਸ਼ਾਮ ਤੱਕ ਇਹ ਫੈਸਲਾ ਨਹੀਂ ਹੋ ਸਕਿਆ ਕਿ ਕੌਣ ਉਮੀਦਵਾਰ ਜਿੱਤਿਆ ਹੈ। ਜਦੋਂ ਅਸੀਂ ਇਕੱਠੇ ਹੋਏ ਤਾਂ ਇਹ ਐਲਾਨ ਕਰ ਦਿੱਤਾ ਕਿ ਤੁਹਾਡਾ ਕੈਂਡੀਡੇਟ ਜਿੱਤ ਗਿਆ ਹੈ। ਅਸੀਂ ਇਕ ਜਲੂਸ ਕੱਢਿਆ ਅਤੇ ਜਲੂਸ ਦੀ ਸ਼ਕਲ ਵਿੱਚ ਅਸੀਂ ਆਪਣੇ ਕੈਂਡੀਡੇਟ ਨੂੰ ਘਰ ਛੱਡਣ ਗਏ ਲੇਕਿਨ ਫਿਰ 10-00 ਵਜੇ ਇਹ ਐਲਾਨ ਕਰ ਦਿੱਤਾ ਗਿਆ ਕਿ ਗਿਣਤੀ ਵਿੱਚ ਗਲਤੀ ਹੋਈ ਸੀ ਔਰ ਹੁਣ ਕਾਂਗਰਸ ਦਾ ਕੈਂਡੀਡੇਟ

115 ਵੋਟਾਂ ਨਾਲ ਜਿੱਤ ਗਿਆ ਹੈ। ਇੰਨਾ ਧੱਕਾ ਅੱਜ ਤੱਕ ਲੋਕਤੰਤਰ ਵਿੱਚ ਕਿਤੇ ਨਹੀਂ ਹੋਇਆ ਜਿੰਨਾ ਇਸ ਵੇਲੇ ਪੰਜਾਬ ਵਿੱਚ ਹੋ ਰਿਹਾ ਹੈ। ਭਾਮ ਜ਼ੋਨ ਵਿੱਚ ਬਲਾਕ ਸੰਮਤੀ ਦੀ ਇਲੈਕਸ਼ਨ ਹੋ ਰਹੀ ਸੀ। ਵੋਟਾਂ ਦੀ ਕਾਊਂਟਿੰਗ ਵੇਲੇ ਦੋਨਾਂ ਉਮੀਦਵਾਰਾਂ ਦੀਆਂ ਵੋਟਾਂ ਬਰਾਬਰ ਹੋ ਗਈਆਂ। ਬਾਅਦ ਵਿੱਚ ਸ਼ਾਮ ਨੂੰ 6-00 ਵਜੇ ਮਾਇਕ ਤੋਂ ਅਨਾਊਂਸ ਕੀਤਾ ਗਿਆ ਕਿ ਟਾਸ ਵਿੱਚ ਕਾਂਗਰਸ ਦਾ ਕੈਂਡੀਡੇਟ ਜਿਤ ਗਿਆ ਹੈ। ਸਪੀਕਰ ਸਾਹਿਬ, ਜਦੋਂ ਟਾਸ ਕੀਤੀ ਜਾਂਦੀ ਹੈ ਤਾਂ ਟਾਸ ਕਰਦੇ ਵੇਲੇ ਦੋਨੋਂ ਕੈਂਡੀਡੇਟਾਂ ਨੂੰ ਹਾਜ਼ਰ ਹੋਣਾ ਜ਼ਰੂਰੀ ਹੁੰਦਾ ਹੈ ਪਰੰਤੂ ਅਫਸੋਸ ਹੈ ਕਿ ਸਾਨੂੰ ਦੱਸਿਆ ਗਿਆ ਕਿ ਇਸ ਬਾਰੇ ਅਨਾਊਂਸਮੈਂਟ ਕੀਤੀ ਗਈ ਸੀ ਔਰ ਤੁਹਾਡਾ ਕੈਂਡੀਡੇਟ ਹਾਜ਼ਰ ਨਹੀਂ ਹੋਇਆ ਜਦੋਂ ਕਿ ਟਾਸ ਵੇਲੇ ਇਹ ਜਰੂਰੀ ਹੈ ਕਿ ਦੋਨਾਂ ਉਮੀਦਵਾਰਾਂ ਨੂੰ ਹਾਜ਼ਰ ਹੋਣ ਤੋਂ ਬਗੈਰ ਟਾਸ ਨਹੀਂ ਕੀਤੀ ਜਾ ਸਕਦੀ। ਟਾਸ ਦੇ ਸਿਸਟਮ ਦੀ ਲੋਕਤੰਤਰ ਦੇ ਵਿੱਚ ਪ੍ਰੋਵੀਜ਼ਨ ਹੈ ਪਰੰਤੂ ਇਸ ਨੂੰ ਵੀ ਠੀਕ ਢੰਗ ਨਾਲ ਯੂਟੇਲਾਈਜ਼ ਨਹੀਂ ਕੀਤਾ ਗਿਆ। ਕੈਂਡੀਡੇਟ ਨੇ ਇਲੈਕਸ਼ਨ ਲੜੀ, ਜਿੱਤਿਆ। ਉਨ੍ਹਾਂ ਦਾ ਰਾਈਟ ਹੈ ਕਿ ਉਨ੍ਹਾਂ ਨੂੰ ਉਸੇ ਵੇਲੇ ਸਰਟੀਫਿਕੇਟ ਮਿਲੇ ਲੇਕਿਨ ਮਾਹਿਲਪੁਰ ਬਲਾਕ ਵਿੱਚ ਕਾਂਗਰਸ ਨੇ 19 ਵਿੱਚੋਂ 6 ਸੀਟਾਂ ਜਿੱਤੀਆਂ, 13 ਸੀਟਾਂ ਤੇ ਸਾਡਾ ਕਬਜ਼ਾ ਹੋਇਆ। ਲੇਕਿਨ ਕੱਲ੍ਹ ਤੱਕ ਵੀ ਜਿੱਤੇ ਹੋਏ ਕੈਂਡੀਡੇਟਸ ਨੂੰ ਕੋਈ ਸਰਟੀਫਿਕੇਟ ਜਾਰੀ ਨਹੀਂ ਕੀਤਾ ਗਿਆ। ਜਦੋਂ ਡੀ.ਸੀ. ਲੈਵਲ ਤੱਕ ਇਨਕੁਆਰੀ ਕੀਤੀ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਪਤਾ ਹੀ ਨਹੀਂ। ਹੇਠਲੇ ਲੈਵਲ ਵਾਲੇ ਵੀ ਕਹਿੰਦੇ ਹਨ ਕਿ ਸਾਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ। ਇਸ ਦਾ ਮਤਲਬ ਹੈ ਕਿ ਲੋਕਾਂ ਦੇ ਮਨਾਂ ਵਿੱਚ ਸ਼ੰਕਾ ਹੈ ਕਿ ਜਿਸ ਤਰ੍ਹਾਂ 115 ਵੋਟਾਂ ਨਾਲ ਕਾਂਗਰਸ ਦਾ ਬੀਨੇਵਾਲ ਤੋਂ ਕੈਂਡੀਡੇਟ ਨੂੰ ਜਿੱਤਿਆ ਡਿਕਲੇਅਰ ਕੀਤਾ ਗਿਆ ਹੈ, ਭਾਮ ਤੋਂ ਡਿਕਲੇਅਰ ਕੀਤਾ ਗਿਆ ਹੈ ਕਿਤੇ ਇੰਝ ਹੀ ਹੁਣ ਵੀ ਨਾ ਹੋਵੇ ਕਿ ਹਾਰੇ ਹੋਏ ਕੈਂਡੀਡੇਟ ਨੂੰ ਫਿਰ ਜਿੱਤਿਆ ਡਿਕਲੇਅਰ ਕਰ ਦਿੱਤਾ ਜਾਵੇ। ਅੱਜ ਲੋਕਾਂ ਦੇ ਮਨਾਂ ਵਿੱਚ ਇਸ ਤਰ੍ਹਾਂ ਦਾ ਸ਼ੰਕਾ ਆ ਰਿਹਾ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣਾ ਐਡਰੈਸ ਪੜ੍ਹਿਆ ਹੈ ਪਰ ਉਸ ਦੇ ਬਿਲਕੁਲ ਆਪੋਜ਼ਿਟ ਸਰਕਾਰ ਕਾਰਵਾਈ ਕਰ ਰਹੀ ਹੈ। ਸੋ, ਮਾਨਯੋਗ ਸਪੀਕਰ ਸਾਹਿਬ, ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਹੈ, ਮੈਂ ਉਸ ਦੀ ਵਿਰੋਧਤਾ ਕਰਦਾ ਹਾਂ। ਸਪੀਕਰ ਸਾਹਿਬ, ਇੱਕ ਗੱਲ ਹੋਰ ਜੋ ਅੱਜ ਇਕ ਸਵਾਲ ਵਿੱਚ ਆਈ, ਉਹ ਇਹ ਸੀ ਕਿ ਕਿੰਨੇ ਕੇਸਿਜ਼ ਕਤਲ, ਖੋਹਾਂ ਜਾਂ ਡਾਕਿਆਂ ਦੇ ਹੋਏ ਔਰ ਉਸ ਦਾ ਜਵਾਬ ਮਾਨਯੋਗ ਮੁੱਖ ਮੰਤਰੀ ਜੀ ਨੇ ਦਿੱਤਾ। ਸਵਾਲ ਕਰਨ ਦਾ ਸਾਡਾ ਮਕਸਦ ਸਿਰਫ ਇੰਨਾ ਹੀ ਨਹੀਂ ਹੁੰਦਾ ਕਿ ਡੀਟੇਲ ਲੈ ਕੇ ਬੈਠ ਜਾਓ। ਸਵਾਲ ਕਰਨ ਦਾ ਮੰਤਵ ਇਹ ਹੁੰਦਾ ਹੈ ਕਿ ਅਜਿਹੇ ਕੰਮਾਂ ਨੂੰ ਰੋਕਣ ਲਈ ਸਰਕਾਰ ਵੱਲੋਂ ਕੀ ਕਦਮ ਚੁੱਕੇ ਗਏ ਜਾਂ ਜਾਣਗੇ, ਪਰ ਉਸ ਦੇ ਬਾਰੇ ਸੀ.ਐਮ. ਸਾਹਿਬ ਬਿਲਕੁਲ ਸਾਇਲੈਂਟ ਸਨ। ਪੰਜਾਬ ਵਿੱਚ, ਸਪੀਕਰ ਸਾਹਿਬ, ਅੱਗੇ ਨਾਲੋਂ ਲਾਅ ਐਂਡ ਆਰਡਰ ਵਿਗੜਿਆ ਹੀ ਹੈ। ਕਿਵੇਂ ਮੰਨ ਲਈਏ ਕਿ ਇਹ ਅੱਗੇ ਨਾਲੋਂ ਸੁਧਰਿਆ ਹੈ। ਮੈਂ ਪਹਿਲਾਂ ਵੀ ਇਕ ਵਾਰ ਇਸ ਬਾਰੇ ਦੱਸ ਚੁੱਕਾ ਹਾਂ ਕਿ ਅੱਗੇ ਬੈਂਕਾਂ ਵਿੱਚ ਡਾਕੇ ਪੈਂਦੇ ਹੁੰਦੇ ਸਨ, ਅਮੀਰ ਲੋਕਾਂ ਨੂੰ ਲੁੱਟਿਆ ਜਾਂਦਾ ਹੁੰਦਾ ਸੀ ਲੇਕਿਨ ਜੋ ਅੱਜ ਮੇਰੇ ਹਲਕੇ ਵਿੱਚ ਹੋ ਰਿਹਾ ਹੈ, ਮੈਂ ਉਸ ਬਾਰੇ ਦੱਸਦਾ ਹਾਂ। ਮੈਂ ਤਿੰਨ ਪਿੰਡਾਂ ਦਾ ਦੌਰਾ ਕੀਤਾ। 4.30 ਵਜੇ 15-20 ਲੋਕ ਆਏ ਔਰ ਐਸ.ਸੀ. ਲੋਕਾਂ ਦੀਆਂ ਕਾਲੋਨੀਆਂ ਵਿੱਚ ਰਹਿਣ ਵਾਲੇ ਜਿਹੜੇ ਲੋਕ ਹਨ ਉਨ੍ਹਾਂ ਨੂੰ ਲੁੱਟ ਕੇ ਲੈ ਗਏ।

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਕਿਸੇ ਦੇ ਘਰ ਵਿੱਚ 300/- ਰੁਪਏ ਸਨ, ਕਿਸੇ ਦੇ ਘਰ ਵਿੱਚ 200/- ਰੁਪਏ ਸਨ, ਉਨ੍ਹਾਂ ਦੇ ਉਹ ਪੈਸੇ ਲੁੱਟ ਕੇ ਲੈ ਗਏ। ਮੇਰੇ ਕਹਿਣ ਦਾ ਭਾਵ ਹੈ ਕਿ ਅੱਜ ਹਰ ਬੰਦਾ ਇਨਸੈਕਓਰ ਫੀਲ ਕਰ ਰਿਹਾ ਹੈ। ਜਦੋਂ ਇਸ ਬਾਰੇ ਪੁਲਿਸ ਨੂੰ ਰਿਪੋਰਟ ਕੀਤਾ ਗਿਆ ਤਾਂ ਪੁਲਿਸ ਵਾਲੇ ਜਿਹੜੇ ਕਿ ਉਥੋਂ ਕਾਫੀ ਨਜ਼ਦੀਕ ਹਨ, ਉਹ ਤਿੰਨ ਘੰਟੇ ਬਾਅਦ ਉਥੇ ਪਹੁੰਚੇ ਜਦੋਂ ਕਿ ਮੈਂ ਪੁਲਿਸ ਤੋਂ ਪਹਿਲਾਂ ਉਥੇ ਪਹੁੰਚ ਚੁੱਕਾ ਸੀ ਔਰ ਅਫਸੋਸ ਦੀ ਗੱਲ ਹੈ ਕਿ ਜਿਹੜਾ ਬੰਦਾ ਜ਼ਖਮੀ ਹੋਇਆ ਸੀ, ਉਸ ਵਾਰਦਾਤ ਵਿੱਚ ਉਸ ਦੇ ਸਿਰ ਵਿੱਚ ਲਾਠੀ ਮਾਰੀ ਗਈ ਸੀ ਜਿਸ ਕਾਰਨ ਉਸ ਦੀਆਂ ਦੋਵੇਂ ਅੱਖਾਂ ਵੀ ਚਲੀਆਂ ਗਈਆਂ ਪਰੰਤੂ ਸਰਕਾਰ ਵੱਲੋਂ ਉਸ ਨੂੰ ਕੋਈ ਮਦਦ ਵੀ ਨਹੀਂ ਦਿੱਤੀ ਗਈ। ਅੱਜ ਫਿਰ ਇਹ ਫੀਲਿੰਗ ਲੋਕਾਂ ਦੇ ਮਨਾਂ ਵਿੱਚ ਬਣਦੀ ਜਾ ਰਹੀ ਹੈ ਕਿ ਇਹ ਜੋ ਸਰਕਾਰ ਹੈ, ਇਹ ਵਪਾਰੀਆਂ ਦੀ ਵਿਰੋਧੀ ਹੈ, ਪੜ੍ਹੇ ਲਿਖੇ ਲੋਕਾਂ ਦੀ ਵਿਰੋਧੀ ਹੈ, ਮੁਲਾਜ਼ਮ ਵਿਰੋਧੀ ਹੈ, ਕਿਸਾਨ ਵਿਰੋਧੀ ਹੈ। ਜਦੋਂ ਰਾਜ ਵਿਚ ਇਸ ਤਰ੍ਹਾਂ ਦੀ ਸਰਕਾਰ ਹੋਵੇ ਤਾਂ ਉਸ ਸਰਕਾਰ ਨੂੰ ਪੰਜਾਬ ਵਿੱਚ ਰਾਜ ਕਰਨ ਦਾ ਕੋਈ ਹੱਕ ਨਹੀਂ ਹੋਣਾ ਚਾਹੀਦਾ। ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਟਾਈਮ ਪੂਰਾ ਹੋ ਰਿਹਾ ਹੈ ਔਰ ਮੈਂ ਆਪਣੇ ਆਪ ਨੂੰ ਟਾਈਮ ਵਿੱਚ ਹੀ ਰੱਖਣਾ ਚਾਹੁੰਦਾ ਹਾਂ। ਮੈਂ ਆਪਣੀ ਪਾਰਟੀ ਵੱਲੋਂ ਇਸ ਐਡਰੈਸ ਦੀ ਵਿਰੋਧਤਾ ਕਰਕੇ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ। ਜੈ ਹਿੰਦ।

**ਸਰਦਾਰ ਰਵਿੰਦਰ ਸਿੰਘ ਸੰਧੂ (ਫਿਰੋਜ਼ਪੁਰ ਛਾਉਣੀ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਹੁਣੇ ਹੁਣੇ ਮੇਰੇ ਇਕ ਕੁਲੀਗ ਐਮ.ਐਲ.ਏ. ਬੋਲ ਰਹੇ ਸਨ ਕਿ ਜਿਹੜੀਆਂ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਹੋਈਆਂ ਹਨ, ਉਨ੍ਹਾਂ ਵਿਚ ਰੂਲਿੰਗ ਪਾਰਟੀ ਵੱਲੋਂ ਬੜੀਆਂ ਜ਼ਿਆਦਤੀਆਂ ਕੀਤੀਆਂ ਗਈਆਂ ਹਨ। ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਤੁਹਾਡੇ ਰਾਹੀਂ ਉਨ੍ਹਾਂ ਦੇ ਧਿਆਨ ਵਿਚ ਲਿਆਂਦਾ ਸੀ ਕਿ ਸਾਡੇ ਸਾਰੇ ਜ਼ਿਲ੍ਹੇ ਵਿਚ ਕਿਸੇ ਇਕ ਵੀ ਵੋਟਰ ਨੂੰ ਲਿਆ ਕੇ ਇਹ ਇਥੇ ਪੇਸ਼ ਕਰਨ ਜਿਸ ਨੂੰ ਕਿ ਵੋਟ ਪਾਉਣ ਦਾ ਹੱਕ ਨਾ ਮਿਲਿਆ ਹੋਵੇ। ਕਿਸੇ ਇਕ ਕੈਂਡੀਡੇਟ ਨੂੰ ਇਥੇ ਪੇਸ਼ ਕਰਨ ਜਿਸ ਦੇ ਕਾਗਜ਼ ਰੱਦ ਕੀਤੇ ਗਏ ਹੋਣ। ਕੋਈ ਵੀ ਇਕ ਐਸਾ ਕੈਂਡੀਡੇਟ ਲਿਆਉਣ ਜਿਸ ਨਾਲ ਰਿਜ਼ਲਟ ਵੇਲੇ ਜ਼ਿਆਦਤੀ ਕੀਤੀ ਗਈ ਹੋਵੇ ਪਰ ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਥੇ ਬਾਦਲ ਸਾਹਿਬ ਬੈਠੇ ਹਨ। ਜਦੋਂ ਸਾਡੀ ਵਿਧਾਨ ਸਭਾ ਦੀਆਂ ਇਲੈਕਸ਼ਨਾਂ ਹੋਈਆਂ, ਮੇਰੇ ਹਲਕੇ ਵਿਚ ਇਕ ਨਵਾਂ ਰਿਵਾਜ ਦੇਖਣ ਨੂੰ ਮਿਲਿਆ। ਉਥੇ 4000 ਵੋਟ ਜਿਊਂਦੇ-ਵਸਦੇ ਲੋਕਾਂ ਦੀ ਕੱਟੀ ਗਈ। ਬਾਦਲ ਸਾਹਿਬ ਨੇ ਵੀ ਅਖਬਾਰਾਂ ਵਿਚ ਪੜ੍ਹਿਆ ਹੋਵੇਗਾ, ਬੜੀ ਅਜੀਬ ਗੱਲ ਹੋਈ। ਮੈਨੂੰ ਪਾਰਟੀ ਵੱਲੋਂ ਟਿਕਟ ਦਿੱਤੀ ਗਈ ਅਤੇ ਮੇਰੀ ਵਾਈਫ ਦਾ ਨਾਂ ਕਵਰਿੰਗ ਕੈਂਡੀਡੇਟ ਵਜੋਂ ਸੀ। ਉਸ ਨੇ ਕਵਰਿੰਗ ਕੈਂਡੀਡੇਟ ਵਜੋਂ ਆਪਣੇ ਕਾਗਜ਼ ਦਾਖਲ ਕੀਤੇ। ਜਦੋਂ ਮੇਰੇ ਕਾਗਜ਼ ਸਹੀ ਪਾਏ ਗਏ ਤਾਂ ਉਨ੍ਹਾਂ ਨੇ ਆਪਣੇ ਕਾਗਜ਼ ਵਾਪਸ ਲੈ ਲਏ। ਪੋਲਿੰਗ ਵਾਲੇ ਦਿਨ ਜਦੋਂ ਮੇਰੀ ਵਾਈਫ ਵੋਟ ਪਾਉਣ ਆਪਣੇ ਪਿੰਡ ਗਈ ਤਾਂ ਉਥੇ ਵੋਟਰ ਲਿਸਟ ਵਿਚ ਉਸ ਦਾ ਨਾਂ ਨਹੀਂ ਸੀ, ਵੋਟ ਕੱਟੀ ਹੋਈ ਸੀ। ਇਥੇ ਹੀ ਬੱਸ ਨਹੀਂ, ਮੇਰੀ

ਮਦਰ ਦੀ ਵੋਟ ਵੀ ਕੱਟੀ ਹੋਈ ਸੀ । ਇਥੇ ਹੀ ਬੱਸ ਨਹੀਂ, ਮੇਰੀ ਬੇਟੀ ਦੀ ਵੋਟ ਵੀ ਕੱਟੀ ਹੋਈ ਸੀ । ਵੋਟਿੰਗ ਦਾ ਪ੍ਰੋਸੈਸ ਖਤਮ ਹੋ ਗਿਆ । ਸਪੀਕਰ ਸਾਹਿਬ, ਇਹ ਵੋਟਾਂ ਕੱਟੀਆਂ ਨਹੀਂ ਜਾ ਸਕਦੀਆਂ ਸਨ । ਬਾਦਲ ਸਾਹਿਬ ਦੇ ਰਾਜ ਵਿਚ ਇੰਨਾ ਧੋਖਾ ਹੋਇਆ ਕਿ ਇਕ ਕੈਂਡੀਡੇਟ ਦੀ ਪਤਨੀ, ਮਦਰ ਅਤੇ ਬੇਟੀ ਦੀ ਵੋਟ ਕੱਟ ਦਿੱਤੀ ਜਾਵੇ। ਇਹ ਅੱਜ ਚੁੱਪ ਕਰਕੇ ਅੱਖਾਂ ਮੀਟ ਕੇ ਗੱਲਾਂ ਕਰ ਰਹ ਹਨ ਕਿ ਇਨ੍ਹਾਂ ਇਲੈਕਸ਼ਨਾਂ ਵਿਚ ਜ਼ਿਆਦਤੀਆਂ ਹੋਈਆਂ ਹਨ । ਇਥੇ ਹੀ ਬੱਸ ਨਹੀਂ, ਮੈਂ ਪਹਿਲਾਂ ਵੀ ਕਿਹਾ ਹੈ ਕਿ ਮੇਰੇ ਹਲਕੇ ਵਿਚ ਉਸ ਵੇਲੇ ਦੇ ਮੰਤਰੀ ਵੱਲੋਂ 200 ਝੂਠੇ ਪਰਚੇ ਦਰਜ ਕੀਤੇ ਗਏ ਜਿਨ੍ਹਾਂ ਦਾ ਸਬੂਤ ਹਾਲੇ ਵੀ ਕੋਰਟਾਂ ਵਿਚ ਪਿਆ ਹੈ । ਉਨ੍ਹਾਂ ਵਿਚੋਂ ਬਹੁਤ ਸਾਰੇ ਤਾਂ ਫਾਈਲ ਹੋ ਚੁੱਕੇ ਹਨ ਜਿਨ੍ਹਾਂ ਦਾ ਕੋਈ ਆਧਾਰ ਹੀ ਨਹੀਂ ਸੀ ਔਰ ਕੁਝ ਕੇਸ ਅਨ-ਟਰੇਸ ਪਏ ਹਨ । ਮੇਰੇ ਹਲਕੇ ਵਿਚ ਇਹ ਇਕ ਨਵਾਂ ਰਿਵਾਜ਼ ਚੱਲਿਆ ਕਿ ਮੰਤਰੀ ਜੀ ਨੇ ਪਰਚਾ ਦਰਜ ਕਰਾਉਣਾ ਅਤੇ ਮਗਰ ਪੁਲਿਸ ਲਾ ਦੇਣੀ । ਉਸ ਬੰਦੇ ਨੇ 20-25 ਦਿਨਾਂ ਦੀ ਭੱਜ-ਨੱਸ ਮਗਰੋਂ ਆਪਣੇ ਰਿਸ਼ਤੇਦਾਰਾਂ ਜਾਂ ਮੁਹਤਬਰ ਬੰਦਿਆਂ ਨੂੰ ਵਿਚ ਪਾ ਕੇ ਮੰਤਰੀ ਜੀ ਕੋਲ ਪਹੁੰਚ ਕਰਨੀ, ਮੰਤਰੀ ਜੀ ਨੇ ਫਿਰ ਇਤਿਹਾਸਕ ਗੁਰਦੁਆਰੇ ਵਿਚ ਉਸ ਨੂੰ ਬੁਲਾਉਣਾ ਅਤੇ ਉਸ ਨੇ ਪੁਲਿਸ ਦੇ ਡੀ.ਐਸ.ਪੀ. ਸ਼੍ਰੀ ਜੋਗਿੰਦਰ ਕੁਮਾਰ ਦੀ ਹਾਜ਼ਰੀ ਵਿਚ ਕਹਿਣਾ ਕਿ ਉਹ ਕਾਂਗਰਸ ਨੂੰ ਛੱਡ ਕੇ ਅੱਜ ਤੋਂ ਅਕਾਲੀ ਪਾਰਟੀ ਵਿਚ ਸ਼ਾਮਲ ਹੋ ਗਿਆ ਹੈ ਤਾਂ ਫਿਰ ਉਸ ਦਾ ਖਹਿੜਾ ਛੱਡਣਾ । ਬਾਦਲ ਸਾਹਿਬ ਦੇ ਪੂਰੇ ਪੰਜ ਸਾਲਾਂ ਦੇ ਰਾਜ ਵਿਚ ਬਹੁਤ ਜ਼ਿਆਦਤੀਆਂ ਹੁੰਦੀਆਂ ਰਹੀਆਂ ਹਨ, ਪਰ ਉਨ੍ਹਾਂ ਦੇ ਕੰਨਾਂ ਉਤੇ ਜੂੰ ਤੱਕ ਨਹੀਂ ਸਰਕੀ । ਇਸ ਤੋਂ ਵੀ ਵੱਧ ਸਖਤੀਆਂ ਹੁੰਦੀਆਂ ਰਹੀਆਂ ਹਨ । ਇਸ ਤਰ੍ਹਾਂ ਪੁਲਿਸ ਦੇ ਅਫਸਰਾਂ ਨੂੰ ਰਿਟਾਇਰ ਹੋਣ ਤੇ ਹੀ ਉਥੋਂ ਬਦਲਿਆ ਗਿਆ ਪਰ ਪਹਿਲਾਂ ਕਿਸੇ ਨੂੰ ਵੀ ਉਥੋਂ ਨਹੀਂ ਬਦਲਿਆ ਗਿਆ । ਮੈਂ ਇਹ ਗੱਲਾਂ ਆਪਣੇ ਕੋਲੋਂ ਨਹੀਂ ਕਹਿ ਰਿਹਾ । ਇਹ ਸਾਰੀਆਂ ਗੱਲਾਂ ਰਿਕਾਰਡ ਦੀਆਂ ਗਲਾਂ ਹਨ । ਭਾਵੇਂ ਕਿਸੇ ਉਤੇ ਦਫਾ 302 ਦਾ ਕੇਸ ਸੀ । ਭਾਵੇਂ 20 ਕਿਲੋ ਅਫੀਮ ਦਾ ਕੇਸ ਸੀ, ਭਾਵੇਂ ਕੋਈ ਹੋਰ ਕੇਸ ਸੀ । ਉਹ ਸਾਰੇ ਦੇ ਸਾਰੇ ਕੇਸ ਪੈਂਡਿੰਗ ਪਏ ਹਨ, ਅਨ-ਟਰੇਸ ਪਏ ਹਨ ਅਤੇ ਉਹ ਸਾਰੇ ਹੀ ਝੂਠੇ ਸਾਬਤ ਹੋਏ ਹਨ । ਇਹ ਕਹਿੰਦੇ ਹਨ ਕਿ ਇਲੈਕਸ਼ਨਾਂ ਵਿਚ ਜ਼ਿਆਦਤੀਆਂ ਹੋਈਆਂ ਹਨ । ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ, ਮੇਰੇ ਸਾਥੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਬੈਠੇ ਹਨ, ਉਨ੍ਹਾਂ ਨੇ ਪੁਆਇੰਟ-ਆਊਟ ਕੀਤਾ ਸੀ ਕਿ ਲਿਫਟ ਪੰਪ ਬੰਦ ਕੀਤੇ ਜਾ ਰਹੇ ਹਨ । ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਅੱਖਾਂ ਮੀਟ ਕੇ ਧੜਾਧੜ ਪੰਪ ਦਿੰਦੇ ਗਏ । ਕਦੀ ਇਹ ਵੀ ਸੋਚਿਆ ਸੀ ਕਿ ਸਰਹਿੰਦ ਫੀਡਰ ਕਿੰਨਾ ਪਾਣੀ ਲੈ ਸਕਦੀ ਹੈ, ਉਸ ਦੀ ਕੈਪੇਸਿਟੀ ਕੀ ਹੈ ਅਤੇ ਉਸ ਵਿਚੋਂ ਅਸੀਂ ਰਾਜਸਥਾਨ ਵੀ ਪਾਣੀ ਦਾ ਸ਼ੇਅਰ ਦੇਣਾ ਹੈ । ਇਸ ਤੋਂ ਇਲਾਵਾ ਆਪਣੇ ਏਰੀਏ ਵਿਚ ਵੀ ਪਾਣੀ ਜਾਣਾ ਹੈ ਔਰ, ਅਬੋਹਰ ਵੀ ਪਾਣੀ ਜਾਣਾ ਹੈ । ਇਸ ਬਾਰੇ ਕੁਝ ਵੀ ਨਹੀਂ ਸੋਚਿਆ ਗਿਆ । ਇਸ ਵਾਸਤੇ ਨਹਿਰ ਦੀ ਰੇਜ਼ਿੰਗ ਤਾਂ ਕੀ ਕਰਨੀ ਸੀ, ਉਸ ਦੀ ਰਿਪੇਅਰ ਵੀ ਨਹੀਂ ਕੀਤੀ ਗਈ ਜਿਹੜੇ ਵੀ ਫੰਡ ਮਿਲੇ ਉਹ ਡਰੇਨੇਜ ਡਿਪਾਰਟਮੈਂਟ ਨੂੰ ਦਿੱਤੇ ਗਏ । ਉਹ ਸਾਰੇ ਦੇ ਸਾਰੇ ਪੈਸੇ, 60% ਤੋਂ ਵੀ ਵੱਧ ਇਰੀ-ਗੇਸ਼ਨ ਦਾ ਮਹਿਕਮਾ ਹੀ ਖਾ ਗਿਆ ਔਰ । ਜਿਸ ਦਾ ਕੋਈ ਸਬੂਤ ਨਹੀਂ ਸੀ । ਮਿੱਟੀ ਦਾ ਕੰਮ ਸੀ ਅਤੇ ਕਰੋੜਾਂ ਰੁਪਏ ਦਾ ਪੱਥਰ ਜੋ ਜਾਅਲੀ ਕਾਗਜ਼ਾਂ ਵਿੱਚ ਖਰੀਦਿਆ ਗਿਆ ਗਿਆ ਸੀ, ਦਰਿਆ ਵਿੱਚ ਰੋੜ ਦਿੱਤਾ । ਇਸ ਦੀ ਕੋਈ ਪੜਤਾਲ ਨਹੀਂ ਹੋਈ ।

[ਸਰਦਾਰ ਰਵਿੰਦਰ ਸਿੰਘ ਸੰਧੂ]

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਹੋਰ ਗੱਲ ਬਾਦਲ ਸਾਹਿਬ ਨੂੰ ਕਹਾਂਗਾ ਕਿ ਜੋ ਇਹ ਇੱਥੇ ਗੱਲ ਕਰ ਰਹੇ ਸੀ ਅਤੇ ਕੈਪਟਨ ਕੰਵਲਜੀਤ ਸਿੰਘ ਵੀ ਰੌਲਾ ਪਾ ਰਹੇ ਸੀ ਕਿ ਕਿਸਾਨਾਂ ਨਾਲ ਜੋ ਵਾਇਦੇ ਕੀਤੇ, ਉਨ੍ਹਾਂ ਨੂੰ ਕੋਈ ਪੈਸਾ ਨਹੀਂ ਦਿੱਤਾ । ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਪਿਛਲੇ 5 ਸਾਲਾਂ ਵਿੱਚ ਤੁਸੀਂ ਕੀ ਕੀਤਾ ? ਸਾਰੇ ਪੰਜਾਬ ਦੇ ਜੱਟਾਂ ਦਾ ਸਰਵੇ ਕਰਵਾ ਲਓ, ਪਿਛਲੇ ਪੰਜ ਸਾਲਾਂ ਵਿੱਚ ਇਹ ਜਿਹੜੀ ਸਰਕਾਰ ਆਪਣੇ ਆਪ ਨੂੰ ਕਿਸਾਨਾਂ ਦੀ ਸਰਕਾਰ ਕਹਾਉਂਦੀ ਸੀ, ਇਨ੍ਹਾਂ ਦੇ ਸਮੇਂ ਵਿੱਚ ਕਿਸਾਨ ਸਭ ਤੋਂ ਵੱਧ ਕਰਜ਼ਾਈ ਹੋਇਆ ਹੈ । ਸਪੀਕਰ ਸਾਹਿਬ, ਇਹ ਪਿਛਲੇ ਪੰਦਰਾਂ ਸਾਲਾਂ ਦਾ ਰਿਕਾਰਡ ਕਢਵਾ ਕੇ ਦੇਖ ਲੈਣ ਅਤੇ ਪਿਛਲੇ ਪੰਜ ਸਾਲ ਦਾ ਸਾਲ-ਵਾਈਜ਼ ਕੰਪੈਰੀਜ਼ਨ ਕਰ ਲੈਣ, ਇਨ੍ਹਾਂ ਦੇ ਪੰਜ ਸਾਲਾਂ ਵਿੱਚ ਸਭ ਤੋਂ ਵੱਧ ਕਰਜ਼ਾ ਕਿਸਾਨਾਂ ਦੇ, ਜੱਟਾਂ ਦੇ ਸਿਰ ਚੜ੍ਹਿਆ ਹੈ । ਇਹ ਠੀਕ ਹੈ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਕਿਸਾਨਾਂ ਦੀ ਹਾਲਤ ਬਹੁਤ ਮਾੜੀ ਹੈ ਅਤੇ ਉਨ੍ਹਾਂ ਨੂੰ ਜਿੰਨੀ ਵੀ ਰਾਹਤ ਦਿੱਤੀ ਜਾਵੇ, ਥੋੜ੍ਹੀ ਹੈ । ਅੱਜ ਸਭ ਤੋਂ ਜ਼ਿਆਦਾ ਕਰਜ਼ਾ ਔਰ ਸਭ ਤੋਂ ਵੱਧ ਬੋਝ ਕਿਸਾਨ ਤੇ ਹੈ । ਬਿਜਲੀ ਦੀ ਵੀ ਬੜੀ ਮਾੜੀ ਹਾਲਤ ਹੈ । ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਕੋਸ਼ਿਸ਼ ਕਰ ਰਹੇ ਹਾਂ ਪਰ ਬਾਰਸ਼ਾਂ ਨਾ ਹੋਣ ਕਰਕੇ ਇਹ ਜਿਹੜੇ ਸਾਡੇ ਦਿਨ ਹਨ, ਬੜੇ ਹੀ ਮੁਸ਼ਕਲ ਵਿੱਚ ਲੰਘ ਰਹੇ ਹਨ ਅਤੇ ਇਨ੍ਹਾਂ ਵਾਸਤੇ ਸਰਕਾਰ ਨੂੰ ਚਾਹੀਦਾ ਹੈ ਕਿ ਵੱਧ ਤੋਂ ਵੱਧ ਉਪਰਾਲੇ ਕੀਤੇ ਜਾਣ ਤਾਂ ਕਿ ਕਿਸਾਨ ਦਾ ਨੁਕਸਾਨ ਨਾ ਹੋਵੇ ਅਤੇ ਕਿਸਾਨ ਚੰਗੀ ਕਮਾਈ ਕਰਕੇ ਕਰਜ਼ੇ ਵਾਪਸ ਕਰ ਸਕਣ । ਮੈਂ ਸਪੀਕਰ ਸਾਹਿਬ, ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਦੁਬਾਰਾ ਬੋਲਣ ਦਾ ਟਾਈਮ ਦਿੱਤਾ । ਜੈ ਹਿੰਦ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਆਪਣੀ ਪਾਰਟੀ ਦੇ ਨੁਕਤੇ-ਨਜ਼ਰ ਆਪਣੇ ਖਿਆਲਾਤ ਇਸ ਪਵਿੱਤਰ ਸਦਨ ਦੇ ਅੱਗੇ ਰੱਖਣ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਗਵਰਨਰ ਐਡਰੈਸ ਮੈਂ ਗੌਰ ਨਾਲ ਪੜ੍ਹਿਆ ਹੈ ਅਤੇ ਮੇਰੇ ਬਹੁਤ ਹੀ ਕਾਬਲ ਸਾਥੀ ਪ੍ਰੋਫੈਸਰ ਦਰਬਾਰੀ ਲਾਲ ਜੀ ਨੇ ਜੋ ਗਵਰਨਰ ਐਡਰੈਸ ਤੇ ਸ਼ੁਕਰਗੁਜ਼ਾਰੀ ਦਾ ਮਤਾ ਲਿਆਂਦਾ ਹੈ, ਮੈਂ ਸਮਝਦਾ ਹਾਂ ਕਿ ਇਹ ਗਵਰਨਰ ਐਡਰੈਸ ਵੀ ਰਸਮੀ ਸੀ ਅਤੇ ਇਨ੍ਹਾਂ ਦਾ ਮਤਾ ਹੋਰ ਵੀ ਰਸਮੀ ਸੀ । ਇਸ ਲਈ ਮੈਨੂੰ ਅਫਸੋਸ ਹੈ ਕਿ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੀ ਪ੍ਰਸੰਸਾ ਨਹੀਂ ਕਰ ਸਕਦਾ ਅਤੇ ਨਾ ਹੀ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦੇ ਸਕਦਾ ਹਾਂ । ਬੜੇ ਆਹਲੇ ਪੈਮਾਨੇ ਦੀ ਬਹਿਸ ਕੱਲ੍ਹ ਤੋਂ ਗਵਰਨਰ ਐਡਰੈਸ ਤੇ ਚਲ ਰਹੀ ਹੈ ਅਤੇ ਖਾਸ ਕਰਕੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ, ਉਮੀਦ ਜਾਗੀ ਹੈ ਕਿ ਜਿਹੜੇ ਸਾਡੇ ਨੌਜਵਾਨ ਐਮ.ਐਲ.ਏ. ਚੁਣ ਕੇ ਆਏ, ਕੱਲ੍ਹ ਮੈਂ ਜਾਖੜ ਸਾਹਿਬ ਦੀ ਸਪੀਚ ਸੁਣੀ ਸੀ, ਢੀਂਡਸਾ ਜੀ ਦੀ ਸਪੀਚ ਸੁਣੀ ਸੀ, ਉਨ੍ਹਾਂ ਦੇ ਜਜ਼ਬਾਤਾਂ ਤੋਂ ਇਕ ਉਮੀਦ ਜਾਗੀ ਹੈ । ਉਨ੍ਹਾਂ ਨੇ ਆਪਣੀ ਪਾਰਟੀ ਦੇ ਨੁਕਤੇ ਨਜ਼ਰ ਕੀਤੇ । ਕੱਲ੍ਹ ਮੇਰੇ ਬਹੁਤ ਹੀ ਕਾਬਲ ਸਾਥੀ ਬੀਰ ਦਵਿੰਦਰ ਸਿੰਘ ਜੀ, ਜੋ ਅੱਜ ਤਾਂ ਇਥੇ ਨਹੀਂ, ਉਨ੍ਹਾਂ ਨੇ ਵੀ ਸ਼ਾਇਰਾਨਾ ਅੰਦਾਜ਼ ਵਿੱਚ ਗੁਜ਼ਸਤਾ ਸਰਕਾਰ ਤੇ ਕਈ ਹਮਲੇ ਕੀਤੇ, ਉਨ੍ਹਾਂ ਨੇ ਕਈ ਜਾਤੀ ਹਮਲੇ ਵੀ ਲੀਡਰ ਆਫ ਦੀ ਆਪੋਜ਼ੀਸ਼ਨ ਤੇ ਕੀਤੇ । ਮੈਂ ਸਮਝਦਾ ਹਾਂ ਕਿ ਉਨ੍ਹਾਂ

ਦਾ ਫਰਜ਼ ਸੀ ਅਤੇ ਨਾਲ ਹੀ ਉਨ੍ਹਾਂ ਦੀ ਮਜ਼ਬੂਰੀ ਵੀ ਕਹੀ ਜਾ ਸਕਦੀ ਹੈ ਕਿਉਂਕਿ ਉਹ ਕਈ ਮੁੱਦਤਾਂ ਤੋਂ ਕਾਂਗਰਸ ਪਾਰਟੀ ਨਾਲ ਜੁੜੇ ਹੋਏ ਹਨ, ਕਾਫੀ ਸੀਨੀਅਰ ਲੀਡਰ ਹਨ ਅਤੇ ਬੜੇ ਅੱਛੇ ਪਾਰਲੀਮੈਂਟਰੀਅਨ ਵੀ ਹਨ ਪਰ ਅਜੇ ਤੱਕ ਉਨ੍ਹਾਂ ਨੂੰ ਮੰਤਰੀ ਮੰਡਲ ਵਿੱਚ ਸਥਾਨ ਪ੍ਰਾਪਤ ਨਹੀਂ ਹੋਇਆ। ਇਸ ਲਈ ਕਈ ਵੇਰ ਮਜਬੂਰੀ ਹੁੰਦੀ ਹੈ ਕਿ ਸ਼ਾਇਦ ਇਹੋ ਜਿਹੇ ਹਮਲਿਆਂ ਨਾਲ ਲੀਡਰ ਆਫ਼ ਦੀ ਹਾਊਸ ਨੂੰ ਖੁਸ਼ ਕਰ ਲੈਣ। ਕਿਸੇ ਸ਼ਾਇਰ ਨੇ ਲਿਖਿਆ ਹੈ :

> ਨਾ ਜਾਨੇ ਕਿਆ ਗੁਜ਼ਰਤੀ ਹੋਗੀ
> ਦਿਲ ਏ ਖੁਦਾ ਰਤਨ।
> ਕਿਸੀ ਬੇ-ਮਿਹਰ ਕੋ ਭੀ
> ਮਿਹਰਬਾਨ ਕਹਿਨਾ ਪੜਤਾ ਹੈ।

ਜਿਥੋਂ ਤੱਕ ਸਾਡੀ ਸਰਕਾਰ ਦੀ ਨੀਤੀਆਂ ਤੇ ਨੁਕਤਾਚੀਨੀ ਕੀਤੀ, ਜੋ ਸੰਧੂ ਸਾਹਿਬ ਨੇ ਮੇਰੇ ਮੁਤੱਲਿਕ ਕਿਹਾ, ਸਪੀਕਰ ਸਾਹਿਬ ਇਕ ਰੂਸੀ ਲਿਖਾਰੀ ਨੇ ਲਿਖਿਆ ਹੈ ਕਿ : "I hear the voice of approbation not in the dull set sound of praise but in the roar of irritation." ਇਨ੍ਹਾਂ ਦੀ ਇਰੀਟੇਸ਼ਨ ਤੋਂ ਸਾਨੂੰ ਪਤਾ ਚਲਦਾ ਹੈ ਕਿ ਅਸੀਂ ਜੋ ਪਿਛਲੇ ਪੰਜ ਸਾਲਾਂ ਵਿੱਚ ਨੀਤੀਆਂ ਲਾਗੂ ਕੀਤੀਆਂ ਹਨ, ਉਸ ਤੋਂ ਇਹ ਹੈਰਾਨ ਹਨ ਕਿ ਗੈਰ ਕਾਂਗਰਸੀ ਸਰਕਾਰ ਪੰਜਾਬੀਆਂ ਦੀਆਂ ਆਸਾਂ ਅਤੇ ਉਮੀਦਾਂ ਤੇ ਕਿਵੇਂ ਪੂਰੀ ਉਤਰ ਗਈ। ਇਹ ਬਹੁਤ ਹੀ ਹੈਰਾਨ ਹਨ ਪਰ ਸਾਨੂੰ ਇਨ੍ਹਾਂ ਦੀ ਇਸ ਇਰੀਟੇਸ਼ਨ ਤੋਂ ਸ਼ਾਬਾਸ਼ੀ ਮਿਲਦੀ ਹੈ। ਸਪੀਕਰ ਸਾਹਿਬ, ਮੈਂ ਬੜੇ ਮੁਖਤਸਰ ਤੌਰ ਤੇ ਬੇਨਤੀ ਕਰਨੀ ਚਾਹੁੰਦਾ ਹਾਂ ਪੰਜਾਬ ਦਾ ਹਰ ਨੇਕ ਇਨਸਾਨ ਪੰਜਾਬ ਦੀ ਹਰ ਸਰਕਾਰ ਦੀ ਕਾਮਯਾਬੀ ਚਾਹੁੰਦਾ ਹੈ। ਸਾਡੇ ਸੁਹਣੇ ਪੰਜਾਬ ਦੀ ਤਕਦੀਰ ਸਮੇਂ ਸਮੇਂ ਦੀਆਂ ਸਰਕਾਰਾਂ ਨਾਲ ਜੁੜੀ ਪਈ ਹੈ। ਸਾਡੇ ਅਤੇ ਸਾਡੇ ਸਾਹਮਣੇ ਬੈਠੇ ਵੀਰਾਂ ਦੇ ਸਿਆਸੀ ਇਸਤਫਲਾਕ ਹੋ ਸਕਦੇ ਹਨ ਪਰ ਸਾਡੀ ਮੰਜ਼ਲ ਜਾਂ ਸਾਡੀ ਮੰਜ਼ਲੇਂ-ਮਕਸੂਦ ਸਾਂਝੀ ਹੈ। ਸਾਡਾ ਪੰਜਾਬ ਸ਼ਾਦ, ਬਾਦ ਅਤੇ ਆਬਾਦ ਰਹੇ, ਹਮ ਰਹੇਂ ਨਾ ਰਹੇਂ। ਇਹ ਅੱਜ ਹਰ ਪੰਜਾਬੀ ਦੀ ਦੁਆ ਹੈ। ਪੰਜਾਬ ਦੀ ਇਸ ਦੇਸ਼ ਵਿੱਚ ਸਰਪ੍ਰਸਤੀ ਹੋਣੀ ਚਾਹੀਦੀ ਹੈ ਅਤੇ ਪੰਜਾਬ ਹਮੇਸ਼ਾ ਹੀ ਚੜ੍ਹਦੀ ਕਲਾ ਵਿੱਚ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਸਾਡਾ ਕ੍ਰਿਟੀਸਿਜ਼ਮ ਸਰਕਾਰੀ ਪਾਲਿਸੀਆਂ ਅਤੇ ਗਵਰਨਰ ਐਡਰੈਸ ਤੇ ਹੈ ਔਰ ਸਰਕਾਰ ਨੂੰ ਇਸ ਨਜ਼ਰੀਏ ਨਾਲ, ਇਸ ਸਪੋਰਟ ਨਾਲ ਇਸ ਕ੍ਰਿਟੀਸੀਜ਼ਮ ਨੂੰ ਦੇਖਣਾ ਚਾਹੀਦਾ ਹੈ। ਸਪੀਕਰ ਸਾਹਿਬ, ਪੰਜਾਬ ਅੱਗੇ ਬੜੀਆਂ ਵੱਡੀਆਂ ਚਣੌਤੀਆਂ ਹਨ, ਵੱਡੇ ਵੱਡੇ ਮਸਲੇ ਹਨ, ਆਰਥਿਕ ਮਸਲੇ ਹਨ। ਇਸ ਦੇ ਨਾਲ ਹੀ ਸਰਕਾਰ ਦੀਆਂ ਵੀ ਬੜੀਆਂ ਮਜਬੂਰੀਆਂ ਹਨ। ਉਨ੍ਹਾਂ ਮਜਬੂਰੀਆਂ ਦੇ ਮੱਦੇ ਨਜ਼ਰ ਅਸੀਂ ਆਸ ਕਰਦੇ ਸੀ ਕਿ ਪੰਜਾਬ ਦੀ ਸਰਕਾਰ ਵਿਰੋਧੀ ਧਿਰ ਤੋਂ ਕੋਆਪ੍ਰੇਸ਼ਨ ਮੰਗੇਗੀ, ਤਾਅਵਨ ਮੰਗੇਗੀ ਪਰ ਅਜਿਹਾ ਨਹੀਂ ਹੋਇਆ। ਇਨ੍ਹਾਂ ਵੱਡੇ ਮਸਲਿਆਂ ਤੇ ਸਾਡੇ ਦੋਹਾਂ ਵਿੱਚ ਸਿਆਸੀ ਫਰਕ ਤਾਂ ਹੋ ਸਕਦਾ ਹੈ ਪਰ ਘੱਟੋ ਘੱਟ ਇੱਕ ਕਾਮਨ ਮਿਨੀਮਮ ਇਕਨਾਮਿਕ ਏਜੰਡਾ ਜਰੂਰ ਤਿਆਰ ਕਰਨਾ ਚਾਹੀਦਾ ਸੀ ਪਰ ਪਿਛਲੇ ਸਾਢੇ ਤਿੰਨ ਮਹੀਨਿਆਂ ਵਿੱਚ ਜੋ ਮਾਹੌਲ ਸਿਰਜਿਆ ਗਿਆ ਹੈ, ਉਹ ਹਕੀਕਤ ਦੇ ਵਿਪਰੀਤ ਹੈ। ਪਿਛਲੇ ਸਾਢੇ ਤਿੰਨ ਮਹੀਨਿਆਂ ਵਿੱਚ ਇਨ੍ਹਾਂ ਨੇ ਇੱਕ ਇਹੋ ਜਿਹਾ ਜ਼ਹਿਰੀਲੇ ਕਿਸਮ ਦਾ ਪ੍ਰਚਾਰ ਫੈਲਾਇਆ ਕਿ ਪੰਜਾਬ ਦੀ ਹਰ ਮੁਸ਼ਕਲ ਅਤੇ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਹਰ ਬਦਨਸੀਬੀ ਨੂੰ ਅਕਾਲੀ ਦਲ ਦੇ ਸਿਰ ਤੇ ਮੜ੍ਹਨ ਦੀ ਕੋਸ਼ਿਸ਼ ਕੀਤੀ । ਇਥੋਂ ਤੱਕ ਕਿ ਡਿਪਾਰਟਮੈਂਟ ਦੇ ਹੈਡਜ਼ ਵੀ ਰੋਕੇ ਗਏ ਕਿ ਗੁਜ਼ਸਤਾਂ ਸਰਕਾਰ ਦੀਆਂ ਪ੍ਰਾਪਤੀਆਂ ਦੀ ਕੋਈ ਵੀ ਗੱਲ ਗਵਰਨਰ ਐਡਰੈਸ ਵਿੱਚ ਸ਼ਾਇਆ ਨਹੀਂ ਹੋਣੀ ਚਾਹੀਦੀ । ਸਪੀਕਰ ਸਾਹਿਬ, ਮੈਂ ਗਵਰਨਰ ਐਡਰੈਸ ਜਿਸ ਤਰ੍ਹਾਂ ਕਿ ਪਹਿਲਾਂ ਅਰਜ਼ ਕੀਤੀ ਸੀ, ਬੜੇ ਧਿਆਨ ਨਾਲ ਪੜ੍ਹਿਆ । ਸਪੀਕਰ ਸਾਹਿਬ, ਇੱਕ ਐਡਰੈਸ ਦੀ, ਇੱਕ ਭਾਸ਼ਨ ਦੀ ਕੀ ਕਸੌਟੀ ਹੁੰਦੀ ਹੈ । ਕਸੌਟੀ ਇਤਨੀ ਤਾਂ ਹੋ ਸਕਦੀ ਹੈ ਕਿ ਜੋ ਵੀ ਲਿਖਿਆ ਹੋਵੇ, ਉਹ ਸੱਚਾਈ ਦੀ ਬੁਨਿਆਦ ਤੇ ਲਿਖਿਆ ਹੋਵੇ ਜਾਂ ਸਰਕਾਰ ਦੇ ਇਰਾਦੇ ਹੋਣ ਕਿ ਗਵਰਨਰ ਐਡਰੈਸ ਵਿੱਚ ਜੋ ਸਰਕਾਰ ਦੀਆਂ ਪਾਲਿਸੀਆਂ ਬਾਰੇ ਲਿਖਿਆ ਹੈ, ਉਸ ਤੇ ਸਰਕਾਰ ਪੂਰਾ ਉਤਰੇਗੀ । ਸਪੀਕਰ ਸਾਹਿਬ, ਪੈਰਾਗਰਾਫ ਨੰ: 2 ਵਿੱਚ ਲਿਖਿਆ ਹੈ ਕਿ ਅਸੀਂ ਆਪੋਜ਼ੀਸ਼ਨ ਤੋਂ ਕੋਆਪ੍ਰੇਸ਼ਨ ਜਾਂ ਸਪੋਰਟ ਮੰਗਾਂਗੇ ਪਰ ਪਿਛਲੇ ਸਾਢੇ ਤਿੰਨ ਮਹੀਨਿਆਂ ਵਿੱਚ ਸਪੋਰਟ ਤਾਂ ਕੀ ਮੰਗਣੀ ਸੀ, ਸਾਡੀ ਤਾਂ ਹਾਲੇ ਤੱਕ ਇਨ੍ਹਾਂ ਨਾਲ ਦੁਆ ਸਲਾਮ ਵੀ ਨਹੀਂ ਹੋਈ । ਅਗਲੇ ਪੈਰ੍ਹੇ ਵਿੱਚ ਸਪੀਕਰ ਸਾਹਿਬ, ਲਿਖਿਆ ਗਿਆ ਹੈ ਕਿ ਵਿਨਡਿਕਟਿਵਨੈਸ ਨਹੀਂ ਹੋਵੇਗੀ ਅਤੇ ਇਹੋ ਜਿਹੀਆਂ ਪਾਲਿਸੀਆਂ ਅਖਤਿਆਰ ਨਹੀਂ ਕਰਾਂਗੇ ਪਰ ਅੱਜ ਪੰਜਾਬ ਸਰਕਾਰ ਦੀ ਵਿਨਡਿਕਟਿਵਨੈਸ ਦੀ ਪਾਲਿਸੀ ਹੈ ਅਤੇ ਇਸ ਦੇ ਦੇਸ਼ ਭਰ ਵਿੱਚ ਅਫਸਾਨੇ ਹਨ । ਇਨ੍ਹਾਂ ਨੇ ਲਿਖਿਆ ਹੈ ਕਿ ਕੁਰੱਪਸ਼ਨ ਦੀ ਸਿਟਿੰਗ ਜੱਜ ਤੋਂ ਜਾਂਚ ਕਰਵਾਵਾਂਗੇ ਪਰ ਉਹ ਜੱਜ ਵੀ ਹਾਲੇ ਤੱਕ ਮੁਕੱਰਰ ਨਹੀਂ ਹੋਇਆ । ਇਨ੍ਹਾਂ ਨੇ ਲਿਖਿਆ ਸੀ ਕਿ ਇਨ੍ਹਾਂ ਦੀ ਪਾਰਟੀ ਦੇ ਐਮ.ਐਲ.ਏ. ਆਪਣੀਆਂ ਅਸੈਟਸ ਡਿਕਲੇਅਰ ਕਰਨਗੇ ਪਰ ਪਿਛਲੇ ਸਾਢੇ ਤਿੰਨ ਮਹੀਨਿਆਂ ਤੱਕ ਹਾਲੇ ਤੱਕ ਇਨ੍ਹਾਂ ਨੂੰ ਇਸ ਬਾਰੇ ਵੀ ਟਾਈਮ ਨਹੀਂ ਮਿਲਿਆ । ਇਨ੍ਹਾਂ ਨੇ ਲਿਖਿਆ ਕਿ ਅਸੀਂ ਆਪਣੀਆਂ ਟਰਾਂਸਫਰਾਂ ਬਾਰੇ ਟਰਾਂਸਪੇਰੈਂਟ ਪਾਲਿਸੀ ਅਖਤਿਆਰ ਕਰਾਂਗੇ ਪਰ ਪਿਛਲੇ ਤਿੰਨ ਮਹੀਨਿਆਂ ਵਿੱਚ ਸਪੀਕਰ ਸਾਹਿਬ, ਇੱਕ ਹਜ਼ਾਰ ਟਰਾਂਸਫਰਾਂ ਹੋਈਆਂ ਹਨ ਪਰ ਉਨ੍ਹਾਂ ਵਿੱਚ ਕੋਈ ਵੀ ਪਾਲਿਸੀ ਦੇਖਣ ਨੂੰ ਨਹੀਂ ਮਿਲੀ । ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੇ ਤੇ ਦੋਸ਼ ਲਗਾਇਆ ਕਿ ਪੰਜਾਬ ਦੀ ਫਾਇਨਾਂਸ਼ੀਅਲ ਗਰੋਥ ਵਿੱਚ ਇਰਰੈਗੂਲੇਟਰੀਜ਼ ਕੀਤੀਆਂ ਹਨ । ਇਨ੍ਹਾਂ ਨੇ ਗਵਰਨਰ ਐਡਰੈਸ ਵਿੱਚ ਲਿਖਿਆ ਕਿ ਬਿਜਲੀ-ਪਾਣੀ ਮੁਫਤ ਦੇਣ ਅਤੇ ਚੁੰਗੀ ਤੇ ਹਾਊਸ ਟੈਕਸ ਅਬਾਲਿਸ਼ ਕਰਨ ਨਾਲ ਪੰਜਾਬ ਸਰਕਾਰ ਦਾ ਭੱਠਾ ਬੈਠ ਗਿਆ ਪਰ ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਇਨ੍ਹਾਂ ਗੱਲਾਂ ਦਾ ਜ਼ਿਕਰ ਕੀਤਾ ਸੀ ਕਿ ਇਹ ਪੰਜਾਬ ਦੀ ਅਵਾਮ ਨੂੰ ਦਿੱਤੀਆਂ ਜਾਣਗੀਆਂ ਅਤੇ ਉਨ੍ਹਾਂ ਨੂੰ ਇਨ੍ਹਾਂ ਨੇ ਤਸਦੀਕ ਕੀਤਾ ਹੈ । ਉਸ ਤੋਂ ਬਾਅਦ 1200 ਕਰੋੜ ਰੁਪਏ ਦੀਆਂ ਹੋਰ ਰਿਆਇਤਾਂ ਦੇਣ ਦਾ ਇਨ੍ਹਾਂ ਨੇ ਵਾਅਦਾ ਕੀਤਾ ਸੀ । ਕੈਪਟਨ ਕੰਵਲਜੀਤ ਵਾਰੀ ਵਾਰੀ ਇਹ ਸਵਾਲ ਪੁੱਛਦੇ ਹਨ । ਕੈਪਟਨ ਸਾਹਿਬ, ਮੈਨੂੰ ਕਹਾਣੀ ਯਾਦ ਆਉਂਦੀ ਹੈ ਜਿਹੜੀ ਛੋਟੇ ਹੁੰਦੇ ਸੁਣਿਆ ਕਰਦੇ ਸੀ । ਕਿਸੇ ਕਿਸਾਨ ਦੀ ਗਾਂ ਗਵਾਚ ਗਈ । ਕਿਸਾਨ ਅਤੇ ਉਸ ਦਾ ਬੇਟਾ ਗਾਂ ਤਲਾਸ਼ ਕਰਨ ਚਲੇ ਗਏ ਤੇ ਜਦੋਂ ਵੀ ਉਹ ਕਿਸੇ ਧਾਰਮਿਕ ਮੁਕਾਮ ਤੇ ਜਾਂਦੇ, ਚਾਹੇ ਉਹ ਪੀਰ ਹੋਵੇ ਜਾਂ ਗੁਰਦੁਆਰਾ ਸਾਹਿਬ ਹੋਵੇ, ਕਿਸਾਨ ਆਪਣੀ ਗਾਂ ਵਾਸਤੇ ਇੰਨਾਂ ਵਿਆਕੁਲ ਸੀ ਕਿ ਉਥੇ ਸੁਖਣਾ ਸੁੱਖਦਾ, ਮੰਨਤ ਮੰਗਦਾ ਕਿ ਪ੍ਰਮਾਤਮਾ ਸਾਡੀ ਗਾਂ ਮਿਲ ਜਾਵੇ ਤੇ ਇੱਕ ਥਣ ਦਾ ਦੁੱਧ ਰੋਜ਼ ਇਸ ਮੰਦਰ ਜਾਂ ਗੁਰਦੁਆਰਾ ਸਾਹਿਬ ਚੜ੍ਹਾਵਾਂਗਾ । ਉਸ ਨੇ ਚਾਰੇ ਥਣ ਸੁੱਖ ਲਏ

ਤਾਂ ਬੇਟਾ ਕਹਿਣ ਲੱਗਾ ਪਿਤਾ ਜੀ, ਹੁਣ ਗਾਂ ਤਲਾਸ਼ ਕਰਨ ਦੀ ਲੋੜ ਨਹੀਂ । ਹੁਣ ਤਾਂ ਸਾਰਾ ਦੁੱਧ ਇਨ੍ਹਾਂ ਗੁਰਦੁਆਰਿਆਂ ਅਤੇ ਮੰਦਰਾਂ ਵਿੱਚ ਚਲਾ ਜਾਣਾ ਹੈ ਤਾਂ ਕਿਸਾਨ ਕਹਿੰਦਾ ਕਿ ਇੱਕ ਵਾਰੀ ਗਾਂ ਮਿਲ ਜਾਵੇ, ਬਾਕੀ ਦੇਵੀ ਦੇਵਤਿਆਂ ਨੂੰ ਮੈਂ ਸੰਭਾਲ ਲਵਾਂਗਾ । (ਆਪੋਜ਼ੀਸ਼ਨ ਵੱਲੋਂ ਥੰਪਿੰਗ) ਇਹੋ ਹਾਲ ਕਾਂਗਰਸ ਪਾਰਟੀ ਦਾ ਮੈਨੀਫੈਸਟੋ ਵਿੱਚ ਸੀ । ਇਹੋ ਜਿਹੇ ਜਿਹੜੇ ਵਾਅਦੇ ਹੁੰਦੇ ਹਨ, ਇਨ੍ਹਾਂ ਬਾਰੇ ਕਿਸੇ ਸ਼ਾਇਰ ਨੇ ਲਿਖਿਆ ਹੈ—

ਵੋਹ ਵਾਅਦਾ ਹੀ ਕਿਆ ਜੋ ਵਫ਼ਾ ਹੋ ਗਿਆ ।

ਵਾਅਦੇ ਵਫ਼ਾ ਨਹੀ ਹੋਣੇ । ਸਪੀਕਰ ਸਾਹਿਬ, ਅੱਜ ਮੈਂ ਤੁਹਾਡੀ ਮਾਰਫਤ ਇਹ ਦਰਖਾਸਤ ਕਰਨੀ ਚਾਹਾਂਗਾ ਕਿ ਜੋ ਵੀ ਇਨ੍ਹਾਂ ਨੇ ਵਾਅਦੇ ਕੀਤੇ ਸਨ—ਭਾਵੇਂ ਪੈਨਸ਼ਨ, ਬਿਜਲੀ, ਸ਼ਗਨ ਸਕੀਮ, ਚੁੰਗੀ ਮੁਆਫ਼ੀ ਦੇ ਅਤੇ ਹੋਰ ਬੜੇ ਵਾਅਦੇ ਸਨ, ਅੱਜ ਪੰਜਾਬ ਦੇ ਲੋਕ ਇਸ ਇੰਤਜ਼ਾਰ ਵਿੱਚ ਹਨ ਕਿ ਗੁੱਡ ਗਵਰਨੈਂਸ ਦਾ ਮਤਲਬ ਸਿਰਫ ਡਿਨਰ ਪਾਰਟੀ ਜਾਂ ਪ੍ਰੈਸ ਕਾਨਫਰੰਸ ਨਹੀਂ । ਗੁੱਡ ਗਵਰਨੈਂਸ ਦਾ ਮਤਬਲ ਜੋ ਲੋਕਾਂ ਨਾਲ ਵਾਅਦੇ ਕੀਤੇ, ਲੋਕਾਂ ਦੀਆਂ ਮੁਸ਼ਕਲਾਂ ਲਈ, ਲੋਕਾਂ ਦੀਆਂ ਜੋ ਗੁੰਝਲਾਂ ਹਨ, ਉਨ੍ਹਾਂ ਗੁੰਝਲਾਂ ਨੂੰ ਖੋਲ੍ਹਣ ਲਈ, ਇਨ੍ਹਾਂ ਦੇ ਕੋਈ ਨਾ ਕੋਈ ਹੱਲ ਸੋਚਣੇ ਪੈਣੇ ਹਨ । ਸਪੀਕਰ ਸਾਹਿਬ, ਤੁਸੀਂ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਹੋ । ਸਪੀਕਰ ਸਾਹਿਬ, ਤੁਸੀਂ ਆਪਣੇ ਇੰਨੇ ਵੱਡੇ ਸਿਆਸੀ ਜੀਵਨ ਵਿੱਚ ਇਹੋ ਜਿਹੀਆਂ ਗੱਲਾਂ ਨਹੀਂ ਸੋਚੀਆਂ ਹੋਣੀਆਂ, ਜਿਹੜੀਆਂ ਮੈਂ ਅੱਜ ਕਹਿਣ ਜਾ ਰਿਹਾ ਹਾਂ ।

ਸੁਨੇ ਹੋਂਗੇ ਸੈਂਕੜੇ ਨਾਲੇ ਹਜ਼ਾਰੋਂ ਕੇ
ਦਿਲ ਥਾਮ ਲੋ. ਦਿਲ ਜਲੇ ਫਰਿਆਦ ਕਰਤੇ ਹੈ ।

ਪਿਛਲੇ ਸਾਢੇ ਤਿੰਨ ਮਹੀਨਿਆਂ ਵਿੱਚ ਪੰਜਾਬ ਦੇ ਵਿੱਚ ਤਿੰਨ ਇਲੈਕਸ਼ਨਾਂ ਹੋਈਆਂ ਹਨ । ਤਿੰਨਾਂ ਇਲੈਕਸ਼ਨਾਂ ਵਿੱਚ ਕਿਸ ਪੱਧਰ ਤੇ ਧਾਂਦਲੀਆਂ ਹੋਈਆਂ ਹਨ, ਬੋਗਸ ਵੋਟਾਂ ਬਣਾਈਆਂ ਗਈਆਂ ਅਤੇ ਅਸਲੀ ਵੋਟਾਂ ਕਟਾਈਆਂ ਗਈਆਂ । ਇਲੈਕਸ਼ਨ ਕਮਿਸ਼ਨ ਨੂੰ ਅਸੀਂ ਫਰਿਆਦ ਕੀਤੀ । ਇਲੈਕਸ਼ਨ ਕਮਿਸ਼ਨ ਦੇ ਸੈਕ੍ਰੇਟਰੀ ਸਾਹਿਬ ਗਿਦੜਬਾਹੇ ਪਹੁੰਚੇ । ਸਾਡੀ ਸ਼ਿਕਾਇਤ ਵਾਜ਼ਬ ਪਾਈ ਗਈ । ਇੱਕ ਹਫ਼ਤਾ ਸਾਨੂੰ ਵੋਟਾਂ ਬਣਾਉਣ ਦਾ ਟਾਇਮ ਦਿੱਤਾ ਗਿਆ । ਨਾਮਜ਼ਦਗੀ ਦੇ ਕਾਗਜ਼ ਰੱਦ ਕੀਤੇ ਗਏ ਅਤੇ ਜਿਸ ਦਿਨ ਚੋਣਾਂ ਸਨ, ਉਸ ਦਿਨ 100-100 ਕਾਂਗਰਸੀ ਸ਼ਰੀਫਾਂ ਦੀਆਂ ਟੋਲੀਆਂ ਨੇ ਪਿੰਡਾਂ ਵਿੱਚ ਜਾ ਕੇ, ਬੂਥ ਕੈਪਚਰਿੰਗ ਕੀਤੀ । ਉਨ੍ਹਾ ਨੇ ਬੂਥਾਂ ਤੇ ਜਾ ਕੇ ਵੋਟਾਂ ਦੀਆਂ ਪਰਚੀਆਂ ਭਰੀਆਂ । ਸਪੀਕਰ ਸਾਹਿਬ, ਕਿਉਂਕਿ ਮੈਨੀਫੈਸਟੋ ਇਨ੍ਹਾਂ ਦਾ ਹੈ, ਜੇਕਰ ਵਾਅਦੇ ਪੂਰੇ ਨਹੀਂ ਕਰਨੇ ਤਾਂ ਕਿਸੇ ਦਿਨ ਲੋਕਾਂ ਦੀ ਕਚਹਿਰੀ ਵਿੱਚ ਇਨ੍ਹਾਂ ਨੂੰ ਜਵਾਬ ਦੇਣਾ ਪਵੇਗਾ । ਜਮਹੂਰੀਅਤ ਵਿੱਚ ਵੋਟ ਪਾਉਣ ਦਾ ਹੱਕ ਸਾਨੂੰ ਕਿਸੇ ਨੇ ਖੈਰਾਤ ਵਿੱਚ ਨਹੀਂ ਦਿੱਤਾ, ਕਿਸੇ ਤੋਂ ਭੀਖ ਮੰਗ ਕੇ ਨਹੀਂ ਲਿਆ ਬਲਕਿ ਉਨ੍ਹਾਂ ਦਿਨਾਂ ਵਿੱਚ ਨੌਜਵਾਨਾਂ, ਸਾਡੇ ਬਜ਼ੁਰਗਾਂ ਨੇ ਆਪਣੀ ਸ਼ਹਾਦਤ ਦੇ ਕੇ ਵੋਟ ਪਾਉਣ ਦਾ ਹੱਕ ਪੰਜਾਬ ਦੇ ਲੋਕਾਂ ਨੂੰ ਲੈ ਕੇ ਦਿੱਤਾ ਸੀ । ਸਪੀਕਰ ਸਾਹਿਬ, ਤੁਹਾਡੀ ਮਾਰਫ਼ਤ ਇਹ ਬਿਆਨ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਵੋਟ ਪਾਉਣ ਦਾ ਪਵਿੱਤਰ ਹੱਕ ਹੈ ਇਹ ਇਸ ਤਰ੍ਹਾਂ ਵੀ ਪਵਿੱਤਰ ਹੈ ਕਿ ਜੋ ਅੱਜ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਆਪਣੇ ਗੁਵਾਂਢੀ ਮੁਲਕ ਹਨ, ਆਲੇ ਦੁਆਲੇ ਦੇ ਦੇਸ਼ ਹਨ—ਭਾਵੇਂ ਪਾਕਿਸਤਾਨ ਹੈ, ਭਾਵੇਂ ਬਰਮਾ ਹੈ. ਭਾਵੇਂ ਚੀਨ ਹੈ, ਭਾਵੇਂ ਅਫ਼ਗਾਨਿਸਤਾਨ ਹੈ, ਉਥੇ ਲੋਕ ਵੋਟ ਨਹੀਂ ਪਾਉਂਦੇ ਇਸ ਲਈ ਇਹ ਜਿਹੜਾ ਸਾਡਾ ਪਵਿੱਤਰ ਹੱਕ ਹੈ, ਮੈਂ ਤਾਂ ਇੰਨਾਂ ਹੀ ਕਹਿਣਾ ਚਾਹਾਂਗਾ ਕਿ ਅਸੀਂ ਇਸ ਲਈ ਕੀਮਤ ਅਦਾ ਕਰਨ ਲਈ ਤਿਆਰ ਹਾਂ, ਹਰ ਕੀਮਤ ਦੇਣ ਨੂੰ ਤਿਆਰ ਹਾਂ ਪਰ ਇਹ ਵੋਟ ਪਾਉਣ ਦਾ ਹੱਕ ਅਸੀਂ ਮਹਿਫੂਜ਼ ਰੱਖਣਾ ਹੈ । ਪੰਜਾਬ ਨੂੰ ਅਸੀਂ ਬਿਹਾਰ ਨਹੀਂ ਬਣਨ ਦੇਣਾ । ਪੰਜਾਬ ਦੀ ਆਵਾਮ ਨੇ ਇਸ ਕਿਸਮ ਦਾ ਜਬਰ, ਜ਼ੁਲਮ ਤੇ ਤਸ਼ੱਦਦ, ਲੋਕਾਂ ਦੀ ਭਾਵਨਾ ਨਾਲ ਖਿਲਵਾੜ ਜਾਂ ਲੋਕਾਂ ਦੇ ਹੱਕ ਕੁਚਲਣੇ, ਬਰਦਾਸ਼ਤ ਨਹੀਂ ਕਰਨੇ । ਜੋ ਕੰਡੇ ਅੱਜ ਇਹ ਬੀਜਣ ਲੱਗੇ ਹਨ, ਕਿਸੇ ਦਿਨ ਪੰਜਾਬ ਨੂੰ ਇਹ ਕੰਡੇ ਚੁਗਣ ਵਾਸਤੇ ਬੜੀ ਵੱਡੀ ਕੀਮਤ ਦੇਣੀ ਪਵੇਗੀ । ਸਪੀਕਰ ਸਾਹਿਬ, ਕਿਸੇ ਸ਼ਾਇਰ ਨੇ ਲਿਖਿਆ ਹੈ :—

ਕਹੋ ਨਾ ਗਮ ਕਿ ਦੀਵਾਨੋਂ ਪੇ ਕਿਆ ਗੁਜ਼ਰੀ ।
ਸਮੇ ਯੇ ਫਿਕਰ ਹੈ ਕਿ ਇਸ ਮਹਿਫਲ ਦਾ ਕਿਆ ਹੋਗਾ ।

ਪੰਜਾਬ ਇੱਕ ਉਜੜਿਆ ਹੋਇਆ ਬਾਗ ਸੀ, ਬੜੀ ਮੁਸ਼ਕਲ ਨਾਲ ਇਸ ਬਾਗ ਨੂੰ ਫਿਰ ਵਸਾਇਆ ਹੈ । ਮੈਂ ਤਾਂ, ਸਪੀਕਰ, ਸਾਹਿਬ ਤੁਹਾਡੇ ਰਾਹੀਂ ਇਹੀ ਅਰਜ਼ ਕਰਨੀ ਚਾਹਾਂਗਾ ਕਿ ਜਿਸ ਤਰ੍ਹਾਂ ਕੱਲ੍ਹ ਬੋਲਦੇ ਹੋਏ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਸੀ ਕਿ ਜਦੋਂ ਕਸ਼ਮੀਰ ਦੇ ਵਿੱਚ ਇਲੈਕਸ਼ਨ ਹਾਈਜੈਕ ਹੋ ਗਏ ਸਨ, ਅਮਨ ਭੰਗ ਹੋ ਗਿਆ ਸੀ ਤਾਂ ਉਸ ਦੀ ਹਿੰਦੁਸਤਾਨ ਨੂੰ ਬਹੁਤ ਵੱਡੀ ਕੀਮਤ ਅਦਾ ਕਰਨੀ ਪਈ । ਮੈਨੂੰ ਖਦਸ਼ਾ ਹੈ ਕਿ ਵਾਕਿਆ ਤੌਰ ਤੇ ਹੋ ਸਕਦਾ ਹੈ ਕਿ ਕਿਸੇ ਪਾਰਟੀ ਨੂੰ ਇਨ੍ਹਾਂ ਇਲੈਕਸ਼ਨਾਂ ਵਿੱਚ ਧਾਂਦਲੀਆਂ ਕਰਦੇ ਹੋਏ ਛੋਟਾ ਮੋਟਾ ਬੈਨੀਫਿਟ ਜਰੂਰ ਮਿਲ ਜਾਵੇ ਪਰੰਤੂ ਲੰਮੇ ਸਮੇਂ ਵਿੱਚ ਜਾ ਕੇ ਪੰਜਾਬ ਦੇ ਮਸਲਿਆਂ ਨੂੰ, ਪੰਜਾਬ ਦੇ ਸਮਾਜ ਨੂੰ ਹਿੰਦੁਸਤਾਨ ਦੇ ਦੂਜੇ ਸੂਬਿਆਂ ਤੋਂ ਅੱਗੇ ਲੈ ਕੇ ਜਾਣਾ ਹੈ ਤਾਂ ਇਹ ਅੱਜ ਬਹੁਤ ਜ਼ਰੂਰੀ ਲੋੜ ਹੈ ਕਿ ਇਸ ਨੂੰ ਬੰਦ ਕਰਨਾ ਚਾਹੀਦਾ ਹੈ । ਕੱਲ੍ਹ ਮੇਰੇ ਬੜੇ ਕਾਬਿਲ ਸਾਥੀ ਇਥੇ ਖੜ੍ਹੇ ਹੋ ਕੇ ਕਹਿੰਦੇ ਸਨ ਕਿ ਤੁਸੀਂ ਵੀ ਇਹੀ ਕੰਮ ਕੀਤਾ ਸੀ । ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜੇਕਰ ਕੋਈ ਗਲਤੀ ਹੋਈ ਹੈ ਤਾਂ ਇਸ ਦਾ ਅਰਥ ਇਹੀ ਨਹੀਂ ਹੈ ਕਿ ਇਸ ਦੇ ਨਾਲ ਤੁਸੀਂ ਵੀ ਉਹੀ ਗਲਤੀ ਕਰੋ । ਮੈ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਅਸੀਂ ਟੋਏ ਤੇ ਡਿੱਗਾਂਗੇ ਤਾਂ ਇਹ ਨਹੀਂ ਹੋਣਾ ਚਾਹੀਦਾ ਕਿ ਤੁਸੀਂ ਵੀ ਉਸ ਤੋਂ ਜ਼ਿਆਦਾ ਵੱਡੇ ਟੋਇਆਂ ਵਿੱਚ ਡਿੱਗੋ । ਅੱਜ ਤੁਹਾਡੀ ਜ਼ਿੰਮੇਵਾਰੀ ਹੈ ਅਤੇ ਜਿਹੜਾ ਤੁਸੀਂ ਜਵਾਬ ਦੇਣਾ ਹੈ, ਉਹ ਤੁਹਾਡੇ ਕੋਲੋਂ ਅਸੀਂ ਲੈਣਾ ਹੈ । ਇਸੇ ਤਰ੍ਹਾਂ ਸਪੀਕਰ ਸਾਹਿਬ, ਤੁਹਾਡੀ ਖਿਦਮਤ ਵਿੱਚ......

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਨੂੰ ਪੰਜ ਮਿੰਟ ਹੋਰ ਦੇ ਦਿਓ ।

**ਸ੍ਰੀ ਸਪੀਕਰ** : ਠੀਕ ਹੈ, ਤੁਸੀਂ ਪੰਜ ਮਿੰਟ ਹੋਰ ਬੋਲ ਲਵੋ ।

ਸਰਦਾਰ ਮਨਪ੍ਰੀਤ ਸਿੰਘ ਬਾਦਲ : ਸਪੀਕਰ ਸਾਹਿਬ, ਮੈਂ ਸਿੱਖ ਹਾਂ। ਮੈਂ ਸਿੱਖ ਹਾਂ ਕਿਉਂਕਿ ਮੈਂ ਸਿੱਖ ਪਰਿਵਾਰ ਵਿਚ ਜਨਮ ਲਿਆ ਹੈ। ਪ੍ਰਮਾਤਮਾ ਨੇ ਮੈਨੂੰ ਇਹ ਚੁਆਇਸ ਨਹੀਂ ਦਿੱਤੀ, ਪ੍ਰਮਾਤਮਾ ਨੇ ਮੈਨੂੰ ਇਹ ਚੋਣ ਨਹੀਂ ਦਿੱਤੀ ਸੀ ਕਿ ਮੈਂ ਸਿੱਖ ਪੈਦਾ ਹੋਣਾ ਸੀ ਜਾਂ ਮੈਂ ਹਿੰਦੂ ਪੈਦਾ ਹੋਣਾ ਸੀ ਜਾਂ ਮੁਸਲਮਾਨ ਪੈਦਾ ਹੋਣਾ ਸੀ। ਇਸੇ ਤਰ੍ਹਾਂ ਹੀ ਸਪੀਕਰ ਸਾਹਿਬ, ਪੰਜਾਬ ਦੇ ਲੱਖਾਂ ਅਜਿਹੇ ਪਰਿਵਾਰ ਹਨ ਜਿਹੜੇ ਅਕਾਲੀ ਨਹੀਂ ਸਗੋਂ ਅਜਿਹੇ ਹਨ ਜਿਨ੍ਹਾਂ ਦਾ ਵਿਰਸਾ ਅਕਾਲੀ ਹੈ। ਅਕਾਲੀ ਦਲ ਉਨ੍ਹਾਂ ਦੀ ਮਾਂ ਪਾਰਟੀ ਹੈ। ਅਕਾਲੀ ਦਲ ਲੱਖਾਂ ਲੋਕਾਂ ਦੀ ਆਤਮਾ ਦੀ ਆਵਾਜ਼ ਹੈ। ਸਪੀਕਰ ਸਾਹਿਬ, ਅੱਜ ਉਨ੍ਹਾਂ ਲੋਕਾਂ ਉਤੇ ਜੋ ਤਸ਼ੱਦਦ ਜਾਂ ਜ਼ੁਲਮ ਕਰਨਾ ਹੈ, ਉਨ੍ਹਾਂ ਲੋਕਾਂ ਉਤੇ ਪਰਚੇ ਹੋਣੇ ਹਨ, ਉਹ ਇਸ ਕਰਕੇ ਕਿ ਤੁਸੀਂ ਅਕਾਲੀ ਦਲ ਨੂੰ ਵੋਟਾਂ ਕਿਉਂ ਪਾਉਂਦੇ ਹੋ। ਸਪੀਕਰ ਸਾਹਿਬ, ਮੇਰੇ ਉਤੇ ਇਸ ਕਰਕੇ ਤਸ਼ੱਦਦ ਕੀਤਾ ਜਾਵੇ ਕਿ ਮੈਂ ਸਿੱਖ ਕਿਉਂ ਪੈਦਾ ਹੋ ਗਿਆ ਹਾਂ। ਸਪੀਕਰ ਸਾਹਿਬ, ਗਿੱਦੜਬਾਹੇ ਹਲਕੇ ਵਿੱਚ ਪਿਛਲੇ 40 ਦਿਨਾਂ ਵਿੱਚ 40 ਪਰਚੇ ਦਰਜ ਹੋਏ। ਐਫ. ਆਈ. ਆਰਜ਼. ਦੀਆਂ ਕਾਪੀਆਂ ਮੇਰੇ ਕੋਲ ਹਨ ਜਿਹੜੀਆਂ ਕਿ ਮੈਂ ਹਿਊਮਨ ਰਾਈਟਸ ਕਮਿਸ਼ਨ ਨੂੰ ਦਿੱਤੀਆਂ ਸਨ। ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਇੱਕ ਪ੍ਰੈਸ ਕਾਨਫਰੰਸ ਵਿੱਚ ਕਿਹਾ ਇਹ ਬੇਬੁਨਿਆਦ ਹਨ, ਵਾਕਿਆ ਹੀ ਇਹ ਕਸੂਰਵਾਰ ਹਨ। ਮੈਂ, ਇਨ੍ਹਾਂ ਦੀ ਨੇਕ-ਨੀਅਤੀ ਤੇ ਇਮਾਨਦਾਰੀ ਦੇ ਉਤੇ ਸ਼ੰਕਾ ਨਹੀਂ ਕਰਦਾ ਪਰ ਮੈਂ ਇਨ੍ਹਾਂ ਨੂੰ ਇੰਨਾਂ ਜ਼ਰੂਰ ਕਹਾਂਗਾ ਕਿ ਇਨ੍ਹਾਂ 40 ਪਰਚਿਆਂ ਦੇ ਵਿੱਚੋਂ ਜੇਕਰ ਇੱਕ ਵੀ ਪਰਚਾ ਠੀਕ ਹੋਵੇ ਤਾਂ ਮੈਂ ਇਸ ਅਸੈਂਬਲੀ ਵਿਚੋਂ ਅਸਤੀਫਾ ਦੇਣ ਲਈ ਤਿਆਰ ਹਾਂ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ)। ਸਪੀਕਰ ਸਾਹਿਬ, ਗਿੱਦੜਬਾਹੇ ਦੇ ਲੋਕਾਂ ਨੇ ਪਿਛਲੇ 50 ਸਾਲਾਂ ਤੋਂ ਮੇਰੇ ਅਤੇ ਮੇਰੇ ਪਰਿਵਾਰ ਦੇ ਸਿਰ ਤੇ ਹੱਥ ਰੱਖਿਆ ਹੈ। ਇਹ ਰਿਸ਼ਤਾ ਮੇਰਾ ਉਨ੍ਹਾਂ ਲੋਕਾਂ ਦੇ ਨਾਲ ਇਕ ਪਰਿਵਾਰ ਦੇ ਨਾਲ ਪਰਿਵਾਰ ਵਾਲਾ ਰਿਸ਼ਤਾ ਹੈ। ਵੋਟਰ ਤੇ ਲੀਡਰ ਵਾਲਾ ਰਿਸ਼ਤਾ ਨਹੀਂ। ਬਹੁਤ ਵੱਡੇ ਵੱਡੇ ਸਿਕੰਦਰ ਆਏ, ਹਿੰਦੁਸਤਾਨ ਤੇ ਪੰਜਾਬ ਵਿਚ ਜਿਨ੍ਹਾਂ ਨੇ ਇਸ ਰਿਸ਼ਤੇ ਨੂੰ ਤੋੜਨ ਦੀ ਕੋਸ਼ਿਸ਼ ਕੀਤੀ, ਬਾਈ ਇਲੈਕਸ਼ਨ ਵੀ ਹੋਏ ਪਰ ਇਹ ਰਿਸ਼ਤਾ ਟੁੱਟਣ ਵਾਲਾ ਨਹੀਂ ਹੈ। ਲੋਕਾਂ ਨੂੰ ਭੈਅ ਨਾਲ, ਡਰਾ ਕੇ ਜਾਂ ਲੋਕਾਂ ਦੇ ਉਤੇ ਪਰਚੇ ਦੇ ਕੇ ਰਿਸ਼ਤਾ ਟੁੱਟਣ ਵਾਲਾ ਨਹੀਂ ਹੈ। ਇਹ ਇਮਾਨਦਾਰ, ਨੇਕ-ਨੀਅਤੀ ਅਤੇ ਪਿਆਰ ਤੇ ਸਤਿਕਾਰ ਵਾਲਾ ਰਿਸ਼ਤਾ ਹੈ। ਇਹ ਕੋਸ਼ਿਸ਼ ਕਰਦੇ ਹਨ ਕਿ ਅਸੀਂ ਬਾਦਲ ਨੂੰ ਨੀਵਾਂ ਦਿਖਾਉਣਾ ਹੈ ਅਤੇ ਬਾਦਲ ਸਾਹਿਬ ਨਾਲੋਂ ਲੋਕਾਂ ਨੂੰ ਭੈਅ ਨਾਲ ਜਾਂ ਪਰਚੇ ਬਣਾ ਕੇ ਛੋਟਾ ਨਹੀਂ ਦਿਖਾਇਆ ਜਾ ਸਕਦਾ। ਲੋਕ ਬਾਦਲ ਨੂੰ ਇਸ ਤਰ੍ਹਾਂ ਨਹੀਂ ਛੱਡ ਸਕਦੇ। ਇਸ ਦੇ ਲਈ ਤੁਸੀਂ ਗਿੱਦੜਬਾਹੇ ਹਲਕੇ ਵਿੱਚ ਜਾਉ ਅਤੇ ਉਥੇ ਲੋਕਾਂ ਨੂੰ ਕਹੋ ਕਿ ਜੋ ਬਾਦਲ ਨੇ ਕੰਮ ਕੀਤੇ ਹਨ, ਅਸੀਂ ਉਸ ਤੋਂ ਤਿਗਣੇ ਕੰਮ ਕਰਾਂਗੇ ਤਾਂ ਹੋ ਸਕਦਾ ਹੈ ਕਿ ਲੋਕ ਬਾਦਲ ਨੂੰ ਛੱਡ ਦੇਣ। ਤੁਸੀਂ ਉਥੇ ਜਾ ਕੇ ਕਹੋ ਕਿ ਜੋ ਬਾਦਲ ਸਾਹਿਬ ਨੇ ਇਸ ਹਲਕੇ ਵਿੱਚ ਲਕੀਰਾਂ ਖਿੱਚੀਆਂ ਹਨ, ਅਸੀਂ ਉਸ ਤੋਂ ਦੁਗਣੀ ਜਾਂ ਤਿਗਣੀਆਂ ਲਕੀਰਾਂ ਖਿੱਚਾਂਗੇ। ਇਸ ਤੋਂ ਬਗੈਰ ਨਹੀਂ ਹੋ ਸਕਦਾ। ਇਸੇ ਤਰ੍ਹਾਂ ਗਵਰਨਰ ਐਡਰੈਸ ਵਿੱਚ ਕੁਰੱਪਸ਼ਨ ਦੀ ਗੱਲ ਆਈ ਸੀ। ਸਪੀਕਰ ਸਾਹਿਬ, ਮੈਂ ਇੱਕ ਦਿਨ ਲਾਇਬਰੇਰੀ ਵਿੱਚ 1952 ਤੋਂ ਲੈ ਕੇ ਜਿੰਨੇ ਵੀ ਗਵਰਨਰ ਐਡਰੈਸ ਸਨ ਤੇ ਜਿਨ੍ਹਾਂ ਦੇ ਉਤੇ ਬਹਿਸਾਂ ਹੋਇਆਂ ਹਨ, ਉਹ ਪੜ੍ਹੀਆਂ। ਪਹਿਲਾਂ ਗਵਰਨਰ ਐਡਰੈਸ ਤੇ ਡਿਬੇਟ ਅੰਗਰੇਜ਼ੀ ਵਿੱਚ ਚਲਦੀ ਸੀ। ਸਾਰੀਆਂ ਡਿਬੇਟਸ ਮੈਂ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਪੜ੍ਹੀਆਂ ! ਇੱਕ ਗੱਲ ਦੀ ਹੈਰਤ ਹੋਈ ਹੈ ਕਿ ਹਰ ਗਵਰਨਰ ਐਡਰੈਸ ਵਿੱਚ ਕੁਰੱਪਸ਼ਨ ਦਾ ਜਿਹੜਾ ਮੁੱਦਾ ਸੀ, ਉਹ ਮੇਨ ਮੁੱਦਾ ਸੀ । ਪਿਛਲੇ 55 ਸਾਲਾਂ ਵਿੱਚੋਂ 45 ਸਾਲ ਤਾਂ ਕਾਂਗਰਸ ਪਾਰਟੀ ਨੇ ਹੀ ਰਾਜ ਕੀਤਾ ਹੈ ਔਰ ਸਿਰਫ ਦਸ ਸਾਲ ਹੋਰ ਦੂਜੀਆਂ ਪਾਰਟੀਆਂ ਨੂੰ ਰਾਜ ਕਰਨ ਦਾ ਮੌਕਾ ਮਿਲਿਆ ਹੈ । ਇਸ ਲਈ ਸਪੀਕਰ ਸਾਹਿਬ, ਅੱਜ ਸਿਆਸੀ ਸਾਜਿਸ਼ ਦੇ ਤਹਿਤ ਅਕਾਲੀ ਦਲ ਨੂੰ ਕੁਰੱਪਸ਼ਨ ਦੇ ਇਲਜ਼ਾਮਾਤ ਵਿਚ ਫਸਾ ਕੇ, ਸਾਡੇ ਲੀਡਰ ਅਤੇ ਵਰਕਰਾਂ ਨੂੰ ਡਿਮੌਰੇਲਾਈਜ਼ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਇਕ ਬੜੀ ਤਲਖ ਹਕੀਕਤ ਹੈ । ਹਿੰਦੁਸਤਾਨੀ ਮਾਸ਼ਰੇ ਅਤੇ ਹਿੰਦੁਸਤਾਨੀ ਕਿਰਦਾਰ ਦੀ ਬੜੇ ਲੰਮੇ ਸਮੇਂ ਤੋਂ ਇਕ ਕਮਜ਼ੋਰੀ ਰਹੀ ਹੈ । ਇਹ ਕਮਜ਼ੋਰੀ ਬੜੀ ਪੁਰਾਣੀ ਹੈ ਔਰ ਇਸ ਦੀ ਮੱਦ ਕਾਂਗਰਸ ਵਲੋਂ ਚੱਲੀ ਹੈ । ਇਸ ਨੂੰ ਜਨਮ ਕਾਂਗਰਸ ਨੇ ਦਿੱਤਾ ਹੈ । (ਥੰਪਿੰਗ) ਕੱਲ੍ਹ ਸਾਬਕਾ ਸੀ. ਐਮ. ਸਾਹਿਬ ਨੇ ਬੜਾ ਲੰਮਾ ਜੀਪ ਸਕੈਂਡਲ ਤੋਂ ਕੇ, ਕ੍ਰਿਸ਼ਨਾਂ ਮੈਨਨ ਤੋਂ ਲੈ ਕੇ ਨਰਸਿਮਾ ਰਾਓ ਦੇ ਸਕੈਂਡਲ ਟਾਈਮ ਬਾਰੇ ਕਿਹਾ ਸੀ । ਅਸਲ ਹਕੀਕਤ ਹੈ ਕਿ ਅਸੀਂ ਪਾਰਟੀ ਤੋਂ ਉਪਰ ਉਠ ਕੇ ਕੁਰੱਪਸ਼ਨ ਦੀ ਗੱਲ ਕਰੀਏ । ਇਹ ਹਕੀਕਤ ਹੈ ਕਿ ਕੁਰੱਪਸ਼ਨ ਜਿਹੜੀ ਹੈ ਇਹ ਇੰਡੀਵਿਜੂਅਲ ਹੁੰਦੀ ਹੈ । ਕਈ ਇੰਡੀਵਿਜੂਅਲ ਜਿਹੜੇ ਹਨ, ਉਹ ਜਾਤੀ ਤੌਰ ਤੇ ਕੁਰੱਪਸ਼ਨ ਦੀ ਮਾਰ ਵਿਚ ਆ ਜਾਂਦੇ ਹਨ, ਉਹ ਝੁਕ ਜਾਂਦੇ ਹਨ ਪਰ ਉਨ੍ਹਾਂ ਦਾ ਪਾਰਟੀ ਦੇ ਨਾਲ ਕੋਈ ਤਾਅਲੁਕ ਨਹੀਂ ਹੁੰਦਾ । ਇਸ ਗਵਰਨਰ ਐਡਰੈਸ ਤੇ, ਸਪੀਕਰ ਸਾਹਿਬ ਮੈਂ ਇੰਨਾਂ ਹੀ ਕਹਿਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਦੇ ਮੁੱਦੇ ਤੇ ਹਰ ਨੇਕ ਪੰਜਾਬੀ ਮੁੱਖ ਮੰਤਰੀ ਨਾਲ ਹੈ ਪਰ ਇਹ ਆਪਣਾ ਮਨ ਬਣਾਉਣ ਇਹ ਆਪਣਾ ਦਿਲ ਤਕੜਾ ਕਰਨ । ਇਹ ਜਿਹੜੀ ਕੁਰੱਪਸ਼ਨ ਹੈ, ਇਸ ਨੂੰ ਸਿਰਫ ਇਕ ਸਿਆਸੀ ਹੱਥਕੰਡਾ ਨਾ ਬਣਾਉਣ ਪੁਲੀਟੀਕਲ ਵੈਪਨ ਨਾ ਬਣਾਉਣ । ਜੇ ਇਹ ਕੁਰੱਪਸ਼ਨ ਦੀ ਜੜ੍ਹ ਤੱਕ ਜਾਣਾ ਚਾਹੁੰਦੇ ਹਨ ਤਾਂ ਇਨ੍ਹਾਂ ਨੂੰ ਉਸ ਦੀ ਜੜ੍ਹ ਤੱਕ ਜਾਣਾ ਚਾਹੀਦਾ ਹੈ । ਇਹ ਕੁਰੱਪਸ਼ਨ ਦਾ ਮੁੱਦਾ ਆਲਇੰਨਕੰਪਾਸਿੰਗ ਹੋਣਾ ਚਾਹੀਦਾ ਹੈ । ਇਸ ਵਿਚ ਕਿਸੇ ਸਿਆਸੀ ਪਾਰਟੀ ਦਾ ਨਾਂ ਨਹੀਂ ਚਾਹੀਦਾ ਅਤੇ ਇਸ ਸਬੰਧੀ ਜੇ ਇਹ ਮਨ ਬਣਾ ਲੈਣ ਤਾਂ ਬਿਨਾਂ ਲਿਹਾਜ਼ ਇਹ ਮੁਹਿੰਮ ਸ਼ੁਰੂ ਕਰਨ ਤਾਂ ਇਸ ਵਿਚ ਅਸੀਂ ਵੀ ਇਨ੍ਹਾਂ ਦੇ ਨਾਲ ਹਾਂ । ਮੈਂ ਚਾਹੁੰਦਾ ਤਾਂ ਨਹੀਂ ਸੀ ਪਰ ਮੈਂ ਇਹ ਗੱਲ ਸਪੱਸ਼ਟ ਕਰਨੀ ਚਾਹੁੰਦਾ ਹਾਂ ਕਿ ਅੱਜ ਤੀਸਰੀ ਵਾਰੀ ਮੈਂ ਐਮ. ਐਲ. ਏ. ਬਣ ਕੇ ਪੰਜਾਬ ਦੀ ਵਿਧਾਨ ਸਭਾ ਵਿਚ ਆਇਆ ਹਾਂ । ਅੱਜ ਜਿਹੜੇ ਲੋਕ ਮੇਰੇ ਸਾਹਮਣੇ ਬੈਠੇ ਹਨ ਜਾਂ ਜੋ ਪੰਚਾਇਤ ਜਾਂ ਅਸੈਂਬਲੀ ਮੇਰੇ ਸਾਹਮਣੇ ਬੈਠੀ ਹੈ, ਮੈਂ ਸਮਝਦਾ ਹਾਂ ਜਿਹੜੇ ਚੁਣ ਕੇ ਪੰਜਾਬ ਦੇ ਨੁਮਾਇੰਦੇ ਅੱਜ ਇਥੇ ਬੈਠੇ ਹਨ, ਉਨ੍ਹਾਂ ਦੀ ਇਹ ਧਾਰਮਿਕ ਅਸਥਾਨ ਤੋਂ ਉਪਰ ਜਗ੍ਹਾ ਹੈ । ਜਦੋਂ ਸਾਰੀ ਕੌਮ ਦੇ ਨੁਮਾਇੰਦੇ ਬੈਠੇ ਹੋਣ, ਮੈਂ ਸਮਝਦਾ ਹਾਂ ਕਿ ਧਾਰਮਿਕ ਅਸਥਾਨ ਤੋਂ ਵੱਧ ਮੈਨੂੰ ਇਹ ਜਗ੍ਹਾ ਪਵਿੱਤਰ ਹੈ । ਸਪੀਕਰ ਸਾਹਿਬ, ਮੈਨੂੰ ਪਰਮਾਤਮਾ ਨੇ ਦੋ ਬੱਚੇ ਬਖਸ਼ੇ ਹਨ । ਮੈਂ ਸਾਰੀ ਅਸੈਂਬਲੀ ਦੇ ਸਾਹਮਣੇ ਇਹ ਸਹੁੰ ਖਾਣੀ ਚਾਹੁੰਦਾ ਹਾਂ ਕਿ ਜੇ ਤਿੰਨ ਵਾਰੀ ਐਮ. ਐਲ. ਏ. ਬਣਨ ਦੇ ਬਾਵਜੂਦ ਮੈਂ ਪੰਜ ਪੈਸੇ ਵੀ ਕਿਸੇ ਤੋਂ ਰਿਸ਼ਵਤ ਤਲਬ ਕੀਤੀ ਹੋਵੇ ਤਾਂ ਉਨ੍ਹਾਂ ਬੱਚਿਆਂ ਦਾ ਮਰਿਆਂ ਦਾ ਮੂੰਹ ਦੇਖਾ । (ਥੰਪਿੰਗ) ਇਹੀ ਨਹੀਂ ਪੁਰਾਣੀਆਂ ਸਹੁੰਆ ਖਾਣੀਆਂ ਸੌਖੀਆਂ ਹੁੰਦੀਆਂ ਹਨ, ਅਗਲੇ 20 ਸਾਲ ਪੰਜਾਬ ਦੀ ਸਿਆਸਤ ਵਿਚ ਮੈਂ ਰਹਿਣਾ ਹੈ । ਅਗਲੇ 20 ਸਾਲ ਵੀ ਜੇ ਪੰਜ ਪੈਸੇ ਕਿਸੇ ਤੋਂ ਲਏ ਤਾਂ ਇਹ ਸਹੁੰ ਲਾਗੂ ਹੋਵੇਗੀ ।

ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਤੁਹਾਡੀਆਂ ਪਹਿਲੀਆਂ ਦੋ ਲਾਇਨਾਂ ਵਿਚ ਮੈਂਬਰ ਬੈਠੇ ਹਨ ਕੀ ਇਹ ਅਜਿਹੀ ਸਹੁੰ ਚੁੱਕ ਸਕਦੇ ਹਨ । (ਥੰਪਿੰਗ) ਇਸ ਤੋਂ ਇਲਾਵਾ ਗਵਰਨਰ ਐਡਰੈਸ (ਵਿਘਨ) (ਸ਼ੋਰ)

**ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਜਿਥੋਂ ਤੱਕ ਮੈਂਬਰ ਸਾਹਿਬ ਦਾ ਸਵਾਲ ਹੈ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ... (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਬਾਜਵਾ ਸਾਹਿਬ ਨੂੰ ਬੋਲਣ ਦਿਓ । ਬਾਜਵਾ ਜੀ ਖੜੇ ਹਨ, ਇਨ੍ਹਾਂ ਨੂੰ ਬੋਲਣ ਦਿਓ ।

**ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ** : ਜਿਥੋਂ ਤੱਕ ਮੈਂਬਰ ਸਾਹਿਬ ਦਾ ਸਵਾਲ ਹੈ, ਇਨ੍ਹਾਂ ਨੇ ਪਰਸਨਲ ਐਕਸਪਲੇਸ਼ਨ ਦਿੱਤੀ ਹੈ । ਮੈਂ ਕਹਿੰਦਾ ਹਾਂ ਕਿ ਜੇ ਇਹ ਸਹੁੰ ਆਪਣੀ ਅਗਲੀ ਸੀਟ ਤੇ ਬੈਠੇ ਰਿਸ਼ਤੇਦਾਰ ਦੀ ਖਾ ਲੈਣ ਤਾਂ ਅਸੀਂ ਕੁਇੱਟ ਕਰਨ ਨੂੰ ਤਿਆਰ ਹਾਂ । ਜੇ ਇਹ ਇਸ ਗੱਲ ਦੀ ਸੁਹੰ ਖਾ ਲੈਣ ਤਾਂ ਅਸੀਂ ਕੁਇੱਟ ਕਰਨ ਨੂੰ ਤਿਆਰ ਹਾਂ (ਵਿਘਨ)

**ਸ੍ਰੀ ਸਪੀਕਰ** : ਬਾਦਲ ਸਾਹਿਬ ਉੱਠੇ ਹਨ । (ਸ਼ੋਰ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਨ੍ਹਾਂ ਨੂੰ ਕੀ ਲੋੜ ਹੈ ?

**ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ** : ਕੀ ਬਾਕੀ ਸਾਰੇ ਬੇਈਮਾਨ ਹੋ ਗਏ (ਵਿਘਨ) (ਸ਼ੋਰ)

**ਸ੍ਰੀ ਸਪੀਕਰ** : Let them speak ਆਪੋਜੀਸ਼ਨ ਦੇ ਲੀਡਰ ਬੋਲਣ ਲੱਗੇ ਹਨ । (ਵਿਘਨ) (ਸ਼ੋਰ)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸੁਣ ਲਿਆ, ਬਾਜਵਾ ਸਾਹਿਬ । ਵਾਰ-ਵਾਰ ਆਖਣ ਨਾਲੋਂ । (ਵਿਘਨ) (ਸ਼ੋਰ) ਮੇਰੀ ਸਿਆਸੀ ਜਿੰਦਗੀ 50 ਸਾਲਾਂ ਦੀ ਹੈ । ਇਹ ਨਹੀਂ ਕਿ ਪੰਜ ਸਾਲਾਂ ਦੀ, ਦੋ ਸਾਲਾਂ ਜਾਂ ਤਿੰਨ ਸਾਲਾਂ ਦੀ ਹੈ । ਇਨ੍ਹਾਂ ਨੇ ਸਾਰੀਆਂ ਫਾਈਲਾਂ ਵੀ ਫਰੋਲ ਲਈਆਂ, ਇਨ੍ਹਾਂ ਨੇ ਕੁੱਤਿਆਂ ਤੋਂ ਵੀ ਸੁੰਘਾ ਲਿਆ । ਛੇ ਮਹੀਨੇ ਪਹਿਲਾਂ ਲੱਗ ਗਏ ਹਨ ਅਤੇ ਤਿੰਨ ਮਹੀਨੇ ਹੋਰ ਲੱਗ ਜਾਣੇ ਹਨ ਪਰ ਇਨ੍ਹਾਂ ਨੂੰ ਕੁੱਝ ਨਹੀਂ ਲੱਭਦਾ । ਮੈਂ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਇਲੈਕਸ਼ਨਾਂ ਦੇ ਦਿਨਾਂ ਵਿੱਚ ਹਰ ਪਾਰਟੀ ਇਲੈਕਸ਼ਨਾਂ ਲਈ ਫੰਡ ਇਕੱਠਾ ਕਰਦੀ ਹੈ । ਕੋਈ ਵੀ ਪਾਰਟੀ ਕਹਿ ਦੇਵੇ ਅਤੇ ਕੈਪਟਨ ਅਮਰਿੰਦਰ ਸਿੰਘ ਕਹਿ ਦੇਵੇ ਕਿ ਉਸ ਨੇ ਇਲੈਕਸ਼ਨਾਂ ਲਈ ਫੰਡ ਇਕੱਠਾ ਨਹੀਂ ਕੀਤਾ । ਇਸ ਦੇ ਬਾਰੇ ਤੁਸੀਂ ਵੀ ਸਹੁੰ ਖਾ ਲਵੋ ।

**ਸ੍ਰੀ ਸਪੀਕਰ** : ਤੁਸੀਂ ਕੀਤਾ ਹੋਣਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਲੈਕਸ਼ਨਾਂ ਦੇ ਦਿਨਾਂ ਵਿੱਚ ਕੋਈ ਵੀ ਐਮ. ਐਲ. ਏ. ਕਹਿ ਦੇਵੇ ਕਿ ਮੈਂ ਇਹ ਫੰਡ ਇਕੱਠਾ ਨਹੀਂ ਕੀਤਾ । ਇਹ ਉਤਲੀਆਂ ਗੱਲਾਂ ਕਰਦੇ ਹਨ । ਵਿਚਲੀਆਂ ਗੱਲਾਂ ਕਰੋ । ਕੋਈ ਵੀ ਐਮ. ਐਲ. ਏ ਕਹਿ ਦੇਵੇ ਕਿ ਉਸ ਨੇ ਸਾਰਾ ਖਰਚ ਆਪ ਹੀ ਕੀਤਾ ਹੈ ।

ਰਾਣਾ ਗੁਰਜੀਤ ਸਿੰਘ : ਮੈਂ ਕੀਤਾ ਹੈ ਜੀ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਤੁਹਾਡੇ ਕੋਲ ਜ਼ਿਆਦਾ ਪੈਸਾ ਹੋਣਾ ਹੈ । ਇਹ ਬਹੁਤ ਚੰਗੀ ਗੱਲ ਹੈ । ਭਾਵੇਂ ਕੋਈ ਦੇਸ਼ ਦੀ ਪਾਰਟੀ ਹੋਵੇ, ਭਾਵੇਂ ਉਹ ਕਾਂਗਰਸ ਪਾਰਟੀ ਹੋਵੇ, ਭਾਵੇਂ ਬੀ. ਜੇ. ਪੀ. ਹੋਵੇ ਅਤੇ ਭਾਵੇਂ ਸੀ.ਪੀ.ਆਈ. ਹੋਵੇ, ਇਲੈਕਸ਼ਨਾਂ ਦੇ ਦਿਨਾਂ ਵਿੱਚ ਹਰ ਪਾਰਟੀ ਨੂੰ ਜ਼ਰੂਰ ਫੰਡ ਇਕੱਠਾ ਕਰਨਾ ਪੈਂਦਾ ਹੈ । ਆਪਾਂ ਸਾਰੇ ਐਂਵੇ ਹੀ ਸਫ਼ਾਈ ਦੇਈ ਜਾਈਏ । ਤੁਸੀਂ ਲਿਖ ਕੇ ਦੇਵੋ ਕਿ ਸਾਰਾ ਖਰਚਾ ਆਪ ਹੀ ਕੀਤਾ ਹੈ ।

**ਸ੍ਰੀ ਸਪੀਕਰ** : ਕਾਲਾ ਧਨ ਇਕੱਠਾ ਕਰਨਾ ਪੈਂਦਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ** ** **

**ਸ੍ਰੀ ਸਪੀਕਰ** : ਇਹ ਐਕਸਪੰਜ ਕਰ ਦਿੱਤਾ ਜਾਵੇ । You cannot point the Speaker,

**ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ** : ਇਹ ਬਿਲਕੁੱਲ ਗਲਤ ਗੱਲ ਹੈ ਕਿ ਸਪੀਕਰ ਸਾਹਿਬ ਤੇ ਐਸਪਰਸ਼ਨ ਕੀਤੀ ਜਾਵੇ He is casting aspersion on the speaker. This is not the right way.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : I am sorry for that ਸਪੀਕਰ ਸਾਹਿਬ, ਇਹ ਇੱਕ ਇਮੋਸ਼ਨਲੀ ਗੱਲ ਆ ਗਈ ਹੈ । ਮੈਂ ਸਪੀਕਰ ਸਾਹਿਬ ਦਾ ਬੜਾ ਇਹ ਤਰਾਮ ਕਰਦਾ ਹਾਂ । ਚੀਫ ਮਨਿਸਟਰ ਸਾਹਿਬ ਦਾ ਇਹਤਰਾਮ ਕਰਦਾ ਹਾਂ ਅਤੇ ਤੁਹਾਡਾ ਸਾਰਿਆਂ ਦਾ ਵੀ ਬੜਾ ਇਹਤਰਾਮ ਕਰਦਾ ਹਾਂ । ਮੈਂ ਕਹਿੰਦਾ ਹਾਂ ਕਿ ਜੇ ਇਲੈਕਸ਼ਨਾਂ ਤੋਂ ਬਿਨਾਂ ਮੈਂ ਕਿਸੇ ਕੰਮ ਦੀ ਵੀ ਰਿਸ਼ਵਤ ਅੱਜ ਤੱਕ ਲਈ ਹੋਵੇ ਤਾਂ ਮੈਂ ਇਸ ਬਾਰੇ ਅੱਜ ਸਹੁੰ ਖਾਂਦਾ ਹਾਂ ।

(ਇੱਕ ਆਵਾਜ਼ : ਆਪਣੇ ਪਰਿਵਾਰ ਦੀ ਵੀ ਖਾ ਲਵੋ ।)

ਪਰਿਵਾਰ ਕੀ (ਵਿਘਨ) (ਸ਼ੋਰ) ਹੁਣ ਕਹੋਗੇ ਕਿ ਫਲਾਣੇ ਦੀ ਵੀ ਸਹੁੰ ਖਾ ਲਵੋ ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿੰਦਾ ਹਾਂ ਕਿ ਅੱਜ ਗੱਲ ਮੁਕਾਈ ਜਾਵੇ । (ਵਿਘਨ) ਇਹ ਐਵੇਂ ਫਜ਼ੂਲ ਗੱਲਾਂ ਕਰਦੇ ਹਨ । ਸਪੀਕਰ ਸਾਹਿਬ, ਮੈਨੂੰ ਗੱਲ ਕਰਨ ਦਾ ਮੌਕਾ ਮਿਲਿਆ ਹੈ । ਇਨ੍ਹਾਂ ਨੇ ਇੱਕ ਨਵਾਂ ਤਰੀਕਾ ਲੱਭ ਲਿਆ ਹੈ । ਇਨ੍ਹਾਂ ਨੇ ਕਿਹਾ ਸੀ ਕਿ ਕਮਿਸ਼ਨ ਮੁਕੱਰਰ ਕਰਾਂਗੇ, ਕਮਿਸ਼ਨ ਦੇ ਬਾਰੇ ਵੀ ਕਿਹਾ ਸੀ ਕਿ ਹਾਈ ਕੋਰਟ ਦਾ ਸਿਟਿੰਗ ਜੱਜ ਹੋਵੇਗਾ ਇਨ੍ਹਾਂ ਦੇ ਦਿਲ ਵਿੱਚ ਇਹ ਗੱਲ ਆ ਗਈ ਸੀ ਕਿ ਕਿਹੋ ਜਿਹਾ ਜੱਜ ਮੁਕਰਰ ਕਰਾਂ, ਜੇ ਹਾਈ ਕੋਰਟ ਦੇ ਚੀਫ ਜਸਟਿਸ ਨੂੰ ਲਿਖਾਂਗਾ ......

**ਸ੍ਰੀ ਸਪੀਕਰ** : ਕੱਲ੍ਹ ਦੀ ਗੱਲ ਦੀ ਰੈਪੀਟੀਸ਼ਨ ਨਾ ਕਰੋ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਰੈਪੀਟੀਸ਼ਨ ਕਰਨੀ ਪੈਂਦੀ ਹੈ । ਅੱਜ ਗੱਲ ਮੁਕਾ ਹੀ ਦਿੰਦੇ ਹਾਂ, ਕੁਰੱਪਸ਼ਨ ਦੀ । ਇਨ੍ਹਾਂ ਨੇ ਪਹਿਲਾਂ ਕਿਉਂ ਨਹੀਂ ਕਮਿਸ਼ਨ ਮੁਕੱਰਰ ਕੀਤਾ ? ਕਿਉਂ ਨਹੀਂ ਚਿੱਠੀ ਲਿਖੀ ?

---

**Expunged as ordered by the Chair.

**ਸ੍ਰੀ ਸਪੀਕਰ** : ਇਹ ਦੱਸਣਗੇ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਹ ਬੇਸ਼ੱਕ ਦੱਸ ਦੇਣ । ਮੈਂ ਅੱਜ ਫਿਰ ਕਹਿੰਦਾ ਹਾਂ ਕਿ ਆਪਣੀਆਂ ਧੀਆਂ ਭੈਣਾਂ ਦੀਆਂ ਬੇਇੱਜ਼ਤੀਆਂ ਨਾ ਕਰੋ । ਸਭ ਦੀਆਂ ਧੀਆਂ ਭੈਣਾਂ ਹੁੰਦੀਆਂ ਹਨ । ਸਭ ਦੀਆਂ ਪਤਨੀਆਂ ਹਨ । ਕੱਲ੍ਹ ਕਾਹਲੋਂ ਦੀ ਪਤਨੀ ਜਿਹੜੀ ਕਿ ਗਜ਼ਟਿਡ ਅਫ਼ਸਰ ਰਹੀ ਸੀ, ਇੱਕ ਡੀ. ਐਸ. ਪੀ. ਅਤੇ ਇੰਸਪੈਕਟਰ ਜੋ ਕਿ ਕੁਰਸੀ ਤੇ ਬੈਠੇ ਸਨ, ਨੂੰ ਦੱਸ ਰਹੀ ਹੈ ਕਿ ਮੇਰੀਆਂ ਚੂੜੀਆਂ ਕਿੰਨੇ ਦੀਆਂ ਹਨ, ਮੇਰੇ ਗਲ ਵਿਚਲਾ ਹਾਰ ਕਿੰਨੇ ਦਾ ਹੈ ? ਕੀ ਆਪਾਂ ਇਹ ਗੱਲਾਂ ਬਰਦਾਸ਼ਤ ਕਰ ਸਕਦੇ ਹਾਂ ? ਮੈਨੂੰ ਰਾਤ ਨੂੰ ਨੀਂਦ ਨਹੀਂ ਆਈ ਕਿਉਂਕਿ ਇਹ ਗੱਲਾਂ ਠੀਕ ਨਹੀਂ ਹਨ । ਸਾਰਿਆਂ ਦੀਆਂ ਧੀਆਂ ਭੈਣਾਂ ਹੁੰਦੀਆਂ ਹਨ । ਇਹ ਡਰਾਵਾ ਦਿੰਦੇ ਹਨ । ਡਰਾਵਾ ਨਹੀਂ ਦਿਆ ਕਰਦੇ । ਕਦੇ ਵੀ ਕਿਸੇ ਤੇ ਮੌਕਾ ਆ ਸਕਦਾ ਹੈ । ਕਿਸੇ ਤੇ ਵੀ ਕਦੇ ਵੀ ਦੁਰਘਟਨਾ ਵਾਪਰ ਸਕਦੀ ਹੈ । ਕੀ ਤੁਸੀਂ ਇਹ ਪਸੰਦ ਕਰੋਗੇ ? ਘਰਾਂ ਦੀਆਂ ਤਲਾਸ਼ੀਆਂ ਹੋਣ । ਤੁਸੀਂ ਕਮਿਸ਼ਨ ਮੁਕੱਰਰ ਕਰ ਦੇਵੋ । ਇਹ ਕੰਮ ਮੁਕਾਓ । ਜੋ ਤੁਸੀਂ ਕਹਿਣਾ ਹੋਊ, ਤੁਸੀਂ ਕਹੋ । ਜੋ ਅਸੀਂ ਕਹਿਣਾ ਹੋਊ, ਅਸੀਂ ਕਹਾਂਗੇ । ਜਿਸ ਨੂੰ ਜੱਜ ਭ੍ਰਿਸ਼ਟ ਸਾਬਤ ਕਰ ਦੇਵੇ, ਮੈਂ ਕਹਿੰਦਾ ਹਾਂ ਕਿ ਉਸ ਨੂੰ ਫਾਹੇ ਟੰਗ ਦਿਓ । ਇਹ ਕੋਈ ਤਰੀਕਾ ਹੈ ਕਿ ਸਾਰਿਆਂ ਦੇ ਮਗਰ ਵਿਜ਼ੀਲੈਂਸ ਲੱਗੀ ਹੋਈ ਹੈ । ਅਸੀਂ ਵਿਜੀਲੈਂਸ ਵਾਲੀ ਇਨਕੁਆਰੀ ਦੇ ਬਿਲਕੁਲ ਸਾਥ ਨਹੀਂ ਹਾਂ । ਤੁਸੀਂ ਭਾਵੇਂ ਕੋਈ ਵੀ ਹਾਈ ਕੋਰਟ ਦਾ ਜੱਜ ਮੁਕੱਰਰ ਕਰ ਦੇਵੋ ਸਾਨੂੰ ਮਨਜ਼ੂਰ ਹੈ । ਜੋ ਕੋਈ ਵੀ ਮਰਜ਼ੀ ਫੈਸਲਾ ਹੋਵੇ । ਜੇ ਇਹੀ ਗੱਲਾਂ ਹੋਣੀਆਂ ਹਨ ਤਾਂ ਮੈਂ ਸਮਝਦਾ ਹਾਂ ਕਿ ਇੱਕ ਪਾਲਿਸੀ ਹੈ ਜਿਸ ਦੇ ਨਾਲ ਤੁਸੀਂ ਸ਼੍ਰੋਮਣੀ ਅਕਾਲੀ ਦਲ ਨੂੰ ਬਦਨਾਮ ਕਰਨਾ ਚਾਹੁੰਦੇ ਹੋ । ਇਹ ਗੱਲਾਂ ਐਵੇਂ ਵਹਿਮ ਹੀ ਹੁੰਦੀਆਂ ਹਨ । ਜਦੋਂ ਕੋਈ ਸਰਕਾਰ ਆਉਂਦੀ ਹੈ ਤਾਂ ਉਸ ਨੂੰ ਵਹਿਮ ਹੁੰਦਾ ਹੈ ਕਿ ਅਸੀਂ ਜਾਣਾ ਹੀ ਨਹੀਂ । ਸਾਨੂੰ ਵੀ ਇਹ ਸ਼ੱਕ ਸੀ । ਨਾ ਇਸ ਤਰ੍ਹਾਂ ਨਿਉਂਦੇ ਪਾਓ, ਨਾ ਭਾਜੀਆਂ ਪਾਓ । ਤੁਸੀਂ ਵਜ਼ੀਰਾਂ ਨੂੰ ਫੜੀ ਜਾ ਰਹੇ ਹੋ । ਉਨ੍ਹਾਂ ਦੇ ਪਰਿਵਾਰਾਂ ਨੂੰ ਜ਼ਲੀਲ ਕਰ ਰਹੇ ਹੋ । ਠੀਕ ਹੈ ਤੁਸੀਂ ਕਮਿਸ਼ਨ ਮੁਕੱਰਰ ਕਰੋ । ਕਮਿਸ਼ਨ ਜੋ ਵੀ ਫੈਸਲਾ ਕਰੇ ਜਿਸ ਦੇ ਵੀ ਖਿਲਾਫ ਕਰੇ, ਉਸ ਦੇ ਖਿਲਾਫ ਪੁਲਿਸ ਦਾ ਕੇਸ ਰਜਿਸਟਰ ਕਰੋ । ਪਹਿਲਾਂ ਕੇਸ ਰਜਿਸਟਰ ਕਰ ਦੇਵੋ । ਮੈਂ ਬੜੀ ਜ਼ਿੰਮੇਵਾਰੀ ਨਾਲ ਸਦਨ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਮੈਂ ਆਪਣੇ ਇੰਨੇ ਸਮੇਂ ਵਿੱਚ ਰਿਸ਼ਵਤ ਦਾ ਇੱਕ ਵੀ ਪੈਸਾ ਨਹੀਂ ਲਿਆ ।

**ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ** : ਸਪੀਕਰ ਸਾਹਿਬ, ਜੋ ਮਨਪ੍ਰੀਤ ਸਿੰਘ ਬਾਦਲ ਨੇ ਆਪਣੇ ਭਾਸ਼ਣ ਵਿਚ ਬੋਲਦੇ ਹੋਏ ਗਲਤ ਲਫਜ਼ ਕਹੇ ਹਨ, ਉਹ ਉਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ ।

**Mr. Speaker** : Resume your seat.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੇ ਕੋਲ ਇਨ੍ਹਾਂ ਦੇ ਖਿਲਾਫ ਐਫੀਡੇਵਿਟ ਹੈ ਪਰ ਮੈਂ ਦੇਣਾ ਨਹੀਂ ਚਾਹੁੰਦਾ । ਮੈਂ ਇਹੋ ਜਿਹੀ ਗੰਦਗੀ ਵਿਚ ਨਹੀਂ ਪੈਣਾ ਚਾਹੁੰਦਾ । ਮੈਂ ਗੰਦੀ ਪਾਲੇਟਿਕਸ ਵਿਚ ਨਹੀਂ ਪੈਣਾ ਚਾਹੁੰਦਾ ਪਰ ਇਹ ਸਾਨੂੰ ਮਜ਼ਬੂਰ

[ਸਰਦਾਰ ਪ੍ਰਕਾਸ਼ ਸਿੰਘ ਬਾਦਲ]

ਕਰਦੇ ਹਨ ਅਤੇ ਮੈਂ ਪ੍ਰੈਸ ਨੂੰ ਦਾਅਵਤ ਦਿੰਦਾ ਹਾਂ ਕਿ ਉਹ 1.00, 2.00 ਵਜੇ ਕੋਲ ਆ ਜਾਣ । ਬਾਜਵਾ ਜੀ, ਮੇਰੇ ਬੱਚਿਆਂ ਵਰਗੇ ਹਨ ਪਰ ਮੈਨੂੰ ਮਜਬੂਰ ਹੋ ਕੇ ਇਹ ਐਫੀਡੇਵਿਟ ਦੇਣਾ ਪਵੇਗਾ ।

**ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ** : ਸਪੀਕਰ ਸਾਹਿਬ, ਇਹ ਐਫੀਡੇਵਿਟ ਬੜੀ ਖੁਸ਼ੀ ਦੇ ਨਾਲ ਦੇਣ ਪਰ ਪੰਜਾਬ ਦੇ ਲੱਖਾਂ ਲੋਕ ਤੁਹਾਡੇ ਖਿਲਾਫ ਐਫੀਡੇਵਿਟ ਦੇਣ ਨੂੰ ਤਿਆਰ ਹਨ । ਤੁਸੀਂ ਮੇਰੇ ਖਿਲਾਫ ਖੁਸ਼ੀ ਦੇ ਨਾਲ ਦੇਵੋ ।

**Mr. Speaker** : Resume your seat.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੇ ਖਿਲਾਫ ਇਨ੍ਹਾਂ ਨੇ ਇਲੈਕਸ਼ਨ ਵੇਲੇ 3300 ਕਰੋੜ ਰੁਪਏ ਦਾ ਐਲੀਗੇਸ਼ਨ ਲਗਾਇਆ ਹੈ । ਮੈਂ ਸਮਝਦਾ ਹਾਂ ਕਿ ਤੁਸੀਂ ਸਾਰਿਆਂ ਨੂੰ ਛੱਡ ਦੇਵੋ 3300 ਕਰੋੜ ਦੇ ਐਲੀਗੇਸ਼ਨ ਬਾਰੇ ਕੇਸ ਕਿਸੇ ਸੀਟਿੰਗ ਜੱਜ ਨੂੰ ਦੇ ਦੇਵੋ । ਜੇਕਰ ਐਲੀਗੇਸ਼ਨ ਸਾਬਤ ਹੋ ਜਾਵੇ ਤਾਂ ਮੈਂ ਸਿਆਸਤ ਤੋਂ ਰਿਟਾਇਰ ਹੋ ਜਾਵਾਂਗਾ । ਜੇਕਰ ਤੁਸੀਂ ਮੈਨੂੰ ਗੋਲੀ ਵੀ ਮਾਰ ਦਿਓ ਤਾਂ ਮੈਂ ਗੋਲੀ ਵੀ ਖਾਣ ਨੂੰ ਤਿਆਰ ਹਾਂ । ਕੋਈ ਫਾਇਦਾ ਨਹੀਂ ਵਿਜੀਲੈਂਸ ਵਿਭਾਗ ਨੂੰ ਦੇਣ ਦਾ ਪਰ ਤੁਸੀਂ 3300 ਕਰੋੜ ਵਾਲਾ ਕੇਸ ਇਕੱਲਾ ਦੇ ਦਿਓ ਅਤੇ ਬਾਕੀਆਂ ਨੂੰ ਛੱਡ ਦਿਓ । ਤੁਸੀਂ ਸਾਰਿਆਂ ਨੂੰ ਛੱਡੋ ਅਤੇ ਇਕੱਲੇ ਮੈਨੂੰ ਹੀ ਪਕੜ ਲਵੋ । ਮੇਰਾ ਕੇਸ ਕਿਸੇ ਨੂੰ ਵੀ ਦੇ ਦਿਓ । ਸਪੀਕਰ ਸਾਹਿਬ, ਮੈਂ ਵਿਜੀਲੈਂਸ ਵਿਭਾਗ ਨੂੰ ਕੱਟ ਨਹੀਂ ਕਰਨਾ ਚਾਹੁੰਦਾ ।

**ਰਾਣਾ ਗੁਰਜੀਤ ਸਿੰਘ** : ਸਪੀਕਰ ਸਾਹਿਬ, ਬਾਦਲ ਸਾਹਿਬ, ਨੇ ਇਤਨੀ ਅਸ਼ੋਰੈਂਸ ਦਿੱਤੀ ਹੈ, ਸਾਰੇ ਮੈਂਬਰ ਸਾਹਿਬਾਨ ਦੀ ਹਾਜ਼ਰੀ ਵਿਚ ਪਰ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜੇਕਰ ਸਾਡ ਖਿਲਾਫ ਇਨ੍ਹਾਂ ਕੋਲ ਕੋਈ ਐਲੀਗੇਸ਼ਨਜ਼ ਹਨ ਤਾਂ ਉਹ ਦੇਣ । ਤੁਸੀਂ ਵੀ ਦੇਵੋ ਅਤੇ ਅਸੀਂ ਵੀ ਦੇਵਾਂਗੇ । ਤੁਹਾਡੇ ਕੋਲ ਜੇਕਰ ਸਾਡੇ ਐਮ. ਐਲ. ਏਜ਼ ਦੇ ਖਿਲਾਫ ਸਬੂਤ ਹਨ ਤਾਂ ਦੇਣੇ ਚਾਹੀਦੇ ਹਨ । ਸੀ. ਐਮ. ਸਾਹਿਬ ਹਾਊਸ ਵਿਚ ਬੈਠੇ ਹਨ ਅਤੇ ਭ੍ਰਿਸ਼ਟਾਚਾਰ ਖਤਮ ਹੋਣਾ ਚਾਹੀਦਾ ਹੈ । ਜੇਕਰ ਸਾਡੇ ਖਿਲਾਫ ਕੋਈ ਸਬੂਤ ਹੈ ਤਾਂ ਪਹਿਲਾਂ ਸਾਡੇ ਬਾਰੇ ਪੜਤਾਲ ਕਰਵਾਓ ਅਤੇ ਅਕਾਲੀਆਂ ਦੇ ਖਿਲਾਫ ਬਾਅਦ ਵਿਚ ਪੜਤਾਲ ਕਰਵਾਓ ਪਰ ਭ੍ਰਿਸ਼ਟਾਚਾਰ ਹਰ ਹਾਲਤ ਵਿਚ ਪੰਜਾਬ ਵਿਚ ਖਤਮ ਹੋਣਾ ਚਾਹੀਦਾ ਹੈ ।

**ਸ਼ਿਕਾਇਤ ਨਿਵਾਰਨ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਲੀਡਰ ਸਾਹਿਬ ਨੇ ਕੁਝ ਗੱਲਾਂ ਕਹੀਆਂ ਹਨ । ਇਨ੍ਹਾਂ ਦੇ ਵੇਲੇ ਸਾਡੀਆਂ ਧੀਆਂ ਭੈਣਾਂ ਦੇ ਖਿਲਾਫ ਝੂਠੇ ਕੇਸ ਬਣਾਏ ਗਏ ਅਤੇ ਉਨ੍ਹਾਂ ਧੀਆਂ, ਭੈਣਾਂ ਨੂੰ ਤੰਗ ਕੀਤਾ ਗਿਆ । ਕੀ ਉਸ ਵੇਲੇ ਇਨ੍ਹਾਂ ਦੀ ਕੋਈ ਭੈਣ ਜਾਂ ਭਰਾ ਨਹੀਂ ਸੀ ? ਜੋ ਕੁਝ ਇਨ੍ਹਾਂ ਨੇ ਪਿੱਛੇ ਕੀਤਾ ਹੈ, ਉਸ ਨੂੰ ਦੇਖਣ ।

**ਰਾਣਾ ਗੁਰਜੀਤ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਦੇ ਰਾਜ ਵਿਚ ਪੈਸੇ ਲਏ ਹੋਣਗੇ । ਲੇਕਿਨ ਅਕਾਲੀ ਦਲ

ਦੇ ਰਾਜ ਵਿਚ ਪੈਸੇ ਵੀ ਲਏ ਗਏ ਅਤੇ ਕੰਮ ਵੀ ਨਹੀਂ ਕੀਤਾ ਗਿਆ। ਜੇ ਵਿਸਥਾਰ ਵਿੱਚ ਪੁੱਛਣਾ ਹੋਵੇ ਤਾਂ ਮੈਨੂੰ ਬਿਠਾ ਕੇ ਪੁੱਛ ਲੈਣਾ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਇਕ ਮਿੰਟ ਦੇ ਦਿਓ।

**ਸ੍ਰੀ ਸਪੀਕਰ** : ਇਕ ਮਿੰਟ ਲੈ ਲਵੋ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਸਿਆਣੇ ਕਿਹਾ ਕਰਦੇ ਹਨ ਕਿ ਜੱਗ ਤੇ ਉਨ੍ਹਾਂ ਆਲ੍ਹਣਿਆਂ ਦੀਆਂ ਗੱਲਾਂ ਹੁੰਦੀਆਂ ਹਨ, ਜਿਨ੍ਹਾਂ ਆਲ੍ਹਣਿਆਂ ਤੇ ਬਿਜਲੀਆਂ ਡਿੱਗਦੀਆਂ ਰਹਿਣ ਅੱਜ ਮੈਂ ਬਿਜਲੀਆਂ ਨੂੰ ਦੱਸਣ ਵਾਸਤੇ ਖੜ੍ਹਾ ਹੋਇਆ ਹਾਂ ਕਿ ਆਲ੍ਹਣਾ ਫਿਰ ਤੋਂ ਨਵਾਂ ਬਣਾ ਲਿਆ ਹੈ। ਅਜਿਹੇ ਸਿਕੰਦਰਾਂ ਬਾਰੇ ਕਿਸੇ ਸ਼ਾਇਰ ਨੇ ਲਿਖਿਆ ਹੈ।

ਆ ਚੁੱਕੇ ਇਸ ਜਹਾਂ ਮੇਂ

ਐਸੇ ਸਿਕੰਦਰ ਲਾਖੋਂ ਦਫ਼ਾ

ਇਨ੍ਹਾਂ ਨੇ ਸਪੀਕਰ ਸਾਹਿਬ, ਅਕਾਲੀ ਦਲ ਨੂੰ ਡੀਮੋਰੇਲਾਈਜ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਸਪੀਕਰ ਸਾਹਿਬ, ਜਿਹੜਾ ਦੁਸ਼ਮਣ ਹੈ, ਇਹ ਮਾਰਿਆਂ ਨਹੀਂ ਮੁੱਕਦਾ। ਸਾਡੇ ਹਲਕੇ ਵਿਚ ਨਰਮਾ ਹੁੰਦਾ ਹੈ, ਨਰਮੇ ਦੀ ਸੁੰਡੀ ਹੁੰਦੀ ਹੈ। ਸਾਡੇ ਤੋਂ ਤਾਂ ਉਹ ਸੁੰਡੀ ਹੀ ਨਹੀ ਮੁੱਕਦੀ। ਦੁਸ਼ਮਨ ਨਹੀਂ ਮੁੱਕ ਸਕਦਾ, ਦੁਸ਼ਮਨ ਨੂੰ ਜਿੱਤਿਆ ਜਾ ਸਕਦਾ ਹੈ, ਆਪਣੇ ਕੰਮਾਂ ਨਾਲ, ਨੇਕ ਇਰਾਦਿਆਂ ਨਾਲ ......

**Mr. Speaker** : Please resume your seat now.

Next Sardar Sukhdarshan Singh Ji, Independent.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਕਨਕਲੂਡ ਕਰਨ ਦੀ ਇਜਾਜ਼ਤ ਤਾਂ ਦੇ ਦਿਓ।

**ਸ੍ਰੀ ਸਪੀਕਰ** : ਉਨ੍ਹਾਂ ਨੇ ਕਨਕਲੂਡ ਕਰ ਲਿਆ ਹੈ। ਹਾਲੇ ਗਗਨਦੀਪ ਹੋਰਾਂ ਨੇ ਬੋਲਣਾ ਹੈ। He has concluded. I have asked the next Member.

**ਸਰਦਾਰ ਸੁਖਦਰਸ਼ਨ ਸਿੰਘ (ਮਡਾਹਰ ਕਲਾਂ) (ਮੁਕਤਸਰ)** : ਸਪੀਕਰ ਸਾਹਿਬ, ਅਸੀਂ 1967 ਤੋਂ ਗੈਲਰੀਆਂ ਵਿਚ ਬੈਠ ਕੇ ਸੈਸ਼ਨ ਵੇਖਦੇ ਸੀ। ਅੱਜ ਪਹਿਲੀ ਵਾਰ ਹਾਊਸ ਅੰਦਰ ਬੈਠ ਕੇ ਦੇਖਣ ਦਾ ਮੌਕਾ ਮਿਲਿਆ ਹੈ। 1967 ਤੋਂ ਹੀ ਇਹ ਗੱਲਾਂ ਚੱਲ ਰਹੀਆਂ ਹਨ ਕਿ ਜਿਹੜੀ ਵੀ ਸਰਕਾਰ ਬਣਦੀ ਹੈ, ਦੂਜੇ ਦੇ ਖਿਲਾਫ ਬੜੇ ਦੋਸ਼ ਲਾਉਂਦੀ ਹੈ। 1967 ਤੋਂ ਲੈ ਕੇ ਹੁਣ ਤੱਕ ਵਾਰ ਵਾਰ ਅਕਾਲੀ ਅਤੇ ਕਾਂਗਰਸ ਸਰਕਾਰਾਂ ਬਣਦੀਆਂ ਰਹੀਆਂ ਹਨ। ਮੈਂ ਇਹ ਚਾਹੁੰਦਾ ਹਾਂ ਕਿ ਇਨ੍ਹਾਂ ਗੱਲਾਂ ਵਿਚ ਸਮਾਂ ਨਹੀਂ ਬਰਬਾਦ ਕਰਨਾ ਚਾਹੀਦਾ। ਕੁਰੱਪਸ਼ਨ ਦਾ ਮੁੱਦਾ ਜੋ ਇਸ ਸਰਕਾਰ ਨੇ ਸ਼ੁਰੂ ਕੀਤਾ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਤਾਂ ਕਿ ਪਿੱਛੇ ਜੋ ਕੋਈ ਕੁਰੱਪਸ਼ਨ ਹੋਈ ਹੈ ਤਾਂ ਉਸ ਦੀ ਇਨਕੁਆਇਰੀ ਕਰਾ ਕੇ ਕੁਰੱਪਸ਼ਨ ਕਰਨ ਵਾਲੇ ਆਦਮੀ ਨੂੰ ਕਦੇ ਮਾਫ ਨਹੀਂ ਕਰਨਾ

[ਸਰਦਾਰ ਸੁਖਦਰਸ਼ਨ ਸਿੰਘ (ਮੜਾਹਰ ਕਲਾਂ)]

ਚਾਹੀਦਾ । ਹੁਣ ਤੱਕ ਜਿੰਨੀਆਂ ਵੀ ਸਰਕਾਰਾਂ ਬਣੀਆਂ. 20-25% ਦੋਨਾਂ ਵਿਚ ਐਸੇ ਬੰਦੇ ਬੈਠੇ ਹਨ, ਜਿਹੜੇ ਵਜ਼ੀਰ ਰਹੇ । ਚਾਹੇ ਉਹ ਅਕਾਲੀ ਸੀ, ਚਾਹੇ ਕਾਂਗਰਸੀ ਸੀ, ਮਾੜਿਆਂ ਦੇ ਖਿਲਾਫ਼ ਦੋਸ਼ ਲਗਦੇ ਰਹੇ ਹਨ । ਬਾਕੀ, ਸਾਰੇ ਮਾੜੇ ਵੀ ਨਹੀਂ ਹੋ ਸਕਦੇ ਤੇ ਨਾ ਹੀ ਸਾਰੇ ਚੰਗੇ ਹੋ ਸਕਦੇ ਹਨ । ਮੇਰੀ ਬੇਨਤੀ ਹੈ, ਇਸ ਪਵਿੱਤਰ ਸਦਨ ਵਿੱਚ ਕਿਸ ਤਰ੍ਹਾਂ ਦਾ ਮਾਹੌਲ ਕਰੀਏਟ ਹੋਇਆ ਹੈ, ਬੱਚਿਆਂ ਦੀਆਂ ਸੌਂਹਾਂ ਪਾਉਣ ਵਾਸਤੇ ਨੌਬਤ ਜਾ ਪਹੁੰਚੀ, ਇਹ ਨਹੀਂ ਚਾਹੀਦਾ । ਇੰਨੀ ਤਲਖੀ ਵਿਚ ਨਹੀਂ ਆਉਣਾ ਚਾਹੀਦਾ । ਜੋ ਹੋ ਰਿਹਾ ਹੈ ਉਸਦਾ ਇਨਸਾਫ ਹੋ ਜਾਣਾ ਹੈ, ਇਸ ਗੱਲ ਨਾਲ ਅਸੀਂ ਵੀ ਸਹਿਮਤ ਹਾਂ । ਇਨਸਾਫ ਹਾਈਕੋਰਟ ਦੇ ਜੱਜ ਤੋਂ ਕਰਾਉਣਾ ਚਾਹੀਦਾ ਹੈ । ਪੁਲਿਸ ਕਈ ਜ਼ਿਆਦਤੀਆ ਵੀ ਕਰ ਸਕਦੀ ਹੈ । ਸਾਰੀਆਂ ਇਨਕੁਆਇਰੀਆਂ ਵਿਚ ਹਾਈਕੋਰਟ ਦਾ ਜੱਜ ਬਿਠਾਓ ਜਾਂ ਜੇਕਰ ਵਿਜੀਲੈਂਸ ਵਿਚ ਕੋਈ ਇਨਕੁਆਇਰੀ ਕਰਦਾ ਹੈ, ਉਸ ਨੂੰ ਹਦਾਇਤ ਕਰੋ । ਜੇ ਕਿਸੇ ਧੀ ਭੈਣ ਤੇ ਜ਼ਿਆਦਤੀ ਕੀਤੀ ਗਈ ਹੈ ਤਾਂ ਸ਼ੋਭਾ ਨਹੀਂ ਦਿੰਦਾ । ਅੱਜ ਅਸੀਂ ਦੇਖਦੇ ਹਾਂ, ਜਦੋਂ ਵੀ ਕੋਈ ਸਰਕਾਰ ਬਦਲਦੀ ਹੈ, ਨਵੀਂ ਬਣਨ ਵਾਲੀ ਸਰਕਾਰ ਇਕੋ ਗੱਲ ਕਹਿੰਦੀ ਹੈ ਕਿ ਸਾਡਾ ਖਜ਼ਾਨਾ ਖਾਲੀ ਹੈ । ਇਕ ਬਾਪ ਕੋਲੋਂ ਅਗਰ ਉਸਦਾ ਪੁੱਤ ਕਿਤਾਬਾਂ ਵਾਸਤੇ ਪੈਸੇ ਮੰਗਦਾ ਹੈ, ਅਗੋਂ ਬਾਪ ਕਹਿ ਦੇਵੇ ਕਿ ਪੈਸੇ ਨਹੀਂ ਤਾਂ ਇਹ ਕੋਈ ਜਵਾਬ ਨਹੀਂ । ਇਸ ਗੱਲ ਨਾਲ ਛੁਟਕਾਰਾ ਨਹੀਂ ਹੋ ਸਕਦਾ । ਇਹ ਬਾਪ ਦੀ ਡਿਊਟੀ ਹੈ ਕਿ ਉਹ ਬੱਚੇ ਨੂੰ ਪੈਸੇ ਮੁਹੱਈਆ ਕਰਾਵੇ । ਮੇਰੀ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ 19 ਤਾਰੀਖ ਨੂੰ ਬਜਟ ਪੇਸ਼ ਹੋਣ ਵਾਲਾ ਹੈ । ਸੀ. ਐਮ. ਸਾਹਿਬ, ਲੋਕਾਂ ਦੇ ਬੜੇ ਵੱਡੇ ਮਸਲੇ ਹਨ । ਬਾਕੀ ਗਵਰਨਰ ਸਾਹਿਬ ਦਾ ਭਾਸ਼ਣ ਵਧੀਆ ਹੈ ਜਾਂ ਨਹੀਂ ਇਹ ਵਖਰੀ ਗੱਲ ਹੈ । ਭਾਸ਼ਣ ਹਮੇਸ਼ਾ ਮੌਕੇ ਦੀ ਸਰਕਾਰ ਬਣਾਉਂਦੀ ਹੈ, ਤੇ ਮੌਕੇ ਦਾ ਗਵਰਨਰ ਉਸ ਨੂੰ ਐਡਰੈਸ ਕਰਦਾ ਹੈ । ਅੱਜ ਸਾਡਾ ਜਿਹੜਾ ਇਹ ਭਾਸ਼ਣ ਹੈ, ਜੋ ਸਾਡੀ ਸਰਕਾਰ ਨੇ ਤਿਆਰ ਕਰਕੇ ਦਿੱਤਾ ਹੈ, ਉਸ ਵਿਚ ਬਿਜਲੀ ਪਾਣੀ ਦੀ ਕੋਈ ਵਿਵਸਥਾ ਨਹੀਂ ਰਖੀ ਗਈ । ਇਹ ਇਕ ਬਹੁਤ ਅਹਿਮ ਮਸਲਾ ਪੰਜਾਬ ਦੇ ਸਾਹਮਣੇ ਹੈ । ਮੇਰਾ ਹਲਕਾ ਮੁਕਤਸਰ ਹੈ । ਇਹ ਏਰੀਆ ਬੜਾ ਮਾੜਾ ਹੈ...

**Mr. Speaker** : Sardar Manpreet Singh, you have double crossed the Floor.

**Sardar Manpreet Singh Badal** : Sorry, Speaker Sahib.

**ਸਰਦਾਰ ਸੁਖਦਰਸ਼ਨ ਸਿੰਘ (ਮੜਾਹਰ ਕਲਾਂ)** : ਸਾਡੇ ਏਰੀਏ ਵਿਚ ਨਹਿਰਾਂ ਦੇ ਪਾਣੀ ਦਾ ਮਸਲਾ ਹੈ, ਬਿਜਲੀ ਦਾ ਮਸਲਾ ਹੈ । ਸਾਡੇ ਹਲਕੇ ਵਿਚ 16 ਘੰਟੇ ਬਿਜਲੀ ਬੰਦ ਰਹਿੰਦੀ ਹੈ ਤੇ 8 ਘੰਟੇ ਚਲਦੀ ਹੈ । ਸਿੰਗਲ ਫੇਜ਼ ਤੇ 16 ਘੰਟੇ ਬਿਜਲੀ ਬੰਦ ਰਹਿੰਦੀ ਹੈ ਤੇ ਇਰੀਗੇਸ਼ਨ ਦੀਆਂ ਨਹਿਰਾਂ ਪਾਣੀ ਨਹੀਂ ਲੈ ਰਹੀਆਂ । ਜਿਹੜਾ 19 ਤਾਰੀਖ ਨੂੰ ਸਰਕਾਰ ਵਲੋਂ ਬਜਟ ਪੇਸ਼ ਕੀਤਾ ਜਾ ਰਿਹਾ ਹੈ, ਉਸ ਵਿਚ ਇਨ੍ਹਾਂ ਮਸਲਿਆਂ ਬਾਰੇ ਵਿਵਸਥਾ ਕੀਤੀ ਜਾਵੇ ਅਤੇ ਬਜਟ ਵਿਚ ਬਿਜਲੀ ਪਾਣੀ ਲਈ ਵੱਧ ਤੋਂ ਵੱਧ ਪੈਸੇ ਰੱਖੇ ਜਾਣ ਤਾਂ ਕਿ ਪੰਜਾਬ ਦਾ ਕਿਸਾਨ ਖੁਸ਼ਹਾਲ ਹੋ ਸਕੇ । ਬਿਜਲੀ

ਪਾਣੀ ਤੋਂ ਬਗੈਰ ਕਿਸਾਨ ਦੀ ਮਾੜੀ ਹਾਲਤ ਹੈ । ਝੋਨਾ ਬੀਜਣ ਵਾਲਾ ਹੈ ਤੇ ਕੁੰਡੀ ਕੁਨੈਕਸ਼ਨ ਲਾ ਨਹੀਂ ਰਹੇ । ਇਕ ਨਹਿਰ ਦਾ ਪਾਣੀ ਹੈ ਤੇ ਦੂਜਾ ਲਿਫਟ ਪੰਪ ਤੋਂ ਪਾਣੀ ਮਿਲਦਾ ਹੈ । ਮੈਂ ਦੇਖਿਆ ਹੈ ਕਿ ਲੋਕ ਪਾਣੀ ਭਾਵੇਂ ਜ਼ਿਆਦਾ ਲੈ ਰਹੇ ਹਨ ਔਰ ਦੋਹਾਂ ਪਾਸਿਆਂ ਤੋਂ ਲੋਕ ਪਾਣੀ ਲੈ ਰਹੇ ਹਨ ਪਰ ਇਕ ਪਾਸੇ ਤੋਂ ਪਾਣੀ ਲੈਣਾ ਚਾਹੀਦਾ ਹੈ । ਇਨ੍ਹਾਂ ਲਿਫਟ ਪੰਪਾਂ ਨੂੰ ਪੱਕਾ ਕਰਨ ਦੀ ਬਹੁਤ ਲੋੜ ਹੈ । ਆਖਰ ਇਨ੍ਹਾਂ ਤੇ ਕਰੋੜਾਂ ਰੁਪਿਆ ਲੱਗਾ ਹੋਇਆ ਹੈ । ਕਿਸਾਨਾਂ ਨੂੰ ਆਰਡਰ ਕਰ ਦਿਓ ਕਿ ਜਾਂ ਨਹਿਰਾਂ ਤੋਂ ਪਾਣੀ ਲਓ ਅਤੇ ਜਾਂ ਲਿਫਟ ਪੰਪਾਂ ਤੋਂ । ਇਕ ਪਾਸੇ ਦਾ ਪਾਣੀ ਛੱਡ ਦਿਓ । ਪਾਈਪਾਂ ਪਾਉਣ ਤੇ ਕਰੋੜਾਂ ਰੁਪਿਆ ਖਰਚ ਹੋਇਆ ਹੋਇਆ ਹੈ । ਉਨ੍ਹਾਂ ਆਰਜ਼ੀ ਪੰਪਾਂ ਨੂੰ ਤੁਰੰਤ ਮਨਜ਼ੂਰੀ ਦਿੱਤੀ ਜਾਵੇ ।

ਸਪੀਕਰ ਸਾਹਿਬ, ਇਹ ਸਦਨ ਬੜਾ ਪਵਿੱਤਰ ਹੈ । ਮੈਂ ਇਸ ਪਵਿੱਤਰ ਸਦਨ ਵਿਚ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਐਸ.ਵਾਈ.ਐਲ. ਨਹਿਰ ਦਾ ਮਸਲਾ ਬੜਾ ਵੱਡਾ ਮਸਲਾ ਹੈ । ਸਾਡਾ ਖਦਸ਼ਾ ਹੈ ਕਿ ਕਿਤੇ ਸਾਡਾ ਪਾਣੀ ਬਾਹਰ ਨਾ ਚਲਾ ਜਾਵੇ । ਜੇ ਕਿਤੇ ਪੰਜਾਬ ਦਾ ਪਾਣੀ ਬਾਹਰ ਚਲਾ ਗਿਆ ਤਾਂ ਸਾਡੇ ਪੰਜਾਬ ਦੀ ਧਰਤੀ ਬੰਜਰ ਹੋ ਜਾਵੇਗੀ । ਅਸੀਂ ਇਥੇ 117 ਐਮ.ਐਲ.ਏ. ਬੈਠੇ ਹਾਂ । ਇਸ ਪਾਣੀ ਨੂੰ ਬਚਾਉਣ ਵਾਸਤੇ ਸਾਨੂੰ ਸਾਰਿਆਂ ਨੂੰ ਰਲ ਕੇ ਕੋਸ਼ਿਸ਼ ਕਰਨੀ ਚਾਹੀਦੀ ਹੈ । ਆਪਾਂ ਹੋਰ ਤਾਂ ਕਸਮਾਂ ਖਾਈ ਜਾਂਦੇ ਹਾਂ । ਇਹ ਵੀ ਕਸਮ ਖਾਓ ਕਿ ਅਸੀਂ ਆਪਣੇ ਪਾਣੀਆਂ ਦੀ ਇਕ ਵੀ ਬੂੰਦ ਐਸ.ਵਾਈ.ਐਲ. ਨਹਿਰ ਵਿਚ ਨਹੀਂ ਜਾਣ ਦੇਵਾਂਗੇ । ਸਾਰੇ ਜਣੇ ਇਕੱਠੇ ਹੋ ਕੇ ਲੜਾਈ ਲੜੋ । ਸੁਪਰੀਮ ਕੋਰਟ ਵਿਚ ਕੇਸ ਕਰੋ ਜਾਂ ਕੋਈ ਹੋਰ ਹੱਲ ਕੱਢੋ । ਸੁਪਰੀਮ ਕੋਰਟ ਦਾ ਜੋ ਫੈਸਲਾ ਹੈ, ਉਸ ਦੇ ਖਿਲਾਫ ਅਪੀਲ ਪਾਉਣੀ ਚਾਹੀਦੀ ਹੈ ।

ਇਕ ਸਿੱਖ ਹੋਣ ਦੇ ਨਾਤੇ ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਸਜਾਏ ਗਏ ਖਾਲਸਾ ਪੰਥ ਦੇ 300 ਸਾਲਾ ਪ੍ਰਕਾਸ਼ ਦਿਹਾੜੇ ਦੇ ਸਬੰਧ ਵਿਚ ਜਿਹੜਾ ਅਜੂਬਾ ਸ੍ਰੀ ਆਨੰਦਪੁਰ ਸਾਹਿਬ ਵਿਖੇ ਬਣ ਰਿਹਾ ਹੈ, ਉਸ ਦੇ ਵਾਸਤੇ ਫੰਡਾਂ ਦਾ ਪ੍ਰਬੰਧ ਕਰਨਾ ਵੀ ਤੁਹਾਡੀ ਜ਼ਿੰਮੇਂਵਾਰੀ ਹੈ । ਇਸ ਦੇ ਵਾਸਤੇ ਭਾਵੇਂ ਤੁਸੀਂ ਦਸਵੰਧ ਕਢੋ ਅਤੇ ਭਾਵੇਂ ਬਜਟ ਵਿਚ ਇਸ ਦਾ ਉਪਬੰਧ ਕਰੋ ਲੇਕਿਨ ਇਸ ਦੇ ਵਾਸਤੇ ਪੈਸੇ ਦੀ ਵਿਵਸਥਾ ਜ਼ਰੂਰ ਕਰੋ । ਇਹ ਸਾਡੇ ਸਾਰੇ ਪੰਜਾਬੀਆਂ ਵਾਸਤੇ ਇਕ ਬੜਾ ਵੱਡਾ ਮਾਣ ਹੈ । ਮੈਂ ਜਿਹੜੀਆਂ ਜਿਹੜੀਆਂ ਗੱਲਾਂ ਕੀਤੀਆਂ ਹਨ, ਉਮੀਦ ਹੈ ਕਿ ਸੀ.ਐਮ. ਸਾਹਿਬ ਇਨ੍ਹਾਂ ਵੱਲ ਜ਼ਰੂਰ ਧਿਆਨ ਦੇਣਗੇ ਕਿਉਂਕਿ ਇਹ ਪੰਜਾਬ ਦੇ ਸਾਰੇ ਭਖਦੇ ਮਸਲੇ ਹਨ । ਇੰਨਾ ਕਹਿੰਦਾ ਹੋਇਆ ਮੈਂ ਖਿਮਾ ਦਾ ਜਾਚਕ ਹਾਂ ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਆਪਣੀ ਗੱਲ ਕਰਨ ਦਾ ਮੌਕਾ ਦਿੱਤਾ ਹੈ । ਮੈਂ ਸਮਝਦਾ ਹਾਂ ਕਿ ਗਵਰਨਰ ਸਾਹਿਬ ਦਾ ਭਾਸ਼ਣ ਜਿਹੜੀ ਪਾਰਟੀ ਪਾਵਰ ਵਿਚ ਹੁੰਦੀ ਹੈ, ਉਸ ਦੇ ਮਨ ਦੀ ਗੱਲ ਹੁੰਦੀ ਹੈ ਅਤੇ ਉਹ ਭਾਸ਼ਣ ਉਸ ਪਾਰਟੀ ਦੀ ਪਾਲਿਸੀ ਦਾ ਤਰਜਮਾਨ ਹੋਇਆ ਕਰਦਾ ਹੈ । ਸਰਕਾਰ ਨੇ ਕੀ ਕੰਮ ਕੀਤੇ ਹਨ ਜਾਂ ਕੀ ਕੰਮ ਕਰਨੇ ਹਨ, ਇਹ ਭਾਸ਼ਣ ਇਸ ਗੱਲ ਦੀ ਸ਼ਾਹਦੀ ਭਰਦਾ

[ਕੈਪਟਨ ਬਲਬੀਰ ਸਿੰਘ ਬਾਠ]

ਹੈ ਅਤੇ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ। ਮੈਂ ਦੋ ਕੁ ਗੱਲਾਂ ਨੂੰ ਮੱਦੇ-ਨਜ਼ਰ ਰੱਖਦਾ ਹੋਇਆ ਆਪਣੀ ਗੱਲ ਕਹਿਣ ਦੀ ਇਜ਼ਾਜ਼ਤ ਲੈਂਦਾ ਹਾਂ। ਜਿਹੜਾ ਭਾਸ਼ਣ ਗਵਰਨਰ ਸਾਹਿਬ ਨੇ ਇਸ ਹਾਊਸ ਦੇ ਵਿਚ ਦਿੱਤਾ ਹੈ, ਉਸ ਦੇ ਵਿਚ ਮੈਂ ਮਹਿਸੂਸ ਕਰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜਿਹੜੇ ਇਥੇ ਵਿਰੋਧੀ ਧਿਰ ਦੇ ਲੀਡਰ ਹਨ, ਦੀ ਆਲੋਚਨਾ ਅਤੇ ਨੁਕਤਾਚੀਨੀ ਕਰਨ ਤੋਂ ਬਗੈਰ ਹੋਰ ਕੋਈ ਗੱਲ ਨਹੀਂ ਕੀਤੀ ਗਈ ਅਤੇ ਜਿਹੜੇ ਉਸਾਰੂ ਕੰਮ ਇਨ੍ਹਾਂ ਨੇ ਆਪਣੇ ਕਾਰਜਕਾਲ ਵਿਚ ਕੀਤੇ ਹਨ, ਉਨ੍ਹਾਂ ਦਾ ਇਸ ਭਾਸ਼ਨ ਵਿਚ ਕੋਈ ਜ਼ਿਕਰ ਨਹੀਂ ਹੈ। ਖੈਰ, ਇਹ ਉਨ੍ਹਾਂ ਦਾ ਫਰਜ਼ ਵੀ ਬਣਦਾ ਸੀ। ਆਪਣੀ ਗੱਲ ਕਹਿਣ ਦਾ, ਆਪਣੇ ਭਾਸ਼ਣ ਦੁਆਰਾ ਆਪਣੀ ਸੀਮਤ ਗੱਲ ਕਹਿਣ ਦਾ ਇਥੇ ਸਾਰਿਆਂ ਨੂੰ ਹੱਕ ਹੈ। ਅਸੂਲੀ ਤੌਰ ਤੇ ਮੈਂ ਇਸ ਗੱਲ ਵਿਚ ਯਕੀਨ ਰੱਖਦਾ ਹਾਂ ਕਿ ਜਿਹੜੇ ਬੰਦੇ ਆਪਣੀ ਕਥਨੀ ਤੇ ਕਰਨੀ ਵਿਚ ਫਰਕ ਰੱਖਦੇ ਹਨ, ਉਹ ਮਾਰ ਖਾ ਜਾਂਦੇ ਹਨ। ਇਸ ਦੇ ਉਲਟ ਜਿਹੜੇ ਬੰਦੇ ਆਪਣੀ ਕਥਨੀ ਤੇ ਕਰਨੀ ਵਿਚ ਫਰਕ ਨਹੀਂ ਰੱਖਦੇ, ਉਹ ਇਤਿਹਾਸ ਬਣਾ ਜਾਂਦੇ ਹਨ ਅਤੇ ਲੋਕੀ ਉਨ੍ਹਾਂ ਨੂੰ ਬਾਰ-ਬਾਰ ਮੌਕਾ ਦਿੰਦੇ ਹਨ। ਅੱਜ ਇਸ ਹਾਊਸ ਵਿੱਚ ਮੈਂ ਮਹਿਸੂਸ ਕਰਦਾ ਹਾਂ ਕਿ ਜੋ ਕੁਝ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਆਇਆ ਹੈ, ਉਸ ਅਨੁਸਾਰ ਸਰਕਾਰ ਦੀ ਕਰਨੀ ਅਤੇ ਕਥਨੀ ਵਿੱਚ ਬਹੁਤ ਹੀ ਅੰਤਰ ਹੈ। ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿੱਚ ਫਰਮਾਇਆ ਹੈ, ਉਹ ਮਨੁੱਖ ਦੇ ਕਿਰਦਾਰ ਬਾਰੇ ਵੀ ਕਹਿ ਗਏ ਹਨ ਅਤੇ ਇਸ ਬਾਰੇ ਵੀ ਕਿਹਾ ਗਿਆ ਹੈ --

'ਗਲੀਂ ਅਸੀਂ ਚੰਗੀਆਂ ਆਚਾਰੀ ਬੁਰੀਆਹ

ਮਨੋ ਕਸੁੱਧਾ ਕਾਲੀਆਂ ਬਾਹਰੋਂ ਚਿਟਵਹੀਆ।'

ਅੰਦਰ ਦੀ ਗੱਲ ਕੁਝ ਹੋਰ ਹੈ ਅਤੇ ਬਾਹਰ ਦੀ ਗੱਲ ਕੁਝ ਹੋਰ। ਅਮਲਾਂ ਵਿੱਚ ਬਹੁਤ ਫਰਕ ਹੈ, ਜਿਸ ਗੱਲ ਦਾ ਮੈਨੂੰ ਅਫਸੋਸ ਹੈ।

ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਬੜਾ ਸਪਸ਼ਟ ਲਿਖਿਆ ਹੈ ਕਿ ਨੌਕਰੀਆਂ ਨਹੀਂ, ਰੋਜ਼ਗਾਰ ਨਹੀਂ, ਕੰਮ ਨਹੀਂ ਔਰ ਪਿਛਲੀ ਸਰਕਾਰ ਨੇ ਕੋਈ ਕੰਮ ਨਹੀਂ ਕੀਤਾ। ਲੇਕਿਨ ਮੈਨੂੰ ਇਸ ਗੱਲ ਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਨੇ ਅਮਲ ਵਿੱਚ ਜਾਣ ਦੀ ਕੋਸ਼ਿਸ਼ ਨਹੀਂ ਕੀਤੀ। ਮੈਂ ਜ਼ਾਤੀ ਤੌਰ ਤੇ ਮਹਿਸੂਸ ਕਰਦਾ ਹਾਂ ਕਿ ਸਾਡੀ ਪੜ੍ਹਾਈ ਨੂੰ ਕਿੱਤਾ-ਮੁਖੀ ਨਹੀਂ ਬਣਾਇਆ ਗਿਆ ਜਿਸ ਕਰਕੇ ਅੱਜ ਬੇਰੋਜ਼ੁਗਾਰਾਂ ਦੀਆ ਹੇੜ੍ਹਾਂ ਦੀਆਂ ਹੇੜ੍ਹਾਂ ਤੁਰੀਆਂ ਫਿਰਦੀਆਂ ਹਨ। ਇਨ੍ਹਾਂ ਨੂੰ ਚੰਗੇ ਢੰਗ ਨਾਲ ਪੜ੍ਹਾਈ ਨਹੀਂ ਕਰਵਾਈ ਗਈ। ਸਾਡੇ ਕਾਰਖਾਨੇ ਬੰਦ ਹਨ, ਕਿਉਂ ਬੰਦ ਹਨ ? ਇਨ੍ਹਾਂ ਦੇ ਕਾਰਨਾਂ ਵਿੱਚ ਜਾਣ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਇਸ ਗੱਲ ਦਾ ਵੀ ਮੈਨੂੰ ਅਫਸੋਸ ਹੈ ਕਿ ਬੇਰੁਜ਼ਗਾਰੀ ਦੀ ਗੱਲ ਕਿਉਂ ਕੀਤੀ ਗਈ। ਇਹ ਪੰਜ ਸਾਲਾਂ ਵਿੱਚ ਹੀ ਤਾਂ ਨਹੀਂ ਆ ਗਈ। ਪਹਿਲਾਂ ਕਿਵੇਂ ਨਹੀਂ ਸੀ, ਪਿਛਲੇ ਸਾਲਾਂ ਵਿੱਚ ਕੀ ਕਾਰਨ ਸਨ ਜਿਸ ਕਾਰਨ ਇਹ ਬੇਰੁਜ਼ਗਾਰੀ ਇੰਨੀ ਵਧੀ। ਇਨ੍ਹਾਂ ਬਾਰੇ ਕੁਝ ਨਹੀਂ ਕਿਹਾ ਗਿਆ

ਅਤੇ ਨਾ ਹੀ ਉਨ੍ਹਾਂ ਕਾਰਨਾਂ ਨੂੰ ਦੂਰ ਕਰਨ ਦਾ ਯਤਨ ਕੀਤਾ ਗਿਆ। ਮੈਂ ਮੰਨਦਾ ਹਾਂ, ਸਪੀਕਰ ਸਾਹਿਬ, ਕੰਮ ਕਰਦਿਆਂ ਕੁਤਾਹੀਆਂ ਹੋ ਜਾਂਦੀਆਂ ਹਨ। ਜਦੋਂ ਕੋਈ ਇਨਸਾਨ ਕੰਮ ਕਰਦਾ ਹੈ ਤਾਂ ਉਸ ਤੋਂ ਗਲਤੀਆਂ ਹੁੰਦੀਆਂ ਹਨ। ਜੇ ਕੋਈ ਕੰਮ ਹੀ ਨਹੀਂ ਕਰਦਾ ਉਸ ਤੋਂ ਗਲਤੀ ਕਿੱਥੋਂ ਹੋਣੀ ਹੈ। ਉਹ ਤਾਂ ਬੰਦਾ ਨਿਕੰਮਾ ਹੈ ਜਾਂ ਫਿਰ ਇਹੋ ਜਿਹੇ ਲੋਕ ਸਾਧੂਆਂ ਦੀ ਗਿਣਤੀ ਵਿੱਚ ਆ ਜਾਂਦੇ ਹਨ ਜੋ ਸਰੀਰ ਤੇ ਸਵਾਹ ਲਾ ਕੇ ਪਹਾੜਾਂ ਤੇ ਚੜ੍ਹ ਜਾਂਦੇ ਹਨ। ਜਿਹੜੇ ਲੋਕ ਇਸ ਕੈਟੇਗਰੀ ਵਿੱਚ ਆਉਂਦੇ ਹਨ. ਉਹ ਕਦੇ ਸਿਆਸਤ ਵਿੱਚ ਨਹੀਂ ਆਉਂਦੇ ਔਰ ਦੁਨੀਆਂ ਵਿੱਚ ਵੀ ਕਾਮਯਾਬ ਨਹੀਂ ਹੁੰਦੇ। ਰਾਜਨੀਤੀ ਵਿੱਚ ਉਨ੍ਹਾਂ ਲੋਕਾਂ ਦੀ ਕੋਈ ਥਾਂ ਨਹੀਂ। ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਕੰਮ ਕਰਦਿਆਂ 1997 ਤੋਂ ਲੈ ਕੇ 2002 ਤੱਕ ਜੋ ਕੋਈ ਕਮੀਆਂ ਹੋ ਗਈਆਂ ਹਨ, ਇਹ ਕਮੀਆਂ ਕਿਉਂ ਹੋਈਆਂ ਕਿਉਂਕਿ ਕੰਮ ਵੀ ਕੀਤੇ ਸਨ ਜਿਨ੍ਹਾਂ ਦਾ ਜ਼ਿਕਰ ਗਵਰਨਰ ਸਾਹਿਬ ਨੇ ਵਾਰ ਵਾਰ ਕਰਨ ਦਾ ਯਤਨ ਕੀਤਾ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਕਮੀਆਂ ਦੇ ਬਾਵਜੂਦ ਵੀ ਪੰਜਾਬ ਦੀ ਤਰੱਕੀ ਹੋਈ ਹੈ ਅਤੇ ਜੇਕਰ ਜਿਹੜੇ ਮੇਰੇ ਸਾਹਮਣੇ ਬੈਠੇ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਵੀਰ, ਇਨ੍ਹਾਂ ਨਾਲ ਪ੍ਰਾਈਵੇਟ ਤੌਰ ਤੇ ਗੱਲ ਕਰੀਏ ਤਾਂ ਉਹ ਇਸ ਗੱਲ ਨੂੰ ਮੰਨਦੇ ਹਨ ਕਿ ਜਿੰਨੇ ਕੰਮ ਇਨ੍ਹਾਂ ਪੰਜ ਸਾਲਾਂ ਵਿੱਚ ਹੋਏ ਹਨ, ਤਰੱਕੀ ਹੋਈ ਹੈ ਉਨੀ ਪਹਿਲਾਂ ਕਦੇ ਨਹੀਂ ਹੋਈ। ਜੇਕਰ ਇਹ ਗੱਲ ਮੇਰੇ ਵੀਰ ਮੰਨਦੇ ਹੀ ਹਨ ਤਾਂ ਫਿਰ ਇਸ ਦਾ ਮਤਲਬ ਹੈ ਕਿ ਖਰਚੇ ਐਵੇਂ ਹੀ ਨਹੀਂ ਹੋਏ ਸਗੋਂ ਅਸਲੀ ਤੌਰ ਤੇ ਇਨ੍ਹਾਂ ਦਾ ਕੋਈ ਮਹੱਤਵ ਹੈ।

ਭ੍ਰਿਸ਼ਟਾਚਾਰ ਦੀ ਗੱਲ ਬਾਰ ਬਾਰ ਕੀਤੀ ਗਈ ਹੈ। ਇਸ ਦੇ ਬਾਰੇ ਮੈਂ ਗੱਲ ਕਰਨਾ ਚਾਹੁੰਦਾ ਹਾਂ ਅਤੇ ਤੁਹਾਡੀ ਇਜ਼ਾਜਤ ਵੀ ਮੰਗਦਾ ਹਾਂ। ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਦੁਨੀਆਂ ਦੇ ਇਸ ਹਮਾਮ ਵਿੱਚ ਅਸੀਂ ਸਾਰੇ ਨੰਗੇ ਹਾਂ। ਮੇਰੇ ਸਾਹਮਣੇ ਬੈਠੇ ਵੀਰ, ਮੇਰੇ ਮਿੱਤਰ ਹਨ। ਇਹ ਬਾਰ ਬਾਰ ਇਸ ਗੱਲ ਦਾ ਜ਼ਿਕਰ ਕਰਦੇ ਹਨ। ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਦੀ ਸ਼ਰਾਫਤ ਵੱਧ ਸੀ ਜਿਸ ਕਰਕੇ ਇਨ੍ਹਾਂ ਨੇ ਸ਼ਰਾਫਤ ਤੋਂ ਕੰਮ ਲਿਆ ਜਿਸ ਦੀ ਬਦੌਲਤ ਇਹ ਗੱਲਾਂ ਹੋਈਆਂ ਹਨ ਪਰ ਇਹ ਨਹੀਂ ਹੋਣੀਆਂ ਚਾਹੀਦੀਆਂ। ਮੈਂ ਸਮਝਦਾ ਹਾਂ ਕਿ ਸਾਡੇ ਕੋਲੋਂ ਵੀ ਗਲਤੀਆਂ ਹੋਈਆਂ ਹੋਣਗੀਆਂ। ਇਹ ਨਹੀਂ ਕਿ ਅਸੀਂ ਬਿਲਕੁਲ ਚੰਗੇ ਹਾਂ ਪਰ ਮੈਂ ਬਾਦਲ ਸਾਹਿਬ ਨੂੰ ਇਸ ਲਈ ਜਿਆਦਾ ਜ਼ਿੰਮੇਵਾਰ ਠਹਿਰਾਉਂਦਾ ਹਾਂ ਕਿ ਉਨ੍ਹਾਂ ਨੇ ਆਪਣੇ ਰਾਜ ਕਾਲ ਦੌਰਾਨ ਉਨ੍ਹਾਂ ਲੋਕਾਂ ਨੂੰ ਨੱਥ ਪਾਉਣ ਦਾ ਯਤਨ ਹੀ ਨਹੀਂ ਕੀਤਾ ਜਿਨ੍ਹਾਂ ਦਾ ਜ਼ਿਕਰ ਮੇਰੇ ਸਾਥੀ ਸਰਦਾਰ ਬੀਰ ਦਵਿੰਦਰ ਸਿੰਘ ਨੇ ਕੀਤਾ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਛੇੜਖਾਨੀਆਂ ਜ਼ਿਆਦਾ ਕੀਤੀਆਂ ਤੇ ਭਾਸ਼ਣ ਘੱਟ ਦਿੱਤੇ ਹਨ। ਇਹ ਠੀਕ ਹੈ ਕਿ ਉਹ ਬੜੇ ਕਾਬਲ ਹਨ ਅਤੇ ਸ਼ਾਇਦ ਉਨ੍ਹਾਂ ਨੂੰ ਇਹ ਮਹਿਸੂਸ ਹੋਵੇ ਕਿ ਉਹ ਵੀ ਕਦੇ ਅਕਾਲੀ ਦਲ ਦੇ ਵਰਕਰ ਸਨ। ਅੱਜ ਕਿਸੇ ਗੱਲੋਂ ਉਹ ਸਾਡੇ ਨਾਲੋਂ ਨਿਰਾਸ਼ ਹੋ ਕੇ ਕਿਨਾਰਾਕਸ਼ੀ ਕਰ ਗਏ ਹਨ। ਉਨ੍ਹਾਂ ਦੀਆਂ ਜੋ ਭਾਵਨਾਵਾਂ ਹਨ, ਮੈਂ ਉਨ੍ਹਾਂ ਦੀ ਕਦਰ ਕਰਦਾ ਹਾਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਸ਼ੀਸ਼ੇ ਦੇ ਮਹਿਲਾਂ ਵਿੱਚ ਰਹਿੰਦੇ ਹਨ, ਉਹ ਦੂਜਿਆਂ ਤੇ ਪੱਥਰ ਨਹੀਂ ਮਾਰਿਆ ਕਰਦੇ। ਬਾਰ ਬਾਰ ਇਹੀ ਗੱਲ ਆਉਂਦੀ ਹੈ। ਇਸ ਗੱਲ ਨੂੰ ਮੈਂ ਆਪਣੀ ਚਿੰਤਾ ਦਾ ਵਿਸ਼ਾ ਸਮਝਦਾ ਹਾਂ।

[ਕੈਪਟਨ ਬਲਬੀਰ ਸਿੰਘ ਬਾਠ]

ਸਪੀਕਰ ਸਾਹਿਬ, ਲੋਕ ਪਾਲ ਨੇ ਜਿਨ੍ਹਾਂ ਲੋਕਾਂ ਨੂੰ ਪਿਛਲੇ ਸਮੇਂ ਦੌਰਾਨ ਇਨ-ਡਿਕਟ ਕੀਤਾ ਸੀ, ਉਸ ਬਾਰੇ ਮੈਂ ਬਾਦਲ ਸਾਹਿਬ ਨੂੰ ਫਿਰ ਕਮਜ਼ੋਰ ਸਮਝਦਾ ਹਾਂ। ਜੇਕਰ ਬਾਰ ਬਾਰ ਉਹੀ ਗੱਲ ਕਰੀਏ ਤਾਂ ਚੰਗੀ ਗੱਲ ਨਹੀਂ ਹੈ।

**ਸ੍ਰੀ ਸਪੀਕਰ** : ਕਨਕਲੂਡ ਕਰੋ ਜੀ।

**ਕੈਪਟਨ ਬਲਬੀਰ ਸਿੰਘ ਬਾਠ** : ਬੱਸ, ਮੈਂ ਇਕ-ਦੋ ਮਿੰਟ ਹੀ ਲਵਾਂਗਾ। ਸਪੀਕਰ ਸਾਹਿਬ, ਇਥੇ ਅਮਨ-ਚੈਨ ਦੀ ਗੱਲ ਕਰਨ ਦੀ ਆਗਿਆ ਲੈਂਦਾ ਹਾਂ। ਅਮਨ-ਚੈਨ ਦੀ ਪਰਪੱਕਤਾ ਬਾਰੇ ਐਡਰੈਸ ਵਿਚ ਗੱਲ ਕੀਤੀ ਗਈ ਹੈ, ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਪਰ ਇਸ ਦੇ ਨਾਲ ਹੀ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਸੂਬੇ ਦੇ ਅੰਦਰ ਅਮਨ-ਚੈਨ ਦੀ ਹਾਲਤ ਦਿਨ-ਬਦਿਨ ਵਿਗੜਦੀ ਜਾ ਰਹੀ ਹੈ। ਮੈਂ ਕਹਾਂਗਾ ਕਿ ਇਹ ਕੇਵਲ ਰਾਜਾ ਸਾਹਿਬ ਦੀ ਹੀ ਜ਼ਿੰਮੇਵਾਰੀ ਨਹੀਂ ਹੈ। ਇਹ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਹੈ। ਇਸ ਵਾਸਤੇ ਸਾਨੂੰ ਇਸ ਦੇ ਮੁਢਲੇ ਕਾਰਨਾਂ ਵਿਚ ਜਾਣਾ ਪਵੇਗਾ। ਮੈਂ ਇਹ ਫਿਰ ਦੁਹਰਾਉਂਦਾ ਹਾਂ ਕਿ ਇਹ ਗੱਲਾਂ ਕਿਉਂ ਜਰੂਰੀ ਹਨ। ਇਸ ਦਾ ਮੁੱਢਲਾ ਕਾਰਨ ਬੇਰੁਜ਼ਗਾਰੀ ਹੈ। ਸਾਡੇ ਇਥੇ ਕਿੱਤਾ-ਮੁਖੀ ਪੜ੍ਹਾਈ ਨਹੀਂ ਹੈ। ਜਿਹੜੀਆਂ ਅਸੀਂ ਮਾਰ-ਧਾੜ ਵਾਲੀਆਂ ਫਿਲਮਾਂ ਵੇਖਦੇ ਹਾਂ, ਉਨ੍ਹਾਂ ਦਾ ਸਾਡੇ ਬੱਚਿਆਂ ਉਤੇ ਬਹੁਤ ਮਾੜਾ ਅਸਰ ਪੈ ਰਿਹਾ ਹੈ। ਇਸ ਤੋਂ ਇਲਾਵਾ ਸਾਡੇ ਬਾਹਰਲੇ ਸੂਬਿਆਂ ਤੋਂ ਜਿਹੜੀ ਲੇਬਰ ਇਥੇ ਆ ਰਹੀ ਹੈ, ਉਸ ਦਾ ਵੀ ਅਮਨ-ਚੈਨ ਦੀ ਸਥਿਤੀ ਨੂੰ ਵਿਗਾੜਨ ਵਿਚ ਬਹੁਤ ਵੱਡਾ ਰੋਲ ਹੈ ਅਤੇ ਇਹ ਬੜਾ ਹੀ ਚਿੰਤਾ ਦਾ ਵਿਸ਼ਾ ਹੈ। ਇਸ ਨੂੰ ਸਾਨੂੰ ਪੂਰੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਇਹ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਬਣਦੀ ਹੈ। ਸਪੀਕਰ ਸਾਹਿਬ, ਜਦੋਂ 1997 ਵਿਚ ਸਾਡੀ ਸਰਕਾਰ ਆਈ ਸੀ ਤਾਂ ਸਾਨੂੰ 1350 ਕਰੋੜ ਰੁਪਏ ਦਾ ਘਾਟੇ ਵਾਲਾ ਖਾਲੀ ਖਜ਼ਾਨਾ ਮਿਲਿਆ ਸੀ। ਜੇਕਰ ਸੂਬੇ ਨੇ ਤਰੱਕੀ ਕਰਨੀ ਹੈ ਤਾਂ ਕਰਜ਼ਾ ਲੈ ਕੇ ਹੀ ਤਰੱਕੀ ਕੀਤੀ ਜਾ ਸਕਦੀ ਹੈ, ਪੈਸਾ ਖਰਚ ਕਰਕੇ ਹੀ ਤਰੱਕੀ ਕੀਤੀ ਜਾ ਸਕਦੀ ਹੈ। ਜੇਕਰ ਖਜ਼ਾਨਾ ਖਾਲੀ ਮਿਲਦਾ ਹੈ ਤਾਂ ਇਹ ਅਗਲੀ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਖਜ਼ਾਨਾ ਕਿਵੇਂ ਭਰਨਾ ਹੈ। ਇਹ ਵੀ ਬਜਟ ਵਿਚ ਪਤਾ ਲਗ ਜਾਵੇਗਾ।

ਸਪੀਕਰ ਸਾਹਿਬ, ਮੈਂ ਬੱਸ ਇਕ ਮਿੰਟ ਹੀ ਲਵਾਂਗਾ। ਚੁਣੇ ਹੋਏ ਵਿਧਾਇਕਾਂ ਅਤੇ ਚੁਣੇ ਹੋਏ ਹੋਰ ਨੁਮਾਇੰਦਿਆਂ ਨੂੰ ਆਪਣੀ ਜ਼ਮੀਨ ਅਤੇ ਜਾਇਦਾਦ ਦੇ ਵੇਰਵੇ ਦੇਣੇ ਚਾਹੀਦੇ ਹਨ ਪਰ ਜਿਹੜੀ ਬਿਊਰੋਕਰੇਸੀ ਹੈ, ਕੀ ਉਨ੍ਹਾਂ ਵਾਸਤੇ ਕੋਈ ਪੈਮਾਨਾ ਨਹੀਂ ਹੈ ? ਅਸੀਂ ਤਾਂ ਪੰਜ ਸਾਲ ਵਾਸਤੇ ਆਉਂਦੇ ਹਾਂ। ਉਸ ਤੋਂ ਬਾਅਦ ਕੋਈ ਚੁਣਿਆ ਜਾਂਦਾ ਹੈ ਅਤੇ ਕੋਈ ਨਹੀਂ ਚੁਣਿਆ ਜਾਂਦਾ ਪਰ ਇਹ ਬਿਊਰੋਕਰੇਸੀ ਤਾਂ ਲਗਾਤਾਰ 55-58 ਸਾਲ ਦੀ ਉਮਰ ਤੱਕ ਨੌਕਰੀ ਕਰਦੀ ਹੈ। ਉਨ੍ਹਾਂ ਤੇ ਵੀ ਜ਼ਮੀਨ-ਜਾਇਦਾਦ ਦੇ ਵੇਰਵੇ ਦੇਣ ਦਾ ਪੈਮਾਨਾ ਲਾਗੂ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਗੱਲਾਂ ਤਾਂ ਹੋਰ ਵੀ ਬਹੁਤ ਸਾਰੀਆਂ ਕਰਨ ਵਾਲੀਆਂ ਹਨ ਪਰ ਸਮਾਂ ਇਜਾਜ਼ਤ ਨਹੀਂ ਦਿੰਦਾ। ਮੈਂ ਬੜੇ ਅਫਸੋਸ ਨਾਲ ਕਹਿੰਦਾ ਹਾਂ ਕਿ ਮੇਰੇ ਕਾਬਲ ਸਾਥੀ ਪ੍ਰੋਫੈਸਰ ਦਰਬਾਰੀ ਲਾਲ ਜੀ

ਨੇ ਜਿਹੜਾ ਧੰਨਵਾਦ ਦਾ ਮਤਾ ਹਾਊਸ ਵਿਚ ਲਿਆਂਦਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਨਹੀਂ ਕਰ ਸਕਦਾ । ਸ੍ਰੀ ਦਰਬਾਰੀ ਲਾਲ ਜੀ ਖ਼ਿਮਾ ਕਰਨਾ । ਰਾਜਾ ਸਾਹਿਬ ਦੇ ਰਾਜ ਵਿਚ ਕੀ ਹੋਵੇਗਾ, ਇਹ ਤਾਂ ਸਮਾਂ ਹੀ ਦੱਸੇਗਾ । ਕਿਸੇ ਨੇ ਬਹੁਤ ਵਧੀਆ ਕਿਹਾ ਕਿ ਹੈ ।

"ਫੂਲ ਹੋ ਯਾ ਕਦਮੋਂ ਕੇ ਨਿਸ਼ਾਨ

ਆਪ ਕੋ ਹੱਕ ਹੈ ਜੋ ਚਾਹੇ ਕਹਿ ਲੋ ।"

**ਸ੍ਰੀ ਕੰਵਰਪਾਲ ਸਿੰਘ (ਨੰਗਲ) :** ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿਚ ਬੋਲਣ ਦੀ ਇਜਾਜ਼ਤ ਦਿੱਤੀ ਹੈ । ਮੈਂ ਪਿਛਲੇ 2–3 ਦਿਨਾਂ ਤੋਂ ਲਗਾਤਾਰ ਦੇਖ ਰਿਹਾ ਹਾਂ ਕਿ ਬੜੀ ਉਚ ਦਰਜੇ ਦੀ ਬਹਿਸ ਗਵਰਨਰ ਸਾਹਿਬ ਦੇ ਐਡਰੈਸ ਉਤੇ ਚਲ ਰਹੀ ਹੈ । ਮੈਂ ਬੜੇ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਸ ਸਾਰੇ ਮਸਲੇ ਨੂੰ ਅਪੋਜ਼ੀਸ਼ਨ ਦੇ ਲੀਡਰ ਅਤੇ ਉਨ੍ਹਾਂ ਦੇ ਸੂਘੜ-ਸਿਆਣੇ ਸਾਥੀ ਬੜੇ ਹੀ ਤੌਰ ਤਰੀਕੇ ਨਾਲ ਇਸ ਸਾਰੇ ਭਾਸ਼ਨ ਦੇ ਉਦੇਸ਼ਾਂ ਨੂੰ ਤਬਦੀਲ ਕਰਨ ਦੀ ਲਗਾਤਾਰ ਕੋਸ਼ਿਸ਼ ਕਰ ਰਹੇ ਹਨ । ਪਿਛਲੇ ਦਿਨਾਂ ਵਿਚ ਐਸ.ਵਾਈ.ਐਲ. ਦੀ ਗੱਲ ਕੀਤੀ ਗਈ, ਪੰਜਾਬ ਦੀ ਕਿਰਸਾਨੀ ਦੀ ਗੱਲ ਕੀਤੀ ਗਈ, ਕੁਰੱਪਸ਼ਨ ਦੀ ਗੱਲ ਕੀਤੀ ਗਈ, ਬਲਾਕ ਸੰਮਤੀਆਂ ਅਤੇ ਜ਼ਿਲਾ ਪ੍ਰੀਸ਼ਦ ਦੀਆਂ ਚੋਣਾਂ ਦੀ ਗੱਲ ਕੀਤੀ ਗਈ ਅਤੇ ਇਹ ਮਸਲਾ ਵਾਰ ਵਾਰ ਉਠਾਇਆ ਗਿਆ ਕਿ ਪਿਛਲੇ ਦਿਨੀਂ ਹੋਈਆਂ ਬਲਾਕ ਸੰਮਤੀਆਂ ਅਤੇ ਜ਼ਿਲਾ ਪ੍ਰੀਸ਼ਦਾਂ ਦੀ ਚੋਣਾਂ ਵਿਚ ਹੁਕਮਰਾਨ ਪਾਰਟੀ ਵੱਲੋਂ ਵਧੀਕੀਆਂ ਕੀਤੀਆਂ ਗਈਆਂ ਹਨ ਅਤੇ ਧੱਕਾ ਕੀਤਾ ਗਿਆ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੇਕਰ ਇਮਾਨਦਾਰੀ ਨਾਲ ਇਥੇ ਗੱਲ ਕਰਨੀ ਹੈ ਤਾਂ ਸਾਨੂੰ ਸਾਰੇ ਸੱਜਣਾਂ ਨੂੰ ਇਹ ਗੱਲ ਪੂਰੀ ਇਮਾਨਦਾਰੀ ਨਾਲ ਸੋਚਣੀ ਚਾਹੀਦੀ ਹੈ ਅਤੇ ਸਾਨੂੰ ਸਾਰਿਆਂ ਨੂੰ ਆਤਮ-ਵਿਸ਼ਲੇਸ਼ਣ ਕਰਨਾ ਚਾਹੀਦਾ ਹੈ । ਮੈਂ ਆਪਣੇ ਰੋਪੜ ਜ਼ਿਲ੍ਹੇ ਦੀ ਗੱਲ ਕਰਦਾ ਹਾਂ ਜਿੱਥੇ ਇਹ ਸਾਬਤ ਕਰਨ ਕਿ ਕਿਸੇ ਵੀ ਅਕਾਲੀ ਦਲ ਦੇ ਵਰਕਰ ਜਾਂ ਕਿਸੇ ਵੀ ਬੀ.ਜੇ.ਪੀ. ਦੇ ਵਰਕਰ ਦੇ ਨਾਮਜ਼ਦਗੀ ਦੇ ਕਾਗਜ਼ ਕੈਂਸਲ ਹੋਏ ਹੋਣ । ਇਨ੍ਹਾਂ ਨੂੰ ਹੱਲਾ-ਗੁੱਲਾ ਕਰਨ ਦਾ ਹੱਕ ਹੈ, ਇਸ਼ੂ ਉਠਾਉਣ ਦਾ ਹੱਕ ਹੈ, ਪਰ ਇਨ੍ਹਾਂ ਦੇ ਕਿਸੇ ਵੀ ਉਮੀਦਵਾਰ ਨਾਮਜ਼ਦਗੀ ਪਰਚੇ ਕੈਂਸਲ ਨਹੀਂ ਹੋਏ । ਲੋਕਾਂ ਨੇ ਅਮਨ ਪੂਰਬਕ ਵੋਟਾਂ ਪਾਈਆਂ ਔਰ ਲੋਕਾਂ ਨੂੰ ਅਮਨ ਪੂਰਵਕ ਵੋਟਾਂ ਪਾਉਣ ਦਾ ਹੱਕ ਦਿਤਾ ਗਿਆ ਲੋਕਾਂ ਨੂੰ ਇਲੈਕਸ਼ਨ ਲੜਣ ਦਾ ਅਮਨ ਪੂਰਬਕ ਹੱਕ-ਹਕੂਕ ਦਿਤਾ ਗਿਆ ਪਰ ਵਾਰ ਵਾਰ ਇਹੀ ਮੁੱਦਾ ਉਠਾ ਕੇ ਇਨ੍ਹਾਂ ਵਲੋਂ ਜਿਹੜਾ ਮੁੱਖ ਮੁੱਦਾ ਕੁਰੱਪਸ਼ਨ ਦਾਂ ਹੈ, ਉਸ ਤੋਂ ਪੰਜਾਬੀਆਂ ਦਾ ਅਤੇ ਇਸ ਸਦਨ ਦਾ ਧਿਆਨ ਲਾਂਭੇ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਰਵੀ ਸਿੱਧੂ ਦੀ ਗੱਲ ਕੀਤੀ ਗਈ । ਮੈਂ ਕੋਈ ਲੰਬੀ ਗੱਲ ਨਹੀਂ ਕਰਦਾ, ਪਰ ਇਕ ਗੱਲ ਬਾਦਲ ਸਾਹਿਬ ਤੁਹਾਡੇ ਧਿਆਨ ਵਿੱਚ ਜ਼ਰੂਰ ਲਿਆਵਾਂਗਾ । ਸਵਾਲ ਇਸ ਗੱਲ ਦਾ ਨਹੀਂ ਕਿ ਇਕ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਨੇ ਚੰਦ ਕਰੋੜ ਰੁਪਏ ਬਣਾ ਲਏ ਅਤੇ ਉਥੇ ਬਹਿਕੇ ਲੁੱਟ-ਖਸੁੱਟ ਕੀਤੀ । ਸਵਾਲ ਇਸ ਗੱਲ ਦਾ ਵੀ ਨਹੀਂ ਕਿ ਅੱਜ ਉਹ ਫੜ੍ਹਿਆ ਗਿਆ ਜਾਂ ਜੇਲ੍ਹ ਵਿੱਚ ਬੰਦ ਹੈ ਪਰ ਸਵਾਲ ਇਸ ਗੱਲ ਦਾ ਹੈ ਕਿ ਉਹ ਜਵਾਨੀ ਜਿਨ੍ਹਾਂ ਨੇ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਉਚਿਆਂ ਅਹੁਦਿਆਂ ਤੇ ਪਹੁੰਚਣਾ ਸੀ, ਜਿਹੜੇ ਯੂਨੀਵਰਸਿਟੀਆਂ ਦੇ

[ਸ੍ਰੀ ਕੰਵਰਪਾਲ ਸਿੰਘ]

ਹੋਸਟਲਾਂ ਵਿੱਚ ਸਾਰੀ ਸਾਰੀ ਰਾਤ ਪੜ੍ਹ ਕੇ ਅੱਖਾਂ ਦੀ ਲੋਅ ਗੁਆ ਬੈਠੇ, ਉਨ੍ਹਾਂ ਲੋਕਾਂ ਦਾ ਹੱਕ ਮਾਰਿਆ ਗਿਆ । ਕੁਝ ਲੋਕ ਫੜ੍ਹੇ ਵੀ ਜਾਣਗੇ, ਕੁਝ ਜੇਲ੍ਹਾਂ ਵਿੱਚ ਵੀ ਜਾਣਗੇ, ਕੁਝ ਕੋਲੋਂ ਪੈਸਾ ਵੀ ਬਰਾਮਦ ਹੋ ਜਾਵੇਗਾ, ਕਾਨੂੰਨ ਆਪਣਾ ਰਾਹ ਅਖਤਿਆਰ ਕਰੇਗਾ ਪਰ ਉਹ ਜਵਾਨੀ, ਜਿਨ੍ਹਾਂ ਦਾ ਇਨ੍ਹਾਂ ਨੇ ਰਾਹ ਡੱਕ ਦਿਤਾ, ਜਿਨ੍ਹਾਂ ਦੇ ਇਹ ਕਸਟੋਡੀਅਨ ਸੀ, ਜਿਨ੍ਹਾਂ ਦੀ ਇਨ੍ਹਾਂ ਨੇ ਰਾਖੀ ਕਰਨੀ ਸੀ, ਇਹ ਉਨ੍ਹਾਂ ਦੀ ਰਾਖੀ ਕਰਨ ਵਿੱਚ ਫੇਲ ਹੋਏ ਹਨ । ਅੱਜ ਇਹ ਉਨ੍ਹਾਂ ਲੋਕਾਂ ਦੇ ਜਵਾਬ ਦੇਹ ਹਨ ਅਤੇ ਇਸ ਦਾ ਇਨ੍ਹਾਂ ਨੂੰ ਆਤਮ ਵਿਸ਼ਲੇਸ਼ਨ ਕਰਨਾ ਪਵੇਗਾ । ਇਤਿਹਾਸ ਤੇ ਆਉਣ ਵਾਲੀਆਂ ਨਸਲਾਂ ਇਨ੍ਹਾਂ ਨੂੰ ਪੁੱਛਣਗੀਆਂ ਅਤੇ ਇਨ੍ਹਾਂ ਦੀ ਆਤਮਾਂ ਵੀ ਇਨ੍ਹਾਂ ਨੂੰ ਟੁੰਬਦੀ ਹੋਵੇਗੀ ਕਿ ਤੁਸੀਂ ਉਸ ਵੇਲੇ ਕੀ ਕਰਦੇ ਸੀ । ਜਦੋਂ ਪੰਜਾਬ ਨੂੰ ਲੁੱਟਿਆ ਜਾ ਰਿਹਾ ਸੀ, ਪੰਜਾਬ ਦੀ ਜਵਾਨੀ ਨੂੰ ਉਨ੍ਹਾਂ ਦੇ ਹੱਕਾਂ ਤੋਂ ਵਾਂਝਿਆਂ ਰੱਖਿਆ ਜਾ ਰਿਹਾ ਸੀ, ਪੰਜਾਬ ਦੀ ਜਵਾਨੀ ਨੂੰ ਉਨ੍ਹਾਂ ਦੇ ਹੱਕ ਨਹੀਂ ਸੀ ਮਿਲ ਸਕੇ ਅਤੇ ਤੁਸੀਂ ਉਨ੍ਹਾਂ ਦੀ ਰਾਖੀ ਕਰਨ ਵਿੱਚ ਅਸਫਲ ਹੋਏ ਹੋ, ਇਹ ਗੱਲ ਤੁਹਾਡੀ ਆਤਮਾ ਜ਼ਰੂਰ ਮੰਨਦੀ ਹੋਵੇਗੀ ਭਾਵੇਂ ਤੁਸੀਂ ਲੋਕਾਚਾਰੀ ਨੂੰ ਕੋਈ ਵੀ ਸਟੈਂਡ ਲਓ ਇਹ ਤੁਹਾਡੀ ਮਰਜ਼ੀ ਹੈ, ਇਹ ਤੁਹਾਡੀ ਇੱਛਾ ਹੈ । ਤੁਸੀਂ ਬਹੁਤ ਵੱਡੇ ਲੀਡਰ ਹੋ, ਲੋਕਾਂ ਨੇ ਤੁਹਾਡੇ ਤੇ ਵਿਸ਼ਵਾਸ਼ ਕਰਕੇ ਇਥੇ ਭੇਜਿਆ ਸੀ ਪਰ ਤੁਸੀਂ ਉਸ ਗੱਲ ਵਿੱਚ ਫੇਲ੍ਹ ਹੋਏ ਹੋ ।

ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਅੱਜ ਸਾਰੇ ਪੰਜਾਬੀਆਂ ਨੂੰ ਇਕੱਠੇ ਹੋ ਕੇ ਪਾਰਟੀਆਂ ਤੋਂ ਉਪਰ ਉਠ ਕੇ ਜਾਤਾਂ ਧਰਮਾਂ ਤੋਂ ਉਪਰ ਉਠ ਕੇ ਇਹ ਦੇਖਣਾ ਪਵੇਗਾ ਕਿ ਕਿ ਇਹ ਬੀਮਾਰੀ ਸਾਰੇ ਪੰਜਾਬ ਵਿੱਚ ਨਹੀਂ ਬਲਕਿ ਸਾਰੇ ਦੇਸ਼ ਵਿੱਚ ਫੈਲ੍ਹੀ ਹੈ ਅੱਜ ਪੰਜਾਬ ਦੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਹਿੰਦੁਸਤਾਨ ਵਿੱਚ ਮੋਢੀ ਹੋ ਕੇ ਇਸ ਭ੍ਰਿਸ਼ਟਾਚਾਰ ਨੂੰ ਦੇ ਜਿੰਨ ਨੂੰ ਹੱਥ ਪਾਉਣ ਦਾ ਜਿਹੜਾ ਅਕੀਦਾ ਕੀਤਾ ਹੈ, ਇਸ ਦੇ ਲਈ ਪੰਜਾਬ ਸਰਕਾਰ ਮਨ ਬਣਾ ਕੇ ਤੁਰੀ ਹੈ । ਤੁਹਾਨੂੰ ਵੀ ਇਸ ਦੇ ਵਿੱਚ ਸਮਰਥਨ ਕਰਨਾ ਚਾਹੀਦਾ ਹੈ ਤਾਂ ਕਿ ਅਸੀਂ ਆਉਣ ਵਾਲੀਆਂ ਨਸਲਾਂ ਨੂੰ ਚੰਗਾ ਬਣਾ ਸਕੀਏ ਅਤੇ ਇਸ ਸੁਹਣੇ ਸੂਬੇ ਨੂੰ ਸਜਾ ਸਕੀਏ ।

**ਸਰਦਾਰ ਜਗਦੀਸ਼ ਸਿੰਘ ਗਰਚਾ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਪੁਆਇੰਟ ਆਫ਼ ਆਰਡਰ ਤਾਂ ਹੁੰਦਾ ਹੈ ਜੇ ਬਿਜ਼ਨਸ ਵਿੱਚ ਕੋਈ ਇਰ-ਰੈਗੂਲੈਰਟੀ ਹੋਈ ਹੋਵੇ । ਰੂਲਾਂ ਵਿੱਚ ਇਸ ਬਾਰੇ ਪ੍ਰੋਵੀਜ਼ਨ ਹੈ : "Rule-105 : (1) A Point of Order shall relate to the interpretation or enforcement of these Rules or such Articles of the Constitution as regulate the business of the House and shall raise a question which is within the cognizance of the Speaker."

As this is no Point of Order, please resume your seat.

---

**Expunged as ordered by the Chair.

**ਸ੍ਰੀ ਕੰਵਰਪਾਲ ਸਿੰਘ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਇਕੱਠੇ ਹੋ ਕੇ ਆਪ ਬਹਿ ਕੇ ਆਤਮ ਵਿਸ਼ਲੇਸ਼ਨ ਕਰਨਾ ਔਰ ਖਾਹਮ-ਖਾਹ ਦੇ ਇਸ਼ੂ ਬਣਾ ਕੇ, ਜਿੱਥੇ ਧੱਕੇਸ਼ਾਹੀ ਜਾਂ ਹੇਰਾਫੇਰੀ ਨਹੀਂ ਹੋਈ, ਉਸ ਪਾਸੇ ਪੰਜਾਬੀਆਂ ਦਾ ਧਿਆਨ ਡਾਈਵਰਟ ਨਾ ਕਰਨ । ਜੋ ਐਸ.ਵਾਈ.ਐਲ. ਦੀ ਗੱਲ ਕੀਤੀ, ਸਾਰੀ ਦੁਨੀਆਂ ਜਾਣਦੀ ਹੈ ਕਿ ਉਹ ਕੌਣ ਲੋਕ ਸਨ ਜਿਨ੍ਹਾਂ ਨੇ 2 ਕਰੋੜ ਰੁਪਏ ਲੈ ਕੇ ਹਰਿਆਣੇ ਨਾਲ ਗੱਲ ਕੀਤੀ ? ਉਹ ਕੌਣ ਲੋਕ ਸਨ ਜਿਨ੍ਹਾਂ ਨੇ ਬਾਅਦ ਵਿੱਚ ਕਪੂਰੀ ਦੇ ਮੋਰਚੇ ਲਾਏ ? ਉਹ ਕੌਣ ਲੋਕ ਸੀ ਜਿਨ੍ਹਾਂ ਨੇ ਪੰਜਾਬੀਆਂ ਨੂੰ ਹਿੰਸਾ ਦੀ ਲਪੇਟ ਵਿੱਚ ਲੈ ਕੇ ਸਾਰੇ ਪੰਜਾਬ ਨੂੰ ਅੱਤਵਾਦ ਅਤੇ ਵੱਖ–ਵਾਦ ਦੀ ਭੱਠੀ ਵਿੱਚ ਝੋਕ ਦਿਤਾ ? ਉਹ ਕੌਣ ਲੋਕ ਹਨ ਜਿਨ੍ਹਾਂ ਨੇ ਸਾਰਾ ਕੁਝ ਕਰਨ ਤੋਂ ਬਾਅਦ ਪੰਜਾਬ ਵਿੱਚ ਮੁੜ ਕੇ ਅਮਨ ਲਿਆ ਕੇ ਪੰਜਾਬੀਆਂ ਦੇ ਵਿਹੜੇ ਵਿੱਚ ਦੀਵੇ ਬਾਲੇ ਅਤੇ ਪੰਜਾਬੀਆਂ ਦੇ ਖੇੜੇ ਮੁੜ ਕੇ ਫਿਰ ਵਸਾਏ ? ਇਨ੍ਹਾਂ ਗੱਲਾਂ ਨੂੰ ਸਾਰੇ ਲੋਕ ਜਾਣਦੇ ਹਨ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾ ਕਿ ਦੋ-ਤਿੰਨ ਦਿਨ ਤੋਂ ਲਗਾਤਾਰ ਇਹ ਗੱਲ ਚੱਲ ਰਹੀ ਹੈ ਔਰ ਹਿੰਸਾ ਦਾ ਡਰਾਵਾ ਪੰਜਾਬੀਆਂ ਅਤੇ ਇਸ ਹਾਊਸ ਨੂੰ ਮੁੜ ਦੇਣ ਦਾ ਯਤਨ ਕੀਤਾ ਜਾ ਰਿਹਾ ਹੈ । ਇਹ ਕਿਹਾ ਜਾ ਰਿਹਾ ਹੈ ਕਿ ਹਿੰਸਾ ਮੁੜ ਸ਼ੁਰੂ ਹੋ ਜਾਵੇਗੀ, ਮੁੜ ਵਾਇਲੰਸ ਸ਼ੁਰੂ ਹੋ ਜਾਵੇਗੀ । ਸਪੀਕਰ ਸਾਹਿਬ, ਪੰਜਾਬ ਵਿੱਚ ਪਹਿਲਾਂ ਵੀ ਵਾਇਲੰਸ ਹੋਈ ਜਿਸ ਦਾ ਸ਼ਿਕਾਰ ਹਜ਼ਾਰਾਂ ਪੰਜਾਬੀ ਹੋਏ । ਤੁਸੀਂ ਵੀ ਇਸ ਦਾ ਸ਼ਿਕਾਰ ਹੋਏ ਹੋ ਅਤੇ ਅਸੀਂ ਵੀ ਇਸ ਦਾ ਸ਼ਿਕਾਰ ਹੋਏ ਹਾਂ । ਕਈ ਲੋਕਾਂ ਨੇ ਇਸ ਜਲਦੀ ਅੱਗ ਵਿੱਚ ਕੁਰਬਾਨੀ ਦਿੱਤੀ । ਕਈ ਨੌਜਵਾਨਾਂ ਨੇ ਕੁਰਬਾਨੀਆਂ ਦਿੱਤੀਆਂ । ਤੁਹਾਨੂੰ ਇਸ ਦਾ ਸੇਕ ਲੱਗਿਆ ਅਤੇ ਸਾਨੂੰ ਵੀ ਇਸ ਦਾ ਸੇਕ ਲੱਗਿਆ । ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਪੰਜਾਬ ਅਤੇ ਦੇਸ਼ ਲਈ ਇਹੋ ਜਿਹੀਆਂ ਗੱਲਾਂ ਕਹਿਣ ਤੋਂ ਗੁਰੇਜ਼ ਕਰੀਏ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰਿਆਂ ਨੂੰ ਇਹੀ ਕਹਾਂਗਾ ਕਿ ਅਸੀਂ ਸਾਰੇ ਪੰਜਾਬ ਦੇ ਹਿਤਾਂ ਦੀ ਗੱਲ ਕਰੀਏ ਅਤੇ ਸਾਰੇ ਰਲ ਮਿਲ ਕੇ ਸੋਚੀਏ ਕਿ ਕੁਰਪਸ਼ਨ ਦਾ ਜਿੰਨ ਪੰਜਾਬ ਨੂੰ ਜੋ ਖਤਮ ਕਰ ਰਿਹਾ ਹੈ, ਪੰਜਾਬ ਦੀ ਨੈਕਸਟ ਜਨਰੇਸ਼ਨ ਨੂੰ ਖਤਮ ਕਰ ਸਕਦਾ ਹੈ, ਉਸ ਨੂੰ ਕਿਵੇਂ ਰੋਕਿਆ ਜਾਵੇ । ਬਜਾਏ ਇਸ ਦੇ ਕਿ ਰੌਲਾ ਰੱਪਾ ਪਾਈ ਜਾਈਏ, ਇਸ ਦਾ ਕੋਈ ਫਾਇਦਾ ਨਹੀਂ ਸਗੋਂ ਇਕੱਠੇ ਹੋ ਕੇ ਇਸ ਦਾ ਹੱਲ ਕੱਢਣ ਦੀ ਕੋਸ਼ਿਸ਼ ਕਰੀਏ । ਇੱਥੇ ਇਹ ਵੀ ਗੱਲ ਕੀਤੀ ਗਈ ਕਿ ਵਿਜੀਲੈਂਸ ਨੂੰ ਅਖਤਿਆਰ ਨਹੀਂ ਹੋਣਾ ਚਾਹੀਦਾ । ਸਿਰਫ ਹਾਈਕੋਰਟ ਦੇ ਜੱਜ ਸਾਹਿਬਾਨ ਹੀ ਇਸ ਚੀਜ਼ ਨੂੰ ਦੇਖਣ ਪਰ ਸਪੀਕਰ ਸਾਹਿਬ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜੱਜ ਸਹਿਬਾਨ ਇਨਕੁਆਰੀ ਕਰ ਸਕਦੇ ਹਨ, ਇਨਵੈਸਟੀਗੇਸ਼ਨ ਦਾ ਅਧਿਕਾਰ ਇਨਵੈਸਟੀਗੇਟਿੰਗ ਏਜੰਸੀ ਕੋਲ ਹੋਣਾ ਚਾਹੀਦਾ ਹੈ । ਇਹੀ ਕਾਨੂੰਨ ਮੁਤਾਬਕ ਠੀਕ ਹੈ । ਹਾਂ, ਅਗਰ ਕਾਨੂੰਨ ਵਿੱਚ ਤਬਦੀਲੀ ਕਰ ਲਈ ਜਾਵੇ ਤਾਂ ਅਜਿਹਾ ਹੋ ਸਕਦਾ ਹੈ, ਅਦਰਵਾਈਜ਼ ਅਜਿਹਾ ਨਹੀਂ ਹੋ ਸਕਦਾ । ਸਪੀਕਰ ਸਾਹਿਬ, ਅੰਤ ਵਿੱਚ ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਧੰਨਵਾਦ ।

**ਸਰਦਾਰ ਗਗਨਜੀਤ ਸਿੰਘ (ਧੂਰੀ)** : ਸਤਿਕਾਰ ਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਰਿਣੀ ਹਾਂ ਕਿ ਤੁਸੀਂ ਮੈਨੂੰ ਅੱਜ ਗਵਰਨਰ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਹੈ ।

[ਸਰਦਾਰ ਗਗਨਜੀਤ ਸਿੰਘ]

ਇਸ ਅਗਸਟ ਹਾਊਸ ਵਿੱਚ ਮੇਰੀ ਇਹ ਮੇਡਨ ਸਪੀਚ ਹੈ । ਸਪੀਕਰ ਸਾਹਿਬ, ਅੱਜ ਦਾ ਸਮਾਂ, ਘੜੀ ਅਤੇ ਤਾਰੀਖ ਮੇਰੀ ਯਾਦਦਾਸ਼ਤ ਦੇ ਖਜ਼ਾਨੇ ਵਿੱਚ ਹਮੇਸ਼ਾਂ ਹੀ ਰਹਿਣਗੇ ਆਨਰੇਬਲ ਚੇਅਰ, ਥਰੂ ਯੂ, ਸਭ ਤੋਂ ਪਹਿਲਾਂ ਮੈਂ 12ਵੀਂ ਪੰਜਾਬ ਵਿਧਾਨ ਸਭਾ...

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਹਾਊਸ ਦੀ ਪਰੰਪਰਾ ਹੈ, ਪਾਰਲੀਮੈਂਟਰੀ ਡੈਮੋਕਰੇਸੀ ਦੀ ਪਰੰਪਰਾ ਹੈ ਜਦੋਂ ਮੇਡਨ ਸਪੀਚ ਹੋਵੇ, ਉਸ ਵਿੱਚ ਇਨਟਰੱਪਸ਼ਨ ਨਹੀਂ ਕੀਤੀ ਜਾਂਦੀ ।

**MR. SPEAKER** : I agree with you. No interruption please.

**SARDAR GAGANJEET SINGH** : Sir, because of my maiden speech, I may please be given permission to consult my notes. 12ਵੀਂ ਵਿਧਾਨ ਸਭਾ ਦੇ ਨੁਮਾਇੰਦੇ ਇਲੈਕਸ਼ਨ ਜਿੱਤ ਕੇ ਆਏ ਹਨ । ਮੈਂ ਆਪਣੇ ਮਾਨਯੋਗ ਸਾਥੀਆਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਮੁਬਾਰਕਬਾਦ ਦਿੰਦਾ ਹਾਂ ਅਤੇ ਗੁਰੂ ਮਹਾਰਾਜ ਦੇ ਚਰਨਾਂ ਵਿੱਚ ਅਰਦਾਸ ਕਰਦਾ ਹਾਂ ਕਿ ਉਹ ਸਾਨੂੰ ਸਾਰਿਆਂ ਨੂੰ ਸੁਮੱਤ ਦੇਣ ਔਰ ਇਹ ਬਲ ਬਖਸ਼ਣ ਤਾਂ ਕਿ ਅਸੀਂ ਲੋਕਾਂ ਦੀਆਂ ਆਸਾਂ ਤੇ ਪੂਰਾ ਉਤਰ ਸਕੀਏ । ਇਸ ਤੋਂ ਇਲਾਵਾ ਇਸ ਮਹਾਨ ਔਰ ਅਗਸਟ ਹਾਊਸ ਦੀਆਂ ਪਰੰਪਰਾਵਾਂ ਬਰਕਰਾਰ ਰੱਖ ਸਕੀਏ ਅਤੇ ਇਸ ਨੂੰ ਉਚਾ ਲਿਜਾਣ ਦੀ ਕੋਸ਼ਿਸ਼ ਕਰ ਸਕੀਏ 12ਵੀਂ ਵਿਧਾਨ ਸਭਾ ਦੇ ਨਵੇਂ ਬਣੇ ਚੀਫ ਮਨਿਸਟਰ ਸਾਹਿਬ ਨੂੰ ਮੈਂ ਖਾਸ ਤੌਰ ਤੇ ਵਧਾਈ ਦਿੰਦਾ ਹਾਂ ਔਰ ਜਿਹੜਾ ਕੰਮ ਇਨ੍ਹਾਂ ਨੇ ਐਤਕੀਂ ਵਿਢਿਆ ਹੈ—ਫਾਈਟ ਅਗੇਂਸਟ ਕੁਰੱਪਸ਼ਨ, ਇਹ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਅਤਿ ਜਰੂਰੀ ਸੀ । (ਥੰਪਿੰਗ) ਐਟ ਦੀ ਸੇਮ ਟਾਈਮ, ਇਸ ਦੇ ਨਾਲ ਨਾਲ ਮੈਂ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਵੀ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਬਹੁਤ ਹੀ ਫਰਾਖਦਿਲੀ ਨਾਲ ਡੈਮੋਕਰੇਸੀ ਦੀਆਂ ਨੀਹਾਂ ਨੂੰ ਹੋਰ ਮਜ਼ਬੂਤ ਕਰਦੇ ਹੋਏ ਇੱਕ ਸਟਰੋਂਗ ਆਪੋਜ਼ੀਸ਼ਨ ਦੇ ਲੀਡਰ ਦੇ ਤੌਰ ਤੇ ਮੌਜੂਦਾ ਸਰਕਾਰ ਦੀ ਨੇਕਨੀਤੀ ਨੂੰ ਪੂਰਨ ਸਮਰਥਨ ਦੇਣ ਦਾ ਕੱਲ ਹੀ ਐਲਾਨ ਕੀਤਾ ਹੈ । (ਥੰਪਿੰਗ) ਗਵਰਨਰ ਐਡਰੈਸ ਮੋਸ਼ਨ ਤੇ ਬਹੁਤ ਹੀ ਸੁਚੱਜੀਆਂ ਵਿਚਾਰਾਂ ਹੋ ਚੁੱਕੀਆਂ ਹਨ । ਬਹੁਤ ਹੀ ਹੈਲਦੀ ਡਿਸਕਸ਼ਨਜ਼ ਚੱਲ ਰਹੀਆਂ ਹਨ । ਜਰੂਰੀ ਹੋ ਜਾਂਦਾ ਹੈ ਕਿ ਜਦ ਕੋਈ ਅਹਿਮ ਮਸਲਾ ਹੋਵੇ, ਉਸ ਦੇ ਉਤੇ ਵਿਸਥਾਰ ਵਿੱਚ ਡਿਸਕਸ਼ਨਜ਼ ਹੋਣ । ਮੇਰੇ ਸਿਆਣੇ ਸਾਥੀਆਂ ਨੇ ਆਪਣੇ ਆਪਣੇ ਭਾਸ਼ਣ ਰਾਹੀਂ ਬਹੁਤ ਹੀ ਕੀਮਤੀ ਰਾਵਾਂ ਦਿੱਤੀਆਂ ਹਨ, ਬੜੇ ਸੁਹਣੇ ਪੁਆਇੰਟ ਉਨ੍ਹਾਂ ਨੇ ਜ਼ਾਹਿਰ ਕੀਤੇ ਹਨ । ਮੈਂ ਸੀ. ਐਮ. ਸਾਹਿਬ ਨੂੰ ਵੀ ਗੁਜ਼ਾਰਿਸ਼ ਕਰਾਂਗਾ ਕਿ ਉਨ੍ਹਾਂ ਪੁਆਇੰਟਾਂ ਤੇ ਖਾਸ ਗੌਰ ਕਰਨ ਤੇ ਪ੍ਰਾਇਰਟੀ-ਵਾਈਜ਼ ਆਉਣ ਵਾਲੇ ਸਮੇਂ ਵਿੱਚ ਉਨ੍ਹਾਂ ਨੂੰ ਲਾਗੂ ਕਰਨ ।

Hon'ble Chair through you I would like to remind my fellow colleagues ਕਿ ਆਪਣੇ ਦੇਸ਼ ਦੀ ਆਜ਼ਾਦੀ ਨੂੰ ਅੱਧੀ ਸੈਂਚਰੀ ਤੋਂ ਜ਼ਿਆਦਾ ਸਮਾਂ ਹੋ ਚੁੱਕਿਆ ਹੈ, 54 ਸਾਲ ਹੋ ਚੁੱਕੇ ਹਨ । ਬੜੇ ਭਰੇ ਪੀਤੇ ਮਨ ਨਾਲ ਇਹ ਮੰਨਣਾ ਪੈਂਦਾ ਹੈ

ਕਿ ਜਿਵੇਂ ਜਿਵੇਂ ਸਮਾਂ ਬੀਤਦਾ ਚਲਿਆ ਜਾ ਰਿਹਾ ਸੀ, ਉਵੇਂ ਉਵੇਂ ਕੁਰੱਪਸ਼ਨ ਦੀ ਗ੍ਰਿਫਤ ਹੋਰ ਮਜ਼ਬੂਤ ਹੁੰਦੀ ਚਲੀ ਜਾ ਰਹੀ ਸੀ। ਆਜ਼ਾਦੀ ਦੇ ਇਨ੍ਹਾਂ 54 ਸਾਲਾਂ ਵਿੱਚ ਜੇ ਆਪਾਂ ਥੋੜ੍ਹੀ ਜਿਹੀ ਝਾਤ ਮਾਰ ਕੇ ਦੇਖੀਏ ਤਾਂ ਆਪਾਂ ਨੂੰ ਪੂਰਾ ਚਾਨਣ ਹੋ ਜਾਂਦਾ ਹੈ ਕਿ ਕੀਹਨੇ ਕੀਹਨੇ ਕੀ ਕੀ ਕਿਰਦਾਰ ਨਿਭਾਇਆ ਅਤੇ ਕਿਹੜੀ ਕਿਹੜੀ ਪਾਰਟੀ ਦਾ ਕੀ ਰੋਲ ਰਿਹਾ ਹੈ? ਇਨ੍ਹਾਂ 54 ਸਾਲਾਂ ਵਿੱਚ ਇਸ ਅਗਸਟ ਹਾਊਸ ਅਤੇ ਦੇਸ਼ ਦੇ ਸਰਵਉਚ ਹਾਊਸ ਪਾਰਲੀਮੈਂਟ ਵਿੱਚ ਜਦ ਲੋਕ ਸਧਾਰਨ ਨਾਗਰਿਕ ਨੂੰ ਆਪਣਾ ਨੁਮਾਇੰਦਾ ਬਣਾ ਕੇ, ਚੁਣ ਕੇ ਭੇਜਦੇ ਹਨ, ਜਦ ਉਹ ਇਨਸਾਨ ਡਿਊਲੀ ਇਲੈਕਟ ਹੋ ਕੇ ਇਨ੍ਹਾਂ ਹਾਊਸਿਜ਼ ਵਿੱਚ ਆਉਂਦਾ ਹੈ, ਫਿਰ ਉਸ ਦਾ ਫਰਜ਼ ਹੀ ਨਹੀਂ ਬਲਕਿ ਧਰਮ ਬਣ ਜਾਂਦਾ ਹੈ ਕਿ ਲੋਕਾਂ ਦੀਆਂ ਆਸ਼ਾਵਾਂ ਤੇ ਪੂਰਾ ਉਤਰੇ ਅਤੇ ਖਾਸ ਕਰਕੇ ਕੁਰੱਪਸ਼ਨ, ਜਿਹੜੀ ਬਿਮਾਰੀ ਅੱਜ ਤੇਜ਼ੀ ਨਾਲ ਕੈਂਸਰ ਦਾ ਰੂਪ ਲੈਂਦੀ ਚਲੀ ਜਾ ਰਹੀ ਹੈ, ਉਸ ਨੂੰ ਜੜ੍ਹੋਂ ਪੁੱਟ ਕੇ ਬਾਹਰ ਸੁੱਟਿਆ ਜਾਵੇ। ਮੈਨੂੰ ਪਤਾ ਹੈ ਮੈਂ ਅਹਿਸਾਸ ਕਰਦਾ ਹਾਂ ਕਿ ਇਹ ਕਰਨਾ ਇੰਨਾ ਸੌਖਾ ਨਹੀਂ। It is very easily said than done but at the same time every big journey starts with a single step.

ਅੱਜ ਜਦ ਸੀ.ਐਮ. ਸਾਹਿਬ ਨੇ ਸਿੱਟਾ ਆਪਣੇ ਸਿਰ ਤੇ ਲਿਆ ਹੈ ਅਤੇ ਪ੍ਰਧਾਨ ਸ਼੍ਰੋਮਣੀ ਅਕਾਲੀ, ਬਾਦਲ ਸਾਹਿਬ ਨੇ ਪੂਰਾ ਸਹਿਯੋਗ ਦੇਣ ਦਾ ਭਰੋਸਾ ਦਿੱਤਾ ਹੈ, ਫਿਰ ਹੁਣ ਬਾਕੀ ਜ਼ਿੰਮੇਵਾਰੀ ਸਾਰੀ ਆਪਣੇ ਤੇ ਢੁਕਦੀ ਹੈ। ਇਸ ਅਗਸਟ ਹਾਊਸ ਵਿੱਚ ਜਦ ਬਹੁਤ ਹੀ ਸੀਰੀਅਸ ਬਿਜ਼ਨਿਸ ਡਿਸਕੱਸ ਹੋ ਰਿਹਾ ਹੈ ਤਾਂ ਕੁਝ ਮੇਰੇ ਮੈਂਬਰ ਸਾਹਿਬਾਨ ਆਪਣੀ ਛੋਟੀ ਸੋਚ ਦਾ ਪ੍ਰਗਟਾਵਾ ਕਰਦੇ ਹੋਏ ਅਨ-ਪਾਰਲੀਮੈਂਟਰੀ ਬੋਲੀ ਦਾ ਇਸਤੇਮਾਲ ਕਰਨਾ ਸ਼ੁਰੂ ਕਰ ਜਾਂਦੇ ਹਨ ਅਤੇ ਅਜਿਹੀ ਮੰਦਭਾਗੀ ਬੋਲੀ ਇਸਤੇਮਾਲ ਕਰਦੇ ਹਨ, ਜਿਸ ਬਾਰੇ ਬੋਲਣਾ ਵੀ ਅਸੀਂ ਆਪਣੀ ਤੌਹੀਨ ਤੋਂ ਥੱਲੇ ਸਮਝਦੇ ਹਾਂ। If we rewind the reel of our memory and look in depth at the 54 years of our contry's Independence, the rule and administration given by the Congress for 46 years and the non-congress govts. for 8 years come sharply into focus, thereby we can exactly gauge as to which party has been doing what.

ਆਜ਼ਾਦੀ ਤੋਂ ਬਾਅਦ ਕੁਰਪਸ਼ਨ ਦਾ ਪਹਿਲਾ ਸਿਲਸਿਲਾ, ਪਹਿਲੀ ਲੜਾਈ ਦੇਸ਼ ਵਾਸੀਆਂ ਦੇ ਸਾਹਮਣੇ ਆਈ, ਜਿਸ ਨੂੰ ਦਾਸ ਕਮਿਸ਼ਨ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਫਿਰ ਜਿਵੇਂ ਥੋੜ੍ਹਾ ਸਮਾਂ ਬੀਤਿਆ, 1970 ਵਿੱਚ ਦੇਸ਼ ਵਾਸੀਆਂ ਨੇ ਦੇਖਿਆ ਜਮਹੂਰੀਅਤ ਦਾ ਕਤਲ, ਮਰਡਰ ਆਫ ਡੈਮੋਕਰੇਸੀ ਕਿਸ ਤਰ੍ਹਾਂ ਕੀਤੀ ਜਾਂਦੀ ਹੈ। ਐਮਰਜੰਸੀ ਦਾ ਦੌਰ ਚਲਿਆ ਫਰੀਡਮ ਆਫ ਪਰੈਸ, ਰਾਈਟ ਆਫ ਫਰੀਡਮ ਫਾਰ ਸਪੀਚ ਐਕਸਪ੍ਰੈਸ਼ਨ ਅਤੇ ਇਥੋਂ ਤੱਕ ਕਿ ਰਾਈਟ ਆਫ ਲਿਬਰਟੀ ਵੀ ਦੇਸ਼-ਵਾਸੀਆਂ ਤੋਂ ਖੋਹ ਲਈ ਗਈ। ਡਿਵਾਈਡ ਐਂਡ ਰੂਲ ਦੀ ਪਾਲਿਸੀ, ਫੇਰਵੋਟਿਜ਼ਮ, ਨੈਪੋਟਿਜ਼ਮ, ਲਾਅ ਆਫ ਜੰਗਲ ਹਿੰਦੁਸਤਾਨ ਦੇ ਇਤਿਹਾਸ ਵਿੱਚ ਪਹਿਲੀ ਵਾਰ ਹੋਂਦ ਵਿੱਚ ਆਏ ਫਿਰ ਪੁਲਟੀਕਲ ਮਰਡਰ ਦਾ ਦੌਰ ਆਇਆ ਅਤੇ ਦੇਸ਼ ਦੀਆਂ ਉਚੀਆਂ ਅਤੇ ਮੰਨੀਆਂ ਪ੍ਰਮੰਨੀਆਂ ਸ਼ਖਸੀਅਤਾਂ, ਐਮੀਨੈਂਟ ਪਰਸਨੈਲਟੀਜ਼ ਆਫ ਨੇਸ਼ਨ ਉਤੇ ਝੂਠੇ ਕੇਸ ਬਣਾ ਕੇ

[ਸਰਦਾਰ ਗਗਨਜੀਤ ਸਿੰਘ]

ਉਨ੍ਹਾਂ ਨੂੰ ਜੇਲ੍ਹਾਂ ਵਿੱਚ ਕੈਦ ਕਰ ਦਿੱਤਾ ਗਿਆ ਅਤੇ ਉਨ੍ਹਾਂ ਨੂੰ ਸੰਸਾਰ ਵਿਚ ਬਦਨਾਮ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਗਈ । He who steals my golds teals trash. It is something or nothing. It was mine, It is his now, and has been slave to thousands before but he who flinches from me my good name, robs me of that but which not enriches him, makes me poor indeed. ਐਮਰਜੰਸੀ ਦੇ ਦੌਰਾਨ ਜਿੱਥੇ ਉਘੇ ਲੀਡਰਾਂ ਨੂੰ ਜੇਲ੍ਹਾਂ ਵਿਚ ਬੰਦ ਕੀਤਾ ਗਿਆ, ਉਸ ਸਮੇਂ ਇਕ ਆਮ ਨਾਗਰਿਕ ਨੂੰ ਵੀ ਬਖਸ਼ਿਆ ਨਾ ਗਿਆ ਅਸੈਂਸ਼ੀਅਲ ਕਮੋਡੀਟਿਜ਼ ਐਕਟ ਅਤੇ ਮੈਨਟੀਨੈਂਸ ਆਫ ਇੰਟਰਨਲ ਸਿਕਿਓਰਟੀ ਜਿਸ ਨੂੰ ਮੀਸਾ ਵੀ ਕਿਹਾ ਜਾਂਦਾ ਹੈ ਅਤੇ ਅਜਿਹੇ ਹੋਰ ਖਤਰਨਾਕ ਐਕਟਾਂ ਦੌਰਾਨ ਅਵਾਮ ਦੀ ਅਵਾਜ਼ ਗੈਰ ਰਸਮੀ ਢੰਗ ਨਾਲ ਕੁਚਲਣ ਦੀ ਕੋਸ਼ਿਸ਼ ਕੀਤੀ ਗਈ । ਹਾਲੇ ਥੋੜ੍ਹਾ ਹੀ ਸਮਾਂ ਲੰਘਿਆ ਸੀ ਕਿ ਬਹੁਤ ਹੀ ਘਿਨਾਉਣੀ ਤੇ ਖੌਫਨਾਕ ਚਾਲ ਤਹਿਤ ਇੱਕ ਕੌਮ ਵਿਰੁੱਧ ਸਾਰੇ ਸੰਸਾਰ ਵਿਚ ਨਫਰਤ ਦੇ ਬੀਜ ਬੋਏ ਗਏ ਜਿਸ ਦੇ ਜਿਹੜੇ ਸਿੱਟੇ ਨਿਕਲੇ ਉਹ ਸੰਸਾਰ ਦੇ ਪ੍ਰਤੱਖ ਹਨ । ਅਪਰੇਸ਼ਨ ਬਲਿਊ ਸਟਾਰ ਔਰ 1984 ਦੇ ਦੰਗਿਆਂ ਦੇ ਸਾਹਮਣੇ, ਮੁਗਲਾਂ ਤੇ ਅੰਗਰੇਜ਼ਾਂ ਵੇਲੇ ਕੀਤੇ ਅਤਿਆਚਾਰ ਛੋਟੇ ਸਨ । ਸਾਰੇ ਸੰਸਾਰ ਵਿਚ ਹਾਹਾਕਾਰ ਮਚ ਗਈ ਪਰ ਪਾਰਲੀਮੈਂਟ ਵਿਚ ਕਿਸੇ ਨੇ ਆਹ ਨਾ ਕਹੀ । ਬਲਕਿ ਇਹ ਕਿਹਾ ਗਿਆ when a big tree falls the earth is bound to shake. ਉਸ ਤੋਂ ਬਾਅਦ ਪੁਲਿਸ ਅਤੇ ਅੱਤਵਾਦ ਵਲੋਂ ਹਜ਼ਾਰਾਂ ਹਿੰਦੂ ਤੇ ਸਿੱਖ ਭਰਾਵਾਂ ਨੂੰ ਫੇਕ ਇਨਕਾਊਂਟਰ, ਟਾਡਾ ਦੀ ਖੁਲ੍ਹੀ ਦੁਰਵਰਤੋਂ ਹੇਠ ਸ਼ਹੀਦ ਕੀਤਾ ਗਿਆ । ਇਸ ਸਮੇਂ ਦੌਰਾਨ ਜਦੋਂ ਰੂਲ ਆਫ ਲਾਅ ਮੌਜੂਦ ਨਹੀਂ ਸੀ ......(ਵਿਘਨ)

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਜਸਟ ਫਾਰ ਇਨਫਰਮੇਸ਼ਨ, ਇੱਕ ਬਲੈਕ ਥੰਡਰ ਵੀ ਹੋਇਆ ਸੀ ।

**ਸ੍ਰੀ ਸਪੀਕਰ** : ਤੁਸੀਂ ਬੈਠੋ । Be relevant to Governor's Address.

**SARDAR JOGINDER SINGH MANN** : Yes, Sir, it is Governor's Address. I know that.

**ਸਰਦਾਰ ਗਗਨਜੀਤ ਸਿੰਘ** : ਇਸੇ ਸਮੇਂ ਦੌਰਾਨ ਹੀ ਜਦ ਕੋਈ Rule of Law ਮੌਜੂਦ ਹੀ ਨਹੀਂ ਸੀ ਰਿਹਾ ਅਤੇ ਮੈਕਵਿਲੀ ਦਾ ਅਸੂਲ The end justifies the mean ਇਹ ਦੇਸ਼ ਭਰ ਵਿਚ ਲਾਗੂ ਸੀ । ਅਕਾਊਂਟੇਬਿਲਟੀ ਅਤੇ ਟਰਾਂਸਪੇਰੇਂਸੀ ਨਾਂ ਦੀ ਕੋਈ ਚੀਜ਼ ਨਹੀਂ ਸੀ । ਇਨ੍ਹਾਂ ਹਾਲਾਤਾਂ ਵਿਚ ਕੁਰੱਪਸ਼ਨ ਅਤੇ ਭ੍ਰਿਸ਼ਟਾਚਾਰ ਨੇ ਸਾਡੇ ਦੇਸ਼ ਨੂੰ ਪੂਰੀ ਤਰ੍ਹਾਂ ਗ੍ਰਿਫਤ ਵਿਚ ਲੈ ਲਿਆ ਸੀ । Sir, I was trying to come on corruption. ਇਹ ਪੈਦਾ ਕਿਥੇ ਹੋਈ ਹੈ, whereas my friends do not understand the relevance of that. ਬੋਫਰਜ਼ ਸਕੈਮ ਜਦੋਂ ਹੋਇਆ ਤਾਂ ਹੀ ਸਾਰੇ ਦੇਸ਼ ਨੂੰ ਪਤਾ ਲੱਗਿਆ ਕਿ ਸਵਿਸ ਬੈਂਕ ਵੀ ਕਿਸੇ ਚੀਜ਼ ਦਾ ਨਾਂ ਹੈ । ਇਸ ਦੇ ਨਾਂ ਨਾਲ ਹੀ ਫਰਟੇਲਾਈਜ਼ਰ ਸਕੈਮ ਬਾਹਰ ਆਇਆ ਅਤੇ ਪਤਾ ਲੱਗਾ ਕਿ ਹਜ਼ਾਰਾਂ ਕਰੋੜਾਂ ਰੁਪਿਆ ਦੇਸ਼ ਦਾ ਬਾਹਰ ਗਿਆ । ਇੱਕ ਦਾਣਾ ਵੀ ਖਾਦ ਦਾ ਦੇਸ਼ ਵਿਚ ਨਹੀਂ

ਆਇਆ। ਇਸ ਦੇ ਨਾਲ ਨਾਲ ਹੀ ਟੈਲੀਫੂਨ ਰਾਈਟਸ ਦੇਣ ਵਾਸਤੇ ਹਾਸੋ-ਹੀਣਾ ਇੱਕ ਵਰਤਾਵਾ ਦਿਖਾਇਆ। ਕਰੋੜਾਂ ਰੁਪਏ ਧਾਰਮਿਕ ਸਥਾਨ ਵਿਚ ਲੁਕੋ ਕੇ ਉਸ ਦੀ ਧੂਫ ਬੱਤੀ ਕੀਤੀ ਜਾਂਦੀ ਸੀ। ਇਸ ਦੇ ਨਾਲ ਹੀ ਪੈਟਰੋਲ ਪੰਪਾਂ ਦੀ ਨੋਕਨੀਤੀ ਨਾਲ ਵੰਡ ਹੋਈ ਅਤੇ ਉਹ ਵੀ ਮਾਨਯੋਗ ਅਦਾਲਤਾਂ ਵਿਚ ਫਰੋਲੀਆਂ ਜਾ ਰਹੀਆਂ ਹਨ। ਠੀਕ ਉਹੀ ਸਮਾਂ ਸੀ ਜਦੋਂ ਦੇਸ਼ ਨੂੰ ਗਿਆਨ ਹੋਇਆ ਕਿ ਪੰਜ-ਪੰਜ ਸੌ ਦੇ ਨੋਟ ਕਿਵੇਂ ਵੱਡੇ ਅਟੈਚੀਆਂ ਵਿਚ ਆ ਸਕਦੇ ਹਨ। ਇੰਨਾਂ ਹੀ ਨਹੀਂ ਦੇਸ਼ ਦੇ ਵੱਡੇ ਦਫਤਰ ਵਿੱਚ ਪੂਰੇ ਸੁਰੱਕਸ਼ਾ ਪ੍ਰਬੰਧ ਵਿਚ ਇਹ ਨੋਟਾਂ ਦਾ ਅਟੈਚੀ ਕਿਵੇਂ ਅੰਦਰ ਭੇਜਿਆ ਜਾ ਸਕਦਾ ਹੈ। ਇਸ ਦੇ ਨਾਲ ਨਾਲ ਸਾਰੇ ਸੰਸਾਰ ਨੂੰ ਇਹ ਦਿਖਾਉਣਾ ਕਿ ਆਪਣੇ ਦੇਸ਼ ਵਿਚ ਬਾਹਰ ਦੀਆਂ ਟੂਰਿਸਟ ਔਰਤਾਂ ਨਾਲ ਕਿਸ ਤਰ੍ਹਾਂ ਸੁਚੱਜੇ ਢੰਗ ਨਾਲ ਪੇਸ਼ ਆਉਣਾ ਚਾਹੀਦਾ ਹੈ। ਇਹ ਵੀ ਆਪਾਂ ਨੂੰ ਇੰਡੀਅਨ ਹਾਸਪੀਟੈਲਿਟੀ ਨੂੰ ਦੇਖਣ ਦਾ ਮੌਕਾ ਮਿਲਿਆ। ਜਿਸ ਨੂੰ ਅਸੀਂ ਕਾਤੀਆ ਮੋਲੇਸਟੇਸ਼ਨ ਕਾਂਡ ਦੇ ਨਾਂ ਨਾਲ ਜਾਣਦੇ ਹਾਂ। ਨੌ ਸੌ ਚੂਹੇ ਖਾ ਕੇ ਹੁਣ ਕਿਹੜਾ ਮੂੰਹ ਲੈ ਕੇ ਜਾਵੇ। (ਥੰਪਿੰਗ)

Just like at it microscopically which party from a single tout to the Ministers, Ministers to the Chief Minister and the Chief Minister to the Union Ministers and finally to the Prime Minister has tainted leaders against whom cases have been registered.

ਅੱਜ ਬਹੁਤ ਹੀ ਖੁਸ਼ੀ ਦੀ ਗੱਲ ਹੈ ਕਿ ਦੇਰ ਆਇਦ ਦਰੁਸਤ ਆਇਦ। ਹੁਣ ਸੀ.ਐਮ. ਸਾਹਿਬ ਹਾਲਾਤ ਦਰੁਸਤ ਕਰਨਾ ਚਾਹੁੰਦੇ ਹਨ ਅਤੇ ਇਨ੍ਹਾਂ ਨੂੰ ਆਪੋਜ਼ੀਸ਼ਨ ਦੇ ਪ੍ਰਧਾਨ ਬਾਦਲ ਸਾਹਿਬ ਪੂਰਾ ਸਹਿਯੋਗ ਦੇਣਾ ਚਾਹੁੰਦੇ ਹਨ। What is sauce for the goose is sauce for the gander. There are people on the other side of the benches who's assets far axceeds their legitimate sources of income. Take courage and act. This House and posterity shall judge your honesty of purpose with this yard stick alone. ਬੀਤਿਆ ਸਮਾਂ ਮੁੜ ਕੇ ਨਹੀਂ ਆਉਂਦਾ। ਜੋ ਲੰਘ ਗਿਆ, ਉਹ ਅਟੱਲ ਹੈ। Moving finger writes and having whit moves on, not all your pity nor all your with can me it back to Cancel a word of it not all your tean wash a word of it. The point which I would like to bring on record of this august House today when the fight against corruption is a very noble cause. We all unhesitantly and without reservation stand by you Chief Minister Sahib but the corrupt should be brought to book, no matter what back ground or party affiliation they may have. But all the same it is unfortunate that the selective way in which the Government is set about the task is not fair. Different yard sticks are being used at different situations. In my today's address. I have deliberately avoided making any personal remarks against any individul for fear that I may not give any unnecessary boost to a wrong precedent. It inspite of my best intentions any offensive personal reference against any one has crept into my address, I would crave the Indulgence of the Hon'ble Chair in that regard. Thank you.

**Mr. Speaker :** I have allowed you in the maiden speach but in future be prepared.

**ਸ਼੍ਰੀ ਰਾਜ ਕੁਮਾਰ (ਵੇਰਕਾ, ਐਸ.ਸੀ.)** : ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਾਹਮਣੇ ਬੈਠੇ ਆਪਣੇ ਸਾਥੀਆਂ ਦੀਆਂ ਗੱਲਾਂ ਸੁਣ ਰਿਹਾ ਸੀ ਕਿ ਕਿਸ ਤਰ੍ਹਾਂ ਪੰਜ ਸਾਲਾਂ ਵਿਚ ਕੀਤੇ ਆਪਣੇ ਕਾਰਨਾਮਿਆਂ ਨੂੰ ਛੁਪਾਉਣ ਵਾਸਤੇ ਕਿਸ ਤਰ੍ਹਾਂ ਸਫਾਈ ਦੇਣ ਦੀ ਕੋਸ਼ਿਸ਼ ਕਰ ਰਹੇ ਸਨ। ਲੇਕਿਨ ਮੈਂ ਕਿਸੇ ਗੱਲ ਨੂੰ ਕਲਯੁਗ ਦਾ ਪਹਿਰਾ ਨਾ ਕਹਾਂ ਤੇ ਕੀ ਕਹਾਂ :

जिस के जुल्म से दुखी है जनता,
हर बसती हर गाँव में ।
दया धर्म की बात करे वो,
बैठ के भरी सभाओं में ।

ਸਪੀਕਰ ਸਾਹਿਬ, ਜਿਹੜੀ ਸਰਕਾਰ ਇਹ ਦਾਅਵਾ ਕਰਦੀ ਹੈ ਕਿ ਇਨ੍ਹਾਂ ਪੰਜਾਂ ਸਾਲਾਂ ਵਿਚ ਸਾਰੇ ਚੰਗੇ ਕੰਮ ਕੀਤੇ ਹਨ, ਚੰਗੇ ਕਾਰਨਾਮੇ ਕੀਤੇ ਹਨ ਪਰ ਉਨ੍ਹਾਂ ਚੰਗੇ ਕਾਰਨਾਮਿਆਂ ਦਾ ਜ਼ਿਕਰ ਤੁਸੀਂ ਸਾਰੀਆਂ ਅਖਬਾਰਾਂ ਵਿਚ ਪੜ੍ਹਦੇ ਹੀ ਰਹੇ ਹੋ ਕਿ ਇਨ੍ਹਾਂ ਨੇ ਕਿੰਨੇ ਕੁ ਚੰਗੇ ਕੰਮ ਕੀਤੇ ਹਨ। ਮੈਂ ਸਪੀਕਰ ਸਾਹਿਬ,, ਤੁਹਾਡਾ ਧਿਆਨ ਇਸ ਗੱਲ ਵੱਲ ਵੀ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਂ ਸਾਲਾਂ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਆਪਣੇ 90 ਫੀਸਦੀ ਵਾਅਦੇ ਪੂਰੇ ਕੀਤੇ ਹਨ। ਸਪੀਕਰ ਸਾਹਿਬ, ਬੁਢਾਪਾ ਪੈਨਸ਼ਨ ਬਾਰੇ ਗੱਲ ਕਰ ਲਵਾਂ। ਇਨ੍ਹਾਂ ਨੇ ਇੱਕ ਗੱਲ ਦਾ ਵਾਅਦਾ ਕੀਤਾ ਸੀ ਕਿ ਤਮਾਮ ਬਜ਼ੁਰਗਾਂ ਨੂੰ ਪੈਨਸ਼ਨ ਦਿਆਂਗੇ ਔਰ ਸਪੀਕਰ ਸਾਹਿਬ, ਸਾਰਾ ਹਾਊਸ ਜਾਣਦਾ ਹੈ ਕਿ ਇਨ੍ਹਾਂ ਨੇ ਬਜ਼ੁਰਗਾਂ ਨਾਲ ਕਿੰਨਾ ਵੱਡਾ ਮਜ਼ਾਕ ਕੀਤਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਬਜ਼ੁਰਗਾਂ ਨਾਲ ਮਜ਼ਾਕ ਕੀਤਾ ਹੈ। ਜਦੋਂ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਬਣੇ ਤਾਂ ਇਨ੍ਹਾਂ ਨੇ ਇੱਕ ਬਹੁਤ ਵੱਡੀ ਕਾਨਫਰੰਸ ਬੁਲਾਈ ਸੀ। ਇਹ ਬਜ਼ੁਰਗਾਂ ਨੂੰ ਕਹਿਣ ਲੱਗੇ ਕਿ ਬਜ਼ੁਰਗੋ ਮੈਨੂੰ ਤੁਹਾਡੇ ਬੁਢਾਪੇ ਤੇ ਬੜਾ ਤਰਸ ਆਉਂਦਾ ਹੈ, ਮੈਂ ਚਾਹੁੰਦਾ ਹਾਂ ਕਿ ਤੁਹਾਡੇ ਵਾਸਤੇ ਵਧੀਆ ਕੰਮ ਕਰਾਂ। ਬਜ਼ੁਰਗ ਬੜੇ ਖੁਸ਼ ਹੋਏ। ਬਾਦਲ ਸਾਹਿਬ ਕਹਿਣ ਲੱਗੇ ਕਿ ਤੁਹਾਡੀ ਮੀਆਂ ਬੀਵੀ ਦੀ ਉਮਰ ਜਿਸ ਦੀ ਵੀ 60 ਸਾਲ ਦੀ ਹੋ ਗਈ ਹੈ, ਉਸ ਦਾ ਬੱਸਾਂ ਦਾ ਪਾਸ ਫਰੀ ਬਣਾਵਾਂਗੇ। ਜਿੱਥੇ ਮਰਜ਼ੀ ਬੈਠ ਕੇ ਬੱਸਾਂ ਵਿਚ ਜਾਓ, ਤੁਹਾਡਾ ਕੋਈ ਕਿਰਾਇਆ ਨਹੀਂ ਲੱਗੇਗਾ। ਉਹ ਬੜੇ ਖੁਸ਼ ਹੋਏ। ਇੱਕ ਬਜ਼ੁਰਗ ਮੇਰੇ ਹਲਕੇ ਵੇਰਕੇ ਦਾ ਰਹਿਣ ਵਾਲਾ ਸੀ। ਉਹ ਕਹਿਣ ਲੱਗਾ ਕਿ ਪ੍ਰਕਾਸ਼ ਸਿੰਘ ਬਾਦਲ ਨੇ ਤਾਂ ਮੌਜਾਂ ਲਗਾ ਦਿੱਤੀਆਂ ਹਨ, ਹੁਣ ਤਾਂ ਪਾਸ ਲੈ ਲਿਆ, ਰਾਣੋ ਦੇ ਸਹੁਰੀਂ ਜਾਣਾ ਹੈ, ਹੁਣ ਸਾਨੂੰ ਕੋਈ ਟਿਕਟ ਲੈਣ ਦੀ ਲੋੜ ਨਹੀਂ ਪੈਣੀ। ਉਹ ਹੁਸ਼ਿਆਰਪੁਰ ਜਾਣ ਵਾਸਤੇ ਜਦੋਂ ਹੀ ਤਿਆਰ ਹੋਇਆ, ਹਾਲੇ ਬੱਸ ਜੰਡਿਆਲਾ ਨਹੀਂ ਟੱਪੀ ਸੀ ਕਿ ਉਨ੍ਹਾਂ ਨੂੰ ਬੱਸ ਵਿਚੋਂ ਬਾਹਵੋਂ ਫੜ੍ਹ ਕੇ ਕੰਡਕਟਰ ਨੇ ਥੱਲੇ ਲਾਹ ਦਿੱਤਾ ਅਤੇ ਕਹਿਣ ਲੱਗਾ ਕਿ ਇਹ ਪਾਸ ਪ੍ਰਕਾਸ਼ ਸਿੰਘ ਬਾਦਲ ਦੇ ਬਿਲਕੁਲ ਝੂਠੇ ਹਨ। ਇਨ੍ਹਾਂ ਪਾਸਾਂ ਨੇ ਬਿਲਕੁਲ ਬਜ਼ੁਰਗਾਂ ਦਾ ਦਿਲ ਦੁਖਾਇਆ ਹੈ। ਇਥੇ ਹੀ ਬੱਸ ਨਹੀਂ, ਇਨ੍ਹਾਂ ਨੇ ਇਸੇ ਤਰ੍ਹਾਂ ਪਹਿਲਾਂ ਵੀ ਬਜ਼ੁਰਗਾਂ ਨੂੰ ਆਪਣੇ ਕੋਲ ਬੁਲਾ ਲਿਆ

ਅਤੇ ਬਾਦਲ ਸਾਹਿਬ ਕਹਿਣ ਲੱਗੇ ਕਿ ਬਜ਼ੁਰਗੋ ਮੈਨੂੰ ਤੁਹਾਡੇ ਬੁਢਾਪੇ ਤੇ ਬੜਾ ਤਰਸ ਆਉਂਦਾ ਹੈ, ਹੁਣ ਬੱਸਾਂ ਦੇ ਪਾਸਾਂ ਵਾਲੀ ਗੱਲ ਤਾਂ ਗਲਤ ਹੋ ਗਈ ਹੈ, ਹੁਣ ਮੈਂ ਸਮਝਦਾ ਹਾਂ ਕਿ ਤੁਹਾਨੂੰ ਜੋ ਬੁਢਾਪਾ ਪੈਨਸ਼ਨ ਲੈਣ ਵਾਸਤੇ ਲਾਈਨਾਂ ਵਿੱਚ ਖਲੋਣਾ ਪੈਂਦਾ ਹੈ, ਹੁਣ ਤੁਹਾਨੂੰ ਲਾਈਨਾਂ ਵਿੱਚ ਖਲੋਣ ਦੀ ਕੋਈ ਲੋੜ ਨਹੀਂ ਹੈ। ਮੇਰਾ ਡਾਕੀਆ ਆਵੇਗਾ, ਦਰਵਾਜ਼ੇ ਦੀ ਟੱਲੀ ਵਜਾਏਗਾ ਅਤੇ ਪੈਨਸ਼ਨ ਦੇ ਜਾਵੇਗਾ। ਜਦੋਂ ਹੀ ਪਹਿਲੀ ਤਾਰੀਖ ਹੋਈ ਤਾਂ ਬਜ਼ੁਰਗ ਉਡੀਕ ਕਰਨ ਲੱਗੇ ਕਿ ਡਾਕੀਏ ਨੇ ਆਉਣਾ ਹੈ। ਜਦੋਂ 10 ਤਾਰੀਖ ਤੱਕ ਡਾਕੀਆ ਨਾ ਆਇਆ ਤਾਂ ਬਜ਼ੁਰਗ ਨੇ ਆਪਣੇ ਨਿਆਣੇ ਨੂੰ ਕਿਹਾ ਕਿ ਡਾਕੀਆ ਆਉਗਾ ਅਤੇ ਨਾਲੇ ਟੱਲੀ ਵਜਾਉਗਾ, ਸਾਡੇ ਘਰ ਦੇ ਵਿਚ ਤਾਂ ਟੱਲੀ ਹੈ ਨਹੀਂ। ਆਹ ਫੜ੍ਹ 100 ਰੁਪਿਆ, ਕਾਕਾ ਜਾ ਕੇ ਟੱਲੀ ਫੜ੍ਹ ਕੇ ਲੈ ਕੇ ਆ। ਕਿਤੇ ਇਹ ਨਾ ਹੋਵੇ ਕਿ ਬਾਦਲ ਸਾਹਿਬ ਦਾ ਡਾਕੀਆ ਆਵੇ ਅਤੇ ਟੱਲੀ ਨਾ ਵੇਖ ਕੇ ਵਾਪਸ ਮੁੜ ਜਾਵੇ। ਉਨ੍ਹਾਂ ਨੇ ਡਾਕੀਆ ਬੜਾ ਉਡੀਕਿਆ ਪਰ ਉਹ ਨਹੀਂ ਆਇਆ। ਜਦੋਂ ਇਕ ਦਿਨ ਟੱਲੀ ਵੱਜੀ ਤਾਂ ਬਜ਼ੁਰਗ ਨੇ ਬੜਾ ਖੁਸ਼ ਹੋ ਕੇ ਨਿਆਣੇ ਨੂੰ ਕਿਹਾ ਕਿ ਕਾਕਾ ਜਲਦੀ ਆ, ਟੱਲੀ ਵੱਜ ਗਈ ਹੈ, ਬਾਦਲ ਦਾ ਡਾਕੀਆ ਆਇਆ ਹੋਣਾ ਹੈ, ਮੈਨੂੰ ਪੈਨਸ਼ਨ ਦੇ ਕੇ ਜਾਵੇਗਾ। ਮੈਂ ਤੁਹਾਨੂੰ ਸ੍ਰੀ ਦਰਬਾਰ ਸਾਹਿਬ ਮੱਥਾ ਵੀ ਟਿਕਾਵਾਂਗਾ ਅਤੇ ਪੈਸੇ ਵੀ ਦੇਵਾਂਗਾ। ਜਦੋਂ ਬੱਚੇ ਨੇ ਬੂਹੇ ਵਿਚ ਜਾ ਕੇ ਦੇਖਿਆ ਤਾਂ ਉਥੇ ਬਿਜਲੀ ਬੋਰਡ ਦਾ ਮੁਲਾਜ਼ਮ ਖਲੋਤਾ ਸੀ, ਬਿਜਲੀ ਦਾ ਬਿਲ ਲੈ ਕੇ, ਉਸ ਦਾ 1500/- ਰੁਪਏ ਦਾ ਬਿਜਲੀ ਦਾ ਬਿਲ ਆਇਆ ਸੀ। ਉਸ ਨੇ ਕਿਹਾ ਕਿ ਬਾਬਾ ਤੂੰ ਬਿਜਲੀ ਦਾ ਬਿੱਲ ਤਾਰਿਆ ਨਹੀਂ। ਇਸ ਕਰਕੇ ਮੈਂ ਮੀਟਰ ਕੱਟਣ ਆਇਆ ਹਾਂ। ਇਹ ਇੱਕ ਫਿਰਕੇ ਦਾ ਹੀ ਮਜ਼ਾਕ ਨਹੀਂ ਹੈ। ਪਹਿਲਾਂ ਵੀ ਹੋਰ ਫਿਰਕਿਆਂ ਨਾਲ ਮਜ਼ਾਕ ਕੀਤਾ ਗਿਆ ਹੈ। ਬਾਦਲ ਅੰਮ੍ਰਿਤਸਰ ਵਿਚ ਖਾਲਸਾ ਕਾਲਜ ਵਿਚ ਗਏ। ਉਥੇ ਕੁੜੀਆਂ ਨੂੰ ਸੰਬੋਧਨ ਕਰਨ ਲੱਗੇ ਕਿ ਧੀਓ-ਭੈਣੋ, ਮੈਂ ਫੈਸਲਾ ਕਰ ਲਿਆ ਹੈ ਕਿ ਬੱਚੀਆਂ ਵਾਸਤੇ ਬਾਦਲ ਦੀ ਸਰਕਾਰ ਕੁਝ ਕਰੇ। ਸਾਰੀਆਂ ਬੱਚੀਆਂ ਬੜੀਆਂ ਖੁਸ਼ ਹੋਈਆਂ ਕਿ ਬਾਬਾ ਕੁੜੀਆਂ ਵਾਸਤੇ ਕੁਝ ਲੈ ਕੇ ਆਇਆ ਹੈ। ਬਾਦਲ ਸਾਹਿਬ ਨੇ ਐਲਾਨ ਕੀਤਾ ਕਿ ਕੁੜੀਆਂ ਲਈ ਪਹਿਲੀ ਤੋਂ ਬੀ.ਏ. ਤੱਕ ਦੀ ਪੜ੍ਹਾਈ ਮੁਫਤ ਪ੍ਰਦਾਨ ਕਰਾਂਗੇ। ਮੁਫਤ ਸਿੱਖਿਆ ਤਾਂ ਕੀ ਪ੍ਰਦਾਨ ਕਰਨੀ ਸੀ ਸਗੋਂ ਬਾਦਲ ਸਾਹਿਬ ਨੇ ਜਿਹੜੀ ਪਹਿਲਾਂ ਫੀਸ ਸੀ, ਉਹ ਵੀ ਵਧਾ ਦਿੱਤੀ। ਕਾਂਗਰਸ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਫੀਸ ਘਟਾਉਣੀ ਹੈ। ਲੇਕਿਨ ਬਾਦਲ ਸਾਹਿਬ ਨੇ ਕੁੜੀਆਂ ਦੀ 20/- ਰੁਪਏ ਦੀ ਥਾਂ 300/- ਰੁਪਏ ਫੀਸ ਲਗਾ ਦਿੱਤੀ। ਇੱਕ ਬਾਦਲ ਸਾਹਿਬ ਨੇ ਕਿਹਾ ਹੈ ਕਿ ਮੈਂ 90 ਫੀਸਦੀ ਵਾਅਦੇ ਪੂਰੇ ਕਰ ਲਏ ਹਨ, ਇਹ ਕਹਿੰਦੇ ਸਨ ਕਿ ਅਸੀਂ ਬੱਸਾਂ ਦੇ ਕਿਰਾਏ ਘਟਾਵਾਂਗੇ ਔਰ ਸੈਲਜ਼ ਟੈਕਸ ਖਤਮ ਕਰਾਂਗੇ ਪਰ ਇਨ੍ਹਾਂ ਨੇ 175 ਗੁਣਾਂ ਵੱਧ ਕਰਕੇ ਆਪਣਾ ਵਾਅਦਾ ਪੂਰਾ ਕੀਤਾ। ਬਾਦਲ ਸਾਹਿਬ ਨੇ ਕਿਹਾ ਸੀ ਕਿ ਅਸੀ ਬਿਜਲੀ ਦੇ ਬਿਲਾਂ ਵਿਚ ਕਟੌਤੀ ਕਰਾਂਗੇ ਪਰ ਬਾਦਲ ਸਾਹਿਬ ਦੀ ਸਰਕਾਰ ਨੇ 1.25 ਪੈਸੇ ਪ੍ਰਤੀ ਯੂਨਿਟ ਤੋਂ 400 ਗੁਣਾਂ ਵਾਧਾ ਕਰ ਦਿੱਤਾ ਅਤੇ ਕਿਹਾ ਕਿ ਅਸੀਂ ਇਹ ਵਾਅਦਾ ਪੂਰਾ ਕਰ ਦਿੱਤਾ ਹੈ। ਬਾਦਲ ਸਾਹਿਬ ਨੇ ਕਿਹਾ ਸੀ ਕਿ ਜੋ ਅਸੀਂ ਗਰੀਬ ਵਰਗਾਂ ਦੇ ਨਾਲ ਵਾਅਦੇ ਕੀਤੇ ਸਨ, ਉਨ੍ਹਾਂ ਵਿਚੋਂ 90% ਵਾਅਦੇ ਪੂਰੇ ਹੋ ਗਏ ਹਨ ਅਤੇ ਸਿਰਫ 10% ਰਹਿ ਗਏ ਹਨ। ਇਹ ਵਾਅਦੇ ਵੀ ਜਲਦੀ ਪੂਰੇ ਕਰ ਲਵਾਂਗੇ। ਬਾਦਲ ਸਾਹਿਬ ਦੀ ਸਰਕਾਰ ਵੇਲੇ, ਸਪੀਕਰ ਸਾਹਿਬ, ਪੰਜਾਬ ਦੀ ਇਕਾਨੌਮੀ ਦੀ ਹਾਲਤ ਬਹੁਤ ਮਾੜੀ ਹੋ ਗਈ ਅਤੇ ਗਲਤ ਤਰੀਕੇ ਦੇ ਨਾਲ ਪੈਸਾ ਵਰਤਿਆ ਗਿਆ। ਇਸ ਬਾਰੇ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਇਸ ਦੀ

[ਸ੍ਰੀ ਰਾਜ ਕੁਮਾਰ]

ਉਚ ਪੱਧਰ ਤੇ ਜਾਂਚ ਹੋਣੀ ਚਾਹੀਦੀ ਹੈ। ਬਾਦਲ ਸਾਹਿਬ ਦੇ ਸਮੇਂ ਵਿਚ ਜਿਤਨੇ ਵੀ ਗਲਤ ਕੰਮ ਹੋਏ ਹਨ, ਉਨ੍ਹਾਂ ਸਾਰਿਆਂ ਦੀ ਜਾਂਚ ਹੋਣੀ ਚਾਹੀਦੀ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਵੀਰ ਗਗਨਦੀਪ ਹੋਰਾਂ ਨੇ ਕਿਹਾ ਕਿ ਸਾਹਮਣੇ ਬੈਠੇ ਭਰਾਵਾਂ ਨੇ ਅੱਤਵਾਦ ਨੂੰ ਬੜਾਵਾ ਦਿੱਤਾ ਔਰ ਪੰਜਾਬ ਦੇ ਮਾਹੌਲ ਨੂੰ ਖਰਾਬ ਕੀਤਾ। ਮੈਂ, ਸਪੀਕਰ ਸਾਹਿਬ, ਇਕ ਗੱਲ ਜ਼ਰੂਰ ਕਹਿਣਾ ਚਾਹਵਾਂਗਾ ਕਿ ਜਦੋਂ 1992 ਦਾ ਸਮਾਂ ਸੀ ਤਾਂ ਉਸ ਵਕਤ ਅੱਤਵਾਦ ਸਿਖਰਾਂ ਤੇ ਸੀ। ਮੇਰੀਆਂ ਭੈਣਾਂ, ਭਰਾ, ਪੁੱਤਰ, ਪਿਓ ਅਤੇ ਬੱਚਿਆਂ ਦੀ ਜਾਨ ਖਤਰੇ ਵਿਚ ਸੀ। ਇਹ ਪਤਾ ਨਹੀਂ ਸੀ ਕਿ ਉਹ ਸ਼ਾਮ ਨੂੰ ਘਰ ਵਾਪਸ ਆਉਣਗੇ ਜਾਂ ਨਹੀਂ। ਕਾਂਗਰਸ ਪਾਰਟੀ ਨੇ ਕਿਹਾ ਕਿ ਆਪਾਂ ਬਾਦਲ ਸਾਹਿਬ ਮਿਲ ਕੇ ਅੱਤਵਾਦ ਦਾ ਮੁਕਾਬਲਾ ਕਰੀਏ। ਅੱਤਵਾਦ ਖਿਲਾਫ ਮਿਲ ਕੇ ਲੜਾਈ ਲੜੀਏ। ਬਾਦਲ ਸਾਹਿਬ ਨੇ ਕਿਹਾ ਕਿ ਤੁਸੀਂ ਕਾਂਗਰਸ ਵਾਲੇ ਦਾਅਵਾ ਕਰਦੇ ਹੋ ਕਿ ਤੁਸੀਂ ਦੇਸ਼ ਦੀ ਆਜ਼ਾਦੀ ਵਾਸਤੇ ਲੜਾਈ ਲੜੀ ਅਤੇ ਤੁਸੀਂ ਦੇਸ਼ ਦੇ ਰਖਵਾਲੇ ਹੋ। ਤੁਸੀਂ ਹੁਣ ਅੱਤਵਾਦ ਨਾਲ ਲੜਾਈ ਕਰੋ। ਸਪੀਕਰ ਸਾਹਿਬ, ਅਸੀਂ ਕਾਂਗਰਸ ਵਾਲਿਆਂ ਨੇ ਜਾਨ ਹਥੇਲੀ ਤੇ ਰੱਖ ਕੇ ਲੜਾਈ ਕੀਤੀ। ਮਰਹੂਮ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਜੀ ਨੇ ਜਲਿਆਂ ਵਾਲੇ ਬਾਗ ਵਿਚ ਜਾ ਕੇ ਸਹੁੰ ਖਾਧੀ ਕਿ ਇਸ ਪੰਜਾਬ ਦੀ ਧਰਤੀ ਉਪਰ ਜਾਂ ਅੱਤਵਾਦ ਰਹੇਗਾ ਜਾਂ ਬੇਅੰਤ ਸਿੰਘ ਰਹੇਗਾ। ਮੈਂ ਉਨ੍ਹਾਂ ਦੀ ਤਾਰੀਫ ਕਰਨ ਤੋਂ ਬਗੈਰ ਨਹੀਂ ਰਹਿ ਸਕਦਾ ਜਿਨ੍ਹਾਂ ਨੇ ਢਾਈ-ਤਿੰਨ ਸਾਲਾਂ ਵਿਚ ਅੱਤਵਾਦ ਦੇ ਨਾਲ ਲੜਾਈ ਲੜੀ ਅਤੇ ਕਈ ਕਾਂਗਰਸ ਦੇ ਲੀਡਰਾਂ ਨੇ ਸ਼ਹਾਦਤ ਦਿੱਤੀ। ਪੰਜਾਬ ਵਿਚ ਮਰਹੂਮ ਬੇਅੰਤ ਸਿੰਘ, ਮੁੱਖ ਮੰਤਰੀ ਦੀ ਸਰਕਾਰ ਨੇ ਅੱਤਵਾਦ ਜੜ੍ਹੋਂ ਖਤਮ ਕੀਤਾ ਅਤੇ ਪੰਜਾਬ ਦਾ ਮਾਹੌਲ ਠੀਕ ਕੀਤਾ। ਪੰਜਾਬ ਦੇ ਅੰਦਰ ਉਸ ਵਕਤ ਸ਼ਾਂਤੀ ਦਾ ਮਾਹੌਲ ਪੈਦਾ ਹੋਇਆ। ਉਸ ਤੋਂ ਬਾਅਦ ਪੰਜਾਬ ਵਿਚ ਤੁਹਾਡੀ ਸਰਕਾਰ ਬਣੀ ਅਤੇ ਤੁਹਾਨੂੰ ਕਾਂਗਰਸ ਦਾ ਰਿਣੀ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਹੁਣ, ਮੈਂ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਦੀ ਤਾਰੀਫ ਕਰਨ ਤੋਂ ਭੱਜ ਨਹੀਂ ਸਕਦਾ ਕਿਉਂਕਿ ਮੁੱਖ ਮੰਤਰੀ ਜੀ ਨੇ ਆਉਂਦਿਆਂ ਹੀ ਉਹ ਕੰਮ 100 ਦਿਨਾਂ ਦੇ ਵਿਚ ਹੀ ਕਰਕੇ ਵਿਖਾਏ ਜਿਸ ਦੀ ਦੁਨੀਆਂ ਦੇ ਕਿਸੇ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ। ਬਾਦਲ ਸਾਹਿਬ ਨੇ ਜਿਹੜਾ ਰਵੀ ਸਿੱਧੂ ਵਰਗਾ ਜਿੰਨ ਪਾਲ ਪੋਸ ਕੇ ਰਖਿਆ ਸੀ, ਉਸ ਜਿੰਨ ਨੂੰ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਕੁੱਜੇ ਵਿਚ ਬੰਦ ਕਰਕੇ ਵਿਖਾ ਦਿੱਤਾ। ਇਹ ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਜੀ ਦੀ ਹਿੰਮਤ ਹੈ ਕਿ ਉਸ ਜਿੰਨ ਨੂੰ ਗ੍ਰਿਫਤ ਵਿਚ ਲਿਆ। ਇਕ ਸ਼ਾਇਅਰ ਨੇ ਕਿਹਾ ਕਿ

"ਔਰੋਂ ਪੇ ਅਗਰ ਉਂਗਲ ਕੀਜੀਏ,
ਤੋ ਸਾਹਮਣੇ ਆਈਨਾ ਰੱਖ ਲੀਆ ਕੀਜੀਏ।"

ਪਿਛਲੀ ਸਰਕਾਰ ਨੇ ਪਿਛਲੇ ਪੰਜ ਸਾਲਾਂ ਵਿਚ ਜੋ ਕੰਮ ਕੀਤੇ ਹਨ, ਉਹ ਤੁਹਾਡੇ ਸਾਰਿਆਂ ਦੇ ਸਾਹਮਣੇ ਹਨ। ਮੈਂ ਇਕ ਮਿਸਾਲ ਤੁਹਾਨੂੰ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਵਿਚ 2000 ਕਾਰਖਾਨੇ ਪਿਛਲੀ ਸਰਕਾਰ ਵੇਲੇ ਬੰਦ ਹੋਏ। ਮੈਂ, ਬਾਦਲ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੇ ਕਾਰਖਾਨੇ ਨਵੇਂ ਉਨ੍ਹਾਂ ਨੇ ਲਗਾਏ। ਮੇਰੇ ਹਲਕੇ ਵਿਚ, ਸਪੀਕਰ ਸਾਹਿਬ, 160 ਕਾਰਖਾਨੇ ਛੋਟੇ ਅਤੇ ਦਰਮਿਆਨੇ ਚਲਦੇ ਸਨ ਪਰ ਉਨ੍ਹਾਂ ਵਿਚੋਂ 100

ਬੰਦ ਹੋ ਗਏ। ਸਾਰੇ ਪੰਜਾਬ ਵਿਚ 4000 ਛੋਟੇ ਅਤੇ ਵੱਡੇ ਕਾਰਖਾਨੇ ਬੰਦ ਪਏ ਹਨ। ਪਿਛਲੀ ਸਰਕਾਰ ਨੇ, ਸਪੀਕਰ ਸਾਹਿਬ, 54000 ਕਰੋੜ ਰੁਪਏ ਦਾ ਕਰਜ਼ਾ ਲਿਆ।

Mr. Speaker : Lali Ji you are crossing the floor. You must not cross between the Hon'ble Member and the Speaker.

**ਸ੍ਰੀ ਰਾਜ ਕੁਮਾਰ** : ਸਪੀਕਰ ਸਾਹਿਬ, ਇਹ ਜਾਂਚ ਹੋਣੀ ਚਾਹੀਦੀ ਹੈ ਕਿ ਜਿਹੜਾ 54000 ਕਰੋੜ ਦਾ ਕਰਜ਼ਾ ਹੈ, ਉਹ ਕਿਹੜੀ ਜਗ੍ਹਾ ਤੇ ਲੱਗਾ ਹੈ। ਨਾ ਇਨ੍ਹਾਂ ਕਿਸੇ ਕਾਰਖਾਨੇ ਨੂੰ ਸਬਸਿਡੀ ਦਿੱਤੀ, ਨਾ ਕੋਈ ਵੈਲਫੇਅਰ ਦੀਆਂ ਸਕੀਮਾਂ ਆਈਆਂ। ਬਾਦਲ ਸਾਹਿਬ ਦਾਅਵਾ ਤਾਂ ਬੜਾ ਕਰਦੇ ਸਨ ਕਿ ਇਹ ਸਰਕਾਰ ਦਲਿਤਾਂ ਦੇ ਪੱਖ ਦੀ ਸਰਕਾਰ ਹੈ। ਸਪੀਕਰ ਸਾਹਿਬ, ਮੈਂ ਤਾਰੀਫ ਕਰਦਾ ਹਾਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਦੀ ਜਿਹੜੀ 3 ਸਾਲ ਅੱਤਵਾਦ ਨਾਲ ਲੜਦੀ ਰਹੀ ਅਤੇ 2 ਸਾਲਾਂ ਵਿਚ ਬੜੀ ਭਾਰੀ ਗਿਣਤੀ ਵਿਚ ਵਿਕਾਸ ਦੇ ਕੰਮ ਕਰਾਏ ਅਤੇ 18000 ਤੋਂ ਵੱਧ ਨੌਜਵਾਨਾਂ ਨੂੰ ਨੌਕਰੀਆਂ ਮੁਹੱਈਆ ਕਰਾਈਆਂ। ਇਹ ਦੱਸ ਦੇਣ ਆਪਣੇ ਰਾਜਭਾਗ ਦੌਰਾਨ ਜੇ ਇਕ ਵੀ ਦਲਿਤ ਨੂੰ ਕੋਈ ਨੌਕਰੀ ਦਿੱਤੀ ਹੋਵੇ। ਇਕ ਵੀ ਦਲਿਤ ਪੀ.ਸੀ.ਐਸ. ਜਾਂ ਕੋਈ ਬੀ.ਡੀ.ਪੀ.ਓ. ਭਰਤੀ ਕੀਤਾ ਹੋਵੇ। ਕਾਂਗਰਸ ਪਾਰਟੀ ਦੇ ਰਾਜ ਵਿਚ ਕਰੀਬ 180 ਤੋਂ ਵੱਧ ਵੱਡੇ ਛੋਟੇ ਅਫਸਰ ਕਾਂਗਰਸ ਪਾਰਟੀ ਨੇ ਭਰਤੀ ਕੀਤੇ ਸਨ। ਇਨ੍ਹਾਂ ਦੇ ਰਾਜ ਵਿਚ ਬੱਸ-ਅੱਡੇ ਸਾਰੇ ਗਿਰਵੀ ਪੈ ਗਏ, ਸਰਕਟ ਹਾਊਸ ਗਿਰਵੀ ਪੈ ਗਏ। 60 ਫੀਸਦੀ ਜ਼ਮੀਨ ਪੰਜਾਬ ਦੀ ਇਨ੍ਹਾਂ ਵੇਚ ਦਿੱਤੀ ਤੇ ਬਾਕੀ ਦੀ 40 ਫੀਸਦੀ ਵਿਚੋਂ 30 ਫੀਸਦੀ ਬੈਂਕਾਂ ਕੋਲ ਗਿਰਵੀ ਪਈ ਹੈ। 10 ਫੀਸਦੀ ਵੀ ਉਹ ਬਚੀ ਹੈ, ਜਿਸ ਤੇ ਐਨਕਰੋਚਮੈਂਟ ਹੋਈ ਹੈ, ਨਜਾਇਜ਼ ਕਬਜ਼ੇ ਹੋਏ ਹੋਏ ਹਨ। ਇਹ ਤਾਂ ਇਨ੍ਹਾਂ ਦਾ ਵੱਸ ਨਹੀਂ ਚਲਿਆ, ਨਹੀਂ ਤਾਂ ਬਾਦਲ ਸਾਹਿਬ ਉਸ ਨੂੰ ਵੀ ਵੇਚ ਦਿੰਦੇ। ਕੋਈ ਚੀਜ਼ ਬਕਾਇਆ ਨਹੀਂ ਰਹਿ ਗਈ। ਅੰਤ ਵਿਚ ਮੈਂ ਪ੍ਰੈਸ ਵਾਲਿਆਂ ਲਈ ਕਹਿਣ ਲੱਗਾ ਹਾਂ—

> ਇਨ੍ਹੋਂ ਨੇ ਧਰਤੀ ਵੇਚ ਦੀ ਹੈ, ਗਗਨ ਵੇਚ ਦੀਆ ਹੈ,
> ਕਲੀ ਵੇਚ ਦੀ ਹੈ, ਸੁਮਨ ਵੇਚ ਦੀਆ ਹੈ।
> ਐ ਕਲਮ ਕੇ ਪੁਜਾਰੀ, ਤੁਮ ਕਹਾਂ ਸੋਏ ਰਹੇ,
> ਇਸ ਵਤਨ ਕੇ ਪੁਜਾਰੀ ਨੇ ਤੋ ਵਤਨ ਵੇਚ ਦੀਆ ਹੈ।

**ਸ੍ਰੀ ਸਪੀਕਰ** : ਸਰਦਾਰ ਰਤਨ ਸਿੰਘ ਜੀ।

**ਡਾਕਟਰ ਰਤਨ ਸਿੰਘ (ਅਜਨਾਲਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਸਾਥੀ ਸ੍ਰੀ ਦਰਬਾਰੀ ਲਾਲ ਹੋਰਾਂ ਨੇ ਇਹ ਪ੍ਰਸਤਾਵ ਪੇਸ਼ ਕੀਤਾ ਹੈ। ਲਗਾਤਾਰ ਇਸ ਹਾਊਸ ਵਿਚ 4 ਵਾਰ ਮੈਨੂੰ ਆਉਣ ਦਾ ਮੌਕਾ ਮਿਲਿਆ ਹੈ। ਜਦੋਂ ਵੀ ਇਸ ਹਾਊਸ ਵਿਚ ਆਉਣ ਦਾ ਮੌਕਾ ਮਿਲਿਆ ਹੈ, ਉਸ ਵਕਤ ਦੀ ਸਰਕਾਰ ਨੇ ਹਮੇਸ਼ਾ ਇਹੋ ਹੀ ਕਿਹਾ ਹੈ ਕਿ ਅਸੀਂ ਕੁਰੱਪਸ਼ਨ ਹਟਾ ਦਿਆਂਗੇ ਪਰ ਮੈਂ ਤਾਂ ਹਟੀ ਦੇਖੀ ਨਹੀਂ। ਇਨ੍ਹਾਂ ਨੇ ਕਿਤੇ ਦੇਖੀ ਹੋਵੇ ਤਾਂ ਦੱਸ ਦੇਣ। ਜਦੋਂ ਮੈਂ ਇਥੇ 1985 ਵਿਚ ਪਹਿਲੀ ਵਾਰ ਆਇਆ ਸੀ ਤਾਂ ਬਰਨਾਲਾ ਜੀ, ਚੀਫ ਮਨਿਸਟਰ ਸਨ। ਹਰ ਚੀਫ ਮਨਿਸਟਰ ਦੀ ਖ਼ਾਹਿਸ਼ ਹੁੰਦੀ ਹੈ ਕਿ

[ਡਾਕਟਰ ਰਤਨ ਸਿੰਘ]

ਕੁਰੱਪਸ਼ਨ ਹਏ । ਜਦੋਂ ਉਹ ਸਰਕਾਰ ਟੁੱਟੀ ਤਾਂ ਕੋਆਪਰੇਟਿਵ ਮਨਿਸਟਰ ਪਹਿਲੇ ਦਿਨ ਹੀ ਲੰਮਾ ਪੈ ਕੇ ਬਕਣ ਲੱਗ ਗਿਆ ਕਿ ਪੈਸੇ ਖਾਧੇ ਹਨ । ਦੂਜੀ ਵਾਰ ਚੀਫ ਮਨਿਸਟਰ ਬੇਅੰਤ ਸਿੰਘ ਹੋਰਾਂ ਨਾਲ ਕੰਮ ਕਰਨ ਦਾ ਮੌਕਾ ਮਿਲਿਆ । ਉਨ੍ਹਾਂ ਵੀ ਬੜੇ ਹੀਲੇ ਕੀਤੇ ਕਿ ਕੁਰਪਸ਼ਨ ਹਟਾਉਣੀ ਹੈ ਪਰ** ਹੋਰਾਂ ਦੀ ਗਰੀਬੀ ਹਟੀ, ਉਹ ਫੇਰ ਮੁੜੇ ਨਹੀਂ .........(ਵਿਘਨ)

**ਸ੍ਰੀ ਸਪੀਕਰ :** ਜਿਹੜਾ ਮੈਂਬਰ ਹਾਊਸ ਦਾ ਮੈਂਬਰ ਹੁਣ ਨਹੀਂ, ਉਸ ਬਾਰੇ ਗੱਲ ਨਹੀਂ ਕਰਨੀ । ** **ਹੋਰਾਂ ਦਾ ਨਾਂ ਪ੍ਰੋਸੀਡਿੰਗਜ਼ ਵਿਚੋਂ ਕੱਢ ਦਿੱਤਾ ਜਾਵੇ । (ਵਿਘਨ) A man who cannot defend himself in the House, you cannot name that person. You cannot name the person who is not Member of the House. I won't allow any person to be named who cannot defend.

**ਡਾਕਟਰ ਰਤਨ ਸਿੰਘ :** ਮੈਂ ਇਥੇ ਸਭ ਨੂੰ ਨੰਗਾ ਕਰਾਂਗਾ ਕਿ ਕਿਸ ਕਿਸ ਨੇ ਕੁਰਪਸ਼ਨ ਕੀਤੀ ਹੈ । (ਵਿਘਨ) ਗੱਲ ਲਗਾਤਾਰ ਕੁਰਪਸ਼ਨ ਦੀ ਹੋ ਰਹੀ ਹੈ । 100 ਦਿਨ ਜਿਹੜੇ ਸਰਕਾਰ ਦੇ ਹੋਏ ਹਨ, ਉਨ੍ਹਾਂ ਬਾਰੇ ਸਿਵਾਏ ਕੁਰੱਪਸ਼ਨ ਤੋਂ ਕੋਈ ਗੱਲ ਨਹੀਂ ਹੋਈ । ਤੁਸੀਂ ਮੈਨੂੰ ਦੱਸ ਦਿਓ, ਜੇ ਕੁਰੱਪਸ਼ਨ ਤੋਂ ਬਗੈਰ ਕੋਈ ਗੱਲ ਹੋਈ ਹੋਵੇ (ਵਿਘਨ) ਮੈਂ ਗਵਰਨਰ ਐਡਰੈਸ ਤੇ ਵੀ ਕੁਰੱਪਸ਼ਨ ਦੇ ਮੁੱਦੇ ਬਾਰੇ ਹੀ ਬੋਲਾਂਗਾ......... (ਵਿਘਨ)

**MR. Speaker :** You cannot name that person who cannot defend in the House.

**ਡਾਕਟਰ ਰਤਨ ਸਿੰਘ :** ਇਥੇ ਹੀ ਬਸ ਨਹੀਂ, ਅਸੀਂ ਬੜੀ ਕੋਸ਼ਿਸ਼ ਕੀਤੀ, ਉਸ ਵਕਤ ਦੇ ਐਜੂਕੇਸ਼ਨ ਮਨਿਸਟਰ ਸਨ । ਅਸੀਂ, ਸਪੀਕਰ ਸਾਹਿਬ, ਇਸੇ ਹਾਊਸ ਵਿਚ ਮੇਰੇ ਸਾਥੀਆਂ ਨੇ ਐਫੀਡੇਵਿਟ ਵੀ ਦਿੱਤੇ ਕਿ ਇਹ ਜਿਹੜੇ ਟੀਚਰ ਭਰਤੀ ਕਰ ਰਹੇ ਹਨ। ਇਕ ਇਕ ਪੋਸਟ ਵਾਸਤੇ 60-60 ਹਜ਼ਾਰ ਰੁਪਿਆ ਲਿਆ ਜਾ ਰਿਹਾ ਹੈ । ਉਸ ਭਰਤੀ ਨੂੰ ਫਿਰ ਲਗਾਤਾਰ 5 ਸਾਲ ਸਾਡੀ ਸਰਕਾਰ ਨੇ ਮਿਹਨਤ ਕਰਕੇ ਸਹੀ ਕੀਤਾ । ਕਈ ਕਈ ਤਾਂ ਸਰਟੀਫਿਕੇਟਾਂ ਤੋਂ ਬਿਨਾਂ ਹੀ ਲਗੇ ਹੋਏ ਸਨ । ਅਸੀਂ 5 ਸਾਲਾਂ ਵਿਚ ਜਿਨ੍ਹਾਂ ਦਾ ਹੱਕ ਬਣਦਾ ਸੀ, ਉਨ੍ਹਾਂ ਗਰੀਬ ਲੋਕਾਂ ਨੂੰ ਰੈਗੂਲਰ ਕੀਤਾ ਹੈ । ਅਸੀਂ ਉਨ੍ਹਾਂ ਦੀ ਸੇਵਾ ਕੀਤੀ ਹੈ । ਇਹ ਮੈਂ ਉਹ ਗੱਲਾਂ ਦੱਸ ਰਿਹਾ ਹਾਂ ਜੋ ਇਹ ਕਰਦੇ ਰਹੇ ਹਨ । ਇਸ ਤੋਂ ਬਾਦ ਤੀਸਰੇ ਸੀ.ਐਮ. ਨਾਲ ਕੰਮ ਕਰਨ ਦਾ ਮੌਕਾ ਮਿਲਿਆ । ਇਥੇ ਹੈਨਰੀ ਸਾਹਿਬ ਬੈਠੇ ਹਨ, ਉਦੋਂ ਇਹ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਸਨ । ਉਦੋਂ ਅਸੀਂ ਬੜਾ ਰੌਲਾ ਪਾਇਆ.........

**ਸਾਇੰਸ ਅਤੇ ਤਕਨਾਲੋਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਜੇ ਮੈਂ ਕੁਰਪਸ਼ਨ ਕੀਤੀ ਹੈ ਤਾਂ ਮੇਰੇ ਬਾਰੇ ਇਹ ਜ਼ਰੂਰ

**Expunged as ordered by the Chair.

ਬੋਲਣ ਲੇਕਿਨ ਜਿਹੜਾ ਕੋਈ ਇਸ ਹਾਊਸ ਵਿਚ ਬੈਠਾ ਨਹੀਂ ਹੈ, ਉਸ ਦੇ ਬਾਰੇ ਬਿਲਕੁਲ ਬੋਲਣਾ ਨਹੀਂ ਚਾਹੀਦਾ ਕਿਉਂਕਿ ਇਸ ਹਾਊਸ ਦਾ ਮੈਂਬਰ ਨਾ ਚੁਣੇ ਜਾਣ ਕਰਕੇ ਉਸ ਨੂੰ ਤਾਂ ਕੁਰੱਪਸ਼ਨ ਦੀ ਸਜ਼ਾ ਪਹਿਲਾਂ ਹੀ ਮਿਲ ਚੁੱਕੀ ਹੈ । ਮੈਂ ਇਸ ਹਾਊਸ ਵਿਚ ਡਿਕਲੇਅਰ ਕਰਦਾ ਹਾਂ ਕਿ ਬਤੌਰ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਅਗਰ ਮੈਂ ਕਿਸੇ ਤੋਂ ਇਕ ਧੇਲਾ ਵੀ ਲਿਆ ਹੋਵੇ ਤਾਂ ਮੈਂ ਅਸਤੀਫਾ ਦੇ ਦਿਆਂਗਾ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਦੀ ਕੁਰੱਪਸ਼ਨ ਬਾਰੇ ਜ਼ਿਕਰ ਹੀ ਨਹੀਂ ਕੀਤਾ । ਉਸ ਹਾਊਸ ਦੇ ਮੈਂਬਰ ਇਹ ਵੀ ਸਨ ਅਤੇ ਮੈਂ ਵੀ ਸੀ । ਉਦੋਂ ਐਕਸਾਈਜ਼ ਐਂਡ ਟੈਕਸੇਸ਼ਨ ਮਹਿਕਮੇ ਵਿਚ ਲਗਾਤਾਰ 35 ਕਰੋੜ ਰੁਪਿਆ ਖਾਧਾ ਗਿਆ ਸੀ । ਅਸੀਂ ਚੀਕੇ, ਬੜਾ ਰੌਲਾ ਪਾਇਆ ਪਰ ਕਿਸੇ ਤੇ ਕੋਈ ਅਸਰ ਨਾ ਹੋਇਆ । ਕਿਸ ਕਿਸ ਤਰ੍ਹਾਂ ਦੇ ਸੀ.ਐਮ. ਆਏ ਅਤੇ ਕੀ ਕੀ ਹੁੰਦਾ ਰਿਹਾ । ਫਿਰ ਬੀਬੀ ਭੱਠਲ, ਸੀ.ਐਮ. ਬਣੇ । ਇਨ੍ਹਾਂ ਦੀ ਕਿਸਮਤ ਮਾੜੀ ਸੀ ਕਿ ਇਨ੍ਹਾਂ ਨੂੰ ਟਾਈਮ ਹੀ ਬਹੁਤ ਘੱਟ ਮਿਲਿਆ । ਇਨ੍ਹਾਂ ਨੂੰ ਸਿਰਫ ਇਕ ਮਹੀਨਾ ਮਿਲਿਆ ਅਤੇ ਫਿਰ ਇਲੈਕ-ਸ਼ਨ ਹੋ ਗਏ । ਇਲੈਕਸ਼ਨਾਂ ਤੋਂ ਬਾਦ ਫਿਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਆਈ । ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਦੇ ਰਾਜ ਵਿਚ ਕੁਰੱਪਸ਼ਨ ਅਤੇ ਗਲਤੀਆਂ ਨਹੀਂ ਹੋਈਆਂ । ਹਰ ਸਰਕਾਰ ਕੋਲੋਂ ਗਲਤੀਆਂ ਹੋਈਆਂ ਹਨ ਪਰ ਗਲਤੀਆਂ ਦਾ ਮਤਲਬ ਇਹ ਨਹੀਂ ਕਿ ਸਾਡੇ ਸਤਿਕਾਰਯੋਗ ਪਰਿਵਾਰਾਂ—ਸਾਡੀਆਂ ਬੀਬੀਆਂ, ਸਾਡੀਆਂ ਲੜਕੀਆਂ ਦੇ ਨਾਲ ਇਕ ਹੌਲਦਾਰ ਰੈਂਕ ਦਾ ਬੰਦਾ ਮਿਸਬਿਹੇਵ ਕਰੇ । ਆਪਾਂ ਸਾਰੇ ਧੀਆਂ ਭੈਣਾਂ ਵਾਲੇ ਹਾਂ । ਅੱਜ ਦੇ ਪੇਪਰ ਵਿਚ ਵੀ ਆਇਆ ਹੈ । ਕਾਹਲੋਂ ਸਾਹਿਬ ਨੇ ਪੇਪਰ ਵਿਚ ਕਿਹਾ ਹੈ ਕਿ ਉਨ੍ਹਾਂ ਦੀ ਬਜ਼ੁਰਗ ਮਾਤਾ ਨਾਲ ਅਤੇ ਉਨ੍ਹਾਂ ਦੀ ਵਾਈਫ ਨਾਲ ਪੁਲਿਸ ਨੇ ਮਿਸਬਿਹੇਵ ਕੀਤਾ ਹੈ । ਇਹ ਤੁਸੀਂ ਕੁਰੱਪਸ਼ਨ ਨੂੰ ਫੜ ਰਹੇ ਹੋ ਜਾਂ ਪਰਿਵਾਰਾਂ ਦੀ ਬੇਇਜ਼ਤੀ ਕਰ ਰਹੇ ਹੋ । ਇਹ ਕੋਈ ਕੁਰੱਪਸ਼ਨ ਫੜਨ ਦਾ ਤਰੀਕਾ ਹੈ । ਇਥੇ ਅਸੀਂ ਸਾਰਿਆਂ ਨੇ ਸੀ.ਐਮ. ਸਾਹਿਬ ਨੂੰ ਬੇਨਤੀ ਕੀਤੀ ਹੈ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਵੀ ਕਿਹਾ ਹੈ ਕਿ ਤੁਸੀਂ ਕੋਈ ਜੱਜ ਬਿਠਾ ਦਿਓ । ਅਸੀਂ ਸਾਰੇ ਕੁਰੱਪ-ਸ਼ਨ ਦੇ ਚਾਰਜਿਜ਼ ਨੂੰ ਫੇਸ ਕਰਨ ਲਈ ਤਿਆਰ ਹਾਂ, ਬਜਾਏ ਇਸ ਦੇ ਕਿ ਇੰਸਪੈਕਟਰਾਂ ਕੋਲੋਂ ਸਾਡੇ ਪਰਿਵਾਰਾਂ ਦੀ ਬੇਇਜ਼ਤੀ ਕਰਵਾਈ ਜਾਵੇ । ਕੁਰੱਪਸ਼ਨ ਹਟਾਉਣ ਵਾਸਤੇ ਜਿਹੜਾ ਉਪਰਾਲਾ ਤੁਸੀਂ ਕੀਤਾ ਹੈ, ਇਹ ਹੈ ਤਾਂ ਚੰਗਾ ਪਰ ਇਹ ਕੁਰੱਪਸ਼ਨ ਹਟਣੀ ਫਿਰ ਵੀ ਨਹੀਂ ......

**ਸਰਦਾਰ ਰਵਿੰਦਰ ਸਿੰਘ ਸੰਧੂ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਕੀ ਇਹ ਬਾਦਲ ਸਾਹਿਬ ਨੂੰ ਅੱਜ ਯਾਦ ਆਇਆ ਹੈ ਕਿ ਸਾਡੀਆਂ ਧੀਆਂ ਬੇਟੀਆਂ ਹਨ ਅਤੇ ਸਾਡੇ ਜੋ ਸਾਡੇ ਐਮ.ਐਲ.ਏ. ਹਨ ਜਾਂ ਐਕਸ-ਐਮ.ਐਲ.ਏ. ਹਨ, ਉਨ੍ਹਾਂ ਨਾਲ ਧੱਕਾ ਹੋ ਰਿਹਾ ਹੈ । ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ 1997 ਵਿਚ ਮੇਰੇ ਖਿਲਾਫ ਝੂਠਾ ਮੁਕੱਦਮਾ ਦਰਜ ਕਰਕੇ ਫਿਰੋਜ਼ਪੁਰ ਅਤੇ ਮੋਗਾ—ਦੋ ਜ਼ਿਲ੍ਹਿਆਂ ਦੀ ਪੁਲਿਸ ਸਾਡੇ ਘਰ ਰੱਤੇ ਖੇੜੇ ਵਿਚ ਭੇਜੀ । ਉਸ ਵਕਤ ਮੈਂ ਅਤੇ ਮੇਰੀ ਵਾਈਫ ਵੀ ਘਰ ਸੀ । ਸਾਡਾ ਘਰ ਫਰੋਲਿਆ ਗਿਆ । ਬਾਦਲ ਸਾਹਿਬ ਨੂੰ ਉਦੋਂ ਵੀ ਇਹ ਗੱਲਾਂ ਸੋਚਣੀਆਂ ਚਾਹੀਦੀਆਂ ਸਨ ਜਿਹੜੀਆਂ ਇਹ ਅੱਜ ਕਹਿ ਰਹੇ

[ਸਰਦਾਰ ਰਵਿੰਦਰ ਸਿੰਘ ਸੰਧੂ]

ਹਨ । ਜੋ ਬਾਦਲ ਸਾਹਿਬ ਅੱਜ ਕਹਿ ਰਹੇ ਹਨ, ਬਾਦਲ ਸਾਹਿਬ ਨੇ ਉਦੋਂ ਇਸ ਬਾਰੇ ਕਿਉਂ ਨਹੀਂ ਸੋਚਿਆ ।

**ਸ਼੍ਰੀ ਸਪੀਕਰ** : ਤੁਸੀਂ ਆਪਣੀ ਸੀਟ ਤੇ ਬੈਠ ਜਾਓ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਇਨ੍ਹਾਂ 100 ਦਿਨਾਂ ਵਿਚ ਕੈਪਟਨ ਸਾਹਿਬ ਨੇ ਜਿਹੜਾ ਸਭ ਤੋਂ ਵੱਡਾ ਇਕੋ ਇਕ ਕੰਮ ਕੀਤਾ ਹੈ, ਉਹ ਕੁਰੱਪਸ਼ਨ ਹਟਾਉਣ ਦਾ ਹੈ । ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੇ ਮੇਰੇ ਵੀਰ ਸਾਹਮਣੇ ਬੈਠੇ ਹਨ, ਕੀ ਇਹ ਕੁਰਪਸ਼ਨ ਨੂੰ ਬੰਦ ਕਰ ਦੇਣਗੇ ? ਸਾਡੇ ਅੰਮ੍ਰਿਤਸਰ ਵਿਚ ਇਕ ਤਹਿਸੀਲਦਾਰ ਲੱਗਾ ਹੈ ਜਿਹੜਾ ਕਿ ਪੰਜਾਬ ਵਿਚ ਸਭ ਤੋਂ ਜ਼ਿਆਦਾ ਕੁਰਪਟ ਹੈ ਅਤੇ ਜਿਸ ਦੇ ਖਿਲਾਫ ਕੁਰੱਪਸ਼ਨ ਦੇ ਪਤਾ ਨਹੀਂ ਕਿੰਨੇ ਹੀ ਐਲੀਗੇਸ਼ਨ ਹਨ । ਉਹ ਭੌਂ ਚੁੱਕ ਕੇ ਫਿਰ ਅੰਮ੍ਰਿਤਸਰ ਆ ਜਾਂਦਾ ਹੈ । ਪਤਾ ਨਹੀਂ ਇਸ ਦੇ ਪਿੱਛੇ ਕੀ ਇਨਟੈਨਸ਼ਨ ਹੈ । ਕਰੋੜਾਂ ਰੁਪਏ ਦੇ ਘਪਲਿਆਂ ਵਿਚ ਉਹ ਤਹਿਸੀਲਦਾਰ ਫਸਿਆ ਹੋਇਆ ਹੈ, ਫਿਰ ਵੀ ਉਹ ਅੰਮ੍ਰਿਤਸਰ ਆਣ ਲੱਗਾ ਹੈ । ਅਜਿਹੇ ਕੰਮ ਕਰਕੇ ਕੀ ਇਹ ਕੁਰੱਪਸ਼ਨ ਹਟਾਉਣ ਦੀ ਗੱਲ ਕਰਦੇ ਹਨ ਜਾਂ ਕੁਰਪਸ਼ਨ ਪੈਦਾ ਕਰਨ ਦੀ ਗੱਲ ਕਰਦੇ ਹਨ । ਅੱਜ ਤੁਸੀਂ ਕਿਸੇ ਵੀ ਥਾਣੇ ਵਿਚ ਚਲੇ ਜਾਓ, ਪੈਸੇ ਦਿੱਤੇ ਤੋਂ ਬਗੈਰ ਕੋਈ ਕੰਮ ਨਹੀਂ ਹੁੰਦਾ । ਮੈਂ ਅਜਨਾਲੇ ਦੀ ਗੱਲ ਦਸਦਾ ਹਾਂ । ਮੇਰੇ ਹਲਕੇ ਵਿੱਚ ਮੇਰੇ ਇਕ ਵੀਰ ਨੂੰ ਚੁੱਕ ਕੇ ਲੈ ਗਏ । ਮੈਂ ਕਿਹਾ ਸਵੇਰੇ ਆ ਜਾਵਾਂਗਾ । ਇਸ ਤੇ ਸਬ ਇੰਸਪੈਕਟਰ ਕਹਿੰਦਾ ਕਿ 2000/- ਰੁਪਿਆ ਦੇ ਦਿਓ, ਸਵੇਰੇ ਆ ਜਾਵੇਗਾ । ਉਹ ਕਹਿੰਦੇ ਸਾਡੇ ਕੋਲ 1000/- ਰੁਪਿਆ ਹੈ, ਫਿਰ ਉਹ ਕਹਿੰਦਾ ਕਿ ਚਲੋ ਇਕ ਹਜ਼ਾਰ ਰੁਪਿਆ ਦੇ ਦਿਓ, ਹੁਣ ਆਉਣ ਦੀ ਲੋੜ ਨਹੀਂ, ਆਪਣੀ ਸੁਲਾਹ ਹੋ ਗਈ ਹੈ । ਦੂਸਰੇ ਦਿਨ ਫਿਰ ਚੁੱਕਣ ਆ ਗਏ । ਉਹ ਕਹਿੰਦੇ ਕਿ ਕੱਲ੍ਹ ਹਜ਼ਾਰ ਰੁਪਿਆ ਦਿੱਤਾ ਗਿਆ ਸੀ, ਫਿਰ ਉਹ ਪੁਲਿਸ ਵਾਲਾ ਕਹਿੰਦਾ ਕਿ ਹਜ਼ਾਰ ਰੁਪਏ ਨਾਲ ਗੱਲ ਨਹੀਂ ਬਣਨੀ, ਪੈਸੇ ਪੂਰੇ ਕਰਨੇ ਪੈਣਗੇ । ਇਹ ਕੁਰਪਸ਼ਨ ਨੂੰ ਖਤਮ ਕਰਨ ਲੱਗੇ ਹਨ ? ਇਸ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਹਨ ਅਤੇ ਇਹ ਬਹੁਤ ਔਖਾ ਕੰਮ ਹੈ । ਇਨ੍ਹਾਂ ਨੂੰ (ਕੈਪਟਨ ਸਾਹਿਬ) ਪਤਾ ਨਹੀਂ ਕਿ ਇਨ੍ਹਾਂ ਨੇ ਕਿੱਥੇ ਹੱਥ ਪਾ ਲਿਆ, ਇਹ ਤਾਂ ਬਲਦੇ ਅੰਗਿਆਰ ਨੇ ਕਿਉਂਕਿ ਸਮੁੱਚੀ ਸੁਸਾਇਟੀ ਕੁਰੱਪਟ ਹੋ ਗਈ ਹੈ । ਇਹ ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਅਦ ਸ਼ੁਰੂ ਹੋਈ । ਜਿਸ ਪਾਰਟੀ ਨੇ ਇਥੇ ਹਿੰਦੁਸਤਾਨ ਵਿੱਚ 45 ਸਾਲ ਰਾਜ ਕੀਤਾ ਉਸ ਨੇ ਇਸ ਕੁਰੱਪਸ਼ਨ ਦੀਆਂ ਜੜ੍ਹਾਂ ਨੂੰ ਇੰਨਾ ਡੂੰਘਾ ਕਰ ਦਿੱਤਾ ਕਿ ਹੁਣ ਇਸ ਨੂੰ ਹਟਾਉਣਾ ਬੜੀ ਔਖੀ ਗੱਲ ਹੈ । ਮੈਂ ਮੁਬਾਰਕਬਾਦ ਦਿੰਦਾ ਹਾਂ ਕੈਪਟਨ ਸਾਹਿਬ ਨੂੰ ਕਿ ਇਹ ਕੁਰੱਪਸ਼ਨ ਨੂੰ ਹਟਾਉਣ ਲੱਗੇ ਹਨ । ਮੈਂ ਇਸ ਕਰਕੇ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਲੋਕਾਂ ਵਾਸਤੇ ਇਹ ਬਹੁਤ ਅੱਛਾ ਸਬਜੈਕਟ ਹੈ, ਕੁਰਪਸ਼ਨ ਦਾ ਕਿ ਇਹ ਹਟਣੀ ਚਾਹੀਦੀ ਹੈ ਪਰ ਕੈਪਟਨ ਸਾਹਿਬ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਤਾਂ ਹਟ ਸਕਦੀ ਹੈ ਜੇ ਆਪਾਂ ਸਾਰੇ ਰਲ ਕੇ ਸੁਸਾਇਟੀ ਬਦਲ ਦੇਈਏ ਕਿਉਂਕਿ ਇਹ ਜਿਹੜੀ ਕੁਰੱਪਸ਼ਨ ਹੈ ਇਹ ਅੱਜ ਸੁਸਾਇਟੀ ਦੇ ਵਿੱਚ ਚਲੀ ਗਈ ਹੈ । ਇਹ ਹਰ ਘਰ ਵਿੱਚ ਚਲੀ ਗਈ ਹੈ, ਹਰ ਥਾਂ

ਤੇ ਪਹੁੰਚ ਗਈ ਹੈ । ਹਰ ਅਫ਼ਸਰ ਕੋਲ ਪਹੁੰਚੀ ਹੈ ਪ੍ਰੰਤੂ ਜਦੋਂ ਸਾਰੀ ਜਿਹੜੀ ਸੋਸਾ-ਇਟੀ ਹੈ, ਉਹ ਲਿਬੜ ਗਈ ਹੋਵੇ ਤਾਂ ਉਸ ਨੂੰ ਇੱਕ ਬੰਦਾ ਸੁਧਾਰ ਨਹੀਂ ਸਕਦਾ, ਸਾਫ਼ ਨਹੀਂ ਕਰ ਸਕਦਾ । ਕੈਪਟਨ ਸਾਹਿਬ ਜਿਹੜਾ ਤੁਸੀਂ ਕੁਰੱਪਸ਼ਨ ਨੂੰ ਹਟਾਉਣ ਦਾ ਕੰਮ ਸ਼ੁਰੂ ਕੀਤਾ ਹੈ, ਅਸੀਂ ਤੁਹਾਡੇ ਨਾਲ ਹਾਂ, ਪਰ ਤੁਸੀਂ ਕਿਸੇ ਵੀ ਤਰ੍ਹਾਂ ਵਿਨਡਿਕਟਿਵ ਹੋ ਕੇ ਕਾਰਵਾਈ ਨਾ ਕਰੋ ਕਿ ਉਹ ਨੀਲੀ ਪੱਗ ਬੰਨ੍ਹਦਾ ਹੈ, ਇਸ ਲਈ ਉਸ ਦੇ ਖਿਲਾਫ਼ ਕੇਸ ਰਜਿਸਟਰ ਕਰਨਾ ਹੀ ਹੈ ।

ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਬੋਲਦਿਆਂ ਦੱਸਿਆ ਹੈ ਕਿ 40 ਕੇਸ ਉਸ ਦੇ ਹਲਕੇ ਵਿੱਚ ਰਜਿਸਟਰ ਹੋਏ ਹਨ । ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਇਕ ਕੋਠੀਆਂ ਪਿੰਡ ਹੈ । ਇਕ ਕਿਸਾਨ ਆਪਣੀ ਜ਼ਮੀਨ ਵਾਹੁੰਦਾ ਹੈ ਪਰ ਦੂਸਰੇ ਨੇ ਕਬਜ਼ਾ ਕਰਨ ਲਈ ਧੱਕੇ ਨਾਲ ਉਸ ਤੇ ਫਾਇਰ ਕੀਤੇ, ਮੇਰੀ ਪਾਰਟੀ ਦੇ ਬੰਦਿਆਂ ਤੇ ਫਾਇਰ ਕੀਤੇ । ਫਾਇਰ ਦੇ ਨਿਸ਼ਾਨ ਵੀ ਹਨ ਪਰ ਕਿਸੇ ਨੇ ਗੰਨ ਫਾਇਰ ਦਾ ਪਰਚਾ ਵੀ ਦਰਜ ਨਹੀਂ ਕੀਤਾ । ਇਹ ਕਹਿੰਦੇ ਹਨ ਪਰਚਾ ਇਸ ਕਰਕੇ ਦਰਜ ਨਹੀਂ ਕੀਤਾ ਕਿਉਂਕਿ ਤੁਸੀਂ ਅਕਾਲੀ ਹੋ । ਜੇਕਰ ਥੱਲੇ ਤੱਕ ਇਹ ਪੁਜ਼ੀਸ਼ਨ ਹੈ ਤਾਂ ਇਸ ਪੰਜਾਬ ਦਾ ਕੀ ਬਣੇਗਾ ? ਕੀ ਬਣੇਗਾ ਇਸ ਪੰਜਾਬ ਦੇ ਲਾਅ ਐਂਡ ਆਰਡਰ ਦਾ ? ਅੱਜ ਪੰਜਾਬ ਵਿੱਚ ਕੀ ਹੋ ਰਿਹਾ ਹੈ ? ਸਰਦਾਰ ਬਲਬੀਰ ਸਿੰਘ ਬਾਠ ਹੋਰਾਂ ਨੇ ਲੁੱਟਾਂ ਖੋਹਾਂ ਦੀ ਗੱਲ ਕੀਤੀ ਹੈ । ਸਪੀਕਰ ਸਾਹਿਬ, ਮੇਰੇ ਹਲਕੇ ਅਜਨਾਲੇ ਵਿੱਚ ਹਿੰਦੁਸਤਾਨ ਦੀ ਆਜ਼ਾਦੀ ਤੋਂ ਲੈ ਕੇ ਅੱਜ ਤੱਕ ਅਜਨਾਲੇ ਦੇ ਬਜ਼ਾਰ ਵਿੱਚ ਸ਼ਰੇਆਮ ਬੰਦਿਆਂ ਨੂੰ ਮਾਰਿਆ ਗਿਆ, ਦੋ ਆੜਤੀਆਂ ਨੂੰ ਸ਼ਰੇਆਮ ਬਜ਼ਾਰ ਵਿੱਚ ਮਾਰਿਆ ਗਿਆ ਔਰ ਥਾਣਾ ਵੀ ਨਾਲ ਹੀ ਲਗਦਾ ਸੀ ਪਰ ਪੁਲਿਸ ਦਾ ਕੋਈ ਵੀ ਬੰਦਾ ਉਥੇ ਨਹੀਂ ਗਿਆ । ਅਸੀਂ ਸਾਰਾ ਦਿਨ ਉਥੇ ਧਰਨਾ ਮਾਰਿਆ ਅਤੇ ਸ਼ਾਮ ਨੂੰ 6-00 ਵਜੇ ਐਸ.ਐਸ.ਪੀ. ਸਾਹਿਬਾ ਆਈ ਤੇ ਆ ਕੇ ਕਹਿਣ ਲੱਗੀ ਇਹ ਮਖੌਲ ਕੀ ਬਾਤ ਹੈ, ਹਮ ਇਸ ਤਰ੍ਹਾਂ ਆਦਮੀ ਕੋ ਕੈਸੇ ਪਕੜ ਸਕਤੇ ਹੈਂ । ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਜਿੱਥੇ ਕੁਰਪਸ਼ਨ ਦਾ ਹਊਆ ਖੜ੍ਹਾ ਕਰਕੇ ਲੋਕਾਂ ਦੇ ਜਜ਼ਬਾਤਾਂ ਨੂੰ ਜਿੱਤਣਾ ਚਾਹੁੰਦੇ ਹੋ, ਮੈਂ ਬੇਨਤੀ ਕਰਦਾ ਹਾਂ ਕਿ ਫਿਰ ਲੋਕਾਂ ਦੀ ਸੇਵਾ ਦਾ ਵੀ ਖਿਆਲ ਕਰੋ । ਇਕੱਲੇ ਆਪਾਂ ਇਸ ਚੀਜ਼ ਵਿਚ ਹੀ ਨਾ ਰਹਿ ਜਾਈਏ । ਹਰ ਸ਼ਹਿਰੀ ਅੱਜ ਚਾਹੁੰਦਾ ਹੈ ਕਿ ਮੈਂ ਅਮਨ ਵਿੱਚ ਰਹਾਂ, ਸ਼ਾਂਤੀ ਵਿੱਚ ਰਹਾਂ । ਖਾਸ ਤੌਰ ਤੇ ਪੰਜਾਬ ਦੀ ਸ਼ਹਿਰੀ ਜਨਤਾ ਨੇ ਅੱਤਵਾਦ ਵੇਲੇ ਬਹੁਤ ਦੁੱਖ ਅਤੇ ਬਹੁਤ ਤਕਲੀਫਾਂ ਵੇਖੀਆਂ ਹਨ । ਇਹ ਗੱਲਾਂ ਕਰ ਰਹੇ ਸਨ ਕਿ ਪੰਜਾਬ ਵਿੱਚ ਅੱਤਵਾਦ ਆਇਆ ਪਰ ਅੱਤਵਾਦ ਪੈਦਾ ਕਿਸ ਨੇ ਕੀਤਾ । ਅਸੀਂ ਸੌ ਵਾਰੀ ਕਿਹਾ ਹੈ ਕਿ ਸਾਹਮਣੇ ਬੈਠੇ ਵੀਰਾਂ ਨੇ ਅੱਤਵਾਦ ਪੈਦਾ ਕੀਤਾ । ਇਹ ਅਕਾਲੀਆਂ ਨੇ ਪੈਦਾ ਨਹੀਂ ਕੀਤਾ । ਅੱਤਵਾਦ ਦੀ ਮਾਂ ਜਿਹੜੀ ਹੈ, ਉਹ ਕਾਂਗਰਸ ਹੈ । ਅੱਤਵਾਦ ਨੂੰ ਪੈਦਾ ਇਨ੍ਹਾਂ ਨੇ ਕੀਤਾ । ਡਾਕਟਰ ਸਾਹਿਬ ਤੁਸੀਂ ਤਾਂ ਇਸ ਬਾਰੇ ਚੰਗੀ ਤਰ੍ਹਾਂ ਜਾਣਦੇ ਹੋ । ਤੁਸੀਂ ਤਾਂ ਪੁਰਾਣੇ ਕਾਂਗਰਸੀ ਹੋ ।

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਤੁਹਾਨੂੰ ਸਮਾਂ ਮਿਲਿਆ ਸੀ ਪਰ ਤੁਸੀਂ ਸਾਬਤ ਨਹੀਂ ਕਰ ਸਕੇ, ਕਮਿਸ਼ਨ ਨਹੀਂ ਬਿਠਾ ਸਕੇ ।

**ਡਾਕਟਰ ਰਤਨ ਸਿੰਘ** : ਮੈਂ ਇਸ ਕਰਕੇ ਬੇਨਤੀ ਕਰਦਾ ਹਾਂ ਕਿ 1991 ਵਿੱਚ ਇਲੈਕਸ਼ਨ ਹੋਈ। ਅਸੀਂ ਇਲੈਕਸ਼ਨ ਵਿੱਚ ਵੋਟਾਂ ਪਾਉਣ ਵਾਸਤੇ ਬਕਸੇ ਲੈ ਕੇ ਤੁਰੇ ਸਾਂ, ਲੇਕਿਨ ਬਾਅਦ ਵਿੱਚ ਉਹ ਇਲੈਕਸ਼ਨ ਕੈਂਸਲ ਕਰ ਦਿੱਤੀ ਗਈ। ਉਸ ਵੇਲੇ ਸਾਡੇ 27 ਉਮੀਦਵਾਰ ਮਾਰੇ ਗਏ, ਉਦੋਂ ਇਨ੍ਹਾਂ ਨੇ ਬਾਈਕਾਟ ਕੀਤਾ ਹੋਇਆ ਸੀ ਪਰੰਤੂ ਜਦੋਂ 1992 ਵਿੱਚ ਇਲੈਕਸ਼ਨ ਹੋਈ ਤਾਂ ਅਸੀਂ ਉਸ ਇਲੈਕਸ਼ਨ ਦਾ ਬਾਈਕਾਟ ਕੀਤਾ ਅਤੇ ਕਾਂਗਰਸ ਪਾਰਟੀ ਨੇ ਇਲੈਕਸ਼ਨ ਲੜੀ। ਉਸ ਵੇਲੇ ਇਨ੍ਹਾਂ ਦੇ ਕਿਸੇ ਵੀ ਉਮੀਦਵਾਰ ਨੂੰ ਝਰੀਟ ਤੱਕ ਨਹੀਂ ਆਈ। ਜਦੋਂ ਇਨ੍ਹਾਂ ਨੇ ਬਾਈਕਾਟ ਕੀਤਾ ਤਾਂ ਸਾਡੇ 27 ਬੰਦੇ ਮਾਰੇ ਗਏ ਪਰ ਜਦੋਂ ਅਸੀਂ ਬਾਈਕਾਟ ਕੀਤਾ ਤਾਂ ਇਨ੍ਹਾਂ ਨੂੰ ਝਰੀਟ ਤੱਕ ਵੀ ਨਹੀਂ ਆਈ। ਜੇ ਅੱਤਵਾਦੀ ਇਨ੍ਹਾਂ ਦੇ ਸਨ, ਤਾਂ ਹੀ ਤਾਂ ਕਿਸੇ ਨੂੰ ਝਰੀਟ ਨਹੀਂ ਆਈ, ਤਾਂ ਹੀ ਤਾਂ ਇਹ ਬਚ ਕੇ ਤੁਰਦੇ ਫਿਰਦੇ ਰਹੇ।

**ਸਿੰਜਾਈ ਮੰਤਰੀ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਡਾਕਟਰ ਰਤਨ ਸਿੰਘ ਜੀ, ਤੁਸੀਂ ਕਨਕਲੂਡ ਕਰੋ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਸਾਥੋਂ ਤਾਂ ਗਲਤੀ ਹੋ ਗਈ। ਅਸੀਂ ਭੋਗਾਂ ਤੇ ਜਾਂਦੇ ਰਹੇ ਹਾਂ। ਪਰ ਇਹ ਤਾਂ ਮਰਵਾਉਣ ਹੀ ਲੱਗ ਪਏ ਹਨ। ਇਹ ਤਾਂ ਮਰਵਾਉਣ ਵਾਲੇ ਪਾਸੇ ਤੁਰ ਪਏ ਹਨ। ਤੁਸੀਂ ਇਸ ਬਾਰੇ ਵੀ ਸੋਚ ਲਵੋ, ਕੋਈ ਵਿਚਾਰ ਕਰ ਲਵੋ। ਸਾਡੇ ਭੋਗਾਂ ਉਤੇ ਜਾਣ ਬਾਰੇ ਹੀ ਵਿਚਾਰ ਕਰੀ ਜਾਂਦੇ ਹੋ।

ਸਪੀਕਰ ਸਾਹਿਬ, ਜੋ ਮੈਂ ਗੱਲਾਂ ਕਰ ਰਿਹਾ ਹਾਂ, ਇਹ ਮੇਰੀਆਂ ਅੱਖੀਂ ਵੇਖੀਆਂ ਹੋਈਆਂ ਹਨ। ਕੋਈ ਕੋਲੋਂ ਨਹੀਂ ਬਣਾਈਆਂ ਗਈਆਂ। ਭਿਖੀਵਿੰਡ ਵਿਚ ਕੀ ਹੋਇਆ। ਦੁਪਹਿਰ ਦੇ 11-30 ਵਜੇ ਹੋਣ.........(ਵਿਘਨ)

**ਸਰਦਾਰ ਕੰਵਲਜੀਤ ਸਿੰਘ ਲਾਲੀ** : ** ** **

**ਸ੍ਰੀ ਸਪੀਕਰ** : ਇਸ ਵਿਚ ਕੋਈ ਪੁਆਇੰਟ ਆਫ ਆਰਡਰ ਵਾਲੀ ਗੱਲ ਤਾਂ ਨਹੀਂ ਹੈ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਇਧਰੋਂ ਵੀ ਅਵਾਜ਼ਾਂ ਆਉਂਦੀਆਂ ਹਨ ਅਤੇ ਉਧਰੋਂ ਵੀ ਅਵਾਜ਼ਾਂ ਆਉਂਦੀਆਂ ਹਨ। ਇਹ ਅਵਾਜ਼ਾਂ ਤਾਂ ਠੀਕ ਹੋਣੀਆਂ ਹਨ ਜੇਕਰ ਆਪਾਂ ਸਾਰੇ ਰਲ ਕੇ ਪੰਜਾਬ ਦੇ ਭਲੇ ਦੀ ਗੱਲ ਕਰਾਂਗੇ, ਸਮਾਜ ਦੀਆਂ ਕੁਰੀਤੀਆਂ ਦੀ ਗੱਲ ਕਰਾਂਗੇ, ਉਨ੍ਹਾਂ ਦੇ ਖਿਲਾਫ ਲੜਨ ਦੀ ਗੱਲ ਕਰਾਂਗੇ। ਸਾਡੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਮੁੱਖ ਮੰਤਰੀ ਕਪਤਾਨ ਸਾਹਿਬ ਨੂੰ ਭਰੋਸਾ ਦਿਵਾਇਆ ਹੈ ਕਿ ਅਸੀਂ ਤੁਹਾਡੇ ਨਾਲ ਹਾਂ, ਜੇਕਰ ਤੁਸੀਂ ਪੰਜਾਬ ਦੇ ਭਲੇ ਦੀ ਗੱਲ ਕਰੋਗੇ। ਅਸੀਂ ਤੁਹਾਡੀ ਮਦਦ ਕਰਾਂਗੇ। ਜਿਥੇ ਕਹੋਗੇ ਚੱਲਾਂਗੇ ਤਾਂ ਜਾ ਕੇ ਇਹ ਮਸਲੇ ਹੱਲ ਹੋਣਗੇ। ਰੌਲਾ ਪਾਉਣ ਨਾਲ ਇਹ ਮਸਲੇ ਹੱਲ ਨਹੀਂ ਹੋਣੇ। ਵਿਜੀਲੈਂਸ ਦੇ ਛਾਪੇ ਮਾਰਨ ਨਾਲ ਇਹ

**Expunged as ordered by the Chair.

ਮਸਲੇ ਹੱਲ ਨਹੀਂ ਹੋਣੇ । ਇਹ ਮਸਲੇ ਤਾਂ ਹੱਲ ਹੋਣੇ ਹਨ, ਜੇਕਰ ਅਸੀਂ ਦੋਵੇਂ ਧਿਰਾਂ ਮਿਲ ਕੇ, ਬੈਠ ਕੇ ਪੰਜਾਬ ਦੇ ਲੋਕਾਂ ਦੀ ਸੱਚੀ ਸੇਵਾ ਦੀ ਗੱਲ ਕਰਾਂਗੇ ।.....(ਵਿਘਨ)

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਕਨਕਲੂਡ ਕਰੋ । ਰੈਪੀਟੀਸ਼ਨ ਹੋ ਰਹੀ ਹੈ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਕੋਈ ਰੈਪੀਟੀਸ਼ਨ ਨਹੀਂ ਹੋ ਰਹੀ । ਸਪੀਕਰ ਸਾਹਿਬ, ਮੈਂ ਕਪਤਾਨ ਸਾਹਿਬ ਦੇ 100 ਦਿਨਾਂ ਦੀ ਗੱਲ ਕਰ ਰਿਹਾ ਹਾਂ । ਜਿਸ ਦਿਨ ਕਪਤਾਨ ਸਾਹਿਬ, ਮੁੱਖ ਮੰਤਰੀ ਬਣੇ, ਉਸੇ ਦਿਨ ਹੀ ਆਰਡਰ ਗਿਆ ਕਿ ਸਰਪੰਚਾਂ ਦੀਆਂ ਗਰਾਂਟਾਂ ਬੰਦ ਕਰ ਦਿਓ ਅਤੇ ਪੈਸਾ ਵਾਪਸ ਮੋੜ ਦਿਓ । ਇਕ ਪਿੰਡ ਦੀ ਡਿਵੈਲਪਮੈਂਟ ਵਾਸਤੇ ਪੈਸਾ ਗਿਆ ਹੋਵੇ ਅਤੇ ਉਹ ਪੈਸਾ ਵਾਪਸ ਮੋੜ ਲਿਆ ਜਾਵੇ, ਜੇਕਰ ਇਹ ਪਿੰਡਾਂ ਦੀ ਡਿਵੈਲਪਮੈਂਟ ਨਹੀਂ ਕਰਨਾ ਚਾਹੁੰਦੇ ਤਾਂ ਫਿਰ ਪਤਾ ਨਹੀਂ ਕਿਸ ਦੀ ਡਿਵੈਲਪਮੈਂਟ ਕਰਨਾ ਚਾਹੁੰਦੇ ਹਨ ।

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਇਹ ਗੱਲਾਂ ਹਾਊਸ ਵਿਚ 2-3 ਵਾਰ ਆ ਚੁੱਕੀਆਂ ਹਨ । ਤੁਸੀਂ ਆਪਣੀ ਸਪੀਚ ਕਨਕਲੂਡ ਕਰੋ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਜੇ ਇਹ ਆਪਣੀ ਡਿਵੈਲਪਮੈਂਟ ਕਰਨਾ ਚਾਹੁੰਦੇ ਹਨ, ਕਰਨ, ਸਾਨੂੰ ਕੋਈ ਇਤਰਾਜ਼ ਨਹੀਂ ਹੈ । ਇਹ ਤਾਂ ਆਪ ਕਦੋਂ ਦੇ ਦੰਦੀਆਂ ਵੱਢਦੇ ਫਿਰਦੇ ਹਨ, ਇਨ੍ਹਾਂ ਨੇ ਤਾਂ ਕਦੋਂ ਦਾ ਰਗੜਾ ਲਗਾ ਦੇਣਾ ਸੀ ਅਤੇ ਸਾਰੇ ਕੁਝ ਦਾ ਕਲਿਆਣ ਕਰ ਦੇਣਾ ਸੀ । ਇਹ ਤਾਂ ਵਿਚਾਰੇ ਆਪ ਘਾਬਰੇ ਹੋਏ ਹਨ ਕਿ ਸਾਡੀ ਵੀ ਰੋਟੀ-ਰੋਜ਼ੀ ਕੈਪਟਨ ਸਾਹਿਬ ਨੇ ਬੰਦ ਕਰਵਾ ਦਿੱਤੀ ਹੈ । ਇਨ੍ਹਾਂ ਦਾ ਤਾਂ ਆਪਣਾ ਨੁਕਸਾਨ ਹੋ ਰਿਹਾ ਹੈ......(ਵਿਘਨ)

**ਸਰਦਾਰ ਰਵਿੰਦਰ ਸਿੰਘ ਸੰਧੂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ । ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਪੁੱਛਦਾ ਹਾਂ ਕਿ ਪਿੰਡਾਂ ਵਿਚ ਇਨ੍ਹਾਂ ਨੇ ਸਰਪੰਚ ਬਣਾਏ ਹਨ, 80% ਲੋਕਾਂ ਦੇ ਕਾਗਜ਼ ਰਿਜੈਕਟ ਕਰਵਾ ਕੇ । ਜਿਹੜੀਆਂ ਗਰਾਂਟਾਂ ਦਿੱਤੀਆਂ ਸਨ, ਉਨ੍ਹਾਂ ਵਿਚੋਂ ਹਿੱਸਾ ਤਾਂ ਇਨ੍ਹਾਂ ਨੂੰ ਮਿਲਣਾ ਸੀ । ਇਸ ਕਰਕੇ ਹੀ ਇਨ੍ਹਾਂ ਨੂੰ ਤਕਲੀਫ ਹੋ ਰਹੀ ਹੈ ।

**ਸਾਇੰਸ ਤੇ ਤਕਨਾਲੋਜੀ ਅਤੇ ਹਵਾਬਾਜ਼ੀ ਮੰਤਰੀ** : ** ** **

**ਸ਼੍ਰੀ ਸਪੀਕਰ** : ਇਹ ਅਦਲਾ-ਬਦਲੀ ਠੀਕ ਨਹੀਂ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਇਹ ਤਾਂ ਕੋਈ ਪੁਆਇੰਟ ਆਫ ਆਰਡਰ ਵਾਲੀ ਗੱਲ ਨਹੀਂ ਸੀ ।

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

---

**Expunged as ordered by the Chair.

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਇਹ ਤਾਂ ਸਾਫ ਲਿਖਿਆ ਹੈ ਕਿ ਜੋ ਜੈਸਾ ਕਰਦਾ ਹੈ, ਉਸਨੂੰ ਵੈਸਾ ਹੀ ਭੁਗਤਣਾ ਪੈਣਾ ਹੈ । ਇਸ ਵਿੱਚ ਕੋਈ ਗਲਤ ਗੱਲ ਨਹੀਂ । ਮੈਂ ਇਸੇ ਕਰਕੇ ਬੇਨਤੀ ਕਰ ਰਿਹਾ ਹਾਂ ਕਿ ਪੰਜਾਬ ਦੀ ਬਿਹਤਰੀ ਲਈ ਸਾਨੂੰ ਇਕੱਠੇ ਹੋ ਕੇ ਕੰਮ ਕਰਨਾ ਚਾਹੀਦਾ ਹੈ । (ਵਿਘਨ) ਡੋਗਰਾ ਜੀ, ਨਾ ਕਦੇ ਅਸੀਂ ਰੋਏ ਹਾਂ ਅਤੇ ਨਾ ਰੋਣਾ ਹੈ । ਹਮੇਸ਼ਾਂ ਚੜ੍ਹਦੀ ਕਲਾ ਵਿੱਚ ਰਹਿਣਾ ਹੈ ।

**ਸ੍ਰੀ ਸਪੀਕਰ** : ਹੁਣ ਤੁਸੀਂ ਕਨਕਲੂਡ ਕਰੋ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਤੁਸੀਂ ਕਨਕਲੂਡ ਕਰਨ ਦਾ ਟਾਇਮ ਤਾਂ ਦਿਓ ਜੀ । ਆਪਾਂ ਨੂੰ ਪੰਜਾਬ ਦੇ ਲੋਕਾਂ ਲਈ, ਪੰਜਾਬ ਦੇ ਹਿੱਤਾਂ ਲਈ ਇਕੱਠੇ ਹੋ ਕੇ ਕੰਮ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਅਸੀਂ ਤੁਹਾਡੀ ਕੁਰਸੀ ਦਾ ਸਤਿਕਾਰ ਕਰਦੇ ਹਾਂ ਪਰ ਤੁਹਾਨੂੰ ਇੱਧਰ ਵੀ ਮਿਹਰ ਦੀ ਨਿਗਾਹ ਰੱਖਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਸਰਦਾਰ ਜਗਿੰਦਰ ਸਿੰਘ ਮਾਨ । 12–30 ਵਜੇ ਮੁੱਖ ਮੰਤਰੀ ਸਾਹਿਬ ਨੇ ਬੋਲਣਾ ਹੈ । ਮਾਨ ਸਾਹਿਬ 12.30 ਤੋਂ ਪਹਿਲਾਂ ਪਹਿਲਾਂ ਖਤਮ ਕਰ ਦੇਣਾ ।

**ਸਰਦਾਰ ਜੋਗਿੰਦਰ ਸਿੰਘ ਮਾਨ (ਫਗਵਾੜਾ, ਐਸ. ਸੀ.)** : ਸਪੀਕਰ ਸਾਹਿਬ, ਮੈਂ ਤੁਹਾਡਾ ਅਤੇ ਹਾਊਸ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪ੍ਰੋਫੈਸਰ ਦਰਬਾਰੀ ਲਾਲ ਜੀ ਵਲੋਂ ਜੋ ਹਾਊਸ ਵਿੱਚ ਸ਼ੁਕਰਾਨੇ ਦਾ ਮਤਾ ਰਾਜਪਾਲ ਜੀ ਦੇ ਭਾਸ਼ਣ ਤੇ ਪੇਸ਼ ਹੋਇਆ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ । ਇਹ ਬਹਿਸ ਕੱਲ੍ਹ ਬਾਦਲ ਸਾਹਿਬ ਨੇ ਬੜੇ ਜ਼ੋਰ-ਸ਼ੋਰ ਨਾਲ ਸ਼ੁਰੂ ਕੀਤੀ ਔਰ ਅੱਜ ਵੀ ਮੇਰੇ ਸੱਜੇ ਵਾਲੇ ਪਾਸੇ ਬੈਠੇ ਕਾਫੀ ਸਾਥੀ ਬੋਲੇ ਹਨ । ਬਾਦਲ ਸਾਹਿਬ ਦੀ ਭਾਜਪਾ ਨਾਲ ਸਾਂਠ-ਗਾਂਠ ਹੈ ਅਤੇ ਮੈਂ ਸਮਝਦਾ ਹਾਂ ਕਿ ਦੋਵੇਂ ਪਾਰਟੀਆਂ ਧਰਮ ਤੇ ਬੇਸਡ ਹਨ । ਤੁਹਾਨੂੰ, ਸਪੀਕਰ ਸਾਹਿਬ, ਯਾਦ ਹੋਵੇਗਾ ਕਿ ਬਾਦਲ ਸਾਹਿਬ ਨੇ ਮੋਗਾ ਵਿਖੇ ਇਕ ਬਹੁਤ ਵੱਡੀ ਕਾਨਫਰੰਸ ਕੀਤੀ ਸੀ ਅਤੇ ਉਸੇ ਵਿੱਚ ਪੰਜਾਬ ਦੀ ਜਨਤਾ ਨੂੰ ਭਰੋਸਾ ਦਿਵਾਇਆ ਸੀ ਕਿ ਜੋ ਰਾਜ ਮਹਾਰਾਜਾ ਰਣਜੀਤ ਸਿੰਘ ਨੇ ਦਿੱਤਾ ਸੀ, ਉਹ ਮੈਂ ਪੰਜਾਬ ਦੇ ਲੋਕਾਂ ਨੂੰ ਦੇਵਾਂਗਾ । ਪਰ ਅਫਸੋਸ ਇਸ ਗੱਲ ਦਾ ਹੈ ਕਿ ਇਨ੍ਹਾਂ ਨੇ ਜੋ ਮਹਾਰਾਜਾ ਰਣਜੀਤ ਸਿੰਘ ਨੇ ਕੀਤਾ ਸੀ ਉਸ ਨੂੰ ਇੰਨ-ਬਿੰਨ ਲਾਗੂ ਨਹੀਂ ਕੀਤਾ । ਇਸ ਦੀਆਂ ਬੜੀਆਂ ਮਿਸਾਲਾਂ ਹਨ । ਬਾਦਲ ਸਾਹਿਬ ਤੁਸੀਂ ਗੁਰਸਿੱਖ ਹੋ, ਮੈਨੂੰ ਬੜੀ ਖੁਸ਼ੀ ਹੈ ਕਿਉਂਕਿ ਮੈਂ ਵੀ ਸਿੱਖ ਧਰਮ ਨੂੰ ਮੰਨਦਾ ਹਾਂ । ਕੱਲ੍ਹ ਬੀਬੀ ਜਗੀਰ ਕੌਰ ਜੀ ਬੋਲ ਰਹੇ ਸਨ, ਮੇਰਾ ਇਰਾਦਾ ਸੀ ਕਿ ਮੈਂ ਇੰਟਰਪਟ ਕਰਾਂ ਪਰ ਹਾਊਸ ਦਾ ਫੈਸਲਾ ਸੀ ਕਿ ਕੋਈ ਨਾ ਬੋਲੇ । ਇਸ ਕਰਕੇ ਮੈਂ ਚੁੱਪ ਰਿਹਾ । ਤੁਹਾਨੂੰ ਯਾਦ ਹੋਵੇਗਾ ਕਿ ਮਹਾਰਾਜਾ ਰਣਜੀਤ ਸਿੰਘ ਇਕ ਬਹੁਤ ਮਹਾਨ ਸਿੱਖ ਸਨ । ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਿਹਾ ਸੀ ਕਿ ਜਿਹੜਾ ਸਿੱਖ ਮੇਰੀ ਯਾਦਗਾਰ ਬਣਾਏਗਾ ਉਸ ਦੀ ਕੁਲ ਦਾ ਨਾਸ ਹੋ ਜਾਵੇਗਾ । ਉਨ੍ਹਾਂ ਨੇ ਆਪਣੀ ਕੁਲ ਦਾ ਨਾਸ ਕਰਕੇ ਸਿੱਖੀ ਦਾ ਨਾਮ ਰੌਸ਼ਨ ਕੀਤਾ । ਜਿੰਨਾਂ ਚਿਰ ਤੱਕ ਦੁਨੀਆਂ ਰਹੇਗੀ "ਗੁਰੂ ਗਰੰਥ ਸਾਹਿਬ" ਦੀ ਸਥਾਪਨਾ ਰਹੇਗੀ । ਮਹਾਰਾਜਾ ਰਣਜੀਤ ਸਿੰਘ ਦਾ ਨਾਮ ਰੌਸ਼ਨ ਰਹੇਗਾ ਪਰ ਅਫਸੋਸ ਇਸ ਗੱਲ ਦਾ ਹੈ ਕਿ ਪਿਛਲੇ ਪੰਜ ਸਾਲਾਂ ਦੇ ਇਤਿਹਾਸ ਵਿੱਚ ਜੋ ਘਟਨਾਵਾਂ ਵਾਪਰੀਆਂ ਹਨ, ਉਸ ਦਾ ਲੋਕਾਂ ਨੇ ਜਵਾਬ ਦੇ ਦਿੱਤਾ

ਹੈ । ਮਹਾਰਾਜਾ ਰਣਜੀਤ ਸਿੰਘ ਐਸੇ ਸਿੱਖ ਸੀ ਜਿਨ੍ਹਾਂ ਨੂੰ ਅਕਾਲੀ ਫੂਲਾ ਸਿੰਘ ਨੇ ਸਜ਼ਾ ਲਗਾਈ ਅਤੇ ਉਨ੍ਹਾਂ ਨੇ ਉਸ ਨੂੰ ਸਵੀਕਾਰ ਕੀਤਾ । ਇਹ ਵੱਖਰੀ ਗੱਲ ਹੈ ਕਿ ਭਾਵੇਂ ਬਾਅਦ ਵਿੱਚ ਉਨ੍ਹਾਂ ਨੂੰ ਕੋੜੇ ਲੱਗੇ ਜਾਂ ਨਹੀਂ, ਮੈਂ ਵਿਸਥਾਰ ਵਿੱਚ ਨਹੀਂ ਜਾਣਾ ਚਾਹੁੰਦਾ । ਮੈਂ ਸਮਝਦਾ ਹਾਂ ਕਿ ਗੁਰਸਿੱਖੀ ਦੀ ਪਰੰਪਰਾ ਉਨ੍ਹਾਂ ਨੇ ਕਾਇਮ ਕੀਤੀ । ਮੈਂ ਦੋ-ਚਾਰ ਗੱਲਾਂ ਤੇ ਬੋਲਣਾ ਚਾਹਾਂਗਾ । ਗੁਰਸਿੱਖ ਹਮੇਸ਼ਾਂ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਤੇ ਚਲਦਾ ਹੈ, ਤੁਸੀ ਪੰਜਾਬ ਦੀ ਜਨਤਾ ਅਤੇ ਕਿਸਾਨਾਂ ਦੀ ਸੇਵਾ ਕਰਨ ਆਏ ਸੀ, ਵਿਉਪਾਰੀਆਂ ਦੀ ਸੇਵਾ ਕਰਨ ਆਏ ਸੀ ਅਤੇ ਮਜ਼ਦੂਰਾਂ ਦੀ ਸੇਵਾ ਕਰਨੀ ਸੀ । ਮੈਂ ਅਕਾਲੀ ਵੀਰਾਂ ਦੀ ਗੱਲ ਕਰਦਾ ਹਾਂ ਕਿ ਜਿਹੜੀ ਸੇਵਾ ਤੁਸੀਂ ਕੀਤੀ, ਉਹ ਕਿਸੇ ਤੋਂ ਭੁੱਲੀ ਨਹੀਂ । ਕੁਰੱਪਸ਼ਨ ਦੀ ਗੱਲ ਤੇ ਮੈਂਬਰ ਸਾਹਿਬ ਬੋਲ ਰਹੇ ਸਨ । ਮੈਂ ਬਾਦਲ ਸਾਹਿਬ, ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਪੰਜਾਬ ਦੇ ਰਾਜੇ ਸੀ । ਰਵੀ ਸਿੱਧੂ ਨੂੰ ਕਾਂਗਰਸ ਨੇ ਲਗਾਇਆ ਸੀ...

**MR. SPEAKER** : Please address the Chair, not to others.

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਬਾਦਲ ਸਾਹਿਬ ਉਸ ਸਮੇਂ ਪੰਜਾਬ ਦੇ ਰਾਜੇ ਸਨ । ਇਨ੍ਹਾਂ ਨੇ ਸਭ ਕੁਝ ਕਰਨਾ ਸੀ । ਜਿਹੜੇ ਲੋਕ ਬੱਤੀਆਂ ਜਗਾ ਕੇ, ਦੁੱਧ ਦਾ ਧੰਦਾ ਕਰਕੇ ਐਸ.ਸੀ. ਲੋਕ ਆਪਣੇ ਬੱਚਿਆਂ ਨੂੰ ਪਾਲਦੇ ਸਨ, ਉਨ੍ਹਾਂ ਨੇ ਨੌਕਰੀਆਂ ਲੈਣੀਆਂ ਸਨ ਔਰ ਸਪੀਕਰ ਸਾਹਿਬ, ਜੇ ਬਾਦਲ ਸਾਹਿਬ ਨੂੰ ਪਤਾ ਸੀ ਕਿਉਂਕਿ ਇਹ ਮੁੱਖ ਮੰਤਰੀ ਸਨ, ਇਨ੍ਹਾਂ ਨੂੰ ਪਤਾ ਸੀ ਕਿ ਇਹ ਸਭ ਕੁਝ ਹੋ ਰਿਹਾ ਹੈ ਤਾਂ ਫਿਰ ਇਨ੍ਹਾਂ ਨੇ ਉਸ ਨੂੰ ਕਿਉਂ ਨਾ ਫੜਿਆ । ਤੁਸੀਂ (ਆਪੋਜ਼ੀਸਨ ਬੈਂਚਾਂ ਵੱਲ ਇਸ਼ਾਰਾ) ਉਨ੍ਹਾਂ ਗਰੀਬਾਂ ਦੇ ਹੱਕਾਂ ਨੂੰ ਕਿਉਂ ਖੋਹਿਆ ? ਪੈਸੇ ਨਾਲ ਕਿਉਂ ਨੌਕਰੀਆਂ ਦਿੱਤੀਆਂ ? ਤੁਸੀਂ ਉਸ ਸਮੇਂ ਆਪਣੀ ਡਿਊਟੀ ਤੇ ਪਹਿਰਾ ਕਿਉਂ ਨਹੀਂ ਦਿੱਤਾ ? ਪਰ, ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਡਿਊਟੀ ਨਾ ਕੀਤੀ । ਇਹ ਨਾ ਧਰਮ ਦੇ ਰਹੇ ਔਰ ਨਾ ਹੀ ਰਾਜਨੀਤਿਕ ਤੌਰ ਤੇ ਇਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ । ਸਪੀਕਰ ਸਾਹਿਬ, ਜਿਹੜੇ ਉਮੀਦਵਾਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਵਿੱਚ ਰਿਜੈਕਟ ਹੋਏ, ਉਹ ਯੂ.ਪੀ.ਐਸ.ਸੀ. ਵਿੱਚ ਅੱਵਲ ਆਏ । ਚਾਹੇ ਉਹ ਕਿਸਾਨ ਦਾ ਬੇਟਾ ਸੀ ਅਤੇ ਚਾਹੇ ਗਰੀਬ ਦਾ ਬੇਟਾ ਸੀ । ਇਸ ਦਾ ਸਿੱਟਾ ਇਹ ਨਿਕਲਿਆ ਕਿ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਹੋ ਗਿਆ । ਬਾਦਲ ਸਾਹਿਬ ਤੁਸੀਂ ਜੋ ਮਰਜ਼ੀ ਕਹੀ ਜਾਓ । ਇੱਕ ਗੁਰਸਿੱਖ ਦੇ ਤੌਰ ਤੇ ਵੀ ਤੁਸੀਂ ਆਪਣੀ ਡਿਊਟੀ ਪੂਰੀ ਨਹੀਂ ਕੀਤੀ ਅਤੇ ਆਪਣੀ ਡਿਊਟੀ ਵਿੱਚ ਪੂਰੀ ਕੁਤਾਹੀ ਕੀਤੀ । ਤੁਸੀਂ ਪੰਜਾਬ ਦੇ ਲੋਕਾਂ ਦੇ ਹੱਕਾਂ ਤੇ ਪਹਿਰਾ ਨਹੀਂ ਦਿੱਤਾ । ਅੱਜ ਜਿਸ ਮਰਜ਼ੀ ਵਰਗ ਦੀ ਗੱਲ ਕਰ ਲਓ । ਚਲੋ, ਪਹਿਲਾਂ ਕਿਸਾਨਾਂ ਦੀ ਗੱਲ ਕਰ ਲਓ । ਕਿਸਾਨਾਂ ਦਾ ਉਸ ਵਕਤ ਕੀ ਹਾਲ ਹੋਇਆ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਬਕਾ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਹਿਸਟਰੀ ਵਿੱਚ ਪਹਿਲੀ ਵਾਰ ਹੋਇਆ ਕਿ ਪੰਜਾਬ ਦਾ ਕਿਸਾਨ ਕਰਜ਼ੇ ਥੱਲੇ ਦਬਿਆ ਗਿਆ । ਫਰਟੇਲਾਈਜ਼ਰ ਲੋਨ ਉਹ ਵਾਪਸ ਨਹੀਂ ਕਰ ਸਕਿਆ, ਟਰੈਕਟਰਜ਼ ਲੋਨ ਵਾਪਸ ਨਹੀਂ ਕਰ ਸਕਿਆ, ਇੰਪਲੀਮੈਂਟ ਲੋਨ ਉਹ ਵਾਪਸ ਨਹੀਂ ਕਰ ਸਕਿਆ । ਪੰਜਾਬ ਦਾ ਕਿਸਾਨ ਦਿਨ-ਬਦਿਨ ਗਰੀਬ ਹੋ ਗਿਆ । ਪੰਜਾਬ ਦਾ ਕਿਸਾਨ ਮਜਬੂਰ ਹੋ ਗਿਆ ਪਰ ਅੱਜ ਇਹ ਪੰਜਾਬ ਦੀ ਗੱਲ ਕਰ ਰਹੇ ਹਨ । ਸਪੀਕਰ

[ਸਰਦਾਰ ਜੋਗਿੰਦਰ ਸਿੰਘ ਮਾਨ]

ਸਾਹਿਬ, ਅੱਜ ਪੰਜਾਬ ਦੇ ਮਜ਼ਦੂਰਾਂ ਦੀ ਗੱਲ ਕਰ ਲਓ। ਇਨ੍ਹਾਂ ਨੇ ਪੰਜਾਬ ਦੇ ਮਜ਼ਦੂਰਾਂ ਦੀ ਗੱਲ ਹੀ ਨਹੀਂ ਕੀਤੀ। ਪੰਜਾਬ ਦਾ ਕਿਸਾਨ ਜਿਹੜਾ ਦੇਸ਼ ਦਾ ਅੰਨਦਾਤਾ ਸੀ, ਹਿੰਦੁਸਤਾਨ ਨੂੰ ਅੰਨ ਦਿੰਦਾ ਸੀ, ਜਿਸ ਨੂੰ ਬਹੁਤ ਉਚਾ ਸਥਾਨ ਦਿੱਤਾ ਗਿਆ ਹੈ, ਅੱਜ ਉਸ ਦਾ ਕੀ ਹਾਲ ਹੈ। ਅੱਜ ਪੰਜਾਬ ਦੇ ਕਿਸਾਨ ਅਤੇ ਗਰੀਬ ਬਾਰੇ ਸੋਚਣ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਕੈਪਟਨ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਗੁਰਸਿੱਖ ਫੈਮਿਲੀ ਨਾਲ ਸਬੰਧਿਤ ਹੋ। ਤੁਹਾਡੇ ਪਰਿਵਾਰ ਦੀ ਆਪਣੀ ਚੰਗੀ ਬੈਕਗਰਾਊਂਡ ਹੈ। ਤੁਸੀਂ ਪਤਾ ਕਰੋ ਕਿ ਪੰਜਾਬ ਦੇ ਕਿਸਾਨ ਦਾ ਕੀ ਹਾਲ ਹੋਇਆ ਹੈ, ਪੰਜਾਬ ਦੇ ਗਰੀਬ ਦਾ ਕੀ ਹਾਲ ਹੋਇਆ ਹੈ। ਉਹ ਨਾ ਤਾਂ ਕੋਈ ਕੰਮ ਕਰ ਸਕਿਆ ਅਤੇ ਨਾ ਹੀ ਉਸ ਨੂੰ ਨੌਕਰੀ ਮਿਲੀ। ਪੰਜ ਸਾਲ ਪੰਜਾਬ ਦੇ ਕਿਸਾਨ ਦੀ ਫਸਲ ਮੰਡੀਆਂ ਵਿੱਚ ਰੁਲਦੀ ਰਹੀ। ਧਰਨੇ ਲੱਗੇ, ਉਹ ਨਾਅਰੇ ਮਾਰਦੇ ਰਹੇ ਪਰ ਫਸਲ ਦਾ ਠੀਕ ਮੁੱਲ ਨਾ ਦਿੱਤਾ ਗਿਆ। ਮੈਂ ਦੱਸਣਾ ਚਾਹੁੰਦਾ ਹਾਂ, ਮੈਂ ਕਿਸੇ ਦਾ ਨਾਂ ਨਹੀਂ ਲੈਂਦਾ ਪਰ ਉਸ ਦੀ ਗ੍ਰਿਫਤਾਰੀ ਹੋ ਚੁੱਕੀ ਹੈ, ਸਾਰਾ ਝੋਨਾ ਮੋਗੇ ਗਿਆ। ਕਿਸਾਨ 20-20 ਦਿਨ ਆਪਣੀਆਂ ਢੇਰੀਆਂ ਤੇ ਬੈਠ ਕੇ ਉਡੀਕਦੇ ਰਹੇ ਕਿ ਸਾਡੇ ਝੋਨੇ ਦੀ ਕਦੋਂ ਵਾਰੀ ਆਵੇਗੀ। ਉਸ ਨੇ ਪੰਜਾਬ ਵਿਚੋਂ ਪ੍ਰਾਈਵੇਟ ਏਜੰਸੀਆਂ ਤੋਂ ਮੋਗੇ ਲਿਆਂਦਾ ਅਤੇ ਫਿਰ ਉਥੇ ਝੋਨਾ ਪੂਰੇ ਮੁੱਲ ਤੇ ਵੇਚਿਆ ਗਿਆ।

ਸਪੀਕਰ ਸਾਹਿਬ, ਨਵੇਂ ਸ਼ਹਿਰ ਦੀ ਇਲੈਕਸ਼ਨ ਦੀ ਗੱਲ ਕਰ ਲਓ। ਸਪੀਕਰ ਸਾਹਿਬ, ਸਿੱਖ ਧਰਮ ਵਿੱਚ ਚਾਰ ਕੁਰਹਿਤਾਂ ਹਨ। ਇਨ੍ਹਾਂ ਵਿਚੋਂ 3-4 ਕੁਰਹਿਤਾਂ ਤਾਂ ਫਗਵਾੜੇ ਵਿਚ ਹੀ ਹੋਈਆਂ। ਫਗਵਾੜੇ ਬਾਦਲ ਸਾਹਿਬ ਤੁਸੀਂ ਆਪ ਸੀ। ਬੀਬੀ ਜੀ ਦੀ ਗੱਲ ਕਰਦਾ ਹਾਂ ਪਰ ਕਿਸੇ ਤੇ ਪਰਸਨਲ ਅਟੈਕ ਨਹੀਂ ਕਰਦਾ। ਸਿੱਖ ਧਰਮ ਵਿੱਚ ਨੜੀਮਾਰ ਤੇ ਕੁੜੀਮਾਰ ਨੂੰ ਥਾਂ ਨਹੀਂ। ਉਸ ਦੇ ਉਲਟ ਉਥੇ ਕੰਮ ਹੋਇਆ। ਇਹ ਠੀਕ ਹੈ ਕਿ ਤੁਸੀਂ ਇਥੋਂ ਦੀ ਕਚਹਿਰੀ ਤੋਂ ਬਚ ਸਕਦੇ ਹੋ ਪਰ ਤੁਸੀਂ ਰੱਬ ਦੀ ਕਚਹਿਰੀ ਵਿਚੋਂ ਕਿਵੇਂ ਬਚੋਗੇ। ਸਪੀਕਰ ਸਾਹਿਬ, ਪੰਜਾਬ ਵਿੱਚ ਇੰਡਸਟਰੀ ਦਾ ਕੀ ਹਾਲ ਹੋਇਆ। ਅੱਜ ਅਸੀਂ ਸਾਰੇ ਦੇਖ ਰਹੇ ਹਾਂ। ਅੱਜ ਪੰਜਾਬ ਦੀ ਇੰਡਸਟਰੀ ਕਿੱਥੇ ਖੜ੍ਹੀ ਹੈ। ਪਿਛਲੀ ਸਰਕਾਰ ਨੇ ਇਸ ਪਾਸੇ ਕੀ ਕੀਤਾ, ਇਸ ਬਾਰੇ ਸਭ ਨੂੰ ਪਤਾ ਹੈ। ਸਪੀਕਰ ਸਾਹਿਬ, ਇੱਥੇ ਖਾਲਸੇ ਦਾ 300 ਸਾਲਾ ਪ੍ਰਕਾਸ਼ ਦਿਵਸ ਮਨਾਇਆ ਗਿਆ। ਸਪੀਕਰ ਸਾਹਿਬ, ਇਹ ਮੁਬਾਰਕਬਾਦ ਦੀ ਗੱਲ ਹੈ ਕਿ ਸਾਰਿਆਂ ਨੇ ਦਾਹੜੇ ਪ੍ਰਕਾਸ਼ ਕੀਤੇ ਅਤੇ ਅੰਮ੍ਰਿਤ ਵੀ ਛਕਿਆ। ਬਾਦਲ ਸਾਹਿਬ, ਤੁਸੀਂ ਕਈ ਵਾਰ ਪੰਜਾਬ ਤੇ ਰਾਜ ਕੀਤਾ। (ਵਿਘਨ) ਬਾਦਲ ਸਾਹਿਬ, ਤੁਸੀਂ ਸੁਣ ਲਓ। (ਵਿਘਨ) ਕਿੰਨੇ ਜਥੇਦਾਰ ਬਦਲੇ।

**ਸ੍ਰੀ ਸਪੀਕਰ** : ਡਾਕਟਰ ਰਤਨ ਸਿੰਘ ਜੀ, ਪੁਆਇੰਟ ਆਫ ਆਰਡਰ ਤੇ ਹਨ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਕਈ ਵਾਰ ਤਾਂ ਇਨ੍ਹਾਂ ਦਾ ਰਾਜ ਰਿਹਾ ਹੈ ਜਦ ਕਿ ਇਹ ਸਾਨੂੰ ਕਹਿ ਰਹੇ ਹਨ।

**ਸ੍ਰੀ ਸਪੀਕਰ** : ਬੈਠੋ ਬੈਠੋ।

**ਸਰਦਾਰ ਜੋਗਿੰਦਰ ਸਿੰਘ ਮਾਨ** : ਕਿੰਨੇ ਜਥੇਦਾਰ ਬਦਲੇ ਹਨ । ਸਪੀਕਰ ਸਾਹਿਬ, ਕਿੰਨੇ ਪ੍ਰਧਾਨ ਬਦਲੇ ਹਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ । ਬਾਦਲ ਸਾਹਿਬ ਤੁਸੀਂ ਸੀ, ਅਕਾਲੀ ਦਲ ਦੇ ਪ੍ਰਧਾਨ...

**ਸ਼੍ਰੀ ਸਪੀਕਰ** : : ਮਾਨ ਸਾਹਿਬ ਕਨਕਲੂਡ ਕਰੋ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਬਾਦਲ ਸਾਹਿਬ ਪ੍ਰਧਾਨ ਸਨ, ਅਕਾਲੀ ਦਲ ਦੇ । ਸਪੀਕਰ ਸਾਹਿਬ, ਬਾਦਲ ਸਾਹਿਬ ਮੁਖੀ ਸਨ, ਸਰਕਾਰ ਦੇ ਅਤੇ ਬਾਦਲ ਸਾਹਿਬ, ਅਕਾਲ ਤਖਤ ਤੇ ਵੀ ਤੁਹਾਡੇ ਹੀ ਥੱਲੇ ਸਭ ਕੁਝ ਚਲਦਾ ਸੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਬਾਦਲ ਸਾਹਿਬ ਦੇ ਹੁਕਮਾਂ ਥੱਲੇ ਸੀ । ਸਪੀਕਰ ਸਾਹਿਬ, ਤੁਹਾਡੇ ਰਾਹੀਂ ਥੋੜ੍ਹੀ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਦਾ ਕੰਮ ਤਾਂ ਚੈਕ ਹੁੰਦਾ ਹੈ, ਪਤਾ ਸੀ ਕਿ ਸਰਕਾਰ ਬਦਲ ਜਾਣੀ ਹੈ । ਜੋ ਕੁਝ ਹੈ ਸਾਹਮਣੇ ਆ ਜਾਣਾ ਹੈ ਪਰ ਧਰਮ ਦਾ ਕੰਮ ਚੈਕ ਨਹੀਂ ਹੋਣਾ । ਉਸ ਨੂੰ ਕਿਸੇ ਨੇ ਨਹੀਂ ਦੇਖਣਾ। ਮੈਂ ਕੈਪਟਨ ਸਾਹਿਬ ਨੂੰ ਕਹਾਂਗਾ ਕਿ ਇਸ ਦਾ ਵੀ ਕਮਿਸ਼ਨ ਕਾਇਮ ਕਰਨ, ਕਿ ਇਸ ਨੇ ਕੀ ਕੀਤਾ ਹੈ, ਔਰ ਕਿੰਨੀ ਬੇਈਮਾਨੀ ਕੀਤੀ ਹੈ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ਼੍ਰੀ ਸਪੀਕਰ** : ਉਨ੍ਹਾਂ ਨੂੰ ਬੋਲਣ ਦਿਓ ।

**ਡਾਕਟਰ ਰਤਨ ਸਿੰਘ** : ਸਪੀਕਰ ਸਾਹਿਬ, ਇਥੇ ਅਕਾਲ ਤਖਤ ਦਾ ਜ਼ਿਕਰ ਕੀਤਾ ਜਾ ਰਿਹਾ ਹੈ । ਇਨ੍ਹਾਂ ਵਾਸਤੇ ਕੀ ਕੋਈ ਮਰਿਯਾਦਾ ਹੈ ?

**ਸ਼੍ਰੀ ਸਪੀਕਰ** : ਹਾਂ ਜੀ, ਮਰਿਯਾਦਾ ਵਿੱਚ ਰਹੋ ਜੀ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ......

**ਸ਼੍ਰੀ ਸਪੀਕਰ** : ਸਪੀਚ ਗਵਰਨਰ ਐਡਰੈਸ ਤੇ ਕਨਫਾਈਨ ਕਰੋ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੈਂ ਗਵਰਨਰ ਐਡਰੇਸ ਤੇ ਹੀ ਬੋਲ ਰਿਹਾ ਹਾਂ । ਸਪੀਕਰ ਸਾਹਿਬ, ਮੈਂ ਤਾਂ ਇਸ ਕਰਕੇ ਕਿਹਾ ਕਿਉਂਕਿ ਇਹ ਪਾਰਟੀ ਧਰਮ ਤੇ ਬੇਸਡ ਹੈ । ਸਪੀਕਰ ਸਾਹਿਬ, ਗੁਰਬਾਣੀ ਵਿੱਚ ਹੈ—

ਜਿਸ ਮਨ ਹੋਰ ਮੁੱਖ ਹੋਰ ਸੋ ਕਾਢੇ ਕਚਿਆ
ਰਤੇ ਇਸ਼ਕ ਖੁਦਾਏ ਰੰਗ ਦੀਦਾਰ ਕੇ ।
ਵਿਸਰਿਆ ਜਿਨ ਨਾਮ ਸੇ ਭੋਇ ਭਾਰਥੀਏ

(ਵਿਘਨ)

**ਸ਼੍ਰੀ ਸਪੀਕਰ** : ਭੂੰਦੜ ਸਾਹਿਬ, ਪੁਆਇੰਟ ਆਫ ਆਰਡਰ ਤੇ ਹਨ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਤਾਂ ਇੰਨਾ ਹੈ ਕਿ ਗਵਰਨਰ ਐਡਰੈਸ ਤੇ ਡਿਸਕਸ਼ਨ ਹੋ ਰਹੀ ਹੈ । ਕੋਈ ਪੇਜ਼, ਗਵਰਨਰ ਐਡਰੈਸ ਦਾ ਕੋਈ ਪੈਰ੍ਹਾ ਇਹ ਦੱਸਣ ਜਿਸ ਦੇ ਰੈਲੇਵੈਂਟ ਇਹ ਬੋਲ ਰਹੇ ਹਨ । ਇਹ ਮਨਿਸਟਰ ਰਹੇ ਹਨ, ਤੀਸਰੀ ਵਾਰ ਐਮ.ਐਲ.ਏ. ਬਣੇ ਹਨ । ਤੁਸੀਂ ਜੋ ਅਕਾਲ ਤਖਤ ਸਾਹਿਬ ਅਤੇ ਐਸ.ਜੀ.ਪੀ.ਸੀ. ਬਾਰੇ ਬੋਲਿਆ ਹੈ, ਉਹ ਕਟਵਾਓ । ਕੋਈ ਨਵਾਂ ਮੈਂਬਰ ਬੋਲੇ ਤਾਂ ਸਮਝ ਸਕਦੇ ਹਾਂ ਪਰ ਇਹ ਤਾਂ ਪੁਰਾਣੇ ਮੈਂਬਰ ਹਨ । ਜੇ ਕੋਈ ਸਾਡਾ ਬੰਦਾ ਬੋਲੇ ਤਾਂ ਤੁਸੀਂ ਕਹਿ ਦਿੰਦੇ ਹੋ ਕੇ ਇਰਰੈਲੇਵੈਂਟ ਬੋਲ ਰਹੇ ਹਨ ।

**Mr Speaker : I agree ਰੈਲੇਵੈਂਟ ਬੋਲੋ ।**

**ਸਰਦਾਰ ਜੋਗਿੰਦਰ ਸਿੰਘ ਮਾਨ** : ਮੈਂ ਬਾਦਲ ਸਾਹਿਬ ਦਾ ਭਾਸ਼ਣ ਵੀ ਸੁਣਿਆ ਸੀ, ਜੋ ਉਨ੍ਹਾਂ ਦੇ ਭਾਸ਼ਣ ਵਿੱਚ ਸੀ, ਉਹ ਵੀ ਸੁਣਿਆ ਹੈ । ਪੰਜਾਬ ਦੇ ਲੋਕਾਂ ਨਾਲ ਕੀ ਹੋ ਚੁੱਕਾ ਹੈ, ਮੈਂ ਉਨ੍ਹਾਂ ਬਾਰੇ ਹੋਰ ਗੱਲ ਕਰ ਲੈਂਦਾ ਹਾਂ । ਜਿਸ ਤਰ੍ਹਾਂ ਸਿੱਖ ਧਰਮ ਵਿੱਚ ਨਸ਼ਿਆਂ ਦਾ ਵਿਰੋਧ ਹੈ । ਮੈਂ ਨਵਾਂ ਸ਼ਹਿਰ ਦੇ ਇਲੈਕਸ਼ਨਾਂ ਵਿੱਚ ਦੇਖਿਆ ਹੈ, ਮੈਂ ਸੁਨਾਮ ਦੇ ਵਿੱਚ ਦੇਖਿਆ ਹੈ, ਮੈਂ ਮਜੀਠਾ ਵਿੱਚ ਦੇਖਿਆ ਹੈ ਅਤੇ ਗਿੱਦੜਬਾਹਾ ਵਿੱਚ ਵੀ ਦੇਖਿਆ ਹੈ । ਸਭ ਕੁਝ ਦੇਖ ਲਿਆ ਹੈ । ਸਿੱਖ ਧਰਮ ਵਿੱਚ ਨਸ਼ੇ ਦੀ ਮਨਾਹੀ ਹੈ ਪਰ ਮਜੀਠੇ ਵਿੱਚ ਕੀ ਹੋਇਆ । ਪਹਿਲਾਂ ਗੁੜ ਵੰਡਿਆ, ਫਿਰ ਦੇਸੀ ਸ਼ਰਾਬ ਵੰਡੀ, ਫਿਰ ਵਿਸਕੀ ਅਤੇ ਫਿਰ ਫਾਈਨ ਵਿਸਕੀ । ਕੀ ਇਹ ਸਿੱਖ ਧਰਮ ਵਿੱਚ ਲਿਖਿਆ ਹੈ ? ਫਿਰ ਸ਼ਾਮ ਨੂੰ ਡੋਡੇ, ਅਫੀਮ । ਫਿਰ, ਸਪੀਕਰ ਸਾਹਿਬ, ਸ਼ਾਮ ਨੂੰ ਇਨ੍ਹਾਂ ਦੇ ਵਰਕਰ ਸੜਕਾਂ ਤੇ ਬੈਠੇ ਹੁੰਦੇ ਸੀ ਔਰ ਜਦੋਂ ਸ਼ਾਮ ਨੂੰ ਪਿੰਡਾਂ ਵਿੱਚ ਜਾਈਦਾ ਸੀ ਤਾਂ ਡਰ ਲਗਦਾ ਸੀ ਕਿ ਕਿਤੇ ਕੁਝ ਮਾਰ ਹੀ ਨਾ ਦੇਣ । ਅਸੀਂ ਗੁਰੂ ਨਾਨਕ ਨੂੰ ਮੰਨਣ ਵਾਲੇ ਹਾਂ ਔਰ ਗੁਰੂ ਨਾਨਕ ਦੇ ਘਰ ਵਿੱਚ ਇਹ ਹਾਲ ਹੈ । ਅਸੀਂ ਲੋਕਾਂ ਦੇ ਹੱਕਾਂ ਤੇ ਕਿਸ ਤਰ੍ਹਾਂ ਡਾਂਗਾਂ ਮਾਰਦੇ ਹਾਂ । ਸਪੀਕਰ ਸਾਹਿਬ, ਇਲੈਕਸ਼ਨਾਂ ਜਿੱਤਣ ਲਈ, ਕੁਰਸੀ ਪ੍ਰਾਪਤ ਕਰਨ ਲਈ ਇਨ੍ਹਾਂ ਨੇ ਧਰਮ ਦਾ ਇਸਤੇਮਾਲ ਕੀਤਾ ਹੈ । ਕਬੀਰ ਸਾਹਿਬ ਦਾ ਇੱਕ ਦੋਹਾ ਹੈ—

ਕਬੀਰ ਜੋਰ ਕੀਆ ਸੋ ਜੁਲਮ ਹੈ ਲੇ ਜਵਾਬ ਖੁਦਾਇ ।

ਦਫਤਰ ਲੇਖਾ ਨੀਕਸੀ ਮਾਰ ਮੂੰਹੇਂ ਮੂੰਹ ਖਾਇ ।

ਜਿਹੜੇ ਲੋਕ ਲੋਕਾਂ ਨਾਲ ਧੱਕਾ ਕਰਦੇ ਹਨ, ਪ੍ਰਮਾਤਮਾ ਉਨ੍ਹਾਂ ਨੂੰ ਨਹੀਂ ਬਖਸ਼ੇਗਾ । ਬਾਦਲ ਸਾਹਿਬ, ਤੁਸੀਂ ਬਹੁਤ ਬੇਈਮਾਨੀ ਕੀਤੀ ਹੈ...(ਵਿਘਨ) ਜਿਹੜੇ ਬੰਦੇ ਗਰੀਬਾਂ ਲਈ ਹਮਦਰਦੀ ਰੱਖਣਗੇ, ਪ੍ਰਮਾਤਮਾ ਉਨ੍ਹਾਂ ਦੇ ਸਿਰ ਤੇ ਵੀ ਮਿਹਰ ਭਰਿਆ ਹੱਥ ਰੱਖੇਗਾ । ਕੈਪਟਨ ਸਾਹਿਬ, ਤੁਸੀਂ ਕਰ ਸਕਦੇ ਹੋ । ਤੁਸੀਂ ਗੁਰਸਿੱਖ ਹੋ, ਗੁਰੂ ਦੀ ਤੁਹਾਨੂੰ ਬਖਸ਼ਿਸ਼ ਹੈ । ਪੰਜਾਬ ਦੇ ਲੋਕਾਂ ਨੂੰ ਸ਼ਾਂਤੀ ਦਾ ਰਾਜ, ਧਰਮ ਦਾ ਰਾਜ ਦਿਓ ਤਾਂ ਕਿ ਕੁਰਪਸ਼ਨ ਦਾ ਖਾਤਮਾ ਹੋਵੇ । ਧੰਨਵਾਦ ।

ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) : ਸਪੀਕਰ ਸਾਹਿਬ, ਜਿਹੜਾ ਪ੍ਰਸਤਾਵ ਗਵਰਨਰ ਦੇ ਐਡਰੈਸ ਤੇ ਪ੍ਰੋਫੈਸਰ ਦਰਬਾਰੀ ਲਾਲ ਜੀ ਨੇ ਰੱਖਿਆ, ਉਸ ਦੀ ਸਮਤੀ ਵਿੱਚ, ਉਨ੍ਹਾਂ ਦਾ ਸਮਅੱਪ ਕਰਨ ਲਈ ਮੈਂ ਖੜ੍ਹਾ ਹੋਇਆ ਹਾਂ। ਗਵਰਨਰ ਸਾਹਿਬ ਦੇ ਅਸੀਂ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਇੱਥੇ ਆ ਕੇ ਭਾਸ਼ਣ ਕੀਤਾ ਅਤੇ ਜੋ ਹਾਲਾਤ ਸੀ, ਉਨ੍ਹਾਂ ਦੇ ਬਾਰੇ ਬੋਲਿਆ। ਇਸ ਤੋਂ ਇਲਾਵਾ ਜੋ ਪਾਰਟੀ ਦਾ ਪ੍ਰੋਗਰਾਮ ਹੈ, ਉਹ ਵੀ ਸਦਨ ਦੇ ਸਾਹਮਣੇ ਰੱਖਿਆ। ਇਥੇ ਕੁਝ ਦਿਨਾਂ ਤੋਂ ਬਹਿਸ ਚੱਲ ਰਹੀ ਸੀ ਤੇ ਮੈਂ ਵੀ ਬੜੇ ਧਿਆਨ ਨਾਲ ਸੁਣ ਰਿਹਾ ਸੀ। ਸਾਡੇ ਆਪੋਜ਼ੀਸ਼ਨ ਦੇ ਸਾਥੀਆਂ ਨੇ ਜੋ ਕਿਹਾ ਸੀ, ਉਸ ਤੋਂ ਮੈਨੂੰ ਕਾਫੀ ਹੈਰਾਨੀ ਹੋਈ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਕੱਲ੍ਹ ਬੋਲਦੇ ਹੋਏ ਕਹਿ ਰਹੇ ਸਨ ਕਿ ਇਸ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਕੁਝ ਵੀ ਸਬਸਟਾਂਸ ਨਹੀਂ ਹੈ, ਕੋਈ ਵੀ ਅਜਿਹੀ ਗੱਲ ਨਹੀਂ ਹੈ ਜਿਸ ਦੇ ਉਤੇ ਅਸੀਂ ਕੁਝ ਕਹਿ ਸਕੀਏ। ਸਪੀਕਰ ਸਾਹਿਬ, ਇਸ ਗਵਰਨਰ ਐਡਰੈਸ ਵਿੱਚ ਸਭ ਤੋਂ ਪਹਿਲਾਂ ਪਿਛਲੇ ਪੰਜ ਸਾਲਾਂ ਦੇ ਵੇਰਵੇ ਦੀ ਗੱਲ ਕਹੀ ਗਈ ਹੈ। ਉਸ ਸਮੇਂ ਪੰਜਾਬ ਵਿਚ ਜੋ ਕੁਝ ਹੋਇਆ ਹੈ, ਉਸ ਬਾਰੇ ਇਸ ਐਡਰੈਸ ਵਿਚ ਜ਼ਿਕਰ ਕੀਤਾ ਗਿਆ ਹੈ। ਇਸ ਵਿੱਚ ਸਭ ਕੁਝ ਤਾਂ ਨਹੀਂ ਸੀ ਆ ਸਕਦਾ ਕਿਉਂਕਿ ਪੰਜਾਬ ਦੇ ਆਰਥਿਕ ਹਾਲਾਤ ਇੰਨੇ ਮਾੜੇ ਸਨ ਅਤੇ ਪੰਜਾਬ ਦੀ ਮਾਲੀ ਹਾਲਤ ਬਹੁਤ ਮਾੜੀ ਸੀ। ਇਸ ਲਈ ਉਸ ਦੇ ਬਾਰੇ ਅਸੀਂ ਇੱਕ ਵਾਈਟ ਪੇਪਰ ਵੀ ਛਪਵਾਇਆ ਸੀ ਅਤੇ ਉਹ ਅਸੀਂ ਪੰਜਾਬ ਦੇ ਸਾਹਮਣੇ ਰੱਖਿਆ ਹੈ। ਉਸ ਵਿਚੋਂ ਨਿਚੋੜ ਕੱਢ ਕੇ ਇਸ ਵਿਚ ਪਾਇਆ ਸੀ। ਗੱਲਾਂ ਤਾਂ ਬਹੁਤ ਸਨ ਪਰ ਸਾਰੀਆਂ ਗੱਲਾਂ ਗਵਰਨਰ ਐਡਰੈਸ ਵਿਚ ਨਹੀਂ ਸੀ ਆ ਸਕਦੀਆਂ। ਇਹ ਇਕ ਪਤਲਾ ਜਿਹਾ ਡਾਕੂਮੈਂਟ ਹੈ ਜੋ ਸਰਕਾਰ ਦਾ ਰੁੱਖ ਹੁੰਦਾ ਹੈ। ਸਾਡਾ ਜੋ ਰੁਖ ਗਵਰਨਰ ਐਡਰੈਸ ਵਿੱਚ ਜਨਰਲ ਰੂਪ ਵਿਚ ਸੀ, ਅਸੀਂ ਦੱਸਿਆ ਹੈ ਕਿ ਤਿੰਨ ਮੁੱਦਿਆਂ ਉਥੇ ਪੰਜਾਬ ਦੇ ਲੋਕਾਂ ਨੇ ਸਾਨੂੰ ਇਥੇ ਵੋਟਾਂ ਪਾ ਕੇ ਭੇਜਿਆ ਹੈ। ਪਹਿਲਾ ਸੀ ਕੁਰਪਸ਼ਨ ਦਾ ਕਿ ਕੁਰਪਸ਼ਨ ਨੂੰ ਦੂਰ ਕਰੀਏ। ਮੈਂ ਇਹ ਇਨ੍ਹਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਅਤੇ ਇਹ ਅਖਬਾਰਾਂ ਵਿੱਚ ਵੀ ਸਭ ਕੁਝ ਦਿੱਤਾ ਹੈ। ਇਹ ਤੁਹਾਡੇ ਸਾਹਮਣੇ ਹੈ। ਕੱਲ੍ਹ ਬਾਦਲ ਸਾਹਿਬ ਮੈਨੂੰ ਕਾਗਜ਼ ਭੇਜਦੇ ਪਏ ਸਨ, ਇਸ ਤੋਂ ਬਾਅਦ ਮੈਂ ਇਨ੍ਹਾਂ ਨੂੰ ਸਾਰੇ ਕਾਗਜ਼ ਭੇਜ ਦਿਆਂਗਾ ਤਾਂ ਕਿ ਇਨ੍ਹਾਂ ਨੂੰ ਪਤਾ ਲੱਗ ਸਕੇ ਕਿ ਪੰਜਾਬ ਵਿਚ ਕੀ ਕੁਝ ਹੋ ਰਿਹਾ ਸੀ, ਇਸ ਬਾਰੇ ਲੋਕਾਂ ਨੂੰ ਪਤਾ ਲੱਗ ਸਕੇ। ਨੌਕਰੀਆਂ ਪੰਜਾਬ ਵਿੱਚ ਇਸ ਕੀਮਤ ਉਤੇ ਵਿਕਦੀਆਂ ਸਨ, ਕਿਸ ਤਰ੍ਹਾਂ ਵਿਕਰੀ ਹੁੰਦੀ ਸੀ, ਕੋਈ ਵੀ ਇਸ ਤਰ੍ਹਾਂ ਦੀ ਚੀਜ਼ ਨਹੀਂ ਸੀ ਜਿਹੜੀ ਕਿ ਪੈਸਿਆਂ ਤੋਂ ਬਗੈਰ ਮਿਲ ਸਕੇ। ਲੋਕਾਂ ਨੇ ਇਸ ਮਾਮਲੇ ਨੂੰ ਪ੍ਰਵਾਨਗੀ ਦਿੱਤੀ ਅਤੇ ਮੰਨਿਆ ਔਰ ਵੋਟਾਂ ਪਾਈਆਂ। ਦੂਜਾ ਗੁੱਡ ਗਵਰਨੈਂਸ ਦੇਣ ਦੇ ਬਾਰੇ ਗੱਲ ਕੀਤੀ ਗਈ। ਇਨ੍ਹਾਂ ਨੂੰ ਤਾਂ ਮੇਰਾ ਖਿਆਲ ਹੈ, ਗੁੱਡ ਗਵਰਨੈਂਸ ਦਾ ਪਤਾ ਹੀ ਨਹੀਂ ਹੈ। ਗੁੱਡ ਗਵਰਨੈਂਸ ਦਾ ਮਤਲਬ ਹੁੰਦਾ ਹੈ ਕਿ ਇੱਕ ਚੰਗੀ ਹਕੂਮਤ ਰਾਹੀਂ, ਚੰਗੀਆਂ ਚੀਜ਼ਾਂ ਰਾਹੀਂ ਜਾਂ ਇਸ ਸਦਨ ਵਿਚ ਕੁਝ ਇਸ ਤਰ੍ਹਾਂ ਕਾਨੂੰਨ ਬਣਾਏ ਜਾਣ ਜਿਹੜੇ ਲੋਕਾਂ ਦੇ ਪ੍ਰਤੀ ਹੋਣ ਔਰ ਲੋਕਾਂ ਵਾਸਤੇ ਕੰਮ ਕਰ ਸਕਣ। ਵੈਸੇ ਤਾਂ ਇਨ੍ਹਾਂ ਨੂੰ ਸਭ ਗੱਲਾਂ ਦਾ ਪਤਾ ਹੈ। ਸਾਨੂੰ ਤਾਂ ਹਾਲੇ ਸਿਰਫ 100 ਦਿਨ ਹੀ ਆਇਆਂ ਨੂੰ ਹੋਏ ਹਨ। ਕੋਈ ਬਾਹਲਾ ਸਮਾਂ ਆਇਆਂ ਨੂੰ ਨਹੀਂ ਹੋਇਆ ਹੈ। ਸਭ ਤੋਂ ਪਹਿਲਾ ਮਾਮਲਾ ਸਾਡੇ ਸਾਹਮਣੇ ਲਿਕੁਅਰ ਆਕਸ਼ਨ ਦਾ ਆਇਆ। ਅਸੀਂ ਜਿਸ ਪਾਰਦਰਸ਼ੀ ਢੰਗ ਨਾਲ ਪੰਜਾਬ ਵਿਚ ਇਸ ਦੀ ਆਕਸ਼ਨ ਕੀਤੀ, ਉਸ ਨਾਲ ਅਸੀਂ ਪੰਜਾਬ ਦੇ ਖਜ਼ਾਨੇ ਵਿੱਚ

[ਮੁੱਖ ਮੰਤਰੀ]

100 ਕਰੋੜ ਰੁਪਏ ਦਾ ਵਾਧਾ ਕੀਤਾ ਹੈ । ਇਸ ਤੋਂ ਬਾਅਦ ਕਣਕ ਦੀ ਪਰਕਿਉਰਮੈਂਟ ਹੋਈ । ਇਨ੍ਹਾਂ ਦੇ ਸਮੇਂ ਬਾਰੇ ਇਹ ਸਾਨੂੰ ਦੱਸਣ ਕਿ ਇਸ ਤੋਂ ਪਹਿਲਾਂ ਕਦੇ ਵੀ ਪੰਜਾਬ ਦੇ ਵਿੱਚ ਝੋਨੇ ਜਾਂ ਕਣਕ ਦੀ ਖਰੀਦ ਇਸ ਤਰ੍ਹਾਂ ਦੀ ਹੋਈ ਹੈ । ਇਹ ਸਾਨੂੰ ਦੱਸਣ ਕਿ ਇਸ ਤਰ੍ਹਾਂ ਸਹੀ ਤਰੀਕੇ ਨਾਲ ਪੰਜਾਬ ਵਿਚ ਅਗੇ ਕਦੇ ਪਰਕਿਉਰਮੈਂਟ ਹੋਈ ਹੈ । ਇਨ੍ਹਾਂ ਵੇਲੇ ਜਦੋਂ ਫਸਲਾਂ ਦੀ ਖਰੀਦ ਹੁੰਦੀ ਸੀ, ਖਾਸ ਤੌਰ ਤੇ ਝੋਨੇ ਦੀ ਤਾਂ ਐਮ.ਐਸ.ਪੀ. ਤੋਂ ਕਿਤੇ ਥੱਲੇ ਜਾ ਕੇ ਖਰੀਦੀ ਜਾਂਦੀ ਸੀ ਔਰ ਇਨ੍ਹਾਂ ਦੇ ਜਿਹੜੇ ਆਪਣੇ ਆੜ੍ਹਤੀ ਹੁੰਦੇ ਸਨ, ਉਨ੍ਹਾਂ ਨੂੰ ਖਰੀਦ ਕਰਵਾ ਦਿੰਦੇ ਸਨ ਅਤੇ ਬਾਅਦ ਵਿੱਚ ਉਹ ਫਸਲ ਐਫ.ਸੀ.ਆਈ. ਨੂੰ ਐਮ.ਐਸ.ਪੀ. 'ਤੇ ਵੇਚ ਦਿੰਦੇ ਸਨ । ਇਹ ਇਨ੍ਹਾਂ ਨੂੰ ਸਾਰਾ ਕੁਝ ਪਤਾ ਹੈ । ਇਸ ਤਰ੍ਹਾਂ ਕਰਕੇ ਇਹ ਗਰੀਬ ਕਿਸਾਨਾਂ ਨੂੰ ਮਾਰਦੇ ਸਨ । ਇਨ੍ਹਾਂ ਨੇ ਇਸ ਤਰ੍ਹਾਂ ਦੀਆਂ ਜਿਹੜੀਆਂ ਗੱਲਾਂ ਕੀਤੀਆਂ ਹਨ, ਉਸ ਲਈ ਅਸੀਂ ਗੁੱਡ ਗਵਰਨੈਂਸ ਦਿੱਤੀ ਹੈ । ਹੁਣ ਸਾਡੇ ਵੇਲੇ ਜੋ, ਵੀ ਵ੍ਹੀਟ ਦੀ ਪਰਕਿਉਰਮੈਂਟ ਹੋਈ ਹੈ, ਉਸ ਵਿੱਚ ਇਕ ਵੀ ਪੈਸਾ ਜੇਕਰ ਕਿਤੇ ਘੱਟ ਗਿਆ ਹੋਵੇ ਤਾਂ ਇਹ ਸਾਨੂੰ ਦੱਸ ਦੇਣ । ਇਹ ਦੇਖ ਲਵੋ, ਮੈਨੂੰ ਦੱਸਿਆ ਹੈ, vigilant campaign for Wheat Procurement. ਇਨ੍ਹਾਂ ਦੇ ਵੇਲੇ ਜਿਹੜੇ ਅਫਸਰ ਜਾਂ ਕਰਮਚਾਰੀ ਕਮਿਸ਼ਨ ਖਾਂਦੇ ਸਨ, ਹੁਣ ਸਾਡੇ ਵੇਲੇ ਜੇਕਰ ਕਿਸੇ ਨੇ ਇਕ ਪੈਸਾ ਵੀ ਘੱਟ ਦਿੱਤਾ ਹੋਵੇ ਤਾਂ ਸਾਨੂੰ ਦੱਸ ਦੇਣ । ਸਾਡੇ ਵੇਲੇ ਕਣਕ ਦੀ ਖਰੀਦ ਤੋਂ 48 ਘੰਟੇ ਦੇ ਅੰਦਰ ਅੰਦਰ ਪੇਮੈਂਟ ਕੀਤੀ ਗਈ ਹੈ । (ਥੰਪਿੰਗ) ਪੰਜਾਬ ਵਿਚ ਜਿਨ੍ਹਾਂ ਆੜ੍ਹਤੀਆਂ ਨੇ ਐਤਕੀਂ ਵ੍ਹੀਟ ਦੀ ਖਰੀਦ ਕੀਤੀ ਹੈ, ਉਨ੍ਹਾਂ ਸਾਰਿਆਂ ਨੇ ਵਧਾਈ ਭੇਜੀ ਹੈ ਔਰ ਕਿਹਾ ਹੈ ਕਿ ਇਸ ਤੋਂ ਪਹਿਲਾਂ ਕਦੇ ਵੀ ਇਸ ਤਰ੍ਹਾਂ ਖਰੀਦ ਨਹੀਂ ਹੋਈ । ਕੀ ਇਹ ਗੁੱਡ ਗਵਰਨੈਂਸ ਦੀ ਨਿਸ਼ਾਨੀ ਨਹੀਂ ਹੈ ? ਅਗਰ ਸਾਡੇ ਟੀਚਰ ਸਵੇਰੇ ਅੱਠ ਵਜੇ ਸਕੂਲਾਂ ਵਿਚ ਜਾ ਕੇ ਬੱਚਿਆਂ ਨੂੰ ਪੜ੍ਹਾਉਣ ਲੱਗ ਜਾਣ ਤਾਂ ਕੀ ਫਿਰ ਇਹ ਗੱਡ ਗਵਰਨੈਂਸ ਦੀ ਨਿਸ਼ਾਨੀ ਨਹੀਂ ਹੈ ? ਇਸੇ ਤਰ੍ਹਾਂ ਜੇਕਰ ਪ੍ਰਾਇਮਰੀ ਹੈਲਥ ਸੈਂਟਰਾਂ ਵਿਚ ਡਾਕਟਰ ਸਵੇਰੇ ਅੱਠ ਵਜੇ ਜਾ ਕੇ ਆਪਣਾ ਕੰਮ ਕਰਨਾ ਸ਼ੁਰੂ ਕਰ ਦੇਣ ਤੇ ਇਸੇ ਤਰ੍ਹਾਂ ਹੀ ਜੇਕਰ ਵੈਟਰਨਰੀ ਹਸਪਤਾਲਾਂ ਵਿਚ ਟਾਈਮ ਸਿਰ ਪਹੁੰਚਣ ਤਾਂ ਕੀ ਫਿਰ ਇਹ ਗੁੱਡ ਗਵਰਨੈਂਸ ਦੀ ਨਿਸ਼ਾਨੀ ਨਹੀਂ ਹੈ ? ਇਸ ਤਰ੍ਹਾਂ ਦੀ ਹੀ ਗੁੱਡ ਗਵਰਨੈਂਸ ਹੁੰਦੀ ਹੈ । ਮੈਨੂੰ ਤਾਂ ਪਤਾ ਨਹੀਂ ਇਹ ਕਿਸ ਤਰ੍ਹਾਂ ਦੀ ਗੁੱਡ ਗਵਰਨੈਂਸ ਸਮਝਦੇ ਹਨ । ਇਹ ਮਸਲੇ ਹਨ ਜਿਹੜੇ ਅਸੀਂ ਦੱਸਣਾ ਚਾਹੁੰਦੇ ਹਾਂ । ਤੀਸਰਾ ਮਸਲਾ ਇਹ ਸੀ ਕਿ ਅਸੀਂ ਪੰਜਾਬ ਦੀ ਇਕਾਨਮੀ ਨੂੰ ਰਿਵਾਈਵਲ ਬਾਰੇ ਲਿਖਿਆ ਸੀ । ਕੱਲ੍ਹ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਬੋਲਦੇ ਹੋਏ ਕਿਹਾ ਸੀ ਕਿ ਸਾਡੇ ਕੋਲ ਤਾਂ ਬਹੁਤ ਪੈਸਾ ਸੀ, ਸਾਡੇ ਕੋਲ ਕੋਈ ਕਮੀ ਨਹੀਂ ਸੀ । ਅਸੀਂ ਤਾਂ ਜਿਹੜਾ ਕੰਮ ਕਰਦੇ ਸੀ, ਉਸ ਵਾਸਤੇ ਜਿਥੋਂ ਮਰਜ਼ੀ ਪੈਸੇ ਕੱਢਦੇ ਸੀ, ਉਹ ਲਗਾਉਂਦੇ ਸੀ । ਸਪੀਕਰ ਸਾਹਿਬ, ਜੋ ਅੰਕੜੇ ਦੱਸਦੇ ਹਨ, ਉਹ ਇਹ ਹਨ ਕਿ ਇਨ੍ਹਾਂ ਨੇ ਜਦੋਂ ਸਰਕਾਰ ਛੱਡੀ ਸੀ ਤਾਂ ਉਸ ਵੇਲੇ ਪੰਜਾਬ ਦੇ ਸਿਰ 'ਤੇ 52 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਸੀ ਜਿਹੜਾ ਇਨ੍ਹਾਂ ਨੇ ਸਾਡੇ ਤੇ ਛੱਡਿਆ । ਇਨ੍ਹਾਂ ਨੇ ਇਹ ਕੀਤਾ ਹੈ । (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਰੈਵੇਨਿਊ ਤੇ ਐਕਸਪੈਂਡੀਚਰ ਦਾ ਗੈਪ 35-37 ਸੌ ਕਰੋੜ ਸੀ ਅਤੇ ਪੰਜਾਬ ਦੇ ਪੱਲਿਓਂ ਪੈਸਾ ਦਿੱਤਾ । 2200 ਕਰੋੜ ਤੇ ਅੱਜ ਸਾਡਾ ਅਧਿਕਾਰ ਹੈ । ਇਨ੍ਹਾਂ ਗੱਲਾਂ ਦਾ ਸੁਧਾਰ

ਕਰਨ ਵਾਸਤੇ ਪੰਜਾਬ ਦੇ ਲੋਕਾਂ ਨੂੰ ਦੱਸਿਆ ਕਿ ਗੱਲਾਂ ਕੀ ਹਨ ? ਇਹ ਗੱਲਾਂ ਕਰਨੀਆਂ ਚਾਹੀਦੀਆਂ ਹਨ ? ਕੁਰਪਸ਼ਨ ਬੰਦ ਕਰਨੀ ਚਾਹੀਦੀ ਹੈ । ਗੁੱਡ ਗਵਰਨੈਂਸ ਲਿਆਉਣੀ ਚਾਹੀਦੀ ਹੈ । ਇਥੇ ਫਿਸਕਲ ਰਿਸਪਾਂਸੇਬਿਲਟੀ ਲਿਆਉਣੀ ਚਾਹੀਦੀ ਹੈ । ਲੋਕਾਂ ਨੇ ਸਾਡਾ ਸਾਥ ਦਿੱਤਾ ਪਰ ਕਹਿੰਦੇ ਹਨ ਕਿ ਸਾਨੂੰ ਲਗਭਗ 48 ਹਜ਼ਾਰ ਵੋਟਾਂ ਦੇ ਕੇ ਲੋਕਾਂ ਨੇ ਅੱਗੇ ਕੀਤਾ ਹੈ ਨਹੀਂ ਤਾਂ ਅਸੀਂ ਆ ਜਾਂਦੇ । ਇਹ ਨਹੀਂ ਦੱਸਿਆ ਇਨ੍ਹਾਂ ਨੇ ਕਿ ਅਸੀਂ ਕਿਵੇਂ ਇਥੇ ਆਏ ਹਾਂ । ਇਲੈਕਸ਼ਨਾਂ ਵਿਚ, ਸਪੀਕਰ ਸਾਹਿਬ, ਹਰ ਪੋਲਿੰਗ ਸਟੇਸ਼ਨ ਉਪਰ, ਅੰਦਰ ਜੋ ਪ੍ਰੀਜ਼ਾਇਡਿੰਗ ਅਫਸਰ ਦੇ ਕੋਲ ਲਿਸਟਾਂ ਸਨ ਤੇ ਬਾਹਰ ਜੋ ਸਨ ਉਨ੍ਹਾਂ ਦੋਹਾਂ ਵਿਚ ਫਰਕ ਸੀ । ਬਾਹਰੋਂ ਪਰਚੀ ਲੈ ਕੇ ਲੋਕ ਜਾਂਦੇ ਸਨ ਤੇ ਅੰਦਰ ਲਾਲ ਲਕੀਰ ਲੱਗੀ ਹੁੰਦੀ ਸੀ । 10 ਤੋਂ 15 ਹਜ਼ਾਰ ਤੱਕ ਇਸ ਤਰ੍ਹਾਂ ਵੋਟਰਾਂ ਨਾਲ ਹੋਇਆ । ਇਹ ਹਾਲ ਇਨ੍ਹਾਂ ਨੇ ਕੀਤਾ । ਇਹ ਜੋ ਕੁਝ ਕੀਤਾ, ਉਹ ਇਹ ਬਾਇ-ਇਲੈਕਸ਼ਨਾਂ ਵਿਚ ਨਹੀਂ ਕਰ ਸਕੇ । ਬਹੁਤ ਵੱਡਾ ਦਾਇਰਾ ਸੀ ਕਿਉਂਕਿ ਇਲੈਕਸ਼ਨ ਕਮਿਸ਼ਨ ਨੇ ਸਾਡੀ ਰਿਕੁਐਸਟ ਤੇ ਇਹ ਮਸ਼ੀਨਾਂ ਬਦਲੀਆਂ ਕਿ ਇਹ ਘਪਲਾ ਕਰਦੇ ਹਨ । ਅਸੀਂ ਉਨ੍ਹਾਂ ਨੂੰ ਡਿਮੌਂਸਟ੍ਰੇਟ ਕਰਕੇ ਦਿਖਾਇਆ ਕਿ ਇਨ੍ਹਾਂ ਮਸ਼ੀਨਾਂ ਵਿਚ ਕਿਸ ਕਿਸਮ ਨਾਲ ਚਿਪ ਬਦਲੀ ਜਾਂਦੀ ਸੀ । ਸਾਰੀਆਂ ਮਸ਼ੀਨਾਂ ਬਾਹਰ ਕੱਢ ਕੇ ਬੰਗਾਲ ਤੋਂ ਮਸ਼ੀਨਾਂ ਲਿਆ ਕੇ ਪੋਲਿੰਗ ਸਟੇਸ਼ਨਾਂ ਵਿਚ ਭੇਜੀਆਂ ਕਿਉਂਕਿ ਸਾਡੀ ਰਿਕੁਐਸਟ ਸੀ । ਇਹੀ ਕੁਝ ਨਹੀਂ । ਫਿਰ ਇਸ ਗੱਲ ਤੇ ਆ ਗਏ ਕਿ ਵੋਟਾਂ ਕੁੱਟ ਦਿਓ । ਬਾਇ ਇਲੈਕਸ਼ਨ ਮਜੀਠਾ, ਨਵਾਂ ਸ਼ਹਿਰ, ਸੁਨਾਮ ਵਿਚ ਹੋਇਆ । ਉਥੇ ਕੀ ਹੋਇਆ ਸੀ । ਮੇਰਾ ਖਿਆਲ ਹੈ, ਮੈਨੂੰ ਯਾਦ ਨਹੀਂ ਕਿ ਕਿਹੜਾ ਪੇਪਰ ਸੀ । ਗੁੜ ਤੋਂ ਸ਼ਰਾਬ ਕੱਢ ਰਿਹਾ ਸੀ । ਹਿੰਦੁਸਤਾਨ ਟਾਈਮਜ਼ ਅਖ਼ਬਾਰ ਦਾ ਪ੍ਰੈਸ ਕਾਰਸਪੋਂਡੈਂਟ ਉਸ ਨਾਲ ਗੱਲ ਕਰਨੀ ਚਾਹੁੰਦਾ ਸੀ ਪਰ ਉਹ ਕਹਿੰਦਾ ਸੀ ਕਿ ਮੇਰੇ ਕੋਲ ਸਮਾਂ ਨਹੀਂ, ਮੈਂ ਦੋ ਹਜ਼ਾਰ ਬੋਤਲਾਂ ਸ਼ਰਾਬ ਦੀਆਂ ਸ਼ਾਮ ਤੱਕ ਬਣਾਉਣੀਆਂ ਹਨ । ਇਹ ਬਾਦਲ ਸਾਹਿਬ ਦਾ ਹੁਕਮ ਹੈ । ਇਹ ਇਸ ਕਿਸਮ ਦੀਆਂ ਗੱਲਾਂ ਕਰਦੇ ਸੀ ਔਰ ਪੁਲਿਸ ਸਟੇਸ਼ਨਾਂ ਨੂੰ ਭੁੱਕੀ ਲਿਆਉਣ ਵਾਸਤੇ, ਡੋਡੇ ਲਿਆਉਣ ਵਾਸਤੇ, ਅਫੀਮ ਲਿਆਉਣ ਵਾਸਤੇ ਵਰਤਦੇ ਸੀ । ਪੁਲਿਸ ਦਾ ਕੰਮ ਹੈ ਲਾਅ ਐਂਡ ਆਰਡਰ ਨੂੰ ਠੀਕ ਕਰਨਾ ਪਰ ਇਨ੍ਹਾਂ ਨੇ ਉਨ੍ਹਾਂ ਨੂੰ ਕਿਸ ਤਰ੍ਹਾਂ ਵਰਤਿਆ । ਪੈਸੇ ਦਾ ਸਭ ਕੁਝ ਮਿਲਦਾ ਹੈ । ਨਵਾਂ ਸ਼ਹਿਰ ਵਿਚ ਰਾਤੋ ਰਾਤ ਸੜਕਾਂ ਵਿਛਾ ਦਿੱਤੀਆਂ । ਫਿਰ ਕਹਿੰਦੇ ਹਨ ਕਿ ਅਸੀਂ ਸਹੀ ਹਾਂ, ਅਸੀਂ ਰਖਵਾਲੇ ਹਾਂ ਔਰ ਇਹ ਲੋਕ ਰਾਜ ਹੈ । ਕਿਸ ਕਿਸਮ ਦੇ ਇਨ੍ਹਾਂ ਨੇ ਕੰਮ ਕੀਤੇ । ਇਹ ਮੈਨੂੰ ਦੱਸਣ ਕਿ ਮਲੋਟ ਵਿਚ ਇਕ ਵੀ ਭੁੱਕੀ ਦੀ ਬੋਰੀ ਆਈ ਹੋਵੇ ਜਾਂ ਡੋਡੇ ਆਏ ਹੋਣ ਜਾਂ ਹੋਰ ਦੂਜਾ ਕੁਝ ਆਇਆ ਹੋਵੇ ਪਰ ਉਥੇ ਕੋਈ ਅਜਿਹੀ ਗੱਲ ਹੋਈ । ਲੋਕਾਂ ਨੇ ਪ੍ਰਵਾਨਗੀ ਦਿੱਤੀ । ਜ਼ਿਲ੍ਹਾ ਪ੍ਰੀਸ਼ਦ ਦੀਆਂ, ਸੰਮਤੀਆਂ ਦੀਆਂ, ਕਾਰਪੋਰੇਸ਼ਨ ਦੀਆਂ ਚੋਣਾਂ ਵਿਚ ਲੋਕਾਂ ਨੇ ਸਾਡਾ ਸਾਥ ਦਿਤਾ । ਸਾਨੂੰ ਗੁੱਡ ਗਵਰਨੈਂਸ ਵਾਸਤੇ ਜਿਹੜਾ ਕੁਝ ਇਥੇ ਅਸੀਂ ਕਰ ਰਹੇ ਹਾਂ । ਅੱਜ ਇਸੇ ਲਈ ਅਸੀਂ ਔਖੇ ਲੱਗ ਰਹੇ ਹਾਂ ਕਿਉਂਕਿ ਇਨ੍ਹਾਂ ਦੀ ਸਾਰੇ ਪਾਸੇ ਸਫਾਈ ਹੋ ਗਈ ਹੈ । ਅਸੈਂਬਲੀ ਚੋਣਾਂ ਦੇ ਸਮੇਂ ਮਾਲਵੇ ਦੇ ਏਰੀਏ ਵਿਚ ਇਹ ਕੁਝ ਨਹੀਂ ਕਰ ਸਕੇ । ਲੋਕਾਂ ਨੂੰ ਪਤਾ ਨਹੀਂ ਸੀ ਕਿ ਵੋਟਾਂ ਕਿਧਰ ਨੂੰ ਜਾ ਰਹੀਆਂ ਹਨ । ਲੰਬੀ ਇਨ੍ਹਾਂ ਦਾ ਘਰ ਹੈ ਔਰ ਨਾਲ ਪਿੰਡ ਹੈ । ਇਨ੍ਹਾਂ ਦੇ ਘਰ ਵਿਚ ਅਸੀਂ ਜਿੱਤ ਹਾਸਲ ਕੀਤੀ । ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਹੋਈਆਂ ਹਨ । 18 ਵਿਚੋਂ 16 ਤੇ ਸਾਨੂੰ ਜਿੱਤ ਪ੍ਰਾਪਤ ਹੋਈ ਹੈ । ਇਨ੍ਹਾਂ ਦੇ ਘਰ ਲੰਬੀ ਵਿਚ ਜੋ ਇਨ੍ਹਾਂ ਦਾ ਹਲਕਾ ਹੈ ਔਰ

[ਮੁੱਖ ਮੰਤਰੀ]

ਗਿੱਦੜਬਾਹਾ ਵਿੱਚ, ਉਥੇ ਵੀ ਹਰ ਇਕ ਦਾ ਰਿਸਪਾਂਸ ਆਇਆ । ਇਹ ਕਿਉਂ ਆਇਆ ਕਿਉਂਕਿ ਲੋਕ ਸਮਝਦੇ ਸੀ ਕਿ 100 ਦਿਨਾਂ ਵਿਚ ਜੋ ਸਰਕਾਰ ਹਕੂਮਤ ਦੇ ਰਹੀ ਹੈ, ਉਹ ਇਸ ਨਾਲ ਫੈਸਲਾ ਕਰਦੇ ਹਨ । ਉਨ੍ਹਾਂ ਨੇ ਫੈਸਲਾ ਕੀਤਾ । ਬੇਸੀਕਲੀ ਇਹ ਗੱਲ ਹੈ ਕਿ ਅੱਜ ਅਸੀਂ ਕੁਰੱਪਸ਼ਨ ਦੇ ਮਸਲੇ ਦੀ ਗੱਲ ਕੀਤੀ ਹੈ । ਸ਼ਰਮ ਦੀ ਗੱਲ ਨਹੀਂ ਹੈ । ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ । ਸਾਡੀ ਇਕ ਬੱਚੀ ਦੀ ਕੁਝ ਦੇਰ ਪਹਿਲਾਂ ਟ੍ਰਿਬਿਊਨ ਵਿਚ ਚਿੱਠੀ ਛਪੀ ਹੈ । ਇਹ ਉਦੋਂ ਮੁੱਖ ਮੰਤਰੀ ਸਨ । ਇਨ੍ਹਾਂ ਨੂੰ ਕਿਹਾ :

Dear Grandpa, Sat Sri Akal. you will feel happy to note that I have cleared the M.Sc. Chemistry Examination of Punjab University, Chandigarh by obtaining 83% marks with the top position in the University. I am sorry to inform you that in spite of my high merit I am unable to get selection as a teacher in TGT or JBT rank. The reason is that I cannot pay Rs. 2 lakh to an agent of SAD/BJP Government, which is compulsory for the selection of a teacher. Since you are a landlord and head of a political party, I request you to kindly send me Rs. 2 lakh for the agent of this poor government. I promise to return this amount from my salary after the selection (noises: shame, shame) The Manager of the Bank has told me that there is no scheme for loans to pay bribe otherwise I would have applied to the bank. For this purpose I am sure that yau cannot help in getting selected as a teacher without the payment of a bribe even if you may be the Chief Minister. It is also doubtful that any Court can give me justice. Wishing you a long life and an ability to control corruption. Neesha Kaura, Raikot, District Ludhiana,

ਇਹ ਸ਼ਰਮ ਕਿਸ ਕਿਸਮ ਦੀ ਹੈ ? ਇਹ ਗੱਲ ਇਕ ਛੋਟੀ ਬੱਚੀ ਦੀ ਹੈ । ਸਾਡੀਆਂ ਬੇਟੀਆਂ ਦੇ ਮਨਾਂ ਦੇ ਵਿਚ ਇਨ੍ਹਾਂ ਪ੍ਰਤੀ ਇਹ ਕੁਝ ਵੜਿਆ ਹੋਇਆ ਹੈ । ਕੁਰੱਪਸ਼ਨ ਇਕ ਕੀੜਾ ਹੈ । ਮੈਂ ਸਮਝਦਾ ਹਾਂ ਕਿ ਕਿਸੇ ਸੁਸਾਇਟੀ ਨੂੰ ਮਾਰਨਾ ਹੋਵੇ ਤਾਂ ਕੁਰੱਪਸ਼ਨ ਇਕ ਚੀਜ਼ ਹੈ, ਜੋ ਮਾਰਦੀ ਹੈ । ਇਹ ਕਹਿੰਦੇ ਹਨ ਕਿ ਸਾਡੀ ਇਨ੍ਹਾਂ ਦੇ ਨਾਲ ਦੁਸ਼ਮਣੀ ਹੈ । ਸਾਡੀ ਕਿਸੇ ਨਾਲ ਦੁਸ਼ਮਣੀ ਨਹੀਂ । ਇਹ ਇੱਕ ਅਜਿਹੀ ਪਾਰਟੀ ਹੈ ਜਿਹੜੀ 1922 ਤੋਂ 1955 ਤੱਕ ਇਥੇ ਸੰਘਰਸ਼ ਹੋਣ ਉਪਰੰਤ, ਅਕਾਲੀ ਪਾਰਟੀ ਉਸ ਵਿਚੋਂ ਆਈ । ਬੜੇ ਮਹਾਨ ਲੋਕ ਹੋਏ ਸੀ । ਗੁਰੂ ਕਾ ਬਾਗ, ਨਨਕਾਣਾ ਸਾਹਿਬ ਦੇ ਮੋਰਚੇ ਲੱਗੇ ਜੋ ਇਨ੍ਹਾਂ ਨੇ ਕੀਤੇ । ਕਈ ਇਨ੍ਹਾਂ ਦੇ ਲੀਡਰ ਹੋਏ ਹਨ ਮਾਸਟਰ ਤਾਰਾ ਸਿੰਘ ਸਨ, ਗਿਆਨੀ ਕਰਤਾਰ ਸਿੰਘ ਸਨ, ਉਹ ਗਰੀਬ ਹੋ ਕੇ ਮਰੇ । ਮੈਨੂੰ ਯਾਦ ਹੈ ਉਹ ਪਟਿਆਲੇ ਹਸਪਤਾਲ ਵਿਚ ਸਨ । ਉਨ੍ਹਾਂ ਕੋਲ ਖਾਣ ਵਾਸਤੇ ਕੁਝ ਨਹੀਂ ਸੀ । ਮੈਂ ਖਾਣਾ ਉਨ੍ਹਾਂ ਲਈ ਭੇਜਦਾ ਸੀ । ਉਨ੍ਹਾਂ ਲੋਕਾਂ ਨੇ ਕੁਰਬਾਨੀਆਂ ਕੀਤੀਆਂ ਸਨ, ਸੇਵਾ ਕੀਤੀ ਸੀ । ਅੱਜ ਉਹ ਲੋਕ ਉਪਰ ਬੈਠੇ ਕੀ ਸੋਚਦੇ ਹੋਣਗੇ ਕਿ ਇਨ੍ਹਾਂ ਨੇ ਕੀ ਬਣਾ

ਦਿੱਤਾ ? (ਥੰਪਿੰਗ) ਸਟੇਟ ਵਿਚ ਬਿਲਕੁਲ ਤਬਾਹੀ ਲਿਆ ਦਿੱਤੀ । ਇਹ ਕੁਰਪਸ਼ਨ ਕੀ ਹੈ ? ਨਾਨ ਗਵਰਨੈਂਸ ਦਾ ਕੰਮ ਹੋ ਰਿਹਾ ਹੈ । ਮੈਨੂੰ ਤੇ ਸ਼ਰਮ ਆਉਂਦੀ ਹੈ ਜਦੋਂ ਇੰਨਾ ਕੁਝ ਨਿਕਲ ਰਿਹਾ ਹੈ । ਉਥੇ ਮਦਰਾਸ ਵਿਚ, ਕੇਰਲ ਵਿਚ ਪੁੱਛਦੇ ਹਨ ਕਿ ਪੰਜਾਬ ਵਿੱਚ ਕੀ ਹੋ ਰਿਹਾ ਹੈ । ਪੰਜਾਬੀਆਂ ਦਾ ਨਾਂ ਵਰਤਿਆ ਜਾ ਰਿਹਾ ਹੈ । ਇਹ ਕੁਰਪਸ਼ਨ ਹੈ । ਇਨ੍ਹਾਂ ਨੇ ਅੱਜ ਕਿਹਾ ਹੈ ਕਿ ਹਿੱਸਾ ਪਾਉਣਾ ਹੈ, ਕੁਰਪਸ਼ਨ ਨੂੰ ਰੋਕਣ ਵਾਸਤੇ । ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਇਨਕਮ ਟੈਕਸ ਵਿਚ ਇਕ ਵੌਲੰਟਰੀ ਡਿਸਕਲੋਜ਼ਰ ਸਕੀਮ ਹੈ ਪਰ ਕੀ ਇਹ ਕਰਨ ਨੂੰ ਤਿਆਰ ਹਨ ? (ਥੰਪਿੰਗ) ਲੀਡਰ ਆਫ਼ ਦਿ ਆਪੋਜ਼ੀਸ਼ਨ ਸ਼ੁਰੂ ਕਰਵਾਏ, ਪੁਲੰਦਾ ਇਕੱਠਾ ਕਰੋ ਔਰ ਸਾਰਿਆਂ ਦਾ ਦੱਸੋ ਕਿ ਕੀ ਕੁਝ ਬਣਾਇਆ ਹੈ । ਅਸੀਂ ਵਿਜੀਲੈਂਸ ਤੋਂ ਚੈਕ ਕਰਾਈਏ । ਉਹ ਕਰੀਏ ਜੋ ਠੀਕ ਹੈ । ਫਿਰ ਇਨ੍ਹਾਂ ਨਾਲ ਕੋਈ ਗੱਲ ਕਰੀਏ । ਪੁੱਛੋ ਇਨ੍ਹਾਂ ਨੂੰ ਇਹ ਕਹਿੰਦੇ ਹਨ ਕਿ ਸਾਡੇ ਵਜ਼ੀਰਾਂ ਤੇ ਹੱਥ ਕਿਉਂ ਪਾਉਂਦੇ ਹੋ । ਜਦੋਂ ਵਜ਼ੀਰਾਂ ਤੇ ਕੋਈ ਅਜਿਹੀ ਗੱਲ ਆਉਂਦੀ ਹੈ ਕਿ ਕੋਈ 2 ਕਰੋੜ, ਕੋਈ 17 ਕਰੋੜ, ਕੋਈ 20 ਕਰੋੜ ਫੇਰ ਅਸੀਂ ਕੀ ਕਰੀਏ । ਅਸੀਂ ਆਪਣੀ ਹਕੂਮਤ ਚਲਾਉਣੀ ਹੈ । ਅਸੀਂ ਪੰਜਾਬ ਵਿਚੋਂ ਕੁਰਪਸ਼ਨ ਦੀ ਜੜ੍ਹ ਵੱਢਣੀ ਹੈ । ਇਹ ਸਾਨੂੰ ਸਭ ਕਰਨਾ ਪਊ । ਮੈਨੂੰ ਬੜਾ ਦੁੱਖ ਹੋਇਆ ਹੈ, ਇਹ ਸੁਣ ਕੇ ਕਿ ਇਹ ਕਹਿੰਦੇ ਹਨ ਕਿ ਏਜੰਸੀਆਂ ਬੀਬੀਆਂ ਨੂੰ ਅਰੈਸਟ ਕਰ ਰਹੀਆਂ ਹਨ ਅਤੇ ਇਹ ਕੰਮ ਬੰਦ ਹੋਵੇ । ਅਸੀਂ ਇਹੋ ਜਿਹੇ ਕੰਮ ਵਿੱਚ ਨਹੀਂ ਪੈਣਾ । ਲੇਕਿਨ ਜੋ ਇਨ੍ਹਾਂ ਦੇ ਅਫਸਰ ਭ੍ਰਿਸ਼ਟ ਰਹੇ ਹਨ, ਅਸੀਂ ਉਨ੍ਹਾਂ ਨੂੰ ਇਕੱਲੇ-ਇਕੱਲੇ ਨੂੰ ਚੈਕ ਕਰਾਂਗੇ, ਇਹ ਇਸ ਗੱਲ ਦੀ ਕੋਈ ਪਰਵਾਹ ਨਾ ਕਰਨ । ਅਸੀਂ ਤਾਂ ਕੁਰੱਪਸ਼ਨ ਨੂੰ ਜੜ੍ਹੋਂ ਹੀ ਵੱਢ ਦੇਣਾ ਹੈ । ਸਾਡੇ ਗਰੀਬ ਬੱਚੇ ਜੋ ਪਿੰਡਾਂ ਵਿੱਚ ਪੜ੍ਹਦੇ ਰਹੇ ਹਨ, ਉਨ੍ਹਾਂ ਦੀ ਇਕੋ ਹੀ ਗਲਤੀ ਹੈ ਕਿ ਉਹ ਗਰੀਬ ਪਰਿਵਾਰਾਂ ਵਿਚੋਂ ਹਨ । ਜਦੋਂ ਤੱਕ ਇਹੋ ਜਿਹੇ ਗਰੀਬ ਬੱਚੇ ਜਿਨ੍ਹਾਂ ਦਾ ਹੱਕ ਮਾਰਿਆ ਗਿਆ ਹੈ, ਇਕੱਲਾ-ਇਕੱਲਾ ਨੌਕਰੀ ਨਹੀਂ ਲਵੇਗਾ, ਅਸੀਂ ਨਹੀਂ ਹਟਣਾ । ਇਹ ਮੇਰਾ ਵਾਅਦਾ ਹੈ । (ਥੰਪਿੰਗ) ਅੱਜ ਇਨ੍ਹਾਂ ਨੇ ਗੱਲ ਕੀਤੀ ਹੈ, ਲੋਕਪਾਲ ਦੀ । ਲੀਡਰ ਆਫ਼ ਦਿ ਆਪੋਜ਼ੀਸ਼ਨ ਕੱਲ੍ਹ ਬੋਲ ਰਹੇ ਸੀ । ਇਹ ਲੋਕਪਾਲ ਦਾ ਮਸਲਾ ਬੜੀ ਦੇਰ ਤੋਂ ਚੱਲ ਰਿਹਾ ਹੈ । ਸਪੀਕਰ ਸਾਹਿਬ, ਇਹ ਲੋਕਪਾਲ ਦੀ ਲਿਸਟ ਬਣੀ, ਰਿਪੋਰਟ ਬਣੀ ਅਤੇ ਇਹ ਗਵਰਨਰ ਸਾਹਿਬ ਦੇ ਕੋਲ ਗਈ । ਗਵਰਨਰ ਸਾਹਿਬ ਨੇ ਇਹ ਰਿਜੈਕਟ ਕਰ ਦਿੱਤੀ । ਇਹ ਕੋਈ ਇਹੋ ਜਿਹੀਆਂ ਇਨਡਿਕਟਮੈਂਟ ਨਹੀਂ ਹਨ ਕਿ ਵਾਰ-ਵਾਰ ਗੱਲਾਂ ਚੁੱਕਣ । ਹੋਰ ਲਿਸਟ ਆ ਗਈ, ਇਹ ਕਹਿੰਦੇ ਹਨ ਕਿ ਕੁਝ ਮਨਿਸਟਰਾਂ ਦਾ ਨਾਂ ਲੈ ਲਿਆ, ਬਾਹਰਲੇ ਬੰਦਿਆਂ ਦਾ ਨਾਂ ਲੈ ਲਿਆ । ਇਹ ਜੋ ਪੁਲੀਟੀਕਲ ਦੁਸ਼ਮਣੀਆਂ ਹੁੰਦੀਆਂ ਹਨ ਜਾਂ ਸਪੀਚਾਂ ਹੁੰਦੀਆਂ ਹਨ, ਇਹ ਬਾਹਰ ਹੀ ਰੱਖਣੀਆਂ ਹੁੰਦੀਆਂ ਹਨ । ਇਹ ਤਾਂ ਬਿਲਕੁਲ ਦੂਸਰੀਆਂ ਸਪੀਚਾਂ ਹੁੰਦੀਆਂ ਹਨ । ਇੱਥੇ ਇੱਕ ਸਪੀਚ ਹੁੰਦੀ ਹੈ ਜੋ ਕਿ ਪਾਰਲੀਮੈਂਟਰੀ ਹੁੰਦੀ ਹੈ । ਕੱਲ੍ਹ ਇਨ੍ਹਾਂ ਨੇ ਜ਼ਿਕਰ ਕੀਤਾ ਹੈ । ਮੈਨੂੰ ਬੜਾ ਦੁੱਖ ਹੋਇਆ ਹੈ, ਇਹ ਸੁਣ ਕੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਇੱਥੇ ਖੁਸ਼ੀਆਂ ਮਨਾਈਆਂ ਗਈਆਂ ਜਦੋਂ ਮੇਰੀ ਟੰਗ ਟੁੱਟੀ । ਅਸੀਂ ਕੋਈ ਛੋਟੇ ਬੰਦੇ ਨਹੀਂ ਹਾਂ । ਕੋਈ ਵੀ ਬੰਦਾ ਇਸ ਤਰ੍ਹਾਂ ਕਿਸੇ ਦੀ ਟੰਗ ਟੁੱਟਣ ਨਾਲ ਖੁਸ਼ੀ ਨਹੀਂ ਮਨਾ ਸਕਦਾ । ਮੈਨੂੰ ਬੜਾ ਦੁੱਖ ਹੈ ਕਿ ਇਹੋ ਜਿਹੀਆਂ ਗੱਲਾਂ ਕੀਤੀਆਂ ਗਈਆਂ ਸਗੋਂ ਮੈਂ ਟੰਗ ਟੁੱਟਣ ਬਾਰੇ ਪਤਾ ਲੱਗਣ ਤੇ ਇਨ੍ਹਾਂ ਨੂੰ ਆਪ ਹਸਪਤਾਲ ਵਿਚ ਮਿਲਣ ਗਿਆ ਸੀ ਕਿਉਂਕਿ ਮੈਨੂੰ ਟੰਗ ਟੁੱਟਣ ਦਾ ਦੁੱਖ ਸੀ । ਮੈਨੂੰ ਕਿਸੇ ਡੀ.ਆਈ.ਜੀ.

[ਮੁੱਖ ਮੰਤਰੀ]

ਨੇ ਟੈਲੀਫੋਨ ਨਹੀਂ ਕੀਤਾ। ਮੈਂ ਕਿਸੇ ਡੀ.ਆਈ.ਜੀ. ਨੂੰ ਨਹੀਂ ਜਾਣਦਾ। ਉਹ ਬੰਦਾ ਤਾਂ ਸਿਕਿਓਰਟੀ ਦਾ ਸੀ। ਲੇਕਿਨ ਫੈਕਟ ਇਹ ਹੈ ਕਿ ਇਹ ਇੱਕ ਇਨਸਾਨੀਅਤ ਦੀ ਗੱਲ ਹੁੰਦੀ ਹੈ। ਸਾਡੇ ਵਿਚ ਕੋਈ ਇਹੋ ਜਿਹਾ ਨਹੀਂ ਹੈ ਜੋ ਇਸ ਤਰ੍ਹਾਂ ਦੀ ਗੱਲ ਕਰੇ। ਰੀਅਲ ਪੋਲੀਟਿਕਸ ਇਨ੍ਹਾਂ ਗੱਲਾਂ ਤੋਂ ਉਪਰ ਹੁੰਦੀ ਹੈ। ਜੇ ਇਹ ਬਾਹਰਲੇ ਲੋਕਾਂ ਦਾ ਨਾਂ ਲੈਂਦੇ ਹਨ ਤਾਂ ਇਹ ਪਾਰਲੀਮੈਂਟਰੀ ਪ੍ਰੋਸੀਜਰ ਦੇ ਅਗੇਂਸਟ ਹੈ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਸਮਝਣਾ ਚਾਹੀਦਾ ਹੈ। ਅਸੀਂ ਪਾਰਲੀਮੈਂਟਰੀ ਪ੍ਰੋਸੀਜਰ ਵਿਚ ਰਹਿ ਕੇ ਜਿਹੜੀਆਂ ਗੱਲਾਂ ਕਰਾਂਗੇ, ਉਹ ਪੂਰੀਆਂ ਕਰਾਂਗੇ। ਇਹ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਨੇ ਕਈ ਅੰਕੜੇ ਦਿੱਤੇ ਹਨ। ਫਰਜ਼ ਕਰੋ, ਇਹ ਕਹਿੰਦੇ ਕਿ ਅਸੀਂ 34% ਸੈਲਜ਼ ਟੈਕਸ ਤੱਕ ਲੈ ਗਏ ਜਾਂ ਫਿਰ 7 ਕਰੋੜ ਤੋਂ 70 ਕਰੋੜ ਲੈ ਗਏ। ਇਹ ਦੱਸਣਾ ਭੁੱਲ ਗਏ ਕਿ ਆਨ ਲਾਈਨ ਲਾਟਰੀ ਇਹ 700 ਕਰੋੜ ਰੁਪਿਆ ਦੇ ਕੇ ਗਏ ਸੀ ਅਤੇ ਅਸੀਂ ਉਸ ਨੂੰ ਆ ਕੇ ਕੈਂਸਲ ਕੀਤਾ। ਫਿਰ ਆਕਸ਼ਨਾਂ ਕੀਤੀਆਂ ਅਤੇ ਉਹ 700 ਕਰੋੜ ਰੁਪਏ ਤੋਂ 9300 ਕਰੋੜ ਰੁਪਏ ਤੱਕ ਪਹੁੰਚ ਗਏ। (ਥੰਪਿੰਗ) ਉਹ 8000 ਕਰੋੜ ਪਤਾ ਨਹੀਂ ਕਿਥੇ ਜਾ ਰਿਹਾ ਸੀ। ਇਹ ਕਾਨੂੰਨੀ ਅਵਸਥਾ ਦੀ ਗੱਲ ਕਰਦੇ ਹਨ। ਕਾਨੂੰਨ ਦੀ ਅਵਸਥਾ ਬਾਰੇ ਦੱਸਣ ਲਈ ਪ੍ਰਾਈਮ ਮਨਿਸਟਰ ਸਾਹਿਬ ਕੋਲ ਗਏ ਕਿ ਸਾਡੇ ਨਾਲ ਦੇਖੋ ਕਿ ਕੀ ਕੀਤਾ ਜਾ ਰਿਹਾ ਹੈ? ਮੈਨੂੰ ਗੱਲ ਯਾਦ ਆਈ ਕਿ ਛੋਟੇ ਛੋਟੇ ਬੱਚੇ ਸਕੂਲਾਂ ਵਿਚ ਪੜ੍ਹਦੇ ਹੁੰਦੇ ਹਨ ਤੇ ਜਦੋਂ ਉਹ ਟੀਚਰ ਕੋਲ ਸ਼ਿਕਾਇਤ ਲਈ ਜਾਂਦੇ ਹਨ ਤਾਂ ਕਹਿੰਦੇ ਹਨ ਕਿ ਪਲੀਜ਼ ਮਿਸ, ਪਲੀਜ਼ ਮਿਸ, ਸਾਡੇ ਨਾਲ ਇਹ ਦੂਜਾ ਮੁੰਡਾ ਦੇਖੋ ਮੁੱਕਾ ਮਾਰ ਗਿਆ ਹੈ। ਇਹੋ ਜਿਹੀਆਂ ਬੱਚਿਆਂ ਵਾਲੀਆਂ ਗੱਲਾਂ ਇਹ ਕਰਦੇ ਹਨ। ਇਹ ਪੁਲੀਟੀਕਲ ਐਰੀਨਾ ਵਿਚ ਜਾਣ। ਇਹ ਉਥੇ ਜਾ ਨਹੀਂ ਸਕਦੇ ਕਿਉਂਕਿ ਹੁਣੇ ਉਥੋਂ ਹਾਰ ਕੇ ਆਏ ਹਨ। ਇਹ ਦਿੱਲੀ ਭੱਜੇ ਜਾ ਰਹੇ ਹਨ। ਇਨ੍ਹਾਂ ਦਾ ਕੀ ਕਾਨੂੰਨੀ ਮਸਲਾ ਹੈ। ਮੈਂ ਇਨ੍ਹਾਂ ਨੂੰ ਕੱਲ੍ਹ ਅੰਕੜੇ ਦਿਤੇ ਹਨ। ਜੇ ਕਹੋ ਤਾਂ ਮੈਂ ਫਿਰ ਦੇ ਦਿੰਦਾ ਹਾਂ। ਮੇਰੇ ਕੋਲ ਪਏ ਹਨ। ਮੈਂ ਸਾਰੇ ਅੰਕੜੇ ਪ੍ਰੈਸ ਨੂੰ ਦਿੱਤੇ ਹਨ। ਕਾਨੂੰਨ ਦੀ ਅਵਸਥਾ ਵਿਚ ਕੋਈ ਵਿਗਾੜ ਨਹੀਂ ਹੈ। ਇਕ ਚੀਜ਼ ਦੀ ਜ਼ਰੂਰ ਘਾਟ ਆਈ ਹੈ। ਇਥੇ ਬਹੁਤ ਸਾਰੀਆਂ ਗੱਲਾਂ ਆਈਆਂ ਹਨ। ਅਸੀਂ ਉਹ ਭੁੱਲ ਗਏ ਹਾਂ, ਰਣਜੀਤ ਕਾਂਡ, ਮਹਿਲ ਕਲਾਂ ਕਾਂਡ, ਖੁਡੀਆਂ ਦਾ ਕਾਂਡ, ਗੁਰਦੇਵ ਸਿੰਘ ਬਾਦਲ ਦੇ ਲੜਕੇ ਦਾ ਕਾਂਡ ਹੋਇਆ। ਪਤਾ ਨਹੀਂ, ਇੱਥੇ ਕਿੰਨੇ ਕਾਂਡ ਹੋਏ ਹਨ। ਇਹ ਸਾਰੀਆਂ ਰਿਫਲੈਕਟ ਕੀਤੀਆਂ ਹੋਈਆਂ ਨੇ। ਸਪੀਕਰ ਸਾਹਿਬ, ਉਸ ਤੋਂ ਇਲਾਵਾ ਇਕ ਮੁਖੀਜਾ ਕਾਂਡ ਹੋਇਆ। ਪੁਲਿਸ ਸਟੇਸ਼ਨ, ਫਿਰੋਜ਼ਪੁਰ ਦੇ ਵਿਚ ਸਾਡੇ ਵਰਕਰ ਨੂੰ ਛੁਰਾ ਮਾਰਿਆ ਗਿਆ। ਇਹ ਸਾਰੀਆਂ ਗੱਲਾਂ ਆਨ ਰਿਕਾਰਡ ਹਨ ਜੋ ਇਨ੍ਹਾਂ ਦੇ ਸਮੇਂ ਹੁੰਦੀਆਂ ਸਨ। ਪਰ ਹੁਣ ਇਹ ਕਹਿੰਦੇ ਹਨ ਕਿ ਕਾਨੂੰਨ ਦੀ ਵਿਵਸਥਾ ਖਰਾਬ ਹੈ। ਇਹ ਦੱਸਣ ਕਿ ਕਿਥੇ ਕਾਨੂੰਨ ਦੀ ਵਿਵਸਥਾ ਖਰਾਬ ਹੈ। ਹੁਣ ਇਹ ਦੋ ਕਾਂਡਾਂ ਦੀਆਂ ਗੱਲਾਂ ਕਰਦੇ ਹਨ। ਇਕ ਭਿੱਖੀ ਵਿੰਡ ਬਾਰੇ ਅਤੇ ਦੂਜਾ ਮੀਤੂ ਖੇੜੇ ਦੇ ਕੇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ District Muktsar in which 5 persons were killed in Mitukhera, Police Station Lambi was a case of personal land dispute and does not have any Political overtones. In this case all the five accused have been arrested and weapons of the assaults have been recovered. ਸਾਡਾ ਕਾਨੂੰਨ ਹੋਰ ਕੀ ਕਰ ਸਕਦਾ ਹੈ। About Bhikhiwind case,

the murder of Shri Gurdial Singh was also a case of long standing enmity. In this case 8 accused have been identified out of which 4 have been arrested. 4 weapons alongwith the vehicle used in the crime have also been recovered and the investigation is in process-

Regarding Khemkaran case, Sardar Balwinder Singh, a polling agent of independent candidate contesting from Valtoha sagment was killed in a scuffle in the village Bhurakona. Guilty persons have been zeroed down and non-bailable warrants have been issued. ਇਹ ਤਿੰਨ ਕੇਸ ਉਛਾਲ ਰਹੇ ਹਨ। ਜਿਹੜੀ ਅੱਨਮਿਟੀ ਹੈ, ਇਹ ਨਵੀਂ ਗੱਲ ਨਹੀਂ, ਇਹ ਤਾਂ ਮੁੱਢ ਤੋਂ ਚਲੀ ਆ ਰਹੀ ਹੈ। ਦੁਸ਼ਮਣੀਆਂ ਹੁੰਦੀਆਂ ਹਨ। ਦੋ-ਦੋ ਧੜੇ ਹੁੰਦੇ ਹਨ. ਇੱਕ ਇਨ੍ਹਾਂ ਨਾਲ, ਇੱਕ ਸਾਡੇ ਨਾਲ। ਲੜਾਈਆਂ ਹੁੰਦੀਆਂ ਹਨ ਤਾਂ ਇਹ ਗੱਲਾਂ ਹੋ ਜਾਂਦੀਆਂ ਹਨ। This is nothing. ਫਿਰ ਜਾ ਕੇ ਪ੍ਰਾਈਮ ਮਨਿਸਟਰ ਨੂੰ ਕਹਿਣ ਕਿ ਇਥੇ ਤਾਂ ਜੀ ਕਾਨੂੰਨੀ ਵਿਵਸਥਾ ਖਰਾਬ ਹੋ ਗਈ। ਸਿਰਫ ਇਸ ਲਈ ਕਿਉਂਕਿ ਇਨ੍ਹਾਂ ਨੇ ਕੁਰੱਪਸ਼ਨ ਨੂੰ ਖਤਮ ਕਰਨਾ ਹੈ ਅਤੇ ਚਾਹੁੰਦੇ ਹਨ ਕਿ ਜੇ ਇਹ ਇਸ਼ੂ ਬਣ ਜਾਵੇ ਤਾਂ ਲੋਕ ਇਸ ਤੋਂ ਦੂਰ ਹੋਣ ਬਾਰੇ ਸੋਚਣ ਲੱਗ ਜਾਣਗੇ ਅਤੇ ਇਹ ਅਸੀਂ ਮੁੱਕਣ ਨਹੀਂ ਦੇਣੀ। ਸੋ, ਇਹ ਕੁਰੱਪਸ਼ਨ ਦਾ ਕੋਈ ਇਸ਼ੂ ਨਹੀਂ ਹੈ। (ਥੰਪਿੰਗ) ਸਗੋਂ, ਸਪੀਕਰ ਸਾਹਿਬ, ਇਹ ਅੰਕੜੇ ਸੁਣ ਕੇ ਹੈਰਾਨ ਹੋਣਗੇ ਕਿ ਇਨ੍ਹਾਂ ਦੇ ਸਮੇਂ ਵਿਚ ਰਿਕਵਰੀ ਜਿਹੜੀ ਹੋਈ ਹੈ, ਡਕੈਤੀ, ਰੌਬਰੀ ਦੀ 2 ਕਰੋੜ ਰੁਪਏ ਹੋਈ ਸੀ ਪਰ ਸਾਡੇ ਟਾਈਮ ਵਿਚ 3 ਕਰੋੜ 48 ਲੱਖ ਰੁਪਏ ਦੀ ਹੋਈ ਹੈ, ਕੇਵਲ ਤਿੰਨ ਮਹੀਨਿਆਂ ਵਿਚ। ਇਹ ਗੱਲਾਂ ਕਹਿਣ ਦੀਆਂ ਹੁੰਦੀਆਂ ਹਨ ਪਰ ਇਨ੍ਹਾਂ ਕੋਲ ਹੋਰ ਕੁਝ ਕਹਿਣ ਨੂੰ ਹੈ ਨਹੀਂ। ਰੇਪ ਦੇ ਕੇਸਾਂ ਵਿਚ ਇਨ੍ਹਾਂ ਦੇ ਜਾਣ ਤੋਂ ਬਾਅਦ ਪਰਪ੍ਰਪਟੀਬਲ ਡਿਕਰੀਜ਼ ਹੋਈ ਹੈ। ਪਤਾ ਨਹੀਂ ਕੀ ਕਾਰਣ ਹੈ। ਪਤਾ ਨਹੀਂ ਕੀ ਕਾਰਨ ਹੈ ਜਿਹੜੇ ਦੋ ਚਾਰ ਕਾਂਡ ਸੀ, ਉਨ੍ਹਾਂ ਵਿਚ ਜਿਹੜੇ ਇਨ੍ਹਾਂ ਦੇ ਦੋ ਚਾਰ ਸਾਥੀ ਸ਼ਾਮਿਲ ਸਨ। ਮਹਿਲਕਲਾਂ ਵਗੈਰਾ ਕਾਂਡ ਵਿਚ, ਉਹ ਹੁਣ ਪਾਰਟੀ ਤੋਂ ਬਾਹਰ ਹੋ ਗਏ। ਹੁਣ ਇਹ 75 ਤੋਂ 65 ਤੱਕ ਆ ਗਿਆ ਹੈ। ਥੱਲੇ ਨੂੰ ਜਾ ਰਿਹਾ ਹੈ। ਇਹ ਸਾਰੇ ਇਸ਼ੂਜ਼ ਲਾਅ ਐਂਡ ਆਰਡਰ ਦੇ ਹਨ, ਕੋਈ ਖਾਸ ਗੱਲ ਨਹੀਂ। ਅੱਜ ਅਸੀਂ ਸਾਡੇ ਪੰਜਾਬ ਦਾ ਪਿਛੋਕੜ ਦੇਖੀਏ, ਕੀ ਹਾਲ ਸੀ। ਕਾਨੂੰਨੀ ਵਿਵਸਥਾ ਦਾ ਕੀ ਹਾਲ ਸੀ, ਕਾਨੂੰਨੀ ਵਿਵਸਥਾ ਤੋੜਨ ਦਾ ਕੀ ਹਾਲ ਸੀ। ਅੱਜ ਸਾਡੇ ਇਥੇ ਇਕ ਮੈਂਬਰ ਸਾਹਿਬ ਨੇ ਕਿਹਾ ਕਿ ਸਭ ਇਨ੍ਹਾਂ ਦੀ ਦੇਣ ਸੀ। ਇਨ੍ਹਾਂ ਨੂੰ ਪਤਾ ਨਹੀਂ, ਕੀ ਹੋਇਆ ਪੰਜਾਬ ਵਿਚ? ਕਿਸ ਕਿਸਮ ਦਾ ਖੂਨ ਖਰਾਬਾ ਹੋਇਆ। ਅਸੀਂ ਸਭ ਆਪ ਸ਼ਿਕਾਰ ਰਹੇ। ਵਾਹਿਗੁਰੂ ਦੀ ਮਿਹਰ ਹੈ, ਸਾਡੇ ਵਿਚੋਂ ਕਿੰਨਿਆਂ ਤੇ ਗੋਲੀਆਂ ਚਲੀਆਂ, ਕਿੰਨਿਆਂ ਦਾ ਖੂਨ ਡੁੱਲਿਆ, ਕਿੰਨੇ ਨਿਰ-ਦੋਸ਼ ਲੋਕਾਂ ਨੂੰ ਬੱਸਾਂ ਵਿਚੋਂ ਕੱਢ ਕੇ ਮਾਰਿਆ ਗਿਆ। ਇਹ ਲੋਕ ਉਨ੍ਹਾਂ ਦੇ ਭਾਈਵਾਲ ਸਨ, ਉਨ੍ਹਾਂ ਦੇ ਸਾਥੀ ਸਨ, ਉਨ੍ਹਾਂ ਨਾਲ ਸੰਦੇਬਾਜ਼ੀ ਕਰਦੇ ਸੀ। ਅੱਜ ਪੰਜਾਬ ਉਸ ਹਾਲਾਤ ਵਿਚੋਂ ਨਿਕਲਿਆ ਹੈ ਪਰ ਸਾਡੀ ਇੰਡਸਟਰੀ ਸੁਫਰ ਕਰ ਰਹੀ ਹੈ ਅਤੇ ਸੂਬਾ ਆਰਥਿਕ ਤੌਰ ਤੇ ਤਬਾਹ ਹੈ। ਇਸ ਸਭ ਵਿਚ 1985 ਵਿਚ ਲੀਡਰ ਆਫ ਦਿ ਆਪੋਜ਼ੀਸ਼ਨ ਦਾ ਰੋਲ ਕਿੰਨਾ ਰਿਹਾ, ਉਹ ਮੈਂ ਦੱਸਣਾ ਚਾਹੁੰਦਾ ਹਾਂ S. Parkash Singh Badal started the controversial practise of attending Bhog ceremonies of

[ਮੁੱਖ ਮੰਤਰੀ]

terrorists. When he attended Bhog ceremony of Avtar Singh Khapianwale a top terrorist responsible for one of the first massacres in 1983 of Bus passenger in a village Killianwale in Muktsar District. ਕੀ ਇਹ ਸ਼ਰਮ ਦੀ ਗੱਲ ਨਹੀਂ ਹੈ? ਉਸ ਤੋਂ ਬਾਅਦ ਕੋਈ ਭੋਗ ਨਹੀਂ ਛੱਡਿਆ, ਅੱਤਵਾਦੀਆਂ ਦਾ ਜਿਥੇ ਇਹ ਨਹੀਂ ਗਏ। ਮੈਨੂੰ ਨਹੀਂ ਪਤਾ, ਸਰਦਾਰ ਬੇਅੰਤ ਸਿੰਘ ਦੇ ਭੋਗ ਤੇ ਆਏ ਸੀ ਜਾਂ ਨਹੀਂ। ਕੀ ਇਹ ਸ਼ਰਮ ਦੀ ਗੱਲ ਨਹੀਂ? ਅੱਜ ਮੈਨੂੰ ਇਥੇ ਬੈਠੇ ਨੂੰ ਕਿਸੇ ਨੇ ਇਹ ਕਾਗਜ਼ ਫੜਾ ਦਿੱਤਾ ਕਿ ਇਹ ਵੀ ਜ਼ਿਕਰ ਕਰੋ। ਮੈਂ ਇਹ ਜ਼ਿਕਰ ਵਾਰ ਵਾਰ ਕਿੰਨਿਆਂ ਕੁ ਬਾਰੇ ਕਰਾਂਗਾ। ਇਹ ਬੈਠੇ ਹਨ, ਅਜਨਾਲੇ ਦੇ ਅੱਤਵਾਦੀ, ਟੈਰੋਰਿਸਟ ਮਲਕੀਅਤ ਸਿੰਘ ਅਜਨਾਲੇ ਨਾਲ ਦੋਸਤੀ ਪਾਈ ਬੈਠੇ ਹਨ, ਬੜੇ ਅਫਸੋਸ ਦੀ ਗੱਲ ਹੈ। ਉਦੋਂ ਤਾਂ ਚਲੇ ਗਏ ਸੀ, ਅੱਜ ਕਿਥੋਂ ਆ ਗਏ ਹਨ?

ਪਿੰਡਾਂ ਵਿਚ ਸੜਕਾਂ ਟੁੱਟਦੀਆਂ ਜਾ ਰਹੀਆਂ ਹਨ, ਦਿਹਾਤੀ ਵਿਕਾਸ ਨਹੀਂ ਹੋ ਰਿਹਾ ਕਿਉਂਕਿ ਪੈਸਾ ਨਹੀਂ। ਇਨ੍ਹਾਂ ਨੂੰ ਗਵਰਨੈਂਸ ਦਾ ਤਰੀਕਾ ਨਹੀਂ ਸੀ ਆਉਂਦਾ। ਇਨ੍ਹਾਂ ਨੂੰ ਪਲਾਨਡ ਐਕਸਪੈਂਡੀਚਰ ਅਤੇ ਨਾਨ-ਪਲਾਨ ਐਕਸਪੈਂਡੀਚਰ ਦੇ ਫਰਕ ਦਾ ਪਤਾ ਨਹੀਂ ਸੀ। ਇਥੇ ਲਾਉਣਾ ਹੈ, ਇਥੋਂ ਲੈ ਲਓ, ਉਥੋਂ ਲੈ ਲਓ, ਇਥੋਂ ਕੱਢ ਲਓ, ਸੰਗਤ ਦਰਸ਼ਨ ਵਿਚ ਵੰਡ ਦਿਓ। (ਥੰਪਿੰਗ) ਤਾਂ ਹੀ ਅੱਜ ਸੜਕਾਂ ਟੁੱਟਦੀਆਂ ਜਾਂਦੀਆਂ ਹਨ। ਨਾ ਕੋਈ ਦਲਿਤਾਂ ਬਾਰੇ ਸੋਚਿਆ। ਉਨ੍ਹਾਂ ਲਈ ਟਾਇਲਟ ਤੱਕ ਨਹੀਂ ਬਣਾਏ। ਉਨ੍ਹਾਂ ਵਿਚਾਰਿਆਂ ਨੂੰ ਕੋਈ ਪਲਾਟ ਨਾ ਦਿੱਤੇ। ਹੋਰ ਤਾਂ ਹੋਰ, ਇਥੇ ਜਿਹੜੀ ਸੜਕ ਹੈ, ਮੰਡੀ ਬੋਰਡ ਦੀ ਸੜਕ, ਉਹ ਵੀ 5 ਸਾਲ ਵਾਸਤੇ ਗਿਰਵੀ ਰੱਖ ਦਿੱਤੀ। ਹੁਣ ਪਤਾ ਨਹੀਂ, ਅਸੀਂ ਲਿੰਕ ਰੋਡਾਂ ਨੂੰ ਕਿਥੋਂ ਬਣਾਵਾਂਗੇ। ਇੰਨਾਂ ਉਧਾਰ ਲੈ ਲਿਆ, ਸੂਬੇ ਤੇ ਕਰੋੜਾਂ ਦਾ ਕਰਜ਼ਾ ਹੈ ਜਿਸ ਲਈ ਕਈ ਸਖਤ ਕਦਮ ਚੁੱਕਣੇ ਪੈਣਗੇ। ਸੂਬਾ ਤਾਂ ਚਲਾਉਣਾ ਹੈ ਜਾਂ ਨਹੀਂ ਚਲਾਉਣਾ। ਤਨਖਾਹਾਂ ਦੇਣੀਆਂ ਹਨ ਜਾਂ ਨਹੀਂ। ਕੀ ਦਫਤਰ ਬੰਦ ਕਰਨੇ ਹਨ? ਪੀ.ਐਸ.ਯੂਜ਼ ਵਿਚ ਜ਼ਿਆਦਾ ਖਰਚਾ ਹੋ ਰਿਹਾ ਹੈ। ਜਿਥੋਂ ਇਨਕਮ ਨਹੀਂ ਆਉਂਦੀ, ਉਸ ਯੂਨਿਟ ਨੂੰ ਅਸੀਂ ਕੀ ਕਰੀਏ। ਉਨ੍ਹਾਂ ਦੇ ਮਗਰ ਜਿਹੜੇ ਡੁੱਬਦੇ ਜਾ ਰਹੇ ਹਨ, ਪੈਸਾ ਲਾਈ ਜਾਈਏ ਤਾਂ ਕਿ ਹੋਰ ਵੀ ਡੁੱਬਣ। ਸਾਨੂੰ ਕਦਮ ਚੁੱਕਣੇ ਪੈਣਗੇ। ਆਉਣ ਵਾਲੇ ਸਮੇਂ ਵਿਚ ਇਹ ਸਭ ਕੁਝ ਅਸੀਂ ਦਸਾਂਗੇ, ਕੱਲ੍ਹ ਨੂੰ ਬਜਟ ਪੇਸ਼ ਕਰਦੇ, ਸਮੇਂ ਫਾਇਨਾਂਸ ਮਨਿਸਟਰ ਸਾਹਿਬ ਦੱਸਣਗੇ। ਇਹ ਸਭ ਕੁਝ ਬਜਟ ਵਿਚ ਆਉਣਾ ਹੈ। ਅਸੀਂ ਪੰਜਾਬ ਦਾ ਭਵਿੱਖ ਬਣਾਉਣਾ ਹੈ ਤਾਂ ਕਿ ਪ੍ਰਾਇਮਰੀ ਸਕੂਲਾਂ ਵਿਚ ਸਾਡੇ ਬੱਚੇ ਪੜ੍ਹ ਲੈਣ। ਅੱਜ ਤੁਸੀਂ ਆਪਣੀ ਸੁਸਾਇਟੀ ਨੂੰ ਡਿਵਾਈਡ ਕਰੀ ਬੈਠੇ ਹੋ। ਇਕ ਗਰੀਬ ਘਰ ਦਾ ਬੱਚਾ ਸਰਕਾਰੀ ਸਕੂਲਾਂ ਵਿਚ ਪੜ੍ਹਦਾ ਹੈ ਤੇ ਇਕ ਪ੍ਰਿਵਿਲੇਜਡ ਬੱਚਾ ਪ੍ਰਾਈਵੇਟ ਸਕੂਲਾਂ ਵਿਚੋਂ ਸਿੱਖਿਆ ਲੈ ਰਿਹਾ ਹੈ। ਤੁਸੀਂ ਅੱਜ ਦੇਖੋ, ਇਕ 3-4 ਸਾਲ ਦਾ ਬੱਚਾ ਪ੍ਰਾਈਵੇਟ ਐਜੂ-ਕੇਸ਼ਨ ਵਿਚ ਇਨਫਰਮੇਸ਼ਨ ਟੈਕਨਾਲੋਜੀ ਅਤੇ ਕੰਪਿਊਟਰ ਸਿੱਖ ਰਿਹਾ ਹੈ। ਇਥੇ ਭੂੰਦੜ ਸਾਹਿਬ ਬੈਠੇ ਹਨ। ਸਾਡੇ ਮਾਨਸਾ ਜ਼ਿਲ੍ਹੇ ਵਿਚ ਇਕ ਕਾਲਜ ਹੈ ਜਿਸ ਵਿਚ ਸਾਇੰਸ ਲੈਬਾਰਟਰੀ ਵੀ ਨਹੀਂ ਹੈ। ਬੱਚਿਆਂ ਨੇ ਉਥੇ ਕੀ ਪੜ੍ਹਨਾ ਹੈ? ਦੁਨੀਆ ਚੰਦ ਤੇ ਚੜ੍ਹੀ ਜਾ ਰਹੀ ਹੈ ਤੇ ਸਾਡੇ ਬੱਚਿਆਂ ਨੂੰ ਸਾਇੰਸ ਦਾ ਕੁਝ ਪਤਾ ਨਹੀਂ। ਅਸੀਂ ਕਿਉਂ ਨਹੀਂ ਇਨ-ਫਰਮੇਸ਼ਨ ਟੈਕਨਾਲੋਜੀ ਲਿਆਏ? ਚੰਦਰਬਾਬੂ ਨਾਇਡੂ 10,000 ਕਰੋੜ ਰੁਪਿਆ ਇਨਫਰਮੇਸ਼ਨ

ਟੈਕਨਾਲੋਜੀ ਤੇ ਲਾਉਂਦੇ ਹਨ। ਇਹ ਨਹੀਂ ਕਿ 10,000 ਕਰੋੜ ਰੁਪਏ ਨਾਲ ਕਿਸੇ ਬੱਚੇ ਦਾ ਢਿੱਡ ਭਰੇਗਾ ਜਾਂ ਕਿਸੇ ਗਰੀਬ ਦਾ ਢਿੱਡ ਭਰੇਗਾ। ਉਸ ਦੇ ਮਗਰ ਇਸ ਇਨਵੈਸਟਮੈਂਟ ਦੀ ਸ਼ਲਾਘਾ ਹੋਈ, ਬੜੀ ਪ੍ਰਸ਼ੰਸਾ ਹੋਈ, ਪੂਰੇ ਹਿੰਦੁਸਤਾਨ ਵਿਚ ਹੀ ਨਹੀਂ, ਪੂਰੀ ਦੁਨੀਆਂ ਵਿਚ ਹੋਈ। ਫੇਰ ਉਥੇ ਕਲਿੰਟਨ, ਪ੍ਰੈਜ਼ੀਡੈਂਟ ਆਫ ਅਮਰੀਕਾ ਆਇਆ ਤੇ ਉਸ ਦੀ ਵੇਕ ਵਿਚ ਅਮਰੀਕਨ ਇੰਡਸਟਰੀ ਆਈ ਤੇ ਉਸ ਸੂਬੇ ਦੀ ਇਕਾਨਮੀ ਨੂੰ ਇਕ ਬੂਸਟ ਮਿਲਿਆ। ਇਹ ਐਗਰੀਕਲਚਰ ਦੀ ਗੱਲ ਕਰਦੇ ਹਨ। ਐਗਰੀਕਲਚਰ ਤਾਂ ਚਲੋ, ਇਹ ਸਮਝਦੇ ਹਨ ਕਿ ਐਗਰੀ-ਕਲਚਰ ਕੀ ਹੈ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦਾ 93 ਫੀ ਸਦੀ ਬਜਟ ਸੈਲਰੀਜ਼ ਤੇ ਖਰਚ ਕਰ ਦਿਤਾ ਜਾਂਦਾ ਹੈ। ਕੀ ਇਨ੍ਹਾਂ ਨੇ ਕੋਈ ਰਿਸਰਚ ਨੂੰ ਬੂਸਟ ਦਿੱਤੀ ਹੈ? ਡਬਲਯੂ.ਟੀ.ਓ. ਦਾ ਨਿਜ਼ਾਮ ਅੱਜ ਸਾਰੀ ਦੁਨੀਆਂ ਵਿਚ ਫੈਲ ਚੁੱਕਾ ਹੈ। ਅਸੀਂ ਇਸ ਦੇ ਸਿਗਨੇਟਰੀ ਹਾਂ। ਚਾਹੇ ਅਸੀਂ ਇਸ ਨੂੰ ਪਸੰਦ ਕਰਦੇ ਹਾਂ ਜਾਂ ਨਹੀਂ ਲੇਕਿਨ ਇਹ ਸਾਡੇ ਤੇ ਲਾਗੂ ਹੋ ਚੁੱਕਾ ਹੈ। ਅਸੀਂ ਇਸ ਦਾ ਹਿੱਸਾ ਬਣ ਚੁੱਕੇ ਹਾਂ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਸਾਂਭਣ ਵਾਸਤੇ, ਇਸ ਦੇ ਨਾਲ ਮੁਕਾਬਲਾ ਕਰਨ ਵਾਸਤੇ ਇਨ੍ਹਾਂ ਨੇ ਪਿਛਲੇ 5 ਸਾਲਾਂ ਵਿਚ ਕੀ ਕਦਮ ਚੁੱਕਿਆ ਹੈ ਤਾਂ ਕਿ ਪੰਜਾਬ ਦੀ ਡਿਵੈਲਪਮੈਂਟ ਹੋ ਸਕੇ। ਇਸ ਪਾਸੇ ਇਨ੍ਹਾਂ ਨੇ ਕੁਝ ਵੀ ਨਹੀਂ ਕੀਤਾ। ਅੱਜ ਇਥੇ ਸਸਤੇ ਚਾਈਨੀਜ਼ ਸਾਈਕਲ ਵਿਕ ਰਹੇ ਹਨ। ਸਾਡੀ ਆਪਣੀ ਸਟੀਲ ਇੰਡਸਟਰੀ ਬੰਦ ਹੋ ਰਹੀ ਹੈ ਕਿਉਂਕਿ ਬਾਹਰਲੀ ਇੰਡਸਟਰੀ ਦਾ ਮਾਲ ਇਥੇ ਆ ਕੇ ਸਸਤਾ ਮਿਲ ਰਿਹਾ ਹੈ। ਇਸੇ ਵਜ੍ਹਾ ਕਰਕੇ ਸਾਡੀ ਕੱਪੜਾ ਇੰਡਸਟਰੀ ਵੀ ਬੰਦ ਹੋ ਰਹੀ ਹੈ। ਇਨ੍ਹਾਂ ਨੇ ਆਪਣੀ ਇੰਡਸਟਰੀ ਨੂੰ ਸਾਂਭਣ ਵਾਸਤੇ ਕੀ ਕੀਤਾ ਹੈ? ਡਬਲਯੂ ਟੀ.ਓ. ਹਿੰਦੁਸਤਾਨ ਵਿਚ ਅਤੇ ਪੰਜਾਬ ਵਿਚ ਆ ਚੁੱਕਾ ਹੈ। ਇਸ ਦਾ ਮੁਕਾਬਲਾ ਕਰਨ ਅਤੇ ਆਪਣੀ ਇੰਡਸਟਰੀ ਵਿਚ ਸੁਧਾਰ ਲਿਆਉਣ ਵਾਸਤੇ ਇਨ੍ਹਾਂ ਨੇ ਕੀ ਕੀਤਾ ਹੈ? ਇਹ ਕੰਮ ਕੀ ਕਰਦੇ ਰਹੇ—ਸਿਰਫ ਰਿਸ਼ਵਤਖੋਰੀ। ਇਨ੍ਹਾਂ ਦਾ ਇਕੋ ਹੀ ਏਜੰਡਾ ਸੀ ਰਿਸ਼ਵਤਖੋਰੀ। ਇਸੇ ਕਾਰਨ ਇਨ੍ਹਾਂ ਦੇ ਰਾਜ ਵਿਚ 600 ਤੋਂ ਉਪਰ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਹਨ। ਇਸ ਦੇ ਮੁਕਾਬਲੇ ਸਾਡੇ 100 ਦਿਨਾਂ ਦੇ ਰਾਜ ਵਿਚ ਕਿੰਨੇ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਹਨ—ਇਕ ਨੇ ਵੀ ਨਹੀਂ। ਉਹ ਇਸ ਕਰਕੇ ਕਿ ਅੱਜ ਉਨ੍ਹਾਂ ਦੇ ਮਨ ਵਿਚ ਇਹ ਗੱਲ ਆ ਗਈ ਹੈ ਕਿ ਸਾਡੀ ਸਰਕਾਰ ਸਾਡੇ ਵਾਸਤੇ ਕੁਝ ਕਰੇਗੀ। ਅਸੀਂ ਡਾਈਵਰਸੀਫਿਕੇਸ਼ਨ ਦੀਆਂ ਗੱਲਾਂ ਸੋਚੀਆਂ ਹਨ। 100 ਦਿਨ ਦੇ ਵਿਚ ਅਸੀਂ ਕਿੰਨੇ ਹੀ ਮਾਹਰ ਬੰਦਿਆਂ ਨੂੰ ਸੱਦਿਆ, ਡੈਲੀਗੇਸ਼ਨਾਂ ਨੂੰ ਸੱਦਿਆ ਅਤੇ ਇਕ ਮਿਸਟਰ ਆਹਲੂਵਾਲੀਆ ਨੂੰ ਵੀ ਸੱਦਿਆ। ਉਹ ਵੀ ਆਪਣਾ ਇਕਾਨੋਮਿਸਟ ਦਾ ਡੈਲੀਗੇਸ਼ਨ ਲੈ ਕੇ ਆਏ ਅਤੇ ਕੁਝ ਹੋਰ ਐਕਸਪਰਟਸ ਵੀ ਆਏ। ਅਸੀਂ ਉਨ੍ਹਾਂ ਨੂੰ ਇਸ ਕਰਕੇ ਸੱਦਿਆ ਤਾਂ ਕਿ ਅਸੀਂ ਬਹਿ ਕੇ ਕਿਸਾਨਾਂ ਦੀ ਦੀ ਬਿਹਤਰੀ ਵਾਸਤੇ ਕੋਈ ਤਜਵੀਜ਼ ਬਣਾਈਏ, ਕੁਝ ਸੋਚੀਏ, ਕੋਈ ਕੋਸ਼ਿਸ਼ ਕਰੀਏ। ਇਹ ਨਾ ਅਤੇ ਸਾਡੀਆਂ ਇਹ ਕੋਸ਼ਿਸ਼ਾਂ ਕਿਸਾਨਾਂ ਦੇ ਕੋਲ ਪਹੁੰਚ ਗਈਆਂ। ਉਨ੍ਹਾਂ ਨੂੰ ਆਸ ਹੋ ਗਈ ਕਿ ਇਹ ਸਰਕਾਰ ਸਾਡੀ ਬਿਹਤਰੀ ਵਾਸਤੇ ਜ਼ਰੂਰ ਕਦਮ ਚੁੱਕੇਗੀ। ਅਸੀਂ ਕਾਸ਼ਤ-ਕਾਰੀ ਵਿਚ ਕੁਝ ਨਵੀਂ ਦਿਸ਼ਾ ਲਿਆਵਾਂਗੇ ਜਿਸ ਨਾਲ ਸਾਡੇ ਕਿਸਾਨ ਆਪਣੇ ਬੱਚਿਆਂ ਨੂੰ ਦੋ ਵਕਤ ਦੀ ਰੋਟੀ ਦੇ ਸਕਣ, ਉਨ੍ਹਾਂ ਨੂੰ ਪਾਲ ਸਕਣ। ਇਨ੍ਹਾਂ ਨੇ ਤਾਂ ਇਸ ਪਾਸੇ ਕੁਝ ਕੀਤਾ ਹੀ ਨਹੀਂ। ਝੋਨੇ ਅਤੇ ਕਣਕ ਤੋਂ ਇਲਾਵਾ ਇਨ੍ਹਾਂ ਨੂੰ ਕੁਝ ਸੁਝਦਾ ਹੀ ਨਹੀਂ। ਕੋਈ 2-3 ਸਾਲ ਪਹਿਲਾਂ ਦੀ ਗੱਲ ਹੈ ਅਤੇ ਮੈਨੂੰ ਯਾਦ ਹੈ ਕਿ ਇਥੇ "ਆਸੀਅਨ" ਦੇ ਜਨਰਲ ਸੈਕਟਰੀ ਆਏ। ਉਹ ਸਾਡੇ ਪੰਜਾਬ ਦੇ ਹੀ ਸਨ, ਮੋਗੇ ਸਾਈਡ ਦੇ। ਮੈਨੂੰ ਇਸ

[ਮੁੱਖ ਮੰਤਰੀ]

ਵਕਤ ਉਨ੍ਹਾਂ ਦਾ ਨਾਂ ਯਾਦ ਨਹੀਂ। ਉਹ ਮੇਰੇ ਕੋਲ ਆਏ ਅਤੇ ਇਕ ਰਾਤ ਰਹੇ। ਉਨ੍ਹਾਂ ਨੇ ਕਿਹਾ ਕਿ ਅਸੀਂ ਤਿੰਨ ਪੁਸ਼ਤਾਂ ਤੋਂ ਬਾਹਰ ਗਏ ਹੋਏ ਹਾਂ ਲੇਕਿਨ ਆਪਣਾ ਪਿਛੋਕੜ ਪੰਜਾਬ ਦਾ ਹੋਣ ਕਰਕੇ ਮੈਂ ਅੱਜ ਪੰਜਾਬ ਅਤੇ ਇਸ ਦੀ ਬਿਹਤਰੀ ਵਾਸਤੇ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ। ਮੈਂ ਕਿਹਾ ਕਿ ਤੁਸੀਂ ਇਸ ਦੇ ਵਾਸਤੇ ਇਥੇ ਕੀ ਕੁਝ ਲਾਓਗੇ। ਉਨ੍ਹਾਂ ਨੇ ਕਿਹਾ ਕਿ ਇਥੇ ਪੈਟਰੋ ਕੈਮੀਕਲ ਤਾਂ ਪਹਿਲਾਂ ਹੀ ਹੈ ਲੇਕਿਨ ਤੁਸੀਂ ਪੋਰਟਸ ਤੋਂ ਕਾਫੀ ਦੂਰ ਹੋ, ਇਸ ਕਰਕੇ ਅਸੀਂ ਇਥੇ ਕੋਈ ਹਾਈ ਟੈਕਨਾਲੋਜੀ ਵਾਲੀ ਇੰਡਸਟਰੀ ਲਿਆਵਾਂਗੇ—ਸਿੰਘਾਪੁਰ ਤੋਂ, ਮਲੇਸ਼ੀਆ ਵਗੈਰਾ ਤੋਂ। ਉਨ੍ਹਾਂ ਨੇ ਕਿਹਾ ਕਿ ਪੰਜਾਬ ਵਾਸਤੇ ਮੈਂ ਕੁਝ ਕਰਨਾ ਚਾਹੁੰਦਾ ਹਾਂ ਅਤੇ ਹਾਲੇ ਇਕ ਸਾਲ ਮੈਂ ਇਥੇ ਰਹਿਣਾ ਹੈ। ਮੇਰੇ ਤੋਂ ਬਾਦ ਇਨ੍ਹਾਂ (ਸਰਦਾਰ ਪ੍ਰਕਾਸ਼ ਸਿੰਘ ਬਾਦਲ) ਨਾਲ ਉਨ੍ਹਾਂ ਨੇ ਮੁਲਾਕਾਤ ਕੀਤੀ, ਇਨ੍ਹਾਂ ਨੇ ਉਨ੍ਹਾਂ ਨੂੰ ਬੜੀਆਂ ਜੱਫੀਆਂ ਪਾਈਆਂ। ਉਨ੍ਹਾਂ ਨੇ ਇਨ੍ਹਾਂ ਨੂੰ ਕਿਹਾ ਕਿ ਅਸੀਂ ਇਥੇ ਕੁਝ ਨਵੇਂ ਕਾਰਖਾਨੇ ਲਾਉਣਾ ਚਾਹੁੰਦੇ ਹਾਂ। ਇਨ੍ਹਾਂ ਨੇ ਉਨ੍ਹਾਂ ਨੂੰ ਕਿਹਾ ਕਿ ਇਹ ਕਾਰਖਾਨਿਆਂ ਦੀ ਗੱਲ ਤੁਸੀਂ ਛੱਡੋ, ਇਹ ਬਾਅਦ ਵਿਚ ਕਰਾਂਗੇ। ਤੁਸੀ ਸਾਨੂੰ ਇਹ ਦੱਸੋ ਕਿ ਕਣਕ ਦੀ ਬੋਰੀ ਦਾ ਭਾਅ ਕਿਸ ਤਰ੍ਹਾਂ ਅਸੀਂ ਵਧਾ ਸਕਦੇ ਹਾਂ। ਉਹ ਕਹਿੰਦੇ, ਥੈਂਕ ਯੂ ਵੈਰੀ ਮੱਚ। ਅਗਰ ਤੁਹਾਡੀ ਸੋਚ ਐਨੀ ਹੀ ਹੈ ਤਾਂ ਮੈਂ ਚਲਦਾ ਹਾਂ। ਇਸ ਤਰ੍ਹਾਂ ਦੀਆਂ ਗੱਲਾਂ ਇਹ ਕਰਦੇ ਰਹੇ। ਦੂਰਅੰਦੇਸ਼ੀ ਤਾਂ ਇਨ੍ਹਾਂ ਵਿਚ ਰਹੀ ਹੀ ਨਹੀਂ। ਕੱਲ੍ਹ ਇਹ ਕਹਿ ਰਹੇ ਸੀ, ਇਨ੍ਹਾਂ ਨੇ ਟ੍ਰਿਬਿਊਨ' ਵਿਚੋਂ ਕੁਝ ਪੜ੍ਹਿਆ ਕਿ Had the cash for job scam not come to light, captain Amarinder Singh would have little to say way of achievement in the first 100 days of term in office. ਮੇਰਾ ਖਿਆਲ ਹੈ ਕਿ ਇਹੋ ਕਿਹਾ ਸੀ ਇਨ੍ਹਾਂ ਨੇ ਪਰ ਇਹ ਭੁੱਲ ਗਏ ਕਿ ਦੋ ਲਾਈਨਾਂ ਹੋਰ ਵੀ ਐਡ ਕੀਤੀਆਂ ਹੋਈਆਂ ਸਨ ਉਸ ਐਡੀਟੋਰੀਅਲ ਵਿਚ। ਤਿੰਨ ਦਿਨਾਂ ਬਾਦ ਇਕ ਹੋਰ ਐਡੀਟੋਰੀਅਲ 'ਟ੍ਰਿਬਿਊਨ' ਵਿਚ ਆਇਆ। ਮੇਰੀ ਇਹ ਆਦਤ ਨਹੀਂ ਕਿ ਮੈਂ ਆਪਣੀ ਬੰਦੂਕ ਦੂਸਰੇ ਦੇ ਮੋਂਢਿਆਂ ਤੋਂ ਚਲਾਵਾਂ। ਮੈਂ ਸਿਰਫ 2–3 ਪੋਰਸ਼ਨ ਹੀ ਪੜ੍ਹ ਰਿਹਾ ਹਾਂ, ਪਤਾ ਨਹੀਂ ਇਹ ਇਸ ਦੇ ਨਾਲ ਸਹਿਮਤ ਹਨ ਜਾਂ ਨਹੀਂ ਅਤੇ ਪਤਾ ਨਹੀਂ ਇਹ ਚਾਹੁੰਦੇ ਹਨ ਜਾਂ ਨਹੀਂ। Captain Amarinder Singh Popularity graph has shot phenomenal ever since he was sworn in as the Chief Minister of Punjab on Febuary 27, 2002. He should, however, give the highest priority to introducing overdue reforms in Agricultural sector. He should raise the factors that force the farmers to end their lives. The farmers do not need free power and water. They need adequate and assured supply of both. If he can set the pace for reforms in this key sector he should not be surprised if his popularity reach highest ceiling. ਸਪੀਕਰ ਸਾਹਿਬ, ਦੂਸਰੀ ਗੱਲ ਪੜ੍ਹਨੀ ਮੈਂ ਭੁੱਲ ਗਿਆ, ਠਹਿਰੋ, ਮੈਂ ਉਹ ਵੀ ਪੜ੍ਹ ਦਿੰਦਾ ਹਾਂ:

"Punjab Chief Minister Amarinder Singh asked for a sum of Rs. 22,750 crore from the Planning Commission for 2002-03.

Planning Commisson Deputy Chairman K.C. Pant gave him Rs. 43/- more. If Captain Amarinder Singh stays on course, he stands a good chance of being counted among the few able Chief Ministers of Punjab." ਹੁਣ ਪੜ੍ਹਦੇ ਮੈਨੂੰ ਸੰਗ ਆ ਰਹੀ ਕਿ—

"Partap Singh Kairon was one, Keeping in mind the scale of militancy when he took over, Beant Singh too deserves a word of praise. Captain Amarinder Singh's biggest challenge is to pull the State back from the brink of bankruptcy."

ਪ੍ਰਤਾਪ ਸਿੰਘ ਕੈਂਰੋ ਦਾ ਨਾਂ, ਸਰਦਾਰ ਬੇਅੰਤ ਜੀ ਦਾ ਨਾਂ ਔਰ ਮੇਰਾ ਵੀ ਇਨ੍ਹਾਂ ਨੇ ਇਸ ਵਿੱਚ ਇਨਕਲੂਡ ਕਰ ਦਿੱਤਾ ਲੇਕਿਨ ਇਨ੍ਹਾਂ ਦਾ ਨਾਂ ਤਾਂ ਮੈਂ ਕਿਤੇ ਦੇਖਿਆ ਨਹੀਂ। ਪਰੰਤੂ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਜਿਹੜੀਆਂ ਗੱਲਾਂ ਇਹ ਚੁੱਕਦੇ ਹਨ, ਉਹ ਇੱਕ ਲਾਈਨ ਤੇ ਚੁੱਕਦੇ ਹਨ ਔਰ ਉਸੇ ਨੂੰ ਇਹ ਹਾਈਲਾਈਟ ਕਰਨ ਦੀ ਕੋਸ਼ਿਸ਼ ਕਰਦੇ ਹਨ। ਇਹ ਪੰਜਾਬ ਇਕ ਹੈ ਔਰ ਇੱਥੇ ਬਹੁਤ ਵੱਡੇ ਮਸਲੇ ਹਨ। ਇਸ ਵਿੱਚੋਂ ਇੱਕ ਤਿਣਕਾ ਕੱਢ ਦਿਓ ਤਾਂ ਉਸ ਨਾਲ ਕੋਈ ਫਰਕ ਨਹੀਂ ਪੈਂਦਾ। ਅੱਜ ਅਸੀਂ ਕੁਝ ਕਰਨਾ ਹੈ। ਇਥੇ ਆਪਾਂ ਗੁੱਡ ਗਵਰਨੈਂਸ ਦੀਆਂ ਗੱਲਾਂ ਕਰਦੇ ਹਾਂ। ਆਪਾਂ ਕਹਿੰਦੇ ਹਾਂ ਕਿ ਆਪਾਂ ਅੱਤਵਾਦ ਨੂੰ ਖਤਮ ਕਰ ਦਿੱਤਾ। ਆਪਾਂ ਲਾਅ ਐਂਡ ਆਰਡਰ ਦੀਆਂ ਗੱਲਾਂ ਕਰਦੇ ਹਾਂ। ਅਮਰਜੀਤ ਸਿੰਘ ਚਾਵਲਾ, ਹਰਬੰਸ ਸਿੰਘ ਮਨਚੰਦਾ ਦੇ ਮਰਡਰ ਕੇਸਾਂ ਵਿੱਚ ਇਨਵਾਲਡ ਹੈ। ਹੁਣ ਇੱਕ ਸਾਡਾ ਮੈਂਬਰ, ਪਬਲਿਕ ਸਰਵਿਸ ਕਮਿਸ਼ਨ Virsa Singh Valtoha is facing trial again in the Harbans Singh Manchanda of subordinate Service Slection Board. ਚਲੋ, ਉਨ੍ਹਾਂ ਦੀ ਤਾਂ ਛੁੱਟੀ ਕਰ ਦਿੱਤੀ ਹੈ। ਦੂਸਰੇ ਬਾਰੇ ਕਾਂਸਟੀਚਿਊਸ਼ਨਲ ਪ੍ਰੋਵੀਜ਼ਨ ਨਹੀਂ ਹੈ। ਇਥੇ ਲਾਅ ਐਂਡ ਆਰਡਰ ਦੀ ਗੱਲ ਕਰਦੇ ਹੋ। ਪਤਾ ਨਹੀਂ ਅੱਜ ਉਹ ਇਥੇ ਆਏ ਹਨ ਕਿ ਨਹੀਂ। ਇੱਕ ਬੀਬੀ ਜਾਗੀਰ ਕੌਰ ਦੀ ਬੇਟੀ ਹੈ। ਉਸ ਦਾ ਇੰਨਾ ਕੁਝ ਇਥੇ ਹੋਇਆ ਔਰ ਇਥੇ ਉਸ ਨੂੰ ਪੂਰੀ ਤਰ੍ਹਾਂ ਕਵਰ-ਅਪ ਕਰਨ ਦੀ ਕੋਸ਼ਿਸ਼ ਕੀਤੀ। ਇਹ ਲਾਅ ਐਂਡ ਆਰਡਰ ਹੈ। ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਬੈਡ ਗਵਰਨੈਂਸ ਦੀਆਂ ਹਨ। ਇਥੇ ਹੀ, ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਤੁਸੀਂ ਸਾਡੇ ਖਿਲਾਫ ਕੁਰੱਪਸ਼ਨ ਦੇ ਕੇਸ ਦਰਜ ਕਰ ਰਹੇ ਹੋ। ਸਾਨੂੰ ਇਨਡਿਕਟ ਕਰਦੇ ਹੋ। ਇਹ ਇੰਡੀਕੇਸ਼ਨ ਹੈ, ਇਸ ਨਾਲ ਬੈਡ ਬਲੱਡ ਪੈਦਾ ਹੋਵੇਗਾ। ਜੇਕਰ ਅਸੀਂ ਕੁਰੱਪਸ਼ਨ ਨੂੰ ਦੂਰ ਕਰਨ ਲਈ, ਇਨ੍ਹਾਂ ਨੂੰ ਪਕੜਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਇਸ ਨਾਲ ਬੈਡ ਬਲੱਡ ਪੈਦਾ ਹੋਏਗਾ। ਜਿਨ੍ਹਾਂ ਨੇ ਸੈਂਕੜੇ ਕਰੋੜਾਂ ਰੁਪਏ ਹੜੱਪੇ, ਕੀ ਉਨ੍ਹਾਂ ਖਿਲਾਫ ਐਕਸ਼ਨ ਨਾ ਲਿਆ ਜਾਵੇ ? ਅੱਜ ਪੰਜਾਬ ਦੀ ਜਨਤਾ ਸਾਨੂੰ ਇਨ੍ਹਾਂ ਗੱਲਾਂ ਕਰਕੇ ਸਪੋਰਟ ਕਰਦੀ ਹੈ, ਇਹ ਜਿੰਨਾ ਮਰਜ਼ੀ ਜ਼ੋਰ ਲਾ ਲੈਣ। ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਇੱਕ ਬੰਦਾ ਵੀ ਨਹੀਂ ਮਿਲੇਗਾ ਜਿਹੜਾ ਇਨ੍ਹਾਂ ਦੇ ਨਾਲ ਅੱਜ ਖੜ੍ਹਦਾ ਵੀ ਹੋਵੇ। ਇਨ੍ਹਾਂ ਨੇ 11 ਤਾਰੀਕ ਨੂੰ ਧਰਨਾ ਮਾਰਨਾ ਸੀ। ਇਨ੍ਹਾਂ ਨੇ ਉਹ ਧਰਨਾ ਕੈਂਸਲ ਕਿਉਂ ਕੀਤਾ ? ਇਹ ਮਟਕਾ ਚੌਕ ਤੇ ਵੀ ਜਾ ਕੇ ਧਰਨਾ ਮਾਰਦੇ, ਇਨ੍ਹਾਂ ਨੇ ਕੈਂਸਲ ਕਿਉਂ ਕੀਤਾ, ਕਿਉਂਕਿ ਇਕ ਬੰਦਾ ਵੀ ਇਨ੍ਹਾਂ ਨਾਲ ਤੁਰਨ ਨੂੰ ਤਿਆਰ ਨਹੀਂ ਸੀ ਅਤੇ ਬਹਾਨਾ ਇਹ ਲੈ ਲਿਆ ਕਿ ਜੀ ਸਰਕਾਰ ਨੇ ਇਸ ਦਿਨ ਸੈਸ਼ਨ ਬੁਲਾ

[ਮੁੱਖ ਮੰਤਰੀ]

ਲਿਆ ਹੈ । ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਜ਼ਿਲ੍ਹਾ ਪ੍ਰੀਸ਼ਦ ਔਰ ਬਲਾਕ ਸੰਮਤੀਆਂ ਲਈ ਵੀ ਕੋਈ ਕੈਂਡੀਡੇਟ ਨਹੀਂ ਮਿਲਿਆ । ਇਸ ਤੋਂ ਵੱਡੀ ਗੱਲ ਹੋਰ ਕੀ ਹੋ ਸਕਦੀ ਹੈ । ਇਨ੍ਹਾਂ ਦੇ ਸਿੰਬਲ ਤੇ ਕੋਈ ਲੜਨਾ ਹੀ ਨਹੀਂ ਸੀ ਚਾਹੁੰਦਾ ਤਾਂ ਕੈਂਡੀਡੇਟ ਕਿੱਥੋਂ ਮਿਲਣਾ ਸੀ ? ਇਨ੍ਹਾਂ ਨੂੰ ਗੁਰਦਾਸਪੁਰ ਨਹੀ ਮਿਲਿਆ । ਹੋਰ ਕਈ ਥਾਈਂ ਇਨ੍ਹਾਂ ਨੂੰ ਕੈਂਡੀਡੇਟ ਨਹੀਂ ਮਿਲਿਆ । ਟੌਹੜਾ ਸਾਹਿਬ ਇਨ੍ਹਾਂ ਨੂੰ ਜਾਣਦੇ ਹਨ । ਲੇਕਿਨ ਮੇਰਾ ਉਨ੍ਹਾਂ ਨਾਲ ਘੱਟ ਪਿਆਰ ਹੈ । ਉਨ੍ਹਾਂ ਨੇ ਕਿਹਾ ਕਿ ਅਸੀਂ ਇਨ੍ਹਾਂ ਨੂੰ ਐਡਵਾਈਸ ਕੀਤੀ ਸੀ ਕਿ ਤੁਸੀਂ ਦਿੱਲੀ ਨਾ ਜਾਓ, ਇੱਥੇ ਹੀ ਲੜਾਈ ਲੜੋ । ਦੂਜੀ ਐਡਵਾਈਸ ਇਹ ਦਿੱਤੀ ਸੀ ਕਿ ਤੁਸੀਂ (ਲੀਡਰ ਆਫ ਦੀ ਆਪੋਜ਼ੀਸ਼ਨ) ਹੁਣ ਸਿਆਸਤ ਛੱਡੋ । ਗੁਰੂ ਘਰ ਦੀ ਸੇਵਾ ਕਰੋ, ਉਥੇ ਹੀ ਜਾ ਕੇ ਕਿਤੇ ਝਾੜੂ ਮਾਰੋ । ਪਤਾ ਨਹੀਂ ਇਹ ਉਸ ਨਾਲ ਸਹਿਮਤ ਹਨ ਕਿ ਨਹੀਂ ਲੇਕਿਨ ਮੈਂ ਇਸ ਗੱਲ ਨਾਲ ਸਹਿਮਤ ਹਾਂ ਜਿਹੜੀ ਇਨ੍ਹਾਂ ਨੂੰ ਐਡਵਾਈਜ਼ ਦਿੱਤੀ ਗਈ ਹੈ । ਦੂਜੀ, ਇਨ੍ਹਾਂ ਨੇ ਗੱਲ ਕਹੀ ਸੀ ਕਿ ਮਿਸਟਰ ਗੁਰਚੇਤ ਸਿੰਘ ਭੁੱਲਰ ਮੇਰੇ ਸਾਥੀ ਹਨ । ਇਹ ਮੇਰੇ ਪਿਆਰੇ ਹਨ । ਬਹੁਤ ਦੇਰ ਤੋਂ ਸਾਰੇ ਸਾਥੀਆਂ ਨਾਲ ਮੇਰਾ ਪਿਆਰ ਹੈ । ਮੈਂ ਹਰ ਸਾਥੀ ਦੀ ਕੇਪੇਬਿਲਟੀ ਨੂੰ ਜਾਣਦਾ ਹਾਂ ਕਿ ਇਹ ਕਿਹੋ ਜਿਹੇ ਸਾਥੀ ਹਨ । ਮੈਂ ਕਿਹਾ ਸੀ ਇਨ੍ਹਾਂ ਵਿੱਚ ਇਹੋ ਜਿਹੀ ਕੋਈ ਕਾਰਵਾਈ ਕਰਨ ਦੀ ਗੁੰਜਾਇਸ਼ ਨਹੀਂ ਹੈ । ਲੇਕਿਨ ਸਾਡਾ ਹਿੰਦੁਸਤਾਨ ਦਾ ਕਾਨੂੰਨ ਹੈ, ਉਸ ਦੇ ਅਨੁਸਾਰ ਇਨ੍ਹਾਂ ਨੂੰ ਫੇਸ ਕਰਨਾ ਪਵੇਗਾ । ਲੇਕਿਨ ਇਨ੍ਹਾਂ ਨੂੰ ਉਹ ਵੀ ਗੱਲ ਔਡ ਲੱਗੀ । ਇਥੇ ਕਹਿ ਦਿੱਤਾ ਕਿ ਖੁੱਲੀ ਛੁੱਟੀ ਦੇ ਦਿੱਤੀ, ਹਰੀ ਝੰਡੀ ਦੇ ਦਿੱਤੀ, ਪੁਲਿਸ ਹੁਣ ਕੀ ਕਰੇਗੀ । ਇਹ ਗੱਲਾਂ ਕਹਿਣ ਦਾ ਕੋਈ ਫਾਇਦਾ ਨਹੀਂ । ਮੈਂ ਕਹਿੰਦਾ ਹਾਂ ਕਿ ਕੋਈ ਵੱਡੀ ਗੱਲ ਲੈ ਲਵੋ, ਪੰਜਾਬ ਪੱਧਰ ਦੀ ਜਿਸ ਵਿਚ ਅਸੀਂ ਕੋਈ ਗੜਬੜ ਕੀਤੀ ਹੋਵੇ ਤਾਂ ਮੈਂ ਆਪ ਉਠ ਕੇ ਮੁਆਫੀ ਮੰਗ ਲਵਾਂਗਾ ਪਰ ਇਹ ਛੋਟੀਆਂ-ਮੋਟੀਆਂ ਚੂੰਢੀਆਂ ਵੱਢਣ ਵਾਲੀਆਂ ਗੱਲਾਂ ਕਰਨ ਦਾ ਕੋਈ ਫਾਇਦਾ ਨਹੀਂ । ਇਹ ਕਹਿੰਦੇ ਹਨ ਕਿ ਕੁਰੱਪਸ਼ਨ ਦੇ ਸਕੈਂਡਲ ਹੋਏ ਹਨ । ਪੂਰੇ ਹਿੰਦੁਸਤਾਨ ਵਿਚ, ਦਿੱਲੀ ਵਿਚ ਕੁਰੱਪਸ਼ਨ ਦੇ ਸਕੈਂਡਲ ਹੋਏ । ਜਿਹੜੇ ਦਿੱਲੀ ਵਿਚ ਹੋਏ ਹਨ, ਉਨ੍ਹਾਂ ਬਾਰੇ ਉਥੋਂ ਦੀ ਪਾਰਲੀਮੈਂਟ ਕਾਰਵਾਈ ਕਰੇਗੀ । ਜੇਕਰ ਕੋਈ ਕੈਨੇਡਾ ਵਿਚ ਸਕੈਂਡਲ ਹੋਇਆ ਹੈ ਤਾਂ ਉਸ ਬਾਰੇ ਉਥੋਂ ਦੀ ਸਰਕਾਰ ਸੋਚੇਗੀ । ਅਸੀਂ ਤਾਂ ਇਥੇ ਪੰਜਾਬ ਵਿਚ ਕੁਰੱਪਸ਼ਨ ਦਾ ਸਾਹਮਣਾ ਕਰਨਾ ਹੈ । ਅੱਜ ਇਹ ਕਹਿੰਦੇ ਹਨ ਕਿ ਮੈਨੂੰ ਫੜ੍ਹ ਲਵੋ । ਸਾਨੂੰ ਧਮਕੀਆਂ ਦੇ ਰਹੇ ਹਨ ਕਿ ਸਾਨੂੰ ਵੀ ਇਕ ਦਿਨ ਇਸੇ ਤਰ੍ਹਾਂ ਦਾ ਸਾਹਮਣਾ ਕਰਨਾ ਪਵੇਗਾ । ਇਹ ਕਹਿੰਦੇ ਹਨ ਕਿ ਅਮਰਿੰਦਰ ਸਿੰਘ ਤਾਂ ਇਥੋਂ ਭੱਜ ਕੇ ਅਮਰੀਕਾ ਚਲਾ ਜਾਵੇਗਾ । ਮੇਰੇ ਕੋਲ ਤਾਂ ਉਥੇ ਰਹਿਣ ਨੂੰ ਕੋਈ ਜਗ੍ਹਾ ਨਹੀ । ਜੇਕਰ ਇਹ ਉਧਾਰ ਦੇਣ ਤਾਂ ਵੱਖਰੀ ਗੱਲ ਹੈ ।

ਸਪੀਕਰ ਸਾਹਿਬ, ਇਹ ਗੱਲ ਸਮਝਣੀ ਚਾਹੀਦੀ ਹੈ ਕਿ ਸੂਬੇ ਵਿਚ ਵੱਡੇ ਤੋਂ ਵੱਡਾ ਆਦਮੀ ਭਾਵੇਂ ਉਹ ਪ੍ਰਕਾਸ਼ ਸਿੰਘ ਬਾਦਲ ਹੋਵੇ ਅਤੇ ਭਾਵੇਂ ਅਮਰਿੰਦਰ ਸਿੰਘ ਹੋਵੇ, ਭਾਵੇਂ ਛੋਟੇ ਤੋਂ ਛੋਟਾ ਆਦਮੀ ਹੋਵੇ, ਕਾਨੂੰਨ ਸਾਰਿਆਂ ਵਾਸਤੇ ਬਰਾਬਰ ਹੈ । ਕੁਰੱਪਸ਼ਨ ਦਾ ਮਸਲਾ ਉਪਰ ਤੋਂ ਥੱਲੇ ਤੱਕ ਜਾਵੇਗਾ ਅਤੇ ਕਿਸੇ ਨੂੰ ਵੀ ਬਖਸ਼ਿਆ ਨਹੀਂ

ਜਾਵੇਗਾ । ਇਹ ਕਹਿੰਦੇ ਹਨ ਕਿ ਉਹ ਵੀ ਕੁਰਪਸ਼ਨ ਬਾਰੇ ਪ੍ਰੈਸ ਨੂੰ ਦੇ ਦਿੰਦੇ ਹਨ । ਇਹ ਦੇ ਦੇਣ, ਸਾਨੂੰ ਕੋਈ ਇਤਰਾਜ਼ ਨਹੀਂ ਹੈ ਅਤੇ ਇਹ ਕੋਈ ਕੱਚਾ ਜਾਂ ਵੇਗ ਦੇ ਦੇਣਗੇ ਪਰ ਇਹ ਮਾਮਲੇ ਨੂੰ quid-proquo ਕਰਨਾ ਚਾਹੁੰਦੇ ਹਨ । ਇਹ ਪੁੱਛਦੇ ਹਨ ਕਿ ਜਸਟਿਸ ਗਰਗ ਤੋਂ ਬਾਅਦ ਕਮਿਸ਼ਨ ਕਿਉਂ ਨਹੀਂ ਬਣਾਇਆ ? ਉਸ ਦੀਆਂ ਟਰਮਜ਼ ਆਫ ਰੈਫਰੈਂਸ ਕੀ ਸਨ ? ਜਸਟਿਸ ਗਰਗ ਨੂੰ ਮੈਂ ਚੁਣਿਆ ਸੀ । ਉਨ੍ਹਾਂ ਦੀਆਂ ਟਰਮਜ਼ ਆਫ ਰੈਫਰੈਂਸ ਬਾਰੇ ਜੋ ਕੁਝ ਆ ਰਿਹਾ ਹੈ, ਇਨ੍ਹਾਂ ਬਾਰੇ ਬੜੀਆਂ ਚਿੱਠੀਆਂ ਆ ਰਹੀਆਂ ਸਨ ਕਿ ਫਲਾਣੇ ਤੋਂ ਇਤਨੇ ਪੈਸੇ ਲੈ ਲਏ, ਫਲਾਣੇ ਤੋਂ ਲੈ ਲਏ । ਲੋਕ ਐਡਵੋਕੇਟ ਜਨਰਲ ਦੇ ਦਫਤਰ ਵਿਚ ਜਾਂਦੇ ਹਨ । ਅੱਗੋਂ ਐਡਵੋਕੇਟ ਜਨਰਲ ਦੇ ਦਫਤਰ ਵਾਲਿਆਂ ਨੇ ਕਿਹਾ ਸਾਡੇ ਕੋਲ ਤਾਂ ਇਤਨਾ ਸਮਾਂ ਹੀ ਨਹੀਂ ਹੈ । ਸਾਡੇ ਕੋਲ ਤਾਂ ਪਹਿਲਾਂ ਹੀ ਕੋਰਟ ਦੇ ਬੜੇ ਕੇਸ ਹਨ । ਅਸੀਂ ਕੁਝ ਨਹੀਂ ਕਰ ਸਕਦੇ । ਇਨ੍ਹਾਂ ਗੱਲਾਂ ਨੂੰ ਮੁੱਖ ਰੱਖ ਕੇ ਕਮਿਸ਼ਨ ਬਿਠਾਇਆ ਗਿਆ ਸੀ । ਉਸ ਦੀਆਂ ਟਰਮਜ਼ ਆਫ ਰੈਫਰੈਂਸ ਇਹੀ ਸਨ ਕਿ ਉਹ ਅਜਿਹੇ ਕੇਸਾਂ ਨੂੰ ਦੇਖਣ, ਕਿਹੜੇ ਜੈਨੂਅਨ ਹਨ ਅਤੇ ਕਿਹੜੇ ਪੁਲੀਟੀਕਲ ਲਾਹਾ ਲੈਣ ਵਾਲੇ ਹਨ । ਜਿਹੜੇ ਕੇਸ ਜੈਨੂਅਨ ਨਹੀਂ ਹੋਣਗੇ, ਉਹ ਕੇਸ ਵਿਜੀਲੈਂਸ ਵਿਭਾਗ ਨੂੰ ਦਿੱਤੇ ਜਾਣਗੇ । ਇਹ ਕਹਿੰਦੇ ਰਹੇ ਕਿ ਸਿਟਿੰਗ ਜੱਜ ਨੂੰ ਲੈ ਕੇ ਕਮਿਸ਼ਨ ਕਿਉਂ ਨਹੀਂ ਬਿਠਾਇਆ ਗਿਆ । ਮੈਂ ਦੱਸਣਾ ਚਾਹੁੰਦਾ ਕਿ ਸਿਟਿੰਗ ਜੱਜ ਇਨ੍ਹਾਂ ਨੇ ਵੀ ਆਪਣੇ ਵੇਲੇ ਮੰਗਿਆ ਸੀ ਪਰ ਚੀਫ ਜਸਟਿਸ ਨੇ ਇਨ੍ਹਾਂ ਦੀ ਬੇਨਤੀ ਵੀ ਟਰਨ-ਡਾਊਨ ਕਰ ਦਿੱਤੀ ਸੀ । ਇਸੇ ਕਰਕੇ ਮੈਂ ਜਸਟਿਸ ਗਰਗ ਨੂੰ ਨਿਯੁਕਤ ਕੀਤਾ ਪਰ ਜਦੋਂ ਉਨ੍ਹਾਂ ਨੇ ਆਪਣੇ ਆਪ ਦੇਖਿਆ ਕਿ ਕਾਫੀ ਕਰੀਟੀਸੀਜ਼ਮ ਹੋ ਰਿਹਾ ਹੈ ਤਾਂ ਉਨ੍ਹਾਂ ਨੇ ਆਪ ਹੀ ਹਟਣ ਦਾ ਮਨ ਬਣਾ ਲਿਆ । ਫਿਰ ਮੈਂ ਚੀਫ ਜਸਟਿਸ ਸਾਹਿਬ ਕੋਲ ਸਿਟਿੰਗ ਜੱਜ ਦੀ ਮੰਗ ਕੀਤੀ ਪਰ ਉਨ੍ਹਾਂ ਨੇ ਟਿਪੀਕਲ ਬਿਊਰੋਕਰੇਟਿਕ ਜਵਾਬ ਦੇ ਦਿੱਤਾ ਕਿ ਮੇਰੇ ਕੋਲ ਕੋਈ ਸਿਟਿੰਗ ਜੱਜ ਦੇਣ ਵਾਸਤੇ ਨਹੀਂ ਹੈ । ਇਨ੍ਹਾਂ ਦੀ ਮੰਗ ਹੈ ਕਿ ਜਿਹੜਾ ਕਮਿਸ਼ਨ ਬੈਠੇ, ਉਸ ਦੀਆਂ ਟਰਮਜ਼ ਆਫ ਰੈਫਰੈਂਸ ਇਸ ਤਰ੍ਹਾਂ ਹੋਣ ਕਿ ਉਹ ਸਾਰੇ ਹੀ ਕੁਰੱਪਸ਼ਨ ਦੇ ਕੇਸਾਂ ਦੀ ਪੜਤਾਲ ਕਰੇ । ਜਦੋਂ ਕਿਸੇ ਕੰਮ ਨੂੰ ਲਟਕਾਉਣਾ ਹੋਵੇ, ਜਾਂ ਕਿਸੇ ਨੂੰ ਸ਼ੈਲਵ ਕਰਨਾ ਹੋਵੇ ਤਾਂ ਕਮਿਸ਼ਨ ਬਣਾ ਦਿਓ, ਕੋਈ ਕਮੇਟੀ ਬਣਾ ਦਿਓ ਤਾਂ ਕਿ ਕੇਸ ਕਿਸੇ ਪਾਸੇ ਸਿਰੇ ਨਾ ਲਗਣ ਪਰ ਅਸੀਂ ਚਾਹੁੰਦੇ ਹਾਂ ਕਿ ਜਿਹੜੇ ਕੁਰੱਪਸ਼ਨ ਦੇ ਦੋਸ਼ੀ ਹਨ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਸਜ਼ਾ ਹੋਵੇ (ਥੰਪਿੰਗ) । ਮੇਰੇ ਵਿਜੀਲੈਂਸ ਵਿਭਾਗ ਵਿਚ ਅਫਸਰ ਥੋੜ੍ਹੇ ਹਨ ਅਤੇ ਕੇਸ ਪਤਾ ਨਹੀਂ ਕਿੰਨੇ ਹਨ । ਡਰੇਨਜ਼ ਵਿਭਾਗ ਵਿਚ ਸਕੈਂਡਲ ਹੈ, ਬਿਜਲੀ ਸਕੈਮ ਹੈ, ਪਾਣੀ ਦੀਆਂ ਪਾਈਪਾਂ ਦਾ ਸਕੈਮ ਹੈ, ਬੱਚਿਆਂ ਦੀਆਂ ਕਿਤਾਬਾਂ ਦਾ ਸਕੈਮ ਹੈ, ਟੀਚਰਾਂ ਦੀ ਇੰਪਲਾਇਮੈਂਟ ਦਾ ਸਕੈਮ ਹੈ, ਬੱਸ ਸਕੈਮ ਹੀ ਸਕੈਮ ਹਨ । ਜੇਕਰ ਵਿਜੀਲੈਂਸ ਵਿਭਾਗ ਕੋਲ ਇਤਨਾ ਸਟਾਫ ਹੁੰਦਾ ਤਾਂ ਮੈਂ ਇਹ ਸਾਰੇ ਸਕੈਮ ਇਕੱਠੇ ਹੀ ਵਿਭਾਗ ਨੂੰ ਸੌਂਪ ਦਿੰਦਾ । ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕਦੇ ਪੰਜਾਬ ਦੀ ਹਿਸਟਰੀ ਲਿਖੀ ਜਾਵੇਗੀ ਅਤੇ ਇਤਿਹਾਸਕਾਰ ਲਿਖਣਗੇ ਕਿ ਬੇਅੰਤ ਸਿੰਘ ਨੇ ਅੱਤਵਾਦ ਨੂੰ ਖਤਮ ਕੀਤਾ, ਹੋਰਾਂ ਬਾਰੇ ਵੀ ਲਿਖਿਆ ਜਾਵੇਗਾ ਪ੍ਰੰਤੂ ਇਸ ਪਿਛਲੀ ਸਰਕਾਰ ਨੂੰ ਸਕੈਮਾਂ ਵਾਲੀ ਸਰਕਾਰ ਕਿਹਾ ਜਾਵੇਗਾ ਅਤੇ ਇਸ ਨੂੰ ਸਕੈਮ ਨਾਲ ਐਸੋਸੀਏਟ ਕੀਤਾ ਜਾਵੇਗਾ । ਇਹ ਦੱਸਿਆ ਜਾਵੇਗਾ ਕਿ ਇਸ ਸਰਕਾਰ ਦੇ ਸਮੇਂ ਇਤਨੀ ਵੱਡੀ ਪੱਧਰ

[ਮੁੱਖ ਮੰਤਰੀ]

ਤੇ ਕੁਰੱਪਸ਼ਨ ਹੋਈ ਹੈ ਕਿ ਮੇਰੇ ਖਿਆਲ ਵਿਚ ਕਦੇ ਵੀ ਹਿੰਦੁਸਤਾਨ ਵਿਚ ਨਹੀਂ ਹੋਈ। ਬੀ. ਬੀ. ਸੀ. ਨੇ, ਜਦੋਂ ਸਿੱਧੂ ਨੂੰ ਫੜਿਆ ਗਿਆ ਸੀ, ਕੁਮੈਂਟ ਕੀਤਾ ਸੀ ਕਿ :

> "This size of an employment scam has never taken place in the country before."

ਮੈਂ ਤਾਂ ਜਾਣਦਾ ਨਹੀਂ, ਪਰ ਇਨ੍ਹਾਂ ਨੇ ਚਿੱਠੀਆਂ ਲਿਖ ਦਿੱਤੀਆਂ, ਪਰ ਪਤਾ ਨਹੀਂ ਕਿਸ ਵਾਸਤੇ, ਕਿ ਇਹ ਮੇਰੇ ਸਿਆਸੀ ਅਤੇ ਨਿਜੀ ਹਿੱਤ ਵਿਚ ਹੈ, ਇਸ ਨੂੰ ਉਥੇ ਲੈ ਜਾਵੋ। ਇਨ੍ਹਾਂ ਨੇ ਫਿਰ ਟੈਲੀਫੂਨ ਵੀ ਕੀਤਾ ਤੇ ਕਿਹਾ ਕਿ ਮੈਂ ਦੋ ਚਿੱਠੀਆਂ ਵੀ ਲਿਖੀਆਂ ਹਨ। ਫਿਰ ਇਹ ਕਹਿੰਦੇ ਹਨ ਕਿ ਮੈਨੂੰ ਤਾਂ ਪਤਾ ਨਹੀਂ ਕਿ ਉਹ ਰਿਸ਼ਵਤ ਲੈਂਦਾ ਹੈ। ਜਦੋਂ ਕਿ ਬੱਚੇ ਬੱਚੇ ਨੂੰ ਪਤਾ ਹੈ। ਅਸੀਂ ਤਾਂ ਉਸ ਦੀ ਰੇਟ ਲਿਸਟ ਵੀ ਦਿੱਤੀ ਸੀ। ਅਸੀਂ ਡੀ. ਐਸ. ਪੀ. ਦੀ ਭਰਤੀ ਵਾਸਤੇ ਇਕ ਕਰੋੜ ਦੱਸਿਆ ਸੀ ਜਦੋਂ ਕਿ ਸਵਾ ਦੋ ਕਰੋੜ ਤੱਕ ਲਏ ਗਏ। ਸਾਡੇ ਦੱਸੇ ਰੇਟ ਤੋਂ ਵੀ ਕਿਤੇ ਵੱਧ ਪਤਾ ਨਹੀਂ ਇਹ ਉਸ ਨੂੰ ਕਿਉਂ ਪਰਮੋਟ ਕਰਦੇ ਰਹੇ ਹਨ, ਕੀ ਇਨ੍ਹਾਂ ਦਾ ਕੋਈ ਹਿੱਸਾ ਹੈ, ਮੈਨੂੰ ਤਾਂ ਪਤਾ ਨਹੀਂ, ਪਰ ਟਾਈਮ ਇਹ ਗੱਲ ਦੱਸੇਗਾ। ਜਦੋਂ ਇਹ ਗੱਲਾਂ ਨਿਕਲਣਗੀਆਂ ਉਦੋਂ ਅਸੀਂ ਦੇਖਾਂਗੇ। ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਕਿਹਾ ਕਿ ਮੈਂ 15 ਸਾਲ ਜ਼ੇਲ੍ਹ ਵਿੱਚ ਰਿਹਾ ਹਾਂ ਮੈਨੂੰ ਬੇਸ਼ੱਕ ਫਿਰ ਜੇਲ੍ਹ ਵਿੱਚ ਪਾ ਦਿਓ ਪਰ ਅਸੀਂ ਉਦੋਂ ਤੱਕ ਜੇਲ੍ਹ ਵਿੱਚ ਨਹੀਂ ਪਾਉਂਦੇ ਜਦੋਂ ਤੱਕ ਇਨ੍ਹਾਂ ਦੇ ਖਿਲਾਫ ਕੁਝ ਨਿਕਲਦਾ ਨਹੀ। ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਸਾਥੀ ਰਿਹਾ ਹਾਂ। ਮੈਨੂੰ ਇਨ੍ਹਾਂ ਦੀ ਇਕੱਲੀ ਇਕੱਲੀ ਗੱਲ ਦਾ ਪਤਾ ਹੈ। ਇਹ ਕਦੇ ਥੋੜ੍ਹਾ ਅਤੇ ਕਦੇ ਬਹੁਤਾ ਸਮਾਂ ਜੇਲ੍ਹ ਵਿੱਚ ਰਹੇ ਪਰ ਕੁਲ 15 ਸਾਲ ਜੇਲ ਵਿੱਚ ਰਹੇ। ਇਨ੍ਹਾਂ ਦੀ ਹਮੇਸ਼ਾਂ ਮਡੋਸ-ਉਪਰੈਂਡੀ ਇਹੀ ਰਹੀ ਹੈ ਕਿ ਪਹਿਲਾਂ ਹਾਲਾਤ ਵਿਗਾੜ ਦਿਓ, ਸਿਖਰ ਤੱਕ ਪਹੁੰਚਾ ਦਿਓ, ਲੋਕਾਂ ਨੂੰ ਕੁਟਵਾ ਦਿਓ, ਮਰਵਾ ਦਿਓ, ਮੋਰਚੇ ਲਗਵਾ ਦਿਓ, ਜਦ ਹਾਲਾਤ ਇੰਨੇ ਵਿਗੜ ਜਾਂਦੇ ਕਿ ਸਰਕਾਰ ਨੂੰ ਇਨ੍ਹਾਂ ਦੇ ਅੱਗੇ ਕੁਝ ਕਰਨ ਲਈ ਕਦਮ ਚੁੱਕਣੇ ਪੈਂਦੇ ਤਾਂ ਇਨ੍ਹਾਂ ਨੂੰ ਉਸੇ ਵੇਲੇ ਠੰਡ ਪਾਉਣ ਦੀ ਲੋੜ ਹੁੰਦੀ ਸੀ ਅਤੇ ਲੀਡਰਸ਼ਿਪ ਦੀ ਲੋੜ ਹੁੰਦੀ ਸੀ, ਇਹ ਉਸੇ ਵੇਲੇ ਆਪਣੇ ਆਪ ਨੂੰ ਗ੍ਰਿਫਤਾਰ ਕਰਵਾ ਲੈਂਦੇ ਸੀ ਕਿਸੇ ਗੈਸਟ ਹਾਊਸ, ਏਅਰ ਕੰਡੀਸ਼ਨ ਵਿੱਚ ਚਲੇ ਜਾਂਦੇ। ਮੈਂ ਵੀ ਇਨ੍ਹਾਂ ਨੂੰ ਮਿਲਣ ਲਈ ਇਕ ਵਾਰੀ ਗਿਆ ਸੀ। ਦੇਹਰਾਦੂਨ ਦੇ ਸ਼ਿਵਾਲਿਕ ਜੰਗਲਾਂ ਵਿੱਚ ਲੱਛੀਵਾਲਾ ਵਿਖੇ ਬਹੁਤ ਵਧੀਆ ਗੈਸਟ ਹਾਊਸ ਸੀ, ਮੈਂ ਇਨ੍ਹਾਂ ਦੇ ਨਾਲ ਉਥੇ ਚਾਹ ਪੀ ਕੇ ਆਇਆ ਸੀ। ਫਿਰ ਜਦੋਂ ਮਾਰ-ਕੁਟਾਈ ਹੋ ਕੇ, ਦੁਨੀਆਂ ਨੂੰ ਖਤਮ ਕਰਕੇ......

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਦੋ ਦਿਨ ਉਥੇ ਰਹਿ ਕੇ ਦੇਖਣ। ਉਥੇ ਵੱਡੇ ਵੱਡੇ 10-10 ਫੁੱਟ ਕੇ ਕਾਲੇ ਸੱਪ ਘੁੰਮਦੇ ਫਿਰਦੇ ਸਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਲੱਛੀਵਾਲਾ ਵਿਖੇ ਮੈਂ ਤਾਂ ਬਚਪਨ ਤੋਂ ਜਾਂਦਾ ਰਿਹਾ ਹਾਂ ਅਤੇ ਮੈਂ ਉਥੇ 9 ਸਾਲ ਪੜ੍ਹਦਾ ਰਿਹਾ ਹਾਂ। ਇਨ੍ਹਾਂ ਦੇ ਮਨਪ੍ਰੀਤ ਸਿੰਘ ਬਾਦਲ ਨੂੰ ਵੀ ਪਤਾ ਹੋਵੇਗਾ ਕਿਉਂਕਿ ਇਹ ਉਥੇ ਹੀ ਰਹੇ ਹਨ, ਉਥੇ ਅਸੀਂ ਰਹਿੰਦੇ

ਹੁੰਦੇ ਸੀ ਅਤੇ ਜਦੋਂ ਅਸੀਂ ਬੱਚੇ ਹੁੰਦੇ ਸੀ ਤਾਂ ਉਥੇ ਅਸੀਂ ਪਲੇ-ਵੈਲ ਸਕੂਲ ਵਿੱਚ ਪੜ੍ਹਦੇ ਰਹੇ ਹਾਂ। ਸੋ, ਮੈਂ ਇਨ੍ਹਾਂ ਦੇ ਨਾਲ ਉਥੇ ਚਾਹ ਪੀਤੀ, ਬੜੀ ਵਧੀਆ ਥਾਂ ਸੀ। ਸੋ, ਇਨ੍ਹਾਂ ਨੇ ਸਪੀਕਰ ਸਾਹਿਬ, ਇਹੋ ਜਿਹੀਆਂ ਗੱਲਾਂ ਕੀਤੀਆਂ ਅਤੇ ਫਿਰ ਬਾਹਰ ਆ ਕੇ ਹੀਰੋ। ਜਦੋਂ ਫਿਰ ਇਲੈਕਸ਼ਨ ਹੋ ਗਈ ਤਾਂ ਫਿਰ ਤੁਸੀਂ ਜਿੱਤੇ। ਵਾਰ ਵਾਰ ਇਨ੍ਹਾਂ ਨੇ ਇਹ ਕੀਤਾ ਕਿ ਪਹਿਲਾਂ ਹਵਾ ਪੰਜਾਬ ਦੀ ਵਿਗਾੜ ਦਿਓ ਅਤੇ ਫਿਰ ਲੀਡਰ ਬਣੋ। ਲੀਡਰ ਬਣਕੇ ਸਾਰਾ ਕੁਝ ਸੰਭਾਲ ਲਓ। ਆਪਣੀ ਲੀਡਰਸ਼ਿਪ ਦੀ ਕੋਈ ਕਰੈਡੀਬਿਲਟੀ ਨਹੀਂ ਹੈ। ਲੀਡਰ ਉਹ ਹੁੰਦਾ ਜਦੋਂ ਹਾਲਾਤ ਵਿਗੜ ਜਾਣ ਤਾਂ ਸਾਹਮਣੇ ਖੜ੍ਹੇ ਹੋ ਕੇ ਕਹੇ ਕਿ ਗਲਤ ਗੱਲ ਹੈ। ਇਹ ਵਹਾਅ ਦੇ ਨਾਲ ਚਲਦੇ ਸੀ ਅਤੇ ਲੋਕਾਂ ਨੂੰ ਚੁੱਕਦੇ ਸਨ ਔਰ ਉਥੇ ਹਵਾ ਵਿਗਾੜ ਕੇ ਇਹ ਆਪ ਭੱਜ ਜਾਂਦੇ ਅਤੇ ਲੋਕਾਂ ਨੂੰ ਮਰਵਾ ਦਿੰਦੇ। ਪਤਾ ਨਹੀਂ ਕਿੰਨੇ ਲੋਕ ਲਾਠੀਆਂ ਨਾਲ ਮਰੇ ਅਤੇ ਕਿੰਨੇ ਗੋਲੀਆਂ ਨਾਲ ਮਰੇ ਔਰ ਆਪ ਬਾਹਰ ਆ ਕੇ ਕਦੇ ਲੀਡਰ, ਕਦੇ ਚੀਫ ਮਨਿਸਟਰ ਅਤੇ ਕਦੇ ਸੈਂਟਰ ਵਿੱਚ ਯੂਨੀਅਨ ਮਨਿਸਟਰ, ਇਹ ਇਹੋ ਜਿਹੀਆਂ ਗੱਲਾਂ ਕਰਦੇ ਰਹੇ ਹਨ। ਇਹ ਹੈ ਇਨ੍ਹਾਂ ਦੀ 15 ਸਾਲ ਦੀ ਗੱਲਬਾਤ। ਹੁਣ ਅਸੀਂ ਜਿਹੜੀ ਜੇਲ੍ਹ ਦੀ ਗੱਲ ਕਰ ਰਹੇ ਹਾਂ, ਉਹ ਹੋਰ ਜੇਲ੍ਹ ਦੀ ਗੱਲ ਕਰ ਰਹੇ ਹਾਂ। ਉਹ ਕੁਰੱਪਸ਼ਨ ਦੀ ਗੱਲ ਕਰ ਰਹੇ ਹਾਂ, ਉਹ ਵੱਖਰੀ ਗੱਲ ਹੈ, ਔਰ ਇਹ ਨਾ ਸਮਝਣ ਕਿ he has been the Chief Minister, he will be out of this net. Everybody will be investigated, including the Chief Minister ਇਹ ਮੈਨੂੰ ਧਮਕੀ ਨਾ ਦੇਣ। ਜੇ ਸਾਨੂੰ ਸਦਨ ਛੱਡਣਾ ਵੀ ਪਿਆ ਤਾਂ ਵੀ ਮੈਂ ਇਥੇ ਹੀ ਬੈਠਾਂਗਾ। ਮੈਂ ਦੇਖਾਂਗਾ ਕਿ ਇਹ ਮੇਰਾ ਕੀ ਕਰਦੇ ਹਨ, ਵੈਸੇ ਤਾਂ ਐਸੀ ਕੋਈ ਨੌਬਤ ਨਹੀਂ ਆਏਗੀ। ਇਨ੍ਹਾਂ ਨੇ ਕਿਹਾ ਕਿ ਇਹ ਸਾਡੇ ਹੀ ਬੰਦੇ ਹਨ, ਇਹ ਟਿੱਚਰਾਂ ਕਰਦੇ ਹਨ ਇਹ ਜਦੋਂ ਵੀ ਗੱਲਾਂ ਕਰਦੇ ਹਨ ਤਾਂ ਇਹੀ ਕਹਿੰਦੇ ਹਨ। ਕੱਲ੍ਹ ਜਦੋਂ ਬੀਰ-ਦਵਿੰਦਰ ਸਿੰਘ ਜੀ ਬੋਲ ਰਹੇ ਸਨ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਇਹ ਸਾਡੇ ਵਿੱਚ ਹੀ ਰਹੇ ਹਨ। ਬਾਕੀਆਂ ਨੂੰ ਤਾਂ ਸੰਵਿਧਾਨ ਨਹੀਂ ਆਉਂਦਾ, ਬੀਰ ਦਵਿੰਦਰ ਸਿੰਘ ਨੂੰ ਅਸੀਂ ਹੀ ਸਮਝਾਇਆ ਹੈ। ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਦੇ ਨਾਲ 14 ਸਾਲ ਰਿਹਾ ਹਾਂ। ਮੇਰੇ ਤਾਂ ਪੱਲੇ ਕੁਝ ਨਹੀਂ ਪਿਆ ਕਿ ਇਹ ਕੀ ਕਰਦੇ ਹਨ, ਧਰਨੇ ਮਾਰ ਦਿਤੇ, ਮੋਰਚੇ ਲਾ ਲਏ, ਇਨ੍ਹਾਂ ਨੂੰ ਤਾਂ ਬੱਸ ਇਹੀ ਗੱਲਾਂ ਆਉਂਦੀਆਂ ਹਨ। ਇਨ੍ਹਾਂ ਨੇ ਪੰਜਾਬ ਨੂੰ ਬਰਬਾਦ ਕਰਕੇ ਰੱਖ ਦਿਤਾ। ਇਨ੍ਹਾਂ ਕੋਲ ਕੋਈ ਅੰਕੜੇ ਹਨ ਕਿ ਕਿੰਨੇ ਬੰਦੇ ਇਨ੍ਹਾਂ ਨੇ ਮਰਵਾ ਦਿਤੇ। ਸਪੀਕਰ ਸਾਹਿਬ, ਅੱਤਵਾਦ ਦੇ ਦੌਰਾਨ ਜਿਹੜੇ ਲੋਕ ਗਰੀਬਾਂ ਨੂੰ ਮਾਰਦੇ ਸੀ, ਇਹ ਉਨ੍ਹਾਂ ਦੀ ਸ਼ਲਾਘਾ ਕਰਦੇ ਸੀ ਅਤੇ ਜਿਹੜੇ ਗਰੀਬ ਲੋਕ ਮਰਦੇ ਸੀ, ਉਨ੍ਹਾਂ ਦਾ ਕੁਝ ਨਹੀਂ। ਸਪੀਕਰ ਸਾਹਿਬ, ਜਿਹੜੇ ਲੋਕ ਗਰੀਬਾਂ ਨੂੰ ਮਾਰਦੇ ਸੀ, ਇਨ੍ਹਾਂ ਨੇ ਆਪਣੀ ਸਰਕਾਰ ਵੇਲੇ ਉਨ੍ਹਾਂ ਨੂੰ ਪੈਨਸ਼ਨਾਂ ਲਗਾ ਦਿਤੀਆਂ। ਪਤਾ ਨਹੀਂ ਇਹ ਕਿਸ ਕਿਸਮ ਦੇ ਕੰਮ ਕਰਦੇ ਰਹੇ ਹਨ।

ਸਪੀਕਰ ਸਾਹਿਬ, ਕਈ ਇਸ਼ੂ ਹਨ ਜਿਹੜੇ ਕਿ ਮੈਂ ਦੱਸਣੇ ਚਾਹੁੰਦਾ ਹਾਂ। ਬਾਕੀ ਜਦੋਂ ਬਜਟ ਆਵੇਗਾ ਤਾਂ ਸਾਡੇ ਫਾਇਨਾਂਸ ਮਨਿਸਟਰ ਸਾਹਿਬ ਦੱਸਣਗੇ। ਲੇਕਿਨ ਕੁਝ ਮਸਲੇ ਹਨ ਜਿਨ੍ਹਾਂ ਬਾਰੇ ਮੈਂ ਸਮਝਦਾ ਹਾਂ ਕਿ ਇਹ ਕਹਿਣੇ ਚਾਹੀਦੇ ਹਨ। ਇੱਥੇ ਗੁੱਡ ਗਵਰਨੈਂਸ ਦਾ ਜ਼ਿਕਰ ਕੀਤਾ ਗਿਆ ਹੈ। ਇਸ ਤੋਂ ਇਲਾਵਾ ਕਣਕ ਦੀ

[ਮੁੱਖ ਮੰਤਰੀ]

ਪ੍ਰੋਕਿਓਰਮੈਂਟ ਦਾ ਜ਼ਿਕਰ ਕੀਤਾ ਗਿਆ ਹੈ । ਅਸੀਂ 1661 ਮੰਡੀਆਂ ਸਥਾਪਿਤ ਕੀਤੀਆਂ ਸਨ । ਇਹ ਕਹਿੰਦੇ ਰਹੇ ਕਿ ਕਾਂਗਰਸ ਕੋਲ ਪੈਸਾ ਨਹੀਂ ਪਰ ਅਸੀਂ ਕਣਕ ਖਰੀਦੀ ਔਰ 6100 ਕਰੋੜ ਰੁਪਿਆ ਦਿੱਤਾ ਹੈ । ਇਨ੍ਹਾਂ ਨੇ ਆਪਣੇ ਸਮੇਂ ਜੋ ਪੈਸਾ ਲਿਆ, ਉਹ ਵਾਪਸ ਨਹੀਂ ਕੀਤਾ । 2400 ਕਰੋੜ ਰੁਪਿਆ ਇਨ੍ਹਾਂ ਦਾ ਹਾਲੇ ਵੀ ਖੜ੍ਹਾ ਹੈ । ਪਤਾ ਨਹੀਂ ਕਿ ਉਹ ਸੰਗਤਾਂ ਵਿੱਚ ਵੰਡ ਦਿੱਤਾ । ਇਹ ਬੋਝ ਵੀ ਸਾਡੇ ਤੇ ਪੈ ਗਿਆ ਹੈ । ਸਪੀਕਰ ਸਾਹਿਬ, ਸਾਡੀ ਪਾਰਟੀ ਦਾ 117 ਸਾਲ ਪੁਰਾਣਾ ਇਤਿਹਾਸ ਹੈ । ਹੈ । ਇਸ ਪਾਰਟੀ ਨੇ ਹਿੰਦੁਸਤਾਨ ਦੀ ਅਜ਼ਾਦੀ ਲਈ ਸੰਘਰਸ਼ ਲੜਿਆ ਅਤੇ ਅਜ਼ਾਦੀ ਦਿਵਾਈ । ਇਸ ਪਾਰਟੀ ਨੇ ਵੀ ਵਚਨ ਕੀਤਾ, ਉਸ ਦੀ ਪੂਰਤੀ ਕੀਤੀ ਅਤੇ ਉਸ ਤੇ ਫੁੱਲ ਚੜ੍ਹਾਏ । ਸਪੀਕਰ ਸਾਹਿਬ, ਅੱਜ ਮੈਂ ਇੱਥੇ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਆਪਣੇ ਮੈਨੀਫੈਸਟੋ ਵਿੱਚ ਲੋਕਾਂ ਨਾਲ ਜੋ ਵਾਅਦੇ ਕੀਤੇ ਸਨ, ਉਹ ਪੂਰੇ ਹੋਣਗੇ । (ਥੰਪਿੰਗ) ਜਿਸ ਤਰ੍ਹਾਂ ਫਾਇਨਾਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹਾਲਤ ਠੀਕ ਨਹੀਂ ਔਰ 52000 ਕਰੋੜ ਰੁਪਏ ਦਾ ਸੂਬੇ ਤੇ ਕਰਜ਼ਾ ਹੈ ਲੇਕਿਨ ਅਸੀਂ ਫਾਇਨਾਂਸ ਵਿੱਚ ਸੁਧਾਰ ਲਿਆਵਾਂਗੇ ਔਰ ਇਹ ਜੋ ਵਾਅਦੇ ਕੀਤੇ ਹਨ, ਇਹ ਜ਼ਰੂਰ ਪੂਰੇ ਕਰਾਂਗੇ । ਇਕੱਲੀ ਇਕੱਲੀ ਚੀਜ਼ ਮਿਲੇਗੀ । 30/- ਰੁਪਏ ਬੋਨਸ ਵੀ ਮਿਲੇਗਾ । ਇਹ ਅੱਜ ਮੈਂ ਇੱਥੇ ਦੱਸਣਾ, ਚਾਹੁੰਦਾ ਹਾਂ । ਇੱਥੇ ਇਨਫਰਾਸਟਰਕਚਰ ਡਿਵੈਲਪਮੈਂਟ ਫਿਸਕਲ ਰਿਸਪਾਂਸੀਬਿਲਟੀ ਦੀ ਗੱਲ ਕੀਤੀ ਗਈ ਹੈ । ਇਸ ਬਾਰੇ ਵੀ ਅਸੀਂ ਕੁਝ ਕਦਮ ਚੁੱਕੇ ਹਨ । ਮੈਂ ਚਾਹੁੰਦਾ ਹਾਂ ਕਿ ਜੋ ਵੀ ਕਦਮ ਚੁੱਕੇ ਗਏ ਹਨ, ਉਹ ਇੱਥੇ ਦੱਸੇ ਜਾਣ । ਥੋੜ੍ਹਾ ਜਿਹਾ ਮੈਂ ਪੜ੍ਹ ਕੇ ਸੁਣਾਉਂਦਾ ਹਾਂ । Let me touch upon the fiscal management of the State, the steps taken by my Government to take the State's economy forward. When my Government came to power, the report on the State finances provided to the Council of Ministers in its first meeting revealed a position far more dismal than expected. Not only was there no funds to meet any committed liabilities of the State, even the funds received from the Government of India, external agencies like the world Bank and financial institutions like the NABARD had not been utilized for the projects and purposes for which they had been received. But, instead they have been consumed in the government's day to day expenses. The mis-utilisation of cash credit made available to the State Government for undertaking food procurement on behalf of the F C I touched an all time high and off budget liabilities cummulated to the extent of Rs. 2500 crores. The Government there was, therefore, taking recourse to heavy borrowing. ਭਾਵੇਂ ਇਨ੍ਹਾਂ ਨੂੰ ਇਹ ਅੰਕੜੇ ਪਸੰਦ ਨਹੀਂ ਪਰ ਇਹ ਅੰਕੜੇ ਹੀ ਸਰਕਾਰ ਚਲਾਉਂਦੇ ਹਨ । ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ not only to 5% finance planned expenditure but also to meet its current expenditure, led to sharp increase in the public debt of

the State and concommitant increase in the interest payment. Lack of political will and the presence of large scale exemptions brought the tax-GDP ratio from 6.5 down to 6. ਇਸ ਦਾ ਮਤਲਬ ਹੈ ਕਿ ਅਸੀਂ ਸਰਕਾਰ ਤੇ ਜ਼ੁੰਮੇਵਾਰੀ ਲਿਆਉਣਾ ਚਾਹੁੰਦੇ ਹਾਂ ਅਤੇ ਅਸੀਂ ਆਰਥਿਕ ਰਿਸਾਂਪਸੀਬਿਲਟੀ ਬਾਰੇ, ਫਿਸਕਲ ਰਿਸਪਾਂਸੀਬਿਲਟੀ ਬਾਰੇ ਬਿਲ ਇਸੇ ਸੈਸ਼ਨ ਵਿੱਚ ਲਿਆ ਰਹੇ ਹਾਂ। My Government is committed to fiscal responsibility. We intend to keep the ratio of growth of fiscal deficit at not more than 2% per annum, reduce revenue deficit as a percentage of to total revenue receipt by 5% each year and keep debt to GSDP ratio at maximum level of 40%. ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਕਰੜੇ ਕਦਮ ਚੁੱਕਣੇ ਪੈਣਗੇ। We also intend to keep control over the outstanding guarantees on the debts raised by the PSUs as it is clear from the financial position that these guarantees or liabilities which are likely to devolve upon the State sooner than later. These targets as well as other fiscal measures are there to improve the fiscal management of the State.

ਡਾਈਵਰਸੀਫਿਕੇਸ਼ਨ ਸਾਡਾ ਪ੍ਰੋਗਰਾਮ ਹੈ। ਇਕੋ ਹੀ ਤਰੀਕਾ ਹੈ ਕਿ ਡਾਈਵਰਸੀਫਾਈ ਕਰੋ। 10 ਲੱਖ ਏਕੜ ਜ਼ਮੀਨ ਅਸੀਂ ਪਹਿਲੇ ਇੰਸਟਾਂਸ ਵਿੱਚ ਡਾਈਵਰਸੀਫਿਕੇਸ਼ਨ ਵੱਲ ਲਿਜਾ ਰਹੇ ਹਾਂ, ਜਿਸ ਨਾਲ ਕਿਸਾਨਾਂ ਦੀ ਸੌ-ਡੇਢ ਸੌ ਪ੍ਰਤੀਸ਼ਤ ਆਮਦਨ ਵਧਣੀ ਚਾਹੀਦੀ ਹੈ। ਉਸ ਲਈ ਅਸੀ ਮਲਟੀਨੈਸ਼ਨਲਜ਼ ਨਾਲ ਗੱਲ ਕਰ ਰਹੇ ਹਾਂ ਅਤੇ ਨੈਸ਼ਨਲ ਨਾਲ ਗੱਲ ਕਰ ਰਹੇ ਹਾਂ, ਐਗਰੋ ਇੰਡਸਟਰੀ ਵਾਲਿਆਂ ਨੂੰ ਲਿਆ ਕੇ ਇੱਕ ਕੇਟਾਲਿਸਟ ਬਣਾਵਾਂਗੇ, ਜੋ ਸਭ ਕੁਝ ਹੈਂਡਲ ਵੀ ਕਰਨਗੇ, ਕਨਜ਼ਿਊਮ ਵੀ ਕਰਨਗੇ ਅਤੇ ਪ੍ਰਾਈਸ ਸਪੋਰਟ ਵੀ ਕਰਨਗੇ। ਇਹ ਸਾਰਾ ਕੁਝ ਲਿਆਉਣਾ ਚਾਹੁੰਦੇ ਹਾਂ। ਉਸ ਵਿੱਚ ਫਸਲਾਂ ਬਹੁਤ ਹਨ, ਡੇਅਰੀ ਡਿਵੈਲਪਮੈਂਟ ਹੈ, ਆਇਲ ਸੀਡਜ਼ ਹਨ, ਫਰੂਟਸ ਹਨ। ਇਸ ਵਾਸਤੇ ਟਰਾਇਲਸਿਪਮੈਂਟ ਭੇਜਿਆ ਹੈ, ਯੂ.ਕੇ. ਅਸੀਂ ਸਬਜ਼ੀ ਭੇਜੀ ਹੈ ਅਤੇ ਡੁਬਈ ਫਰੂਟ ਭੇਜੇ ਹਨ। ਅਸੀਂ ਕੂਲਿੰਗ, ਪਰੀ-ਕੂਲਿੰਗ ਅਤੇ ਸਿਪਮੈਂਟ ਦਾ ਸਾਰਾ ਪ੍ਰਬੰਧ ਕਰਾਂਗੇ। ਅੰਮ੍ਰਿਤਸਰ ਸਾਡਾ ਆਪਣਾ ਇੰਟਰਨੈਸ਼ਨਲ ਏਅਰ ਪੋਰਟ ਹੈ। ਉਸ ਵਿਚੋਂ ਡੇਲੀ ਇੱਕ ਜੰਬੋ ਜਾਂ ਦੋ ਜੰਬੋ ਜਾਂ ਜਿੰਨੀ ਸਾਡੀ ਪ੍ਰੋਡਕਸ਼ਨ ਹੋਵੇ, ਉਹ ਬਾਹਰ ਮਾਰਕੀਟ ਵਿੱਚ ਜਾ ਸਕਦੀ ਹੈ। ਇਹ ਅਸੀਂ ਗੁੱਡ ਗਵਰਨੈਂਸ ਵਾਸਤੇ ਕੀਤਾ ਹੈ, ਕਿਸਾਨਾਂ ਵਾਸਤੇ ਕੀਤਾ ਹੈ ਕਿਉਂਕਿ ਸਾਡੇ 70 ਫੀਸਦੀ ਲੋਕ ਪਿੰਡਾਂ ਵਿੱਚ ਰਹਿੰਦੇ ਹਨ ਅਤੇ ਕਿਸਾਨੀ ਤੇ ਨਿਰਭਰ ਹਨ। ਉਨ੍ਹਾਂ ਦੇ ਵਾਸਤੇ, ਉਨ੍ਹਾਂ ਦੀ ਰੋਟੀ ਦਾ ਸਾਧਨ, ਉਨ੍ਹਾਂ ਦੇ ਬੱਚੇ ਪਾਲਣ ਦਾ ਅਸੀਂ ਪ੍ਰਬੰਧ ਕਰਨਾ ਚਾਹੁੰਦੇ ਹਾਂ। ਪਿਛਲੇ ਪੰਜ ਸਾਲ ਇਹ ਦੱਸਣ ਕਿ ਇਨ੍ਹਾਂ ਨੇ ਕੀ ਕੀਤਾ ਹੈ। ਪਤਾ ਨਹੀਂ ਕਿਸ ਤਰ੍ਹਾਂ ਕਿਹਾ ਕਰਦੇ ਸਨ ਕਿ ਕਿਸਾਨਾਂ ਦੇ ਮਸੀਹਾ ਹਨ। ਪਤਾ ਨਹੀਂ ਕੀ ਕੁਝ ਕਿਸਾਨਾਂ ਵਾਸਤੇ ਕਰ ਦਿੱਤਾ। ਪਿੰਡਾਂ ਵਿੱਚ ਜਾ ਕੇ ਦੇਖੋ, ਬੁਰਾ ਹਾਲ ਹੈ, ਸੜਕਾਂ ਟੁੱਟ ਗਈਆਂ ਹਨ, ਪੀਣ ਨੂੰ ਪਾਣੀ ਨਹੀਂ ਹੈ। ਕਿਸਾਨੀ ਖੁਦਕਸ਼ੀਆਂ ਵੱਲ ਵਧ ਰਹੀ ਹੈ। ਕੋਈ ਇੱਕ ਕਦਮ ਨਹੀਂ ਚੁੱਕਿਆ, ਇਨ੍ਹਾਂ ਨੇ। ਅਸੀਂ ਲਿਆ ਰਹੇ ਹਾਂ, ਇਹ ਕਦਮ। ਅਸੀਂ ਲੋਕਾਂ ਦੇ ਕੰਮ ਕੀਤੇ ਹਨ ਤਾਂ ਹੀ

[ਮੁੱਖ ਮੰਤਰੀ]

ਲੋਕਾਂ ਨੇ ਬਲਾਕ ਸੰਮਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਵਿੱਚ, ਇਹ ਸ਼ਹਿਰਾਂ ਵਿੱਚ ਤਾਂ ਨਹੀਂ ਹਨ, ਪਿੰਡਾਂ ਵਿੱਚ ਹੀ ਹਨ, ਪਿੰਡਾਂ ਦੇ ਲੋਕਾਂ ਨੇ ਸਾਨੂੰ ਸਪੋਰਟ ਦਿੱਤੀ ਹੈ । ਜੋ ਇਹ ਕਹਿੰਦੇ ਹਨ, ਇਨ੍ਹਾਂ ਦੇ ਘਰ ਵਿਚੋਂ, ਮੈਨੂੰ ਜ਼ਿਆਦਾ ਖੁਸ਼ੀ ਇਹੀ ਹੋਈ ਹੈ ਕਿ ਇਨ੍ਹਾਂ ਦੇ ਘਰ ਵਿੱਚ ਕਿਸ ਤਰ੍ਹਾਂ ਜਿੱਤ ਕੇ ਆਏ ਹਾਂ ।

ਜਿਹੜੀ ਬਾਰ ਬਾਰ ਇਹ ਗੱਲ ਕਰ ਰਹੇ ਸੀ । ਅਰਬਨ ਡਿਵੈਲਪਮੈਂਟ ਹੈ, ਕਦੇ ਦੇਖਿਆ ਹੈ ਕਿ ਅਰਬਨ ਡਿਵੈਲਪਮੈਂਟ ਦਾ ਕੀ ਹਾਲ ਹੈ । ਇਥੇ ਜਿਹੜੇ ਕਾਰਪੋਰੇਸ਼ਨ ਹਨ, ਜਿਹੜੇ ਸ਼ਹਿਰ ਹਨ, ਉਹ ਸਲੱਮ ਬਣ ਰਹੇ ਹਨ । ਉਹ ਸਲੱਮ ਕਿਉਂ ਬਣ ਰਹੇ ਹਨ, ਇਸ ਲਈ ਕਿ ਇਨ੍ਹਾਂ ਦੇ ਸਾਥੀ ਬੀ.ਜੇ.ਪੀ. ਦੇ, ਇਥੇ ਮੈਂ ਪੜ੍ਹਨਾ ਚਾਹੁੰਦਾ ਹਾਂ ਲਿਟਲ ਬਿਟ ਤਾਂ ਕਿ........ਪਤਾ ਨਹੀਂ ਇਹ ਅੰਗਰੇਜ਼ੀ ਸਮਝਦੇ ਹਨ, ਜੇ ਸਮਝਦੇ ਹਨ ਤਾਂ ਸਮਝ ਲੈਣ.........

**ਸ੍ਰੀ ਸਪੀਕਰ** : ਸਾਰੇ ਸਮਝਦੇ ਹਨ ।

**CHIEF MINISTER : Mr.** Speaker. the self-proclaimed champions of urban population. I mean the BJP, whom you spot in this august House very rarely, ਜਿਸ ਤਰ੍ਹਾਂ ਕਦੇ ਕਦੇ ਸਾਈਬੇਰੀਅਨ ਚਿੜੀਆਂ ਕਦੇ ਇਥੇ ਬੈਠੀਆਂ ਹੁੰਦੀਆਂ ਹਨ ਅਤੇ ਕਦੇ ਉਥੇ ਬੈਠੀਆਂ ਹੁੰਦੀਆਂ ਹਨ । That sort of people have been rightly ousted by the electorate for converting our urban habitation into unlivable slums. I have no hesitation to say that they were the champions of ushering in urban decay of disgusting magnitude. Even the residue present in this House will bear that betrayal to the electorate which will be unprecedented. Sir, you will now believe it that more than 12,000 building violation notices have been brushed under the carpet by them and 3,000 sensitive files disappeared in the last five years under the patronage of those who are mercifully out of this august House. We know the names of those who were incharge of all this. Sensitive posts were manned by hand-picked superannuated officials. The Local Govt. bodies had become an old age Rehabilitation home. ਸਾਰੇ ਬਾਹਰੋਂ ਰਿਟਾਇਰੀ ਕੱਢ ਕੇ ਲਗਾ ਲਵੋ ਅਤੇ ਆਪਣਾ ਕੰਮ ਉਨ੍ਹਾਂ ਤੋਂ ਕਰਵਾਈ ਚੱਲੋ । Centre's retired official were made to work to indulge in their master's stooges. Direct recruitment records over-flow with illegalities and skeletons are cropping up over their cup-boards. ਇਹ ਤਾਂ ਚਲੋ ਅਰਬਨ ਹੈ, ਮੇਰਾ ਖਿਆਲ ਕਿਹੜੀ ਅਲਮਾਰੀ ਹੈ, ਜਿਸ ਵਿਚੋਂ ਸਕੈਲਟਨ ਨਹੀਂ ਨਿਕਲ ਰਹੇ ।

Mr. Speaker Sir, the Civil Body properties were sold at throw away prices. ਸਿਵਿਕ ਬਾਡੀ ਡੱਡੇ, ਬੱਸ ਸਟੈਂਡ ਅਤੇ ਹੋਰ ਗੱਲਾਂ

ਇਥੇ ਜੋ ਸਿਵਿਕ ਨਾਲ ਹੋ ਸਕਦੀਆਂ ਹਨ, ਇਨ੍ਹਾਂ ਦੇ ਬਾਰੇ ਜੋ ਬੀਰਦਵਿੰਦਰ ਨੇ ਦਰ-ਸਾਇਆ ਹੈ ਕਿ ਕੋਈ ਰੈਸਟ ਹਾਊਸ ਨਹੀਂ ਛੱਡਿਆ, ਇਥੇ ਟਾਹਲੀਆਂ ਵੇਚ ਦਿੱਤੀਆਂ, ਅੰਬ ਵੀ ਵੇਚੇ, ਸਫ਼ੈਦਾ ਵੇਚਿਆ, ਕਿੱਕਰਾਂ ਵੀ ਵੇਚੀਆਂ ਅਤੇ ਅੱਧੇ ਤੋਂ ਵੀ ਜ਼ਿਆਦਾ ਇਨ੍ਹਾਂ ਨੇ ਵਾਪਸ ਖਰੀਦ ਲਈਆਂ, ਉਹ ਵੀ ਘੱਟ ਰਕਮ ਉਤੇ । ਇਹ ਜਿਹੜੀਆਂ ਗੱਲਾਂ ਹਨ, ਇਹ ਤਾਂ ਅਰਬਨ-ਰੂਰਲ ਦੀ ਇੱਕੋ ਜਿਹੀ ਗੱਲ ਹੈ ਕੁਰੱਪਸ਼ਨ ਦੀ । There was no discrimination in corruption, ਜਿਥੇ ਕਰਨੀ ਹੋਵੇ, ਉਥੇ ਕੁਰੱਪਸ਼ਨ ਕੀਤੀ ਹੈ । Sir, the Shiromani Akali Dal-Bhartiya Janata Party Govt. provided water supply coverage only to 25% urban population and left 1/4 of them to die of water-borne diseases. They provided sewage only to 52% of the population. ਅੱਧੇ ਸ਼ਹਿਰ ਸਾਡੇ ਸੀਵਰੇਜ ਤੋਂ ਬਗੈਰ ਹਨ । Leaving 48% to either live in stink or to ease themselves in streets, on railway tracks, drains, road-sides and public parks. ਆਜ਼ਾਦੀ ਤੋਂ 53 ਸਾਲ ਬਾਅਦ ਸੂਬੇ ਦਾ ਇਹ ਹਾਲ ਹੈ । ਕੀ ਅੱਜ ਲੋਕਾਂ ਕੋਲ ਸੀਵਰੇਜ ਨਹੀਂ ਪਹੁੰਚਾਉਣਾ, ਪੀਣ ਦਾ ਪਾਣੀ ਨਹੀਂ ਦੇਣਾ । ਕੱਲ੍ਹ ਇੱਕ ਸਵਾਲ ਤੇ ਬੋਲਦਿਆਂ ਹੋਇਆਂ ਇਨ੍ਹਾਂ ਦੇ ਸਾਬਕਾ ਵਜ਼ੀਰ ਨੇ ਪੁੱਛਿਆ ਕਿ ਤੁਸੀਂ ਤਲਵੰਡੀ ਸਾਬੋ ਕੀ ਕਰ ਰਹੇ ਹੋ । ਤਲਵੰਡੀ ਸਾਬੋ ਦੀ ਗੱਲ ਉਹੀ ਹੈ । ਉਥੇ ਦਾ ਪੀਣ ਵਾਲਾ ਪਾਣੀ ਹੈ, ਉਹ ਖਾਰਾ ਹੋਇਆ ਪਿਆ ਹੈ । ਮੁੱਢ ਤੋਂ ਹੀ ਉਥੋਂ ਦੇ ਲੋਕ ਦੱਸਦੇ ਹਨ ਕਿ ਉਥੋਂ ਦਾ ਪੀਣ ਵਾਲਾ ਪਾਣੀ ਠੀਕ ਨਹੀਂ ਹੈ । ਉਸ ਪੀਣ ਵਾਲੇ ਪਾਣੀ ਦੇ ਨਾਲ ਫਲੋਰਿਸ ਹੋ ਸਕਦੀ ਹੈ, ਹੱਡੀਆਂ ਕਮਜ਼ੋਰ ਹੋ ਸਕਦੀਆਂ ਹਨ, ਦੰਦ ਕਮਜ਼ੋਰ ਹੋ ਸਕਦੇ ਹਨ । ਉਥੇ ਹੁਣ ਲੋਕ ਟੈਲਾਂ ਉਤੇ ਬੈਠੇ ਹਨ । ਤੁਹਾਡੇ ਵਲੋਂ ਉਥੇ ਨਹਿਰਾਂ ਸਾਫ ਕਰਾਉਣੀਆਂ ਚਾਹੀਦੀਆਂ ਸਨ ਅਤੇ ਪਾਣੀ ਪਹੁੰਚਾਇਆ ਜਾਣਾ ਚਾਹੀਦਾ ਸੀ । ਪਤਾ ਨਹੀਂ ਇਨ੍ਹਾਂ ਨੇ 135 ਡਰੇਗ ਮਸ਼ੀਨਾਂ ਕਿਸ ਵਾਸਤੇ ਖਰੀਦੀਆਂ ਸਨ, ਅੱਜ ਉਹ ਮਸ਼ੀਨਾਂ ਕਿਥੇ ਗਈਆਂ ਹਨ.........

## EXTENSION OF TIME OF THE SITTING

**ਸ਼੍ਰੀ ਸਪੀਕਰ** : ਸੀ. ਐਮ. ਸਾਹਿਬ, ਤੁਸੀਂ ਹਾਲੇ ਹੋਰ ਕਿੰਨਾ ਸਮਾਂ ਲੈਣਾ ਹੈ ? ਕੀ ਅੱਧਾ ਘੰਟਾ ਸੈਸ਼ਨ ਦਾ ਸਮਾਂ ਵਧਾ ਦੇਈਏ ?

**ਮੁੱਖ ਮੰਤਰੀ** : ਮੁਆਫੀ ਚਾਹੁੰਦਾ ਹਾਂ ਕਿ ਜ਼ਿਆਦਾ ਸਮਾਂ ਲੈ ਲਿਆ ਹੈ । ਹੁਣ ਮੈਂ 10-15 ਮਿੰਟ ਵਿਚ ਹੀ ਵਾਈਂਡ ਅੱਪ ਕਰ ਦਿਆਂਗਾ ।

**ਸ਼੍ਰੀ ਸਪੀਕਰ** : ਕੋਈ ਗੱਲ ਨਹੀਂ, ਅੱਧਾ ਘੰਟਾ ਵਧਾ ਦਿੰਦੇ ਹਾਂ ।

**ਸ੍ਰੀ ਸਪੀਕਰ** : ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਹਾਊਸ ਦਾ ਟਾਈਮ ਅੱਧੇ ਘੰਟੇ ਲਈ ਐਕਸਟੈਂਡ ਕਰ ਦਿਤਾ ਜਾਵੇ ।

(ਅਵਾਜ਼ਾਂ : ਹਾਂ ਜੀ, ਹਾਂ ਜੀ ।)

**ਸ੍ਰੀ ਸਪੀਕਰ** : ਹਾਊਸ ਦਾ ਸਮਾਂ ਅੱਧੇ ਘੰਟੇ ਲਈ ਐਕਸਟੈਂਡ ਕੀਤਾ ਜਾਂਦਾ ਹੈ ।

## RESUMPTION OF DISCUSSION ON GOVERNOR's ADDRESS (*RESUMPTION*)

**ਮੁੱਖ ਮੰਤਰੀ** : ਚਲੋ ਮੈਂ ਜਲਦੀ ਖਤਮ ਕਰਾਂਗਾ । ਗੱਲਾਂ ਤਾਂ ਬਹੁਤ ਸਾਰੀਆਂ ਹਨ, ਇਨ੍ਹਾਂ ਦੇ ਬਾਰੇ, ਪਰ ਮੈਂ ਕਿਸ ਤਰ੍ਹਾਂ ਘਟਾਵਾਂ । ਇਨ੍ਹਾਂ ਨੂੰ ਪਤਾ ਸੀ ਕਿ ਉਥੇ ਪਾਣੀ ਕਿਸ ਤਰ੍ਹਾਂ ਦਾ ਹੈ ਪਰ ਇਨ੍ਹਾਂ ਨੇ ਉਥੇ ਕੋਈ ਤਬਦੀਲੀ ਲਿਆਉਣ ਦੀ ਕੋਸ਼ਿਸ਼ ਹੀ ਨਹੀਂ ਕੀਤੀ । ਹੁਣ ਮੈਂ ਸੰਡੇ ਨੂੰ ਉਥੇ ਪਲਾਟ ਦਾ ਉਦਘਾਟਨ ਕਰਨਾ ਹੈ ਜਿਸ ਨਾਲ ਖਾਰੇ ਪਾਣੀ ਨੂੰ ਬਦਲ ਕੇ ਮਿੱਠਾ ਪਾਣੀ ਤਿਆਰ ਕਰਾਂਗੇ । ਉਦੋਂ ਤਾਈਂ ਤਾਂ ਤੁਸੀਂ ਆਪਣੀਆਂ ਨਹਿਰਾਂ ਦੀ ਸਫਾਈ ਕਰੋ । ਉਥੇ ਪਾਣੀ ਟੇਲਾਂ ਤੇ ਪਹੁੰਚਦਾ ਹੈ । ਇਸ ਤਰ੍ਹਾਂ ਹੋਣ ਨਾਲ ਉਥੇ ਲੋਕ ਪਾਣੀ ਪੀ ਸਕਣਗੇ । ਪਰ ਹੁਣ ਉਥੇ ਜ਼ਮੀਨ ਖਰਾਬ ਹੋ ਰਹੀ ਹੈ, ਧਰਤੀ ਦੇ ਵਿੱਚ ਸ਼ੋਰਾ ਵਧਦਾ ਜਾ ਰਿਹਾ ਹੈ । ਇਹ ਆਪਣੇ ਆਪ ਨੂੰ ਪੰਜਾਬ ਦੇ ਪਿੰਡਾਂ ਦੇ ਲੀਡਰ ਅਖਵਾਉਂਦੇ ਹਨ । ਇਨ੍ਹਾਂ ਨੂੰ ਹੁਣ ਮੈਨੂੰ ਪੁੱਛਣ ਦੀ ਕੀ ਲੋੜ ਹੈ । ਇਨ੍ਹਾਂ ਦਾ ਆਪਣਾ ਉਸ ਵੇਲੇ ਬਠਿੰਡੇ ਦਾ ਇਨਫਲੂਐਂਸਲ ਮਨਿਸਟਰ ਕੈਬਨਿਟ ਵਿੱਚ ਸੀ । ਇਹ ਉਨ੍ਹਾਂ ਨੂੰ ਕਰਨਾ ਚਾਹੀਦਾ ਸੀ । ਇਹ ਆਪ ਉਥੇ ਨਹਿਰਾਂ ਦੀ ਸਫਾਈ ਕਰਾਉਂਦੇ ਔਰ ਲੋਕਾਂ ਨੂੰ ਪੀਣ ਵਾਲਾ ਪਾਣੀ ਪਹੁੰਚਾਉਂਦੇ । ਸਪੀਕਰ ਸਾਹਿਬ, ਬੜਾ ਦੁਖ ਹੁੰਦਾ ਹੈ, ਕੁਝ ਦਿਨ ਪਹਿਲਾਂ ਅਖਬਾਰਾਂ ਵਿੱਚ ਇੱਕ ਗੱਲ ਬਠਿੰਡਾ ਜ਼ਿਲ੍ਹੇ ਦੇ ਪਿੰਡ ਹਰਕਿਸ਼ਨਪੁਰੇ ਦੀ ਆਈ ਸੀ । ਉਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਸਾਡੇ ਸਾਰੇ ਪਿੰਡ ਨੂੰ ਹੀ ਤੁਸੀਂ ਖਰੀਦ ਲਵੋ । ਸਾਡਾ ਸਾਰਾ ਪਿੰਡ ਵਿਕਾਊ ਹੈ, ਸਾਡੇ ਕੋਲ ਕੋਈ ਗੁੰਜਾਇਸ਼ ਨਹੀਂ ਹੈ । ਹੁਣ ਮੈਂ ਉਸ ਪਿੰਡ ਜਾ ਰਿਹਾ ਹਾਂ । ਇਸ ਤੋਂ ਪਹਿਲਾਂ ਮੈਂ ਉਥੇ ਡਿਪਟੀ ਕਮਿਸ਼ਨਰ ਨੂੰ ਭੇਜਿਆ ਹੈ ਔਰ ਉਨ੍ਹਾਂ ਦੀ ਰਿਪੋਰਟ ਆਈ ਹੈ । ਉਨ੍ਹਾਂ ਨੇ ਕਿਹਾ ਹੈ ਕਿ ਬਹੁਤ ਮਾੜੀ ਹਾਲਤ ਹੈ । ਇਹ ਸਾਰੇ ਇਲਾਕੇ ਵਿੱਚ ਹੀ ਬਹੁਤ ਮਾੜਾ ਹਾਲ ਹੈ । ਬਠਿੰਡਾ ਜ਼ਿਲ੍ਹੇ ਨੂੰ ਸਾਡੇ ਲੀਡਰ ਆਫ ਦਿ ਆਪੋਜ਼ੀਸ਼ਨ ਆਪਣਾ ਜ਼ਿਲ੍ਹਾ ਸਮਝਦੇ ਹਨ । ਉਨ੍ਹਾਂ ਨੂੰ ਉਥੇ ਜਾ ਕੇ ਕੁਝ ਕਰਨਾ ਚਾਹੀਦਾ ਸੀ । ਹੁਣ ਸਾਨੂੰ ਤਾਂ ਆਇਆਂ ਨੂੰ ਸਿਰਫ 3 ਮਹੀਨੇ ਹੀ ਹੋਏ ਹਨ । ਸਾਡੇ ਕੋਲ ਕੋਈ ਇਸ ਤਰ੍ਹਾਂ ਦੀ ਜਾਦੂ ਦੀ ਛੜੀ ਨਹੀਂ ਹੈ ਕਿ ਜਿਸ ਨੂੰ ਅਸੀਂ ਹਿਲਾ ਕੇ ਸਭ ਕੁਝ ਵਿਚ ਤਬਦੀਲੀਆਂ ਲਿਆ ਦਿਆਂਗੇ । ਇਹ ਤਾਂ ਬੇਸੀਕਲੀ ਲਾਂਗ ਟਰਮ ਵਾਸਤੇ ਗੱਲਾਂ ਹਨ ਕਿ ਨਾਲ ਦੀ ਨਾਲ, ਇਨ੍ਹਾਂ ਚੀਜ਼ਾਂ ਨੂੰ ਹੈਂਡਲ ਕਰੀ ਜਾਓ । ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ । ਹੁਣ ਪੰਜਾਬ ਵਿਚ ਇੰਡਸਟਰੀ ਤਬਾਹ ਹੋ ਗਈ ਹੈ । ਸਾਡੀ ਪੰਜਾਬ ਦੀ ਇੰਡਸਟਰੀ ਕਦੇ ਹਿੰਦੁਸਤਾਨ ਵਿਚ ਕਿਥੇ ਹੁੰਦੀ ਸੀ । ਸਾਡੇ ਪ੍ਰਤਾਪ ਸਿੰਘ ਕੈਰੋਂ, ਸਾਬਕਾ ਮੁੱਖ ਮੰਤਰੀ ਜੀ ਬਹੁਤ ਦੂਰ-ਅੰਦੇਸ਼ੀ ਦੇ ਮਾਲਕ ਸਨ । ਉਨ੍ਹਾਂ ਨੇ ਫਰੀਦਾਬਾਦ ਜਾ ਕੇ ਇੰਡਸਟਰੀ ਲਗਾਈ ਕਿਉਂਕਿ ਇਥੇ ਝਗੜਾ ਹੋ ਸਕਦਾ ਹੈ, ਭਾਰਤ ਤੇ ਪਾਕਿਸਤਾਨ ਦਾ । ਉਥੇ ਇੰਡਸਟਰੀ ਡਿਵੈਲਪ ਹੋਈ, ਰੋਹਤਕ

ਰੋਡ ਤੇ ਹੋਈ । ਫਿਰ ਇਨ੍ਹਾਂ ਦੀ ਮਿਹਰਬਾਨੀ ਨੇ ਸਾਡੇ ਪੰਜਾਬ ਸੂਬੇ ਨੂੰ ਇੱਕ ਸੂਬੀ ਬਣਾ ਦਿੱਤਾ । ਪਹਿਲਾਂ ਇਸ ਵਿਚੋਂ ਹਰਿਆਣਾ ਕੱਢ ਦਿੱਤਾ, ਇੰਡਸਟਰੀ ਸਾਡੀ ਕੱਢ ਦਿੱਤੀ, ਫਿਰ ਹਿਮਾਚਲ ਪ੍ਰਦੇਸ਼ ਕੱਢ ਦਿੱਤਾ । ਇਨਾ ਕੁ ਪੰਜਾਬ ਇਨ੍ਹਾਂ ਨੇ ਬਣਾ ਦਿੱਤਾ ਹੈ । ਇਕ ਵਾਰੀ ਮੈਂ ਹੈਲੀਕਾਪਟਰ ਦੇ ਪਾਇਲਟ ਨੂੰ ਪੁੱਛਿਆ ਕਿ ਨਰੋਟ ਜੈਮਲ ਸਿੰਘ ਨੂੰ ਜਾਣ ਲਈ ਕਿੰਨਾ ਕੁ ਸਮਾਂ ਲੱਗੇਗਾ ਤਾਂ ਉਸ ਨੇ ਕਿਹਾ ਕਿ ਸਾਰੇ ਪੰਜਾਬ ਵਿਚ ਕਿਤੇ ਵੀ ਚਲੇ ਜਾਓ, ਸਿਰਫ 40 ਮਿੰਟ ਹੀ ਲਗਦੇ ਹਨ । ਇਨ੍ਹਾਂ ਨੇ ਇੰਨਾ ਕੁ ਸੂਬਾ ਬਣਾ ਦਿੱਤਾ ਹੈ । ਹੁਣ ਵੀ ਇਨ੍ਹਾਂ ਨੂੰ ਸ਼ਰਮ ਨਹੀਂ ਆਉਂਦੀ ਕਿ ਜਿਹੜਾ ਇੰਨਾ ਵੱਡਾ ਪੰਜਾਬ ਜੋ ਮਹਾਰਾਜਾ ਰਣਜੀਤ ਸਿੰਘ ਨੇ ਬਣਾਇਆ, ਜਮਰੌਦ ਤੱਕ ਕੈਪਚਰ ਕੀਤਾ, ਖਾਈਬਰ ਬਾਈ-ਪਾਸ ਸਭ ਟੱਪ-ਟੱਪ ਕੇ ਇੰਨਾ ਵੱਡਾ ਕੀਤਾ, ਪਰ ਹੁਣ ਇਨ੍ਹਾਂ ਨੇ, ਇਸ ਪੰਜਾਬ ਨੂੰ ਇੰਨੇ ਕੁ ਡੱਬੇ ਵਿੱਚ ਬੰਦ ਕਰ ਦਿੱਤਾ ਹੈ । ਤੁਸੀਂ ਪੰਜਾਬ ਦੀ ਇੰਡਸਟਰੀ ਵਾਸਤੇ ਕੁਝ ਕਰਦੇ, ਕੁਝ ਸੋਚਦੇ । ਹੁਣ ਕਿਥੇ ਹੈ ਪੰਜਾਬ ਦੀ ਇੰਡਸਟਰੀ । ਅੰਮ੍ਰਿਤਸਰ ਦੀ ਇੰਡਸਟਰੀ ਸਟੈਗਨੇਟ ਹੋ ਗਈ ਹੈ । ਜਲੰਧਰ ਦੀ ਸਪੋਰਟਸ ਦੀ ਇੰਡਸਟਰੀ ਤੁਹਾਡੀ ਥੋੜ੍ਹੀ ਬਹੁਤ ਚਲ ਰਹੀ ਹੈ, ਲੁਧਿਆਣੇ ਦੀ ਹੌਜ਼ਰੀ ਦੀ ਇੰਡਸਟਰੀ ਥੋੜ੍ਹੀ ਬਹੁਤ ਚਲ ਰਹੀ ਹੈ, ਲੁਧਿਆਣੇ ਦੀ ਟੈਕਸਟਾਈਲ ਇੰਡਸਟਰੀ ਡਾਊਨ ਹੈ, ਸਟੀਲ ਦੀ ਇੰਡਸਟਰੀ ਡਾਊਨ ਹੈ, ਇੰਜੀਨੀਅਰਿੰਗ ਇੰਡਸਟਰੀ ਡਾਊਨ ਹੈ । ਕੀ ਕੀਤਾ ਪੰਜਾਬ ਦੀ ਇੰਡਸਟਰੀ ਨੂੰ ਰਿਵਾ-ਈਵ ਕਰਨ ਵਾਸਤੇ । ਮੈਂ ਇੱਕ ਕਦਮ ਚੁੱਕਿਆ ਹੈ ਅੌਰ ਇਨ੍ਹਾਂ ਨੇ ਬੋਲਦੇ ਹੋਏ ਕਹਿ ਦਿੱਤਾ ਕਿ ਪੰਜਾਬ ਵਿੱਚ ਟਰੱਕ ਯੂਨੀਅਨਾਂ ਬੰਦ ਕਰ ਦਿੱਤੀਆਂ ਹਨ । ਮੈਂ ਕੋਈ ਟਰੱਕ ਯੂਨੀਅਨਾਂ ਬੰਦ ਨਹੀਂ ਕੀਤੀਆਂ । ਸਾਡੀ ਗੌਰਮਿੰਟ ਤੋਂ ਡਿਸਟ੍ਰਿਕਟਸ ਨੂੰ ਸੰਦੇਸ਼ ਗਿਆ ਹੈ ਕਿ "During the meeting of the Hon'ble Chief Minister held with the PHD Chambers of Commerce and Industry on the 15th May, 2002, an issue was raised regarding operation of various truck unions. These unions charged exorbitant rates for carrying of goods and don't allow any other truck to operate in that area. This has hampered trade and industry very badly. Hon'ble Chief Minister has taken a very serious view of this fleecing of Industrialists and desired to stop the illegal activities forthwith."

Mr. Speaker, Sir, this is basically a law and order problem.

"Top priority may please be given to check these illegal activities of the truck unions. The rates which are to be charged must be determined by the market forces. It is suggested that you call a meeting of the truck unions which are falling in your jurisdiction, make them understand about the illegal activities and ask them to start taking stern action against them under law on this subject." ਅੱਜ ਇੰਡਸਟਰੀ ਦੀ ਆਪਾਂ ਰਿਵਾਈਵਲ ਚਾਹੁੰਦੇ ਹਾਂ । ਅਗਰ ਇੰਡਸਟਰੀ ਵਿਚ ਜਿਹੜੀ ਰਿਵਾਈਵ ਕਰਨ ਦੀ ਕੋਈ ਗੁੰਜਾਇਸ਼ ਹੁੰਦੀ ਹੈ, ਤੁਸੀਂ ਉਹ ਇਕ ਪਾਸੇ ਕੱਢ ਦਿੱਤੀ ।

[ਮੁੱਖ ਮੰਤਰੀ]

ਅਗਰ ਕਿਤੇ 100/- ਰੁਪਿਆ ਕਿਰਾਇਆ ਸੀ ਇਹ 300/- ਰੁਪਏ ਕਿਰਾ-ਇਆ ਲੈਂਦੇ ਸਨ । ਇਹ ਫਲੀਸਿੰਗ ਹੈ । This is illegal and this is not right. ਮੈਂ ਕਿਹਾ ਸੀ ਕਿ ਸਖਤ ਕਦਮ ਚੁੱਕਣੇ ਪੈਣਗੇ ਔਰ ਕਹਿੰਦਾ ਹਾਂ ਕਿ there is no closure of the industries, of the trade unions. ਲੇਕਿਨ ਅਗਰ ਇਹ ਲੋਕ ਜਿਹੜਾ ਕੁਝ ਇਨ੍ਹਾਂ ਨੇ ਕਰਨਾ ਹੈ, ਉਹ ਵਿਦਇਨ ਲਾਅ ਨਹੀਂ ਕਰਦੇ ਤਾਂ ਮੈਨੂੰ ਲੱਗਦਾ ਹੈ ਕਿ ਸਾਨੂੰ ਕਰੜੇ ਕਦਮ ਚੁੱਕਣੇ ਪੈਣਗੇ । That I must make it known we will not ruin the industry. ਇੰਡਸਟਰੀ ਰਿਵਾਈਵਲ ਦਾ ਵੀ ਪੈਕੇਜ ਹੁੰਦਾ ਹੈ । ਪੈਕੇਜ ਵਿਚ ਨਾਟ ਓਨਲੀ ਫਾਈਨਾਂਸੀਅਲ ਪੈਕੇਜ, ਹਰ ਕਿਸਮ ਦਾ ਪੈਕੇਜ ਹੁੰਦਾ ਹੈ । ਖਰਚੇ ਘਟਾਉਣੇ ਪੈਂਦੇ ਹਨ not only financial package, we have said this we will down-size the Government. Why ? ਕਿਉਂਕਿ ਅਸੀਂ ਗੌਰਮਿੰਟ ਚਲਾਉਣੀ ਹੈ, ਅਗਰ ਇੰਨਾ ਗੈਪ ਹੈ ਬਿਟਵੀਨ ਰੈਵੀਨਿਊ ਐਂਡ ਐਕਸ-ਪੈਂਡੀਚਰ ਤਾਂ ਫਿਰ we have to cut cost and increase the revenue. ਰੈਵੇਨਿਊ ਇਨਕਰੀਜ਼ ਕਰਨ ਦੇ ਦੋ ਹੀ ਤਰੀਕੇ ਹਨ । ਸਰਕਾਰ ਚਲਾਉਣ ਵਾਸਤੇ ਹੋਰ ਕੋਈ ਤਰੀਕਾ ਨਹੀਂ ਹੈ । ਲੀਡਰ ਆਫ਼ ਦਿ ਆਪੋਜ਼ੀਸ਼ਨ ਦੇ ਕੋਲ 1200 ਦੀ ਸਕਿਓਰਿਟੀ ਸੀ । ਹੁਣ 1200 ਦੀ ਕੀ ਲੋੜ ਹੈ । ਮੈਂ ਇਕ ਬੰਦਾ ਹਾਂ । 600 ਕੱਢ ਕੇ ਲਾਏ । ਹੁਣ ਇਸ ਸਦਨ ਵਿਚ ਲੋਕ ਸੋਚਣ ਕਿ 600 ਕੀ ਚੀਜ਼ ਹੈ । ਉਸ ਵਿਚ 60 ਤਾਂ ਡਰਾਈਵਰ ਹਨ । ਇੰਨੀਆਂ ਗੱਡੀਆਂ ਸਨ and we are taking costs. ਇਸ ਨੂੰ ਕੱਟ ਕਰਕੇ ਡਾਊਨ ਸਾਈਜ਼ ਕਰ ਰਹੇ ਹਾਂ । ਇਹ ਇਸ ਵਾਸਤੇ ਕਰ ਰਹੇ ਹਾਂ ਕਿਉਂਕਿ ਇਹ ਵੇਸਟਫੁੱਲ ਐਕਸਪੈਂਡੀਚਰ ਹੈ । ਇਹ ਕੰਮ ਨਹੀਂ, ਪੁਲਿਸ ਵਾਲਿਆਂ ਦਾ ਕਿ ਉਹ ਬੱਚੇ ਨੂੰ ਸਕੂਲ ਲੈ ਕੇ ਜਾਏ । ਗੋਲਫ ਵਿਚ ਅੱਗੇ ਵਾਲਾ ਬਣੇ । ਕੋਈ ਲੰਗਰ ਵਿਚ ਆਲੂ ਛਿੱਲੇ । ਪੁਲਿਸ ਵਾਲਿਆਂ ਦਾ ਕੰਮ ਹੈ, ਦੇਸ਼ ਦੀ ਵਰਦੀ ਪਾਉਣੀ । (ਥੰਪਿੰਗ) ਇਨ੍ਹਾਂ ਦਾ ਕੰਮ ਹੈ ਪ੍ਰੋਟੈਕਸ਼ਨ ਦੇਣਾ । ਇਨ੍ਹਾਂ ਦਾ ਕੰਮ ਹੈ । ਅਸੀਂ ਇਨ੍ਹਾਂ ਬੰਦਿਆਂ ਨੂੰ ਕਿਹਾ ਕਿ ਇਹ ਕੰਮ ਬੰਦ ਕਰੋ । ਵਾਪਸ ਜਾਓ ਔਰ ਪੁਲਿਸ ਦੀ ਡਿਊਟੀ ਕਰੋ ਤਾਂ ਹੀ ਕਾਨੂੰਨ ਵਿਵਸਥਾ ਅੰਡਰ ਕੰਟਰੋਲ ਹੋ ਸਕੇਗੀ ਤੇ ਉਹ ਹੋਈ ਵੀ ਹੈ । ਸੋਰੀ, ਸਪੀਕਰ ਸਾਹਿਬ, ਮੈਂ ਘੰਟਾ ਦੇਖ ਰਿਹਾ ਹਾਂ । Now, we have to see power. ਪਾਵਰ ਇਕ ਹੋਰ ਇਸ਼ੂ ਹੈ, ਪਾਵਰ ਸਾਡੀ ਜਾਨ ਹੈ । ਚਾਹੇ ਪਿੰਡਾਂ ਦੀ, ਚਾਹੇ ਸ਼ਹਿਰਾਂ ਦੀ, ਚਾਹੇ ਇੰਡਸਟਰੀ ਦੀ, ਅਗਰ ਅਸੀਂ ਰਿਵਾਈਵਲ ਚਾਹੁੰਦੇ ਹਾਂ, ਨਵੀਂ ਇੰਡਸਟਰੀ ਚਾਹੁੰਦੇ ਹਾਂ ਤਾਂ ਕਾਸ਼ਤਕਾਰੀ ਢੰਗ ਬਦਲਣਾ ਪਵੇਗਾ । ਫਲੱਡ ਇਰੀਗੇਸ਼ਨ ਵੀ ਜਿਹੜੀ ਅਸੀਂ ਕਰਦੇ ਹਾਂ, ਉਹ ਤਰੀਕਾ ਵੀ ਠੀਕ ਨਹੀਂ ਹੈ । ਡਿਪ-ਇਰੀਗੇਸ਼ਨ ਲਿਆਉਣੀ ਪਵੇਗੀ । We have to find sprinkler system and ਕੋਈ ਹੋਰ ਸਿਸਟਮ ਲਿਆਉਣਾ ਪਵੇਗਾ । ਇਸ ਦੇ ਨਾਲ ਪਾਣੀ ਦੀ ਜੋ ਵੇਸਟੇਜ ਹੈ, ਉਸ ਬਾਰੇ ਵੀ ਮੈਂ ਦੱਸਾਂਗਾ । ਪਾਣੀ ਦੀ ਜੋ ਵੇਸਟੇਜ ਹੈ, ਉਸ ਨੂੰ ਦੂਰ ਕਰਨਾ ਹੈ but power is the main thing ਕਿਉਂਕਿ ਇਹ ਕੈਟਾਲਿਸਟ ਹੈ ਔਰ ਇਸ ਦੇ ਕਾਰਨ ਹੀ ਅਸੀਂ ਸਭ ਕੁਝ ਲਿਆਉਣਾ ਹੈ । ਪਾਵਰ ਦਾ ਇਹ ਹਾਲ ਬਣਾ ਦਿੱਤਾ ਹੈ ਕਿ 46% ਪਾਵਰ ਦੀ ਅੱਜ ਕੋਈ ਰਿਕਵਰੀ ਨਹੀਂ ਹੈ ਅਤੇ ਮੇਰਾ ਖਿਆਲ ਹੈ 54% ਜਾਂ 52% ਸਾਡੇ ਬਿਜਲੀ ਬੋਰਡ ਦੀ ਆਮਦਨ ਹੈ ।

ਮੈਂ ਰਫਲੀ ਫਿਗਰ ਦੇ ਰਿਹਾ ਹਾਂ । ਰਫਲੀ 46% ਦੇ ਕਰੀਬ ਤਾਂ ਚੋਰੀ ਹੀ ਹੁੰਦੀ ਹੈ । ਇਕ ਪਰਸੈਂਟ ਰਿਲੇਟ ਕਰਦਾ ਹੈ 100 ਕਰੋੜ ਨੂੰ ਅਤੇ ਇਸ ਵਿਚੋਂ 10% ਦੇ ਕਰੀਬ ਜਾਂ 12% ਦੇ ਕਰੀਬ ਚੋਰੀ ਹੁਦੀ ਹੈ । ਕੀ ਇਨ੍ਹਾਂ ਨੇ ਚੋਰੀ ਰੋਕਣ ਵਾਸਤੇ ਕੋਈ ਕਦਮ ਚੁੱਕਿਆ ? ਇਹ ਅਸੀਂ ਚੁੱਕਾਂਗੇ । ਅਸੀਂ ਐਫੀਸੀਐਂਸੀ ਲਿਆਉਣ ਵਾਸਤੇ 17% ਟ੍ਰਾਂਸਮਿਸ਼ਨ ਡਿਸਟ੍ਰੀਬਿਊਸ਼ਨ ਲਾਸ ਕੱਟ ਕੀਤੇ । 20-22% ਦੀ ਮੁਫਤ ਦੀ ਬਿਜਲੀ ਪੰਜਾਬ ਨੂੰ ਦਿੱਤੀ । ਇਨ੍ਹਾਂ ਨੇ ਕੀ ਕੋਈ ਕਦਮ ਚੁੱਕੇ ਜਾਂ ਬਜਟ ਵਿਚ ਕੋਈ ਪ੍ਰੋਵੀਜ਼ਨ ਕੀਤੀ ? ਪਰ ਨਹੀਂ ਕੀਤੀ । ਫੇਰ ਪੰਜਾਬ ਤਰੱਕੀ ਕਿਵੇਂ ਕਰੇਗਾ । ਬਿਜਲੀ ਬੋਰਡ ਤਰੱਕੀ ਕਿਵੇਂ ਕਰੇਗਾ । ਫਿਰ ਇਹ ਕਹਿੰਦੇ ਹਨ ਕਿ ਕਾਂਗਰਸ ਪਾਰਟੀ ਨੇ ਚੁੰਗੀ ਦੇ ਬਾਰੇ ਪ੍ਰੋਮੀਡ ਨਹੀਂ ਕੀਤਾ । ਹਾਈ ਕੋਰਟ ਦਾ ਐਕਸਪਲੀਸਿਟ ਆਰਡਰ ਹੈ ਕਿ ਜੇ ਕਰਨਾ ਹੈ ਤਾਂ ਕਰੋ but you may have to make good from the budget. ਬਜਟ ਦਾ ਹਾਲ ਇਹ ਕੀ ਕਰਕੇ ਗਏ ਹਨ, ਪਰ ਜਦੋਂ ਸਮਾਂ ਆਵੇਗਾ ਅਸੀਂ ਸਭ ਕੁਝ ਕਰਾਂਗੇ । ਮੈਂ ਇਨ੍ਹਾਂ ਨੂੰ ਕਹਿੰਦਾ ਹਾਂ, ਪਰ ਪਾਵਰ ਨੂੰ ਪ੍ਰਾਇਰਟੀ ਦੇਣੀ ਪਵੇਗੀ । ਆਈ ਹੋਪ ਕਿ ਜਦੋਂ ਸਾਡੇ ਫਾਈਨਾਂਸ ਮਨਿਸਟਰ ਬਜਟ ਪੇਸ਼ ਕਰਨਗੇ ਤਾਂ ਜਿਹੜੇ ਮੇਰੇ ਵਿਚਾਰ ਹਨ, ਜਾਂ ਸਾਡੇ ਸਾਰਿਆਂ ਦੇ ਵਿਚਾਰ ਹਨ, this has to happen ਅੱਜ ਸਾਡਾ ਰੂਰਲ ਫੀਡਰ 3-4 ਘੰਟੇ ਚਲਦਾ ਹੈ । Why should after 53 years, ਰੂਰਲ ਫੀਡਰ 3-4 ਘੰਟੇ ਚੱਲੀ ਜਾਣ, ਪੈਸਾ ਨਹੀਂ । ਅੱਜ ਕਾਲ ਅਟੈਂਸ਼ਨ ਆਈ ਕਿ ਕੋਲਾ ਨਹੀਂ ਹੈ । ਕਿਉਂ ਨਹੀਂ ਹੈ ? ਕਿਉਂਕਿ ਜਦੋਂ ਤੱਕ ਪੈਦਾਵਾਰ ਨਹੀਂ ਕਰਾਂਗੇ, ਆਮਦਨ ਨਹੀਂ ਹੋਵੇਗੀ । ਕੋਲਾ ਕਿਥੋਂ ਆਵੇਗਾ । ਕਿਥੋਂ ਰੇਲਵੇ ਨੂੰ ਪੈਸਾ ਦੇਵਾਂਗੇ । It is bad managment, bad governance. ਇਹ ਗੱਲ ਮੈਂ ਵਾਰ-ਵਾਰ ਇੱਥੇ ਕਹਿ ਰਿਹਾ ਹਾਂ । ਮੈਂ ਰਬਿੰਗ ਕਰ ਰਿਹਾ ਹਾਂ ਕਿ ਇਨ੍ਹਾਂ ਦੀ ਬਦੌਲਤ ਅੱਜ ਪੰਜਾਬ ਭੁਗਤ ਰਿਹਾ ਹੈ । That is why ਇਥੇ ਬਿਜਲੀ ਵਿਚ ਅਸੀਂ ਮੇਜਰ ਥਰਸਟ ਦੇਣਾ ਚਾਹੁੰਦੇ ਹਾਂ ਤਾਂ ਕਿ ਪੰਜਾਬ ਵਿੱਚ ਬਿਜਲੀ ਦੇ ਬਾਰੇ ਕੁਝ ਕਰ ਸਕੀਏ । ਇਰੀਗੇਸ਼ਨ ਦਾ ਤਾਂ ਸਾਡਾ ਸਭ ਤੋਂ ਵੱਡਾ ਮਨੋਸ਼ਰ ਹੈ । ਇਰੀਗੇਸ਼ਨ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਡੀਸਿਲਟਿੰਗ ਕਦੋਂ ਕੀਤੀ ਹੈ ? ਇਨ੍ਹਾਂ ਨੇ ਇੱਕ ਵਾਰ ਵੀ ਇਹ ਨਹੀਂ ਕੀਤੀ । ਕਿਸ ਵਾਸਤੇ ਫਿਰ 135 ਮਸ਼ੀਨਾਂ ਲਗਾਈਆਂ ਗਈਆਂ ਸਨ ? ਇਹ ਡੀਸਿਲਟਿੰਗ ਕਿੱਥੇ ਕੀਤੀ ਹੈ ? ਪੰਚਾਇਤੀ ਰਾਜ ਵਿੱਚ ਸਰਕਾਰ ਨੇ 73ਵੀਂ ਅਤੇ 74ਵੀਂ ਅਮੈਂਡਮੈਂਟ ਕੀਤੀ ਸੀ ਕਿ ਅਸੀਂ ਪੰਚਾਇਤਾਂ ਨੂੰ ਤਾਕਤ ਦੇਣੀ ਹੈ । ਮੱਧ ਪ੍ਰਦੇਸ਼ ਅਤੇ ਕਰਨਾਟਕਾ ਗੌਰਮਿੰਟ ਨੇ ਇਹ ਇੰਪਲੀਮੈਂਟ ਵੀ ਕਰ ਦਿੱਤੀ । ਇਹ ਕਹਿੰਦੇ ਹਨ ਕਿ ਅਸੀਂ ਪਿੰਡਾਂ ਤੋਂ ਤਾਕਤ ਫੜਦੇ ਹਾਂ ਪਰ ਇਹ ਪਿੰਡਾਂ ਨੂੰ ਇਹ ਤਾਕਤ ਦੇਣਾ ਨਹੀਂ ਚਾਹੁੰਦੇ । ਅਸੀਂ ਆਉਂਦੇ ਸਾਰ ਹੀ ਆਲਰੈਡੀ ਕਹਿ ਦਿੱਤਾ ਹੈ ਕਿ ਅਸੀਂ ਪਿੰਡਾਂ ਦੇ ਵਿੱਚ ਤਬਦੀਲੀਆਂ ਲਿਆਏ ਹਾਂ, ਪਿੰਡਾਂ ਦੇ ਵਿਚ ਐਫੀਸ਼ੈਂਸੀ ਲਿਆਏ ਹਾਂ । ਹੁਣ ਅਸੀਂ ਜੋ ਸਾਡੇ ਡਾਕਟਰ ਹਨ ਜਾਂ ਸਕੂਲਾਂ ਵਿੱਚ ਟੀਚਰਜ਼ ਹਨ, ਇਨ੍ਹਾਂ ਦੀ ਦੇਖਭਾਲ ਦਾ ਕੰਮ ਸਰਪੰਚਾਂ ਨੂੰ ਦੇ ਰਹੇ ਹਾਂ । ਜੇ ਕੋਈ ਵੀ ਗੜਬੜ ਹੋਈ ਤਾਂ ਸਾਨੂੰ ਰਿਪੋਰਟ ਕਰਨ । (ਥੰਪਿੰਗ) ਆਹਿਸਤਾ-ਆਹਿਸਤਾ ਪੰਚਾਇਤੀ ਰਾਜ ਵਿੱਚ ਅਸੀਂ ਤਬਦੀਲੀਆਂ ਲਿਆਵਾਂਗੇ । We will have to give full powers to the Panchayats. ਇਹ ਸਾਡੀ ਪਾਰਟੀ ਦਾ ਮੁਢਲਾ ਅਸੂਲ ਹੈ ।

[ਮੁੱਖ ਮੰਤਰੀ]

ਸਾਡੇ ਪ੍ਰਾਈਮ ਮਨਿਸਟਰ ਸ੍ਰੀ ਰਾਜੀਵ ਗਾਂਧੀ ਜੀ ਨੇ 73ਵੀਂ ਅਤੇ 74ਵੀਂ ਅਮੈਂਡਮੈਂਟ ਵਾਲਾ ਬਿਲ ਪਾਸ ਕੀਤਾ ਸੀ। ਅੱਜ ਐਜੂਕੇਸ਼ਨ ਦਾ ਮਾੜਾ ਹਾਲ ਹੈ। ਬੱਚੇ ਸਕੂਲਾਂ ਵਿੱਚ ਜਾਂਦੇ ਨਹੀਂ, ਸਕੂਲਾਂ ਦੇ ਵਿੱਚ ਬਹੁਤ ਜ਼ਿਆਦਾ ਡਰਾਪ-ਆਊਟ ਹੈ। ਬੱਚੇ ਇਸ ਕਰਕੇ ਸਕੂਲਾਂ ਵਿੱਚ ਨਹੀਂ ਜਾਂਦੇ ਕਿਉਂਕਿ ਉਥੇ ਟੀਚਰਜ਼ ਹੀ ਨਹੀਂ ਆਉਂਦੇ, ਉਹ ਸੋਚਦੇ ਹਨ ਕਿ ਜਦੋਂ ਸਾਨੂੰ ਕੋਈ ਪੜ੍ਹਾਉਂਦਾ ਹੀ ਨਹੀਂ ਤਾਂ ਫਿਰ ਅਸੀਂ ਕਿਸ ਵਾਸਤੇ ਸਕੂਲਾਂ ਵਿੱਚ ਜਾਈਏ। ਅਸੀਂ ਐਫੀਸ਼ੈਂਸੀ ਲਿਆਉਣੀ ਹੈ। ਅੱਜ ਇਨਫਰਮੇਸ਼ਨ ਟੈਕਨਾਲੋਜੀ ਦਾ ਯੁੱਗ ਆ ਗਿਆ ਹੈ। ਬਾਇਓ ਟੈਕਨਾਲੋਜੀ ਦੀ ਤਕਨੀਕ ਆ ਗਈ ਹੈ। ਅਸੀਂ ਐਜੂਕੇਸ਼ਨ ਦੇ ਸਿਸਟਮ ਦੇ ਵਿੱਚ ਤਬਦੀਲੀਆਂ ਲਿਆਉਣੀਆਂ ਹਨ। Bio-technology and Information technology play a major role. ਅਸੀਂ ਤਬਦੀਲੀਆਂ ਲਿਆਉਣੀਆਂ ਹਨ ਤਾਂ ਕਿ ਦੁਨੀਆਂ ਵਿੱਚ ਜੋ ਵੀ ਫਿਊਚਰ ਬਣ ਰਿਹਾ ਹੈ, ਉਸ ਵਿੱਚ ਅਸੀਂ ਆਪਣੀ ਜਗ੍ਹਾ ਠੀਕ ਲੈ ਸਕੀਏ। ਦੂਸਰਾ, ਇਨ੍ਹਾਂ ਨੇ ਐਸ.ਸੀਜ਼ ਤੇ ਬੀ.ਸੀਜ਼ ਦੀ ਗੱਲ ਕੀਤੀ ਸੀ। (ਉਬਾਸੀ ਦੀ ਆਵਾਜ਼) ਇੱਥੇ ਕਿਸੇ ਨੇ ਉਬਾਸੀ ਲਈ ਹੈ, ਜਦੋਂ ਅਸੀਂ ਕੋਈ ਚੰਗੀ ਗੱਲ ਕਰਦੇ ਹਾਂ ਤਾਂ ਇਨ੍ਹਾਂ ਨੂੰ ਚੰਗਾ ਨਹੀਂ ਲੱਗਦਾ। ਇਨ੍ਹਾਂ ਨੂੰ ਉਬਾਸੀਆਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਰੂਰਲ ਵਾਟਰ ਸੈਨੀਟੇਸ਼ਨ, ਪੀਣ ਦਾ ਪਾਣੀ ਕੰਢੀ ਏਰੀਏ ਵਿੱਚ ਖਤਮ ਹੋ ਗਿਆ ਹੈ। ਕੰਢੀ ਏਰੀਏ ਵਿੱਚ ਟਿਊਬਵੈਲ ਨਹੀਂ ਚਲ ਰਹੇ, ਗਰਮੀ ਦੇ ਮੌਸਮ ਵਿੱਚ ਲੋਕ ਪਾਣੀ ਨਹੀਂ ਪੀ ਸਕਦੇ। ਇਹ ਸਾਡੇ ਰਾਜਸਥਾਨ ਅਤੇ ਹਰਿਆਣੇ ਦੇ ਨਾਲ ਦੇ ਇਲਾਕੇ ਵਿੱਚ ਹੋ ਰਿਹਾ ਹੈ। ਅਸੀਂ ਟਿਊਬਵੈਲ ਲਗਾਵਾਂਗੇ। ਅਸੀਂ ਟਰਾਂਸਪੋਰਟ ਵਿੱਚ ਵੀ ਤਬਦੀਲੀਆਂ ਲਿਆਉਣੀਆਂ ਹਨ। ਹੈਲਥ, ਪ੍ਰਾਇਮਰੀ ਹੈਲਥ ਅਤੇ ਹੈਲਥ ਕਾਰਪੋਰੇਸ਼ਨ ਨੂੰ ਐਫੀਸ਼ੈਂਸੀ ਨਾਲ ਚਲਾਉਣਾ ਹੈ। ਕਈ ਤਜਵੀਜ਼ਾਂ ਹਨ ਜੋ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਬਜਟ ਵਿੱਚ ਦੇਣਗੇ। ਐਕਸ ਸਰਵਿਸਮੈਨ ਤਕਰੀਬਨ 7 ਲੱਖ ਹਨ। ਉਹ ਵਿਚਾਰੇ ਗਰੀਬ, ਦੇਸ਼ ਦੀ ਸੇਵਾ ਕਰਦੇ ਹਨ। ਕੋਈ ਐਕਸ ਸਰਵਿਸਮੈਨ ਕਾਰਗਿਲ ਦੀ ਲੜਾਈ ਵਿੱਚ ਮਰ ਜਾਂਦਾ ਹੈ, ਕਿਸੇ ਦੇ ਗੋਲੀ ਵੱਜਦੀ ਹੈ, ਕਿਸੇ ਦੀ ਲੱਤ ਵੱਢੀ ਜਾਂਦੀ ਹੈ। ਇਨ੍ਹਾਂ ਨੂੰ ਇਨ੍ਹਾਂ ਬਾਰੇ ਕੋਈ ਧਿਆਨ ਹੀ ਨਹੀਂ ਹੈ। ਐਕਸ-ਸਰਵਿਸਮੈਨ ਦੀ ਪਿਛਲੀ ਗੌਰਮਿੰਟ ਨੇ ਕੋਈ ਵੈਕੇਂਸੀ ਹੀ ਨਹੀਂ ਭਰੀ। We are going to fill those vancancies. ਉਹ ਅਸੀਂ ਭਰਾਂਗੇ। ਇਨ੍ਹਾਂ ਨੇ ਪੋਸਟਾਂ ਭਰੀਆਂ ਹੀ ਨਹੀਂ। ਮੈਂ ਥੋੜ੍ਹਾ ਜ਼ਿਕਰ ਹੋਰ ਕਰਨਾ ਚਾਹੁੰਦਾ ਹਾਂ। ਮੈਂ ਐਸ.ਵਾਈ.ਐਲ. ਨਹਿਰ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਸੌਰੀ ਸਰ, ਮੈਂ ਥੋੜ੍ਹਾ ਜਿਹਾ ਵਕਤ ਜ਼ਿਆਦਾ ਲੈ ਲਿਆ ਹੈ। ਐਸ.ਵਾਈ.ਐਲ. ਕੈਨਾਲ ਇਨ੍ਹਾਂ ਦਾ ਫੇਵਰਿਟ ਸਬਜੈਕਟ ਹੈ। ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਰਾਖੀ ਨਹੀਂ ਕਰਨੀ ਹੈ। ਐਸ.ਵਾਈ.ਐਲ ਕੈਨਾਲ ਕੀ ਹੈ ? ਆਪਣੇ ਪੰਜਾਬ ਦੀ ਧਰਤੀ 105 ਲੱਖ ਏਕੜ ਹੈ। ਇਸ ਦੇ ਵਿੱਚੋਂ ਸਾਨੂੰ ਕਿੰਨਾ ਪਾਣੀ ਚਾਹੀਦਾ ਹੈ। ਸਾਡੀ ਐਗਰੀਕਲਚਰ ਯੂਨੀਵਰਸਿਟੀ ਕਹਿੰਦੀ ਹੈ ਕਿ ਅਗਰ ਕਣਕ ਅਤੇ ਝੋਨੇ ਦੀ ਚੰਗੀ ਪੈਦਾਵਾਰ ਕਰਨੀ ਹੈ ਤਾਂ ਸਾਨੂੰ 52.5 ਐਮ.ਏ.ਐਫ. ਪਾਣੀ ਦੀ ਲੋੜ ਹੈ। ਸਾਡੇ ਕੋਲ ਨਦੀਆਂ ਵਿੱਚ 12.5 ਐਮ.ਏ.ਐਫ. ਪਾਣੀ ਹੈ। ਕੀ ਪਿਛਲੀ ਗੌਰਮਿੰਟ ਨੇ ਕਦੇ ਇਹ ਇਸ਼ੂ ਚੁੱਕਿਆ ਹੈ ? ਹਰਿਆਣਾ ਦੀ ਧਰਤੀ, ਕਾਸ਼ਤਕਾਰੀ ਦੀ ਧਰਤੀ 80 ਲੱਖ ਕਿੱਲੇ ਹੈ। ਸਾਡੇ ਕੋਲ 105 ਲੱਖ ਏਕੜ ਹੈ। ਸਾਡੇ ਕੋਲ 12 ਐਮ.ਏ.ਐਫ. ਪਾਣੀ ਹੈ ਪਰ

(*Resumption*)

ਹਰਿਆਣੇ ਕੋਲ ਸਾਢੇ 14 ਐਮ.ਏ.ਐਫ. ਪਾਣੀ ਹੈ । ਇਸ ਬਾਰੇ ਤਾਂ ਇਨ੍ਹਾਂ ਕੋਲੋਂ ਕਦੇ ਕੋਈ ਗੱਲ ਹੀ ਨਹੀਂ ਸੁਣੀ । ਇਹ ਤਾਂ ਕਹਿੰਦੇ ਹਨ ਕਿ ਨਹਿਰ ਨਹੀਂ ਦੇਣੀ, ਨਹਿਰ ਨਹੀਂ ਦੇਣੀ । ਕੁੱਝ ਅੰਕੜੇ ਦਿਓ, ਉਥੇ ਜਾ ਕੇ ਵੀ ਦੱਸੋ । ਜਦੋਂ ਪ੍ਰਾਈਮ ਮਨਿਸਟਰ ਨੇ ਸਾਡੇ ਤੋਂ ਪੁੱਛਿਆ ਸੀ ਤਾਂ ਅਸੀਂ ਉਨ੍ਹਾਂ ਨੂੰ ਅੰਕੜਿਆਂ ਬਾਰੇ ਦੱਸਿਆ । ਅਸੀਂ ਕਿਹਾ ਕਿ ਪਹਿਲਾਂ ਫੈਸਲਾ ਕਰੋ ਕਿ ਸਾਡੇ ਨਾਲ ਇਨਸਾਫ ਹੋਣਾ ਚਾਹੀਦਾ ਹੈ । ਇਹ ਕਿਵੇਂ ਹੋ ਸਕਦਾ ਹੈ ਕਿ ਹਰਿਆਣਾ ਛੋਟਾ ਹੋਵੇ ਔਰ ਉਸ ਦੇ ਕੋਲ ਪੰਜਾਬ ਨਾਲੋਂ ਜ਼ਿਆਦਾ ਪਾਣੀ ਹੋਵੇ. ਬੀ.ਬੀ.ਐਮ.ਬੀ. ਦਾ ਪਾਣੀ ਤੁਸੀਂ ਵੰਡਦੇ ਹੋ, ਅੱਠ ਔਰ ਪੰਜ ਵਿੱਚ । ਲੇਕਿਨ ਜਿਹੜਾ ਯਮੁਨਾ ਦਾ ਪਾਣੀ ਦਿੱਤਾ ਹੈ, ਉਹ ਤੁਸੀਂ ਲਓ ਹੀ ਨਾ । ਇਹ 5.52 ਆਉਂਦਾ ਹੈ, ਤੁਸੀਂ ਲਓ ਹੀ ਨਾ । ਉਹ 14 ਬਣ ਜਾਂਦਾ ਹੈ । ਐਸ.ਵਾਈ.ਐਲ. ਦਾ ਪਾਣੀ ਤੁਸੀਂ ਲਓ । ਤੁਸੀਂ ਕਹਿੰਦੇ ਹੋ ਕਿ ਨਹਿਰ ਨਹੀਂ ਬਣਾਉਣੀ, ਨਹਿਰ ਨਹੀਂ ਬਣਾਉਣੀ । ਜੇ ਤੁਸੀਂ ਅੰਕੜੇ ਦਿਓਗੇ ਤਾਂ ਫਿਰ ਕਿਹੜਾ ਜੱਜ ਹੈ, ਜੋ ਗੱਲ ਨਹੀਂ ਸੁਣੇਗਾ । ਜਦੋਂ ਤੁਸੀਂ ਫੈਕਟਸ ਦਿਓਗੇ ਕਿ ਪੰਜਾਬ ਦੀ ਧਰਤੀ ਦੀ ਬਨਿਸਬਤ ਪਾਣੀ ਦੀ ਮਾਤ੍ਰਾ ਇੱਥੇ ਘੱਟ ਹੈ ਤਾਂ I think this is something that, ਇਨ੍ਹਾਂ ਨੂੰ ਇਹ ਕਰਨਾ ਚਾਹੀਦਾ ਸੀ । ਮੈਂ ਕੱਲ੍ਹ ਵੀ ਇਹ ਗੱਲ ਕਹੀ ਸੀ । As I am Leader of the House, I would like to say this very clearly ਕਾਂਗਰਸ ਪਾਰਟੀ ਕਮਿਟਡ ਹੈ, ਸਾਡੇ ਸਦਨਾਂ ਵਿੱਚ ਪਾਸ ਹੋਇਆ ਹੈ, ਜਨਰਲ ਹਾਊਸ ਵਿੱਚ ਜਦੋਂ ਵੀ ਸਾਡੀ ਪੀ.ਸੀ.ਸੀ. ਮੀਟ ਕਰਦੀ ਹੈ, We are committed ਕਿ ਇੱਕ ਬੂੰਦ ਵੀ ਪਾਣੀ ਸਾਡੇ ਕੋਲ ਨਹੀਂ ਹੈ, ਅਸੀਂ ਨਹੀਂ ਦੇ ਸਕਦੇ । (ਥੰਪਿੰਗ) ਇਨ੍ਹਾਂ ਨੂੰ ਵਾਰ-ਵਾਰ ਗੱਲ ਚੁੱਕਣ ਦੀ ਲੋੜ ਕੀ ਹੈ ? ਇੱਕ ਵਾਰ ਮੈਂ ਅੰਤ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਸਾਨੂੰ ਧਮਕੀਆਂ ਦੇ ਰਹੇ ਹਨ । ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ । Sir, I'm just to wind up. ਲੀਡਰ ਆਫ ਦਿ ਆਪੋਜ਼ੀਸ਼ਨ ਦਾ ਕੰਮ ਧਮਕੀਆਂ ਦੇਣਾ ਨਹੀਂ ਹੈ । ਅਸੀਂ ਆਪਣੀ ਡਿਊਟੀ ਕਰ ਰਹੇ ਹਾਂ । ਅਸੀਂ ਕੋਈ ਵਿਚਹੰਟਿੰਗ ਨਹੀਂ ਕਰ ਰਹੇ । ਅਗਰ ਕਿਸੇ ਮਨਿਸਟਰ ਨੇ 17 ਕਰੋੜ ਰੁਪਿਆ ਜਾਂ 20 ਕਰੋੜ ਰੁਪਿਆ ਬਣਾਇਆ ਹੈ ਤਾਂ but he is not being witch-hunted. He is not a victim. He is a corrupt man and he has to pay the price. ਮੈਂ ਆਪਣੀ ਗੱਲ ਕਲੀਅਰ ਕਰਨੀ ਚਾਹੁੰਦਾ ਹਾਂ । ਅਸੀਂ ਇਹ ਕੋਈ ਨਹੀਂ ਕਿਹਾ ਕਿ ਏ.ਬੀ.ਸੀ.ਡੀ. ਨੂੰ ਫੜੋ । ਅਸੀਂ ਤਾਂ ਇਹ ਕਿਹਾ ਹੈ ਕਿ ਤੁਸੀਂ ਇਨਵੈਸਟੀ-ਗੇਸ਼ਨ ਕਰੋ ਔਰ ਜਿਥੇ ਕੁਰੱਪਟ ਬੰਦਾ ਮਿਲਦਾ ਹੈ, ਉਸ ਨੂੰ ਪਕੜੋ । Officers on their own are not functioning. I as Chief Minister have given them the authority to do this' to carry out the enquiry. I take the responsibility. I am fully responsible for my Government. ਜਦ ਇਨਕੁਆਇਰੀ ਹੋ ਜਾਂਦੀ ਹੈ ਤਾਂ ਮੈਨੂੰ ਦੱਸੋ । ਮੇਰੇ ਮਨਿਸਟਰ ਨੂੰ ਧਮਕੀਆਂ ਦੇਣ ਦਾ ਕੋਈ ਮਤਲਬ ਨਹੀਂ । ਇਹ ਸਦਨ ਦੀ ਪਰੰਪਰਾ ਨਹੀਂ ਹੈ ਕਿ ਤੁਸੀਂ ਧਮਕੀਆਂ ਦਿਓ । ਮੈਂ, ਸਪੀਕਰ ਸਾਹਿਬ, ਇਕ ਵਾਰ ਫਿਰ ਇਸ ਮਤੇ ਦੀ, ਜੋ ਕਿ ਪ੍ਰੋਫੈਸਰ ਦਰਬਾਰੀ ਲਾਲ ਜੀ ਦੁਆਰਾ ਪੇਸ਼ ਕੀਤਾ ਗਿਆ ਹੈ, ਸਪੋਰਟ ਕਰਦਾ ਹਾਂ । ਮੈਂ ਰਾਜਪਾਲ ਜੀ ਦਾ ਅਤਿ ਧੰਨਵਾਦੀ ਹਾਂ ਜੋ ਉਨ੍ਹਾਂ ਨੇ ਇਥੇ ਬੜਾ ਅੱਛਾ ਭਾਸ਼ਣ ਦਿੱਤਾ । (ਥੰਪਿੰਗ)

ਸਰਦਾਰ ਬਲਵਿੰਦਰ ਸਿੰਘ ਭੂੰਦੜ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਕੱਲ੍ਹ ਨੂੰ ਬਜਟ ਪੇਸ਼ ਹੋ ਰਿਹਾ ਹੈ, ਤੁਸੀਂ ਉਸ ਨੂੰ ਸੁਣ ਸਕਦੇ ਹੋ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ** ** **

ਸ੍ਰੀ ਸਪੀਕਰ : ਕੱਲ ਬਜਟ ਪੇਸ਼ ਹੋ ਰਿਹਾ ਹੈ। ਤੁਸੀਂ ਉਸ ਨੂੰ ਸੁਣਨਾ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Mr. Speaker :** Before putting the Motion of Thanks to the vote of the House, I would first put the amendment notices given by some Members to the vote of the House. The amendments are in the names of Capt. Kanwaljit Singh, Capt. Balbir Singh Bath, Ch. Balbir Singh Miani, Sardar Balwinder Singh Bhunder and Sardar Gobind Singh Longowal.

**Frist Admendment.**

**Mr. Speaker :**

Question is—

That in the Motion of Thanks on the Governor's Address moved by Professor Darbari Lal, MLA and seconded by Sardar Malkiat Singh Dakha, MLA on 12.6.2002, following be added at the end namely :—

"That this House regrets that no mention has been made in it with regard to the deteriorating law and order sitution in the State."

*The motion was lost.*

**Second Amendment.**

**Mr. Speaker :** Question is—

That in the Motion of Thanks on the Governor's Address moved by Professor Darbari Lal, MLA and seconded by Sardar Malkiat Singh Dakha, MLA on 12.6.2002, following be added at the end namely :—

"That this House regrets that no mention has been made in it with regard to the grant of bonus at the rate of Rs. 30 per quintal on paddy to the farmers."

**Expunged as ordered by the Chair.

*The motion was lost.*

**Third Amendment.**

**Mr. Speaker :** Question is :—

That in the Motion of Thanks on the Governor's Address moved by Professor Darbari Lal, MLA and seconded by Sardar Malkiat Singh Dakha, MLA on 12.6.2002, following be added at the end namely :—

"That the House regrets that no mention has been made in it with regard to the announcement of the amount of 5,100/- to 11,000/- on the occasion of marriages of the daughters of those belonging to dalits and backward classes under the Shagun scheme."

*The motion was lost.*

**Fourth Amendment.**

**Mr. Speaker :** Question is—

That in the Motion of Thanks on the Governor's Address moved by Professor Darbari Lal, MLA and seconded by Sardar Malkiat Singh Dakha, MLA on 12.6.2002, following be added at the end namely :—

"That this House regrets that no mention has been made in it with regard to the announcement of the widow pension and old age pension from Rs. 200/- to Rs. 600/- as per promise."

*The motion was lost.*

**Mr. Speaker :** Now I put the Motion of Thanks, moved by Professor Darbari Lal, MLA and seconded by Sardar Malkiat Singh Dakha, MLA to the vote of the House.

**Mr. Speaker :** Question is—

"That an Address be presented to the Governor in the following terms :—

"That the Members of this House assembled in this Session are deeply grateful to the Governor for the Address which he has been pleased to deliver to the House on the 22nd March, 2002."

*The motion was carried.*

**Mr. Speaker :** The House stands adjourned till 9.00 A.M. on Wednesday, the 19th June, 2002.

*1.46 P.M. (The House then adjourned* till 9.00 A.M. on Wednesday, the 19th June, 2002.)

---

APPENDIX

TO

PUNJAB VIDHAN SABHA

DEBATES

*Dated 18th June, 2002*

VOI. II-No. 5

## ਮਾਲਕੀ ਅਧਿਕਾਰ ਦੇਣਾ

* **64. ਸ੍ਰੀ ਹੰਸ ਰਾਜ ਜੋਸ਼ਨ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

ੳ) ਰਾਜ ਵਿੱਚ ਕੇਂਦਰੀ ਸਰਕਾਰ ਅਤੇ ਰਾਜ ਸਰਕਾਰ ਪਾਸ ਜ਼ਿਲ੍ਹਾਵਾਰ ਵੱਖ-ਵੱਖ ਕਿੰਨੇ ਏਕੜ ਜ਼ਮੀਨ ਹੈ ;

ਅ) ਅਜਿਹੀ ਜ਼ਮੀਨ ਦਾ ਕੁੱਲ ਕਿੰਨੇ ਏਕੜ ਰਕਬਾ ਹੈ, ਜਿਸ ਦੇ ਮਾਲਕੀ ਅਧਿਕਾਰ ਪਿਛਲੇ ਪੰਜਾਂ ਸਾਲਾਂ ਦੌਰਾਨ ਕਬਜ਼ੇ ਦੇ ਆਧਾਰ ਤੇ ਵਿਅਕਤੀਆਂ ਨੂੰ ਦੇ ਦਿੱਤੇ ਗਏ ਹਨ ;

ੲ) ਮਾਲਕੀ ਅਧਿਕਾਰ ਦੇਣ ਲਈ ਕਿਸ ਸਾਲ ਤੋਂ ਜ਼ਮੀਨ ਦੇ ਕਬਜੇ (ਗਿਰਦਾਵਰੀ) ਨੂੰ ਆਧਾਰ ਵਜੋਂ ਮੰਨਿਆ ਗਿਆ ਸੀ ਅਤੇ ਜ਼ਮੀਨ ਦੀ ਪ੍ਰਤੀ ਏਕੜ ਕਿੰਨੀ ਕੀਮਤ ਨਿਸ਼ਚਤ ਗਈ ?

**ਸਰਦਾਰ ਅਮਰਜੀਤ ਸਿੰਘ ਸਮਰਾ, ਰਾਜ ਮੰਤਰੀ ਮਾਲ ਅਤੇ ਪੁਨਰਵਾਸ, ਪੰਜਾਬ :**

ੳ) ਰਾਜ ਸਰਕਾਰ ਅਤੇ ਕੇਂਦਰੀ ਸਰਕਾਰ ਦੀ ਮਾਲਕੀ ਵਾਲੀ ਜ਼ਮੀਨ ਦੇ ਜ਼ਿਲ੍ਹਾ-ਵਾਰ ਵੇਰਵੇ ਵਿਵਰਣ-1 ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ।

ਅ) ਪਿਛਲੇ ਪੰਜ ਸਾਲਾਂ ਦੌਰਾਨ 24199 ਏਕੜ 3 ਕਨਾਲ 18 ਮਰਲੇ ਭੌਂ ਦੇ ਕਬਜ਼ੇ ਦੇ ਅਧਾਰ ਤੇ ਮਾਲਕੀ ਅਧਿਕਾਰ ਵੱਖੋ-ਵੱਖ ਵਿਅਕਤੀਆਂ ਨੂੰ ਦਿੱਤੇ ਗਏ ਹਨ ।

ੲ) ਸਰਕਾਰ ਦੀ ਦਿਹਾਤੀ ਨਿਕਾਸੀ ਜ਼ਮੀਨ ਸਬੰਧੀ ਮਿਤੀ 17-4-1997 ਨੂੰ ਜਾਰੀ ਪਾਲਿਸੀ ਅਨੁਸਾਰ ਜ਼ਮੀਨ ਦੀ ਮਾਲਕੀ ਦਾ ਅਧਿਕਾਰ ਦੇਣ ਲਈ ਖਰੀਫ 1994 ਦੀ ਗਿਰਦਾਵਰੀ ਨੂੰ ਅਧਾਰ ਮੰਨਿਆ ਗਿਆ ਸੀ । ਇਸ ਉਪਰੰਤ ਮਿਤੀ 21-12-2001 ਨੂੰ ਜਾਰੀ ਪਾਲਿਸੀ ਅਨੁਸਾਰ ਵੀ ਖਰੀਫ, 1994 ਤੋਂ ਜ਼ਮੀਨ ਉਤੇ ਵਿਵਾਦ-ਰਹਿਤ ਲਗਾਤਾਰ ਕਬਜ਼ਾ ਹੋਣਾ ਜ਼ਰੂਰੀ ਰੱਖਿਆ ਗਿਆ ਹੈ । ਜ਼ਮੀਨ ਦੀ ਕੀਮਤ ਆਮ ਸ਼੍ਰੇਣੀਆਂ ਦੇ ਵਿਅਕਤੀਆਂ ਲਈ 7000/- ਰੁਪਏ ਪ੍ਰਤੀ ਏਕੜ ਅਤੇ ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਲਈ 6000/- ਰੁਪਏ ਪ੍ਰਤੀ ਏਕੜ ਨਿਸ਼ਚਤ ਕੀਤੀ ਗਈ ਹੈ ।

## ਵਿਵਰਣ-1

**ਰਾਜ ਵਿਚ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਦੀ ਜ਼ਮੀਨ ਦਾ ਜ਼ਿਲ੍ਹਾ-ਵਾਰ ਵੇਰਵਾ :**

| ਲੜੀ ਨੰ: | ਜ਼ਿਲ੍ਹਾ | ਕੇਂਦਰ ਸਰਕਾਰ | | | ਰਾਜ ਸਰਕਾਰ | | |
|---|---|---|---|---|---|---|---|
| | | ਏਕੜ | ਕਨਾਲ | ਮਰਲੇ | ਏਕੜ | ਕਨਾਲ | ਮਰਲੇ |
| 1. | ਅੰਮ੍ਰਿਤਸਰ | 4573 | 0 | 0 | 5041 | 0 | 0 |
| 2. | ਮੋਗਾ | 126 | 3 | 18 | 102 | 6 | 3 |
| 3. | ਫਿਰੋਜ਼ਪੁਰ | 9008 | 0 | 0 | 19228 | 5 | 11 |
| 4. | ਮੁਕਤਸਰ | 55 | 7 | 9 | 0 | 7 | 13 |
| 5. | ਨਵਾਂਸ਼ਹਿਰ | 1419 | 4 | 8 | 841 | 3 | 11 |
| 6. | ਹੁਸ਼ਿਆਰਪੁਰ | 3320 | 5 | 18 | 1495 | 3 | 14 |
| 7. | ਜਲੰਧਰ | 4288 | 6 | 4 | 3890 | — | — |
| 8. | ਕਪੂਰਥਲਾ | 4495 | 5 | 8 | 4414 | 7 | 2 |
| 9. | ਮਾਨਸਾ | 18 | 2 | 2 | 16 | 6 | 10 |
| 10. | ਗੁਰਦਾਸਪੁਰ | 9285 | 2 | 6 | 2773 | 3 | 15 |
| 11. | ਫਤਹਿਗੜ੍ਹ ਸਾਹਿਬ | 25 | 0 | 2 | 123 | 4 | 0 |
| 12. | ਪਟਿਆਲਾ | 169 | 0 | 0 | 717 | 0 | 0 |
| 13. | ਸੰਗਰੂਰ | 60 | 0 | 0 | — | — | — |
| 14. | ਲੁਧਿਆਣਾ | 6458 | 1 | 2 | 1465 | 4 | 2 |
| 15. | ਬਠਿੰਡਾ | 36 | 7 | 4 | 1124 | 7 | 7 |
| 16. | ਫਰੀਦਕੋਟ | 186 | 3 | 10 | 12803 | 7 | 0 |
| 17. | ਰੂਪਨਗਰ | 624 | 0 | 0 | 844 | 0 | 0 |
| | ਕੁੱਲ ਜੋੜ | 44151 | 01 | 11 | 54884 | 2 | 8 |

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4644/12-2002/305 ਕਾਪੀਆਂ

# PUNJAB VIDHAN SABHA

## DEBATES

*19th June, 2002*

Vol. II–No. 6

OFFICIAL REPORT

CONTENTS

*Wednesday, the 19th June, 2002*




Punjab Vidhan Sabha Secretariat, Chandigarh.

Price: Rs.__________

## PUNJAB VIDHAN SABHA

*Wednesday, the 19th June, 2002*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9.00 A.M. Mr. Speaker (Doctor Kewal Krishan) in the Chair.*

———

## STARRED QUESTIONS AND ANSWERS

### ਸਿਵਲ ਹਸਪਤਾਲ, ਫਗਵਾੜਾ ਨੂੰ ਅਪਗ੍ਰੇਡ ਕਰਨਾ

*18. **ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਿਵਲ ਹਸਪਤਾਲ, ਫਗਵਾੜਾ ਨੂੰ ਅਪਗ੍ਰੇਡ ਕਰਕੇ 100-ਬਿਸਤਰਿਆਂ ਵਾਲਾ ਹਸਪਤਾਲ ਬਣਾ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਿਸ ਮਿਤੀ ਨੂੰ ਅਪਗ੍ਰੇਡ ਕੀਤਾ ਗਿਆ ਸੀ ;

(ਅ) ਕੀ ਉਪਰੋਕਤ ਵਰਣਿਤ ਹਸਪਤਾਲ ਦੀ ਇਮਾਰਤ 100-ਬਿਸਤਰਿਆਂ ਵਾਲੇ ਹਸਪਤਾਲ ਦੀਆਂ ਲੋੜਾਂ ਮੁਤਾਬਕ ਬਣਾਈ ਗਈ ਹੈ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : (ੳ) ਹਾਂ, ਵਿਸ਼ਵ ਬੈਂਕ ਦੀ ਸਹਾਇਤਾ ਨਾਲ ਸਿਵਲ ਹਸਪਤਾਲ ਫਗਵਾੜਾ ਨੂੰ 50 ਬਿਸਤਰਿਆਂ ਤੋਂ 100 ਬਿਸਤਰਿਆਂ ਦੇ ਹਸਪਤਾਲ ਵਿੱਚ ਵਾਸਤਵਿਕ ਤੌਰ ਤੇ ਅਪਗ੍ਰੇਡ ਕੀਤਾ ਗਿਆ ਹੈ। ਪਰ ਅਜੇ ਤੱਕ ਸਟਾਫ ਨਾਰਮਾਂ ਅਨੁਸਾਰ ਸੈਂਕਸ਼ਨ ਨਹੀਂ ਕੀਤਾ ਗਿਆ। ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੁਆਰਾ ਡਾਕਟਰ ਅਤੇ ਪੈਰਾ ਮੈਡੀਕਲ ਸਟਾਫ ਅੰਦਰੂਨੀ ਪ੍ਰਬੰਧਾਂ ਅਧੀਨ ਐਡਜਸਟ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

(ਅ) ਹਾਂ, ਉਪਰੋਕਤ ਵਰਣਿਤ ਹਸਪਤਾਲ ਦੀ ਇਮਾਰਤ 100 ਬਿਸਤਰਿਆਂ ਵਾਲੇ ਹਸਪਤਾਲ ਦੀਆਂ ਲੋੜਾਂ ਮੁਤਾਬਕ ਬਣਾਈ ਗਈ ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨਾਰਮਜ਼ ਅਨੁਸਾਰ ਸਟਾਫ ਕਦੋਂ ਤੱਕ ਸੈਂਕਸ਼ਨ ਕੀਤਾ ਜਾਵੇਗਾ ਅਤੇ ਇਹ ਨਾਰਮਜ਼ ਕਦੋਂ ਤੱਕ ਪੂਰੇ ਹੋ ਜਾਣਗੇ ? ਇਸ ਕੰਮ ਵਿਚ ਦੇਰੀ ਕਿਉਂ ਕੀਤੀ ਗਈ ਹੈ ਜਦੋਂ ਕਿ ਸਾਡੀ ਸਰਕਾਰ ਨੇ ਇਸ ਦੇ ਵਾਸਤੇ ਪੈਸਾ ਸੈਂਕਸ਼ਨ ਕਰ ਦਿੱਤਾ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਹਸਪਤਾਲਾਂ ਨੂੰ ਅਪਗ੍ਰੇਡ ਕਰਨ ਦਾ ਪ੍ਰਾਜੈਕਟ ਹੈ, ਇਸ ਦੇ ਤਹਿਤ ਇਕੱਲੇ ਫਗਵਾੜਾ ਦੇ ਹਸਪਤਾਲ ਨੂੰ ਹੀ ਨਹੀਂ ਬਲਕਿ ਬਹੁਤ ਸਾਰੇ ਹੋਰ ਹਸਪਤਾਲਾਂ ਨੂੰ ਵੀ ਅਪਗਰੇਡ ਕੀਤਾ ਗਿਆ ਹੈ ਲੇਕਿਨ ਉਨ੍ਹਾਂ ਵਿਚ ਸਟਾਫ ਦੀ ਪ੍ਰੋਵੀਜ਼ਨ ਨਹੀਂ ਕੀਤੀ ਜਾ ਸਕੀ। ਸਪੀਕਰ ਸਾਹਿਬ, ਤੁਸੀਂ ਐਫ.ਐਮ. ਰਹੇ ਹੋ ਅਤੇ ਤੁਹਾਨੂੰ ਵੀ ਯਾਦ ਹੋਵੇਗਾ ਕਿ ਜਦੋਂ ਸਰਦਾਰ ਹਰਚਰਨ ਸਿੰਘ ਬਰਾੜ ਸੀ.ਐਮ. ਹੁੰਦੇ ਸਨ ਤਾਂ ਉਦੋਂ ਉਨ੍ਹਾਂ ਨੇ ਇਸ ਕਾਰਪੋਰੇਸ਼ਨ ਲਈ ਵਰਲਡ ਬੈਂਕ ਕੋਲੋਂ 456 ਕਰੋੜ ਰੁਪਿਆ ਸੈਂਕਸ਼ਨ ਕਰਵਾਇਆ ਸੀ ਜਿਸ ਨਾਲ ਪਿਛਲੇ 5 ਸਾਲਾਂ ਵਿਚ ਹਸਪਤਾਲਾਂ ਦੀਆਂ ਬਿਲਡਿੰਗਜ਼ ਬਣਾਈਆਂ ਗਈਆਂ ਹਨ। ਬਿਲਡਿੰਗਾਂ ਬਣਾਉਣ ਦੇ ਹਿਸਾਬ ਨਾਲ ਤਾਂ ਹਸਪਤਾਲਾਂ ਨੂੰ ਅਪਗਰੇਡ ਕਰ ਦਿੱਤਾ ਗਿਆ ਹੈ। ਕੱਲ੍ਹ ਮੈਂ ਸੁਣ ਰਿਹਾ ਸੀ ਕਿ ਆਪੋਜ਼ੀਸ਼ਨ ਦੇ ਲੀਡਰ ਨੇ ਪਿਛਲੇ 5 ਸਾਲਾਂ ਵਿਚ ਡਿਵੈਲਪਮੈਂਟ ਵਾਸਤੇ ਬਹੁਤ ਸਾਰਾ ਖਰਚ ਕੀਤਾ ਲੇਕਿਨ ਮੈਨੂੰ ਸਮਝ ਨਹੀਂ ਆਈ ਕਿ ਜਦੋਂ ਹਸਪਤਾਲਾਂ ਦੀਆਂ ਬਿਲਡਿੰਗਜ਼ ਵਾਸਤੇ ਪੈਸਾ ਵਰਲਡ ਬੈਂਕ ਨੇ ਦੇ ਦਿੱਤਾ ਸੀ ਤਾਂ ਫਿਰ ਇਨ੍ਹਾਂ ਹਸਪਤਾਲਾਂ ਨੂੰ ਕਿਉਂ ਅਪਗਰੇਡ ਨਹੀਂ ਕੀਤਾ ਗਿਆ ? ਕਿਉਂ ਡਾਕਟਰ ਨਹੀਂ ਵਧਾਏ ਗਏ ਅਤੇ ਕਿਉਂ ਪੈਰਾ-ਮੈਡੀਕਲ ਸਟਾਫ ਨਹੀਂ ਵਧਾਇਆ ਗਿਆ ? ਅੱਜ, ਸਪੀਕਰ ਸਾਹਿਬ, ਸਾਡੀ ਸਰਕਾਰ ਫਾਈਨਾਂਸ਼ੀਅਲ ਕਰੰਚ ਵਿਚ ਚੱਲ ਰਹੀ ਹੈ। ਇਸ ਕਰਕੇ ਮੈਂ ਇਹ ਵਿਸ਼ਵਾਸ ਤਾਂ ਨਹੀਂ ਦਿਵਾ ਸਕਦਾ ਕਿ ਕਦੋਂ ਤੱਕ ਫਾਈਨਾਂਸ਼ੀਅਲ ਪੁਜ਼ੀਸ਼ਨ ਠੀਕ ਹੋਵੇਗੀ ਅਤੇ ਕਦੋਂ ਲੋੜੀਂਦਾ ਸਟਾਫ ਪ੍ਰੋਵਾਈਡ ਕਰ ਦਿੱਤਾ ਜਾਵੇਗਾ। ਇਸ ਵਕਤ ਮੈਂ ਇੰਨਾ ਹੀ ਕਹਿ ਸਕਦਾ ਹਾਂ ਕਿ ਜਦੋਂ ਫਾਈਨਾਂਸ਼ੀਅਲ ਪੁਜ਼ੀਸ਼ਨ ਠੀਕ ਹੋ ਜਾਵੇਗੀ, ਉਦੋਂ ਪੂਰਾ ਸਟਾਫ ਦੇ ਦਿੱਤਾ ਜਾਵੇਗਾ, there is a financial crunch that you also know.

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਅਗਲਾ ਸਵਾਲ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਹੋਰ ਕਿਤਨੇ ਅਜਿਹੇ ਹਸਪਤਾਲ ਹਨ ਜਿਨ੍ਹਾਂ ਦੀ ਅਪਗਰੇਡੇਸ਼ਨ ਤਾਂ ਕਰ ਦਿੱਤੀ ਗਈ ਹੈ ਲੇਕਿਨ ਉਥੇ ਪੂਰਾ ਸਟਾਫ ਨਹੀਂ ਦਿੱਤਾ ਗਿਆ ?

**Minister** : We will definitely give extra staff. In the mean time we are trying to adjust the Doctors from the dispensaries to the hospitals so that the hospitals can run better.

**ਸ਼੍ਰੀ ਸਪੀਕਰ** : ਮੰਤਰੀ ਜੀ, ਜਵਾਬ ਦੇਣ ਵਿਚ ਤੁਸੀਂ ਫਸ ਜਾਂਦੇ ਹੋ। ਪਹਿਲਾਂ ਤੁਸੀਂ ਕਿਹਾ ਹੈ ਕਿ ਬਹੁਤ ਸਾਰੇ ਅਜਿਹੇ ਹਸਪਤਾਲ ਹਨ ਜਿਹੜੇ ਅਪਗਰੇਡ ਕੀਤੇ ਗਏ ਹਨ ਪਰ ਉਥੇ ਸਟਾਫ ਨਹੀਂ ਦਿੱਤਾ ਗਿਆ।

**Minister** : This number I have not brought. Sir, I am sorry. He can ask a separate question. The number at the moment is not available but there are many sub-divisional level hospitals which have been upgraded from 15 to 100 bed and Civil hospitals which have 100 beds have been upgraded to 200 beds.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਆਪਣਾ ਜਵਾਬ ਦਿੱਤਾ ਹੈ, ਉਸ ਦੇ ਵਿਚ ਇਕ ਗੱਲ ਕਹੀ ਹੈ ਕਿ ਜਦੋਂ ਫਾਈਨਾਂਸ਼ੀਅਲ ਪੁਜ਼ੀਸ਼ਨ

ਠੀਕ ਹੋ ਜਾਵੇਗੀ, ਉਦੋਂ ਸਟਾਫ ਦੇ ਦਿੱਤਾ ਜਾਵੇਗਾ। ਅੱਜ ਬਜਟ ਪੇਸ਼ ਹੋਣਾ ਹੈ ਅਤੇ ਕੀ ਮੁੱਖ ਮੰਤਰੀ ਜੀ ਦੱਸਣਗੇ ਕਿ ਇਹ ਕਦੋਂ ਤੱਕ ਫਾਈਨਾਂਸ਼ੀਅਲ ਪੁਜ਼ੀਸ਼ਨ ਠੀਕ ਕਰ ਦੇਣਗੇ ਤਾਂ ਕਿ ਲੋਕਾਂ ਨੂੰ ਸਹੀ ਸਹੂਲਤਾਂ ਮਿਲ ਸਕਣ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਜਿੰਨਾ ਵੀ ਵਿਗਾੜ ਪਾਇਆ ਹੈ, ਇਨ੍ਹਾਂ ਨੇ ਹੀ ਪਾਇਆ ਹੈ। ਮੈਂ ਕੱਲ੍ਹ ਵੀ ਕਿਹਾ ਸੀ ਕਿ ਮੇਰੇ ਕੋਲ ਕੋਈ ਜਾਦੂ ਦੀ ਛੜੀ ਤਾਂ ਹੈ ਨਹੀਂ ਕਿ ਇਸ ਪੁਜ਼ੀਸ਼ਨ ਨੂੰ ਇਕ ਦਮ ਠੀਕ ਕੀਤਾ ਜਾ ਸਕੇ। ਇਸ ਨੂੰ ਅਸੀਂ ਹੌਲੀ ਹੌਲੀ ਠੀਕ ਕਰਾਂਗੇ ਅਤੇ ਇਸਦੇ ਵਾਸਤੇ ਸਮਾਂ ਲੱਗੇਗਾ।

**ਸਰਦਾਰ ਜੋਗਿੰਦਰ ਸਿੰਘ ਮਾਨ** : ਇਸ ਦੇ ਨਾਲ ਹੀ, ਸਪੀਕਰ ਸਾਹਿਬ, ਇਕ ਹੋਰ ਰੇਲੇਵੇਂਟ ਸਵਾਲ ਹੈ ਕਿ ਕਿਹੜੀ ਕਿਹੜੀ ਕੈਟਾਗਰੀ ਦੇ ਲੋਕ ਹਨ ਜਿਹੜੇ ਇਨ੍ਹਾਂ ਹਸਪਤਾਲਾਂ ਵਿਚੋਂ ਫਰੀ ਇਲਾਜ ਕਰਵਾ ਸਕਦੇ ਹਨ ?

**ਮੰਤਰੀ** : ਐਸੇ ਬਹੁਤ ਸਾਰੇ ਲੋਕ ਹਨ ਜਿਨ੍ਹਾਂ ਵਿਚ ਯੈਲੋ ਕਾਰਡ ਹੋਲਡਰਜ਼ ਵੀ ਆਉਂਦੇ ਹਨ, ਐਮ. ਐਲ. ਏਜ਼. ਆਫੀਸਰਜ਼ ਅਤੇ ਗੌਰਮਿੰਟ ਸਰਵੇਂਟਸ ਵੀ ਆਉਂਦੇ ਹਨ ........

Sir, there are number of categories such as yellow card holders, MLAs, officers, Govt. servants and in addition, certain other categories which are again not available with me but there are number of categories to which we allow free treatment especially the yellow card holders i. e. the poor people, they are included in this-

**ਨਿਸ਼ਾਨ ਵਾਲਾ ਪ੍ਰਸ਼ਨ ਨੰ: 132**

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

**ਬੁਢਾਪਾ ਪੈਨਸ਼ਨ ਦੀ ਰਾਸ਼ੀ ਵਿਚ ਵਾਧਾ**

*128. **ਸਰਦਾਰ ਸੁਖਦਰਸ਼ਨ ਸਿੰਘ (ਮਡਾਹਰ ਕਲਾਂ)** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਮਾਜਿਕ ਸੁਰੱਖਿਆ ਵਿਭਾਗ ਦੁਆਰਾ ਮੁਹੱਈਆ ਕੀਤੀ ਜਾ ਰਹੀ ਮਹੀਨਾਵਾਰ ਬੁਢਾਪਾ ਪੈਨਸ਼ਨ ਅਤੇ ਹੋਰ ਪੈਨਸ਼ਨਾਂ ਵਿਚ ਵਾਧਾ ਕਰਨ ਦਾ ਸਰਕਾਰ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਸਰਕਾਰ ਦੁਆਰਾ ਕਦੋਂ ਤੱਕ ਫੈਸਲਾ ਲਏ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਸੰਤੋਖ ਸਿੰਘ** : ਨਹੀਂ ਜੀ।

**ਸਰਦਾਰ ਸੁਖਦਰਸ਼ਨ ਸਿੰਘ (ਮਡਾਹਰ ਕਲਾਂ) :** ਸਪੀਕਰ ਸਾਹਿਬ, ਇਨ੍ਹਾਂ ਨੇ ਚੋਣਾਂ ਵਿੱਚ ਵਾਅਦਾ ਕੀਤਾ ਸੀ ਕਿ ਅਸੀਂ ਹਰ ਹਾਲਤ ਵਿੱਚ ਪੈਨਸ਼ਨਾਂ ਦੁਗਣੀਆਂ ਕਰਾਂਗੇ ਪਰ ਅੱਜ ਇਹ ਜਵਾਬ ਵਿੱਚ ਕਹਿੰਦੇ ਹਨ 'ਨਹੀਂ' । ਇਹ 'ਨਹੀਂ' ਕਹਿਣ ਨਾਲ ਤਾਂ ਸਰਨਾ ਨਹੀਂ । ਇਨ੍ਹਾਂ ਨੇ ਪੈਨਸ਼ਨਾਂ ਦੁਗਣੀਆਂ ਕਰਨ ਵਾਸਤੇ 'ਨਹੀਂ' ਵਿੱਚ ਜਵਾਬ ਕਿਉਂ ਦਿੱਤਾ ਹੈ ? ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਆਪਣਾ ਵਾਅਦਾ ਪੂਰਾ ਕਰਨਗੇ ਜਾਂ ਨਹੀਂ ?

**ਸ਼੍ਰੀ ਸਪੀਕਰ :** ਵੋਹ ਵਾਅਦਾ ਹੀ ਕਿਆ ਜੋ ਵਫਾ ਹੋ ਗਿਆ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦੀ ਪ੍ਰਾਇਰਟੀ ਗਰੀਬ ਲੋਕ ਹਨ, ਪਰ ਕਿਉਂਕਿ ਸਟੇਟ ਦੀ, ਸੂਬੇ ਦੀ ਜਿਹੜੀ ਫਾਇਨੈਂਸੀਅਲ ਪੁਜ਼ੀਸ਼ਨ ਹੈ, ਉਹ ਇੰਨੀ ਚੰਗੀ ਨਹੀਂ ਸੋ ਫਿਲਹਾਲ ਇਹ ਬਾਰੇ ਕੁਝ ਨਹੀਂ ਕੀਤਾ ਜਾ ਸਕਦਾ । ਜਦੋਂ ਫਾਇਨੈਂਸੀਅਲ ਪੁਜ਼ੀਸ਼ਨ ਠੀਕ ਹੋਵੇਗੀ, ਫਿਰ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਚਲੋ ਵਾਅਦਾ ਤਾਂ ਪਤਾ ਲੱਗ ਜਾਵੇਗਾ ਜਦੋਂ ਇਹ ਵਫਾ ਕਰਨਗੇ । ਇਸ ਵਾਸਤੇ ਟਾਈਮ ਜਦੋਂ ਆਵੇਗਾ, ਉਦੋਂ ਦੇਖ ਲਵਾਂਗੇ ਪਰ ਜੋ ਪੈਨਸ਼ਨਾਂ ਪਹਿਲਾਂ ਮਿਲ ਰਹੀਆਂ ਸਨ, ਜਿਹੜੀਆਂ ਹੁਣ ਦੋ-ਚਾਰ ਮਹੀਨਿਆਂ ਤੋਂ ਬੰਦ ਹਨ, ਇਹ ਉਨ੍ਹਾਂ ਪੈਨਸ਼ਨਾਂ ਨੂੰ ਕਦੋਂ ਤੱਕ ਭੇਜਣ ਦਾ ਯਤਨ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਨਵਰੀ ਤੱਕ ਅਸੀਂ ਪੈਨਸ਼ਨਾਂ ਦਿੱਤੀਆਂ ਹੋਈਆਂ ਹਨ ਔਰ ਬਾਕੀ ਦੀਆਂ ਅਸੀਂ ਇਸ ਬਜਟ ਤੋਂ ਬਾਅਦ ਅਗਲੇ ਮਹੀਨੇ.........

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਜਨਵਰੀ ਔਰ ਫਰਵਰੀ ਦੀਆਂ ਤਾਂ ਅਸੀਂ ਦਿੱਤੀਆਂ ਹਨ ।

**ਮੰਤਰੀ :** ਬਜਟ ਤੋਂ ਬਾਅਦ ਅਸੀਂ ਜਿਹੜੀਆਂ ਰਹਿੰਦੀਆਂ ਹਨ, ਉਹ ਰੈਗੂਲਰ ਕਰ ਦਿਆਂਗੇ ।

**ਸ਼੍ਰੀਮਤੀ ਹਰਬੰਸ ਕੌਰ :** ਸਪੀਕਰ ਸਾਹਿਬ, ਕਈ ਪੈਨਸ਼ਨਾਂ ਨਜਾਇਜ਼ ਵੀ ਲਗੀਆਂ ਹੋਈਆਂ ਹਨ । ਕੀ ਉਨ੍ਹਾਂ ਦੇ ਬਾਰੇ ਮੰਤਰੀ ਜੀ ਦੱਸਣਗੇ ਕਿ ਕੋਈ ਜਾਂਚ ਪੜਤਾਲ ਹੋਏਗੀ ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾ ਨੇ ਬੜਾ ਠੀਕ ਸਵਾਲ ਕੀਤਾ ਹੈ ਕਿਉਂਕਿ ਪਿਛਲੇ ਸਮੇਂ ਸਾਨੂੰ ਬਹੁਤ ਜ਼ਿਆਦਾ ਸ਼ਿਕਾਇਤਾਂ ਮਿਲੀਆਂ ਸਨ ਕਿ ਗਲਤ ਪੈਨਸ਼ਨਾਂ ਵੀ ਲਗਾਈਆਂ ਗਈਆਂ ਹਨ । ਜਿਹੜੇ ਲੋਕ ਇਲੀਜੀਬਲ ਨਹੀਂ ਸਨ, ਉਨ੍ਹਾਂ ਨੂੰ ਵੀ ਪੈਨਸ਼ਨਾਂ ਲਗਾਈਆਂ ਗਈਆਂ । ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਔਰ ਅਸੀਂ ਬਹੁਤ ਜਲਦੀ ਇਕ ਵੱਡੀ ਐਕਸਰਸਾਈਜ਼ ਕਰਕੇ ਘੋਖ ਕਰਾਂਗੇ ਕਿ ਇਹ

ਪੈਨਸ਼ਨਾਂ ਕਿਉਂ ਲਗਾਈਆਂ ਗਈਆਂ ? ਪਿਛਲੇ ਸਮੇਂ ਦੌਰਾਨ ਇਸੇ ਸਬੰਧ ਵਿੱਚ ਇਕ ਸੀ.ਡੀ.ਪੀ.ਓ. ਨੂੰ ਵੀ ਸਸਪੈਂਡ ਕੀਤਾ ਗਿਆ ਹੈ ਜਿਸ ਖਿਲਾਫ ਪੈਨਸ਼ਨਾਂ ਲਗਾਉਣ ਵਿੱਚ ਬੇਨਿਯਮੀਆਂ ਵਰਤਣ ਦਾ ਕੇਸ ਸੀ ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਸਮੇਂ ਵਿੱਚ ਤਕਰੀਬਨ 6 ਲੱਖ ਤੋਂ ਵੱਧ ਲੋਕਾਂ ਨੂੰ ਪੈਨਸ਼ਨਾਂ ਦਿੱਤੀਆਂ ਗਈਆਂ ਜਦ ਕਿ ਪਹਿਲਾਂ ਇਹ ਗਿਣਤੀ ਦੋ ਲੱਖ ਸੀ । ਹੁਣ ਤੱਕ ਪੰਜਾਬ ਵਿੱਚ 8 ਲੱਖ ਤੋਂ ਵੱਧ ਲੋਕਾਂ ਨੂੰ ਪੈਨਸ਼ਨਾਂ ਮਿਲਦੀਆਂ ਹਨ ਪਰ ਹਾਲੇ ਵੀ ਬਹੁਤ ਸਾਰੇ ਲੋਕ ਅਜਿਹੇ ਹਨ ਜਿਨ੍ਹਾਂ ਦੇ ਫ਼ਾਰਮ ਕੰਪਲੀਟ ਹੋ ਕੇ ਦਫਤਰਾਂ ਵਿੱਚ ਆਏ ਪਏ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਦੀ ਸਰਕਾਰ ਇਨ੍ਹਾਂ ਫਾਰਮਾਂ ਬਾਰੇ ਜਾਂ ਜਿਹੜੇ ਲੋਕ ਰਹਿੰਦੇ ਹਨ, ਉਨ੍ਹਾਂ ਨੂੰ ਪੈਨਸ਼ਨਾਂ ਲਾਉਣ ਦਾ ਕੀ ਕੋਈ ਵਿਚਾਰ ਰੱਖਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਅਸੀਂ ਇਕ ਬਹੁਤ ਵੱਡੀ ਐਕਸਰਸਾਈਜ਼ ਕਰ ਰਹੇ ਹਾਂ । ਇਸ ਵਿੱਚ ਅਸੀਂ ਦੇਖ ਰਹੇ ਹਾਂ ਕਿ ਜਿਹੜੇ ਇਲੀਜੀਬਲ ਲੋਕ ਰਹਿ ਗਏ ਹਨ ਉਨ੍ਹਾਂ ਨੂੰ ਪੈਨਸ਼ਨਾਂ ਦਿੱਤੀਆਂ ਜਾਣ । ਇਸ ਸਬੰਧ ਵਿੱਚ ਬਹੁਤ ਸਾਰੇ ਫਾਰਮ ਪੈਂਡਿੰਗ ਪਏ ਹਨ ਪਰ ਅਸੀਂ ਇਸ ਦਾ ਸਮੁੱਚਾ ਸਰਵੇ ਮੁਕੰਮਲ ਕਰਾਂਗੇ ।

**ਸਰਦਾਰ ਰਣਦੀਪ ਸਿੰਘ** : ਮਾਨਯੋਗ ਸਪੀਕਰ ਸਾਹਿਬ, ਪੈਨਸ਼ਨਾਂ ਵਿਚ ਪੰਜਾਬ ਸਟੇਟ ਵਿੱਚ ਪੈਸੇ ਦੀ ਗਲਤ ਵਰਤੋਂ ਹੋ ਰਹੀ ਹੈ । ਇਸ ਲਈ ਕੀ ਸਰਕਾਰ ਵਲੋਂ ਕੋਈ ਪਾਲਿਸੀ ਬਣਾਈ ਗਈ ਹੈ ਕਿ ਅੱਗੇ ਵਾਸਤੇ ਜਿਹੜੀਆਂ ਪੈਨਸ਼ਨਾਂ ਸੈਂਕਸ਼ਨ ਹੋਣਗੀਆਂ, ਉਨ੍ਹਾਂ ਵਾਸਤੇ ਪੰਚਾਇਤਾਂ ਨੂੰ ਅਖਤਿਆਰ ਦਿੱਤੇ ਜਾਣਗੇ ਤਾਂ ਕਿ ਉਹ ਪੰਚਾਇਤਾਂ ਦੇ ਰਾਹੀਂ ਲਾਗੂ ਕੀਤੀਆਂ ਜਾ ਸਕਣ ?

**ਮੰਤਰੀ** : ਸਰ, ਐਸੀ ਕੋਈ ਸਕੀਮ ਨਹੀਂ ਹੈ । ਪਹਿਲੇ ਨਾਰਮਜ਼ ਦੇ ਅਨੁਸਾਰ ਹੀ ਕੰਮ ਚੱਲ ਰਿਹਾ ਹੈ।

---

## ਅਧਿਆਪਕਾਂ ਨੂੰ ਏ.ਸੀ.ਪੀ. ਸਕੀਮ ਅਧੀਨ ਲਾਭ ਦੇਣਾ

***157. ਸਰਦਾਰ ਸਾਧੂ ਸਿੰਘ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਕਿੱਤਾ ਸਿਖਲਾਈ ਸੰਸਥਾਵਾਂ ਦੇ ਅਧਿਆਪਕਾਂ ਨੂੰ ਇਸ ਤੱਥ ਦੇ ਬਾਵਜੂਦ ਵੀ ਕਿ ਉਨ੍ਹਾਂ ਨੇ ਆਪਣੀਆਂ ਕਲਾਸਾਂ ਦੇ ਨਤੀਜੇ 60% ਤੋਂ ਵੱਧ ਦਿਖਾਏ ਹਨ, ਯਕੀਨਨ ਤਰੱਕੀ ਸਕੀਮ (ਏ.ਸੀ.ਪੀ.) ਅਧੀਨ ਲਾਭ ਇਸ ਕਰਕੇ ਨਹੀਂ ਦਿੱਤਾ ਗਿਆ ਹੈ ਕਿ ਉਨ੍ਹਾਂ ਦੀਆਂ ਸਾਲਾਨਾ ਗੁਪਤ ਰਿਪੋਰਟਾਂ ਔਸਤਨ ਸਨ ;

[ਸਰਦਾਰ ਸਾਧੂ ਸਿੰਘ]

(ਅ) ਕੀ ਉਕਤ ਭਾਗ (ੳ) ਵਿਚ ਵਰਣਿਤ ਸੰਸਥਾਵਾਂ ਦੇ ਟੀਚਿੰਗ ਅਮਲੇ ਦੇ ਅਜਿਹੇ ਅਧਿਆਪਕਾਂ ਜਿਨ੍ਹਾਂ ਨੇ ਆਪਣੇ ਨਤੀਜੇ 60% ਤੋਂ ਵੱਧ ਦਿੱਤੇ ਹਨ, ਨੂੰ ਉਪਰੋਕਤ ਵਰਣਿਤ ਸਕੀਮ ਅਧੀਨ ਲਾਭ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ੍ਰੀ ਮਹਿੰਦਰ ਸਿੰਘ ਕੇ. ਪੀ.** : (ੳ) ਹਾਂ ਜੀ, ਜੇਕਰ ਕਿਸੇ ਕਰਮਚਾਰੀ ਦੀਆਂ ਸਾਲਾਨਾ ਗੁਪਤ ਰਿਪੋਰਟਾਂ "ਔਸਤ" ਹੋਣ ਤਾਂ ਰਾਜ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਐਸ਼ੋਰਡ ਕੈਰੀਅਰ ਪ੍ਰੋਗਰੇਸ਼ਨ (ਏ.ਸੀ.ਪੀ.) ਸਕੀਮ ਅਧੀਨ ਲਾਭ ਦੇ ਅਧਿਕਾਰਤ ਨਹੀਂ ਹਨ, ਭਾਵੇਂ ਕਿ ਉਨ੍ਹਾਂ ਨੇ ਵਿਦਿਆਰਥੀਆਂ ਦੀਆਂ ਪਾਸ ਪ੍ਰਤੀਸ਼ਤਤਾ 60 ਪ੍ਰਤੀਸ਼ਤ ਤੋਂ ਵੱਧ ਪ੍ਰਾਪਤ ਕੀਤੀ ਹੋਵੇ । ਕੇਵਲ ਪਾਸ ਪ੍ਰਤੀਸ਼ਤਤਾ ਹੀ ਸਲਾਨਾ ਗੁਪਤ ਰਿਪੋਰਟ ਰਿਕਾਰਡ ਕਰਨ ਦਾ ਆਧਾਰ ਨਹੀਂ ।

(ਅ) ਇਸ ਸਮੇਂ ਸਰਕਾਰ ਦੇ ਵਿਚਾਰ ਅਧੀਨ ਅਜਿਹੀ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕ ਮਿਹਨਤੀ ਵਿਅਕਤੀ ਆਪਣੀ ਇਮਾਨਦਾਰੀ ਨਾਲ ਸਾਰਾ ਸਾਲ ਬੱਚਿਆਂ ਨੂੰ ਪੂਰੇ ਜ਼ੋਰਸ਼ੋਰ ਨਾਲ ਪੜ੍ਹਾਉਂਦਾ ਹੈ ਅਤੇ ਵਧੀਆ ਰਿਜ਼ਲਟ ਵਿਖਾਉਂਦਾ ਹੈ । ਕੀ ਆਪਾਂ ਨੂੰ ਇਹ ਕੋਈ ਅਧਿਕਾਰ ਹੈ ਕਿ ਇਕ ਵਿਅਕਤੀ ਜਿਹੜਾ ਉਸ ਸੰਸਥਾ ਦਾ ਮੁਖੀ ਹੋਵੇ ਜਾਂ ਪ੍ਰਿੰਸੀਪਲ ਹੋਵੇ, ਉਹ ਉਸ ਵਧੀਆ ਪੜ੍ਹਾਉਣ ਵਾਲੇ ਦਾ ਸਾਲਾਨਾ ਰਿਕਾਰਡ ਗਲਤ ਕਰ ਦੇਵੇ ।......(ਵਿਘਨ)

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੇ ਅਧਿਆਪਕ 60% ਰਿਜ਼ਲਟ ਦੇ ਰਹੇ ਹਨ, ਉਨ੍ਹਾਂ ਨੂੰ ਆਪਾਂ ਪ੍ਰਵੀਨਤਾ ਤਰੱਕੀ ਨਹੀਂ ਦੇ ਰਹੇ । ਮੇਰੇ ਕੋਲ ਸਬੂਤ ਹਨ ਕਿ ਜਿਹੜੇ ਅਧਿਆਪਕ 10%, 12% ਜਾਂ 25% ਰਿਜ਼ਲਟ ਦੇ ਰਹੇ ਹਨ, ਉਨ੍ਹਾਂ ਨੂੰ ਇਹ ਲਾਭ ਪਹੁੰਚ ਰਿਹਾ ਹੈ । ਮੈਂ ਇਹ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੀ ਮਿਹਨਤ ਨੂੰ ਮੱਦੇਨਜ਼ਰ ਰੱਖਦੇ ਹੋਏ, ਜਿਨ੍ਹਾਂ ਨੇ ਸਾਰਾ ਸਾਲ ਪੂਰੇ ਜ਼ੋਰ ਨਾਲ ਬੱਚਿਆਂ ਨੂੰ ਪੜ੍ਹਾਇਆ ਪਰ ਉਹ ਸੰਸਥਾ ਦੇ ਮੁਖੀ ਜਾਂ ਪ੍ਰਿੰਸੀਪਲ ਵੱਲੋਂ ਉਸ ਦੀ ਰਿਪੋਰਟ ਚੰਗੀ ਨਾ ਬਣਾਈ ਹੋਵੇ, ਉਸ ਦੇ ਆਧਾਰ ਤੇ ਉਸ ਦੀ ਤਰੱਕੀ ਬੰਦ ਕਰਨਾ ਕੋਈ ਜਾਇਜ਼ ਗੱਲ ਨਹੀਂ ਹੈ ।......(ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਸਵਾਲ ਨਹੀਂ ਬਣਦਾ । ਅਗਲਾ ਪ੍ਰਸ਼ਨ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 124*

*(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪਸ਼ ਨਹੀਂ ਹੋਇਆ ।)

---

ਸੂਰਬੀਰਤਾ ਇਨਾਮ ਪ੍ਰਾਪਤ ਕਰਨ ਵਾਲਿਆਂ ਨੂੰ ਜ਼ਮੀਨ/ਪਲਾਟਾਂ ਦੀ ਅਲਾਟਮੈਂਟ

*147. **ਸ਼੍ਰੀ ਤਿਕਸ਼ਨ ਸੂਦ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਪੰਜਾਬ ਰਾਜ ਨਾਲ ਸਬੰਧਿਤ ਕਿਸੀ ਸੂਰਬੀਰਤਾ ਇਨਾਮ ਪ੍ਰਾਪਤ (ਮਹਾਂਵੀਰ ਚੱਕਰ ਅਤੇ ਪਰਮਵੀਰ ਚੱਕਰ) ਕਰਨ ਵਾਲਿਆਂ ਨੇ ਜ਼ਮੀਨ/ਪਲਾਟਾਂ ਦੀ ਅਲਾਟਮੈਂਟ ਲਈ ਅਪਲਾਈ ਕੀਤਾ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਤਰ੍ਹਾਂ ਅਲਾਟ ਕੀਤੀ ਗਈ ਜ਼ਮੀਨ/ਪਲਾਟਾਂ ਦੇ ਵੇਰਵੇ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਬਿਨੈਕਾਰਾਂ ਵਿਚੋਂ ਕੋਈ ਅਜਿਹੇ ਬਿਨੈਕਾਰ ਵੀ ਹਨ ਜਿਨ੍ਹਾਂ ਨੂੰ ਅਜੇ ਤੱਕ ਜ਼ਮੀਨ/ਪਲਾਟ ਅਲਾਟ ਨਹੀਂ ਕੀਤੇ ਗਏ ਹਨ, ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ ?

**Captain Amarinder Singh :** (a) Yes Sir. The details of those who have been allotted land are given as per Annexure 'A'.

(b) Yes Sir. Those who have not been allotted land have been given the monetary grant, the details thereof are given as per Annexure 'B'.

They have been given monetary grant in lieu of land either at their own specific option or on account of non-availability of unencumbered, litigation-free Government land.

Annexure - 'A'

**Name of PVC/MVC Awardees who have been allotted land by Punjab Govt.**

| Sr. No. | District | Name & Address of Awardee | Award | Allotted land |
|---|---|---|---|---|
| 1 | 2 | 3 | 4 | 5 |
| 1. | Bathinda | 5219 Jem. Hardev Singh, Vill. Than Singh Wala | MVC | 140 |
| 2. | Faridkot | Brig. Sant Singh VPO : Panj gran Kalan | MVC (Bar) | 20 Acres |
| 3. | Moga | Smt. Gurdial Kaur D/o Joginder Singh, VPO : Mahallakalan | PVC | 5 Acres |
| 4. | Moga | 902563 NK Darshan Singh V. Smalsar | MVC | 10 Acres |
| 5. | Fatehgarh Sahib | Nk Amar Singh VPO: Dhangherian | MVC | 20 Acres |
| 6. | Fatehgarh Sahib | Sub. Sampuran Singh, V. Bibipur | MVC | 20 Acres |
| 7. | Patiala | IC-524 Maj. Gen. Late Sh. Mohinder Singh V. Birdhan, Teh. Nabha | MVC | 100 Bigha |
| 8. | Sangrur | 3081 Sub. Lal Singh V. Samura, Teh. Sunam | MVC | 100 Bigha |
| 9. | Sangrur | 3442/2508072 Hav. Pritam Singh V. Lakhewal | MVC | 100 Bigha |
| 10. | Amritsar | IC-6638 Brig. N. S. Sandhu No. 2, Race Course Road, Amritsar | MVC | 10 Acres |

**Annexure 'B'**

**Name of PVC Awardees who have been granted Monetary Grant in lieu of Land**

| Sr. No. | District | Name and Address of Awardee | Award | Monetary Grant in lieu of Land |
|---|---|---|---|---|
| 1. | Gurdaspur | IC-8497 Late Capt. G. S. Salaria, VPO: Jangal | PVC (Posth) | 1,00,000/- |
| 2. | Ludhiana | 10877 Flg. Offr. Nirmaljit Singh Sekhon, VPO: Issewal | PVC | 1,00,000/- |
| 3. | Sangrur | JC-6415 Hony Capt. Karam Singh Vill. Mallian, PO: Sehna, Teh. Barnala | PVC | 1,00,000/- |
| 4. | Amritsar | IC-6213 Maj. Gen. K. S. Pannu, VPO: Lahuka | MVC | 30,000/- |
| 5. | Amritsar | IC-13377 Brig. Amarjit Singh Bal VPO: Majitha | MVC | 30,000/- |
| 6. | Amritsar | IC-7018 Brig. Shamsher Singh, No. 2, Race Course Road | MVC | 30,000/- |
| 7 | Amritsar | IC-11212 Maj. Baljit Singh Randhawa, Kothi Bauli Ram, Tirath Road | MVC (Posth) | 30,000/- |
| 8. | Amritsar | IC-14655 Maj. Harbhajan Singh, VPO: Bathe Bhaini Teh. Patti | MVC (Posth) | There being no legal heir memorial is being constructed |

| 1 | 2 | 3 | 4 | 5 |
|---|---|---|---|---|
| 9. | Amritsar | SS-22826 2/Lt S.S. Samra, VPO: Pakhoke | MVC (Posth) | 30,000/- |
| 10. | Amritsar | SS-33343 2/Lt Rajeev Sandhu, Chd. | MVC (Posth) | 1,00,000/- |
| 11. | Amritsar | JC-33209 SM (H. Capt.) Mohinder Singh, VPO: Sham Nagar | MVC | 30,000/- |
| 12. | Amritsar | 3355223 L/Nk Shangara Singh, VPO: Chohla Sahib | MVC (Posth) | 30,000/- |
| 13. | Bathinda | SF-205 Sub. Gurdial Singh, VPO: Nathana | MVC | 50,000/- |
| 14. | Ferozepur | IC-881, Maj. Gen. Salim Calib 7-A, Canal Colony | MVC | 30,000/- |
| 15. | Ferozepur | IC-254 Lt. Gen. H. K. Sibal 387, Defence Colony, New Delhi | MVC | 1,00,000/- |
| 16. | Fatehgarh Sahib | JC-327 Sub. Sampuran Singh, Vill. Bibipur, PO: Dangarian | MVC | 50,000/- |
| 17. | Fatehgarh Sahib | 4212 Nk Amar Singh VPO: Dangarian | MVC | 50,000/- |
| 18. | Gurdaspur | 2437390 Nk Chain Singh, Vill. Bhaini Banger PO: Qadian | MVC (Posth) | 50,000/- |

| 1 | 2 | 3 | 4 | 5 |
|---|---|---|---|---|
| 19. | Hoshiarpur | IC-2520 Lt. Col. Hari Chand VPO: Nangal Ishar | MVC | 50,000/- |
| 20. | Hoshiarpur | IC-18067 Brig. K. S. Chandpuri VPO: Saroya | MVC | 30,000/- |
| 21. | Jalandhar | Civ. Dhobi Ram Chander Kot Kishan Chand Jalandhar City | MVC | 50,000/- |
| 22. | Jalandhar | IC-144 Maj. Gen. Rajinder Singh Sparrow 62, The Mall Jalandhar | MVC<br>(Bar) | 30,000/-<br>50,000/- |
| 23. | Jalandhar | 3349770 Sep. Kewal Singh VPO : Kotli Than Singh | MVC | 30,000/- |
| 24. | Jalandhar | IC-2990 Col. G. S. Sangha 26, Defence Colony | MVC | 30,000/- |
| 25. | Jalandhar | JC-18340 Sub. Ajit Singh V. Subhana PO: Jalandhar Cantt. | MVC | 30,000/- |
| 26. | Jalandhar | E-334 Asstt. Comdt. R. K. Wadhwa E-3-334 Saheed Ram Pura Jalandhar | MVC | 30,000/- |
| 27. | Jalandhar | IC-12933 Brig. Manjit Singh Vill. Rahon Canal Jalandhar Colony | MVC | 1,00,000/- |

[ਮੁੱਖ ਮੰਤਰੀ]

| 1 | 2 | 3 | 4 | 5 |
|---|---|---|---|---|
| 28. | Kapurthala | IC-6704 Brig. Sukhjit Singh The Villa, Kapurthala | MVC | 30,000/- |
| 29. | Ludhiana | IC-17687 Sub. Bishan Singh VPO: Purain | MVC | 50,000/- |
| 30. | Ludhiana | IC-1559 Air Cdr. Nehar Singh Amar Villas Near Dandi Swami Mandir | MVC | 50,000/- |
| 31. | Ludhiana | IC-11137 Lt. Vede Parkash 1098 Opposite Sat Sang Ghar Road Civil Lines | MVC | 30,000/- |
| 32. | Ludhiana | IC-4466 Major Bhupinder Singh A27, Emerson Road Civil Lines | MVC | 30,000/- |
| 33. | Ludhiana | IC-8041 Brig. Sampuran Singh 269, Railway Link Road Jagron | MVC | 30,000/- |
| 34. | Ludhiana | IC-993 Maj. Gen. Hardev Singh Kler Nai Abadi Khanna | MVC | 30,000/- |
| 35. | Ludhiana | IC-3940 Brig. Mohinder Lal Whigh Rani Jhansi Road Civil Lines, Ludhiana | MVC | 30,000/- |
| 36. | Moga | IC-1257 Major Malkiat Singh C/o Brar Machinery Store Bagha | MVC | 30,000/- |

| 1 | 2 | 3 | 4 | 5 |
|---|---|---|---|---|
| 37. | Moga | IC-3871 Air Marshal PPS Dhillon A/F Jal Vayu Vila | MVC | 30,000/- |
| 38. | Moga | IC-1880 Lt. Col. Gurdial Singh VPO: Dhurkot Kalan | MVC | 30,000/- |
| 39. | Moga | IC-324 Major Gen. Gurbaksh Singh VPO: Badhni Kalan | MVC | 30,000/- |
| 40. | Patiala | 250807 Hav. Pritam Singh VPO: Gazipur | MVC | 30,000/- |
| 41. | Patiala | IC-1984 Lt Gen. J. S. Gorya 1364, Sector 33-C, Chandigarh | MVC | 30,000/- |

———

**ਸ੍ਰੀ ਤ੍ਰਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਵੱਲੋਂ ਦਿੱਤਾ ਗਿਆ ਉੱਤਰ ਦੇਖ ਰਿਹਾ ਸੀ । ਇਸੇ ਦੇ ਵਿਚ ਡਿਸਪੈਰਿਟੀ ਹੈ । ਕ੍ਰਮ ਨੰ: 13 ਤੋਂ 18 ਤੱਕ ਮਹਾਂਵੀਰ ਚੱਕਰ ਵਿਜੇਤਾਵਾਂ ਨੂੰ, ਕਿਸੇ ਨੂੰ 50,000/- ਰੁਪਏ, ਕਿਸੇ ਨੂੰ 30,000/- ਰੁਪਏ ਅਤੇ ਕਿਸੇ ਨੂੰ 1,00,000/- ਰੁਪਿਆ ਦਿੱਤਾ ਗਿਆ ਹੈ । ਇਸੇ ਤਰ੍ਹਾਂ ਸਪੀਕਰ ਸਾਹਿਬ ਮੈਂ ਪਿੱਛੇ ਵੀ ਸਵਾਲ ਨੰਬਰ 194 ਕੀਤਾ ਸੀ ਜਿਸ ਵਿਚ ਪੁੱਛਿਆ ਗਿਆ ਸੀ ਕਿ ਕਿਸੇ ਨੂੰ ਜ਼ਮੀਨ ਜ਼ਿਆਦਾ ਦਿੱਤੀ ਗਈ ਹੈ ਅਤੇ ਕਿਸੇ ਨੂੰ ਘੱਟ ਦਿਤੀ ਗਈ ਹੈ । ਕਿਸੇ ਨੂੰ ਰਕਮ ਜ਼ਿਆਦਾ ਦਿੱਤੀ ਗਈ ਹੈ ਅਤੇ ਕਿਸੇ ਨੂੰ ਘੱਟ ਦਿੱਤੀ ਗਈ ਹੈ । ਸਪੀਕਰ ਸਾਹਿਬ, ਰੀਹੈਬਲੀਟੇਸ਼ਨ ਵਿਭਾਗ ਵਿਚ ਆਮ ਚਰਚਾ ਹੈ ਕਿ ਜਿਹੜੇ ਲੋਕਾਂ ਨੇ ਕਿਸੇ ਤਰ੍ਹਾਂ ਦੀ ਸੈਟਿੰਗ ਨਹੀਂ ਕੀਤੀ, ਉਨ੍ਹਾਂ ਨੇ ਐਪਲੀਕੇਸ਼ਨਾਂ ਦਿੱਤੀਆਂ ਪਰ ਉਨ੍ਹਾਂ ਨੂੰ ਤਾਂ ਕਹਿ ਦਿਤਾ ਗਿਆ ਕਿ ਜ਼ਮੀਨ ਅਵੇਲੇਬਲ ਨਹੀਂ ਹੈ । ਸਪੀਕਰ ਸਾਹਿਬ, ਗਲੈਂਟਰੀ ਅਵਾਰਡ ਵਿਨਰਜ਼ ਹਨ ਜਿਨ੍ਹਾਂ ਨੇ ਦੇਸ਼ ਲਈ ਇੰਨੀ ਵੱਡੀ ਕੁਰਬਾਨੀ ਦਿੱਤੀ ਹੈ । ਮੇਰੇ ਕੋਲ ਸਬੂਤ ਵੀ ਹਨ । ਜਿਨ੍ਹਾਂ ਨੇ ਸਹੀ ਢੰਗ ਨਾਲ ਪਹੁੰਚ ਕਰਕੇ ਸੈਟਿੰਗ ਕਰ ਲਈ, ਉਨ੍ਹਾਂ ਨੂੰ ਬਾਅਦ ਵਿਚ ਵੀ ਜ਼ਮੀਨ ਅਲਾਟ ਕਰ ਦਿੱਤੀ ਗਈ । ਉਨ੍ਹਾਂ ਵਿਚ ਪਰਮਵੀਰ ਚੱਕਰ ਵਿਜੇਤਾ, ਮਹਾਂਵੀਰ ਚੱਕਰ ਅਤੇ ਵੀਰ ਚੱਕਰ ਵਿਜੇਤਾ ਵੀ ਹਨ । ਇਸ ਵਿਚ ਵੱਡਾ ਘੁਟਾਲਾ ਵੀ ਹੋਇਆ ਹੋ ਸਕਦਾ ਹੈ ।

**ਸ਼੍ਰੀ ਸਪੀਕਰ** : ਤੁਸੀਂ ਸਪੈਸੀਫਿਕ ਸਵਾਲ ਪੁੱਛੋ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਸਵਾਲ ਹੀ ਪੁੱਛ ਰਿਹਾ ਹਾਂ । ਕੀ ਮੁੱਖ ਮੰਤਰੀ ਸਾਹਿਬ ਮੇਰੇ ਕੋਲੋਂ ਰਿਕਾਰਡ ਲੈ ਕੇ ਜਾਂ ਡਿਸਕਸ ਕਰਕੇ ਇਸ ਦੀ ਤਹਿ ਤੱਕ ਜਾਣਗੇ ਕਿ ਜਿਨ੍ਹਾਂ ਲੋਕਾਂ ਦੀਆਂ ਐਪਲੀਕੇਸ਼ਨਾਂ ਰਿਜੈਕਟ ਹੋ ਗਈਆਂ ਕਿ ਜ਼ਮੀਨ ਅਵੇਲੇਬਲ ਨਹੀਂ ਹੈ, ਪੈਸੇ ਲੈ ਲਓ ਪ੍ਰੰਤੂ ਦੂਸਰਿਆਂ ਨੂੰ ਬਾਅਦ ਵਿਚ ਐਪਲੀਕੇਸ਼ਨਾਂ ਦੇਣ ਤੇ ਜ਼ਮੀਨ ਅਲਾਟ ਕਰ ਦਿੱਤੀ ਗਈ, ਕੀ ਇਸ ਗੱਲ ਦੀ ਕੋਈ ਇਨਕੁਆਰੀ ਕਰਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਪਾਲਿਸੀਆਂ ਬਦਲਦੀਆਂ ਰਹਿੰਦੀਆਂ ਹਨ । ਕੋਈ ਗੌਰਮਿੰਟ ਕੁੱਝ ਦਿੰਦੀ ਹੈ ਅਤੇ ਕੋਈ ਕੁਝ ਦਿੰਦੀ ਹੈ । ਅਸੀਂ ਵੀ ਬਦਲ ਰਹੇ ਹਾਂ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਉਸ ਬਾਰੇ ਪਤਾ ਲੱਗ ਜਾਵੇਗਾ । ਜਿਥੋਂ ਤੱਕ ਮੈਂਬਰ ਸਾਹਿਬ ਦੀ ਗੱਲ ਹੈ, ਇਸ ਵਿੱਚ ਕਈ ਆਪਸ਼ਨਜ਼ ਹੁੰਦੀਆਂ ਹਨ । ਕਈ ਲੋਕ ਜ਼ਮੀਨ ਨਹੀਂ ਲੈਂਦੇ, ਪੈਸਾ ਲੈ ਲੈਂਦੇ ਹਨ । ਇਸੇ ਤਰ੍ਹਾਂ ਮੋਨੇਟਰੀ ਗਰਾਂਟਸ ਹੁੰਦੀਆਂ ਹਨ ਜਿਹੜੀਆਂ ਗੈਲੰਟਰੀ ਅਵਾਰਡ ਵਿਨਰਜ਼ ਨੂੰ ਦਿੱਤੀਆਂ ਜਾਂਦੀਆਂ ਹਨ । ਜੇ ਕੋਈ ਸਪੈਸੀਫਿਕ ਕੇਸ ਹੈ, ਜਿਸ ਨੂੰ ਜ਼ਮੀਨ ਨਹੀਂ ਮਿਲੀ ਅਤੇ ਉਹ ਜ਼ਮੀਨ ਲੈਣੀ ਚਾਹੁੰਦਾ ਸੀ ਪਰ ਉਸ ਤੋਂ ਬਾਅਦ ਵਿੱਚ ਕੋਈ ਹੋਰ ਲੈ ਗਿਆ, ਇਹ ਵੱਖਰੀ ਗੱਲ ਹੈ, ਅਸੀਂ ਇਸ ਨੂੰ ਚੈਕ ਕਰ ਲਵਾਂਗੇ । ਅਵੇਲੇਬਿਲਟੀ ਆਫ ਲੈਂਡ ਵੀ ਇਕ ਰੀਜ਼ਨ ਹੈ ਅਤੇ ਡਿਸਟ੍ਰਿਕਟ ਟੂ ਡਿਸਟ੍ਰਿਕਟ ਇਹ ਡਿਪੈਂਡ ਕਰਦਾ ਹੈ । ਕੋਈ ਸਪੈਸੀਫਿਕ ਕੇਸ ਜੇ ਹੈ ਤਾਂ ਇਹ ਮੈਨੂੰ ਦੱਸ ਦੇਣ, ਕਿਸੇ ਦਾ ਨਾਂ ਲੈਣ, I will specifically check up.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਇਹੀ ਕਹਿ ਰਿਹਾ ਹਾਂ ਜੀ । ਬਹੁਤ ਸਾਰੇ ਸਪੈਸੀਫਿਕ ਕੇਸ ਐਸੇ ਹਨ ਜਿਨ੍ਹਾਂ ਨੂੰ ਕਹਿ ਦਿੱਤਾ ਗਿਆ ਕਿ ਤੁਸੀਂ ਪੈਸੇ ਲੈ ਲਉ, ਸਾਡੇ ਕੋਲ ਜ਼ਮੀਨ ਨਹੀਂ ਹੈ ।

**ਸ਼੍ਰੀ ਸਪੀਕਰ** : ਤੁਸੀਂ ਕੋਈ ਸਪੈਸੀਫਿਕਟ ਕੇਸ ਪੁਆਇੰਟ ਆਊਟ ਕਰੋ ।

**ਸ਼੍ਰੀ ਤਿਕਸ਼ਨ ਸੂਦ** : ਸਰ, ਮੈਂ ਸਪੈਸੀਫਿਕ ਕੇਸ ਹੀ ਪੁਆਇੰਟ ਆਊਟ ਕਰ ਰਿਹਾ ਹਾਂ । ਕੀ ਮੁੱਖ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਜਿਨ੍ਹਾਂ ਨੂੰ ਜ਼ਮੀਨ ਨਹੀਂ ਮਿਲੀ ਅਤੇ ਪੈਸੇ ਕੰਪਲਸ਼ਨ ਵਿੱਚ ਲੈਣੇ ਪਏ, ਕੀ ਉਨ੍ਹਾਂ ਨੂੰ ਇਹ ਜ਼ਮੀਨ ਅਲਾਟ ਕਰ ਦੇਣਗੇ ? ਦੂਜਾ ਇਨ੍ਹਾਂ ਨੇ ਕਿਹਾ ਹੈ ਕਿ ਜ਼ਮੀਨ ਅਵੇਲੇਬਲ ਨਹੀਂ । ਪਿਛਲੀ ਵੇਰ ਵੀ ਮੈਂ ਸਵਾਲ ਨੰਬਰ : 194 ਰੈਫਰ ਕੀਤਾ ਹੈ ਜਿਸ ਦੇ ਜਵਾਬ ਵਿੱਚ ਕੁਝ ਜ਼ਮੀਨ ਇਨ੍ਹਾਂ ਨੇ ਦੱਸੀ ਹੈ । ਇਸ ਤੋਂ ਇਲਾਵਾ ਵੀ ਜੇ ਉਹ ਹੋਰ ਫਰਦਾਂ ਲਿਆ ਕੇ ਦੇ ਦੇਣ ਕਿ ਹੋਰ ਵੀ ਜ਼ਮੀਨ ਅਵੇਲੇਵਲ ਹੈ ਤਾਂ ਕੀ ਉਨ੍ਹਾਂ ਨੂੰ ਇਹ ਜ਼ਮੀਨ ਅਲਾਟ ਕਰ ਦੇਣਗੇ ?

**ਸ਼੍ਰੀ ਸਪੀਕਰ** : ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਤੁਸੀਂ ਸਪੈਸੀਫਿਕ ਇੰਸਟਾਂਸ ਉਨ੍ਹਾਂ ਦੇ ਧਿਆਨ ਵਿੱਚ ਲਿਆ ਦਿਓ, ਉਹ ਕਰ ਦੇਣਗੇ ।

**ਸ਼੍ਰੀ ਤਿਕਸ਼ਨ ਸੂਦ** : ਸਰ, ਕੇਵਲ ਚਾਰ ਪੰਜ ਕੇਸ ਹਨ ਜੀ ।

**ਸ਼੍ਰੀ ਸਪੀਕਰ** : ਠੀਕ ਹੈ, ਤੁਸੀਂ ਕਰਵਾ ਲਓ । ਅਗਲਾ ਸਵਾਲ ।

———

ਰਾਜ ਵਿੱਚ ਬੀਮਾਰ ਉਦਯੋਗਾਂ ਨੂੰ ਰਾਹਤ

1. ਪ੍ਰੋਫੈਸਰ ਦਰਬਾਰੀ ਲਾਲ

2. ਸਰਦਾਰ ਬਲਵਿੰਦਰ ਸਿੰਘ ਭੂੰਦੜ } ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਬੀਮਾਰ ਉਦਯੋਗਿਕ ਯੂਨਿਟਾਂ ਨੂੰ ਰਾਹਤ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**Captain Amarinder Singh** : The State Government has formulated a policy for the rehabilitation of the sick Industrial Units in large & medium sector with a view to revive such units. Based on the draft rehabilitation scheme prepared by the operating agency and circulated by the BIFR, the cases are put up to the Empowered Committee for taking a final decision regarding the grant of various relief and concessions to such units.

However, the State Govt. is reviewing the entire Industrial policy including incentive package for rehabilitation of sick industrial unit. For this purpose, the state Govt. has constituted a state level, Chief Minister's Advisory Committee on Industrial Growth and Development of relevent infrastructure.

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ ਪਿਛਲੇ 10 ਸਾਲਾਂ ਦੇ ਦੌਰਾਨ ਵਰਲਡ ਟਰੇਡ ਆਰਗੇਨਾਈਜ਼ੇਸ਼ਨ ਦੀ ਵਜ੍ਹਾ ਕਰਕੇ, ਲਿਬਰੇਲਾਈਜ਼ੇਸ਼ਨ, ਗਲੋਬਲਾਈਜ਼ੇਸ਼ਨ ਅਤੇ ਪ੍ਰਾਈਵੇਟਾਈਜ਼ੇਸ਼ਨ ਇਹ ਤਿੰਨ ਉਲਝਣਾਂ ਹਿੰਦੁਸਤਾਨ ਦੇ ਸਾਹਮਣੇ ਆਈਆਂ ਹਨ ਅਤੇ ਸਾਡੀ ਇੰਡਸਟਰੀ ਪਹਿਲਾਂ ਅੰਦੋਲਨ, ਉਸ ਤੋਂ ਬਾਅਦ ਅੱਤਵਾਦ ਅਤੇ ਖਾਸ ਕਰਕੇ ਅੰਮ੍ਰਿਤਸਰ ਬਾਰਡਰ ਤੇ ਹੋਣ ਕਰਕੇ ਉਥੇ ਖਤਮ ਹੋ ਰਹੀ ਹੈ ਅਤੇ ਸਾਡੀ ਕਾਸਟ ਤੇ ਇੰਡਸਟਰੀਅਲਿਸਟ ਹਰਿਆਣਾ ਅਤੇ ਹਿਮਾਚਲ ਵਿੱਚ ਆਪਣੀਆਂ ਫੈਕਟਰੀਆਂ ਲਾ ਰਹੇ ਹਨ, ਜਿਸ ਦਾ ਇਕ ਮੇਨ ਫੈਕਟਰ ਇਹ ਵੀ ਹੈ ਕਿ ਅੱਜ ਵੀ ਹਰਿਆਣਾ ਅਤੇ ਹਿਮਾਚਲ ਵਿੱਚ ਡੇਢ ਰੁਪਿਆ ਪ੍ਰਤੀ ਯੂਨਿਟ ਬਿਜਲੀ ਦਾ ਰੇਟ ਹੈ ਜਦ ਕਿ ਪੰਜਾਬ ਵਿੱਚ ਪੌਣੇ ਚਾਰ ਰੁਪਏ ਹੈ । ਇਸ ਲਈ ਖਰਚਾ ਜ਼ਿਆਦਾ ਹੋਣ ਕਾਰਨ ਅਸੀਂ ਦੂਜੇ ਸੂਬਿਆਂ ਵਿੱਚ ਬਣੇ ਪ੍ਰੋਡਕਟ ਨਾਲ ਕੰਪੀਟ ਨਹੀਂ ਕਰ ਸਕਦੇ ਅਤੇ ਸਾਡਾ ਕਾਫੀ ਨੁਕਸਾਨ ਹੋ ਰਿਹਾ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇੰਡਸਟਰੀ ਨੂੰ ਮੁੜ ਪੈਰਾਂ ਤੇ ਖੜ੍ਹੇ ਹੋਣ ਲਈ ਹਿਮਾਚਲ ਪੈਟਰਨ ਤੇ ਸਹੂਲਤਾਂ ਦੇਣਗੇ ਤਾਂ ਕਿ ਦੁਬਾਰਾ ਇੰਡਸਟਰੀ ਖੜ੍ਹੀ ਹੋ ਸਕੇ ਅਤੇ ਸਾਡੇ ਮਜ਼ਦੂਰਾਂ ਨੂੰ ਵੀ ਰੋਜ਼ਗਾਰ ਮਿਲ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਹਮਦਰਦੀ ਮੈਂਬਰ ਸਾਹਿਬ ਦੇ ਨਾਲ ਹੈ । ਲੇਕਿਨ ਇਹ ਜਿਹੜੀਆਂ ਪ੍ਰਾਬਲਮਜ਼ ਹਨ, ਇਹ ਕਈ ਸਾਲਾਂ ਤੋਂ ਚਲੀਆਂ ਆ ਰਹੀਆਂ ਹਨ ਅਤੇ ਕੰਪਾਊਂਡ ਹੁੰਦੀਆਂ ਆਈਆਂ ਹਨ । ਇਸੇ ਕਾਰਨ ਅਸੀਂ ਨਿਊ ਇੰਡਸਟਰੀਅਲ

[ਮੁੱਖ ਮੰਤਰੀ]

ਪਾਲਿਸੀ ਬਣਾ ਰਹੇ ਹਾਂ । ਬਾਕੀ ਜਿਹੜੀਆਂ ਗੱਲਾਂ ਮੈਂਬਰ ਸਾਹਿਬ ਨੇ ਕਹੀਆਂ ਹਨ, ਉਨ੍ਹਾਂ ਬਾਰੇ ਅਸੀਂ ਦੂਜੇ ਸੂਬਿਆਂ ਦੀਆਂ ਪਾਲਿਸੀਆਂ ਦੇਖਾਂਗੇ ਅਤੇ ਉਨ੍ਹਾਂ ਦਾ ਨਿਚੋੜ ਕੱਢ ਕੇ ਉਸ ਵਿੱਚ ਪਾਵਾਂਗੇ । ਨਿਊ ਇੰਡਸਟਰੀਅਲ ਪਾਲਿਸੀ ਸਿੱਕ ਯੂਨਿਟਾਂ ਨੂੰ ਰੀਵਾਇਵ ਕਰਨ ਅਤੇ ਨਵੀਂ ਇੰਡਸਟਰੀ ਲਿਆਉਣ ਲਈ ਸਦਨ ਦੇ ਸਾਹਮਣੇ ਰੱਖਾਂਗੇ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ, for the revival of industry in Punjab ਕਿਉਂਕਿ ਇਕ ਬਹੁਤ ਵੱਡੀ ਕੰਪਨੀ ਜਿਸ ਦਾ ਨਾਂ ਪਨਵਾਇਰ ਹੈ, ਬਰਬਾਦ ਹੋ ਗਈ ਹੈ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਪਨਵਾਇਰ ਨੂੰ ਰੀਵਾਇਵ ਕਰਨ ਲਈ ਸਰਕਾਰ ਵਲੋਂ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਸਿੱਕ ਇੰਡਸਟਰੀਜ਼ ਨੂੰ ਦੇਖ ਰਹੇ ਹਾਂ । ਸਰਕਾਰ ਵਲੋਂ ਜਿਹੜੀ ਚੱਠਾ ਕਮੇਟੀ ਬਣਾਈ ਗਈ ਹੈ, ਉਸ ਦੇ ਰਾਹੀਂ ਅਸੀਂ ਸਾਰੀਆਂ ਸਿੱਕ ਫੈਕਟਰੀਆਂ ਨੂੰ ਵੀ ਦੇਖਾਂਗੇ । ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ depending upon the resources ਕੋਈ ਵੀ ਇੰਡਸਟਰੀ ਨਹੀਂ ਛੱਡੀ ਜਾਵੇਗੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜੋ ਸਿੱਕ ਯੂਨਿਟਸ ਦਾ ਸਵਾਲ ਸੀ, ਇਸ ਵੇਲੇ ਸਿੱਕ ਯੂਨਿਟਸ ਕੁਝ ਗਿਣਤੀ ਵਿੱਚ ਨਹੀਂ ਬਲਕਿ ਸਾਰੀ ਸਟੇਟ ਵਿੱਚ ਹੀ ਸਾਰੀ ਇੰਡਸਟਰੀ ਸਿੱਕ ਬਣ ਗਈ ਹੈ । ਸੀ.ਐਮ. ਸਾਹਿਬ ਨੇ ਖੁਦ ਗੱਲ ਕਹੀ ਹੈ । ਸਪੀਕਰ ਸਾਹਿਬ, ਇਸ ਵਿੱਚ ਡਬਲ ਪਾਲਿਸੀ ਹੈ ਕਿਉਂਕਿ ਡਬਲਿਊ.ਟੀ.ਓ. ਅਤੇ ਸਾਰਕ ਕੰਟਰੀਜ਼ ਨਾਲ ਐਗਰੀਮੈਂਟ ਕਰਨ ਕਰਕੇ ਹਿੰਦੁਸਤਾਨ ਅਤੇ ਪੰਜਾਬ ਦੀ ਇੰਡਸਟਰੀ ਤਬਾਹ ਹੋ ਗਈ ਹੈ । ਇਸ ਦੇ ਨਾਲ ਹੀ ਖੇਤੀ ਵੀ ਤਬਾਹ ਹੋ ਗਈ ਹੈ । ਹਾਲਾਂਕਿ ਖੇਤੀ ਦਾ ਇਸ ਸਵਾਲ ਵਿੱਚ ਕੋਈ ਜ਼ਿਕਰ ਨਹੀਂ ਹੈ । ਮੇਰਾ ਪੁਆਇੰਟ ਹੈ ਕਿ ਸਿੱਕ ਯੂਨਿਟਸ ਨੂੰ ਰਿਵਾਈਵ ਕਰਨ ਲਈ ਇਹ ਫਾਇਨਾਂਸ ਦੀ ਪਰਾਬਲਮ ਨੂੰ ਵਿੱਚ ਨਹੀਂ ਆਉਣ ਦੇਣਗੇ ਕਿਉਂਕਿ ਇਹ ਬੜੀ ਵੱਡੀ ਪਰਾਬਲਮ ਹੈ । ਕੀ ਇਹ ਇਸ ਨੂੰ ਜਲਦੀ ਹੱਲ ਕਰਣਗੇ ?

**ਮੁੱਖ ਮੰਤਰੀ** : ਸਪਕੀਰ ਸਾਹਿਬ, ਇਹ ਗੱਲ ਡਬਲਿਊ.ਟੀ.ਓ. ਨਾਲ ਸਬੰਧਿਤ ਹੈ । ਪਹਿਲਾਂ ਪੰਜਾਬ ਅਤੇ ਹਿੰਦੁਸਤਾਨ ਨੂੰ ਇੰਡਸਟਰੀ ਦੀ ਲੋੜ ਸੀ ਪਰ ਅੱਜ ਲੋੜ ਨਹੀਂ ਕਿਉਂਕਿ ਜਿਸ ਤਰ੍ਹਾਂ ਸਟੀਲ ਇੰਡਸਟਰੀ ਇਫੈਕਟ ਹੋਈ ਹੈ । ਸਟੀਲ ਹੁਣ ਬਾਹਰਲੀਆਂ ਇੰਡਸਟਰੀਆਂ ਤੋਂ ਸਸਤਾ ਆ ਰਿਹਾ ਹੈ । ਇਹ ਜੋ ਇਨ੍ਹਾਂ ਨੇ ਕਿਹਾ ਹੈ ਕਿ ਇੰਡਸਟਰੀ ਤੇ ਅਸਰ ਪਿਆ ਹੈ, ਮੈਂ ਮੰਨਦਾ ਹਾਂ ਪਰ ਕਈ ਜਗ੍ਹਾਂ ਤੇ ਫਾਇਨਾਂਸ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ । ਇਸ ਵਿੱਚ ਕਈ ਫਾਇਨਾਂਸ਼ੀਅਲ ਇੰਸਟੀਚਿਊਸ਼ਨਜ਼ ਵੀ ਪਾਵਾਂਗੇ । ਇਸ ਪਾਸੇ ਗੱਲਬਾਤ ਚੱਲ ਰਹੀ ਹੈ । ਇਹ ਮਲਟੀਫੇਰੀਅਸ ਇੰਪੈਕਟ ਹੈ । ਇੰਡਸਟਰੀਅਲ ਰਿਵਾਈਵਲ ਵਾਸਤੇ ਜਦੋਂ ਪੈਕੇਜ ਤਿਆਰ ਹੋ ਜਾਵੇਗਾ ਤਾਂ ਉਹ ਫਿਰ ਸਦਨ ਵਿੱਚ ਰੱਖਿਆ ਜਾਵੇਗਾ ।

---

### ਰਾਜ ਵਿਚ ਸੈਰ-ਸਪਾਟਾ ਨੂੰ ਬੜ੍ਹਾਵਾ ਦੇਣਾ

*35. **ਪ੍ਰੋਫੈਸਰ ਦਰਬਾਰੀ ਲਾਲ** : ਕੀ ਮੁੱਖੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸੈਰ-ਸਪਾਟਾ ਨੂੰ ਬੜ੍ਹਾਵਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**Captain Amarinder Singh :** Yes. The details are as at Annexure.

### Annexure

The details for promoting the tourism in the State are as under :—

**i) Development of Ranjit Sagar Dam as Tourist Destination.**

There is a proposal to develop Ranjit Sagar Dam as a major Tourist Destination with central financial assistance. A master Plan is being drawn up for land use of the area, location of Tourist Huts, Golf Course, Water Sports activities etc.

**ii) Development of Harike Wet Land as Eco-Tourism Project.**

The land for development of Harike Wet Land as Eco-Tourism Destination has been identified.

**iii) Installation of Ropeway between Anandpur Sahib and Naina Devi**

Punjab Government alongwith Himachal Pradesh Govt. intends to jointly install Ropeway between Anandpur Sahib and Naina Devi on Build, Operate and own (BOO) basis. Techno-feasibility report is under preparation. Thereafter global tenders would be floated for setting up the project.

iv) The State Government is also considering framing a Tourism Policy.

---

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਪ੍ਰੋਵਾਈਡ ਕੀਤੀ ਗਈ ਹੈ, ਉਸ ਵਿੱਚ ਰਣਜੀਤ ਸਾਗਰ ਡੈਮ ਨੂੰ ਟੂਰਿਸਟ ਡੈਸਟੀਨੇਸ਼ਨ, ਹਰੀਕੇ ਵੈਟ ਲੈਂਡ ਨੂੰ ਈਕੋ ਟੂਰਿਜ਼ਮ ਪ੍ਰਾਜੈਕਟ ਔਰ ਇਨਸਲਟਾਲੇਸ਼ਨ ਆਫ ਰੋਪਵੇ ਬਿਟਵੀਨ ਅਨੰਦਪੁਰ ਸਾਹਿਬ ਐਂਡ ਨੈਣਾਂ ਦੇਵੀ ਸ਼ਾਮਲ ਹਨ । ਸਪੀਕਰ ਸਾਹਿਬ, ਅੰਮ੍ਰਿਤਸਰ ਵਿਖੇ ਅਪਰ

[ਪ੍ਰੋਫੈਸਰ ਦਰਬਾਰੀ ਲਾਲ]

ਬਾਰੀ ਦੁਆਬ ਨਹਿਰ ਹੈ । ਇਸ ਦੇ ਦੋਹਾਂ ਕਿਨਾਰਿਆਂ ਤੇ ਕਾਫੀ ਜ਼ਮੀਨ ਖਾਲੀ ਪਈ ਹੈ । ਅੰਮ੍ਰਿਤਸਰ ਇੱਕ ਸ਼੍ਰੋਮਣੀ ਸ਼ਹਿਰ ਹੈ ਔਰ ਧਰਮ ਦਾ ਸਭ ਤੋਂ ਵੱਡਾ ਸ਼ਹਿਰ ਹੈ । ਹਰ ਸਾਲ ਲੱਖਾਂ ਲੋਕ ਇੱਥੇਂ ਆਉਂਦੇ ਹਨ । ਇਸ ਲਈ ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦਾ ਇਸ ਨਹਿਰ ਦੇ ਦੋਹਾਂ ਕਿਨਾਰਿਆਂ ਨੂੰ ਵਿਕਸਿਤ ਕਰਨ ਦਾ ਕੋਈ ਵਿਚਾਰ ਹੈ ? ਉਥੇ ਕੋਈ ਸਪੋਰਟ ਕੰਪਲੈਕਸ ਤਿਆਰ ਕੀਤਾ ਜਾ ਸਕਦਾ ਹੈ ਜਿਸ ਨਾਲ ਸਰਕਾਰ ਨੂੰ ਆਮਦਨੀ ਵੀ ਹੋਵੇਗੀ । ਇਸ ਬਾਰੇ ਮੁੱਖ ਮੰਤਰੀ ਜੀ ਯਕੀਨ ਦਿਵਾਉਣ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਅੰਮ੍ਰਿਤਸਰ ਇੱਕ ਸ਼੍ਰੋਮਣੀ ਸ਼ਹਿਰ ਹੈ । ਇਸ ਲਈ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਇਸ ਨੂੰ ਡਿਵੈਲਪ ਕੀਤਾ ਜਾਵੇ ਪਰ ਸਾਡੇ ਗੁਆਂਢੀ ਦੇਸ਼ ਨਾਲ ਸਬੰਧ ਠੀਕ ਨਾ ਹੋਣ ਕਾਰਨ ਆਰਥਿਕ ਕਮਜ਼ੋਰੀਆਂ ਆ ਗਈਆਂ ਹਨ । ਅਸੀਂ ਚਾਹੁੰਦੇ ਹਾਂ ਕਿ ਉਥੇ ਕੁਝ ਵੀ ਕਰੀਏ ਜਿਸ ਨਾਲ ਅੰਮ੍ਰਿਤਸਰ ਸ਼ਹਿਰ ਦੀ ਗਲੋਰੀ ਰਿਟੇਨ ਹੋ ਸਕੇ । ਜੋ ਮੈਂਬਰ ਸਾਹਿਬ ਨੇ ਸੁਝਾਓ ਦਿੱਤਾ ਹੈ, ਉਸ ਤੇ ਵਿਚਾਰ ਕਰਾਂਗੇ ਅਤੇ ਮਹਿਕਮੇ ਵਿੱਚ ਉਸ ਨੂੰ ਦੇਖਾਂਗੇ ਤਾਂ ਕਿ ਅੰਮ੍ਰਿਤਸਰ ਸਹਿਰ ਦੀ ਗਲੋਰੀ ਵੀ ਰਿਵਾਈਵ ਹੋ ਸਕੇ ਅਤੇ ਵੱਧ ਤੋਂ ਵੱਧ ਟੂਰਿਸਟ ਉਥੇ ਜਾ ਸਕਣ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜਿਹੜਾ ਕੰਡੀ ਏਰੀਆ ਹੈ ਉਥੇ ਵੀ ਕਈ ਡੈਮ ਬਣੇ ਹਨ ਜਿਸ ਤਰ੍ਹਾਂ ਚੋਲਬਾਹਾ, ਸਲੇਰਾਂ ਆਦਿ । ਉਥੇ ਇੱਕ ਸਪੈਸ਼ਲ ਪਲਾਨ ਟੂਰਿਜ਼ਮ ਨੂੰ ਬੜ੍ਹਾਵਾ ਦੇਣ ਵਾਸਤੇ ਪ੍ਰੋਵਾਈਡ ਕੀਤੀ ਜਾ ਸਕਦੀ ਹੈ । ਕਈ ਪ੍ਰਾਈਵੇਟ ਹੋਟਲ ਉਥੇ ਪਨਪ ਰਹੇ ਹਨ ਪਰ ਸਰਕਾਰ ਵੱਲੋਂ ਆਪਣੇ ਤੌਰ ਤੇ ਉਨ੍ਹਾਂ ਇਲਾਕਿਆਂ ਵਿੱਚ ਟੂਰਿਜ਼ਮ ਨੂੰ ਵਧਾਉਣ ਲਈ ਕੋਈ ਉਪਰਾਲਾ ਨਹੀਂ ਕੀਤਾ ਗਿਆ । ਇਸ ਲਈ ਮੈਂ ਮੁੱਖ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਕੰਡੀ ਏਰੀਏ ਵਿੱਚ ਟੂਰਿਜ਼ਮ ਨੂੰ ਡਿਵੈਲਪ ਕਰਨਗੇ ਤਾਂ ਕਿ ਉਥੋਂ ਦੇ ਲੋਕਾਂ ਦਾ ਜੀਵਨ ਸਤਰ ਉਚਾ ਹੋ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਟੂਰਿਜ਼ਮ ਦਾ ਮਤਬਲ ਹੈ ਕਿ ਲੋਕ ਛੁੱਟੀਆਂ ਕੱਟਣ ਵਾਸਤੇ ਆਉਂਦੇ ਹਨ, ਖੁਸ਼ੀਆਂ ਮਨਾਉਣ ਵਾਸਤੇ ਆਉਂਦੇ ਹਨ । ਉਥੇ ਘਰ ਦੇ ਦਿਓ that is not enough to draw them. ਇਹ ਕੰਪਰੀਹੈਂਸਿਵ ਟੂਰਿਜ਼ਮ ਹੋਵੇਗਾ ਜਿਸ ਤਰ੍ਹਾਂ ਰਣਜੀਤ ਸਾਗਰ ਡੈਮ ਵਿੱਚ ਗੋਲਫ ਕਲੱਬ ਬਣਾਉਣ ਦੀ ਪਲਾਨ ਹੈ, ਬੋਟਿੰਗ ਦੀ ਪਲਾਨ ਹੈ ਪਰ ਜਿਹੜਾ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਉਥੇ ਹੋਟਲ ਬਣ ਗਏ ਹਨ that has to be a part of the overall development plan.

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਜਾਣਨਾ ਚਾਹਾਂਗਾ ਕਿ financial stringes and financial Crises ਦੇ ਮੱਦੇ ਨਜ਼ਰ ਸਰਕਾਰ ਨੂੰ ਮੁਸ਼ਕਲਾਤ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਜੇ ਉਨ੍ਹਾਂ ਇਲਾਕਿਆਂ ਨੂੰ ਡਿਵੈਲਪ ਕਰਨ ਵਾਸਤੇ ਪ੍ਰਾਈਵੇਟ ਫਰਮਾਂ ਅੱਗੇ ਆਉਣ, ਤਾਂ ਕੀ ਇਹ ਉਨ੍ਹਾਂ ਨੂੰ ਜ਼ਮੀਨ ਦੇਣ ਵਾਸਤੇ ਤਿਆਰ ਹਨ ?

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਨੂੰ ਪਹਿਲਾਂ ਹੀ ਕਲੈਰਿਟੀ ਦੇਣੀ ਚਾਹੀਦੀ ਸੀ। ਸਾਡੀ ਗੌਰਮਿੰਟ ਦਾ ਆਬਜੈਕਟਿਵ ਹੈ ਕਿ ਅਸੀਂ ਇਹ ਆਪਣੇ ਹੱਥ ਵਿੱਚ ਨਾ ਲਈਏ। ਸਾਡੀ ਗੌਰਮਿੰਟ, ਜੋ ਅਸੀਂ ਲੋਕਾਂ ਨੂੰ ਦੱਸਿਆ ਹੈ, ਜੋ ਸਾਡੀਆਂ ਪਲੈਨ ਬਣੀਆਂ ਹਨ ਸਾਡੀ ਕੋਸ਼ਿਸ਼ ਹੈ ਕਿ ਅਸੀਂ ਪ੍ਰਾਈਵੇਟ ਸੈਕਟਰ ਨੂੰ ਇਸ ਪਾਸੇ ਉਤਸ਼ਾਹਿਤ ਕਰ ਸਕੀਏ। ਸਾਡਾ ਕੰਮ ਨਹੀਂ ਕਿ ਬੋਟਿੰਗ ਕਰਵਾ ਦਿਓ। This has to be done by the party. ਜੋ ਵੀ ਪ੍ਰਾਈਵੇਟ ਸੈਕਟਰ ਵਿਚੋਂ ਆ ਕੇ ਟੂਰਿਜ਼ਮ ਕੰਪਲੈਕਸ ਲਾਉਣਾ ਚਾਹੁੰਦਾ ਹੈ। We will give them all assistance to put it through.

———

## ਕੂਮਕਲਾਂ ਅਸੈਂਬਲੀ ਹਲਕੇ ਵਿੱਚ ਲਿੰਕ ਸੜਕਾਂ ਦੀ ਉਸਾਰੀ

*125. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੂਮਕਲਾਂ ਅਸੈਂਬਲੀ ਹਲਕਾ, ਜ਼ਿਲ੍ਹਾ ਲੁਧਿਆਣਾ, ਵਿਚ ਸਾਲ 2001-2002 ਦੇ ਦੌਰਾਨ 'ਹਰ ਇਕ ਅਸੈਂਬਲੀ ਹਲਕੇ, ਵਿਚ 20 ਕਿਲੋਮੀਟਰ ਲਿੰਕ ਸੜਕਾਂ ਬਣਾਉਣ ਦੀ ਸਕੀਮ' ਅਧੀਨ ਬਣਾਈਆਂ ਜਾਣ ਵਾਲੀਆਂ ਤਜਵੀਜ਼ਤ ਲਿੰਕ ਸੜਕਾਂ ਦੇ ਵੇਰਵੇ ਕੀ ਹਨ; ਅਤੇ ਉਨ੍ਹਾਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ, ਜਿਹੜੀਆਂ ਮੁਕੰਮਲ ਕਰ ਦਿੱਤੀਆਂ ਗਈਆਂ ਹਨ ਅਤੇ ਜਿਹੜੀਆਂ ਉਸਾਰੀ ਅਧੀਨ ਹਨ ਅਤੇ ਉਸਾਰੀ ਅਧੀਨ ਸੜਕਾਂ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਕੂਮਕਲਾਂ ਅਸੈਂਬਲੀ ਹਲਕਾ, ਜ਼ਿਲ੍ਹਾ ਲੁਧਿਆਣਾ ਵਿਚ ਸਾਲ 2001-2002 ਦੇ ਦੌਰਾਨ ਪ੍ਰਚੱਲਿਤ ਸਕੀਮ ਅਧੀਨ ਬਣਾਈਆਂ ਜਾਣ ਵਾਲੀਆਂ ਤਜਵੀਜ਼ਤ ਲਿੰਕ ਸੜਕਾਂ ਅਤੇ ਤਜਵੀਜ਼ਤ ਲਿੰਕ ਸੜਕਾਂ ਵਿਚੋਂ ਜੋ ਸੜਕਾਂ ਮੁਕੰਮਲ ਕਰ ਦਿੱਤੀਆਂ ਗਈਆਂ ਹਨ ਜਾਂ ਜਿਹੜੀ ਉਸਾਰੀ ਅਧੀਨ/ਡੈਫਰਡ ਕੀਤੀਆਂ ਹਨ, ਉਨ੍ਹਾਂ ਦਾ ਵੇਰਵਾ ਕ੍ਰਮਵਾਰ ਅਨੁਲੱਗ 'ੳ' 'ਅ' ਅਤੇ 'ੲ', ਅਨੁਸਾਰ ਪੰਜਾਬ ਵਿਧਾਨ ਸਭਾ ਦੇ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ। ਜਿਹੜੀਆਂ ਸੜਕਾਂ ਦਾ ਕੰਮ, ਨਿਸ਼ਾਨਦੇਹੀ ਅਤੇ ਕੋਰਟ ਕੇਸ ਕਾਰਨ ਰੁਕਿਆ ਹੋਇਆ ਹੈ, ਉਹ ਅਦਾਲਤ ਦਾ ਫੈਸਲਾ ਹੋਣ ਤੋਂ ਬਾਅਦ ਤੁਰੰਤ ਮੁਕੰਮਲ ਕਰ ਦਿੱਤੀਆਂ ਜਾਣਗੀਆਂ ਅਤੇ ਜਿਹੜੀਆਂ ਸੜਕਾਂ ਉਪਰ ਮਿੱਟੀ ਦਾ ਕੰਮ ਮਾਰਚ, 2002 ਤੱਕ ਮੁਕੰਮਲ ਨਹੀਂ ਕੀਤਾ ਗਿਆ ਸੀ, ਉਹ ਸੜਕਾਂ ਸਰਕਾਰ ਵੱਲੋਂ ਫੈਸਲਾ ਕਰਨ ਅਤੇ ਉਨ੍ਹਾਂ ਸਬੰਧੀ ਫੰਡ ਉਪਲਬਧ ਹੋਣ ਤੇ ਹੀ ਹੱਥ ਵਿਚ ਲਿਆ ਜਾਵੇਗਾ।

[ਖੇਤੀਬਾੜੀ ਮੰਤਰੀ]

ਅਨੁਲਗ 'ੳ'

ਸਾਲ 2001-2002 ਦੌਰਾਨ ਕੁਮਕਲਾਂ ਅਸੈਂਬਲੀ.ਹਲਕੇ ਵਿਚ ਪਰਚੱਲਤ ਸਕੀਮ ਅਧੀਨ ਬਣਾਈਆਂ ਜਾਣ ਵਾਲੀਆਂ ਤਜਵੀਜ਼ਤ ਸੜਕਾਂ ਦਾ ਵੇਰਵਾ

ਫੇਜ਼-2 :

| ਲੜੀ ਨੰ: | ਸੜਕ ਦਾ ਨਾਮ | ਲੰਬਾਈ ਕਿ:ਮੀ: ਵਿਚ | ਵਿਸ਼ੇਸ਼ ਕਥਨ |
|---|---|---|---|
| 1. | ਚੱਕ ਸਰਵਣ ਨਾਥ ਤੋਂ ਲਾਟੋ ਜੋਗਾ ਤੋਂ ਲਾਟੋ ਦਾਣਾ | 1,37 | |
| 2. | ਭਮਾਂ ਕਲਾਂ ਤੋਂ ਹਯਾਤਪੁਰ | 1.98 | |
| 3. | ਮਿਠੇਵਾਲ ਤੋਂ ਸਹਿਬਾਜ਼ਪੁਰ | 1.13 | |
| 4. | ਹੈਡੋਂ ਬੇਟ ਤੋਂ ਅਕਾਲਗੜ੍ਹ | 1.62 | |
| 5. | ਹੰਬੋਵਾਲ ਤੋਂ ਲੋਹਾਰੀਆਂ | 1.00 | |
| 6. | ਖੀਰਨੀਆਂ ਤੋਂ ਹੇੜੀਆਂ | 2.50 | |
| 7. | ਲੁਬਾਨਗੜ੍ਹ ਤੋਂ ਫਿਰਨੀ (ਵੈਸਟ ਸਾਈਡ) | 0.40 | |
| 8. | ਹਸਨਪੁਰ ਤੋਂ ਬੁਰਜ ਪਵਾਤ | 1.67 | |
| 9. | ਧਨੂਰ ਤੋਂ ਬੈਰਸਲਾਂ ਕਲਾਂ | 1.28 | |
| 10. | ਬਲੀਏਵਾਲ ਤੋਂ ਭਮਾਂ ਕਲਾ ਤੋਂ ਫਤੇਹਗੜ੍ਹ ਜੱਟਾਂ ਰੋਡ | 2.05 | |
| 11. | ਛੋੜੀਆਂ ਤੋਂ ਬੁਰਜ ਪਵਾਤ | 1.65 | |
| 12. | ਉਪਲਾਂ ਤੋਂ ਕੋਹਾੜਾ ਮਾਛੀਵਾੜਾ ਰੋਡ | 1.48 | |
| 13. | ਜਸੋਵਾਲ ਤੋਂ ਸੰਨਸੋਵਾਲ ਕਲਾਂ | 0.58 | |
| | ਕੁੱਲ: | 18.71 | |

ਫੇਜ਼-3 :

| | | |
|---|---|---|
| 1. | ਕੋਟਲਾ ਬੇਟ ਤੋਂ ਛੋਰੀਆਂ | 1.63 |
| 2. | ਬੁਲੇਵਾਲ ਟੂ ਮਾਛੀਵਾੜਾ ਰਾਹੋਂ ਰੋਡ | 1.25 |
| 3. | ਰੂਰੇਵਾਲ ਈਸਾਂਪੁਰ ਰੋਡ ਟੂ ਚੱਕ ਸ਼ਾਮੋ | 0.25 |
| 4. | ਹੇੜੀਆਂ ਤੋਂ ਭਮਾਂ | 0.98 |
| 5. | ਸ਼ੇਰਗੜ੍ਹ ਤੋਂ ਸਤਲੁਜ ਬੰਧ (ਦਰਿਆ ਵੱਲ) | 1.50 |
| 6. | ਭੱਟੀਆਂ ਤੋਂ ਰਾਣਵਾਂ | 0.78 |
| 7. | ਚੱਕਲੀ ਅਪਟੂ ਗੁਰੂਗੜ੍ਹ ਦੀ ਪੁਲੀ | 1.25 |
| 8. | ਸਮਸਪੁਰ ਸਿੱਧਾਂ ਗੁਰਦੁਆਰਾ ਸ਼ਸਤਰ ਸਾਹਿਬ ਅਪਟੂ ਕੌੜੀ ਦੀ ਕਿਸ਼ਤੀ | 2.00 |
| 9. | ਕਕਰਾਲਾ ਕਲਾਂ ਤੋਂ ਗੁਰਦੁਆਰਾ ਸ਼ਹੀਦਾਂ | 0.50 |
| 10. | ਸਾਹਿਬਆਣਾ ਤੋਂ ਰਾਮਗੜ੍ਹ | 1.50 |
| 11. | ਮਾਜਰਾ ਤੋਂ ਬਿਲਗਾ | 1.50 |
| 12. | ਟੱਪਰੀਆਂ ਤੋਂ ਮੁਸਕਾਬਾਦ | 1.35 |
| 13. | ਊਧੋਵਾਲ ਕਲਾਂ ਤੋਂ ਊਧੋਵਾਲ ਖੁਰਦ | 1.20 |
| 14. | ਮਾਛੀਵਾੜਾ ਤੋਂ ਗਰਦੁਆਰਾ ਕਿਰਪਾਨ ਭੇਂਟ | 1.21 |
| 15. | ਧਨੂਰ ਤੋਂ ਹਯਾਤਪੁਰ | 1.83 |
| 16. | ਸੈਨਸੋਵਾਲ ਖੁਰਦ ਤੋਂ ਮੁਜਫਰਵਾਲ | 0.85 |
| 17. | ਅਕਾਲਗੜ੍ਹ ਤੋਂ ਕਾਉਕੇ | 0.90 |
| 18. | ਟਾਂਡਾ ਕਲਾਂ ਤੋਂ ਸ਼ੇਰਪੁਰ ਰੋਡ | 0.22 |
| | ਕੁੱਲ | 20.80 |

[ਖੇਤੀਬਾੜੀ ਮੰਤਰੀ]

ਅਨੁਲਗ 'ਅ'

ਕੁਮਕਲਾਂ ਅਸੈਂਬਲੀ ਹਲਕੇ ਵਿਚ ਸਾਲ 2001-2002 ਦੌਰਾਨ ਜੋ ਸੜਕਾਂ ਮੁਕੰਮਲ ਬਣਾਈਆਂ ਗਈਆਂ ਹਨ, ਉਨ੍ਹਾਂ ਦਾ ਵੇਰਵਾ

ਫੇਜ਼-2 :

| ਲੜੀ ਨੰ: | ਸੜਕ ਦਾ ਨਾਮ | ਲੰਬਾਈ ਕਿ:ਮੀ: ਵਿਚ | ਵਿਸ਼ੇਸ਼ ਕਥਨ |
|---|---|---|---|
| 1. | ਚੱਕ ਸਰਵਣ ਨਾਥ ਤੋਂ ਲਾਟੋ ਜੋਗਾ ਤੋਂ ਲਾਟੋ ਦਾਣਾ | 1.37 | |
| 2. | ਭਮਾਂ ਕਲਾਂ ਤੋਂ ਹਯਾਤਪੁਰ | 1.98 | |
| 3. | ਮਿਠੇਵਾਲ ਤੋਂ ਸਹਿਬਾਜਪੁਰ | 1.13 | |
| 4. | ਹੈਡੋਂਵਾਲ ਤੋਂ ਅਕਾਲਗੜ੍ਹ | 1.62 | |
| 5. | ਹੰਬੋਵਾਲ ਤੋਂ ਲੋਹਾਰੀਆਂ | 1.00 | |
| 6. | ਖੀਰਨੀਆਂ ਤੋਂ ਹੇੜੀਆਂ | 2.50 | |
| 7. | ਲੁਬਾਨਗੜ੍ਹ ਤੋਂ ਫਿਰਨੀ (ਵੈਸਟ ਸਾਈਡ) | 0.40 | |
| 8. | ਹਸਨਪੁਰ ਤੋਂ ਬੁਰਜ ਪਵਾਤ | 1.67 | |
| 9. | ਧਨੂਰ ਤੋਂ ਬੇਰਸਲਾਂ ਕਲਾਂ | 1.28 | |
| 10. | ਬਲੀਏਵਾਲ ਤੋਂ ਭਮਾਂ ਕਲਾਂ ਤੋਂ ਫਤੇਹਗੜ੍ਹ ਜੱਟਾਂ ਰੋਡ | 2.05 | |
| | ਕੁੱਲ | 15.00 | |

ਫੇਜ਼-3

| | | | |
|---|---|---|---|
| 1. | ਕਕਰਾਲਾ ਕਲਾਂ ਤੋਂ ਗੁਰਦੁਆਰਾ ਸ਼ਹੀਦਾਂ | 0.50 | |

ਅਨੁਲੱਗ 'ੲ'

ਜਿਹੜੀਆਂ ਲਿੰਕ ਸੜਕਾਂ ਅਧੂਰੀਆਂ ਹਨ/ਉਸਾਰੀ ਅਧੀਨ ਹਨ ਜਾਂ ਡੇਫਰਡ ਕੀਤੀਆਂ ਹਨ, ਉਨ੍ਹਾਂ ਦਾ ਵੇਰਵਾ :—

**ਫੇਜ਼-2**

| ਲੜੀ ਨੰ: | ਸੜਕ ਦਾ ਨਾਮ | ਕੁੱਲ ਲੰਬਾਈ ਕਿ: ਮੀ: | ਪੀ.ਸੀ.ਲੌਡ ਕਿ:ਮੀ: | ਬਕਾਇਆ ਲੰਬਾਈ ਕਿ:ਮੀ: | ਵਿਸ਼ੇਸ਼ ਕਥਨ |
|---|---|---|---|---|---|
| 1. | ਛੋੜੀਆਂ ਤੋਂ ਬੁਰਜ ਪਵਾਤ | 1.65 | 1.60 | 0.05 | ਕੰਮ ਪ੍ਰਗਤੀ ਅਧੀਨ |
| 2. | ਉਪਲਾਂ ਤੋਂ ਕੋਹਾੜਾ ਮਾਛੀਵਾੜਾ ਰੋਡ | 1.48 | 1.40 | 0.08 | ਨਿਸ਼ਾਨਦੇਹੀ ਦਾ ਝੱਗੜਾ ਕੋਰਟ ਕੇਸ ਚ' ਰਿਹਾ ਹੈ । |
| 3. | ਜੱਸੋਵਾਲ ਤੋਂ ਸੈਨਸੋਵਾਲ ਕਲਾਂ | 0.58 | — | 0.58 | ਕੰਮ ਪ੍ਰਗਤੀ ਅਧੀਨ ਹੈ । |
| | ਕੁੱਲ :— | 3.71 | 3.00 | 0.71 | |

**ਫੇਜ਼-3**

| ਲੜੀ ਨੰ: | ਸੜਕ ਦਾ ਨਾਮ | ਕੁੱਲ ਲੰਬਾਈ ਕਿ: ਮੀ: | ਪੀ.ਸੀ.ਲੌਡ ਕਿ:ਮੀ: | ਬਕਾਇਆ ਲੰਬਾਈ ਕਿ:ਮੀ: | ਵਿਸ਼ੇਸ਼ ਕਥਨ |
|---|---|---|---|---|---|
| 1. | ਕੋਟਲਾ ਬੇਟ ਤੋਂ ਛੋਰੀਆਂ | 1.63 | — | 1.63 | ਪੀ.ਸੀ. ਦਾ ਕੰਮ ਪ੍ਰਗਤੀ ਅਧੀਨ ਹੈ । |
| 2. | ਬੋਲੇਵਾਲ ਤੋਂ ਮਾਛੀਵਾੜਾ ਰਾਹੋਂ ਰੋਡ | 1.25 | — | 1.25 | -ਉਹੀ- |
| 3. | ਰਰੇਵਾਲ ਈਸਾਪੁਰ ਰੋਡ ਤੋਂ ਚੱਕ ਸ਼ਾਮੋ | 0.25 | — | 0.25 | -ਉਹੀ- |
| 4. | ਹੇੜੀਆਂ ਤੋਂ ਭਮਾਂ | 0.98 | — | 0.98 | -ਉਹੀ- |
| 5. | ਸ਼ੇਰਗੜ੍ਹ ਤੋਂ ਸਤਲੁਜ ਬੰਧ (ਦਰਿਆ ਵੱਲ) | 1.50 | — | 1.50 | -ਉਹੀ- |
| 6. | ਭੱਟੀਆਂ ਤੋਂ ਰਾਣਵਾਂ | 0.78 | — | 0.78 | -ਉਹੀ- |
| 7. | ਚੱਕਲੀ ਅਪਟੂ ਗੁਰੂਗੜ੍ਹ ਦੀ ਪੁਲੀ | 1.25 | — | 1.25 | -ਉਹੀ- |

[ਖੇਤੀਬਾੜੀ ਮੰਤਰੀ]

| | | | | | |
|---|---|---|---|---|---|
| 8. | ਸਮਸਪੁਰ ਸਿੱਧਾਂ ਗੁਰਦੁਆਰਾ ਸ਼ਸਤਰ ਸਾਹਿਬ ਅਪਟੂ ਕੀੜੀ ਦੀ ਕਿਸਤੀ | 2.00 | — | 2.00 | -ਉਹੀ- |
| 9. | ਸਾਹਿਬਆਣਾ ਤੋਂ ਰਾਮਗੜ੍ਹ | 1.50 | — | 1.50 | -ਉਹੀ- |
| 10. | ਮਾਜਰਾ ਤੋਂ ਬਿਲਗਾ | 1.50 | — | 1.50 | -ਉਹੀ- |
| 11. | ਟੱਪਰੀਆਂ ਤੋਂ ਮੁਸਕਾਬਾਦ | 1.35 | — | 1.35 | -ਉਹੀ- |
| 12. | ਉਧੋਵਾਲ ਕਲਾਂ ਤੋਂ ਉਧੋਵਾਲ ਖੁਰਦ | 1.20 | — | 1.20 | -ਉਹੀ- |
| | ਕੁੱਲ : | 15.19 | | 15.19 | |

**ਫੇਜ਼ : 3**

**ਡੈਫਰਡ ਰੋਡ**

| ਲੜੀ ਨੰ: | ਸੜਕ ਦਾ ਨਾਮ | ਲੰਬਾਈ ਕਿ:ਮੀ: | ਵਿਸ਼ੇਸ਼ ਕਥਨ |
|---|---|---|---|
| 1. | ਮਾਛੀਵਾੜਾ ਤੋਂ ਗੁਰਦੁਆਰਾ ਕਿਰਪਾਨ ਭੇਂਟ | 1.21 | ਕਿਉਂਕਿ ਪਿੰਡ ਵਾਲਿਆਂ ਵੱਲੋਂ ਸਮੇਂ ਸਿਰ ਸੜਕਾਂ ਉਪਰ ਮਿੱਟੀ ਨਹੀਂ ਪਾਈ ਗਈ, ਜਿਸ ਕਾਰਨ ਇਹ ਸੜਕਾਂ ਡੈਫਰ ਹੋ ਗਈਆਂ ਹਨ । |
| 2. | ਧਨੂਰ ਤੋਂ ਹਯਾਤਪੁਰ | 1.83 | |
| 3. | ਸੈਨਸੋਵਾਲ ਖੁਰਦ ਤੋਂ ਮੁਜਫਰਵਾਲ | 0.85 | |
| 4. | ਅਕਾਲਗੜ੍ਹ ਤੋਂ ਕਾਉਂਕੇ | 0.90 | |
| 5. | ਟਾਂਡਾ ਕਲਾਂ ਤੋਂ ਸ਼ੇਰਪੁਰ ਰੋਡ | 0.22 | |
| | ਕੁਲ : | 5.11 | |

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੁਆਰਾ ਮੰਤਰੀ ਸਾਹਿਬ ਨੂੰ ਸਵੇਰੇ 9.00 ਵਜੇ ਮਿਲੇ ਜਵਾਬ ਨੂੰ ਧਿਆਨ ਵਿਚ ਰੱਖਦੇ ਹੋਏ ਸਪਲੀਮੈਂਟਰੀ ਪੁੱਛਾਂਗਾ ਕਿ ਇਨ੍ਹਾਂ ਵਲੋਂ ਕਿਹਾ ਗਿਆ ਕਿ ਕੂਮਕਲਾਂ ਹਲਕੇ ਦੀਆਂ ਸੜਕਾਂ ਦਾ ਕੰਮ ਨਿਸ਼ਾਨਦੇਹੀ ਅਤੇ ਕੋਰਟ ਕੇਸ ਕਾਰਨ ਰੁਕਿਆ ਹੋਇਆ ਹੈ, ਜਦੋਂ ਕਿ ਪੰਜ ਸੜਕਾਂ 'ਅਨਲੱਗ-ਏ' ਦੇ ਹਿਸਾਬ ਨਾਲ ਜੋ ਮਾਰਚ ਵਿਚ ਡਾਈਵਰਟ ਕੀਤੀਆਂ ਗਈਆਂ ਸਨ, ਉਨ੍ਹਾਂ ਵਿਚੋਂ ਸਿਰਫ਼ ਇਕ ਸੜਕ ਦੀ ਉਥੇ ਕਾਨੂੰਨੀ ਤੌਰ ਤੇ ਅੜਚਨ ਹੈ, ਜਿਸ ਕਰਕੇ ਸੜਕ ਨਹੀਂ ਬਣ ਪਾ ਰਹੀ ਹੈ। ਡਾਈਵਰਟ ਕੀਤੀਆਂ ਗਈਆਂ ਗਿਣਤੀ ਦੀਆਂ ਪੰਜ ਸੜਕਾਂ ਹਨ। ਪੰਜਾਂ ਵਿਚੋਂ ਚਾਰ ਸੜਕਾਂ ਦੇ ਉਪਰ ਅਰਥ ਵਰਕ ਦਾ ਕੰਮ, ਮਿੱਟੀ ਪਾਉਣ ਦਾ ਕੰਮ ਪਿੰਡਾਂ ਵੱਲੋਂ ਕੀਤਾ ਗਿਆ ਹੈ, ਜੋ ਕਿ ਮਾਰਚ ਦੇ ਵਿੱਚ ਨਹੀਂ ਬਲਕਿ ਜਨਵਰੀ ਅਤੇ ਫਰਵਰੀ ਵਿੱਚ ਭਾਵ ਪਹਿਲਾਂ ਹੀ ਮੁਕੰਮਲ ਕਰ ਦਿੱਤਾ ਗਿਆ ਸੀ। ਮੈਂ ਮਾਨਯੋਗ ਮੰਤਰੀ ਸਾਹਿਬਾ ਕੋਲੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜਿਥੇ ਅਰਥ ਵਰਕ ਦਾ ਇਹ ਕੰਮ ਜਨਵਰੀ-ਫਰਵਰੀ ਵਿਚ ਉਥੇ ਹੋ ਚੁੱਕਿਆ ਸੀ, ਕੀ ਉਨ੍ਹਾਂ ਸੜਕਾਂ ਨੂੰ ਵੀ ਛੇਤੀ ਤੋਂ ਛੇਤੀ ਪੂਰਾ ਕਰਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਲੇਟ ਸਵਾਲ ਮਿਲਿਆ ਹੈ, ਉਸ ਦਾ ਕਾਰਨ ਇਹ ਹੈ ਕਿ ਕਿਉਂਕਿ ਇਹ ਸਵਾਲ ਪੀ.ਡਬਲਿਯੂ.ਡੀ. ਨਾਲ ਤਾਅਲੁੱਕ ਰੱਖਦਾ ਹੈ ਪਰ ਮੇਰੇ ਕੋਲ ਆ ਗਿਆ। ਚਲੋ ਮੈਂ ਜਵਾਬ ਦੇ ਦਿੰਦੀ ਹਾਂ। ਦੋ ਫੇਜ਼ਾਂ ਵਿੱਚ ਕੂਮਕਲਾਂ ਵਿੱਚ ਸੜਕਾਂ ਬਣਾਈਆਂ ਗਈਆਂ ਹਨ। ਇਕ ਫੇਜ਼ ਵਿੱਚ 20-20 ਕਿਲੋਮੀਟਰ ਵਾਲੀਆਂ ਸੜਕਾਂ ਸਨ ਅਤੇ ਸੈਕੰਡ ਫੇਜ਼ ਵਿੱਚ 13 ਸੜਕਾਂ ਬਣਾਈਆਂ ਸਨ। ਫੇਜ਼-3 ਵਿਚ 18 ਸੜਕਾਂ ਸਨ, ਜਿਹੜੀਆਂ 20 ਕਿਲੋਮੀਟਰ ਵਿਚ ਆਉਂਦੀਆਂ ਸਨ। ਸੈਕੰਡ ਫੇਜ਼ ਨੂੰ ਤਕਰੀਬਨ ਅਸੀਂ ਮੁਕੰਮਲ ਕਰ ਲਿਆ ਹੈ। ਜਿਸ ਤਰ੍ਹਾਂ ਮੈਂ ਕਿਹਾ ਹੈ 0.5 ਜਾਂ 0.8 ਨਿਸ਼ਾਨਦੇਹੀ ਦਾ ਝਗੜਾ ਅਤੇ ਕੋਰਟ ਵਿਚ ਕੇਸ ਹੋਣ ਕਰਕੇ ਵਿਚਾਲੇ ਲਟਕ ਰਹੀਆਂ ਹਨ ਅਤੇ ਬਾਕੀ ਤਕਰੀਬਨ ਸੈਕੰਡ ਫੇਜ਼ ਦੀਆਂ ਪੂਰੀਆਂ ਕੀਤੀਆਂ ਹਨ। ਥਰਡ ਫੇਜ਼, ਉਹ ਵੀ ਤਕਰੀਬਨ ਪੀ.ਸੀ. ਪਾਉਣ ਵਾਲੀ ਸਟੇਜ ਤੇ ਪਹੁੰਚੀ ਹੋਈ ਹੈ। ਜੋ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ, ਉਹ ਮੈਂ ਪਹਿਲਾਂ ਵੀ ਕਿਹਾ ਸੀ ਕਿ ਕੁਝ ਇਹੋ ਜਿਹੀਆਂ ਸੜਕਾਂ ਹਨ ਜਿਹੜੀਆਂ ਅਸੈਂਬਲੀ ਹਲਕੇ ਦੀਆਂ 20-20 ਕਿਲੋਮੀਟਰ ਦੀਆਂ ਸੜਕਾਂ ਵਿੱਚ ਆਉਂਦੀਆਂ ਹਨ ਪਰ ਸਾਡੇ 117 ਹਲਕੇ ਹਨ, ਉਨ੍ਹਾਂ ਨੂੰ ਵੀ ਦੇਖਣਾ ਹੈ। ਪਿਛਲੇ ਸਮੇਂ ਵਿਚ ਜਿਹੜੀਆਂ ਰਖੀਆਂ ਗਈਆਂ, ਪਿਛਲੇ ਸਮੇਂ ਵਿਚ ਮੇਰੇ ਭਰਾਵਾਂ ਨੇ ਜੋ ਕਾਣੀ ਵੰਡ ਕੀਤੀ, ਸਾਡੀ ਕਾਂਗਰਸ ਦੇ 14 ਐਮ.ਐਲ.ਏ., ਜਿਹੜੇ ਬਾਰ ਬਾਰ 20-20 ਕਿਲੋਮੀਟਰ ਵਾਲੀਆਂ ਸੜਕਾਂ ਬਾਰੇ ਲਿਖਦੇ ਰਹੇ, ਮੈਂ ਖੁਦ ਤਿੰਨ ਵਾਰੀ 20-20 ਕਿਲੋਮੀਟਰ ਸੜਕਾਂ ਬਾਰੇ ਕਿਹਾ ਹੈ, ਜਿਹੜੀ ਪੰਜਾਬ ਸਰਕਾਰ ਦੀ ਸਕੀਮ ਸੀ, ਲੇਕਿਨ ਸਾਡੀਆਂ ਸਾਰੀਆਂ ਸੜਕਾਂ ਪੂਰੇ ਪੰਜ ਸਾਲ ਕੱਟੀਆਂ ਜਾਂਦੀਆਂ ਰਹੀਆਂ ਸਨ। ਅਸੀਂ ਤਾਂ ਫਿਰ ਵੀ ਇਨ੍ਹਾਂ ਦੀਆਂ ਜਿਹੜੀਆਂ ਸੜਕਾਂ ਅਧੂਰੀਆਂ ਹਨ, ਪੌਣੀਆਂ ਹਨ, ਅੱਧੀਆਂ ਹਨ, ਉਨ੍ਹਾਂ ਸਾਰੀਆਂ ਨੂੰ ਰੋਕਿਆ ਨਹੀਂ। ਜਿਹੜੀ-ਆਂ ਪੰਜ ਸੜਕਾਂ ਦੀ ਇਹ ਗੱਲ ਕਰਦੇ ਹਨ, ਜਿਹੜੀ 5.11 ਕਿਲੋਮੀਟਰ ਦੀ ਗੱਲ ਹੈ, ਜਿਸ ਤਰ੍ਹਾਂ ਦੱਸਿਆ ਹੈ ਕਿ ਕਿਤੇ ਮਿੱਟੀ ਪਈ ਹੈ ਅਤੇ ਕਿਤੇ ਨਹੀਂ ਪਈ ਲੇਕਿਨ ਮੈਂ ਕਹਾਂਗੀ ਕਿ ਜਿਹੜੀ ਪਿਛਲੇ ਪੰਜ ਸਾਲਾਂ ਵਿੱਚ ਕਾਣੀ-ਵੰਡ ਹੋਈ ਸੀ, ਕੀ ਉਸ ਨੂੰ ਅਸੀਂ ਹੁਣ ਠੀਕ ਨਾ ਕਰੀਏ ? ਅਸੀਂ ਪਿਛਲੇ ਵਾਰੀ ਜਿਹੜੇ 14 ਐਮ.ਐਲ.ਏ. ਜਿੱਤ ਕੇ ਆਏ

[ਖੇਤੀਬਾੜੀ ਮੰਤਰੀ]

ਸੀ ਤੇ ਮੇਰੇ ਨਾਲ ਜੋ ਪਹਿਲਾਂ ਲੀਡਰ ਆਫ ਦਿ ਆਪੋਜ਼ੀਸ਼ਨ ਬੈਠੇ ਹਨ, ਉਨ੍ਹਾਂ ਨੂੰ ਤਾਂ ਤੁਸੀਂ ਕੋਈ ਸੜਕ ਨਹੀਂ ਦਿੱਤੀ। ਤੁਸੀਂ ਪਿਛਲੇ ਪੰਜ ਸਾਲਾਂ ਵਿਚ ਬਹੁਤ ਕੁਝ ਕਰ ਲਿਆ ਹੈ। ਹੁਣ ਤੁਸੀਂ ਸਬਰ ਤਾਂ ਕਰੋ। ਸਾਨੂੰ ਇਨ੍ਹਾਂ ਦਾ ਵੀ ਕੁਝ ਕਰਨ ਦਿਓ।

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬਾ ਨੇ ਜਵਾਬ ਦਿੱਤਾ ਹੈ ਤੇ ਕਾਣੀ-ਵੰਡ ਹੋਣ ਦਾ ਵੀ ਜ਼ਿਕਰ ਕੀਤਾ ਹੈ। ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੀ.ਡਬਲਯੂ.ਡੀ., ਐਗਰੀਕਲਚਰ ਡਿਪਾਰਟ-ਮੈਂਟ ਉਨ੍ਹਾਂ ਦਾ ਆਪਸ ਦੇ ਵਿਚ ਫੰਡਾਂ ਬਾਰੇ ਕੋਆਰਡੀਨੇਸ਼ਨ ਹੁੰਦਾ ਹੈ ਅਤੇ ਇਸ ਦੇ ਨਾਲ ਹੀ ਮੰਡੀ ਬੋਰਡ ਨਾਲ ਵੀ ਆਦਾਨ-ਪ੍ਰਦਾਨ ਹੁੰਦਾ ਹੈ। ਇਹ ਜੋ ਕਾਣੀ-ਵੰਡ ਦੀ ਗੱਲ ਕੀਤੀ ਗਈ ਹੈ, ਇਹ ਇਤਿਹਾਸਕ ਗੁਰਦੁਆਰਾ ਇਸ ਦੇ ਨਾਲ ਸਬੰਧਤ ਹੈ ਜਿਸ ਨੂੰ ਦਸਮ ਪਾਤਸ਼ਾਹ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ, ਜਿਹੜਾ ਕਿ ਮਾਛੀਵਾੜਾ ਦੀ ਧਰਤੀ ਉਤੇ ਕ੍ਰਿਪਾਨ-ਭੇਂਟ ਵਾਲੀ ਸੜਕ ਹੈ। ਇਹ ਜੋ ਸੜਕ ਡੈਫਰ ਕੀਤੀ ਗਈ ਹੈ ਇਹ ਇਕ ਇਤਿਹਾਸਕ ਗੁਰਦੁਆਰੇ ਨਾਲ ਸਬੰਧਤ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹੈ ਕਿ ਜਿੱਥੇ ਠੇਕੇਦਾਰਾਂ ਨੂੰ ਕੰਮ ਅਲਾਟ ਹੋਇਆ ਹੈ ਔਰ ਉਥੇ ਅਰਥ-ਵਰਕ ਹੋ ਚੁੱਕਾ ਹੋਵੇ, 50% ਕੰਮ ਹੋਇਆ ਹੋਵੇ, ਕੀ ਇਹੋ ਜਿਹੀਆਂ ਸੜਕਾਂ ਨੂੰ ਡੈਫਰ ਕਰਨ ਤੋਂ ਬਾਅਦ ਚਾਲੂ ਕਰਵਾਉਣਗੇ ਜਾਂ ਕੰਮ ਮੁਕੰਮਲ ਕਰਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਮਾਨਯੋਗ ਮੈਂਬਰ ਸਾਹਿਬ ਦੀ ਗੱਲ ਤੋਂ ਹਾਸਾ ਆਉਂਦਾ ਹੈ। ਸਭ ਤੋਂ ਪਹਿਲੀ ਗੱਲ ਇਹ ਹੈ ਕਿ ਜਦੋਂ ਸਾਡੀ ਕਾਂਗਰਸ ਦੀ ਸਰਕਾਰ ਬਣੀ ਔਰ ਸਾਨੂੰ ਕੰਮ ਕਰਨ ਦਾ ਮੌਕਾ ਮਿਲਿਆ ਤਾਂ ਸਾਡਾ ਇਹ ਪ੍ਰੋਗਰਾਮ ਸੀ ਕਿ ਸਾਰੇ ਧਾਰਮਿਕ ਅਸਥਾਨਾਂ ਨੂੰ ਚਾਹੇ ਉਹ ਗੁਰਦੁਆਰੇ, ਮੰਦਿਰ ਜਾਂ ਕੁਝ ਵੀ ਹੋਣ, ਉਥੇ ਸੜਕਾਂ ਬਣਾਵਾਂਗੇ। ਤੁਸੀਂ ਤਾਂ ਸਿਰਫ ਛੋਟੀ ਜਿਹੀ ਸੜਕ ਦੀ ਗੱਲ ਕੀਤੀ ਹੈ, ਸਿਰਫ 0.50 ਕਿਲੋਮੀਟਰ ਦੀ ਗੱਲ ਕੀਤੀ ਹੈ, ਮੈਨੂੰ ਪਤਾ ਹੈ ਕਿ ਇਹ ਕਕਰਾਲਾ ਕਲਾਂ ਤੋਂ ਗੁਰਦੁਆਰਾ ਸ਼ਹੀਦਾਂ ਵਾਲੀ ਸੜਕ ਹੈ, ਇਸ ਦਾ ਵੀ ਕੰਮ ਰਹਿੰਦਾ ਹੈ। ਸਾਡੀ ਅਜਿਹੀ ਕੋਈ ਮਨਸ਼ਾ ਨਹੀਂ ਹੈ ਕਿ ਅਸੀਂ ਇਨ੍ਹਾਂ ਸੜਕਾਂ ਨੂੰ ਰੋਕੀਏ। ਸਾਡਾ ਸਾਰੇ ਧਰਮਾਂ ਪ੍ਰਤੀ ਪੂਰਾ ਸਤਿਕਾਰ ਹੈ। ਮੈਂ ਇਨ੍ਹਾਂ ਭਰਾਵਾਂ ਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ) ਦੱਸਦੀ ਹਾਂ ਕਿ ਜਦੋਂ ਤੁਹਾਡੀ ਸਰਕਾਰ ਸੀ ਤਾਂ ਤੁਸੀਂ ਤਾਂ ਸਾਰਿਆਂ ਗੁਰਦੁਆਰਿਆਂ ਜਾਂ ਹੋਰ ਧਾਰਮਿਕ ਅਸਥਾਨਾਂ ਨੂੰ ਜਾਣ ਵਾਲੀ ਸੜਕ ਉਤੇ ਲਕੀਰ ਮਾਰੀ ਸੀ। ਅਸੀਂ ਗੁਰੂ ਤੇਗ ਬਹਾਦਰ ਮਾਰਗ, ਆਪਣੀ ਸਰਕਾਰ ਵੇਲੇ ਬਣਾਉਣਾ ਚਾਹੁੰਦੇ ਸੀ, ਉਸ ਦੇ ਉਤੇ ਤੁਹਾਡੇ ਵਲੋਂ ਕੱਟ ਮਾਰੀ ਗਈ। ਇਹ ਤੁਹਾਡੇ ਸਾਹਮਣੇ ਹੈ। ਮੁਕਤਸਰ ਸਬ-ਡਵੀਜ਼ਨ ਨੂੰ ਅਸੀਂ ਜ਼ਿਲ੍ਹਾ ਬਣਾਇਆ ਅਤੇ ਇਸੇ ਤਰ੍ਹਾਂ ਫਤਹਿਗੜ੍ਹ ਸਾਹਿਬ ਨੂੰ ਵੀ ਅਸੀਂ ਜ਼ਿਲ੍ਹਾ ਬਣਾਇਆ। ਉਥੇ ਵੀ ਸੜਕਾਂ ਅਸੀਂ ਬਣਾਈਆਂ। ਸਾਨੂੰ ਇਨ੍ਹਾਂ ਧਾਰਮਿਕ ਅਸਥਾਨਾਂ ਬਾਰੇ ਬੜਾ ਸਤਿਕਾਰ ਹੈ। ਤੁਸੀਂ ਤਾਂ ਸਿਰਫ ਛੋਟੀ ਜਿਹੀ, 0.50 ਕਿਲੋਮੀਟਰ ਸੜਕ ਦੀ ਗੱਲ ਕੀਤੀ ਹੈ। ਅਸੀਂ ਤਾਂ ਕਹਿੰਦੇ ਹਾਂ ਕਿ ਕਿਸੇ ਧਾਰਮਿਕ ਅਸਥਾਨ ਨੂੰ ਵੀ ਸੜਕ ਜਾਵੇ, ਉਸ ਨੂੰ ਅਸੀਂ ਅਧੂਰੀ ਨਹੀਂ ਰਹਿਣ ਦਿਆਂਗੇ। ਸਾਡਾ ਮਨ ਬਹੁਤ ਵੱਡਾ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਕੁਐਸਚਨ ਵਿੱਚ ਸਾਰੀਆਂ ਸੜਕਾਂ ਦਾ ਵੇਰਵਾ ਦਿੱਤਾ ਹੈ ਕਿ ਉਨ੍ਹਾਂ ਦੀ ਕੀ ਪੁਜ਼ੀਸ਼ਨ ਹੈ। ਮੈਂ ਇਨ੍ਹਾਂ ਤੋਂ ਜਾਨਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸੇ ਵੀ ਹਲਕੇ ਵਿਚ ਜਿਥੇ ਕਿ ਮੋਟੀ ਜਾਂ ਛੋਟੀ ਬਜਰੀ ਪੈ ਗਈ ਹੋਵੇ, ਕੀ ਉਥੇ ਗਰਮੀ ਦੇ ਸੀਜ਼ਨ ਵਿਚ ਹੀ ਪੀ.ਸੀ. ਪਾਉਣ ਦਾ ਯਤਨ ਕਰਨਗੇ ਤਾਂ ਕਿ ਜਿਹੜਾ ਇੰਨਾ ਪੈਸਾ ਲੱਗਿਆ ਹੋਇਆ ਹੈ, ਉਹ ਬਰਬਾਦ ਨਾ ਹੋਵੇ ?

ਮੰਤਰੀ : ਜਿਸ ਤਰ੍ਹਾਂ ਇਨ੍ਹਾਂ ਨੇ ਆਲਰੇਡੀ ਕਿਹਾ ਹੈ, ਅਸੀਂ ਪਹਿਲਾ ਫੇਜ਼, ਦੂਜਾ ਫੇਜ਼ ਅਤੇ ਤੀਜਾ ਫੇਜ਼ ਬਣਾਇਆ ਹੈ। ਤੀਜੇ ਫੇਜ਼, ਉਤੇ ਤਾਂ ਕੰਮ ਸ਼ੁਰੂ ਹੀ ਨਹੀਂ ਹੋਇਆ। ਪਹਿਲੇ ਫੇਜ਼ ਵਾਲੀਆਂ ਸੜਕਾਂ ਦਾ ਕੰਮ ਕੰਪਲੀਟ ਕਰ ਦਿੱਤਾ ਹੈ। ਦੂਜੇ ਫੇਜ਼ ਬਾਰੇ, ਜਿਥੇ ਪੀ.ਸੀ. ਪਾਉਣੀ ਰਹਿੰਦੀ ਹੈ, ਉਸ ਬਾਰੇ ਸਾਡਾ ਟਾਰਗੇਟ ਹੈ ਔਰ ਉਸ ਨੂੰ ਇੱਕ ਮਹੀਨੇ ਦੇ ਅੰਦਰ ਅੰਦਰ ਪੂਰਾ ਕਰ ਦਿਆਂਗੇ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ,............।

**ਸ਼੍ਰੀ ਸਪੀਕਰ :** ਨਹੀਂ ਜੀ, ਕਾਫੀ ਸਵਾਲ ਹੋ ਗਏ ਹਨ। ਵੈਸੇ ਤਾਂ ਪੰਜ ਸਵਾਲ ਹੀ ਪੁੱਛੇ ਜਾ ਸਕਦੇ ਹਨ। ਤੁਸੀਂ ਬੈਠੋ। ਕਾਫੀ ਸਪਲੀਮੈਂਟਰੀਜ਼ ਪੁੱਛੀਆਂ ਜਾ ਚੁੱਕੀਆਂ ਹਨ।

———

**ਤਹਿਸੀਲ ਫਗਵਾੜਾ ਲਈ ਸਤਲੁਜ ਐਕਸ਼ਨ ਪਲਾਨ ਤਿਆਰ ਕਰਨਾ**

*17. **ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਸਾਲ 1992 ਤੋਂ ਲੈ ਕੇ ਸਾਲ 1995 ਤਕ ਦੇ ਸਮੇਂ ਦੌਰਾਨ ਤਹਿਸੀਲ ਫਗਵਾੜਾ ਲਈ ਕੋਈ ਸਤਲੁਜ ਐਕਸ਼ਨ ਪਲਾਨ ਤਿਆਰ ਕੀਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਪਲਾਨ ਹੁਣ ਤਕ ਮੁਕੰਮਲ ਕਰ ਦਿੱਤੀ ਗਈ ਹੈ: ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਚੌਧਰੀ ਜਗਜੀਤ ਸਿੰਘ :** (ੳ) ਹਾਂ ਜੀ।

(ਅ) ਨਹੀਂ ਜੀ। ਇਸ ਵਿਚ ਦੇਰੀ ਦਾ ਕਾਰਨ ਭੋਂ ਪ੍ਰਾਪਤੀ ਵਿੱਚ ਮੁਕੱਦਮੇਬਾਜ਼ੀ, ਭਾਰਤ ਸਰਕਾਰ ਵੱਲੋਂ ਟਰੀਟਮੈਂਟ ਪਲਾਂਟ ਟੈਕਨਾਲੋਜੀ ਨੂੰ ਅੰਤਿਮ ਰੂਪ ਦੇਣ ਵਿੱਚ ਦੇਰੀ ਅਤੇ ਫੰਡਾਂ ਦੀ ਘਾਟ ਆਦਿ ਸ਼ਾਮਲ ਹਨ।

**ਸਰਦਾਰ ਜੋਗਿੰਦਰ ਸਿੰਘ** ਮਾਨ : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਲੇਅ-ਆਊਟ ਪਲਾਨ ਕਿੰਨਾ ਸੀ ਅਤੇ ਜਦੋਂ ਇਸ ਦੀ ਸ਼ੁਰੂਆਤ ਹੋਈ ਸੀ ਤਾਂ ਇਸ ਵਾਸਤੇ ਕਿੰਨਾ ਪੈਸਾ ਰੱਖਿਆ ਗਿਆ ਸੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਫਗਵਾੜੇ ਦਾ ਪ੍ਰਾਜੈਕਟ ਹੈ, ਇਹ ਉਤਰ ਵਾਲੇ ਪਾਸੇ ਹੈ। ਇਸ ਤੇ 11.88 ਕਰੋੜ ਰੁਪਿਆ ਖਰਚ ਕਰਨਾ ਸੀ। ਸੀਵਰੇਜ 2320 ਮੀਟਰ

[ਸਥਾਨਕ ਸਰਕਾਰ ਮੰਤਰੀ]

ਪੈ ਚੁੱਕਿਆ ਹੈ ਔਰ ਜਿਹੜੀਆਂ ਪਬਲਿਕ ਲੈਟਰੀਨਜ਼ ਬਣਨੀਆਂ ਸੀ, ਉਹ ਤਿੰਨ ਬਣ ਗਈਆਂ ਹਨ, ਦੋ ਬਣ ਰਹੀਆਂ ਹਨ। ਸਿਰਫ ਟਰੀਟਮੈਂਟ ਪਲਾਂਟ ਹੈ, ਉਹ ਹਾਲੇ ਤੱਕ ਨਹੀਂ ਲੱਗਾ। ਇਸ ਵਾਸਤੇ 5.96 ਲੱਖ ਰੁਪਏ ਦਾ ਐਸਟੀਮੇਟ ਕੇਂਦਰ ਸਰਕਾਰ ਨੂੰ ਭੇਜਿਆ ਹੈ। ਜਦੋਂ ਆ ਜਾਵੇਗਾ ਤਾਂ ਸ਼ੁਰੂ ਕਰ ਦਿਆਂਗੇ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪਲੀਮੈਂਟਰੀ ਸਰ, ਕੀ ਇਹ ਕੰਮ ਪੰਜਾਬ ਸਰਕਾਰ ਜਾਂ ਕਿਸੇ ਹੋਰ ਏਜੰਸੀ ਦੀ ਸਹਾਇਤਾ ਨਾਲ ਹੋ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਕੰਮ ਹੈ, ਇਸ ਵਿੱਚ ਤਿੰਨ ਹਿੱਸੇਦਾਰ ਹਨ। ਸੈਂਟਰ ਸਰਕਾਰ, ਪੰਜਾਬ ਸਰਕਾਰ ਅਤੇ ਉਥੋਂ ਦੀ ਨਗਰ ਪਾਲਿਕਾ।

---

## ਮਜੀਠਾ ਸੜਕ, ਅੰਮ੍ਰਿਤਸਰ ਦੀ ਮੁਰੰਮਤ

*137. **ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਸ਼ਹਿਰ ਵਿਚ ਮਜੀਠਾ ਸੜਕ ਖਸਤਾ ਹਾਲਤ ਵਿਚ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਦੀ ਉਕਤ ਸੜਕ ਦੀ ਮੁਰੰਮਤ ਕਰਵਾਉਣ ਅਤੇ ਉਸ ਤੇ ਟਰੈਫਿਕ ਲਾਈਟਾਂ ਲਗਾਉਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਚੌਧਰੀ ਜਗਜੀਤ ਸਿੰਘ** : ਜੀ ਹਾਂ, ਇਸ ਸੜਕ ਨੂੰ ਚੌੜਾ ਅਤੇ ਮੁਰੰਮਤ ਕਰਨ ਦੀ ਲੋੜ ਹੈ ਪਰੰਤੂ ਕਾਰਪੋਰੇਸ਼ਨ ਦੀਆਂ ਪਿਛਲੀਆਂ ਦੇਣਦਾਰੀਆਂ ਅਤੇ ਵਿੱਤੀ ਸੰਕਟ ਕਾਰਨ ਕਾਰਪੋਰੇਸ਼ਨ ਸੜਕ ਨੂੰ ਮੁੜ ਉਸਾਰਨ ਜਾਂ ਚੌੜਾ ਕਰਨ ਦੀ ਸਥਿਤੀ ਵਿੱਚ ਨਹੀਂ ਹੈ। ਫਿਰ ਵੀ ਕਾਰਪੋਰੇਸ਼ਨ ਮਜੀਠਾ ਰੋਡ, ਅੰਮ੍ਰਿਤਸਰ ਨੂੰ ਗੱਡੀਆਂ ਦੇ ਵਾਹਣ ਯੋਗ ਬਣਾਉਣ ਲਈ ਉਸ ਦਾ ਪੈਚ-ਵਰਕ ਪ੍ਰਗਤੀ ਅਧੀਨ ਹੈ। ਜਿਥੋਂ ਤੱਕ ਟ੍ਰੈਫਿਕ ਲਾਈਟਾਂ ਲਗਾਉਣ ਦਾ ਸਬੰਧ ਹੈ, ਸਰਕਾਰ ਦੀ ਅਜਿਹੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਇਹ ਪਹਿਲਾਂ ਹੀ ਮੌਜੂਦ ਅਤੇ ਚਾਲੂ ਹਾਲਤ ਵਿੱਚ ਹਨ।

**ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਸਪੀਕਰ ਸਾਹਿਬ, ਇਹ ਸੜਕ ਕਾਫੀ ਸਮੇਂ ਤੋਂ ਬਹੁਤ ਟੁੱਟੀ ਹੋਈ ਹੈ। ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਕੁਝ ਪੈਚਵਰਕ ਇਨ੍ਹਾਂ ਨੇ ਉਥੇ ਕਰਵਾਇਆ ਹੈ। ਜਿੰਨੀ ਸੜਕ ਕਾਰਪੋਰੇਸ਼ਨ ਦੇ ਏਰੀਏ ਵਿਚ ਸੀ, ਉਥੇ ਪੈਚਵਰਕ ਪੂਰਾ ਨਹੀਂ ਹੋਇਆ। ਉਸ ਦੇ ਨਾਲ ਨਾਲ ਹੀ ਇਸ ਸੜਕ ਉਤੇ ਹਰ ਰੋਜ਼ ਕੋਈ ਨਾ ਕੋਈ ਹਾਦਸਾ ਹੁੰਦਾ ਰਹਿੰਦਾ ਹੈ ਔਰ ਮੈਂ ਚਾਹੁੰਦਾ ਹਾਂ ਕਿ ਕਿਉਂਕਿ ਸੜਕ ਦੇ ਉਤੇ ਸਕੂਲ ਵੀ ਹਨ ਔਰ ਹਸਪਤਾਲ ਵੀ ਹਨ, ਮੈਂ ਮੰਤਰੀ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੰਮ ਕਰਵਾਉਣਗੇ ? ਇਹ ਠੀਕ ਹੈ ਕਿ ਪੈਸਾ ਤਾਂ ਵਾਕਿਆ ਹੀ ਪਿਛਲੀ ਸਰਕਾਰ ਨੇ ਛੱਡਿਆ ਕੁਝ ਨਹੀਂ ਪਰ ਫਿਰ ਵੀ ਕੀ ਪਹਿਲ ਦੇ ਆਧਾਰ ਤੇ ਇਹ ਕੰਮ ਹੋਵੇਗਾ ? ਚਾਹੇ ਪਲੈਨਿੰਗ ਬੋਰਡ ਵਿਚੋਂ ਪੈਸੇ ਮੁਹੱਈਆ ਕਰੋ। ਪਰ ਇਸ ਸੜਕ ਨੂੰ ਜ਼ਰੂਰ ਬਣਾਉਣਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਕਹਿਣਾ ਚਾਹੁੰਦਾ ਹਾਂ ਕਿ ਇਸ ਸੜਕ ਉਤੇ ਬਿਜਲੀ ਦੇ ਖੰਭੇ ਸੜਕ ਦੇ ਨਾਲ ਨਾਲ ਲੱਗੇ ਸਨ। ਇਸ ਕਰਕੇ ਸੜਕ ਨੂੰ ਚੌੜਾ ਕਰਨ ਵਿਚ ਦੇਰੀ ਲੱਗੀ ਪਰ ਕਾਰਪੋਰੇਸ਼ਨ ਨੇ ਬਿਜਲੀ ਦੇ ਖੰਭਿਆਂ ਨੂੰ ਉਠਾਉਣ ਵਾਸਤੇ 20.28 ਲੱਖ ਰੁਪਏ ਬਿਜਲੀ ਬੋਰਡ ਕੋਲ ਜਮ੍ਹਾਂ ਕਰਵਾਏ ਹਨ ਔਰ ਉਥੇ ਕੰਮ ਸ਼ੁਰੂ ਹੋ ਗਿਆ ਹੈ। ਬਿਜਲੀ ਦੇ ਖੰਭੇ ਹਟਾਉਣ ਦੇ ਨਾਲ ਹੀ ਪ੍ਰੀਮਿਕਸ ਪਾਉਣ ਵਾਸਤੇ ਪੰਜ ਲੱਖ ਰੁਪਏ ਅਲਾਟ ਕੀਤੇ ਹਨ ਤਾਂ ਕਿ ਪ੍ਰੀਮਿਕਸ ਪਾਇਆ ਜਾ ਸਕੇ। ਕੁੱਲ ਖਰਚ ਤਾਂ 78 ਲੱਖ ਰੁਪਿਆ ਹੈ ਪਰ ਜਦੋਂ ਫੰਡ ਉਪਲਬਧ ਹੋ ਜਾਣਗੇ ਤਾਂ ਸੜਕ ਨੂੰ ਠੀਕ ਕਰਕੇ ਮੁਰੰਮਤ ਵੀ ਕਰ ਦੇਵਾਂਗੇ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: *50

**ਸ਼੍ਰੀ ਸਪੀਕਰ** : ਇਹ ਕੁਐਸਚਨ ਪੋਸਟਪੋਨ ਹੋ ਗਿਆ ਹੈ। ਮੰਤਰੀ ਸਾਹਿਬ ਕੱਲ੍ਹ ਇਸ ਦਾ ਜਵਾਬ ਦੇਣਗੇ।

---

**ਪ੍ਰਾਈਵੇਟ ਸਕੂਲਾਂ/ਕਾਲਜਾਂ ਨੂੰ ਸਹਾਇਤਾ ਗ੍ਰਾਂਟ**

*150 **ਸ਼੍ਰੀ ਹਰਨਾਮ ਦਾਸ ਜੌਹਰ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਦੀ 95% ਸਹਾਇਤਾ ਗ੍ਰਾਂਟ ਸਕੀਮ ਅਧੀਨ ਆਉਂਦੇ ਸਕੂਲਾਂ ਅਤੇ ਕਾਲਜਾਂ ਨੂੰ ਸਹਾਇਤਾ ਗ੍ਰਾਂਟ ਨਿਯਮਿਤ ਤੌਰ ਤੇ ਜਾਰੀ ਕੀਤੀ ਜਾ ਰਹੀ ਹੈ ; ਜੇਕਰ ਨਹੀ ਤਾਂ ਇਸ ਦੇ ਕਾਰਣ ਕੀ ਹਨ ਅਤੇ ਇਹ ਸਹਾਇਤਾ ਗ੍ਰਾਂਟ ਕਦੋਂ ਤੋਂ ਪੈਂਡਿੰਗ ਪਈ ਹੈ ?

**ਸ਼੍ਰੀ ਖੁਸ਼ਹਾਲ ਬਹਿਲ** : ਹਾਂ ਜੀ। ਇਹ ਲਗਾਤਾਰ ਦਿੱਤੀ ਜਾ ਰਹੀ ਹੈ।

---

**ਮਾਛੀਵਾੜਾ-ਰਾਹੋਂ ਸੜਕ ਤੇ ਸਤਲੁਜ ਦਰਿਆ ਤੇ ਪੁਲ ਦੀ ਉਸਾਰੀ**

*126. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਕੀ ਲੋਕ ਕਾਰਜ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਛੀਵਾੜਾ-ਰਾਹੋਂ ਸੜਕ ਤੇ ਦਰਿਆ ਸਤਲੁੱਜ ਤੇ ਪੁਲ ਦੀ ਉਸਾਰੀ ਕੀਤੀ ਜਾ ਰਹੀ ਹੈ ; ਜੇਕਰ ਅਜਿਹਾ, ਹੋਵੇ ਤਾਂ ਇਸ ਦੀ ਅੰਤਮ ਸਥਿਤੀ ਕੀ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਹਾਂ ਜੀ।

ਮਾਛੀਵਾੜਾ-ਰਾਹੋਂ ਸੜਕ ਤੇ ਪੈਂਦੇ ਸਤਲੁੱਜ ਦਰਿਆ ਉਤੇ ਹਾਈਲੈਵਲ ਪੁਲ ਉਸਾਰੀ ਅਧੀਨ ਹੈ। ਇਸ ਪੁਲ ਦੀ ਉਸਾਰੀ ਦੀ ਹੋਈ ਪ੍ਰਗਤੀ ਹੇਠ ਅਨੁਸਾਰ ਹੈ :—

| | | |
|---|---|---|
| 1. | ਵੈਲ ਫਾਊਂਡੇਸ਼ਨ ਸਿੰਕਿੰਗ | 93% ਮੁਕੰਮਲ |
| 2. | ਬੌਟਮ ਪਲੱਗਿੰਗ ਆਫ ਵੈਲੱਜ਼ | 75% ਮੁਕੰਮਲ |
| 3. | ਵੈਲ ਕੈਪ | 62% ਮੁਕੰਮਲ |
| 4. | ਪੀਅਰਜ਼ | 56% ਮੁਕੰਮਲ |
| 5. | ਪੀਅਰਜ਼ ਕੈਪਜ਼ | 50% ਮੁਕੰਮਲ |

*For Starred Question No. 50 and reply thereto, please see PVS Debates dated 20-6-2002.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਜ਼ਰੀਏ ਮਾਨਯੋਗ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਇੱਕ ਇਤਿਹਾਸਕ ਪੁਲ ਹੈ । ਪਿਛਲੇ ਲੰਮੇ ਸਮੇਂ ਤੋਂ ਸਾਰੀਆਂ ਸਿਆਸੀ ਪਾਰਟੀਆਂ ਵੱਲੋਂ ਇਸ ਨੂੰ ਬਣਾਉਣ ਦੀ ਮੰਗ ਕੀਤੀ ਜਾ ਰਹੀ ਸੀ । ਇਹ ਪੁਲ ਨਾ ਹੋਣ ਕਾਰਨ ਮਾਲਵੇ ਤੇ ਦੁਆਬੇ ਦਾ ਸੁਮੇਲ ਹੀ ਨਹੀਂ ਹੈ । ਬਾਰਡਰ ਸਟੇਟ ਹੋਣ ਕਰਕੇ ਉਥੇ ਇੱਕ ਡਿਫੈਂਸ ਰੋਡ ਵੀ ਬਣਨੀ ਸੀ । ਇਹ ਜੋ ਪੁਲ ਬਣ ਰਿਹਾ ਸੀ, ਇਹ ਸਮੇਂ ਦੀ ਲੋੜ ਅਨੁਸਾਰ ਬਣ ਰਿਹਾ ਸੀ । ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਜੋ ਪ੍ਰੋਜੈਕਟ ਸੀ, ਪੁਲ ਦਾ ਕੰਮ ਸੀ, ਇਹ ਸੈਂਟਰ ਗੌਰਮਿੰਟ ਕੋਲੋਂ ਬੜੀ ਜਦੋ-ਜਹਿਦ ਦੇ ਨਾਲ ਸਮੁੱਚੇ ਪੰਜਾਬ ਦੇ ਹਿੱਤ ਲਈ ਕਲੀਅਰ ਕਰਵਾ ਕੇ ਲਿਆਂਦਾ ਗਿਆ ਸੀ । ਸਿਰਫ ਇਹ ਇਕੱਲਾ ਪੁਲ ਹੀ ਨਹੀਂ ਸੀ ਬਲਕਿ ਇਸ ਦੇ ਨਾਲ ਪੰਜ ਹੋਰ ਪੁਲ ਵੀ ਸਨ, ਜਿਨ੍ਹਾਂ ਵਿਚੋਂ ਤਿੰਨ ਪੁਲ ਖੰਨੇ ਤੋਂ ਲੈ ਕੇ ਮਾਛੀਵਾੜੇ ਤੱਕ... ..

**Mr. Speaker** : Please ask question, don't give details.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਇਸ ਦੇ ਨਾਲ ਹੀ ਸਬੰਧਿਤ ਹੈ ਜੀ । ਜਿੰਨੇ ਪੁਲ ਬਣ ਰਹੇ ਹਨ, ਉਨ੍ਹਾਂ ਦਾ ਕੰਮ ਇਸ ਵੇਲੇ ਬੜੀ ਹੀ ਧੀਮੀ ਗਤੀ ਦੇ ਨਾਲ ਚੱਲ ਰਿਹਾ ਹੈ ।

**Mr. Speaker** : You are giving information and not asking question. Kindly ask question.

**ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** : ਇਹ ਜੋ ਪੰਜ ਪੁਲ ਬਣ ਰਹੇ ਹਨ, ਇਸ ਪ੍ਰੋਜੈਕਟ ਦੇ ਤਹਿਤ, ਇਨ੍ਹਾਂ ਦੀ ਇਸ ਵੇਲੇ ਸਥਿਤੀ ਕੀ ਹੈ ? ਇਹ ਕਦੋਂ ਤੱਕ ਪੂਰੇ ਹੋਣਗੇ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਜਿਹੜੀ ਗੱਲ ਕਹਿ ਰਹੇ ਹਨ, ਇਸ ਬਾਰੇ ਇਹ ਠੀਕ ਹੈ ਕਿ ਇਹ ਬੜਾ ਹੀ ਅਹਿਮ ਪੁਲ ਹੈ । ਇਸ ਦੀ ਬਹੁਤ ਵੱਡੀ ਇੰਪਾਰਟੈਂਸ ਹੈ । ਇਹ ਬਣ ਵੀ ਰਹੇ ਹਨ । ਇਹ ਪੀ. ਆਈ. ਡੀ. ਪੀ. ਦਾ ਪ੍ਰੋਜੈਕਟ ਹੈ । ਪਿਛੇ ਜਿਹੇ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ ਬਣਿਆ ਸੀ । ਇਸ ਤੇ ਤਕਰੀਬਨ 32 ਕਰੋੜ ਰੁਪਏ ਦਾ ਖਰਚਾ ਵੀ ਆਉਣਾ ਹੈ । ਜਦੋਂ ਸੜਕ ਮੁਕੰਮਲ ਹੋ ਗਈ ਤਾਂ ਕੁੱਲ 70 ਕਰੋੜ ਰੁਪਏ ਦਾ ਪ੍ਰੋਜੈਕਟ ਬਣ ਜਾਵੇਗਾ । ਇਸ ਵੇਲੇ ਕੰਮ ਬਿਹਾਈਂਡ ਸ਼ਡਿਊਲ ਚੱਲ ਰਿਹਾ ਹੈ ਅਤੇ ਇਸ ਵਾਸਤੇ ਜੋ ਕੰਸਟਰਕਟਿੰਗ ਏਜੰਸੀ ਹੈ, ਉਹ ਵੀ ਜ਼ਿੰਮੇਵਾਰ ਹੈ । ਜੋ ਪਿਛੇ ਫਲੱਡ ਆਏ ਹਨ, ਉਸ ਦੇ ਕਾਰਨ ਵੀ ਸਕੀਮ ਡਿਲੇਅ ਹੋਈ ਹੈ । ਇਹ ਪੁਲ ਤਕਰੀਬਨ ਅੱਜ ਤੋਂ ਇੱਕ ਸਾਲ ਬਾਅਦ ਤਕ ਮਤਲਬ ਕਿ ਜੂਨ ਜਾਂ ਜੁਲਾਈ ਮਹੀਨੇ ਤੱਕ ਮੁਕੰਮਲ ਹੋ ਜਾਵੇਗਾ ।

———

## ਮਨੌਲੀ-ਪ੍ਰੇਮਗੜ੍ਹ ਸੜਕ ਤੇ ਚੋਅ ਤੇ ਪੁਲ ਦੀ ਉਸਾਰੀ ਸਬੰਧੀ

*129 **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਤਹਿਸੀਲ ਮੁਹਾਲੀ, ਜ਼ਿਲ੍ਹਾ ਰੋਪੜ ਵਿਚ ਮਨੌਲੀ-ਪ੍ਰੇਮਗੜ੍ਹ ਸੜਕ ਤੇ ਚੋਅ ਉਪਰ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਪੁਲ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕਰਨ ਦੀ ਸੰਭਾਵਨਾ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਹਾਂ ਜੀ । ਇਹ ਕੰਮ ਫੰਡਾਂ ਦੀ ਉਪਲਬਧਤਾਂ ਉਪਰੰਤ ਹੱਥ ਵਿਚ ਲਿਆ ਜਾਵੇਗਾ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਬਜਟ ਐਸਟੀਮੇਟ ਕੀ ਹੈ ? ਕੀ ਇਹ ਡਿਪਾਰਟਮੈਂਟਲੀ ਇਸ ਪੁਲ ਨੂੰ ਬਣਾ ਰਹੇ ਹਨ ਜਾਂ ਕਿਸੇ ਏਜੰਸੀ ਨੂੰ ਕੰਟਰੈਕਟ ਦੇ ਕੇ ਬਣਾ ਰਹੇ ਹਨ ਔਰ ਇਸ ਦਾ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੀ ਐਸਟੀਮੇਟ ਕਾਸਟ ਜੋ ਹੈ, ਉਹ ਇੱਕ ਕਰੋੜ ਤਿੰਨ ਲੱਖ ਰੁਪਏ ਹੈ। ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿਉਂਕਿ ਮੇਰੀ ਇਨ੍ਹਾਂ ਦੇ ਨਾਲ ਮੀਟਿੰਗ ਵੀ ਹੋਈ ਸੀ, ਇਨ੍ਹਾਂ ਦੀ ਮੀਟਿੰਗ ਤੋਂ ਹੀ ਇਸ ਕੰਮ ਨੂੰ ਪ੍ਰਾਇਰਟੀ ਤੇ ਲੈ ਕੇ ਨਾਬਾਰਡ ਦੀ ਸਕੀਮ ਦੇ ਵਿੱਚ ਪਾਇਆ ਗਿਆ ਹੈ । ਜਦੋਂ ਵੀ ਪੈਸੇ ਉਪਲਬਧ ਹੋ ਜਾਣਗੇ ਅਤੇ ਮਨਜ਼ੂਰੀ ਮਿਲ ਜਾਵੇਗੀ, ਅਸੀਂ ਜ਼ਰੂਰ ਬਣਾਵਾਂਗੇ ਕਿਉਂਕਿ ਉਸ ਏਰੀਏ ਵਿੱਚ ਇਸ ਦੀ ਬਹੁਤ ਭਾਰੀ ਲੋੜ ਹੈ । ਜਦੋਂ ਮਨਜ਼ੂਰੀ ਮਿਲ ਗਈ ਤਾਂ ਇਸ ਕੰਮ ਨੂੰ ਟਾਪ ਪ੍ਰਾਇਰਟੀ ਤੇ ਪਾ ਦੇਵਾਂਗੇ ।

---

## ਤਹਿਸੀਲ ਖਰੜ, ਜ਼ਿਲ੍ਹਾ ਰੋਪੜ ਵਿੱਚ ਕਤਲ

* 127 1. **ਕੈਪਟਨ ਕੰਵਲਜੀਤ ਸਿੰਘ**
2. **ਸਰਦਾਰ ਨਿਰਮਲ ਸਿੰਘ**
} : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਰਵਰੀ ਅਤੇ ਮਾਰਚ, 2002 ਦੇ ਮਹੀਨਿਆਂ ਦੇ ਦੌਰਾਨ ਤਹਿਸੀਲ ਖਰੜ, ਜ਼ਿਲ੍ਹਾ ਰੋਪੜ ਵਿੱਚ ਦਰਜ ਕੀਤੇ ਕਤਲ ਦੇ ਕੇਸਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਤਹਿਸੀਲ ਖਰੜ, ਜ਼ਿਲ੍ਹਾ ਰੋਪੜ ਵਿੱਚ ਫਰਵਰੀ ਅਤੇ ਮਾਰਚ, 2002 ਦੇ ਮਹੀਨਿਆਂ ਦੌਰਾਨ ਕਤਲ ਦੇ ਦੋ ਕੇਸ (ਐਫ. ਆਈ. ਆਰ. ਨੰ: 32 ਮਿਤੀ 2-2-2002 ਅਤੇ ਐਫ. ਆਈ. ਆਰ. ਨੰ: 34 ਮਿਤੀ 16-3-2002) ਦਰਜ ਕੀਤੇ ਗਏ ਹਨ । ਇਹ ਕੇਸ ਮਾਨਯੋਗ ਅਦਾਲਤਾਂ ਦੇ ਵਿਚਾਰ ਅਧੀਨ ਹਨ । ਇਨ੍ਹਾਂ ਕੇਸਾਂ ਦਾ ਵੇਰਵਾ ਅਨੁਲੱਗ 'ਕ' ਤੇ ਰੱਖਿਆ ਜਾਂਦਾ ਹੈ ।

[ਮੁੱਖ ਮੰਤਰੀ]

## ਅਨੁਲੱਗ–'ਕ'

| ਲੜੀ ਨੰ: | ਅਨੁਮਾਨ ਮੁਕੱਦਮਾ | ਸ਼ਿਕਾਇਤ ਕਰਤਾ ਦਾ ਨਾਮ | ਦੋਸ਼ੀਆਂ ਦਾ ਨਾਂ/ਪਤਾ | ਗ੍ਰਿਫਤਾਰ ਹੈ ਜਾਂ ਨਹੀਂ | ਸੰਖੇਪ ਹਾਲਤ ਮੁਕੱਦਮਾ | ਮੌਜੂਦਾ ਸਟੇਜ | ਵਿਸ਼ੇਸ਼ ਕਥਨ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | 32 ਮਿਤੀ 2.2.02 ਅ/ਧ 302/452/148/149ਹਿ,ਡੰ: ਥਾਣਾ ਮੋਹਾਲੀ । | ਗੁਰਭਾਗ ਸਿੰਘ ਪੁੱਤਰ ਸੁਰਜੀਤ ਸਿੰਘ ਜੱਟ, ਵਾਸੀ ਪਿੰਡ ਕਰੋਰਾਂ, ਥਾਣਾ ਨਵਾਂ ਗਰਾਉ । | 1. ਪਾਲਾ ਸਿੰਘ ਪੁੱਤਰ ਕਿਸ਼ਨ ਸਿੰਘ, ਵਾਸੀ ਖੁੱਡਾ ਅਲੀ ਸ਼ੇਰ 2. ਓਕਾਰ ਸਿੰਘ ਪੁੱਤਰ ਪਾਲਾ ਸਿੰਘ 3. ਗੁਰਸੇਵਕ ਸਿੰਘ ਉਰਫ ਬਬਲਾ ਪੁੱਤਰ ਪਾਲਾ ਸਿੰਘ 4. ਗੁਰਪਾਲ ਸਿੰਘ ਪੁੱਤਰ ਪੰਨੂ ਸਿੰਘ | ਗ੍ਰਿਫਤਾਰ | ਇਹ ਮੁਕੱਦਮਾ ਗੁਰਭਾਗ ਸਿੰਘ ਪੁੱਤਰ ਸਵ : ਸੁਰਜੀਤ ਸਿੰਘ ਵਾਸੀ ਕਰੋਰਾਂ, ਥਾਣਾ ਨਵਾਂ ਗਰਾਉ ਦੇ ਬਿਆਨਾਂ ਤੇ ਦਰਜ ਹੋਇਆ ਕਿ ਉਸ ਦੇ ਭਰਾ ਦਾ ਸਾਢੂ ਕਾਕਾ ਸਿੰਘ ਪੁੱਤਰ ਹਜੂਰਾ ਸਿੰਘ ਵਾਸੀ ਮਦਨ ਪੁਰ, ਥਾਣਾ ਪੰਚਕੁਲਾ ਉਮੀਦਵਾਰ ਉਜਾਗਰ ਸਿੰਘ ਬਡਾਲੀ ਦੇ ਦਫਤਰ ਬੈਠਾ ਮੇਰੇ ਨਾਲ ਗੱਲਾਂ ਬਾਤਾਂ ਕਰ | ਇਹ ਮੁਕੱਦਮਾ ਮਿਤੀ 26.4.02 ਨੂੰ ਪੇਸ਼ ਅਦਾਲਤ ਹੋ ਚੁੱਕਾ ਹੈ ਜੋ ਜ਼ੇਰ ਸਮਾਇਤ ਹੈ । | ਦੌਰਾਨ ਤਫਤੀਸ਼ ਗੁਰਸੇਵਕ ਸਿੰਘ ਉਰਫ ਬਬਲਾ ਪੁੱਤਰ ਪਾਲਾ ਸਿੰਘ, ਨਿਰਮਲ ਸਿੰਘ ਉਰਫ ਬੱਬੀ, ਜੈ ਚੰਦ ਸ਼ਰਮਾਂ, ਪੱਪੀ ਅਤੇ ਗੁਰਪਾਲ ਸਿੰਘ ਪੁੱਤਰ ਪੰਨੂ ਸਿੰਘ ਬੇਗੁਨਾਹ ਪਾਏ ਗਏ ਤਫਤੀਸ ਮੁਕੰਮਲ |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| | | | 5. ਨਿਰਮਲ ਸਿੰਘ ਉਰਫ ਬੱਬੀ | | ਰਿਹਾ ਸੀ । ਮੈਨੂੰ ਪਾਲਾ ਸਿੰਘ ਨੇ ਜਿਸ ਦੀ ਦੁਕਾਨ | | ਹੋਣ ਤੇ ਮੁਕੱਦਮੇ ਦਾ ਚਲਾਨ ਮਿਤੀ |
| | | | 6. ਜੈ ਚੰਦ ਸ਼ਰਮਾ | | ਦਫਤਰ ਦੇ ਨਾਲ ਹੀ ਹੈ | | 26.4.02 ਨੂੰ |
| | | | 7. ਪੱਪੀ | | ਆਵਾਜ਼ ਮਾਰੀ ਮੈਂ ਉਸ ਪਾਸ ਚਲਾ ਗਿਆ । ਇੰਨੇ ਵਿਚ ਇਕ ਟਾਟਾ ਸੂਮੋ ਪਾਲਾ ਸਿੰਘ ਦੀ ਦੁਕਾਨ ਤੇ ਆ ਕੇ ਰੁਕੀ ਤੇ ਪਾਲਾ ਸਿੰਘ ਨੂੰ ਗੱਡੀ ਵਿਚ ਬੈਠੇ ਬੰਦਿਆਂ ਨੇ ਕੋਲ ਬੁਲਾਇਆ । ਇਸ ਤੋਂ ਬਾਅਦ ਪਾਲਾ ਸਿੰਘ, ਓਂਕਾਰ ਸਿੰਘ ਪੁੱਤਰ ਪਾਲਾ ਸਿੰਘ, ਗੁਰਸੇਵਕ ਸਿੰਘ ਉਰਫ ਬਬਲਾ ਦਫਤਰ ਅੰਦਰ ਗਏ ਤੇ ਕਾਕਾ ਸਿੰਘ ਨੂੰ ਖਿੱਚ ਕੇ ਬਾਹਰ ਲਿਜਾ ਕੇ ਕੁੱਟਮਾਰ ਕੀਤੀ ਤੇ | | ਦੋਸ਼ੀ ਪਾਲਾ ਸਿੰਘ ਪੁੱਤਰ ਕਿਸ਼ਨ ਸਿੰਘ ਅਤੇ ਓਂਕਾਰ ਸਿੰਘ ਪੁੱਤਰ ਪਾਲਾ ਸਿੰਘ ਅ/ਧ 302 ਹਿ:ਡੰ: ਪੇਸ਼ ਅਦਾਲਤ ਕੀਤਾ । |

[ਮੁੱਖ ਮੰਤਰੀ]

| 1 | 2 | 8 | 4 | 5 | 6 | 7 | 8 |
|---|---|---|---|---|---|---|---|
| | | | | ਸੱਟਾਂ ਮਾਰੀਆਂ । ਅਸੀਂ ਬਚਾਓ ਬਚਾਓ ਦਾ ਰੌਲਾ ਪਾਇਆ, ਜਿਸ ਤੇ ਦੋਸ਼ੀ ਮੌਕੇ ਤੋਂ ਭੱਜ ਗਏ । ਕਾਕਾ ਸਿੰਘ ਨੂੰ ਅਸੀਂ ਜ਼ਖਮੀ ਹਾਲਤ ਵਿਚ ਪੀ.ਜੀ.ਆਈ. ਚੰਡੀਗੜ੍ਹ ਦਾਖਲ ਕਰਵਾਇਆ ਜਿਸ ਤੋਂ ਬਾਅਦ ਉਸ ਦੀ ਮੌਤ ਹੋ ਗਈ । ਵਜ੍ਹਾ ਰੰਜ਼ਸ ਇਹ ਹੈ ਕਿ ਪਹਿਲਾਂ ਕਾਂਗਰਸ ਦੇ ਵਰਕਰ ਮਨਜੀਤ ਸਿੰਘ ਨੂੰ ਕਿਸੇ ਨੇ ਸੱਟਾਂ ਮਾਰੀਆਂ ਸਨ ਜਿਸ ਦੇ ਬਦਲੇ ਦੀ ਭਾਵਨਾਵਾਂ ਨਾਲ ਕਾਕਾ ਸਿੰਘ ਤੇ ਹਮਲਾ ਕੀਤਾ । | | | |
| 2. | 34 ਮਿਤੀ 16.3.02 ਅ/ਧ 302/323/ | ਨਿੱਕਾ ਸਿੰਘ ਪੁੱਤਰ ਬਸੰਤ | ਅੱਤਰ ਸਿੰਘ ਪੁੱਤਰ ਨਿੱਕਾ ਗ੍ਰਿਫਤਾਰ | ਇਹ ਮੁਕੱਦਮਾ ਨਿੱਕਾ ਸਿੰਘ ਪੁੱਤਰ ਬਸੰਤ ਸਿੰਘ ਜੱਟ ਵਾਸੀ | ਇਹ ਮੁਕੱਦਮਾ | | ਇਹ ਮੁਕੱਦਮਾ ਜ਼ੇਰ ਸਮਾਇਤ |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| | 325 ਹਿ:ਡੰ: ਥਾਣਾ ਸੋਹਾਣਾ । | ਸਿੰਘ ਜੱਟ, ਵਾਸੀ ਮਾਣਕਪੁਰ ਕੱਲਰ । | ਸਿੰਘ, ਵਾਸੀ ਮਾਣਕਪੁਰ । | | ਮਾਣਕਪੁਰ ਕੱਲਰ ਦੇ ਬਿਆਨਾਂ ਤੇ ਦਰਜ ਹੋਇਆ ਕਿ ਉਸ ਦਾ ਲੜਕਾ ਅਤਰ ਸਿੰਘ ਮੋਹਾਲੀ ਵਿਖੇ ਡਰਾਇਵਰੀ ਕਰਦਾ ਹੈ ਤੇ ਸ਼ਾਮ ਵਕਤ ਘਰ ਆ ਜਾਂਦਾ ਹੈ । ਅੱਜ ਉਸ ਦੇ ਲੜਕੇ ਨੇ ਸਾਰੀ ਜ਼ਮੀਨ ਆਪਣੇ ਨਾਮ ਕਰਾਉਣ ਸਬੰਧੀ ਮੇਰੇ ਅਤੇ ਮੇਰੀ ਘਰਵਾਲੀ ਚਰਨ ਕੌਰ ਨਾਲ ਝਗੜਾ ਕੀਤਾ ਤੇ ਮੇਰੇ ਘਰਵਾਲੀ ਦੇ ਇੱਕ ਬੱਲੀ ਮਾਰੀ ਜੋ ਮੇਰੀ ਘਰਵਾਲੀ ਦੇ ਲੱਗੀ, ਜਿਸ ਨੂੰ ਪੀ.ਜੀ.ਆਈ. ਚੰਡੀਗੜ੍ਹ ਇਲਾਜ ਲਈ ਲੈ ਗਏ ਸੀ, ਜਿਸ ਦੀ ਬਾਅਦ ਵਿੱਚ ਮੌਤ ਹੋ ਗਈ । | 9.5.2002 ਨੂੰ ਪੇਸ਼ ਅਦਾਲਤ ਕੀਤਾ ਜਾ ਚੁੱਕਾ ਹੈ । | ਅਦਾਲਤ ਚੱਲ ਰਿਹਾ ਹੈ । |

———

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਐਫ.ਆਈ.ਆਰ. ਨੰ: 32 ਜਿਹੜੀ ਕਿ ਮਿਤੀ 2.2.2002 ਨੂੰ ਥਾਣਾ ਨਵਾਂ ਗਾਉਂ ਵਿੱਚ ਦਰਜ ਕੀਤੀ ਗਈ, ਜਿਸ ਵਿੱਚ ਸੱਤ ਬੰਦੇ ਦੋਸ਼ੀ ਸਨ। ਲੇਕਿਨ ਬੜੀ ਹੈਰਾਨੀ ਦੀ ਗੱਲ ਹੈ ਕਿ ਪੁਲਿਸ ਨੇ ਆ ਕੇ ਅੰਦਰੂਨੀ ਤੌਰ ਤੇ ਹੀ ਇਸ ਦੀ ਇਨਕੁਆਰੀ ਕਰਕੇ ਪੰਜ ਦੋਸ਼ੀ ਕੱਢ ਦਿੱਤੇ ਜਿਨ੍ਹਾਂ ਵਿਚੋਂ ਗੋਪਾਲ ਸਿੰਘ ਵੀ ਹੈ ਜਿਸ ਦੀ ਦੁਕਾਨ ਤੇ ਬੈਠ ਕੇ ਕਤਲ ਦੀ ਸਾਰੀ ਸਾਜਿਸ਼ ਰਚੀ ਗਈ ਹੈ। ਇਲੈਕਸ਼ਨਾਂ ਦੇ ਦਿਨਾਂ ਵਿੱਚ ਉਸ ਗੋਪਾਲ ਸਿੰਘ ਦਾ ਨਾਂ ਵੀ ਕੱਢ ਦਿੱਤਾ ਗਿਆ ਹੈ। ਸਿਰਫ ਦੋ ਬੰਦਿਆਂ ਦੀ ਗ੍ਰਿਫਤਾਰੀ ਪਾਈ ਗਈ ਹੈ। ਕੀ ਇਹ ਬਾਕੀ ਪੰਜ ਦੋਸ਼ੀ ਜੋ ਹਨ, ਜਿਨ੍ਹਾਂ ਨੇ ਇਸ ਕਤਲ ਵਿੱਚ ਪੂਰਾ ਹਿੱਸਾ ਪਾਇਆ ਹੈ, ਉਨ੍ਹਾਂ ਦੇ ਬਰਖਿਲਾਫ ਕੋਈ ਕਾਰਵਾਈ ਕਰਨ ਦਾ ਮੁੱਖ ਮੰਤਰੀ ਜੀ ਭਰੋਸਾ ਦਿਵਾਉਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਇਨਫਰਮੇਸ਼ਨ ਠੀਕ ਨਹੀਂ ਹੈ। ਕੁੱਲ ਨੌਂ ਐਕਿਊਜ਼ਡ ਪਾਏ ਗਏ ਸਨ। ਪਹਿਲਾਂ ਸੱਤ ਬੰਦੇ ਸਨ ਅਤੇ ਦੋ ਬਾਅਦ ਵਿੱਚ ਪਾਏ ਗਏ। ਉਨ੍ਹਾਂ ਦੀ ਪੜਤਾਲ ਕੀਤੀ ਗਈ, ਇਨਵੈਸਟੀਗੇਸ਼ਨ ਹੋਈ ਹੈ। ਦੋ ਬੰਦੇ ਇਨ-ਵੈਸਟੀਗੇਸ਼ਨ ਵਿੱਚ ਦੋਸ਼ੀ ਪਾਏ ਗਏ ਹਨ। ਉਹ ਦੋਵੇਂ ਅਰੈਸਟ ਕੀਤੇ ਹੋਏ ਹਨ। ਦੋਨਾਂ ਦੇ ਖਿਲਾਫ ਕੇਸ ਚੱਲ ਰਿਹਾ ਹੈ। ਅਸੀਂ ਸੈਟਿਸਫਾਈਡ ਹਾਂ ਕਿ ਇਨਵੈਸਟੀਗੇਸ਼ਨ ਠੀਕ ਹੋਈ ਹੈ। ਜੋ ਕੁਝ ਕੀਤਾ ਹੈ, ਠੀਕ ਕੀਤਾ ਹੈ। ਇਸ ਕਤਲ ਵਿੱਚ ਪੁਲੀਟੀਕਲ ਇਨ-ਵਾਲਵਮੈਂਟ ਹੈ ਪਰ ਅਸੀਂ ਇਸ ਨੂੰ ਬਿਲਕੁੱਲ ਵੀ ਪੁਲੀਟੀਕਲ ਗੱਲ ਨਹੀਂ ਬਣਾਉਣਾ ਚਾਹੁੰਦੇ ਸੀ। ਇਸ ਬਾਰੇ ਤਰੀਕੇ ਨਾਲ ਡਿਟੇਲ ਵਿੱਚ ਇਨਵੈਸਟੀਗੇਸ਼ਨ ਕਰਵਾ ਕੇ ਫਿਰ ਅੱਗੇ ਕਦਮ ਚੁੱਕੇ ਗਏ ਹਨ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਜੋ ਜਵਾਬ ਇਸ ਸਵਾਲ ਦਾ ਮਿਲਿਆ ਹੈ, ਉਸ ਨਾਲ ਮੇਰੀ ਸੰਤੁਸ਼ਟੀ ਨਹੀਂ ਹੋਈ ਕਿਉਂਕਿ ਗੋਪਾਲ ਸਿੰਘ ਜਿਸ ਨੂੰ ਕਿ ਹੁਣੇ ਹੁਣੇ ਕਾਂਗਰਸ ਨੇ ਬਲਾਕ ਸੰਮਤੀ ਦੀ ਜ਼ੋਨ ਕਰੌਰਾਂ ਤੋਂ ਆਪਣਾ ਉਮੀਦਵਾਰ ਬਣਾਇਆ ਅਤੇ ਉਸ ਦੀ ਦੁਕਾਨ ਉਪਰ ਬੈਠ ਕੇ ਇਹ ਸਾਰੀ ਸਾਜਿਸ਼ ਘੜੀ ਗਈ। ਕੀ ਮੁੱਖ ਮੰਤਰੀ ਸਾਹਿਬ ਮੈਨੂੰ ਇਹ ਦੱਸਣਗੇ ਕਿ ਜਿਹੜੀ ਇਨਕੁਆਇਰੀ ਜਾਂ ਤਫਤੀਸ਼ ਕੀਤੀ ਗਈ, ਕੀ ਉਸ ਵਿਚ ਜਿਹੜੇ ਮੌਕੇ ਦੇ ਗਵਾਹ ਸਨ, ਉਨ੍ਹਾਂ ਦੀ ਗਵਾਹੀ ਲਈ ਗਈ ਔਰ ਜਿਹੜੇ ਚਸ਼ਮਦੀਦ ਗਵਾਹ ਸਨ, ਉਨ੍ਹਾਂ ਤੋਂ ਇਸ ਗੱਲ ਦੀ ਪੁੱਛ ਗਿੱਛ ਕੀਤੀ ਗਈ ਕਿ ਕੌਣ ਕੌਣ ਉਸ ਵਿਚ ਹਮਲਾਵਰ ਸਨ ? ਇਸ ਦੇ ਨਾਲ ਹੀ ਕੀ ਇਹ ਤਸੱਲੀ ਦੇਣ ਵਾਸਤੇ ਦੱਸਣਗੇ ਕਿ ਜਿਹੜੀ ਇਨਕੁਆਇਰੀ ਦੇ ਆਧਾਰ ਤੇ ਪੰਜ ਬੰਦਿਆਂ ਤੋਂ ਕੇਸ ਵਿਦਡਰਾਅ ਕੀਤਾ ਗਿਆ ਕੀ ਉਨ੍ਹਾਂ ਦੀ, ਪਾਰਦਰਸ਼ੀ, ਟਰਾਂਸਪੇਰੈਂਟ ਢੰਗ ਦੇ ਨਾਲ ਇਨਕੁਆਇਰੀ ਹੋਈ ਜਾਂ ਕਿਸੇ ਰਾਜਨੀਤਿਕ ਦਬਾਅ ਥੱਲੇ ਹੋਈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਦੋਂ ਪੁਲੀਟੀਕਲ ਓਵਰਟੋਨਜ਼ ਹੁੰਦੇ ਹਨ ਤਾਂ ਨੈਚੂਰਲੀ ਸਰਕਾਰਾਂ ਜ਼ਿਆਦਾ ਇਸ ਤੇ ਚੌਕਸ ਹੁੰਦੀਆਂ ਹਨ। ਅਸੀਂ ਕੋਈ ਇਹੋ ਜਿਹੀ ਗੱਲ ਨਹੀਂ ਕੀਤੀ ਕਿ ਜਿਸ ਨਾਲ ਕੋਈ ਕੰਟਰੋਵਰਸੀ ਬਣ ਜਾਏ। ਇਹ ਠੀਕ ਹੈ ਕਿ ਇਸ ਵਿਚ ਦੋਨੋਂ ਪਾਰਟੀ ਵਰਕਰ ਇਨਵਾਲਵ ਹੋਏ ਹਨ ਪਰ ਅਸੀਂ ਕੋਈ ਇਹੋ ਜਿਹੀ ਗੱਲ ਨਹੀਂ ਕੀਤੀ ਜਿਸ ਨਾਲ ਕਿ ਕਿਸੇ ਵਰਕਰ ਨੂੰ ਪਰੋਟੈਕਟ ਕਰਨ ਵਾਸਤੇ ਕਿਸੇ ਕਾਨੂੰਨ ਨੂੰ ਅਸੀਂ ਬਦਲਿਆ ਹੈ। ਇਹ ਇਨਵੈਸਟੀਗੇਸ਼ਨ ਹੋਈ ਹੈ ਅਤੇ ਇਨਵੈਸਟੀਗੇਸ਼ਨ ਬੜੀ

ਗੰਭੀਰਤਾ ਦੇ ਨਾਲ ਹੋਈ ਹੈ । ਇਹ ਇਨਵੈਸਟੀਗੇਸ਼ਨ ਅਸੀਂ ਕੁਝ ਸਖ਼ਤੀ ਨਾਲ ਕੀਤੀ ਸੀ ਕਿਉਂਕਿ ਮੈਨੂੰ ਪਤਾ ਸੀ ਕਿ ਕਦੇ ਨਾ ਕਦੇ ਇਹ ਗੱਲ ਉੱਠਣੀ ਹੈ ਔਰ ਜੋ ਵੀ ਇਨ-ਵੈਸਟੀਗੇਸ਼ਨ ਪ੍ਰੋਸੀਜਰ ਹੁੰਦੇ ਹਨ, ਉਹ ਸਾਰੇ ਫਾਲੋ ਹੋਏ ਹਨ ਅਤੇ ਸਾਨੂੰ ਤਸੱਲੀ ਹੈ ਕਿ ਇਨਵੈਸਟੀਗੇਸ਼ਨ ਬਿਲਕੁੱਲ ਸਹੀ ਹੋਈ ਹੈ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਜਵਾਬ ਤੋਂ ਮੇਰੀ ਤਸੱਲੀ ਨਹੀਂ ਹੋਈ । ਸਵਾਲ ਇਸ ਗੱਲ ਦਾ ਕੀਤਾ ਸੀ ਕਿ ਜਿਹੜੇ ਦੋ ਚਸ਼ਮਦੀਦ ਗਵਾਹ ਸਨ, ਜਿਨ੍ਹਾਂ ਦਾ ਨਾਂ ਮੈਂ ਪੜ੍ਹ ਕੇ ਸੁਣਾਵਾਂਗਾ ।

**SARDAR BIR DEVINDER SINGH** : ** ** **

**MR. SPEAKER** : No Point of Order during Question Hour.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਦੋ ਚਸ਼ਮਦੀਦ ਗਵਾਹ ਸਨ ਗੁਰਪਾਲ ਸਿੰਘ ਅਤੇ ਜਗਦੀਸ਼ ਸਿੰਘ । ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਇਨ੍ਹਾਂ ਚਸ਼ਮਦੀਦ ਗਵਾਹਾਂ ਨੂੰ ਇਸ ਇਨਕੁਆਇਰੀ ਵਿਚ ਅਤੇ ਇਨਵੈਸਟੀਗੇਸ਼ਨ ਵਿਚ ਸ਼ਾਮਿਲ ਕੀਤਾ ਗਿਆ, ਇਨ੍ਹਾਂ ਤੋਂ ਬਿਆਨ ਲਏ ਗਏ ਅਤੇ ਜਿਨ੍ਹਾਂ ਪੰਜ ਇਨਸਾਨਾਂ ਦਾ ਨਾਂ ਕੱਟਿਆ ਗਿਆ ਹੈ ਕੀ ਇਹ ਇਨਵੈਸਟੀਗੇਸ਼ਨ ਵਿੱਚ ਹਾਜ਼ਰ ਸਨ ਜਾਂ ਨਹੀਂ ਸਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਦੋਂ ਲਿਸਟ ਵਿਚ ਐਕਿਊਜ਼ਡ ਹੁੰਦੇ ਹਨ, ਉਨ੍ਹਾਂ ਸਾਰਿਆਂ ਨੂੰ ਇਨਵੈਸਟੀਗੇਟ ਕੀਤਾ ਜਾਂਦਾ ਹੈ ਅਤੇ ਇਨਵੈਸਟੀਗੇਟ ਕੀਤਾ ਗਿਆ ਹੈ । ਜਦੋਂ ਇਨਵੈਸਟੀਗੇਸ਼ਨ ਅਫਸਰ ਨੂੰ ਤਸੱਲੀ ਹੋਈ ਹੈ ਕਿ ਇਹ ਇਸ ਵਿਚ ਇਨ-ਵਾਲਵਡ ਨਹੀਂ ਹਨ ਤਾਂ ਹੀ ਉਨ੍ਹਾਂ ਨੂੰ ਕੱਢਿਆ ਗਿਆ ਹੈ । ਹੁਣ ਇਹ ਕਹਿੰਦੇ ਹਨ ਕਿ ਮੇਰੇ ਜਵਾਬਾਂ ਤੋਂ ਇਨ੍ਹਾਂ ਨੂੰ ਤਸੱਲੀ ਨਹੀਂ ਹੈ । ਫਿਰ ਮੈਂ ਇਨ੍ਹਾਂ ਨੂੰ ਕੀ ਤਸੱਲੀ ਦੇਵਾਂ ।

---

## ਅੰਮ੍ਰਿਤਸਰ ਸ਼ਹਿਰ ਦੇ ਉਦਯੋਗਾਂ ਲਈ ਪੈਕੇਜ

*138. **ਸ੍ਰੀ ਜੁਗਲ ਕਿਸ਼ੋਰ ਸ਼ਰਮਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੀ ਅੰਮ੍ਰਿਤਸਰ ਸ਼ਹਿਰ ਵਿਚ ਇੰਡਸਟਰੀ ਜੋ ਬੰਦ ਹੋਣ ਦੇ ਕੰਢੇ ਤੇ ਖੜ੍ਹੀ ਹੈ, ਨੂੰ ਉਨੱਤ ਕਰਨ ਲਈ ਉਦਯੋਗਪਤੀਆਂ ਨੂੰ ਬਿਜਲੀ ਦੇ ਪੂਰੇ ਲੋਡ ਦੀ ਸਪਲਾਈ ਵਰਗੀ ਕੋਈ ਵਿਸ਼ੇਸ਼ ਪੈਕੇਜ/ਰਾਹਤ ਦੀ ਪੇਸ਼ਕਸ਼ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**CAPTAIN AMARINDER SINGH** : No Sir. At present there is no proposal to offer any special package/relief such as supply of full load of power to the Industrialists of Amritsar City.

---

**Expunged as ordered by the Chair.

**ਸ਼੍ਰੀ ਜੁਗਲ ਕਿਸ਼ੋਰ ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਿਛਲੇ ਦਿਨਾਂ ਵਿਚ ਇੰਡਸਟਰੀ ਮਨਿਸਟਰ ਸ਼੍ਰੀ ਅਸ਼ਵਨੀ ਸੇਖੜੀ ਜੀ ਨੂੰ ਅੰਮ੍ਰਿਤਸਰ ਭੇਜਿਆ । ਉਨ੍ਹਾਂ ਨੇ ਉਥੇ ਇੰਡ-ਸਟਰੀਲਿਸਟ ਅਤੇ ਵਪਾਰੀਆਂ ਦੀ ਮੀਟਿੰਗ ਬੁਲਾਈ ਅਤੇ ਉਨ੍ਹਾਂ ਦੀਆਂ ਜੋ ਪਰਾਬਲਮਜ਼ ਸਨ ਉਨ੍ਹਾਂ ਨੂੰ ਸੁਣਿਆ ਪਰ ਉਥੇ ਇਕ ਮੇਨ ਪਰਾਬਲਮ ਹੈ ਕਿ ਕੁਝ ਇੰਡਸਟਰੀਲਿਸਟ ਆਪਣਾ ਲੋਡ ਵਧਾਉਣਾ ਚਾਹੁੰਦੇ ਹਨ ਪਰ ਬਿਜਲੀ ਬੋਰਡ ਵਾਲੇ ਉਨ੍ਹਾਂ ਨੂੰ ਆ ਕੇ ਤੰਗ ਕਰਦੇ ਹਨ ਅਤੇ ਉਹ ਲੋਡ ਵਧਾਉਂਦੇ ਨਹੀਂ । ਫਾਰਮੈਲੇਟੀਜ਼ ਇਤਨੀਆਂ ਹਨ ਕਿ ਪਹਿਲਾਂ ਕਾਰਪੋਰੇਸ਼ਨ ਤੋਂ ਸਰਟੀਫਿਕੇਟ ਲਵੋ, ਪੁੱਡਾ ਕੋਲੋਂ ਸਰਟੀਫਿਕੇਟ ਲਵੋ ਅਤੇ ਉਸ ਤੋਂ ਬਾਅਦ ਪੋਲਿਊਸ਼ਨ ਵਾਲੇ ਆ ਜਾਂਦੇ ਹਨ । ਮੈਂ ਚਾਹੁੰਦਾ ਹਾਂ ਕਿ ਜਿਹੜੇ ਇੰਡਸਟਰੀਲਿਸਟ ਲੋਡ ਵਧਾਉਣਾ ਚਾਹੁੰਦੇ ਹਨ ਤਾਂ ਸਿੰਪਲ ਪ੍ਰੋਸੀਜਰ ਕਰਕੇ ਉਨ੍ਹਾਂ ਦਾ ਲੋਡ ਵਧਾਇਆ ਜਾਵੇ ਅਤੇ ਉਸ ਦਾ ਟਾਈਮ ਵੀ ਨਿਸ਼ਚਿਤ ਹੋਣਾ ਚਾਹੀਦਾ ਹੈ ਕਿ ਇਤਨੇ ਦਿਨਾਂ ਵਿਚ ਲੋਡ ਵਧਾ ਦਿੱਤਾ ਜਾਵੇਗਾ ਕਿਉਂਕਿ ਜਿਸ ਵੇਲੇ ਉਹ ਅਪਲਾਈ ਕਰਦੇ ਹਨ, ਫਾਈਲ ਐਸ.ਡੀ.ਓ. ਕੋਲ ਪਈ ਰਹਿੰਦੀ ਹੈ । ਫੇਰ ਪੈਸੇ ਦੀ ਡਿਮਾਂਡ ਹੁੰਦੀ ਹੈ । 4-4, 5-5 ਮਹੀਨੇ ਲੋਡ ਵਧਾਇਆ ਨਹੀਂ ਜਾਂਦਾ । ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਟਾਈਮ ਨਿਸ਼ਚਿਤ ਕਰਨਗੇ ਜਿਸ ਨਾਲ ਉਨ੍ਹਾਂ ਨੂੰ ਇਹ ਸਹੂਲਤ ਜਲਦੀ ਮਿਲ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜੀ ਗੱਲ ਕਹੀ ਹੈ, ਮੈਂ ਉਸ ਨਾਲ ਸਹਿਮਤ ਹਾਂ । ਇਹ ਗੱਲ ਪਹਿਲਾਂ ਹੀ ਸਾਡੇ ਵਿਚਾਰ ਅਧੀਨ ਹੈ ਕਿਉਂਕਿ ਇਹ ਗੱਲਾਂ ਹੋਰ ਸ਼ਹਿਰਾਂ ਨਾਲ ਵੀ ਸਬੰਧਿਤ ਹਨ । ਅਸੀਂ ਇਹ ਪ੍ਰੋਸੀਜਰ ਜਿਹੜੇ ਹਨ, ਇਨ੍ਹਾਂ ਨੂੰ ਸਿੰਪਲੀਫਾਈ ਕਰਨ ਤੇ ਲੱਗੇ ਹੋਏ ਹਾਂ । ਜਦੋਂ ਇਹ ਸਿੰਪਲੀਫਾਈ ਹੋ ਜਾਣਗੇ ਤਾਂ ਇਹ ਔਕੜਾਂ ਨਹੀਂ ਹੋਣਗੀਆਂ ।

———

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 123***

**ਸ਼੍ਰੀ ਸਪੀਕਰ** : ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 123 ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਗਰਾਂਟ ਕਰ ਦਿੱਤੀ ਗਈ ਹੈ ।

ਅ.ਸ.ਪ, ਨੰ: ਲ ਸ2-ਪੀ.ਵੀ.ਐਸ.-2002/7

ਕੈਪਟਨ ਅਮਰਿੰਦਰ ਸਿੰਘ

ਮੁੱਖ ਮੰਤਰੀ, ਪੰਜਾਬ

Chief Minister, Punjab

ਚੰਡੀਗੜ੍ਹ

Chandigarh

ਮਿਤੀ 14-6-2002

*For S.Q. No. 123 and reply thereto, please see P.V.S. Debates dated 26.6.2002 (A.S.)

ਵਿਸ਼ਾ :— ਮਿਤੀ 19.06.2002 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿੱਚ ਦਰਜ ਤਾਰਾ ਅੰਕਿਤ ਪ੍ਰਸ਼ਨ ਨੰ : 123 ਨੂੰ ਮੁਲਤਵੀ ਕਰਨ ਬਾਰੇ ।

.........

ਮਾਨਯੋਗ ਸਪੀਕਰ ਸਾਹਿਬ,

ਮਿਤੀ 19.6.2002 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 123, ਜੋ ਕਿ ਸਰਦਾਰ ਗੁਰਜੰਟ ਸਿੰਘ, ਐਮ.ਐਲ.ਏ. ਦੇ ਨਾਂ ਤੇ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਇਸ ਪ੍ਰਸ਼ਨ ਨਾਲ ਸਬੰਧਤ ਸੂਚਨਾਂ ਇਕੱਤਰ ਕੀਤੀ ਜਾ ਰਹੀ ਹੈ, ਜਿਸ ਨੂੰ ਕੁਝ ਸਮਾਂ ਲੱਗਣ ਦੀ ਸੰਭਾਵਨਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ 15 ਦਿਨਾਂ ਦਾ ਸਮਾਂ ਵਧਾ ਦਿੱਤਾ ਜਾਵੇ ।

ਆਦਰ ਸਹਿਤ,

ਹਿਤੂ

ਸਹੀ/-

(ਕੈਪਟਨ ਅਮਰਿੰਦਰ ਸਿੰਘ)

ਡਾ: ਕੇਵਲ ਕ੍ਰਿਸ਼ਨ,
ਸਪੀਕਰ,
ਪੰਜਾਬ ਵਿਧਾਨ ਸਭਾ ।

———

**ਮੁਫਤ ਪਾਣੀ ਅਤੇ ਸੀਵਰੇਜ ਸਹੂਲਤਾਂ**

*149 **ਸ਼੍ਰੀ ਹਰਨਾਮ ਦਾਸ ਜੌਹਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕੀ ਇਹ ਠੀਕ ਹੈ ਕਿ ਨਗਰ ਨਿਗਮ, ਲੁਧਿਆਣਾ, ਨੇ ਗਰੀਬਾਂ ਨੂੰ ਪੀਣ ਵਾਲਾ ਪਾਣੀ ਅਤੇ ਸੀਵਰੇਜ ਸਿਸਟਮ ਮੁਫਤ ਮੁਹੱਈਆ ਕਰਨ ਸਬੰਧੀ ਸਰਬਸੰਮਤੀ ਨਾਲ ਇੱਕ ਮਤਾ ਅਪਣਾਇਆ ਅਤੇ ਸਰਕਾਰ ਨੂੰ ਭੇਜਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਤੇ ਕੀਤੀ ਗਈ ਕਾਰਵਾਈ, ਜੇਕਰ ਕੋਈ ਹੋਵੇ, ਦੇ ਵੇਰਵੇ ਕੀ ਹਨ ?

**ਚੌਧਰੀ ਜਗਜੀਤ ਸਿੰਘ** : ਨਹੀਂ ਜੀ ।

**ਸ਼੍ਰੀ ਹਰਨਾਮ ਦਾਸ ਜੌਹਰ** : ਸਪੀਕਰ ਸਾਹਿਬ, ਇਨ੍ਹਾਂ ਨੇ 'ਨਹੀਂ ਜੀ' ਵਿਚ ਜਵਾਬ ਦਿੱਤਾ ਹੈ । ਰੈਜ਼ੋਲਿਊਸ਼ਨ ਯੂਨਾਨੀਮਸਲੀ ਪਾਸ ਕਰਕੇ ਕਾਰਪੋਰੇਸ਼ਨ ਨੇ ਭੇਜਿਆ ਹੈ ਔਰ ਉਸ ਦੇ ਸਬੂਤ ਹਨ ਲੇਕਿਨ ਇਹ ਕਹਿ ਰਹੇ ਹਨ, ਨਹੀਂ ਜੀ । ਕੀ ਇਹ ਪਤਾ ਕਰਕੇ ਦੱਸਣਗੇ ਕਿ ਇਨ੍ਹਾਂ ਨੂੰ ਰੈਜ਼ੋਲਿਊਸ਼ਨ ਪਹੁੰਚਿਆ ਹੈ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਸਮਝੇ ਨਹੀਂ। ਜੌਹਰ ਸਾਹਿਬ ਨੇ ਜਿਹੜੀ ਮੰਗ ਕੀਤੀ ਹੈ, ਮੈਂ ਉਸ ਦਾ ਜਵਾਬ 'ਨਹੀਂ ਜੀ' ਵਿਚ ਦਿੱਤਾ ਹੈ। ਜਿਹੜਾ ਰੈਜ਼ੋਲਿਊਸ਼ਨ ਆਇਆ ਸੀ ਉਹ ਪੰਜਾਬ ਸਰਕਾਰ ਨੇ ਰੱਦ ਕਰ ਦਿੱਤਾ ਹੈ। ਜੋ ਇਨ੍ਹਾਂ ਨੇ ਸਵਾਲ ਵਿਚ ਮੰਗ ਕੀਤੀ ਹੈ ਕਿ ਕੀ ਗਰੀਬਾਂ ਲਈ ਪਾਣੀ ਮੁਫਤ ਕਰ ਦਿੱਤਾ ਜਾਵੇਗਾ, ਰੈਜ਼ੋਲਿਊਸ਼ਨ ਦੀ ਇਹ ਭਾਸ਼ਾ ਨਹੀਂ ਕਿ ਲੁਧਿਆਣਾ ਦਾ ਸਾਰੇ ਸ਼ਹਿਰ ਦਾ, ਪਾਣੀ ਮੁਫਤ ਕਰ ਦਿੱਤਾ ਜਾਵੇਗਾ। ਇਸ ਲਈ ਮੈਂ ਜਵਾਬ ਦਿੱਤਾ ਹੈ, ਨਹੀਂ ਜੀ।

**ਸ੍ਰੀ ਹਰਨਾਮ ਦਾਸ ਜੌਹਰ :** ਸਪੀਕਰ ਸਾਹਿਬ, ਸਵਾਲ ਇਸ ਤਰ੍ਹਾਂ ਸੀ ਕਿ ਕੀ ਕੋਈ ਰੈਜ਼ੋਲਿਊਸ਼ਨ ਸਰਬ-ਸੰਮਤੀ ਨਾਲ ਪਾਸ ਕਰਕੇ ਕਾਰਪੋਰੇਸ਼ਨ ਨੇ ਸਰਕਾਰ ਨੂੰ ਭੇਜਿਆ ਹੈ ? ਪਹਿਲੀ ਗੱਲ ਤਾਂ ਇਹ ਸੀ। ਅੱਗੇ ਨਾਲ ਇਹ ਸੀ ਕਿ ਕੀ ਸਰਕਾਰ ਉਸ ਤੇ ਕੋਈ ਐਕਸ਼ਨ ਲੈ ਰਹੀ ਹੈ ? ਸੋ, ਅਰਜ਼ ਹੈ ਕਿ ਜਿਥੇ ਵੱਡੇ ਵੱਡੇ ਅਮੀਰਾਂ, ਲੈਂਡ ਲਾਰਡਾਂ ਨੂੰ ਫਰੀ ਪਾਣੀ ਦਿੱਤਾ ਜਾ ਰਿਹਾ ਹੈ, ਮੈਂ ਇਹ ਪ੍ਰਾਰਥਨਾ ਕਰਾਂਗਾ ਕਿ ਕੀ ਗਰੀਬ ਸ਼ਹਿਰੀਆਂ ਨੂੰ ਵੀ ਸੀਵਰੇਜ ਅਤੇ ਪਾਣੀ ਦੀ ਜਿਹੜੀ ਫਰੀ ਸਹੂਲਤ ਹੈ, ਉਹ ਸਹੂਲਤ ਦੇਣ ਤੇ ਸਰਕਾਰ ਫੇਰ ਗੌਰ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਦੇ ਚੁੱਕਾ ਹਾਂ 'ਨਹੀਂ ਜੀ'। ਇਹ ਰੈਜ਼ੋਲਿਊਸ਼ਨ ਇਸ ਤਰ੍ਹਾਂ ਨਹੀਂ, ਜਿਹੜਾ ਇਹ ਕਹਿ ਰਹੇ ਹਨ। ਹੁਣ ਇਹ ਸਾਰਿਆਂ ਵਾਸਤੇ, ਗਰੀਬਾਂ ਵਾਸਤੇ ਗੱਲ ਕਰ ਰਹੇ ਹਨ। ਰੈਜ਼ੋਲਿਊਸ਼ਨ ਦੂਸਰਾ ਹੈ। ਮੈਂ ਜਵਾਬ ਦੇ ਚੁੱਕਾ ਹਾਂ ਕਿ ਪੰਜਾਬ ਸਰਕਾਰ ਦੇ ਗੌਰ ਅਧੀਨ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ।

**ਸਰਦਾਰ ਮਲਕੀਤ ਸਿੰਘ ਬੀਰਮੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਪੰਜਾਬ ਵਿਚ ਜ਼ਰੂਰਤ ਸਮਝਦੇ ਹੋਏ ਕਿਸਾਨਾਂ ਨੂੰ ਬਿਜਲੀ ਫਰੀ ਦੇ ਰਹੇ ਹਨ, ਪੈਸਟੀਸਾਈਡਜ਼ ਤੇ ਸਬਸਿਡੀਆਂ ਅਤੇ ਹੋਰ ਸਹੂਲਤਾਂ ਦੇ ਰਹੇ ਹਨ, ਕੀ ਮੰਤਰੀ ਜੀ ਹਾਊਸ ਵਿਚ ਦੱਸਣਗੇ ਕਿ ਜਿਹੜੇ ਬਿਲੋਅ ਪਾਵਰਟੀ ਲਾਈਨ ਲੋਕ ਪੰਜਾਬ ਵਿਚ ਰਹਿੰਦੇ ਹਨ, ਜਿਨ੍ਹਾਂ ਦੀਆਂ ਛੋਟੀਆਂ ਤਨਖਾਹਾਂ ਹਨ ਤੇ ਉਨ੍ਹਾਂ ਦਾ ਗੁਜ਼ਾਰਾ ਨਹੀਂ ਚਲਦਾ, ਉਨ੍ਹਾਂ ਨੂੰ ਸੀਵਰੇਜ ਪਾਣੀ ਦੀ ਜਿਹੜੀ ਬੜੀ ਭਾਰੀ ਸਮੱਸਿਆ ਹੈ, ਕੀ ਉਹ ਫਰੀ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਇਸ ਤਰ੍ਹਾਂ ਦੀ ਕੋਈ ਤਜਵੀਜ਼ ਨਹੀਂ। ਦੂਜਾ ਇਹ ਕਾਰਪੋਰੇਸ਼ਨ ਤਾਂ ਅੱਗੇ ਹੀ ਵਿੱਤੀ ਸੰਕਟ ਵਿਚ ਫਸੀ ਹੋਈ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 155

**ਸ੍ਰੀ ਸਪੀਕਰ :** ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 155 ਦੀ ਐਕਸਟੇਨਸ਼ਨ ਕੱਲ੍ਹ ਤੱਕ ਮੰਗੀ ਗਈ ਹੈ ਜੋ ਕਿ ਅਲਾਓ ਕਰ ਦਿੱਤੀ ਗਈ ਹੈ।

Questions are over.

---

*For Starred Question No. 155 and reply thereto, please See P.V.S. debates dated 20.6.2002.

## UNSTARRED QUESTIONS AND ANSWERS

### ਫਸਲਾਂ ਵਿਚ ਵੰਨ-ਸੁਵੰਨਤਾ ਲਿਆਉਣ ਲਈ ਕਿਸਾਨਾਂ ਨੂੰ ਗਾਈਡ ਕਰਨ ਲਈ ਸਕੀਮ

33. **ਪ੍ਰੋਫੈਸਰ ਦਰਬਾਰੀ ਲਾਲ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਸਲਾਂ ਵਿੱਚ ਵੰਨ-ਸੁਵੰਨਤਾ ਲਿਆਉਣ ਲਈ ਕਿਸਾਨਾਂ ਨੂੰ ਗਾਈਡ ਕਰਨ ਲਈ ਕੋਈ ਤਜਵੀਜ਼ ਜਾਂ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ : ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਹਾਂ ਜੀ । ਸਕੀਮਾਂ ਦਾ ਵੇਰਵਾ ਅਨੁਲੱਗ-1 ਉਤੇ ਦਿੱਤਾ ਗਿਆ ਹੈ ।

**ਅਨੁਲੱਗ-1**

ਸੈਕਿੰਡ ਪੁਸ਼ ਇੰਨ ਐਗਰੀਕਲਚਰ ਸਟੇਟ ਪਲੈਨ ਅਧੀਨ ਕਿਸਾਨਾਂ ਨੂੰ ਫਸਲੀ ਭਿੰਨਤਾ ਬਾਰੇ ਗਾਈਡ ਕਰਨ ਲਈ ਤਿੰਨ ਸਕੀਮਾਂ ਹਨ :—

1. ਪੰਜਾਬ ਰਾਜ ਵਿੱਚ ਮੱਕੀ ਦੀ ਕਾਸ਼ਤ ਨੂੰ ਉਤਸ਼ਾਹਿਤ ਕਰਨਾ ।
2. ਗੰਨੇ ਦੇ ਉਤਪਾਦਨ ਵਿੱਚ ਵਾਧੇ ਲਈ ਪ੍ਰੋਗਰਾਮ ।
3. ਗਰਮੀ ਰੁੱਤ ਦੀ ਮੂੰਗੀ ਦੀ ਕਾਸ਼ਤ ਨੂੰ ਪ੍ਰਚਲਿਤ ਕਰਨਾ ।

ਉਪਰੋਕਤ ਸਟੇਟ ਪਲੈਨ ਸਕੀਮਾਂ ਅਧੀਨ ਸਾਲ 2002-03 ਦੌਰਾਨ ਹੇਠ ਲਿਖੇ ਪ੍ਰੋਗਰਾਮ ਲਾਗੂ ਕਰਨ ਹਿੱਤ ਵਿਚਾਰ ਅਧੀਨ ਹਨ :—

| ਲੜੀ ਨੰ: | ਸਕੀਮ ਦਾ ਨਾਂ | ਆਈਟਮ | ਟੀਚਾ | ਉਪਦਾਨ ਦੀ ਦਰ | ਕੁਲ ਰਕਮ (ਲੱਖਾਂ ਵਿੱਚ) |
|---|---|---|---|---|---|
| 1. | ਮੱਕੀ ਦੀ ਕਾਸ਼ਤ ਨੂੰ ਉਤਸ਼ਾਹਿਤ ਕਰਨਾ | 1. ਮੱਕੀ ਦਾ ਹਾਈਬਰਿਡ ਬੀਜ | 5000 ਕੁਇੰਟਲ | 700/- ਰੁ: ਪ੍ਰਤੀ ਕੁਇੰਟਲ | 35.00 |
| | | 2. ਮੱਕੀ ਪਲਾਂਟਰ | 100 (ਗਿਣਤੀ) | 5000/- ਰੁ: ਪ੍ਰਤੀ ਪਲਾਂਟਰ | 5.00 |
| | | | | | 40.00 |

[ਖੇਤੀਬਾੜੀ ਮੰਤਰੀ]

| | | | | | |
|---|---|---|---|---|---|
| 2. | ਗੰਨੇ ਦੇ ਉਤਪਾਦਨ ਵਿੱਚ ਵਾਧੇ ਸਬੰਧੀ ਪ੍ਰੋਗਰਾਮ | 1. ਟਿਸ਼ੂ ਕਲਚਰ ਯੂਨਿਟ | 3 ਨਵੇਂ ਯੂਨਿਟ | 25 ਲੱਖ ਪ੍ਰਤੀ ਯੂਨਿਟ | 75.00 |
| | | 2. ਪੁਰਾਣੇ ਯੂਨਿਟਾਂ ਨੂੰ ਮਜ਼ਬੂਤ ਬਣਾਉਣਾ | 3 ਯੂਨਿਟ ਪੁਰਾਣੇ | 5 ਲੱਖ ਪ੍ਰਤੀ ਯੂਨਿਟ | 15.00 |
| | | 3. ਪੌਦ ਸੁਰੱਖਿਆ ਸਾਜ਼ ਸਮਾਨ | 4166 (ਗਿਣਤੀ) | 50% ਉਪਦਾਨ | 25.00 |
| | | | | | 115.00 |
| 3 | ਗਰਮੀ ਰੁੱਤ ਦੀ ਮੂੰਗੀ ਦੀ ਕਾਸ਼ਤ ਨੂੰ ਪ੍ਰਚਲਿਤ ਕਰਨਾ | 1. ਬੀਜ ਮਿਨੀਕਿਟਾਂ | ਗਿਣਤੀ 20,000 (5 ਕਿਲੋ ਗ੍ਰਾਮ ਹਰੇਕ) | ਮੁਫਤ | 30.00 |
| | | 2. ਸਮਰ ਮੂੰਗੀ ਦਾ ਬੀਜ | 625 ਕੁਇੰਟਲ | 800/- ਰੁ: ਪ੍ਰਤੀ ਕੁਇੰਟਲ ਦੀ ਦਰ ਨਾਲ | 5.00 |
| | | | | | 35.00 |

ਇਸ ਦੇ ਨਾਲ-ਨਾਲ ਕਿਸਾਨਾਂ ਨੂੰ ਫਸਲੀ ਭਿੰਨਤਾ ਬਾਰੇ ਸਿਖਲਾਈ ਕੈਂਪਾਂ, ਸੈਮੀਨਾਰਾਂ, ਸਾਹਿਤ ਅਤੇ ਪ੍ਰਚਾਰ ਮੀਡੀਆ ਰਾਹੀਂ ਵੀ ਜਾਣਕਾਰੀ ਦਿੱਤੀ ਜਾਂਦੀ ਹੈ। ਹਾੜੀ ਅਤੇ ਸਾਉਣੀ ਦੌਰਾਨ ਜ਼ਿਲ੍ਹਾ, ਬਲਾਕ ਅਤੇ ਪਿੰਡ ਪੱਧਰ ਤੇ ਕਿਸਾਨ ਸਿਖਲਾਈ ਕੈਂਪ ਲਗਾਏ ਜਾਂਦੇ ਹਨ ਅਤੇ ਇਨ੍ਹਾਂ ਕੈਂਪਾਂ ਵਿੱਚ ਕਿਸਾਨਾਂ ਨੂੰ ਮੱਕੀ, ਤੇਲ ਬੀਜ, ਦਾਲਾਂ ਅਤੇ ਗੰਨੇ ਦੀ ਕਾਸ਼ਤ ਦੀ ਮਹੱਤਤਾ ਬਾਰੇ ਸਿੱਖਿਅਤ ਕੀਤਾ ਜਾਂਦਾ ਹੈ। ਇਸ ਦੇ ਨਤੀਜੇ ਵਜੋਂ ਇਨ੍ਹਾਂ ਫ਼ਸਲਾਂ ਦੀ ਕਾਸ਼ਤ ਹੇਠ ਰਕਬੇ ਵਿੱਚ ਵਾਧਾ ਹੋਇਆ ਹੈ।

ਇਸ ਵਿਭਾਗ ਵਿੱਚ ਖੇਤੀਬਾੜੀ ਨੀਤੀ ਅਤੇ ਇਸ ਦੀ ਪੁਨਰਤਾ ਸਬੰਧੀ ਮੁੱਖ ਮੰਤਰੀ ਪੰਜਾਬ ਜੀ ਦੀ ਸਲਾਹਕਾਰ ਕਮੇਟੀ ਵੀ ਸ੍ਰੀ ਐਸ.ਐਸ. ਜੌਹਲ ਦੀ ਪ੍ਰਧਾਨਗੀ ਹੇਠ ਗਠਿਤ ਕੀਤੀ ਗਈ ਹੈ ਜੋ ਰਾਜ ਵਿੱਚ ਫਸਲਾਂ ਦੀ ਵੰਨ-ਸੁਵੰਨਤਾ ਲਿਆਉਣ ਲਈ ਆਪਣੇ ਸੁਝਾਅ ਦੇਵੇਗੀ ।

———

## ਸਬ-ਡਿਵੀਜ਼ਨ, ਭੁਲੱਥ ਲਈ ਨਵੀਂ ਇਮਾਰਤ

34. **ਬੀਬੀ ਜਗੀਰ ਕੌਰ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਕਪੂਰਥਲਾ ਵਿਚ ਸਬ-ਡਿਵੀਜ਼ਨ ਸਦਰ-ਮੁਕਾਮ, ਭੁਲੱਥ ਵਿਖੇ ਨਵਾਂ ਪ੍ਰਬੰਧਕੀ ਕੰਪਲੈਕਸ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜ਼ਿਹਾ ਹੋਵੇ, ਤਾਂ ਇਸ ਦੀ ਉਸਾਰੀ ਕਦੋਂ ਤੱਕ ਸ਼ੁਰੂ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਡਿਪਟੀ ਕਮਿਸ਼ਨਰ, ਕਪੂਰਥਲਾ ਵੱਲੋਂ "ਓਪਟੀਮਮ ਯੂਜ਼ ਆਫ ਵੇਕੈਂਟ ਗਵਰਨਮੈਂਟ ਲੈਂਡ" ਸਕੀਮ ਤਹਿਤ ਉਪ ਮੰਡਲ ਮੈਜਿਸਟਰੇਟ ਅਤੇ ਉਪ ਕਪਤਾਨ ਪੁਲਿਸ, ਭੁਲੱਥ ਦੇ ਦਫਤਰਾਂ ਦੀ ਉਸਾਰੀ ਲਈ ਮਾਮਲਾ ਮੁੱਖ ਪ੍ਰਸ਼ਾਸ਼ਕ, ਪੰਜਾਬ ਸ਼ਹਿਰੀ ਵਿਕਾਸ ਅਥਾਰਟੀ ਨਾਲ ਉਠਾਇਆ ਗਿਆ ਹੈ । ਇਸ ਮਕਸਦ ਲਈ ਸਿਵਲ ਰੈਸਟ ਹਾਊਸ, ਭੁਲੱਥ ਦੇ ਨੇੜੇ ਉਪਲਬਧ 14 ਕਨਾਲ ਖਾਲੀ ਜਗ੍ਹਾ ਜਿਹੜੀ ਕਿ ਸਥਾਨਕ ਸਰਕਾਰ ਵਿਭਾਗ ਦੀ ਹੈ, ਨੂੰ ਮਾਲ ਵਿਭਾਗ ਦੇ ਨਾਂ ਤਬਦੀਲ ਕਰਨ ਲਈ ਮਾਮਲਾ ਭੀ ਸਰਕਾਰ ਨਾਲ ਉਠਾਇਆ ਗਿਆ ਹੈ । ਲੋੜੀਂਦੀਆਂ ਰਸਮੀ ਕਾਰਵਾਈਆਂ ਪੂਰੀਆਂ ਕਰਨ ਉਪਰੰਤ ਪੁੱਡਾ ਵੱਲੋਂ ਉਸਾਰੀ ਦਾ ਕੰਮ ਹੱਥ ਵਿਚ ਲਿਆ ਜਾਵੇਗਾ । ਫਿਰ ਵੀ, ਤਹਿਸੀਲਦਾਰ, ਖਜ਼ਾਨਾ ਅਫਸਰ ਅਤੇ ਪੁਲਿਸ ਸਟੇਸ਼ਨ ਦੇ ਦਫਤਰਾਂ ਲਈ ਨਵੀਆਂ ਇਮਾਰਤਾਂ ਪਹਿਲਾਂ ਹੀ ਉਪ ਮੰਡਲ, ਭੁਲੱਥ ਵਿਖੇ ਉਸਾਰੀਆਂ ਜਾ ਚੁੱਕੀਆਂ ਹਨ ।

———

## ਬੇਗੋਵਾਲ ਟਾਊਨ ਵਿਖੇ ਅਨਾਜ ਮੰਡੀ ਸਥਾਪਿਤ ਕਰਨਾ

35. **ਬੀਬੀ ਜਗੀਰ ਕੌਰ** : ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਬੇਗੋਵਾਲ ਟਾਊਨ (ਕਪੂਰਥਲਾ) ਵਿਖੇ ਇਕ ਅਨਾਜ ਮੰਡੀ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੀ ਹਾਂ, ਬੇਗੋਵਾਲ ਵਿਖੇ ਨਵੀਂ ਅਨਾਜ ਮੰਡੀ ਸਥਾਪਿਤ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ । ਪਰ ਮੰਡੀ ਦੀ ਸਥਾਪਨਾ ਦੀ ਨਿਸ਼ਚਿਤ ਮਿਤੀ ਦੱਸਣਾ ਸੰਭਵ ਨਹੀਂ ਹੈ।

———

## ਭੁਲੱਥ ਵਿਧਾਨ ਸਭਾ ਚੋਣ ਹਲਕੇ ਵਿੱਚ ਸੜਕਾਂ

36. **ਬੀਬੀ ਜਗੀਰ ਕੌਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਹਰੇਕ ਵਿਧਾਨ ਸਭਾ ਚੋਣ ਹਲਕੇ ਵਿੱਚ 20 ਕਿਲੋਮੀਟਰ ਲਿੰਕ ਸੜਕਾਂ ਬਣਾਉਣ ਦੀ ਸਕੀਮ ਅਧੀਨ ਭੁਲੱਥ ਵਿਧਾਨ ਸਭਾ ਚੋਣ ਹਲਕੇ ਵਿੱਚ ਸੜਕਾਂ ਦੀ ਉਸਾਰੀ ਰੋਕ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਇਸ ਦੇ ਕਾਰਨ ਕੀ ਹਨ:

(ਅ) ਕੀ ਉਪਰੋਕਤ "ੳ" ਵਿਚ ਵਰਣਿਤ ਸੜਕਾਂ ਦੀ ਉਸਾਰੀ ਮੁੜ ਸ਼ੁਰੂ ਕਰੋਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਸੜਕਾਂ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : (ੳ) 20 ਕਿਲੋਮੀਟਰ ਫੇਜ਼-3 ਸਕੀਮ ਜੋ ਸਰਕਾਰ ਵਲੋਂ ਪ੍ਰਵਾਨ ਕੀਤੀ ਗਈ ਸੀ, ਉਸ ਵਿੱਚੋਂ 4 ਸੜਕਾਂ ਜਿਨ੍ਹਾਂ ਦੀ ਲੰਬਾਈ 2,15 ਕਿਲੋਮੀਟਰ ਹੈ, ਦੀ ਉਸਾਰੀ ਰੋਕ ਦਿੱਤੀ ਗਈ ਸੀ, ਕਿਉਂਕਿ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਨ੍ਹਾਂ ਸੜਕਾਂ ਤੇ ਮਾਰਚ, 2002 ਤੱਕ ਮਿੱਟੀ ਦਾ ਕੰਮ ਸ਼ੁਰੂ ਨਹੀਂ ਸੀ ਹੋਇਆ, ਉਹ ਹਾਲ ਦੀ ਘੜੀ ਨਾ ਉਸਾਰੀਆਂ ਜਾਣ।

(ਅ) ਹਾਲ ਦੀ ਘੜੀ ਉਪਰੋਕਤ "ੳ" ਵਿੱਚ ਵਰਣਿਤ ਸੜਕਾਂ ਨੂੰ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਪ੍ਰਾਈਵੇਟ ਕਾਲਜਾਂ ਲਈ ਫੰਡ ਜਾਰੀ ਕਰਨੇ

37. **ਬੀਬੀ ਜਗੀਰ ਕੌਰ** : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਇਹ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਮਨੁੱਖੀ ਸਾਧਨ ਵਿਕਾਸ ਮੰਤਰਾਲਾ, ਭਾਰਤ ਸਰਕਾਰ ਨੇ ਪ੍ਰਾਈਵੇਟ ਪ੍ਰਬੰਧ ਹੇਠਲੇ ਸਹਾਇਤਾ ਪ੍ਰਾਪਤ ਕਾਲਜਾਂ ਨੂੰ ਕਾਲਜ ਅਧਿਆਪਕਾਂ ਦੀਆਂ ਵਧਾਈਆਂ ਗਈਆਂ ਤਨਖਾਹਾਂ ਦੇ ਮੱਦੇਨਜ਼ਰ 70.17 ਕਰੋੜ ਰੁਪਏ ਦੀ ਰਕਮ ਦੇ ਫੰਡ ਜਾਰੀ ਕੀਤੇ ਹਨ;

(ਅ) ਕੀ ਰਾਜ ਸਰਕਾਰ ਨੇ ਉਪਰੋਕਤ ਭਾਗ (ੳ) ਵਿੱਚ ਵਰਣਿਤ ਮੰਤਵ ਲਈ ਆਪਣਾ 20% ਹਿੱਸਾ ਪਾਉਣਾ ਹੈ; ਜੇਕਰ ਅਜਿਹਾ ਹੋਵੇ, ਤਾਂ ਰਾਜ ਸਰਕਾਰ ਦਾ ਹਿੱਸਾ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਖੁਸ਼ਹਾਲ ਬਹਿਲ** : (ੳ) ਨਹੀਂ ਜੀ, ਅਸਲ ਵਿੱਚ ਮਨੁੱਖੀ ਸਾਧਨ ਵਿਕਾਸ ਮੰਤਰਾਲਾ, ਭਾਰਤ ਸਰਕਾਰ ਵਲੋਂ ਰਾਜ ਦੀਆਂ ਵਿਦਿਅਕ ਸੰਸਥਾਵਾਂ ਜਿਵੇਂ ਕਿ ਯੂਨੀਵਰਸਿਟੀਆਂ, ਸਰਕਾਰੀ ਕਾਲਜ ਅਤੇ ਪ੍ਰਾਈਵੇਟ ਸਹਾਇਤਾ ਪ੍ਰਾਪਤ ਕਾਲਜਾਂ ਨੂੰ ਵਧੀਆਂ ਦਰਾਂ ਤੇ ਤਨਖਾਹ ਦੀ ਅਦਾਇਗੀ ਕਰਨ ਲਈ 70.17 ਕਰੋੜ ਰੁਪਏ ਦੀ ਰਾਸ਼ੀ ਦਿੱਤੀ ਗਈ ਸੀ ਜਿਸ ਵਿੱਚੋਂ ਪ੍ਰਾਈਵੇਟ ਸਹਾਇਤਾ ਪ੍ਰਾਪਤ ਕਾਲਜਾਂ ਲਈ ਕੇਵਲ 37.92 ਕਰੋੜ ਰੁਪਏ ਦੀ ਰਾਸ਼ੀ ਸੀ।

(ਅ) ਹਾਂ ਜੀ। ਰਾਜ ਸਰਕਾਰ ਵੱਲੋਂ ਉਕਤ (ੳ) ਵਰਣਿਤ ਮੰਤਵ ਲਈ 20% ਹਿੱਸਾ ਪਾਇਆ ਜਾਂਦਾ ਹੈ। ਰਾਜ ਸਰਕਾਰ ਵੱਲੋਂ ਪਹਿਲਾਂ ਹੀ ਪ੍ਰਾਈਵੇਟ ਸਹਾਇਤਾ ਪ੍ਰਾਪਤ ਕਾਲਜਾਂ ਨੂੰ 26.05 ਕਰੋੜ ਰੁਪਏ ਦੀ ਰਾਸ਼ੀ ਵੰਡੀ ਗਈ ਹੈ, ਜਿਸ ਵਿੱਚ ਰਾਜ ਦਾ ਹਿੱਸਾ ਵੀ ਸ਼ਾਮਲ ਹੈ। ਬਾਕੀ ਰਹਿੰਦੀ 21.35 ਕਰੋੜ ਰੁਪਏ ਦੀ ਰਾਸ਼ੀ, ਜਿਸ ਵਿਚ ਰਾਜ ਦਾ ਹਿੱਸਾ ਵੀ ਸ਼ਾਮਲ ਹੈ, ਛੇਤੀ ਹੀ ਵੰਡ ਦਿੱਤੀ ਜਾਵੇਗੀ।

---

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 38*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

D.O. No. HMEM/279

R.C. DOGRA
Phone : 741348 (O)
690774 (R)

Health & Family Welfare Med.
Edu. & Research Minister,
Punjab, Chandigarh.

Dated : 18th June, 2002

Dear Dr. Kewal Krishan ji

Unstarred Question No. 38 in the name of Sh. Adesh Partap Singh Kairon, MLA is listed for answer on 19th June, 2002. I request that the time for answering this question may be extended and it may be listed for answer on any date after 25th June, 2002. Considerable information is to be obtained from the field, and this takes time. I am obtaining the full information for answering the question.

With regards,

Yours sincerely,

Sd/-

(R.C. Dogra)

Dr. Kewal Krishan,
Speaker,
Punjab Vidhan Sabha
Chandigarh.

---

*For U.S.Q. No. 38 and reply thereto, please see Appendix to this Dabate.

## PRESENTATIAN OF BUDGET ESTIMATES FOR THE YEAR 2002-2003.

**Mr. Speaker** : Now we take up the next item—Presentation of Budget Estimates for the year 2002-2003.

### ਭਾਗ 'ੳ'

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ (ਸਰਦਾਰ ਲਾਲ ਸਿੰਘ)** : ਸਤਿਕਾਰਯੋਗ ਸਪੀਕਰ ਸਾਹਿਬ,

ਮੈਂ ਸਾਲ 2002-03 ਲਈ ਬਜਟ ਇਸ ਸਦਨ ਵਿਚ ਪੇਸ਼ ਕਰਨ ਦੀ ਖੁਸ਼ੀ ਲੈ ਰਿਹਾ ਹਾਂ।

2. ਇਸ ਅਜ਼ੀਮ ਸਦਨ ਦੇ ਸਨਮੁੱਖ ਆਪਣਾ ਪਹਿਲਾ ਬਜਟ ਪੇਸ਼ ਕਰਦੇ ਹੋਇਆਂ, ਮੈਂ ਸ਼ੁਕਰਾਨੇ ਅਤੇ ਨਿਮਰਤਾ ਦੀਆਂ ਮਿਲੀਆਂ ਜੁਲੀਆਂ ਭਾਵਨਾਵਾਂ ਨਾਲ ਭਰਪੂਰ ਹਾਂ। ਮੈਂ ਇਸ ਮਹਾਨ ਰਾਜ ਦੇ ਲੋਕਾਂ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਹੇਠ ਕਾਂਗਰਸ ਦੀ ਸਰਕਾਰ ਬਣਾਉਣ ਲਈ ਆਪਣੇ ਵੋਟ ਅਧਿਕਾਰ ਦੀ ਵਰਤੋਂ ਬੜੀ ਸਿਆਣਪ ਅਤੇ ਸੂਝ-ਬੂਝ ਨਾਲ ਕੀਤੀ ਹੈ। ਬਹੁਤ ਨਿਮਰਤਾ ਸਹਿਤ ਕਹਿ ਰਿਹਾ ਹਾਂ ਕਿ ਨਵੀਂ ਸਰਕਾਰ ਨੂੰ ਇਕ ਵਿਸ਼ਾਲ ਅਤੇ ਮੁਸ਼ਕਿਲ ਕਾਰਜ ਨਿਭਾਉਣ ਦੀ ਜ਼ਿੰਮੇਵਾਰੀ ਲੋਕਮਤ ਦੁਆਰਾ ਸੌਂਪ ਦਿਤੀ ਗਈ ਹੈ। ਹੁਕਮਰਾਨ ਪਾਰਟੀ ਰਾਜ ਵਿਚ ਵਿਆਪਕ ਭ੍ਰਿਸ਼ਟਾਚਾਰ ਨੂੰ ਖ਼ਤਮ ਕਰਨ ਅਤੇ ਰਾਜ ਦੀ ਮਾਲੀ ਅਤੇ ਆਰਥਿਕ ਹਾਲਤ ਬਹਾਲ ਕਰਾਉਣ ਦੇ ਦੋ ਬਚਨਾਂ ਨਾਲ ਜਨਤਾ ਕੋਲ ਗਈ ਸੀ। ਇਸ ਉਦੇਸ਼ ਨੂੰ ਪੂਰਾ ਕਰਨ ਲਈ ਵਰਤਮਾਨ ਸਰਕਾਰ ਦੀ ਵਚਨਬੱਧਤਾ ਦਾ ਇਕ ਠੋਸ ਸੰਕੇਤ ਪੰਜਾਬ ਦੇ ਮਾਨਯੋਗ ਰਾਜਪਾਲ ਜੀ ਦੁਆਰਾ 22 ਮਾਰਚ, 2002 ਨੂੰ ਇਸ ਅਜ਼ੀਮ ਸਦਨ ਅੰਦਰ ਮੈਂਬਰ ਸਾਹਿਬਾਨ ਨੂੰ ਦਿਤੇ ਗਏ ਭਾਸ਼ਣ ਵਿਚੋਂ ਮਿਲਦਾ ਹੈ। ਇਸ ਦੇ ਅਨੁਸਰਣ ਵਿਚ, ਸਰਕਾਰ ਨੇ ਉੱਚ-ਰੁਤਬੇ ਵਾਲੇ ਕੁਝ ਸਰਕਾਰੀ ਮੁਲਾਜ਼ਮਾਂ ਵਿਰੁੱਧ ਬੜੀ ਸ਼ੀਘਰਤਾ ਨਾਲ ਕਾਰਵਾਈ ਕੀਤੀ ਹੈ, ਜਿਹਨਾਂ ਲਈ ਭ੍ਰਿਸ਼ਟਾਚਾਰ ਹੀ ਦੀਨ-ਮਜ਼ਹਬ ਬਣ ਕੇ ਰਹਿ ਗਿਆ ਸੀ। ਸਰਕਾਰੀ ਦਫਤਰਾਂ ਵਿਚ ਭ੍ਰਿਸ਼ਟਾਚਾਰ ਨੂੰ ਨਕੇਲ ਪਾਉਣ ਲਈ ਭਾਵੇਂ ਅੰਧਾਧੁੰਦ ਕਾਰਵਾਈ ਨਹੀਂ ਕੀਤੀ ਜਾਵੇਗੀ ਪਰੰਤੂ ਭ੍ਰਿਸ਼ਟ-ਕਾਰਵਾਈਆਂ ਵਿਚ ਖਪਤ ਦੋਸ਼ੀ ਪਾਇਆ ਗਿਆ ਕੋਈ ਵੀ ਵਿਅਕਤੀ, ਭਾਵੇਂ ਉਸ ਦਾ ਰੁਤਬਾ ਕਿਤਨਾ ਵੀ ਉਚਾ ਕਿਉਂ ਨਾ ਹੋਵੇ, ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ। ਇਸੇ ਪ੍ਰਕਾਰ ਰਾਜ ਨੂੰ ਦਰਪੇਸ਼ ਦਿਵਾਲੀਆ ਸਥਿਤੀ ਵਿਚੋਂ ਇਸ ਨੂੰ ਕੱਢਣ ਅਤੇ ਇਸ ਦੀ ਮਾਲੀ ਹਾਲਤ ਨੂੰ ਬਹਾਲ ਕਰਨ ਲਈ ਸਹੀ ਲੋੜੀਂਦੇ ਉਪਰਾਲੇ ਕਰਨ ਦਾ ਸਰਕਾਰ ਨੇ ਫ਼ੈਸਲਾ ਕੀਤਾ ਹੈ। ਰਾਜ ਦੇ ਲੋਕਾਂ ਨੇ ਹੁਕਮਰਾਨ ਪਾਰਟੀ ਦੀਆਂ ਨੀਤੀਆਂ ਦੀ ਇਕ ਵਾਰ ਫੇਰ ਡਟ ਕੇ ਪ੍ਰੋੜ੍ਹਤਾ ਕੀਤੀ ਹੈ, ਜਿਹਾ ਕਿ ਚਾਰ ਨਗਰ ਨਿਗਮਾਂ, ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੀਆਂ ਹਾਲ ਹੀ ਵਿਚ ਹੋਈਆਂ ਚੋਣਾਂ ਵਿਚ ਪਾਰਟੀ ਨੂੰ ਭਾਰੀ ਬਹੁਮੱਤ ਮਿਲਣ ਤੋਂ ਸਪੱਸ਼ਟ ਹੈ।

3. ਇਸ ਮੌਕੇ ਤੇ, ਮੈਂ ਗਰੀਬੀ ਦੇ ਖਾਤਮੇ, ਸਮਾਜਿਕ ਨਿਆਂ, ਅਨੁਸੂਚਿਤ ਜਾਤੀਆਂ ਪਛੜੀਆਂ ਸ਼੍ਰੇਣੀਆਂ ਤੇ ਸਮਾਜ ਦੇ ਹੋਰਨਾਂ ਗਰੀਬ ਵਰਗਾਂ ਦੀ ਬਿਹਤਰੀ ਦੇ ਸਬੰਧ ਵਿਚ

ਹੁਕਮਰਾਨ ਪਾਰਟੀ ਦੀ ਵਿਚਾਰਧਾਰਕ ਵਚਨਬੱਧਤਾ ਨੂੰ ਵੀ ਦੁਹਰਾਉਣਾ ਚਾਹਾਂਗਾ। ਸਰਕਾਰ ਹਰ ਹਾਲਤ ਵਿਚ ਧਰਮ ਨਿਰਪੱਖਤਾ, ਭਾਈਚਾਰਕ ਸਦਭਾਵਨਾ ਅਤੇ ਅਮਨ ਤੇ ਕਾਨੂੰਨ ਦੀ ਵਿਵਸਥਾ ਕਾਇਮ ਰੱਖਣ ਲਈ ਵੀ ਪੂਰਨ ਤੌਰ ਤੇ ਵਚਨਬੱਧ ਹੈ।

4. ਦੂਜੇ ਪਾਸੇ, ਵਿਰੋਧੀ ਬੈਂਚਾਂ ਉਤੇ ਬੈਠੇ ਮੇਰੇ ਦੋਸਤ ਆਪਣੇ ਸੌੜੇ ਸਿਆਸੀ ਹਿੱਤਾਂ ਨੂੰ ਪੂਰਾ ਕਰਨ ਲਈ ਹਮੇਸ਼ਾਂ ਗਿਲੇ-ਸ਼ਿਕਵੇ ਕਰਦੇ ਰਹੇ ਹਨ ਅਤੇ ਵੋਟ ਬੈਂਕ ਦੀ ਸਿਆਸਤ ਅਪਣਾਂਦੇ ਰਹੇ ਹਨ। ਸੱਤਾ ਤੋਂ ਲਾਂਭੇ ਰਹਿਣ ਸਮੇਂ ਇਹ ਪੰਜਾਬ ਦੇ ਕਥਿਤ ਹਿੱਤਾਂ ਲਈ 'ਮੋਰਚੇ' ਲਗਾਉਂਦੇ ਰਹੇ ਹਨ ਪਰੰਤੂ ਸੱਤਾਧਾਰੀ ਹੋਣ ਤੇ ਇਨ੍ਹਾਂ ਨੇ ਕਦੇ ਵੀ ਉਨ੍ਹਾਂ ਹਿੱਤਾਂ ਦੀ ਇਮਾਨਦਾਰੀ ਨਾਲ ਪੈਰਵੀ ਨਹੀਂ ਕੀਤੀ ਹੈ। ਇਹ ਤੱਥ, ਇਨ੍ਹਾਂ ਦੀ ਇਸ ਸਿਆਸਤ ਦਾ ਪ੍ਰਤੱਖ ਪ੍ਰਮਾਣ ਹੈ ਕਿ ਪਿਛਲੀ ਅਕਾਲੀ ਭਾਜਪਾ ਸਰਕਾਰ, ਕੇਂਦਰੀ ਸਰਕਾਰ ਦੀ ਭਾਈਵਾਲ ਪਾਰਟੀ ਹੋਣ ਦੇ ਬਾਵਜੂਦ, ਰਾਜ ਦੇ ਇਲਾਕਾਈ ਅਤੇ ਜਲ-ਵਿਵਾਦਾਂ ਨੂੰ ਹੱਲ ਕਰਨ ਵਿਚ ਬੁਰੀ ਤਰ੍ਹਾਂ ਅਸਫਲ ਰਹੀ ਹੈ।

5. ਇਨ੍ਹਾਂ ਸੰਕੀਰਣ ਵਿਚਾਰਧਾਰਾਵਾਂ ਤੋਂ ਉਪਰ ਉਠਦੇ ਹੋਇਆਂ, ਨਵੀਂ ਸਰਕਾਰ ਨੇ ਪੰਜਾਬ ਦਾ ਉਹੋ ਮਾਣ-ਮੱਤਾ ਸਥਾਨ, ਜੋ ਇਸ ਨੂੰ ਦੇਸ਼ ਅੰਦਰ ਨੰਬਰ ਇਕ ਰਾਜ ਵਜੋਂ ਹਾਸਲ ਸੀ, ਬਰਕਰਾਰ ਰੱਖਣ ਦਾ ਫੈਸਲਾ ਕੀਤਾ ਹੈ। ਸਪੀਕਰ ਸਾਹਿਬ, ਆਪ ਜੀ ਦੇ ਜ਼ਰੀਏ, ਮੈਂ ਇਸ ਅਜ਼ੀਮ ਸਦਨ ਦੇ ਸਮੂਹ ਵਰਗਾਂ, ਵਿਸ਼ੇਸ਼ ਕਰਕੇ ਵਿਰੋਧੀ ਬੈਂਚਾਂ ਤੇ ਬੈਠੇ ਮੈਂਬਰ ਸਾਹਿਬਾਨ ਨੂੰ ਇਸ ਟੀਚੇ ਦੀ ਪ੍ਰਾਪਤੀ ਵਿਚ ਆਪਣਾ ਸਹਿਯੋਗ ਦੇਣ ਲਈ ਖੁਲ੍ਹਾ ਸੱਦਾ ਦਿੰਦਾ ਹਾਂ।

**ਅਰਥ ਵਿਵਸਥਾ**

6. 70ਵਿਆਂ ਅਤੇ 80ਵਿਆਂ ਦੇ ਦੌਰਾਨ, ਰਾਜ ਦੀ ਅਰਥ ਵਿਵਸਥਾ ਦੇਸ਼ ਅੰਦਰ ਤੇਜ਼ੀ ਨਾਲ ਪ੍ਰਗਤੀ ਕਰਨ ਵਾਲੀਆਂ ਅਰਥ ਵਿਵਸਥਾਵਾਂ ਵਿਚੋਂ ਸੀ। ਐਪਰ, 90ਵਿਆਂ ਵਿਚ. ਵਿਕਾਸ ਦਰ ਚੋਖੀ ਘਟ ਗਈ ਸੀ। ਭਾਵੇਂ ਇਸ ਸਮੇਂ ਦੌਰਾਨ ਦੇਸ਼ ਦੀ ਅਰਥ ਵਿਵਸਥਾ ਵਿਚ 6 ਪ੍ਰਤੀਸ਼ਤ ਤੋਂ ਵੱਧ ਔਸਤਨ ਵਿਕਾਸ ਦਰ ਨਾਲ ਵਾਧਾ ਹੋਇਆ, ਪਰੰਤੂ ਰਾਜ ਦੀ ਅਰਥ ਵਿਵਸਥਾ ਵਿਚ ਲਗਭਗ 4 ਪ੍ਰਤੀਸ਼ਤ ਦੀ ਦਰ ਨਾਲ ਹੀ ਵਾਧਾ ਹੋਇਆ ਸੀ। ਅਸਥਿਰ ਕੀਮਤਾਂ ਉਤੇ ਰਾਜ ਦਾ ਸਮੁੱਚਾ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ) ਪਿਛਲੇ ਸਾਲ ਦੇ 40451 ਕਰੋੜ ਰੁਪਏ ਤੋਂ ਵਧ ਕੇ 2000-01 ਵਿਚ 42385 ਕਰੋੜ ਹੋ ਗਿਆ ਹੈ ਜੋ ਪਿਛਲੇ ਸਾਲ ਦੌਰਾਨ ਦੀ 7 ਪ੍ਰਤੀਸ਼ਤ ਸਲਾਨਾ ਵਿਕਾਸ ਦਰ ਦੇ ਮੁਕਾਬਲੇ 4.78 ਪ੍ਰਤੀਸ਼ਤ ਹੈ। ਵਿਕਾਸ ਦਰ ਵਿਚ ਕਮੀ ਦਾ ਮੁੱਖ ਕਾਰਨ ਪ੍ਰਾਇਮਰੀ ਸੈਕਟਰ, ਜਿਸ ਵਿਚ ਜ਼ਰਾਇਤੀ ਸੈਕਟਰ ਵੀ ਸ਼ਾਮਿਲ ਹੈ, ਅੰਦਰ ਵਿਕਾਸ ਦੀ ਰਫ਼ਤਾਰ ਦਾ ਮੱਠਾ ਰਹਿਣਾ ਸੀ, ਜਿਸ ਨੇ ਪਿਛਲੇ ਸਾਲ ਵਿਚ 7 ਪ੍ਰਤੀਸ਼ਤ ਜ਼ਿਆਦਾ ਵਿਕਾਸ ਦੇ ਮੁਕਾਬਲੇ, 2000-2001 ਦੌਰਾਨ ਕੇਵਲ 2.07 ਪ੍ਰਤੀਸ਼ਤ ਦਾ ਵਾਧਾ ਹੀ ਦਰਸਾਇਆ ਹੈ। ਦੂਜੇ ਤੇ ਤੀਜੇ ਦਰਜੇ ਦੇ ਸੈਕਟਰ ਵਿਚ ਵਿਕਾਸ ਦਰ, 5.73 ਪ੍ਰਤੀਸ਼ਤ ਅਤੇ 7.14 ਪ੍ਰਤੀਸ਼ਤ ਰਹੀ, ਇਹ 1999-2000 ਦੌਰਾਨ, ਕ੍ਰਮਵਾਰ 5.9 ਪ੍ਰਤੀਸ਼ਤ ਅਤੇ 7.74 ਪ੍ਰਤੀਸ਼ਤ ਦੀ ਵਿਕਾਸ ਦਰ ਤੋਂ ਕੁਝ ਘੱਟ ਹੈ। ਸਥਿਰ ਕੀਮਤਾਂ ਉਤੇ, ਜੀਅ ਪ੍ਰਤੀ

[ਵਿੱਤ ਮੰਤਰੀ]

ਆਮਦਨ ਜੋ ਸਾਲ 1999-2000 ਦੌਰਾਨ 14980 ਰੁਪਏ ਸੀ ਉਹ 2000-2001 ਦੌਰਾਨ ਵਧ ਕੇ 15390 ਰੁਪਏ ਹੋ ਗਈ, ਇਹ 2.74 ਪ੍ਰਤੀਸ਼ਤ ਦਾ ਮਾਮੂਲੀ ਜਿਹਾ ਵਾਧਾ ਦਰਸਾਉਂਦੀ ਹੈ। ਪ੍ਰਚਲਿਤ ਕੀਮਤਾਂ ਉਤੇ ਜੀਅ ਪ੍ਰਤੀ ਆਮਦਨ 1999-2000 ਦੌਰਾਨ 23254 ਰੁਪਏ ਸੀ ਉਹ 2000-01 ਵਿਚ ਵਧ ਕੇ 25048 ਰੁਪਏ ਹੋ ਗਈ, ਜੋ 7.71 ਪ੍ਰਤੀਸ਼ਤ ਦੇ ਵਾਧੇ ਨੂੰ ਦਰਸਾਉਂਦੀ ਹੈ।

7. ਰਾਜ ਦੇ ਅਰਥਚਾਰੇ ਦੀ ਬਣਤਰ ਵਿਚ ਖੇਤੀਬਾੜੀ ਅਤੇ ਸਬੰਧ ਸੈਕਟਰ ਹੀ ਪ੍ਰਭਾਵਕਾਰੀ ਰਹੇ ਹਨ, ਇਹਨਾਂ ਨੇ ਸਾਲ 2000-2001 ਦੌਰਾਨ ਰਾਜ ਦੇ ਕੁੱਲ ਘਰੇਲੂ ਉਤਪਾਦਨ (ਜੀ.ਐਸ.ਡੀ.ਪੀ) ਵਿਚ 38.66 ਪ੍ਰਤੀਸ਼ਤ ਦਾ ਯੋਗਦਾਨ ਪਾਇਆ ਹੈ। ਇਸ ਦੇ ਮੁਕਾਬਲੇ, ਦੂਜੇ ਅਤੇ ਤੀਜੇ ਦਰਜੇ ਦੇ ਸੈਕਟਰ ਨੇ ਇਸੇ ਸਮੇਂ ਦੌਰਾਨ 24.90 ਪ੍ਰਤੀ-ਸ਼ਤ ਅਤੇ 36.44 ਪ੍ਰਤੀਸ਼ਤ ਦਾ ਯੋਗਦਾਨ ਪਾਇਆ ਹੈ। ਰੋਜ਼ਗਾਰ ਖੇਤਰ ਦਾ ਦ੍ਰਿਸ਼, ਵਿਸ਼ੇਸ਼ ਕਰਕੇ ਪੜ੍ਹੇ ਲਿਖੇ ਬੇਰੁਜ਼ਗਾਰਾਂ ਦੇ ਸਬੰਧ ਵਿਚ, ਚਿੰਤਾਜਨਕ ਸਥਿਤੀ ਦਰਸਾਂਦਾ ਰਿਹਾ ਹੈ ਕਿਉਂ ਜੋ ਕਾਮਗਰ ਸ਼ਕਤੀ ਵਿਚ ਵਾਧੇ ਦੇ ਮੁਕਾਬਲੇ ਖਪਤ ਬਹੁਤ ਘੱਟ ਹੋਈ ਹੈ। ਇਸ ਤੋਂ ਇਲਾਵਾ, ਜ਼ਿਆਦਾਤਰ ਰੋਜ਼ਗਾਰ ਹੇਠਲੇ ਪੱਧਰ ਦਾ ਹੈ, ਜਿਸ ਵਿਚ ਖੇਤ ਅਤੇ ਫੈਕਟਰੀ ਕਾਮਗਰ ਸ਼ਾਮਿਲ ਹਨ, ਇਸ ਕਰਕੇ ਰੋਜ਼ਗਾਰ ਦੀ ਕੁਆਲਿਟੀ ਵਿਚ ਵਿਆਪਕ ਸੁਧਾਰ ਦੀ ਲੋੜ ਹੈ।

ਰਾਜ ਦੇ ਵਿੱਤ

8. ਰਾਜ ਦੇ ਵਿੱਤਾਂ ਬਾਰੇ ਇਕ ਸ਼ਵੇਤ ਪੱਤਰ 25 ਮਾਰਚ, 2002 ਨੂੰ ਇਸ ਅਜ਼ੀਮ ਸਦਨ ਦੇ ਸਨਮੁੱਖ ਰੱਖਿਆ ਗਿਆ ਸੀ। ਐਪਰ, ਮੈਂ ਰਾਜ ਦੀ ਜਨਤਾ ਅਤੇ ਇਸ ਅਜ਼ੀਮ ਸਦਨ ਦੇ ਮੈਂਬਰ ਸਾਹਿਬਾਨ ਪ੍ਰਤੀ ਆਪਣੇ ਕਰਤੱਵ ਤੋਂ ਮੂੰਹ ਮੋੜ ਰਿਹਾ ਹੋਵਾਂਗਾ ਜੇਕਰ ਰਾਜ ਨੂੰ ਦਰਪੇਸ਼, ਵਰਤਮਾਨ ਮਾਲੀ ਹਾਲਤ ਦੀ ਸਹੀ ਤਸਵੀਰ ਦੁਬਾਰਾ ਪੇਸ਼ ਨਹੀਂ ਕਰਦਾ ਹਾਂ। ਆਪਣਾ ਕਾਰਜਭਾਰ ਸੰਭਾਲਣ ਸਮੇਂ, ਨਵੀਂ ਸਰਕਾਰ ਨੂੰ ਵਿਰਸੇ ਵਿਚ ਖਾਲੀ ਖਜ਼ਾਨਾ ਮਿਲਿਆ ਸੀ। ਬਿਨਾਂ ਸ਼ੱਕ, ਰਾਜ ਦੀ ਮਾਲੀ ਹਾਲਤ 1984-85 ਤੋਂ ਹੀ ਤੰਗੀ-ਤੁਰਸ਼ੀ ਵਾਲੀ ਰਹੀ ਹੈ, ਜਦੋਂ ਪਹਿਲੀ ਵਾਰ ਰਾਜ ਲੇਖੇ ਵਿੱਚ ਮਾਲੀ ਘਾਟਾ ਦਰਸਾਇਆ ਗਿਆ ਸੀ। ਐਪਰ, ਅਕਾਲੀ-ਭਾਜਪਾ ਸਰਕਾਰ ਦੇ ਪਿਛਲੇ ਪੰਜ ਸਾਲਾਂ ਦੇ ਕਾਰਜਕਾਲ ਦੌਰਾਨ ਮਾਲੀ ਸੰਕਟ ਚਰਮ ਸੀਮਾ ਨੂੰ ਛੋਹ ਗਿਆ ਹੈ। ਸਹੀ ਉਪਰਾਲੇ ਕਰਨ ਦੀ ਬਜਾਏ ਪਿਛਲੀ ਸਰਕਾਰ ਨੇ ਇਸ ਸਮੱਸਿਆ ਨੂੰ ਹੱਲ ਕਰਨ ਲਈ ਭਾਵੇਂ ਸਮੁੱਚੇ ਤੌਰ ਤੇ ਗੈਰ ਕਾਨੂੰਨੀ ਨਾ ਸਹੀ ਪਰੰਤੂ ਖਤਰਨਾਕ ਤਰੀਕਿਆਂ ਦਾ ਸਹਾਰਾ ਲਿਆ ਸੀ। ਇਸ ਸੰਕਟ ਦਾ ਸਾਹਮਣਾ ਸਚਾਈ, ਦਿਆਨਤਦਾਰੀ ਅਤੇ ਜ਼ਿੰਮੇਵਾਰੀ ਨਾਲ ਕਰਨ ਅਤੇ ਆਪਣੇ ਆਪ ਨੂੰ ਜ਼ਾਬਤੇ ਵਿਚ ਰੱਖਣ ਦੀ ਬਜਾਏ, ਕੈਸ਼ ਕਰੈਡਿਟ ਜੋ ਅਨਾਜ ਪ੍ਰਾਪਤੀ ਦੇ ਸਬੰਧ ਵਿਚ ਸੀ, ਉਸ ਨੂੰ ਵਚਨਬੱਧਤਾ ਵਾਲੇ ਖਰਚੇ ਨੂੰ ਪੂਰਾ ਕਰਨ ਲਈ ਇਸਤੇਮਾਲ ਕਰ ਦਿਤਾ ਗਿਆ। ਸੰਸਥਾਵਾਂ ਪਾਸੋਂ ਪ੍ਰਾਪਤ ਫੰਡ ਵੀ, ਜਿਨ੍ਹਾਂ ਵਿਚ ਵਿਸ਼ਵ ਬੈਂਕ ਪਾਸੋਂ ਪ੍ਰਾਪਤ ਫੰਡ ਵੀ ਸ਼ਾਮਿਲ ਹਨ ਅਤੇ ਕੇਂਦਰੀ ਸਹਾਇਤਾ ਪ੍ਰਾਪਤ ਸਕੀਮਾਂ ਨੂੰ ਅਮਲ ਵਿਚ ਲਿਆਉਣ ਲਈ ਪ੍ਰਾਪਤ ਫੰਡ, ਰੋਕ ਲਏ ਗਏ ਅਤੇ ਅਸਾਧਾਰਣ ਦੇਰੀ ਨਾਲ ਰਿਲੀਜ਼ ਕੀਤੇ ਗਏ ਅਤੇ ਸਪਲਾਈ ਕਰਤਿਆਂ ਤੇ ਠੇਕੇਦਾਰਾਂ ਦੀਆਂ ਅਦਾਇਗੀਆਂ ਮੁਲਤਵੀ ਕਰ ਦਿੱਤੀਆਂ

ਗਈਆਂ । ਇਸ ਦਾ ਸਿੱਟਾ ਸਰਕਾਰ ਲਈ ਲਗਭਗ 3500 ਕਰੋੜ ਰੁਪਏ ਦੀਆਂ ਬਜਟ ਬਾਹਰੀ ਦੇਣਦਾਰੀਆਂ ਦੇ ਰੂਪ ਵਿਚ ਨਿਕਲਿਆ, ਜਿਸ ਨੇ ਮਾਲੀ ਸੰਕਟ ਵਿਚ ਹੋਰ ਵੀ ਵਾਧਾ ਕਰ ਦਿਤਾ । ਇਸ ਆਰਥਿਕ ਸੰਕਟ ਦੀ ਗੰਭੀਰਤਾ ਦਾ ਅੰਦਾਜ਼ਾ ਇਨ੍ਹਾਂ ਮਾਲੀ ਸੂਚਕਾਂ ਤੋਂ ਲਾਇਆ ਜਾ ਸਕਦਾ ਹੈ ।

(ਰੁਪਏ ਕਰੋੜਾਂ ਵਿੱਚ)

| ਵੇਰਵਾ | 1996-97 | 2001-2002 (ਸੋਧੇ ਅਨੁਮਾਨ) |
|---|---|---|
| ਮਾਲ ਘਾਟਾ | 1357.06 | 3842.00 |
| ਜੀ.ਡੀ.ਪੀ. ਦੀ ਪ੍ਰਤੀਸ਼ਤਤਾ ਵਜੋਂ ਮਾਲ ਘਾਟਾ | 3.07 | 5.48 |
| ਸਮੁੱਚਾ ਮਾਲ ਘਾਟਾ | 1464.69 | 5257.13 |
| ਮਾਲ ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਵਜੋਂ ਤਨਖਾਹ ਅਤੇ ਪੈਨਸ਼ਨਾਂ | 64.83 | 82.78 |
| ਮਾਲ ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਵਜੋਂ ਵਿਆਜ | 30.51 | 44.01 |
| ਮਾਲ ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਵਜੋਂ ਤਨਖਾਹਾਂ, ਪੈਨਸ਼ਨਾਂ ਅਤੇ ਵਿਆਜ | 104 34 | 126.79 |
| ਸਰਕਾਰੀ ਰਿਣ | 15249.55 | 33037.46 |
| ਜੀ.ਡੀ.ਪੀ. ਦੀ ਪ੍ਰਤੀਸ਼ਤਤਾ ਵਜੋਂ ਸਰਕਾਰੀ ਰਿਣ | 34.53 | 47.16 |
| ਅਨਾਜ ਕਰਜ਼ੇ ਤੋਂ ਇਲਾਵਾ ਬਕਾਇਆ ਸਰਕਾਰੀ ਗਰੰਟੀਆਂ | 2116.29 | 6148.61 |
| ਮਾਲ ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਵਜੋਂ ਬਕਾਇਆ ਸਰਕਾਰੀ ਗਰੰਟੀਆਂ | 51.16 | 85.83 |

9. ਰਾਜ ਨੂੰ ਦਰਪੇਸ਼ ਮਾਲੀ ਸਕੰਟ ਦੀ ਗੰਭੀਰਤਾ ਇਸ ਤੱਥ ਤੋਂ ਪ੍ਰਤੱਖ ਹੈ ਕਿ ਇਸ ਦੀਆਂ ਸਮੁੱਚੀਆਂ ਮਾਲ ਆਮਦਨ ਪ੍ਰਾਪਤੀਆਂ ਨਾਲ ਤਨਖਾਹਾਂ, ਪੈਨਸ਼ਨਾਂ ਅਤੇ ਵਿਆਜ ਅਦਾਇਗੀਆਂ ਵੀ ਪੂਰੀਆਂ ਨਹੀਂ ਹੁੰਦੀਆਂ ਹਨ । ਸਾਲ 1998-99 ਵਿਚ, ਕੇਵਲ ਇਨ੍ਹਾਂ

[ਵਿੱਤ ਮੰਤਰੀ]

ਤਿੰਨ ਮੱਦਾਂ ਸਬੰਧੀ ਖ਼ਰਚ ਹੀ ਰਾਜ ਦੀਆਂ ਕੁੱਲ ਮਾਲ ਆਮਦਨ ਪ੍ਰਾਪਤੀਆਂ ਤੋਂ 142 ਪ੍ਰਤੀਸ਼ਤ ਵੱਧ ਸੀ । ਰਿਣ ਸੇਵਾਵਾਂ ਦਾ ਅਨੁਪਾਤ ਵੀ ਤੇਜ਼ੀ ਨਾਲ ਵਧਿਆ ਹੈ ਅਤੇ ਇਹ ਸਾਲ 1991-92 ਦੇ 15.52 ਪ੍ਰਤੀਸ਼ਤ ਤੋਂ ਵਧ ਕੇ ਸਾਲ 2001-02 ਵਿਚ 44.01 ਪ੍ਰਤੀਸ਼ਤ ਹੋ ਗਿਆ ਹੈ ।

10. ਸੰਖੇਪ ਵਿਚ, ਰਾਜ ਪਹਿਲਾਂ ਹੀ ਕਰਜ਼ੇ ਦੇ ਭਾਰੀ ਬੋਝ ਹੇਠ ਹੈ ਅਤੇ ਆਪਣੀ ਭਾਰੀ ਮਾਲ ਘਾਟੇ ਨੂੰ ਹੋਰ ਕਰਜ਼ੇ ਲੈ ਕੇ ਪੂਰਾ ਕਰ ਰਿਹਾ ਹੈ । ਰਾਜ ਦੀ ਮਾਲੀ ਹਾਲਤ ਇਤਨੀ ਅਸਥਿਰ ਹੈ ਕਿ ਇਸ ਨੂੰ ਇਕ ਰੁਪਏ ਦੀ ਯੋਜਨਾ ਲਈ ਫੰਡ ਜੁਟਾਉਣ ਵਾਸਤੇ 3.5 ਰੁਪਏ ਦਾ ਕਰਜ਼ਾ ਲੈਣ ਦੀ ਲੋੜ ਹੈ । ਸਪੀਕਰ ਸਾਹਿਬ, ਦੇਸ਼ ਅੰਦਰ ਸ਼ਾਇਦ ਹੀ ਕੋਈ ਅਜਿਹਾ ਰਾਜ ਹੋਵੇਗਾ, ਜੋ ਇਤਨੇ ਡੂੰਘੇ ਮਾਲੀ ਸੰਕਟ ਵਿਚ ਖੁਭਿਆ ਹੋਇਆ ਹੋਵੇ । ਐਪਰ, ਰਾਜ ਦੇ ਵਿੱਤਾਂ ਨੂੰ ਮੁੜ ਪੈਰੀਂ ਸਿਰ ਕਰਨ ਲਈ ਸਾਡੀ ਸਰਕਾਰ ਦ੍ਰਿੜ ਸੰਕਲਪ ਹੈ, ਅਜਿਹਾ ਕੇਵਲ ਸਮੂਹ ਮੁਹਾਜ਼ਾਂ ਉਤੇ ਦਲੇਰਾਨਾ ਅਤੇ ਪਰਪੱਕ ਫ਼ੈਸਲੇ ਲੈ ਕੇ ਕਰਨਾ ਹੀ ਸੰਭਵ ਹੋਵੇਗਾ ।

11. ਇਸ ਮਾਮਲੇ ਨੂੰ ਮੁੜ ਛੋਹਣ ਤੋਂ ਪਹਿਲਾਂ, ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਬਜਟ ਨੀਤੀ ਤੋਂ ਜਾਣੂ ਕਰਵਾਉਣਾ ਚਾਹੁੰਦਾ ਹਾਂ ਜੋ ਸਾਲ 2002-2003 ਲਈ ਬਜਟ ਅਨੁਮਾਨ ਤਿਆਰ ਕਰਦੇ ਸਮੇਂ ਅਪਣਾਈ ਗਈ ਹੈ ।

**ਬਜਟ ਨੀਤੀ**

12. ਸਾਲ 2002-03 ਲਈ ਬਜਟ ਵਿਸ਼ੇਸ਼ ਕਰਕੇ ਨਿਮਨ ਨੀਤੀਆਂ ਉਪਰ ਕੇਂਦਰਿਤ ਹੈ :—

— ਵਿੱਤੀ ਜ਼ਿੰਮੇਵਾਰੀ ਅਤੇ ਚੰਗੇਰਾ ਬਜਟ ਪ੍ਰਬੰਧ ।

— ਰਾਜ ਦੀ ਮਾਲੀ ਹਾਲਤ ਦੀ ਬਹਾਲੀ ਲਈ ਦਰੁੱਸਤ ਉਪਰਾਲੇ ।

— ਸਰਕਾਰੀ ਖ਼ਰਚ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਸਬੰਧੀ ਨੀਤੀ ।

— ਵਿਸ਼ਵ ਪੱਧਰ ਦੇ ਬੁਨਿਆਦੀ ਢਾਂਚੇ ਦਾ ਵਿਕਾਸ ।

— ਖੇਤੀਬਾੜੀ ਵਿਚ ਵੰਨ-ਸੁਵੰਨਤਾ ।

— ਬਿਜਲੀ ਸੈਕਟਰ ਵਿਚ ਅਤੇ ਪੰਜਾਬ ਰਾਜ ਬਿਜਲੀ ਬੋਰਡ ਦੇ ਵਿੱਤਾਂ ਵਿਚ ਸੁਧਾਰ ਲਿਆਉਣ ਸਬੰਧੀ ਨੀਤੀ ।

— ਰਾਜ ਦੀ ਸਨਅੱਤੀ ਪੁਨਰ ਸੁਰਜੀਤੀ ।

— ਸ਼ਹਿਰੀ ਨਵੀਨੀਕਰਨ ਅਤੇ ਸ਼ਹਿਰੀ ਸਥਾਨਕ ਸੰਗਠਨਾਂ ਅਤੇ ਪੰਚਾਇਤੀ ਰਾਜ ਸੰਸਥਾਵਾਂ ਦੇ ਕਾਰਜਾਂ ਅਤੇ ਫੰਡਾਂ ਦੀ ਸਪੁਰਦਗੀ ਸਬੰਧੀ ਨੀਤੀ ।

— ਸਿੱਖਿਆ ਅਤੇ ਸਿਹਤ ਸੇਵਾਵਾਂ ਦੀ ਕੁਆਲਿਟੀ ਅਤੇ ਉਪਲੱਬਧਤਾ ਵਿਚ ਵਿਆਪਕ ਸੁਧਾਰ ਸਬੰਧੀ ਨੀਤੀ ।

**ਬਜਟ ਸੁਧਾਰ**

13. ਇਸ ਸਾਲ, ਅਸੀਂ ਬਜਟ ਸਬੰਧੀ ਕਾਰਜਵਿਧੀ ਵਿਚ ਵੱਡੇ ਸੁਧਾਰ ਕੀਤੇ ਹਨ। ਇਸ ਦਾ ਮਹੱਤਵਪੂਰਨ ਭਾਗ ਇਹ ਹੈ ਕਿ ਵਿੱਤ ਵਿਭਾਗ ਦੁਆਰਾ ਬਜਟ ਦਸਤਾਵੇਜ਼ਾਂ ਦਾ ਸੰਪੂਰਨ ਤੌਰ ਤੇ ਕੰਪਿਊਟਰੀਕਰਨ ਕੀਤਾ ਗਿਆ ਹੈ। ਮੈਂਬਰ ਸਾਹਿਬਾਨ ਨੂੰ ਇਹ ਜਾਣ ਕੇ ਪ੍ਰਸੰਨਤਾ ਹੋਵੇਗੀ ਕਿ ਇਸ ਪਰਿਵਰਤਨ ਕਾਰਨ, ਬਜਟ ਤਜਵੀਜ਼ਾਂ ਸਰਕਾਰੀ ਵੈਬਸਾਈਟ ਦੇ ਇੰਟਰਨੈਟ ਉਤੇ ਉਪਲੱਬਧ ਹੋਣਗੀਆ। (ਥੰਪਿੰਗ) ਤਾਂ ਕਿ ਪ੍ਰਸ਼ਾਸਕ, ਅਕਾਦਮਿਕ ਵਿਅਕਤੀ ਅਤੇ ਆਮ ਨਾਗਰਿਕ ਬਜਟ ਬਾਰੇ ਸੰਪੂਰਨ ਵੇਰਵੇ ਅਸਾਨੀ ਨਾਲ ਪ੍ਰਾਪਤ ਕਰ ਸਕਣ। ਇਸ ਸਾਲ ਦੇ ਬਜਟ ਦੀ ਇਕ ਹੋਰ ਵਿਲੱਖਣਤਾ ਇਹ ਹੈ ਕਿ ਪਾਰਦਰਸ਼ਤਾ, ਇਕਸੁਰਤਾ ਅਤੇ ਨਿਰੰਤਰਤਾ ਕਾਇਮ ਰੱਖਣ ਲਈ, ਮੈਂ ਬਜਟ ਨੂੰ ਇਸ ਸਾਲ ਤੋਂ ਆਰੰਭ ਕਰਕੇ ਤਿੰਨ ਸਾਲਾਂ ਦੇ ਪਰਿਪੇਖ ਵਿਚ ਰੱਖਣ ਦਾ ਯਤਨ ਕੀਤਾ ਹੈ। (ਥੰਪਿੰਗ) ਇਸ ਤਿੰਨ ਸਾਲਾਂ ਦੇ ਪਰਿਪੇਖ ਵਾਲੇ ਬਜਟ ਨੂੰ ਰਾਜ ਸਰਕਾਰ ਦੇ ਦਰਮਿਆਨੀ ਮਿਆਦ ਵਾਲੇ ਆਰਥਿਕ ਪ੍ਰੋਗਰਾਮ ਵਿਚ ਰੱਖਿਆ ਗਿਆ ਹੈ, ਜਿਸਨੂੰ ਇਸ ਮਹਾਨ ਸਦਨ ਦੇ ਮੇਜ਼ਾਂ ਉਤੇ ਵੱਖਰੇ ਤੌਰ ਤੇ ਰੱਖਿਆ ਜਾ ਰਿਹਾ ਹੈ। ਉਜਰਤਾਂ ਅਤੇ ਤਨਖਾਹਾਂ ਦੇ ਸਬੰਧ ਵਿੱਚ ਨਿਸ਼ਚਤ ਵਚਨਬੱਧਤਾਵਾਂ ਬਾਰੇ ਸਰਕਾਰ ਦੀਆਂ ਅਚੇਤ ਦੇਣਦਾਰੀਆਂ ਅਤੇ ਖ਼ਰਚ ਨੂੰ ਦਰਸਾਂਦੇ ਹੋਇਆਂ, ਬਜਟ ਸਬੰਧੀ ਪਾਰਦਰਸ਼ਤਾ ਵਿਚ ਸੁਧਾਰ ਲਿਆਉਣ ਦਾ ਵੀ ਯਤਨ ਕੀਤਾ ਗਿਆ ਹੈ ਤਾਂ ਜੋ ਮੈਂਬਰ ਸਾਹਿਬਾਨ ਨੂੰ ਤਜਵੀਜ਼ਾਂ ਦਾ ਬਿਹਤਰ ਮੁਲਾਂਕਣ ਕਰ ਸਕਣ ਦੇ ਸਮਰੱਥ ਬਣਾਇਆ ਜਾਵੇ।

14. ਪਿਛਲੇ ਸਮੇਂ ਦੌਰਾਨ, ਇਹ ਵੇਖਣ ਵਿਚ ਆਇਆ ਹੈ ਕਿ ਬਜਟ ਬਾਰੇ ਐਲਾਨ ਅਕਸਰ ਫੋਕੇ ਦਾਅਵਿਆਂ ਦੇ ਰੂਪ ਵਿਚ ਖ਼ਤਮ ਹੁੰਦੇ ਰਹੇ ਹਨ। ਸਰਕਾਰ ਨੂੰ ਬਜਟ ਐਲਾਨਾਂ ਦੇ ਪਾਬੰਦ ਕਰਨ ਅਤੇ ਜਵਾਬਦੇਹੀ ਨੂੰ ਯਕੀਨੀ ਬਣਾਉਣ ਲਈ, ਮੇਰੀ ਇਹ ਤਜਵੀਜ਼ ਹੈ ਕਿ ਅਗਲੇ ਸਾਲ ਦੀ ਬਜਟ ਰਿਪੋਰਟ ਦੇ ਨਾਲ, ਇਸ ਸਾਲ ਦੇ ਬਜਟ ਬਾਰੇ ਕੀਤੇ ਐਲਾਨਾਂ ਬਾਰੇ ਕਾਰਵਾਈ ਦੀ ਇਕ ਰਿਪੋਰਟ (ਏ ਟੀ ਆਰ) ਵੀ ਇਸ ਅਜ਼ੀਮ ਸਦਨ ਸਾਹਮਣੇ ਰੱਖੀ ਜਾਵੇ। (ਥੰਪਿੰਗ)

**ਆਰਥਿਕ ਸੁਧਾਰ**

15. ਵਿੱਤੀ ਸੰਕਟ ਦੀ ਗੰਭੀਰਤਾ ਨੂੰ ਮਹਿਸੂਸ ਕਰਦੇ ਹੋਏ, ਸਰਕਾਰ ਨੇ ਮਾਲੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ ਐਕਟ ਬਨਾਉਣ ਦਾ ਫ਼ੈਸਲਾ ਕੀਤਾ ਹੈ ਅਤੇ ਇਸ ਸਬੰਧੀ ਇਕ ਬਿਲ ਵਿਧਾਨ ਸਭਾ ਦੇ ਚਾਲੂ ਸੈਸ਼ਨ ਵਿਚ ਪੇਸ਼ ਕੀਤਾ ਜਾ ਰਿਹਾ ਹੈ। ਪ੍ਰਸਤਾਵਿਤ ਕਾਨੂੰਨ, ਵੱਡੇ ਮਾਲੀ ਸੁਧਾਰਾਂ ਸਬੰਧੀ ਟੀਚੇ ਨਿਰਧਾਰਤ ਕਰਨ ਤੋਂ ਇਲਾਵਾ, ਇਨ੍ਹਾਂ ਟੀਚਿਆਂ ਦੇ ਪੂਰੇ ਨਾ ਹੋਣ ਦੀ ਸੂਰਤ ਵਿਚ, ਸਵੈ-ਚਾਲਕ ਦਰੁੱਸਤ ਉਪਾਵਾਂ ਦਾ ਉਪਬੰਧ ਵੀ ਕਰਦਾ ਹੈ। ਇਸ ਬਿਲ ਵਿਚ ਤਜਵੀਜ਼ ਕੀਤੇ ਜਾ ਰਹੇ ਟੀਚੇ ਇਸ ਪ੍ਰਕਾਰ ਹਨ :—

ੳ) ਮਾਲ ਘਾਟੇ ਦੇ ਵਾਧੇ ਦੀ ਦਰ ਨਾਮਾਤਰ ਸ਼ਰਤਾਂ ਅਨੁਸਾਰ **2** ਪ੍ਰਤੀਸ਼ਤ ਸਾਲਾਨਾ ਤੱਕ ਸੀਮਤ ਰੱਖਣੀ।

[ਵਿੱਤ ਮੰਤਰੀ]

ਅ) ਜਦੋਂ ਤੱਕ ਵਿੱਤੀ ਸੰਤੁਲਨ ਕਾਇਮ ਨਹੀਂ ਹੋ ਜਾਂਦਾ, ਮਾਲ ਆਮਦਨ ਦੀ ਪ੍ਰਤੀਸ਼ਤਤਾ ਨੂੰ ਪਿਛਲੀ ਸਾਲ ਦੀਆਂ ਕੁਲ ਮਾਲ ਆਮਦਨ ਪ੍ਰਾਪਤੀਆਂ ਦੀ ਪ੍ਰਤੀਸ਼ਤਤਾ ਦੇ 5 ਪ੍ਰਤੀਸ਼ਤ ਤੱਕ ਘਟਾਉਣਾ ।

ੲ) ਕਰਜ਼ੇ ਨੂੰ ਪਿਛਲੇ ਸਾਲ ਦੇ ਜੀ.ਐਸ.ਡੀ.ਪੀ. ਅਨੁਪਾਤ ਦੇ ਪੱਧਰ ਤੱਕ ਸੀਮਤ ਰੱਖਣਾ ਪਰੰਤੂ ਇਹ 40 ਪ੍ਰਤੀਸ਼ਤ ਦੀ ਮੁਕੰਮਲ ਹੱਦ ਦੀ ਸ਼ਰਤ ਦੇ ਤਾਬੇ ਹੋਵੇਗਾ ।

ਸ) ਦੀਰਘਕਾਲੀਨ ਕਰਜ਼ਿਆਂ ਬਾਰੇ ਬਕਾਇਆ ਗਰੰਟੀਆਂ ਨੂੰ ਪਿਛਲੇ ਸਾਲ ਦੀਆਂ ਮਾਲ ਆਮਦਨ ਪ੍ਰਾਪਤੀਆਂ ਦੇ 80 ਪ੍ਰਤੀਸ਼ਤ ਤੱਕ ਸੀਮਤ ਰੱਖਣਾ ਅਤੇ ਅਲਪਕਾਲੀ ਕਰਜ਼ਿਆਂ ਦੇ ਸਬੰਧ ਵਿਚ ਇਨ੍ਹਾਂ ਨੂੰ ਵਾਸਤਵਿਕ ਸਟਾਕਾਂ ਤੱਕ ਸੀਮਤ ਰੱਖਣਾ ।

**ਦਰੁੱਸਤ ਵਿੱਤੀ ਉਪਰਾਲੇ**

16. ਰਾਜ ਦੀ ਮਾਲੀ ਹਾਲਤ ਨੂੰ ਬਹਾਲ ਕਰਨ ਸਬੰਧੀ ਸਰਕਾਰ ਦੀ ਵਚਨਬੱਧਤਾ ਨੂੰ ਪੂਰਾ ਕਰਨ ਲਈ, ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਮਾਲੀ ਪ੍ਰਬੰਧ ਬਾਰੇ ਇਕ ਕੈਬਨਿਟ ਕਮੇਟੀ ਦਾ ਗਠਨ ਕੀਤਾ ਗਿਆ ਹੈ । ਇਸ ਕਮੇਟੀ ਦੀਆਂ ਦੋ ਮੀਟਿੰਗਾਂ ਹੋ ਚੁੱਕੀਆਂ ਹਨ । ਕੈਬਨਿਟ ਕਮੇਟੀ ਦੇ ਵਿਚਾਰ ਵਟਾਂਦਰੇ ਅਤੇ ਫੈਸਲਿਆਂ ਦੇ ਆਧਾਰ ਉਤੇ, ਮਾਲੀ ਸੁਧਾਰਾਂ ਬਾਰੇ ਇਹ ਉਪਰਾਲੇ ਤਜਵੀਜ਼ ਕੀਤੇ ਗਏ ਹਨ/ਕੀਤੇ ਜਾ ਰਹੇ ਹਨ :—

16. (ੳ) **ਨਾਨ-ਪਲਾਨ ਖ਼ਰਚ ਘਟਾਉਣਾ**

ਕਿਉਂਜੋ ਰਾਜ ਦੀ ਆਮਦਨ ਦਾ 94.40 ਪ੍ਰਤੀਸ਼ਤ ਗ਼ੈਰ ਵਿਆਜ ਨਾਨ ਪਲਾਨ ਖ਼ਰਚੇ ਦੇ ਸਬੰਧ ਵਿਚ ਖਰਚ ਕੀਤਾ ਜਾਂਦਾ ਹੈ ਇਸ ਲਈ ਇਸ ਖ਼ਰਚ ਨੂੰ ਘਟਾਉਣ ਦੀ ਲੋੜ ਹੈ । ਇਸ ਸਬੰਧੀ ਨਿਮਨ ਉਪਾਅ ਤਜਵੀਜ਼ ਕੀਤੇ ਜਾਂਦੇ ਹਨ :—

— ਵਾਫ਼ਰ ਸਟਾਫ਼ ਦੀ ਸ਼ਨਾਖਤ ਕਰਨ, ਉਸ ਨੂੰ ਵਾਫਰ (ਸਰਪਲਸ) ਪੂਲ ਵਿਚ ਪਾਉਣ ਅਤੇ ਲੋੜ ਅਨੁਸਾਰ ਮੁੜ ਤਾਇਨਾਤ ਕਰਨ ਦੇ ਵਿਚਾਰ ਨਾਲ, ਸਰਕਾਰ ਦੇ ਸਮੂਹ ਮੁੱਖ ਵਿਭਾਗਾਂ ਦਾ ਪੁਨਰਗਠਨ ਕਰਨਾ । ਅਜਿਹਾ ਕਰਨ ਪਿਛੇ ਕਰਮਚਾਰੀਆਂ ਦੀ ਛਾਂਟੀ ਕਰਨ ਦਾ ਵਿਚਾਰ ਨਹੀਂ ਹੈ ਸਗੋਂ ਕੀਮਤੀ ਮਨੁੱਖੀ ਵਸੀਲਿਆਂ ਦੀ ਵਧ ਤੋਂ ਵਧ ਵਰਤੋਂ ਕਰਨ ਦਾ ਉਦੇਸ਼ ਹੈ । ਇਕ ਆਕਰਸ਼ਿਕ ਸਵੈ-ਇੱਛਤ ਰਿਟਾਇਰਮੈਂਟ ਸਕੀਮ (ਵੀ.ਆਰ.ਐਸ.) ਵੀ ਤਿਆਰ ਕੀਤੇ ਜਾਣ ਅਤੇ ਵਾਫਰ ਪੂਲ ਵਾਲੇ ਕਰਮਚਾਰੀਆਂ ਨੂੰ ਉਸ ਦੀ ਪੇਸ਼ਕਸ਼ ਕਰਨ ਦੀ ਤਜਵੀਜ਼ ਹੈ ।

— ਜਿੱਥੋਂ ਤੱਕ ਸੰਭਵ ਹੋ ਸਕਿਆ, ਭਵਿੱਖ ਵਿਚ ਸਰਕਾਰੀ ਵਿਭਾਗਾਂ ਅੰਦਰ ਰੋਜ਼ਗਾਰ ਦਾ ਪ੍ਰਬੰਧ ਕਿਸੇ ਸਕੀਮ/ਵਿਸ਼ੇਸ਼ ਪ੍ਰਾਜੈਕਟ ਅਨੁਸਾਰ ਹੋਵੇਗਾ ਅਤੇ ਉਸ ਪ੍ਰਾਜੈਕਟ/ਸਕੀਮ ਦੇ ਮੁਕੰਮਲ ਹੋ ਜਾਣ ਉਪਰੰਤ ਰੋਜ਼ਗਾਰ ਖ਼ਤਮ ਹੋ ਜਾਵੇਗਾ ।

— ਆਉਣ ਵਾਲੇ ਸਮੇਂ ਅੰਦਰ, ਸਰਕਾਰੀ ਕਰਮਚਾਰੀਆਂ ਲਈ, ਪ੍ਰੀਭਾਸ਼ਤ ਅੰਸ਼ਦਾਨ ਦੇ ਆਧਾਰ ਉਪਰ ਇਕ ਨਵੀਂ ਪੈਨਸ਼ਨ ਸਕੀਮ ਤਿਆਰ ਕੀਤੀ ਜਾਵੇਗੀ ।

— ਮੰਤਰੀਆਂ ਅਤੇ ਅਫ਼ਸਰਾਂ ਦੇ ਵਿਦੇਸ਼ੀ ਦੌਰਿਆਂ ਉਪਰ ਪੂਰਨ ਪ੍ਰਤੀਬੰਧ ਹੋਵੇਗਾ, ਸਿਵਾਏ ਬਹੁਤ ਹੀ ਵਿਸ਼ੇਸ਼ ਕੇਸਾਂ ਵਿਚ ਅਤੇ ਉਹ ਵੀ ਮੰਤਰੀ ਪ੍ਰੀਸ਼ਦ ਦੀ ਮਨਜ਼ੂਰੀ ਸਹਿਤ । (ਥੰਪਿੰਗ)

— ਐਲ. ਟੀ. ਸੀ. ਦੀ ਸਹੂਲਤ ਜਾਮ ਕਰ ਦਿੱਤੀ ਜਾਵੇਗੀ, ਸਿਵਾਏ ਉਨ੍ਹਾਂ ਕਰਮਚਾਰੀਆਂ ਦੇ, ਜੋ ਚਾਲੂ ਬਲਾਕ ਵਿਚ ਰਿਟਾਇਰ ਹੋ ਰਹੇ ਹਨ ।

— ਪਬਲਿਕ ਸੈਕਟਰ ਦੇ ਅਦਾਰਿਆਂ ਵਿਚ ਸਬੰਧਤ ਸ਼੍ਰੇਣੀ ਦੇ ਕਰਮਚਾਰੀਆਂ ਦੀ ਤਨਖਾਹ ਅਤੇ ਭੱਤੇ, ਸਰਕਾਰੀ ਕਰਮਚਾਰੀਆਂ ਦੀ ਤਨਖਾਹ ਅਤੇ ਭੱਤਿਆਂ ਦੇ ਬਰਾਬਰ ਕੀਤੇ ਜਾ ਰਹੇ ਹਨ ।

— ਵੱਖ-ਵੱਖ ਸਰਬ ਭਾਰਤੀ ਸੇਵਾਵਾਂ ਵਿਚ ਕਾਡਰ ਦੀ ਗਿਣਤੀ ਭਾਰਤ ਸਰਕਾਰ ਦੁਆਰਾ ਦਿਤੀ ਮਨਜ਼ੂਰੀ ਅਨੁਸਾਰ ਸਖ਼ਤੀ ਨਾਲ ਨਿਰਧਾਰਿਤ ਕੀਤੀ ਜਾਣੀ ਹੈ ਅਤੇ ਵਾਫ਼ਰ ਗਿਣਤੀ ਨੂੰ ਭਵਿੱਖੀ ਅਸਾਮੀਆਂ ਵਿਚ ਐਡਜਸਟ ਕੀਤਾ ਜਾਵੇਗਾ ।

— ਮੁੱਖ ਮੰਤਰੀ ਅਤੇ ਮੰਤਰੀਆਂ ਲਈ ਸਕਿਓਰਿਟੀ ਅਮਲਾ 1/3 ਹਿੱਸਾ ਘਟਾ ਦਿੱਤਾ ਜਾਵੇਗਾ ਅਤੇ ਦੂਜੇ ਵੀ.ਆਈ.ਪੀਜ਼ ਨੂੰ ਚੋਣਵੀਂ ਸੁਰੱਖਿਆ ਮੁਹੱਈਆ ਕਰਵਾਈ ਜਾਵੇਗੀ ।

— ਮੰਤਰੀ ਸਾਹਿਬਾਨ ਨੂੰ ਦਿਤੇ ਹੋਏ ਵਾਹਣਾਂ ਦੀ ਗਿਣਤੀ ਘਟਾ ਕੇ ਉਨ੍ਹਾਂ ਨੂੰ ਕੇਵਲ ਇੱਕ-ਇੱਕ ਵਾਹਣ ਹੀ ਦਿੱਤਾ ਜਾਵੇਗਾ ਅਤੇ ਵਿਭਾਗਾਂ ਤੇ ਪੀ.ਐਸ.ਯੂਜ਼ ਨੂੰ ਕੇਵਲ ਦੋ-ਦੋ ਵਾਹਣ ਹੀ ਮਿਲਣਗੇ ।

— ਸਾਬਕਾ ਮੁੱਖ ਮੰਤਰੀਆਂ ਲਈ ਰਿਹਾਇਸ਼ੀ ਮਕਾਨਾਂ ਆਦਿ ਦਾ ਉਪਬੰਧ ਸਮਾਪਤ ਕੀਤਾ ਜਾ ਰਿਹਾ ਹੈ । (ਥੰਪਿੰਗ)

— ਖ਼ਰਚ ਘਟਾਉਣ ਦੇ ਮੱਦੇ-ਨਜ਼ਰ ਲੀਵ ਇਨਕੈਸ਼ਮੈਂਟ, ਨਾਨ ਪ੍ਰੈਕਟਾਈਜ਼ਿੰਗ ਅਲਾਊਂਸ, ਪੈਨਸ਼ਨ ਕਮਿਊਟ ਕਰਾਉਣ ਦੇ ਫਾਰਮੂਲੇ ਦਾ ਮੁਲਾਂਕਣ ਕੀਤਾ ਜਾਣਾ ਹੈ ।

[ਵਿੱਤ ਮੰਤਰੀ]

— 1 ਜੁਲਾਈ, 2002 ਤੋਂ 30 ਜੂਨ, 2003 ਤੱਕ ਡੀ.ਏ. ਦੀ ਅਦਾਇਗੀ ਜਾਮ ਕੀਤੀ ਜਾਣੀ ਹੈ ।

— ਮੈਡੀਕਲ ਖ਼ਰਚ ਦੀ ਪ੍ਰਤੀਪੂਰਤੀ ਦੀ ਥਾਂ ਤੇ ਮੈਡੀਕਲ ਬੀਮਾ ਸਕੀਮ ਬਣਾਈ ਜਾਣੀ ਹੈ ।

ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਤਜਵੀਜ਼ਤ ਉਪਾਵਾਂ ਵਿੱਚੋਂ ਕੁਝ ਉਪਾਵਾਂ ਨੂੰ ਕਰਮਚਾਰੀਆਂ ਲਈ ਬੜੇ ਨਾਖੁਸ਼ਗਵਾਰ ਸਮਝਿਆ ਜਾਵੇਗਾ । ਐਪਰ, ਸਰਕਾਰ ਜਿਸ ਮਾਲੀ ਸੰਕਟ ਦਾ ਸਾਹਮਣਾ ਕਰ ਰਹੀ ਹੈ ਉਸ ਨੂੰ ਦੇਖਦੇ ਹੋਏ ਅਜਿਹੇ ਉਪਾਵਾਂ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਹੈ ।

**16. (ਅ) ਪੰਜਾਬ ਰਾਜ ਬਿਜਲੀ ਬੋਰਡ ਦੇ ਵਿੱਤਾਂ ਵਿੱਚ ਸੁਧਾਰ**

ਪੰਜਾਬ ਰਾਜ ਬਿਜਲੀ ਬੋਰਡ ਨੂੰ ਖਪਤਕਾਰਾਂ ਦੀਆਂ ਵੱਖ-ਵੱਖ ਸ਼੍ਰੇਣੀਆਂ ਲਈ ਚੌਖੀ ਅਤੇ ਕੁਆਲਿਟੀ ਵਾਲੀ ਬਿਜਲੀ ਸਪਲਾਈ ਕਰਨ ਦੇ ਸਮਰੱਥ ਬਣਾਉਣ ਲਈ, ਮਹਿਸੂਲ ਢਾਂਚੇ ਨੂੰ ਤਰਕਸੰਗਤ ਬਣਾ ਕੇ, ਕਾਰਜੀ-ਕੁਸ਼ਲਤਾਵਾਂ ਵਿਚ ਸੁਧਾਰ ਲਿਆ ਕੇ ਅਤੇ ਲੋੜੀਂਦੀ ਬਜਟੀ ਸਹਾਇਤਾ ਮੁਹੱਈਆ ਕਰਵਾ ਕੇ ਪੀ.ਐਸ.ਈ.ਬੀ. ਦੇ ਲੇਖਾ-ਰਜਿਸਟਰਾਂ ਵਿਚ ਸਮੁੱਚੇ ਚਾਲੂ ਸਾਲ ਦੇ ਲਗਭਗ 950 ਕਰੋੜ ਰੁਪਏ ਦੇ ਘਾਟੇ ਨੂੰ ਖ਼ਤਮ ਕਰਨ ਦੀ ਤਜਵੀਜ਼ ਹੈ । ਮਹਿਸੂਲ ਨੂੰ ਤਰਕਸੰਗਤ ਕਰਨ ਦਾ ਕੰਮ ਉਸ ਸਮੇਂ ਹੱਥ ਵਿਚ ਲਿਆ ਜਾਵੇਗਾ ਜਦੋਂ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਪਾਸੋਂ ਇਸ ਸਬੰਧੀ ਆਦੇਸ਼ ਪ੍ਰਾਪਤ ਹੋ ਜਾਵੇਗਾ ।

**16. (ੲ) ਉਪਭੋਗਤਾ ਖਰਚੇ**

ਟਰਾਂਸਪੋਰਟ, ਪੀਣ ਵਾਲੇ ਪਾਣੀ, ਸਿੰਜਾਈ ਵਾਲੇ ਪਾਣੀ, ਸੀਵਰੇਜ, ਤਕਨੀਕੀ ਸਿੱਖਿਆ, ਮੈਡੀਕਲ ਸਿੱਖਿਆ, ਉਚੇਰੀ ਸਿੱਖਿਆ, ਦੂਜੇ ਅਤੇ ਤੀਜੇ ਦਰਜੇ ਦੀ ਸਿਹਤ ਸੰਭਾਲ ਵਰਗੀਆਂ ਸੇਵਾਵਾਂ ਦੇ ਸਬੰਧ ਵਿਚ, ਉਪਭੋਗਤਾ ਖਰਚਿਆਂ ਅੰਦਰ ਸੋਧ ਨਾ ਕਰਨ ਦੇ ਸਿੱਟੇ ਵਜੋਂ, ਇਨ੍ਹਾਂ ਸੇਵਾਵਾਂ ਦੀ ਕੁਆਲਿਟੀ ਵਿੱਚ ਭਾਰੀ ਗਿਰਾਵਟ ਆਈ ਹੈ । ਇਨ੍ਹਾਂ ਸੇਵਾਵਾਂ ਦੀ ਕੁਆਲਿਟੀ ਵਿੱਚ ਸੁਧਾਰ ਲਿਆਉਣ ਲਈ, ਉਪਭੋਗਤਾ ਖਰਚਿਆਂ ਵਿੱਚ ਉਚਿਤ ਸੋਧ ਕਰਨ ਦੀ ਤਜਵੀਜ਼ ਦਿੱਤੀ ਜਾਂਦੀ ਹੈ ਤਾਂ ਜੋ ਪੰਜ ਸਾਲਾਂ ਦੇ ਸਮੇਂ ਵਿੱਚ ਇਨ੍ਹਾਂ ਸੇਵਾਵਾਂ ਦੀ ਸਿੱਧੀ ਕਾਰਜਸ਼ੀਲਤਾ ਤੇ ਸਾਂਭ-ਸੰਭਾਲ ਦੀ ਲਾਗਤ ਪੜਾਅਵਾਰ ਵਸੂਲ ਕੀਤੀ ਜਾ ਸਕੇ । ਸ਼ੁਰੂ ਸ਼ੁਰੂ ਵਿੱਚ, ਕਿਰਤ ਸ਼ਕਤੀ ਸਬੰਧੀ ਲਾਗਤ ਅਤੇ ਇਨ੍ਹਾਂ ਸੇਵਾਵਾਂ ਦਾ ਇਕ ਸਮੇਂ ਦਾ ਪੂੰਜੀਗਤ ਖ਼ਰਚ ਸਰਕਾਰੀ ਬਜਟ ਵਿਚੋਂ ਪੂਰਾ ਕੀਤਾ ਜਾਂਦਾ ਰਹੇਗਾ । ਇਸ ਪ੍ਰਕਾਰ ਜੁਟਾਈ ਗਈ ਵਧੀਕ ਮਾਲ ਆਮਦਨ ਦੀ ਵਰਤੋਂ ਕੇਵਲ ਇਨ੍ਹਾਂ ਸੇਵਾਵਾਂ ਦੀ ਕੁਆਲਿਟੀ ਵਿੱਚ ਸੁਧਾਰ ਲਿਆਉਣ ਲਈ ਕੀਤੀ ਜਾਵੇਗੀ । ਭਵਿੱਖ ਵਿੱਚ ਉਪਭੋਗਤਾ

ਖਰਚਿਆਂ ਬਾਰੇ ਸੋਧੀ ਆਮਦਨ ਨੂੰ ਮੁੱਖ ਲਾਗਤ ਸੰਘਟਕਾਂ ਤੇ ਖ਼ਰਚ ਕੀਤਾ ਜਾਵੇਗਾ ।

16. (ਸ) **ਵਿਕਰੀ ਕਰ**

ਦੇਸ਼ ਵਿੱਚ ਪੰਜਾਬ ਰਾਜ ਦਾ ਸੰਭਵਤ ਸਭ ਤੋਂ ਘੱਟ ਵਿਕਰੀ ਕਰ ਜੀ.ਡੀ.ਪੀ. ਅਨੁਪਾਤ ਹੈ । ਇਸ ਲਈ ਇਸ ਵਸੀਲੇ ਤੋਂ ਆਮਦਨ ਵਧਾਉਣ ਦਾ ਇਹ ਇਕ ਵਿਸ਼ਾਲ ਖੇਤਰ ਹੈ । ਅਜਿਹਾ ਪਟਿਆਲਾ ਵਿਖੇ ਆਈ.ਸੀ.ਸੀ'ਜ਼ ਨੂੰ ਸੀ.ਪੀ.ਯੂ. ਨਾਲ ਅਤੇ ਕਰ ਨਿਰਧਾਰਣ ਅਥਾਰਿਟੀਆਂ ਨਾਲ ਜੋੜਦੇ ਹੋਇਆਂ, ਵਿਕਰੀ ਕਰ ਲਾਭ ਵਾਪਸ ਲੈਂਦੇ ਹੋਇਆਂ, ਆਟੋ ਮੋਬਾਇਲ ਉਪਰ ਸਰਚਾਰਜ ਖ਼ਤਮ ਕਰਦੇ ਹੋਇਆਂ, ਕੁਝ ਸਿੱਧੀ ਖਪਤ ਵਾਲੀਆਂ ਸਟੀਲ ਵਸਤਾਂ ਉਤੇ ਮੁੱਢਲੇ ਪੜਾਅ 'ਤੇ ਹੀ ਟੈਕਸ ਲਗਾਉਂਦੇ ਹੋਇਆਂ, ਵਿਕਰੀ ਕਰ ਦੀਆਂ ਹੇਠਲੀਆਂ ਦਰਾਂ ਪੂਰਨ ਤੌਰ ਤੇ ਰਾਸ਼ਟਰੀ ਇਕਸੁਰਤਾ ਵਾਲੀਆਂ ਕਰਦੇ ਹੋਇਆਂ ਅਤੇ ਐਕਸਿਮ (EXIM) ਫਾਰਮ ਨੂੰ ਲਾਗੂ ਕਰਦੇ ਹੋਇਆਂ, ਕੀਤੇ ਜਾਣ ਦੀ ਤਜਵੀਜ਼ ਹੈ । ਇਨ੍ਹਾਂ ਉਪਾਵਾਂ ਨਾਲ, ਚਾਲੂ ਸਾਲ ਦੇ ਦੌਰਾਨ ਵਿਕਰੀ ਕਰ ਆਮਦਨ ਦੇ ਵੱਧ ਕੇ 3250 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ (ਥੰਪਿੰਗ) ਅਤੇ ਇਸ ਸਬੰਧੀ ਟੀਚਾ ਇਸ ਆਮਦਨ ਦੇ 4-5 ਸਾਲਾਂ ਤੋਂ ਬਾਅਦ ਵੱਧ ਕੇ 5000 ਕਰੋੜ ਰੁਪਏ ਸਾਲਾਨਾ ਹੋ ਜਾਣ ਦਾ ਹੈ । ਮੇਰੀ ਇਹ ਵੀ ਤਜਵੀਜ਼ ਹੈ ਕਿ ਕਾਰਜਕਾਰੀ ਹਦਾਇਤਾਂ ਰਾਹੀਂ ਵਿਕਰੀ ਕਰ ਤੋਂ ਛੋਟ ਦੇਣ ਦਾ ਇਖ਼ਤਿਆਰ ਵਾਪਸ ਲੈ ਕੇ ਇਸ ਅਜ਼ੀਮ ਸਦਨ ਨੂੰ ਦਿਤਾ ਜਾਵੇ ।

16. (ਹ) **ਅਸ਼ਟਾਮ ਅਤੇ ਰਜਿਸਟ੍ਰੇਸ਼ਨ**

ਦਸਤਾਵੇਜ਼ਾਂ ਦੇ ਉਚਿਤ ਮੁਲਾਂਕਣ ਰਾਹੀਂ ਅਸ਼ਟਾਮ ਡਿਊਟੀ ਲਾ ਕੇ ਅਸ਼ਟਾਮਾਂ ਅਤੇ ਰਜਿਸਟ੍ਰੇਸ਼ਨਾਂ ਰਾਹੀਂ ਕਰ ਆਮਦਨ ਵਧਾਉਣ ਦਾ ਖੇਤਰ ਕਾਫ਼ੀ ਵਿਸ਼ਾਲ ਹੈ । ਇਸ ਲਈ, ਭਾਰਤੀ ਸਟੈਂਪ ਐਕਟ 1899 ਅਧੀਨ, ਅਸ਼ਟਾਮ ਡਿਊਟੀ ਲਗਾਉਣ ਲਈ ਸੰਪਤੀਆਂ ਦੇ ਘੱਟੋ ਘੱਟ ਮੁੱਲ ਵਿੱਚ ਸੋਧ ਕਰਨ, ਜੀ.ਪੀ.ਏ. ਰਾਹੀਂ ਟਰਾਂਸਫਰ ਕਰਦੇ ਹੋਇਆਂ ਅਸ਼ਟਾਮ ਡਿਊਟੀ ਦੀ ਚੋਰੀ ਰੋਕਣ ਅਤੇ ਅਸ਼ਟਾਮ ਡਿਊਟੀ ਤੋਂ ਨਾਨ-ਮੈਰਿਟ ਛੋਟਾਂ ਵਾਪਸ ਲੈਣ ਦੀ ਤਜਵੀਜ਼ ਹੈ । ਇਨ੍ਹਾਂ ਉਪਾਵਾਂ ਨਾਲ ਇਹ ਉਮੀਦ ਕੀਤੀ ਜਾਂਦੀ ਹੈ ਕਿ ਅਸ਼ਟਾਮ ਡਿਊਟੀ ਤੋਂ ਚਾਲੂ ਸਾਲ ਦੌਰਾਨ ਆਮਦਨ ਵੱਧ ਕੇ 525 ਕਰੋੜ ਰੁਪਏ ਹੋ ਜਾਵੇਗੀ ਅਤੇ 4-5 ਸਾਲਾਂ ਦੌਰਾਨ ਇਹ ਆਮਦਨ ਪ੍ਰਤੀ ਸਾਲ 1000 ਕਰੋੜ ਰੁਪਏ ਹੋ ਜਾਵੇਗੀ । (ਥੰਪਿੰਗ)

16. (ਕ) **ਮੋਟਰ ਗੱਡੀ ਟੈਕਸ**

ਮੋਟਰ ਗੱਡੀ ਟੈਕਸ ਦੇ ਵੱਡੇ ਪੈਮਾਨੇ ਉਤੇ ਚੋਰੀ ਹੋਣ ਸਬੰਧੀ ਰਿਪੋਰਟ ਮਿਲੀ ਹੈ, ਜਿਸ ਨੂੰ ਉਚਿਤ ਕਾਨੂੰਨਾਂ ਰਾਹੀਂ ਅਤੇ ਰੂਟ ਪਰਮਿਟਾਂ ਨੂੰ ਖੁੱਲ੍ਹ ਦਿਲੀ

[ਵਿੱਤ ਮੰਤਰੀ]

ਨਾਲ ਜਾਰੀ ਕਰਕੇ ਰੋਕਣ ਦੀ ਲੋੜ ਹੈ। ਚਾਲੂ ਸਾਲ ਵਿੱਚ ਇਸ ਵਸੀਲੇ ਤੋਂ 350 ਕਰੋੜ ਰੁਪਏ ਆਮਦਨ ਹੋਣ ਦੀ ਸੰਭਾਵਨਾ ਹੈ ਜਦ ਕਿ ਸਾਲ 2001-2002 ਦੌਰਾਨ ਇਸ ਵਸੀਲੇ ਤੋਂ ਆਮਦਨ 318 ਕਰੋੜ ਰੁਪਏ ਸੀ ਅਤੇ ਇਸ ਆਮਦਨ ਦੇ ਆਗਾਮੀ 4-5 ਸਾਲਾਂ ਵਿਚ ਦੁਗਣਾ ਹੋਣ ਦੀ ਸੰਭਾਵਨਾ ਹੈ।

**16. (ਖ) ਰਾਜ ਸੜਕ ਟਰਾਂਸਪੋਰਟ ਅਦਾਰੇ (ਐਸ.ਆਰ.ਟੀ.ਯੂ'ਜ)**

ਸਰਕਾਰੀ ਮਲਕੀਅਤ ਦੀਆਂ ਆਪਣੀ ਸੀਮਾਵਾਂ ਹੋਣ ਕਾਰਨ, ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਭਾਰੀ ਘਾਟੇ ਵਿਚ ਜਾ ਰਹੀਆਂ ਹਨ। ਇਸ ਲਈ, ਮੋਟਰ ਗੱਡੀ ਐਕਟ ਅਧੀਨ ਉਚਿਤ ਸਕੀਮ ਬਣਾ ਕੇ, ਇਨ੍ਹਾਂ ਅਦਾਰਿਆਂ ਦੇ ਕਾਫ਼ੀ ਹੱਦ ਤਕ ਨਿਜੀਕਰਣ ਦੀ ਤਜਵੀਜ਼ ਹੈ।

**16. (ਗ) ਅਪਨਿਵੇਸ਼**

ਰਾਜ ਦੀਆਂ ਪੀ.ਐਸ.ਯੂ'ਜ਼ ਵਿੱਚ 8234 ਕਰੋੜ ਰੁਪਏ ਦੇ ਭਾਰੀ ਨਿਵੇਸ਼ ਦੇ ਬਾਵਜੂਦ, ਸਰਕਾਰ ਨੂੰ ਇਨ੍ਹਾਂ ਪਾਸੋਂ ਮੁਸ਼ਕਲ ਨਾਲ ਹੀ ਆਮਦਨ ਹੋ ਰਹੀ ਹੈ। ਦੂਜੇ ਪਾਸੇ, ਇਹ ਅਦਾਰੇ ਭਾਰੀ ਘਾਟੇ ਵਿਚ ਜਾ ਰਹੇ ਹਨ ਅਤੇ ਇਨ੍ਹਾਂ ਦੇ ਸਾਲਾਨਾ ਘਾਟੇ 185 ਕਰੋੜ ਰੁਪਏ ਤੋਂ ਵੀ ਜ਼ਿਆਦਾ ਹਨ। ਇਸ ਲਈ ਪੰਜਾਬ ਕਮਿਊਨਿਕੇਸ਼ਨਜ਼ ਲਿਮਿਟਿਡ, ਪੰਜਾਬ ਅਲਕਲਾਈਜ਼ ਐਂਡ ਕੈਮਿਕਲਜ਼ ਲਿਮਿਟਿਡ, ਪੰਜਾਬ ਸੈਰ ਸਪਾਟਾ ਵਿਕਾਸ ਕਾਰਪੋਰੇਸ਼ਨ ਲਿਮਿਟਿਡ, ਕੋਨਵੇਅਰ ਅਤੇ ਪੀ.ਐਸ.ਆਈ.ਡੀ.ਸੀ'ਜ਼, ਜਿਨ੍ਹਾਂ ਪਾਸ ਪੀ.ਟੀ.ਐਲ. ਹੈ, ਵਿਚ ਤੇਜ਼ੀ ਨਾਲ ਅਪਨਿਵੇਸ਼ ਕਰਨ ਦੀ ਤਜਵੀਜ਼ ਹੈ। ਅਜਿਹਾ ਕਰਦੇ ਸਮੇਂ, ਪਾਰਦਰਸ਼ਤਾ, ਨਿਰਪੱਖਤਾ ਅਤੇ ਉਚਿਤਤਾ ਦੇ ਸਿਧਾਂਤਾਂ ਦੀ ਸਖ਼ਤੀ ਨਾਲ ਪਾਲਣਾ ਕੀਤੀ ਜਾਵੇਗੀ।

**16. (ਘ) ਬੁਨਿਆਦੀ ਢਾਂਚਾ ਸੈਸ**

ਬੁਨਿਆਦੀ ਢਾਂਚੇ ਸਬੰਧੀ ਦਲੇਰਾਨਾ ਪਹਿਲ ਕਦਮੀਆਂ ਕਰਨ ਲਈ, ਪੈਟਰੋਲ ਉਤੇ 1 ਰੁਪਿਆ ਪ੍ਰਤੀ ਲੀਟਰ ਉਪਕਰ ਲਗਾਉਣ ਅਤੇ ਜਿਥੇ ਸੰਭਵ ਹੋਵੇ, ਸੜਕਾਂ ਅਤੇ ਪੁਲਾਂ ਦੇ ਪ੍ਰਾਜੈਕਟ, ਜੋ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ (ਪੀ. ਆਈ. ਡੀ. ਬੀ.) ਦੀ ਅਗਵਾਈ ਅਧੀਨ ਅਮਲ ਵਿਚ ਲਿਆਂਦੇ ਜਾ ਰਹੇ ਹਨ, ਦੇ ਸਬੰਧ ਵਿਚ ਮਹਿਸੂਲ ਲਗਾਉਣ ਦੀ ਤਜਵੀਜ਼ ਹੈ।

ਕਿਉਂਜੋ ਤਜਵੀਜ਼ਤ ਉਪਾਵਾਂ ਨੂੰ ਚਾਲੂ ਮਾਲੀ ਸਾਲ ਦੇ ਦੌਰਾਨ ਅਮਲ ਵਿੱਚ ਲਿਆਂਦਾ ਜਾ ਰਿਹਾ ਹੈ ਇਸ ਲਈ ਇਸ ਪੜਾਅ ਉਤੇ ਚਾਲੂ ਵਿੱਤੀ ਸਾਲ ਲਈ ਬਜਟ ਅਨੁਮਾਨਾਂ ਉਤੇ ਉਨ੍ਹਾਂ ਦੇ ਪ੍ਰਭਾਵ ਦਾ ਹਿਸਾਬ ਲਗਾਉਣਾ ਮੁਸ਼ਕਿਲ ਹੈ ਅਤੇ ਇਸ ਪ੍ਰਭਾਵ

ਬਾਰੇ ਸਾਲ 2002-03 ਲਈ ਸੋਧੇ ਅਨੁਮਾਨ ਪੇਸ਼ ਕਰਦੇ ਸਮੇਂ ਇਸ ਅਜ਼ੀਮ ਸਦਨ ਨੂੰ ਜਾਣਕਾਰੀ ਦਿਤੀ ਜਾਵੇਗੀ ।

ਰਾਜ ਦੇ ਵਿੱਤ ਵਿਚ ਇਤਨੇ ਭਾਰੀ ਘਾਟੇ ਦੀ ਸਥਿਤੀ ਦੇ ਸਨਮੁੱਖ, ਇਨ੍ਹਾਂ ਉਪਾਵਾਂ ਦੇ ਚਿਰਸਥਾਈ ਪ੍ਰਭਾਵ ਲਈ ਇਹਨਾਂ ਨੂੰ ਨਿਰੰਤਰ ਆਧਾਰ ਉਤੇ ਅਪਨਾਉਣ ਦੀ ਲੋੜ ਹੈ । ਐਪਰ, ਇਹ ਉਪਾਓ ਨਿਸ਼ਚੇ ਹੀ ਬਹੁ-ਦਿਸ਼ਾਵੀ ਫੰਡ ਜੁਟਾਉ ਏਜੰਸੀਆਂ ਅਤੇ ਹੋਰਨਾਂ ਮਾਲੀ ਸੰਸਥਾਵਾਂ ਲਈ ਰਾਹ ਪੱਧਰਾ ਕਰਨਗੇ ਜਿਹੜੀਆਂ ਪਿਛਲੀ ਸਰਕਾਰ ਦੁਆਰਾ ਅਪਣਾਈਆਂ ਪ੍ਰਤੀਕੂਲ ਸੁਧਾਰ ਨੀਤੀਆਂ ਕਾਰਨ ਰਾਜ ਦੇ ਕਿਸੇ ਵੀ ਪ੍ਰਾਜੈਕਟ ਵਿਚ ਫੰਡ ਲਾਉਣ ਤੋਂ ਇਨਕਾਰ ਕਰਦੀਆਂ ਰਹੀਆਂ ਹਨ ।

**ਬੁਨਿਆਦੀ ਢਾਂਚਾ**

17. ਮਾਨਯੋਗ ਮੈਂਬਰ ਇਹ ਜਾਣਦੇ ਹੀ ਹਨ ਕਿ ਵਰਤਮਾਨ ਸੰਦਰਭ ਵਿੱਚ, ਨਿਵੇਸ਼ ਨੂੰ ਆਕਰਸ਼ਿਤ ਕਰਨ ਲਈ ਵਿਸ਼ਵ ਪੱਧਰ ਦੇ ਬੁਨਿਆਦੀ ਢਾਂਚੇ ਦੀ ਲੋੜ ਹੈ । ਰਾਜ ਦੇ ਨਾਗਰਿਕਾਂ ਦੇ ਜੀਵਨ ਮਿਆਰ ਨੂੰ ਬਿਹਤਰ ਬਣਾਉਣ ਲਈ ਉਚ-ਪੱਧਰੀ ਬੁਨਿਆਦੀ ਢਾਂਚੇ ਦੀ ਉਪਲੱਬਧਤਾ, ਅਰਥਾਤ ਬਿਜਲੀ ਸਪਲਾਈ, ਸੜਕਾਂ ਅਤੇ ਪੁਲਾਂ, ਨਾਗਰਿਕ ਸੁਵਿਧਾਵਾਂ, ਸਿਹਤ ਅਤੇ ਸਿੱਖਿਆ ਸਹੂਲਤਾਂ, ਅਤਿ-ਆਵੱਸ਼ਕ ਹਨ । ਇਨ੍ਹਾਂ ਨੂੰ ਧਿਆਨ ਵਿਚ ਰੱਖਦੇ ਹੋਏ, ਸਾਡੀ ਸਰਕਾਰ ਨੇ ਰਾਜ ਵਿਚ ਬੁਨਿਆਦੀ ਢਾਂਚਾ ਵਿਕਾਸ ਕਾਰਜ ਨੂੰ ਪਰਮ ਅਗੇਤ ਦਿੱਤੀ ਹੈ । ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ, ਜਿਸ ਨੇ ਪਹਿਲੇ ਪੜਾਅ ਵਿੱਚ ਲਗਭਗ 550 ਕਰੋੜ ਰੁਪਏ ਦੀ ਰਕਮ ਨਾਲ ਪ੍ਰਾਜੈਕਟਾਂ ਸਬੰਧੀ ਕੰਮ ਹੱਥ ਵਿੱਚ ਲਿਆ ਹੈ, ਨੂੰ ਤਜਵੀਜ਼ਤ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਅਤੇ ਵਿਨਿਯਮਣ ਕਾਨੂੰਨ ਬਣਾ ਕੇ ਕਾਫੀ ਮਜ਼ਬੂਤ ਕੀਤਾ ਜਾਵੇਗਾ । ਇਸ ਸਬੰਧੀ ਇਕ ਬਿਲ ਚਾਲੂ ਸੈਸ਼ਨ ਵਿੱਚ ਪੇਸ਼ ਕੀਤਾ ਜਾ ਰਿਹਾ ਹੈ । ਪੀ.ਆਈ.ਡੀ.ਬੀ. ਦੀਆ ਗਤੀਵਿਧੀਆਂ, ਜਿਨ੍ਹਾਂ ਲਈ ਇਸ ਸਮੇਂ ਪੈਟਰੋਲ ਅਤੇ ਜ਼ਰਾਇਤੀ ਉਪਜ ਉਤੇ ਉਪ-ਕਰ (ਸੈੱਸ) ਜ਼ਰੀਏ ਫੰਡ ਉਪਲੱਬਧ ਕੀਤੇ ਜਾ ਰਹੇ ਹਨ, ਉਨ੍ਹਾਂ ਸਬੰਧੀ ਹੁਣ ਬਿਜਲੀ, ਸ਼ਹਿਰੀ ਬੁਨਿਆਦੀ ਢਾਂਚਾ, ਵਿਸ਼ੇਸ਼ ਕਰਕੇ ਜਲ ਸਪਲਾਈ ਅਤੇ ਸੀਵਰੇਜ, ਟਰਾਂਸਪੋਰਟ ਅੱਡਿਆਂ ਅਤੇ ਇਥੋਂ ਤੱਕ ਕਿ ਵੱਡੇ ਸਿੰਚਾਈ ਪ੍ਰਾਜੈਕਟਾਂ ਉਤੇ, ਵੱਧ ਧਿਆਨ ਕੇਂਦ੍ਰਿਤ ਕੀਤਾ ਜਾਵੇਗਾ । ਇਹ ਪ੍ਰਾਜੈਕਟ ਕੇਵਲ ਉਪ-ਕਰ ਫੰਡਾਂ ਦੀ ਵਰਤੋਂ ਕਰਦੇ ਹੋਇਆਂ ਹੀ ਸਥਾਪਿਤ ਨਹੀਂ ਕੀਤੇ ਜਾਣਗੇ ਸਗੋਂ ਪ੍ਰਾਈਵੇਟ ਸੈਕਟਰ ਦੀ ਸ਼ਮੂਲੀਅਤ ਰਾਹੀਂ ਫੰਡ ਜੁਟਾਉਣ ਲਈ ਵੀ ਜ਼ੋਰਦਾਰ ਯਤਨ ਕੀਤੇ ਜਾਣਗੇ । ਬੁਨਿਆਦੀ ਢਾਂਚਾ ਪ੍ਰਾਜੈਕਟਾਂ ਵਿਚ ਪ੍ਰਾਈਵੇਟ ਸੈਕਟਰ ਦੇ ਯੋਗਦਾਨ ਲਈ ਮੁੱਖ ਲੋੜ ਇਹ ਹੈ ਕਿ ਇਕ ਸੁਤੰਤਰ ਰੈਗੂਲੇਟਰ ਕਾਇਮ ਕੀਤਾ ਜਾਵੇ ਜੋ ਉਚਿਤ ਅਤੇ ਪਾਰਦਰਸ਼ੀ ਤਰੀਕੇ ਨਾਲ ਮਹਿਸੂਲ ਨਿਰਧਾਰਿਤ ਕਰੇ । ਪ੍ਰਸਤਾਵਿਤ ਬੁਨਿਆਦੀ ਢਾਂਚਾ ਵਿਕਾਸ ਅਤੇ ਵਿਨਿਯਮਣ ਬਿਲ ਦੁਆਰਾ ਪੰਜਾਬ ਬੁਨਿਆਦੀ ਢਾਂਚਾ ਵਿਨਿਯਮਣ ਅਥਾਰਟੀ ਸਥਾਪਤ ਕਰਨ ਦੀ ਤਜਵੀਜ਼ ਹੈ, ਜੋ ਇਹ ਯਕੀਨੀ ਬਣਾਏਗੀ ਕਿ ਹਿੱਸਾ ਪਾਉਣ ਵਾਲੀਆਂ ਵੱਖ ਵੱਖ ਪਾਰਟੀਆਂ ਦੇ ਹਿਤਾਂ ਵਿਚ ਸੰਤੁਲਨ ਕਾਇਮ ਰੱਖਦੇ ਹੋਇਆਂ ਬੁਨਿਆਦੀ ਢਾਂਚਾ ਵਿਕਾਸ ਕਾਰਜ ਨੂੰ ਉਚਿੱਤ ਅਤੇ ਨਿਰਪੱਖ ਤਰੀਕੇ ਨਾਲ ਹੱਥਾਂ ਵਿਚ ਲਿਆ ਜਾਵੇ ।

[ਵਿੱਤ ਮੰਤਰੀ]

18. ਇਹ ਇਕ ਪ੍ਰਵਾਨਿਤ ਸਿਧਾਂਤ ਹੈ ਕਿ ਨਾਗਰਿਕਾਂ ਨੂੰ ਮੁਹੱਈਆ ਕਰਵਾਈਆਂ ਨਾਨ-ਮੈਰਿਟ ਵਸਤੂਆਂ ਅਤੇ ਸੇਵਾਵਾਂ ਦੀ ਉਚਿਤਤਾ ਨੂੰ ਯਕੀਨੀ ਬਣਾਉਣ ਅਤੇ ਇਹਨਾਂ ਦੀ ਕੁਆਲਿਟੀ ਨੂੰ ਬਰਕਰਾਰ ਰੱਖਣ ਲਈ ਇਨ੍ਹਾਂ ਦੀ ਵਾਜਬ ਕੀਮਤ ਰੱਖੀ ਜਾਵੇ। ਇਸ ਦਿਸ਼ਾ ਵੱਲ ਪਹਿਲੇ ਕਦਮ ਵਜੋਂ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਨੂੰ ਇਹ ਇਖਤਿਆਰ ਦਿੱਤਾ ਗਿਆ ਹੈ ਕਿ ਉਹ ਜਿਨ੍ਹਾਂ ਸੜਕਾਂ ਤੇ ਪੁਲ ਪ੍ਰਾਜੈਕਟਾਂ ਨੂੰ ਲਾਗੂ ਕਰ ਰਿਹਾ, ਉਹਨਾਂ ਦੇ ਸਬੰਧ ਵਿਚ, ਜਿੱਥੇ ਸੰਭਵ ਹੋਵੇ, ਮਹਿਸੂਲ ਲਗਾਵੇ। ਇਸ ਨਾਲ 50 ਕਰੋੜ ਰੁਪਏ ਦੀ ਸਾਲਾਨਾ ਆਮਦਨ ਹੋਣ ਦੀ ਸੰਭਾਵਨਾ ਹੈ, ਜਿਸ ਦੀ ਵਰਤੋਂ ਇਨ੍ਹਾਂ ਪ੍ਰਾਜੈਕਟਾਂ ਦੀ ਮੁਰੰਮਤ ਅਤੇ ਦੇਖ-ਰੇਖ ਯਕੀਨੀ ਬਣਾਉਣ ਲਈ ਕੀਤੀ ਜਾਵੇਗੀ।

**ਖੇਤੀਬਾੜੀ :**

19. ਰਾਜ ਦਾ ਅਰਥਚਾਰਾ ਮੁੱਖ ਰੂਪ ਵਿਚ ਖੇਤੀਬਾੜੀ ਅਧਾਰਿਤ ਰਿਹਾ ਹੈ। ਐਪਰ, ਇਹ ਬੜੀ ਚਿੰਤਾ ਵਾਲੀ ਗੱਲ ਹੈ ਕਿ ਪਿਛਲੀ ਸਰਕਾਰ ਨੇ ਕਿਸਾਨਾਂ ਦੇ ਹਿੱਤਾਂ ਬਾਰੇ ਜ਼ਬਾਨੀ-ਕਲਾਮੀ ਗੱਲਾਂ ਹੀ ਕੀਤੀਆਂ ਹਨ ਪਰੰਤੂ ਖੇਤੀਬਾੜੀ ਸੈਕਟਰ ਨੂੰ ਉੱਚਾ ਚੁੱਕਣ ਲਈ ਕੁਝ ਵੀ ਨਹੀਂ ਕੀਤਾ ਹੈ। ਕਿਸਾਨ ਅਜੇ ਵੀ ਕਣਕ ਤੇ ਝੋਨੇ ਦੇ ਫਸਲੀ ਚੱਕਰ ਵਿਚ ਹੀ ਹਨ ਕਿਉਂ ਜੋ ਵਧੀਆ ਤਕਨਾਲੋਜੀ ਲਿਆਉਣ ਲਈ ਮੰਡੀਕਰਨ ਕਾਰਜਾਂ ਵਿਚ ਸੁਧਾਰ ਲਈ ਕੋਈ ਯਤਨ ਨਹੀਂ ਕੀਤੇ ਗਏ ਹਨ, ਜਿਹਨਾਂ ਸਦਕਾ ਹੋਰ ਫਸਲਾਂ ਨੂੰ ਕਿਸਾਨਾਂ ਲਈ ਲਾਹੇਵੰਦ ਬਣਾਇਆ ਜਾ ਸਕੇ। ਸਾਡੀ ਸਰਕਾਰ ਦਾ ਮੁੱਖ ਕਾਰਜ ਅਤੇ ਤਰਜੀਹ ਇਹ ਹੈ ਕਿ ਇਸ ਪੈਟਰਨ ਨੂੰ ਛੱਡ ਕੇ ਖੇਤੀਬਾੜੀ ਵਿਚ ਵੰਨਸੁਵੰਨਤਾ ਲਿਆਂਦੀ ਜਾਵੇ ਜਿਸ ਨਾਲ ਕਿਸਾਨਾਂ ਦੀ ਆਮਦਨ ਵਿਚ ਵਾਧਾ ਹੋਵੇ ਅਤੇ ਜ਼ਰਾਇਤੀ ਵਿਕਾਸ ਨੂੰ ਨਵੇਂ ਪ੍ਰਪੇਖ-ਪੱਖ ਵੱਲ ਤੋਰਿਆ ਜਾ ਸਕੇ। ਸ਼ੁਰੂ ਵਿਚ, ਇਹ ਯਤਨ ਕੀਤੇ ਜਾਣਗੇ ਕਿ ਘੱਟੋ ਘੱਟ ਇਕ ਮਿਲੀਅਨ ਏਕੜ ਜ਼ਮੀਨ, ਜੋ ਕੁਲ ਕਾਸ਼ਤਯੋਗ ਰਕਬੇ ਦਾ ਲਗਭਗ 10 ਪ੍ਰਤੀਸ਼ਤ ਹੈ, ਵਿਚ ਵਧੇਰੇ ਲਾਹੇਵੰਦ ਫਸਲਾਂ ਜਿਵੇਂ ਕਿ ਵਧੀਆ ਕਿਸਮ ਦਾ ਅਨਾਜ, ਤੇਲ ਬੀਜ, ਫਲ ਅਤੇ ਸਬਜ਼ੀਆਂ ਆਦਿ ਉਗਾਈਆਂ ਜਾਣ। ਇਹ ਅਨੁਮਾਨ ਹੈ ਕਿ ਇਨ੍ਹਾਂ ਫਸਲਾਂ ਤੋਂ ਕਿਸਾਨਾਂ ਨੂੰ 100 ਤੋਂ 150 ਪ੍ਰਤੀਸ਼ਤ ਵਧੀਕ ਆਮਦਨ ਹੋਵੇਗੀ। (ਥੰਪਿੰਗ) ਰਾਜ ਜ਼ਰਾਇਤੀ ਸੈਕਟਰ ਨੂੰ ਬੇ-ਲੋੜੇ ਕੰਟਰੋਲਾਂ ਤੋਂ ਮੁਕਤ ਕਰਵਾਏਗਾ ਅਤੇ ਖੇਤੀ ਬੁਨਿਆਦੀ ਢਾਂਚੇ ਅੰਦਰ ਠੇਕੇ ਉਤੇ ਆਧਾਰਤ ਖੇਤੀ ਅਤੇ ਪ੍ਰਾਈਵੇਟ ਨਿਵੇਸ਼ ਨੂੰ ਉਤਸ਼ਾਹਿਤ ਕਰੇਗਾ। ਪ੍ਰਾਈਵੇਟ ਸੈਕਟਰ ਦੀ ਸ਼ਮੂਲੀਅਤ ਨਾਲ ਅਨਾਜ ਦੀ ਭਾਰੀ ਮਾਤਰਾ ਦੀ ਸਾਂਭ-ਸੰਭਾਲ ਲਈ ਅਧੁਨਿਕ ਪ੍ਰਣਾਲੀਆਂ ਵੀ ਚਾਲੂ ਕੀਤੀਆਂ ਜਾਣਗੀਆਂ।

20. ਖੇਤੀਬਾੜੀ ਵਿਚ ਮੋਹਰੀ ਰਹਿਣ ਲਈ, ਸਾਡੀ ਸਰਕਾਰ ਰਾਜ ਵਿਚ ਖੇਤੀ-ਪ੍ਰਾਸੈਸਿੰਗ ਦੇ ਕੰਮ ਨੂੰ ਸਭ ਤੋਂ ਵੱਧ ਤਰਜੀਹ ਦੇਵੇਗੀ। ਪੰਜਾਬ ਵਿਚ ਖੇਤੀ-ਅਧਾਰਿਤ ਉਦਯੋਗ ਦੀ ਸਫਲਤਾ ਲਈ ਫੰਡ ਜੁਟਾਉਣ ਵਿਚ ਸਹਾਇਤਾ ਪ੍ਰਾਪਤ ਕਰਨੀ ਪਹਿਲੀ ਲੋੜ ਹੈ। ਐਨ.ਆਰ.ਆਈ.ਜ਼. ਲਈ ਇਕਵਿਟੀ (ਸੁਨੌਤੀ ਪੂੰਜੀ) ਨਾਲ ਸਬੰਧਤ ਬਾਂਡਾਂ ਦੁਆਰਾ ਅਤੇ ਇਸ ਮੰਤਵ ਲਈ ਅਤੇ ਆਸਾਨ ਕਰਜ਼ਿਆਂ ਲਈ ਭਾਰਤ ਅਤੇ ਵਿਦੇਸ਼ਾਂ ਵਿਚ ਵਿਸ਼ਿਸ਼ਟ ਮਾਲੀ ਸੰਸਥਾਵਾਂ ਤੱਕ ਪਹੁੰਚ ਕਰਨ ਵਾਸਤੇ ਖੇਤੀ-ਅਧਾਰਿਤ ਉਦਯੋਗ ਦੀ ਪ੍ਰਗਤੀ ਲਈ ਲੋੜੀਂਦੇ ਫੰਡ ਜੁਟਾਏ ਜਾਣ ਦੀ ਤਜਵੀਜ਼ ਹੈ।

21. ਮੌਜੂਦਾ ਸਮੇਂ ਵਿਚ, ਫਲ ਅਤੇ ਸਬਜ਼ੀ ਸੈਕਟਰ ਅੰਦਰ ਵਸਤਾਂ ਜ਼ਾਇਆ ਜਾ ਰਹੀਆਂ ਹਨ । ਭੰਡਾਰਣ ਸਹੂਲਤਾਂ ਦੀ ਅਣਹੋਂਦ ਕਾਰਨ ਖੇਤ ਪੱਧਰ ਉਤੇ ਇਨ੍ਹਾਂ ਵਸਤਾਂ ਦੇ ਵਿਅਰਥ ਜਾਣ ਦੀ ਸਥਿਤੀ ਵਿਸ਼ੇਸ਼ ਕਰਕੇ ਗੰਭੀਰ ਹੈ । ਇਸ ਲਈ ਸਾਡੀ ਸਰਕਾਰ ਨੇ ਇਸ ਸਮੱਸਿਆ ਨੂੰ ਦੂਰ ਕਰਨ ਲਈ ਕੋਲਡ ਸਟੋਰੇਜ਼ ਬੁਨਿਆਦੀ ਢਾਂਚੇ ਦਾ ਵਿਕਾਸ ਕਰਕੇ ਸਮੁੰਦਰੋਂ ਪਾਰ ਦੀਆਂ ਮੰਡੀਆਂ ਵਿਚ ਤਾਜ਼ੇ ਫਲਾਂ ਅਤੇ ਸ਼ਬਜੀਆਂ ਦੇ ਨਿਰਯਾਤ ਨੂੰ ਉਤਸ਼ਾਹਿਤ ਕਰਨ ਦੀ ਇਕ ਯੋਜਨਾ ਬਣਾਈ ਹੈ । ਮੰਡੀਕਰਨ ਸਹਾਇਤਾ, ਸੂਚਨਾ ਰਸਾਈ, ਨਿਰਯਾਤ ਸਬੰਧੀ ਬੁਨਿਆਦੀ ਢਾਂਚਾ ਵਿਕਾਸ, ਤਕਨਾਲੋਜੀ ਅਪਗ੍ਰੇਡੇਸ਼ਨ ਅਤੇ ਕੁਆਲਿਟੀ ਸੁਨਿਸ਼ਚਿਤਤਾ ਵਿਚ ਸਹਾਇਤਾ ਵਰਗੇ ਉਪਾਆਂ ਰਾਹੀਂ ਨਿਰਯਾਤ ਨੂੰ ਉਤਸ਼ਾਹਿਤ ਕਰਨ ਦੀ ਵੀ ਹੈ । ਸਰਕਾਰ ਮੰਡੀ ਬਾਰੇ ਜਾਣਕਾਰੀ ਆਨ-ਲਾਈਨ ਉਪਲੱਬਧ ਕਰਵਾਏਗੀ ਮੰਡੀਆਂ ਵਿਚ ਵਪਾਰ ਨੂੰ ਸੁਵਿਧਾਜਨਕ ਬਣਾਏਗੀ ਅਤੇ ਇਕ ਕੁਸ਼ਲ ਮੰਡੀ ਸੂਚਨਾ ਪ੍ਰਣਾਲੀ ਵਿਕਸਿਤ ਕਰੇਗੀ ।

22. ਮੈਂਬਰ ਸਾਹਿਬਾਨ ਇਹ ਜਾਣਦੇ ਹੀ ਹਨ ਕਿ ਰਾਜ ਵਿਚ ਕੁੱਲ ਦੁੱਧ ਉਤਪਾਦਨ ਦੇ 50 ਪ੍ਰਤੀਸ਼ਤ ਦਾ ਪ੍ਰਬੰਧ ਗੈਰ-ਸੰਗਠਿਤ ਸੈਕਟਰ ਵਲੋਂ ਕੀਤਾ ਜਾਂਦਾ ਹੈ । ਰਾਜ ਵਿਚ ਕੁਝ ਵੱਡੇ ਪੈਮਾਨੇ ਦੇ ਸੰਗਠਿਤ ਪ੍ਰਾਸੈਸਿੰਗ ਪ੍ਰਾਜੈਕਟ ਲਗਾਉਣ ਦੀ ਭਾਰੀ ਗੁੰਜ਼ਾਇਸ਼ ਹੈ । ਇਸ ਮੌਕੇ ਦਾ ਲਾਭ ਉਠਾਉਣ ਲਈ ਰਾਜ ਵਿਚ ਵਿਸ਼ਵ ਅਕਾਰ ਦਾ ਕਾਸੀਸਿਨ (Principal aluminous constituent of milk) ਲੈਕਟੋਜ (ਦੁੱਧ ਵਿਚਲਾ ਗੁਲੂਕੋਜ) ਬਣਾਉਣ ਦਾ ਪਲਾਂਟ ਸਥਾਪਿਤ ਕਰਨ ਦੀ ਤਜਵੀਜ਼ ਹੈ । ਇਸ ਨਾਲ ਭਾਰੀ ਗਿਣਤੀ ਵਿੱਚ ਕਣਕ ਤੇ ਝੋਨਾ ਉਤਪਾਦਕਾਂ ਨੂੰ ਡੇਅਰੀ ਫਾਰਮਿੰਗ ਦਾ ਧੰਦਾ ਅਪਨਾਉਣ ਵਿੱਚ ਸਹਾਇਤਾ ਮਿਲੇਗੀ ।

23. ਇਸ ਮੌਕੇ ਤੇ, ਮੈਂ ਆਪਣੀ ਸਰਕਾਰ ਦੀ ਚਿੰਤਾ ਦਾ ਪ੍ਰਗਟਾਵਾ ਵੀ ਕਰਨਾ ਚਾਹਾਂਗਾ ਕਿਉਂਕਿ ਐਫ. ਸੀ. ਆਈ ਨੂੰ ਘਟੋ ਘੱਟ ਸਹਾਇਤਾ ਕੀਮਤ ਉਤੇ ਅਧਾਰਿਤ ਵਸੂਲੀ ਕਾਰਜਾਂ ਵਿਚੋਂ ਕੱਢਣ ਦੇ ਸੰਕੇਤ ਭਾਰਤ ਸਰਕਾਰ ਵਲੋਂ ਮਿਲ ਰਹੇ ਹਨ । ਰਾਜ ਸਰਕਾਰ ਭਾਰਤ ਨੂੰ ਇਹ ਚੇਤੇ ਕਰਵਾਉਣਾ ਚਾਹੇਗੀ ਕਿ ਪਾਲਿਸੀ ਵਿਚ ਅਚਾਨਕ ਕਿਸੇ ਪ੍ਰੀਵਰਤਨ ਕਾਰਨ ਪੰਜਾਬ ਦੇ ਮਿਹਨਤੀ ਕਿਸਾਨਾਂ ਨਾਲ ਬੇਇਨਸਾਫੀ ਹੋਵੇਗੀ । ਇਸ ਦੇਸ਼ ਨੇ ਅਨਾਜ ਉਤਪਾਦਨ ਵਿੱਚ ਜੋ ਸੁਰੱਖਿਆ ਹਾਸਲ ਕੀਤੀ ਹੈ ਉਸ ਸਦਕਾ ਸਾਨੂੰ ਉਹ ਭੈੜੇ ਦਿਨ ਨਹੀਂ ਭੁਲਣੇ ਚਾਹੀਦੇ ਜਦੋਂ ਦੇਸ਼ ਨੂੰ ਅਕਾਲ ਤੋਂ ਬਚਾਉਣ ਲਈ ਪੀ.ਐਲ. 480 ਪ੍ਰੋਗਰਾਮ ਅਧੀਨ ਕਣਕ ਸਹਾਇਤਾ ਲੈਣੀ ਪਈ ਸੀ । ਸਪੀਕਰ ਸਾਹਿਬ, ਮੈਂ ਇਸ ਅਜ਼ੀਮ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਮੇਰੇ ਨਾਲ ਰਲ ਕੇ ਅਨਾਜ ਪ੍ਰਾਪਤੀ ਦੀਆਂ ਨੀਤੀਆਂ ਨੂੰ ਜਾਰੀ ਕਰਵਾਉਣ ਵਿਚ ਸਹਾਇਤਾ ਕਰਨ ਤਾਂ ਕਿ ਪੰਜਾਬ ਦੇ ਕਿਸਾਨਾਂ ਨੂੰ ਨਿਰਾਸ਼ਤਾ ਤੋਂ ਬਚਾਇਆ ਜਾ ਸਕੇ । (ਥੰਪਿੰਗ)

24. ਚਰਾਇਤੀ ਸੈਕਟਰ ਵਿਚ ਖੋਜ ਅਤੇ ਵਿਕਾਸ ਨੂੰ ਉਤਸ਼ਾਹਿਤ ਕਰਨ ਲਈ ਇਕ ਕ੍ਰਿਸ਼ੀ ਖੋਜ ਅਤੇ ਵਿਕਾਸ ਬੋਰਡ, ਜਿਸ ਵਿਚ ਪ੍ਰਸਿੱਧ ਵਿਗਿਆਨੀ ਸ਼ਾਮਿਲ ਹਨ, ਬਣਾਇਆ ਜਾਵੇਗਾ, ਜਿਸ ਲਈ 20 ਕਰੋੜ ਰੁਪਏ ਦੇ ਉਪਬੰਧ ਦਾ ਸੁਝਾਅ ਦਿਤਾ ਜਾ ਰਿਹਾ ਹੈ । (ਥੰਪਿੰਗ)

[ਵਿੱਤ ਮੰਤਰੀ]

ਦਿਹਾਤੀ ਵਿਕਾਸ :

25. ਦਿਹਾਤੀ ਖੇਤਰਾਂ ਦੇ ਸਮੁੱਚੇ ਵਿਕਾਸ ਨੂੰ ਯਕੀਨੀ ਬਣਾਉਣ ਦੇ ਵਿਚਾਰ ਨਾਲ ਰਾਜ ਸਰਕਾਰ ਹੇਠਲੇ ਪੱਧਰ ਉਤੇ ਪੰਚਾਇਤੀ ਰਾਜ ਸੰਸਥਾਵਾਂ (ਪੀ.ਆਰ.ਆਈਜ਼) ਦੇ ਕੰਮ-ਕਾਜ ਵਿਚ ਦਖਲ-ਅੰਦਾਜ਼ੀ ਨਾ ਕਰਨ ਲਈ ਵਚਨਵੱਧ ਹੈ। ਇਸ ਉਦੇਸ਼ ਨੂੰ ਧਿਆਨ ਵਿਚ ਰੱਖਦੇ ਹੋਏ, ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ, ਜੋ ਕਾਫੀ ਸਮੇਂ ਤੋਂ ਪਛੜੀਆਂ ਹੋਈਆਂ ਸਨ, ਨੂੰ ਕਰਵਾਇਆ ਗਿਆ ਹੈ। ਜੇਕਰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਲੋਂ ਸਟੇਅ ਨਾ ਮਿਲੀ ਹੁੰਦੀ ਤਾਂ ਰਾਜ ਸਰਕਾਰ ਨੇ ਪੰਚਾਇਤਾਂ ਦੀਆਂ ਚੋਣਾਂ ਵੀ ਕਰਵਾ ਦੇਣੀਆਂ ਸਨ ਜਿਸ ਨਾਲ ਤਿੰਨੇ ਪੰਚਾਇਤੀ ਰਾਜ ਸੰਸਥਾਵਾਂ ਦਾ ਸੇਵਾਕਾਲ ਇਕ ਸਮਾਨ ਹੀ ਹੋ ਜਾਣਾ ਸੀ। ਕਾਰਜਾਂ ਦੀ ਸਪੁਰਦਗੀ ਦੀ ਪ੍ਰੀਕ੍ਰਿਆ ਅਤੇ ਸੰਵਿਧਾਨ ਦੇ 73ਵੇਂ ਸ਼ੋਧਨ ਰਾਹੀਂ 29 ਮਦਾਂ ਨਾਲ ਸਬੰਧ ਰਖਦਾ ਕਾਰਜ ਪੀ.ਆਰ.ਆਈਜ਼ ਨੂੰ ਸੌਂਪਣ ਦਾ ਕੰਮ ਸ਼ੁਰੂ ਹੋ ਚੁੱਕਿਆ ਹੈ ਅਤੇ ਸਰਕਾਰ ਇਸ ਨੂੰ ਅਸਲੀ ਅਰਥਾਂ ਵਿਚ ਲਾਗੂ ਕਰਨ ਲਈ ਪੂਰਨ ਤੌਰ ਤੇ ਵਚਨਬੱਧ ਹੈ। ਮੈਂ ਇਸ ਅਜ਼ੀਮ ਸਦਨ ਇਹ ਦੱਸਣਾ ਚਾਹੁੰਦਾ ਹਾਂ ਕਿ ਚੋਣਾਂ ਨਾ ਕਰਵਾਉਣ ਅਤੇ ਪੀ.ਆਰ.ਆਈਜ਼ ਨੂੰ ਕਾਰਜਾਂ ਦੀ ਸਪੁਰਦਗੀ ਨਾ ਕਰਨ ਕਰਕੇ, ਭਾਰਤ ਸਰਕਾਰ ਨੇ ਸਾਲ 2000-2001 ਅਤੇ 2001-2002 ਦੌਰਾਨ ਇਨ੍ਹਾਂ ਸੰਸਥਾਵਾਂ ਲਈ 61.85 ਕਰੋੜ ਰੁਪਏ ਦੀ ਗ੍ਰਾਂਟ ਰੋਕੀ ਹੋਈ ਹੈ। ਚੋਣਾਂ ਦੇ ਕੰਮ ਨੂੰ ਮੁਕੰਮਲ ਕਰਨ ਅਤੇ ਕਾਰਜਾਂ ਦੀ ਸਪੁਰਦਗੀ ਕੀਤੇ ਜਾਣ ਦੀ ਆਸ ਹੈ ਕਿ ਭਾਰਤ ਸਰਕਾਰ ਦੁਆਰਾ ਰੋਕੀਆਂ ਹੋਈਆ ਗ੍ਰਾਂਟਾਂ ਰਿਲੀਜ਼ ਕਰ ਦਿਤੀਆਂ ਜਾਣਗੀਆਂ।

26. ਸੁਤੰਤਰਤਾ ਸਮੇਂ ਤੋਂ ਹੀ, ਵੱਖ-ਵੱਖ ਦਿਹਾਤੀ ਵਿਕਾਸ ਸਕੀਮਾਂ ਨੂੰ ਅਲੱਗ ਅਲੱਗ ਢੰਗ ਨਾਲ ਅਮਲ ਵਿਚ ਲਿਆਂਦਾ ਗਿਆ ਹੈ ਅਤੇ ਸੰਗਠਿਤ ਦਿਹਾਤੀ ਵਿਕਾਸ ਦੇ ਸਬੰਧ ਵਿਚ ਲੋੜੀਂਦੇ ਯਤਨਾਂ ਦੀ ਲਗਭਗ ਘਾਟ ਰਹੀ ਹੈ। ਰਾਜ ਸਰਕਾਰ ਦਿਹਾਤੀ ਖੇਤਰਾਂ ਅੰਦਰ ਸਹੂਲਤਾਂ ਵਿੱਚ ਵਾਧਾ ਕਰਕੇ ਇਨ੍ਹਾਂ ਨੂੰ ਸ਼ਹਿਰੀ ਬੁਨਿਆਦੀ ਢਾਂਚੇ ਦੇ ਬਰਾਬਰ ਲਿਆਉਣਾ ਚਾਹੁੰਦੀ ਹੈ। ਇਸ ਉਦੇਸ਼ ਨੂੰ ਧਿਆਨ ਵਿਚ ਰੱਖਦੇ ਹੋਏ ਹੇਠ ਲਿਖੇ ਤੱਥਾਂ ਨੂੰ ਸ਼ਾਮਿਲ ਕਰਕੇ ਵੱਖ-ਵੱਖ ਸਕੀਮਾਂ ਨੂੰ ਸੰਗਠਿਤ ਕੀਤਾ ਜਾਵੇਗਾ ਅਤੇ ਉਨ੍ਹਾਂ ਦੇ ਨਾਫਜ਼ੀਕਰਨ ਨੂੰ ਯਕੀਨੀ ਬਣਾਇਆ ਜਾਵੇਗਾ :—

— ਸੰਗਠਿਤ ਜਲ ਸਪਲਾਈ ਅਤੇ ਸੀਵਰੇਜ ਪ੍ਰਣਾਲੀ।

— ਮੈਕੇਨਾਈਜ਼ਡ ਪੂਰਵਨਿਰਮਿਤ ਇੱਟਾਂ ਨਾਲ ਪਿੰਡਾਂ ਦੀਆਂ ਗਲੀਆਂ ਨੂੰ 100 ਪ੍ਰਤੀਸ਼ਤ ਪੱਕਾ ਕਰਨਾ ਅਤੇ ਬਰਸਾਤੀ ਪਾਣੀ ਦੇ ਨਿਕਾਸ ਵੱਲ ਉਚਿਤ ਧਿਆਨ ਦੇਣਾ।

— ਗੰਦੇ ਪਾਣੀ ਦੇ ਨਿਕਾਸ ਲਈ ਬਾਇਓਗੈਸ ਪਲਾਂਟ ਲਗਾਉਣੇ ਅਤੇ ਘਰੇਲੂ ਖਪਤ ਲਈ ਗੈਸ ਅਤੇ ਬਿਜਲੀ ਪੈਦਾ ਕਰਨਾ।

— ਸੰਗਠਿਤ ਗਰਿਡ ਪ੍ਰਣਾਲੀ ਤਰੀਕੇ ਨਾਲ ਸੂਰਜੀ ਫੋਟੋ ਵੋਲਟਿਕ ਅਤੇ ਪੌਣ ਚੱਕੀਆਂ ਰਾਹੀਂ ਬਿਜਲੀ ਪੈਦਾ ਕਰਨ ਦਾ ਉਪਬੰਧ।

— ਗਲੀਆਂ ਵਿਚ ਰੌਸ਼ਨੀ ਅਤੇ ਬਿਜਲੀ ਦੀ 24 ਘੰਟੇ ਸਪਲਾਈ ਦਾ ਉਪਬੰਧ ।

— ਸਾਫ਼-ਸਫ਼ਾਈ ਉਤੇ ਵਿਸ਼ੇਸ਼ ਜ਼ੋਰ ਦੇ ਕੇ ਦਿਹਾਤੀ ਖੇਤਰਾਂ ਵਿਚ ਪਾਰਕਾਂ ਨੂੰ ਬਣਾਉਣਾ ।

— ਵਰਮੀਕਲਚਰ ਕੰਪੋਜ਼ਿਟਿੰਗ ।

27. ਰਾਜ ਸਰਕਾਰ ਪੰਚਾਇਤੀ ਰਾਜ ਸੰਸਥਾਵਾਂ ਨੂੰ ਬਿਨਾਂ ਕਿਸੇ ਦੇਰੀ ਦੇ ਲੋੜੀਂਦੇ ਫੰਡ ਮੁਹੱਈਆ ਕਰਵਾਉਣ ਲਈ ਵੀ ਵਚਨਬੱਧ ਹੈ ਜਿਸ ਦੀ ਕਿ ਕੇਂਦਰੀ ਪੱਧਰ ਉਤੇ 11ਵੇਂ ਵਿੱਤ ਕਮਿਸ਼ਨ ਅਤੇ ਰਾਜ ਪੱਧਰ ਉਤੇ ਦੂਜੇ ਵਿੱਤ ਕਮਿਸ਼ਨ ਦੁਆਰਾ ਸਿਫ਼ਾਰਸ਼ ਕੀਤੀ ਗਈ ਹੈ । ਬਜਟ ਅਨੁਮਾਨ 2002-2003 ਵਿਚ ਇਸ ਮੰਤਵ ਲਈ 291.06 ਕਰੋੜ ਰੁਪਏ ਦਾ ਸਮੁੱਚਾ ਉਪਬੰਧ ਤਜਵੀਜ਼ ਕੀਤਾ ਗਿਆ ਹੈ । (ਥੰਪਿੰਗ)

28. ਇਸ ਤੋਂ ਇਲਾਵਾ, ਰਾਜ ਦੇ ਲੋਕਾਂ, ਵਿਸ਼ੇਸ਼ ਕਰਕੇ ਔਰਤਾਂ ਨੂੰ, ਪੀਣ ਵਾਲੇ ਪਾਣੀ ਦੀ ਕਮੀ ਦੇ ਸਰਾਪ ਤੋਂ ਮੁਕਤ ਕਰਵਾਉਣ ਲਈ ਰਾਜ ਸਰਕਾਰ ਦਾ ਭਰਪੂਰ ਯਤਨ ਕਰਨ ਦਾ ਇਰਾਦਾ ਹੈ । ਦਿਹਾਤੀ ਜਲ ਸਪਲਾਈ ਲਈ ਪ੍ਰਾਜੈਕਟ ਹੱਥ ਵਿਚ ਲੈਣ ਲਈ ਨਾਬਾਰਡ ਪਾਸੋਂ 100 ਕਰੋੜ ਰੁਪਏ ਦਾ ਕਰਜ਼ਾ ਲੈਣ ਅਤੇ ਇਸ ਮੰਤਵ ਲਈ ਬਹੁਪੱਖੀ ਕਰਜ਼ਾ ਦੇਣ ਵਾਲੀਆਂ ਏਜੰਸੀਆਂ ਤੱਕ ਵੀ ਪਹੁੰਚ ਕਰਨ ਦੀ ਤਜਵੀਜ਼ ਹੈ ।

**ਬਿਜਲੀ :**

29. ਰਾਜ ਅਤੇ ਇਸ ਦੇ ਅਰਥਚਾਰੇ ਦੇ ਵਿਕਾਸ ਲਈ, ਬਿਜਲੀ ਸੈਕਟਰ ਅੰਦਰ ਸਬੰਧਤ ਵਿਕਾਸ ਦੀ ਲੋੜ ਹੈ । ਬਦਕਿਸਮਤੀ ਨਾਲ, ਪਿਛਲੇ ਪੰਜ ਸਾਲਾਂ ਦੌਰਾਨ ਸਮਾਜ-ਆਰਥਿਕ ਵਿਕਾਸ ਦੇ ਇਸ ਧੁਰੇ ਵੱਲ ਬਹੁਤ ਘੱਟ ਧਿਆਨ ਦਿੱਤਾ ਗਿਆ ਹੈ । ਪੰਜਾਬ ਰਾਜ ਬਿਜਲੀ ਬੋਰਡ, ਜੋ ਰਾਜ ਵਿਚ ਬਿਜਲੀ ਉਤਪਾਦਨ, ਸੰਚਾਰਣ ਅਤੇ ਵਿਤਰਣ ਲਈ ਜ਼ਿੰਮੇਵਾਰ ਹੈ, ਉਹ ਭਾਰੀ ਮਾਲੀ ਸੰਕਟ ਵਿਚ ਹੈ । ਸਾਲ 1996-97 ਦੀ ਇਸ ਦੀ ਨਕਦ ਵਾਫ਼ਰ ਉਪਯੋਗਤਾ ਤੋਂ ਬਾਅਦ, ਪੰਜਾਬ ਰਾਜ ਬਿਜਲੀ ਬੋਰਡ ਦੇ ਵਪਾਰਕ ਘਾਟੇ ਅਤੇ ਨਕਦ ਘਾਟੇ ਸਾਲ 2002 ਦੇ ਸ਼ੁਰੂ ਵਿਚ ਕ੍ਰਮਵਾਰ ਲਗਭਗ 1800 ਕਰੋੜ ਰੁਪਏ ਅਤੇ 750 ਕਰੋੜ ਰੁਪਏ ਸਨ ਅਤੇ ਇਹ ਲਗਭਗ 550 ਕਰੋੜ ਰੁਪਏ ਦੀਆਂ ਕੈਰੀਓਵਰ ਦੇਣਦਾਰੀਆਂ ਤੋਂ ਇਲਾਵਾ ਸਨ । ਇਸ ਦੇ ਸਿੱਟੇ ਵਜੋਂ, ਪੰਜਾਬ ਰਾਜ ਬਿਜਲੀ ਬੋਰਡ ਨੂੰ ਆਪਣੇ ਪੂੰਜੀਗਤ ਅਤੇ ਮਾਲ ਦੋਨੋਂ ਖਰਚੇ ਪੂਰੇ ਕਰਨ ਲਈ ਉਚੇਰੀ ਵਿਆਜ ਦਰ ਉਤੇ ਭਾਰੀ ਮੰਡੀ ਕਰਜ਼ੇ ਲੈਣੇ ਪਏ ਸਨ । ਵਿੱਤੀ ਸੰਸਥਾਵਾਂ ਦੇ ਕਰਜ਼ੇ ਜੋ ਮਾਰਚ, 1997 ਦੇ ਅਖ਼ੀਰ ਤੇ 1216 ਕਰੋੜ ਰੁਪਏ ਸਨ, ਉਹ ਮਾਰਚ, 2002 ਦੇ ਅੰਤ ਤੱਕ ਕਾਰਜੀ ਪੂੰਜੀਗਤ ਕਰਜ਼ਿਆਂ ਸਮੇਤ, ਵਧ ਕੇ ਲਗਭਗ 5000 ਕਰੋੜ ਰੁਪਏ ਹੋ ਗਏ । ਮੰਡੀ ਕਰਜ਼ਿਆਂ ਦੇ ਇਸ ਬੇਮਿਸਾਲ ਵਾਧੇ ਕਾਰਨ, ਰਿਣ ਸੇਵਾ ਜੋ 1996-97 ਵਿਚ 307 ਕਰੋੜ ਰੁਪਏ ਸੀ ਉਹ ਸਾਲ 2001-02 ਵਿਚ ਵਧ ਕੇ ਤਕਰੀਬਨ 1200 ਕਰੋੜ ਰੁਪਏ ਹੋ ਗਈ ।

[ਵਿੱਤ ਮੰਤਰੀ]

30. ਪੰਜਾਬ ਰਾਜ ਬਿਜਲੀ ਬੋਰਡ ਦੀ ਮਾੜੀ ਵਿੱਤੀ ਹਾਲਤ ਤੋਂ ਇਲਾਵਾ, ਬਿਜਲੀ ਦੀ ਮੰਗ ਅਤੇ ਪੂਰਤੀ ਵਿਚ ਅੰਤਰ ਇਕ ਹੋਰ ਗੰਭੀਰ ਵਿਸ਼ਾ ਹੈ। ਊਰਜਾ ਵਿਚ ਵਰਤਮਾਨ ਕਮੀ ਊਰਜਾ ਅਧਾਰ ਉਤੇ ਲਗਭਗ 17 ਪ੍ਰਤੀਸ਼ਤ ਹੈ ਜੋ ਤਕਰੀਬਨ 8 ਪ੍ਰਤੀਸ਼ਤ ਦੇ ਹਿਸਾਬ ਨਾਲ ਹਰੇਕ ਸਾਲ ਵਧ ਰਹੀ ਹੈ। ਸ਼ਾਹਪੁਰ ਕੰਢੀ ਡੈਮ ਦੇ ਡਾਊਨ ਸਟਰੀਮ ਸਬੰਧੀ ਨਿਰਮਾਣ ਕਾਰਜ ਮੁਕੰਮਲ ਨਾ ਹੋਣ ਕਾਰਨ ਰਣਜੀਤ ਸਾਗਰ ਡੈਮ ਦੇ 600 ਮੈਗਾਵਾਟ ਦੇ ਮੁਕੰਮਲ ਹੋਏ ਕੰਮ ਤੋਂ ਵੀ ਲੋੜੀਂਦਾ ਲਾਭ ਨਹੀਂ ਮਿਲਿਆ। ਰਾਜ ਦੇ ਸਾਰੇ ਖਪਤਕਾਰਾਂ ਲਈ ਬਿਜਲੀ ਦੀ ਸਪਲਾਈ ਦਾ ਸੰਚਾਰਣ ਅਤੇ ਵਿਤਰਣ ਇਕ ਹੋਰ ਖੇਤਰ ਹੈ ਜਿਸ ਵੱਲ ਪਿਛਲੇ ਸਮੇਂ ਵਿਚ ਘੱਟ ਧਿਆਨ ਦਿੱਤਾ ਗਿਆ ਹੈ ਅਤੇ ਬਿਜਲੀ ਸਪਲਾਈ ਵਿਚ ਵਿਘਨ ਅਤੇ ਅਕਸਰ ਰੁਕਾਵਟਾਂ ਪੈਣ ਦੀਆਂ ਸ਼ਿਕਾਇਤਾਂ ਮਿਲ ਰਹੀਆਂ ਹਨ। ਇਸ ਦੇ ਸਿੱਟੇ ਵਜੋਂ, ਜਨਤਾ ਦਾ ਪੰਜਾਬ ਰਾਜ ਬਿਜਲੀ ਬੋਰਡ ਦੀ ਕਾਰਗੁਜ਼ਾਰੀ ਅਤੇ ਇਸ ਦੀ ਬਿਜਲੀ ਸਪਲਾਈ ਕਰਾਉਣ ਦੀ ਸਮਰੱਥਾ ਵਿਚੋਂ ਵਿਸ਼ਵਾਸ ਖ਼ਤਮ ਹੋ ਰਿਹਾ ਹੈ।

31. ਸਾਡੀ ਸਰਕਾਰ ਰਾਜ ਬਿਜਲੀ ਸੈਕਟਰ ਵਿਚ ਸਮੁੱਚਾ ਸੁਧਾਰ ਲਿਆਉਣ ਲਈ ਸਹੀ ਅਤੇ ਉਪਚਾਰਕ ਉਪਾਅ ਕਰਨ ਲਈ ਦ੍ਰਿੜ ਸੰਕਲਪ ਹੈ। ਐਪਰ, ਅਜਿਹਾ ਕਰਦੇ ਸਮੇਂ ਅਸੀਂ ਆਪਣੀ ਸਮਾਜਿਕ ਜ਼ਿੰਮੇਵਾਰੀ ਨੂੰ, ਵਿਸ਼ੇਸ਼ ਕਰਕੇ ਕਮਜ਼ੋਰ ਤਬਕਿਆਂ ਪ੍ਰਤੀ, ਨਹੀਂ ਭੁੱਲਾਂਗੇ। ਬਜਟ ਅਨੁਮਾਨ 2002-03 ਵਿਚ ਬਿਜਲੀ ਸੈਕਟਰ ਲਈ 853 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ, ਇਸ ਵਿਚ 250 ਕਰੋੜ ਰੁਪਏ ਦਾ ਪੂੰਜੀਗਤ ਖਰਚਾ ਵੀ ਸ਼ਾਮਲ ਹੈ।

**ਸਿੰਜਾਈ :**

32. ਰਾਜ ਨੂੰ ਦਰਪੇਸ਼ ਵਿੱਤੀ ਸੰਕਟ ਕਾਰਨ, ਅਹਿਮ ਸਿੰਜਾਈ ਬੁਨਿਆਦੀ ਢਾਂਚੇ ਨੂੰ ਅਣਗੌਲਿਆਂ ਕਰ ਦਿੱਤਾ ਗਿਆ। ਸਾਡੀ ਸਰਕਾਰ ਇਸ ਸੈਕਟਰ ਲਈ ਚੋਖੇ ਉਪਬੰਧ ਕਰਨ ਦਾ ਯਤਨ ਕਰੇਗੀ। ਤੀਬਰ ਸਿੰਜਾਈ ਲਾਭ ਪ੍ਰੋਗਰਾਮ (ਏ. ਆਈ. ਬੀ. ਪੀ) ਅਧੀਨ, ਸੋਧੀਆਂ ਅਬਿਆਨਾ ਦਰਾਂ ਨੂੰ ਪੂਰਾ ਕਰਨ ਲਈ 150 ਕਰੋੜ ਰੁਪਏ ਦੇ ਦੀ ਖਰਚੇ ਤਜਵੀਜ਼ ਹੈ ਜਿਸ ਵਿੱਚ ਸ਼ਾਹਪੁਰ ਕੰਢੀ ਡੈਮ ਦੇ ਨਿਰਮਾਣ ਕਾਰਜਾਂ ਲਈ 60 ਕਰੋੜ ਰੁਪਏ, ਤਲਵਾੜੇ ਤੋਂ ਹੇਠਲੇ ਹਿਮਾਚਲੀ ਖੇਤਰਾਂ ਦੀ ਸਿੰਜਾਈ ਲਈ 10 ਕਰੋੜ ਰੁਪਏ ਅਤੇ ਯੂ. ਬੀ. ਡੀ. ਸੀ. ਪ੍ਰਣਾਲੀ ਦੇ ਚੈਨਲਾਂ ਦੇ ਪੁਨਰ ਨਿਰਮਾਣ ਕਾਰਜਾਂ ਲਈ 60 ਕਰੋੜ ਰੁਪਏ ਦੀ ਰਕਮ ਵੀ ਸ਼ਾਮਿਲ ਹੈ। ਇਸ ਤੋਂ ਇਲਾਵਾ, ਹੜ੍ਹ ਸੁਰਖਿਆ ਉਪਾਵਾਂ, ਕੰਢੀ ਖੇਤਰਾਂ ਵਿਚ ਨਹਿਰਾਂ ਤੇ ਖਾਲਾਂ ਅਤੇ ਘੱਟ ਉਚਾਈ ਵਾਲੇ ਡੈਮਾਂ ਦੀ ਮੁਰੰਮਤ ਲਈ ਦਿਹਾਤੀ ਬੁਨਿਆਦੀ ਢਾਂਚਾ ਵਿਕਾਸ ਫੰਡ (ਆਰ. ਆਈ. ਡੀ. ਐਫ) ਦੇ ਰਾਹੀਂ ਨਬਾਰਡ ਪਾਸੋਂ 100 ਕਰੋੜ ਦੀ ਸਹਾਇਤਾ ਪ੍ਰਾਪਤ ਕੀਤੀ ਜਾਵੇਗੀ। ਸਿੰਜਾਈ ਅਤੇ ਬਿਜਲੀ ਲਈ ਕੁਲ ਖਰਚਾ ਜੋ ਪਿਛਲੇ ਸਾਲ ਦੇ ਬਜਟ ਵਿਚ 1403 ਕਰੋੜ ਰੁਪਏ ਸੀ ਉਹ ਵਧ ਕੇ 2383 ਕਰੋੜ ਹੋ ਗਿਆ ਹੈ।

**ਲੋਕ ਨਿਰਮਾਣ :**

33. ਸਰਕਾਰ ਦੀ ਰਾਜ ਵਿਚ ਸੜਕਾਂ ਨੂੰ ਚੌੜਾ ਕਰਨ ਅਤੇ ਨਵੀਆਂ ਸੜਕਾਂ ਤੇ ਪੁਲਾਂ ਦੇ ਨਿਰਮਾਣ ਕਾਰਜਾਂ ਵਿਚ ਤੇਜ਼ੀ ਲਿਆਉਣ ਦੀ ਤਜਵੀਜ਼ ਹੈ । ਇਹ ਟੀਚਾ ਮੁੱਖ ਰੂਪ ਵਿਚ ਭਾਰਤ ਸਰਕਾਰ ਅਤੇ ਮਾਲੀ ਸੰਸਥਾਵਾਂ ਪਾਸੋਂ ਵੱਧ ਤੋਂ ਵੱਧ ਫੰਡ ਪ੍ਰਾਪਤ ਕਰਕੇ ਪੂਰਾ ਕੀਤਾ ਜਾਵੇਗਾ । ਪ੍ਰਾਈਵੇਟ ਸੈਕਟਰ ਨੂੰ ਬੀ.ਓ.ਟੀ. ਰਾਹੀਂ ਬੁਨਿਆਦੀ ਢਾਂਚੇ ਸਬੰਧੀ ਇਨ੍ਹਾਂ ਕਾਰਜਾਂ ਵਿਚ ਯੋਗਦਾਨ ਪਾਉਣ ਲਈ ਉਤਸ਼ਾਹਿਤ ਕੀਤਾ ਜਾਵੇਗਾ । ਸਰਕਾਰ ਨਵੀਨਤਮ ਉਸਾਰੀ ਤਕਨੀਕਾਂ ਅਤੇ ਸਾਜ਼-ਸਮੱਗਰੀ ਦੀ ਵਰਤੋਂ ਕਰਕੇ ਗੁਣਾਤਮਕ ਸੁਧਾਰ ਵੀ ਲਿਆਵੇਗੀ ।

34. ਸਰਕਾਰ ਦੀ ਸੜਕਾਂ ਨੂੰ ਚੌੜਾ ਕਰਨ ਤੇ ਉਨ੍ਹਾਂ ਦੇ ਨਿਰਮਾਣ ਕਾਰਜਾਂ ਲਈ ਅਤੇ ਪੁਲਾਂ ਦੀ ਉਸਾਰੀ ਅਤੇ ਅਧੂਰੀਆਂ ਇਮਾਰਤਾਂ ਦੇ ਕੰਮ ਨੂੰ ਮੁਕੰਮਲ ਕਰਨ ਲਈ ਨਬਾਰਡ ਪਾਸੋਂ 100 ਕਰੋੜ ਰੁਪਏ ਦਾ ਕਰਜ਼ਾ ਲੈਣ ਦੀ ਤਜਵੀਜ਼ ਹੈ । ਰਾਜ ਵਿਚ ਸੜਕ ਨੈਟ-ਵਰਕ ਨੂੰ ਮਜ਼ਬੂਤ ਕਰਨ ਲਈ ਸੜਕ ਫੰਡ ਅਧੀਨ 40.63 ਕਰੋੜ ਰੁਪਏ ਅਤੇ ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ ਅਧੀਨ 25 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

**ਉਦਯੋਗ :**

35. ਪੰਜਾਬ ਵਿਚ ਸਨਅੱਤਾਂ ਉਤੇ ਵਿਸ਼ਵ ਮੰਦਵਾੜੇ ਅਤੇ ਸੁਦੇਸ਼ੀ ਅਣਦੇਖੀ ਦੇ ਪ੍ਰਤੀਕੂਲ ਪ੍ਰਭਾਵ ਪਏ ਹਨ । ਵਿਸ਼ਵ ਸੰਗਠਨ ਦੇ ਫ਼ੈਸਲਿਆਂ ਦੇ ਸਿੱਟੇ ਵਜੋਂ, ਆਯਾਤ ਵਸਤਾਂ ਸਬੰਧੀ ਉਦਾਰੀਕਰਣ ਨੀਤੀ ਨੇ ਅਨੇਕਾਂ ਸੈਕਟਰਾਂ ਨੂੰ ਬੰਦ ਹੋਣ ਦੇ ਕਿਨਾਰੇ ਲਿਆ ਖੜ੍ਹਾ ਕੀਤਾ ਹੈ । ਰਾਜ ਸਰਕਾਰ ਨੇ ਅਜਿਹੇ ਨਾਜ਼ੁਕ ਸਮੇਂ ਵਿਚ ਉਦਯੋਗ ਦੀ ਬਹੁਤ ਥੋੜ੍ਹੀ ਸਹਾਇਤਾ ਕੀਤੀ ਹੈ । ਬਾਵਜੂਦ ਇਨ੍ਹਾਂ ਐਲਾਨ ਦੇ ਕਿ ਇੰਸਪੈਕਟਰ ਰਾਜ ਨੂੰ ਖ਼ਤਮ ਕਰ ਦਿਤਾ ਜਾਵੇਗਾ, ਉਦਯੋਗ, ਏਜੰਸੀਆਂ ਦੇ ਹੱਥੋਂ ਪਰੇਸ਼ਾਨ ਹੈ, ਜੋ ਕਥਿਤ ਨਿਗਰਾਨੀ ਦਾ ਕੰਮ ਕਰ ਰਹੀਆਂ ਹਨ । ਸਾਡੀ ਸਰਕਾਰ, ਜਿਥੇ ਸੰਭਵ ਹੋ ਸਕਿਆ, ਸਵੈ-ਪ੍ਰਮਾਣਨ ਦੀ ਪ੍ਰਣਾਲੀ ਲਾਗੂ ਕਰਨ ਲਈ ਦ੍ਰਿੜ ਸੰਕਲਪ ਹੈ । ਰਾਜ ਦੀ ਮਾਲੀ ਹਾਲਤ ਸਨਅੱਤੀ ਇਕਾਈਆਂ ਨੂੰ ਪੂੰਜੀ ਸਬਸਿਡੀ ਮੁੱਹਈਆ ਕਰਵਾਉਣ ਲਈ ਸਰਕਾਰ ਨੂੰ ਆਗਿਆ ਨਹੀਂ ਦਿੰਦੀ ਹੈ । ਐਪਰ, ਸਾਡੀ ਲਗਭਗ 500 ਕਰੋੜ ਰੁਪਏ ਦੀ ਦੇਣਦਾਰੀ ਨੂੰ ਅਦਾ ਕਰਨ ਦਾ ਇਰਾਦਾ ਹੈ ਜਿਸ ਦਾ ਪਿਛਲੀ ਸਰਕਾਰ ਦੀ ਉਦਯੋਗਿਕ ਨੀਤੀ ਦੇ ਹਿੱਸੇ ਵਜੋਂ ਉਦਯੋਗ ਨੂੰ ਦੇਣ ਦਾ ਵਾਇਦਾ ਕੀਤਾ ਗਿਆ ਸੀ ਪਰ ਅਦਾਇਗੀ ਕਰਨ ਵਿਚ ਅਣਗਹਿਲੀ ਦਿਖਾਈ ਸੀ । ਅਸੀਂ ਉਦਯੋਗਿਕ ਨੁਮਾਇੰਦਿਆਂ ਨਾਲ ਰਕਮ ਦੀ ਛਾਣਬੀਣ ਕਰਨ ਦੇ ਤਰੀਕੇ ਬਾਰੇ ਮਸ਼ਵਰਾ ਕਰਾਂਗੇ, ਜਿਸ ਨਾਲ ਰਾਜ ਦੇ ਵਿੱਤਾਂ ਉਤੇ ਅਚਾਨਕ ਬੋਝ ਨਹੀਂ ਪਵੇਗਾ । ਸਰਕਾਰ ਰਾਜ ਵਿਚ ਵਿਸ਼ੇਸ਼ ਆਰਥਿਕ ਜ਼ੋਨ (ਐਸ. ਈ. ਜ਼ੈਡ'ਜ਼) ਸਥਾਪਤ ਕਰਨ ਲਈ ਵਚਨਬੱਧ ਹੈ, ਜਿਥੇ ਉਦਯੋਗ ਲਈ ਬੁਨਿਆਦੀ ਢਾਂਚਾ ਲੋੜੀਂਦਾ ਹੋਇਆ, ਉਸਨੂੰ ਉਪਲਬਧ ਕਰਵਾਇਆ ਜਾਵੇਗਾ ਤਾਂ ਕਿ ਰਾਜ ਵਿਚ ਵੱਡੇ ਪੱਧਰ ਉਤੇ ਨਵੇਂ ਨਿਵੇਸ਼ ਨੂੰ ਆਕਰਸ਼ਤ ਕੀਤਾ ਜਾ ਸਕੇ । ਇਸ ਤੋਂ ਇਲਾਵਾ, ਛੋਟੇ ਅਤੇ ਦਰਮਿਆਨੇ ਉਦਮਕਰਤਿਆਂ ਨੂੰ ਵਿਸ਼ਵ ਪ੍ਰਤੀਯੋਗਤਾ ਦਾ ਸਾਹਮਣਾ ਕਰਵਾਉਣ

[ਵਿੱਤ ਮੰਤਰੀ]

ਦੇ ਸਮਰੱਥ ਬਣਾਉਣ ਲਈ ਉਨ੍ਹਾਂ ਅੰਦਰ ਮੁਕਾਬਲੇ ਦੀ ਭਾਵਨਾ ਵਧਾਉਣ ਬਾਰੇ ਪੇਸ਼ਕਸ਼ ਕਰਨ ਦੀ ਵੀ ਤਜਵੀਜ਼ ਹੈ ।

**ਸ਼ਹਿਰੀ ਨਵੀਨੀਕਰਣ :**

36. ਸਾਰੇ ਰਾਜ ਵਿਚ ਸ਼ਹਿਰੀ ਸਹੂਲਤਾਂ ਦੀ ਘਾਟ ਦੇ ਚਿੰਨ੍ਹ ਪ੍ਰਤੱਖ ਨਜ਼ਰ ਆ ਰਹੇ ਹਨ । ਬੁਨਿਆਦੀ ਸਹੂਲਤਾਂ ਜਿਨ੍ਹਾਂ ਦੀ ਹਰੇਕ ਨਾਗਰਿਕ ਨੂੰ ਲੋੜ ਹੈ ਅਰਥਾਤ ਜਲ ਸਪਲਾਈ, ਸੀਵਰੇਜ, ਠੋਸ ਗੰਦਗੀ ਦਾ ਨਿਪਟਾਰਾ ਅਤੇ ਸੜਕਾਂ ਤੇ ਗਲੀਆਂ ਦੀ ਰੋਸ਼ਨੀ ਸਬੰਧੀ ਸਹੂਲਤਾਂ ਦਾ ਰਾਜ ਦੇ ਕਈ ਕਸਬਿਆਂ ਅਤੇ ਸ਼ਹਿਰਾਂ ਵਿਚ ਨਾਕਸ ਪ੍ਰਬੰਧ ਹੈ । ਸ਼ਹਿਰੀ ਸਥਾਨਕ ਸੰਗਠਨਾਂ ਨੂੰ ਫੰਡ ਨਾ ਦੇ ਕੇ ਅਤੇ ਉਨ੍ਹਾਂ ਨੂੰ ਸਵੈ-ਸ਼ਾਸਕ ਇਕਾਈਆਂ ਵਜੋਂ ਕੰਮ ਕਰਨ ਤੋਂ ਰੋਕ ਕੇ ਅਪੰਗ ਬਣਾ ਦਿਤਾ ਗਿਆ ਹੈ । ਮੈਂ ਮੈਂਬਰ ਸਾਹਿਬਾਨ ਦਾ ਧਿਆਨ ਇਸ ਤੱਥ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਗਿਆਰ੍ਹਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ, ਰਾਜ ਸਰਕਾਰ ਸਥਾਨਕ ਸੰਗਠਨਾਂ ਨੂੰ ਦੇਣ ਲਈ ਭਾਰਤ ਸਰਕਾਰ ਪਾਸੋਂ 16.39 ਕਰੋੜ ਰੁਪਏ ਪ੍ਰਾਪਤ ਕਰ ਸਕਦੀ ਹੈ (ਥੰਪਿੰਗ) ਕਿਉਂਕਿ 5.5 ਕਰੋੜ ਰੁਪਏ ਦੀ ਪਹਿਲੀ ਕਿਸ਼ਤ ਸ਼ਹਿਰੀ ਸਥਾਨਕ ਸੰਗਠਨਾਂ ਨੂੰ ਰਿਲੀਜ਼ ਨਹੀਂ ਕੀਤੀ ਗਈ ਸੀ, ਇਸ ਲਈ ਭਾਰਤ ਸਰਕਾਰ ਨੇ ਹੋਰ ਫੰਡ ਰਿਲੀਜ਼ ਨਹੀਂ ਕੀਤੇ ਸਨ । ਅਸੀਂ ਇਸ ਸਥਿਤੀ ਦੇ ਸੁਧਾਰ ਲਈ ਦ੍ਰਿੜ੍ਹ ਸੰਕਲਪ ਹਾਂ । ਅਸੀਂ ਨਾ ਕੇਵਲ ਗਿਆਰਵੇਂ ਵਿੱਤ ਕਮਿਸ਼ਨ ਪਾਸੋਂ ਲੈਣੇ ਬਣਦੇ 21.89 ਕਰੋੜ ਰੁਪਏ ਦੀ ਰਕਮ ਨੂੰ ਪੂਰਣ ਤੌਰ ਤੇ ਪ੍ਰਾਪਤ ਹੀ ਕਰਾਂਗੇ ਅਤੇ ਇਸ ਨੂੰ ਸ਼ਹਿਰੀ ਸਥਾਨਕ ਸੰਗਠਨਾਂ ਨੂੰ ਰਿਲੀਜ਼ ਕਰਾਂਗੇ ਸਗੋਂ ਅਸੀਂ, ਦੂਜੇ ਪੰਜਾਬ ਰਾਜ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ 134.83 ਕਰੋੜ ਰੁਪਏ ਵੀ ਮੁਹੱਈਆ ਕਰਾਂਗੇ । (ਥੰਪਿੰਗ) ਹੋਰਨਾਂ ਉਪਾਵਾਂ ਦੇ ਨਾਲ ਨਾਲ ਯੂ. ਐਲ. ਬੀ'ਜ਼ ਨੂੰ ਪੰਜ ਸਾਲਾਂ ਦੇ ਸਮੇਂ ਅੰਦਰ ਰਾਜ ਦੇ ਸਾਰੇ ਸ਼ਹਿਰਾਂ ਅਤੇ ਕਸਬਿਆਂ ਵਿਚ ਇਨ੍ਹਾਂ ਬੁਨਿਆਦੀ ਸਹੂਲਤਾਂ ਨੂੰ ਉਪਲੱਬਧ ਕਰਵਾਉਣ ਦੇ ਸਮਰੱਥ ਬਣਾਇਆ ਜਾਵੇਗਾ ।

37. ਸਪੀਕਰ ਸਾਹਿਬ, ਮੈਂ ਕਾਂਗਰਸ ਪਾਰਟੀ ਦੁਆਰਾ ਆਪਣੇ ਚੋਣ ਮਨੋਰਥ ਪੱਤਰ ਵਿਚ ਚੂੰਗੀ ਖ਼ਤਮ ਕਰਨ ਦੇ ਕੀਤੇ ਵਾਇਦੇ ਤੋਂ ਵੀ ਸੁਚੇਤ ਹਾਂ ਅਤੇ ਇਸ ਨੂੰ ਲਾਗੂ ਕਰਨ ਲਈ ਸਰਕਾਰ ਦੀ ਵਚਨਬੱਧਤਾ ਨੂੰ ਦੁਹਰਾਉਣਾ ਚਾਹਾਂਗਾ । ਐਪਰ, ਚੂੰਗੀ ਖ਼ਤਮ ਕਰਨ ਤੋਂ ਪਹਿਲਾਂ, ਆਮਦਨ ਦੇ ਬਦਲਵੇਂ ਵਸੀਲੇ ਲੱਭਣੇ ਜ਼ਰੂਰੀ ਹੋਣਗੇ ਜਿਹੜੇ ਕਿ ਨਗਰਪਾਲਿਕਾਵਾਂ ਪਾਸ ਉਪਲੱਬਧ ਹਨ, ਜਿਨ੍ਹਾਂ ਨਾਲ ਉਨ੍ਹਾਂ ਦੇ ਕੰਮਕਾਜ ਵਿਚ ਰੁਕਾਵਟ ਨਹੀਂ ਆਉਂਦੀ ਹੈ ।

**ਰਾਜ ਵਿੱਤ ਕਮਿਸ਼ਨ :**

38. ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਗਠਨਾਂ (ਯੂ. ਐਲ. ਬੀ.ਜ਼) ਨੂੰ ਵਸੀਲਿਆਂ ਦੀ ਸਪੁਰਦਗੀ ਕਰਨ ਲਈ ਪਹਿਲੇ ਰਾਜ ਵਿੱਤ ਕਮਿਸ਼ਨ, ਜਿਸ ਨੇ 1996-97 ਤੋਂ 2000-2001 ਦੇ ਸਮੇਂ ਨੂੰ ਕਵਰ ਕੀਤਾ ਸੀ, ਨੇ ਇਨ੍ਹਾਂ ਸੰਗਠਨਾਂ ਨੂੰ ਕੁੱਲ 1050 ਕਰੋੜ ਰੁਪਏ ਦੀ ਕੁੱਲ ਸਪੁਰਦਗੀ ਬਾਰੇ ਸਿਫ਼ਾਰਸ਼ ਕੀਤੀ ਸੀ, ਇਸ

ਦੇ ਮੁਕਾਬਲੇ 497 ਕਰੋੜ ਰੁਪਏ ਹੀ ਰਿਲੀਜ਼ ਕੀਤੇ ਜਾ ਸਕੇ ਸਨ । ਇਸ ਕਾਰਨ ਕਰਕੇ ਇਹ ਸੰਸਥਾਵਾਂ ਮੁਸ਼ਕਲ ਨਾਲ ਹੀ ਕੋਈ ਵਿਕਾਸ ਕਾਰਜ ਸ਼ੁਰੂ ਕਰ ਸਕੀਆਂ ਸਨ । ਸਾਡੀ ਸਰਕਾਰ ਇਸ ਰੁਝਾਨ ਨੂੰ ਬਦਲਣਾ ਚਾਹੁੰਦੀ ਹੈ ਅਤੇ ਸੰਵਿਧਾਨ ਦੀ 73ਵੀਂ ਅਤੇ 74ਵੀਂ ਤਰਮੀਮ ਅਨੁਸਾਰ ਇਨ੍ਹਾਂ ਸੰਸਥਾਵਾਂ ਨੂੰ ਫੰਡ ਅਤੇ ਕਾਰਜ ਦੋਨੋਂ ਸੌਂਪਣ ਲਈ ਵਚਨਬੱਧ ਹੈ ।

39. ਸਰਕਾਰ ਨੂੰ ਦੂਜੇ ਰਾਜ ਵਿੱਤ ਕਮਿਸ਼ਨ ਦੀ ਰਿਪੋਰਟ ਪ੍ਰਾਪਤ ਹੋ ਗਈ ਹੈ ਅਤੇ ਕਮਿਸ਼ਨ ਦੁਆਰਾ ਕੀਤੀਆਂ ਗਈਆਂ ਸਿਫ਼ਾਰਸ਼ਾਂ ਸਬੰਧੀ ਕਾਰਜ ਵਿਧੀ ਤਿਆਰ ਕਰ ਲਈ ਗਈ ਹੈ ਅਤੇ ਉਸ ਨੂੰ ਅਮਲ ਵਿਚ ਲਿਆਉਣ ਲਈ ਫ਼ੈਸਲੇ ਲਏ ਗਏ ਹਨ । ਭਾਰਤੀ ਸੰਵਿਧਾਨ ਦੇ ਅਨੁਛੇਦ 243ਘ (4) ਅਤੇ ਅਨੁਛੇਦ 243 ਨ(2) ਦੁਆਰਾ ਲੋੜੀਂਦੇ ਅਨੁਸਾਰ, ਦੂਜੇ ਰਾਜ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ ਸਬੰਧੀ ਕੀਤੀ ਗਈ ਕਾਰਵਾਈ ਦੀ ਰਿਪੋਰਟ ਵੱਖਰੇ ਤੌਰ ਤੇ ਸਦਨ ਸਾਹਮਣੇ ਪੇਸ਼ ਕੀਤੀ ਜਾ ਰਹੀ ਹੈ । ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਨਾਲ 1706.02 ਕਰੋੜ ਰੁਪਏ ਦੇ ਵਸੀਲੇ ਯੂ. ਐਲ. ਬੀ'ਜ਼ ਅਤੇ ਪੀ. ਆਰ. ਆਈ'ਜ਼ ਨੂੰ 2002-2003 ਤੋਂ ਸ਼ੁਰੂ ਹੋਣ ਵਾਲੇ ਚਾਰ ਸਾਲਾਂ ਦੇ ਸਮੇਂ ਵਿਚ ਟਰਾਂਸਫਰ ਕੀਤੇ ਜਾਣ ਦੀ ਸੰਭਾਵਨਾ ਹੈ । ਮੈਂ ਮਾਣਯੋਗ ਮੈਂਬਰ ਸਾਹਿਬਾਨ ਨੂੰ ਇਹ ਦੱਸਣਾ ਚਾਹਾਂਗਾ ਕਿ ਇਸ ਤੋਂ ਪਹਿਲੀ ਸਰਕਾਰ ਨੇ ਪਿਛਲੇ ਸਾਲ ਦੌਰਾਨ ਇਨ੍ਹਾਂ ਸੰਸਥਾਵਾਂ ਲਈ ਕੋਈ ਵੀ ਰਕਮ ਰਿਲੀਜ਼ ਨਹੀਂ ਕੀਤੀ ਸੀ । ਚਾਲੂ ਸਾਲ ਵਿਚ, 333.10 ਕਰੋੜ ਰੁਪਏ ਦਾ ਉਪਬੰਧ ਤਜਵੀਜ਼ ਕੀਤਾ ਜਾ ਰਿਹਾ ਹੈ । (ਥੰਪਿੰਗ)

**ਸਮਾਜਿਕ ਬੁਨਿਆਦੀ ਢਾਂਚਾ**

40. ਪਿਛਲੇ ਸਮੇਂ ਵਿਚ, ਮੌਜੂਦਾ ਸੰਸਥਾਵਾਂ ਦਾ ਦਰਜਾ ਵਧਾ ਕੇ, ਨਵੀਆਂ ਸੰਸਥਾਵਾਂ ਖੋਲ੍ਹ ਕੇ ਅਤੇ ਅਧਿਆਪਕਾਂ, ਡਾਕਟਰਾਂ ਅਤੇ ਅਰਧ ਮੈਡੀਕਲ ਸਟਾਫ ਦੀ ਭਰਤੀ ਕਰਕੇ ਵਧੇਰੇ ਜ਼ੋਰ ਸਿਖਿਆ ਅਤੇ ਸਿਹਤ ਬੁਨਿਆਦੀ ਢਾਂਚੇ ਦੇ ਵਿਸਤਾਰ ਉਪਰ ਦਿੱਤਾ ਜਾਂਦਾ ਰਿਹਾ ਹੈ । ਭਾਵੇਂ ਇਸ ਪਹੁੰਚ ਸਦਕਾ ਰਾਜ ਵਿਚ ਵਿਆਪਕ ਸਿੱਖਿਆ ਅਤੇ ਸਿਹਤ ਬੁਨਿਆਦੀ ਢਾਂਚਾ ਕਾਇਮ ਕਰਨ ਵਿਚ ਸਹਾਇਤਾ ਮਿਲੀ ਹੈ ਪ੍ਰੰਤੂ ਇਨ੍ਹਾਂ ਸੇਵਾਵਾਂ ਦੀ ਕਿਸਮ ਘਟੀਆ ਹੀ ਰਹੀ ਹੈ । ਇਨ੍ਹਾਂ ਸੈਕਟਰਾਂ ਲਈ ਕੀਤੇ ਜ਼ਿਆਦਾਤਰ ਬਜਟ ਉਪਬੰਧਾਂ ਦਾ ਹਿੱਸਾ ਤਨਖਾਹਾਂ ਅਤੇ ਦਫ਼ਤਰੀ ਖਰਚਿਆਂ ਉਤੇ ਖ਼ਰਚ ਹੁੰਦਾ ਹੈ ਅਤੇ ਕੁਆਲਿਟੀ ਦੇ ਸੁਧਾਰ ਲਈ ਕੁਝ ਨਹੀਂ ਬਚਦਾ । ਇਨ੍ਹਾਂ ਸੇਵਾਵਾਂ ਦੇ ਨਿਪਟਾਰੇ ਵਿਚ ਕਠੋਰ ਅਫ਼ਸਰਸ਼ਾਹੀ ਢਾਂਚੇ ਨੇ ਰੁਕਾਵਟ ਪਾਈ ਹੈ । ਇਸ ਦੇ ਸਿੱਟੇ ਵਜੋਂ, ਵਿਰੋਧਾਭਾਸੀ ਸਥਿਤੀ ਪੈਦਾ ਹੋ ਗਈ ਹੈ, ਭਾਵੇਂ ਸਰਕਾਰ ਨੂੰ ਇਨ੍ਹਾਂ ਸੇਵਾਵਾਂ ਦੇ ਉਪਬੰਧ ਸਬੰਧੀ ਕਰਦਾਤਿਆਂ ਦੀ ਕਰੋੜਾਂ ਰੁਪਏ ਦੀ ਰਕਮ ਖ਼ਰਚ ਕਰਨੀ ਪੈਂਦੀ ਹੈ ਪ੍ਰੰਤੂ ਨਾਗਰਿਕ ਵਿਸ਼ੇਸ਼ ਕਰਕੇ ਗਰੀਬ ਲੋਕ, ਕੁਆਲਿਟੀ ਸਿਹਤ ਅਤੇ ਸਿੱਖਿਆ ਤੱਕ ਰਸਾਈ ਕਰਨ ਤੋਂ ਵੰਚਿਤ ਰਹਿ ਜਾਂਦੇ ਹਨ । ਲੋਕਾਂ ਨੂੰ ਸਿੱਖਿਆ ਅਤੇ ਸਿਹਤ ਸੇਵਾਵਾਂ ਮੁਹੱਈਆ ਕਰਵਾਉਣ ਦੀ ਨੀਤੀ ਵਿਚ ਬੁਨਿਆਦੀ ਪਰਿਵਰਤਨ ਲਿਆਉਣ ਦੀ ਲੋੜ ਹੈ । ਸਾਡੀ ਸਰਕਾਰ ਦੀ ਬੇਨਿਯਮੇ ਵਿਸਤਾਰ ਦੀ ਇਸ ਨੀਤੀ ਨੂੰ ਬਦਲਣ ਅਤੇ ਮੌਜੂਦਾ ਬੁਨਿਆਦੀ ਢਾਂਚੇ ਦੀ ਵੱਧ ਤੋਂ ਵੱਧ ਵਰਤੋਂ ਉਤੇ ਧਿਆਨ ਦੇ ਕੇ ਇਹਨਾਂ ਸੇਵਾਵਾਂ ਨੂੰ ਲਾਗਤ

[ਵਿੱਤ ਮੰਤਰੀ]

ਪ੍ਰਭਾਵੀ ਬਨਾਉਣ ਦੀ ਤਜਵੀਜ਼ ਹੈ। ਇਨ੍ਹਾਂ ਸੇਵਾਵਾਂ ਨੂੰ ਘਟਾਉਣ ਲਈ ਅਮਲਾ ਲਾਗਤ ਵਿੱਚ ਭਾਰੀ ਕਟੌਤੀ ਕੀਤੇ ਜਾਣ ਦੀ ਜ਼ਰੂਰਤ ਹੈ। ਇਸ ਲਈ ਸਰਕਾਰੀ-ਪ੍ਰਾਈਵੇਟ ਸੈਕਟਰ ਦੀ ਭਾਈਵਾਲੀ, ਜੁਆਬਦੇਹੀ ਦਾ ਉਚੇਰਾ ਪੱਧਰ ਅਤੇ ਸਿੱਖਿਆ ਸੇਵਾਵਾਂ ਉਪਲੱਬਧ ਕਰਵਾਉਣ ਵਿਚ ਭਾਈਚਾਰਕ ਸ਼ਮੂਲੀਅਤ ਦੀ ਲੋੜ ਹੋਵੇਗੀ। ਅਰੰਭ ਵਿਚ, ਪਿੰਡ ਪੰਚਾਇਤਾਂ ਨੂੰ ਪ੍ਰਾਇਮਰੀ ਸਕੂਲਾਂ ਅਤੇ ਮੁਢਲੀ ਸਿਹਤ ਸੰਭਾਲ ਕਰਨ ਵਾਲੀਆਂ ਸਿਹਤ ਸੰਸਥਾਵਾਂ ਦੀ ਹਾਜ਼ਰੀ ਬਾਰੇ ਨਿਗਰਾਨੀ ਦਾ ਇਖ਼ਤਿਆਰ ਦਿੱਤਾ ਜਾ ਰਿਹਾ ਹੈ। ਆਖ਼ਰਕਾਰ ਸਰਕਾਰ ਮੁਢਲੀ ਸਿੱਖਿਆ ਅਤੇ ਬੁਨਿਆਦੀ ਸਿਹਤ ਸੰਭਾਲ ਦਾ ਕੰਮ ਪੰਚਾਇਤੀ ਰਾਜ ਸੰਸਥਾਵਾਂ (ਪੀ.ਆਰ.ਆਈਜ਼) ਦੇ ਹਵਾਲੇ ਕਰਨ ਲਈ ਵਚਨਬੱਧ ਹੈ।

41. ਨੀਤੀ ਵਿਚ ਉਪਰੋਕਤ ਤਬਦੀਲੀ ਕਰਨ ਤੋਂ ਇਲਾਵਾ, ਸਾਡੀ ਸਰਕਾਰ ਮੁੱਢਲੀ ਸਿੱਖਿਆ ਦਾ ਸਰਵਵਿਆਪੀਕਰਣ ਕਰਨ ਦਾ ਯਤਨ ਕਰੇਗੀ। ਲੜਕੀਆਂ ਦੀ ਸਿੱਖਿਆ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਅਤੇ ਗਰੀਬ ਪਰਿਵਾਰਾਂ ਦੇ ਵਿਦਿਆਰਥੀਆਂ ਦੀ ਸਿੱਖਿਆ ਉਪਰ ਵਿਸ਼ੇਸ਼ ਜ਼ੋਰ ਦਿਤਾ ਜਾਵੇਗਾ। ਵਸੀਲਿਆਂ ਦੀ ਅਤਿਅੰਤ ਘਾਟ ਦੇ ਬਾਵਜੂਦ, ਮੈਂ ਸਿੱਖਿਆ ਲਈ ਐਲੋਕੇਸ਼ਨ ਦੀ ਰਕਮ ਨੂੰ **2177** ਕਰੋੜ ਰੁਪਏ ਤੋਂ ਵਧਾ ਕੇ **2408** ਕਰੋੜ ਰੁਪਏ ਕਰ ਦਿੱਤੀ ਹੈ, ਇਸ ਵਿਚੋਂ 264 ਕਰੋੜ ਰੁਪਏ ਸਰਵ ਸਿੱਖਿਆ ਅਭਿਆਨ ਲਈ ਹੋਣਗੇ। ਸਰਵ ਸਿੱਖਿਆ ਅਭਿਆਨ ਵਿਚ ਨਿਮਨ ਗੱਲਾਂ ਉਪਰ ਮੁੱਖ ਜ਼ੋਰ ਦਿਤਾ ਜਾਵੇਗਾ :—

— 6 ਤੋਂ 14 ਸਾਲ ਦੀ ਉਮਰ ਗਰੁਪ ਦੇ ਸਾਰੇ ਬੱਚੇ 5 ਸਾਲਾਂ ਦੀ ਮੁਢਲੀ ਸਿੱਖਿਆ ਸਾਲ **2007** ਤੱਕ ਪੂਰੀ ਕਰਨਗੇ ;

— 6 ਤੋਂ 14 ਸਾਲ ਦੀ ਉਮਰ ਗਰੁਪ ਦੇ ਸਾਰੇ ਬੱਚੇ 8 ਸਾਲਾਂ ਦੀ ਸਕੂਲੀ ਸਿੱਖਿਆ ਸਾਲ 2010 ਤੱਕ ਪੂਰੀ ਕਰਨਗੇ ;

— ਸਿੱਖਿਆ ਦੇ ਮੁਢਲੇ ਅਤੇ ਬੁਨਿਆਦੀ ਪੱਧਰਾਂ ਉਤੇ ਸਮਾਜਿਕ ਅਤੇ ਲਿੰਗ ਭੇਦ ਨੂੰ ਦੂਰ ਕੀਤਾ ਜਾਵੇਗਾ ਅਤੇ

— ਢੁਕਵੀਂ ਅਤੇ ਮਿਆਰੀ ਸਿੱਖਿਆ ਉਪਲੱਬਧ ਕਰਵਾਈ ਜਾਵੇਗੀ।

42. ਇਹ ਅਫ਼ਸੋਸਜਨਕ ਗੱਲ ਹੈ ਕਿ ਰਾਜ ਵਿਚ ਸਿਹਤ ਬੁਨਿਆਦੀ ਢਾਂਚੇ ਦੇ ਵਿਆਪਕ ਨੈਟਵਰਕ ਦੀ ਉਪਲੱਬਧਤਾ ਦੇ ਬਾਵਜੂਦ, 80 ਪ੍ਰਤੀਸ਼ਤ ਤੋਂ ਵੀ ਵੱਧ ਆਊਟ ਡੋਰ ਮਰੀਜ਼ ਪ੍ਰਾਈਵੇਟ ਹਸਪਤਾਲਾਂ ਵਿਚ ਪ੍ਰਾਈਵੇਟ ਸਿਹਤ ਸੇਵਾਵਾਂ ਪ੍ਰਾਪਤ ਕਰਦੇ ਹਨ ਅਤੇ 56 ਪ੍ਰਤੀਸ਼ਤ ਤੋਂ ਵੱਧ ਲੋਕ ਇਨਡੋਰ ਇਲਾਜ ਕਰਵਾਉਂਦੇ ਹਨ। ਪੰਜਾਬ ਸਿਹਤ ਸਿਸਟਮ ਕਾਰਪੋਰੇਸ਼ਨ ਦੁਆਰਾ ਵਿਸ਼ਵ ਬੈਂਕ ਦੀ ਸਹਾਇਤਾ ਪ੍ਰਾਪਤ ਪ੍ਰਾਜੈਕਟ ਦੇ ਅਮਲ ਵਿਚ ਲਿਆਉਣ ਨਾਲ ਇਸ ਪ੍ਰਾਜੈਕਟ ਅਧੀਨ ਕਵਰ ਹੁੰਦੇ 154 ਸਰਕਾਰੀ ਹਸਪਤਾਲਾਂ ਵਿਚ ਭਾਰੀ ਸੁਧਾਰ ਆਇਆ ਹੈ। ਐਪਰ, ਵਿਸ਼ਵ ਬੈਂਕ ਵਲੋਂ ਫੰਡ ਦੇਣੇ ਬੰਦ ਕਰਨ ਉਪਰੰਤ ਅਤੇ ਇਨ੍ਹਾਂ ਹਸਪਤਾਲਾਂ ਦੇ ਰੋਜ਼ਮਰ੍ਹਾ ਦੇ ਕੰਮ-ਕਾਜਾਂ ਲਈ ਸਰਕਾਰੀ ਬਜਟੀ

ਸਹਾਇਤਾ ਉਪਰ ਨਿਰਭਰ ਹੋਏ ਬਗੈਰ ਅਸਲੀ ਚੁਣੌਤੀ ਇਸ ਪ੍ਰਾਜੈਕਟ ਨੂੰ ਚਾਲੂ ਰੱਖਣ ਦੀ ਹੈ। ਇਸ ਲਈ ਵਿਸ਼ਵ ਬੈਂਕ ਦੇ ਪ੍ਰਾਜੈਕਟ ਤੋਂ ਅਧਿਕਤਮ ਲਾਭ ਲੈਣ ਲਈ, ਇਨ੍ਹਾਂ ਹਸਪਤਾਲਾਂ ਨੂੰ ਵਿੱਤੀ ਅਤੇ ਪ੍ਰਬੰਧਕੀ ਖੁਦ ਮੁਖਤਿਆਰੀ ਨਾਲ ਚਲਾਉਣ ਦੇ ਸਮਰੱਥ ਬਣਾਉਣ ਅਤੇ ਸਰਕਾਰ ਉਤੇ ਇਹਨਾਂ ਦੀ ਨਿਰਭਰਤਾ ਨੂੰ ਘਟਾਉਣ ਦੀ ਤਜਵੀਜ਼ ਹੈ। ਇਸ ਉਦੇਸ਼ ਨੂੰ ਪੂਰਾ ਕਰਨ ਲਈ ਉਚਿਤ ਸੁਧਾਰ ਦਾ ਪ੍ਰੋਗਰਾਮ ਆਰੰਭ ਕੀਤਾ ਜਾਵੇਗਾ।

43. ਇਹ ਬੜੀ ਬਦਕਿਸਮਤੀ ਵਾਲੀ ਗੱਲ ਹੈ ਕਿ ਪੰਜਾਬ ਸਮੇਤ ਦੇਸ਼ ਦੇ ਜ਼ਿਆਦਾਤਰ ਹਿੱਸਿਆਂ ਵਿਚ ਮਾਨਸਿਕ ਰੋਗੀਆਂ ਲਈ ਲੋੜੀਂਦੀਆਂ ਸਹੂਲਤਾਂ ਨਹੀਂ ਹਨ। ਸਰਕਾਰ ਨੇ ਰਾਜ ਵਿਚ ਕੁਆਲਿਟੀ ਮਾਨਸਿਕ ਸਿਹਤ ਸੰਭਾਲ ਸਹੂਲਤਾਂ ਪ੍ਰਦਾਨ ਕਰਵਾਉਣ ਸਬੰਧੀ ਇਕ ਵਿਸ਼ੇਸ਼ ਮੁਹਿੰਮ ਚਲਾਣ ਲਈ ਸਟੇਟ ਮੈਂਟਲ ਹੈਲਥ ਅਥਾਰਿਟੀ ਦੀ ਸਥਾਪਨਾ ਕੀਤੀ ਹੈ। ਇਸ ਮੰਤਵ ਲਈ ਮਾਨਸਿਕ ਸਿਹਤ ਸੰਭਾਲ ਹਸਪਤਾਲ ਸਥਾਪਿਤ ਕੀਤਾ ਗਿਆ ਹੈ।

44. ਕੁਆਲਿਟੀ ਸਿਹਤ ਸੇਵਾਵਾਂ ਉਪਲੱਬਧ ਕਰਵਾਉਣ ਲਈ ਸਰਕਾਰ ਸਰੀਰਿਕ, ਪ੍ਰਬੰਧਕੀ ਤੇ ਤਕਨੀਕੀ ਪੱਖਾਂ ਨੂੰ ਕਵਰ ਕਰਨ ਵਾਲੇ ਮੁੱਖ ਸੁਧਾਰ ਲਾਗੂ ਕਰਕੇ ਤੇ ਇਹਨਾਂ ਨੂੰ ਅਮਲ ਵਿਚ ਲਿਆਉਣ ਲਈ ਵੱਚਨਬੱਧ ਹੈ। ਮੈਡੀਸਨ ਦੀਆਂ ਤਿੰਨ ਮੁੱਖ ਪ੍ਰਣਾਲੀਆਂ ਅਰਥਾਤ ਐਲੋਪੈਥੀ, ਹੋਮਿਓਪੈਥੀ ਅਤੇ ਆਯੁਰਵੇਦ ਅਵਸ਼ ਇਕ ਦੂਜੇ ਦੀਆਂ ਪੂਰਕ ਹੋਣੀਆਂ ਚਾਹੀਦੀਆਂ ਹਨ। ਇਕ ਵਿਸ਼ੇਸ਼ ਸਕੀਮ ਅਧੀਨ, ਜਿਥੇ ਲੋੜ ਹੋਈ, ਤਿੰਨ ਪ੍ਰਣਾਲੀਆਂ ਲਈ ਇਕ ਹੀ ਡਿਸਪੈਂਸਰੀ, ਇਕੋ ਇਮਾਰਤ ਵਿਚ ਸਥਾਪਿਤ ਕੀਤੀ ਜਾਵੇਗੀ। ਜਿਥੇ ਪੂੰਜੀਗਤ ਨਿਵੇਸ਼ਾਂ ਲਈ ਲੋੜੀਂਦੇ ਫੰਡ ਮੁਹੱਈਆ ਕਰਵਾਉਣ ਲਈ ਯਤਨ ਕੀਤਾ ਜਾਵੇਗਾ, ਉਥੇ ਦੂਜੇ ਅਤੇ ਤੀਜੇ ਦਰਜੇ ਦੀ ਸਿਹਤ ਸੰਭਾਲ ਸਹੂਲਤਾਂ ਦਾ ਪ੍ਰਬੰਧ ਕਰ ਰਹੀਆਂ ਸੰਸਥਾਵਾਂ ਦੁਆਰਾ ਉਚਿਤ ਉਪਭੋਗਤਾ ਖਰਚੇ ਵਸੂਲ ਕਰਦੇ ਹੋਇਆਂ ਕਾਰਜ-ਸ਼ੀਲਤਾ, ਸਾਂਭ–ਸੰਭਾਲ, ਦਵਾਈਆਂ ਅਤੇ ਖਪਤਯੋਗ ਵਸਤੂਆਂ ਲਈ ਲੋੜੀਂਦੇ ਫੰਡ ਜੁਟਾਏ ਜਾਣ ਦੀ ਵੀ ਜ਼ਰੂਰਤ ਹੋਵੇਗੀ। ਕੀਮਤੀ ਮਨੁੱਖੀ ਵਸੀਲਿਆਂ ਦੀ ਪੂੰਜੀ ਜੋ ਡਾਕਟਰਾਂ ਤੇ ਪੈਰਾ ਮੈਡੀਕਲ ਸਟਾਫ ਦੇ ਰੂਪ ਵਿਚ ਉਪਲੱਬਧ ਹੈ, ਨੂੰ ਚੰਗੇਰੇ ਸਿੱਟੇ ਹਾਸਿਲ ਕਰਨ ਲਈ ਤੈਨਾਤ ਕੀਤਾ ਜਾਵੇਗਾ ਅਤੇ ਭਾਰਤੀ ਸੰਵਿਧਾਨ ਦੇ 73ਵੇਂ ਅਤੇ 74ਵੇਂ ਤਰਮੀਮ ਦੇ ਅਸਲ ਅਰਥਾਂ ਅਨੁਸਾਰ ਮੁਢਲੀ ਸਿਹਤ ਸੰਭਾਲ ਦੇ ਕੰਮ ਨੂੰ ਵਿਕੇਂਦਰੀਕ੍ਰਿਤ ਕੀਤਾ ਜਾਵੇਗਾ। ਚਾਲੂ ਸਾਲ ਦੇ ਦੌਰਾਨ ਸਿਹਤ ਅਤੇ ਮੈਡੀਕਲ ਸਿੱਖਿਆ ਲਈ 695.77 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ।

45. ਮੌਜੂਦਾ ਸੰਸਥਾਵਾਂ ਨੂੰ ਵਿਕਸਤ ਕਰਨ ਤੋਂ ਬਗੈਰ ਹੀ ਨਵੀਆਂ ਸੰਸਥਾਵਾਂ ਦੀ ਸਥਾਪਨਾ ਦੇ ਸਿੱਟੇ ਵਜੋਂ, ਸਾਡੀਆਂ ਉਚੇਰੇ ਪੱਧਰ ਦੀਆਂ ਮੈਡੀਕਲ ਅਤੇ ਇੰਜੀਨੀਅਰਿੰਗ ਸੰਸਥਾਵਾਂ ਦੀ ਕੁਆਲਿਟੀ ਵਿਚ ਕਾਫੀ ਨਿਘਾਰ ਆਇਆ ਹੈ। ਕੋਈ ਸਮਾਂ ਸੀ, ਜਦੋਂ ਪਟਿਆਲਾ ਅਤੇ ਅੰਮ੍ਰਿਤਸਰ ਦੇ ਮੈਡੀਕਲ ਕਾਲਜ ਦੇਸ਼ ਦੀਆ ਉਘੀਆਂ ਸੰਸਥਾਵਾਂ ਸਨ। ਅੱਜ, ਪ੍ਰੰਤੂ ਦੁਖਦਾਈ ਗੱਲ ਹੈ ਕਿ ਉਨ੍ਹਾਂ ਦੇ ਮਿਆਰ ਵਿਚ ਗਿਰਾਵਟ ਆ ਗਈ ਹੈ। ਸਾਡੀ ਸਰਕਾਰ ਰਾਜ ਦੇ ਤਿੰਨ ਮੈਡੀਕਲ ਕਾਲਜਾਂ ਨੂੰ ਪੂਰਨ ਵਿੱਤੀ ਤੇ ਪ੍ਰਬੰਧਕੀ ਖੁਦਮੁਖਤਿਆਰੀ ਦੇ ਕੇ ਉਨ੍ਹਾਂ ਨੂੰ ਸਰਵਸ੍ਰੇਸ਼ਟ ਕੇਂਦਰ ਬਨਾਉਣ ਲਈ ਵਚਨਬੱਧ ਹੈ। ਉਨ੍ਹਾਂ

[ਵਿੱਤ ਮੰਤਰੀ]

ਦੁਆਰਾ ਇਕੱਤਰ ਕੀਤੇ ਉਪਭੋਗਤਾ ਖਰਚਿਆਂ ਤੇ ਐਨ.ਆਰ.ਆਈ ਫੀਸਾਂ ਨੂੰ ਇਕ ਚੰਗੀ ਵਿਉਂਤਬੱਧ ਸਕੀਮ ਤਹਿਤ ਇਹਨਾਂ ਕਾਲਜਾਂ ਅੰਦਰ ਬੁਨਿਆਦੀ ਢਾਂਚੇ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਲਈ ਉਨ੍ਹਾਂ ਪਾਸ ਹੀ ਰਹਿਣ ਦਿਤਾ ਜਾਵੇਗਾ। ਇਸੇ ਪ੍ਰਕਾਰ ਰਾਜ ਦੇ ਇੰਜੀਨੀਅਰਿੰਗ ਕਾਲਜਾਂ ਵਿਚ ਬੁਨਿਆਦੀ ਢਾਂਚੇ ਦੀ ਕੁਆਲਿਟੀ ਅਤੇ ਅਕਾਦਮਿਕ ਮਿਆਰ ਵਿਚ ਵਿਆਪਕ ਸੁਧਾਰ ਲਿਆਏ ਜਾਣ ਦੀ ਤਜਵੀਜ਼ ਹੈ।

**ਭਲਾਈ**

46. ਅਨੁਸੂਚਿਤ ਜਾਤੀਆਂ ਦੀ ਸਮਾਜ-ਆਰਥਿਕ ਹਾਲਤ ਵਿਚ ਬਿਹਤਰੀ ਲਿਆਉਣ ਲਈ ਅਪਣਾਏ ਗਏ ਵੱਖ-ਵੱਖ ਉਪਾਵਾਂ ਦੇ ਬਾਵਜੂਦ, ਉਨ੍ਹਾਂ ਦੀ ਸਥਿਤੀ ਅਸੁਰੱਖਿਤ ਰਹੀ ਹੈ। ਅਨੁਸੂਚਿਤ ਜਾਤੀਆਂ ਵਿਰੁੱਧ ਜੁਰਮਾਂ ਨੂੰ ਰੋਕਣ ਲਈ, ਸਰਕਾਰ ਦੁਆਰਾ ਸਵਰਗਵਾਸੀ ਸ੍ਰੀ ਰਾਜੀਵ ਗਾਂਧੀ ਜੀ ਦੀ ਪ੍ਰਧਾਨਗੀ ਹੇਠ ਇਕ ਵਿਸ਼ੇਸ਼ ਵਿਧਾਨ ਬਣਾਇਆ ਗਿਆ ਸੀ ਪਿਛਲੀ ਅਕਾਲੀ-ਭਾਜਪਾ ਸਰਕਾਰ ਨੇ ਅਨੁਸੂਚਿਤ ਜਾਤੀਆਂ ਤੇ ਅਨੁਸੂਚਿਤ ਕਬੀਲਿਆਂ (ਵਧੀਕੀਆਂ ਦੀ ਰੋਕਥਾਮ) ਐਕਟ, 1986 ਨੂੰ ਅਮਲ ਵਿਚ ਨਹੀਂ ਲਿਆਂਦਾ, ਉਸ ਨੂੰ ਅਜਾਈਂ ਸੁੱਟ ਪਾਇਆ ਸੀ। ਸਾਡੀ ਸਰਕਾਰ ਵਧੀਕੀਆਂ ਦੇ ਸ਼ਿਕਾਰ ਵਿਅਕਤੀਆਂ ਨੂੰ ਲੋੜੀਂਦੀ ਰਾਹਤ ਦੇਣ ਅਤੇ ਉਨ੍ਹਾਂ ਦੇ ਪੁਨਰਵਾਸ ਲਈ ਵਚਨਬੱਧ ਹੈ।

47. ਪਿਛਲੀ ਸਰਕਾਰ ਦੇ ਰਾਜ ਕਾਲ ਦੌਰਾਨ, ਸਮਾਜ ਦੇ ਦਲਿਤ ਅਤੇ ਲਾਭ-ਵਿਹੂਣੇ ਤਬਕਿਆਂ ਸਬੰਧੀ ਭਲਾਈ .ਪ੍ਰੋਗਰਾਮਾਂ ਵੱਲ ਉਚਿਤ ਧਿਆਨ ਨਹੀਂ ਸੀ ਦਿੱਤਾ ਗਿਆ। ਲੋੜੀਂਦੀ ਬਜਟੀ ਸਹਾਇਤਾ ਦੀ ਘਾਟ ਕਾਰਣ ਜ਼ਿਆਦਾਤਰ ਸਕੀਮਾਂ ਅਤੇ ਪ੍ਰੋਗਰਾਮਾਂ ਨੂੰ ਨੁਕਸਾਨ ਪੁਜਿਆ ਸੀ, ਇਸ ਲਈ ਵਧੇਰੇ ਕਰਕੇ ਭਲਾਈ ਪ੍ਰੋਗਰਾਮਾਂ ਨੂੰ ਘਟਾ ਦਿੱਤਾ ਗਿਆ ਸੀ। ਐਪਰ, ਹੁਣ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ੍ਰੇਣੀਆਂ ਲਈ ਭਲਾਈ ਦੇ ਸਾਰੇ ਪ੍ਰੋਗਰਾਮਾਂ ਲਈ ਨਾ ਕੇਵਲ ਫੰਡ ਹੀ ਉਪਲੱਬਧ ਕੀਤੇ ਜਾਣਗੇ ਸਗੋਂ ਦਲਿਤ ਬਸਤੀਆਂ ਵਿਚ ਵਿਸਤ੍ਰਿਤ ਸੁਧਾਰ ਲਿਆਉਣ ਲਈ ਸੰਗਠਿਤ ਯਤਨ ਵੀ ਕੀਤੇ ਜਾਣਗੇ। ਇਨ੍ਹਾਂ ਪ੍ਰੋਗਰਾਮਾਂ ਵਿਚ ਸਾਫ-ਸਫਾਈ ਚੰਗੇਰੀਆਂ ਆਵਾਸ ਸਹੂਲਤਾਂ ਅਤੇ ਸੁਧਰਿਆ ਹੋਇਆ ਬੁਨਿਆਦੀ ਢਾਂਚਾ ਸ਼ਾਮਲ ਹੋਵੇਗਾ।

48. ਇਸ ਮੰਤਵ ਲਈ ਬਜਟ ਵਿਚ ਫੰਡਾਂ ਦਾ ਉਪਬੰਧ ਕਰਨ ਤੋਂ ਇਲਾਵਾ, ਅਸੀਂ ਸਮਾਜ ਦੇ ਲਾਭ-ਵਿਹੂਣੇ ਵਰਗਾਂ ਦੇ ਜੀਵਨ ਮਿਆਰ ਨੂੰ ਬਿਹਤਰ ਬਣਾਉਣ ਲਈ ਲੋੜੀਂਦੇ ਫੰਡ ਪ੍ਰਾਪਤ ਕਰਨ ਵਾਸਤੇ ਫੰਡ ਦੇਣ ਵਾਲੀਆਂ ਵਿਦੇਸ਼ੀ ਸੰਸਥਾਵਾਂ ਦੇ ਨਾਲ ਵੀ ਸੰਪਰਕ ਵਿਚ ਹਾਂ। ਵੱਖ ਵੱਖ ਭਲਾਈ ਪ੍ਰੋਗਰਾਮਾਂ ਲਈ ਸਾਲ 2001-02 ਵਿਚ 73.00 ਕਰੋੜ ਰੁਪਏ ਦੇ ਅੰਦਾਜ਼ਨ ਖਰਚੇ ਦੇ ਮੁਕਾਬਲੇ ਸਾਲ 2002-03 ਦੇ ਬਜਟ ਅਨੁਮਾਨਾਂ ਵਿਚ ਲੱਗਭਗ 148.00 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ। (ਥੰਪਿੰਗ)

**ਅਪਨਿਵੇਸ਼**

49. ਸਰਕਾਰ ਨੇ ਪੰਜਾਬ ਰਾਜ ਅਪਨਿਵੇਸ਼ ਕਮਿਸ਼ਨ ਦੀ ਸਥਾਪਨਾ ਕੀਤੀ ਸੀ, ਜਿਸ ਦੀ ਡਰਾਫਟ ਰਿਪੋਰਟ ਪ੍ਰਾਪਤ ਹੋ ਗਈ ਹੈ ਅਤੇ ਉਸ ਨੂੰ ਅਮਲ ਵਿਚ ਲਿਆਉਣ ਲਈ ਪ੍ਰਾਸੈਸ ਕੀਤਾ ਜਾ ਰਿਹਾ ਹੈ। ਕਮਿਸ਼ਨ ਨੇ ਅਜੇ ਕੁਝ ਪੀ.ਐਸ.ਯੂ.ਜ਼ ਸਬੰਧੀ ਆਪਣੀਆਂ ਸਿਫਾਰਸ਼ਾਂ ਵੀ ਕਰਨੀਆਂ ਹਨ। ਅਪਨਿਵੇਸ਼ ਦੇ ਪ੍ਰਾਸੈਸ ਵਿਚ ਤੇਜ਼ੀ ਲਿਆਉਣ ਲਈ ਪਾਰਦਰਸ਼ਤਾ, ਨਿਰਪੱਖਤਾ ਅਤੇ ਉਚਿਤਤਾ ਨੂੰ ਯਕੀਨੀ ਬਣਾਉਣ ਬਾਰੇ ਸਰਕਾਰ ਨੇ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਸਬੰਧੀ ਇਕ ਕਾਰਜ-ਵਿਧੀ ਅਪਨਾਉਣ ਲਈ ਅਪਨਿਵੇਸ਼ ਡਾਇਰੈਕਟੋਰੇਟ ਸਥਾਪਤ ਕੀਤਾ ਹੈ ਅਤੇ ਇਸ ਦੇ ਨਾਲ ਹੀ ਸਬੰਧਤ ਪ੍ਰਬੰਧਕੀ ਵਿਭਾਗਾਂ ਦੇ ਮਸ਼ਵਰੇ ਨਾਲ ਅਪਨਿਵੇਸ਼ ਤਜਵੀਜ਼ਾਂ ਨੂੰ ਪ੍ਰਾਸੈਸ ਵੀ ਕੀਤਾ ਜਾਣਾ ਹੈ। ਤਜਵੀਜ਼ਾਂ ਨੂੰ ਪ੍ਰਾਸੈਸ ਕਰਨ ਉਪਰੰਤ, ਇਹਨਾਂ ਨੂੰ ਅਫਸਰਾਂ ਦੇ ਵਿਸ਼ੇਸ਼ ਸਮੂਹ ਸਾਹਮਣੇ ਪੇਸ਼ ਕੀਤਾ ਜਾਵੇਗਾ, ਜਿਸ ਦੀ ਪ੍ਰਧਾਨਗੀ ਮੁੱਖ ਸਕੱਤਰ ਜੀ ਕਰਨਗੇ ਅਤੇ ਜਿਨ੍ਹਾਂ ਦੀ ਸਿਫ਼ਾਰਸ਼ਾਂ ਉਤੇ ਅਪਨਿਵੇਸ਼ ਸਬੰਧੀ ਕੈਬਨਿਟ ਕਮੇਟੀ, ਜੋ ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਪਹਿਲਾਂ ਹੀ ਬਣਾਈ ਗਈ ਹੈ, ਦੁਆਰਾ ਅੰਤਿਮ ਫੈਸਲੇ ਲਏ ਜਾਣਗੇ।

**ਭਾਰਤ ਸਰਕਾਰ ਦੀਆਂ ਨੀਤੀਆਂ ਦਾ ਪ੍ਰਭਾਵ**

50. ਕੇਂਦਰੀ ਵਿੱਤ ਮੰਤਰੀ ਜੀ ਨੇ, ਇਸ ਸਾਲ ਦਾ ਕੇਂਦਰੀ ਬਜਟ ਪੇਸ਼ ਕਰਦੇ ਸਮੇਂ, ਇਹ ਐਲਾਨ ਕੀਤਾ ਸੀ ਕਿ ਜਿਹੜੇ ਰਾਜ ਵੱਖ-ਵੱਖ ਖੇਤਰਾਂ ਵਿਚ ਸੁਧਾਰ ਦਾ ਕੰਮ ਹੱਥ ਵਿਚ ਲੈਣਗੇ, ਉਹਨਾਂ ਲਈ 14000 ਕਰੋੜ ਰੁਪਏ ਦੀ ਰਕਮ ਵਿਤਰਣ ਲਈ ਰੱਖੀ ਜਾਵੇਗੀ। ਕਿਉਂਜੋ ਰਾਜ ਸਰਕਾਰ ਆਰਥਿਕ ਸੁਧਾਰਾਂ ਲਈ ਵਚਨਬੱਧ ਹੈ, ਇਸ ਲਈ ਅਸੀਂ ਭਾਰਤ ਸਰਕਾਰ ਨੂੰ ਬੇਨਤੀ ਕਰਾਂਗੇ ਕਿ ਉਹ ਰਾਜਾਂ ਨੂੰ ਆਪਣਾ ਕਾਰਜ ਕਰਨ ਲਈ ਸੁਤੰਤਰ ਛੱਡ ਦੇਵੇ। ਕੇਂਦਰੀ ਬਜਟ ਵਿਚ ਇਹ ਵੀ ਐਲਾਨ ਕੀਤਾ ਗਿਆ ਸੀ ਕਿ ਰਾਜਾਂ ਨੂੰ ਛੋਟੀਆਂ ਬੱਚਤਾਂ ਦੀ ਵਟਕ ਦੇ ਹਿੱਸੇ ਕਾਰਨ ਉਚ ਲਾਗਤ ਵਾਲਾ ਕਰਜ਼ਾ ਪੂਰਣ ਅਦਾ ਕਰਨ ਦੇ ਸਮਰੱਥ ਬਣਾਇਆ ਜਾਵੇਗਾ। ਭਾਵੇਂ ਇਹ ਸ਼ਲਾਘਾਯੋਗ ਕਦਮ ਹੈ ਪਰ ਇਹ ਜ਼ਿਆਦਾ ਦੇਰ ਨਹੀਂ ਚਲ ਸਕਦਾ। ਰਾਜ ਸਰਕਾਰ ਦੇ ਕਰਜ਼ੇ ਦਾ ਵੱਡਾ ਹਿੱਸਾ ਭਾਰਤ ਸਰਕਾਰ ਵੱਲ ਦੇਣਾ ਬਣਦਾ ਹੈ ਅਤੇ ਰਾਜ ਪਾਸੋਂ ਵਿਆਜ ਦੀ ਜੋ ਦਰ ਵਸੂਲ ਕੀਤੀ ਜਾ ਰਹੀ ਹੈ ਉਹ ਵਰਤਮਾਨ ਹਾਲਤ ਵਿਚ ਬਹੁਤ ਉਚੇਰੀ ਹੈ। ਇਸ ਲਈ ਭਾਰਤ ਸਰਕਾਰ ਨੂੰ ਅੱਵਸ਼ ਹੀ ਜਾਂ ਤਾਂ ਰਾਜ ਸਰਕਾਰ ਪਾਸੋਂ ਵਸੂਲ ਕੀਤੀ ਵਿਆਜ ਦਰ ਘਟਾਉਣੀ ਚਾਹੀਦੀ ਹੈ ਜਾਂ ਫਿਰ ਇਸ ਦੇ ਵਿਕਲਪ ਵਜੋਂ, ਇਹ ਪ੍ਰਵਾਨਗੀ ਦੇਣੀ ਚਾਹੀਦੀ ਹੈ ਕਿ ਰਾਜ ਪੁਰਾਣੇ ਉਚੇਰੀ ਦਰ ਦੇ ਵਿਆਜ ਵਾਲੇ ਕਰਜ਼ਿਆਂ ਦੀ ਥਾਂ ਤੇ ਨਵੇਂ ਘਟ ਵਿਆਜ ਵਾਲੇ ਕਰਜ਼ੇ ਪ੍ਰਾਪਤ ਕਰੇ। ਇਥੋਂ ਤੱਕ ਕਿ ਭਾਰਤ ਸਰਕਾਰ ਦੀਆਂ ਜਿਹਨਾਂ ਸੰਸਥਾਵਾਂ ਅਰਥਾਤ ਬਿਜਲੀ, ਵਿੱਤ ਕਾਰਪੋਰੇਸ਼ਨ, ਗ੍ਰਾਮ ਬਿਜਲੀਕਰਨ ਕਾਰਪੋਰੇਸ਼ਨ ਅਤੇ ਜੀਵਨ ਬੀਮਾ ਕਾਰਪੋਰੇਸ਼ਨ ਨੇ ਜਿਹੜੀਆਂ ਵਿਆਜ ਦਰਾਂ ਉਤੇ ਬਿਜਲੀ ਬੋਰਡ ਨੂੰ ਕਰਜ਼ੇ ਦਿੱਤੇ ਹਨ, ਉਹ ਬਹੁਤ ਜ਼ਿਆਦਾ ਦਰਾਂ ਉਤੇ ਹਨ। ਇਸ ਲਈ ਉਨ੍ਹਾਂ ਨੂੰ ਪ੍ਰਚਲਤ

[ਵਿੱਤ ਮੰਤਰੀ]

ਵਿਆਜ ਦਰਾਂ ਅਨੁਸਾਰ ਕੀਤੇ ਜਾਣ ਦੀ ਲੋੜ ਹੈ। ਇਸੇ ਪ੍ਰਕਾਰ ਕੇਂਦਰੀ ਬਿਜਲੀ ਉਪ-ਯੋਗਤਾਵਾਂ ਏਕਾ-ਅਧਿਕਾਰ ਵਾਲੀਆਂ ਹੋਣ ਕਾਰਨ ਐਸ.ਈ.ਬੀ'ਜ਼ ਪਾਸੋਂ ਜੋ ਕੀਮਤ ਵਸੂਲ ਕਰਦੀਆਂ ਹਨ ਉਸ ਵਿਚੋਂ ਉਨ੍ਹਾਂ ਨੂੰ ਭਾਰੀ ਮੁਨਾਫਾ ਹੁੰਦਾ ਹੈ। ਇਸ ਲਈ ਐਸ.ਈ.ਬੀ'ਜ਼ ਲਈ ਕਰਜ਼ਿਆਂ ਦੀਆਂ ਵਿਆਜ ਦਰਾਂ ਅਤੇ ਬਿਜਲੀ ਦੀ ਕੀਮਤ ਵਿਚ ਚੋਖਾ ਅਧੁਨਿਕੀਕਰਨ ਦੀ ਲੋੜ ਹੈ।

ਪੁਲਿਸ

51. ਸਰਕਾਰੀ ਖਰਚ ਦਾ ਵੱਡਾ ਹਿੱਸਾ ਪੁਲਿਸ ਵਿਭਾਗ ਉਪਰ ਖਰਚ ਕੀਤਾ ਜਾਂਦਾ ਹੈ। ਇਸ ਵਿਭਾਗ ਦੇ ਕੰਮ-ਕਾਜ ਨੂੰ ਸੇਧ ਦੇਣ ਲਈ ਯਤਨ ਕੀਤੇ ਜਾ ਰਹੇ ਹਨ ਅਤੇ ਮਹੁੱਈਆ ਕਰਵਾਏ ਗਏ ਸੁੱਰਖਿਆ ਅਮਲੇ ਨੂੰ ਘਟਾਉਣ ਦੇ ਸਰਕਾਰ ਦੇ ਯਤਨਾਂ ਤੋਂ ਇਸ ਸਦਨ ਦੇ ਮੈਂਬਰ ਸਾਹਿਬਾਨ ਜਾਣੂੰ ਹਨ ਕਿਉਂਕਿ ਕਈਆਂ ਲਈ ਇਸ ਅਮਲੇ ਦੀ ਤੈਨਾਤੀ ਕਿਸੇ ਅਸਲ ਧਮਕੀ ਦੀ ਬਜਾਏ ਕੇਵਲ ਸ਼ਾਨ-ਸ਼ੌਕਤ ਵਜੋਂ ਹੈ। ਸਾਡਾ ਇਹ ਯਤਨ ਹੋਵੇਗਾ ਕਿ ਇਸ ਮਨੁੱਖੀ ਸ਼ਕਤੀ ਦੀ ਤੈਨਾਤੀ ਕਾਨੂੰਨ ਤੇ ਵਿਵਸਥਾ ਦੇ ਕੰਮਾਂ ਲਈ ਕੀਤੀ ਜਾਵੇ। ਇਸ ਦੇ ਨਾਲ ਹੀ, ਅਸੀਂ ਪੁਲਿਸ ਅਮਲੇ ਦੇ ਅਧੁਨੀਕੀਕਰਣ ਅਤੇ ਇਸ ਨੂੰ ਜ਼ਰੂਰੀ ਸਾਜ਼-ਸਮਾਨ ਤੇ ਕੁਸ਼ਲਤਾਵਾਂ ਉਪਲੱਬਧ ਕਰਵਾਉਣ ਲਈ ਵੀ ਵਚਨਬੱਧ ਹਾਂ ਅਤੇ ਇਸ ਉਦੇਸ਼ ਲਈ ਬਜਟ ਵਿਚ 104 ਕਰੋੜ ਰੁਪਏ ਦੀ ਰਕਮ ਮਖਸੂਸ ਕੀਤੀ ਗਈ ਹੈ।

**ਸਾਲਾਨਾ ਯੋਜਨਾ 2002-03**

52. ਪਿਛਲੀ ਸਰਕਾਰ ਦੁਆਰਾ ਸਾਲਾਨਾ ਯੋਜਨਾ ਦਾ ਆਕਾਰ ਸਾਲ 2001-02 ਲਈ 3357 ਕਰੋੜ ਰੁਪਏ ਨਿਰਧਾਰਿਤ ਕੀਤਾ ਗਿਆ ਸੀ ਅਤੇ ਇਸ ਦਾ ਪ੍ਰਗਟਾਵਾ ਸਾਲ 2001-02 ਦੇ ਬਜਟ ਅਨੁਮਾਨਾਂ ਵਿਚ ਕੀਤਾ ਗਿਆ ਸੀ। ਐਪਰ, ਵਾਸਤਵਿਕ ਯੋਜਨਾ ਖਰਚਾ ਲਗਭਗ 1960 ਕਰੋੜ ਰੁਪਏ ਤੱਕ ਹੋਣ ਦੀ ਆਸ ਹੈ ਜਿਸ ਤੋਂ ਕੇਵਲ 58 ਪ੍ਰਤੀਸ਼ਤ ਯੋਜਨਾ ਕਾਰਗੁਜ਼ਾਰੀ ਦਾ ਪਤਾ ਲਗਦਾ ਹੈ। ਇਹ ਬਦਦਿਆਨਤਦਾਰੀ ਦੀ ਇਕ ਹੋਰ ਕਾਰਵਾਈ ਹੈ ਜਿਸ ਦਾ ਸਹਾਰਾ ਪਿਛਲੀ ਅਕਾਲੀ-ਭਾਜਪਾ ਸਰਕਾਰ ਬਾਰ-ਬਾਰ ਲੈਂਦੀ ਰਹੀ ਹੈ। ਇਸ ਦੇ ਸਿੱਟੇ ਵਜੋਂ ਯੋਜਨਾ ਕਾਰਗੁਜ਼ਾਰੀ ਵਿਚ ਭਾਰੀ ਗਿਰਾਵਟ ਆਈ ਹੈ ਅਤੇ ਇਹ ਸਾਲ 1996-97 ਦੌਰਾਨ 97 ਪ੍ਰਤੀਸ਼ਤ ਤੋਂ ਘਟ ਕੇ 2001-02 ਦੌਰਾਨ 58 ਪ੍ਰਤੀਸ਼ਤ ਰਹਿ ਗਈ ਹੈ। ਸਾਡੀ ਸਰਕਾਰ ਅਜਿਹੀ ਵਲ-ਛਲ ਵਾਲੀ ਕਾਰਵਾਈ ਕਰਨ ਤੋਂ ਦੂਰ ਰਹੇਗੀ ਸਗੋਂ ਵਸੀਲਿਆਂ ਤੇ ਆਧਾਰਿਤ ਯੋਜਨਾ ਬਣਾਵੇਗੀ। ਇਸ ਲਈ ਸਾਲ 2002-03 ਲਈ ਸਾਲਾਨਾ ਯੋਜਨਾ ਦਾ ਅਕਾਰ 2793 ਕਰੋੜ ਰੁਪਏ ਨਿਰਧਾਰਤ ਕਰਨ ਦਾ ਫੈਸਲਾ ਕੀਤਾ ਗਿਆ ਹੈ (ਥੰਪਿੰਗ) ਇਸ ਦੇ ਮੁਕਾਬਲੇ ਉਪਲੱਬਧ ਵਸੀਲੇ 1950 ਕਰੋੜ ਰੁਪਏ ਦੇ ਹਨ। ਵਸੀਲਿਆਂ ਵਿਚ 843 ਕਰੋੜ ਰੁਪਏ ਦਾ ਖੱਪਾ ਮੇਰੇ ਭਾਸ਼ਣ ਦੇ ਪੈਰ੍ਹਾ 16 ਵਿਚ ਦਿੱਤੀ ਗਈ ਤਜਵੀਜ਼ ਨੂੰ ਅਮਲ ਵਿਚ ਲਿਆ ਕੇ ਅਤੇ ਵਧੀਕ ਵਸੀਲੇ ਜੁਟਾਕੇ ਤੇ ਪੀ.ਐਸ.ਈ.ਬੀ. ਦੀ ਮਾਲੀ ਹਾਲਤ ਵਿਚ ਸੁਧਾਰ ਲਿਆਕੇ

ਪੂਰਾ ਕੀਤਾ ਜਾਵੇਗਾ । ਮੈਂ ਇਹ ਭਲੀ ਭਾਂਤ ਜਾਣਦਾ ਹਾਂ ਕਿ ਇਹ ਯੋਜਨਾ ਆਕਾਰ ਰਾਜ ਦੀਆਂ ਲੋਕਾਂ ਦੀਆਂ ਜ਼ਰੂਰਤਾਂ ਅਤੇ ਇਛਾਵਾਂ ਉਤੇ ਪੂਰਾ ਨਹੀਂ ਉਤਰੇਗਾ । ਅਸਲ ਵਿਚ, ਇਹ 'ਯੋਜਨਾ ਦੀ ਛੱਟੀ' ਵਾਲੀ ਗੱਲ ਹੈ ਕਿਉਂਕਿ ਅਸੀਂ ਕੇਂਦਰੀ ਸਹਾਇਤਾ ਪ੍ਰਾਪਤ ਸਕੀਮਾਂ, ਸੰਸਥਾਵੀ ਫੰਡਾਂ ਨਾਲ ਚਲਣ ਵਾਲੇ ਪ੍ਰਾਜੈਕਟਾਂ, ਵਿਸ਼ਵ ਬੈਂਕ ਤੋਂ ਫੰਡ ਪ੍ਰਾਪਤ ਕਰਨ ਵਾਲੇ ਪ੍ਰਾਜੈਕਟਾਂ ਦਾ ਪੂਰਾ ਲਾਭ ਉਠਾਉਣ ਅਤੇ ਘਟੋ ਘਟ ਤਨਖਾਹਾਂ ਅਤੇ ਪੈਨਸ਼ਨਾਂ ਆਦਿ ਦਾ ਉਪਬੰਧ ਕਰਨ ਦੇ ਸਮਰੱਥ ਹੋਣ ਲਈ ਸਾਲਾਨਾ ਯੋਜਨਾ ਵਿਚ ਕੇਵਲ ਖਰਚੇ ਹੀ ਵਿਖਾ ਰਹੇ ਹਾਂ । ਜਿਵੇਂ ਹੀ ਰਾਜ ਦੀ ਮਾਲੀ ਹਾਲਤ ਵਿਚ ਸੁਧਾਰ ਹੋਵੇਗਾ, ਜੇਕਰ ਚਾਲੂ ਸਾਲ ਵਿਚ ਨਹੀਂ ਤਾਂ ਨਿਸ਼ਚੇ ਹੀ ਅਗਲੇ ਸਾਲ ਦੌਰਾਨ ਵੱਡੇਰੀ ਯੋਜਨਾ ਬਨਾਉਣ ਦਾ ਯਤਨ ਸੰਭਵ ਹੋਵੇਗਾ । ਐਪਰ, ਅਜਿਹਾ ਕਰਨਾ ਤਾਂ ਹੀ ਮੁਮਕਿਨ ਹੋਵੇਗਾ ਜੇਕਰ ਵਧੀਕ ਵਸੀਲੇ ਜੁਟਾਉਣ ਸਬੰਧੀ ਉਚਿਤ ਉਪਰਾਲੇ ਸਰਕਾਰ ਦੁਆਰਾ ਕੀਤੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਇਸ ਅਜ਼ੀਮ ਸਦਨ ਦੁਆਰਾ ਪ੍ਰਵਾਨ ਕੀਤਾ ਜਾਂਦਾ ਹੈ ।

53. ਪਿਛਲੇ ਸਾਲ ਦੀ ਯੋਜਨਾ ਕਾਰਗੁਜ਼ਾਰੀ, ਚਾਲੂ ਸਾਲ ਲਈ ਸੈਕਟਰਵਾਰ ਪਲਾਨ ਅਤੇ ਪਲਾਨ ਨੀਤੀ ਆਦਿ ਬਾਰੇ ਵਰਨਣ ਮੇਰੇ ਭਾਸ਼ਣ ਦੇ ਭਾਗ-ਅ ਵਿਚ ਕੀਤਾ ਗਿਆ ਹੈ ਜਿਸ ਬਾਰੇ ਮੈਂ ਹੁਣ ਚਾਨਣਾ ਪਾਵਾਂਗਾ ।

## ਭਾਗ ਅ

54. ਸਾਡੀ ਸਰਕਾਰ ਨੇ ਉਸ ਸਮੇਂ ਕਾਰਜਭਾਰ ਸੰਭਾਲਿਆ ਹੈ ਜਦੋਂ ਨੌਵੀਂ ਪੰਜ ਸਾਲਾ ਯੋਜਨਾ ਦੀ ਬਹੁਤ ਹੀ ਮਾੜੀ ਕਾਰਗੁਜ਼ਾਰੀ ਦੇ ਪਿਛੋਕੜ ਵਿਚ ਦਸਵੀਂ ਪੰਜ ਸਾਲਾ ਯੋਜਨਾ ਤਿਆਰ ਕੀਤੀ ਜਾ ਰਹੀ ਹੈ । ਯੋਜਨਾਬੰਦੀ ਕਮਿਸ਼ਨ ਦੁਆਰਾ ਨੌਵੀਂ ਪੰਜ ਸਾਲਾ ਯੋਜਨਾ 1997-2002 ਦਾ ਆਕਾਰ ਪ੍ਰਚਲਿਤ ਕੀਮਤਾਂ ਉਤੇ 14300.00 ਕਰੋੜ ਰੁਪਏ ਪਰਵਾਨ ਕੀਤਾ ਗਿਆ ਸੀ ਜੋ ਨਿਰੰਤਰ ਕੀਮਤਾਂ ਅਨੁਸਾਰ 11500.00 ਕਰੋੜ ਰੁਪਏ ਬਣਦੇ ਹਨ । ਨੌਵੀਂ ਪੰਜ ਸਾਲਾ ਯੋਜਨਾ ਦੇ 14300.00 ਕਰੋੜ ਰੁਪਏ ਦੇ ਪ੍ਰਵਾਨਤ ਖ਼ਰਚ ਦੇ ਮੁਕਾਬਲੇ ਨੌਵੀਂ ਯੋਜਨਾ ਦੇ ਅਖੀਰ ਤੱਕ 9778.55 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ । ਨੌਵੀਂ ਪੰਜ ਸਾਲਾ ਯੋਜਨਾ ਦੇ 12624.14 ਕਰੋੜ ਰੁਪਏ ਦੇ ਪੂਰਵ ਅਨੁਮਾਨਿਤ ਸੋਧੇ ਖ਼ਰਚ ਦੇ ਮੁਕਾਬਲੇ ਸੰਭਾਵੀ ਵਿੱਤੀ ਕਾਰਗੁਜ਼ਾਰੀ 77.46 ਪ੍ਰਤੀਸ਼ਤ ਹੋਵੇਗੀ । ਰਾਜ ਸਾਰੇ ਯੋਜਨਾ ਪ੍ਰੋਗਰਾਮਾਂ ਉਪਰ ਕਰਜ਼ਾ ਲੈ ਕੇ ਪੈਸਾ ਲਗਾ ਰਿਹਾ ਹੈ, ਜਿਸ ਦੇ ਸਿੱਟੇ ਵਜੋਂ ਵਿਆਜ ਦੇਣਦਾਰੀ ਜੋ 1996-97 ਵਿੱਚ 1634.44 ਕਰੋੜ ਰੁਪਏ ਸੀ, ਉਹ 2000-01 ਵਿੱਚ ਵਧ ਕੇ 2733.04 ਕਰੋੜ ਰੁਪਏ ਹੋ ਗਈ ਅਤੇ ਇਹ 2001-02 ਵਿਚ ਹੋਰ ਵੀ ਵਧ ਕੇ 3149.16 ਕਰੋੜ ਰੁਪਏ ਹੋ ਗਈ ।

55. ਪੂੰਜੀਗਤ ਖ਼ਰਚ ਜੋ 1997-98 ਵਿੱਚ 94 ਪ੍ਰਤੀਸ਼ਤ ਸੀ ਉਹ ਇਸ ਕਾਰਨ 2001-02 ਵਿੱਚ ਘਟ ਕੇ 46 ਪ੍ਰਤੀਸ਼ਤ ਰਹਿ ਗਿਆ ਹੈ ਕਿਉਂਕਿ ਨੌਵੀਂ ਯੋਜਨਾ ਦੇ

[ਵਿੱਤ ਮੰਤਰੀ]

ਆਖ਼ਰੀ ਸਾਲ ਵਿੱਚ ਬੁਨਿਆਦੀ ਢਾਂਚੇ ਦੀ ਸਥਾਪਨਾ ਅਤੇ ਹੋਰ ਪੂੰਜੀਗਤ ਸੰਪਤੀਆਂ ਉਤੇ ਘੱਟ ਖ਼ਰਚ ਕੀਤਾ ਗਿਆ ਸੀ, ਜਦ ਕਿ ਪਲਾਨ ਫੰਡ ਗੈਰ ਵਿਕਾਸਾਤਮਕ ਮੰਤਵਾਂ ਲਈ ਖ਼ਰਚ ਕੀਤੇ ਗਏ ਸਨ । ਇਸੇ ਪ੍ਰਕਾਰ ਕੇਂਦਰੀ ਸਹਾਇਤਾ ਪ੍ਰਾਪਤ ਸਕੀਮਾਂ ਅਧੀਨ ਵਿੱਤੀ ਕਾਰਗੁਜ਼ਾਰੀ ਜੋ 1997-98 ਵਿੱਚ 61 ਪ੍ਰਤੀਸ਼ਤ ਸੀ ਉਹ 2001-02 ਵਿੱਚ ਘਟ ਕੇ 39 ਪ੍ਰਤੀਸ਼ਤ ਰਹਿ ਗਈ ਹੈ ਅਜਿਹਾ ਰਾਜ ਸਰਕਾਰ ਵਲੋਂ ਬਰਾਬਰ ਦਾ ਯੋਗਦਾਨ ਮੁਹੱਈਆ ਨਾ ਕਰਵਾਉਣ ਦੀ ਅਸਮਰੱਥਤਾ ਕਾਰਨ ਹੋਇਆ ਹੈ । ਇਸ ਦਾ ਨਤੀਜਾ ਇਹ ਹੋਇਆ ਹੈ ਕਿ ਇਨ੍ਹਾਂ ਸਕੀਮਾਂ ਅਧੀਨ ਕੇਂਦਰੀ ਗ੍ਰਾਂਟ ਨੂੰ ਪੂਰੀ ਤਰ੍ਹਾਂ ਇਸਤੇਮਾਲ ਨਹੀਂ ਕੀਤਾ ਜਾ ਸਕਿਆ । ਇਥੋਂ ਤੱਕ ਕਿ ਵਿਦੇਸ਼ੀ ਸਹਾਇਤਾ ਪ੍ਰਾਪਤ ਪ੍ਰਾਜੈਕਟਾਂ ਅਧੀਨ, ਰਾਜ ਸਰਕਾਰ ਮਾਲੀ ਵਸੀਲਿਆਂ ਦੀ ਕਮੀ ਕਾਰਨ 1997-98 ਤੋਂ 2001-02 ਦੇ ਸਮੇਂ ਦੌਰਾਨ ਆਪਣਾ ਹਿੱਸਾ ਮੁਹੱਈਆ ਕਰਵਾਉਣ ਦੇ ਸਮਰੱਥ ਨਹੀਂ ਰਹੀ ਹੈ । ਸਰਕਾਰ ਪਿਛਲੇ ਪੰਜ ਸਾਲਾਂ ਦੇ ਦੌਰਾਨ ਵਿਕਾਸਾਤਮਕ ਮੰਤਵਾਂ ਲਈ ਵਿਦੇਸ਼ੀ ਏਜੰਸੀਆਂ ਦੁਆਰਾ ਦਿੱਤੇ ਗਏ ਲਾਭਾਂ ਤੋਂ ਵੀ ਭਰਪੂਰ ਲਾਭ ਨਹੀਂ ਉਠਾ ਸਕੀ । ਇਸ ਲਈ ਸਾਡੀ ਸਰਕਾਰ ਸਾਹਮਣੇ ਵਿਕਾਸ ਦਰ ਵਧਾਉਣ ਦਾ ਅਤਿ ਚੁਣੌਤੀ-ਪੂਰਣ ਕਾਰਜ ਹੈ, ਬਾਵਜੂਦ ਉਸ ਮਾਲੀ ਪਰੇਸ਼ਾਨੀ ਦੇ, ਜੋ ਪਿਛਲੀ ਸਰਕਾਰ ਪਾਸੋਂ ਵਿਰਸੇ ਵਿੱਚ ਮਿਲੀ ਹੈ । ਉਚੇਰੀ ਵਿਕਾਸ ਦਰ ਲਈ ਸਾਨੂੰ ਵਸੀਲਿਆਂ ਦੀ ਲੋੜ ਹੈ ਅਤੇ ਇਹ ਵਸੀਲੇ ਰਾਤੋ ਰਾਤ ਜੁਟਾਏ ਨਹੀਂ ਜਾ ਸਕਦੇ । ਫਿਰ ਵੀ ਸਾਡੀ ਸਰਕਾਰ ਨੇ ਰਾਜ ਦੇ ਸਮੁੱਚੇ ਵਿਕਾਸ ਲਈ ਵੱਧ ਵਸੀਲੇ ਜੁਟਾਉਣ ਸਬੰਧੀ ਬਹੁ-ਦਿਸ਼ਾਵੀ ਨੀਤੀ ਅਪਣਾਈ ਹੈ । ਇਸ ਨੀਤੀ ਦਾ ਪ੍ਰਗਟਾਵਾ ਹੌਲੀ ਹੌਲੀ ਪਰੰਤੂ ਨਿਸ਼ਚੇ ਹੀ ਕੀਤਾ ਜਾਵੇਗਾ ।

56. ਸਾਡੀ ਸਰਕਾਰ ਬਜਟੀ ਅਨੁਸ਼ਾਸਨ ਲਿਆਉਣ ਲਈ ਵੀ ਵਚਨਬੱਧ ਹੈ ਤਾਂ ਕਿ ਇਹ ਯਕੀਨੀ ਬਣਾਇਆ ਜਾਵੇ ਕਿ ਜਿਸ ਰਕਮ ਦਾ ਬਜਟ ਵਿੱਚ ਉਪਬੰਧ ਕੀਤਾ ਗਿਆ ਹੈ ਉਹ ਅਵਸ਼ ਮੁਹੱਈਆ ਕਰਵਾਈ ਜਾਵੇ ਅਤੇ ਖ਼ਰਚ ਕੀਤੀ ਜਾਵੇ । , ਇਸ ਲਈ ਅਸੀਂ ਚਾਲੂ ਸਾਲ ਵਿੱਚ ਇਕ ਛੋਟੀ ਪਰ ਯਥਾਰਥਕ ਯੋਜਨਾ ਆਰੰਭ ਕਰ ਰਹੇ ਹਾਂ । ਐਪਰ, ਮੈਂ ਇਹ ਵਿਸ਼ਵਾਸ ਦਿਵਾ ਸਕਦਾ ਹਾਂ ਕਿ ਜੇਕਰ ਪਿਛਲੇ ਵਾਸਤਵਿਕ ਖ਼ਰਚ ਨਾਲ ਤੁਲਨਾ ਕੀਤੀ ਜਾਵੇ ਤਾਂ ਇਹ ਯੋਜਨਾ ਨਾ ਕੇਵਲ ਬਿਹਤਰ ਹੀ ਹੈ ਸਗੋਂ ਵਧੇਰੇ ਸੰਤੁਲਿਤ ਵੀ ਹੈ ਅਤੇ ਰਾਜ ਦੇ ਲੋਕਾਂ ਦੀ ਭਲਾਈ ਦੀ ਸਾਡੀ ਵਿਚਾਰਧਾਰਾ ਉਤੇ ਅਧਾਰਿਤ ਹੈ ।

57. ਅਸੀਂ ਇਥੇ ਆਪਣੇ ਵਿਕਾਸ ਯੋਜਨਾ ਦੇ ਅਧਿਆਇ ਨੂੰ ਬੰਦ ਨਹੀਂ ਕਰ ਰਹੇ ਹਾਂ । ਰਾਜ ਸਰਕਾਰ ਦੇ ਵਿਭਾਗਾਂ ਨੇ ਤਿੰਨ ਮਹੀਨਿਆਂ ਦੇ ਥੋੜ੍ਹੇ ਜਿਹੇ ਸਮੇਂ ਦੇ ਅੰਦਰ ਦੀਰਘਕਾਲੀ ਅਤੇ ਅਲਪਕਾਲੀਨ ਅਧਾਰ ਉਤੇ ਆਪਣੀਆਂ ਕਾਰਜ ਯੋਜਨਾਵਾਂ ਬਣਾਈਆਂ ਹਨ ਜਿਨ੍ਹਾਂ ਵਿਚ ਵਧੇਰੇ ਜ਼ੋਰ ਦਿੱਤੇ ਜਾਣ ਵਾਲੇ ਖੇਤਰਾਂ, ਵਸੀਲਿਆਂ ਨੂੰ ਜੁਟਾਉਣ ਅਤੇ ਕਾਰਜ ਯੋਜਨਾਵਾਂ ਨੂੰ ਅਮਲ ਵਿੱਚ ਲਿਆਉਣ ਸਬੰਧੀ ਵਿਸਤ੍ਰਿਤ ਨੀਤੀਆਂ ਸ਼ਾਮਲ ਹਨ । ਸਾਡੀ ਸਰਕਾਰ ਵਧੀਕ ਵਸੀਲੇ ਜੁਟਾਉਣ ਦੇ ਜ਼ਰੀਏ ਫੰਡਾਂ ਦੀ ਉਪਲੱਬਧਤਾ ਉਤੇ ਨਿਰਭਰ ਕਰਦੇ ਹੋਇਆਂ ਜਿੰਨੀਆਂ ਵੀ ਕਾਰਜ ਯੋਜਨਾਵਾਂ ਸੰਭਵ ਹੋ ਸਕੀਆਂ, ਉਨ੍ਹਾਂ ਨੂੰ ਛੇਤੀ ਤੋਂ ਛੇਤੀ ਹੱਥ ਵਿਚ ਲੈਣ ਦਾ ਯਤਨ ਕਰੇਗੀ । ਸਾਡਾ ਇਹ ਭਰਪੂਰ

ਯਤਨ ਹੋਵੇਗਾ ਕਿ ਸਮੱਸਿਆ ਵਾਲਾ ਕੋਈ ਵੀ ਖੇਤਰ ਅਣਛੋਹਿਆ ਨਾ ਰਹੇ ਅਤੇ ਅਸੀਂ ਹਰ ਲਿਹਾਜ਼ ਨਾਲ ਰਾਜ ਦੇ ਵਿਸਤ੍ਰਿਤ ਵਿਕਾਸ ਨੂੰ ਯਕੀਨੀ ਬਣਾਉਣ ਦੇ ਸਮਰੱਥ ਰਹੀਏ ।

**ਯੋਜਨਾ ਤਰਜੀਹਾਂ**

58. ਸਾਲਾਨਾ ਯੋਜਨਾ 2002-03 ਨੂੰ ਤਿਆਰ ਕਰਦੇ ਸਮੇਂ, ਕੁਝ ਤਰਜੀਹਾਂ ਜਿਨ੍ਹਾਂ ਨੂੰ ਧਿਆਨ ਵਿੱਚ ਰੱਖਿਆ ਗਿਆ ਹੈ, ਉਹ ਇਸ ਪ੍ਰਕਾਰ ਹਨ :—

i) ਵਿਸ਼ਵ ਵਪਾਰ ਸੰਗਠਨ (ਡਬਲਿਯੂ.ਟੀ.ਓ.) ਦੇ ਦੌਰ ਦੀਆਂ ਚੁਣੌਤੀਆਂ ਦੀ ਰੌਸ਼ਨੀ ਵਿੱਚ ਜ਼ਰਾਇਤੀ ਸੈਕਟਰ ਦਾ ਨਵਨਿਰਮਾਣ ਅਤੇ ਜ਼ਰਾਇਤੀ ਖੋਜ, ਐਗਰੋ-ਪ੍ਰਾਸੈਸਿੰਗ ਉਤੇ ਵਧੇਰੇ ਜ਼ੋਰ ਦੇ ਕੇ ਲੋੜੀਂਦਾ ਮੰਡੀਕਰਣ ਅਤੇ ਨਿਰਯਾਤ ਬੁਨਿਆਦੀ ਢਾਂਚਾ ਮੁਹੱਈਆ ਕਰਵਾ ਕੇ ਖੇਤੀਬਾੜੀ ਵਿਚ ਵੰਨ-ਸੁਵੰਨਤਾ ਲਿਆਉਣੀ ।

ii) ਜ਼ਮੀਨ ਹੇਠਲੇ ਪਾਣੀ ਦੀ ਵਧ ਤੋਂ ਵੱਧ ਵਰਤੋਂ ਯਕੀਨੀ ਬਣਾਉਂਦਿਆਂ ਹੋਇਆਂ, ਜ਼ਮੀਨਦੋਜ਼ ਜਲ ਦੀ ਤੇਜ਼ੀ ਨਾਲ ਘਟ ਰਹੀ ਸਤਹਿ ਨੂੰ ਰੋਕਣਾ ।

iii) ਛੋਟੇ ਅਤੇ ਸੀਮਾਂਤੀ ਕਿਸਾਨਾਂ ਦੇ ਹਿੱਤਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਖੇਤੀ-ਅਧਾਰਿਤ ਉਦਯੋਗਾਂ ਉਤੇ ਜ਼ੋਰ ਦੇ ਕੇ ਜ਼ਰਾਇਤੀ ਅਰਥਚਾਰੇ ਦਾ ਲਾਹੇਵੰਦ ਉਦਯੋਗ ਵਜੋਂ ਪੁਨਰ-ਨਿਰਮਾਣ ਕਰਨਾ ।

iv) ਉੱਭਰ ਰਹੇ ਉਦਯੋਗਿਕ ਸੈਕਟਰਾਂ, ਜਿਵੇਂ ਕਿ ਬਾਇਓ-ਤਕਨਾਲੋਜੀ, ਸੂਚਨਾ ਤਕਨਾਲੋਜੀ ਆਦਿ ਅੰਦਰ ਪੇਸ਼ਾਵਰਾਨਾ ਕੁਸ਼ਲਤਾਵਾਂ ਵਿਚ ਸੁਧਾਰ ਲਿਆਂਦੇ ਹੋਇਆਂ ਰੋਜ਼ਗਾਰ ਦੇ ਵਧੀਕ ਮੌਕੇ ਪੈਦਾ ਕਰਨ ਦੇ ਵਿਚਾਰ ਨਾਲ ਇਕ ਵਿਸਤ੍ਰਿਤ ਅਤੇ ਲਾਹੇਵੰਦ ਸਨਅਤੀ ਨੀਤੀ ਬਣਾਉਣਾ ।

v) ਖਪਤਕਾਰਾਂ ਲਈ ਨਿਰਧਾਰਤ ਘੰਟਿਆਂ ਵਿੱਚ ਬਿਜਲੀ ਦੀ ਪੂਰੀ ਸਪਲਾਈ ਸੁਨਿਸ਼ਚਿਤ ਕਰਨੀ ਅਤੇ ਘਰੇਲੂ ਸੈਕਟਰ ਨੂੰ 24 ਘੰਟੇ ਬਿਜਲੀ ਦੀ ਸਪਲਾਈ ਕਰਨੀ । (ਥੰਪਿੰਗ)

vi) ਸਿੱਖਿਆ ਦੀ ਕਿਸਮ ਵਿੱਚ ਸੁਧਾਰ ਲਿਆਉਣਾ ਅਤੇ ਬਿਹਤਰ ਮਨੁੱਖੀ ਵਸੀਲਿਆਂ ਦੇ ਵਿਕਾਸ ਲਈ 100 ਪ੍ਰਤੀਸ਼ਤ ਸਾਖਰਤਾ ਨੂੰ ਸੁਨਿਸ਼ਚਿਤ ਕਰਨਾ ।

vii) ਸਮੁੱਚੇ ਉਤਪਾਦਨ ਵਿੱਚ ਵਾਧਾ ਕਰਨ ਦੇ ਵਿਚਾਰ ਨਾਲ ਮੌਜੂਦਾ ਕੁਸ਼ਲ ਪੇਸ਼ਾਵਰਾਨਾ ਕਾਮਗਰਾਂ ਨੂੰ ਸਿਖਲਾਈ ਦੇਣੀ ਅਤੇ ਉਨ੍ਹਾਂ ਦੀ ਅਪਗਰੇਡੇਸ਼ਨ ਕਰਨੀ ।

viii) ਮਜ਼ਬੂਤ ਪੂੰਜੀਗਤ ਬੁਨਿਆਦੀ ਢਾਂਚਾ ਕਾਇਮ ਕਰਨ ਵਿਚ ਪਬਲਿਕ-ਪ੍ਰਾਈਵੇਟ ਭਾਈਵਾਲਾਂ ਦੀ ਸ਼ਮੂਲੀਅਤ ਉਤੇ ਜ਼ੋਰ ਦੇਣਾ ।

[ਵਿੱਤ ਮੰਤਰੀ]

ix) ਦਿਹਾਤੀ ਖੇਤਰਾਂ ਵਾਲੇ ਲੋਕਾਂ ਨੂੰ ਵਿਸ਼ੇਸ਼ ਕਰਕੇ ਪੀਣ ਯੋਗ ਪਾਣੀ ਉਪਲਬਧ ਕਰਾਉਣਾ ਅਤੇ ਪੰਜਾਬ ਦੇ ਲੋਕਾਂ ਲਈ ਕੁਆਲਿਟੀ ਸਿਹਤ ਸੇਵਾਵਾਂ ਯਕੀਨੀ ਬਣਾਉਣੀਆਂ ।

x) ਲੋਕਾਂ ਦੀਆਂ ਇੱਛਾਵਾਂ ਨੂੰ ਧਿਆਨ ਵਿੱਚ ਰਖਦੇ ਹੋਏ ਲਾਭਪਾਤਰ ਮੁੱਖੀ/ਗਰੀਬੀ ਹਟਾਓ ਪ੍ਰੋਗਰਾਮਾਂ ਵਿਚ ਸੋਧ ਕਰਕੇ ਅਤੇ ਇਨ੍ਹਾਂ ਦਾ ਪੁਨਰ-ਨਿਰਮਾਣ ਕਰਕੇ ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ/ਆਰਥਿਕ ਤੌਰ ਤੇ ਕਮਜ਼ੋਰ ਤਬਕਿਆਂ ਨੂੰ ਉੱਚਾ ਚੁਕਣਾ ।

59. ਜਿਵੇਂ ਕਿ ਪਹਿਲਾਂ ਹੀ ਵਰਨਣ ਕੀਤਾ ਜਾ ਚੁਕਿਆ ਹੈ, ਉਪਰੋਕਤ ਤਰਜੀਹਾਂ ਵੱਲ ਧਿਆਨ ਦੇਣ ਲਈ ਵੱਖ-ਵੱਖ ਵਿਭਾਗ ਆਪਣੇ ਮੌਜੂਦਾ ਪ੍ਰੋਗਰਾਮਾਂ ਵਿੱਚ ਸੋਧ ਕਰਕੇ ਵਿਸਤ੍ਰਿਤ ਯੋਜਨਾਵਾਂ ਅਤੇ ਢੰਗ-ਤਰੀਕੇ ਘੜ ਰਹੇ ਹਨ ।

**ਖੇਤੀਬਾੜੀ**

60. ਖੇਤੀਬਾੜੀ ਵਿਭਾਗ ਨੇ ਫਸਲਾਂ ਦੀ ਵੰਨਸੁਵੰਨਤਾ, ਮਿੱਟੀ ਦੀ ਕਿਸਮ ਵਿਚ ਸੁਧਾਰ, ਸੰਗਠਿਤ ਕੀਟ ਅਤੇ ਨਦੀਨ ਪ੍ਰਬੰਧ, ਜ਼ਰਾਇਤੀ ਉਪਜ ਦੀ ਕਟਾਈ ਉਪਰੰਤ ਇਸ ਦੀ ਸਾਂਭ-ਸੰਭਾਲ ਅਤੇ ਐਗਰੋ-ਪ੍ਰਾਸੈਸਿੰਗ ਉਦਯੋਗਾਂ ਆਦਿ ਦੀ ਜ਼ਰੂਰਤ ਦੇ ਮੱਦੇ-ਨਜ਼ਰ ਅਗਲੇ ਪੰਜ ਸਾਲਾਂ ਲਈ ਇਕ ਆਰਜ਼ੀ ਕਾਰਜ ਯੋਜਨਾ ਤਿਆਰ ਕੀਤੀ ਹੈ, ਜੋ ਡਾਕਟਰ ਐੱਸ. ਐੱਸ. ਜੌਹਲ ਦੀ ਪ੍ਰਧਾਨਗੀ ਹੇਠ ਖੇਤੀਬਾੜੀ ਸਬੰਧੀ ਉਚ-ਅਧਿਕਾਰਤ ਕਮੇਟੀ ਦੀਆਂ ਸਿਫਾਰਸ਼ਾਂ ਦੀ ਰੋਸ਼ਨੀ ਵਿਚ ਮੁਕੰਮਲ ਕੀਤੀ ਜਾਵੇਗੀ ।

61. ਨੌਵੀਂ ਯੋਜਨਾ ਦੇ 172.82 ਕਰੋੜ ਰੁਪਏ ਦੇ ਪਲਾਨ ਖਰਚੇ ਦੇ ਮੁਕਾਬਲੇ, "ਫਸਲ ਸੰਭਾਲ" ਉਪ ਮਦ ਅਧੀਨ 31.3.2002 ਤੱਕ ਕੇਵਲ 61.21 ਕਰੋੜ ਰੁਪਏ ਅਰਥਾਤ 35.42 ਪ੍ਰਤੀਸ਼ਤ ਰਕਮ ਹੀ ਖ਼ਰਚ ਕੀਤੀ ਗਈ ਹੈ । "ਪੰਜਾਬ ਖੇਤੀਬਾੜੀ ਵਿਚ ਦੂਸਰਾ ਹੰਭਲਾ ਮਿਸ਼ਨ" 2000-01 ਵਿਚ ਆਰੰਭ ਕੀਤਾ ਗਿਆ ਸੀ ਐਪਰ, ਤੇਲ-ਬੀਜਾਂ, ਦਾਲਾਂ, ਮੱਕੀ, ਬਾਗਬਾਨੀ ਫਸਲਾਂ, ਗੰਨੇ ਆਦਿ ਅਧੀਨ ਰਕਬੇ ਵਿਚ ਭਰਪੂਰ ਵਾਧਾ ਨਹੀਂ ਹੋਇਆ ਹੈ । ਇਸ ਤੋਂ ਇਲਾਵਾ, ਕਣਕ-ਝੋਨੇ ਦੇ ਫਸਲੀ ਚੱਕਰ ਨੇ ਰਾਜ ਏਜੰਸੀਆਂ ਪਾਸ ਅਨਾਜ-ਭੰਡਾਰਾਂ ਦੀ ਬਹੁਤਾਤ ਕਰ ਦਿਤੀ ਹੈ । ਇਸ ਲਈ ਵਿਸ਼ਵ-ਮੰਡੀ ਅੰਦਰ ਮੁਕਾਬਲੇ ਵਿਚ ਆਉਣ ਲਈ ਜ਼ਰਾਇਤੀ ਸੈਕਟਰ ਦੇ ਪੁਨਰ-ਨਿਰਮਾਣ ਦੀ ਸਖਤ ਲੋੜ ਹੈ ।

62. ਰਾਜ ਜ਼ਰਾਇਤੀ ਵਿਕਾਸ ਤੇ ਇਸ ਵਿਚ ਵਿਭਿੰਨਤਾ ਲਿਆਉਣ ਲਈ ਕੇਂਦਰੀ ਸਹਾਇਤਾ ਪ੍ਰਾਪਤ ਵੱਡੀ ਮੈਨੇਜਮੈਂਟ ਕਾਰਜ ਯੋਜਨਾ ਨੂੰ ਜ਼ੋਰ-ਸ਼ੋਰ ਨਾਲ ਅਮਲ ਵਿਚ ਲਿਆਵੇਗਾ, ਜਿਸ ਲਈ ਸਾਲਾਨਾ ਯੋਜਨਾ 2002-03 ਵਿਚ 233.11 ਲੱਖ ਰੁਪਏ (10 ਪ੍ਰਤੀਸ਼ਤ ਰਾਜ ਦਾ ਹਿੱਸਾ) ਦਾ ਉਪਬੰਧ ਕੀਤਾ ਗਿਆ ਹੈ । ਇਸ ਤੋਂ ਇਲਾਵਾ, 50:50 ਦੇ ਅਨੁਪਾਤ ਤਹਿਤ "ਨਾਬਾਰਡ ਸਹਾਇਤਾ ਵਾਲੀ" ਕੂਲ ਚੇਨ ਬੁਨਿਆਦੀ ਢਾਂਚੇ ਸਬੰਧੀ ਸਕੀਮ ਲਈ 200.00 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ਅਤੇ

ਐਗਰੋ ਪ੍ਰਸੈਸਿੰਗ ਯੂਨਿਟਾਂ ਨੂੰ ਸਥਾਪਿਤ ਕਰਨ ਲਈ 200.00 ਲੱਖ ਰੁਪਏ ਦੀ ਹੋਰ ਰਕਮ ਦਾ ਉਪਬੰਧ ਕੀਤਾ ਗਿਆ ਹੈ । ਸਾਲਾਨਾ ਯੋਜਨਾ 2002-03 ਲਈ ਉਪ ਮੱਦ "ਫਸਲ ਸੰਭਾਲ" ਅਧੀਨ 1044.67 ਲੱਖ ਰੁਪਏ ਦੇ ਖਰਚੇ ਦਾ ਉਪਬੰਧ ਕੀਤਾ ਗਿਆ ਹੈ ।

63. ਰਾਜ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਸੰਗਠਿਤ ਵਾਟਰ ਸ਼ੈੱਡ ਵਿਕਾਸ ਪ੍ਰਾਜੈਕਟ (ਹਿਲਜ਼-II) ਪੰਜਾਬ ਨੂੰ ਵੀ ਤਰਜੀਹ ਦੇਵੇਗਾ ਜਿਸ ਦਾ ਉਦੇਸ਼ ਪਛੜੇ ਕੰਢੀ ਖੇਤਰ ਦੇ ਲੋਕਾਂ ਦੇ ਜੀਵਨ ਮਿਆਰਾਂ ਨੂੰ ਬਿਹਤਰ ਬਣਾਉਣ ਲਈ ਪਟਿਆਲਾ, ਰੋਪੜ, ਨਵਾਂਸ਼ਹਿਰ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਸਥਿਤ ਵੱਖ-ਵੱਖ ਵਾਟਰ ਸ਼ੈੱਡਾਂ ਦਾ ਵਿਕਾਸ ਕਰਨਾ ਹੈ । ਮਿਤੀ 31-3-2002 ਤੱਕ ਇਸ ਪ੍ਰਾਜੈਕਟ ਉਤੇ 66.49 ਕਰੋੜ ਰੁਪਏ ਦਾ ਖ਼ਰਚ ਕੀਤਾ ਜਾ ਚੁੱਕਿਆ ਹੈ । ਸਾਲਾਨਾ ਯੋਜਨਾ 2002-03 ਲਈ 36.29 ਕਰੋੜ ਰੁਪਏ ਦਾ ਖਰਚਾ ਹੈ ।

**ਸਹਿਕਾਰਤਾ**

64. ਸਹਿਕਾਰੀ ਸਭਾਵਾਂ ਪੰਜਾਬ ਦੇ ਸਮਾਜਕ ਵਿਕਾਸ ਵਿੱਚ ਮੁੱਖ ਭੂਮਿਕਾ ਨਿਭਾਉਂਦੀਆਂ ਹਨ । 44.00 ਲੱਖ ਦੀ ਮੈਂਬਰਸ਼ਿਪ ਵਾਲੀਆਂ ਅਤੇ 700 ਕਰੋੜ ਰੁਪਏ ਨਾਲੋਂ ਵੱਧ ਦੀ ਚੁਕਤੀ ਹਿੱਸਾ ਪੂੰਜੀ ਰੱਖਣ ਵਾਲੀਆਂ 22,000 ਸਹਿਕਾਰੀ ਸਭਾਵਾਂ 1,31,476 ਕਰੋੜ ਰੁਪਏ ਸਾਲਾਨਾ ਤੋਂ ਵੱਧ ਆਮਦਨ ਦਾ ਕਾਰੋਬਾਰ ਕਰ ਰਹੀਆਂ ਹਨ । ਸਾਡੀ ਸਰਕਾਰ ਸਹਿਕਾਰੀ ਸਭਾਵਾਂ ਨੂੰ ਸਵੈ-ਨਿਰਭਰ ਅਤੇ ਪ੍ਰਤੀਯੋਗੀ ਬਣਾਉਣ ਦਾ ਯਤਨ ਕਰੇਗੀ । ਸਰਕਾਰ ਰਿਣ ਲਾਗਤ ਸੇਵਾ ਘਟਾਉਣ ਲਈ ਸਹਿਕਾਰੀ ਸੰਸਥਾਵਾਂ, ਵਿਸ਼ੇਸ਼ ਕਰਕੇ ਸਹਿਕਾਰੀ ਬੈਂਕਾਂ ਤੇ ਹਾਊਸਫੈੱਡ ਦਾ ਪੁਨਰ-ਨਿਰਮਾਣ ਕਰਕੇ ਇਨ੍ਹਾਂ ਸੰਗਠਨਾਂ ਨੂੰ ਪੇਸ਼ਾਵਰਾਨਾ ਬਣਾਉਣਾ ਵੀ ਸੁਨਿਸ਼ਚਿਤ ਕਰੇਗੀ । ਇਸ ਤੋਂ ਇਲਾਵਾ, ਸਰਕਾਰ ਉਨ੍ਹਾਂ ਸਹਿਕਾਰੀ ਸਭਾਵਾਂ ਨੂੰ ਲੋੜ ਅਧਾਰਿਤ ਸਹਾਇਤਾ ਪ੍ਰਦਾਨ ਕਰਵਾਏਗੀ ਜੋ ਸਰਕਾਰੀ ਨੀਤੀਆਂ ਅਤੇ ਪ੍ਰੋਗਰਾਮਾਂ ਨੂੰ ਸਮਾਜ ਦੇ ਸਮਾਜਕ ਅਤੇ ਆਰਥਿਕ ਤੌਰ ਤੇ ਲਾਭ ਵਿਹੂਣੇ ਵਰਗਾਂ ਦੇ ਸਬੰਧ ਵਿਚ ਲਾਗੂ ਕਰ ਰਹੀਆਂ ਹਨ । ਹੋਰ ਇਹ ਵੀ ਕਿ ਸਰਕਾਰ ਸਵੈ-ਨਿਰਭਰ ਸਹਿਕਾਰੀ ਸਭਾਵਾਂ ਲਈ ਰਾਹ ਪੱਧਰਾ ਹੋਣ ਨੂੰ ਯਕੀਨੀ ਬਣਾ ਕੇ ਇਨ੍ਹਾਂ ਨੂੰ ਆਪਣੇ ਕੰਟਰੋਲ ਤੋਂ ਮੁਕਤ ਕਰ ਦੇਵੇਗੀ ।

65. ਸਾਲਾਨਾ ਯੋਜਨਾ 2002-03 ਲਈ 705.07 ਲੱਖ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ ਜਿਸ ਵਿਚ 600.00 ਲੱਖ ਰੁਪਏ ਨਾਬਾਰਡ ਸਹਾਇਤਾ ਪ੍ਰਾਪਤ ਸਕੀਮ "ਸਿਖਰ ਕੇਂਦਰੀ ਅਤੇ ਪ੍ਰਾਇਮਰੀ ਰਿਣ ਸੰਸਥਾਵਾਂ ਅਤੇ ਸਭਾਵਾਂ ਵਾਸਤੇ ਹਿੱਸਾ ਪੂੰਜੀ ਅੰਸ਼ਦਾਨ" ਲਈ ਹਨ । ਸਹਿਕਾਰੀ ਸਭਾਵਾਂ ਨੂੰ ਕ੍ਰਿਆਸ਼ੀਲ ਬਣਾਉਣ ਲਈ 104.97 ਲੱਖ ਰੁਪਏ ਦੀ ਹੋਰ ਰਕਮ ਦਾ ਉਪਬੰਧ ਐਨ.ਸੀ.ਡੀ.ਸੀ. ਸਹਾਇਤਾ ਪ੍ਰਾਪਤ ਸੰਗਠਿਤ ਸਹਿਕਾਰੀ ਵਿਕਾਸ ਪ੍ਰਾਜੈਕਟ (ਆਈ.ਸੀ.ਡੀ.ਪੀ.) ਲਈ ਰਾਜ ਦੇ 50 ਪ੍ਰਤੀਸ਼ਤ ਹਿੱਸੇ ਵਜੋਂ ਕੀਤਾ ਗਿਆ ਹੈ ।

66. ਦੁੱਧ ਯੂਨੀਅਨਾਂ ਦੇ ਪੁਨਰਵਾਸ ਸਬੰਧੀ ਸਾਲਾਨਾ ਯੋਜਨਾ 2002-03 ਵਿਚ ਰਾਜ ਦੇ 50 ਪ੍ਰਤੀਸ਼ਤ ਹਿੱਸੇ ਵਜੋਂ 300.00 ਲੱਖ ਰੁਪਏ ਦੀ ਵੱਡੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

[ਵਿੱਤ ਮੰਤਰੀ]

**ਦਿਹਾਤੀ ਵਿਕਾਸ**

67. ਦਿਹਾਤੀ ਵਿਕਾਸ ਨੂੰ ਪੰਜਾਬ ਵਿਚ ਕਾਂਗਰਸ ਹਕੂਮਤ ਦੌਰਾਨ ਸਰਵਉਚ ਤਰਜੀਹ ਦਿੱਤੀ ਜਾਵੇਗੀ। ਦਿਹਾਤੀ ਵਿਕਾਸ ਵਿਭਾਗ ਇਸ ਸਮੇਂ ਵਿਸਤ੍ਰਿਤ ਅਤੇ ਦੀਰਘਕਾਲੀਨ ਨੀਤੀਆਂ ਬਣਾਉਣ ਵਿਚ ਲੱਗਿਆ ਹੋਇਆ ਹੈ ਜਿਹੜੀਆਂ ਦਿਹਾਤੀ ਬੁਨਿਆਦੀ ਢਾਂਚੇ ਨੂੰ ਬਣਾਉਣ/ਮਜ਼ਬੂਤ ਕਰਨ ਦੇ ਸਬੰਧ ਵਿਚ ਪ੍ਰਾਈਵੇਟ/ਐਨ.ਆਰ.ਆਈ. ਨਿਵੇਸ਼ ਆਕਰਸ਼ਿਤ ਕਰਨ ਲਈ ਨਿਰੰਤਰਤਾ, ਪਾਰਦਰਸ਼ਤਾ ਅਤੇ ਸੁਰੱਖਿਆ ਪ੍ਰਦਾਨ ਕਰ-ਵਾਉਣਗੀਆਂ। 'ਉਨਤ ਗ੍ਰਾਮ ਸਕੀਮ' ਨੂੰ ਮੁੜ ਲਾਗੂ ਕੀਤਾ ਜਾਵੇਗਾ। ਇਕ ਨਵੀਂ ਸਕੀਮ ਪਿੰਡਾਂ ਵਿਚ ਸੂਰਜੀ ਊਰਜਾ ਉਤੇ ਅਧਾਰਿਤ ਰੋਸ਼ਨੀ ਉਪਲੱਬਧ ਕਰਵਾਉਣ ਸਬੰਧੀ ਤਿਆਰ ਕੀਤੀ ਜਾ ਰਹੀ ਹੈ, ਜਿਸ ਵਿਚ ਸੂਰਜ ਛਿਪਣ ਤੋਂ ਬਾਅਦ ਘੱਟ ਘੱਟ ਚਾਰ ਘੰਟੇ ਰੋਸ਼ਨੀ ਦਾ ਪ੍ਰਬੰਧ ਕਰਨ ਦਾ ਉਪਬੰਧ ਹੈ। ਇਕ ਸਕੀਮ ਵਿਸ਼ੇਸ਼ ਤੌਰ ਤੇ ਜਲ ਸਪਲਾਈ ਵਧਾਉਣ ਅਤੇ ਜ਼ਮੀਨਦੋਜ਼ ਸੀਵਰੇਜ ਵਿਛਾਉਣ ਲਈ ਛੇਤੀ ਹੀ ਅਰੰਭ ਕੀਤੀ ਜਾਵੇਗੀ।

68. ਪੰਚਾਇਤੀ ਰਾਜ ਸੰਸਥਾਵਾਂ ਨੂੰ ਆਪਣੇ ਕਰਤੱਵ ਕੁਸ਼ਲਤਾ ਨਾਲ ਨਿਭਾਉਣ ਲਈ ਚੋਖੇ ਵਿੱਤੀ ਵਸੀਲਿਆਂ ਨਾਲ ਅਧਿਕਾਰਤ ਕੀਤਾ ਜਾਵੇਗਾ। ਪਿੰਡਾਂ ਵਿਚ ਆਰ-ਥਿਕ ਤੌਰ ਤੇ ਕਮਜ਼ੋਰ ਤਬਕਿਆਂ ਅਤੇ ਅਨੁਸੂਚਿਤ ਜਾਤੀਆਂ ਦੇ ਬੇਘਰੇ ਲੋਕਾਂ ਨੂੰ ਮਕਾਨ ਬਣਾਉਣ ਲਈ ਸਥਾਨ ਅਤੇ ਰੂੜੀਆਂ ਲਈ ਜ਼ਮੀਨ ਮੁਹੱਈਆ ਕਰਵਾਉਣ ਉਤੇ ਜ਼ੋਰ ਦਿਤਾ ਜਾਵੇਗਾ।

69. ਪੰਚਾਇਤੀ ਰਾਜ ਸੰਸਥਾਵਾਂ ਨੂੰ ਮਜ਼ਬੂਤ ਬਣਾਉਣ ਲਈ, ਬੁਨਿਆਦੀ ਸਹੂਲਤਾਂ ਮੁਹੱਈਆ ਕਰਵਾਉਣ ਅਤੇ ਲੋੜੀਂਦੇ ਦਿਹਾਤੀ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਲਈ ਗਿਆਰਵੇਂ ਵਿੱਤ ਕਮਿਸ਼ਨ ਅਧੀਨ 93.18 ਕਰੋੜ ਰੁਪਏ ਦਾ ਖਰਚਾ ਵੱਖਰਾ ਰੱਖਿਆ ਗਿਆ ਹੈ। ਸਾਲਾਨਾ ਯੋਜਨਾ 2002-2003 ਲਈ ਦਿਹਾਤੀ ਵਿਕਾਸ ਮੱਦ ਅਧੀਨ 155.66 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

70. ਬੀਤੇ ਸਮੇਂ ਵਿਚ ਇਹ ਵਰਤਾਰਾ ਰਿਹਾ ਹੈ ਕਿ ਰਾਜ ਦੇ ਹਿੱਸੇ ਨੂੰ ਰਿਲੀਜ਼ ਨਾ ਕਰਨ ਦੀ ਕਮੀ ਕਾਰਨ ਕੇਂਦਰੀ ਸਹਾਇਤਾ ਪ੍ਰਾਪਤ ਨਹੀਂ ਹੁੰਦੀ ਰਹੀ। ਸਾਡੀ ਸਰਕਾਰ ਦਿਹਾਤੀ ਵਿਕਾਸ ਲਈ ਵੱਧ ਤੋਂ ਵੱਧ ਕੇਂਦਰੀ ਫੰਡ ਆਕਰਸ਼ਿਤ ਕਰਕੇ ਰਾਜ ਦਾ ਹਿੱਸਾ ਪ੍ਰਦਾਨ ਕਰਵਾਉਣ ਲਈ ਵਚਨਬੱਧ ਹੈ।

71. ਦਿਹਾਤੀ ਗਰੀਬੀ ਹਟਾਊ ਪ੍ਰੋਗਰਾਮਾਂ ਜਿਨ੍ਹਾਂ ਦਾ ਉਦੇਸ਼ ਰਾਜ ਅੰਦਰ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਲੋਕਾਂ ਦੀ ਆਰਥਿਕ ਹਾਲਤ ਨੂੰ ਬਿਹਤਰ ਬਣਾਉਣਾ ਹੈ, ਨੂੰ ਜ਼ੋਰ-ਸ਼ੋਰ ਨਾਲ ਅਮਲ ਵਿਚ ਲਿਆਂਦਾ ਜਾਵੇਗਾ। "ਸਵਰਨ ਜੈਅੰਤੀ ਗ੍ਰਾਮ ਸਵੈ-ਰੋਜ਼ਗਾਰ ਯੋਜਨਾ" ਅਧੀਨ ਵੱਖ-ਵੱਖ ਸਵੈ-ਰੋਜ਼ਗਾਰ ਉੱਦਮਾਂ ਰਾਹੀਂ 6500 ਲਾਭਪਾਤਰਾਂ ਨੂੰ ਕਵਰ ਕੀਤਾ ਜਾਵੇਗਾ। 'ਸੰਪੂਰਨ ਗ੍ਰਾਮੀਣ ਰੋਜ਼ਗਾਰ ਯੋਜਨਾ' ਅਧੀਨ ਰੋਜ਼ਗਾਰ ਦੇ 60.00 ਲੱਖ ਕਿਰਤ ਦਿਨ ਪੈਦਾ ਕੀਤੇ ਜਾਣਗੇ। ਸਲਾਨਾ ਯੋਜਨਾ 2002-03 ਦੌਰਾਨ 'ਇੰਦਰਾ ਅਵਾਸ ਯੋਜਨਾ' ਅਤੇ 'ਗ੍ਰਾਮੀਣ ਆਵਾਸ ਯੋਜਨਾ' ਅਧੀਨ 12120 ਮਕਾਨ ਉਸਾਰੇ/ਅਪਗ੍ਰੇਡ ਕੀਤੇ ਜਾਣਗੇ।

72. ਪ੍ਰਵਾਸੀ ਭਾਰਤੀਆਂ (ਐਨ.ਆਰ.ਆਈ'ਜ਼) ਪਾਸੋਂ ਫੰਡ ਜੁਟਾ ਕੇ ਦਿਹਾਤੀ ਖੇਤਰ ਦੇ ਬੁਨਿਆਦੀ ਢਾਂਚੇ ਵਿਚ ਸੁਧਾਰ ਲਿਆਉਣ ਲਈ, ਸਾਲਾਨਾ ਯੋਜਨਾ 2002–03 ਲਈ "ਐਨ.ਆਰ.ਆਈ'ਜ਼ ਦੀ ਸ਼ਮੂਲੀਅਤ ਰਾਹੀ ਸਕੂਲਾਂ ਅਤੇ ਹੋਰ ਭਾਈਚਾਰਕ ਸੇਵਾਵਾਂ ਲਈ ਬੁਨਿਆਦੀ ਢਾਂਚਾ ਮੁਹੱਈਆ ਕਰਵਾਉਣ ਵਾਸਤੇ 100 ਪ੍ਰਤੀਸ਼ਤ ਬਰਾਬਰ ਦੇ ਹਿੱਸੇ ਦਾ ਉਪਬੰਧ" ਪਲਾਨ ਸਕੀਮ ਅਧੀਨ 5.00 ਕਰੋੜ ਰੁਪਏ ਦਾ ਖ਼ਰਚ ਬਰਾਬਰ ਦਾ ਹਿੱਸਾ ਦੇਣ ਲਈ ਮਖ਼ਸੂਸ ਕੀਤਾ ਗਿਆ ਹੈ।

**ਕਲਾ ਅਤੇ ਸਭਿਆਚਾਰ**

73. ਪੰਜਾਬ ਆਪਣੇ ਅਮੀਰ ਸਭਿਆਚਾਰਕ/ਧਾਰਮਿਕ ਵਿਰਸੇ, ਅਨੇਕਾਂ ਇਤਿਹਾਸਕ ਯਾਦਗਾਰਾਂ ਜਿਹਨਾਂ ਨਾਲ ਸ਼ਾਨਦਾਰ ਇਤਿਹਾਸ ਜੁੜਿਆ ਹੋਇਆ ਹੈ, ਲਈ ਪ੍ਰਸਿੱਧ ਹੈ। ਸਾਡੀ ਸਰਕਾਰ ਇਸ ਮਹਾਨ ਵਿਰਸੇ ਦੇ ਵਿਕਾਸ, ਪੇਸ਼ਕਾਰੀ ਅਤੇ ਸੰਭਾਲ ਲਈ ਵੱਚਨਬਧ ਹੈ। ਹਾਲ ਹੀ ਵਿਚ ਜ਼ਿਲ੍ਹਾ ਪਟਿਆਲਾ ਦੇ ਪਿੰਡ ਛੱਤ ਵਿਖੇ ਪੁਰਾਤਨ ਕਾਲ ਦੀ ਕੁਝ ਸਮੱਗਰੀ, ਖੁਦਾਈ ਕਰਨ ਉਪਰੰਤ ਮਿਲੀ ਹੈ। ਪਿੰਡ ਛੱਤ ਵਿਖੇ ਖੁਦਾਈ ਦਾ ਇਹ ਕੰਮ ਸਾਲ 2002-03 ਦੌਰਾਨ ਵੀ ਜਾਰੀ ਰਹੇਗਾ। ਇਸ ਤੋਂ ਇਲਾਵਾ, ਇਸ ਮਾਲੀ ਸਾਲ ਦੇ ਦੌਰਾਨ ਪਟਿਆਲਾ ਵਿਖੇ ਕਿਲ੍ਹਾ ਮੁਬਾਰਕ ਅਤੇ ਸ਼ੀਸ਼ ਮਹਿਲ, ਅੰਮ੍ਰਿਤਸਰ ਵਿਖੇ ਮਹਾਰਾਜਾ ਰਣਜੀਤ ਸਿੰਘ ਸਮਰ ਪੈਲੇਸ, ਫਿਰੋਜ਼ਪੁਰ ਵਿਖੇ ਐਂਗਲੋ-ਸਿੱਖ ਵਾਰ ਮੈਮੋਰੀਅਲ ਅਤੇ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਅਜਾਇਬ ਘਰ ਦੀ ਸਾਂਭ-ਸੰਭਾਲ ਦਾ ਕੰਮ ਵੀ ਜਾਰੀ ਰਹੇਗਾ।

**ਰੋਜ਼ਗਾਰ**

74. ਰਾਜ ਸਰਕਾਰ ਨੇ ਬੇਰੋਜ਼ਗਾਰ ਨੌਜਵਾਨਾਂ ਨੂੰ ਵਿਦੇਸ਼ਾਂ ਵਿਚ ਰੋਜ਼ਗਾਰ ਦੇ ਮੌਕਿਆਂ ਬਾਰੇ ਜਾਣਕਾਰੀ ਦੇਣ ਲਈ ਚੰਡੀਗੜ੍ਹ ਵਿਖੇ ਇਕ 'ਵਿਦੇਸ਼ੀ ਰੋਜ਼ਗਾਰ ਸੈੱਲ' ਕਾਇਮ ਕੀਤਾ ਹੈ। ਇਸ ਸੈੱਲ ਨੇ ਆਪਣਾ ਵੈੱਬਸਾਈਟ ਸ਼ੁਰੂ ਕੀਤਾ ਹੋਇਆ ਹੈ ਤਾਂ ਕਿ ਰਜਿਸਟਰਡ ਉਮੀਦਵਾਰਾਂ ਦਾ ਜੀਵਨ ਬਿਓਰਾ, ਜੋ ਕਿ ਇਸ ਵੈੱਬਸਾਈਟ ਉਤੇ ਪ੍ਰਦਰਸ਼ਤ ਕੀਤਾ ਜਾਂਦਾ ਹੈ, ਉਹ ਵੱਧ ਤੋਂ ਵੱਧ ਨਿਯੋਜਕਾਂ ਤੱਕ ਪੁੱਜ ਸਕੇ।

**ਸਰਹੱਦੀ ਖੇਤਰ ਵਿਕਾਸ ਪ੍ਰੋਗਰਾਮ**

75. ਸਾਡੀ ਸਰਕਾਰ ਸਰਹੱਦੀ ਖੇਤਰਾਂ ਦੇ ਵਿਕਾਸ ਲਈ ਵਚਨਬੱਧ ਹੈ ਅਤੇ ਤਦ ਅਨੁਸਾਰ ਸਰਹੱਦੀ ਖੇਤਰਾਂ ਅੰਦਰ ਬੁਨਿਆਦੀ ਢਾਂਚਾ ਸਹੂਲਤਾਂ ਦੇਣ ਲਈ ਸਾਲ 2002-03 ਵਿਚ ਐਲੋਕੇਸ਼ਨ ਵਧ ਕੇ 30.08 ਕਰੋੜ ਰੁਪਏ ਕਰ ਦਿੱਤੀ ਗਈ ਹੈ ਜਦੋਂ ਕਿ ਇਸ ਮੰਤਵ ਲਈ ਸਾਲ 2001–02 ਵਿਚ ਐਲੋਕੇਸ਼ਨ 10.08 ਕਰੋੜ ਰੁਪਏ ਸੀ ਇਸ ਵਿਚ ਵਧੀਕ ਕੇਂਦਰੀ ਸਹਾਇਤਾ ਵਜੋਂ ਮੁਹੱਈਆ ਕਰਵਾਈ ਗਈ 20 ਕਰੋੜ ਰੁਪਏ ਦੀ ਰਕਮ ਵੀ ਸ਼ਾਮਲ ਹੈ। ਬੀ.ਏ,ਡੀ.ਪੀ. ਅਧੀਨ 10ਵੀਂ ਪੰਜ ਸਾਲਾ ਯੋਜਨਾ ਲਈ 55.44 ਕਰੋੜ ਰੁਪਏ ਦੇ ਖਰਚ ਦਾ ਉਪਬੰਧ ਕੀਤਾ ਗਿਆ ਹੈ।

[ਵਿੱਤ ਮੰਤਰੀ]

**ਜੰਗਲਾਤ ਅਤੇ ਜੰਗਲੀ ਜੀਵ**

76. ਪੰਜਾਬ ਰਾਜ ਵਿੱਚ ਜੰਗਲਾਤ ਅਧੀਨ ਰਕਬਾ 3045 ਵਰਗ ਕਿਲੋਮੀਟਰ ਹੈ ਜੋ ਸਮੁੱਚੇ ਭੂਮੀ ਰਕਬੇ ਦਾ ਲਗਭਗ 6 ਪ੍ਰਤੀਸ਼ਤ ਬਣਦਾ ਹੈ। ਰਾਜ ਵਿਚ ਜੰਗਲਾਤ ਅਧੀਨ ਖੇਤਰ ਨੂੰ ਵਧਾਉਣ ਅਤੇ ਜੰਗਲਾਤ ਉਤਪਾਦ ਵਿੱਚ ਵਾਧਾ ਕਰਨ ਲਈ ਅਤੇ ਜੰਗਲਾਤ ਉਤਪਾਦ ਦੀ ਮੰਗ ਅਤੇ ਪੂਰਤੀ ਵਿਚਕਾਰ ਖੱਪੇ ਨੂੰ ਪੂਰਨ ਲਈ ਚਲ ਰਹੇ ਬਦੇਸ਼ੀ ਸਹਾਇਤਾ ਪ੍ਰਾਪਤ ਜੰਗਲਾਤ ਵਿਕਾਸ ਪ੍ਰਾਜੈਕਟ ਅਧੀਨ ਸਾਲ 2002-03 ਦੌਰਾਨ 9000 ਹੈਕਟੇਅਰ ਖੇਤਰ ਨੂੰ ਕਵਰ ਕਰਨ ਲਈ 93.50 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਰਾਜ ਦੇ ਪਹਾੜੀ ਖੇਤਰਾਂ ਅਤੇ ਮੈਦਾਨੀ ਖੇਤਰਾਂ ਅੰਦਰ ਸਰਕਾਰੀ ਅਤੇ ਪੰਚਾਇਤੀ ਜ਼ਮੀਨਾਂ ਵਿਚ ਬਾਲਣ ਵਾਲੀ ਲੱਕੜੀ ਦੇ ਦਰਖਤ ਲਗਾਉਣ, ਚਾਰਾ ਫਾਰਮ ਸਥਾਪਿਤ ਕਰਨ ਅਤੇ ਭੂ-ਖੋਰ ਜੰਗਲਾਂ ਅੰਦਰ ਚਰਾਗਾਹਾਂ ਦਾ ਵਿਕਾਸ ਕਰਨ ਲਈ 50:50 ਦੇ ਅਨੁਪਾਤ ਵਾਲੀ ਕੇਂਦਰੀ ਸਹਾਇਤਾ ਪ੍ਰਾਪਤ ਸਕੀਮ "ਬਾਲਣ ਵਾਲੀ ਲੱਕੜ ਅਤੇ ਚਾਰਾ ਪ੍ਰਾਜੈਕਟ" ਅਧੀਨ 100.00 ਲੱਖ ਰੁਪਏ (ਰਾਜ ਦਾ 50 ਪ੍ਰਤੀਸ਼ਤ ਹਿੱਸਾ) ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

**ਵਿਕੇਂਦਰੀਕ੍ਰਿਤ ਯੋਜਨਾਬੰਦੀ**

77. ਵਰਤਮਾਨ ਸਰਕਾਰ ਨੇ ਵਿਕੇਂਦਰੀਕ੍ਰਿਤ ਯੋਜਨਾਬੰਦੀ ਦੇ ਕੰਮ ਨੂੰ ਪਰਮ ਤਰਜ਼ੀਹ ਦਿਤੀ ਹੈ। ਵੱਖ ਵੱਖ ਜ਼ਿਲ੍ਹਾ ਪੱਧਰੀ ਸਕੀਮਾਂ ਜਿਨ੍ਹਾਂ ਵਿਚ ਰਾਜ ਦੇ ਸਰਹੱਦੀ ਇਲਾਕੇ ਅੰਦਰ ਬੁਨਿਆਦੀ ਢਾਂਚਾ ਸਹੂਲਤਾਂ ਦੇਣ ਲਈ 10.08 ਕਰੋੜ ਰੁਪਏ ਵੀ ਸ਼ਾਮਿਲ ਹਨ, ਅਧੀਨ ਸਾਲ 2002-03 ਲਈ 301.71 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕਰਨ ਦੀ ਤਜਵੀਜ਼ ਹੈ। ਇਸ ਤੋਂ ਇਲਾਵਾ, ਵਿਕੇਂਦਰੀਕ੍ਰਿਤ ਯੋਜਨਾਬੰਦੀ ਦੀ ਪ੍ਰਕ੍ਰਿਆ ਨੂੰ ਵਧੇਰੇ ਮਜ਼ਬੂਤ ਕਰਨ ਲਈ 74ਵੇਂ ਸੰਵਿਧਾਨਕ ਸੰਸ਼ੋਧਨ ਐਕਟ ਵਿਚ ਸੋਚ-ਵਿਚਾਰ ਕੀਤੇ ਅਨੁਸਾਰ ਛੇਤੀ ਹੀ ਰਾਜ ਦੇ ਹਰੇਕ ਜ਼ਿਲ੍ਹੇ ਵਿਚ ਜ਼ਿਲ੍ਹਾ ਯੋਜਨਾਬੰਦੀ ਕਮੇਟੀਆਂ ਅਤੇ ਹਰੇਕ ਮਹਾਂਨਗਰੀ ਖੇਤਰ ਵਿਚ ਮਹਾਂਨਗਰੀ ਯੋਜਨਾ ਕਮੇਟੀਆਂ ਬਣਾਈਆਂ ਜਾਣਗੀਆਂ।

**ਮੈਡੀਕਲ ਅਤੇ ਜਨ ਸਿਹਤ**

78. ਕੁਆਲਿਟੀ ਸਿਹਤ ਸੰਭਾਲ ਦੇ ਟੀਚੇ ਤੱਕ ਰਸਾਈ ਕਰਨੀ ਰਾਜ ਦੀ ਮੁੱਖ ਲੋੜ ਹੈ। ਸਾਡੀ ਸਰਕਾਰ ਪੰਜਾਬ ਦੇ ਲੋਕਾਂ ਲਈ ਕੁਆਲਟੀ ਸਿਹਤ ਪ੍ਰਣਾਲੀ ਮੁਹੱਈਆ ਕਰਵਾਉਣ ਲਈ ਵਚਨਬੱਧ ਹੈ। ਤਦਅਨੁਸਾਰ, ਰਾਜ ਵਿਚ ਬੁਨਿਆਦੀ, ਮੁਢਲੀਆਂ, ਦੂਜੇ ਅਤੇ ਤੀਜੇ ਦਰਜੇ ਦੀਆਂ ਸਿਹਤ ਸੰਭਾਲ ਸੇਵਾਵਾਂ ਮੁਹੱਈਆਂ ਕਰਵਾਉਣ ਅਤੇ ਉਨ੍ਹਾਂ ਵਿਚ ਸੁਧਾਰ ਲਿਆਉਣ ਲਈ ਸਾਲਾਨਾ ਯੋਜਨਾ 2002-03 ਵਿਚ 92.99 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਪੀ.ਐਨ.ਡੀ.ਟੀ. ਐਕਟ ਲਾਗੂ ਕਰਦੇ ਹੋਇਆਂ ਮਾਦਾ ਭਰੂਣ ਹੱਤਿਆ ਦੇ ਭਾਰੀ ਖਤਰੇ ਨੂੰ ਰੋਕਣ, ਟੀ.ਬੀ ਦੇ ਇਲਾਜ ਲਈ ਅਤੇ ਐਚ.ਆਈ.ਵੀ./ ਏਡਜ਼ ਦੀ ਰੋਕਥਾਮ ਲਈ ਵੀ ਉਚਿਤ ਕਦਮ ਚੁੱਕੇ ਜਾਣਗੇ।

79. ਸਿਹਤ ਬੁਨਿਆਦੀ ਢਾਂਚੇ ਦਾ ਦਰਜਾ ਵਧਾ ਕੇ ਰਾਜ ਵਿਚ ਚਾਰ ਖੇਤਰੀ ਤਖਸ਼ੀਸ ਕੇਂਦਰਾਂ ਦੀ ਸਥਾਪਨਾ ਲਈ ਗਿਆਰਵੇਂ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ

ਅਨੁਸਾਰ 2.40 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਰਾਜ ਵਿਚ ਮੌਜੂਦਾ ਅਤੇ ਕਾਰਜ ਕਰ ਰਹੀਆਂ ਮੁਢਲੀਆਂ ਸਿਹਤ ਸੰਭਾਲ ਸੰਸਥਾਵਾਂ ਦੇ ਮਜ਼ਬੂਤੀ-ਕਰਨ ਲਈ "ਪੀ.ਐਮ.ਜੀ.ਵਾਈ" ਪ੍ਰੋਗਰਾਮ ਅਧੀਨ 4.44 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਦੋ ਨਵੇਂ ਪ੍ਰਾਜੈਕਟਾਂ "ਮੁੱਢਲੀ ਸਿਹਤ ਸੰਭਾਲ" ਅਤੇ "ਮੈਂਟਲ ਹੈਲਥ ਕੇਅਰ, ਬਾਇਓ ਮੈਡੀਕਲ ਵੇਸਟ ਐਂਡ ਡਾਇਓਗਨੋਸਟਿਕ ਸਰਵਿਸਿਜ਼ ਇਨ ਦਾ ਸਟੇਟ" ਨੂੰ ਮਜ਼ਬੂਤ ਕਰਨ ਲਈ ਇਨ੍ਹਾਂ ਨੂੰ ਉਪਬੰਧਾਂ ਵਿਚ ਸ਼ਾਮਲ ਕੀਤਾ ਗਿਆ ਹੈ। ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਪ੍ਰਾਜੈਕਟਾਂ ਲਈ ਕੁਲ 57.38 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

80. ਰਾਜ ਦੇ ਮੈਡੀਕਲ ਡੈਂਟਲ ਕਾਲਜਾਂ ਅਤੇ ਇਨ੍ਹਾਂ ਨਾਲ ਸਬੰਧਤ ਹਸਪਤਾਲਾਂ ਵਿਚ "ਖੋਜ ਅਤੇ ਮੈਡੀਕਲ ਸਿੱਖਿਆ" ਮੱਦ ਅਧੀਨ ਵੱਖ-ਵੱਖ ਸੁਵਿਧਾਵਾਂ ਅਤੇ ਸਹੂਲਤਾਂ ਵਿਚ ਸੁਧਾਰ ਲਿਆਉਣ ਲਈ ਸਾਲਾਨਾ ਯੋਜਨਾ 2002-03 ਵਿਚ 25.50 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

### ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ

81. ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਪ੍ਰੋਗਰਾਮਾਂ ਵਿਚ ਪ੍ਰੈਕਟਿਸ-ਮੁੱਖੀ ਸਿੱਖਿਆ ਅਤੇ ਨਿਰੰਤਰ ਫੈਕਲਟੀ ਵਿਕਾਸ ਉਤੇ ਮੁੱਖ ਜ਼ੋਰ ਦਿਤਾ ਗਿਆ ਹੈ। ਸਾਲ 2002-03 ਦੌਰਾਨ ਭਾਰਤ ਸਰਕਾਰ ਦੀ ਸਹਾਇਤਾ ਨਾਲ ਇਕ ਮੌਜੂਦਾ ਉਦਯੋਗਿਕ ਸਿਖਲਾਈ ਇੰਸਟੀਚਿਊਟ ਨੂੰ ਉੱਤਮ ਕੇਂਦਰ ਵਜੋਂ ਸਥਾਪਿਤ ਕੀਤੇ ਜਾਣ ਦੀ ਤਜਵੀਜ਼ ਹੈ। ਇਸ ਤੋਂ ਇਲਾਵਾ, 20 ਬਲਾਕਾਂ ਵਿਚ 15 ਪਾਲਿਟੈਕਨਿਕਾਂ ਅਤੇ 20 ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਸਵੈ-ਰੋਜ਼ਗਾਰ ਸਬੰਧੀ ਕੁਸ਼ਲਤਾ ਵਿਕਾਸ ਅਤੇ ਅਲਪਕਾਲੀ ਕੋਰਸ ਸ਼ੁਰੂ ਕੀਤੇ ਜਾਣਗੇ। ਉਭਰ ਰਹੀ ਤਕਨਾਲੋਜੀ ਦੇ ਨਵੇਂ/ਆਧੁਨਿਕ ਟਰੇਡ ਜਿਵੇਂ ਕਿ ਸੂਚਨਾ ਤਕਨਾਲੋਜੀ, ਫੈਸ਼ਨ ਤਕਨਾਲੋਜੀ, ਉਪਭੋਗਤਾ ਇਲੈਕਟ੍ਰਾਨਿਕਸ, ਉਦਯੋਗਿਕ ਇਲੈਕਟ੍ਰਾਨਿਕਸ, ਮੈਡੀਕਲ ਇਲੈਕਟ੍ਰਾਨਿਕਸ, ਕੰਪਿਊਟਰ ਹਾਰਡਵੇਅਰ, ਆਟੋ ਇਲੈਕਟ੍ਰੀਸ਼ੀਅਨ, ਮੈਕਾਟ੍ਰੋਨਿਕਸ ਆਦਿ ਸਾਲ 2002-03 ਦੌਰਾਨ ਆਈ.ਟੀ.ਆਈ./ਪੋਲੀਟੈਕਨਿਕਾਂ ਵਿਚ ਸ਼ੁਰੂ ਕੀਤੇ ਜਾਣਗੇ।

### ਪਸ਼ੂ ਪਾਲਣ

82. ਪਸ਼ੂ ਧਨ ਪੰਜਾਬ ਦੇ ਅਰਥਚਾਰੇ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ, ਬਿਹਤਰ ਵੈਟਰਨਰੀ ਸੇਵਾਵਾਂ ਮੁਹੱਈਆ ਕਰਵਾਉਣ ਲਈ ਅਤੇ ਪਸ਼ੂਆਂ ਦੀ ਚੰਗੇਰੀ ਸਿਹਤ ਨੂੰ ਯਕੀਨੀ ਬਣਾਉਣ ਲਈ ਸਾਲਾਨਾ ਯੋਜਨਾ 2002-03 ਵਿਚ ਵੱਧ-ਅਕਾਰੀ ਉਪਬੰਧ ਕੀਤਾ ਗਿਆ ਹੈ। ਰਾਜ ਨੂੰ ਰੋਗ ਰਹਿਤ ਬਨਾਉਣ ਲਈ ਵੱਡੇ ਪੈਮਾਨੇ ਉਤੇ ਟੀਕਾਕਰਨ ਦਾ ਕਾਰਜ ਕੀਤਾ ਜਾਵੇਗਾ ਤਾਂ ਕਿ ਕੇਂਦਰੀ ਸਹਾਇਤਾ ਪ੍ਰਾਪਤ ਸਕੀਮਾਂ ਅਧੀਨ ਭਾਰਤ ਸਰਕਾਰ ਦੀ ਸਹਾਇਤਾ ਨਾਲ ਪਸ਼ੂਆਂ ਦੀਆਂ ਮੂੰਹ ਤੇ ਖੁਰ ਦੀ ਅਤੇ ਗਲਘੋਟੂ ਵਰਗੀਆਂ ਵੱਖ-ਵੱਖ ਬੀਮਾਰੀਆਂ ਤੋਂ ਇਨ੍ਹਾਂ ਦੀ ਸੁਰੱਖਿਆ ਕੀਤੀ ਜਾ ਸਕੇ। ਪਸ਼ੂ-ਕਰੰਗਾਂ ਦੇ ਉਚਿਤ ਨਿਪਟਾਰੇ ਲਈ ਅਤੇ ਪੰਛੀਆਂ ਦੇ ਹਵਾਈ ਜਹਾਜ਼ਾਂ ਨਾਲ ਟਕਰਾਉਣ ਵਾਲੇ ਹਾਦਸਿਆਂ

[ਵਿੱਤ ਮੰਤਰੀ]

ਤੋਂ ਬਚਾਓ ਲਈ, ਸਾਲ 2002-03 ਦੌਰਾਨ ਭਾਰਤ ਸਰਕਾਰ ਦੀ ਸਹਾਇਤਾ ਨਾਲ ਰਾਜਾਸਾਂਸੀ (ਅੰਮ੍ਰਿਤਸਰ) ਵਿਖੇ ਪਸ਼ੂ-ਰਹਿੰਦ ਨਿਪਟਾਊ ਕੇਂਦਰ ਦਾ ਕੰਮ ਮੁਕੰਮਲ ਕੀਤਾ ਜਾਵੇਗਾ। ਇਸ ਤੋਂ ਇਲਾਵਾ, ਸਵਾਸਥਦਾਇਕ ਤੇ ਰੋਗ ਰਹਿਤ ਮੀਟ ਨੂੰ ਉਪਲੱਬਧ ਕਰਾਉਣ ਲਈ ਅੰਮ੍ਰਿਤਸਰ ਵਿਖੇ ਇਕ ਆਧੁਨਿਕ ਬੁੱਚੜਖਾਨਾ ਸਥਾਪਿਤ ਕੀਤਾ ਜਾਵੇਗਾ।

**ਭੋਂ ਸੰਭਾਲ**

83. ਜਲ-ਭਰਾਈ (ਰੀਚਾਰਜ਼) ਉਪਾਵਾਂ ਨੂੰ ਬੜੇ ਜੋਸ਼-ਖ਼ਰੋਸ਼ ਨਾਲ ਜਾਰੀ ਰੱਖਣ ਲਈ ਭੋਂ ਅਤੇ ਜਲ ਸੰਭਾਲ ਪ੍ਰੋਗਰਾਮਾਂ ਲਈ 2002-03 ਦੌਰਾਨ 546.29 ਲੱਖ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ। ਸਾਲ 2002-03 ਦੌਰਾਨ 90:10 ਦੇ ਅਨੁਪਾਤ ਵਾਲੀ ਕੇਂਦਰੀ ਸਹਾਇਤਾ ਪ੍ਰਾਪਤ ਸਕੀਮ "ਮਾਈਕਰੋ ਮੈਨੇਜਮੈਂਟ ਵਰਕ ਪਲਾਨ" ਅਧੀਨ 81.29 ਲੱਖ ਰੁਪਏ ਦੀ ਰਕਮ (ਰਾਜ ਦਾ 10 ਪ੍ਰਤੀਸ਼ਤ ਹਿੱਸਾ) ਦਾ ਉਪਬੰਧ ਕੀਤਾ ਗਿਆ ਹੈ ਜਿਸ ਨਾਲ ਰਾਜ ਅੰਦਰ ਵਰਖਾ ਵਾਲੇ ਖੇਤਰ (ਰੇਨਫੈੱਡ) ਜਲ ਵਿਕਾਸ ਪ੍ਰੋਗਰਾਮਾਂ ਤੋਂ ਇਲਾਵਾ, ਪਹਾੜੀ ਖੱਡਾਂ ਵਾਲੇ ਖੇਤਰਾਂ ਅਤੇ ਸ਼ੋਰੇ ਵਾਲੀਆਂ ਜ਼ਮੀਨਾਂ ਨੂੰ ਕਾਸ਼ਤਯੋਗ ਬਨਾਉਣ ਅਤੇ ਸਿੰਜਾਈ ਪਾਣੀ ਦੀ ਸੁਯੋਗ ਵਰਤੋਂ ਸਬੰਧੀ ਪ੍ਰੋਗਰਾਮ ਵੀ ਹੱਥ ਵਿਚ ਲਏ ਜਾ ਸਕਣਗੇ। ਇਸ ਤੋਂ ਇਲਾਵਾ ਆਰ.ਆਈ.ਡੀ.ਐਫ. (ਨਬਾਰਡ) ਤਹਿਤ 90:10 ਦੇ ਅਧਾਰ ਉਤੇ ਕੁਝ ਹੋਰ ਪ੍ਰਾਜੈਕਟਾਂ ਨੂੰ ਵੀ ਹੱਥ ਵਿਚ ਲਏ ਜਾਣ ਦੀ ਤਜਵੀਜ਼ ਹੈ ਜਿਸ ਨਾਲ ਪਾਣੀ ਰਾਹੀਂ ਖੇਤੀ ਦੇ ਛੋਟੇ ਪੱਧਰ ਦੇ ਪ੍ਰਾਜੈਕਟਾਂ, ਲਿਫਟ ਸਿੰਜਾਈ ਅਤੇ ਕੰਢੀ ਖੇਤਰ ਦੀਆਂ ਨਦੀਆਂ ਵਿਚ ਪਾਣੀ ਦੇ ਰਸਾਓ ਤੇ ਕਾਬੂ ਪਾਉਣ ਲਈ ਕੰਢੀ ਖੇਤਰ ਵਿਚਲੀ ਸਿੰਜਾਈ ਸਮਰੱਥਾ ਵਿਚ ਵਾਧਾ ਹੋਵੇਗਾ। ਸਾਲ 2002-03 ਦੌਰਾਨ ਇਸ ਪ੍ਰਾਜੈਕਟ ਲਈ 450.00 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

**ਸ਼ਹਿਰੀ ਵਿਕਾਸ**

84. ਸਾਡੀ ਸਰਕਾਰ ਸ਼ਹਿਰੀ ਬੁਨਿਆਦੀ ਢਾਂਚੇ ਦੇ ਵਿਕਾਸ ਵਿਚ ਪ੍ਰਾਈਵੇਟ ਨਿਵੇਸ਼ ਨੂੰ ਉਤਸ਼ਾਹਿਤ ਕਰਨ ਲਈ ਇਕ ਨੀਤੀ ਬਣਾਏਗੀ। ਜਿਸ ਅਨੁਸਾਰ, 2002-03 ਦੌਰਾਨ ਸ਼ਹਿਰੀ ਵਿਕਾਸ ਅਤੇ ਸ਼ਹਿਰੀ ਜਲ ਸਪਲਾਈ ਲਈ 74.75 ਕਰੋੜ ਰੁਪਏ ਦੇ ਖਰਚ ਦਾ ਉਪਬੰਧ ਕੀਤਾ ਗਿਆ ਹੈ। ਚਾਰ ਸ਼ਹਿਰਾਂ ਅਰਥਾਤ ਲੁਧਿਆਣਾ, ਜਲੰਧਰ, ਫਗਵਾੜਾ ਅਤੇ ਫਿਲੌਰ ਵਿਚ 230.00 ਕਰੋੜ ਰੁਪਏ ਦੀ ਲਾਗਤ ਵਾਲੀ ਸਤਲੁਜ ਕਾਰਜ ਯੋਜਨਾ ਪ੍ਰਗਤੀ ਅਧੀਨ ਹੈ। ਇਹ ਪ੍ਰਾਜੈਕਟ ਦੇ 2004 ਤੱਕ ਮੁਕੰਮਲ ਹੋਣ ਦੀ ਆਸ ਹੈ। ਇਸ ਪ੍ਰਾਜੈਕਟ ਲਈ ਭੋਂ ਪ੍ਰਾਪਤੀ ਦੀ ਲਾਗਤ ਨੂੰ ਪੂਰਾ ਕਰਨ ਲਈ ਸਾਲਾਨਾ ਯੋਜਨਾ 2002-03 ਵਿਚ 11.14 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ਅਤੇ ਇਸ ਪ੍ਰਾਜੈਕਟ ਅਧੀਨ ਸੀਵਰੇਜ ਸੋਧ ਪਲਾਂਟ ਲਗਾਉਣ ਲਈ ਭਾਰਤ ਸਰਕਾਰ ਪਾਸੋਂ 75.00 ਕਰੋੜ ਰੁਪਏ ਮਿਲਣ ਦੀ ਆਸ ਹੈ।

85. ਦਰਿਆ ਦੇ ਪ੍ਰਦੂਸ਼ਨ ਦੀ ਰੋਕਥਾਮ ਲਈ 14.98 ਕਰੋੜ ਰੁਪਏ ਦੀ ਲਾਗਤ ਵਾਲਾ ਇਕ ਹੋਰ ਪ੍ਰਾਜੈਕਟ ਕਪੂਰਥਲਾ ਅਤੇ ਸੁਲਤਾਨਪੁਰ ਲੋਧੀ ਵਿਖੇ ਪ੍ਰਗਤੀ ਅਧੀਨ ਹੈ। ਇਸ ਪ੍ਰਾਜੈਕਟ ਲਈ ਸਾਲ 2002-03 ਵਿਚ 1.50 ਕਰੋੜ ਰੁਪਏ ਦੀ ਰਕਮ ਦਾ ਉਪਬੰਧ

ਕੀਤਾ ਗਿਆ ਹੈ ਜਿਸ ਵਿਚੋਂ, ਰਾਜ ਦਾ 30 ਪ੍ਰਤੀਸ਼ਤ ਹਿੱਸਾ ਹੈ। ਰਾਜ ਸਰਕਾਰ ਨੇ 536.00 ਕਰੋੜ ਰੁਪਏ ਦੀ ਲਾਗਤ ਨਾਲ ਘੱਗਰ ਕਾਰਜ ਯੋਜਨਾ ਵੀ ਭਾਰਤ ਸਰਕਾਰ ਦੀ ਮਨਜ਼ੂਰੀ ਪ੍ਰਾਪਤ ਕਰਨ ਲਈ ਪੇਸ਼ ਕੀਤੀ ਹੈ।

86. ਸ਼ਹਿਰੀ ਖੇਤਰਾਂ ਵਿਚ ਬੁਨਿਆਦੀ ਢਾਂਚੇ ਸਬੰਧੀ ਸਹੂਲਤਾਂ ਵਧਾਉਣ ਲਈ ਕੇਂਦਰੀ ਸਹਾਇਤਾ ਵਜੋਂ 14.45 ਕਰੋੜ ਰੁਪਏ ਦੀ ਰਕਮ ਆਉਣ ਦੀ ਆਸ ਹੈ। ਕੇਂਦਰੀ ਸਹਾਇਤਾ ਪ੍ਰਾਪਤ 'ਸਵਰਨ ਜੈਅੰਤੀ ਸ਼ਹਿਰੀ ਰੋਜ਼ਗਾਰ ਯੋਜਨਾ' ਅਧੀਨ 4.80 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ਜਿਸ ਵਿਚ ਸ਼ਹਿਰੀ ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਦੇ ਮੌਕੇ ਉਪਲੱਬਧ ਕਰਵਾਉਣ ਲਈ ਭਾਰਤ ਸਰਕਾਰ ਦਾ ਹਿੱਸਾ ਵੀ ਸ਼ਾਮਿਲ ਹੈ।

87. ਕੇਂਦਰੀ ਸਹਾਇਤਾ ਨਾਲ ਇਕ ਵਿਸ਼ੇਸ਼ ਪ੍ਰੋਗਰਾਮ, ਜਿਸ ਨੂੰ 'ਰਾਸ਼ਟਰੀ ਝੁੱਗੀ-ਝੌਂਪੜੀ ਵਿਕਾਸ ਪ੍ਰੋਗਰਾਮ' ਕਿਹਾ ਜਾਂਦਾ ਹੈ, ਨੂੰ ਰਾਜ ਦੇ 24 ਕਸਬਿਆਂ ਵਿਚ ਸ਼ੁਰੂ ਕੀਤਾ ਹੈ। ਇਸ ਪ੍ਰੋਗਰਾਮ ਅਧੀਨ ਭਾਰਤ ਸਰਕਾਰ ਪਾਸੋਂ 9.42 ਕਰੋੜ ਰੁਪਏ ਤੱਕ ਸਹਾਇਤਾ ਪ੍ਰਾਪਤ ਹੋਣ ਦਾ ਅਨੁਮਾਨ ਹੈ। ਇਸ ਰਕਮ ਨੂੰ ਝੁੱਗੀ-ਝੌਂਪੜੀਆਂ ਵਾਲੇ ਖੇਤਰਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ, ਸੀਵਰੇਜ, ਸੜਕਾਂ, ਗਲੀਆਂ ਵਿਚ ਰੌਸ਼ਨੀ ਅਤੇ ਜਲ ਨਿਕਾਸ ਆਦਿ ਵਰਗੀਆਂ ਬੁਨਿਆਦੀ ਸਹੂਲਤਾਂ ਮੁਹੱਈਆ ਕਰਵਾਉਣ ਲਈ ਖ਼ਰਚ ਕੀਤਾ ਜਾਵੇਗਾ। ਵੱਡੇ ਸ਼ਹਿਰਾਂ ਵਿਚ ਆਬਾਦੀ ਦੇ ਸੰਘਣੀ ਹੋਣ ਅਤੇ ਲੋਕਾਂ ਦੇ ਵੱਡੇ ਸ਼ਹਿਰਾਂਵੱਲ ਹਿਜਰਤ ਕਰਨ ਦੇ ਰੁਝਾਨ ਨੂੰ ਠੱਲ੍ਹ ਪਾਉਣ ਲਈ ਰਾਜ ਵਿਚ ਛੋਟੇ ਅਤੇ ਦਰਮਿਆਨੇ ਸ਼ਹਿਰਾਂ ਦੇ ਸੰਗਠਿਤ ਵਿਕਾਸ ਪ੍ਰੋਗਰਾਮ ਨੂੰ ਅਮਲ ਵਿਚ ਲਿਆਂਦਾ ਜਾ ਰਿਹਾ ਹੈ। ਇਸ ਮੰਤਵ ਲਈ 3.75 ਕਰੋੜ ਰੁਪਏ ਦੇ ਖਰਚ ਦਾ ਉਪਬੰਧ ਕੀਤਾ ਗਿਆ ਹੈ ਜਿਸ ਵਿਚ ਰਾਜ ਦਾ ਹਿੱਸਾ 40 ਪ੍ਰਤੀਸ਼ਤ ਹੈ।

**ਦਿਹਾਤੀ ਜਲ ਸਪਲਾਈ ਅਤੇ ਸਫ਼ਾਈ :**

88. ਰਾਜ ਵਿਚ ਵਸੋਂ ਵਾਲੇ ਪਿੰਡਾਂ ਦੀ ਗਿਣਤੀ 12402 ਹੈ ਜਿਨ੍ਹਾਂ ਵਿਚੋਂ 11849 ਪਿੰਡਾਂ ਦੀ ਸਮੱਸਿਆ ਵਾਲੇ ਪਿੰਡਾਂ ਵਜੋਂ ਸ਼ਨਾਖਤ ਕੀਤੀ ਗਈ ਹੈ। 7543 ਪਿੰਡਾਂ ਨੂੰ ਪਹਿਲਾਂ ਹੀ ਜਲ ਸਪਲਾਈ ਮੁਹੱਈਆ ਕੀਤੀ ਜਾ ਚੁੱਕੀ ਹੈ। ਮੇਰੀ ਸਰਕਾਰ 31.3.2004 ਤੱਕ ਬਾਕੀ ਦੇ 4306 ਪਿੰਡਾਂ, ਵਸੋਂ ਵਾਲੇ ਹੋਰ 582 ਸਥਾਨਾਂ ਅਤੇ ਅੰਸ਼ਕ ਤੌਰ ਤੇ ਕਵਰ ਕੀਤੇ 2197 ਪਿੰਡਾਂ ਨੂੰ ਕਵਰ ਕਰਨਾ ਚਾਹੁੰਦੀ ਹੈ। ਪਾਣੀ ਇਕ ਦੁਰਲੱਭ ਵਸਤੂ ਹੈ ਅਤੇ ਭਾਈਚਾਰਕ ਸ਼ਮੂਲੀਅਤ ਰਾਹੀਂ ਦਿਹਾਤੀ ਜਲ ਸਪਲਾਈ ਸਕੀਮ ਦੇ ਕੁਸ਼ਲ ਕਾਰਜ ਸੰਚਾਲਨ ਅਤੇ ਦੇਖ-ਰੇਖ ਦੁਆਰਾ ਜਲ ਸੰਭਾਲ ਸਬੰਧੀ ਕਦਮ ਚੁੱਕੇ ਜਾਣਗੇ।

89. ਜਦੋਂ ਕਿ ਭਾਰਤ ਸਰਕਾਰ ਚਾਲੂ ਮਾਲੀ ਸਾਲ ਵਿਚ ਕੇਵਲ 25.00 ਕਰੋੜ ਰੁਪਏ ਦੀ ਰਕਮ ਰਿਲੀਜ਼ ਕਰਨ ਲਈ ਸਹਿਮਤ ਹੋਈ ਹੈ ਇਸ ਲਈ ਤਕਰੀਬਨ ਇਤਨੀ ਹੀ ਰਕਮ ਅਗਲੇ ਸਾਲ ਰਿਲੀਜ਼ ਕੀਤੀ ਜਾਵੇਗੀ। ਪੰਜਾਬ ਸਰਕਾਰ ਦੁਆਰਾ ਅਗਲੇ ਦੋ ਮਾਲੀ ਸਾਲਾਂ ਅਰਥਾਤ 2002-03 ਅਤੇ 2003-04 ਵਿਚ ਸਹਾਇਤਾ ਪ੍ਰਾਪਤ ਸਕੀਮਾਂ ਰਾਹੀਂ 400.00 ਕਰੋੜ ਰੁਪਏ ਦੇ ਫੰਡ ਮੁਹਈਆ ਕਰਵਾਏ ਜਾਣਗੇ। ਰਾਜ

[ਵਿੱਤ ਮੰਤਰੀ]

ਸਰਕਾਰ ਨੇ ਸਾਲਾਨਾ ਯੋਜਨਾ 2002-03 ਵਿਚ ਰਾਜ ਸਹਾਇਤਾ ਪ੍ਰਾਪਤ ਐਮ. ਐਲ. ਪੀ. ਸਕੀਮਾਂ ਤਹਿਤ ਦਿਹਾਤੀ ਜਲ ਸਪਲਾਈ ਸਕੀਮਾਂ ਨੂੰ ਲਾਗੂ ਕਰਨ ਲਈ 100.50 ਕਰੋੜ ਰੁਪਏ ਦੀ ਰਕਮ ਐਲੋਕੇਟ ਕੀਤੀ ਹੈ। ਨਬਾਰਡ ਸਹਾਇਤਾ ਪ੍ਰਾਪਤ ਦਿਹਾਤੀ ਜਲ ਸਪਲਾਈ ਸਕੀਮਾਂ ਲਈ 62.43 ਕਰੋੜ ਰੁਪਏ ਦੀ ਐਲੋਕੇਸ਼ਨ ਕੀਤੀ ਗਈ ਹੈ।

90. ਪਿੰਡਾਂ ਵਿਚ ਸੋਧੀ ਸੀਵਰੇਜ ਪ੍ਰਣਾਲੀ ਪ੍ਰਦਾਨ ਕਰਵਾਉਣ ਲਈ ਜਨ ਸਿਹਤ ਵਿਭਾਗ ਇਕ ਵਿਸਤ੍ਰਿਤ ਸਕੀਮ ਤਿਆਰ ਕਰੇਗਾ ਤਾਂ ਕਿ ਪਿੰਡ ਦੇ ਹਰੇਕ ਘਰ ਵਿਚ ਫਲੱਸ਼ ਪ੍ਰਣਾਲੀ ਦਾ ਪ੍ਰਬੰਧ ਕੀਤਾ ਜਾ ਸਕੇ।

**ਉਦਯੋਗ**

91. ਸਾਡੀ ਸਰਕਾਰ ਨੇ ਨਵੀਂ ਉਦਯੋਗਿਕ ਨੀਤੀ ਬਨਾਉਣ ਲਈ ਇਕ ਉੱਚ ਅਧਿਕਾਰਤ ਕਮੇਟੀ ਦਾ ਗਠਨ ਕੀਤਾ ਹੈ ਜੋ ਦੋਸਤਾਨਾ ਨਿਵੇਸ਼ ਕਰਨ ਵਾਲੀ ਵਿਸਤ੍ਰਿਤ ਅਤੇ ਪਾਰਦਰਸ਼ਕ ਹੋਵੇਗੀ। ਪੰਜਾਬ ਵਿਚ ਉਦਯੋਗ ਦੀ ਪ੍ਰਗਤੀ ਸਬੰਧੀ ਲੋੜੀਂਦਾ ਬੁਨਿਆਦੀ ਢਾਂਚਾ ਕਾਇਮ ਕਰਨ ਲਈ ਪ੍ਰਾਜੈਕਟਾਂ ਦੀ ਸਮਾਂਬੱਧ ਕਲੀਅਰੈਂਸ ਯਕੀਨੀ ਬਣਾਈ ਜਾਵੇਗੀ। ਘਾਟੇ ਵਿਚ ਜਾ ਰਹੀਆਂ ਉਦਯੋਗਿਕ ਸਨਅਤੀ ਯੂਨਿਟਾਂ ਨੂੰ ਸੁਰਜੀਤ ਕਰਨ ਲਈ ਅਤੇ ਰੋਜ਼ਗਾਰ ਦੇ ਵਧੇਰੇ ਮੌਕੇ ਪੈਦਾ ਕਰਨ ਲਈ ਵੀ ਕਦਮ ਚੁੱਕੇ ਜਾਣਗੇ। ਉਦਯੋਗ ਖੇਤਰ ਵਿਚ ਨਿਵੇਸ਼ ਨੂੰ ਆਕ੍ਰਸ਼ਿਤ ਕਰਨ ਲਈ ਉਦਯੋਗ ਵਿਭਾਗ ਇਕ ਰੱਖਿਅਕ ਅਤੇ ਸਹਾਇਕ ਦੀ ਭੂਮਿਕਾ ਨਿਭਾਏਗਾ। ਉਦਯੋਗ ਨੂੰ ਅਫ਼ਸਰਸ਼ਾਹੀ ਪਰੇਸ਼ਾਨੀਆਂ ਤੋਂ ਮੁਕਤ ਕੀਤਾ ਜਾਵੇਗਾ ਅਤੇ ਜ਼ਿਆਦਾਤਰ ਵਿਨਿਯਮਕ ਕਾਰਜ ਜੋ ਇੰਸਪੈਕਟਰਾਂ ਦੁਆਰਾ ਕੀਤੇ ਜਾਂਦੇ ਹਨ ਉਹ ਜਿਥੇ ਸੰਭਵ ਹੋਵੇ, ਸਵੈ-ਤਸਦੀਕੀਕਰਨ ਨਾਲ "ਉਦਯੋਗਿਕ ਅਤੇ ਟ੍ਰੇਡ ਪ੍ਰਗਤੀ ਕੌਂਸਲਾਂ" ਦੁਆਰਾ ਕੀਤੇ ਜਾਣਗੇ ਤਾਂ ਕਿ ਵਿਨਿਯਮਕ ਪ੍ਰਣਾਲੀ ਉਦੱਮੀਆਂ ਪ੍ਰਤੀ ਦੋਸਤਾਨਾ ਹੋਵੇ।

**ਟਰਾਂਸਪੋਰਟ**

92. ਟਰਾਂਸਪੋਰਟ ਪੰਜਾਬ ਦੇ ਅਰਥਚਾਰੇ ਦਾ ਬੁਨਿਆਦੀ ਸੈਕਟਰ ਹੈ। ਟਰਾਂਸਪੋਰਟ ਪ੍ਰਣਾਲੀ ਵਿਚ ਸੁਧਾਰ ਲਿਆਉਣ ਵਾਸਤੇ ਸਾਡੀ ਸਰਕਾਰ ਨੇ ਉਚਿਤ ਨੀਤੀ ਬਾਰੇ ਸੁਝਾਓ ਦੇਣ ਲਈ ਟ੍ਰਾਂਸਪੋਰਟਰਾਂ ਅਤੇ ਰੋਜ਼ਾਨਾ ਦੇ ਯਾਤਰੀਆਂ ਨੂੰ ਪ੍ਰਤੀਨਿਧਤਾ ਦਿੰਦੇ ਹੋਇਆਂ ਇਕ ਸਥਾਈ ਕਮੇਟੀ ਬਨਾਉਣ ਦਾ ਫ਼ੈਸਲਾ ਕੀਤਾ ਹੈ। ਸਾਡੀ ਸਰਕਾਰ ਕਰਮਚਾਰੀਆਂ ਦੇ ਹਿੱਤਾਂ ਦੀ ਸੁਰੱਖਿਆ ਰੱਖਦੇ ਸਮੇਂ ਟਰਾਂਸਪੋਰਟ ਪ੍ਰਣਾਲੀ ਦਾ ਅਗਾਂਹਵਧੂ ਅੰਸ਼ਕ ਨਿੱਜੀਕਰਣ ਕਰੇਗੀ। ਬਸ ਪਰਮਿਟ ਦੇਣ ਦੇ ਸਬੰਧ ਵਿਚ ਨੀਤੀ ਨੂੰ ਵਧੇਰੇ ਸਰਲ ਬਣਾਇਆ ਜਾ ਰਿਹਾ ਹੈ ਅਤੇ ਬੇਰੁਜ਼ਗਾਰ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਅਤੇ ਸਾਬਕਾ ਫੌਜੀਆਂ ਲਈ ਪਰਮਿਟ ਰਾਖਵੇਂ ਰੱਖੇ ਜਾਣਗੇ। ਲੁਧਿਆਣੇ ਵਰਗੇ ਸ਼ਹਿਰਾਂ ਵਿਚ ਆਵਾਜਾਈ ਦੇ ਤੇਜ਼ ਸਾਧਨਾਂ ਸਬੰਧੀ ਟਰਾਂਸਪੋਰਟ ਵਿਭਾਗ ਦੁਆਰਾ ਇਕ ਤੀਬਰ ਪ੍ਰਣਾਲੀ ਵਿਕਸਿਤ ਕੀਤੀ ਜਾਵੇਗੀ ਅਤੇ ਮੌਜੂਦਾ ਨੈਟਵਰਕ ਨੂੰ ਵੱਧ ਤੋਂ ਵੱਧ ਪ੍ਰਯੋਗ ਵਿਚ ਲਿਆਂਦਾ ਜਾਵੇਗਾ।

**ਸੜਕਾਂ ਅਤੇ ਪੁਲ :**

93. ਸਾਡੀ ਸਰਕਾਰ ਨੇ ਪੀ. ਡਬਲਯੂ. ਡੀ. (ਬੀ. ਐਂਡ. ਆਰ.) ਨੂੰ ਇਹ ਹਦਾਇਤ ਕੀਤੀ ਸੀ ਕਿ ਉਹ ਅਜਿਹੇ ਮੁੱਖ ਲੈਵਲ ਕਰਾਸਿੰਗਾਂ ਦੀ ਸ਼ਨਾਖਤ ਕਰੇ ਜਿਨ੍ਹਾਂ ਉਪਰ ਓਵਰ ਬਰਿਜ (ਆਰ. ਓ. ਬੀ) ਬਨਾਉਣ ਦੀ ਲੋੜ ਹੈ। ਅਜਿਹੇ 65 ਲੈਵਲ ਕਰਾਸਿੰਗਾਂ ਦੀ ਸ਼ਮੂਲੀਅਤ ਵਾਲੇ ਵਿਸਤ੍ਰਿਤ ਪ੍ਰਾਜੈਕਟ ਤਿਆਰੀ ਅਧੀਨ ਹਨ। ਰਾਜ ਵਿਚ ਸੜਕ ਨੈੱਟਵਰਕ ਦੇ ਵਿਕਾਸ ਲਈ ਸਾਲਾਨਾ ਪਲਾਨ ਯੋਜਨਾ 2002-03 ਵਿਚ 190.43 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ, ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ ਤਹਿਤ 100 ਪ੍ਰਤੀਸ਼ਤ ਕੇਂਦਰੀ ਸਹਾਇਤਾ ਪ੍ਰਾਪਤ ਸਕੀਮ ਅਧੀਨ ਦਿਹਾਤੀ ਸੜਕਾਂ ਲਈ 25.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

94. ਸੜਕ ਸੈਕਟਰ ਲਈ ਇਕ ਸੰਗਠਿਤ ਬੁਨਿਆਦੀ ਢਾਂਚਾ ਵਿਕਾਸ ਯੋਜਨਾ ਬਣਾਈ ਗਈ ਹੈ ਜਿਸ ਵਿਚ ਰਾਜ ਮਹਾਂਮਾਰਗਾਂ ਨੂੰ ਚਹੁੰ-ਮਾਰਗੀ ਬਣਾਉਣਾ, ਦਰਿਆਵਾਂ ਅਤੇ ਚੋਆਂ ਉਤੇ ਪੁਲਾਂ ਦੀ ਉਸਾਰੀ ਅਤੇ ਰੇਲਵੇ ਓਵਰ ਬਰਿਜਾਂ ਉਤੇ ਬਾਈਪਾਸਾਂ ਸਬੰਧੀ ਨਿਰਮਾਣ ਕਾਰਜ ਸ਼ਾਮਿਲ ਹਨ। ਇਸ ਸੰਗਠਿਤ ਯੋਜਨਾ ਲਈ ਫੰਡ ਪੀ.ਆਈ.ਡੀ.ਬੀ. ਦੁਆਰਾ ਜੁਟਾਏ ਜਾਣਗੇ ਜਿਸ ਲਈ ਸਾਲਾਨਾ ਯੋਜਨਾ 2002-03 ਦੌਰਾਨ 330.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਜਾ ਚੁੱਕੀ ਹੈ।

**ਸੈਰ ਸਪਾਟਾ :**

95. ਰਾਜ ਦੇ ਆਰਥਿਕ ਵਿਕਾਸ ਅਤੇ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਵਿਚ ਸੈਰ-ਸਪਾਟੇ ਦਾ ਵਿਕਾਸ ਮਹੱਤਵਪੂਰਣ ਹੈ। ਸੈਰ ਸਪਾਟੇ ਦੇ ਵਿਕਾਸ ਲਈ ਰਾਜ ਇਕ ਸਹਾਇਕ ਵਜੋਂ ਭੂਮਿਕਾ ਨਿਭਾਏਗਾ ਅਤੇ ਪ੍ਰਾਈਵੇਟ ਸ਼ਮੂਲੀਅਤ ਨੂੰ ਉਤਸ਼ਾਹਿਤ ਕੀਤਾ ਜਾਵੇਗਾ। ਰਾਜ ਵਿਚ ਸੈਰ-ਸਪਾਟੇ ਦੇ ਵਿਕਾਸ ਲਈ ਸਾਲਾਨਾ ਯੋਜਨਾ 2002-03 ਵਿਚ 75.00 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

96. ਤਿੰਨ ਮੁੱਖ ਸ਼ਹਿਰਾਂ ਅਰਥਾਤ ਪਟਿਆਲਾ, ਅੰਮ੍ਰਿਤਸਰ ਅਤੇ ਅਨੰਦਪੁਰ ਸਾਹਿਬ ਨੂੰ ਸਭਿਆਚਾਰਕ/ਧਾਰਮਿਕ ਵਿਰਸੇ ਵਾਲੇ ਸੈਲਾਨੀ ਖਿੱਚ ਦੇ ਕੇਂਦਰਾਂ ਵਜੋਂ ਵਿਕਸਿਤ ਕਰਨ ਲਈ ਕੇਂਦਰੀ ਸਰਕਾਰ ਪਾਸੋਂ ਫੰਡ ਪ੍ਰਾਪਤ ਕਰਨ ਦੀ ਤਜਵੀਜ਼ ਹੈ।

**ਸਿੱਖਿਆ :**

97. ਸਿੱਖਿਆ ਮਨੁੱਖੀ ਵਸੀਲਿਆਂ ਦੇ ਵਿਕਾਸ ਦਾ ਇਕ ਮਹੱਤਵਪੂਰਨ ਭਾਗ ਹੈ। ਰਾਜ ਸਰਕਾਰ ਮਨੁੱਖੀ ਵਸੀਲਿਆਂ ਦੇ ਵਿਕਾਸ ਬਾਰੇ ਇਕ ਡਰਾਫਟ ਰਿਪੋਰਟ ਦੀ ਜਾਂਚ ਕਰ ਰਹੀ ਹੈ ਜੋ ਰਾਜ ਵਿਚਲੀ ਸਿੱਖਿਆ ਪ੍ਰਣਾਲੀ ਦੇ ਵੱਖ ਵੱਖ ਪਹਿਲੂਆਂ ਨੂੰ ਕਵਰ ਕਰਦੀ ਹੈ।

98. ਸਾਡੀ ਸਰਕਾਰ ਪਿੰਡਾਂ ਤੇ ਸ਼ਹਿਰਾਂ ਅੰਦਰ, ਵਿਸ਼ੇਸ਼ ਕਰਕੇ ਪ੍ਰਾਇਮਰੀ ਪੱਧਰ ਉਪਰ, ਜੇਕਰ ਲੋੜੀਂਦਾ ਹੋਇਆ, ਸਿਲੇਬਸ ਅਤੇ ਪਾਠਕ੍ਰਮ ਵਿਚ ਸੋਧ ਲਿਆ ਕੇ,

[ਵਿੱਤ ਮੰਤਰੀ]

ਸਿੱਖਿਆ ਦੇ ਮਿਆਰ ਵਿਚਲੇ ਖੱਪੇ ਨੂੰ ਪੂਰਾ ਕਰਨ ਦਾ ਯਤਨ ਕਰੇਗੀ । ਹੋਰ ਇਹ ਵੀ ਕਿ ਪ੍ਰਾਇਮਰੀ ਪੱਧਰ ਉਤੇ ਸਾਇੰਸ ਟੀਚਰਾਂ ਦਾ ਪ੍ਰਬੰਧ ਕੀਤਾ ਜਾਵੇਗਾ । ਜੇ.ਬੀ.ਟੀ. ਅਧਿਆਪਕਾਂ ਨੂੰ ਵਧੇਰੇ ਅਰਥ ਭਰਪੂਰ ਸਿਖਲਾਈ ਦਿੱਤੀ ਜਾਵੇਗੀ ਤਾਂ ਜੋ ਅਸਰਦਾਰ ਢੰਗ ਨਾਲ ਪੜ੍ਹਾਈ ਕਰਵਾ ਸਕਣ । ਅਧਿਆਪਕ-ਸ਼ਿਸ਼ ਅਨੁਪਾਤ ਵਿਚ, ਸੁਧਾਰ ਲਿਆਉਣ ਲਈ ਵਿਸ਼ੇਸ਼ ਕਰਕੇ ਦਿਹਾਤੀ ਇਲਾਕਿਆਂ ਅੰਦਰ, ਸ਼ਹਿਰੀ ਖੇਤਰਾਂ ਵਿਚ ਅਧਿਆਪਕਾਂ ਦੀ ਤੈਨਾਤੀ ਨੂੰ ਤਰਕਸੰਗਤ ਬਣਾਇਆ ਜਾਵੇਗਾ । ਸਾਡੀ ਸਰਕਾਰ ਛੇਵੀਂ ਕਲਾਸ ਤੋਂ ਕੰਪਿਊਟਰ ਸਿੱਖਿਆ ਨੂੰ ਲਾਜ਼ਮੀ ਕਰਾਰ ਦੇਣਾ ਚਾਹੁੰਦੀ ਹੈ, ਇਸ ਸਬੰਧੀ ਵੇਰਵੇ ਤਿਆਰ ਕੀਤੇ ਜਾ ਰਹੇ ਹਨ । ਸਾਡੀ ਸਰਕਾਰ ਹਾਈ ਸਕੂਲ ਦੇ ਪੱਧਰ ਤੋਂ ਸਿੱਖਿਆ ਨੂੰ ਕਿੱਤਾ-ਮੁਖੀ ਬਣਾਉਣ ਦੇ ਕਾਰਜ ਨੂੰ ਉੱਚ ਤਰਜੀਹ ਦੇਵੇਗੀ ਤਾਂ ਕਿ ਵਿਦਿਆਰਥੀ ਸਿੱਖਿਆ ਮੁਕੰਮਲ ਕਰਨ ਬਾਅਦ ਲਾਹੇਵੰਦ ਰੋਜ਼ਗਾਰਾਂ ਵਿਚ ਲੱਗ ਸਕਣ ।

99. ਸਾਰਿਆਂ ਲਈ ਸਿੱਖਿਆ ਦੀ ਰਾਸ਼ਟਰੀ ਮੁਹਿੰਮ ਦੇ ਪ੍ਰਾਜੈਕਟ "ਸਰਵ ਸਿਖਸ਼ਾ ਅਭਿਆਨ" ਅਧੀਨ ਇਹ ਅਨੁਮਾਨ ਲਾਇਆ ਗਿਆ ਹੈ ਕਿ ਸਾਲ 2010 ਤੱਕ ਸਭਨਾਂ ਲਈ ਸੰਤੋਸ਼ਜਨਕ ਮੁਢਲੀ ਸਿੱਖਿਆ ਪ੍ਰਦਾਨ ਕਰਵਾਈ ਜਾਵੇਗੀ ਅਤੇ ਸਾਲ 2003 ਤੱਕ ਰਸਮੀ ਪ੍ਰਾਇਮਰੀ ਸਕੂਲਾਂ ਰਾਹੀਂ ਜਾਂ ਇਸ ਦੇ ਸਮਾਨਾਂਤਰ ਬਦਲਵੀਆਂ ਸੇਵਾਵਾਂ ਰਾਹੀਂ 6-14 ਸਾਲ ਦੀ ਉਮਰ ਗਰੁੱਪ ਦੇ ਬੱਚਿਆਂ ਲਈ ਇਹ ਸਿੱਖਿਆ ਉਪਲਬਧ ਕਰਵਾਈ ਜਾਵੇਗੀ । ਇਹ ਪ੍ਰੋਗਰਾਮ ਆਰੰਭ ਵਿਚ 2002-03 ਦੌਰਾਨ ਘੱਟ ਮਹਿਲਾ ਸਾਖਰਤਾ ਜ਼ਿਲ੍ਹਿਆਂ ਵਿਚ ਅਮਲ ਵਿਚ ਲਿਆਂਦਾ ਜਾ ਰਿਹਾ ਹੈ । ਇਸ ਪ੍ਰੋਗਰਾਮ ਅਧੀਨ ਸਿੱਖਿਆ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਲਈ 264.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ਜਿਸ ਵਿਚ 2002-03 ਦੌਰਾਨ 66.00 ਕਰੋੜ ਰੁਪਏ ਰਾਜ ਦਾ ਹਿੱਸਾ ਵੀ ਸ਼ਾਮਿਲ ਹੈ ।

100. ਸਾਲਾਨਾ ਯੋਜਨਾ 2002-03 ਦੌਰਾਨ ਸਕੀਮਾਂ ਲਈ ਜਿਵੇਂ ਕਿ ਮੁੱਢਲੀ ਸਿੱਖਿਆ, ਸਕੂਲੀ ਬੱਚਿਆਂ ਲਈ ਕੰਪਿਊਟਰ ਸਿਖਲਾਈ ਅਤੇ ਲੜਕੀਆਂ ਦੀ ਸਿੱਖਿਆ ਵਿਚ ਪ੍ਰਗਤੀ ਸਬੰਧੀ 11.71 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾ ਰਿਹਾ ਹੈ ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ :**

101. ਪੰਜਾਬ ਰਾਜ ਵਿਚ ਦੇਸ਼ ਦੀਆਂ ਅਨੁਸੂਚਿਤ ਜਾਤੀਆਂ ਦੀ ਆਬਾਦੀ ਦੀ ਪ੍ਰਤੀਸ਼ਤਤਾ ਸਭ ਤੋਂ ਵੱਧ ਹੈ । ਸਾਡੀ ਸਰਕਾਰ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਅਤੇ ਸਮਾਜ ਦੇ ਹੋਰਨਾਂ ਕਮਜ਼ੋਰ ਵਰਗਾਂ ਨੂੰ ਅਧਿਕਾਰਤ ਬਣਾਉਣ, ਅਵਾਸ, ਗ਼ਰੀਬੀ ਤੇ ਬੇਰੁਜ਼ਗਾਰੀ ਵਰਗੀਆਂ ਆਰਥਿਕ ਸਮੱਸਿਆਵਾਂ ਅਤੇ ਘੱਟ ਸਾਖਰਤਾ ਦਰ, ਪੜ੍ਹਾਈ ਵਿਚਾਲੇ ਛੱਡਣ ਦੀਆਂ ਵਧੀਕ ਦਰਾਂ ਅਤੇ ਤਕਨੀਕੀ ਤੇ ਪੇਸ਼ਾਵਰਾਨਾ ਸਿੱਖਿਆ ਦੀ ਘਾਟ ਨਾਲ ਸਬੰਧ ਰੱਖਦੀਆਂ ਵਿਦਿਅਕ ਸਮੱਸਿਆਵਾਂ ਅਤੇ ਸਿਹਤ ਸਫ਼ਾਈ ਤੇ ਨਾਗਰਿਕ ਸਹੂਲਤਾਂ ਆਦਿ

ਵਰਗੀਆਂ ਸਮਾਜਿਕ ਸਮੱਸਿਆਵਾਂ ਸਬੰਧੀ ਨਿਮਨ ਨੀਤੀ ਅਪਣਾ ਕੇ ਇਨ੍ਹਾਂ ਉਪਰ ਕਾਬੂ ਪਾਉਣ ਲਈ ਦ੍ਰਿੜ ਸੰਕਲਪ ਹੈ :—

i) ਵਿਅਕਤੀਆਂ/ਪਰਿਵਾਰਾਂ/ਪਰਿਵਾਰ ਸਮੂਹਾਂ ਲਈ ਉਨ੍ਹਾਂ ਦੀ ਆਮਦਨ ਵਧਾਉਣਾ ਜੀਵਨ ਪੱਧਰ ਉੱਚਾ ਚੁੱਕਣ ਲਈ ਵਿਸਤ੍ਰਿਤ ਅਤੇ ਸੰਗਠਿਤ ਲਾਭ ਮੁੱਖੀ ਪ੍ਰੋਗਰਾਮਾਂ ਦੇ ਰਾਹੀਂ ਆਰਥਿਕ ਵਿਕਾਸ ਅਤੇ ਸਵੈ ਰੋਜ਼ਗਾਰ ਦੀ ਨੀਤੀ ਅਪਨਾਉਣੀ। ਬੇਜ਼ਮੀਨੇ ਖੇਤ ਮਜ਼ਦੂਰਾਂ ਦੇ ਸਬੰਧ ਵਿਚ ਵਿਸ਼ੇਸ਼ ਜ਼ੋਰ ਦਿੱਤਾ ਜਾਵੇਗਾ।

ii) ਬਸਤੀ ਵਿਚ ਰਹਿਣ ਵਾਲਿਆਂ ਦੀਆਂ ਕਾਰੋਬਾਰੀ/ਆਵਾਸ ਹਾਲਤਾਂ ਵਿਚ ਠੋਸ ਸੁਧਾਰ ਲਿਆਉਣ ਲਈ ਬਸਤੀ ਮੁੱਖੀ/ਬੁਨਿਆਦੀ ਢਾਂਚਾ ਵਿਕਾਸ ਸਕੀਮਾਂ ਬਣਾਉਣੀਆਂ।

iii) ਅਨੁਸੂਚਿਤ ਜਾਤੀਆਂ/ਕਮਜ਼ੋਰ ਤਬਕਿਆਂ ਅਤੇ ਗੈਰ-ਅਨੁਸੂਚਿਤ ਜਾਤੀਆਂ ਵਿਚਕਾਰ ਅੰਤਰ/ਅਸਮਾਨਤਾਵਾਂ ਖ਼ਤਮ ਕਰਨ ਲਈ ਸਿੱਖਿਆ ਵਿਕਾਸ।

iv) ਪੇਸ਼ਿਆਂ ਵਿਚ ਵਿਭਿੰਨਤਾ/ਕੁਸ਼ਲਤਾਵਾਂ ਦੀ ਅਪਗ੍ਰੇਡੇਸ਼ਨ ਅਤੇ ਪੇਸ਼ਾਵਰਾਨਾ ਗਤੀਸ਼ੀਲਤਾ ਵਧਾਉਣਾ।

v) ਕੱਚਾ ਮਾਲ ਸਪਲਾਈ ਕਰਨ ਲਈ ਕੱਚਾ ਮਾਲ ਬੈਂਕ ਸਥਾਪਿਤ ਕਰਕੇ ਸ਼ੋਸ਼ਣ ਕਰਨ ਵਾਲੇ ਦਲਾਲਾਂ ਨੂੰ ਹਟਾਉਣਾ ਅਤੇ ਹਰੇਕ ਪੇਸ਼ਾਵਰਾਨਾ ਸਮੂਹ ਲਈ ਉਨ੍ਹਾਂ ਦੀਆਂ ਵਸਤੂਆਂ ਦਾ ਚੰਗੇਰਾ ਮੁਲ ਸੁਨਿਸ਼ਚਿਤ ਕਰਨ ਲਈ ਮੰਡੀ ਸਹੂਲਤਾਂ ਮੁਹੱਈਆ ਕਰਾਉਣੀਆਂ।

102. ਸਾਡੀ ਸਰਕਾਰ ਉਚਿਤ ਸਮੇਂ ਅੰਦਰ ਵਿਸ਼ੇਸ਼ ਕੰਪੋਨੈਂਟ ਪਲਾਨ ਤਿਆਰ ਕਰਨ ਲਈ ਵੀ ਵਚਨਬੱਧ ਹੈ ਅਤੇ ਇਸ ਸਬੰਧ ਵਿਚ ਕਾਨੂੰਨਸਾਜ਼ੀ ਕਰਨ ਤੋਂ ਵੀ ਗੁਰੇਜ਼ ਨਹੀਂ ਕਰੇਗੀ। ਇਹਨਾਂ ਸਾਰੇ ਪ੍ਰੋਗਰਾਮਾਂ ਲਈ, ਰਾਜ ਨੇ 392.33 ਕਰੋੜ ਰੁਪਏ ਦੀ ਐਲੋਕੇਸ਼ਨ ਕੀਤੀ ਹੈ। ਪੀ. ਐਸ. ਸੀ. ਐਫ. ਸੀ. ਅਤੇ ਬੈਂਕਫਿਕੋ ਦੇ ਪੁਨਰ-ਸੰਗਠਨ ਦੀ ਵੀ ਤਜਵੀਜ਼ ਹੈ ਤਾਂ ਜੋ ਲਾਭ-ਵੰਚਿਤ ਵਰਗਾਂ ਲਈ ਸਵੈ-ਰੋਜ਼ਗਾਰ ਸਬੰਧੀ ਘੱਟ ਲਾਗਤ ਦੇ ਫੰਡ ਆਸਾਨੀ ਨਾਲ ਉਪਲਬਧ ਹੋ ਸਕਣ।

**ਸਿੰਜਾਈ ਅਤੇ ਬਿਜਲੀ**

103. ਵਰਤਮਾਨ ਸਿੰਜਾਈ ਪ੍ਰਣਾਲੀ ਕਿਸਾਨਾਂ ਨੂੰ ਚੰਗੇਰੇ ਲਾਭਕਾਰੀ ਮੁੱਲ ਮੁਹੱਈਆ ਕਰਵਾਉਣ ਲਈ ਨਾ-ਕਾਫ਼ੀ ਹੈ। ਕੁੱਲ ਸਿੰਜਤ ਰਕਬੇ ਦਾ ਕੇਵਲ 40 ਪ੍ਰਤੀਸ਼ਤ ਹੀ ਨਹਿਰੀ ਪ੍ਰਣਾਲੀ ਦੁਆਰਾ ਕਵਰ ਕੀਤਾ ਜਾਂਦਾ ਹੈ ਜਦ ਕਿ ਸਿੰਜਾਈ ਰਕਬੇ ਦਾ 56 ਪ੍ਰਤੀਸ਼ਤ ਛੋਟੀ ਸਿੰਜਾਈ ਜਿਵੇਂ ਕਿ ਟਿਊਬਵੈਲਾਂ ਅਤੇ ਚੈਕ ਡੈਮਾਂ ਆਦਿ ਅਧੀਨ ਆਉਂਦਾ ਹੈ। ਸਿੰਜਾਈ ਵਿਭਾਗ ਆਪਣਾ ਧਿਆਨ ਅਜਿਹੇ ਪ੍ਰੋਗਰਾਮਾਂ ਉਤੇ ਕੇਂਦਰਿਤ ਕਰੇਗਾ ਜਿਨ੍ਹਾਂ ਵਿਚ ਨਹਿਰੀ ਪਾਣੀ ਦੀ ਵੱਧ ਤੋਂ ਵੱਧ ਵਰਤੋਂ ਨੂੰ ਯਕੀਨੀ ਬਣਾਇਆ ਜਾਵੇਗਾ। ਵਿਭਾਗ ਕੰਢੀ ਨਹਿਰ ਵਰਗੀਆਂ ਨਹਿਰਾਂ, ਦੀ ਰੀਮਾਡਲਿੰਗ ਅਤੇ ਨਿਰਮਾਣ ਕਾਰਜਾਂ ਲਈ ਯੋਜਨਾਵਾਂ ਤਿਆਰ ਕਰ ਰਿਹਾ ਹੈ ਜਿਸ ਲਈ ਵਿੱਤੀ ਸੰਸਥਾਵਾਂ ਪਾਸੋਂ ਸਹਾਇਤਾ ਦਾ ਪ੍ਰਬੰਧ

[ਵਿੱਤ ਮੰਤਰੀ]

ਕੀਤਾ ਜਾਵੇਗਾ । ਇਸ ਪ੍ਰਕਾਰ, ਫ਼ਰੀਦਕੋਟ, ਬਠਿੰਡਾ, ਫਿਰੋਜ਼ਪੁਰ, ਮੁਕਤਸਰ ਅਤੇ ਸੰਗਰੂਰ ਜ਼ਿਲ੍ਹਿਆਂ ਦੀਆਂ ਨਹਿਰਾਂ ਦੇ ਪੁਨਰ-ਨਿਰਮਾਣ ਦੀ ਯੋਜਨਾ ਵੀ ਵਿਚਾਰ ਅਧੀਨ ਹੈ ਤਾਂ ਕਿ ਦੂਰ-ਦੁਰਾਡੇ ਦੇ ਪਿੰਡਾਂ ਲਈ ਜਲ ਸਪਲਾਈ ਅੰਦਰ ਵਾਧਾ ਕੀਤਾ ਜਾ ਸਕੇ । ਜ਼ਮੀਨਦੋਜ਼ ਜਲ ਸੋਮਿਆਂ ਦੇ ਤੇਜ਼ੀ ਨਾਲ ਘਟਣ ਨੂੰ ਰੋਕਣ ਲਈ ਜ਼ਮੀਨਦੋਜ਼ ਜਲ ਮੈਨੇਜਮੈਂਟ ਨੀਤੀ ਵੀ ਤਿਆਰ ਕੀਤੀ ਜਾ ਰਹੀ ਹੈ । ਜ਼ਮੀਨ ਹੇਠਲੇ ਪਾਣੀ ਨੂੰ ਰੀਚਾਰਜ਼ ਕਰਨ ਦੇ ਸਬੰਧ ਵਿਚ ਸਕੀਮਾਂ ਲਾਗੂ ਕੀਤੀਆਂ ਜਾਣਗੀਆਂ । ਇਸੇ ਪ੍ਰਕਾਰ, ਸੇਮ ਦੀ ਸਮੱਸਿਆ ਵਾਲੇ ਖੇਤਰਾਂ ਵਿਚ, ਜਲ ਨਿਕਾਸ ਸਬੰਧੀ ਸਕੀਮਾਂ ਤਿਆਰ ਕੀਤੀਆਂ ਜਾ ਰਹੀਆਂ ਹਨ । ਇਕ ਨਵਾਂ ਪ੍ਰਾਜੈਕਟ ਵੀ ਤਿਆਰ ਅਧੀਨ ਹੈ ਜਿਸ ਅਨੁਸਾਰ ਜਲ ਖੇਤੀ ਤਕਨੀਕਾਂ ਅਤੇ ਨਵੀਆਂ ਸਿੰਜਾਈ ਤਕਨੀਕਾਂ ਵੀ ਅਪਣਾਈਆਂ ਜਾਣਗੀਆਂ ਜਿਹੜੀਆਂ ਜਲ ਸੋਮਿਆਂ ਵਿਚ ਵਾਧਾ ਕਰਨ ਵਿਚ ਸਹਾਇਕ ਹੋਣਗੀਆਂ ।

104. ਮੌਜੂਦਾ ਬੁਨਿਆਦੀ ਢਾਂਚੇ ਨੂੰ ਬਰਕਰਾਰ ਰੱਖਣ ਅਤੇ ਮੌਜੂਦਾ ਸਿੰਜਾਈ ਬੁਨਿਆਦੀ ਢਾਂਚੇ ਵਿਚ ਵਿਸਤਾਰ ਲਈ ਇਕ ਉਚਿਤ ਨੀਤੀ ਸਰਕਾਰ ਦੇ ਸਰਗਰਮ ਵਿਚਾਰ ਅਧੀਨ ਹੈ । ਸਾਡੀ ਸਰਕਾਰ ਇਕ ਉਚਿਤ ਨੀਤੀ ਬਣਾਏਗੀ ਤਾਂ ਜੋ ਨਿੱਜੀ ਖੇਤਰ ਅਤੇ ਵਿਦੇਸ਼ੀ ਵਿੱਤੀ ਸੰਸਥਾਵਾਂ ਪਾਸੋਂ ਇਸ ਬੁਨਿਆਦੀ ਖੇਤਰ ਵਿਚਲੇ ਨਿਵੇਸ਼ ਦਾ ਪ੍ਰਬੰਧ ਕੀਤਾ ਜਾ ਸਕੇ ।

105. ਜਲ ਸੋਮਿਆਂ ਦੀ ਵੱਧ ਤੋਂ ਵੱਧ ਵਰਤੋਂ ਕਰਨ ਲਈ, ਸਿੰਜਾਈ, ਖੇਤੀਬਾੜੀ ਅਤੇ ਭੌਂ ਸੰਭਾਲ ਵਰਗੇ ਵਿਭਾਗਾਂ ਵਿਚ ਤਾਲਮੇਲ ਪ੍ਰਣਾਲੀ ਸਥਾਪਿਤ ਕੀਤੇ ਜਾਣ ਦੀ ਤਜਵੀਜ਼ ਹੈ । ਸਾਡੀ ਸਰਕਾਰ ਹੜ੍ਹ ਸੁਰੱਖਿਆ ਕਾਰਜਾਂ ਨੂੰ ਵੀ ਤਰਜੀਹ ਦੇਵੇਗੀ । ਇਸ ਮੰਤਵ ਲਈ 89.07 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

**ਬਿਜਲੀ :**

106. ਬਿਜਲੀ ਪ੍ਰੋਗਰਾਮ ਵਿਚ ਮੁੱਖ ਜ਼ੋਰ ਬਿਜਲੀ ਦੀ ਕੁਆਲਿਟੀ ਅਤੇ ਭਰੋਸੇਯੋਗਤਾ ਨੂੰ ਯਕੀਨੀ ਬਣਾਉਂਦੇ ਹੋਏ ਬਿਜਲੀ ਸਪਲਾਈ ਨੂੰ ਯਕੀਨੀ ਬਣਾਉਣ ਉਤੇ ਦਿੱਤਾ ਜਾਵੇਗਾ । ਵਰਤਮਾਨ ਸਮੇਂ ਅੰਦਰ ਪੰਜਾਬ, ਅਧਿਕਤਮ ਮੰਗ ਦੇ ਸਬੰਧ ਵਿਚ 950 ਮੈਗਾਵਾਟ ਅਤੇ ਊਰਜਾ ਦੇ ਅਧਾਰ ਤੇ 4800 ਮੇਗਾ ਯੂਨਿਟਾਂ ਦੀ ਕਮੀ ਦਾ ਸਾਹਮਣਾ ਕਰ ਰਿਹਾ ਹੈ । ਪੰਜਾਬ ਵਿਚ ਬਿਜਲੀ ਦੀ ਕਮੀ ਨੂੰ ਪੂਰਾ ਕਰਨ ਲਈ 10ਵੀਂ ਪੰਜ ਸਾਲਾ ਯੋਜਨਾ ਦੌਰਾਨ ਇਹ ਪ੍ਰਾਜੈਕਟ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ :—

| ਲੜੀ ਨੰ: | ਪ੍ਰਾਜੈਕਟ ਦਾ ਨਾਮ | ਸਮਰੱਥਾ |
|---|---|---|
| 1. | ਜੀ. ਐਚ. ਟੀ. ਪੀ. ਸਟੇਜ-II ਲਹਿਰਾ ਮੁਹੱਬਤ | 2 × 250 ਮੈਗਾਵਾਟ |
| 2. | ਸ਼ਾਹਪੁਰਕੰਡੀ (ਐਚ.ਈ.ਪੀ.) (ਪੰਜਾਬ ਦਾ ਹਿੱਸਾ 134,4 ਮੈਗਾਵਾਟ) | 168 ਮੈਗਾਵਾਟ |

| | | |
|---|---|---|
| 3. | ਐਮ.ਐਚ.ਪੀ. ਸਟੇਜ–II (ਐਚ. ਈ. ਪੀ) | 16.5 ਮੈਗਾਵਾਟ |
| 4. | ਯੂ.ਬੀ.ਡੀ.ਸੀ. ਸਟੇਜ–III (ਐਚ.ਈ.ਪੀ.) | 30 ਮੈਗਾਵਾਟ |
| 5. | ਜੀ. ਜੀ. ਐਸ. ਐਸ. ਟੀ. ਪੀ. ਰੋਪੜ ਵਿਖੇ–ਛੋਟਾ ਪਾਵਰ ਹਾਊਸ | 2 ਮੈਗਾਵਾਟ |
| 6. | ਗੋਇੰਦਵਾਲ ਸਾਹਿਬ ਥਰਮਲ ਪਾਵਰ ਸਟੇਸ਼ਨ | 2 × 250 ਮੈਗਾਵਾਟ |

107. ਪੰਜਾਬ ਰਾਜ ਬਿਜਲੀ ਬੋਰਡ ਦੀ ਮਾਲੀ ਹਾਲਤ ਨੂੰ ਧਿਆਨ ਵਿਚ ਰੱਖਦੇ ਹੋਏ, ਬੋਰਡ ਭਵਿੱਖ ਵਾਲੇ ਵਿਸਤਾਰ ਕਾਰਜਾਂ ਲਈ ਫੰਡਾਂ ਦੇ ਪ੍ਰਬੰਧ ਵਾਸਤੇ ਇਕ ਬਹੁ-ਮੰਤਵੀ ਨੀਤੀ ਅਪਨਾਏਗਾ । ਇਸ ਨੀਤੀ ਵਿਚ ਟਰਾਂਸਮਿਸ਼ਨ ਨੁਕਸਾਨਾਂ ਨੂੰ ਘਟਾਉਣਾ, ਪੀ. ਐਸ. ਈ. ਬੀ. ਦੇ ਵਿਆਜ ਬੋਝ ਵਿਚ ਕਟੌਤੀ ਅਤੇ ਅਮਲੇ ਸਬੰਧੀ ਖ਼ਰਚ ਜਿਸ ਵਿਚ ਤਨਖਾਹਾਂ ਵੀ ਸ਼ਾਮਿਲ ਹਨ, ਨੂੰ ਘਟਾਉਣਾ ਸ਼ਾਮਿਲ ਹੋਵੇਗਾ । ਬਿਜਲੀ ਸਪਲਾਈ ਦੀ ਲਾਗਤ [ਨੂੰ ਪੂਰੀ ਤਰ੍ਹਾਂ ਵਸੂਲ ਕਰਨ ਲਈ ਤੇ ਬਿਜਲੀ ਬਿਲਾਂ ਦੀ] ਪ੍ਰੀਕ੍ਰਿਆ ਵਿਚ ਸੁਧਾਰ ਲਿਆਉਣ ਲਈ ਬਿਜਲੀ ਆਡਿਟ ਦਾ ਸੰਕਲਪ ਅਪਨਾਇਆ ਜਾਵੇਗਾ । ਰਾਜ ਸਰਕਾਰ ਨੁਕਸਾਨਾਂ ਨੂੰ ਘਟਾਉਣ, ਊਰਜਾ ਦੀ ਚੋਰੀ ਨੂੰ ਰੋਕਣ ਅਤੇ ਬਕਾਇਆ ਰਕਮਾਂ ਨੂੰ ਵਸੂਲ ਕਰਨ ਵਿਚ ਬੋਰਡ ਦੀ ਸਹਾਇਤਾ ਕਰੇਗੀ । ਸਾਡੀ ਸਰਕਾਰ ਬਿਜਲੀ ਦੇ ਵਿਤਰਣ, ਉਤਪਾਦਨ ਅਤੇ ਟਰਾਂਸਮਿਸ਼ਨ ਅਪਗ੍ਰੇਡੇਸ਼ਨ ਵਿਚ ਪ੍ਰਾਈਵੇਟ ਨਿਵੇਸ਼ ਨੂੰ ਉਤਸ਼ਾਹਿਤ ਕਰਨ ਦੇ ਉਦੇਸ਼ ਨਾਲ ਉਪਭੋਗਤਾਵਾਂ ਨੂੰ ਵਾਜਬ ਕੀਮਤ ਤੇ ਕੁਆਲਿਟੀ ਵਾਲੀ ਬਿਜਲੀ ਸਪਲਾਈ ਕਰਨ ਦੇ ਵਿਚਾਰ ਨਾਲ ਬਿਜਲੀ ਸੁਧਾਰਾਂ ਦਾ ਪ੍ਰੋਗਰਾਮ ਆਰੰਭ ਕਰਨ ਲਈ ਵਚਨਵੱਧ ਹੈ ।

**ਵਿਕਾਸ ਵਿਚ ਗ਼ੈਰ ਸਰਕਾਰੀ ਸੰਗਠਨਾਂ ਦੀ ਭੂਮਿਕਾ :**

108. ਸਵੈ–ਇੱਛਕ ਸੰਗਠਨਾਂ ਨੂੰ ਵੱਖ ਵੱਖ ਵਿਕਾਸ ਅਤੇ ਸਮਾਜ ਭਲਾਈ ਗਤੀਵਿਧੀਆਂ ਵਿਚ ਸਹੀ ਢੰਗ ਨਾਲ ਸਹਿਯੋਗ ਦੇਣ ਦੇ ਮੰਤਵ ਨਾਲ, ਰਾਜ ਸਰਕਾਰ ਅਜਿਹੇ ਸੰਗਠਨਾਂ ਨੂੰ ਵਿਕਾਸ ਪ੍ਰੀਕ੍ਰਿਆ ਵਿਚ ਵਿਸ਼ੇਸ਼ ਭੂਮਿਕਾ ਨਿਭਾਉਣ ਦੇ ਸਮਰੱਥ ਬਣਾਉਣ ਲਈ ਕਾਫ਼ੀ ਮਾਲੀ ਸਹਾਇਤਾ ਦੇ ਰਹੀ ਹੈ । ਜਿਨ੍ਹਾਂ ਸੈਕਟਰਾਂ ਨੂੰ ਵਿਸ਼ੇਸ਼ ਤੌਰ ਤੇ ਟੀਚੇ ਵਿਚ ਰੱਖਿਆ ਜਾਵੇਗਾ, ਉਹ ਇਹ ਹਨ—ਮੁਢਲੀ ਅਤੇ ਬਾਲਗ ਸਿੱਖਿਆ, ਗਰੀਬ ਅਤੇ ਲੋੜਵੰਦ ਪਰਿਵਾਰਾਂ ਦੀਆਂ ਔਰਤਾਂ ਅਤੇ ਕਿਸ਼ੋਰ ਲੜਕੀਆਂ ਲਈ ਪੇਸ਼ਾਵਰਾਨਾ ਸਿਖਲਾਈ, ਪ੍ਰਜਣਨ ਅਤੇ ਬਾਲ ਸਿਹਤ ਪ੍ਰੋਗਰਾਮ, ਰਾਸ਼ਟਰੀ ਸਿਹਤ ਪ੍ਰੋਗਰਾਮ, ਪੇਂਡੂ ਖੇਤਰਾਂ ਵਿਚ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਪ੍ਰੋਗਰਾਮ, ਸ਼ਹਿਰੀ ਗੰਦੀ ਬਸਤੀਆਂ ਦੇ ਵਾਤਾਵਰਣ ਵਿਚ ਸੁਧਾਰ ਅਤੇ ਅਨੁਸੂਚਿਤ ਜਾਤੀਆਂ/ਪਛੜੀਆਂ ਸ਼੍ਰੇਣੀਆਂ ਆਦਿ ਲਈ ਭਲਾਈ ਪ੍ਰੋਗਰਾਮ । ਵਧੇਰੇ ਜ਼ੋਰ ਕੁਸ਼ਲਤਾ ਦੇ ਅਧਾਰ ਉਤੇ ਸਵੈ–ਰੋਜ਼ਗਾਰ ਨੂੰ ਉਤਸ਼ਾਹਿਤ ਕਰਨ ਉਤੇ ਹੈ । ਵਿਸ਼ੇਸ਼ ਇਲਾਕਿਆਂ ਅੰਦਰ ਅਗਵਾਈ ਸੰਸਥਾਵਾਂ ਬੇਰੋਜ਼ਗਾਰ/ਅਲਪ

[ਵਿੱਤ ਮੰਤਰੀ]

ਰੋਜ਼ਗਾਰ ਵਾਲੇ ਨੌਜਵਾਨਾਂ ਨੂੰ ਉੱਚਿਤ ਰੂਪ ਵਿਚ ਲਾਹੇਵੰਦਾ ਰੋਜ਼ਗਾਰ ਉਪਲਬੱਧ ਕਰਾਉਣ ਦੇ ਕੰਮ ਵਿਚ ਲੱਗੀਆਂ ਹੋਈਆਂ ਹਨ। ਸਮਾਜ ਦੇ ਅਣਗੌਲੇ ਵਰਗਾਂ ਦਾ ਖ਼ਿਆਲ ਰੱਖਦੇ ਹੋਇਆਂ, ਜਨਤਾ ਉਤੇ ਅਧਾਰਿਤ ਸਵੈ-ਨਿਰਭਰ ਸੰਗਠਨਾਂ ਦੀ ਸਹਾਇਤਾ ਨਾਲ ਯੋਜਨਾਬੰਦੀ ਅਤੇ ਇਸ ਨੂੰ ਅਮਲ ਵਿਚ ਲਿਆਉਣ ਲਈ ਵੱਧ ਤੋਂ ਵੱਧ ਭਾਈਚਾਰਕ ਸ਼ਮੂਲੀਅਤ ਨੂੰ ਉਤਸ਼ਾਹਿਤ ਕਰਨ ਅਤੇ ਪਹਿਲਾਂ ਤੋਂ ਹੀ ਕੀਤੀਆਂ ਪ੍ਰਾਪਤੀਆਂ ਨੂੰ ਬਰਕਰਾਰ ਰੱਖਣ ਲਈ ਪ੍ਰਾਜੈਕਟਾਂ ਨੂੰ ਹੱਥ ਵਿਚ ਲੈਣ ਦਾ ਯਤਨ ਹੈ।

109. ਸਾਡੀ ਸਰਕਾਰ ਗੈਰ ਸਰਕਾਰੀ ਸੰਗਠਨਾਂ ਦੀ ਸ਼ਮੂਲੀਅਤ ਨਾਲ ਸਮਾਜ ਦੇ ਅਤਿ ਲੋੜਵੰਦ ਲੋਕਾਂ ਤੱਕ ਪਹੁੰਚ ਕਰੇਗੀ। 10ਵੀਂ ਪੰਜ ਸਾਲਾ ਯੋਜਨਾ ਅਤੇ ਸਾਲਾਨਾ ਯੋਜਨਾ 2002-03 ਦੌਰਾਨ ਸਕੀਮ "ਪੀ.ਐਮ.1.10" ਅਤੇ ਐਨ.ਜੀ.ਓ'ਜ਼ ਲਈ ਸਹਾਇਤਾ" ਅਧੀਨ ਕ੍ਰਮਵਾਰ 22.00 ਕਰੋੜ ਰੁਪਏ ਅਤੇ 2.00 ਕਰੋੜ ਰੁਪਏ ਦੇ ਖਰਚ ਦਾ ਉਪਬੰਧ ਕੀਤਾ ਗਿਆ ਹੈ।

**ਸਾਲਾਨਾ ਵਿੱਤੀ ਵੇਰਵਾ**

110. ਬਜਟ ਅਨੁਮਾਨ 2002-03 ਅਨੁਸਾਰ ਸਾਲਾਨਾ ਵਿੱਤੀ ਵੇਰਵਿਆਂ ਦਾ ਸਾਰ ਨਿਮਨ ਅਨੁਸਾਰ ਹੈ :—

(ਰੁਪਏ ਕਰੋੜਾਂ ਵਿਚ)

**ਸੰਚਿਤ ਫੰਡ**

| | | | |
|---|---|---|---|
| 1. | ਮਾਲ ਲੇਖਾ | | |
| | ਆਮਦਨ | | 12469.36 |
| | ਖ਼ਰਚ | | 15963.98 |
| | ਨਿਰੋਲ | (—) | 3494.62 |
| 2. | ਪੂੰਜੀਗਤ ਖਰਚ | | 1695.31 |
| 3. | ਸਰਕਾਰੀ ਰਿਣ | | |
| | ਖਰਚ ਕੀਤਾ ਰਿਣ | | 12203.43 |
| | ਅਦਾਇਗੀਆਂ | | 8169.28 |
| | ਨਿਰੋਲ | | 4034.15 |

| | | |
|---|---|---|
| 4. ਕਰਜ਼ੇ ਅਤੇ ਪੇਸ਼ਗੀਆਂ | | |
| ਪੇਸ਼ਗੀਆਂ | | 344.92 |
| ਵਸੂਲੀਆਂ | | 88.09 |
| ਨਿਰੋਲ | (—) | 256.83 |
| 5. ਕੁਲ ਸੰਚਿਤ ਫੰਡ (ਨਿਰੋਲ) (ਉਪਰੋਕਤ ਨੰਬਰ 1 ਤੋਂ 4) | (—) | 1412.61 |
| 6. ਸਰਕਾਰੀ ਲੇਖਾ (ਨਿਰੋਲ) (ਛੋਟੀਆਂ ਬੱਚਤਾਂ, ਜੀ.ਪੀ.ਫੰਡ.ਜੀ.ਆਈ.ਐੱਸ., ਕੁਦਰਤੀ ਆਫ਼ਤਾਂ ਰਾਹਤ ਫੰਡ, ਸਿਵਲ ਜਮ੍ਹਾਂ ਰਕਮਾਂ ਆਦਿ) | | 483.49 |
| 7. ਕੁਲ ਲੈਣ ਦੇਣ (5+6) | (—) | 929.12 |
| 8. ਆਰੰਭਕ ਬਕਾਇਆ | | 235.40 |
| 9. ਅੰਤਮ ਬਕਾਇਆ | ( ) | 693.72 |

111. ਸਾਲ 2002-03 ਲਈ ਮਾਲ ਲੇਖੇ ਵਿਚ 3494.62 ਕਰੋੜ ਰੁਪਏ ਦੇ ਘਾਟੇ ਦਾ ਅਨੁਮਾਨ ਹੈ, ਜਦਕਿ ਸਾਲ 2001-02 ਵਿਚ ਇਹ ਘਾਟਾ 3842.00 ਕਰੋੜ ਰੁਪਏ ਸੀ। ਸਾਲ 2001-02 ਵਿਚ ਮਾਲ ਘਾਟੇ ਵਿਚ ਵਾਧਾ ਮੁੱਖ ਕਰਕੇ ਰਾਜ ਦੇ ਕਰਾਂ ਅਤੇ ਡਿਊਟੀਆਂ ਵਿਚ ਮੱਠੇ ਵਾਧੇ, ਅਨੁਮਾਨ ਨਾਲੋਂ ਘਟ ਕਰ ਇਕੱਤਰਣ ਹੋਣ ਕਾਰਨ ਭਾਰਤ ਸਰਕਾਰ ਪਾਸੋਂ ਘੱਟ ਮਾਲੀਆ ਟ੍ਰਾਂਸਫਰਾਂ, ਰਾਜ ਦੇ ਨਾਨ-ਪਲਾਨ ਖ਼ਰਚ ਵਿਚ ਭਾਰੀ ਵਾਧੇ ਆਦਿ ਦੇ ਕਾਰਨ ਸੀ। ਸਾਡੀ ਸਰਕਾਰ ਦੁਆਰਾ ਜਿਨ੍ਹਾਂ ਵਿੱਤੀ ਸੁਧਾਰਾਂ ਨੂੰ ਅਪਣਾਏ ਜਾਣ ਦੀ ਤਜਵੀਜ਼ ਹੈ ਜਿਨ੍ਹਾਂ ਨਾਲ ਮਾਲ ਘਾਟਾ 3494.62 ਕਰੋੜ ਰੁਪਏ ਦੇ ਮੌਜੂਦਾ ਪੱਧਰ ਤੋਂ ਚਾਲੂ ਸਾਲ ਵਿਚ ਹੇਠਾਂ ਆ ਜਾਵੇਗਾ।

112. ਸਪੀਕਰ ਸਾਹਿਬ, ਮੈਂ ਇਸ ਤੱਥ ਤੋਂ ਭਲੀਭਾਂਤ ਸੁਚੇਤ ਹਾਂ ਕਿ ਬਜਟ ਵਿਚ ਤਜਵੀਜ਼ਤ ਉਪਾਵਾਂ ਵਿਚੋਂ ਕੁਝ ਇਕ ਨੂੰ, ਵਿਸ਼ੇਸ਼ ਕਰਕੇ ਵਿੱਤੀ ਉਪਾਵਾਂ ਨਾਲ ਸਬੰਧਤ ਉਪਾਵਾਂ ਨੂੰ, ਨਾ-ਖੁਸ਼ਗਵਾਰ ਸਮਝਿਆ ਜਾ ਸਕਦਾ ਹੈ। ਐਪਰ, ਇਸ ਮੌਕੇ ਤੇ ਜਦੋਂ ਰਾਜ ਲੱਗਭਗ ਲੀਹ ਤੋਂ ਉਤਰ ਗਿਆ ਹੈ, ਇਸ ਦੀ ਮਾਲੀ ਹਾਲਤ ਨੂੰ ਪੈਰਾਂ ਸਿਰ ਕਰਨ ਲਈ ਜ਼ੋਰਦਾਰ ਉਪਾਅ ਕਰਨ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਹੈ। ਹੁਣ ਅਜਿਹਾ ਨਾ ਕਰਕੇ, ਅਸੀਂ ਰਾਜ ਦੇ ਆਰਥਿਕ ਪੁਨਰ-ਨਿਰਮਾਣ ਦਾ ਸੁਨਿਹਰੀ ਮੌਕਾ ਗੁਆ ਲਵਾਂਗੇ। ਬਦਕਿਸਮਤੀ ਨਾਲ, ਪਿਛਲੀ ਸਰਕਾਰ ਦੁਆਰਾ ਸੁਧਾਰ ਨੀਤੀਆਂ ਨਾ ਅਪਨਾਉਣ ਕਾਰਨ, ਰਾਜ ਦਾ ਅਕਸ ਇਕ ਗੈਰ-ਕਾਰਜਕਾਰੀ ਅਤੇ ਗੈਰ-ਪ੍ਰਬੰਧਕਾਰੀ

[ਵਿੱਤ ਮੰਤਰੀ]

ਰਾਜ ਵਾਲਾ ਬਣ ਗਿਆ ਹੈ । ਅਣਖੀਲੇ ਅਤੇ ਉੱਦਮੀ ਪੰਜਾਬੀਆਂ ਦਾ ਇਹ ਅਕਸ ਠੀਕ ਨਹੀਂ ਹੈ ਅਤੇ ਸਾਡੀ ਸਰਕਾਰ ਇਸ ਨੂੰ ਸੁਧਾਰਨ ਲਈ ਦ੍ਰਿੜ ਸੰਕਲਪ ਹੈ । ਇਸ ਲਈ, ਅੰਤ ਵਿਚ, ਮੈਂ ਰਾਜ ਦੁਆਰਾ ਅਪਣਾਏ ਜਾਣ ਵਾਲੇ ਆਰਥਿਕ ਸੁਧਾਰਾਂ ਦੇ ਏਜੰਡੇ ਬਾਰੇ ਇਸ ਅਜ਼ੀਮ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਸਰਵਸੰਮਤੀ ਬਣਾਉਣ ਅਤੇ ਬਜਟ ਤਜਵੀਜ਼ਾਂ ਨੂੰ ਪੱਖਪਾਤੀ ਉਦੇਸ਼ਾਂ ਨਾਲ ਤੇ ਵੋਟ ਬੈਂਕ ਦੇ ਨਜ਼ਰੀਏ ਤੋਂ ਨਾ ਵੇਖਣ ਦੀ ਅਪੀਲ ਕਰਨੀ ਚਾਹਾਂਗਾ । ਸਪੀਕਰ ਸਾਹਿਬ, ਇਨ੍ਹਾਂ ਸ਼ਬਦਾ ਨਾਲ ਮੈਂ ਇਸ ਮਹਾਨ ਸਦਨ ਨੂੰ ਸਾਲ 2002-03 ਦੇ ਬਜਟ ਅਨੁਮਾਨਾਂ ਅਤੇ ਆਪਣੇ ਬਜਟ ਭਾਸ਼ਣ ਵਿਚ ਦਿੱਤੀਆਂ ਤਜਵੀਜ਼ਾਂ ਲਈ ਪ੍ਰਵਾਨਗੀ ਦੇਣ ਦੀ ਬੇਨਤੀ ਕਰਦਾ ਹਾਂ ਅਤੇ ਪੰਜਾਬ ਸਰਕਾਰ ਦੀ ਮੀਡੀਆ ਪ੍ਰਤੀ ਸਤਿਕਾਰ ਦੀ ਨੀਤੀ ਅਨੁਸਾਰ ਸਦਨ ਦੀ ਪ੍ਰੈਸ ਗੈਲਰੀ ਕਮੇਟੀ ਨੂੰ ਸਰਕਾਰ ਵੱਲੋਂ ਸੱਤ ਲੱਖ ਰੁਪਏ ਦੀ ਗਰਾਂਟ ਦੇਣ ਦਾ ਐਲਾਨ ਕਰਦਾ ਹਾਂ । ਜੈ ਹਿੰਦ । (ਥੰਪਿੰਗ)

**ਸ੍ਰੀ ਸਪੀਕਰ** : ਬਜਟ ਸਦਨ ਦੀ ਮੇਜ਼ ਤੇ ਰੱਖ ਦਿੱਤਾ ਗਿਆ ਹੈ ।

The House stands adjourned till 9.00 A.M. on Thursday, the 20th June, 2002.

*11.34 A.M. (The House then *adjourned till 9.00 A.M. on Thursday, the 20th June, 2002.)

# APPENDIX
# TO
# PUNJAB VIDHAN SABHA DEBATES

*Dated the 19th June, 2002*

Vol. II-No. 6

## UNSTARRED QUESTION AND ANSWER

**ਰਾਜ ਦੇ ਸਰਹੱਦੀ ਖੇਤਰਾਂ ਵਿੱਚ ਹਸਪਤਾਲ/ਸਿਵਲ ਡਿਸਪੈਂਸਰੀਆਂ ਆਦਿ**

38. **ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋ** : ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਰਾਜ ਦੇ ਸਰਹੱਦੀ ਬਲਾਕਾਂ ਵਿੱਚ ਸਥਿਤ ਸਿਵਲ ਹਸਪਤਾਲਾਂ/ਮੁੱਢਲੇ ਸਿਹਤ ਕੇਂਦਰਾਂ/ਸਿਵਲ ਡਿਸਪੈਂਸਰੀਆਂ ਦੇ ਨਾਮ ਕੀ ਹਨ;

(ਅ) ਉਪਰੋਕਤ ਵਰਣਿਤ ਹਰੇਕ ਹਸਪਤਾਲਾਂ/ਮੁੱਢਲੇ ਸਿਹਤ ਕੇਂਦਰਾਂ/ਸਿਵਲ ਡਿਸ-ਪੈਂਸਰੀਆਂ ਲਈ ਡਾਕਟਰਾਂ ਅਤੇ ਪੈਰਾ ਮੈਡੀਕਲ ਅਮਲੇ ਦੀਆਂ ਕਿੰਨੀਆਂ ਆਸਾਮੀਆਂ ਮਨਜ਼ੂਰ ਕੀਤੀਆ ਗਈਆਂ ਹਨ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਸਾਰੀਆਂ ਆਸਾਮੀਆਂ ਹੁਣ ਤੱਕ ਭਰ ਲਈਆ ਗਈਆਂ ਹਨ, ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ;

(ਸ) ਕੀ ਉਪਰੋਕਤ ਵਰਣਿਤ ਹਸਪਤਾਲਾਂ/ਮੁੱਢਲੇ ਸਿਹਤ ਕੇਂਦਰਾਂ/ਸਿਵਲ ਡਿਸ–ਪੈਂਸਰੀਆਂ ਨੂੰ ਮਾਰਚ, 2002 ਤੋਂ ਮਿਤੀ ਅੰਤ ਤੱਕ ਦਵਾਈਆਂ ਦੀ ਨਿਰਧਾਰਿਤ ਮਾਤਰਾ ਸਪਲਾਈ ਕੀਤੀ ਜਾ ਚੁੱਕੀ ਹੈ, ਜੇਕਰ ਨਹੀਂ ਤਾਂ, ਇਸਦੇ ਕਾਰਣ ਕੀ ਹਨ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : (ੳ) ਰਾਜ ਦੇ ਬਾਰਡਰ ਬਲਾਕ ਵਿਚ ਪੈਂਦੇ ਹਸਪਤਾਲਾਂ ਪ੍ਰਾਇਮਰੀ ਹੈਲਥ ਸੈਂਟਰਾਂ/ਸਿਵਲ ਡਿਸਪੈਂਸਰੀਆ ਦੇ ਨਾਮ ਨਾਲ ਨੱਥੀ ਅਨੁਲੱਗ–I ਵਿਚ ਦਿਤੇ ਗਏ ਹਨ ।

(ਅ) ਇਨ੍ਹਾਂ ਹਰ ਇਕ ਹਸਪਤਾਲਾਂ/ਪ੍ਰਾਇਮਰੀ ਹੈਲਥ ਸੈਂਟਰਾਂ/ਸਿਵਲ ਡਿਸਪੈਂਸਰੀਆਂ ਵਿਚ ਮੰਨਜ਼ੂਰ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਮੰਨਜ਼ੂਰ ਆਸਾਮੀਆਂ ਦੀ ਗਿਣਤੀ ਨੱਥੀ ਅਨੁਲੱਗ-II ਵਿਚ ਦਰਜ ਹਨ ।

(ੲ) ਨਹੀਂ ਜੀ । ਇਨ੍ਹਾਂ ਹਸਪਤਾਲਾਂ/ਪ੍ਰਾਇਮਰੀ ਹੈਲਥ ਸੈਂਟਰਾਂ/ਸਿਵਲ ਡਿਸ–ਪੈਂਸਰੀਆਂ ਵਿਚ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਕੁਝ ਆਸਾਮੀਆਂ ਸੇਵਾ ਮੁਕਤ/ਬਦਲੀ ਕਾਰਨ ਖਾਲੀ ਹਨ ।

(ਸ) ਹਾਂ ਜੀ, ਇਨਾਂ ਹਸਪਤਾਲਾਂ/ਪ੍ਰਾਇਮਰੀ ਹੈਲਥ ਸੈਂਟਰਾਂ/ਸਿਵਲ ਡਿਸਪੈਂਸਰੀਆਂ ਨੂੰ ਮਾਰਚ 2002 ਤੋਂ ਹੁਣ ਤੱਕ ਨਿਰਧਾਰਤ ਮਾਤਰਾ ਵਿਚ ਦਵਾਈਆਂ ਦੀ ਸਪਲਾਈ ਕੀਤੀ ਜਾ ਚੁੱਕੀ ਹੈ ।

# ਅਨੁਲੱਗ-II

**ਗੁਰਦਾਸਪੁਰ**

| ਰਾਜ ਦੇ ਬਾਰਡਰ ਏਰੀਏ ਦੇ ਬਲਾਕਾਂ ਵਿਚ ਹਸਪਤਾਲਾਂ/ਪੀ.ਐਚ.ਸੀ ਅਤੇ ਸਿਵਲ ਡਿਸਪੈਂਸਰੀਆਂ ਦੇ ਨਾਂ | ਮਨਜ਼ੂਰਸ਼ੁਦਾ ਪੋਸਟਾਂ ਹਸਪਤਾਲਾਂ/ਪੀ.ਐਚ.ਸੀ/ਸਿਵਲ ਡਿਸਪੈਂਸਰੀਆਂ ਵਿਚ ਗਿਣਤੀ | | ਬੀ ਕਾਲਮ ਵਿਚ ਦਰਜ ਪੋਸਟਾਂ ਸਬੰਧੀ ਪੋਜੀਸ਼ਨ | | | | ਦਰਸਾਏ ਗਏ ਹਸਪਤਾਲਾਂ/ਪੀ. ਸੀ./ਸਿਵਲ ਡਿਸਪੈਂਸਰੀਆਂ ਮਾਰਚ, 2002 ਤੋਂ ਹੁਣ ਤੱਕ ਹਰ ਕੇਸ ਵਿਚ ਨਿਰਧਾਰਤ ਦਵਾਈਆਂ ਦੀ ਮਾਤਰਾ ਦਿੱਤੀ ਗਈ ਹੈ ਅਗਰ ਨਹੀਂ ਤਾਂ ਨਾਂ ਦੇਣ ਦੇ ਕਾਰਨ |
|---|---|---|---|---|---|---|---|
| | ਡਾਕਟਰ | ਪੈਰਾ ਮੈਡੀਕਲ ਸਟਾਫ | ਭਰੀਆਂ ਹੋਈਆਂ | | ਖਾਲੀ/ਖਾਲੀ ਹੋਣ ਦੇ ਕਾਰਣ | | |
| | | | ਡਾਕਟਰ | ਪੈਰਾ ਮੈਡੀਕਲ ਸਟਾਫ | ਡਾਕਟਰ | ਪੈਰਾ ਮੈਡੀਕਲ ਸਟਾਫ | |
| 1 | 2 | 3 | 4 | 5 | 6 | 7 | 8 |
| **ਬਲਾਕ ਡੇਰਾ ਬਾਬਾ ਨਾਨਕ** | | | | | | | |
| 1. ਸਿਵਲ ਹਸਪਤਾਲ ਡੇਰਾ ਬਾਬਾ ਨਾਨਕ | 5 | 26 | 3 | 26 | 2 ਬਦਲੀ ਹੋਣ ਕਾਰਣ | — | ਦਵਾਈਆਂ ਦਿਤੀਆਂ ਗਈਆਂ |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 2. ਪੀ.ਐਚ.ਸੀ. ਧਿਆਨਪੁਰ | 3 | 20 | ਭਰੀ | 20 | — | — | –ਉਹੀ– |
| 3. ਪੀ.ਐਚ.ਸੀ. ਧਰਮਕੋਟ ਰੰਧਾਵਾ | 1 | 7 | — | 7 | ਬਦਲੀ ਹੋਣ ਕਾਰਣ | — | –ਉਹੀ– |
| 4. ਮਿੰਨੀ ਪੀ.ਐਚ.ਸੀ, ਡੌਰ ਗੰਵਾਰ | 1 | 5 | ਭਰੀ | 5 | — | — | –ਉਹੀ– |
| 5. ਸਿਵਲ ਡਿਸਪੈਂਸਰੀ, ਸਿੰਘ ਪੁਰਾ | 1 | 5 | ਭਰੀ | 5 | — | — | –ਉਹੀ– |
| 6. ਸਿਵਲ ਡਿਸਪੈਂਸਰੀ, ਖੁਸ਼ਹਾਲਪੁਰ | 1 | 5 | ਉਹੀ | 5 | — | — | –ਉਹੀ– |
| 7. ਸਿਵਲ ਡਿਸਪੈਂਸਰੀ, ਘਣੀਆ ਕੇ ਵੈਟ | 1 | 5 | ਉਹੀ | 5 | — | — | –ਉਹੀ– |
| 8. ਸਿਵਲ ਡਿਸਪੈਂਸਰੀ, ਰੂਪੋਵਾਲੀ | 1 | 5 | ਉਹੀ | 5 | — | — | –ਉਹੀ– |
| 9. ਸਿਵਲ ਡਿਸਪੈਂਸਰੀ, ਤਲਵੰਡੀ ਰਾਮਾ | 1 | 5 | ਉਹੀ | 5 | — | — | –ਉਹੀ– |
| 10. ਸਿਵਲ ਡਿਸਪੈਂਸਰੀ, ਧਾਰੋਵਾਲੀ | 1 | 5 | ਉਹੀ | 5 | — | — | –ਉਹੀ– |
| 11. ਸਿਵਲ ਡਿਸਪੈਂਸਰੀ, ਦਾਲਮ ਨੰਗਲ | 1 | 5 | — | 5 | ਬਦਲੀ ਹੋਣ ਕਾਰਣ | — | –ਉਹੀ– |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 12. ਸਿਵਲ ਡਿਸਪੈਂਸਰੀ, ਰਹੀਮਾਬਾਦ | 1 | 5 | ਭਰੀ | 5 | — | — | -ਉਹੀ- |
| 13. ਸਿਵਲ ਡਿਸਪੈਂਸਰੀ, ਅੰਗਰਪੁਰਾ | 1 | 5 | ਉਹੀ | 5 | — | — | -ਉਹੀ- |
| **ਬਲਾਕ ਗੁਰਦਾਸਪੁਰ** | | | | | | | |
| 14. ਪੀ.ਐਚ.ਸੀ. ਦੋਰਕਲਾਂ | 5 | 22 | 4 | 22 | ਬਦਲੀ ਹੋਣ ਕਾਰਣ | — | -ਉਹੀ- |
| 15. ਪੀ.ਐਚ.ਸੀ. ਜੜਾ ਛਿਤਰਾ | 1 | 7 | ਭਰੀ | 7 | — | — | -ਉਹੀ- |
| 16. ਸਿਵਲ ਡਿਸਪੈਂਸਰੀ ਧਾਬਰੀ | 1 | 5 | ਉਹੀ | 5 | — | — | -ਉਹੀ- |
| 17. ਸਿਵਲ ਡਿਸਪੈਂਸਰੀ ਧੂਤ | 1 | 5 | ਉਹੀ | 5 | — | — | -ਉਹੀ- |
| 18. ਸਿਵਲ ਡਿਸਪੈਂਸਰੀ ਤੁਗ | 1 | 5 | ਉਹੀ | 5 | — | — | -ਉਹੀ- |
| 19. ਸਿਵਲ ਡਿਸਪੈਂਸਰੀ ਹਿਆਤ ਨਗਰ | 1 | 5 | ਉਹੀ | 5 | — | — | -ਉਹੀ- |
| 20. ਸਿਵਲ ਡਿਸਪੈਂਸਰੀ ਹੇਮਰਾਜਪੁਰ | 1 | 5 | ਉਹੀ | 5 | — | — | -ਉਹੀ- |
| 21. ਸਿਵਲ ਡਿਸਪੈਂਸਰੀ ਅਨੇਚੱਕ | 1 | 5 | ਉਹੀ | 5 | — | — | -ਉਹੀ- |
| 22. ਸਿਵਲ ਡਿਸਪੈਂਸਰੀ, ਸਾਧੂਚੱਕ | 1 | 5 | ਉਹੀ | 5 | — | — | -ਉਹੀ- |

| 1 | 2 | 8 | 4 | 5 | 6 | 7 | 8 |
|---|---|---|---|---|---|---|---|
| 23. ਸਿਵਲ ਡਿਸਪੈਂਸਰੀ, ਅੰਬਲਫੇਰ | 1 | 5 | ਉਹੀ | 5 | — | — | -ਉਹੀ- |
| 24. ਸਿਵਲ ਡਿਸਪੈਂਸਰੀ, ਖੇਖਰ | 1 | 5 | ਉਹੀ | 5 | — | — | -ਉਹੀ- |
| 25. ਸਿਵਲ ਡਿਸਪੈਂਸਰੀ, ਗੁਰਦਾਸ ਨੰਗਲ | 1 | 5 | ਉਹੀ | 5 | — | — | -ਉਹੀ- |
| **ਬਲਾਕ ਦੀਨਾ ਨਗਰ** | | | | | | | |
| 26. ਪੀ.ਐਚ.ਸੀ. ਬਹਿਰਾਮਪੁਰ | 3 | 20 | ਉਹੀ | 20 | — | — | -ਉਹੀ- |
| 27. ਮਿੰਨੀ ਪੀ.ਐਚ.ਸੀ. ਬਰਾਰਾ | 1 | 7 | — | 7 | ਖਾਲੀ, | ਬਦਲੀ ਹੋਣ ਕਾਰਣ | -ਉਹੀ- |
| 28. ਮਿੰਨੀ ਪੀ.ਐਚ.ਸੀ. ਝਰੋਲੀ | 1 | 7 | — | 7 | ਉਹੀ | — | -ਉਹੀ- |
| 29. ਸਿਵਲ ਡਿਸਪੈਂਸਰੀ, ਡੋਡਵਾਲ | 1 | 5 | ਭਰੀ | 5 | — | — | -ਉਹੀ- |
| 30. ਸਿਵਲ ਡਿਸਪੈਂਸਰੀ, ਉਦਾ ਧੱਕਲਾ | 1 | 5 | ਉਹੀ | 5 | — | — | -ਉਹੀ- |
| 31. ਸਿਵਲ ਡਿਸਪੈਂਸਰੀ, ਅੰਵਖਾ | 1 | 5 | ਉਹੀ | 5 | — | — | -ਉਹੀ- |
| 32. ਸਿਵਲ ਡਿਸਪੈਂਸਰੀ, ਕਨੇਰ | 1 | 5 | — | 5 | ਖਾਲੀ, | ਬਦਲੀ ਹੋਣ ਕਾਰਣ | -ਉਹੀ- |
| 33. ਸਿਵਲ ਡਿਸਪੈਂਸਰੀ, ਜਬਕਾਰਾ | 1 | 5 | ਭਰੀ | 5 | — | — | -ਉਹੀ- |
| 34. ਸਿਵਲ ਡਿਸਪੈਂਸਰੀ, ਗਲੜੀ | 1 | 5 | ਉਹੀ | 5 | — | — | -ਉਹੀ- |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 35. ਸਿਵਲ ਡਿਸਪੈਂਸਰੀ, ਸੁਲਤਾਨੀ | 1 | 5 | ਉਹੀ | 5 | — | — | –ਉਹੀ– |
| 36. ਸਿਵਲ ਡਿਸਪੈਂਸਰੀ, ਦੀਨਾ ਨਗਰ | 1 | 7 | ਉਹੀ | 7 | — | — | –ਉਹੀ– |
| 37. ਸਿਵਲ ਡਿਸਪੈਂਸਰੀ, ਛਿੰਦਪੁਰਾ | 1 | 5 | — | 5 | ਖਾਲੀ, | ਬਦਲੀ ਹੋਣ ਕਾਰਣ | –ਉਹੀ– |
| 38. ਸਿਵਲ ਡਿਸਪੈਂਸਰੀ, ਘੱਮਰਾਈ | 1 | 5 | ਭਰੀ | 5 | — | — | –ਉਹੀ– |
| ਬਲਾਕ ਕਲਾਨੌਰ | | | | | | | |
| 39. ਮਿੰਨੀ ਪੀ.ਐਚ.ਸੀ. ਬੜਾਲਾ ਬੱਗਰ | 1 | 7 | ਉਹੀ | 7 | — | — | –ਉਹੀ– |
| 40. ਸਿਵਲ ਡਿਸਪੈਂਸਰੀ, ਦੋਸਤਪੁਰ | 1 | 5 | — | 5 | ਖਾਲੀ, | ਬਦਲੀ ਹੋਣ ਕਾਰਣ | –ਉਹੀ– |
| 41. ਸਿਵਲ ਡਿਸਪੈਂਸਰੀ, ਰਧਿਆਣਾ | 1 | 5 | — | 5 | ਉਹੀ | — | –ਉਹੀ– |
| 42. ਸਿਵਲ ਡਿਸਪੈਂਸਰੀ, ਲਾਰਨਵਾਲੀ | 1 | 5 | — | 5 | ਉਹੀ | — | –ਉਹੀ– |
| 43. ਸ਼ਿਵਲ ਡਿਸਪੈਂਸਰੀ, ਭਿਖਾਰੀਵਾਲ | 1 | 5 | — | 5 | ਉਹੀ | — | –ਉਹੀ– |
| 44. ਸਿਵਲ ਡਿਸਪੈਂਸਰੀ, ਹਕੀਮਪੁਰ | 1 | 5 | ਭਰੀ | 5 | — | — | –ਉਹੀ– |
| 45. ਸਿਵਲ ਡਿਸਪੈਂਸਰੀ ਵਰੀਲਾ ਖੁਰਦ | 1 | 5 | — | 5 | ਖਾਲੀ, | ਬਦਲੀ ਹੋਣ ਕਾਰਣ | –ਉਹੀ– |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| ਬਲਾਕ ਨਰੋਟ ਜੈਮਲ ਸਿੰਘ | | | | | | | |
| 46. ਮਿੰਨੀ ਪੀ.ਐਚ.ਸੀ. ਕੇਥਲਰ | 1 | 7 | ਭਰੀ | 7 | — | — | -ਉਹੀ- |
| 47. ਮਿੰਨੀ ਪੀ.ਐਚ.ਸੀ. ਫੈਮੀਅਲ | 1 | 7 | ਭਰੀ | 7 | — | — | -ਉਹੀ- |
| 48. ਮਿੰਨੀ ਪੀ.ਐਚ.ਸੀ. ਤਾਰਾਗੜ੍ਹ | 1 | 5 | ਉਹੀ | 5 | — | — | -ਉਹੀ- |
| 49. ਸਿਵਲ ਡਿਸਪੈਂਸਰੀ, ਤਲੂਰ | 1 | 5 | — | 5 | ਖਾਲੀ, | ਬਦਲੀ ਹੋਣ ਕਾਰਣ | -ਉਹੀ- |
| 50. ਸਿਵਲ ਡਿਸਪੈਂਸਰੀ, ਜਾਨੀਅਲ | 1 | 5 | ਭਰੀ | 5 | — | — | -ਉਹੀ- |
| 51. ਸਿਵਲ ਡਿਸਪੈਂਸਰੀ, ਬਾਸੂਬਰਬਾਨ | 1 | 5 | — | 5 | ਖਾਲੀ, | ਬਦਲੀ ਹੋਣ ਕਾਰਣ | -ਉਹੀ- |
| 52. ਸਿਵਲ ਡਿਸਪੈਂਸਰੀ, ਧਾਤੀਆਲ | 1 | 5 | — | 5 | — | — | -ਉਹੀ- |
| 53. ਸਿਵਲ ਡਿਸਪੈਂਸਰੀ, ਸੁਹਾੜਾਕਲਾਂ | 1 | 5 | ਭਰੀ | 5 | — | — | -ਉਹੀ- |

## ਅਨੁਲੱਗ-1

### ਵਿਧਾਨ ਸਭਾ ਸਵਾਲ ਨੰਬਰ : 38-ਜਿਲ੍ਹਾ ਅੰਮ੍ਰਿਤਸਰ

| ਰਾਜ ਦੇ ਬਾਰਡਰ ਏਰੀਏ ਦੇ ਬਲਾਕਾਂ ਵਿਚ ਹਸਪਤਾਲਾਂ/ਪੀ.ਐਚ.ਸੀ. ਅਤੇ ਸਿਵਲ ਡਿਸਪੈਂਸਰੀਆਂ ਦੇ ਨਾਮ | ਮੰਨਜੂਰਸ਼ੁਦਾ ਪੋਸਟਾਂ ਹਸਪਤਾਲਾਂ/ਪੀ.ਐਚ.ਸੀ/ਡਿਸਪੈਂਸਰੀਆਂ ਵਿਚ ਗਿਣਤੀ | | | | | | ਦਰਸਾਏ ਗਏ ਹਸਪਤਾਲਾਂ/ਪੀ.ਐਚ. ਡਿਸਪੈਂਸਰੀਆਂ ਵਿਚ ਮਾਰਚ-2002 ਤੋਂ ਹੁਣ ਤਕ ਹਰ ਕੇਸ ਵਿਚ ਨਿਰਧਾਰਤ ਦਵਾਈਆਂ ਦੀ ਮਾਤਰਾ ਦਿਤੀ ਗਈ ਹੈ ਅਗਰ ਨਹੀਂ ਤਾਂ ਨਾ ਦੇਣ ਦੇ ਕਾਰਣ । |
|---|---|---|---|---|---|---|---|
| | ਡਾਕਟਰ | | | ਪੈਰਾ ਮੈਡੀਕਲ | | | |
| | ਮਨਜੂਰ | ਭਰੀ | ਖਾਲੀ/ਕਾਰਨ | ਮੰਨਜੂਰ | ਭਰੀ | ਖਾਲੀ/ਕਾਰਨ | |
| 1 | 2 | 3 | 4 | 5 | 6 | 7 | 8 |
| 1. ਸਿਵਲ ਹਸਪਤਾਲ, ਅਜਨਾਲਾ | 7 | 5 | 2 ਬਦਲੀ ਕਾਰਣ | 51 | 48 | 3 ਸੇਵਾ ਮੁਕਤ/ ਬਦਲੀ ਕਾਰਣ | ਦਵਾਈਆਂ ਦਿੱਤੀਆਂ ਗਈਆਂ |
| 2. ਪੀ.ਐਚ.ਸੀ. ਰਾਮਦਾਸ | 3 | 3 | — | 43 | 37 | 6 ,, | -ਉਹੀ- |
| 3. ਪੀ.ਐਚ.ਸੀ. ਲੋਪੋਕੇ | 4 | 4 | — | 38 | 34 | 4 ,, | -ਉਹੀ- |
| 4. ਪੀ.ਐਚ.ਸੀ. ਕਜੇਲ | 1 | 1 | — | 32 | 32 | — | -ਉਹੀ- |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 5. ਪੀ.ਐਚ.ਸੀ. ਝਬਾਲ | 2 | 2 | — | 37 | 35 | 2 ,, | -ਉਹੀ- |
| 6. ਪੀ.ਐਚ.ਸੀ. ਸੁਰ ਸਿੰਘ | 1 | 1 | — | 30 | 29 | 3 ,, | -ਉਹੀ- |
| 7. ਪੀ.ਐਚ.ਸੀ. ਘਰਿਆਲਾ | 2 | 3 | 1 ਬਦਲੀ ਕਾਰਣ | 45 | 43 | 2 ,, | -ਉਹੀ- |
| 8. ਪੀ.ਐਚ.ਸੀ. ਖੇਮਕਰਨ | 4 | 4 | — | 25 | 23 | 2 ,, | -ਉਹੀ- |
| 9. ਪੀ.ਐਚ.ਸੀ. ਬਾਲੋਂਕੇ | 2 | 2 | — | 28 | 24 | 4 ,, | -ਉਹੀ- |
| ਡਿਸਪੈਂਸਰੀਆਂ (ਐਸ.ਐਚ.ਸੀ.) ਬਲਾਕ ਅਜਨਾਲਾ (ਪੀ.ਐਚ.ਸੀ. ਰਮਦਾਸ) | | | | | | | |
| 10. ਐਸ.ਐਚ.ਸੀ. ਚੱਕ ਡੋਗਰਾ | 1 | 1 | — | 5 | 5 | — | -ਉਹੀ- |
| 11. ,, ਗਗੋ ਮਾਹਲ | 1 | 1 | — | 7 | 7 | — | -ਉਹੀ- |
| 12. ,, ਧੌਲੇਵਾਲ | 1 | 1 | — | 5 | 5 | — | -ਉਹੀ- |
| 13. ,, ਹਰਦੇਵ ਖੁਰਦ | 1 | 1 | — | 8 | 2 | — | -ਉਹੀ- |
| 14. ,, ਆਮਪੁਰ | 1 | 1 | — | 8 | 8 | — | -ਉਹੀ- |
| 15. ,, ਸੁਧਾਰ | 1 | 1 | — | 8 | 8 | — | -ਉਹੀ- |

| 1 | | | 2 | 3 | 4 | 5 | 6 | 7 | 8 |
|---|---|---|---|---|---|---|---|---|---|
| 16. | ,, | ਮਾਕੋਂਵਾਲ | 1 | 1 | — | 5 | 5 | — | -ਉਹੀ- |
| 17. | ,, | ਲਰੈਨ ਕੋਰਲ | 1 | 1 | — | 6 | 6 | — | -ਉਹੀ- |
| 18. | ,, | ਰਥੇ | 1 | 1 | — | 5 | 5 | — | -ਉਹੀ- |
| 19. | ,, | ਵਡੋਖਾ | 1 | 1 | — | 6 | 6 | — | -ਉਹੀ- |
| 20. | ,, | ਧਾਰੀਵਾਲ | 1 | 1 | — | 4 | 4 | — | -ਉਹੀ- |
| 21. | ,, | ਸਾਰੰਗਦੇਵ | 1 | 1 | — | 5 | 5 | — | -ਉਹੀ- |
| 22. | ,, | ਈਸਾਪੁਰ | 1 | 1 | — | 5 | 5 | — | -ਉਹੀ- |
| | ਬਲਾਕ ਚੋਗਾਵਾਂ (ਪੀ.ਐਚ.ਸੀ. ਲੋਪੋਕੇ) | | | | | | | | |
| 23. | ਐਸ.ਐਚ.ਸੀ. | ਭਿੰਡੀ ਔਲਖ | 1 | 1 | — | 3 | 5 | — | -ਉਹੀ- |
| 24. | ,, | ਬੋਪਾ ਰਾਏ | 1 | 1 | — | 6 | 6 | — | -ਉਹੀ- |
| 25. | ,, | ਬਰੀਵਿੰਡ | 1 | 1 | — | 6 | 6 | — | -ਉਹੀ- |
| 26. | ,, | ਬਰਾੜ | 1 | 1 | — | 7 | 7 | — | -ਉਹੀ- |
| 27. | ,, | ਭਿੰਡੀ ਸੈਦਾਂ | 1 | 1 | — | 5 | 5 | — | -ਉਹੀ- |

| | | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|
| 28. | ,, | ਭੀਲੋਵਾਲ | 1 | 1 | .... | 5 | 5 | — | -ਉਹੀ- |
| 29. | ,, | ਚੋਗਾਵਾਂ | 1 | 1 | — | 5 | 5 | — | -ਉਹੀ- |
| 30. | ,, | ਚਵਿੰਡਾ ਕਲਾਂ | 1 | 1 | — | 4 | 4 | — | -ਉਹੀ- |
| 31. | ,, | ਝੱਕਤੂਤ | 1 | 1 | — | 5 | 5 | — | -ਉਹੀ- |
| 32. | ,, | ਜਸਚੂਰ | 1 | 1 | — | 8 | 8 | — | -ਉਹੀ- |
| 33. | ,, | ਕੱਕੜ ਕਲਾਂ | 1 | 1 | — | 4 | 4 | — | -ਉਹੀ- |
| 34. | ,, | ਹਾਣੀਆਂ | 1 | 1 | — | 4 | 3 | 1 ਬਦਲੀ ਕਾਰਣ | -ਉਹੀ- |
| 35. | ,, | ਕਾਹਵਾਂ | 1 | 1 | — | 4 | 3 | 1 ,, | -ਉਹੀ- |
| 36. | ,, | ਕੋਟ ਸਿੱਧੂ | 1 | 1 | — | 4 | 4 | — | -ਉਹੀ- |
| 37. | ,, | ਮੈਹਨੇਕੇ | 1 | 1 | — | 4 | 4 | — | -ਉਹੀ- |
| 38. | ,, | ਮਾਨਾਵਾਲਾ | 1 | 1 | — | 5 | 5 | — | -ਉਹੀ- |
| 39. | ,, | ਉਠੀਆਂ | 1 | 1 | — | 9 | 8 | 1 | -ਉਹੀ- |
| 40. | ,, | ਪੱਧਰੀ | 1 | 1 | — | 5 | 5 | — | -ਉਹੀ- |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 41. ,, ਸਰਗੜਾ | 1 | 1 | — | 4 | 4 | — | -ਉਹੀ- |
| 42. ,, ਵਣੀਕੇ | 1 | 1 | — | 5 | 5 | — | -ਉਹੀ- |
| 43, ,, ਕੋਹਾਲੀ | 1 | 1 | — | 5 | 5 | — | -ਉਹੀ- |
| ਬਲਾਕ ਗੰਡੀ (ਪੀ.ਐਚ.ਸੀ. ਕਮੋਲ) | | | | | | | |
| 44. ਆਰ.ਐਚ. ਭਕਨਾ | 2 | 2 | — | 8 | 8 | — | ਦਵਾਈਆਂ ਦਿੱਤੀਆ ਗਈਆਂ |
| 45. ਐਸ.ਐਚ.ਸੀ. ਅਟਾਰੀ | 1 | 1 | — | 10 | 9 | 1 ਬਦਲੀ ਕਾਰਣ | -ਉਹੀ- |
| 46. ,, ਬਘਿਆੜੀ | 1 | 1 | — | 5 | 5 | — | -ਉਹੀ- |
| 47. ,, ਢੀਚਾ | 1 | 1 | — | 5 | 5 | — | -ਉਹੀ- |
| 48. ,, ਘਰਿੰਡਾ | 1 | 1 | — | 6 | 6 | — | -ਉਹੀ- |
| 49. ,, ਚੀਮਾ ਖੁਰਦ | 1 | 1 | — | 5 | 5 | — | -ਉਹੀ- |
| 50. ,, ਨੌਸਹਿਰਾ ਢਾਲਾ | 1 | — | 1 ਬਦਲੀ ਕਾਰਣ | 5 | 5 | — | -ਉਹੀ- |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 51. ,, ਸਰਾਏ ਅਮਾਨਤ ਖਾਂ | 1 | 1 | — | 5 | 5 | — | –ਉਹੀ– |
| 52. ,, ਗੰਡੀਵਿੰਡ | 1 | 1 | — | 6 | 6 | — | –ਉਹੀ– |
| 53. ,, ਸੋਹਲ ਠੱਠੀ | 1 | 1 | — | 6 | 6 | — | –ਉਹੀ– |
| 54. ,, ਰਾਜਾਤਾਲ | 1 | 1 | — | 5 | 5 | — | –ਉਹੀ– |
| ਬਲਾਕ ਤਰਨ ਤਾਰਨ (ਪੀ.ਐਸ.ਸੀ. ਫਤਾਲ) | | | | | | | |
| 55. ਐਸ.ਐਚ.ਸੀ. ਪੰਜਵੜ | 1 | 1 | — | 6 | 6 | — | –ਉਹੀ– |
| 56. ,, ਜੀਓ ਬਾਲਾ | 1 | 1 | — | 9 | 9 | — | –ਉਹੀ– |
| 57. ,, ਪੱਧਰੀ | 1 | 1 | — | 6 | 6 | — | –ਉਹੀ– |
| ਬਲਾਕ ਭਿਖੀਵਿੰਡ (ਪੀ.ਐਚ.ਸੀ. ਸੁਰ ਸਿੰਘ) | | | | | | | |
| 58. ਐਸ.ਐਚ.ਸੀ. ਠਾਰਲੀ | 1 | 1 | — | 5 | 5 | — | –ਉਹੀ– |
| 59. ,, ਬਾਜਰਕੇ | 1 | 1 | — | 6 | 6 | — | –ਉਹੀ– |
| 60. ,, ਭਿਖੀਵਿੰਡ | 1 | 1 | — | 7 | 6 | 1 ਬਦਲੀ ਕਾਰਣ | –ਉਹੀ– |
| 61. ,, ਭਾਈ ਲੱਧੂ | 1 | 1 | — | 4 | 4 | — | –ਉਹੀ– |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 62. ,, ਪਾਲਕਾ | 1 | 1 | — | 5 | 5 | — | –ਉਹੀ– |
| 63. ,, ਮਾੜੀ ਮੇਘਾ | 1 | 1 | — | 5 | 4 | 1 ਬਦਲੀ ਕਾਰਣ | –ਉਹੀ– |
| 64. ,, ਅਬਰਾਂ | 1 | 1 | — | 7 | 7 | — | –ਉਹੀ– |
| 65. ,, ਪਹੂ ਵਿੰਡ | 1 | 1 | — | 5 | 5 | — | –ਉਹੀ– |
| **ਬਲਾਕ ਪੱਟੀ (ਪੀ.ਐਚ.ਸੀ. ਘੜਿਆਲਾ)** | | | | | | | |
| 66. ਐਸ.ਐਚ.ਸੀ. ਕੋਰ ਬੁੱਢਾ | 1 | 1 | — | 5 | 5 | — | ਦਵਾਈਆਂ ਦਿੱਤੀਆਂ ਗਈਆਂ |
| 67. ,, ਦੁੱਬਲੀ | 1 | 1 | — | 6 | 5 | 1 ਬਦਲੀ ਕਾਰਣ | –ਉਹੀ– |
| **ਬਲਾਕ ਵਲਟੋਹਾ (ਪੀ.ਐਚ.ਸੀ. ਰਾਜੋਕੇ)** | | | | | | | |
| 68. ਐਸ ਐਚ.ਸੀ. ਖਾਸਲ ਉਤਾਰ | 1 | — | 1 | 5 | 5 | — | –ਉਹੀ– |
| 69. ,, ਭੂਰਾ ਕੋਨਾ | 1 | 1 | — | 5 | 5 | — | –ਉਹੀ– |
| 70. ,, ਤਕਾਲਾ | 1 | 1 | — | 9 | 9 | — | –ਉਹੀ– |

| 1 | | | 2 | 3 | 4 | 5 | 6 | 7 | 8 |
|---|---|---|---|---|---|---|---|---|---|
| 71. | ,, | ਚੱਕਵਾਲੀਆਂ | 1 | 1 | — | 5 | 5 | — | –ਉਹੀ– |
| 72. | ,, | ਮਹਿੰਦੀਪੁਰ | 1 | 1 | — | 5 | 4 | 1 ਬਦਲੀ ਕਾਰਣ | –ਉਹੀ– |
| 73. | ,, | ਤੂਤ | 1 | 1 | — | 5 | 5 | — | –ਉਹੀ– |
| 74. | ,, | ਵਲਟੋਹਾ | 1 | 1 | — | 6 | 5 | 1 ਬਦਲੀ ਕਾਰਣ | –ਉਹੀ– |
| 75. | ,, | ਵਰਨਾਲਾ | 1 | 1 | — | 5 | 5 | — | –ਉਹੀ– |

| ਮਿੰਨੀ ਪੀ.ਐਚ.ਸੀ./ਸੀ.ਐਚ.ਸੀ./ ਸਿਵਲ ਡਿਸਪੈਂਸਰੀ ਦਾ ਨਾਮ | ਮੈਡੀਕਲ ਅਫਸਰ | | | ਪੈਰਾ ਮੈਡੀਕਲ | | | ਕਾਰਨ | ਟਰਾਂਸਫਰ ਹੋਣ ਦਾ |
|---|---|---|---|---|---|---|---|---|
| | ਸੈਕਸ਼ਨ ਪੋਸਟਾਂ | ਭਰੀਆਂ ਪੋਸਟਾਂ | ਖਾਲੀ ਪੋਸਟਾਂ | ਸੈਕਸ਼ਨ ਪੋਸਟਾਂ | ਭਰੀਆਂ ਪੋਸਟਾਂ | ਖਾਲੀ ਪੋਸਟਾਂ | | |
| 1 | 2 | 3 | 4 | 5 | 6 | 7 | 8 | 9 |
| **ਬਲਾਕ ਫਿਰੋਜ਼ਪੁਰ** | | | | | | | | |
| 1. ਸਿਵਲ ਹਸਪਤਾਲ, ਫਿਰੋਜ਼ਪੁਰ | 21 | 16 | 5 | 112 | 110 | 2 | ਟਰਾਂਸਫਰ ਹੋਣ ਕਰਕੇ | ਉਪਲਬੱਧ ਹਨ |
| 2. ਪੀ.ਐਚ.ਸੀ., ਮਮਦੋਟ | 8 | 7 | 1 | 35 | 33 | 2 | ,, | ,, |
| **ਬਲਾਕ-ਮਮਦੋਟ** | | | | | | | | |
| 1. ਮਿੰਨੀ ਪੀ.ਐਚ.ਸੀ., ਆਰਫ ਕੇ | 1 | — | 1 | 5 | 5 | — | ,, | ,, |
| 2. ਮਿੰਨੀ ਪੀ.ਐਚ.ਸੀ., ਨੂਰਪੁਰ ਸੇਠਾਂ | 1 | 1 | — | 5 | 5 | — | ,, | ,, |
| 3. ਮਿੰਨੀ ਪੀ.ਐਚ.ਸੀ., ਮਾਈ ਫੇਮੇ ਕੀ | 1 | — | 1 | 5 | 5 | — | ,, | ,, |
| 4. ਮਿੰਨੀ ਪੀ.ਐਚ.ਸੀ., ਲੱਪੋ ਕੇ ਬਹਿਰਾਮ | 1 | — | 1 | 5 | 5 | — | ,, | ,, |
| 5. ਮਿੰਨੀ ਪੀ.ਐਚ.ਸੀ., ਲੱਕ ਹਰੀ ਹਰ | 1 | 1 | — | 5 | 4 | 1 | ,, | ,, |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 6. ਸਿਵਲ ਡਿਸਪੈਂਸਰੀ, ਪੰਦੜ ਉਤਾੜ | 1 | — | 1 | 5 | 5 | — | ,, | ,, |
| 7. ਸਿਵਲ ਡਿਸਪੈਂਸਰੀ, ਗੁੱਦੜ ਢੰਢੀ | 1 | 1 | — | 5 | 5 | — | ,, | ,, |
| 8. ਸਿਵਲ ਡਿਸਪੈਂਸਰੀ, ਫੁੱਲਰਵਾਂ | 1 | — | 1 | 5 | 5 | — | ,, | ,, |
| 9. ਸਿਵਲ ਡਿਸਪੈਂਸਰੀ, ਮਹਿਮਾ | 1 | — | 1 | 5 | 5 | — | ,, | ,, |
| 10. ਸਿਵਲ ਡਿਸਪੈਂਸਰੀ, ਭਾਵੜਾ ਅਜ਼ਮ ਸ਼ਾਹ | 1 | — | 1 | 5 | 5 | — | ,, | ,, |
| 11. ਸਿਵਲ ਡਿਸਪੈਂਸਰੀ, ਕੜਮਾ | 1 | — | 1 | 5 | 5 | — | ,, | ,, |
| 12. ਸਿਵਲ ਡਿਸਪੈਂਸਰੀ, ਟਿੱਬੀ ਖੁਰਦ | 1 | — | 1 | 5 | 5 | — | ,, | ,, |
| 13. ਸਿਵਲ ਡਿਸਪੈਂਸਰੀ, ਖਰਚੀਆਂ ਕਦਿੱਮ | 1 | 1 | — | 5 | 5 | — | ,, | ,, |
| 14. ਸਿਵਲ ਡਿਸਪੈਂਸਰੀ, ਦੁੱਲਚੀ ਕੇ | 1 | 1 | — | 5 | 5 | — | ,, | ,, |
| 15. ਸਿਵਲ ਡਿਸਪੈਂਸਰੀ, ਗੱਟੀ ਰਾਜ਼ੋ ਕੀ | 1 | 1 | — | 5 | 5 | — | ,, | ,, |
| 16. ਸਿਵਲ ਡਿਸਪੈਂਸਰੀ, ਰੱਖੜੀ | 1 | 1 | — | 5 | 5 | — | ,, | ,, |
| 17. ਸਿਵਲ ਡਿਸਪੈਂਸਰੀ, ਰੁਕਨੇ ਵਾਲਾ | 1 | 1 | — | 5 | 5 | — | ,, | ,, |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 18. ਸਿਵਲ ਡਿਸਪੈਂਸਰੀ, ਕੱਟੋਰਾ | 1 | 1 | — | 5 | 5 | — | ,, | ,, |
| 19. ਸਿਵਲ ਡਿਸਪੈਂਸਰੀ, ਮਹਾਲੱਮ | 1 | — | 1 | 5 | 5 | — | ,, | ,, |
| 20. ਐਸ.ਐਚ.ਸੀ. ਸਾਈਆਂ ਵਾਲਾ | 1 | 1 | — | 5 | 5 | — | ,, | ,, |
| 21. ਸਿਵਲ ਡਿਸਪੈਂਸਰੀ, ਸ਼ਾਂਗਾ ਖੁੱਰਦ | 1 | — | 1 | 5 | 5 | — | ,, | ,, |
| **ਬਲਾਕ-ਘੱਲ ਖੁੱਦਰ** | | | | | | | | |
| 1. ਪੀ.ਐਚ.ਸੀ., ਫਿਰੋਜ਼ਸ਼ਾਹ | 5 | 4 | 1 | 35 | 30 | 5 | ,, | ,, |
| 2. ਮਿੰਨੀ ਪੀ.ਐਚ.ਸੀ., ਮੱਲਵਾਲ | 1 | 1 | — | 5 | 5 | — | ,, | ,, |
| 3. ਮਿੰਨੀ ਪੀ.ਐਚ.ਸੀ., ਬਜ਼ੀਦਪੁਰ | 1 | 1 | — | 5 | 4 | 1 | ,, | ,, |
| 4. ਸਿਵਲ ਡਿਸਪੈਂਸਰੀ, ਮਾਣਾ ਸਿੰਘ ਵਾਲਾ | 1 | — | 1 | 5 | 3 | 2 | ,, | ,, |
| 5. ਸਿਵਲ ਡਿਸਪੈਂਸਰੀ, ਸ਼ਾਂਦੇ ਹਾਸ਼ਮ | 1 | 1 | 1 | 5 | 4 | 1 | ,, | ,, |
| 6. ਸਿਵਲ ਡਿਸਪੈਂਸਰੀ, ਸ਼ੇਰ ਖਾਂ | 1 | 1 | — | 5 | 4 | 1 | ,, | ,, |
| 7. ਸਿਵਲ ਡਿਸਪੈਂਸਰੀ, ਸਰ ਸਿੰਘ ਵਾਲਾ | 1 | 1 | — | 5 | 4 | 1 | ,, | ,, |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 8. ਸਿਵਲ ਡਿਸਪੈਂਸਰੀ, ਸੁੱਖ ਸਿੰਘ ਵਾਲਾ | 1 | 1 | 1 | 5 | 3 | 2 | ,, | ,, |
| 9. ਸਿਵਲ ਡਿਸਪੈਂਸਰੀ, ਸੋਢੀ ਨਗਰ | 1 | — | — | 5 | 3 | 2 | ,, | ,, |
| **ਬਲਾਕ-ਖੂੱਈਆਂ ਸਰਵਰ** | | | | | | | | |
| 1. ਪੀ.ਐਚ.ਸੀ., ਖੁਈ ਖੇੜਾ | 5 | 4 | 1 | 35 | 32 | 3 | ,, | ,, |
| 2. ਰੂਰਲ ਹਸਪਤਾਲ, ਪੰਜ ਕੋਸੀ | 2 | — | 2 | 8 | 8 | — | ,, | ,, |
| 3. ਰੂਰਲ ਹਸਪਤਾਲ, ਕਿਲਿਆਂ ਵਾਲੀ | 2 | 2 | — | 8 | 6 | 6 | ,, | ,, |
| 4. ਮਿੰਨੀ ਪੀ.ਐਚ.ਸੀ., ਮੌਜ਼ਗੜ੍ਹ | 1 | 1 | — | 5 | 5 | — | ,, | ,, |
| 5. ਮਿੰਨੀ ਪੀ.ਐਚ.ਸੀ., ਧੌਨੀ ਵਾਲਾ ਮਾਹਲਾ | 1 | 1 | — | 5 | 5 | — | ,, | ,, |
| 6. ਮਿੰਨੀ ਪੀ.ਐਚ.ਸੀ., ਖੁਈਆਂ ਸਰਵਰ | 1 | 1 | — | 5 | 5 | — | ,, | ,, |
| 7. ਸਿਵਲ ਡਿਸਪੈਂਸਰੀ, ਖਿਓ ਵਾਲੀ ਢਾਬ | 1 | 1 | — | 5 | 4 | 1 | ,, | ,, |
| 8. ਸਿਵਲ ਡਿਸਪੈਂਸਰੀ, ਰੂਪਨਗਰ | 1 | 1 | — | 5 | 3 | 2 | ,, | ,, |
| 9. ਸਿਵਲ ਡਿਸਪੈਂਸਰੀ, ਸਾਬੁਆਣਾ | 1 | 1 | — | 5 | 5 | 2 | ,, | ,, |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 10. ਸਿਵਲ ਡਿਸਪੈਂਸਰੀ, ਜੰਡਵਾਲਾ ਮੀਰਸਾਂਗਲਾ | 1 | 1 | — | 5 | 5 | — | ,, | ,, |
| 11. ਸਿਵਲ ਡਿਸਪੈਂਸਰੀ, ਦਿਵਾਨ ਖੇੜਾ | 1 | 1 | — | 5 | 5 | — | ,, | ,, |
| 12. ਸਿਵਲ ਡਿਸਪੈਂਸਰੀ, ਦਲਮੀਰ ਖੇੜਾ | 1 | 1 | — | 5 | 3 | 2 | ,, | ,, |
| 13. ਸਿਵਲ ਡਿਸਪੈਂਸਰੀ, ਉੜੀ ਵਾਲਾ ਪੰਨਾ | 1 | 1 | — | 5 | 3 | 2 | ,, | ,, |
| 14. ਸਿਵਲ ਡਿਸਪੈਂਸਰੀ, ਡੰਗਰ ਖੇੜਾ | 1 | 1 | — | 5 | 5 | — | ,, | ,, |
| 15. ਸਿਵਲ ਡਿਸਪੈਂਸਰੀ, ਬੇਗਾਂ ਵਾਲੀ | 1 | 1 | — | 5 | 5 | — | ,, | ,, |
| 16. ਸਿਵਲ ਹਸਪਤਾਲ, ਅਬੋਹਰ | 21 | 21 | — | 78 | 63 | 15 | ,, | ,, |
| 17. ਸਿਵਲ ਡਿਸਪੈਂਸਰੀ, ਛਮਿਆਂ ਵਾਲੀ | 1 | — | 1 | 5 | 5 | — | ,, | ,, |
| **ਬਲਾਕ-ਫਾਜ਼ਿਲਕਾ** | | | | | | | | |
| 1. ਸਿਵਲ ਹਸਪਤਾਲ, ਫਾਜ਼ਿਲਕਾ | 10 | 9 | 1 | 50 | 50 | — | ,, | ,, |
| 2. ਪੀ.ਐਚ.ਸੀ., ਡੱਬਵਾਲਾ ਕਲਾਂ | 6 | 5 | 1 | 36 | 35 | 1 | ,, | ,, |
| 3. ਮਿੰਨੀ ਪੀ.ਐਚ.ਸੀ., ਕਰਨੀ ਖੇੜਾ | 1 | — | 1 | 5 | 5 | — | ,, | ,, |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 4. ਮਿੰਨੀ ਪੀ.ਐਚ.ਸੀ., ਹਸੱਤਾ ਕਲਾਂ | 1 | 1 | — | 5 | 5 | — | ,, | ,, |
| 5. ਸਿਵਲ ਡਿਸਪੈਂਸਰੀ, ਚੱੜੀ ਵਾਲੀ ਚਿੱਸਤੀ | 1 | 1 | — | 5 | 5 | — | ,, | ,, |
| 6. ਸਿਵਲ ਡਿਸਪੈਂਸਰੀ, ਆਸਫ ਵਾਲਾ | 1 | 1 | — | 5 | 5 | — | ,, | ,, |
| 7. ਸਿਵਲ ਡਿਸਪੈਂਸਰੀ, ਬਰਿਕ ਖ਼ਾਸ | 1 | — | 1 | 5 | 5 | — | ,, | ,, |
| 8. ਸਿਵਲ ਡਿਸਪੈਂਸਰੀ, ਥੇਹ ਕਲੰਦਰ | 1 | — | 1 | 5 | 5 | — | ,, | ,, |
| 9. ਸਿਵਲ ਡਿਸਪੈਂਸਰੀ, ਟਾਹਲੀ ਵਾਲਾ ਬੋਦਲਾ | 1 | — | 1 | 5 | 5 | — | ,, | ,, |
| **ਬਲਾਕ–ਜਲਾਲਾਬਾਦ** | | | | | | | | |
| 1. ਸਿਵਲ ਹਸਪਤਾਲ, ਜਲਾਲਾਬਾਦ | 7 | 7 | — | 20 | 20 | — | ,, | ,, |
| 2. ਪੀ.ਐਚ.ਸੀ., ਜੰਡਵਾਲਾ ਭੀਮੇ ਸ਼ਾਹ | 3 | 2 | 1 | 31 | 31 | — | ,, | ,, |
| 3. ਮਿੰਨੀ ਪੀ.ਐਚ.ਸੀ., ਲਾਧੂਕਾ | 1 | 1 | 1 | 5 | 4 | 1 | ,, | ,, |
| 4. ਮਿੰਨੀ ਪੀ.ਐਚ.ਸੀ., ਲਮੋਚੜ ਕਲਾਂ | 1 | — | 1 | 5 | 5 | — | ,, | ,, |
| 5. ਮਿੰਨੀ ਪੀ.ਐਚ.ਸੀ., ਚੱਕ ਜਾਨੀਸਰ | 1 | — | 1 | 5 | 5 | — | ,, | ,, |
| 6. ਸਿਵਲ ਡਿਸਪੈਂਸਰੀ, ਹਾਉਜ਼ ਖਾਸ | 1 | — | 1 | 5 | 5 | — | ,, | ,, |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 7. ਸਿਵਲ ਡਿਸਪੈਂਸਰੀ, ਚੱਕ ਖੇੜੇ ਵਾਲਾ | 1 | — | 1 | 5 | 5 | — | ,, | ,, |
| 8. ਸਿਵਲ ਡਿਸਪੈਂਸਰੀ, ਬਾਹਮਣੀ ਵਾਲਾ | 1 | 1 | — | 5 | 5 | — | ,, | ,, |
| 9. ਸਿਵਲ ਡਿਸਪੈਂਸਰੀ. ਕੀੜਿਆਂ ਵਾਲੀ | 1 | 1 | — | 5 | 5 | — | ,, | ,, |
| ਬਲਾਕ-ਜ਼ੀਰਾ | | | | | | | | |
| 1. ਮਿੰਨੀ ਪੀ·ਐਚ.ਸੀ., ਮਲਾਂਵਾਲਾ | 1 | 1 | — | 7 | 7 | — | ,, | ,, |
| 2, ਮਿੰਨੀ ਪੀ.ਐਚ.ਸੀ., ਖੋਸਾ ਦੱਲ ਸਿੰਘ | 1 | 1 | — | 5 | 5 | — | ,, | ,, |
| 3. ਸਿਵਲ ਡਿਸਪੈਂਸਰੀ, ਕਿਸ਼ਨ ਸਿੰਘ ਵਾਲਾ | 1 | 1 | — | 5 | 4 | 1 | ,, | ,, |
| 4. ਸਿਵਲ ਡਿਸਪੈਂਸਰੀ. ਜ਼ਾਲੇ ਰੋਡੇ | 1 | — | 1 | 5 | 5 | — | ,, | ,, |

———

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4633—12-2002—305 ਕਾਪੀਆਂ

(12)

# PUNJAB VIDHAN SABHA

## DEBATES

*20th June, 2002*

Vol. II-No. 7

OFFICIAL REPORT

CONTENTS

*Thursday, the 20th June, 2002*




Punjab Vidhan Sabha Secretariat, Chandigarh.

Price : Rs............

## PUNJAB VIDHAN SABHA

*Thursday, the 20th June, 2002*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Doctor Kewal Krishan) in the Chair.*

---

## POSTPONED STARRED QUESTIONS AND ANSWERS

**ਸ਼੍ਰੀ ਸਪੀਕਰ** : ਪਹਿਲਾਂ ਪੋਸਟਪੋਨ ਕੁਐਸਚਨ ਲਏ ਜਾਣਗੇ ।

### ਵਿੱਤ ਵਿਭਾਗ ਵਿਚ ਪੁਨਰ-ਨਿਯੁਕਤੀ

*50. **ਕੈਪਟਨ ਬਲਬੀਰ ਸਿੰਘ ਬਾਠ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਉਨ੍ਹਾਂ ਅਧਿਕਾਰੀਆਂ ਦੇ ਨਾਂ ਅਤੇ ਅਹੁਦੇ ਦੱਸਣ ਦੀ ਕ੍ਰਿਪਾ ਕਰਨਗੇ ਜਿਹੜੇ ਆਪਣੀ ਸੇਵਾ-ਨਵਿਰਤੀ ਤੋਂ ਬਾਅਦ ਵਿੱਤ ਵਿਭਾਗ ਵਿਚ ਦੁਬਾਰਾ ਨਿਯੁਕਤ ਕੀਤੇ ਗਏ ਹਨ ਅਤੇ ਉਨ੍ਹਾਂ ਦੀ ਸੇਵਾ-ਨਵਿਰਤੀ ਕਿਸ-ਕਿਸ ਮਿਤੀ ਨੂੰ ਹੋਈ ਸੀ ਅਤੇ ਇਸ ਸਮੇਂ ਉਹ ਕਿਸ-ਕਿਸ ਆਸਾਮੀ ਤੇ ਕੰਮ ਕਰ ਰਹੇ ਹਨ ?

**ਸਰਦਾਰ ਲਾਲ ਸਿੰਘ** : (1) ਸ਼੍ਰੀ ਸਤਿੰਦਰਪਾਲ ਸਿੰਘ, ਉਪ ਡਾਇਰੈਕਟਰ, ਵਿੱਤੀ ਸਾਧਨ ਅਤੇ ਆਰਥਿਕ ਜਾਣਕਾਰੀ ਮਿਤੀ 31.3.1999 ਨੂੰ ਰਿਟਾਇਰ ਹੋਏ ਸਨ । ਮਿਤੀ 1.4.1999 ਤੋਂ ਇਨ੍ਹਾਂ ਨੂੰ ਠੇਕੇ ਦੇ ਆਧਾਰ ਤੇ ਮੁੜ ਨਿਯੁਕਤ ਕੀਤਾ ਗਿਆ । ਇਨ੍ਹਾਂ ਦੀ ਠੇਕੇ ਦੇ ਆਧਾਰ ਤੇ ਨਿਯੁਕਤੀ ਦੀ ਮਿਆਦ ਮਿਤੀ 31.8.2002 ਤੱਕ ਹੈ ।

(2) ਸ਼੍ਰੀ ਸੁਭਾਸ਼ ਚੰਦਰ ਖੰਨਾ, ਵਿਸ਼ੇਸ਼ ਕਾਰਜ ਅਫਸਰ/ਮੈਂਬਰ ਸਕੱਤਰ, ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ ਮਿਤੀ 31.10.1999 ਨੂੰ ਪੰਜਾਬ ਸਿਵਲ ਸਕੱਤਰੇਤ ਤੋਂ ਰਿਟਾਇਰ ਹੋਏ ਸਨ । ਪੀ.ਆਈ.ਡੀ.ਬੀ. ਵਲੋਂ ਇਨ੍ਹਾਂ ਨੂੰ ਮਿਤੀ 1.11.1999 ਤੋਂ ਠੇਕੇ ਦੇ ਆਧਾਰ ਤੇ ਨਿਯੁਕਤ ਕੀਤਾ ਗਿਆ ਹੈ । ਇਨ੍ਹਾਂ ਦੀ ਠੇਕੇ ਦੇ ਆਧਾਰ ਤੇ ਨਿਯੁਕਤੀ ਦੀ ਮਿਆਦ ਮਿਤੀ 10.3.2003 ਤੱਕ ਹੈ ।

(3) ਸ਼੍ਰੀ ਧਰਮ ਪਾਲ ਕਰਕਰਾ, ਵਿਸ਼ੇਸ਼ ਕਾਰਜ ਅਫਸਰ (ਲਿਟੀਗੇਸ਼ਨ) ਵਿੱਤ ਵਿਭਾਗ ਤੋਂ ਬਤੌਰ ਪਰੀਖਕ ਸਥਾਨਿਕ ਫੰਡ ਲੇਖਾ ਮਿਤੀ 30.11.1997 ਤੋਂ ਸੇਵਾ ਨਵਿਰਤ ਹੋਏ ਸਨ । ਉਨ੍ਹਾਂ ਦੀ ਠੇਕੇ ਦੇ ਆਧਾਰ ਤੇ ਨਿਯੁਕਤੀ ਮਿਤੀ 9.6.1998 ਤੋਂ ਸਕੱਤਰੇਤ ਪ੍ਰਸ਼ਾਸਨ ਵਲੋਂ ਕੀਤੀ ਗਈ ਸੀ । ਉਨ੍ਹਾਂ ਦੀ ਠੇਕੇ ਦੇ ਆਧਾਰ ਤੇ ਨਿਯੁਕਤੀ ਦੀ ਮਿਆਦ ਮਿਤੀ 28.2.2003 ਨੂੰ ਖ਼ਤਮ ਹੁੰਦੀ ਹੈ, ਪਰ ਉਨ੍ਹਾਂ ਨੇ ਮਿਤੀ 1.7.2002 ਤੋਂ ਫਾਰਗ ਕਰਨ ਦੀ ਬੇਨਤੀ ਕੀਤੀ ਹੈ ।

[ਵਿੱਤ, ਯੋਜਨਾ ਅਤੇ ਖੁਰਾਕ ਸਪਲਾਈ ਮੰਤਰੀ]

(4) ਸ੍ਰੀ ਚਮਨ ਲਾਲ, ਵਿਸ਼ੇਸ਼ ਕਾਰਜ ਅਫਸਰ (ਨਿਯਮ/ਬਜਟ) ਪੰਜਾਬ ਸਿਵਲ ਸਕੱਤਰੇਤ ਤੋਂ ਮਿਤੀ 31.12.1998 ਨੂੰ ਸੇਵਾ ਨਵਿਰਤ ਹੋਏ ਸਨ। ਉਨ੍ਹਾਂ ਦੀ ਠੇਕੇ ਦੇ ਆਧਾਰ ਤੇ ਮੁੜ ਨਿਯੁਕਤੀ ਸਕੱਤਰੇਤ ਪ੍ਰਸ਼ਾਸਨ ਵਲੋਂ ਮਿਤੀ 1.1.99 ਤੋਂ ਕੀਤੀ ਗਈ ਸੀ। ਉਨ੍ਹਾਂ ਦੀ ਠੇਕੇ ਦੇ ਆਧਾਰ ਤੇ ਨਿਯੁਕਤੀ ਦੀ ਮਿਆਦ ਮਿਤੀ 30.6.2002 ਨੂੰ ਖਤਮ ਹੋਵੇਗੀ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਕੋਲੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਸਰਕਾਰ ਕਹਿ ਰਹੀ ਹੈ ਕਿ ਸਾਡੇ ਕੋਲ ਪੈਸੇ ਨਹੀਂ ਹਨ ਅਤੇ ਜਿਹੜੀਆਂ ਬਹੁਤ ਹੀ ਜ਼ਰੂਰੀ ਪੋਸਟਾਂ ਹਨ, ਜਿਵੇਂ, ਹੈਡਮਾਸਟਰ ਅਤੇ ਪ੍ਰਿੰਸੀਪਲ ਆਦਿ ਦੀਆਂ ਆਸਾਮੀਆਂ ਹਨ, ਉਨ੍ਹਾਂ ਨੂੰ ਭਰਿਆ ਨਹੀਂ ਜਾ ਰਿਹਾ ਅਤੇ ਉਹ ਪੋਸਟਾਂ ਖਤਮ ਵੀ ਕੀਤੀਆਂ ਜਾ ਰਹੀਆਂ ਹਨ। ਫਿਰ ਵੇਲਾ ਵਿਹਾਅ ਚੁੱਕੇ ਅਫਸਰਾਂ ਨੂੰ ਦੁਬਾਰਾ ਭਰਤੀ ਕਰਨ ਦੀ ਕੀ ਲੋੜ ਪੈ ਗਈ ਸੀ ? ਕੀ ਇਹ ਕਰਨਾ ਬਹੁਤ ਜ਼ਰੂਰੀ ਸੀ ? ਉਨ੍ਹਾਂ ਵਿਅਕਤੀਆਂ ਵਿਚ ਕੀ ਵਿਸ਼ੇਸ਼ਤਾ ਸੀ ?

**ਮੰਤਰੀ** : ਸਪੀਕਰ ਸਾਹਿਬ, ਇਹ ਮੁਲਾਜ਼ਮ ਤਾਂ ਪੁਰਾਣੀ ਸਰਕਾਰ ਦੇ ਵੇਲੇ ਦੇ ਭਰਤੀ ਕੀਤੇ ਹੋਏ ਹਨ। ਇਸ ਬਾਰੇ ਤਾਂ ਇਨ੍ਹਾਂ ਨੂੰ ਦੇਖਣਾ ਚਾਹੀਦਾ ਸੀ। ਵੈਸੇ, ਮੈਂ ਇਸ ਦੇ ਬਾਰੇ ਮੈਂਬਰ ਸਾਹਿਬ ਨੂੰ ਦੱਸਦਾਂ ਹਾਂ ਕਿ ਉਕਤ ਚਾਰੇ ਵਿਅਕਤੀ, ਜਿਨ੍ਹਾਂ ਦਾ ਜ਼ਿਕਰ ਮੈਂ ਕੀਤਾ ਹੈ, ਉਹ ਆਪਣੇ ਆਪਣੇ ਖੇਤਰ ਵਿਚ ਕਾਫੀ ਮੁਹਾਰਿਤ ਰਖਦੇ ਹਨ ਅਤੇ ਇਨ੍ਹਾਂ ਖਾਸ ਕਾਰਨਾਂ ਕਰਕੇ ਹੀ, ਇਨ੍ਹਾਂ ਨੂੰ ਦੁਬਾਰਾ ਭਰਤੀ ਕੀਤਾ ਗਿਆ ਸੀ। ਜਿਸ ਤਰ੍ਹਾਂ ਮੈਂ ਜਵਾਬ ਦੇ ਅਖੀਰ ਵਿਚ ਕਿਹਾ ਹੈ ਕਿ ਸ੍ਰੀ ਚਮਨ ਲਾਲ, ਬਜਟ ਅਫਸਰ ਜਿਹੜਾ ਹੈ, ਉਹ ਬਜਟ ਬਣਾਉਣ ਵਿਚ ਬੜਾ ਐਕਸਪਰਟ ਹੈ, ਉਸ ਨੂੰ ਮਿਤੀ 30.6.2002 ਤੱਕ ਹੀ ਠੇਕੇ ਤੇ ਰਖਿਆ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਬਜਟ ਬਣਾਉਣ ਦਾ ਕੰਮ ਤਾਂ ਦੂਸਰੇ ਚੰਗੇ ਵਿਅਕਤੀਆਂ ਨੂੰ ਭਰਤੀ ਕਰਕੇ ਕੀਤਾ ਜਾਣਾ ਚਾਹੀਦਾ ਸੀ ਤਾਂ ਕਿ ਉਹ ਵੀ ਐਕਸਪਰਟ ਬਣ ਸਕਣ। ਪਰੰਤੂ ਇਨ੍ਹਾਂ ਨੂੰ ਹੀ ਮੁੜ ਭਰਤੀ ਕਰਨ ਦੇ ਕੀ ਖਾਸ ਕਾਰਨ ਸਨ ?

**ਮੰਤਰੀ** : ਇਹ ਮੁਲਾਜ਼ਮ ਤਾਂ ਪਿਛਲੀ ਸਰਕਾਰ ਨੇ ਰੱਖੇ ਹਨ ਅਤੇ ਉਨ੍ਹਾਂ ਦੇ ਐਕਸਪਰਟ ਹੋਣ ਕਰਕੇ ਹੀ ਉਨ੍ਹਾਂ ਨੂੰ ਰੱਖਿਆ ਹੋਣਾ ਹੈ। ਅਸੀਂ ਵੀ ਇਨ੍ਹਾਂ ਨੂੰ ਦੇਖ ਕੇ ਹੀ ਸ਼ੁਰੂ ਕੀਤਾ ਹੈ।

---

### ਰਾਜ ਵਿਚ ਆਨ-ਲਾਈਨ ਲਾਟਰੀ ਲਈ ਲਸੰਸ

*155. **ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੇ 1 ਜਨਵਰੀ, 2002 ਤੋਂ ਮਿਤੀ ਅੰਤ ਤਕ ਆਨ-ਲਾਈਨ ਲਾਟਰੀ ਸ਼ੁਰੂ ਕਰਨ ਲਈ ਕੋਈ ਲਸੰਸ ਜਾਰੀ ਕੀਤੇ ਹਨ; ਜੇਕਰ ਅਜਿਹਾ

ਹੋਵੇ, ਤਾਂ ਅਜਿਹੇ ਲਸੰਸ ਜਾਰੀ ਕਰਨ ਲਈ ਟੈਂਡਰਾਂ ਦੀਆਂ ਸ਼ਰਤਾਂ ਕੀ-ਕੀ ਹਨ ਅਤੇ ਅਜਿਹੀਆ ਪਾਰਟੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ,. ਜਿਨ੍ਹਾਂ ਨੇ ਅਜਿਹੀ ਮੰਗ ਦੇ ਵਿਰੁੱਧ ਟੈਂਡਰ ਭਰੇ ਸਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪਾਰਟੀ/ਪਾਰਟੀਆਂ ਨੂੰ ਦਿੱਤੇ ਗਏ ਠੇਕੇ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖਣਗੇ ?

**ਸਰਦਾਰ ਲਾਲ ਸਿੰਘ :** (ੳ) ਅਜੇ ਤੱਕ ਆਨ-ਲਾਈਨ ਲਾਟਰੀ ਸ਼ੁਰੂ ਕਰਨ ਸਬੰਧੀ ਕੋਈ ਲਾਈਸੈਂਸ ਨਹੀਂ ਦਿੱਤਾ ਗਿਆ। ਆਨ ਲਾਈਨ ਲਾਟਰੀ ਸਬੰਧੀ ਜਾਰੀ ਕੀਤੇ ਗਏ ਨੋਟਿਸ ਦੇ ਸਬੰਧ ਵਿੱਚ ਹੇਠ ਲਿਖੀਆਂ ਚਾਰ ਪਾਰਟੀਆਂ ਤੋਂ ਪੇਸ਼ਕਸ਼ਾਂ ਪ੍ਰਾਪਤ ਹੋਈਆਂ ਸਨ :—

1. ਮੈਸ: ਵੈਨਚਰ ਬਿਜ਼ਨਸ ਐਡਵਾਈਜ਼ਰਸ ਪ੍ਰਾ: ਲਿਮ: ਕੰਨਸੋਰਟੀਅਮ,
   4–ਯੂਨਟੀ ਹਾਊਸ, 8 ਪਰਮਾਨੰਦ ਮਾਰਗ,
   ਓਪੇਰਾ ਹਾਊਸ, ਮੁੰਬਈ–400004

2. ਮੈਸ: ਐਮ ਕਾਰਪ ਕੰਨਸੋਰਟੀਅਮ,
   98 ਨਹਿਰੂ ਪਲੇਸ,
   ਨਵੀਂ ਦਿੱਲੀ–110019

3. ਮੈਸ: ਮੋਦੀ ਇਨਟਰਟੈਨਰਜ਼ ਨੈਟਵਰਕਸ ਪ੍ਰਾ: ਲਿਮ:,
   49 ਕਮਿਊਨਿਟੀ ਸੈਂਟਰ, ਫਰੈਂਡਜ਼ ਕਾਲੋਨੀ,
   ਨਵੀਂ ਦਿੱਲੀ–110065

4. ਮੈਸ: ਦਕਸ਼ਿਨ ਮੀਡੀਆ ਲਿਮਟਿਡ,
   ਕਾਨਟੀਨੈਂਟਲ ਬਿਲਡਿੰਗ,
   135-ਡਾ: ਐਨੀ ਬਸੰਤ ਰੋਡ,
   ਵਰਲੀ, ਮੁੰਬਈ–400018

ਟੈਂਡਰ ਡਾਕੂਮੈਂਟ, ਜਿਸ ਵਿੱਚ ਟੈਂਡਰ ਦੀਆਂ ਸਾਰੀਆਂ ਸ਼ਰਤਾਂ ਦਿੱਤੀਆਂ ਗਈਆਂ ਹਨ, ਨੱਥੀ* ਕੀਤਾ ਜਾਂਦਾ ਹੈ।

(ਅ) ਕਿਉਂਕਿ ਹਾਲੇ ਤੱਕ ਕਿਸੇ ਕੰਟਰੈਕਟ ਨੂੰ ਅੰਤਿਮ ਰੂਪ ਨਹੀਂ ਦਿੱਤਾ ਗਿਆ ਇਸ ਲਈ ਕੰਟਰੈਕਟ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖਣ ਦਾ ਸਵਾਲ ਨਹੀਂ ਉਠਦਾ :

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੈਂ ਇਸ ਸਵਾਲ ਉਤੇ ਤਿੰਨ ਚਾਰ ਸਪਲੀਮੈਂਟਰੀਆਂ ਕਰਾਂਗਾ। ਸਭ ਤੋਂ ਪਹਿਲੀ ਸਪਲੀਮੈਂਟਰੀ ਤਾਂ ਇਹ ਹੈ ਕਿ ਇਹ 20 ਹਜ਼ਾਰ ਕਰੋੜ ਰੁਪਏ ਦਾ ਟੈਂਡਰ ਹੈ ਅਤੇ 7 ਸਾਲ ਲਈ ਦਿੱਤਾ ਜਾਣਾ ਹੈ। ਇਸਦੇ ਵਿੱਚ ਫ਼ੌਰਨ ਡਾਇਰੈਕਟ ਇਨਵੈਸਟਮੈਂਟ ਅਲਾਓ ਕੀਤੀ ਹੋਈ ਹੈ। ਰੀਪੇਟਰੀਏਸ਼ਨ

*Placed in the Library.

[ਸਰਦਾਰ ਆਦੇਸ ਪ੍ਰਤਾਪ ਸਿੰਘ ਕੈਰੋਂ]

ਆਫ ਫੰਡਜ਼ ਟੂ ਫੌਰਨ ਕੰਟਰੀਜ਼ ਵੀ ਹੈ । ਇਸ ਵਿੱਚ ਬਿਲਟ ਓਪਰੇਟ ਅਤੇ ਓਨ ਦੀ ਪ੍ਰੋਵੀਜ਼ਨ ਹੈ । ਕੋਈ ਸੋਸ਼ਲ ਕਾਜ ਨਹੀਂ ਲਿਖਿਆ ਅਤੇ ਨਾ ਹੀ ਕੋਈ ਇਵੇਲਿਊਏਸ਼ਨ ਕੀਤੀ ਗਈ ਹੈ । ਕੀ ਸਾਡੇ ਕੋਲ ਬੈਕ-ਬੋਨ ਨੈਟ-ਵਰਕ ਦੀ ਹੈ ਜਾਂ ਨਹੀਂ ? ਇਨ੍ਹਾਂ ਨੇ ਸੇਲਜ਼ ਟੈਕਸ ਮਹਿਕਮੇ ਨੂੰ ਕੰਸਲਟ ਕੀਤਾ ਹੈ ਜਾਂ ਨਹੀਂ ? ਸੇਲ ਟੈਕਸ ਪ੍ਰਾਈਜ਼ ਮਨੀ ਤੇ ਨਹੀਂ ਹੁੰਦਾ ਇਹ ਬਾਕੀ ਕੰਪੋਨੈਂਟ ਤੇ ਹੁੰਦਾ ਹੈ । ਇਸ ਦੇ ਵਿੱਚ ਲਿਖਿਆ ਗਿਆ ਹੈ ਕਿ ਪ੍ਰਾਈਜ਼ ਮਨੀ ਛੱਡ ਕੇ ਦੂਜੇ ਵਿਚੋਂ ਵੀ ਪ੍ਰਾਈਜ਼ ਮਨੀ ਵਧਾਈ ਜਾ ਸਕਦੀ ਹੈ । ਕੀ ਮੰਤਰੀ ਜੀ ਇਨ੍ਹਾਂ ਸਾਰੀਆਂ ਗੱਲਾਂ ਦਾ ਜਵਾਬ ਦੇਣਗੇ ਕਿ ਕੀ ਕੰਸਲਟ ਕੀਤਾ ਹੈ ਅਤੇ ਕੈਬਨਿਟ ਵਿੱਚ ਲੈ ਕੇ ਕੀ ਗਏ ਹਨ । ਅਕਸਰ ਲਾਟਰੀ ਦੀ ਕੋਈ ਪਾਲਿਸੀ ਬਣਨੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਤੁਸੀਂ ਸਪੈਸੀਫਿਕ ਸਵਾਲ ਕਰੋ ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਰ, ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਸਬੰਧੀ ਕੋਈ ਪਾਲਿਸੀ ਬਣਾਈ ਗਈ ਹੈ ਜਾਂ ਨਹੀਂ ? ਕਿਉਂਕਿ ਇਹ ਸਟੇਟ ਦੇ ਇੰਟਰੈਸਟ ਦੀ ਗੱਲ ਹੈ ।

**ਸ੍ਰੀ ਸਪੀਕਰ** : ਮੰਤਰੀ ਜੀ, ਕੀ ਕੋਈ ਪਾਲਿਸੀ ਬਣਾਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਆਨ-ਲਾਈਨ ਲਾਟਰੀ ਦਾ ਮਾਮਲਾ ਹੈ, ਪਿਛਲੀ ਸਰਕਾਰ ਵੇਲੇ ਹੀ ਸ਼ੁਰੂ ਹੋਇਆ ਸੀ ਅਤੇ ਪਿਛਲੀ ਸਰਕਾਰ ਵਲੋਂ ਵੀ ਟੈਂਡਰ ਮੰਗੇ ਗਏ ਸੀ ਜਿਹੜੇ ਨਵੀਂ ਸਰਕਾਰ ਨੇ ਰੱਦ ਕਰ ਦਿਤੇ ਹਨ ਕਿਉਂਕਿ ਉਹ ਟੈਂਡਰ ਬਹੁਤ ਘੱਟ ਕੀਮਤ ਦੇ ਸਨ । ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹਾਂਗਾ ਕਿ ਇਸ ਵੇਲੇ ਜਿਹੜੇ ਟੈਂਡਰ ਆਏ ਹਨ ਇਹ ਤਕਰੀਬਨ 8000 ਕਰੋੜ ਰੁਪਏ ਦੇ ਆਏ ਹਨ ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਕੋਈ ਕਮੇਟੀ ਬਣਾ ਕੇ ਕੋਈ ਪਾਲਿਸੀ ਬਣਾਈ ਹੈ ਅਤੇ ਕੀ ਇਸ ਬਾਰੇ ਸੇਲ ਟੈਕਸ ਮਹਿਕਮੇ ਨੂੰ ਕਨਸਲਟ ਕੀਤਾ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਦੇ ਦਿੱਤਾ ਹੈ ਕਿ ਇਨ੍ਹਾਂ ਦੀ ਸਰਕਾਰ ਵੇਲੇ ਹੀ ਇਹ ਆਨ-ਲਾਈਨ ਤੇ ਪ੍ਰਾਸੈਸ ਲਾਟਰੀ ਸ਼ੁਰੂ ਹੋਈ ਸੀ, ਉਸ ਨੂੰ ਤਾਂ ਅਸੀਂ ਕਾਂਟੀਨਿਊ ਹੀ ਕੀਤਾ ਹੈ । ਪਿਛਲੇ ਜਿਹੜੇ ਟੈਂਡਰ ਇਨ੍ਹਾਂ ਵਲੋਂ ਮੰਗੇ ਗਏ ਸੀ ਅਸੀਂ ਤਾਂ ਉਨ੍ਹਾਂ ਨੂੰ ਰੱਦ ਕਰਕੇ ਦੁਬਾਰਾ ਟੈਂਡਰ ਮੰਗੇ ਸੀ ਅਤੇ ਉਨ੍ਹਾਂ ਟੈਂਡਰਾਂ ਦਾ ਰਿਜ਼ਲਟ ਇਹ ਹੈ ਕਿ ਜੋ ਟੈਂਡਰ ਇਨ੍ਹਾਂ ਵੇਲੇ ਹੋਏ ਸੀ, ਹੁਣ ਸਾਡੇ ਵੇਲੇ ਉਸ ਤੋਂ 10 ਗੁਣਾਂ ਜ਼ਿਆਦਾ ਰੈਵਨਿਊ ਆਇਆ ਹੈ ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਨਹੀਂ ਪੁਛਿਆ ਕਿ ਕਿੰਨਾ ਰੈਵਨਿਊ ਵਧਿਆ ਹੈ । ਮੈਂ ਤਾਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਕੋਈ ਪਾਲਿਸੀ ਇਸ ਸਬੰਧੀ ਬਣਾਈ ਗਈ ਹੈ ਜਾਂ ਨਹੀਂ ?

ਮੰਤਰੀ : ਸਪੀਕਰ ਸਾਹਿਬ, ਜਿਸ ਬੇਸ ਦੇ ਆਧਾਰ ਤੇ ਪਿਛਲੀ ਸਰਕਾਰ ਨੇ ਇਹ ਆਨ ਲਾਈਨ ਲਾਟਰੀ ਸ਼ੁਰੂ ਕੀਤੀ ਸੀ. ਉਸੇ ਆਧਾਰ ਤੇ ਹੀ ਅਸੀਂ ਇਹ ਕਾਂਟੀਨਿਊ ਕੀਤੀ ਹੈ ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਰ, ਮੈਂ ਇਨ੍ਹਾਂ ਦੇ ਜਵਾਬ ਨਾਲ ਡਿਸ-ਐਗਰੀ ਕਰਦਾ ਹਾਂ । ਮੈਂ ਤਾਂ ਇਹ ਪੁੱਛ ਰਿਹਾ ਹਾਂ ਕਿ ਕੀ ਕੋਈ ਇਨ੍ਹਾਂ ਨੇ ਪਾਲਿਸੀ ਬਣਾਈ ਹੈ ਜਾਂ ਨਹੀਂ ਅਤੇ ਕੀ ਕੋਈ ਐਕਸਾਈਜ਼ ਅਤੇ ਟੈਕਸੇਸ਼ਨ ਮਹਿਕਮੇ ਨਾਲ ਬੈਕ ਬੋਨ ਹੈ ਜਾਂ ਨਹੀ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਜਵਾਬ ਤਾਂ ਦੇ ਦਿਤਾ ਹੈ ਕਿ ਪਿਛਲੀ ਸਰਕਾਰ ਦੀ ਹੀ ਪਾਲਿਸੀ ਕਾਂਟੀਨਿਊ ਕੀਤੀ ਹੈ ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਰ, ਇਸਦਾ ਪਿਛਲੀ ਸਰਕਾਰ ਨਾਲ ਕੀ ਵਾਸਤਾ ਹੈ । ਮੈਂ ਪੁੱਛ ਰਿਹਾ ਹਾਂ ਕਿ ਇਨ੍ਹਾਂ ਨੇ ਕੋਈ ਪਾਲਿਸੀ ਬਣਾਈ ਹੈ ਜਾਂ ਨਹੀਂ । ਜੇ ਪਿਛਲੀ ਸਰਕਾਰ ਨੇ ਨਹੀਂ ਬਣਾਈ ਤਾਂ ਕੀ ਇਨ੍ਹਾਂ ਨੇ ਬਣਾਈ ਹੈ ਜਾਂ ਨਹੀਂ ? ਇਸ ਸਬੰਧੀ ਕੋਈ ਪਾਲਿਸੀ ਬਣਾ ਕੇ ਕੈਬਨਿਟ ਵਿੱਚ ਡਿਸਕਸ ਕੀਤਾ ਹੈ ਜਾਂ ਨਹੀ ? ਮੈਂ ਤਾਂ ਪਾਲਿਸੀ ਬਣਾਉਣ ਬਾਰੇ ਹੀ ਪੁੱਛ ਰਿਹਾ ਹਾਂ ਜੀ ।

**ਸ੍ਰੀ ਸਪੀਕਰ** : ਪਲੀਜ਼ ਸੁਣੋ, ਤੁਸੀਂ ਜ਼ਿਆਦਾ ਡਿਸਕਸ ਕਰ ਰਹੇ ਹੋ ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਇਹ 20 ਹਜ਼ਾਰ ਕਰੋੜ ਰੁਪਏ ਦਾ ਟੈਂਡਰ ਹੈ । (ਵਿਘਨ)......

**ਸ੍ਰੀ ਸਪੀਕਰ** : ਅਜੇ ਤਾਂ ਕਿਸੇ ਨੂੰ ਦਿੱਤਾ ਹੀ ਨਹੀਂ ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਠੀਕ ਹੈ ਜੀ, ਅਜੇ ਨਹੀਂ ਦਿਤਾ, ਪਰ ਇਹ ਕੱਲ੍ਹ ਨੂੰ ਦੇ ਦੇਣਗੇ ਅਤੇ ਫਿਰ ਤੁਸੀਂ ਮੈਨੂੰ ਕਹੋਗੇ ਕਿ ਤੁਸੀਂ ਹੁਣ ਕੋਰਟ ਵਿੱਚ ਜਾ ਕੇ ਠੀਕ ਕਰਾਓ । ਇਹ ਪੰਜ ਹਜ਼ਾਰ ਕਰੋੜ ਰੁਪਏ ਦਾ ਆਊਟ ਵਲੋਂ ਆਫ ਫੰਡਜ਼ ਹੈ, ਫਾਰਨ ਪੀਪਲ ਇਸ ਵਿਚ ਸ਼ਾਮਲ ਹਨ ਅਤੇ 7 ਸਾਲ ਲਈ ਇਹ ਕੰਟਰੈਕਟ ਹੈ ।

**ਸ੍ਰੀ ਸਪੀਕਰ** : ਸ਼ੁਕਰੀਆ, ਤੁਸੀਂ ਵਾਰਨ ਕੀਤਾ ਹੈ । ਵੈਸੇ It is their duty. ਹੁਣ ਤੁਸੀਂ ਪਲੀਜ਼ ਬੈਠੋ ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਤੁਸੀਂ ਮੈਨੂੰ ਅਲਾਓ ਕੀਤਾ ਹੈ I am allowed to put questions. You cannot make me to sit like this.

**Mr. Speaker** : Next Supplementary Sh. Tikshan Sood.

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਲਾਟਰੀ ਤੇ ਸੇਲ ਟੈਕਸ ਲਗਦਾ ਹੈ । ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹਾਂਗਾ ਕਿ ਕੀ ਸੇਲ ਟੈਕਸ ਮਹਿਕਮੇ ਨਾਲ ਇਸ

[ਸ਼੍ਰੀ ਤਿਕਸ਼ਨ ਸੂਦ]

ਬਾਰੇ ਵਿਚਾਰ-ਵਟਾਂਦਰਾ ਹੋਇਆ ਅਤੇ ਉਨ੍ਹਾਂ ਨਾਲ ਕਨਸਲਟ ਕਰਕੇ ਕੋਈ ਰਿਜ਼ਲੇਟ ਕੱਢਿਆ ਹੈ ਜਾਂ ਇਕੱਲੇ ਵਿੱਤ ਵਿਭਾਗ ਨੇ ਹੀ ਆਪਣੇ ਲੈਵਲ ਤੇ ਇਹ ਫੈਸਲਾ ਕਰ ਲਿਆ ਹੈ ?

ਮੰਤਰੀ : ਸਪੀਕਰ ਸਾਹਿਬ, ਮੈਂ ਤਾਂ ਦੱਸਿਆ ਹੈ ਕਿ ਪਿਛਲੀ ਸਰਕਾਰ ਨੇ ਜਿਸ ਆਧਾਰ ਤੇ ਫੈਸਲਾ ਕੀਤਾ ਸੀ, ਅਸੀਂ ਤਾਂ ਉਸ ਨੂੰ ਅੱਗੇ ਕਾਂਟੀਨਿਊ ਹੀ ਕੀਤਾ ਹੈ ਅਤੇ ਇਨ੍ਹਾਂ ਨੇ ਕੁਝ ਦੇਖ ਕੇ ਹੀ ਆਧਾਰ ਬਣਾਇਆ ਹੋਵੇਗਾ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਤਾਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਸੇਲ ਟੈਕਸ ਮਹਿਕਮੇ ਨਾਲ ਮੀਟਿੰਗ ਹੋਈ ਹੈ ਜਾਂ ਨਹੀ ?

**ਮੰਤਰੀ** : ਇਸ ਬਾਰੇ ਮੈਂ ਫਾਈਲ ਦੇਖ ਲਵਾਂਗਾ, ਫਿਰ ਦੱਸ ਦਿਆਂਗਾ ਜੀ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਕਦੋਂ ਦੇਖਣਗੇ, ਫਾਈਲ ਤਾਂ ਇਨ੍ਹਾਂ ਦੇ ਕੋਲ ਹੀ ਹੈ ਜੀ, ਹੁਣ ਦੇਖ ਲੈਣ । ਸਪੀਕਰ ਸਾਹਿਬ, ਐਫ.ਐਮ, ਸਾਹਿਬ ਮੇਰੇ ਸਵਾਲ ਦਾ ਜਵਾਬ ਦੇਣ ।

SARDAR ADESH PARTAP SINGH KAIRON : Speaker Sahib, I want to...

**MR. SPEAKER** : Please sit down. You are intervening unnecessarily.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਟੈਕਸਏਬਲ ਆਈਟਮ ਹੈ । ਕੀ ਮੰਤਰੀ ਜੀ ਦੇ ਕੋਲ ਸਵਾਲ ਦਾ ਜਵਾਬ ਨਹੀਂ ਹੈ ? (ਵਿਘਨ)

**ਸ਼੍ਰੀ ਸਪੀਕਰ** : ਸਾਰੇ ਇਕਦਮ ਹੀ ਖੜ੍ਹੇ ਨਾ ਹੋਵੋ । Please sit down.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਬੜਾ ਹੀ ਰੈਲੇਵੈਂਟ ਸਵਾਲ ਹੈ । Lotrery is a taxable item under sales tax. ਮੈਂ ਤਾਂ ਇਹੀ ਪੁੱਛਿਆ ਹੈ ਕਿ ਕੀ ਇਨ੍ਹਾਂ ਦੀ ਐਕਸਾਈਜ਼ ਡਿਪਾਰਟਮੈਂਟ ਨਾਲ ਕੋਈ ਮੀਟਿੰਗ ਹੋਈ ਹੈ ਕਿ ਇਸ ਬਾਰੇ ਕੀ ਕਰਨਾ ਹੈ ?

**ਮੰਤਰੀ** . ਸਪੀਕਰ ਸਾਹਿਬ, ਇਸ ਵੇਲੇ ਮੇਰੇ ਕੋਲ ਜਾਣਕਾਰੀ ਨਹੀਂ ਹੈ । ਇਸ ਲਈ ਮੈਨੂੰ ਮੌਕਾ ਦਿੱਤਾ ਜਾਵੇ ।

**ਸ਼੍ਰੀ ਸਪੀਕਰ** : ਤੁਸੀਂ ਇਸ ਬਾਰੇ ਜਾਣਕਾਰੀ ਹਾਸਲ ਕਰਕੇ ਅਗਲੀ ਸਿਟਿੰਗ ਵਿੱਚ ਜਵਾਬ ਦੇ ਦੇਣਾ । I postpone this supplementary for the next sitting tomorrow, i.e. 21st June. 2002.

(ਇਸ ਪ੍ਰਸ਼ਨ ਦੀ ਸਪਲੀਮੈਂਟਰੀ ਮਿਤੀ 21 ਜੂਨ, 2002 ਲਈ ਪੋਸਟਪੋਨ ਕੀਤੀ ਗਈ ।)

———

## STARRED QUESTIONS AND ANSWERS

### ਪੁਲਿਸ ਦੁਆਰਾ ਕਬਜ਼ਾ ਕੀਤੀਆ ਗਈਆਂ ਸਿੰਜਾਈ ਵਿਭਾਗ ਦੀਆਂ ਇਮਾਰਤਾਂ/ ਰੈਸਟ ਹਾਊਸ

*134. **ਸਰਦਾਰ ਬੀਰ ਦਵਿੰਦਰ ਸਿੰਘ :** ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਸਿੰਜਾਈ ਵਿਭਾਗ ਦੀਆਂ ਉਨ੍ਹਾਂ ਇਮਾਰਤਾਂ ਅਤੇ ਰੈਸਟ ਹਾਊਸਾਂ ਦਾ ਜ਼ਿਲ੍ਹਾ-ਵਾਰ ਵੇਰਵਾ ਕੀ ਹੈ ਜੋ ਇਸ ਸਮੇਂ ਪੁਲਿਸ ਦੇ ਕਬਜ਼ੇ ਅਧੀਨ ਹਨ ਅਤੇ ਇਨ੍ਹਾਂ ਇਮਾਰਤਾਂ ਤੇ ਕਬਜ਼ਾ ਕਰਨ ਵਾਲਿਆਂ ਦਾ ਵੇਰਵਾ ਅਤੇ ਨਾਂ ਕੀ-ਕੀ ਹਨ;

(ਅ) ਕੀ ਪੁਲਿਸ ਵਿਭਾਗ ਨੇ ਇਨ੍ਹਾਂ ਇਮਾਰਤਾਂ ਤੇ ਕਬਜ਼ਾ ਰੱਖਣ ਕਾਰਨ ਸਿੰਜਾਈ ਵਿਭਾਗ ਨੂੰ ਕੋਈ ਕਿਰਾਇਆ ਅਦਾ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਗੁਰਚੇਤ ਸਿੰਘ ਭੁੱਲਰ :** (ੳ) ਸਿੰਜਾਈ ਵਿਭਾਗ ਦੀਆਂ ਇਮਾਰਤਾਂ ਅਤੇ ਰੈਸਟ ਹਾਊਸ, ਜੋ ਇਸ ਸਮੇਂ ਪੁਲਿਸ ਦੇ ਕਬਜ਼ੇ ਅਧੀਨ ਹਨ, ਦਾ ਵਿਸਥਾਰ ਸਹਿਤ ਵੇਰਵਾ 'ਅਨੁਲੱਗ-1' ਉਤੇ ਨੱਥੀ ਕੀਤਾ ਜਾਂਦਾ ਹੈ ।

(ਅ) ਪੁਲਿਸ ਵਿਭਾਗ ਦੇ ਕਬਜ਼ੇ ਅਧੀਨ ਕੇਵਲ ਪੁਰਾਣੀ ਦਫਤਰੀ ਇਮਾਰਤ ਹਰੀਕੇ ਅਤੇ ਮਕਾਨ ਨੰ: 1-ਐਮ: 2-ਐਮ ਅਤੇ 4-ਐਮ ਹਰੀਕੇ ਤੋਂ ਇਲਾਵਾ ਹੋਰ ਕਿਸੇ ਇਮਾਰਤ/ਰੈਸਟ ਹਾਊਸ ਦਾ ਕਿਰਾਇਆ ਨਹੀਂ ਦਿੱਤਾ ਹੈ, ਜਿਸਦਾ ਵੇਰਵਾ 'ਅਨੁਲੱਗ-2' ਤੇ ਦਿੱਤਾ ਜਾਂਦਾ ਹੈ ।

### ਅਨੁਲੱਗ-1

**ਸਿੰਜਾਈ ਵਿਭਾਗ ਦੇ ਵੱਖ ਵੱਖ ਜ਼ਿਲ੍ਹਿਆਂ ਵਿੱਚ ਪੈਂਦੀਆਂ ਇਮਾਰਤਾਂ ਅਤੇ ਵਿਸ਼ਰਾਮ ਘਰ ਜਿਨ੍ਹਾਂ ਉਤੇ ਮਹਿਕਮਾ ਪੁਲਿਸ ਨੇ ਕਬਜ਼ਾ ਕੀਤਾ ਹੋਇਆ ਹੈ ਉਨ੍ਹਾਂ ਦਾ ਵੇਰਵਾ ਹੇਠ ਲਿਖੇ ਮੁਤਾਬਿਕ ਹੈ :**

| ਲੜੀ ਨੰ: | ਬਿਲਡਿੰਗ ਅਤੇ ਵਿਸ਼ਰਾਮ ਘਰ ਦਾ ਵੇਰਵਾ | ਕਬਜ਼ਾ ਕਰਨ ਵਾਲਿਆਂ ਦਾ ਵੇਰਵਾ |
|---|---|---|
| | ਜ਼ਿਲ੍ਹਾ ਪਟਿਆਲਾ | |
| 1. | ਕੋਠੀ ਨੰ: 3 ਪੈਪਸੂ ਭਾਖੜਾ ਕਾਲੋਨੀ, ਪਟਿਆਲਾ | ਸ੍ਰੀ ਐਸ.ਐਲ ਗਾਖੜ, ਆਈ. ਪੀ.ਐਸ. |
| 2. | ਕੋਠੀ ਨੰ: 8 ਪੈਪਸੂ ਭਾਖੜਾ ਕਾਲੋਨੀ, ਪਟਿਆਲਾ | ਏ.ਡੀ,ਆਈ.ਜੀ. ਰੇਲਵੇ ਦਾ ਦਫਤਰ । |

| 1 | 2 | 3 |
|---|---|---|
| 3. | ਉਪ ਮੰਡਲ ਅਫਸਰ ਦੀ ਰਿਹਾਇਸ਼, ਸਮਾਣਾ । | ਡੀ.ਐਸ.ਪੀ., ਸਮਾਣਾ । |
| 4. | ਨਹਿਰੀ ਵਿਸ਼ਰਾਮ ਘਰ ਅਤੇ ਛੋਟਾ ਵਿਸ਼ਰਾਮ ਘਰ, ਪੰਜਾਬ ਭਾਖੜਾ ਨਹਿਰੀ ਕਾਲੋਨੀ, ਪਟਿਆਲਾ | ਆਈ.ਜੀ. ਜ਼ੋਨਲ (ਪੁਲਿਸ) ਪਟਿਆਲਾ |
| | **ਜ਼ਿਲ੍ਹਾ ਸੰਗਰੂਰ** | |
| 1. | ਰਾਨੀਕੇ ਵਿਸ਼ਰਾਮ ਘਰ, ਰਾਨੀਕੇ | ਐਸ.ਐਸ.ਪੀ., ਬਰਨਾਲਾ ਅਧੀਨ ਪੈਂਦੇ ਰਾਨੀਕੇ ਪੁਲਿਸ ਚੌਕੀ ਦੇ ਇੰਨਚਾਰਜ ਅਧੀਨ । |
| 2. | ਸ਼ੇਰਪੁਰ ਨਹਿਰੀ ਕਾਲੋਨੀ ਵਿਖੇ ਜੇ.ਈ. ਦੇ ਕੁਆਰਟਰ | ਉਪ ਪੁਲਿਸ ਕਪਤਾਨ ਸ਼ੇਰਪੁਰ |
| | **ਜ਼ਿਲ੍ਹਾ ਫਤਹਿਗੜ੍ਹ ਸਾਹਿਬ** | |
| 1. | ਨਹਿਰੀ ਕਾਲੋਨੀ ਖਮਾਣੋਂ ਦੀ ਇਮਾਰਤ | ਉਪ ਪੁਲਿਸ ਕਪਤਾਨ, ਖਮਾਣੋਂ |
| 2. | ਉਪ ਮੰਡਲ ਅਫਸਰ ਆਕਾਸ਼, ਉਪ ਮੰਡਲ ਸਰਹੰਦ ਦੀ ਰਿਹਾਇਸ਼ | ਪੁਲਿਸ ਮਹਿਕਮਾ (ਜੀ.ਓ. ਦੀ ਮੈਸ) |
| | **ਜ਼ਿਲ੍ਹਾ ਮੋਗਾ** | |
| 1. | ਨਹਿਰੀ ਵਿਸ਼ਰਾਮ ਘਰ, ਮੋਗਾ | ਐਸ.ਐਸ.ਪੀ., ਮੋਗਾ ਅਤੇ ਪੁਲਿਸ ਸਟਾਫ |
| | **ਜ਼ਿਲ੍ਹਾ ਜਲੰਧਰ** | |
| 1. | ਨਹਿਰੀ ਵਿਸ਼ਰਾਮ ਘਰ, ਜਲੰਧਰ | ਆਈ. ਜੀ ਜੋਨਲ 2-ਜਲੰਧਰ |
| | **ਜ਼ਿਲ੍ਹਾ ਹੁਸ਼ਿਆਰਪੁਰ** | |
| 1. | ਨਹਿਰੀ ਵਿਸ਼ਰਾਮ ਘਰ, ਗੜ੍ਹਸ਼ੰਕਰ | ਉਪ ਪੁਲਿਸ ਕਪਤਾਨ, ਗੜ੍ਹਸ਼ੰਕਰ |
| | **ਜ਼ਿਲ੍ਹਾ ਗੁਰਦਾਸਪੁਰ** | |
| 1. | ਹਾਈਡਰੋਲਿਕ ਰਿਸਰਚ ਸਟੇਸ਼ਨ, ਮਲਿਕਪੁਰ (ਪਠਾਨਕੋਟ) | ਸ੍ਰੀ ਮਲਿਕ ਉਪ ਕਪਤਾਨ ਸਦਰ ਸੁਜਾਨਪੁਰ ਏਰੀਆ |

| 1 | 2 | 3 |
|---|---|---|
| | ਜ਼ਿਲ੍ਹਾ ਅੰਮ੍ਰਿਤਸਰ | |
| 1. | ਪੁਰਾਣੀ ਦਫਤਰ ਦੀ ਇਮਾਰਤ, ਹਰੀਕੇ | ਹਰੀਕੇ ਪੁਲਿਸ ਥਾਨੇ ਲਈ ਵਰਤੀ ਜਾਂਦੀ ਹੈ |
| 2. | ਸਬ ਵਿਸ਼ਰਾਮ ਘਰ, ਹਰੀਕੇ | ਸ਼੍ਰੀ ਗੋਬਿੰਦ ਸਿੰਘ ਐਸ.ਐਚ,ਓ. ਹਰੀਕੇ |
| 3. | ਕੁਆਰਟਰ ਨੰ: 1-ਐਮ, ਹਰੀਕੇ | ਸ਼੍ਰੀ ਸੁਰਜੀਤ ਸਿੰਘ ਨਾਗੀ ਹੈਡ ਮੁਨਸ਼ੀ |
| 4. | ਕੁਆਰਟਰ ਨੰ: 2-ਐਮ, ਹਰੀਕੇ | ਸ਼੍ਰੀ ਹਰਦੀਪ ਸਿੰਘ ਏ. ਐਸ. ਆਈ. |
| 5. | ਕੁਆਰਟਰ ਨੰ: 4-ਐਮ. ਹਰੀਕੇ | ਸ਼੍ਰੀ ਪਰਸ਼ਨ ਸਿੰਘ ਏ. ਐਸ, ਆਈ. |

(ਲੜੀ ਨੰ: 1, 3, 4 ਅਤੇ 5 ਤੇ ਦਰਸਾਈਆਂ ਇਮਰਤਾਂ/ਕੁਆਰਟਰ ਸਿੰਜਾਈ ਵਿਭਾਗ ਦੀ ਜ਼ਰੂਰਤ ਤੋਂ ਜ਼ਿਆਦਾ ਹੋਣ ਕਰਕੇ ਪੁਲਿਸ ਵਿਭਾਗ ਨੂੰ ਅਲਾਟ ਕੀਤੇ ਗਏ ਹਨ ।)

**ਜ਼ਿਲ੍ਹਾ ਅੰਮ੍ਰਿਤਸਰ, ਅਪਰ ਬਾਰੀ ਦੁਆਬ, ਨਹਿਰ ਸਰਕਲ ਅੰਮ੍ਰਿਤਸਰ :**

| 1 | 2 | 3 |
|---|---|---|
| 1. | ਨਹਿਰੀ ਵਿਸ਼ਰਾਮ ਘਰ, ਅੰਮ੍ਰਿਤਸਰ | ਪੰਜਾਬ ਆਰਮਡ ਪੁਲਿਸ |
| 2. | ਨਹਿਰੀ ਵਿਸ਼ਰਾਮ ਘਰ, ਦਬੁਰਜੀ | ਪੰਜਾਬ ਪੁਲਿਸ |
| 3. | ਨਹਿਰੀ ਵਿਸ਼ਰਾਮ ਘਰ, ਅੱਠਵਾਲ | ਪੰਜਾਬ ਪੁਲਿਸ |
| 4. | ਨਹਿਰੀ ਵਿਸ਼ਰਾਮ ਘਰ, ਰਸੂਲਪੁਰ | ਪੰਜਾਬ ਪੁਲਿਸ |
| 5. | ਕੋਠੀ ਨੰ. 7 ਨਹਿਰ ਕਾਲੋਨੀ, ਅੰਮ੍ਰਿਤਸਰ | ਡੀ.ਆਈ.ਜੀ., ਪੰਜਾਬ ਪੁਲਿਸ |

[ਸਿੰਜਾਈ ਮੰਤਰੀ]

## ਅਨੁਲੱਗ_2

ਸਿੰਜਾਈ ਵਿਭਾਗ ਦੀਆਂ ਇਮਾਰਤਾਂ ਅਤੇ ਵਿਸ਼ਰਾਮ ਘਰ ਜੋ ਪੁਲਿਸ ਮਹਿਕਮੇ ਅਧੀਨ ਹਨ ਅਤੇ ਜਿਨ੍ਹਾਂ ਦਾ ਕਿਰਾਇਆ ਦਿੱਤਾ ਜਾ ਰਿਹਾ ਹੈ ਅਤੇ ਜੋ ਸਿੰਜਾਈ ਵਿਭਾਗ ਦੀ ਜ਼ਰੂਰਤ ਤੋਂ ਵੱਧ ਹੋਣ ਕਰਕੇ ਪੁਲਿਸ ਮਹਿਕਮੇ ਨੂੰ ਅਲਾਟ ਕੀਤੀਆਂ ਗਈਆਂ ਸਨ, ਉਨ੍ਹਾਂ ਇਮਾਰਤਾਂ ਦੇ ਕਿਰਾਏ ਦਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ :—

ਜ਼ਿਲ੍ਹਾ ਅੰਮ੍ਰਿਤਸਰ

| ਲੜੀ ਨੰ: | ਇਮਾਰਤ ਦਾ ਵੇਰਵਾ | ਕਾਬਜ਼ ਦਾ ਵੇਰਵਾ | ਅਲਾਟਮੈਂਟ ਦੀ ਮਿਤੀ | ਕਿਰਾਇਆ ਪ੍ਰਤੀ ਮਹੀਨਾ (ਰੁਪਏ) | ਮਿਤੀ 31/5/2000 ਤੱਕ ਬਣਦਾ ਕਿਰਾਇਆ (ਰੁਪਏ) | ਹੁਣ ਤੱਕ ਦਿੱਤਾ ਕਿਰਾਇਆ (ਰੁਪਏ) |
|---|---|---|---|---|---|---|
| 1. | ਪੁਰਾਣੀ ਦਫਤਰੀ ਇਮਾਰਤ, ਹਰੀਕੇ | ਪੁਲਿਸ ਥਾਣਾ, ਹਰੀਕੇ ਵਜੋਂ ਵਰਤੀ ਜਾਂਦੀ ਹੈ | 1/4/1982 | 1/4/82 ਤੋਂ 31/12/82 50/–, 1/1/83 ਤੋਂ 31/5/2002 130/– | 30740/- | 30740/- |
| 2. | ਕੁਆਰਟਰ ਨੰ: 1-ਐਮ, ਹਰੀਕੇ | ਸ੍ਰੀ ਸੁਰਜੀਤ ਸਿੰਘ, ਨਾਗੀ ਹੈਡ ਮੁਨਸ਼ੀ | 2/99 | 100/- | 4000/- | 500/- |
| 3. | ਕੁਆਰਟਰ ਨੰ: 2-ਐਮ, ਹਰੀਕੇ | ਸ੍ਰੀ ਹਰਦੀਪ ਸਿੰਘ, ਏ. ਐਸ. ਆਈ. | 8/2000 | 100/- | 2200/- | 1700/- |
| 4. | ਕੁਆਰਟਰ ਨੰ: 4-ਐਮ, ਹਰੀਕੇ | ਸ੍ਰੀ ਪਰਸ਼ਨ ਸਿੰਘ ਏ. ਐਸ.ਆਈ. | 8/98 | 100/- | 4600/- | 3000/- |
| | ਕੁੱਲ | | | | 41540/- | 35940/- |

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਜ਼ਿਲ੍ਹਾ ਪਟਿਆਲਾ ਦੇ ਆਲਮੋਸਟ ਸਾਰੇ ਰੈਸਟ ਹਾਊਸ, ਕੋਠੀਆਂ, ਵਿਸ਼ਰਾਮ ਘਰ ਜ਼ਿਲ੍ਹਾ ਸੰਗਰੂਰ ਅਤੇ ਫਤਹਿਗੜ੍ਹ ਸਾਹਿਬ ਅਤੇ ਹੋਰ ਪੰਜਾਬ ਵਿੱਚ ਵੀ, ਇਰੀਗੇਸ਼ਨ ਡਿਪਾਰਟਮੈਂਟ ਦੀਆਂ ਇਮਾਰਤਾਂ, ਆਲਮੋਸਟ ਸਾਰੀਆਂ ਹੀ ਪੁਲਿਸ ਵਿਭਾਗ ਦੇ ਕਬਜ਼ੇ ਵਿੱਚ ਹਨ । ਇਨ੍ਹਾਂ ਵਿੱਚੋਂ ਕੇਵਲ ਚਾਰ ਇਮਾਰਤਾਂ ਹੀ ਬਕਾਇਦਾ ਅਲਾਟ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਦਾ ਕਿਰਾਇਆ ਦਿੱਤਾ ਜਾ ਰਿਹਾ ਹੈ । ਸਿਰਫ ਇਨ੍ਹਾਂ ਇਮਾਰਤਾਂ ਦਾ ਹੀ ਕਿਰਾਇਆ ਆ ਰਿਹਾ ਹੈ । ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪਹਿਲੀ ਗੱਲ ਇਹ ਜਾਨਣਾ ਚਾਹੁੰਦਾ ਹਾਂ ਕਿ ਇਹ ਰੈਸਟ ਹਾਊਸ ਜਾਂ ਹੋਰ ਇਮਾਰਤਾਂ ਆਕੂਪਾਈ ਕਰਨ ਵੇਲੇ ਪੁਲਿਸ ਵਿਭਾਗ ਨੇ ਇਨ੍ਹਾਂ ਦੇ ਵਿਭਾਗ ਤੋਂ ਕੋਈ ਇਜਾਜ਼ਤ ਲਈ ਸੀ ? ਦੂਜੀ ਗੱਲ ਮੈਂ ਇਹ ਪੁੱਛਣੀ ਚਾਹੁੰਦਾ ਹਾਂ ਕਿ ਕੀ ਇਰੀਗੇਸ਼ਨ ਡਿਪਾਰਟਮੈਂਟ ਵੱਲੋਂ ਇਨ੍ਹਾਂ ਇਮਾਰਤਾਂ ਨੂੰ ਖਾਲੀ ਕਰਵਾਉਣ ਦਾ ਕੋਈ ਉਪਰਾਲਾ ਕੀਤਾ ਗਿਆ ? ਤੀਸਰੀ ਗੱਲ ਮੈਂ ਇਹ ਜਾਨਣੀ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਕੋਈ ਇਹੋ ਜਿਹਾ ਨੋਟਿਸ ਸਰਵ ਕੀਤਾ ਗਿਆ ਹੈ ਜਿਸ ਵਿੱਚ ਸਾਰੀਆਂ ਇਮਾਰਤਾਂ ਦਾ ਪੀਨਲ ਰੈਂਟ ਅਸੈੱਸ ਕਰਕੇ ਦਰਸਾਇਆ ਗਿਆ ਹੋਵੇ ? ਜੇਕਰ ਅਜਿਹਾ ਕੋਈ ਨੋਟਿਸ ਦਿੱਤਾ ਗਿਆ ਹੈ ਤਾਂ ਫਿਰ ਕਿੰਨਾ ਪੀਨਲ ਰੈਂਟ ਬਣਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਪੰਜਾਬ ਦੇ ਹਾਲਾਤ ਖਰਾਬ ਸਨ, ਉਸ ਵੇਲੇ ਕਾਫੀ ਫੋਰਸਿਜ਼ ਬਾਹਰੋਂ ਆਈਆਂ ਸਨ ਜਿਸ ਤਰ੍ਹਾਂ ਸੀ.ਆਰ.ਪੀ.ਐਫ਼ ਵਗੈਰਾ ਵਗੈਰਾ । ਉਨ੍ਹਾਂ ਕੋਲ ਇੱਥੇ ਰਹਿਣ ਲਈ ਜਗ੍ਹਾ ਨਹੀਂ ਸੀ ਤਾਂ ਉਨ੍ਹਾਂ ਨੇ ਇਹ ਰੈਸਟ ਹਾਊਸ ਅਤੇ ਕੋਠੀਆਂ ਕਬਜ਼ੇ ਵਿੱਚ ਲੈ ਲਈਆਂ । ਜਿਹੜੀਆਂ ਸਾਡੇ ਕੋਲ ਫਾਲਤੂ ਬਿਲਡਿੰਗਾਂ ਸਨ, ਉਹ ਅਸੀਂ ਉਨ੍ਹਾਂ ਨੂੰ ਅਲਾਟ ਕਰ ਦਿੱਤੀਆਂ । ਜਿਸ ਤਰ੍ਹਾਂ ਹਰੀਕੇ ਵਿਖੇ ਤਿੰਨ ਬਿਲਡਿੰਗਾਂ ਅਲਾਟ ਕੀਤੀਆਂ ਹਨ, ਇਹ ਨਹਿਰੀ ਵਿਭਾਗ ਦੀਆਂ ਬਿਲਡਿੰਗਾਂ ਹਨ ਅਤੇ ਇਨ੍ਹਾਂ ਦਾ ਕਿਰਾਇਆ ਆ ਰਿਹਾ ਹੈ ।

**ਸ਼੍ਰੀ ਸਪੀਕਰ** : ਨੋਟਿਸ ਕੱਢਣ ਅਤੇ ਪੀਨਲ ਰੈਂਟ ਪਾਉਣ ਬਾਰੇ ਵੀ ਜਵਾਬ ਦੇ ਦਿਓ ।

**ਮੰਤਰੀ** : ਸਪੀਕਰ ਸਾਹਿਬ, ਕਈ ਜਗ੍ਹਾ ਤੇ ਪੀਨਲ ਰੈਂਟ ਪਾਏ ਹਨ । ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਪਟਿਆਲੇ ਦਾ ਜ਼ਿਕਰ ਕੀਤਾ ਹੈ, ਪਟਿਆਲੇ ਕੋਠੀ ਨੰ: 3, ਪੈਪਸੂ ਭਾਖੜਾ ਕਲੋਨੀ ਵਿੱਚ ਸ਼੍ਰੀ ਐਸ.ਐਲ. ਗੱਖੜ, ਆਈ.ਪੀ.ਐਸ. ਰਹਿ ਰਹੇ ਹਨ । ਉਹ ਉਥੇ ਮਿਤੀ 20.6.1993 ਤੋਂ ਰਹਿ ਰਹੇ ਹਨ । ਉਥੇ 4920/- ਰੁਪਏ ਪ੍ਰਤੀ ਮਹੀਨੇ ਦੀ ਔਸਤ ਨਾਲ 11 ਲੱਖ 473 ਰੁਪਏ ਪੀਨਲ ਰੈਂਟ ਪਾਇਆ ਜਾ ਰਿਹਾ ਹੈ । ਕੋਠੀ ਨੰ: 8 ਪੈਪਸੂ ਭਾਖੜਾ ਕਲੋਨੀ ਵਿੱਚ ਏ.ਡੀ.ਜੀ.ਪੀ. ਰੇਲਵੇ ਮਿਤੀ 12.7.1990 ਤੋਂ ਰਹਿ ਰਹੇ ਹਨ ਅਤੇ ਉਨ੍ਹਾਂ ਤੇ 11,526/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 16 ਲੱਖ 21 ਹਜ਼ਾਰ 76 ਰੁਪਏ ਪੀਨਲ ਰੈਂਟ ਪਾਇਆ ਹੈ । ਮੇਨ ਰੈਸਟ ਹਾਊਸ, ਪੰਜਾਬ ਭਾਖੜਾ ਕਾਲੋਨੀ, ਪਟਿਆਲਾ, ਦਫ਼ਤਰ ਆਈ. ਜੀ. (ਜੋਨਲ), ਪਟਿਆਲਾ, ਅਕਤੂਬਰ, 1995 ਤੋਂ ਹੁਣ ਤੱਕ ਉਸ ਵਿੱਚ ਰਹਿ ਰਹੇ ਹਨ ਅਤੇ 36,430/- ਰੁਪਏ ਮਹੀਨੇ ਦਾ ਕਿਰਾਇਆ ਬਣਦਾ ਹੈ ਅਤੇ 28,78,000/- ਰੁਪਏ ਹੁਣ ਤੱਕ ਬਣ ਚੁੱਕਾ

[ਸਿੰਜਾਈ ਮੰਤਰੀ]

ਹੈ । ਇਸੇ ਤਰ੍ਹਾਂ ਉਪ-ਮੰਡਲ ਅਫ਼ਸਰ, ਸਮਾਣਾ ਦੀ ਰਿਹਾਇਸ਼ ਤੇ ਉਪ ਕਪਤਾਨ, ਸਮਾਣਾ ਰਹਿੰਦੇ ਹਨ, ਉਹ ਸਾਲ 1993 ਤੋਂ ਹੁਣ ਤੱਕ ਰਹਿੰਦੇ ਹਨ ਅਤੇ 15134/- ਰੁਪਏ ਦੇ ਹਿਸਾਬ ਨਾਲ ਕੁੱਲ 16,95,000/- ਰੁਪਏ ਬਣਦਾ ਹੈ । ਇਸ ਤਰ੍ਹਾਂ ਸਾਰੇ ਜ਼ਿਲ੍ਹਿਆਂ ਦਾ ਵੇਰਵਾ ਹੈ ਜਿਸਦਾ ਇਹ ਪੁੱਛਣਗੇ ਮੈਂ ਦੱਸ ਸਕਦਾ ਹਾਂ ।

ਸਰਦਾਰ ਬੀਰ ਦਵਿੰਦਰ ਸਿੰਘ : ਦੱਸ ਦਿਓ ਜੀ ।

ਮੰਤਰੀ : ਦੂਸਰਾ ਜ਼ਿਲ੍ਹਾ ਸੰਗਰੂਰ ਹੈ । ਰਣੀਕੇ ਨਹਿਰੀ ਵਿਸ਼ਰਾਮ ਘਰ, ਐਸ. ਐਸ. ਪੀ. ਬਰਨਾਲਾ ਅਧੀਨ ਪੈਂਦੇ ਰਣੀਕੇ ਪੁਲਿਸ ਚੌਂਕੀ ਦੇ ਇੰਨਚਾਰਜ ਅਧੀਨ ਮਿਤੀ 5.7.1990 ਤੋਂ ਹੁਣ ਤੱਕ 260/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 35,585/- ਰੁਪਏ ਬਣਦੇ ਹਨ । ਸ਼ੇਰਪੁਰ ਨਹਿਰੀ ਕਾਲੋਨੀ ਵਿਖੇ ਜੇ.ਈ. ਦੇ ਕੁਆਰਟਰ ਵਿੱਚ ਉਪ ਪੁਲਿਸ ਕਪਤਾਨ, ਸ਼ੇਰਪੁਰ, ਮਿਤੀ 7.1.2000 ਤੋਂ ਹੁਣ ਤੱਕ ਰਹਿ ਰਿਹਾ ਹੈ, ਉਸ ਦੇ 4563/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 1,32,341/- ਰੁਪਏ ਬਣਦੇ ਹਨ । ਅੱਗੇ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਹੈ । ਨਹਿਰੀ ਕਾਲੋਨੀ, ਖਮਾਣੋਂ ਦੀ ਇਮਾਰਤ ਵਿੱਚ ਉਪ ਪੁਲਿਸ ਕਪਤਾਨ, ਖਮਾਣੋਂ ਦੇ ਜਨਵਰੀ, 1994 ਤੋਂ ਹੁਣ ਤੱਕ 7070/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 7,07,000/- ਰੁਪਏ ਬਣਦੇ ਹਨ । ਉਪ ਮੰਡਲ ਅਫ਼ਸਰ ਆਕਾਸ਼ ਉਪ ਮੰਡਲ ਸਰਹਿੰਦ ਦੀ ਰਿਹਾਇਸ਼ ਤੇ, ਪੁਲਿਸ ਮਹਿਕਮਾ (ਜੀ.ਓ. ਦੀ ਮੈਸ) ਦਾ ਜੂਨ, 1990 ਤੋਂ ਹੁਣ ਤੱਕ 5496/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 7,75,000/- ਰੁਪਿਆ ਬਣਦਾ ਹੈ । ਜੇ. ਈ. ਨਹਿਰੀ ਕਾਲੋਨੀ, ਖਮਾਣੋਂ ਦੀ ਰਿਹਾਇਸ਼ ਤੇ ਉਪ ਪੁਲਿਸ ਕਪਤਾਨ ਦਾ ਗਾਰਡ ਮਿਤੀ 21.1.89 ਤੋਂ ਰਹਿ ਰਿਹਾ ਹੈ ਤੇ ਉਸ ਵੱਲ 5031/- ਰੁਪਏ ਮਹੀਨੇ ਦੇ ਹਿਸਾਬ ਨਾਲ 8,00,000/- ਰੁਪਏ ਬਣਦੇ ਹਨ । ਪੁਰਾਣੀ ਦਫ਼ਤਰ ਦੀ ਇਮਾਰਤ, ਹਰੀਕੇ, ਹਰੀਕੇ ਪੁਲਿਸ ਥਾਣੇ ਲਈ ਵਰਤੀ ਜਾਂਦੀ ਹੈ ਅਤੇ ਮਿਤੀ 1.4.1982 ਤੋਂ ਹੁਣ ਤੱਕ 130/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਕਿਰਾਇਆ ਬਣਦਾ ਹੈ । ਸਬ-ਵਿਸ਼ਰਾਮ ਘਰ, ਹਰੀਕੇ ਤੇ ਸ੍ਰੀ ਸੁਰਿੰਦਰ ਸਿੰਘ, ਐਸ.ਐਚ.ਓ. ਹਰੀਕੇ ਮਿਤੀ 15.8.1990 ਤੋਂ ਮਿਤੀ 30,10.1990 ਤੱਕ ਰਹਿੰਦਾ ਹੈ ਤੇ 600/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 1540/- ਰੁਪਏ ਬਣਦੇ ਹਨ । ਸ੍ਰੀ ਚੈਨ ਸਿੰਘ, ਐਸ. ਐਚ.ਓ., ਹਰੀਕੇ ਦੇ ਮਿਤੀ 1.11.1990 ਤੋਂ ਮਿਤੀ 26.7.1991 ਤੱਕ 600/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 5360/- ਰੁਪਏ ਬਣਦੇ ਹਨ । ਸ੍ਰੀ ਗੁਰਨਾਮ ਸਿੰਘ, ਐਸ.ਐਚ.ਓ. ਹਰੀਕੇ ਦੇ ਮਿਤੀ 27.7.1991 ਤੋਂ ਮਿਤੀ 17.10.1991 ਤੱਕ 600/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 1860/- ਰੁਪਏ ਬਣਦੇ ਹਨ । ਸ੍ਰੀ ਪੂਰਨ ਸਿੰਘ, ਐਸ.ਐਚ.ਓ., ਹਰੀਕੇ ਦੇ ਮਿਤੀ 20.10.1991 ਤੋਂ ਮਿਤੀ 3.1.1992 ਤੱਕ 600/- ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ 1360/- ਰੁਪਏ ਬਣਦੇ ਹਨ । ਸ੍ਰੀ ਰਾਮ ਨਾਥ ਚੌਧਰੀ, ਐਸ.ਐਚ.ਓ. ਹਰੀਕੇ ਦੇ......

**ਸ੍ਰੀ ਸਪੀਕਰ :** ਇਹ ਤਾਂ ਇਨ੍ਹਾਂ ਨੇ ਸਵਾਲ ਦੇ ਜਵਾਬ ਵਿੱਚ ਪੜ੍ਹ ਲਿਆ ਹੋਵੇਗਾ ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੇਰੇ ਕੋਲ ਤਾਂ ਜਵਾਬ ਆਇਆ ਹੀ ਨਹੀਂ ।

This is quite important. Otherwise, there was no question of raising the supplementary.

**ਸ਼੍ਰੀ ਸਪੀਕਰ** : ਤੁਸੀਂ ਇਹ ਇਨ੍ਹਾਂ ਤੋਂ ਲੈ ਲੈਣਾ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਕਹਿੰਦਾ ਹਾਂ ਕਿ ਇਸ ਦਾ ਟੋਟਲ ਜੋੜ ਕਰ ਲੈਣ ਕਿ ਕਿੰਨੇ ਕਰੋੜ ਰੁਪਿਆ ਬਣਦਾ ਹੈ । ਇਸ ਦੀ ਰਿਕਵਰੀ ਦੇ ਵਾਸਤੇ ਇਹ ਕੀ ਉਪਰਾਲੇ ਕਰ ਰਹੇ ਹਨ... ਕਿਉਂਕਿ ਜਦੋਂ ਕਿਸੇ ਸਾਧਾਰਣ ਐਮ.ਐਲ.ਏ. ਵੱਲ ਕਿਰਾਇਆ ਨਿਕਲਦਾ ਹੈ ਤਾਂ ਲੈਂਡ ਰੈਵੇਨਿਊ ਏਰੀਅਰ ਡਿਕਲੇਅਰ ਕਰ ਦਿੱਤਾ ਜਾਂਦਾ ਹੈ । ਇਥੇ ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਹ ਕਿਰਾਇਆ ਰਿਕਵਰ ਕਰਨ ਵਾਸਤੇ ਸਰਕਾਰ ਨੇ ਕੀ ਕਦਮ ਚੁੱਕੇ ਹਨ ਔਰ ਇਸ ਦੀ ਰਿਕਵਰੀ ਵਾਸਤੇ ਕੀ ਉਨ੍ਹਾਂ ਨੂੰ ਕੋਈ ਨੋਟਿਸ, ਇਕੱਲੇ ਇਕੱਲੇ ਅਫਸਰ ਨੂੰ ਜਾਂ ਸਬੰਧਤ ਅਧਿਕਾਰੀ ਨੂੰ ਸਰਵ ਕੀਤਾ ਗਿਆ ਹੈ ਜਾਂ ਇਨ੍ਹਾਂ ਨੇ ਹੋਮ ਡਿਪਾਰਟਮੈਂਟ ਨਾਲ ਇਹ ਮਾਮਲਾ ਟੇਕਅੱਪ ਕੀਤਾ ਹੈ ? ਜੇ ਕੀਤਾ ਤਾਂ ਇਹ ਕਦੋਂ ਕੀਤਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਕਿਰਾਇਆ ਤਕਰੀਬਨ 226/- ਲੱਖ ਰੁਪਏ, ਯਾਨੀ 2 ਕਰੋੜ 26 ਲੱਖ ਰੁਪਿਆ ਬਣਦਾ ਹੈ ।

**ਸ਼੍ਰੀ ਸਪੀਕਰ** : ਇਹ ਵਸੂਲ ਕਰ ਲਿਆ ਹੈ ਕਿ ਨਹੀਂ ?

**ਮੰਤਰੀ** : ਇਹ ਕਿਤੇ ਵਸੂਲ ਕਰ ਵੀ ਲਿਆ ਹੈ, ਕਿਤੇ ਥੋੜ੍ਹਾ ਜਿਹਾ ਵਸੂਲ ਲਿਆ ਹੈ । ਜਿਵੇਂ ਹਰੀਕੇ ਵਾਲੇ ਵਸੂਲ ਕਰ ਲਏ ਹਨ ।

**ਇੱਕ ਆਵਾਜ਼** : ਸਾਡੀਆਂ ਤਾਂ ਕੋਠੀਆਂ ਵਿਕਾ ਦਿੰਦੇ ਹਨ ।

**ਮੰਤਰੀ** : ਇਹ ਪਿਛਲੇ ਪੰਜ ਸਾਲਾਂ ਦਾ ਹੈ, ਜਿਸ ਤਰ੍ਹਾਂ ਹਰੀਕੇ, ਪੁਰਾਣੀ ਦਫਤਰ ਦੀ ਇਮਾਰਤ, ਹਰੀਕੇ ਪੁਲਿਸ ਥਾਣੇ ਲਈ ਵਰਤੀ ਜਾਂਦੀ ਹੈ ਇਹ ਮਿਤੀ 1.4.82 ਤੋਂ ਅਲਾਟ ਕੀਤੀ ਗਈ ਹੈ, ਇਸ ਦਾ 30740/- ਰੁਪਏ ਕਿਰਾਇਆ ਬਣਦਾ ਹੈ ਅਤੇ ਸਾਰਾ ਆਇਆ ਹੈ । ਇਸੇ ਤਰ੍ਹਾਂ ਕੁਆਰਟਰ ਨੰ: 1-ਐਮ, ਹਰੀਕੇ ਦਾ 100/- ਰੁਪਿਆ ਪ੍ਰਤੀ ਮਹੀਨੇ ਦਾ ਬਣਦਾ ਹੈ ਔਰ ਉਸ ਦਾ 500/- ਰੁਪਿਆ ਆਇਆ ਹੈ, ਉਸਦਾ 4000/- ਰੁਪਿਆ ਵਸੂਲਣ ਵਾਲਾ ਰਹਿੰਦਾ ਹੈ । ਕੁਆਰਟਰ ਨੰ: 2, ਹਰੀਕੇ ਦੇ 100/- ਰੁਪਏ ਦੇ ਹਿਸਾਬ ਨਾਲ ਕਿਰਾਇਆ ਹੈ ਤੇ 2200/- ਰੁਪਏ ਵਿਚੋਂ 1700/- ਰੁਪਿਆ ਆਇਆ ਹੈ । ਕੁਆਟਰ ਨੰ: 4 ਹਰੀਕੇ ਦਾ 100/- ਰੁਪਏ ਮਹੀਨੇ ਦੇ ਹਿਸਾਬ ਨਾਲ ਕਿਰਾਇਆ ਹੈ ਅਤੇ ਇਸ ਦਾ 4600/- ਰੁਪਏ ਵਿਚੋਂ 3000/- ਰੁਪਿਆ ਆਇਆ ਹੈ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਜਿਹੜਾ ਵੇਰਵਾ ਵਜ਼ੀਰ ਸਾਹਿਬ ਨੇ ਦਿੱਤਾ ਹੈ ਉਸ ਦੇ ਸਬੰਧ ਵਿੱਚ ਇੱਕ ਅੰਗਰੇਜ਼ੀ ਵਿੱਚ ਕਹਾਵਤ ਹੈ **Law grinds the poor and the rich rules the law.** ਇਹ ਜਿਹੜਾ ਕਿਰਾਇਆ ਵਸੂਲਿਆ ਗਿਆ ਹੈ ਇਹ ਸਿਰਫ ਚਾਰ ਬੰਦਿਆਂ ਦੇ ਕੋਲੋਂ ਹੀ ਵਸੂਲਿਆ ਗਿਆ ਹੈ । ਇਨ੍ਹਾਂ ਦੇ ਵਿਚੋਂ ਦੋ ਹੈਡ-ਕਾਂਸਟੇਬਲ, ਇੱਕ ਮੁਨਸ਼ੀ ਤੇ ਇਕ ਏ.ਐਸ.ਆਈ. ਦੇ ਕੋਲੋਂ ਹੀ ਵਸੂਲਿਆ ਗਿਆ

[ਸਰਦਾਰ ਬੀਰ ਦਵਿੰਦਰ ਸਿੰਘ]

ਹੈ । ਇਹ ਕੁੱਲ ਕਿਰਾਇਆ ਜੋ ਵਸੂਲਿਆ ਗਿਆ ਹੈ ਇਹ ਸਿਰਫ 35940/- ਰੁਪਏ ਬਣਦਾ ਹੈ । ਸਪੀਕਰ ਸਾਹਿਬ, 2 ਕਰੋੜ 26 ਲੱਖ ਰੁਪਏ ਦੇ ਵਿਚੋਂ ਜਿਹੜਾ ਪੈਸਾ ਵਸੂਲਿਆ ਗਿਆ ਹੈ ਉਹ ਲਗਭੱਗ 35000/- ਰੁਪਿਆ ਹੀ ਵਸੂਲਿਆ ਗਿਆ ਹੈ । ਉਹ ਵੀ ਉਨਾਂ ਤੋਂ ਜਿਹੜੇ ਛੋਟੇ ਲੈਵਲ ਦੇ ਕਰਮਚਾਰੀ ਹਨ, ਜਿਨ੍ਹਾਂ ਵਿਚੋਂ ਦੋ ਮਨਸ਼ੀ ਵੀ ਹਨ । ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਥੇ ਉਚ ਅਧਿਕਾਰੀਆਂ ਨੇ ਜਿਵੇਂ ਐਸ.ਪੀਜ਼, ਡੀ.ਐਸ.ਪੀਜ਼ ਜਾਂ ਆਈ.ਜੀ ਆਦਿ ਵਲੋਂ ਇਨ੍ਹਾਂ ਕੋਠੀਆਂ ਦੇ ਉਤੇ ਕਬਜ਼ੇ ਕੀਤੇ ਹੋਏ ਹਨ, ਉਨ੍ਹਾਂ ਨੂੰ ਕੋਈ ਨੋਟਿਸ ਦੇ ਕੇ ਉਨ੍ਹਾਂ ਦੀ ਸੈਲਰੀ ਅਟੈਚ ਕਰਾਉਣ ਦਾ ਉਪਰਾਲਾ ਕੀਤਾ ਗਿਆ ਹੈ ਜਾਂ ਨਹੀ ? ਤੁਸੀਂ ਤਾਂ ਸਿਰਫ ਮੁਨਸ਼ੀਆਂ ਕੋਲੋਂ ਹੀ ਕਿਰਾਇਆ ਵਸੂਲਿਆ ਹੈ । ਬਾਕੀ ਕਿਸੇ ਅਫਸਰ ਤੋਂ ਕਿਰਾਇਆ ਨਹੀਂ ਵਸੂਲਿਆ ਗਿਆ । ਇਸ ਦੇ ਵਿੱਚ ਪਿਛਲੇ 10-15 ਸਾਲਾਂ ਤੋਂ ਏਡੀ ਵੱਡੀ ਇਰੈਗੂਲੈਰੇਟੀਜ਼ ਹੋ ਰਹੀਆਂ ਹਨ ਪਰੰਤੂ ਸਰਕਾਰ ਨੇ ਇਸ ਪੈਸੇ ਨੂੰ ਵਾਪਸ ਕਰਾਉਣ ਲਈ ਕੋਈ ਨੋਟਿਸ ਵਗੈਰਾ ਨਹੀਂ ਦਿੱਤੇ, ਕੋਈ ਟੈਂਜੀਬਲ ਐਕਸ਼ਨ ਨਹੀਂ ਲਿਆ ਜਾ ਰਿਹਾ । ਮੈਂ, ਇਸ ਸਦਨ ਦੇ ਵਿੱਚ ਮਾਨਯੋਗ ਮੰਤਰੀ ਜੀ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਕਿ ਇਸ ਰਿਕਵਰੀ ਦੇ ਲਈ ਜੋ ਰੂਲ ਆਫ਼ ਪ੍ਰੋਸੀਜ਼ਰ ਲੇਅ-ਡਾਊਨ ਕੀਤਾ ਗਿਆ ਹੈ ਉਸ ਦੇ ਮੁਤਾਬਿਕ ਇਹ ਰਿਕਵਰੀ ਕਰਾਉਣਗੇ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਨ੍ਹਾਂ ਕੋਠੀਆਂ ਨੂੰ ਖਾਲੀ ਕਰਵਾਉਣ ਵਾਸਤੇ ਅਸੀਂ ਤੁਰੰਤ ਨੋਟਿਸ ਦਿਆਂਗੇ ਔਰ ਜਿਹੜਾ ਕਿਰਾਇਆ ਵਸੂਲਣ ਵਾਲਾ ਰਹਿੰਦਾ ਹੈ ਉਸ ਸਬੰਧੀ ਵੀ ਜਲਦੀ ਤੋਂ ਜਲਦੀ ਨੋਟਿਸ ਦਿਆਂਗੇ ਔਰ ਇਹ ਰਿਕਵਰੀ ਕਰਵਾਵਾਂਗੇ ।

**ਸ਼੍ਰੀ ਰਾਜ ਕੁਮਾਰ ਗੁਪਤਾ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਡੀ ਕਾਂਸਟੀਚਿਊਐਂਸੀ ਦੇ ਵਿੱਚ ਕੈਨਾਲ ਰੈਸਟ ਹਾਊਸ ਹੈ ਔਰ ਉਹ ਬੜੀ ਦੇਰ ਤੋਂ ਪੁਲਿਸ ਦੇ ਕਬਜ਼ੇ ਵਿੱਚ ਹੈ । ਮੰਤਰੀ ਜੀ ਨੇ ਪਿਛੇ ਆਪਣੇ ਜਵਾਬ ਦੇ ਵਿੱਚ ਉਸ ਦਾ ਕੋਈ ਜ਼ਿਕਰ ਨਹੀਂ ਕੀਤਾ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੈਨਾਲ ਰੈਸਟ ਹਾਊਸ ਵੇਚ ਦਿੱਤਾ ਗਿਆ ਹੈ ਜਾਂ ਫਿਰ ਹਾਲੇ ਵੀ ਇਹ ਪੁਲਿਸ ਦੇ ਕਬਜ਼ੇ ਵਿੱਚ ਹੈ । ਇਸ ਦੇ ਬਾਰੇ ਵੀ ਮੰਤਰੀ ਜੀ ਦੱਸ ਦੇਣ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਸਮਝ ਰਿਹਾ ਸੀ ਕਿ ਸਵਾਲ ਖਤਮ ਹੋ ਗਿਆ ਹੈ । ਇਸ ਕਰਕੇ ਮੈਂ ਬੈਠ ਗਿਆ ਸੀ । ਮਿਹਰਬਾਨੀ ਕਰਕੇ ਇਹ ਦੁਬਾਰਾ ਆਪਣੀ ਸਪਲੀਮੈਂਟਰੀ ਕਰ ਦੇਣ । ਮੈਂ ਇਸ ਬਾਰੇ ਦੱਸ ਦਿਆਂਗਾ ।

**ਸ਼੍ਰੀ ਸਪੀਕਰ** : ਚਲੋ ਹੁਣ ਨੈਕਸਟ ਸਵਾਲ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 130**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

ਤਹਿਸੀਲ ਬਲਾਚੌਰ ਵਿਚ ਪਾਲੀਟੈਕਨਿਕ/ਆਈ.ਟੀ.ਆਈ. ਖੋਲ੍ਹਣਾ

*112. **ਚੌਧਰੀ ਨੰਦ ਲਾਲ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਬਲਾਚੌਰ ਵਿਚ ਪਾਲੀਟੈਕਨਿਕ/ਆਈ. ਟੀ.ਆਈ. ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ?

**ਸ਼੍ਰੀ ਮਹਿੰਦਰ ਸਿੰਘ ਕੇ. ਪੀ.** : ਨਹੀਂ, ਜੀ, ਇਸ ਸਮੇਂ ਬਲਾਚੌਰ ਤਹਿਸੀਲ ਵਿਖੇ ਕੋਈ ਵੀ ਬਹੁਤਕਨੀਕੀ/ਉਦਯੋਗਿਕ ਸਿਖਲਾਈ ਸੰਸਥਾ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

ਉਸ ਸਮੇਂ ਦੇ ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਮਿਤੀ 26-09-1998 ਨੂੰ ਹੋਈ ਬੈਠਕ ਵਿਚ ਇਹ ਫੈਸਲਾ ਲਿਆ ਗਿਆ ਸੀ ਕਿ "ਵਿਭਾਗ ਵਲੋਂ ਕੋਈ ਨਵੀਂ ਸੰਸਥਾ ਦੀ ਉਸਾਰੀ ਨਹੀਂ ਕੀਤੀ ਜਾਵੇਗੀ ।"

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਇਸ ਦਾ ਜਵਾਬ 'ਨਹੀਂ ਜੀ' ਵਿੱਚ ਦਿੱਤਾ ਹੈ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜਵਾਬ ਅੱਗੇ ਵਾਸਤੇ ਵੀ ਇਸ ਤਰ੍ਹਾਂ ਦਾ ਹੀ ਰਹੇਗਾ ?

**ਸ਼੍ਰੀ ਸਪੀਕਰ** : ਹਾਂ ਜੀ, ਅੱਗੇ ਵਾਸਤੇ ਦੱਸੋ ਕਿ ਅੱਗੇ ਵੀ 'ਨਹੀਂ' ਹੀ ਜਵਾਬ ਰਹੇਗਾ ।

**ਮੰਤਰੀ** : ਸਪੀਕਰ ਸਾਹਿਬ, ਹਾਲੇ ਕੋਈ ਤਜਵੀਜ਼ ਉਥੇ ਇਹ ਸਿਖਲਾਈ ਸੰਸਥਾ ਬਣਾਉਣ ਬਾਰੇ ਨਹੀਂ ਹੈ ।

---

ਪਿੰਡਾਂ ਦੇ ਨੰਬਰਦਾਰਾਂ ਨੂੰ ਮਾਣ-ਭੇਟਾ (ਆਨਰੇਰੀਅਮ) ਦੇਣਾ

*97. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਪਿੰਡਾਂ ਦੇ ਨੰਬਰਦਾਰਾਂ ਨੂੰ ਕੋਈ ਮਾਣ-ਭੇਟਾ (ਆਨਰੇਰੀਅਮ) ਦੇਣ ਲਈ ਫੈਸਲਾ ਕੀਤਾ ਹੈ ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ; ਤਾਂ ਕੀ ਇਸ ਸਬੰਧੀ ਸਰਕਾਰ ਨੇ ਕੋਈ ਅਧਿਸੂਚਨਾ ਜਾਰੀ ਕਰ ਦਿੱਤੀ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਅਮਰਜੀਤ ਸਿੰਘ ਸਮਰਾ** : (ੳ) ਨਹੀਂ ਜੀ। ਅਜੇ ਅੰਤਿਮ ਫੈਸਲਾ ਨਹੀਂ ਲਿਆ ਗਿਆ ।

(ਅ) ਸਵਾਲ ਪੈਦਾ ਨਹੀਂ ਹੁੰਦਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਪਤਾ ਨਹੀਂ ਇਸ ਸਰਕਾਰ ਨੇ ਇਹ ਫੈਸਲਾ ਰੱਦ ਕਿਉਂ ਕਰ ਦਿੱਤਾ । ਵੈਸੇ ਵੀ ਮੈਂ ਸਮਝਦਾ ਹਾਂ ਕਿ ਇਸ ਸਵਾਲ ਦਾ ਜਵਾਬ ਗਲਤ ਦਿੱਤਾ ਜਾ ਰਿਹਾ ਹੈ । ਪਿਛਲੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਇਨ੍ਹਾਂ ਨੰਬਰਦਾਰਾਂ ਨੂੰ 500/- ਰੁਪਏ ਪ੍ਰਤੀ ਮਹੀਨਾ ਭੱਤਾ ਦੇਣਾ ਹੈ ਪਰ ਹੁਣ ਪਤਾ ਨਹੀਂ ਇਨ੍ਹਾਂ ਨੇ ਇਸ ਫੈਸਲੇ ਨੂੰ ਰੱਦ ਕਿਉਂ ਕਰ ਦਿੱਤਾ ਹੈ । ਇਸ ਬਾਰੇ ਮੈਂ ਮੰਤਰੀ ਜੀ ਤੋਂ ਸਪਸ਼ਟ ਸ਼ਬਦਾਂ ਵਿੱਚ ਜਾਣਨਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਨੰਬਰਦਾਰਾਂ ਨੂੰ ਭੱਤਾ ਦੇਣਾ ਹੈ ਜਾਂ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਮੰਤਰੀ ਮੰਡਲ ਦੀ ਇੱਕ ਮੀਟਿੰਗ ਮਿਤੀ 18.12.2001 ਨੂੰ ਹੋਈ ਸੀ । ਉਸ ਵਿਚ ਫੈਸਲਾ ਲਿਆ ਸੀ ਪਰ ਮੀਟਿੰਗ ਵਿੱਚ ਇਸ ਬਾਰੇ ਏਜੰਡਾ ਕੋਈ ਨਹੀਂ ਸੀ । ਇਸ ਤੋਂ ਬਾਅਦ ਜਦੋਂ ਇਹ ਮਾਮਲਾ ਵਿੱਤ ਵਿਭਾਗ ਕੋਲ ਗਿਆ ਤਾਂ ਉਨ੍ਹਾਂ ਨੇ ਸਾਲ 2001-2002 ਲਈ 3 ਕਰੋੜ 33 ਲੱਖ 97 ਹਜ਼ਾਰ ਥੋੜ੍ਹਾ ਜਿਹਾ ਪੈਸਾ ਰੱਖਿਆ ਸੀ ਅਤੇ ਸਾਲ 2002-2003 ਲਈ 20 ਕਰੋੜ 3 ਲੱਖ 81 ਹਜ਼ਾਰ ਰੁਪਿਆ ਰੱਖਿਆ । ਪਰ ਬਾਅਦ ਵਿੱਚ ਇਸ ਤੇ ਇਸ ਤਰ੍ਹਾਂ ਦਾ ਕੋਈ ਫੈਸਲਾ ਨਹੀਂ ਲਿਆ ਗਿਆ । ਮੁੜ ਹੁਣ ਜਿਹੜੀ ਇਹ ਸਰਕਾਰ ਬਣੀ ਹੈ ਤਾਂ ਇਸ ਦੇ ਲਈ ਸਾਡੀ ਸਰਕਾਰ ਨੇ ਮਿਤੀ 21-5-2002 ਨੂੰ ਮੀਟਿੰਗ ਵਿੱਚ ਇਹ ਮਾਮਲਾ ਰੱਖਿਆ ਸੀ । ਪਰ ਇਹ ਫੈਸਲਾ ਹੋਇਆ ਕਿ ਜਦੋਂ ਸਰਪੰਚਾਂ/ਠੇਕੇਦਾਰਾਂ ਦਾ ਫੈਸਲਾ ਹੋਵੇਗਾ ਉਦੋਂ ਹੀ ਨੰਬਰਦਾਰਾਂ ਦਾ ਫੈਸਲਾ ਕੀਤਾ ਜਾਵੇਗਾ । ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਤੇ ਹਾਲੇ ਵਿਚਾਰ ਹੋ ਰਿਹਾ ਹੈ ਅਤੇ ਜਲਦੀ ਹੀ ਇਸ ਸਾਰੇ ਦਾ ਜਦੋਂ ਵੀ ਸਰਪੰਚਾਂ ਤੇ ਠੇਕੇਦਾਰਾਂ ਦਾ ਫੈਸਲਾ ਹੋਵੇਗਾ ਉਸ ਦੇ ਨਾਲ ਨੰਬੜਦਾਰਾਂ ਨੂੰ ਭੱਤਾ ਦੇਣ ਬਾਰੇ ਫੈਸਲਾ ਹੋਵੇਗਾ ।

**ਕੈਪਟਨ ਬਲਬੀਰ ਸਿੰਘ ਬਾਠ** : ਇਹ ਇਸ ਬਾਰੇ ਜਲਦੀ ਹੀ ਫੈਸਲਾ ਲੈ ਲੈਣ । ਮੈਂ ਇਸ ਲਈ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ।

---

## ਰਾਜ ਵਿਚ ਪ੍ਰਵਾਸੀ ਭਾਰਤੀਆਂ ਦੁਆਰਾ ਉਦਯੋਗਾਂ ਦੀ ਸਥਾਪਨਾ

***40. ਪ੍ਰੋਫੈਸਰ ਦਰਬਾਰੀ ਲਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪ੍ਰਵਾਸੀ ਭਾਰਤੀਆਂ ਦੁਆਰਾ ਰਾਜ ਵਿਚ ਉਦਯੋਗ ਸਥਾਪਿਤ ਕਰਨ ਲਈ ਸਾਲ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਪੂੰਜੀ ਨਿਵੇਸ਼ ਕਰਨ ਲਈ ਕੋਈ ਪੇਸ਼ਕਸ਼/ਪ੍ਰਸਤਾਵ ਪ੍ਰਾਪਤ ਹੋਏ ਹਨ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਪ੍ਰਸਤਾਵਾਂ ਦੇ ਵੇਰਵੇ ਕੀ ਹਨ ਅਤੇ ਸਰਕਾਰ ਦੁਆਰਾ ਹਰ ਇਕ ਕੇਸ ਵਿਚ ਹੁਣ ਤਕ ਕੀ ਕਾਰਵਾਈ ਕੀਤੀ ਗਈ ?

| 1 | 2 | 3 | 4 | 5 | 6 |
|---|---|---|---|---|---|
| 61 | M/s Vikas House Bldg. Col. Pvt. Ltd., A-56, BRS Nagar, Ludhiana | 2001/81 21.6.2001 20.6.2004 | — | South City, Ext.-10 | 3.596 |
| 62 | M/s Janta Estates & Housing Dev. Ltd., 538, Phase-X, Mohali | 2001/82 21.11.2001 20.11.2004 | — | Flower Enclave, Phullanwal, Ludhiana | 10.938 |
| 63 | M/s N. K. Sharma Enterprises (P) Ltd. Charanji Enclave (Lohgarh), Zirakpur, Ambala Road, Distt. Patiala | 2002/83 1.1.2002 31.12.2004 | — | Defence Enclave, Zirakpur | 10,506 |
| 64 | M/s Damini Resorts & Builders Pvt. Ltd., Basant Avenue Extn-VI, Ludhiana | 2001/84 26.12.2001 25.12.2004 | — | Basant Avenue, Extn-VI, Ludhiana | 16.951 |
| 65 | Vineet Virmani, 15 Golf Link, New Delhi | 2001/85 27.12.2001 26.12.2004 | — | Jawala Estate Amritsar | 5.059 |
| 66 | M/s Shivalik Developers & Promers, Desu-Majra, Kharar | 2001/86 28.12.2001 27.12.2004 | — | Shivalik Enclave, Extn-I | 8.51 |
| 67 | M/s Sharma & Gangahar Builders & Colonisers (P) Ltd., Gangahar Market, Majitha Road, Amritsar | 2001/87 26.12.2001 25.12.2004 | — | S.G. Enclave, Amritsar | 25.025 |
| 68 | M/s Impact Projects Pvt. Ltd., Sherpur Chowk, G.T. Road, Bye Pass, Ludhiana | 2002/88 4.1.2002 3.1.2005 | — | Impact Enclave, Amritsar | 49.6125 (49.781) |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| 69 | M/s Damini Resorts & Builders Pvt. Ltd., Ludhiana, Urban Estate H. No. 420-C, Ph-II, Dugri Road, Ludhiana | 2002/89 7.1.2002 6.1.2005 | — | Basant City, Ludhiana | 27.98 |
| 70 | M/s Rainboz Projects & Development 2505/35-C, Chandigarh | 2002/90 9.1.2002 8.1.2005 | — | NRI Enclave, Kharar | 4.562 |
| 71 | M/s Damini Resorts & Builders (P) Ltd., 37, Basant Avenue, Dugri Road, Ludhiana | 2002/91 15.1.2002 14.1.2005 | — | Basant Avenue, Ext-V, Phullanwal, Ludhiana | 23.60 |
| 72 | M/s Techno Builders, 1760, III-B, SAS Nagar (ii) H.No. 617, Sector 16-D, Chandigarh | 2002/92 18.1.2002 17-1.2005 | — | Gulmohar Complex, Kharar | 1.25 |
| 73 | M/s N & N Estates Pvt. Ltd., BRS Nagar, Ludhiana | 2002/93 23.1.2002 22.1.2005 | — | Mahavir Block, Ludhiana | 5.94 |
| 74 | M/s Silver City Const. Ltd., G-42, 2nd floor, East of Kailash, New Delhi-110065 | 2002/94 4.2.2002 3-2.2005 | — | Silver City Ext-II | 2.159 |
| 75 | M/s N. K. Sharma Enterprises Pvt. Ltd., Charanji Enclave, Lohgarh, Zirakpur | 2002/96 4.3.2002 3.3.2005 | — | Savitry Enclave Vill. Lohgarh, (Zirakpur) | 8.3625 |

| 1 | 2 | 3 | 4 | 5 | 6 |
|---|---|---|---|---|---|
| 76 | M/s Panchsheel Co-op House Building Society Ltd., 14, Transport Area, Sector 26, Chandigarh | 2002/97 21.2.2002 20.2.2005 | — | Ajitgarh Vill. Rampur Kalan & Vill. Kurdi Distt. Patiala & Ropar | 155.92 |
| 77 | Basant Colonisers & Builders (P) Ltd., SCO. 1, Basant Avenue, Ext-1, Dugri Road, Ludhiana | 2002/100 1.3.2002 28.2.2005 | — | Basant Avenue Ext.-VII | 21.456 |
| 78 | M/s Damini Resorts & Builders (P) Ltd., Basant Avenue, Urban Estate, Ph.-II, Dugri Road, Ludhiana | 2002/101 1.3.2002 28.2.2003 | — | Basant Complex Vill. Phullanwal Distt. Ludhiana | 2.33 |
| 79 | M/s Saint Soldier Property and Industries Pvt. Ltd., Jalandhar, SCF.-16-17, SUS Market, Near Lal Rattan Cinema, Ludhiana | 2002/102 1.3.2002 28.3.2003 | | Jalandhar Vihar, Ext.-I | 6.047 |
| 80 | M/s Saint Soldier Property and Industries Pvt. Ltd., Jalandhar, SCF.-16-17, SUS Market, Near Lal Rattan Cinema, Ludhiana | 2002/103 1.3.2002 28.2.2003 | — | Jalandhar Kunj | 64.47 |
| 81 | M/s Damini Resorts & Builders (P) Ltd., Basant Avenue Ext.-I, adjoining Urban Estate, Ph-II, Dugri Road, Ludhiana | 2002/104 4.3.2002 3.3.2005 | — | Basant Avenue Ext.-V, Vill. Phullanwal, Ludhiana | 1.204 |

| 1 | 2 | 3 | 4 | 5 | 6 |
|---|---|---|---|---|---|
| 82 | M/s Trimurti Colonisers and Const. Pvt. Ltd., Regd. Office No. 6, Basant Avenue Part-I, Dugri Road, Ludhiana | 2002/105 4.3.2002 3.3.2005 | — | Basant City Extension-I, Ludhiana | 16.971 |
| | | | | **Gross Total** | **1190.376** |

## ਹਰਿਆਣਾ ਤੋਂ ਡਾਕਟਰਾਂ ਨੂੰ ਰਾਜ ਵਿੱਚ ਸ਼ਾਮਲ ਕਰਨਾ

*158. **ਸ੍ਰੀ ਪ੍ਰਕਾਸ਼ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜਨਵਰੀ, 2000 ਤੋਂ ਫਰਵਰੀ, 2002 ਤੱਕ ਦੇ ਸਮੇਂ ਦੌਰਾਨ ਸਿਹਤ ਵਿਭਾਗ, ਪੰਜਾਬ ਵਿੱਚ ਹਰਿਆਣਾ ਰਾਜ ਵਿਚੋਂ ਕੋਈ ਡਾਕਟਰ ਸ਼ਾਮਲ ਕੀਤੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ;

(ਅ) ਕੀ ਇਸ ਤਰ੍ਹਾਂ ਸ਼ਾਮਲ ਕੀਤੇ ਗਏ ਡਾਕਟਰ ਕੋਈ ਵਿਸ਼ੇਸ਼ ਯੋਗਤਾਵਾਂ ਰੱਖਦੇ ਹਨ ਜਿਹੜੀਆਂ ਪੰਜਾਬ ਦੇ ਡਾਕਟਰਾਂ ਪਾਸ ਨਹੀਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਵੇਰਵੇ ਕੀ ਹਨ ?

**ਸ੍ਰੀ ਰਮੇਸ਼ ਚੰਦਰ ਡੋਗਰਾ** : (ੳ) ਹਾਂ ਜੀ। ਅਜਿਹੇ ਡਾਕਟਰਾਂ ਦੀ ਗਿਣਤੀ 7 ਹੈ।

(ਅ) ਨਹੀਂ ਜੀ।

## ਅਸਲੇ ਦੇ ਡੀਪੂਆਂ ਨੂੰ ਸੁਰੱਖਿਅਤ ਥਾਵਾਂ ਤੇ ਬਦਲਣਾ

*96. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਇਸ ਤੱਥ ਬਾਰੇ ਪਤਾ ਹੈ ਕਿ ਰਾਜ ਵਿੱਚ ਫੌਜੀ ਅਸਲੇ ਦੇ ਜ਼ਿਆਦਾਤਰ ਡੀਪੂ ਸ਼ਹਿਰੀ ਖੇਤਰਾਂ ਵਿੱਚ ਸੰਘਣੀ ਵਸੋਂ ਵਾਲੇ ਇਲਾਕਿਆਂ ਵਿਚ ਸਥਿੱਤ ਹਨ ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਡੀਪੂਆਂ ਵਿਚ ਕੋਈ ਅਣ-ਸੁਖਾਵੀਂ ਘਟਨਾ ਵਾਪਰੀ ਹੈ, ਜੇਕਰ ਵਾਪਰੀ ਹੈ, ਤਾਂ ਕੀ ਰਾਜ ਸਰਕਾਰ ਨੇ ਅਜਿਹੇ ਡੀਪੂਆਂ ਨੂੰ ਸੁਰੱਖਿਅਤ ਥਾਵਾਂ ਤੇ ਤਬਦੀਲ ਕਰਨ ਲਈ ਮਾਮਲਾ ਕੇਂਦਰੀ ਸਰਕਾਰ ਪਾਸ ਉਠਾਇਆ ਹੈ ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

**ਕੈਪਟਨ ਅਮਰਿੰਦਰ ਸਿੰਘ** : ਹਾਂ, ਜੀ। ਸਾਲ 2001 ਵਿੱਚ ਪਠਾਨਕੋਟ ਡਿਪੂ ਵਿੱਚ ਅੱਗ ਲੱਗਣ ਤੋਂ ਇਲਾਵਾਂ ਕਿਸੇ ਵੀ ਥਾਂ ਤੇ ਅਜਿਹੀ ਅਣ-ਸੁਖਾਵੀਂ ਘਟਨਾ ਨਹੀਂ ਵਾਪਰੀ। ਪਠਾਨਕੋਟ ਅਤੇ ਬੱਢੋਵਾਲ ਵਿਖੇ ਸਥਿਤ ਡਿਪੂਆਂ ਨੂੰ ਸੁਰੱਖਿਅਤ ਥਾਵਾਂ ਤੇ ਤਬਦੀਲ ਕਰਨ ਦਾ ਮਾਮਲਾ ਕੇਂਦਰੀ ਸਰਕਾਰ ਨਾਲ ਉਠਾਇਆ ਹੋਇਆ ਹੈ।

---

## ਨਵਾਂ ਸ਼ਹਿਰ ਵਿਖੇ ਬਾਈ-ਪਾਸ ਦੀ ਉਸਾਰੀ

*148 **ਸ੍ਰੀ ਪ੍ਰਕਾਸ਼ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਦੁਆਰਾ ਨਵਾਂ ਸ਼ਹਿਰ ਵਿਚ ਬਾਈ-ਪਾਸ ਬਣਾਉਣ ਦੀ ਕਿਸੇ ਸਕੀਮ ਨੂੰ ਪ੍ਰਵਾਨਗੀ ਦਿੱਤੀ ਗਈ ਸੀ ਅਤੇ ਉਸਦਾ ਨੀਂਹ-ਪੱਥਰ ਵੀ ਰੱਖਿਆ ਗਿਆ ਸੀ ;

(ਅ) ਜੇਕਰ ਉਪਰੋਕਤ (ਭਾਗ ੳ) ਦਾ ਉਤਰ 'ਹਾਂ' ਵਿਚ ਹੋਵੇ, ਤਾਂ ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਬਾਈਪਾਸ ਬਣਾਉਣਾ ਸ਼ੁਰੂ ਕਰ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸਾਰੀ ਦੀ ਤਾਜ਼ਾ ਸਥਿਤੀ ਕੀ ਹੈ ;

(ੲ) ਕੀ ਪੰਜਾਬ ਮੰਡੀ ਬੋਰਡ ਦੁਆਰਾ ਵੀ ਉਕਤ ਬਾਈ-ਪਾਸ ਬਣਾਉਣ ਲਈ ਕੋਈ ਫੰਡ ਮੁਹੱਈਆ ਕੀਤੇ ਗਏ ਸਨ ; ਜੇਕਰ ਅਜਿਹਾ ਹੋਵੇ, ਤਾਂ ਸਤੰਬਰ, 1996 ਤੋਂ ਫਰਵਰੀ, 1997 ਤੱਕ ਦੇ ਸਮੇਂ ਦੌਰਾਨ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : (ੳ) ਹਾਂ ਜੀ। ਇਸ ਦਾ ਨੀਂਹ ਪੱਥਰ ਮਿਤੀ 12-11-1996 ਨੂੰ ਰੱਖਿਆ ਗਿਆ ਸੀ।

(ਅ) ਨਹੀਂ ਜੀ।

(ੲ) ਨਹੀਂ ਜੀ।

---

## ਲੁਧਿਆਣਾ ਸ਼ਹਿਰ ਵਿਚ ਫਲਾਈਓਵਰਜ਼/ਓਵਰਬ੍ਰਿਜ

*151. **ਸ੍ਰੀ ਹਰਨਾਮ ਦਾਸ ਜੌਹਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਲੁਧਿਆਣਾ ਸ਼ਹਿਰ ਵਿਚ ਇਸ ਸਮੇਂ ਬਣਾਏ ਜਾ ਰਹੇ ਫਲਾਈ-ਓਵਰਜ਼ ਅਤੇ ਓਵਰਬ੍ਰਿਜ਼ਜ਼ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਲੁਧਿਆਣਾ ਸ਼ਹਿਰ ਵਿੱਚ 3 ਰੇਲਵੇ ਓਵਰ ਬ੍ਰਿਜ ਅਤੇ ਇਕ ਫਲਾਈਓਵਰ ਬ੍ਰਿਜ ਇਸ ਸਮੇਂ ਉਸਾਰੀ ਅਧੀਨ ਹਨ ਅਤੇ ਜਿਨ੍ਹਾਂ ਦੀ ਹੇਠ ਲਿਖੇ ਅਨੁਸਾਰ ਮੁਕੰਮਲ ਹੋਣ ਦੀ ਸੰਭਾਵਨਾ ਹੈ :

| ਲੜੀ ਨੰ: | ਆਰ.ਓ.ਬੀ/ਫਲਾਈਓਵਰ ਦਾ ਨਾਂ | ਕੰਮ ਪੂਰਾ ਹੋਣ ਦੀ ਮਿਤੀ |
|---|---|---|
| 1. | ਧੂਰੀ ਰੇਲਵੇ ਲਾਈਨ ਵਿਖੇ ਰੇਲਵੇ ਓਵਰ ਬਰਿੱਜ | 31.12.2002 |
| 2. | ਢੰਡਾਰੀ ਕਲਾਂ ਰੇਲਵੇ ਕਰਾਸਿੰਗ ਨੰ: 172 ਤੇ ਰੇਲਵੇ ਓਵਰ ਬਰਿਜ | 30.5.2003 |
| 3. | ਸਿਵਲ ਲਾਈਨ ਨੂੰ ਸ਼ਹਿਰੀ ਏਰੀਏ ਨਾਲ ਜੋੜਨ ਲਈ ਲੱਕੜ ਪੁਲ ਦੀ ਥਾਂ ਤੇ ਓਵਰ ਬਰਿਜ | 31.12.2003 |
| 4. | ਚਾਂਦ ਸਿਨੇਮਾ ਤੋਂ ਜਗਰਾਉਂ ਪੁਲ ਤਕ ਐਲੀਵੇਟਡ ਰੋਡ | 31.12.2003 |

## MATTERS RAISED DURING ZERO HOUR

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੇਰੇ ਵਲੋਂ, ਕੈਪਟਨ ਕੰਵਲਜੀਤ ਸਿੰਘ ਜੀ ਵਲੋਂ ਅਤੇ ਸਾਡੀ ਪਾਰਟੀ ਦੇ ਦੋ ਤਿੰਨ ਹੋਰ ਮੈਂਬਰ ਸਾਹਿਬਾਨ ਵਲੋਂ ਪਰਸੋਂ ਤੁਹਾਨੂੰ ਇਕ ਚਿੱਠੀ ਲਿਖੀ ਗਈ ਸੀ। ਉਸਦੇ ਵਿੱਚ ਅਸੀਂ ਇਕ ਬਹੁਤ ਜ਼ਰੂਰੀ ਮਸਲਾ ਤੁਹਾਡੇ ਧਿਆਨ ਵਿੱਚ ਲਿਆਂਦਾ ਸੀ। ਜਿਸ ਵਿੱਚ ਅਸੀਂ ਮੰਗ ਕੀਤੀ ਸੀ ਕਿ ਇਕ ਤਾਂ ਉਹ ਲਫਜ਼ ਹਾਊਸ ਦੀ ਕਾਰਵਾਈ ਵਿਚੋਂ ਕਢਵਾਏ ਜਾਣ, ਜਿਹੜੇ ਮੈਂਬਰ ਸਾਹਿਬ ਵਲੋਂ ਬੋਲੇ ਗਏ ਸੀ, ਇਹ ਸ਼ਬਦ ਦੇਸ਼ ਦੀਆਂ ਸੈਨਾਵਾਂ ਦੇ ਖਿਲਾਫ ਬੋਲੇ ਗਏ ਸੀ ਜਿਹੜੀਆਂ ਕਿ ਆਪਣੀਆਂ ਜਾਨਾਂ ਵਾਰ ਕੇ ਦੇਸ਼ ਦੀ ਰਾਖੀ ਕਰਦੀਆਂ ਹਨ। ਜਿਸ ਦਾ ਦੇਸ਼ ਦੀ ਫੌਜ ਤੇ ਵੀ ਮਾੜਾ ਅਸਰ ਪੈਂਦਾ ਹੈ। ਜਿੱਥੇ ਉਨ੍ਹਾਂ ਨੂੰ ਸ਼ਾਬਾਸ਼ ਦੇਣੀ ਬਣਦੀ ਹੈ, ਇਨ੍ਹਾਂ ਨੇ ਉਨ੍ਹਾਂ ਨੂੰ ਨਿਰਉਤਸ਼ਾਹਿਤ ਕੀਤਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜੇ ਲਫਜ਼ ਹਨ ਇਕ ਤਾਂ ਹਾਊਸ ਦੀ ਕਾਰਵਾਈ ਵਿਚੋਂ ਕੱਢੇ ਜਾਣ ਅਤੇ ਦੂਸਰਾ ਕਿਉਂਕਿ ਇਹ ਬੜੇ ਸੀਰੀਅਸ ਲਫਜ਼ ਹਨ, ਇਸ ਲਈ ਮੈਂਬਰ ਸਾਹਿਬ ਤੋਂ ਹਾਊਸ ਵਿੱਚ ਮੁਆਫੀ ਮੰਗਵਾਈ ਜਾਵੇ ਅਤੇ ਅੱਗੇ ਤੋਂ ਅਜਿਹੇ ਲਫਜ਼ ਇਥੇ ਨਾ ਵਰਤੇ ਜਾਣ।

**ਸ਼੍ਰੀ ਸਪੀਕਰ** : ਮੈਂ ਚਿੱਠੀ ਪੜ੍ਹੀ ਹੈ ਅਤੇ ਬਾਰੀਕੀ ਐਗਜ਼ਾਮਿਨ ਕੀਤੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਸਰਦਾਰ ਬੀਰ ਦਵਿੰਦਰ ਸਿੰਘ ਜੀ ਅਤੇ ਕੈਪਟਨ ਕੰਵਲਜੀਤ

ਸਿੰਘ ਜੀ ਅਤੇ ਹੋਰ ਜੋ ਸਿਗਨੇਟਰੀਜ਼ ਹਨ, ਮੇਰੇ ਕੋਲ ਚੈਂਬਰ ਵਿੱਚ ਆ ਜਾਣ ਤਾਂ ਕਿ ਇਸ ਮਾਮਲੇ ਨੂੰ ਇਕੱਠੇ ਬੈਠ ਕੇ ਸੁਲਝਾਇਆ ਜਾ ਸਕੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਪ੍ਰਮੁੱਖ ਹੋ.....

(ਇਸ ਵੇਲੇ ਸਰਦਾਰ ਬੀਰ ਦਵਿੰਦਰ ਸਿੰਘ ਜੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲਣ ਲੱਗੇ, ਪਰੰਤੂ ਮਾਈਕ ਬੰਦ ਹੋਣ ਕਾਰਨ ਕੁਝ ਸਾਫ ਸੁਣਾਈ ਨਹੀਂ ਦਿੱਤਾ । )

ਵੀਰ ਜੀ, ਇਕ ਮਿੰਟ । ਤੁਸੀਂ ਬੜੇ ਸਿਆਣੇ ਹੋ । ਮੈਂ ਇਕ ਮਿੰਟ ਲੈਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਐਸੇ ਲਫਜ਼ ਨਹੀਂ ਸੀ ਕਹਿਣੇ ਚਾਹੀਦੇ । ਮੈਂ ਚਾਹੁੰਦਾ ਸੀ ਕਿ ਜਾਇਜ਼ ਢੰਗ ਦੇ ਨਾਲ ਇਸ ਮਸਲੇ ਦਾ ਹੱਲ ਹੋਵੇ । ਮੈਂ, ਸਪੀਕਰ ਸਾਹਿਬ, ਮੈਂਬਰ ਸਾਹਿਬ, ਦਾ ਨਾਮ ਨਹੀਂ ਲਿਆ ਸੀ ਪਰ ਮੈਂਬਰ ਸਾਹਿਬ ਆਪਣੇ ਆਪ ਹੀ ਖੜ੍ਹੇ ਹੋ ਗਏ ਹਨ । ਇਹ ਹਾਊਸ ਵਿੱਚ ਮੁਆਫੀ ਮੰਗ ਲੈਣ ।

---

## PERSONAL EXPLANATION BY A MEMBER

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਪ੍ਰਸਨਲ ਐਕਸਪਲੇਨੇਸ਼ਨ ਦੇਣੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਇਹ ਜਿਹੜੀ 12 ਤਰੀਕ ਦੀ ਹਾਊਸ ਦੀ ਕਾਰਵਾਈ ਹੈ ਇਨ੍ਹਾਂ ਨੇ ਇਥੇ ਇਸ ਚੀਜ਼ ਦਾ ਜ਼ਿਕਰ ਨਹੀਂ ਕੀਤਾ ਅਤੇ ਹਾਊਸ ਤੋਂ ਬਾਹਰ ਜਾ ਕੇ ਜ਼ਿਕਰ ਕੀਤਾ ਹੈ ਜਿਹੜਾ ਕਿ ਮੈਂਬਰ ਸਾਹਿਬ ਨੂੰ ਸ਼ੋਭਾ ਨਹੀਂ ਦਿੰਦਾ । ਇਨ੍ਹਾਂ ਨੇ ਅਖਬਾਰਾਂ ਵਿੱਚ ਬਿਆਨ ਦਿੱਤੇ ਅਤੇ ਸੁਰਖੀਆਂ ਲਗਵਾਈਆਂ ਹਨ । ਦਰਅਸਲ ਗੱਲ ਇਹ ਹੈ ਕਿ ਮੈਂ ਇਕ ਵੀ ਸ਼ਬਦ ਹਿੰਦੁਸਤਾਨ ਦੀਆਂ ਫੌਜਾਂ ਜੋ ਹਨ, ਉਨ੍ਹਾਂ ਦੇ ਖਿਲਾਫ ਨਹੀਂ ਕਿਹਾ । ਮੈਂ ਹਿੰਦੁਸਤਾਨ ਦੀਆਂ ਫੌਜਾਂ ਦਾ ਸਤਿਕਾਰ ਕਰਦਾ ਹਾਂ । ਮੈਂ ਤਾਂ ਸਿਰਫ ਇੰਨੀ ਗੱਲ ਆਖੀ ਸੀ (ਵਿਘਨ)...... । ਸਪੀਕਰ ਸਾਹਿਬ, ਇਹ ਬੋਲ ਚੁੱਕੇ ਹਨ । ਇਥੇ ਮੈਨੂੰ ਆਪਣੀ ਗੱਲ ਕਹਿਣ ਦਾ ਪੂਰਾ ਹੱਕ ਹੈ ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਕਿਹਾ ਹੈ ਕਿ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ਤਾਂ ਕਿ ਬੈਠ ਕੇ ਮਾਮਲਾ ਸੁਲਝਾਇਆ ਜਾ ਸਕੇ ।

ਸਰਦਾਰ ਬੀਰ ਦਵਿੰਦਰ ਸਿੰਘ : ** **

**Mr. Speaker** ; Without my permission whatever the Hon'ble member is speaking be expunged. I won't allow now. No discussion here. ... ...

---

**Expunged as ordered by the Chair.

[ਸ੍ਰੀ ਸਪੀਕਰ]

ਮੈਂ ਬੇਨਤੀ ਕੀਤੀ ਹੈ ਕਿ ਸਰਦਾਰ ਬੀਰ ਦਵਿੰਦਰ ਸਿੰਘ ਅਤੇ ਬਾਕੀ ਦੇ ਸਿਗਨੇਟਰੀ ਮੇਰੇ ਚੈਂਬਰ ਵਿੱਚ ਤਸ਼ਰੀਫ ਲੈ ਆਉਣ । ਆਪਾਂ ਸਾਰੇ ਬੈਠ ਕੇ ਗੱਲ ਕਰ ਲਵਾਂਗੇ Kindly do not discuss here.

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸਪੀਕਰ ਸਾਹਿਬ, ਸਾਡੇ ਰਹਿ ਚੁੱਕੇ ਫਾਇਨਾਂਸ ਮਨਿਸਟਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਜੀ ਪੱਕੇ ਕਪਤਾਨ ਹਨ । ਜਿਸ ਦਿਨ ਇਹ ਗੱਲ ਹੋਈ ਸੀ, ਉਸ ਦਿਨ ਇਨ੍ਹਾਂ ਨੇ ਕਿਹਾ ਸੀ ਕਿ ਇਹ ਹੋਮਗਾਰਡ ਵਿੱਚ ਪਰੇਡ ਕਰਦੇ ਰਹੇ ਹਨ । (ਵਿਘਨ)

**Mr. Speaker :** Resume your seat please. No discussion. Next, Call Attention Motions. Shri Tikshan Sood Ji.

**ਸ੍ਰੀ ਸੁਰਿੰਦਰ ਸਿੰਗਲਾ :** ਸਪੀਕਰ ਸਾਹਿਬ, ਜਿਹੜੀ ਗੱਲ ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਕਹੀ ਹੈ ਇਹ ਕਾਫੀ ਸੀਰੀਅੱਸ ਮਸਲਾ ਹੈ । ਹਾਉਸ ਦੇ ਬਾਹਰ, ਹਾਉਸ ਦੀਆਂ ਪ੍ਰੋਸੀਡਿੰਗਜ਼ ਨੂੰ ਉਛਾਲਿਆ ਜਾਵੇ, ਇਸ ਨਾਲ ਬੜਾ ਮਾੜਾ ਅਸਰ ਪੈਂਦਾ ਹੈ । ਸਰਦਾਰ ਬੀਰ ਦਵਿੰਦਰ ਸਿੰਘ ਜੀ ਦੀ ਸਪੀਚ ਰਿਕਾਰਡ ਤੇ ਹੈ ਅਤੇ ਉਨ੍ਹਾਂ ਨੇ ਨਾਲ ਹੀ ਪਰਸਨਲ ਐਕਸਪਲੇਨੇਸ਼ਨ ਦਿੰਦੇ ਹੋਏ ਕਿਹਾ ਹੈ ਕਿ ਉਹ ਆਰਮਡ ਫੋਰਸਿਜ਼ ਦੀ ਇਜ਼ਤ ਕਰਦੇ ਹਨ । ਇਸ ਲਈ ਇਨ੍ਹਾਂ ਦੇ ਖਿਲਾਫ (ਵਿਰੋਧੀ ਬੈਂਚਾਂ ਵੱਲ ਇਸ਼ਾਰਾ) ਸਟਰਿਕਟ ਐਕਸ਼ਨ ਹੋਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਨੇ ਹਾਊਸ ਦੀ ਬੇਇਜ਼ਤੀ ਕੀਤੀ ਹੈ । ਮੈਂ ਕਹਾਂਗਾ ਕਿ ਹਾਊਸ ਦੀ ਪ੍ਰਿਵਿਲੇਜ ਕਮੇਟੀ ਬਣਾਉਣੀ ਚਾਹੀਦੀ ਹੈ । ਇਸ ਤਰ੍ਹਾਂ ਪਹਿਲਾਂ ਕਦੇ ਨਹੀਂ ਹੋਇਆ । (ਵਿਘਨ)

**Mr. Speaker :** I have already requested that no discussion should be carried out. I won't allow any discussion on this matter. Please resume your seat. It is a sensitive point. Please resume your seat. ਇੱਥੇ ਇਸ ਵਿਸ਼ੇ ਤੇ ਕੋਈ ਡਿਸਕਸ਼ਨ ਨਹੀਂ ਕਰਨੀ ਚਾਹੀਦੀ । ਇਹ ਸੈਂਸੱਟਿਵ ਪੁਆਇੰਟ ਹੈ । (ਵਿਘਨ) ਸੂਦ ਸਾਹਿਬ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ ।

**ਸ੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਪਹਿਲਾਂ ਜ਼ੀਰੋ ਆਵਰ ਦੀ ਗੱਲ ਕਰਨੀ ਹੈ ।

**ਸ੍ਰੀ ਸਪੀਕਰ :** ਜ਼ੀਰੋ ਆਵਰ ਹੁਣ ਨਹੀਂ ਹੈ । Zero Hour is now finished. (ਵਿਘਨ) ਮੈਂ ਕਿਸੇ ਡਿਸਕਸ਼ਨ ਵਿੱਚ ਨਹੀਂ ਪੈਣਾ ਚਾਹੁੰਦਾ । ਇਹ ਸੈਂਸੱਟਿਵ ਮੈਟਰ ਹੈ ।

## CALL ATTENTION NOTICES UNDER RULE 66

1. ਸ੍ਰੀ ਤਿਕਸ਼ਨ ਸੂਦ
2. ਸਰਦਾਰ ਸੁਖਪਾਲ ਸਿੰਘ
3. ਸ੍ਰੀ ਅਵਿਨਾਸ਼ ਰਾਏ ਖੰਨਾ

: ਸ੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਸਰਕਾਰ ਵਲੋਂ 13 ਮਈ ਨੂੰ ਸਮੂਹ ਵਿਭਾਗਾਂ ਦੇ ਸਕੱਤਰ ਸਾਹਿਬਾਨ ਨੂੰ ਪੱਤਰ ਲਿਖ ਕੇ ਕਿਹਾ ਹੈ ਕਿ ਸਰਕਾਰ ਵਲੋਂ ਖਾਲੀ ਅਸਾਮੀਆਂ ਨੂੰ ਭਰਨ ਤੇ ਪੂਰਨ ਰੋਕ ਲਗਾ ਦਿੱਤੀ ਗਈ ਹੈ। ਇਸ ਪੱਤਰ ਵਿੱਚ ਇਹ ਵੀ ਕਿਹਾ ਗਿਆ ਹੈ ਕਿ ਭਵਿੱਖ ਵਿੱਚ ਰਿਟਾਇਰਮੈਂਟ ਜਾਂ ਕਿਸੇ ਹੋਰ ਕਾਰਨ ਖਾਲੀ ਹੋਣ ਵਾਲੀਆਂ ਅਸਾਮੀਆਂ ਨੂੰ ਨਾ ਭਰਿਆ ਜਾਵੇ ਅਤੇ ਇਹ ਅਸਾਮੀਆਂ ਖਾਲੀ ਸਮਝੀਆਂ ਜਾਣ। ਸਰਕਾਰ ਦੇ ਇਸ ਪੱਤਰ ਨਾਲ ਵਿਭਾਗਾਂ ਵਿੱਚ ਪਦ-ਉਨਤੀਆਂ ਬੰਦ ਹੋ ਗਈਆਂ ਹਨ ਅਤੇ ਬਹੁਤ ਸਾਰੇ ਕਰਮਚਾਰੀ ਬਿਨ੍ਹਾਂ ਪਦ-ਉਨਤੀ ਤੋਂ ਰਿਟਾਇਰ ਹੋ ਰਹੇ ਹਨ। ਜੇ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਜ਼ਿਲ੍ਹਾ ਪੱਧਰ ਦੇ ਅਧਿਕਾਰੀਆਂ ਦੀਆਂ ਅਸਾਮੀਆਂ ਖਾਲੀ ਰਹਿ ਜਾਣਗੀਆਂ ਅਤੇ ਸਕੂਲਾਂ ਵਿੱਚ ਪ੍ਰਿੰਸੀਪਲ ਨਹੀਂ ਰਹਿਣਗੇ ਅਤੇ ਇਸ ਤਰ੍ਹਾਂ ਹਸਪਤਾਲਾਂ ਵਿੱਚ ਸਿਵਲ ਸਰਜਨ ਵੀ ਨਹੀਂ ਹੋਣਗੇ, ਭਾਵ ਸੁਪਰਵਾਈਜ਼ਰ ਅਮਲਾ ਨਹੀਂ ਰਹੇਗਾ। ਸਿੱਟੇ ਵਜੋਂ ਪ੍ਰਬੰਧਕੀ ਕੰਟਰੋਲ ਢਿੱਲਾ ਹੋ ਜਾਵੇਗਾ। ਜਿਸ ਦਾ ਅਸਰ ਆਮ ਪਬਲਿਕ ਤੇ ਪਵੇਗਾ ਪਦ-ਉਨਤੀ ਕਰਮਚਾਰੀ ਦੀ ਸੇਵਾ ਦਾ ਇਕ ਅਹਿਮ ਮੌਕਾ ਹੁੰਦਾ ਹੈ। ਇਹ ਮੌਕਾ ਖੋਹ ਲੈਣਾ ਕਿਸੇ ਤਰ੍ਹਾਂ ਵਾਜਬ ਨਹੀਂ ਹੈ। ਸਰਕਾਰ ਵਲੋਂ ਭਰਤੀ ਤੇ ਰੋਕ ਲਾਉਣ ਨਾਲ ਬੇਰੋਜ਼ਗਾਰੀ ਦੀ ਸਮੱਸਿਆ ਪੈਦਾ ਹੋ ਜਾਵੇਗੀ ਅਤੇ ਨੌਜਵਾਨਾਂ ਦਾ ਭਵਿੱਖ ਧੁੰਦਲਾ ਹੋ ਜਾਵੇਗਾ। ਸਰਕਾਰ ਨੇ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਕਿਸੇ ਦਾ ਕੋਈ ਐਲਾਨ ਨਹੀਂ ਕੀਤਾ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ (ਸਰਦਾਰ ਲਾਲ ਸਿੰਘ)** : ਸਪੀਕਰ ਸਾਹਿਬ, ਰਾਜ ਸਰਕਾਰ ਨੂੰ ਗੰਭੀਰ ਵਿੱਤੀ ਸਥਿਤੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਜੋ ਕਿ ਹੇਠਲੇ ਤੱਥਾਂ ਤੋਂ ਸਪੱਸ਼ਟ ਹੈ :—

— ਮਾਲ ਦਾ 3500.00 ਕਰੋੜ ਰੁਪਏ ਦਾ ਘਾਟਾ ਜੀ. ਡੀ. ਪੀ. ਦਾ 4.65 ਪ੍ਰਤੀਸ਼ਤ ਹੈ।

— ਸਮੁੱਚਾ ਮਾਲੀ ਘਾਟਾ 5281.94 ਕਰੋੜ ਰੁਪਏ ਜੀ. ਡੀ. ਪੀ. ਦਾ 7.02 ਪ੍ਰਤੀਸ਼ਤ ਹੈ।

— ਸਰਕਾਰੀ ਕਰਜ਼ਾ 33153.30 ਕਰੋੜ ਰੁਪਏ ਜੀ. ਡੀ. ਪੀ. ਦਾ 44.03 ਪ੍ਰਤੀਸ਼ਤ ਹੈ।

[ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ]

— ਸਾਲਾਨਾ ਵਿਆਜ ਦੀ ਦੇਣਦਾਰੀ 2812.19 ਕਰੋੜ ਰੁਪਏ ਰਾਜ ਦੇ ਮਾਲ (ਰੈਵੇਨਿਊ) ਦਾ 35.48 ਪ੍ਰਤੀਸ਼ਤ ਬਣਦੀ ਹੈ ।

— ਤਨਖਾਹਾਂ ਅਤੇ ਪੈਨਸ਼ਨਾਂ ਦਾ 5890.00 ਕਰੋੜ ਰੁਪਏ ਰਾਜ ਦੇ ਰੈਵੇਨਿਊ ਦਾ 74.30 ਪ੍ਰਤੀਸ਼ਤ ਭਾਗ ਬਣਦਾ ਹੈ ।

ਮਾਲ ਦੀ ਆਮਦ ਕੇਵਲ ਤਨਖਾਹਾਂ ਅਤੇ ਪੈਨਸ਼ਨਾਂ ਦੇ ਲਈ ਕਾਫੀ ਨਹੀਂ ਹੈ । ਬਹੁਤ ਸਾਰੀਆਂ ਸਮਾਜਿਕ ਅਤੇ ਆਰਥਿਕ ਸੇਵਾਵਾਂ ਅਸਲ ਵਿੱਚ ਮੁਫਤ ਹਨ ਅਤੇ ਸਿੱਖਿਆ ਅਤੇ ਸਿਹਤ ਵਾਸਤੇ ਲਾਗਤ ਤਨਖਾਹਾਂ ਅਤੇ ਹੋਰ ਅਮਲੇ ਦੇ ਖਰਚੇ ਖਾ ਜਾਂਦੇ ਹਨ ਅਤੇ ਲਾਭ ਪਾਤਰਾਂ ਅਤੇ ਪੀੜਤਾਂ ਲਈ ਬਹੁਤ ਥੋੜ੍ਹਾ ਧਨ ਰਹਿ ਜਾਂਦਾ ਹੈ ।

ਅਗਰ ਇਸ ਵਿੱਚ ਕੋਈ ਸੁਧਾਰ ਦੇ ਯਤਨ ਨਹੀਂ ਕੀਤੇ ਜਾਂਦੇ ਤਾਂ ਉਪਰੋਕਤ ਸਥਿਤੀ ਹੇਠ ਅਨੁਸਾਰ ਮਸਲੇ ਪੈਦਾ ਕਰੇਗੀ :—

1) ਕਰਮਚਾਰੀਆਂ ਦੀ ਤਨਖਾਹ, ਪੈਨਸ਼ਨ ਅਤੇ ਕਰਜ਼ੇ ਦੀਆਂ ਸੇਵਾਵਾਂ ਦੀ ਅਦਾਇਗੀ ਨੂੰ ਮਜਬੂਰਨ ਰੋਕਣਾ ।

2) ਸਮਾਜਿਕ-ਆਰਥਿਕ ਸੇਵਾਵਾਂ ਦੇ ਮਿਆਰ ਵਿੱਚ ਤੇਜ਼ ਵਿਗਾੜ, ਜਿਸ ਨਾਲ ਇਹ ਸੇਵਾਵਾਂ ਲਈ ਜਲਦੀ ਹੀ ਅਣਹੋਂਦ ਵਿਚ ਹੋ ਜਾਣਗੀਆਂ ।

ਸਥਿਤੀ ਦੀ ਗੰਭੀਰਤਾ ਨੂੰ ਮਹਿਸੂਸ ਕਰਦੇ ਹੋਏ ਮੰਤਰੀ-ਮੰਡਲ ਨੇ ਮੀਟਿੰਗ ਮਿਤੀ 6.3.2002 ਵਿੱਚ ਫਿਸਕਲ ਮੈਨੇਜਮੈਂਟ ਤੇ ਇਕ ਕੈਬਨਿਟ ਸਬ-ਕਮੇਟੀ ਦੇ ਗਠਨ ਕਰਨ ਦਾ ਫੈਸਲਾ ਲਿਆ, ਜਿਸ ਨੂੰ ਕਿ ਰਾਜ ਸਰਕਾਰ ਦੀ ਵਿੱਤੀ ਸਥਿਤੀ ਸੁਧਾਰਨ ਅਤੇ ਨਾਨ-ਪਲਾਨ ਅਤੇ ਅਣ-ਉਤਪਾਦਿਕ ਖਰਚੇ ਘਟਾਉਣ, ਨਿਯੰਤਰਨ ਕਰਨ ਵਾਸਤੇ ਲੋੜੀਂਦੇ ਉਪਾਅ ਕਰਨ ਦੀਆਂ ਸ਼ਕਤੀਆਂ ਦਿੱਤੀਆਂ । ਕੈਬਨਿਟ ਸਬ-ਕਮੇਟੀ ਨੇ ਆਪਣੀ ਮਿਤੀ 24.4.2002 ਨੂੰ ਹੋਈ ਮੀਟਿੰਗ ਵਿੱਚ ਹੋਰਨਾਂ ਗੱਲਾਂ ਤੋਂ ਇਲਾਵਾ ਇਹ ਫੈਸਲਾ ਲਿਆ ਕਿ ਖਾਲੀ ਪਈਆਂ, ਹੋਣ ਵਾਲੀਆਂ ਆਸਾਮੀਆਂ ਨੂੰ ਖਤਮ ਸਮਝਿਆ ਜਾਵੇਗਾ ਅਤੇ ਕੇਵਲ ਅਸਾਧਾਰਨ ਕੇਸਾਂ ਵਿੱਚ ਹੀ ਮੰਤਰੀ ਮੰਡਲ ਦੀ ਪ੍ਰਵਾਨਗੀ ਨਾਲ ਕੋਈ ਆਸਾਮੀ ਮੁੜ ਚਾਲੂ ਕੀਤੀ ਜਾ ਸਕੇਗੀ ਅਤੇ ਇਸ ਸਬੰਧੀ ਵੱਖ ਵੱਖ ਵਿਭਾਗਾਂ ਨੂੰ ਹਦਾਇਤਾਂ ਮਿਤੀ 13.5.2002 ਨੂੰ ਜਾਰੀ ਕੀਤੀਆਂ ਗਈਆਂ ਹਨ ।

ਮੈਂ, ਇਸ ਉਚ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਖਾਲੀ ਆਸਾਮੀਆਂ ਨੂੰ ਤਰੱਕੀ ਰਾਹੀਂ ਭਰਨ ਤੇ ਕੋਈ ਰੋਕ ਨਹੀਂ ਹੈ । (ਥੰਪਿੰਗ) ਬਸ਼ਰਤੇ ਕਿ ਹੇਠਲੇ ਫੀਡਰ ਕਾਡਰ ਦੀ ਆਸਾਮੀ ਖਤਮ ਸਮਝੀ ਜਾਵੇ । ਇਸ ਸਬੰਧੀ ਲੋੜੀਂਦਾ ਸਪਸ਼ਟੀ-ਕਰਣ, ਮੁੱਖ ਸਕੱਤਰ, ਪੰਜਾਬ ਜੀ ਦੇ ਅ. ਸ. ਪੱਤਰ ਨੰ: 6/71/2002-6 ਐਫ.ਪੀ.ਸੀ./4804, ਮਿਤੀ 18.6.2002 ਰਾਹੀਂ ਸਾਰੇ ਪ੍ਰਬੰਧਕੀ ਵਿਭਾਗਾਂ ਨੂੰ ਜਾਰੀ ਕਰ ਦਿੱਤਾ ਗਿਆ ਹੈ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਤਾਂ ਬਹੁਤ ਲੰਬਾ ਦਿੱਤਾ ਹੈ ਪਰ ਜਿਹੜਾ ਮਸਲਾ ਹੈ ਉਹ ਬਹੁਤ ਧਿਆਨ ਨਾਲ ਦੇਖਣ ਵਾਲਾ ਹੈ । ਜਿਸ ਵੇਲੇ

ਕੋਈ ਪੁਲ, ਸੜਕ ਬਣਨੀ ਹੈ ਤਾਂ ਫਾਈਨਾਂਸ਼ੀਅਲ ਕੰਸਟਰੇਟ, ਜੇਕਰ ਐਮ. ਐਲ. ਏਜ਼, ਦੀਆਂ ਦਵਾਈਆਂ ਦਾ ਮਾਮਲਾ ਹੈ ਤਾਂ ਫਾਈਨਾਂਸ਼ੀਅਲ ਕੰਸਟਰੇਟ, ਇਹ ਸਾਡਾ ਵੀ ਸੋਚਣ ਬਾਪ ਕਹੇ ਚਲੋ ਪੈਸੇ ਨਹੀਂ ਦਵਾਈਆਂ ਲਈ, ਪੈਸੇ ਨਹੀਂ ਕਿਤਾਬਾਂ ਲਈ, ਪੈਸੇ ਨਹੀਂ ਰੈਂਟ ਲਈ ਤਾਂ ਤੁਸੀਂ ਅੱਜ ਸਰਕਾਰ ਦਾ ਕਿਉਂ ਭਾਰ ਚੁੱਕੀ ਤੁਰੇ ਜਾਂਦੇ ਹੋ ? ਮੇਰਾ ਮੇਨ ਸਵਾਲ, ਸਪੀਕਰ ਸਾਹਿਬ, ਇਹ ਹੈ ਕਿ ਬੜਾ ਆਪਾਂ ਰੌਲਾ ਪਾਇਆ ਸੀ ਕਿ ਰੋਜ਼ਗਾਰ ਦੇਵਾਂਗੇ। ਕੱਲ੍ਹ ਬਜਟ ਪੜ੍ਹਿਆ ਹੈ, ਉਸ ਵਿੱਚ ਵੀ ਕੁਝ ਨਹੀਂ। ਬਾਹਰਲੇ ਮੁਲਕਾਂ ਵਿੱਚ ਭੇਜਣ ਲਈ ਵਿਦੇਸ਼ੀ ਰੋਜ਼ਗਾਰ ਸੈਲ ਬਣਾਇਆ ਹੈ, ਇਹ ਤਾਂ ਪਿਛਲੀ ਸਰਕਾਰ ਨੇ ਕ੍ਰੀਏਟ ਕੀਤਾ ਸੀ। ਪਹਿਲਾਂ ਇਹ ਤੁਗ਼ਲਕੀ ਫ਼ੈਸਲਾ ਹੋ ਗਿਆ ਕਿ ਨਵੀਆਂ ਆਸਾਮੀਆਂ ਭਰਨੀਆਂ ਨਹੀਂ .........

**ਸ਼੍ਰੀ ਸਪੀਕਰ** : ਤੁਸੀਂ ਸਵਾਲ ਵੀ ਕਰੋ।

**ਸ਼੍ਰੀ ਤਿਕਸ਼ਨ ਸੂਦ** : ਕੋਈ ਆਸਾਮੀਆਂ ਨਹੀਂ ਭਰਨੀਆਂ, ਖਾਲੀ ਰਹਿਣਗੀਆਂ। ਚਲੋ ਇੱਕ ਗੱਲ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੂੰ ਸਵਾਲ ਆਉਣ ਤੋਂ ਬਾਅਦ ਪ੍ਰਮੋਸ਼ਨਾਂ ਦੀ ਗੱਲ ਤਾਂ ਸਮਝ ਆ ਗਈ ਪਰ ਜਿਹੜੇ ਇਸ ਸਰਕਾਰ ਨੇ ਰੋਜ਼ਗਾਰ ਦੇਣ ਦੇ ਵਾਅਦੇ ਲੋਕਾਂ ਨਾਲ ਕੀਤੇ ਹਨ, ਉਹ ਕਿਸ ਤਰ੍ਹਾਂ ਪੂਰੇ ਕਰੋਗੇ। ਇਸ ਤਰੀਕੇ ਨਾਲ ਭਰਤੀਆਂ ਬੰਦ ਕਰਕੇ, ਤਰੱਕੀਆਂ ਬੰਦ ਕਰਕੇ .........

**ਸ਼੍ਰੀ ਸਪੀਕਰ** : ਮੰਤਰੀ ਜੀ, ਇਹ ਪੁੱਛਦੇ ਹਨ ਕਿ ਨੌਜਵਾਨਾਂ ਨੂੰ ਰੁਜ਼ਗਾਰ ਦੇਵੋਗ ?

**ਮੰਤਰੀ** : ਮੈਂ ਤਾਂ, ਸਪੀਕਰ ਸਾਹਿਬ, ਕਿਤੇ ਕੋਈ ਤਰੱਕੀ ਬੰਦ ਨਹੀਂ ਕੀਤੀ। ਰੋਜ਼ਗਾਰ ਵੀ ਦੇਵਾਂਗੇ ਪਰ ਹਾਲਾਤ ਠੀਕ ਹੋ ਲੈਣ ਦਿਉ। ਇਹ ਬੰਦ ਕਰਨ ਦਾ ਤਾਂ ਟੈਂਪਰੇਰੀ ਮਸਲਾ ਹੈ, ਰੋਜ਼ਗਾਰ ਵੀ ਦੇਵਾਂਗੇ। ਜਿਹੜੀ ਵਿੱਤੀ ਤੌਰ ਤੇ ਗੱਡੀ ਤੁਸੀਂ ਲਾਈਨ ਤੋਂ ਲਾਹ ਕੇ ਗਏ ਹੋ, ਉਸ ਨੂੰ ਪਹਿਲਾਂ ਲਾਈਨ ਤੇ ਚੜ੍ਹਾ ਲੈਣ ਦਿਓ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਨੂੰ ਸਵਾਲ ਕਰਨ ਦਿਓ। ਮੇਰਾ ਵੀ ਇਸ ਕਾਲ ਅਟੈਨਸ਼ਨ ਵਿੱਚ ਨਾਮ ਹੈ।

**Mr. Speaker** : Yes, Mr. Khanna.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਮਾਨਯੋਗ ਸਪੀਕਰ ਸਾਹਿਬ, ਉਸ ਚਿੱਠੀ ਦੇ ਵਿੱਚ ਇਹ ਗੱਲ ਲਿਖੀ ਗਈ ਸੀ ਕਿ Any requisition placed with the Punjab Public Service Commission, Subordinate Services Selection Board or

(ਇੱਕ ਆਵਾਜ਼ : ਪੰਜਾਬੀ ਵਿੱਚ ਬੋਲੋ।)

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਚਿੱਠੀ ਅੰਗਰੇਜ਼ੀ ਵਿੱਚ ਹੈ ...... (ਵਿਘਨ) ...... ਚਿੱਠੀ ਅੰਗਰੇਜ਼ੀ ਵਿੱਚ ਲਿਖੀ ਗਈ ਹੈ ......(ਵਿਘਨ)

**ਸ਼੍ਰੀ ਸਪੀਕਰ** : ਉਨ੍ਹਾਂ ਨੂੰ ਬੋਲਣ ਦਿਓ।

**Shri Avinash Rai Khanna** : Departmental Selection Committee shall be immediately withdrawn and where any process for recruitment has been initiated i. e. written test conducted or interviews held, further process should be stopped forthwith.
ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕੈਂਡੀਡੇਟ ਇਸ ਚਿੱਠੀ ਦੇ ਲਾਗੂ ਹੋ ਜਾਣ ਨਾਲ ਓਵਰਏਜ ਹੋ ਜਾਣਗੇ ਉਨ੍ਹਾਂ ਦੇ ਬਾਰੇ ਇਸ ਸਰਕਾਰ ਨੇ ਕੀ ਸੋਚਿਆ ਹੈ ?

ਮੰਤਰੀ : ਸਪੀਕਰ ਸਾਹਿਬ, ਇਹ ਪੁਰਾਣੀ ਚਿੱਠੀ ਦਾ ਜ਼ਿਕਰ ਕਰ ਰਹੇ ਹਨ । ਜਿਹੜੀ ਚਿੱਠੀ ਮਿਤੀ 18.6.2002 ਨੂੰ ਸਪਸ਼ਟੀਕਰਨ ਵਾਸਤੇ ਗਈ ਹੈ, ਉਸ ਨੂੰ ਮੈਂਬਰ ਸਾਹਿਬ, ਪੜ੍ਹ ਲੈਣ । ਉਸ ਤੋਂ ਬਾਅਦ ਇਨ੍ਹਾਂ ਨੂੰ ਗਿਆਨ ਹੋ ਜਾਵੇਗਾ ।

———

(*Serial No. 14*)

**Sardar Bir Devinder Singh** : Sir, I beg to draw the attention of the Government towards a matter of urgent public importance namely the collapse of the five beems of high level 810 meters bridge being constructed at the cost of 40 crores Rupees over River Satluj on Nakodar-Mehtpur-Sangowal-Sidhwan Bet Jagraon Road. Collapse of the bridge under construction is a very serious matter creating resentment and anger among the public.

Keeping in view the obvious and urgent imprortance of the matter, the Minister concerned may please be asked to make a Statement on the floor of the House.

ਸਪੀਕਰ ਸਾਹਿਬ, ਕੀ ਇਸ ਕਾਲ ਅਟੈਂਸ਼ਨ ਦਾ ਤਰਜਮਾ ਕਰਨ ਦੀ ਲੋੜ ਹੈ ?

**ਸ੍ਰੀ ਸਪੀਕਰ** : ਨਹੀਂ । ਮਨਿਸਟਰ ਸਾਹਿਬ ਅੰਗਰੇਜ਼ੀ ਸਮਝ ਲੈਂਦੇ ਹਨ ।

**PUBLIC WORKS DEPARTMENT (B & R) & ELECTIONS MINISTER (SARDAR PARTAP SINGH BAJWA)** : Sir, it is a fact that 5 No. girders in one of the spans under construction of High Level Bridge across River Sutlej on Jagraon-Nakodar road have fallen down on 10.06.2002 between 5.45 to 6.00 p.m.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਪੰਜਾਬੀ ਤਾਂ ਮਾੜੇ ਵਿੱਚ ਹੀ ਪੈਦਾ ਹੋਈ ਹੈ । ਇਸ ਕਰਕੇ ਮੰਤਰੀ ਜੀ ਜਵਾਬ ਪੰਜਾਬੀ ਵਿੱਚ ਪੜ੍ਹ ਦੇਣ ।

**ਮੰਤਰੀ** : ਇਸ ਦਾ ਵੀ ਕੋਈ ਟੈਕਨੀਕਲ ਜਵਾਬ ਹੈ, ਇਸ ਕਰਕੇ ਮੈਂ ਅੰਗਰੇਜ਼ੀ ਵਿੱਚ ਜਵਾਬ ਦੇ ਰਿਹਾ ਹਾਂ ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ਟੈਕਨੀਕਲ ਦਾ ਵੀ ਤਾਂ ਕੋਈ ਪੰਜਾਬੀ ਤਰਜਮਾ ਹੈ । ਸਪੀਕਰ ਸਾਹਿਬ, ਹੁਣ ਤਾਂ ਆਈ.ਏ.ਐਸ. ਦੇ ਪੇਪਰ ਵੀ ਪੰਜਾਬੀ ਵਿੱਚ ਦੇਣੇ ਅਲਾਓ ਕਰ ਦਿੱਤੇ ਗਏ ਹਨ, ਸੂਬਿਆਂ ਦੀ ਲੈਂਗੂਏਜਿਜ਼ ਦੇ ਮੁਤਾਬਿਕ ਕੋਈ ਵੀ ਕੈਂਡੀਡੇਟ ਉਸ ਭਾਸ਼ਾ ਵਿਚ ਪੇਪਰ ਦੇ ਸਕਦਾ ਹੈ । ਇਸ ਕਰਕੇ ਮੰਤਰੀ ਜੀ ਵੀ ਪੰਜਾਬੀ ਵਿੱਚ ਜਵਾਬ ਦੇ ਦੇਣ ।

ਸ਼੍ਰੀ ਸਪੀਕਰ : ਕੋਈ ਗੱਲ ਨਹੀਂ, ਉਨ੍ਹਾਂ ਨੂੰ ਤੁਸੀਂ ਜਵਾਬ ਦੇਣ ਦਿਓ ।

**MINISTER** : Sir, this Bridge is 810 metre in length and shall comprise of 23 spans of 35 Meters each. Similarly placed 12 No. girders in two other spans are safe and intact. This bridge is being constructed by M/s. Gammon India Limited, an ISO 9001 Company, having vast experience in bridge construction and is one of the nine agencies short-listed by the PIDB for bridge works. The work was awarded with the approval of high powered Executive Committee of PIDB (under Finance Department) at a total project cost of Rs. 39.80 crores including cost of guide bunds and approach roads with time period of fifteen months. Expenditure incurred upto date is Rs. 9.68 crores.

For purpose of quality control an independent Quality Control Consultant, M/s. Gilcon Project Services Ltd., Mumbai (having thirty years experience) have been engaged as per contract agreement. They and the field staff of PWD (B&R) have submitted their reports on this occurrance. M/s. Gilcon Project Services Ltd., Mumbai has roported :

"From our investigation, we conclude that cause of the incident cannot be attributed to any shortcoming of (i) Quality of material; (ii) workmanship; or (iii) Design criteria.

This is concluded as an accident due to premature removal of support out of ignorance. The accident could have been avoided had the welding of diaphragm beams been completed by the contractor."

This conclusion also confirms the preliminary report of joint inspection on 12.06.2002 conducted by Sh. G. S. Sodhi, Jt. M.D.-cum-T.A., PIDB and Sh. Kuldip Singh, Chief Engineer (I.P.), Punjab PWD B&R Branch :

"........at this preliminary stage, it can be observed that the mishap has occurred as a result of mishandling/negligence by the agency in undertaking various sequences without due precautions and ignoring the requirement of structural stability and safety during the construction phases and not on account of use of any poor quality/sub-standard material."

A PWD Design Team was also deputed to the spot and they have reported that :-

"........it is opined that the mishap occurred due to negeligence on part of the site management."

[Public Works Department (B&R) & Election Minister]

This work is being executed as a turn-key Engineering Procurement and construction (EPC) contract. As per contract agreement, the contractor is responsible for safety of all activities at site. The contractor has admitted the lapse as is appearant from report of Site Engineer of M/s. Gammon India Ltd. to their Management :-

"..........In future it will be assured all supports will be made inttact and good and also removal of any support will be made at on engineer level supervision."

and M/s. Gammon India Ltd. has undertaken to replace all the 5 girders that have collapsed at their own cost, as per contractual obligation :

"The beams which have collapsed shall be replaced by us (i.e. M/s Gammon India Limited) at our cost.............. We shall also like to assure you that we shall give full cooperation for providing any further information/conducting tests etc. with regard to quality of work at our cost."

There is no loss to the public exchequer as M/s. Gammon India Limited has owned the responsibility of the accident and loss as a result of accident.

This mishap has occurred reportedly due to negligence of a mason who prematurely removed the wooden wedges placed for temporary supports to girders for fixing of bearings, without any instructions from supervisory staff of M/s. Gammon India Limited, resulting in the collapse of girders. The collapse could have been avoided if the supervisory staff of the contractor had been careful and vigilant. Further, this mishap could have been prevented by welding dowel bars of diaphragm beams and by providing additional bracing which would have provided extra stability. In fact, the contractor has installed these additional support measures in other spans after the accident. The contract agreement provides that the contractor shall be responsible for safety of all the activities at site. Fortunately, there has been no loss of life or injury to any person. As a matter of abundant caution and without in any manner reducing the overall safety requirments, the contract provides for insurance in terms of loss or damage to works, equipment, property and personal injury or death.

Further, the PWD staff has taken samples of the materials used from the site and the same are being sent for independent quality control testing. Regarding the quality of material used, final picture shall emerge on receipt of these reports.

Despite the above facts, I have ordered an inquiry by an outside independent consultant from among empannelled consultants of Ministry of Road Transport and Highways, Govt. of India, well versed in the design and construction of bridges who shall also report on the overall safety of the bridge and make appropriate recommendations within a period of two months. The

contracting agency, M/s Gammon India Ltd. have been in bridge construction since 1921 and have constructed more than 1000 bridges (Mahatama Gandhi Setu at Patna, Vidyasagar Setu at Calcutta (Hoogly), Delhi-Noida Bridge (across Yamuna), Pampan Bridge, Rameshwaram) including 18 bridges in Punjab State (Anandpur Sahib over river Sutlej, Sri Hargobindpur over river Beas, bridge at Phillaur on NH-1 over river Sutlej etc.)

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਇਸ ਸਾਰੇ ਟੁੱਟੇ ਹੋਏ ਪੁਲ ਦੀ ਕਹਾਣੀ ਸੁਣਾਈ ਹੈ । ਇਹ ਤਾਂ ਉਸੇ ਤਰ੍ਹਾਂ ਦੀ ਹੈ : 'King is dead, Long live the King'. ਕੰਪਨੀ ਪੁਲ ਬਣਾ ਰਹੀ ਹੈ ਪਰ ਬਣਨ ਤੋਂ ਪਹਿਲਾਂ ਹੀ ਪੁਲ ਟੁੱਟ ਗਿਆ । ਫਿਰ ਵੀ ਇਥੇ ਉਸ ਕੰਪਨੀ ਦੇ ਕੰਮ ਦੀ ਤਾਰੀਫ਼ ਬਾਰੇ ਸੋਹਲੇ ਗਾਏ ਜਾ ਰਹੇ ਹਨ । ਇਹ ਕਿਹਾ ਗਿਆ ਕਿ ਕੰਪਨੀ ਅੱਛੀ ਹੈ । ਇਹ ਦੋ ਗੱਲਾਂ ਤਾਂ ਮੰਨ ਗਏ ਹਨ ਕਿ ਹੋਰ ਕੁਝ ਨਹੀਂ ਹੋਇਆ, ਇਕ ਤਾਂ ਨੈਗਲੀਜੈਂਸੀ ਹੋ ਗਈ, ਇਕ ਮਿਸਹੈਂਡਲਿੰਗ ਹੋ ਗਈ । ਤੀਸਰੀ ਗੱਲ ਇਹ ਕਹਿਣਗੇ ਕਿ ਜੋ ਮੈਟੀਰੀਅਲ ਉਸ ਪੁਲ ਲਈ ਇਸਤੇਮਾਲ ਹੋਇਆ ਸੀ ਉਸ ਦੇ ਸੈਂਪਲ ਲੈ ਲਏ ਗਏ ਹਨ ਤੇ ਉਸ ਨੂੰ ਟੈਸਟਿੰਗ ਲਈ ਭੇਜਿਆ ਜਾ ਰਿਹਾ ਹੈ । ਚੌਥਾ ਇਨ੍ਹਾਂ ਨੇ ਕਿਹਾ ਹੈ ਬਹੁਤ ਅੱਛੀ ਕੰਸਲਟੈਂਟ ਕੰਪਨੀ ਨੂੰ, ਇਸ ਦੀ ਇਨਕੁਆਇਰੀ ਸਪੁਰਦ ਕੀਤੀ ਗਈ ਹੈ ਔਰ ਗੈਮਨ ਇੰਡੀਆ ਬਹੁਤ ਵਧੀਆ ਕੰਪਨੀ ਹੈ, ਉਨ੍ਹਾਂ ਤੋਂ ਕੁਤਾਹੀ ਹੋਈ ਹੈ, ਉਨ੍ਹਾਂ ਦੇ ਇੰਜੀਨੀਅਰ ਮੌਕੇ ਤੇ ਸਨ... ...

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ ਜੀ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਰ, ਮੈਂ ਸਵਾਲ ਤੇ ਹੀ ਆ ਰਿਹਾ ਹਾਂ । ਉਨ੍ਹਾਂ ਨੇ ਉਸ ਪੁਲ ਤੋਂ ਸਮੇਂ ਤੋਂ ਪਹਿਲਾਂ ਹੀ ਸਪੋਰਟ ਸਿਸਟਮ ਨੂੰ ਚੁੱਕ ਦਿੱਤਾ ਸੀ । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਉਹ ਸਪੋਰਟ ਸਿਸਟਮ ਜਿਸ ਥਾਂ ਪੁਲ ਨੂੰ ਲੈਂਟਰ ਲੱਗੇ ਸਨ, ਉਹ ਕਦੋਂ ਹਟਾਇਆ ਜਾਣਾ ਸੀ ? ਉਹ ਕਿੰਨਾ ਚਿਰ ਪਹਿਲਾਂ ਹਟਾਏ ਗਏ, ਸ਼ਟਰਿੰਗ ਕਿੰਨਾ ਚਿਰ ਪਹਿਲਾ ਚੁੱਕ ਲਈ ਗਈ ਔਰ ਸਮੇਂ ਤੋਂ ਪਹਿਲਾਂ ਕਿਉਂ ਚੁੱਕੀ ਗਈ ? ਇਹ ਕਿਸ ਦੇ ਹੁਕਮਾਂ ਨਾਲ ਚੁੱਕੀ ਗਈ ? ਪੁਲ ਦੀ ਸਟਰੈਂਥ ਇੰਨੀ ਕਮਜ਼ੋਰ ਸੀ ਕਿ ਉਸ ਦੇ ਪੰਜ ਬੀਮ ਡਿੱਗ ਚੁੱਕੇ ਹਨ । ਤੀਸਰਾ ਇਹ ਕਿ ਜਿਹੜੀ ਕੰਪਨੀ ਨੇ ਇਸ ਪੁਲ ਦਾ ਕੰਮ ਕੀਤਾ ਹੈ, ਇਸ ਨੂੰ ਪੁਰਾਣੀ ਸਰਕਾਰ ਵੇਲੇ ਕੰਟਰੈਕਟ ਦਿੱਤਾ ਗਿਆ ਸੀ, ਕੀ ਉਨ੍ਹਾਂ ਤੋਂ ਕੋਈ ਗਾਰੰਟੀ, ਕੋਈ ਸ਼ਿਉਰਟੀ ਸਰਕਾਰ ਨੇ ਲਈ ? ਇਨ੍ਹਾਂ ਸਾਰੇ ਸਵਾਲਾਂ ਦਾ ਜਵਾਬ ਮੰਤਰੀ ਜੀ ਦੇਣ । ਮੈਂ ਮੰਤਰੀ ਜੀ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਕੰਪਨੀ ਨੂੰ ਅੱਗੋਂ ਲਈ ਪੰਜਾਬ ਦੇ ਪੁਲ ਬਣਾਉਣ ਲਈ ਬਲੈਕ ਲਿਸਟ ਕਰਨ ਲਈ ਕੋਈ ਕਾਰਵਾਈ ਕੀਤੀ ਜਾ ਰਹੀ ਹੈ ? ਮੰਤਰੀ ਜੀ, ਇਹ ਵੀ ਦੱਸਣ ਕਿ ਸਾਡੇ ਜੋ ਪੀ.ਡਬਲਿਊ.ਡੀ. ਮਹਿਕਮੇ ਦੇ ਸੁਪਰਵਾਈਜ਼ਰੀ ਅਫ਼ਸਰ ਹਨ, ਕਿਉਂਕਿ ਇਹ 40 ਕਰੋੜ ਰੁਪਏ ਦਾ ਬ੍ਰਿਜ ਬਣ ਰਿਹਾ ਹੈ, ਤੁਹਾਡੇ ਡਿਪਾਰਟਮੈਂਟ ਦਾ ਇਸ ਦੇ ਵਿੱਚ ਸੁਪਰਵੀਜ਼ਨ ਦੇ ਤੌਰ ਤੇ ਕੀ ਰੋਲ ਹੈ ? ਕੀ ਇਹ ਪੁਲ ਚੈਕ ਕੀਤਾ ਗਿਆ ਕਿ ਕੀ

[ਸਰਦਾਰ ਬੀਰ ਦਵਿੰਦਰ ਸਿੰਘ]

ਇਸ ਦੀਆਂ ਤਾਰਾਂ ਠੀਕ ਹਨ ? ਕੀ ਸਰੀਆ ਠੀਕ ਪਾਇਆ ਜਾ ਰਿਹਾ ਹੈ ਅਤੇ ਕੀ ਸੀਮਿੰਟ ਤੇ ਬਜਰੀ ਠੀਕ ਪੈ ਰਹੀ ਹੈ ? ਉਥੇ ਪੀ.ਡਬਲਿਓ.ਡੀ. ਮਹਿਕਮੇ ਨੇ ਕੀ ਸੁਪਰ-ਵੀਜ਼ਨ ਕੀਤੀ ਹੈ ਔਰ ਅਣਗਹਿਲੀ ਕਰਨ ਵਾਲੇ ਅਧਿਕਾਰੀਆਂ ਦੇ ਖਿਲਾਫ ਕੀ ਕਾਰ-ਵਾਈ ਕੀਤੀ ਹੈ ? ਮੰਤਰੀ ਜੀ, ਇਹ ਵੀ ਦੱਸਣ ਕਿ ਕੀ ਇਹ ਆਪ ਇਸ ਟੁੱਟੇ ਹੋਏ ਪੁਲ ਨੂੰ ਵੇਖ ਕੇ ਆਏ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਮਸਲਾ ਸੈਸ਼ਨ ਦੌਰਾਨ ਧਿਆਨ ਵਿੱਚ ਆਇਆ ਹੈ ਤੇ ਰੇਜ਼ ਹੋਇਆ ਹੈ । ਅਸੀਂ ਰੋਜ਼ ਇੱਥੇ ਬਿਜ਼ੀ ਹੁੰਦੇ ਹਾਂ । ਮੇਰੇ ਦੋ ਚੀਫ ਇੰਜੀ-ਨੀਅਰ ਉਥੇ ਹੋ ਕੇ ਆਏ ਹਨ । ਉਹ ਟੈਕਨੀਕਲ ਬੰਦੇ ਹਨ । ਮੈਂ ਆਪ ਵੀ ਉਥੇ ਪੁਲ ਦੇਖਣ ਵਾਸਤੇ ਜ਼ਰੂਰ ਜਾਵਾਂਗਾ । ਜੋ ਨੁਕਸਾਨ ਹੋਣਾ ਸੀ, ਉਹ ਤਾਂ ਹੁਣ ਹੋ ਚੁੱਕਾ ਹੈ । ਇਸ ਦੇ ਨਾਲ-ਨਾਲ ਇਹ ਵੀ ਹੈ ਕਿ ਇਹ ਪੁਲ ਰਿਪਿਊਟਿਡ ਕੰਪਨੀ ਨੇ ਬਣਾ-ਇਆ ਹੈ । ਇਹ ਪੁਲ ਡਿੱਗਿਆ ਨਹੀਂ ਹੈ । ਉਸ ਦੇ ਗਰਡਰਜ਼ ਅਜੇ ਟੈਂਪਰੇਰੀ ਤੌਰ ਤੇ ਪਾਏ ਸੀ, ਉਨ੍ਹਾਂ ਨੂੰ ਅਜੇ ਇਕ ਦੂਜੇ ਨਾਲ ਬੰਨ੍ਹਣਾ ਸੀ, ਉਹ ਅਜੇ ਬੱਝੇ ਨਹੀਂ ਸਨ । ਇਕ ਮਿਸਤਰੀ ਨੇ ਬਿਨਾਂ ਇਜਾਜ਼ਤ ਤੋਂ ਕੰਮ ਕੀਤਾ ਹੈ । ਕੰਮ ਵਿੱਚ ਨੈਗਲੀਜੈਂਸੀ ਕਿਤੇ ਵੀ ਹੋ ਸਕਦੀ ਹੈ ਜਿਸ ਕਾਰਨ ਐਕਸੀਡੈਂਟਸ ਹੋ ਸਕਦੇ ਹਨ, ਮੈਂ ਉਨ੍ਹਾਂ ਦੀ ਸਫਾਈ ਨਹੀਂ ਦੇਣਾ ਚਾਹੁੰਦਾ । ਇਸ ਵਿੱਚ ਪਿਛਲੀ ਸਰਕਾਰ ਦਾ ਵੀ ਮੈਂ ਕਹਿੰਦਾ ਹਾਂ ਕਿ ਕੋਈ ਕਸੂਰ ਨਹੀਂ ਹੈ । ਜਦੋਂ ਦਾ ਦੇਸ਼ ਆਜ਼ਾਦ ਹੋਇਆ ਹੈ, ਇਕ ਹਜ਼ਾਰ ਤੋਂ ਵੀ ਵੱਧ ਪੁਲ ਬਣ ਚੁੱਕੇ ਹਨ ਅਤੇ ਇਹ ਸਾਰੇ ਸੂਬਿਆਂ ਦੇ ਵਿੱਚ ਬਣ ਰਹੇ ਹਨ । ਦੇਸ਼ ਦੇ ਲੱਗਭਗ ਜ਼ਿਆਦਾ ਪੁਲ ਇਸੇ ਕੰਪਨੀ ਨੇ ਬਣਾਏ ਹਨ । ਸ੍ਰੀ ਹਰਗੋਬਿੰਦਪੁਰ ਤੋਂ ਲੈ ਕੇ ਜਿੰਨੇ ਵੀ ਪੁਲ ਬਣੇ ਹਨ, ਉਹ ਸਾਰੇ ਉਨ੍ਹਾਂ ਨੇ ਹੀ ਬਣਾਏ ਹਨ । ਹੁਣ ਵੀ ਜੋ ਮੁਕੇਰੀਆਂ ਦਾ ਪੁਲ ਬਣ ਰਿਹਾ ਹੈ, ਇਹ ਵੀ ਉਨ੍ਹਾਂ ਦੁਆਰਾ ਹੀ ਬਣਾਇਆ ਜਾ ਰਿਹਾ ਹੈ । ਸਪੀਕਰ ਸਾਹਿਬ, ਮੈਂ ਇਹ ਜ਼ਰੂਰ ਐਸ਼ਿਓਰ ਕਰਨਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਸਾਡੇ ਸਟਾਫ ਦਾ ਸਬੰਧ ਹੈ, ਸੁਪਰਵਾਈਜ਼ਰੀ ਰੋਲ ਵਜੋਂ ਮੈਂ ਐਕਸ਼ਨ ਜ਼ਰੂਰ ਲਿਆ ਹੈ । ਇਕ ਐਕਸੀਅਨ ਸੀ, ਉਸ ਦੀ ਇਸੇ ਕਾਰਨ ਸਸਪੈਨਸ਼ਨ ਕਰ ਦਿੱਤੀ ਗਈ ਹੈ । ਉਸ ਦੀ ਜ਼ਿੰਮੇਵਾਰੀ ਬਣਦੀ ਸੀ । ਸਰ, ਮੈਂ ਐਸ਼ਿਓਰ ਕਰਨਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਦੀ ਅਪਰੂਵਡ ਏਜੰਸੀ ਹੈ, ਉਸ ਕੋਲ ਇਹ ਸਾਰਾ ਵਰਤਿਆ ਮੈਟੀਰੀਅਲ ਸੈਂਪਲਿੰਗ ਟੈਸਟਿੰਗ ਵਾਸਤੇ ਭੇਜ ਰਹੇ ਹਾਂ । ਇਹ ਰਿਪੋਰਟ ਤਿਆਰ ਹੋਣ ਵਿੱਚ ਦੋ ਮਹੀਨੇ ਲੱਗਣਗੇ, ਉਨੇ ਚਿਰ ਤੱਕ ਪੁਲ ਦਾ ਕੰਮ ਬੰਦ ਕਰ ਦਿੱਤਾ ਹੈ । ਗੈਮਨਜ਼ ਇੰਡੀਆ ਕੰਪਨੀ ਦੀ ਇਹ ਸਾਰੀ ਜ਼ਿੰਮੇਵਾਰੀ ਬਣਦੀ ਹੈ । ਗੌਰਮਿੰਟ ਬਿਲਕੁਲ ਇਸ ਪੁਲ ਦੀ ਸੇਫਟੀ 100% ਕਰੇਗੀ । ਜਿਸ ਕੰਪਨੀ ਨੇ ਕੰਮ ਕੀਤਾ ਹੈ ਉਸ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਵੇਗੀ । ਮੈਂ ਸਾਰੇ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਮਾਮਲੇ ਦੇ ਵਿੱਚ ਕੋਈ ਕੰਪਰੋਮਾਈਜ਼ ਉਸ ਕੰਪਨੀ ਨਾਲ ਨਹੀਂ ਕੀਤਾ ਜਾਵੇਗਾ । ਜਿੱਥੋਂ ਤੱਕ ਸਾਡੇ ਮਹਿਕਮੇ ਦਾ ਤੁਅਲੱਕ ਹੈ, ਉਨ੍ਹਾਂ ਤੇ ਵੀ ਇਹ ਜ਼ਿੰਮੇਵਾਰੀ ਆਵੇਗੀ । ਜਿਨ੍ਹਾਂ ਦੀ ਵੀ ਜ਼ਿੰਮੇਵਾਰੀ ਬਣਦੀ ਹੈ, ਉਨ੍ਹਾਂ ਦੇ ਖਿਲਾਫ ਐਕਸ਼ਨ ਲਵਾਂਗੇ । ਇਕ ਮਿਸਤਰੀ ਨੇ ਬਿਨਾਂ ਇਤਲਾਹ ਦਿੱਤੇ ਇਹ ਕੰਮ ਕਰ ਦਿੱਤਾ, ਕੋਈ 24 ਘੰਟੇ ਤਾਂ ਮਿਸਤਰੀ ਦੇ ਕੋਲ ਖਲੋਤਾ ਨਹੀਂ ਰਹਿੰਦਾ । ਜੋ ਕੰਮ ਬਿਨਾਂ ਇਜਾਜ਼ਤ ਤੋਂ ਕੀਤਾ ਗਿਆ ਹੈ, ਸਾਰੀਆਂ ਰਿਪੋਰਟਾਂ ਆਈਆਂ ਹਨ ਕਿ ਉਸ ਨੇ ਬਿਨਾਂ ਇਸ ਗੱਲ ਨੂੰ ਸੋਚਣ ਦੇ ਅਤੇ

ਬਿਨਾਂ ਪਰਮਿਸ਼ਨ ਤੋਂ, ਉਸ ਨੇ ਉਸ ਪੁਲ ਦੇ ਥੱਲੋਂ ਲੱਕੜ ਕੱਢ ਦਿੱਤੇ। ਇਸ ਦੇ ਨਾਲ ਇਕ ਗਰਡਰ ਡਿੱਗ ਗਿਆ, ਚਾਰ ਹੋਰ ਗਰਡਰ ਡਿੱਗ ਪਏ ਪਰੰਤੂ ਪੁਲ ਨਹੀਂ ਡਿੱਗਾ। ਪਹਿਲਾਂ ਟੈਂਪਰੇਰੀ ਗਰਡਰ ਥੱਲੇ ਪਾਉਂਦੇ ਹਾਂ ਫਿਰ ਬਾਕੀ ਕਰੇਨ ਨਾਲ ਚੁੱਕ ਕੇ ਉੱਤੇ ਰੱਖੇ ਜਾਂਦੇ ਹਨ। ਜੋ ਗਰਡਰ ਪਾਏ ਸੀ, ਉਹ ਅਜੇ ਤਾਰਾਂ ਨਾਲ ਬੱਝੇ ਹੋਏ ਨਹੀਂ ਸੀ ਜੇ ਇਹ ਗਰਡਰ ਤਾਰਾਂ ਨਾਲ ਬੱਝੇ ਹੁੰਦੇ ਤਾਂ ਇਹ ਖਲੋਤੇ ਰਹਿੰਦੇ ਪਰ ਇਹ ਅਜੇ ਤਾਰਾਂ ਨਾਲ ਬੱਝੇ ਹੋਏ ਨਹੀਂ ਸਨ ਜਿਸ ਕਰਕੇ ਬਾਕੀ ਗਰਡਰ ਵੀ ਡਿੱਗ ਗਏ। ਇਸ ਪੁਲ ਤੋਂ ਸਪੋਰਟ ਸਮੇਂ ਤੋਂ ਪਹਿਲਾਂ ਹੀ ਕੱਢ ਦਿੱਤੀ ਤਾਂ ਬਾਕੀ ਗਰਡਰ ਗਿਰ ਗਏ। ਇਹ ਪੁਲ ਬੜਾ ਹੀ ਇੰਪਾਰਟੈਂਟ ਹੈ। ਇੱਥੇ ਪੰਜਾਬ ਸਰਕਾਰ ਨੇ 40 ਕਰੋੜ ਰੁਪਿਆ ਲਗਾਇਆ ਹੈ। ਅਸੀਂ ਇਸ ਦੀ ਸਾਰੀ ਸੇਫਟੀ ਦੇਖਾਂਗੇ। ਮੈਂ, ਯਕੀਨ ਦਿਵਾਉਂਦਾ ਹਾਂ ਕਿ ਦੋ ਮਹੀਨੇ ਦੇ ਵਿੱਚ-ਵਿੱਚ ਇਹ ਰਿਪੋਰਟ ਆਵੇਗੀ, ਉਸ ਤੋਂ ਬਾਅਦ ਹੀ ਪੁਲ ਦਾ ਅਗਲਾ ਕੰਮ ਸ਼ੁਰੂ ਹੋਵੇਗਾ।

---

(ਕ੍ਰਮ ਨੰ: 17)

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਬਠਿੰਡਾ ਦੇ ਬਲਾਕ ਤਲਵੰਡੀ ਸਾਬੋ ਅਤੇ ਮੌੜ ਦੇ ਪਿੰਡਾਂ ਵਿੱਚ ਅਤੇ ਜ਼ਿਲ੍ਹਾ ਮਾਨਸਾ ਦੇ ਬਲਾਕ ਝੁਨੀਰ ਦੇ ਪਿੰਡਾਂ ਵਿੱਚ ਪਿਛਲੇ ਹਫਤੇ ਪਏ ਗੜਿਆਂ ਕਾਰਨ ਨਰਮੇ ਦੀ ਫਸਲ ਦਾ ਭਾਰੀ ਨੁਕਸਾਨ ਹੋਇਆ ਹੈ ਅਤੇ ਫਸਲ ਤਬਾਹ ਹੋ ਗਈ ਹੈ। ਜਿਸ ਕਾਰਨ ਕਿਸਾਨਾਂ ਨੂੰ ਦੁਬਾਰਾ ਫਸਲ ਬੀਜਣੀ ਪਈ। ਕਿਸਾਨਾਂ ਵਿੱਚ ਸਰਕਾਰ ਵਲੋਂ ਅਜੇ ਤੱਕ ਰਾਹਤ ਦੇਣ ਦੀ ਘੋਸ਼ਣਾ ਨਾ ਕੀਤੇ ਜਾਣ ਕਾਰਨ ਭਾਰੀ ਬੇਚੈਨੀ ਪਾਈ ਜਾ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਮਾਲ ਅਤੇ ਪੁਨਰਵਾਸ ਰਾਜ ਮੰਤਰੀ (ਸਰਦਾਰ ਅਮਰਜੀਤ ਸਿੰਘ ਸਮਰਾ) :** ਸਪੀਕਰ ਸਾਹਿਬ, ਬਠਿੰਡਾ ਅਤੇ ਮਾਨਸਾ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਤੋਂ ਪ੍ਰਾਪਤ ਹੋਈਆਂ ਰਿਪੋਰਟਾਂ ਅਨੁਸਾਰ ਜ਼ਿਲ੍ਹਾ ਬਠਿੰਡੇ ਦੇ ਬਲਾਕ ਤਲਵੰਡੀ ਸਾਬੋ ਅਤੇ ਮੌੜ ਬਲਾਕ ਦੇ ਪਿੰਡ ਸ਼ੇਰਪੁਰ, ਭਗਵਾਨਪੁਰਾ, ਜਗਰਾਮ ਤੀਰਥ, ਜੋਧਪੁਰ ਪਾਖਰ, ਸਾਬੋ ਅਤੇ ਨੀਲਾ ਵਾਲਾ ਵਿਖੇ ਮਿਤੀ 1.6.2000 ਨੂੰ ਬਾਰਸ਼ ਦੇ ਨਾਲ ਮਾਮੂਲੀ ਗੜੇ ਪਏ ਸਨ ਅਤੇ ਨਰਮੇ ਦੀ ਫਸਲ ਨੂੰ ਕੋਈ ਨੁਕਸਾਨ ਨਹੀਂ ਪਹੁੰਚਿਆ। ਇਸੇ ਤਰ੍ਹਾਂ ਹੀ ਮਾਨਸਾ ਜ਼ਿਲ੍ਹੇ ਦੇ ਝੁਨੀਰ ਬਲਾਕ ਦੇ ਕਿਸੇ ਵੀ ਪਿੰਡ ਵਿਚ ਗੜਿਆਂ ਨਾਲ ਨਰਮੇ ਦੀ ਫਸਲ ਨੂੰ ਕੋਈ ਨੁਕਸਾਨ ਨਹੀਂ ਹੋਇਆ। ਇਸ ਲਈ ਕਿਸਾਨਾਂ ਨੂੰ ਇਸ ਸਬੰਧੀ ਕੋਈ ਰਾਹਤ ਦਿੱਤੀ ਜਾਣੀ ਨਹੀਂ ਬਣਦੀ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਖੁਦ ਉਨ੍ਹਾਂ ਪਿੰਡਾਂ ਵਿਚ ਗਿਆ ਸੀ ਅਤੇ ਕਿਸਾਨਾਂ ਨੇ ਮੈਨੂੰ ਉਹ ਖੇਤ ਦਿਖਾਏ ਸਨ ਜਿਥੇ ਨਰਮੇ ਦੀ ਛੋਟੀ

[ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ]

ਛੋਟੀ ਫਸਲ ਖੜ੍ਹੀ ਸੀ ਅਤੇ ਬਿਲਕੁਲ ਤਬਾਹ ਹੋਈ ਪਈ ਸੀ । ਉਨ੍ਹਾਂ ਨੇ ਹੁਣ ਉਥੇ ਫਸਲ ਦੁਬਾਰਾ ਬੀਜ ਪਾ ਕੇ ਬੀਜੀ ਹੈ । ਪਰੰਤੂ ਮੈਂ ਹੈਰਾਨ ਹਾਂ ਕਿ ਡਿਪਟੀ ਕਮਿਸ਼ਨਰ ਨੇ ਇਨ੍ਹਾਂ ਨੂੰ ਇਹ ਰਿਪੋਰਟ ਭੇਜ ਦਿੱਤੀ । ਮੈਂ ਉਥੇ ਖੁਦ ਜਾ ਕੇ ਫਸਲਾਂ ਦਾ ਨੁਕਸਾਨ ਹੋਇਆ ਦੇਖ ਕੇ ਆਇਆ ਹਾਂ । ਮੈਨੂੰ ਸਮਝ ਨਹੀਂ ਆਉਂਦਾ ਕਿ ਇਨ੍ਹਾਂ ਨੂੰ ਕਿਸ ਤਰ੍ਹਾਂ ਗਲਤ ਇਨਫਰਮੇਸ਼ਨ ਉਸ ਬਲਾਕ ਦੇ ਪਿੰਡਾਂ ਦੀ ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਇਨ੍ਹਾਂ ਨੂੰ ਮਿਲੀ ਹੈ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਉੱਥੇ ਪਤਾ ਨਹੀਂ ਕਦੋਂ ਗਏ, ਉਨ੍ਹਾਂ ਦਿਨਾਂ ਵਿਚ ਫਸਲ ਦੀ ਬਿਜਾਈ ਹੋ ਰਹੀ ਸੀ । ਜੇ ਕਿਤੇ ਫਸਲ ਉੱਗੀ ਵੀ ਸੀ ਤਾਂ ਉਦੋਂ ਫਸਲ ਬਹੁਤ ਛੋਟੀ-ਛੋਟੀ, ਥੋੜ੍ਹੀ-ਥੋੜ੍ਹੀ ਜੰਮੀ ਹੋਈ ਸੀ । ਇਸ ਤਰ੍ਹਾਂ ਉਸ ਫਸਲ ਦਾ ਗੜ੍ਹਿਆਂ ਦੇ ਨਾਲ ਕੋਈ ਨੁਕਸਾਨ ਨਹੀਂ ਹੋਇਆ । ਪਿੰਡ ਦੇ ਮੋਹਤਰਬੰਰ ਬੰਦੇ ਡਿਸਟ੍ਰਿਕਟ ਰੈਵੇਨਿਊ ਅਫਸਰ, ਡੀ.ਸੀ. ਅਤੇ ਐਸ.ਡੀ.ਐਮ. ਸਾਹਿਬ ਸਾਰੇ ਮੌਕੇ ਤੇ ਗਏ ਸਨ ਉਨ੍ਹਾਂ ਅਨੁਸਾਰ ਫਸਲਾਂ ਦਾ ਕੋਈ ਨੁਕਸਾਨ ਉਥੇ ਨਹੀਂ ਹੋਇਆ । ਇਸ ਕਰਕੇ ਕਿਸਾਨਾਂ ਨੂੰ ਰਾਹਤ ਦੇਣੀ ਨਹੀਂ ਬਣਦੀ । ਉਥੇ ਹਾਲੇ ਬਿਜਾਈ ਹੋ ਹੀ ਰਹੀ ਸੀ, ਫਸਲ ਥੋੜ੍ਹੀ ਜਿਹੀ ਵੱਡੀ ਹੋਈ ਹੁੰਦੀ ਜਾਂ ਜੇ ਜ਼ਿਆਦਾ ਗੜੇ ਪੈਂਦੇ ਤਾਂ ਫਸਲ ਦਾ ਨੁਕਸਾਨ ਹੋ ਸਕਦਾ ਸੀ ਪਰੰਤੂ ਹਾਲੇ ਫਸਲ ਉਗ ਹੀ ਰਹੀ ਸੀ ਜਾਂ ਹਾਲੇ ਕੁਝ ਬੀਜਣ ਵਾਲੀ ਸੀ । ਇਸ ਕਰਕੇ ਸਾਡੀ ਤਾਂ ਕਿਸਾਨਾਂ ਪ੍ਰਤੀ ਪੂਰੀ ਹਮਦਰਦੀ ਹੈ ਔਰ ਸਾਡੇ ਕੋਲ ਇਸ ਫੰਡ ਵਾਸਤੇ ਪੈਸੇ ਵੀ ਪਏ ਹਨ, ਪੈਸੇ ਕਿਸਾਨਾਂ ਨੂੰ ਜ਼ਰੂਰ ਦਿਤੇ ਜਾਣੇ ਸੀ, ਜੇਕਰ ਉਨ੍ਹਾਂ ਦੀ ਫਸਲ ਦਾ ਨੁਕਸਾਨ ਹੁੰਦਾ । ਇਸ ਕਰਕੇ ਕਿਉਂਕਿ ਡਿਪਟੀ ਕਮਿਸ਼ਨਰ ਨੇ, ਐਸ.ਡੀ.ਐਮ. ਨੇ, ਕਿਸੇ ਨੇ ਵੀ ਰਿਕੂਮੈਂਡ ਨਹੀਂ ਕੀਤਾ ਅਤੇ ਨਾ ਹੀ ਸਾਡੇ ਕੋਲ ਕੋਈ ਰਿਪੋਰਟ ਫਸਲ ਬਰਬਾਦ ਹੋਣ ਬਾਰੇ ਆਈ ਹੈ । ਕੋਈ ਫਸਲ ਦਾ ਨੁਕਸਾਨ ਨਹੀਂ ਹੋਇਆ, ਫਿਰ ਅਸੀਂ ਕਿਸਾਨਾਂ ਨੂੰ ਪੈਸੇ ਕਿਸ ਕਾਰਨ ਕਰਕੇ ਦੇਣੇ ਸੀ ।

---

## PRESENTATION OF REPORT OF THE COMMITTEE ON PUBLIC ACCOUNTS

**ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਬਲਵਿੰਦਰ ਸਿੰਘ ਭੂੰਦੜ)** : ਸ਼੍ਰੀਮਾਨ ਜੀ, ਮੈਂ ਸਰਦਾਰ ਬਲਵਿੰਦਰ ਸਿੰਘ ਭੂੰਦੜ, ਸਿੰਜਾਈ ਵਿਭਾਗ ਨਾਲ ਸਬੰਧਤ ਸਾਲਾਂ 1988-89, 1991-92 ਅਤੇ 1992-93 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1988-89, 1991-92 ਅਤੇ 1992-93 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਅਤੇ ਲੋਕ ਕਾਰਜ (ਭਵਨ ਅਤੇ ਮਾਰਗ) ਵਿਭਾਗ ਨਾਲ ਸਬੰਧਤ ਸਾਲਾਂ 1993-94 ਅਤੇ 1994-95 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1993-94 ਅਤੇ 1994-95 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 139ਵੀਂ ਰਿਪੋਰਟ ਪੇਸ਼ ਕਰਦਾ ਹਾਂ ।

---

## MOTION UNDER RULE 77

Reg. Situation arisen out of Conflicts during the elections to the Municipal Corporations, Zila Parishads and Panchayat Samitis held recently in the State.

**MR. SPEAKER** : Motion Under Rule 77, Sardar Balwinder Singh Bhunder.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮੋਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ ਅਤੇ ਇਹ ਪੰਜਾਬ ਦਾ ਇਕ ਭਖਦਾ ਮਸਲਾ ਹੈ ।

**ਸ਼੍ਰੀ ਸਪੀਕਰ** : ਪਹਿਲਾਂ ਮੋਸ਼ਨ ਮੂਵ ਕਰੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :-

"ਕਿ ਰਾਜ ਵਿਚ ਹਾਲ ਹੀ ਵਿਚ ਹੋਈਆਂ ਮਿਊਂਸਿਪਲ ਕਾਰਪੋਰੇਸ਼ਨਾਂ, ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਦੌਰਾਨ ਹੋਏ ਝਗੜਿਆਂ ਤੋਂ ਪੈਦਾ ਹੋਈ ਸਥਿਤੀ ਤੇ ਬਹਿਸ ਕੀਤੀ ਜਾਵੇ ।"

**MR. SPEAKER** : Motion moved—

*That the situation arisen out of conflicts during the elections to the Municipal Corporations, Zila Parishads and Panchayat Samitis held recently in the State, be discussed.*

**ਸਰਦਾਰ ਬੀਰ ਦਵਿੰਦਰ ਸਿੰਘ** : ਮੇਰਾ ਪੁਆਇੰਟ ਆਫ ਆਰਡਰ ਹੈ । ਸਪੀਕਰ ਸਾਹਿਬ ਨੇ ਇਹ ਮੋਸ਼ਨ ਅੰਗਰੇਜ਼ੀ ਵਿਚ ਮੂਵ ਕੀਤੀ ਹੈ ਅਤੇ ਭੂੰਦੜ ਸਾਹਿਬ ਨੇ ਪੰਜਾਬੀ ਵਿਚ ਮੂਵ ਕੀਤੀ ਹੈ । (ਹਾਸਾ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਨੂੰ ਬੋਲਣ ਲਈ ਕਿੰਨਾ ਸਮਾਂ ਮਿਲੇਗਾ, ਸਾਡੀ ਪਾਰਟੀ ਨੂੰ ਕਿੰਨੇ ਮਿੰਟ ਮਿਲਣਗੇ ?

**ਸ਼੍ਰੀ ਸਪੀਕਰ** : 2 ਘੰਟੇ ਸਾਰੇ ਹਨ । ਤੁਹਾਡੀ ਪਾਰਟੀ ਇਸ ਤੇ 1 ਘੰਟਾ ਬੋਲ ਸਕਦੀ ਹੈ ਅਤੇ 1 ਘੰਟਾ ਬਾਕੀ ਸਾਰਿਆਂ ਲਈ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਇਕ ਬਹੁਤ ਜ਼ਰੂਰੀ ਮਸਲੇ ਦਾ ਹੱਲ ਕੱਢ ਕੇ, ਹਾਊਸ ਵਿਚ ਇਸ ਪਿਛਲੇ ਸਮੇਂ ਦਾ ਜੋ ਬਹੁਤ ਭਖਵਾਂ ਮਸਲਾ ਸੀ, ਉਸ ਤੇ ਵਿਚਾਰ ਕਰਨ ਦਾ ਮੌਕਾ ਦਿੱਤਾ ਹੈ । ਅੱਛਾ ਹੁੰਦਾ ਜੇ ਪਹਿਲਾਂ ਹੋ ਜਾਂਦਾ ਅਤੇ ਜੋ ਉਸ ਦਿਨ ਵੀ ਟਾਈਮ ਜ਼ਾਇਆ ਹੋਇਆ, ਉਹ ਵੀ ਨਾ ਹੁੰਦਾ ਅਤੇ 5-10 ਮਿੰਟ ਵਿਚ ਹੀ ਹੱਲ ਨਿਕਲ ਆਉਂਦਾ । ਚਲੋ, ਦੇਰ ਆਇਦ ਦਰੁੱਸਤ ਆਇਦ । ਤੁਸੀਂ ਇਸ ਤੇ ਬਹਿਸ ਅਲਾਊ ਕਰਕੇ ਆਪਣਾ ਫਰਜ਼ ਪੂਰਾ ਕੀਤਾ ਹੈ ਜਿਸ ਲਈ ਅਸੀਂ ਤੁਹਾਡੇ ਬਹੁਤ ਧੰਨਵਾਦੀ ਹਾਂ ।

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਮਾਨਯੋਗ ਸਪੀਕਰ ਸਾਹਿਬ, ਜਦੋਂ ਇਨਸਾਨ ਕੋਲ ਸ਼ਕਤੀ ਹੁੰਦੀ ਹੈ ਤਾਂ ਕਈ ਵਾਰ ਜੇ ਕੋਈ ਉਸਨੂੰ ਕੋਈ ਚੰਗੀ ਸਮਝ ਵੀ ਦਿੰਦਾ ਹੋਵੇ, ਬੰਦਾ ਸਮਝਦਾ ਨਹੀਂ । ਉਹ ਸ਼ਕਤੀ ਦੇ ਭੁਲੇਖੇ ਵਿਚ ਆ ਕੇ ਇਹੀ ਸੋਚਦਾ ਹੈ ਕਿ ਜੋ ਮੈਂ ਕਰ ਰਿਹਾ ਹਾਂ, ਦਰੁੱਸਤ ਕਰ ਰਿਹਾ ਹਾਂ ਅਤੇ ਜੋ ਦੂਸਰੇ ਕਰ ਰਹੇ ਹਨ, ਉਹ ਗਲਤ ਕਰ ਰਹੇ ਹਨ । ਮੈਂ ਇਹ ਲਫਜ਼ ਇਸ ਲਈ ਕਹਿਣਾ ਚਾਹੁੰਦਾ ਹਾਂ, ਮੈਂ ਕੋਈ ਕਿਸੇ ਪਾਰਟੀ ਤੇ ਦੋਸ਼ ਨਹੀਂ ਲਗਾਉਣਾ ਚਾਹੁੰਦਾ ਕਿਉਂਕਿ ਇਕ ਪਾਰਟੀ ਦੀ ਸੋਚ ਦੇ ਨਾਲ ਦੂਸਰੀ ਪਾਰਟੀ ਦੀ ਸੋਚ ਨਹੀਂ ਵੀ ਮਿਲ ਸਕਦੀ, ਮੈਂ ਤਾਂ ਜੋ ਪੰਜਾਬ ਦੀ ਅਸਲੀਅਤ ਹੈ, ਉਹ ਪੇਸ਼ ਕਰ ਰਿਹਾ ਹਾਂ । ਦੇਸ਼ ਨੂੰ ਆਜ਼ਾਦ ਹੋਇਆਂ ਅੱਜ ਤਕਰੀਬਨ 55 ਸਾਲ ਹੋ ਗਏ ਹਨ ਪਰ ਏਨੇ ਸਾਲਾਂ ਵਿਚ ਪਹਿਲੀ ਵਾਰ ਜੋ ਪੰਜਾਬ ਵਿਚ ਜ਼ਿਲ੍ਹਾ ਪ੍ਰੀਸ਼ਦ, ਪੰਚਾਇਤ ਸੰਮਤੀਆਂ ਅਤੇ ਕਾਰਪੋਰੇਸ਼ਨਾਂ ਦੀਆਂ ਚੋਣਾਂ ਹੋਈਆਂ ਹਨ, ਉਨ੍ਹਾਂ ਵਿਚ ਜਿੰਨੀ ਵੱਡੀ ਧਾਂਦਲੀ, ਧੱਕਾਸ਼ਾਹੀ ਅਤੇ ਹੁੱਲੜ-ਬਾਜ਼ੀ ਪੰਜਾਬ ਵਿਚ ਇਸ ਸਮੇਂ ਵਿਚ ਹੋਈ ਹੈ, ਪਿਛਲੇ 55 ਸਾਲਾਂ ਵਿਚ ਕਦੇ ਵੀ ਨਹੀਂ ਹੋਈ । ਕਈ ਵਾਰ ਸਰਕਾਰਾਂ ਨੂੰ ਭੁਲੇਖਾ ਹੁੰਦਾ ਹੈ ਕਿ ਅਸੀਂ ਆਪਣੀ ਪਾਰਟੀ ਨੂੰ ਇਸ ਢੰਗ ਨਾਲ ਚੋਣਾਂ ਜਿੱਤ ਕੇ ਮਜ਼ਬੂਤ ਕਰ ਲਵਾਂਗੇ ਅਤੇ ਧੱਕੇ ਨਾਲ ਚੋਣਾਂ ਜਿੱਤ ਕੇ ਪਾਰਟੀ ਦੀ ਸਥਿਤੀ ਨੂੰ ਮਜ਼ਬੂਤ ਕਰ ਲਵਾਂਗੇ । ਪਰ ਇਹ ਗੱਲ ਮਨ ਵਿਚ ਨਹੀਂ ਰੱਖਣੀ ਚਾਹੀਦੀ । ਅਸਲ ਵਿਚ ਚਾਹੀਦਾ ਤਾਂ ਇਹ ਹੈ ਕਿ ਪਾਰਟੀ ਨੂੰ ਮਜ਼ਬੂਤ ਕਰਨ ਦਾ ਹੱਕ ਸਭ ਨੂੰ ਹੈ, ਪਰ ਬਣੀ ਲਕੀਰ ਦੇ ਬਰਾਬਰ ਵੱਡੀ ਲਕੀਰ ਖਿੱਚ ਕੇ ਪਾਰਟੀ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ, ਬਣੀ ਲਕੀਰ ਨੂੰ ਮਿਟਾ ਕੇ ਜਾਂ ਧੱਕਾ ਕਰਕੇ ਨਹੀਂ । ਸਾਨੂੰ ਇਹ ਜ਼ਰੂਰ ਯਾਦ ਰੱਖਣਾ ਚਾਹੀਦਾ ਹੈ ਕਿ ਏਥੇ ਐਮਰਜੰਸੀ ਵਰਗੇ ਦਿਨ ਨਹੀਂ ਰਹੇ, ਏਥੇ ਜਿਹੜੇ ਅੰਗਰੇਜ਼ ਰਾਜ ਕਰਦੇ ਸੀ, ਉਹ ਅੰਗਰੇਜ਼ ਨਹੀਂ ਰਹੇ, ਅੱਤਵਾਦ ਦੇ ਦੌਰਾਨ ਜਿਸ ਤਰ੍ਹਾਂ ਅਕਾਲੀ ਪਾਰਟੀ ਨੂੰ ਖਤਮ ਕਰਨ ਦਾ ਹੀਲਾ ਕੀਤਾ ਗਿਆ, ਅੱਜ ਉਹ ਅੱਤਵਾਦ ਵੀ ਨਹੀਂ ਰਿਹਾ । ਮੈਂ ਇਸ ਕਰਕੇ ਪਹਿਲਾਂ ਇਹ ਲਫਜ਼ ਕਹੇ ਹਨ ਕਿਉਂਕਿ ਇਸ ਦੀ ਬੈਕਗਰਾਊਂਡ ਇਹ ਹੈ ਕਿ ਅਕਾਲੀ ਪਾਰਟੀ ਨੂੰ ਕਿਸੇ ਤਰ੍ਹਾਂ ਵੀ, ਬਾਈ ਹੁੱਕ ਔਰ ਬਾਈ ਕਰੁੱਕ, ਕਿਸ ਤਰ੍ਹਾਂ ਖਤਮ ਕੀਤਾ ਜਾਵੇ । ਅੱਗੇ ਵੀ ਇਹ ਕੁਝ ਕਰਕੇ ਪੰਜਾਬ ਦਾ ਬੜਾ ਭਾਰੀ ਨੁਕਸਾਨ ਹੋ ਚੁੱਕਾ ਹੈ ਅਤੇ ਹੁਣ ਫੇਰ ਹੋਣ ਜਾ ਰਿਹਾ ਹੈ ਕਿਉਂਕਿ ਹੁਣ ਫੇਰ ਉਹੀ ਹੀਲਾ ਹੋ ਰਿਹਾ ਹੈ । ਸਪੀਕਰ ਸਾਹਿਬ, ਏਸੇ ਤਰ੍ਹਾਂ ਹੀ ਪਹਿਲਾਂ ਆਸਾਮ ਵਿਚ ਹੋਇਆ ਹੈ, ਕਸ਼ਮੀਰ ਵਿਚ ਹੋਇਆ ਹੈ ਅਤੇ ਪੰਜਾਬ ਨੇ ਵੀ ਪਿਛੇ 15 ਸਾਲ ਉਸ ਸੰਤਾਪ ਨੂੰ ਭੋਗਿਆ ਹੈ । ਇਸ ਵਾਸਤੇ ਅੱਜ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਹੀਲਾ ਨਾ ਕਰੋ । ਜਿੰਨੀ ਦੇਰ ਸ੍ਰਿਸ਼ਟੀ ਰਹੇਗੀ, ਇਹ ਦੁਨੀਆਂ ਰਹੇਗੀ, ਸਾਡੀ ਪਾਰਟੀ ਰਹੇਗੀ ।

*
10.38 ਵਜੇ
ਪੂਰਵ ਦੁਪਹਿਰ

(ਇਸ *ਸਮੇਂ ਸਰਦਾਰ ਬੀਰ ਦਵਿੰਦਰ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਮੈਂ ਤੁਹਾਡੇ ਰਾਹੀਂ, ਚੇਅਰਮੈਨ ਸਾਹਿਬ, ਕਹਿਣਾ ਚਾਹੁੰਦਾ ਹਾਂ, ਤੁਸੀਂ ਮੇਰੇ ਬਹੁਤ ਕਾਬਲ ਵੀਰ ਹੋ ਅਤੇ ਧਰਮ ਦੀਆਂ ਗੱਲਾਂ ਵੀ ਜਾਣਦੇ ਹੋ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹਵਾਂਗਾ ਕਿ ਜੋ ਮੌਕੇ ਤੇ ਸਰਕਾਰ ਚਲ ਰਹੀ ਹੈ, ਜੇ ਉਹ ਇਸ ਗੱਲ ਤੋਂ ਹੀ ਪ੍ਰਭਾਵਤ

ਲੋ ਜਾਵੇ ਤਾਂ ਚੰਗਾ ਹੋਵੇਗਾ ਕਿਉਂਕਿ ਕਈ ਵਾਰ ਅਸੀਂ ਪਰਮਾਤਮਾ ਦੇ ਨਾਂ ਤੋਂ ਡਰ ਜਾਂਦੇ ਹਾਂ, ਕਿਉਂਕਿ ਹਰ ਕੋਈ ਇਹੀ ਸੋਚਦਾ ਹੈ ਕਿ ਮੈਂ ਤਾਂ ਜਾਣਾ ਨਹੀਂ, ਖਤਮ ਨਹੀਂ ਹੋਣਾ ਪਰ ਪਰਮਾਤਮਾ ਦੇ ਅੱਗੇ ਕਿਸੇ ਦੀ ਨਹੀਂ ਚਲਦੀ। ਗੁਰਬਾਣੀ ਵਿਚ ਫੁਰਮਾਇਆ ਹੈ, ਜਪੁਜੀ ਸਾਹਿਬ ਦੀ ਤੱਕ ਹੈ :

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ।
ਜੇ ਤਿਸੁ ਨਦਰਿ ਨਾ ਆਵਈ ਤ ਵਾਤ ਨਾ ਪੁਛੈ ਕੇ ॥

ਦੁਨੀਆਂ ਤੇ ਮੇਰਾ ਰਾਜਭਾਗ ਹੈ, ਇਹ ਸੋਚਣ ਤੋਂ ਪਹਿਲਾਂ ਪਰਮਾਤਮਾ ਤੋਂ ਡਰਨਾ ਚਾਹੀਦਾ ਹੈ ਕਿਉਂਕਿ ਉਸੇ ਦੇ ਭੈਅ ਨਾਲ ਦੁਨੀਆਂ ਚਲਦੀ ਹੈ। ਏਥੇ ਸਿਕੰਦਰ ਵਰਗੇ ਆਏ ਤੇ ਚਲੇ ਗਏ। ਔਰੰਗਜੇਬ ਵਰਗੇ ਆਏ ਤੇ ਚਲੇ ਗਏ। ਅੰਗਰੇਜ਼ ਆਏ, ਅਬਦਾਲੀ ਆਏ ਤੇ ਚਲੇ ਗਏ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹਵਾਂਗਾ ਕਿ ਜੋ ਗਲਤੀਆਂ ਕੀਤੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਦਾ ਯਤਨ ਕਰੋ। ਇਹ ਜੋ ਜ਼ਿਲ੍ਹਾ ਪ੍ਰੀਸ਼ਦ, ਪੰਚਾਇਤ ਸੰਮਤੀਆਂ ਦੀਆਂ ਚੋਣਾਂ ਦਾ ਰੌਲਾ ਪਾਇਆ ਜਾ ਰਿਹਾ ਹੈ ਕਿ ਅਸੀਂ ਸਾਰੀਆਂ ਚੋਣਾਂ ਵਿਚ ਸਵੀਪ ਕਰ ਗਏ ਹਾਂ, ਜਿੱਤ ਗਏ ਹਾਂ, ਇਸ ਬਾਰੇ ਕਿਸੇ ਨਿਰਪੱਖ ਏਜੰਸੀ ਰਾਹੀਂ ਪੜਤਾਲ ਕਰਾਉ ਤਾਂ ਪਤਾ ਲਗੇਗਾ ਕਿ ਇਨ੍ਹਾਂ ਚੋਣਾਂ ਵਿੱਚ ਕਿੰਨੇ ਵੱਡੇ ਧੱਕੇ ਹੋਏ ਹਨ, ਜ਼ਿਆਦਤੀਆਂ ਹੋਈਆਂ ਹਨ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਪੁਆਇੰਟ ਵਾਈਜ਼ ਇਹ ਕਹਿਣਾ ਚਾਹਵਾਂਗਾ ਕਿ ਕਿਸ ਤਰੀਕੇ ਨਾਲ ਜ਼ਿਆਦਤੀਆਂ ਕੀਤੀਆਂ ਗਈਆਂ। ਚੇਅਰਮੈਨ ਸਾਹਿਬ, ਜਿਸ ਦਿਨ ਵੋਟਾਂ ਦਾ ਐਲਾਨ ਹੋਇਆ ਕਿ ਫਲਾਣੀ ਤਾਰੀਖ਼ ਨੂੰ ਇਹ ਵੋਟਾਂ ਪੈਣੀਆਂ ਹਨ, ਉਸੇ ਦਿਨ ਤੋਂ ਹੀ ਇਹ ਸਿਸਟਮ ਸ਼ੁਰੂ ਹੋ ਗਿਆ ਕਿ ਅਸੀਂ ਆਪਣੀ ਪਾਰਟੀ ਨੂੰ ਕਿਸ ਤਰ੍ਹਾਂ ਜਿਤਾਉਣਾ ਹੈ ਅਤੇ ਦੂਸਰਿਆਂ ਨੂੰ ਕਿਸ ਤਰ੍ਹਾਂ ਖੁੱਡੇ ਲਾਉਣਾ ਹੈ। ਵੋਟਾਂ ਬਣਾਉਣ ਦੇ ਵੇਲੇ ਤੋਂ ਹੀ ਇਕ ਪਾਰਟੀ ਦੀਆਂ ਵੋਟਾਂ ਕੱਟੀਆਂ ਗਈਆਂ ਅਤੇ ਦੂਸਰੀ ਪਾਰਟੀ ਦੀਆਂ ਵੋਟਾਂ ਫਾਲਤੂ ਬਣਾਈਆਂ ਗਈਆਂ। ਮੇਰੇ ਕੋਲ ਇਸ ਦੇ ਅਨੇਕਾਂ ਹੀ ਸਬੂਤ ਹਨ ਜੋ ਅਸੀਂ ਇਲੈਕਸ਼ਨ ਕਮਿਸ਼ਨ ਨੂੰ ਵੀ ਭੇਜੇ ਹਨ ਅਤੇ ਮੌਕੇ ਦੇ ਇੰਚਾਰਜ ਡੀ.ਸੀ. ਵਗੈਰਾ ਨੂੰ ਵੀ ਭੇਜੇ ਹਨ ਲੇਕਿਨ ਕਿਉਂਕਿ ਇਹ ਸਾਰੀ ਕਾਰਵਾਈ ਵੋਟਾਂ ਬਣਾਉਣ ਦੀ ਹੇਠਲੇ ਪੱਧਰ ਤੇ ਹੁੰਦੀ ਸੀ, ਇਸ ਕਰਕੇ ਨਤੀਜਾ ਕੋਈ ਨਹੀਂ ਨਿਕਲਿਆ। ਮੇਰੇ ਕੋਲ ਸਾਰੇ ਸਬੂਤ ਹਨ। ਕਾਗਜ਼ ਭਰਨ ਦਾ ਟਾਈਮ ਆਇਆ ਤਾਂ ਬੀ.ਡੀ.ਓ. ਨੂੰ ਲੁਕੋ ਦਿੱਤਾ। ਹੋਰ ਕਈ ਬਹਾਨੇ ਲਾਏ ਗਏ ਕਿ ਤੂੰ ਚੁੱਲ੍ਹਾ ਟੈਕਸ ਨਹੀਂ ਭਰਿਆ। ਜਦੋਂ ਪੜਤਾਲ ਕੀਤੀ ਅਤੇ ਕੋਈ ਗਲਤੀ ਨਾ ਨਿਕਲੀ ਤਾਂ ਫਿਰ ਵੋਟਰ ਲਿਸਟ ਨਹੀਂ ਦਿੱਤੀ। ਪਹਿਲੀ ਲਿਸਟ ਵਿਚ ਸਾਡੇ ਬੰਦਿਆਂ ਦਾ ਨਾਂ ਹੈ ਸੀ ਲੇਕਿਨ ਦੂਸਰੀ ਲਿਸਟ ਵਿਚੋਂ ਉਹ ਨਾਂ ਗਾਇਬ ਕਰ ਦਿੱਤੇ ਗਏ। ਇਨ੍ਹਾਂ ਦਾ 4-5 ਸੌ ਬੰਦਾ ਅਨਅਪੋਜ਼ਡ ਜਿੱਤ ਕੇ ਆ ਗਿਆ, ਇਹ ਕਿੰਨੀ ਹੈਰਾਨੀ ਦੀ ਗੱਲ ਹੈ। ਕੀ ਇਹ ਪਾਰਟੀ ਐਨੀ ਪਾਪੂਲਰ ਹੋ ਗਈ ਕਿ ਜਿਹੜੀ ਪਹਿਲਾਂ ਸਿਰਫ 50 ਹਜ਼ਾਰ ਵੋਟਾਂ ਦੇ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਫਰਕ ਨਾਲ ਜਿੱਤੀ ਸੀ, ਹੁਣ ਇਨ੍ਹਾਂ ਚੋਣਾਂ ਵਿਚ ਸਵੀਪ ਕਰ ਗਈ ? ਜਿਹੜੀਆਂ ਜਿਹ- ੜੀਆਂ ਗਲਤੀਆਂ ਇਨ੍ਹਾਂ ਨੇ ਕੀਤੀਆਂ ਹਨ, ਉਹ ਮੈਂ ਇਕੱਲੀ ਇਕੱਲੀ ਕਰਕੇ ਦੱਸ ਸਕਦਾ ਹਾਂ । ਫਿਰ ਇਨ੍ਹਾਂ ਨੇ ਕੋਈ ਜ਼ੋਨ ਨਹੀਂ ਦੱਸੇ ਕਿ ਇਹ ਜਨਰਲ ਹੈ, ਇਹ ਰਿਜ਼ਰਵ ਹੈ ਜਾਂ ਇਹ ਜਨਰਲ ਲੇਡੀ ਵਾਸਤੇ ਹੈ ਅਤੇ ਇਹ ਰਿਜ਼ਰਵ ਲੇਡੀ ਵਾਸਤੇ ਹੈ। ਇਸ ਕਿਸਮ ਦੀਆਂ ਗਲਤੀਆਂ ਭਰ ਦਿੱਤੀਆਂ ਅਤੇ ਇਨ੍ਹਾਂ ਦੇ ਬਾਰੇ ਵਿਰੋਧੀ ਪਾਰਟੀਆਂ ਨੂੰ ਬਿਲਕੁਲ ਨਹੀਂ ਦੱਸਿਆ ਗਿਆ । ਜੇ ਫਿਰ ਵੀ ਕਿਸੇ ਦਾ ਨਾਂ ਕੱਟਣੋਂ ਬੱਚ ਗਿਆ ਤਾਂ ਕੋਈ ਹੋਰ ਬਹਾਨਾ ਲਾ ਕੇ ਕੱਟ ਦਿੱਤਾ ਕਿ ਤੇਰੇ ਤਾਂ ਪਿਓ ਸਿਰ ਕਰਜ਼ਾ ਹੈ । ਬਠਿੰਡੇ ਵਿਚ ਤਲਵੰਡੀ ਸਾਬੋ ਵਿਚ ਮਾਲ ਅਫਸਰ ਇੰਚਾਰਜ ਸੀ । ਉਸ ਨੇ ਸਾਡੇ ਇਕ ਬੰਦੇ ਦੇ ਕਾਗਜ਼ ਰਿਜ਼ੈਕਟ ਕਰ ਦਿੱਤੇ । ਉਹ ਬੰਦਾ ਹਾਈ ਕੋਰਟ ਵਿਚ ਗਿਆ । ਹਾਈ ਕੋਰਟ ਨੇ ਉਸ ਨੂੰ ਕਸੂਰਵਾਰ ਠਹਿਰਾਉਂਦਿਆਂ ਹੋਇਆਂ 10 ਹਜ਼ਾਰ ਰੁਪਏ ਦਾ ਨਿੱਜੀ ਜੁਰਮਾਨਾ ਕੀਤਾ ਅਤੇ ਜਿਹੜਾ ਖਰਚਾ ਵਕੀਲ ਨੂੰ ਦੇਣਾ ਪਿਆ, ਉਹ ਵੱਖਰਾ । ਅਫਸਰਾਂ ਨੂੰ ਹਦਾਇਤਾਂ ਸਨ ਕਿ ਵਿਰੋਧੀਆਂ ਨੂੰ ਕਾਗਜ਼ ਨਹੀਂ ਭਰਨ ਦੇਣੇ । ਕਿਤੇ ਇਹ ਕਹਿ ਦਿੱਤਾ ਕਿ ਜੀ ਇਸ ਨੇ ਤਾਂ ਅੰਗੂਠਾ ਹੀ ਨਹੀਂ ਸੀ ਲਗਾਇਆ । ਇਹੋ ਜਿਹੇ ਇਤਰਾਜ਼ ਲਗਾ ਕੇ ਵਿਰੋਧੀਆਂ ਨੂੰ ਇਨ੍ਹਾਂ ਨੇ ਕਾਗਜ਼ ਭਰਨ ਦਾ ਮੌਕਾ ਹੀ ਨਹੀਂ ਦਿੱਤਾ । ਫਿਰ ਉਹ ਵੀ ਸਮਾਂ ਆਇਆ ਜਦੋਂ ਕੈਂਡੀਡੇਟਸ ਨੂੰ ਡਰਾਇਆ ਗਿਆ । ਹਰ ਕਿਸਮ ਦਾ ਢੰਗ ਵਰ- ਤਿਆ ਗਿਆ ਤਾਂ ਕਿ ਵਿਰੋਧੀ ਪਾਰਟੀ ਚੋਣਾਂ ਲੜ ਹੀ ਨਾ ਸਕੇ । ਇਥੋਂ ਤੱਕ ਕਰ ਦਿੱਤਾ ਕਿ ਜੇ ਲਿਖਤੀ ਵੋਟਾਂ ਬਣ ਕੇ ਨਹੀਂ ਆਈਆਂ ਤਾਂ ਮੌਕੇ ਤੇ ਹੀ ਲਿਖ ਕੇ ਬਣਾ ਦਿੱਤੀਆਂ । ਮੈਂ ਕਿੰਨੇ ਹੀ ਪਿੰਡਾਂ ਦੀਆਂ ਮਿਸਾਲਾਂ ਦੇ ਸਕਦਾ ਹਾਂ । ਫਰੀਦਕੋਟ, ਮੁਕਤਸਰ ਅਤੇ ਮਾਨਸਾ ਜ਼ਿਲ੍ਹਿਆਂ ਦੇ ਵੱਡੇ ਵੱਡੇ ਪਿੰਡ ਹਨ । ਜੇ ਮੈਂ ਉਨ੍ਹਾਂ ਸਾਰਿਆਂ ਬਾਰੇ ਦੱਸਣ ਲੱਗਾ ਤਾਂ ਏਥੇ ਟਾਈਮ ਬਹੁਤ ਲੱਗ ਜਾਵੇਗਾ । ਇਹ ਮੇਰੇ ਕੋਲ ਰਿਕਾਰਡ ਹੈ, ਚੇਅਰਮੈਨ ਸਾਹਿਬ, ਤੁਸੀਂ ਇਹ ਵੇਖ ਕੇ ਹੈਰਾਨ ਰਹਿ ਜਾਵੋਂਗੇ । ਇਹ ਸਾਰਾ ਸਟੇਟ ਰਿਕਾਰਡ ਇਲੈਕਸ਼ਨ ਕਮਿਸ਼ਨ ਨਾਲ ਰਿਲੇਟ ਕਰਦਾ ਹੈ, ਇਹ ਕੋਈ ਪ੍ਰਾਈਵੇਟ ਰਿਕਾਰਡ ਨਹੀਂ ਹੈ । ਤੁਸੀਂ ਇਹ ਮੰਗਾ ਕੇ ਵੇਖ ਸਕਦੇ ਹੋ ਕਿ ਕਿਸ ਤਰ੍ਹਾਂ ਹੱਥ ਨਾਲ ਲਿਖ ਕੇ ਲਿਸਟਾਂ ਬਣਾਈਆਂ ਗਈਆਂ । ਜੇ ਕਿਸੇ ਨੇ ਕਿਹਾ ਕਿ ਇਸ ਦੇ ਪਿਓ ਦਾ ਨਾਂ ਨਹੀਂ ਲਿਖਿਆ ਹੋਇਆ ਜਾਂ ਪਿੰਡ ਦਾ ਨਾਂ ਨਹੀਂ ਲਿਖਿਆ ਤਾਂ ਅਧਿਕਾਰੀਆਂ ਨੇ ਕਿਹਾ ਕਿ ਅਸੀਂ ਹੁਣੇ ਤਸਦੀਕ ਕਰ ਦਿੰਦੇ ਹਾਂ । ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਹਰ ਤਰੀਕੇ ਨਾਲ ਕੋਸ਼ਿਸ਼ ਕੀਤੀ ਗਈ ਕਿ ਵਿਰੋਧੀਆਂ ਨੂੰ ਖੁੱਡੇ ਲਾਉਣਾ ਹੀ ਲਾਉਣਾ ਹੈ । ਪਹਿਲਾਂ ਤਾਂ ਕਾਗਜ਼ ਰਿਜ਼ੈਕਟ ਕਰਨ ਦੀ ਕੋਸ਼ਿਸ਼ ਕੀਤੀ ਗਈ । ਜੇ ਕਾਗਜ਼ ਠੀਕ ਹੋਏ ਤਾਂ ਪੋਲਿੰਗ ਏਜੰਟ ਕੁੱਟ ਦਿਓ, ਜਾਅਲੀ ਵੋਟਾਂ ਪੁਆ ਲਓ । ਜੇ ਫਿਰ ਵੀ ਵਿਰੋਧੀ ਪਾਰਟੀ ਦਾ ਬੰਦਾ ਜਿੱਤ ਗਿਆ ਤਾਂ ਗਲਤ ਐਲਾਨ ਕਰ ਦਿਓ, ਇਹ ਕਹਿ ਕੇ ਕਿ ਜੀ ਇਹ ਤਾਂ ਗਿਣਤੀ ਗਲਤ ਹੋ ਗਈ ਸੀ, ਗਿਣਤੀ ਦੁਬਾਰਾ ਕਰ ਲਓ । ਜੇ ਕੋਈ ਬੋਲੇ ਤਾਂ ਉਸ ਨੂੰ ਕੁੱਟ ਦਿਓ ਅਤੇ ਉਸ ਦੇ ਖਿਲਾਫ ਪਰਚਾ ਦਰਜ ਕਰ ਦਿਓ । ਇਹ ਇਕ ਨਵੀਂ ਚੀਜ਼ ਹੋ ਰਹੀ ਹੈ । ਜਿਸ ਤਰ੍ਹਾਂ ਪਾਕਿਸਤਾਨ ਵਿਚ 'ਮੁਸ਼ੱਰਫ' ਕਰ ਰਿਹਾ ਹੈ ਕਿ ਮੈਂ ਤਾਂ ਪ੍ਰਧਾਨ ਬਣ ਗਿਆ ਹਾਂ, ਫੌਜ ਮੇਰੇ ਨਾਲ ਹੈ, ਇਸੇ ਤਰ੍ਹਾਂ ਹੀ ਹੁਣ ਇਥੇ ਵੀ ਹੋ ਰਿਹਾ ਹੈ । ਲੇਕਿਨ ਕਈ ਵਾਰ ਪੁਲਿਸ ਦੀ ਅੰਨ੍ਹੇਵਾਹ ਵਰਤੋਂ ਪੁੱਠੀ ਵੀ ਪੈ ਜਾਂਦੀ ਹੈ । ਜਿਸ ਤਰ੍ਹਾਂ ਕਿ ਅੱਤਵਾਦ ਦੇ ਵੇਲੇ ਹੋਇਆ ਸੀ । ਪਹਿਲਾਂ ਉਸ ਅੱਤਵਾਦ ਨੂੰ ਉਤਸ਼ਾਹਿਤ

ਕੀਤਾ ਗਿਆ । ਇਹ ਇਕ ਵੱਖਰਾ ਪੁਆਇੰਟ ਹੈ ਕਿ ਕਿਸ ਤਰ੍ਹਾਂ ਅੱਤਵਾਦ ਨੂੰ ਉਤ-ਸ਼ਾਹਿਤ ਕੀਤਾ ਗਿਆ, ਕਿਸ ਤਰ੍ਹਾਂ ਉਸ ਨੂੰ ਵਰਤਿਆ ਗਿਆ ਤੇ ਫਿਰ ਜਿਹੜੇ ਕੰਡੇ ਇਨ੍ਹਾਂ ਨੇ ਬੀਜੇ ਸਨ, ਕਿਵੇਂ ਉਨ੍ਹਾਂ ਨੂੰ ਚੁਗਣਾ ਪਿਆ । ਉਹ ਕੰਡੇ ਪੂਰੀ ਤਰ੍ਹਾਂ ਚੁਗੇ ਨਹੀਂ ਜਾ ਸਕਦੇ । ਪੁਲਿਸ ਨੇ ਜਾ ਕੇ ਆਪ ਵੋਟਾਂ ਪਾਈਆਂ । ਇਕ ਥਾਂ ਨਹੀਂ, ਮੈਂ ਅਨੇਕਾਂ ਸਬੂਤ ਦੇ ਦਿਆਂਗਾ ਜਿਥੇ ਕਿਹਾ ਹੈ ਕਿ ਤੁਸੀਂ ਲਿਖ ਦਿਓ ਕਿ ਅਮਨ ਅਮਾਨ ਨਾਲ ਵੋਟਾਂ ਪਈਆਂ ਹਨ । 3.30 ਵਜੇ ਚਲਿਆ ਗਿਆ, ਕਹਿੰਦੇ ਠੀਕ ਹੈ ਜੀ ਵੋਟਾਂ ਪੈ ਰਹੀਆਂ ਹਨ । ਮਗਰੋਂ ਕਹਿੰਦੇ ਕਿ ਨਿਕਲੋ ਬਾਹਰ । ਜਿਹੜੀਆਂ ਬਾਕੀ ਪਈਆਂ ਸੀ ਕੱਟ ਕੇ 200 ਆਪਣੇ ਹੱਥ ਨਾਲ ਪਾ ਆਇਆ । ਇਹ ਗੱਲਾਂ ਇਕ ਥਾਂ ਨਹੀਂ, ਅਨੇਕਾਂ ਥਾਵਾਂ ਤੇ ਹੋਈਆਂ । ਫਿਰ ਇਹ ਕਹਿੰਦੇ ਕਿ ਇਸ ਤਰ੍ਹਾਂ ਦਾ ਪਤਾ ਲੱਗ ਜਾਵੇਗਾ, ਤੁਸੀਂ ਮਾਰੇ ਜਾਓਗੇ । ਕੋਈ ਕੋਰਟ ਵਿੱਚ ਚਲਿਆ ਗਿਆ ਉਹ ਕਹਿੰਦੇ ਕਿ ਠੀਕ ਹੈ । ਅੱਤਵਾਦੀ ਜਿਹੜੇ ਪਹਿਲਾਂ ਪੂਰੇ ਕਤਲਾਂ ਵਿੱਚ ਪੂਰੀ ਤਰ੍ਹਾਂ ਜ਼ਿੰਮੇਵਾਰ ਸਨ ਕਈ ਸਜ਼ਾਵਾਂ ਭੁਗਤ ਚੁੱਕੇ ਹਨ ਅਤੇ ਕਈ ਭੁਗਤ ਰਹੇ ਹਨ, ਜਿਵੇਂ ਬੰਦਾ ਕਰਦਾ ਹੈ ਉਵੇਂ ਹੀ ਉਸ ਨੂੰ ਭੁਗਤਣਾ ਪੈਂਦਾ ਹੈ ਜਿਹੜੇ ਉਨ੍ਹਾਂ ਨਾਲ ਹੁੰਦੇ ਸਨ ਉਨ੍ਹਾਂ ਵਿਚੋਂ ਜਿਹੜੇ ਬਚ ਗਏ ਉਹ ਲੁਕੇ ਫਿਰਦੇ ਹਨ । ਹੁਣ ਸਰਕਾਰ ਉਨ੍ਹਾਂ ਨੂੰ ਬਹੁਤ ਵਧੀਆ ਢੰਗ ਨਾਲ ਵਰਤ ਰਹੀ ਹੈ । ਕਿਹਾ ਜਾਂਦਾ ਹੈ ਕਿ ਲੋਕ ਤੁਹਾਡੇ ਤੋਂ ਡਰਦੇ ਹਨ । ਤੁਸੀਂ ਪਿੰਡਾਂ ਵਿੱਚ ਜਾ ਕੇ ਜਿਸ ਨੂੰ ਦਿਲ ਕਰਦਾ ਹੈ ਕੁੱਟ ਆਓ, ਜਿਸ ਨੂੰ ਜੀਅ ਕਰਦਾ ਹੈ ਮਾਰ ਆਓ । ਜੇਕਰ ਤਾਂ ਤੁਸੀਂ ਕੁੱਟੇ ਗਏ ਫਿਰ ਤਾਂ ਵਿਰੋਧੀਆਂ ਖਿਲਾਫ 26 ਦਾ ਪਰਚਾ ਦਰਜ ਕਰ ਦਿਆਂਗੇ, ਝੂਠਾ ਪਰਚਾ ਬਣਾ ਕੇ ਤੇ ਤੁਸੀਂ ਮਾੜੀ ਜਿਹੀ ਉਂਗਲ ਤੇ ਸੱਟ ਮਾਰ ਲਿਉ । ਜੇ ਤੁਸੀਂ ਕੁੱਟ ਆਏ, ਤਾਂ ਅਸੀਂ ਪਰਚਾ ਦਰਜ ਨਹੀਂ ਕਰਾਂਗੇ । ਮੈਂ ਨਾਂ ਤਾਂ ਹਾਊਸ ਵਿੱਚ ਨਹੀਂ ਲੈਣਾ ਚਾਹੁੰਦਾ ਕਿਉਂਕਿ ਇਹੋ ਜਿਹੇ ਬੰਦਿਆਂ ਦਾ ਨਾਂ ਹਾਊਸ ਵਿੱਚ ਕੀ ਲਵਾਂ, ਲੇਕਿਨ ਮੈਂ ਸਬੂਤ ਦੇ ਸਕਦਾ ਹਾਂ ਕਿ ਥਾਣਿਆਂ ਵਿਚ ਪਰਚੇ ਉਨ੍ਹਾਂ ਦੇ ਖਿਲਾਫ ਔਰ ਤੁਹਾਡੇ ਮੈਂ ਇਹ ਵੀ ਨਹੀਂ ਕਹਾਂਗਾ ਕਿ ਕਿਹੜਾ ਜ਼ਿਲ੍ਹਾ ਔਰ ਕੌਣ ਹਨ । ਲੇਕਿਨ ਮੈਂ ਤੁਹਾਡੀ ਜਾਣਕਾਰੀ ਵਾਸਤੇ ਕਹਿਣਾ ਚਾਹੁੰਦਾ ਹਾਂ, ਕਿਉਂਕਿ ਮੈਨੂੰ ਪਤਾ ਹੈ ਕਿ ਹੁਣ ਚੋਣਾਂ ਲੰਘ ਗਈਆਂ ਹਨ ਔਰ ਕਿਸੇ ਨੇ ਨਿਰਪੱਖ ਇਨਕੁਆਰੀ ਕਰਵਾਉਣੀ ਵੀ ਨਹੀਂ ਹੈ ਲੇਕਿਨ ਮੈਂ ਤੁਹਾਨੂੰ ਐਸ.ਐਸ.ਪੀ. ਦੀਆਂ ਰਿਪੋਰਟਾਂ ਦਿਖਾ ਸਕਦਾ ਹਾਂ ।

**Health & Family Welfare Minister** : On a point of order, Sir, ** ** **

**MR. CHAIRMAN** : This is no Point of Order. Please sit down.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਇਹ ਜਿਹੜਾ ਸਾਡਾ ਟਾਈਮ ਹੁਣ ਖਰਾਬ ਕਰਦੇ ਹਨ, ਤੁਸੀਂ ਇਨ੍ਹਾਂ ਦੇ ਟਾਈਮ ਵਿਚੋਂ ਇਹ ਟਾਈਮ ਕੱਟਣਾ । ਮੈਨੂੰ ਪੂਰੀ ਉਮੀਦ ਹੈ ਕਿ ਇਨ੍ਹਾਂ ਦੇ ਟਾਈਮ ਵਿੱਚੋਂ ਟਾਈਮ ਕੱਟਿਆ ਜਾਵੇਗਾ ।

---

**Expunged as ordered by the Chair.

**ਸ਼੍ਰੀ ਸਭਾਪਤੀ** : ਇਸ ਵੇਲੇ ਟਾਈਮ ਦਾ ਤਾਂ ਕੋਈ ਬਖੇੜਾ ਪਿਆ ਹੀ ਨਹੀਂ ਹੈ, ਕੋਈ ਝਗੜਾ ਟਾਈਮ ਦਾ ਨਹੀਂ ਹੈ । ਪੁਆਇੰਟ ਆਫ ਆਰਡਰ ਤੇ ਖੜੇ ਹੋ ਕੇ ਬੋਲਣਾ ਹਰ ਮੈਂਬਰ ਦਾ ਰਾਈਟ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਵੈਸੇ, ਚੇਅਰਮੈਨ ਸਾਹਿਬ, ਮੈਨੂੰ ਖੁਸ਼ੀ ਹੈ ਕਿ ਮਨਿਸਟਰ ਸਾਹਿਬ ਨੇ ਇਹ ਨਹੀਂ ਕਿਹਾ ਕਿ ਅਸੀਂ ਧੱਕਾ ਨਹੀਂ ਕੀਤਾ । ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਇਨ੍ਹਾਂ ਨਾਲੋਂ ਵੱਧ ਧੱਕਾ ਕਰਨਾ ਹੈ । (ਹਾਸਾ)

**Mr. Chairman :** Please don't provoke the Hon'ble Minister.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਮੈਂ ਏਥੇ ਦੀ ਗੱਲ ਹੀ ਨਹੀਂ ਕਰਦਾ । ਜਿੱਥੇ ਜਿੱਥੇ ਵੀ ਚੋਣਾਂ ਹੋਈਆਂ ਉਥੇ ਇਸੇ ਤਰ੍ਹਾਂ ਦੇ ਹੀ ਧੱਕੇ ਹੋਏ । ਕੁਝ ਥਾਵਾਂ ਤੇ ਤਾਂ, ਜਿਵੇਂ ਅੰਮ੍ਰਿਤਸਰ, ਗੁਰਦਾਸਪੁਰ, ਮੁਕਤਸਰ ਜ਼ਿਲ੍ਹਿਆਂ ਵਿੱਚ ਪਾਰਟੀਆਂ ਨੇ ਬਾਈਕਾਟ ਕੀਤਾ । ਫਿਰ ਇਨ੍ਹਾਂ ਚੋਣਾਂ ਦਾ ਫਾਇਦਾ ਹੀ ਕੀ ਹੈ, ਫਿਰ ਤਾਂ ਏਸੇ ਤਰ੍ਹਾਂ ਨਾਮੀਨੇਟ ਕਰ ਲਿਆ ਕਰੋ ।

**ਸ਼੍ਰੀ ਸਭਾਪਤੀ** : ਭੂੰਦੜ ਸਾਹਿਬ, ਹਾਊਸ ਅੰਦਰ ਰੂਲ 77 ਡਿਸਕਸ਼ਨ ਕਰ ਰਿਹਾ ਹੈ, ਤੁਸੀਂ ਬੋਲਦੇ ਹੋਏ ਕੋਈ ਇਸ ਮਾਮਲੇ ਨਾਲ ਸਬੰਧਤ ਹਵਾਲਾ ਜ਼ਰੂਰ ਦਿਓ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਇਹੀ ਦੱਸਣ ਲੱਗਾ ਹਾਂ ਜੀ ।

**ਸ਼੍ਰੀ ਸਭਾਪਤੀ** : ਇਹ ਵੇਗ ਨਾ ਹੋਵੇ । ਸਪੈਸੇਫਿਕ ਹੋਵੇ ਤਾਂ ਕਿ ਪਤਾ ਲੱਗੇ ਕਿ ਧਾਂਦਲੀ ਕਿੱਥੇ ਹੋਈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਪਹਿਲਾਂ ਜਨਰਲ ਪ੍ਰੁਆਇੰਟਸ ਲਿਆਂਦੇ ਹਨ, ਹੁਣ ਉਨ੍ਹਾਂ ਦੇ ਬੇਸ ਤੇ ਜਿਵੇਂ ਮੈਂ ਤੁਹਾਨੂੰ ਕਿਹਾ ਹੈ ਕਿ ਜੋ ਅਤਵਾਦੀ ਵਰਤੇ ਗਏ ਜਿਨ੍ਹਾਂ ਨੇ ਪਹਿਲੀ ਰਾਤ ਜਾ ਕੇ ਲੋਕਾਂ ਨੂੰ ਡਰਾਇਆ, ਮਾਰਿਆ ਕੁੱਟਿਆ, ਕੁੱਝ ਬਚ ਗਏ ਕਰਮਾਂ ਨਾਲ ਜਿਹੜੇ ਘਰਾਂ ਵਿਚੋਂ ਨਹੀਂ ਨਿਕਲੇ ਕਿਉਂਕਿ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਇਹ ਤਾਂ ਉਹੀ ਅੱਤਵਾਦੀ ਹਨ, ਸਾਨੂੰ ਡਰਾਉਣ ਧਮਕਾਉਣ ਆਏ ਹਨ, ਕੱਲ੍ਹ ਦੀਆਂ ਵੋਟਾਂ ਵਾਸਤੇ । ਉਨ੍ਹਾਂ ਦੇ ਖਿਲਾਫ ਥਾਣਿਆਂ ਵਿੱਚ ਰਿਪੋਰਟਾਂ ਦਰਜ ਹੋਈਆਂ ਪਰ ਥਾਣਿਆਂ ਵਾਲਿਆਂ ਨੇ ਉਨ੍ਹਾਂ ਰਿਪੋਰਟਾਂ ਤੇ ਕੋਈ ਐਕਸ਼ਨ ਨਹੀਂ ਕੀਤਾ ਫਿਰ ਪੰਚਾਇਤਾਂ ਐਸ. ਐਸ. ਪੀ. ਕੋਲ ਗਈਆਂ । ਐਸ. ਐਸ. ਪੀ ਨੇ ਇਨਕੁਆਰੀ ਮਾਰਕ ਕੀਤੀ ਹੋਈ ਹੈ ਔਰ ਉਸ ਇਨਕੁਆਰੀ ਵਿੱਚ ਤੱਥ ਸਾਹਮਣੇ ਆਉਣਗੇ । ਮੈਂ ਤਾਂ ਪਹਿਲਾਂ ਜ਼ਿਲ੍ਹੇ ਵਗੈਰਾ ਦਾ ਬਹੁਤਾ ਜ਼ਿਕਰ ਨਹੀਂ ਕਰ ਰਿਹਾ ਕਿਉਂਕਿ ਜਦੋਂ ਮੈਨੂੰ ਪੁੱਛਣਗੇ ਤਾਂ ਮੈਂ ਦੱਸ ਦਿਆਂਗਾ ਕਿ ਫਲਾਣੇ ਥਾਂ ਧਾਂਦਲੀ ਹੋਈ ਹੈ, ਸਾਰੇ ਥਾਵਾਂ ਤੇ ਇਹੋ ਗੱਲ ਹੋਈ ਹੈ । ਇੱਥੋਂ ਤੱਕ ਕਿ.........

**ਸਰਦਾਰ ਰਵਿੰਦਰ ਸਿੰਘ ਸੰਧੂ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

---

**Expunged as ordered by the Chair.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਉਦੋਂ ਤਾਂ ਮੈਂ ਏਥੇ ਹੈ ਨਹੀਂ ਸੀ । ਲੇਕਿਨ ਹਿੰਦੁਸਤਾਨ ਦਾ ਇਕ ਬਹੁਤ ਵੱਡਾ ਮੈਗਜ਼ੀਨ ਨਿਕਲਦਾ ਹੈ ਜਿਹੜਾ ਬਲਿਊ ਸਟਾਰ ਤੋਂ ਤੁਰੰਤ ਬਾਅਦ ਆਇਆ ਸੀ, ਉਹ ਸਾਰਾ ਪੜ੍ਹ ਕੇ ਦੇਖ ਲਿਓ ਕਿ ਕੌਣ ਅੱਤਵਾਦੀ ਪਾਲਦਾ ਸੀ, ਕੌਣ ਰਖਦਾ ਸੀ, ਕੌਣ ਭੇਜਦਾ ਸੀ, ਕੌਣ ਹਥਿਆਰ ਦਿੰਦਾ ਸੀ । ਕਿਸੇ ਨੇ ਅੱਜ ਤੱਕ ਉਸਦਾ ਜਵਾਬ ਨਹੀਂ ਦਿੱਤਾ । ਇਸ ਕਰਕੇ ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮਗਰੋਂ ਬੋਲਣਾ ਹੈ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਜੋ ਮਰਜ਼ੀ ਬੋਲੀ ਜਾਣ । ਪਰ ਇਨ੍ਹਾਂ ਨੇ ਸੱਚੀ ਗੱਲ ਮੰਨਣੀ ਨਹੀਂ ਕਿਉਂਕਿ ਇਨ੍ਹਾਂ ਨੇ ਇਸ ਮਸਲੇ ਨੂੰ ਪਾਰਟੀ ਬੇਸ ਤੇ ਲੈਣਾ ਹੈ । ਪਰ, ਮੈਂ, ਪਾਰਟੀ ਬੇਸ ਤੇ ਗੱਲ ਨਹੀਂ ਕਰਦਾ ਭਾਵੇਂ ਕਿ ਗੱਲ ਲਗਦੀ ਪਾਰਟੀ ਬੇਸ ਤੇ ਹੀ.........

**ਸ੍ਰੀ ਸਭਾਪਤੀ** : ਭੂੰਦੜ ਜੀ, ਮੈਂ ਇਸ ਕਰਕੇ ਕਿਹਾ ਸੀ ਕਿ ਮੋਸ਼ਨ ਉਤੇ ਆਨਰੇ-ਬੇਲ ਮੰਤਰੀ ਜੀ ਨੇ ਰਿਪਲਾਈ ਦੇਣਾ ਹੈ । ਰੂਰਲ ਡਿਵੈਲਪਮੈਂਟ ਮਨਿਸਟਰ ਅਤੇ ਲੋਕਲ ਬਾਡੀਜ਼ ਮਨਿਸਟਰ ਨੇ ਜਵਾਬ ਦੇਣਾ ਹੈ । ਮੈਂ ਐਪਰੀਸ਼ੀਏਟ ਕਰਾਂਗਾ ਜੇਕਰ ਤੁਸੀਂ ਕੋਈ ਸਪੈਸੀਫਿਕ ਇਨਸਟਾਂਸ ਦਿਓ ਤਾਂ ਕਿ ਸਬੰਧਿਤ ਮੰਤਰੀ ਵਲੋਂ ਉਸ ਦਾ ਜਵਾਬ ਦਿੱਤਾ ਜਾ ਸਕੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਸਪੈਸੀਫਿਕ ਇਨਸਟਾਂਸ ਹੀ ਦੱਸ ਰਿਹਾ ਹਾਂ । ਮੈਂ ਅਖਬਾਰ ਦੇ ਹਵਾਲੇ ਨਾਲ ਦਸਦਾ ਹਾਂ ਕਿ 'ਟ੍ਰਿਬਿਊਨ' ਅਖਬਾਰ ਦੀ ਰਿਪੋਰਟ ਹੈ ਕਿ ਪਟਿਆਲਾ ਜ਼ਿਲ੍ਹੇ ਵਿਚ ਪਿੰਡ ਛੱਤ ਵਿਚ ਲੋਕਾਂ ਨੇ ਆਪਣੇ ਆਈ. ਕਾਰਡ ਹੱਥਾਂ ਵਿਚ ਫੜ੍ਹੇ ਹੋਏ ਹਨ, ਜਿਨ੍ਹਾਂ ਦੀਆਂ ਵੋਟਾਂ ਕੱਟੀਆਂ ਹੋਈਆਂ ਹਨ । ਸਰਪੰਚ ਦੀ ਵੋਟ ਵੀ ਕੱਟੀ ਹੋਈ ਹੈ......(ਵਿਘਨ)

**ਸ੍ਰੀ ਸਭਾਪਤੀ** : ਭੂੰਦੜ ਜੀ, ਤੁਸੀਂ ਅਖਬਾਰਾਂ ਦਾ ਹਵਾਲਾ ਨਾ ਦਿਓ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਤੁਸੀਂ ਏਨਾ ਬਾਊਂਡ ਨਾ ਕਰੋ (ਸ਼ੋਰ) ਅੱਜ ਕੱਲ੍ਹ ਤਾਂ ਹਿੰਦੁਸਤਾਨ ਦੀ ਹਿਸਟਰੀ ਅਖਬਾਰਾਂ ਦੇ ਬੇਸ ਤੇ ਹੀ ਲਿਖੀ ਜਾ ਰਹੀ ਹੈ । ਜੋ ਕੁਝ ਅਖਬਾਰਾਂ ਵਿਚ ਛਪਦਾ ਹੈ, ਉਸ ਦੇ ਬੇਸ ਤੇ ਪਾਰਲੀ-ਮੈਂਟ ਵਿਚ ਵੀ ਡਿਸਕਸ਼ਨ ਹੁੰਦੀ ਹੈ । ਜੋ ਕੁਝ ਪਿੰਡ ਛੱਤ ਵਿਚ ਹੋਇਆ ਇਹ ਤਾਂ ਪਟਿਆਲਾ ਜ਼ਿਲ੍ਹੇ ਬਾਰੇ ਸੀ, ਉਹੀ ਕੁਝ ਫਿਰੋਜ਼ਪੁਰ ਜ਼ਿਲ੍ਹੇ ਵਿਚ ਵੀ ਹੋਇਆ ।

The Secretary of the CPM, Mr. Balwant Singh has represented to the State Election Commissioner against the returning officer for wrong printing of party symbol on the ballot paper instead of cycle, hammer and star. The ballot carries the symbol of cycle and car. ਇਕੱਲੇ ਅਸੀਂ ਹੀ ਨਹੀਂ ਕਹਿੰਦੇ ਸਗੋਂ ਖੱਬੀਆਂ ਕਮਿਊਨਿਸਟ ਪਾਰਟੀਆਂ ਵੀ ਪਿੱਟਦੀਆਂ ਹਨ । ਜੋ ਕੁਝ ਪਟਿਆਲਾ ਜ਼ਿਲ੍ਹੇ ਵਿਚ ਹੋਇਆ, ਉਹੀ ਕੁਝ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਵੀ ਹੋਇਆ, ਇਹੀ ਕੁਝ ਮੁਕਤਸਰ ਜ਼ਿਲ੍ਹੇ ਵਿਚ ਹੋਇਆ ਇਹੋ ਕੁਝ ਹੀ ਫਰੀਦਕੋਟ ਜ਼ਿਲ੍ਹੇ ਵਿਚ ਹੋਇਆ, ਗੁਰਦਾਸਪੁਰ ਜ਼ਿਲ੍ਹੇ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਵਿਚ ਹੋਇਆ ਅਤੇ ਜਲੰਧਰ ਜ਼ਿਲ੍ਹੇ ਵਿਚ ਵੀ ਹੋਇਆ । ਇਕ ਅਖਬਾਰ ਨੇ ਸਾਰੇ ਪੰਜਾਬ ਦੀ ਇਕੱਠੀ ਹੀ ਰਿਪੋਰਟ ਛਾਪੀ ਹੈ । ਇਸੇ ਕਰਕੇ ਹੀ ਮੈਂ ਪਹਿਲਾਂ ਕਿਹਾ ਸੀ ਤਾਂ ਕਿ ਜਨਰਲੀ ਗੱਲ ਆ ਜਾਵੇ । ਅਸੀਂ ਉਚ ਅਧਿਕਾਰੀਆਂ ਨੂੰ ਫੈਕਸ ਦਿੱਤੀ ਕਿ ਗਿੱਦੜਬਾਹੇ ਹਲਕੇ ਵਿਚ ਵੋਟਾਂ ਕੱਟੀਆਂ ਗਈਆਂ ਪਰ ਉਸ ਦੀ ਕਿਸੇ ਨੇ ਪੜਤਾਲ ਹੀ ਨਹੀਂ ਕੀਤੀ । ਪੰਚਾਇਤ ਵੋਟਾਂ ਵਿਚ ਹੇਰਾਫੇਰੀ ਬਾਰੇ ਜ਼ਿਲ੍ਹਾ ਚੋਣ ਅਫਸਰ ਗਿੱਦੜਬਾਹੇ ਪਹੁੰਚੇ ਪ੍ਰੰਤੂ ਰਸੀਦਾਂ ਦੇਣ ਦੇ ਬਾਵਜੂਦ ਫਾਰਮ ਗਾਇਬ ਕਰਨ ਦਾ ਦੋਸ਼ ਲੱਗਿਆ । ਇਥੇ ਹੀ ਬੱਸ ਨਹੀਂ । ਪਹਿਲਾਂ ਚੋਣ ਕਮਿਸ਼ਨ ਨੇ ਕੁੱਝ ਕਾਰਵਾਈ ਕੀਤੀ ਤੇ ਕਿਹਾ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਦੀ ਸ਼ਿਕਾਇਤ ਸਹੀ ਹੈ ਤਾਂ ਫਿਰ 25 ਤਰੀਕ ਤੱਕ ਵੋਟਾਂ ਬਣਾਉਣ ਲਈ ਇਕ ਹਫਤੇ ਦਾ ਹੋਰ ਟਾਈਮ ਦੇ ਦਿੱਤਾ । ਭਾਵ ਇਕ ਹਫਤੇ ਦਾ ਟਾਈਮ ਤਾਂ ਵੱਧ ਗਿਆ ਪ੍ਰੰਤੂ ਵੋਟਾਂ ਬਣਾਈਆਂ ਫਿਰ ਵੀ ਨਹੀਂ । ਸਰਦਾਰ ਮਨਪ੍ਰੀਤ ਸਿੰਘ ਬਾਦਲ ਦੀ ਸ਼ਿਕਾਇਤ ਤੇ ਦੋ ਬੀ.ਡੀ.ਓ. ਚਾਰਜਸ਼ੀਟ ਕੀਤੇ ਗਏ ਪਰ ਉਸਦਾ ਰਿਜ਼ਲਟ ਕੁੱਝ ਵੀ ਨਾ ਨਿਕਲਿਆ ਜਿਵੇਂ ਅਕਸਰ ਹੁੰਦਾ ਹੈ । ਇਹ ਮੇਰੇ ਕੋਲ ਟੈਲੀਗਰਾਮ ਦੀ ਕਾਪੀ ਹੈ ਜਿਹੜੀ ਕਿ ਮਿਤੀ 9 ਜੂਨ, 2002 ਨੂੰ ਮਾਨਸਾ ਜ਼ਿਲ੍ਹੇ ਵਿਚ ਇਲੈਕਸ਼ਨ ਕਮਿਸ਼ਨ ਨੂੰ ਦਿੱਤੀ ਗਈ, ਜਿਸ ਦੀ ਕਾਪੀ ਡੀ.ਸੀ. ਸਾਹਿਬ ਨੂੰ ਵੀ ਭੇਜੀ ਗਈ ਸੀ । ਇਸ ਵਿਚ ਲਿਖਿਆ ਸੀ ਕਿ 3 ਤਰੀਕ ਤੱਕ ਸਾਨੂੰ ਇਹ ਨਹੀਂ ਪਤਾ ਕਿ ਅਸਲ ਵੋਟਰ ਲਿਸਟ ਕਿਹੜੀ ਹੈ । 9 ਤਰੀਕ ਨੂੰ ਸਵੇਰੇ ਤਹਿਸੀਲਦਾਰ, ਜਿਹੜਾ ਕਿ ਅਸਿਸਟੈਂਟ ਰਿਟਰਨਿੰਗ ਅਫਸਰ ਹੁੰਦਾ ਹੈ, ਪਿੰਡ ਆਲੂਪੁਰ ਵਿਚ ਗਿਆ । ਉਥੇ ਅਸੀਂ ਉਸ ਨੂੰ ਦੱਸਿਆ ਕਿ ਇਹ 70 ਵੋਟਾਂ ਅਜਿਹੀਆਂ ਹਨ, ਜਿਨ੍ਹਾਂ ਦੇ ਪਿਓ ਦਾ ਨਾਂ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਦੇ ਘਰ ਦਾ ਨਾਂ ਦਿੱਤਾ ਹੋਇਆ ਹੈ । ਉਸਦੇ ਹੁਕਮ ਮੁਤਾਬਿਕ ਉਥੇ ਹੱਥ ਨਾਲ ਹੀ ਲਿਖ ਕੇ ਉਨ੍ਹਾਂ ਵੋਟਾਂ ਦੀ ਸੂਚੀ ਤਿਆਰ ਕੀਤੀ ਗਈ । ਆਨਰੇਬਲ ਮਨਿਸਟਰ ਸਾਹਿਬ ਬੈਠੇ ਹਨ, ਉਹ ਮੇਰੇ ਕੋਲੋਂ ਕਾਪੀ ਲੈ ਸਕਦੇ ਹਨ । ਉਹ ਲਿਸਟ ਤੁਰੰਤ ਹੀ ਤਿਆਰ ਕੀਤੀ ਗਈ । ਇਸੇ ਤਰ੍ਹਾਂ ਉਹ ਸਾਰੇ ਪਿੰਡਾਂ ਵਿਚ ਤਾਂ ਜਾ ਨਹੀਂ ਸੀ ਸਕਦੇ । ਉਹ 8-10 ਪਿੰਡਾਂ ਵਿਚ ਗਏ । ਉਨ੍ਹਾਂ ਪਿੰਡਾਂ ਦੀਆਂ ਦੋਨੋਂ ਵੋਟਰ ਸੂਚੀਆਂ ਦੀਆਂ ਕਾਪੀਆਂ ਮੇਰੇ ਕੋਲ ਰਿਕਾਰਡ ਵਿਚ ਹਨ । ਇਕੱਲੇ ਮੁਕਤਸਰ ਜ਼ਿਲ੍ਹੇ ਵਿਚ ਹੀ ਇਹ ਨਹੀਂ ਹੋਇਆ । ਮਾਨਸਾ ਜ਼ਿਲ੍ਹੇ ਵਿਚ ਅਤੇ ਹੋਰ ਜ਼ਿਲ੍ਹਿਆਂ ਵਿਚ ਵੀ ਇਸੇ ਤਰ੍ਹਾਂ ਦੀਆਂ ਹੀ ਧਾਂਦਲੀਆਂ ਹੋਈਆਂ । ਅਸੀਂ ਹਰਿਆਣਾ ਤੋਂ ਵੀ ਵੋਟਰ ਲਿਸਟਾਂ ਲਿਆ ਕੇ ਦਿੱਤੀਆਂ, ਉਥੇ ਵੀ ਉਨ੍ਹਾਂ ਦੀਆਂ ਵੋਟਾਂ ਬਣੀਆਂ ਹੋਈਆਂ ਸਨ, ਨਾਲ ਉਨ੍ਹਾਂ ਦੇ ਆਈ ਕਾਰਡ ਵੀ ਪੇਸ਼ ਕੀਤੇ । ਇਧਰ ਵੀ ਉਨ੍ਹਾਂ ਦੀਆਂ ਵੋਟਾਂ ਬਣੀਆਂ ਹੋਈਆਂ ਸਨ । ਦੋਨੋਂ ਥਾਵਾਂ ਉਤੇ ਵੋਟਾਂ ਬਣੀਆਂ ਹੋਈਆਂ ਸਨ । ਮੈਂ, ਇਹ ਦੋਨੋਂ ਵੋਟਰ ਸੂਚੀਆਂ ਦੀਆਂ ਕਾਪੀਆਂ ਪੇਸ਼ ਕਰ ਸਕਦਾ ਹਾਂ ।

ਏਸੇ ਤਰ੍ਹਾਂ ਹੀ ਮਾਨਸਾ ਜ਼ਿਲ੍ਹੇ ਦਾ ਇਕ ਹੋਰ ਵਾਕਿਆ ਹੈ । ਇਕ ਪਰਿਵਾਰ ਪਿਛਲੇ 15-16 ਸਾਲਾਂ ਤੋਂ ਮਾਨਸਾ ਜ਼ਿਲ੍ਹੇ ਦੇ ਪਿੰਡ ਭਲਣਵਾੜਾ ਵਿਚ ਰਹਿੰਦਾ ਹੈ । ਉਨ੍ਹਾਂ ਦੇ ਪਰਿਵਾਰ ਦੀਆਂ ਕੁੱਲ 12 ਵੋਟਾਂ ਬਣਦੀਆਂ ਹਨ । ਉਹ ਪਿੰਡ ਦੇ ਪੁਰਾਣੇ ਸਰਪੰਚ ਵੀ ਰਹੇ ਹਨ । ਜਦੋਂ ਉਹ ਵੋਟਾਂ ਪਾਉਣ ਗਏ ਤਾਂ ਉਥੇ ਉਨ੍ਹਾਂ ਦੀਆਂ ਵੋਟਾਂ ਕੱਟੀਆਂ ਹੋਈਆਂ ਸਨ । ਉਨ੍ਹਾਂ ਦਾ ਪੁਰਾਣਾਂ ਪਿੰਡ ਧਗਾਣਾ ਸੀ, ਉਥੇ ਵੀ ਉਨ੍ਹਾਂ ਦੀਆਂ

ਵੋਟਾਂ ਕੱਟੀਆਂ ਹੋਈਆਂ ਸਨ । ਦੋਨੋਂ ਥਾਵਾਂ ਉਤੇ ਹੀ ਉਨ੍ਹਾਂ ਦੀਆਂ ਵੋਟਾਂ ਨਹੀਂ ਸਨ । ਅਖੀਰ ਉਹ ਡੀ. ਸੀ. ਮਾਨਸਾ ਨੂੰ ਲਿਖ ਕੇ ਦੇ ਆਏ । ਇਸ ਬਾਰੇ ਮੇਰੇ ਕੋਲ ਲਿਖਤੀ ਸਬੂਤ ਵੀ ਹੈ । ਚੇਅਰਮੈਨ ਸਾਹਿਬ, ਆਖਰੀ ਮਿੰਟ ਤੱਕ ਵੀ ਵੋਟਾਂ ਬਣਦੀਆਂ ਰਹੀਆਂ ਅਤੇ ਕਟਦੀਆਂ ਰਹੀਆਂ ਹਨ । ਧੱਕੇ-ਧੁੱਕੇ ਕਰਨ ਦੇ ਬਾਵਜੂਦ ਵੀ ਇਨ੍ਹਾਂ ਦੀ ਕੋਸ਼ਿਸ਼ ਸੀ ਕਿ ਜੇਕਰ ਕੋਈ ਵਿਰੋਧੀ ਪਾਰਟੀ ਦਾ ਮੈਂਬਰ ਜਿੱਤ ਜਾਂਦਾ ਹੈ ਤਾਂ ਫਿਰ ਧੱਕੇ ਨਾਲ ਹੀ ਐਲਾਨ ਕਰ ਦਿਓ । ਇਹ ਇਕੱਲੀ ਮਾਨਸਾ ਜਾਂ ਮੁਕਤਸਰ ਦੀ ਗੱਲ ਨਹੀਂ ।

**ਸ਼੍ਰੀ ਸਭਾਪਤੀ** : ਭੂੰਦੜ ਸਾਹਿਬ, ਤੁਸੀਂ ਹੁਣ ਵਾਈਂਡ-ਅਪ ਕਰਨ ਦੀ ਕੋਸ਼ਿਸ਼ ਕਰੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਅਜੇ ਵਾਈਂਡ ਅੱਪ ਵਾਲੀ ਤਾਂ ਕੋਈ ਗੱਲ ਨਹੀਂ......

**ਸ਼੍ਰੀ ਸਭਾਪਤੀ** : ਸਿਰਫ ਇਕ ਘੰਟਾ ਟਾਈਮ ਤੁਹਾਡੀ ਪਾਰਟੀ ਦਾ ਹੈ । Try to wind up please. Members should not address the Chair while sitting. They must stand up and address. ਇਕ ਘੰਟਾ ਤੁਹਾਡੀ ਪਾਰਟੀ ਦਾ ਹੈ, ਤੁਸੀਂ 20 ਮਿੰਟ ਬੋਲ ਚੁੱਕੇ ਹੋ ਅਤੇ ਤੁਹਾਡੇ ਤਿੰਨ ਸਪੀਕਰਾਂ ਦੇ ਨਾਮ ਬੋਲਣ ਲਈ ਆਏ ਹੋਏ ਹਨ । ਬਾਕੀ ਤੁਹਾਡੀ ਮਰਜ਼ੀ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਰ, ਸਾਨੂੰ ਪਤਾ ਹੈ । ਮੈਂ 30 ਮਿੰਟ ਲਵਾਂਗਾ ਅਤੇ ਬਾਕੀ ਸਮਾਂ ਮੇਰੇ ਸਾਥੀ ਮੈਂਬਰ ਲੈਣਗੇ ।

**ਸ਼੍ਰੀ ਸਭਾਪਤੀ** : ਠੀਕ ਹੈ, ਤੁਸੀਂ 20 ਮਿੰਟ ਬੋਲ ਚੁੱਕੇ ਹੋ ਤੇ ਤੁਸੀਂ 10 ਮਿੰਟ ਹੋਰ ਲੈ ਲਓ । ਮੈਨੂੰ ਕੋਈ ਇਤਰਾਜ਼ ਨਹੀਂ, ਭਾਵੇਂ ਤੁਸੀਂ ਪੂਰਾ ਘੰਟਾ ਹੀ ਬੋਲ ਲਓ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਤੁਹਾਡਾ ਸੁਭਾਅ ਤਾਂ ਬਹੁਤ ਵਧੀਆ ਹੈ । ਇਕ ਤਾਂ ਤੁਹਾਡਾ ਹੁਣ ਚੇਅਰਮੈਨ ਦਾ ਅਹੁਦਾ ਹੋ ਗਿਆ ਅਤੇ ਦੂਜਾ ਤੁਸੀਂ ਉਮਰ ਵਿਚ ਵੀ ਮੇਰੇ ਤੋਂ ਵੱਡੇ ਹੋ । ਇਸ ਲਈ ਦੋ ਅਹੁਦੇ ਤੁਹਾਡੇ ਕੋਲ ਹੋ ਗਏ । ਮੈਂ ਤਾਂ ਤੁਹਾਡੇ ਤੋਂ ਪਹਿਲਾਂ ਹੀ ਡਰਦਾ ਹਾਂ । ਤੁਸੀਂ ਫਿਰ ਮੈਨੂੰ ਟੋਕ ਦਿੰਦੇ ਹੋ । ਸੋ, ਕੋਸ਼ਿਸ਼ ਕਰੋ ਅਤੇ ਮੈਨੂੰ ਡਿਸਟਰਬ ਨਾ ਕਰੋ ਤਾਂ ਕਿ ਮੈਂ ਆਪਣੀ ਗੱਲ ਠੀਕ ਤਰ੍ਹਾਂ ਦੱਸ ਸਕਾਂ । ਇਸੇ ਤਰ੍ਹਾਂ ਗੁਰਦਾਸਪੁਰ ਜ਼ਿਲ੍ਹੇ ਬਾਰੇ ਆ ਜਾਓ, ਉਨ੍ਹਾਂ ਨੇ ਉਥੇ ਚੋਣਾਂ ਦਾ ਬਾਈਕਾਟ ਕਰ ਦਿੱਤਾ ਕਿ ਸਾਡੇ ਤਾਂ ਕਾਗਜ਼ ਹੀ ਨਜਾਇਜ਼ ਰਿਜੈਕਟ ਹੋ ਰਹੇ ਹਨ । ਉਨ੍ਹਾਂ ਨੇ ਇਸ ਬਾਰੇ ਡਿਪਟੀ ਕਮਿਸ਼ਨਰ ਸਾਹਿਬ ਨੂੰ ਇਨਫਾਰਮ ਕਰ ਦਿੱਤਾ ਕਿ ਅਸੀਂ ਤਾਂ ਇਹ ਚੋਣਾਂ ਲੜਦੇ ਹੀ ਨਹੀਂ । ਇਸ ਲਈ ਤੁਸੀਂ ਨਾਮੀਨੇਟ ਹੀ ਕਰ ਦਿਓ । ਧਾਰੀਵਾਲ ਅਤੇ ਕਲਾਨੌਰ ਵਿਚ ਪੰਚਾਇਤ ਸੰਮਤੀ ਦੀਆਂ ਚੋਣਾਂ ਮੁਲਤਵੀ ਕਰਨ ਲਈ ਸਿਫਾਰਸ਼—ਕਿਸ ਨੇ ਕੀਤੀ ? ਇਹ ਇਕ ਡਿਪਟੀ ਕਮਿਸ਼ਨਰ ਹਨ ਜਿਹੜੇ ਕਿ ਬੜੇ ਹੀ ਨੇਕ ਅਤੇ ਕਾਬਲ ਅਫਸਰ ਸਨ, ਉਨ੍ਹਾਂ ਦੇ ਮਨ ਤੇ ਬੋਝ ਪਿਆ ਹੋਣਾ ਕਿ ਮੇਰੇ ਤੇ ਜ਼ਿੰਮੇਵਾਰੀ ਆਉਂਦੀ ਹੈ ਅਤੇ ਇਹ ਤਾਂ ਬੜਾ ਵੱਡਾ ਧੱਕਾ ਹੈ । ਉਸ ਨੇ ਕਿਹਾ ਕਿ ਸਾਰੀਆਂ ਚੋਣਾਂ ਹੀ ਦੁਬਾਰਾ ਕਰਾਓ, ਸਾਰਾ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਸਿਸਟਮ ਹੀ ਦੁਬਾਰਾ ਹੋਵੇ ਵੋਟਾਂ ਅਤੇ ਕਾਗਜ਼ ਭਰਨੇ, ਇਹ ਸਾਰਾ ਪ੍ਰਾਸੈਸ ਹੀ ਦੁਬਾਰਾ ਹੋਣਾ ਚਾਹੀਦਾ ਹੈ ਤਾਂ ਕਿ ਚੋਣਾਂ ਸਹੀ ਤਰੀਕੇ ਨਾਲ ਹੋ ਸਕਣ ਲੇਕਿਨ ਇਨ੍ਹਾਂ ਗੱਲਾਂ ਤੇ ਗੌਰ ਤਾਂ ਕਿਸ ਨੇ ਕਰਨੀ ਸੀ, ਉਸ ਨੇ ਤਾਂ ਵਿਚਾਰੇ ਨੇ ਆਪਣੀ ਡਿਊਟੀ ਪੂਰੀ ਕੀਤੀ ਸੀ। ਇਸੇ ਤਰ੍ਹਾਂ ਜ਼ਿਲ੍ਹਾ ਪ੍ਰੀਸ਼ਦਾਂ ਦੇ ਜ਼ੋਨ ਬਣਾਉਣ ਬਾਰੇ ਚੋਣ ਕਮਿਸ਼ਨਰ ਨੇ ਵੀ ਹੱਥ ਖੜ੍ਹੇ ਕੀਤੇ। ਚੇਅਰਮੈਨ ਸਾਹਿਬ, ਮੈਂ ਸਾਰੇ ਪੁਆਇੰਟ ਤੁਹਾਡੇ ਨੋਟਿਸ ਵਿਚ ਲਿਆਉਣੇ ਹਨ। ਉਸ ਨੇ ਹੱਥ ਖੜ੍ਹੇ ਕਿਉਂ ਕੀਤੇ। ਅਸੀਂ ਫੈਕਸਾਂ ਕੀਤੀਆਂ, ਟੈਲੀਫੋਨ ਕੀਤੇ ਕਿ ਇਥੋਂ ਤਾਂ ਕੁਝ ਹੋ ਹੀ ਨਹੀਂ ਰਿਹਾ। ਸਾਨੂੰ ਤਾਂ ਇਹ ਕਹਿ ਦਿੰਦੇ ਹਨ ਕਿ ਤੇਰੀ ਵੋਟ ਹੀ ਨਹੀਂ। ਕੋਈ ਜ਼ੋਨ ਦੀ ਲਿਸਟ ਨਹੀਂ ਲੱਗੀ, ਕੋਈ ਵੋਟਾਂ ਦੀ ਲਿਸਟ ਨਹੀਂ ਲੱਗੀ। ਸਾਨੂੰ ਕਹਿ ਦਿੰਦੇ ਹਨ ਕਿ ਤੇਰੀ ਤਾਂ ਵੋਟ ਹੀ ਨਹੀਂ, ਇਸ ਲਈ ਤੇਰੇ ਕਾਗਜ਼ ਰੱਦ ਕਰ ਦਿੱਤੇ ਹਨ। ਕਿਤੇ ਕਹਿ ਦਿੰਦੇ ਹਨ ਕਿ ਤੂੰ ਜ਼ੋਨ ਵਿਚ ਰਿਜ਼ਰਵ ਕੈਟਾਗਰੀ ਦੀ ਥਾਂ ਜਨਰਲ ਕੈਟਾਗਰੀ ਵਿਚ ਕਾਗਜ਼ ਭਰ ਦਿੱਤੇ ਹਨ, ਇਸ ਲਈ ਤੇਰੇ ਕਾਗਜ਼ ਰੱਦ ਕਰ ਦਿੱਤੇ ਹਨ। ਇਸ ਤਰ੍ਹਾਂ ਸਾਰਾ ਧੱਕਾ ਕੀਤਾ ਜਾ ਰਿਹਾ ਹੈ। ਇਸ ਕਰਕੇ ਉਨ੍ਹਾਂ ਨੇ ਹੱਥ ਖੜ੍ਹੇ ਕਰ ਦਿੱਤੇ। ਇਸ ਲਈ ਤੁਸੀਂ ਸੋਚੋ ਕਿ ਇਹ ਚੋਣਾਂ ਜਾਇਜ਼ ਸੀ ਜਾਂ ਡਰਾਮਾ ਸੀ, ਤੁਸੀਂ ਖੁਦ ਸੋਚੋ। ਇਸ ਤੋਂ ਅੱਗੇ ਅੰਮ੍ਰਿਤਸਰ ਦਾ ਲੈ ਲਓ। ਬਲਾਕ ਵਲਟੋਹਾ ਦੇ 10 ਅਕਾਲੀ ਉਮੀਦਵਾਰਾਂ ਦੇ ਕਾਗਜ਼ ਰੱਦ ਕਰ ਦਿੱਤੇ, ਵਿਰੋਧ ਵਿਚ—ਉਨ੍ਹਾਂ ਨੇ ਵੀ ਚੋਣਾਂ ਦਾ ਬਾਈਕਾਟ ਕਰ ਦਿੱਤਾ, ਯਾਨੀ ਕਿ ਅੰਮ੍ਰਿਤਸਰ, ਗੁਰਦਾਸਪੁਰ ਅਤੇ ਮੁਕਤਸਰ ਵਿਚ ਤਾਂ ਚੋਣਾਂ ਦੇ ਬਾਈਕਾਟ ਹੀ ਹੋਏ ਅਤੇ ਜਿਥੇ ਅਸੀਂ ਆਖਰੀ ਮਿੰਟ ਤੱਕ ਲੜਦੇ ਰਹੇ, ਆਖਰੀ ਮਿੰਟ ਤੱਕ ਕਿ ਇਹ ਜਿੱਤ ਨਾ ਜਾਣ, ਆਖਰੀ ਮਿੰਟ ਤੱਕ ਇਹ ਵੋਟਾਂ ਬਣਾਉਂਦੇ ਰਹੇ, ਧੱਕੇ ਅਸੀਂ ਖਾਂਦੇ ਰਹੇ ਗਿਣਤੀ ਤੱਕ ਵੀ ਅਤੇ ਗਿਣਤੀ ਵਿਚ ਵੀ ਇਹ ਧੱਕੇ ਕਰਦੇ ਰਹੇ। ਕਿਸੇ ਇਕ ਦੋ ਨੂੰ ਇਨ੍ਹਾਂ ਨੇ ਜਾਣ ਬੁਝ ਕੇ ਜਿਤਾ ਦਿੱਤਾ ਤਾਂ ਕਿ ਲੱਗੇ ਕਿ ਚੋਣਾਂ ਠੀਕ ਹੋਈਆਂ ਹਨ, ਬਾਕੀ ਸਾਰੇ ਦੇ ਸਾਰੇ ਹਰਾ ਦਿਓ ਅਤੇ ਕਹਿ ਦਿਓ ਕਿ ਸਾਡੀ ਪਾਰਟੀ ਨੇ ਸਵੀਪ ਕਰ ਦਿੱਤਾ। ਮੈਂ ਬਿਲਕੁਲ ਇਮਾਨਦਾਰੀ ਨਾਲ ਕਹਿੰਦਾ ਹਾਂ, ਮਨਿਸਟਰ ਸਾਹਿਬ ਵੀ ਬੈਠੇ ਹਨ, ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ, ਕਰਨਾ ਵੀ ਚਾਹੀਦਾ ਹੈ। ਮੈਂ ਇਨ੍ਹਾਂ ਨੂੰ ਵੋਟਾਂ ਦੇ ਦਿੰਦਾ ਹਾਂ ਕਿ ਗਿਦੜਬਾਹਾ ਹਲਕੇ ਦਾ ਇਕ ਬਹੁਤ ਵੱਡਾ ਪਿੰਡ ਮੱਲਣ ਹੈ ਉਥੇ 500 ਵੋਟ ਹੈ, ਜਿਨ੍ਹਾਂ ਦਾ ਨਾ ਕੋਈ ਘਰ, ਨਾ ਕੋਈ ਨਾਂ, ਨਾ ਕੋਈ ਪਹਿਚਾਣ। ਇਕ ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜੇ ਵੋਟਾਂ ਦੀ ਪਹਿਚਾਣ ਹੀ ਨਹੀਂ ਮੰਗਣੀ, ਨਾ ਕੋਈ ਆਈਡੈਂਟਿਟੀ ਕਾਰਡ ਮੰਗਣਾ, ਨਾ ਰਾਸ਼ਨ ਕਾਰਡ ਮੰਗਣਾ, ਨਾ ਇਹ ਪੁੱਛਣਾ ਕਿ ਇਹ ਬੰਦਾ ਜਾਇਜ਼ ਆ ਰਿਹਾ ਹੈ ਜਾਂ ਗਲਤ ਆ ਰਿਹਾ ਹੈ। ਫਿਰ ਹਿੰਦੁਸਤਾਨ ਵਿਚ ਆਈਡੈਂਟਿਟੀ ਕਾਰਡ ਸਿਸਟਮ ਲਾਗੂ ਕਿਉਂ ਕੀਤਾ ਗਿਆ, ਇਸ ਦੀ ਕੀ ਲੋੜ ਸੀ ਤੇ ਏਡਾ ਵੱਡਾ ਖਰਚਾ ਇਸ ਕੰਮ ਉਤੇ ਕਰਨ ਦੀ ਕੀ ਲੋੜ ਸੀ। ਕਹਿੰਦੇ ਕਿਸੇ ਪਹਿਚਾਣ ਪੱਤਰ ਦੀ ਲੋੜ ਨਹੀਂ, ਪਹਿਲੇ ਹੀ ਇਹ ਖਤਮ ਕਰ ਦਿਤਾ। ਜੇ ਅਸੀਂ ਪੁੱਛੀਏ ਤਾਂ ਕਹਿੰਦੇ ਕਿ ਕੋਈ ਪਹਿਚਾਣ ਦੀ ਲੋੜ ਨਹੀਂ, ਕੋਈ ਕਾਨੂੰਨ ਨਹੀਂ। ਜੇ ਅਸੀਂ ਕਿਤੇ ਹਟਾਉਂਦੇ ਸੀ ਤਾਂ ਥਾਂ ਥਾਂ ਗੋਲੀਆਂ ਚੱਲੀਆਂ। ਤੁਹਾਨੂੰ ਮੈਂ 100 ਥਾਵਾਂ ਦੀ ਮਿਸਾਲ ਦੇ ਸਕਦਾ ਹਾਂ ਕਿ ਕਿਸ ਤਰ੍ਹਾਂ ਗੋਲੀਆਂ ਚੱਲੀਆਂ ਅਤੇ ਧੱਕੇ ਹੋਏ ਹਨ ਇਹ ਨਿੱਕੀਆਂ ਨਿੱਕੀਆਂ ਵੋਟਾਂ ਵਿਚ, ਜਿਹੜੀਆਂ ਇੰਨੀਆਂ ਗੋਲੀਆਂ ਚੱਲੀਆਂ ਹਨ ਅਤੇ ਇੰਨੇ

ਧੱਕੇ ਹੋਏ ਹਨ, ਇਸ ਦਾ ਇਹੀ ਕਾਰਨ ਹੈ ਕਿ ਉਥੇ ਕਿਸੇ ਨੇ ਕਿਸੇ ਦੀ ਪਹਿਚਾਣ ਵਗੈਰਾ ਦਾ ਕੋਈ ਸਬੂਤ ਮੰਗਿਆ ਹੀ ਨਹੀਂ। ਚੇਅਰਮੈਨ ਸਾਹਿਬ, ਪੰਜਾਬੀ ਟ੍ਰਿਬਿਊਨ ਵਿਚ ਇਕ ਆਰਟੀਕਲ ਛਪਿਆ ਹੈ : ਸੰਮਤੀ ਚੋਣਾਂ ਤੇ ਮਜ਼ਾਕ। ਕੱਲ੍ਹ ਇਹ ਲੇਖ ਆਇਆ ਹੈ। ਇਹ ਕਿਸੇ ਨਿਊਟਰਲ ਬੰਦੇ ਦਾ ਲੇਖ ਹੈ ਅਤੇ ਇਹ ਬੰਦਾ ਕੋਈ ਪਾਲੇਟੀਸ਼ੀਅਨ ਨਹੀਂ ਹੈ। ਜਿਨ੍ਹਾਂ ਨੇ ਅੱਖਾਂ ਨਾਲ ਇਹ ਚੋਣਾਂ ਦੇਖੀਆਂ, ਉਹ ਕਹਿੰਦੇ ਹਨ ਕਿ ਇਹ ਚੋਣਾਂ ਮਜ਼ਾਕ ਬਣ ਗਈਆਂ ਸਨ। ਕਿਤੇ ਕਿਤੇ ਤਾਂ ਵੋਟਰਾਂ ਦੀਆਂ ਡਬਲ ਡਬਲ ਕਾਪੀਆਂ ਸਨ। ਜਿਸ ਤਰ੍ਹਾਂ ਮੈਂ ਮੱਲ੍ਹਣ ਪਿੰਡ ਦਾ ਜ਼ਿਕਰ ਕੀਤਾ ਹੈ। ਮਾਨਸੇ ਵਿੱਚ ਵੀ ਅਜਿਹਾ ਹੀ ਹੋਇਆ ਹੈ। ਮੇਰੇ ਕੋਲ ਇਨ੍ਹਾਂ ਗੱਲਾਂ ਦੀਆਂ ਕਾਪੀਆਂ ਹਨ। ਆਨਰੇਬਲ ਮਨਿਸਟਰ ਸਾਹਿਬ ਜੇ ਮੈਨੂੰ ਕਹਿਣ ਤਾਂ ਮੈਂ ਉਨ੍ਹਾਂ ਨੂੰ ਇਹ ਕਾਪੀਆਂ ਦੇ ਦੇਵਾਂਗਾ। ਮੇਰੇ ਕਹਿਣ ਦਾ ਭਾਵ ਹੈ ਕਿ ਭਾਵੇਂ ਚੋਣਾਂ ਕਾਗਜ਼ਾਂ ਵਿਚ ਕਰਵਾ ਲਈਆਂ ਗਈਆਂ ਹਨ ਅਤੇ ਇਹ ਕਹਿੰਦੇ ਹਨ ਕਿ ਅਸੀਂ ਸਵੀਪ ਕਰ ਗਏ ਹਾਂ ਪਰ ਹਕੀਕਤ ਵਿਚ ਅਜਿਹਾ ਨਹੀਂ ਹੈ। ਮੇਰੇ ਕੋਲ ਡੀ.ਸੀ. ਦੀ ਇਕ ਕਾਪੀ ਹੈ ਜਿਹੜੀ ਇਲੈਕਸ਼ਨ ਕਮਿਸ਼ਨ ਰਾਹੀਂ ਆਈ ਹੈ। ਚੇਅਰਮੈਨ ਸਾਹਿਬ, ਸੱਤ-ਅੱਠ ਤਾਰੀਖ ਤੱਕ ਵੋਟਾਂ ਬਣ ਰਹੀਆਂ ਸਨ। ਕਿਸੇ ਦੀਆਂ ਵੋਟਾਂ ਬਣ ਰਹੀਆਂ ਸਨ ਅਤੇ ਕਿਸੇ ਦੀਆਂ ਕੱਟੀਆਂ ਜਾ ਰਹੀਆਂ ਸਨ। ਮੇਰੇ ਕੋਲ ਲਿਖਤੀ ਚਿੱਠੀਆਂ ਹਨ। ਅਸੀਂ ਲਿਖਤੀ ਤੌਰ ਤੇ 3 ਤਾਰੀਖ ਨੂੰ ਵੋਟਰ ਲਿਸਟਾਂ ਮੰਗੀਆਂ। ਲਿਖਤੀ ਇਸ ਲਈ ਮੰਗੀਆਂ ਤਾਂ ਕਿ ਕੁਝ ਪਰੂਫ ਬਣ ਸਕੇ ਅਤੇ ਅਸੀਂ ਜੁਡੀਸ਼ੀਅਲ ਕੋਰਟ ਵਿਚ ਜਾ ਸਕੀਏ ਕਿਉਂਕਿ ਸਾਨੂੰ ਪਤਾ ਸੀ ਕਿ ਵੋਟਰ ਲਿਸਟਾਂ ਤਾਂ ਸਾਨੂੰ ਮਿਲਣੀਆਂ ਨਹੀਂ। ਚੇਅਰਮੈਨ ਸਾਹਿਬ, ਮੈਂ ਗੱਲ ਕਰਦਾ ਹਾਂ ਪਿੰਡ ਛੱਤ ਦੀ। ਇਹ ਬੜਾ ਵੱਡਾ ਪਿੰਡ ਹੈ। ਉਥੇ ਪ੍ਰੈਸ ਜਾ ਸਕਦੀ ਹੈ। ਹਰ ਪਾਸੇ ਤਾਂ ਪ੍ਰੈਸ ਵੀ ਨਹੀਂ ਜਾ ਸਕਦੀ। ਮੇਰੇ ਕੋਲ ਲਿਖਤੀ ਰਿਕਾਰਡ ਹੈ। 9 ਤਾਰੀਖ ਨੂੰ ਚੋਣਾਂ ਹੋਣੀਆਂ ਸਨ ਔਰ 3 ਤਾਰੀਖ ਤੱਕ ਵੋਟਰ ਲਿਸਟਾਂ ਨਹੀਂ ਬਣ ਸਕੀਆਂ। ਵੈਸੇ ਤਾਂ 27 ਤਾਰੀਖ ਤੱਕ ਹੀ ਵੋਟਰ ਲਿਸਟਾਂ ਬਣ ਜਾਣੀਆਂ ਚਾਹੀਦੀਆਂ ਸਨ। ਜਦੋਂ ਕਾਗਜ਼ ਦਾਖਲ ਕੀਤੇ ਗਏ ਤਾਂ ਕਿ ਸਹੀ ਕਾਗਜ਼ ਭਰੇ ਜਾ ਸਕਣ। 3 ਤਾਰੀਖ ਤੱਕ ਵੋਟਾਂ ਨਹੀਂ ਬਣੀਆਂ ਔਰ 9 ਤਾਰੀਖ ਜਿਸ ਦਿਨ ਵੋਟਾਂ ਪੈਣੀਆਂ ਸਨ, ਉਸ ਦਿਨ ਵੋਟਰ ਲਿਸਟਾਂ ਵਿਚ ਹੱਥ ਨਾਲ ਵੋਟਾਂ ਪਾਈਆਂ ਹੋਈਆਂ ਸਨ। ਆਲੂਪੁਰ ਪਿੰਡ ਵਿੱਚ ਵੀ ਤਹਿਸੀਲਦਾਰ ਨੇ ਹੱਥ ਨਾਲ ਵੋਟਾਂ ਐਡ ਕਰਵਾਈਆਂ। ਮੇਰੇ ਕੋਲ ਇਨ੍ਹਾਂ ਸਾਰਿਆਂ ਬਾਰੇ ਲਿਖਤੀ ਤੌਰ ਤੇ ਰਿਕਾਰਡ ਹੈ। ਚੇਅਰਮੈਨ ਸਾਹਿਬ, ਮਸਲੇ ਤਾਂ ਮੇਰੇ ਕੋਲ ਬਹੁਤ ਹੀ ਕੋਟ ਕਰਨ ਵਾਲੇ ਹਨ ਪਰ ਇਸ ਵਾਸਤੇ ਕਾਫੀ ਟਾਈਮ ਚਾਹੀਦਾ ਹੈ। ਤੁਸੀਂ ਤਾਂ ਵੈਸੇ ਹੀ ਮੇਰਾ ਟਾਈਮ ਘਟਾ ਦਿੱਤਾ ਹੈ। ਮੇਰੇ ਕੋਲ 500 ਸ਼ਿਕਾਇਤਾਂ ਹਨ, ਇਕੱਲੇ ਇਕੱਲੇ ਸ਼ਹਿਰ ਦੀਆਂ — ਅੰਮ੍ਰਿਤਸਰ, ਗੁਰਦਾਸਪੁਰ, ਮੁਕਤਸਰ, ਫਿਰੋਜ਼ਪੁਰ, ਫਰੀਦਕੋਟ, ਜਲੰਧਰ, ਲੁਧਿਆਣਾ, ਪਟਿਆਲਾ। ਪਿੰਡ ਛੱਤ ਦਾ ਮੈਂ ਹੁਣੇ ਹੀ ਜ਼ਿਕਰ ਕੀਤਾ ਹੈ। ਸਾਡੇ ਕੈਪਟਨ ਕੰਵਲਜੀਤ ਸਿੰਘ ਕਾਫੀ ਕਾਬਲ ਹਨ। ਇਥੇ ਉਹ ਪ੍ਰੈਸ ਦੇ ਨੇੜੇ ਹਨ ਪਰ ਅਸੀਂ ਤਾਂ ਦੂਰ ਦੇ ਡਿਸ-ਟ੍ਰਿਕਟਾਂ ਵਿਚ ਹਾਂ ਜਿਥੇ ਪ੍ਰੈਸ ਜਲਦੀ ਨਹੀਂ ਪਹੁੰਚ ਸਕਦੀ। ਇਸ ਕਰਕੇ ਮੈਂ ਤੱਥ ਪੇਸ਼ ਕਰ ਰਿਹਾ ਹਾਂ। ਚੇਅਰਮੈਨ ਸਾਹਿਬ, ਇਕ ਪਿੰਡ ਵਿਚ 600 ਬੰਦਿਆਂ ਦੇ ਆਈਡੈਂਟਿਟੀ ਕਾਰਡ ਬਣੇ ਹੋਏ ਹਨ ਪਰ ਉਨ੍ਹਾਂ ਦੀਆਂ ਵੋਟਾਂ ਕੱਟ ਦਿੱਤੀਆਂ ਗਈਆਂ। ਇਥੋਂ ਤੱਕ ਕਿ ਪਿੰਡ ਦੇ ਸਰਪੰਚ ਦੀ ਵੋਟ ਵੀ ਕੱਟ ਦਿੱਤੀ ਗਈ। ਮੇਰੇ ਆਪਣੇ ਹਲਕੇ ਵਿਚ ਜ਼ਿਲ੍ਹਾ ਪ੍ਰੀਸ਼ਦ ਵਾਸਤੇ ਖੜ੍ਹੇ ਹੋਏ ਖੜ੍ਹੇ ਕੈਪਟਨ ਸੁਖਦੇਵ ਸਿੰਘ। ਚੇਨੇਵਾਲ ਪਿੰਡ ਨਾਲ ਉਹ ਸਬੰਧਤ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਹਨ। ਉਨ੍ਹਾਂ ਦੇ ਪਿੰਡ ਵਿਚ 900 ਵੋਟ ਸੀ ਅਤੇ ਉਸ ਪਿੰਡ ਵਿਚ ਇਕ ਪਾਰਟੀ ਦੀ 200 ਵੋਟ ਕੱਟ ਦਿੱਤੀ ਗਈ ਅਤੇ ਕਈ ਵੋਟਾਂ ਹਰਿਆਣੇ ਵਿਚੋਂ ਨਵੀਆਂ ਬਣਾ ਦਿੱਤੀਆਂ ਗਈਆਂ। ਉਥੇ ਵੀ ਕੋਈ ਸੁਣਵਾਈ ਨਹੀਂ ਹੋਈ। 20 ਸਾਲ ਤੋਂ ਬਣੇ ਸਰਪੰਚ ਦੀ ਘਰ ਵਾਲੀ ਦੀ ਵੀ ਵੋਟ ਕੱਟ ਦਿੱਤੀ ਗਈ। ਜਿਸ ਦੀਆਂ ਅੱਗੇ ਆਪਣੀਆਂ ਕੁੜੀਆਂ ਹਨ, ਬੱਚੇ ਹਨ, ਉਸ ਸਰਪੰਚ ਦੀ ਘਰ ਵਾਲੀ ਪਿੰਡ ਨਹੀਂ ਰਹੇਗੀ ਤਾਂ ਹੋਰ ਉਹ ਇੰਗਲੈਂਡ ਰਹੇਗੀ। ਇਸ ਤਰ੍ਹਾਂ ਦੀਆਂ ਕਈ ਮਿਸਾਲਾਂ ਹਨ। ਇਨ੍ਹਾਂ ਮਿਸਾਲਾਂ ਰਾਹੀਂ ਮੇਰੇ ਕਹਿਣ ਦਾ ਇਹੀ ਭਾਵ ਹੈ ਕਿ ਸਰਕਾਰ ਦੀ ਨਜ਼ਰ ਵਿਚ ਭਾਵੇਂ ਇਹ ਚੋਣਾਂ ਬਹੁਤ ਵਧੀਆ ਹੋਈਆਂ ਹਨ ਪਰ ਅਜਿਹਾ ਅਸਲ ਵਿਚ ਨਹੀਂ ਹੋਇਆ। ਮੇਰੇ ਸਾਹਮਣੇ ਬੈਠੇ ਵੀਰ ਵਾਰ ਵਾਰ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋ ਕੇ ਇਹੀ ਕਹਿੰਦੇ ਰਹੇ ਹਨ ਕਿ ਜਿਵੇਂ ਤੁਸੀਂ ਕੀਤਾ ਹੈ, ਉਵੇਂ ਹੀ ਅਸੀਂ ਕੀਤਾ ਹੈ। ਪਤਾ ਨਹੀਂ ਸਾਡੇ ਵੇਲੇ ਅਜਿਹਾ ਹੋਇਆ ਹੋਵੇ, ਮੈਂ ਨਹੀਂ ਮੰਨਦਾ। ਮੈਂ ਇਨਕਾਰ ਵੀ ਨਹੀਂ ਕਰਦਾ। ਇਨਸਾਨ ਗਲਤੀਆਂ ਕਰਦਾ ਹੀ ਹੈ ਕਿਉਂਕਿ ਉਹ ਗਲਤੀਆਂ ਦਾ ਪੁਤਲਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਅਸੀਂ ਗਲਤੀਆਂ ਕੀਤੀਆਂ ਹਨ, ਕੀ ਤੁਸੀਂ ਵੀ ਗਲਤੀਆਂ ਕਰੀ ਜਾਉਗੇ। (ਵਿਘਨ) ਅਸੀਂ ਕੋਈ ਪਾਪ ਨਹੀਂ ਕੀਤਾ। ਵਹਿਮ ਨਾ ਕਰੋ। ਇਹ ਲਫਜ਼ ਕਹਿਣ ਨਾਲ ਕੋਈ ਫਰਕ ਨਹੀਂ ਪੈਂਦਾ। ਜਿਹੜਾ ਵੀ ਇਨਸਾਨ ਧਰਤੀ ਤੇ ਆਉਂਦਾ ਹੈ, ਉਹ ਕੋਈ ਦੁੱਧ ਧੋਤਾ ਨਹੀਂ ਹੁੰਦਾ। ਸਾਰੇ ਅਸੀਂ ਗਲਤੀਆਂ ਕਰਦੇ ਹਾਂ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਪਾਰਟੀ ਲੈਵਲ ਤੋਂ ਉਪਰ ਉਠ ਕੇ ਪੰਜਾਬ ਵਾਸਤੇ ਸੋਚਣਾ ਚਾਹੀਦਾ ਹੈ। ਲੋਕ ਹੀ ਦੇਸ਼ ਨੂੰ ਚਲਾਉਂਦੇ ਹਨ ਅਤੇ ਸਭ ਕੁਝ ਕਰਦੇ ਹਨ। ਦੇਸ਼ ਦੀ ਗਰੀਬੀ, ਅਨਪੜ੍ਹਤਾ ਕੋਈ ਇਕ ਦਿਨ ਵਿਚ ਨਹੀਂ ਹੋਈ, ਇਸ ਦੇ ਕਾਰਨ ਪਿਛਲੇ 50 ਸਾਲਾਂ ਤੋਂ ਚਲ ਰਹੇ ਹਨ। ਗੁਜਰਾਤ ਵਿਚ ਕਿਉਂ ਅੱਜ ਹੋਇਆ? ਇਹ ਕਿੰਨਾ ਵੱਡਾ ਦੁਖਾਂਤ ਹੈ ਜਿੱਥੇ ਸਾਰੀ ਦੁਨੀਆਂ ਨੂੰ ਦਖਲ ਦੇਣਾ ਪਿਆ। ਲੇਕਿਨ ਜਦੋਂ ਅੰਮ੍ਰਿਤਸਰ, ਦਿੱਲੀ, ਕਾਨਪੁਰ ਵਿਚ ਪੰਜਾਬ ਦਾ ਜੋ ਦੁਖਾਂਤ ਹੋਇਆ, ਉਸ ਸਮੇਂ ਹਿੰਦੁਸਤਾਨ ਦੀਆਂ ਸਾਰੀਆਂ ਪਾਰਟੀਆਂ ਇੱਕ ਪਾਸੇ, ਸਾਰੀ ਦੁਨੀਆਂ ਇਕ ਪਾਸੇ ਸੀ। ਅੱਜ ਉਸ ਦੇ ਨਤੀਜੇ ਸਾਹਮਣੇ ਹਨ। ਜੋ ਇਜਾਜ਼ਤ ਰਿਟੇਲੀਏਸ਼ਨ ਦੀ ਉਦੋਂ ਦਿੱਤੀ ਸੀ, ਅੱਜ ਉਹੀ ਇਜਾਜ਼ਤ ਮਿਲ ਰਹੀ ਹੈ, ਆਸਾਮ ਵਿਚ ਮਿਲ ਰਹੀ ਹੈ, ਕਸ਼ਮੀਰ ਵਿਚ ਮਿਲ ਰਹੀ ਹੈ। ਇਸ ਕਰਕੇ ਮੈਂ ਜੋ ਕਹਿਣਾ ਚਾਹੁੰਦਾ ਹਾਂ, ਭਾਵੇਂ ਇਸ ਨਾਲੋਂ ਫਰਕ ਹੈ, ਇਸ ਨਾਲ ਲਿੰਕ ਨਹੀਂ ਕਰਦਾ ਲੇਕਿਨ ਇਹ ਮੇਰੇ ਮਨ ਵਿਚ ਹੈ, ਉਹੀ ਫੋੜਾ ਵਧ ਗਿਆ, ਜਦੋਂ ਜੰਮੂ ਕਸ਼ਮੀਰ ਵਿਚ ਫਾਰੂਕ ਅਬਦੁੱਲੇ ਦੇ ਭਾਣਜੇ ਨੂੰ ਤੋੜਿਆ ਗਿਆ ਔਰ ਅੱਜ 20 ਸਾਲ ਬਾਅਦ ਵੀ ਜੰਮੂ ਕਸ਼ਮੀਰ ਵਿਚ ਅਮਨ ਨਹੀਂ ਹੋਇਆ। ਕਸ਼ਮੀਰ ਦੀ ਇਕ ਕਲਾਸ ਦਿੱਲੀ ਵਿਚ ਬੈਠੀ ਹੈ। ਉਹ ਰੋਟੀ ਮੰਗਦੇ ਹਨ, ਨਾ ਉਨ੍ਹਾਂ ਨੂੰ ਕੋਈ ਰੋਟੀ ਦੇਣ ਲਈ ਤਿਆਰ ਹੈ ਔਰ ਨਾ ਸੰਭਾਲਣ ਲਈ। ਜੋ ਹੱਥਾਂ ਨਾਲ ਗੰਢਾਂ ਦਿੱਤੀਆਂ ਸਨ, ਉਹ ਅੱਜ ਦੰਦਾਂ ਨਾਲ ਵੀ ਨਹੀਂ ਖੁਲ੍ਹਦੀਆਂ। ਇਸ ਕਰਕੇ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰੱਬ ਦੇ ਵਾਸਤੇ ਇਸ ਅਦਲਾ ਬਦਲੇ ਵਾਲੀ ਰਾਜਨੀਤੀ ਆਪਾਂ ਪਾਕਿਸਤਾਨ ਵਾਲੀ ਰਾਜਨੀਤੀ ਨਾ ਕਰੀਏ, ਜਿਸ ਵਿਚ ਇਕ ਫੌਜੀ ਮਾਰ ਦਿੱਤਾ, ਦੂਜਾ ਆ ਗਿਆ। ਦੂਜਾ ਮਾਰ ਦਿੱਤਾ, ਤੇ ਫਿਰ ਤੀਜਾ ਆ ਗਿਆ ਜਾਂ ਮੁਗਲਾਂ ਵਾਲੀ ਗੱਲ ਪਿਉ-ਪੁੱਤ ਨੂੰ ਮਾਰੇ ਅਤੇ ਪੁੱਤ-ਪਿਉ ਨੂੰ। ਮੈਂ ਤੁਹਾਡੇ

ਰਾਹੀਂ ਸਰਕਾਰ ਕੋਲੋਂ ਮੰਗ ਕਰਦਾ ਹਾਂ, ਸਾਡੀ ਪਾਰਟੀ ਮੰਗ ਕਰਦੀ ਹੈ ਕਿ ਇਹ ਚੋਣਾਂ ਬਿਲਕੁੱਲ ਧੱਕੇਸ਼ਾਹੀ ਨਾਲ ਹੋਈਆਂ ਹਨ, ਟੋਟਲ ਫ਼ਰਾਡ ਹੋਇਆ ਹੈ। ਇਸ ਲਈ ਇਨ੍ਹਾਂ ਚੋਣਾਂ ਨੂੰ ਕਿਸੇ ਨਿਰਪੱਖ ਏਜੰਸੀ ਰਾਹੀਂ ਦੁਬਾਰਾ ਕਰਵਾਇਆ ਜਾਵੇ ਤਾਂ ਕਿ ਸਹੀ ਮਾਅ-ਨਿਆਂ ਵਿਚ ਪਤਾ ਲੱਗੇ ਕਿ ਪੰਜਾਬ ਦੇ ਲੋਕ ਕੀ ਸੋਚਦੇ ਹਨ। ਮੈਂ, ਇਸ ਮਤੇ ਰਾਹੀਂ ਇਸ ਹਾਊਸ ਤੋਂ ਮੰਗ ਕਰਦਾ ਹਾਂ ਕਿ ਮੈਂ, ਜੋ ਸਾਰੇ ਪੁਆਇੰਟ ਏਥੇ ਸਦਨ ਵਿਚ ਲਿਆਂਦੇ ਹਨ, ਇਹ ਕਿਉਂਕਿ ਕਵਰ ਨਹੀਂ ਹੋ ਸਕਦੇ, ਬੋਲਣ ਵਿਚ, ਇਕੱਲੇ ਇਕੱਲੇ ਪੁਆਇੰਟ ਜੇ ਮੰਗਣ ਤਾਂ ਮੈਂ ਆਨਰੇਬਲ ਮਨਿਸਟਰ ਸਾਹਿਬ ਨੂੰ ਦੇ ਦੇਵਾਂਗਾ। ਉਨ੍ਹਾਂ ਦੀ ਉਹ ਨਿਰਪੱਖ ਜਾਂਚ ਕਰਵਾਉਣ ਔਰ ਉਸ ਤੋਂ ਬਾਅਦ ਇਹ ਚੋਣਾਂ ਨਿਰਪੱਖ ਕਰਵਾਉਣ ਦਾ ਯਤਨ ਕਰਨ। ਮੈਨੂੰ ਯਾਦ ਹੈ ਐਮਰਜੈਂਸੀ ਵੇਲੇ ਅਸੀਂ ਬਠਿੰਡੇ ਜੇਲ੍ਹ ਵਿਚ ਸੀ। ਉਸ ਵੇਲੇ ਦੇ ਆਨਰੇਬਲ ਪ੍ਰਧਾਨ ਮੰਤਰੀ ਬਠਿੰਡੇ ਆਏ। ਮੈਂ ਉਨ੍ਹਾਂ ਦਾ ਨਾਮ ਨਹੀਂ ਲਵਾਂਗਾ ਔਰ ਲੋਕ ਉਸ ਵੇਲੇ ਗੱਡੀਆਂ ਭਰ ਕੇ ਆਏ। ਸਰਦਾਰ ਬਲਵੰਤ ਸਿੰਘ ਹੁਣ ਹੈ ਨਹੀਂ। ਉਨ੍ਹਾਂ ਬਾਰੇ ਸਾਰਿਆਂ ਨੂੰ ਪਤਾ ਹੀ ਹੈ ਕਿ ਉਹ ਬੜੇ ਨੇਕ, ਸਿਆਣੇ ਅਤੇ ਕਾਬਲ ਮੰਤਰੀ ਸਨ। ਉਥੇ ਬਲਵੰਤ ਸਿੰਘ ਜੀ ਕਹਿਣ ਲੱਗੇ ਕਿ ਆਪਾਂ ਜੇਲ੍ਹ ਵਿਚੋਂ ਨਿਕਲ ਵੀ ਜਾਵਾਂਗੇ। ਉਹ ਕਹਿੰਦੇ ਕਮਲਿਆਂ, ਆਪਾਂ ਅੰਦਰ ਹੀ ਰਹਿਣਾ ਹੈ ਐਮਰਜੰਸੀ ਨੇ ਹਟਣਾ ਨਹੀਂ। ਮੈਂ ਉਨ੍ਹਾਂ ਨੂੰ ਆਖਿਆ ਤੂੰ ਵਜ਼ੀਰ ਬਣਨਾ ਹੈ ਸਾਡਾ ਤਾਂ ਪਤਾ ਨਹੀਂ ਹੈ। ਤੂੰ ਜੇਲ੍ਹ ਤੋਂ ਬਾਹਰ ਜਾਣਾ ਹੈ ਅਤੇ ਰਾਜ ਕਰਨਾ ਹੈ। ਉਸ ਤੋਂ ਬਾਅਦ ਇਹ ਹੋਇਆ ਕਿ ਐਮਰਜੰਸੀ ਹੱਟ ਗਈ ਅਤੇ ਪਹਿਲੀ ਵਾਰੀ ਹਿੰਦੁਸਤਾਨ ਵਿਚ ਰਾਜ ਬਦਲਿਆ। ਸਰਕਾਰ ਨੇ ਜਿਹੜਾ ਇਸ ਤਰ੍ਹਾਂ ਧੱਕਾ-ਧੋੜਾ ਕਰਕੇ ਚੋਣਾਂ ਜਿੱਤ ਲਈਆਂ, ਇਸ ਦਾ ਨਤੀਜਾ ਚੰਗਾ ਨਹੀਂ ਨਿਕਲਣਾ। ਇਸ ਦਾ ਨਤੀਜਾ ਵੀ ਉਸੇ ਤਰ੍ਹਾਂ ਹੋਣਾ ਹੈ ਜਿਸ ਤਰ੍ਹਾਂ ਧਰਤੀ ਤੇ ਬਾਲ ਮਾਰੀਏ ਤਾਂ ਉਤੇ ਹੋਰ ਬੁੜ੍ਹਕਦੀ ਹੈ। ਇਸ ਦਾ ਨਤੀਜਾ ਚੰਗਾ ਨਹੀਂ ਨਿਕਲਣਾ, ਮਾੜਾ ਹੀ ਨਿਕਲਣਾ ਹੈ। ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਇਸ ਹਾਊਸ ਨੂੰ...

(ਇੱਕ ਆਵਾਜ਼ : ਤੁਸੀਂ ਵੀ ਸਭ ਕੁਝ ਕੀਤਾ ਹੈ।)

ਉਹ ਤਾਂ ਅਸੀਂ ਭੁਗਤੀ ਜਾਂਦੇ ਹਾਂ। (ਵਿਘਨ) ਮੈਨੂੰ ਕਨਕਲੂਡ ਕਰ ਲੈਣ ਦਿਓ। ਮੈਂ, ਤੁਹਾਡੇ ਰਾਹੀਂ ਕਹਿਣਾ ਚਾਹਾਂਗਾ ਕਿ ਇਹ ਚੋਣਾਂ ਦੁਬਾਰਾ ਕਰਵਾਈਆਂ ਜਾਣ, ਨਿਰਪੱਖ ਕਰਵਾਈਆਂ ਜਾਣ ਅਤੇ ਜੋ ਇਨ੍ਹਾਂ ਵਿਚ ਧਾਂਦਲੀਆਂ ਹੋਈਆਂ ਹਨ, ਉਨ੍ਹਾਂ ਦੀ ਪੜਤਾਲ ਕੀਤੀ ਜਾਵੇ। ਜਿਨ੍ਹਾਂ ਅਫ਼ਸਰਾਂ ਨੇ ਸਰਕਾਰ ਦੀ ਸ਼ਹਿ ਤੇ ਗਲਤ ਕੰਮ ਕੀਤੇ ਹਨ, ਉਨ੍ਹਾਂ ਅਫ਼ਸਰਾਂ ਦੇ ਖਿਲਾਫ਼ ਐਕਸ਼ਨ ਲਿਆ ਜਾਵੇ ਤਾਂ ਕਿ ਉਹ ਅੱਗੇ ਉਸ ਤਰ੍ਹਾਂ ਦੀ ਗਲਤੀ ਨਾ ਕਰਨ ਕਿਉਂਕਿ ਅਫ਼ਸਰ ਹਮੇਸ਼ਾਂ ਨਿਊਟਰਲ ਹੁੰਦੇ ਹਨ। ਵੈਸੇ ਤਾਂ ਸਰਕਾਰ ਵੀ ਨਿਊਟਰਲ ਹੁੰਦੀ ਹੈ, ਹਰ ਇੱਕ ਨੂੰ ਸੁਣਦੀ ਹੈ। ਇਹ ਬਦ-ਕਿਸਮਤੀ ਹੈ ਕਿ ਅਸੀਂ ਪਾਰਟੀਬਾਜ਼ੀ ਦੀ ਜਦ ਵਿਚ ਆ ਜਾਂਦੇ ਹਾਂ। ਸ਼ਾਇਦ ਮੇਰੀ ਗੱਲ ਨੂੰ...

**ਸ੍ਰੀ ਸਭਾਪਤੀ** : ਹੁਣ ਤੁਸੀਂ ਕ੍ਰਿਪਾ ਕਰਕੇ ਆਪਣਾ ਸਥਾਨ ਗ੍ਰਹਿਣ ਕਰੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਬੱਸ ਕਰਦਾ ਹਾਂ ਜੀ। ਮੈਂ ਇਕ ਲਾਈਨ ਕਹਿ ਕੇ ਆਪਣੀ ਗੱਲ ਸਮਾਪਤ ਕਰਦਾ ਹਾਂ। ਤੁਸੀਂ ਸ਼ਾਇਦ ਜ਼ਬਾਨੀ ਯਾਦ ਰੱਖਦੇ ਹੋਵੋ ਪਰ ਮੇਰੇ ਜ਼ਬਾਨੀ ਯਾਦ ਨਹੀਂ। ਸਵੇਰੇ ਜਦੋਂ ਮੈਂ ਸੁਖਮਨੀ ਸਾਹਿਬ ਦਾ ਪਾਠ ਕਰਦਾ ਸੀ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਤਾਂ ਕੁਝ ਤੁਕਾਂ ਪੜ੍ਹਦਾ ਸੀ ਤਾਂ ਸੋਚਿਆ ਅੱਜ ਇਸ ਬੜੀਆਂ ਢੁਕਦੀਆਂ ਹਨ। ਚੇਅਰਮੈਨ ਸਾਹਿਬ, ਮੈਂ, ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਹੁੰਦੀ ਹੈ, ਸ਼ਕਤੀ ਹੁੰਦੀ ਹੈ ਤਾਂ ਉਸਨੂੰ ਉਸ ਵੇਲੇ ਹਉਮੈ ਹੁੰਦੀ ਹੈ ਲੇਕਿਨ ਉਸ ਦਾ ਅੰਤ ਕੀ ਹੋਇਆ, ਸੁਖਮਨੀ ਸਾਹਿਬ ਵਿਚ ਹੈ, ਤੁਸੀਂ ਸਾਰੇ ਜਾਣਦੇ ਹੋ—

ਸਭ ਤੇ ਆਪ ਜਾਨੈ ਬਲਵੰਤ ॥
ਖਿਨ ਮਹਿ ਹੋਇ ਜਾਇ ਭਸਮੰਤ ॥
ਕਿਸੈ ਨ ਬਦੈ ਆਪਿ ਅਹੰਕਾਰੀ ॥
ਧਰਮਰਾਇ ਤਿਸੁ ਕਰੇ ਖੁਆਰੀ ॥
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥
ਸੋ ਜਨੁ ਨਾਨਕ ਦਰਗਹ ਪਰਵਾਨੁ ॥

ਜਿਹੜਾ ਅਭਿਮਾਨ ਹੈ, ਇਹ ਖਤਮ ਕਰਕੇ ਹੀ ਪ੍ਰਮਾਤਮਾ ਦੀ ਦਰਗਾਹ ਵਿਚ ਜਾਣਾ ਹੈ। ਪ੍ਰਮਾਤਮਾ ਦੀ ਦਰਗਾਹ ਵਿਚ ਜਾਣ ਲਈ ਅਭਿਮਾਨ ਖਤਮ ਕਰਨਾ ਚਾਹੀਦਾ ਹੈ, ਹਉਮੈ ਖਤਮ ਕਰਨੀ ਚਾਹੀਦੀ ਹੈ। ਇਨਸਾਫ਼ ਅਤੇ ਪ੍ਰਗਤੀ ਦੇ ਰਾਹ ਤੇ ਤੁਰਨਾ ਚਾਹੀਦਾ ਹੈ। ਮੈਂ ਸ਼ੁਰੂ ਵਿਚ ਕਿਹਾ 'ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥' ਕਿੰਨੀ ਦੁਨੀਆਂ ਤੁਰੀ ਜਾਵੇ ਫਿਰ ਗੱਡੀ ਨਹੀਂ ਚਲਦੀ। ਮੈਂ, ਚੇਅਰਮੈਨ ਸਾਹਿਬ, ਅੱਜ ਤੁਹਾਡੇ ਰਾਹੀਂ ਇਸ ਹਾਊਸ ਤੋਂ ਮੰਗ ਕਰਦਾ ਹਾਂ ਕਿ ਇਨ੍ਹਾਂ ਚੋਣਾਂ ਵਿਚ ਬਹੁਤ ਹੀ ਜ਼ਿਆਦਾ ਧਾਂਦਲੀਆਂ ਹੋਈਆਂ ਹਨ, ਇਸ ਲਈ ਇਹ ਚੋਣਾਂ ਦੁਬਾਰਾ ਕਰਵਾਈਆਂ ਜਾਣ ਕਿਉਂਕਿ ਇਹ ਚੋਣਾਂ ਬਿਲਕੁਲ ਫਰਾਡ ਹਨ। ਸਾਡੀ ਪਾਰਟੀ ਇਨ੍ਹਾਂ ਚੋਣਾਂ ਨੂੰ ਨਹੀਂ ਮੰਨਦੀ, ਕੋਈ ਮਾਨਤਾ ਨਹੀਂ ਦਿੰਦੀ। ਨਾ ਪੰਜਾਬ ਦੇ ਲੋਕ ਮੰਨਦੇ ਹਨ। ਇਨ੍ਹਾਂ ਲਫਜ਼ਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ। ਚੇਅਰਮੈਨ ਸਾਹਿਬ, ਹੁਣ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਪ੍ਰਮਾਤਮਾ ਨੂੰ ਯਾਦ ਕਰਦੇ ਹਨ, ਪਿਛਲੇ ਪੰਜ ਸਾਲਾਂ ਦੇ ਵਿਚ ਤਾਂ ਇਨ੍ਹਾਂ ਨੂੰ ਪ੍ਰਮਾਤਮਾ ਯਾਦ ਹੀ ਨਹੀਂ ਆਇਆ।

**ਸ੍ਰੀ ਸਭਾਪਤੀ :** ਡੋਗਰਾ ਜੀ, ਤੁਸੀਂ ਬੈਠੋ। ਹਾਂ ਜੀ, ਖੰਨਾ ਸਾਹਿਬ ਤੁਸੀਂ ਬੋਲੋ।

**ਸ੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ) :** ਮਾਨਯੋਗ ਚੇਅਰਮੈਨ ਸਾਹਿਬ, ਜਦੋਂ ਦਾ ਦੇਸ਼ ਰਿਹਾ ਹੈ, ਸੱਤਾ ਦੇ ਵਿੱਚ ਕੋਈ ਨਾ ਕੋਈ ਰਾਜ ਕਰਦਾ ਰਿਹਾ ਹੈ, ਸਰਕਾਰ ਕਿਸੇ ਨਾ ਕਿਸੇ ਦੀ ਚਲਦੀ ਰਹੀ ਹੈ। ਚਾਹੇ ਛੋਟੇ ਛੋਟੇ ਸੂਬੇ ਸਨ ਜਾ ਫਿਰ ਪੂਰਾ ਦੇਸ਼ ਸੀ। ਲੇਕਿਨ ਪਹਿਲਾਂ ਸਾਡੇ ਧਰਮ ਦੇ ਵਿਚ ਸਰਕਾਰ ਕਿਵੇਂ ਚਲਦੀ ਸੀ, ਉਸ ਦੀਆਂ ਉਦਾਹਰਣਾਂ ਭਗਵਾਨ ਸ੍ਰੀ ਰਾਮ ਜੀ ਦੇ ਵੇਲੇ ਦੀਆਂ ਵੀ ਦਸਦੀਆਂ ਹਨ ਕਿ ਜਦੋਂ ਕਕਈ ਦੇ ਕਾਰਨ ਭਗਵਾਨ ਸੱਤਾ ਨੂੰ ਛੱਡ ਕੇ ਬਨਵਾਸ ਚਲੇ ਗਏ ਸੀ। ਮੇਰਾ ਕਹਿਣ ਦਾ ਭਾਵ ਹੈ ਕਿ ਸੱਤਾ ਨੂੰ ਕੋਈ ਵੀ ਚਿੰਬੜਨ ਲਈ ਤਿਆਰ ਨਹੀਂ ਸੀ। ਸਾਡਾ ਇੱਕ ਉਦੇਸ਼ ਹੈ। ਇਸ ਤੋਂ

ਬਾਅਦ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ... (ਵਿਘਨ) ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦੇਸ਼ ਦੀ ਖਾਤਰ, ਸਮਾਜ ਦੀ ਖਾਤਰ ਆਪਣੇ ਆਪ ਨੂੰ ਕੁਰਬਾਨ ਕੀਤਾ... (ਵਿਘਨ)

**ਸ੍ਰੀ ਸਭਾਪਤੀ** : ਟਰੇਜ਼ਰੀ ਬੈਂਚਿੰਗ ਵਲੋਂ ਇੰਟਰਪਸ਼ਨ ਨਾ ਕੀਤੀ ਜਾਵੇ। ਕ੍ਰਿਪਾ ਕਰਕੇ ਮੈਂਬਰ ਸਾਹਿਬ ਨੂੰ ਬੋਲਣ ਦਿਉ।

**ਸ੍ਰੀ ਅਵਿਨਾਸ਼ ਰਾਏ ਖੰਨਾ** : ਚੇਅਰਮੈਨ ਸਾਹਿਬ, ਇਨ੍ਹਾਂ ਦੇ ਬਾਰੇ ਕਹਿਣ ਨੂੰ ਤਾਂ ਮੇਰੇ ਕੋਲ ਬਹੁਤ ਕੁਝ ਹੈ ਪਰ ਜੇਕਰ ਮੈਂ ਸਾਰੀਆਂ ਗੱਲਾਂ ਕਹਿਣ ਲੱਗ ਗਿਆ ਤਾਂ ਉਸ ਦੇ ਉਤੇ ਬਹੁਤ ਟਾਈਮ ਲੱਗ ਜਾਣਾ ਹੈ। ਜਦੋਂ ਪੰਜਾਬ ਦੇ ਵਿਚ ਵਿਧਾਨ ਸਭਾ ਦੀਆਂ ਚੋਣਾਂ ਹੋਣ ਵਾਲੀਆਂ ਸਨ ਤਾਂ ਉਦੋਂ ਪੰਜਾਬ ਦੇ ਵਿਚ ਅਕਾਲੀ ਦਲ ਔਰ ਬੀ.ਜੇ.ਪੀ. ਦੀ ਸਰਕਾਰ ਸੱਤਾ ਵਿੱਚ ਸੀ। ਅਖਬਾਰਾਂ ਦੇ ਵਿਚ, ਮੀਡੀਏ ਦੇ ਵਿਚ ਬੜਾ ਰੌਲਾ ਪਿਆ ਕਿ ਕਾਂਗਰਸ ਪਾਰਟੀ ਇਨ੍ਹਾਂ ਚੋਣਾਂ ਵਿਚ 90 ਸੀਟਾਂ ਲਿਜਾ ਰਹੀ ਹੈ ਤੇ ਸੱਤਾ ਵਿਚ ਆ ਰਹੀ ਹੈ ਲੇਕਿਨ ਇਲੈਕਸ਼ਨਾਂ ਵਿਚ ਸਾਡੀ ਸਰਕਾਰ ਨੇ, ਬਾਦਲ ਸਾਹਿਬ ਨੇ ਕੋਈ ਵੀ ਅਜਿਹਾ ਹੱਥ ਕੰਡਾ ਨਹੀਂ ਅਪਣਾਇਆ। ਹਾਂ, ਉਨ੍ਹਾਂ ਦੀ ਲੱਤ ਟੁਟੀ ਹੋਈ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੇ ਲੋਕਾਂ ਦੇ ਵਿਚ ਜਾ ਕੇ ਜ਼ਿਆਦਾ ਤੋਂ ਜ਼ਿਆਦਾ ਮੀਟਿੰਗਾਂ ਕੀਤੀਆਂ ਅਤੇ ਕਾਂਗਰਸ ਪਾਰਟੀ 90 ਸੀਟਾਂ ਤੋਂ ਹੇਠਾਂ ਆ ਕੇ 60 ਸੀਟਾਂ ਤੱਕ ਹੀ ਸੀਮਤ ਰਹਿ ਗਈ।

**ਸਾਇੰਸ ਤੇ ਤਕਨਾਲੋਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਚੇਅਰਮੈਨ ਸਾਹਿਬ, ਇਹ ਜੋ 90 ਸੀਟਾਂ ਦੀਆਂ ਗੱਲਾਂ ਕਰਦੇ ਹਨ, ਸੀਟਾਂ 90 ਹੀ ਆਉਣੀਆਂ ਸਨ ਪਰੰਤੂ ਜਿਸ ਤਰ੍ਹਾਂ ਵੋਟਰ ਲਿਸਟਾਂ ਦੇ ਵਿਚੋਂ ਸਾਡੇ ਨਾਮ ਗਾਇਬ ਹੋ ਗਏ, ਹਰ ਇਕ ਕਾਂਸਟੀ-ਚਿਊਐਂਸੀ ਦੇ ਵਿਚੋਂ ਘੱਟੋ ਘੱਟ 12-12 ਹਜ਼ਾਰ ਵੋਟਾਂ ਕੱਟੀਆਂ ਗਈਆਂ। ਇਹ ਕੰਮ ਤੁਸੀਂ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਸ਼ੁਰੂ ਕੀਤਾ ਹੈ। ਅਸੀਂ ਨਹੀਂ ਕੀਤਾ। ਸੀਟਾਂ ਤਾਂ 90 ਹੀ ਆਉਣੀਆਂ ਸਨ ਪਰ 60 ਸੀਟਾਂ ਰਹਿ ਗਈਆਂ, ਵੋਟਾਂ ਕੱਟੀਆਂ ਜਾਣ ਕਰਕੇ। ਸਾਡੇ ਤਾਂ ਕਈ ਮੈਂਬਰ 200-200 ਜਾਂ 300-300 ਵੋਟਾਂ ਤੇ ਹੀ ਹਾਰੇ ਹਨ।

**ਸ੍ਰੀ ਅਵਿਨਾਸ਼ ਰਾਏ ਖੰਨਾ** : ਸੱਤਾ ਪਰਿਵਰਤਨ ਤੋਂ ਬਾਅਦ ਕੈਪਟਨ ਅਮਰਿੰਦਰ ਸਿੰਘ, ਪੰਜਾਬ ਦੇ ਮੁੱਖ ਮੰਤਰੀ ਬਣੇ। ਇਹ ਸਾਡੇ ਵੀਰ ਉਧਰ ਚਲੇ ਗਏ ਅਤੇ ਅਸੀਂ ਇਧਰਲੇ ਪਾਸੇ ਬੈਠ ਗਏ। ਇਨ੍ਹਾਂ ਨੂੰ ਸਭ ਤੋਂ ਪਹਿਲਾਂ ਮੌਕਾ ਕਾਰਪੋਰੇਸ਼ਨ ਦੀਆਂ ਇਲੈਕਸ਼ਨਾਂ ਕਰਾਉਣ ਦਾ ਮਿਲਿਆ ਕਿਉਂਕਿ ਇਨ੍ਹਾਂ ਦਾ ਵਿਧਾਨ ਸਭਾ ਵਿਚ 90 ਸੀਟਾਂ ਆਉਣ ਦਾ ਜਿਹੜਾ ਸੁਪਨਾ ਸੀ, ਉਹ 60-62 ਸੀਟਾਂ ਤੇ ਹੀ ਰਹਿ ਗਿਆ। ਪਰ ਇਨ੍ਹਾਂ ਨੂੰ ਜ਼ਰੂਰਤ ਸੀ ਕਿ ਕਿਸੇ ਤਰ੍ਹਾਂ ਕਾਰਪੋਰੇਸ਼ਨਾਂ ਦੇ ਉਤੇ ਕਬਜ਼ਾ ਕੀਤਾ ਜਾਵੇ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਹੁਕਮ ਅਨੁਸਾਰ ਇਨਾਂ ਇਲੈਕਸ਼ਨਾਂ ਦੇ ਵਿਚ ਵੋਟਾਂ ਸਬੰਧੀ ਸਪੈਸੀਫਿਕ ਉਦਾਹਰਣਾਂ ਦਿਆਂਗਾ ਕਿ ਲੁਧਿਆਣਾ ਕਾਰਪੋਰੇਸ਼ਨ ਦੇ ਵਿਚ ਕਿਸ ਤਰ੍ਹਾਂ ਵੋਟਾਂ ਪਈਆਂ। ਇਸ ਦੀਆਂ ਕੁਝ ਉਦਾਹਰਣਾਂ ਇਹ ਹਨ। ਸਭ ਤੋਂ ਪਹਿਲਾਂ ਇੱਕ ਇੰਸਪੈਕਟਰ, ਮਿਉਂਸੀਪਲ ਕਾਰਪੋਰੇਸ਼ਨ ਲੁਧਿਆਣੇ ਦਾ ਜਿਸ ਦਾ ਨਾਮ ਜਸਦੇਵ ਸਿੰਘ ਸੀ, ਉਸ ਦੀ ਜਿਹੜੀ ਅਸਲੀ ਰਿਹਾਇਸ਼ ਸੀ ਉਹ ਹੈਬੋਵਾਲ ਵਿਖੇ ਸੀ। ਪਰੰਤੂ ਉਸ ਨੇ 10 ਵੋਟਾਂ ਕਲਾ ਮੰਦਿਰ ਵਿਖੇ ਰਹਿੰਦੇ ਹੋਏ ਦਰਸਾ ਕੇ ਬਣਵਾਈਆਂ ਔਰ ਇਹ ਵੋਟਾਂ 46 ਨੰਬਰ ਵਾਰਡ ਵਿਚ ਬਣਵਾਈਆਂ। ਦੂਸਰਾ, ਐਸ.ਸੀ. ਧਰਮਪਾਲ ਜੈਨ, ਜੋ ਮਿਉਂਸੀਪਲ ਕਾਰਪੋਰੇਸ਼ਨ, ਜਲੰਧਰ ਲੱਗਿਆ ਹੋਇਆ ਸੀ,

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਉਸ ਨੇ ਆਪਣੇ ਪਰਿਵਾਰ ਦੇ ਨਾਮ ਉਤੇ 46 ਨੰਬਰ ਵਾਰਡ ਦੇ ਵਿਚ ਹੀ ਇਕ ਪਲਾਈ-ਵੁਡ ਗੋਡਾਊਨ ਦੇ ਵਿਚ ਵੋਟਾਂ ਬਣਵਾਈਆਂ ਔਰ ਉਹ ਪਲਾਈਵੁੱਡ ਮੈਸ: ਮੱਘਰ ਸਿੰਘ ਐਂਡ ਸੰਨਜ ਦੇ ਨਾਂ ਤੇ ਹੈ, ਉਸ ਵਿਚ ਗਲਤ ਤਰੀਕੇ ਨਾਲ ਵੋਟਾਂ ਬਣਵਾਈਆਂ ਗਈਆਂ (ਵਿਘਨ)...ਇਸ ਤੋਂ ਅੱਗੇ ਇਕ ਸ਼੍ਰੀ ਹਰਦਿੱਤ ਸਿੰਘ... ਦੀ

**ਸਾਇੰਸ ਤੇ ਤਕਨਾਲੌਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਚੇਅਰਮੈਨ ਸਾਹਿਬ, ਇਹ ਜਿਹੜੀ ਐਸ.ਸੀ. ਧਰਮਪਾਲ ਦੀ ਗੱਲ ਕਰਦੇ ਹਨ, ਉਸ ਨੂੰ ਤਾਂ ਤੁਸੀਂ (ਵਰੋਧੀ ਧਿਰਾਂ ਵੱਲ ਇਸ਼ਾਰਾ) ਐਕਸਟੈਨਸ਼ਨ ਦਿੰਦੇ ਰਹੇ ਹੋ ਉਸਨੇ ਵੋਟਾਂ ਤੁਹਾਡੇ ਲਈ ਬਣਾਈਆਂ ਹੋਣਗੀਆਂ। (ਵਿਘਨ)...

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਚੇਅਰਮੈਨ ਸਾਹਿਬ, ਇਸ ਤੋਂ ਅੱਗੇ ਇਕ ਹਰਦਿੱਤ ਸਿੰਘ ਨਾਮੀ ਵਿਅਕਤੀ ਸੀ ...(ਵਿਘਨ)

**ਸ਼ਿਕਾਇਤ ਨਿਵਾਰਨ, ਮੈਡੀਕਲ ਸਿੱਖਿਆ, ਖੋਜ ਅਤੇ ਸਿਹਤ ਤੇ ਪਰਿਵਾਰ ਭਲਾਈ ਰਾਜ ਮੰਤਰੀ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਦੂਸਰਾ ਚੇਅਰਮੈਨ ਸਾਹਿਬ, ਆਪਾਂ ਸਾਰਿਆਂ ਨੂੰ ਪਤਾ ਹੀ ਹੈ ਕਿਉਂਕਿ ਕਚਹਿਰੀਆਂ ਵਿਚ ਕੋਈ ਰਿਹਾਇਸ਼ ਤਾਂ ਨਹੀਂ ਹੁੰਦੀ। ਸਾਰੇ ਚੌਕੀਦਾਰ ਹੁੰਦੇ ਹਨ। ਨਿਊ ਕੋਰਟਸ, ਲੁਧਿਆਣਾ ਵਿਚ 6 ਤੋਂ 7 ਚੌਕੀਦਾਰ ਹਨ ਲੇਕਿਨ 60 ਨੰਬਰ ਤੋਂ ਲੈ ਕੇ 80 ਨੰਬਰ ਤੱਕ ਉਥੇ ਕਈ ਜਗ੍ਹਾ ਉਤੇ ਵੋਟਾਂ ਬਣਾਈਆਂ ਗਈਆਂ। ਮੈਂ ਆਪ ਜੀ ਦੇ ਧਿਆਨ ਵਿਚ ਜਿਹੜੀ ਗੱਲ ਲਿਆਉਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਇਕ ਹੌਜ਼ਰੀ ਹੈ, ਉਸ ਵਿਚ 97 ਵੋਟਾਂ ਜਾਅਲੀ ਬਣਾਈਆਂ ਗਈਆਂ। ਇਕ ਜਗ੍ਹਾ ਉਤੇ 16 ਵੋਟਾਂ ਬਣੀਆਂ, ਜਿਸ ਦਾ ਨਾਂ ਦੇ ਦਿੱਤਾ ਹੀਰਾ ਸਿੰਘ ਰੋਡ, ਲੇਕਿਨ ਲੁਧਿਆਣੇ ਵਿਚ ਹੀਰਾ ਸਿੰਘ ਰੋਡ ਤੇ ਇਸ ਨਾਂ ਦਾ ਕੋਈ ਮਕਾਨ ਨਹੀਂ ਹੈ। ਸੋ, ਲੁਧਿਆਣੇ ਵਿਚ ਇਸ ਤਰ੍ਹਾਂ ਜਾਅਲੀ ਵੋਟਾਂ ਬਣਾਈਆਂ ਗਈਆਂ ਅਤੇ ਇਲੈਕਸ਼ਨ ਜਿੱਤਣ ਦੀ ਕੋਸ਼ਿਸ਼ ਕੀਤੀ ਗਈ ਹੈ।

ਚੇਅਰਮੈਨ ਸਾਹਿਬ, ਹੁਣ ਮੈਂ ਆਪ ਦਾ ਧਿਆਨ ਪਟਿਆਲੇ ਵਿਚ ਜੋ ਹੋਇਆ, ਉਸ ਵੱਲ ਦਿਵਾਉਣਾ ਚਾਹੁੰਦਾ ਹਾਂ। ਕਿਉਂਕਿ ਆਸ ਕੀਤੀ ਜਾਂਦੀ ਸੀ ਕਿ ਪਟਿਆਲਾ ਮਾਨਯੋਗ ਮੁੱਖ ਮੰਤਰੀ ਜੀ ਦੀ ਕਾਂਸਟੀਚਿਊਐਂਸੀ ਹੈ ਅਤੇ ਉਥੇ ਬਹੁਤ ਵਧੀਆ ਢੰਗ ਨਾਲ ਇਲੈਕਸ਼ਨ ਹੋਣਗੇ। ਲੇਕਿਨ ਅਫਸੋਸ ਦੀ ਗੱਲ ਉਥੇ ਚੋਣਾਂ ਜਿਸ ਹਿਸਾਬ ਨਾਲ ਹੋਈਆਂ, ਮੈਂ ਉਥੇ ਦੇ ਕੁਝ ਵਾਰਡਾਂ ਦੀ ਜਾਣਕਾਰੀ ਆਪ ਜੀ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਵਾਰਡ ਨੰਬਰ 28 ਤੋਂ ਜੋ ਕਿ ਲੇਡੀਜ਼ ਵਾਸਤੇ ਰਿਜ਼ਰਵ ਵਾਰਡ ਸੀ ਉਥੋਂ ਨੀਲਮ ਗੁਪਤਾ, ਬੀ.ਜੇ.ਪੀ. ਦਾ ਕੈਂਡੀਡੇਟ ਸੀ। ਉਨ੍ਹਾਂ ਦੇ ਮੁਕਾਬਲੇ ਵਿਚ ਮੀਨਾ ਸ਼ਰਮਾ ਜਿਸ ਦਾ ਹਸਬੈਂਡ ਆਈ.ਏ.ਐਸ., ਪੀ.ਸੀ.ਐਸ., ਆਈ.ਪੀ.ਐਸ. ਨੂੰ ਟਰੇਨਿੰਗ ਦੇਣ ਲਈ ਅਕੈਡਮੀ ਚਲਾ ਰਿਹਾ ਹੈ ਜਿਸ ਕਾਰਨ ਉਸ ਦਾ ਉੱਚ ਅਹੁਦੇ ਦੇ ਅਫ਼ਸਰਾਂ ਨਾਲ ਰਸੂਖ ਸੀ ਉਨ੍ਹਾਂ ਨੇ ਉਥੇ ਬੜੀ ਧਾਂਦਲੀ ਮਚਾਈ। ਮੈਂ ਦੱਸਣਾ ਚਾਹੁੰਦਾ ਹਾਂ ਕਿ

**Expunged as ordered by the Chair.

ਚੇਅਰਮੈਨ ਸਾਹਿਬ, ਜੋ ਉਸ ਦਾ ਹਸਬੈਂਡ ਸੀ ਜੋ ਉਥੇ ਇਲੈਕਸ਼ਨ ਏਜੰਟ ਸੀ ਉਸ ਨੂੰ ਪਤਾ ਲੱਗਾ ਕਿ ਮੇਰੇ ਇਕ ਬੂਥ ਵਿਚ ਬੜਾ ਧੱਕਾ ਹੋ ਰਿਹਾ ਹੈ। ਉਸ ਨੇ ਅੱਗੇ ਜਾ ਕੇ ਪੋਲਿੰਗ ਪਾਰਟੀ ਨੂੰ ਪੁੱਛਿਆ ਕਿ ਧੱਕਾ ਕਿਉਂ ਕਰ ਰਹੇ ਹੋ। ਅੱਗੋਂ ਉਹ ਕਹਿਣ ਲੱਗੇ ਕਿ ਤੂੰ ਕੌਣ ਹੈ ਤਾਂ ਉਹ ਕਹਿੰਦਾ ਕਿ ਮੈਂ ਅਰੁਣ ਗੁਪਤਾ, ਇਲੈਕਸ਼ਨ ਏਜੰਟ ਹਾਂ। ਉਹ ਕਹਿੰਦੇ ਕਿ ਇਸ ਦਾ ਤੇਰੇ ਕੋਲ ਸਬੂਤ ਕੀ ਹੈ ? ਉਸ ਨੇ ਆਪਣਾ ਆਈਡੈਂਟਿਟੀ ਕਾਰਡ ਕੱਢ ਕੇ ਸਾਹਮਣੇ ਰੱਖਿਆ ਕਿ ਮੇਰੇ ਕੋਲ ਇਹ ਸਬੂਤ ਹੈ। ਉਸ ਪੋਲਿੰਗ ਅਫਸਰ ਨੇ, ਪ੍ਰੀਜ਼ਾਇਡਿੰਗ ਅਫਸਰ ਨੇ ਉਸ ਦਾ ਜਿਹੜਾ ਸਬੂਤ, ਆਈਡੈਂਟਿਟੀ ਕਾਰਡ ਸੀ ਉਹ ਪਾੜ ਦਿੱਤਾ ਅਤੇ ਕਿਹਾ ਕਿ ਹੁਣ ਤੇਰੇ ਕੋਲ ਕੀ ਸਬੂਤ ਹੈ ? ਫਿਰ ਉਸ ਨੇ ਇਮੀਜੀਏਟਲੀ ਆਰਡਰ ਕੀਤਾ ਕਿ ਇਸ ਅਰੁਣ ਗੁਪਤਾ ਨੂੰ ਇਸ ਬੂਥ ਵਿਚੋਂ ਚੁੱਕ ਕੇ ਬਾਹਰ ਸੁੱਟ ਦਿੱਤਾ ਜਾਵੇ। ਵਰਚੂਅਲੀ ਚਾਰ ਪੁਲਿਸ ਵਾਲਿਆਂ ਨੇ ਧੱਕੇ ਨਾਲ ਚੁੱਕ ਕੇ, ਉਸਨੂੰ ਬਾਹਰ ਸੁੱਟ ਦਿੱਤਾ। ਜਦੋਂ ਉਸ ਦੀ ਵਾਈਫ ਨੂੰ ਪਤਾ ਲੱਗਾ ਕਿ ਮੇਰੇ ਹਸਬੈਂਡ ਨੂੰ ਪਟਿਆਲੇ ਦੇ ਵਿਚ ਫਲਾਣੀ ਜਗ੍ਹਾ ਬਾਹਰ ਸੁੱਟਿਆ ਹੋਇਆ ਹੈ ਤਾਂ ਉਹ ਹਾਲ ਪੁੱਛਣ ਗਈ ਤਾਂ ਉਸ ਨੂੰ ਵੀ ਅਰੈਸਟ ਕਰਕੇ ਸ਼ਾਮ ਨੂੰ 178 ਨੰਬਰ ਐਫ.ਆਈ.ਆਰ. ਉਸ ਦੇ ਖਿਲਾਫ ਦਰਜ ਕਰ ਦਿੱਤੀ। ਇਹ ਪੋਲਿੰਗ ਏਜੰਟ, ਇਲੈਕਸ਼ਨ ਏਜੰਟ ਜਾਂ ਕੈਂਡੀਡੇਟ ਦਾ ਹਾਲ ਪਟਿਆਲੇ ਹੋਇਆ। ਚੇਅਰਮੈਨ ਸਾਹਿਬ, ਜਿਹੜਾ ਇਸ ਤਰ੍ਹਾਂ ਧੱਕਾ ਕਰਨਾ ਪੋਲਿੰਗ ਏਜੰਟ ਦਾ ਇੰਟਰਸਟ ਹੋ ਸਕਦਾ ਹੈ, ਇਲੈਕਸ਼ਨ ਏਜੰਟ ਦਾ ਇੰਟਰਸਟ ਹੋ ਸਕਦਾ ਹੈ, ਕੈਂਡੀਡੇਟ ਦਾ ਇੰਟਰਸਟ ਹੋ ਸਕਦਾ ਹੈ ਲੇਕਿਨ ਇਕ ਵੋਟਰ ਦਾ ਕੀ ਇੰਟਰਸਟ ਹੈ ਹਾਲੇ ਤਾਂ ਉਸ ਨੇ ਵੋਟ ਪਾਉਣ ਜਾਣਾ ਹੈ। 33 ਨੰਬਰ ਵਾਰਡ ਵਿਚ ਇਹ ਦੇਖਿਆ ਜਾਂਦਾ ਸੀ ਕਿ ਵੋਟ ਪਾਉਣ ਤੋਂ ਪਹਿਲਾਂ ਕਿਸ ਪਾਰਟੀ ਦਾ ਬੰਦਾ ਹੈ। ਕਾਂਗਰਸ ਨੇ ਇਕ ਸਪੈਸ਼ਲ ਰੰਗ ਦੀ ਪਰਚੀ ਛਪਾਈ ਸੀ ਉਹ ਪਰਚੀ ਲੈ ਕੇ ਜੋ ਵੋਟ ਪਾਉਣ ਜਾਂਦੇ ਸੀ ਤਾਂ ਵੋਟ ਪਾਉਣ ਦਿਤੀ ਜਾਂਦੀ ਸੀ, ਨਹੀਂ ਤਾਂ ਵੋਟਰ ਨੂੰ ਬਾਹਰ ਭੇਜ ਦਿੰਦੇ ਸੀ। ਇਹ ਮੈਂ ਖੁਦ ਦੇਖ ਕੇ ਆਇਆ ਹਾਂ। ਕਈ ਬੰਦਿਆਂ ਨੂੰ ਤਾਂ 2-3 ਦਿਨ ਪੁਲਿਸ ਹਿਰਾਸਤ ਵਿਚ ਰਖਿਆ ਗਿਆ। ਇਕ ਹੋਰ ਥਾਂ ਬੜਾ ਹਾਟ ਕੰਟੈਸਟ ਸੀ। ਉਥੇ ਸਾਡਾ ਇਕ ਜੁੱਤੀਆਂ ਬਣਾਉਣ ਵਾਲਾ ਸਾਡੀ ਪਾਰਟੀ ਦੇ ਕੈਂਡੀਡੇਟ ਦੇ ਤੌਰ ਤੇ ਇਲੈਕਸ਼ਨ ਲੜ ਰਿਹਾ ਸੀ। ਉਥੇ ਸ਼ਾਮ ਨੂੰ ਕੀ ਹੋਇਆ। ਸਵਾ ਛੇ ਵਜੇ ਰਿਜ਼ਲਟ ਡਿਕਲੇਅਰ ਹੋਣਾ ਸੀ ਉਸ ਟਾਈਮ ਤੋਂ ਪਹਿਲਾਂ ਪੌਣੇ ਛੇ ਵਜੇ ਇਕ ਐਫ.ਆਈ.ਆਰ. ਨੰਬਰ 179, ਸੈਕਸ਼ਨ-307 ਦੇ ਥੱਲੇ ਉਸ ਕੈਂਡੀਡੇਟ ਦੇ ਬੇਟੇ ਔਰ ਉਨ੍ਹਾਂ ਦੇ ਸਮਰਥਕਾਂ ਦੇ ਖਿਲਾਫ ਦਰਜ ਕਰ ਦਿੱਤੀ ਗਈ। ਐਲੀਗੇਸ਼ਨ ਕੀ ਸੀ ਕਿ ਅਸੀਂ ਜਲੂਸ ਕੱਢੀ ਜਾਂਦੇ ਸੀ ਤੇ ਵਿਰੋਧੀ ਧਿਰ ਸਾਡੇ ਤੋਂ ਇਸ ਗੱਲ ਤੇ ਨਰਾਜ਼ ਸੀ। ਉਨ੍ਹਾਂ ਨੇ ਇੱਟਾਂ ਰੋੜੇ ਮਾਰਨੇ ਸ਼ੁਰੂ ਕਰ ਦਿੱਤੇ। ਅਸੀਂ ਪੁੱਛਿਆ ਕਿ ਧਾਰਾ 307 ਕਿਉਂ ਲਗਾਈ ਤਾਂ ਉਨ੍ਹਾਂ ਕਿਹਾ ਕਿ ਮਾਰਨ ਦੀ ਨੀਅਤ ਨਾਲ ਇੱਟਾਂ ਰੋੜੇ ਮਾਰਨੇ ਸ਼ੁਰੂ ਕਰ ਦਿੱਤੇ ਸੀ। ਸਾਡੇ ਲੋਕਾਂ ਕੋਲ ਅਜਿਹਾ ਕੁਝ ਸਮਾਨ ਨਹੀਂ ਸੀ। ਪੁਲਿਸ ਵਾਲਿਆਂ ਨੂੰ ਪੁੱਛਿਆ ਕਿ ਧਾਰਾ 307 ਕਿਉਂ ਲਗਾਈ ਹੈ ਇਹ ਤਾਂ ਧਾਰਾ 323 ਬਣਦੀ ਸੀ। ਉਹ ਕਹਿੰਦੇ ਅਸੀਂ ਕੀ ਕਰੀਏ, ਸਾਨੂੰ ਤਾਂ ਉਪਰੋਂ ਹੁਕਮ ਸੀ। ਜਿਹੜੀ ਧਾਰਾ 307 ਹੈ ਉਸਦਾ ਅਸਰ ਇਹ ਹੋਇਆ ਕਿ ਅੱਜ ਉਹ 23 ਪਰਿਵਾਰ ਪਟਿਆਲਾ ਵਿਚੋਂ, ਜੋ ਇਲੈਕਸ਼ਨ ਲੜ ਰਹੇ ਸੀ, ਆਪਣੇ ਘਰਾਂ ਨੂੰ ਜਿੰਦੇ ਲਾ ਕੇ ਦੌੜੇ ਹੋਏ ਹਨ। ਜੇ ਕੋਈ ਉਨ੍ਹਾਂ ਦਾ ਸਪੋਰਟਰ ਨੌਕਰ ਰਾਹੀਂ ਦੁਕਾਨ ਖੋਲ੍ਹਦਾ ਸੀ ਤਾਂ ਉਸ ਨੂੰ ਵੀ ਫੜ ਕੇ ਪੁਲਿਸ ਲੈ ਜਾਂਦੀ ਸੀ। ਇੰਨੀ ਧਾਂਦਲੀ ਪਟਿਆਲੇ ਦੀਆਂ ਇਲੈਕਸ਼ਨਾਂ ਵਿਚ ਹੋਈ ਹੈ। ਮੈਂ ਇੱਕ ਵਾਰਡ ਬਾਰੇ ਸਪੈਸੀਫਿਕ, ਚੇਅਰਮੈਨ ਸਾਹਿਬ, ਤੁਸੀਂ

[ਸ਼੍ਰੀ ਅਵਿਨਾਸ਼ ਰਾਏ ਖੰਨਾ]

ਆਰਡਰ ਕੀਤਾ ਹੈ, ਮੈਂ ਤੁਹਾਨੂੰ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ, ਕਿਉਂਕਿ ਕਦੇ ਤੁਹਾਡੇ ਨਾਲ ਵੀ ਇਸ ਤਰ੍ਹਾਂ ਹੋ ਸਕਦਾ ਹੈ। 26 ਨੰਬਰ ਵਾਰਡ ਦੇ ਵਿਚ ਇਕ ਕਾਂਗਰਸ ਦਾ ਰੈਬਲ ਕੈਂਡੀਡੇਟ ਇਲੈਕਸ਼ਨ ਲੜ ਰਿਹਾ ਸੀ। ਉਸ ਨੂੰ ਮਹਿਲ ਦਾ ਆਸ਼ੀਰਵਾਦ ਸੀ, ਉਦੋਂ ਮੈਨੂੰ ਸਮਝ ਨਹੀਂ ਸੀ ਆਉਂਦੀ ਕਿ ਉਥੇ ਮਹਿਲ ਕੀ ਹੈ। ਹੁਣ ਸਮਝ ਆਉਣ ਲੱਗੀ ਹੈ ਕਿ ਪਟਿਆਲਾ ਵਿਚ ਮਹਿਲ ਕਿਸਨੂੰ ਕਹਿੰਦੇ ਹਨ। ਉਥੇ ਕਾਂਗਰਸ ਦਾ ਆਫੀ-ਸ਼ੀਅਲ ਕੈਂਡੀਡੇਟ ਕਿਸ਼ਨ ਚੰਦ ਸੀ, ਉਸ ਕੈਂਡੀਡੇਟ ਨੇ ਵੀ ਟੈਲੀਗ੍ਰਾਮ ਤੇ 12.00 ਵਜੇ ਗੱਲ ਦੱਸੀ ਕਿ ਬੂਥ ਕੈਪਚਰ ਹੋ ਗਏ ਹਨ ਔਰ ਉਹ ਆਫੀਸ਼ੀਅਲ ਕਾਂਗਰਸ ਦਾ ਕੈਂਡੀ-ਡੇਟ ਵੀ ਉਥੋਂ ਹਾਰਿਆ ਸੀ, ਕਿਉਂਕਿ ਉਸ ਨੂੰ ਮਹਿਲ ਤੋਂ ਆਸ਼ੀਰਵਾਦ ਪ੍ਰਾਪਤ ਨਹੀਂ ਸੀ। ਮੈਂ ਇਕ ਹੋਰ ਉਦਾਹਰਣ ਵਾਰਡ ਨੰ: 32 ਬਾਰੇ ਦੇਣੀ ਚਾਹੁੰਦਾ ਹਾਂ। ਜਿੱਥੇ ਕਿ ਸਾਡੇ ਇਕ ਕੈਂਡੀਡੇਟ ਬੀ.ਜੇ.ਪੀ. ਦੇ ਮੁਕਾਬਲੇ ਤੇ ਕਾਂਗਰਸ ਦਾ ਕੈਂਡੀਡੇਟ ਇਲੈਕਸ਼ਨ ਲੜ ਰਿਹਾ ਸੀ, ਜਿਸ ਦਾ ਭਰਾ ਬਿਜਲੀ ਬੋਰਡ ਦੇ ਵਿਚ ਚੀਫ਼-ਅਕਾਊਂਟੈਂਟ ਸੀ। ਸਾਰੇ ਬਿਜਲੀ ਬੋਰਡ ਦੇ ਮੁਲਾਜ਼ਮਾਂ ਨੇ ਜਾ ਕੇ ਉਸ ਦੀ ਮਦਦ ਕੀਤੀ ਸੀ। ਸੋ, ਕਹਿ ਸਕਦੇ ਹਾਂ ਕਿ ਪਟਿਆਲਾ ਵਿਚ ਔਰ ਲੁਧਿਆਣਾ ਕਾਰਪੋਰੇਸ਼ਨ ਦੇ ਇਲੈਕਸ਼ਨਾਂ ਦੇ ਵਿਚ ਬੜੀ ਧੱਕੇਸ਼ਾਹੀ ਹੋਈ ਹੈ ਔਰ ਇਲੈਕਸ਼ਨਾਂ ਫੇਅਰ ਨਹੀਂ ਹੋਈਆਂ। ਚੇਅਰਮੈਨ ਸਾਹਿਬ, ਲੁਧਿਆਣੇ ਦਾ ਰਿਜ਼ਲਟ ਆ ਗਿਆ ਕਿ ਵਿਧਾਨ ਸਭਾ ਵਿਚ ਕਾਂਗਰਸ ਪਾਰਟੀ ਸਾਰੇ ਦੇ ਸਾਰੇ 70 ਵਾਰਡਾਂ ਵਿਚ ਬਹੁਤ ਭਾਰੀ ਬਹੁਮਤ ਨਾਲ ਜਿੱਤੀ ਸੀ। ਲੇਕਿਨ ਕਾਰਪੋਰੇਸ਼ਨ ਦੇ ਇਲੈਕਸ਼ਨਾਂ ਵਿਚ ਇਹ 32 ਸੀਟਾਂ ਤੇ ਹਾਰ ਗਏ। ਅਸੀਂ 32 ਸੀਟਾਂ ਏਨਾ ਧੱਕਾ ਹੋਣ ਤੋਂ ਬਾਅਦ ਵੀ ਜਿੱਤੀਆਂ। ਇਸ ਤੋਂ ਬਾਅਦ ਵਿਚ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈ-ਕਸ਼ਨ ਆਏ।

**ਸ਼੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਇਨ੍ਹਾਂ ਇਲੈਕਸ਼ਨਾਂ ਦੀ ਪਲਾਨਿੰਗ ਬਣੀ। ਜਿਸ ਤਰ੍ਹਾਂ ਇਹ ਸੋਚੀ ਬੈਠੇ ਸਨ ਕਿ ਸ਼ਾਇਦ ਅਸੀਂ ਦੁਸ਼ਮਣ ਨਾਲ ਲੜਾਈ ਕਰ ਰਹੇ ਹਾਂ। ਇਕੱਲੇ-ਇਕੱਲੇ ਮੋਰਚੇ ਸੰਭਾਲੇ ਜਾਣ। ਇਹ ਇੱਕ ਰਾਜਨੀਤਕ ਲੜਾਈ ਹੁੰਦੀ ਹੈ। ਕਿਸੇ ਨੇ ਹਾਰਨਾ ਹੈ ਅਤੇ ਕਿਸੇ ਨੇ ਜਿੱਤਣਾ ਹੁੰਦਾ ਹੈ। ਇਹ ਲੜਾਈ ਪਿਆਰ ਨਾਲ ਲੜੀ ਜਾਵੇ ਤਾਂ ਇੱਕ ਇਤਿਹਾਸ ਬਣ ਜਾਂਦੀ ਹੈ ਅਤੇ ਮਾੜੇ ਢੰਗ ਨਾਲ ਲੜੀ ਜਾਵੇ ਤਾਂ ਵੀ ਇਤਿਹਾਸ ਬਣ ਜਾਂਦਾ ਹੈ ਅਤੇ ਲੋਕ ਯਾਦ ਕਰਦੇ ਹਨ। ਪਹਿਲਾ ਮੋਰਚਾ ਬਣਾਇਆ ਕਿ ਆਪੋਜ਼ੀਸ਼ਨ ਨੂੰ ਦੱਸਿਆ ਹੀ ਨਾ ਜਾਵੇ ਕਿ ਕਿਹੜੇ ਜ਼ੋਨਾਂ ਦੀਆਂ ਇਲੈਕਸ਼ਨਾਂ ਰਿਜ਼ਰਵ ਹਨ ਅਤੇ ਕਿਹੜੇ ਜ਼ੋਨਾਂ ਵਿਚੋਂ ਕਿਸ ਨੇ ਖੜ੍ਹਨਾ ਹੈ। 25 ਤਾਰੀਖ ਸ਼ਨੀਵਾਰ ਨੂੰ ਨੋਟੀਫਿਕੇਸ਼ਨ ਜ਼ਾਰੀ ਹੋਇਆ ਅਤੇ ਸਾਨੂੰ 27 ਤਾਰੀਖ ਨੂੰ ਪਤਾ ਲੱਗਾ ਕਿ ਕਿਹੜਾ ਜ਼ੋਨ ਰਿਜ਼ਰਵ ਹੈ ਕਿਹੜੇ ਜ਼ੋਨ ਵਿੱਚ ਕਿਹੜੇ-ਕਿਹੜੇ ਪਿੰਡ ਆ ਰਹੇ ਹਨ। ਤਿੰਨ ਦਿਨਾਂ ਦੇ ਵਿੱਚ ਕੈਂਡੀਡੇਟ ਲੱਭਣੇ ਅਤੇ ਉਨ੍ਹਾਂ ਨੂੰ ਚੋਣ ਨਿਸ਼ਾਨ ਦੇਣੇ ਬੜਾ ਮੁਸ਼ਕਲ ਕੰਮ ਹੈ। ਮੇਰੇ ਇਲਾਕੇ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੇ ਅਸੀਂ ਕਿਸੇ ਮੁਲਾਜ਼ਮ ਦੀ ਵਾਈਫ ਨੂੰ ਕੈਂਡੀਡੇਟ ਬਣਾਇਆ ਤਾਂ ਉਸ ਮੁਲਾਜ਼ਮ ਨੂੰ ਧਮਕੀਆਂ ਦਿੱਤੀਆਂ ਗਈਆਂ ਜੇ ਕਿਸੇ ਦਾ ਹਸਬੈਂਡ ਕੰਮ ਨਹੀਂ ਕਰਦਾ ਸੀ ਤੇ ਉਸ ਦਾ ਦੇਵਰ ਕੰਮ ਕਰਦਾ ਸੀ ਤਾਂ ਉਸ ਇਸਤਰੀ ਦੇ ਦੇਵਰ ਨੂੰ ਧਮਕੀਆਂ ਦਿੱਤੀਆਂ ਗਈਆਂ ਕਿ ਜੇ ਤੇਰੀ ਭਰਜਾਈ ਨੇ

ਇਲੈਕਸ਼ਨ ਲੜਿਆ ਤਾਂ ਤੈਨੂੰ ਗੜ੍ਹਸ਼ੰਕਰ ਤੋਂ ਲਿਜਾ ਕੇ ਫਰੀਦਕੋਟ ਤੋਰ ਦਿਆਂਗੇ। ਇਨ੍ਹਾਂ ਧਮਕੀਆਂ ਤੋਂ ਬਾਅਦ ਫਿਰ ਵੀ ਅਸੀਂ ਇਲੈਕਸ਼ਨ ਲੜੇ ਹਾਂ। ਲੇਕਿਨ ਇਲੈਕਸ਼ਨਾਂ ਤੋਂ ਬਾਅਦ ਹੋਇਆ ਕੀ ? ਇਕ ਸੀਟ ਜ਼ਿਲ੍ਹਾ ਪ੍ਰੀਸ਼ਦ ਦੀ ਸੀ, ਉਸ ਦੀ ਤਿੰਨ ਵਾਰ ਕਾਉਂਟਿੰਗ ਹੋਣ ਤੋਂ ਬਾਅਦ ਵਾਰ-ਵਾਰ ਜਦੋਂ ਫੋਨ ਆ ਰਹੇ ਸੀ ਕਿ ਧੱਕਾ ਹੋ ਰਿਹਾ, ਧੱਕਾ ਹੋ ਰਿਹਾ ਹੈ ਤਾਂ ਅਸੀਂ ਉਥੇ ਗਏ। ਮੈਂ ਬੀਨੇਵਾਲ ਨੰਬਰ 1 ਵਾਰਡ ਦੀ ਉਦਾਹਰਣ ਦੇਣੀ ਚਾਹੁੰਦਾ ਹਾਂ। ਉਹ ਸੀਟ 20 ਵੋਟਾਂ ਨਾਲ ਜਿੱਤੀ ਸੀ। ਉਥੇ ਸਾਡਾ ਜਸਪਾਲ ਵੀਰ ਜੀ 20 ਵੋਟਾਂ ਨਾਲ ਜਿੱਤਿਆ ਡਿਕਲੇਅਰ ਕਰ ਦਿੱਤਾ ਗਿਆ। ਉਥੇ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ, ਲੱਡੂ ਵੰਡੇ ਗਏ ਪਰ ਰਾਤ ਨੂੰ 10 ਵਜੇ ਫੋਨ ਆ ਗਿਆ ਕਿ ਗਲਤੀ ਲਗ ਗਈ ਸੀ ਅਸਲ ਵਿਚ ਕਾਂਗਰਸ ਦਾ ਬੰਦਾ 115 ਵੋਟਾਂ ਨਾਲ ਜਿੱਤਿਆ ਹੈ। ਕੀ ਕਦੇ ਇਸ ਤਰ੍ਹਾਂ ਹੋਇਆ ਹੈ ਕਿ ਇਲੈਕਸ਼ਨ ਡਿਕਲੇਅਰ ਹੋ ਗਿਆ ਹੋਵੇ, ਰਿਜ਼ਲਟ ਡਿਕਲੇਅਰ ਹੋ ਗਿਆ ਹੋਵੇ ਅਤੇ ਕੈਂਡੀਡੇਟ ਜਿੱਤਿਆ ਡਿਕਲੇਅਰ ਹੋ ਗਿਆ ਹੋਵੇ, ਫਿਰ ਵੀ ਦੂਸਰਾ ਕੈਂਡੀਡੇਟ ਜਿੱਤਿਆ ਹੋਇਆ ਡਿਕਲੇਅਰ ਕਰ ਦਿੱਤਾ ਜਾਵੇ .. ...

**ਸ੍ਰੀ ਸਪੀਕਰ** : ਪਲੀਜ਼ ਵਾਈਂਡ ਅੱਪ ਕਰੋ। ਤੁਹਾਡਾ ਸਮਾਂ ਹੋ ਗਿਆ ਹੈ।

**ਸ੍ਰੀ ਅਵਿਨਾਸ਼ ਰਾਏ ਖੰਨਾ** : ਮੈਂ ਦੋ-ਚਾਰ ਸ਼ਬਦ ਹੋਰ ਬੋਲਣੇ ਹਨ ਜੀ।

**ਸ੍ਰੀ ਬਲਵਿੰਦਰ ਸਿੰਘ ਭੂੰਦੜ** : ਇਨ੍ਹਾਂ ਨੂੰ ਦੋ-ਚਾਰ ਮਿੰਟ ਸਾਡੇ ਦੇ ਦਿਓ ਜੀ .

**ਸ੍ਰੀ ਅਵਿਨਾਸ਼ ਰਾਏ ਖੰਨਾ** : ਚੇਅਰਮੈਨ ਸਾਹਿਬ, ਮੈਂ ਇੱਕ ਉਦਾਹਰਣ ਭਾਮ ਜ਼ੋਨ ਦੀ ਦੇਣੀ ਚਾਹੁੰਦਾ ਹਾਂ। ਉਥੇ ਵੋਟਾਂ ਬਰਾਬਰ ਹੋ ਗਈਆਂ ਅਤੇ ਕੈਂਡੀਡੇਟ ਨੂੰ ਬਾਹਰ ਕੱਢ ਦਿੱਤਾ ਗਿਆ ਕਿ ਟਾਸ ਵਾਸਤੇ ਤੁਹਾਨੂੰ ਨੋਟਿਸ ਦਿੱਤਾ ਜਾਵੇਗਾ। ਜਦੋਂ ਮੈਂ ਵਾਪਸ ਜਾ ਰਿਹਾ ਸੀ ਤਾਂ ਵਰਕਰਾਂ ਨੇ ਗੱਡੀ ਰੋਕ ਕੇ ਕਿਹਾ ਸਾਡੇ ਨਾਲ ਧੱਕਾ ਹੋ ਰਿਹਾ ਹੈ। ਉਹ ਕਹਿੰਦੇ ਕਿ ਸਾਨੂੰ ਬਾਹਰ ਕੱਢ ਦਿੱਤਾ ਗਿਆ ਹੈ ਅਤੇ ਅਨਾਊਂਸਮੈਂਟ ਹੋ ਰਹੀ ਹੈ ਕਿ ਕਾਂਗਰਸ ਦਾ ਕੈਂਡੀਡੇਟ ਜਿੱਤ ਗਿਆ। ਕੀ ਕਦੇ ਕੈਂਡੀਡੇਟ ਦੀ ਗੈਰ-ਹਾਜ਼ਰੀ ਦੇ ਵਿੱਚ ਟਾਸ ਪਾਈ ਗਈ ਹੈ ? ਇਸ ਤਰ੍ਹਾਂ ਜੋ ਧਾਂਦਲੀਆਂ ਕਾਂਗਰਸ ਦੇ ਰਾਜ ਦੌਰਾਨ ਇਲੈਕਸ਼ਨ ਵਿੱਚ, ਜ਼ਿਲ੍ਹਾ ਪ੍ਰੀਸ਼ਦ ਦੀ ਇਲੈਕਸ਼ਨ ਵਿੱਚ ਹੋਈਆਂ, ਚੇਅਰਮੈਨ ਸਾਹਿਬ, ਜਿਹੜਾ ਜਿੱਤ ਗਿਆ, ਉਸ ਦਾ ਰਾਈਟ ਹੁੰਦਾ ਹੈ ਕਿ ਉਨ੍ਹਾਂ ਨੂੰ ਉਸੇ ਵੇਲੇ ਸਰਟੀਫਿਕੇਟ ਦਿੱਤੇ ਜਾਣ। ਹੈਰਾਨਗੀ ਦੀ ਗੱਲ ਹੈ ਕਿ ਜਦੋਂ ਇਹ ਸੈਸ਼ਨ ਸ਼ੁਰੂ ਹੋਣਾ ਸੀ, ਅਸੀਂ ਇੱਕ ਮੀਟਿੰਗ ਸਾਰੇ ਜਿੱਤੇ ਹੋਏ ਕੈਂਡੀਡੇਟਸ ਦੀ ਰੱਖੀ। ਚੇਅਰਮੈਨ ਸਾਹਿਬ, ਮੈਂ ਅਤੇ ਠੰਡਲ ਸਾਹਿਬ ਮਾਹਿਲਪੁਰ ਬੈਠੇ ਸੀ ਤਾਂ ਠੰਡਲ ਸਾਹਿਬ ਨੇ ਅਚਾਨਕ ਪੁੱਛਿਆ ਕਿ ਤੁਹਾਨੂੰ ਸਰਟੀਫਿਕੇਟ ਮਿਲ ਗਏ ਹਨ। ਕਿਉਂਕਿ ਸਾਨੂੰ ਡਰ ਸੀ ਕਿ ਜਿਸ ਤਰ੍ਹਾਂ ਵੀਰੇਵਾਲ ਤੋਂ ਕੈਂਡੀਡੇਟ ਜਿੱਤਿਆ ਕੋਈ ਹੋਰ ਸੀ ਤੇ ਡਿਕਲੇਅਰ ਕੋਈ ਹੋਰ ਕਰ ਦਿਤਾ। ਉਸੇ ਤਰ੍ਹਾਂ ਕਿਤੇ ਇਹ ਹਾਰੇ ਹੋਏ ਕੈਂਡੀਡੇਟ ਨੂੰ ਸਰਟੀਫਿਕੇਟ ਨਾ ਦੇ ਦੇਣ। ਉਹ ਕਹਿੰਦੇ ਸਾਨੂੰ ਸਰਟੀਫਿਕੇਟ ਨਹੀਂ ਦਿਤੇ ਗਏ। ਉਸੇ ਵੇਲੇ ਡੀ. ਸੀ. ਅਤੇ ਏ. ਡੀ. ਸੀ. ਨਾਲ ਕੰਟੈਕਟ ਕੀਤਾ ਗਿਆ · ਲੇਕਿਨ ਉਹ ਬੜੇ ਹੈਰਾਨ ਸੀ ਕਿ ਤੁਹਾਨੂੰ ਸਰਟੀਫਿਕੇਟ ਇਸ਼ੂ ਨਹੀਂ ਕੀਤੇ ਗਏ ਅਤੇ ਜਦੋਂ ਕਨਸਰਨਡ ਅਫਸਰ ਨੂੰ ਪੁੱਛਿਆ ਤਾਂ ਉਸ ਨੇ ਕਿਹਾ ਕਿ ਅਜੇ ਪਰਿੰਟ ਹੋ ਕੇ ਨਹੀਂ ਆਏ। ਅਜੇ ਤੱਕ ਉਹ ਸਰਟੀਫਿਕੇਟ ਇਸ਼ੂ ਨਹੀਂ ਕੀਤੇ ਗਏ।

**ਸ੍ਰੀ ਸਭਾਪਤੀ** : ਖੰਨਾ ਜੀ, ਵਾਈਂਡ ਅੱਪ ਕਰੋ । **Please take your seat now. I will have to call the next.**

**ਸ੍ਰੀ ਅਵਿਨਾਸ਼ ਰਾਏ ਖੰਨਾ** : ਠੀਕ ਹੈ ਸਰ, ਮੈਂ ਇਕ ਮਿੰਟ ਹੋਰ ਲੈਣਾ ਹੈ । ਮੈਂ ਇਹ ਬੈਨਰ ਪੜ੍ਹ ਰਿਹਾ ਸੀ "**Democracy must be utterly self-less.**" ਮਹਾਤਮਾ ਗਾਂਧੀ ਜੀ ਨੇ ਕਿਹਾ ਹੈ । ਫਿਰ ਕਿਹਾ ਕਿ "**Democracy cannot be success without discipline**" ਬੜਾ ਇੰਪਾਰਟੈਂਟ ਬੈਨਰ ਲੱਗਿਆ ਹੈ **True democracy can never came through untruth and violent means.**

ਲੇਕਿਨ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਵੀਰਾਂ ਨੇ ਇਹ ਆਪਣੀ ਪਿੱਠ ਦੇ ਪਿੱਛੇ ਲਗਾਏ ਹੋਏ ਹਨ ਤਾਂ ਕਿ ਪੜ੍ਹਨੇ ਨਾ ਪੈਣ । ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ......

**ਸਿੰਚਾਈ ਮੰਤਰੀ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਸਭਾਪਤੀ** : ਭੁੱਲਰ ਸਾਹਿਬ, ਤੁਹਾਨੂੰ ਆਪਣੀ ਸੀਟ ਤੋਂ ਜਾ ਕੇ ਬੋਲਣਾ ਪੈਣਾ ਹੈ । **You are not on your seat.**

**ਸ੍ਰੀ ਅਵਿਨਾਸ਼ ਰਾਏ ਖੰਨਾ** : ਚੇਅਰਮੈਨ ਸਾਹਿਬ, ਤੁਹਾਡੇ ਅੱਗੇ ਮੈਂ ਬੇਨਤੀ ਕਰਨੀ ਚਾਹੁੰਦਾ ਕਿ ਜੋ ਗੱਲਾਂ ਕਹੀਆਂ ਹਨ, ਉਸ ਬਾਰੇ ਐਮ. ਐਲ. ਏਜ਼. ਦੀ ਇਕ ਜਾਇੰਟ ਕਮੇਟੀ ਬਣਾ ਕੇ ਇਨਕੁਆਇਰੀ ਕੀਤੀ ਜਾਵੇ ਤਾਂ ਕਿ ਲੋਕਾਂ ਨੂੰ ਕੁਝ ਰਾਹਤ ਮਿਲੇ ਅਤੇ ਪੰਜਾਬ ਦੇ ਲੋਕਾਂ ਦਾ ਫਾਈਦਾ ਹੋਵੇ । ਮੈਂ ਇਤਨਾ ਕਹਿੰਦਾ ਹੋਇਆ ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦੀ ਹਾਂ ।

**ਸਰਦਾਰ ਮਲਕੀਤ ਸਿੰਘ ਬੀਰਮੀ** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਹਾਊਸ ਦੇ ਵਿਚ........

**ਸ੍ਰੀ ਸਭਾਪਤੀ** : ਤੁਹਾਨੂੰ 10 ਮਿੰਟ ਦਿਆਂਗੇ ਇਕ ਮਿੰਟ ਜੀ । ਪਾਰਲੀਮਾਨੀ ਮਾਮਲਿਆਂ ਦੇ ਮੰਤਰੀ ਬੋਲਣਾ ਚਾਹੁੰਦੇ ਹਨ ।

**ਸੰਸਦੀ ਮਾਮਲੇ, ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ** : ਚੇਅਰਮੈਨ ਸਾਹਿਬ, ਮੈਡਮ ਭੱਠਲ ਜੀ ਨੇ ਜ਼ਰੂਰੀ ਮੀਟਿੰਗ ਹੋਣ ਕਰਕੇ ਜਲਦੀ ਜਾਣਾ ਹੈ ਇਸ ਲਈ ਪਹਿਲਾਂ ਇਹ ਪੰਚਾਇਤਾਂ ਨਾਲ ਸਬੰਧਤ ਹੋਈ ਬਹਿਸ ਦਾ ਜਵਾਬ ਦੇ ਲੈਣ, ਫਿਰ ਬਾਅਦ ਵਿਚ ਦੂਸਰੇ ਮਾਮਲੇ ਤੇ ਬਹਿਸ ਕਰ ਲਵਾਂਗੇ ।

**ਸਰਦਾਰ ਮਲਕੀਤ ਸਿੰਘ ਬੀਰਮੀ** : ਕੀ ਮੇਰੇ ਬੋਲਣ ਤੋਂ ਪਹਿਲਾਂ ਹੀ ਜਵਾਬ ਦੇ ਦਿਓਗੇ ?

**ਸੰਸਦੀ ਮਾਮਲੇ, ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ** : ਹਾਂ, ਹਾਂ ਕੋਈ ਨਹੀਂ । (ਵਿਘਨ) ਇਸ ਡਿਮਾਂਡ ਦਾ ਟਾਈਮ ਪੂਰਾ ਹੋ ਗਿਆ ਹੈ । (ਵਿਘਨ)

**ਸ੍ਰੀ ਸਭਾਪਤੀ** : ਇਕ ਸੈਕੰਡ ਜੀ, ਬੈਠੋ ਪਲੀਜ਼ ।

**ਸੰਸਦੀ ਮਾਮਲੇ, ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ :** ਇਨ੍ਹਾਂ ਦਾ (ਸ਼੍ਰੋਮਣੀ ਅਕਾਲੀ ਦਲ) ਇਕ ਘੰਟਾ ਟਾਈਮ ਸੀ, ਉਹ ਪੂਰਾ ਹੋ ਗਿਆ ਹੈ । ਹੁਣ ਸਾਡੀ ਵਾਰੀ ਹੈ, ਸਾਡੇ ਵਲੋਂ ਮੈਡਮ ਬੋਲਣਗੇ । ਬਾਅਦ ਵਿਚ ਮੈਂ ਜਵਾਬ ਦੇਵਾਗਾ ।

**ਸ੍ਰੀ ਸਭਾਪਤੀ :** ਚੇਅਰ ਹੁਣੇ ਹੀ ਰੂਲਿੰਗ ਦੇਵੇਗੀ । ਸਰਦਾਰ ਸੁੱਚਾ ਸਿੰਘ ਛੋਟੇਪੁਰ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਸਾਨੂੰ ਬੋਲਣ ਲਈ ਵਕਤ ਦਿੱਤਾ ਹੈ । ਸਰਦਾਰ ਬਲਵਿੰਦਰ ਸਿੰਘ ਭੂੰਦੜ ਜੀ ਨੇ ਬੋਲਦਿਆਂ ਹੋਇਆਂ ਚੰਗੇ ਲਫਜ਼ਾਂ ਨਾਲ ਜ਼ਿਕਰ ਕੀਤਾ ਕਿ ਇਲੈਕਸ਼ਨਾਂ ਵਿਚ ਸਾਡੇ ਨਾਲ ਬੜੀਆਂ ਜ਼ਿਆਦਤੀਆਂ ਹੋਈਆਂ ਹਨ । ਉਨ੍ਹਾਂ ਨੇ ਗੁਰਬਾਣੀ ਦੇ ਪ੍ਰਮਾਣ ਵੀ ਦਿੱਤੇ ਹਨ ਅਤੇ ਕਿਹਾ ਹੈ ਕਿ :—

"ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗ ਲੇਇ ॥

"ਜੇ ਤਿਸੁ ਨਦਰਿ ਨਾ ਆਵਈ ਤ ਵਾਤ ਨਾ ਪੁੱਛੇ ਕੇ ॥

ਜੇ ਉਪਰ ਵਾਲੇ ਦੀ ਮਰਜ਼ੀ ਨਾ ਹੋਵੇ ਤਾਂ ਪੱਤਾ ਵੀ ਨਹੀਂ ਹਿਲਦਾ । ਇਹ ਕਹਿੰਦੇ ਹਨ ਕਿ ਇਲੈਕਸ਼ਨਾਂ ਵਿਚ ਸਾਡੇ ਨਾਲ ਬਹੁਤ ਜ਼ਿਆਦਤੀਆਂ ਹੋਈਆਂ ਹਨ ਪਰ ਮੈਂ ਭੂੰਦੜ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਹਾਰਾਜ ਨੇ ਗੁਰਬਾਣੀ ਵਿੱਚ ਕਿਹਾ ਹੈ ਕਿ

ਅਵਰ ਉਪਦੇਸੈ ਆਖਿ ਨਾ ਕਰੈ ॥

"ਆਵਤ ਜਾਵਤ ਜਨਮੈ ਮਰੈ ॥

ਭੂੰਦੜ ਸਾਹਿਬ ਜਦੋਂ 1998 ਵਿਚ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਸਨ, ਉਨ੍ਹਾਂ ਚੋਣਾਂ ਵੇਲੇ ਕਿਹੜਾ ਪਿੰਡਾ ਰਿਜ਼ਰਵ ਹੈ, ਕਿਹੜਾ ਲੇਡੀਜ਼ ਵਾਸਤੇ ਹੈ ।

**ਡਾਕਟਰ ਰਤਨ ਸਿੰਘ :** ਚੇਅਰਮੈਨ ਸਾਹਿਬ, ਕੀ ਇਹ ਕਾਂਗਰਸ ਦੇ * * ਹਨ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ :** ਚੇਅਰਮੈਨ ਸਾਹਿਬ, ਮੈਂ ਉਸ ਦਾ * * ਨਹੀਂ ਹਾਂ । ਮੈਂ ਤੁਹਾਡੇ ਵਰਗਾ * * ਨਹੀਂ ਹਾਂ । ਇਸ ਕਰਕੇ ਮੈਨੂੰ ਬੋਲਣ ਦਾ ਪੂਰਾ ਹੱਕ ਹੈ । ਮੇਰਾ ਜ਼ਿਕਰ ਕੀਤਾ ਹੈ ਇਥੇ ......

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ । ਮੈਂ ਤੁਹਾਡੇ ਰਾਹੀਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬ ਨੇ ਬੋਲਦਿਆਂ ਬਹੁਤ ਸਖਤ ਲਫਜ਼ ਵਰਤੇ ਹਨ ਅਤੇ ਗੁਰਬਾਣੀ ਪੜ੍ਹਦੇ ਪੜ੍ਹਦੇ ਸਖਤ ਲਫਜ਼ ਕਿਹਾ ਹੈ । ਇਹ ਲਫਜ਼ ਵਿਦਡਰਾਅ ਕਰਾਓ ਅਤੇ ਕਾਰਵਾਈ ਵਿਚੋਂ ਵੀ ਕੱਢੋ ।

---

** Expunged as ordered by the Chair.

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਭੂੰਦੜ ਸਾਹਿਬ, ਮੈਂ ਤਾਂ ਆਪਣੇ ਲਫ਼ਜ਼, ਜੇ ਤੁਹਾਨੂੰ ਤਕਲੀਫ ਹੋਈ ਹੈ......

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਤੁਸੀਂ ਰੂਲਿੰਗ ਦਿਉ ।

**ਸ੍ਰੀ ਸਭਾਪਤੀ** : ਉਹ ਲਫ਼ਜ਼ ਵਾਪਸ ਲੈ ਰਹੇ ਹਨ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਭੂੰਦੜ ਸਾਹਿਬ, ਜੇ ਤੁਹਾਨੂੰ ਦੁੱਖ ਹੋਇਆ ਹੈ, ਤਕਲੀਫ ਹੋਈ ਹੈ ਤਾਂ ਮੈਂ ਆਪਣੇ ਲਫ਼ਜ਼ ਵਾਪਸ ਲੈਂਦਾ ਹਾਂ ਪਰ ਜਿਹੜਾ ਲਫ਼ਜ਼ ਥੱਲਿਉਂ ਮੈਂਬਰ ਸਾਹਿਬ ਨੇ ਬੈਠਿਆਂ ਗੰਦਾ ਲਫ਼ਜ਼ ਵਰਤਿਆ ਹੈ, ਤੁਸੀਂ ਉਨ੍ਹਾਂ ਨੂੰ ਵੀ ਕਹੋ ਕਿ ਪਹਿਲਾਂ ਲਫ਼ਜ਼ ਵਾਪਸ ਲੈਣ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਜੇ ਥੱਲਿਉਂ ਕਿਸੇ ਮੈਂਬਰ ਸਾਹਿਬ ਨੇ ਕੋਈ ਲਫ਼ਜ਼ ਵਰਤਿਆ ਹੈ ਤਾਂ ਮੈਂ ਮੁਆਫੀ ਮੰਗ ਲੈਂਦਾ ਹਾਂ । ਮੈਂ ਉਹ ਸੁਣਿਆ ਨਹੀਂ । ਸਾਡੇ ਹਾਊਸ ਦੇ ਕੁਝ ਨਾਰਮਜ਼ ਹਨ । ਆਪਣਾ ਸਾਰਿਆਂ ਦਾ ਲੋਕਾਂ ਵਿਚ ਅਕਸ ਗਲਤ ਬਣਦਾ ਹੈ . ....

**ਸ੍ਰੀ ਸਭਾਪਤੀ** : ਤੁਸੀਂ, ਭੂੰਦੜ ਸਾਹਿਬ, ਬੈਠੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਮੁਆਫ ਕਰਨਾ, ਸਿਰਫ ਅੱਧੇ ਸੈਕਿੰਟ ਵਿਚ ਮੈਂ ਆਪਣੀ ਗੱਲ ਕਰ ਲਵਾਂਗਾ, ਐਸੀ ਗੱਲ ਜਿਹੜੀ ਤੁਹਾਨੂੰ ਵੀ ਜਚੇਗੀ । ਰਾਜ ਸਭਾ ਦੇ ਇਨ੍ਹਾਂ ਦੇ ਮੈਂਬਰ ਹਨ, ਪੰਡੋਰੀ ਸਾਹਿਬ, ਜਿਹੜੇ ਸਾਬਕਾ ਮਨਿਸਟਰ ਵੀ ਰਹੇ ਹਨ । ਉਨ੍ਹਾਂ ਨੇ ਮੈਨੂੰ ਇਕ ਗੱਲ ਸੁਣਾਈ ਕਿ ਮੈਂ ਜਾ ਰਿਹਾ ਸੀ ਤਾਂ ਲੋਕ ਗੱਡੀ ਵਿਚ ਮੈਨੂੰ ਕੁੱਟਣ ਨੂੰ ਪੈ ਗਏ ਕਿ ਤੁਸੀਂ ਸਾਰੇ ਹੀ ਇਕੋ ਜਿਹੇ ਹੋ । ਇਨ੍ਹਾਂ ਗੱਲਾਂ ਨਾਲ ਸਾਰੀ ਕੰਟਰੀ ਵਿਚ, ਸਾਰੀਆਂ ਸਟੇਟਾਂ ਵਿਚ ਸਾਡਾ ਅਕਸ ਥੱਲੇ ਆ ਰਿਹਾ ਹੈ । ਬੋਲਣ ਲਗਿਆਂ ਗੁੱਸੇ ਵਿਚ ਕੁਝ ਵੀ ਕਹੀ ਜਾਉ, ਇਹ ਮਾੜੀ ਗੱਲ ਹੈ ।

**ਸ੍ਰੀ ਸਭਾਪਤੀ** : ਜੋ ਲਫ਼ਜ਼ ਇਧਰੋਂ ਕਹੇ ਗਏ, ਉਸਨੂੰ ਵੀ ਰਿਕਾਰਡ ਨਾ ਕੀਤਾ ਜਾਵੇ ।

**ਡਾਕਟਰ ਰਤਨ ਸਿੰਘ** : ਚੇਅਰਮੈਨ ਸਾਹਿਬ, ਮੈਂ ਕੋਈ ਮਾੜਾ ਲਫ਼ਜ਼ ਨਹੀਂ ਵਰਤਿਆ । ਮੈਂ ਇਨ੍ਹਾਂ ਵਾਸਤੇ * * ਲਫ਼ਜ਼ ਵਰਤਿਆ ਹੈ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਮੈਨੂੰ * * ਉਹ ਤੁਹਾਡਾ ਵੀ ਕਹਿ ਸਕਦੇ ਹਨ ਅਤੇ ਤੁਸੀਂ ਉਨ੍ਹਾਂ ਦਾ ਵੀ ਕਹਿ ਸਕਦੇ ਹੋ ਪਰ ਮੈਂ ਆਜ਼ਾਦ ਉਮੀਦਵਾਰਾਂ ਦਾ * * ਹਾਂ । ਜੋ ਟਾਂਟ ਕਰੋਗੇ, ਜੋ ਕਹੋਗੇ ਤਾਂ ਜਵਾਬ ਵੀ ਉਹੋ ਜਿਹਾ ਮਿਲੇਗਾ । ਇਸ ਕਰਕੇ ਮੈਂ ਕੋਈ ਫਾਲਤੂ ਗੱਲ ਨਹੀਂ ਕੀਤੀ ਅਤੇ ਨਾ ਮੇਰੀ ਕੋਈ ਮਨਸ਼ਾ ਹੈ । ਮੈਂ ਜ਼ਿਕਰ ਕਰ ਰਿਹਾ ਸੀ ਕਿ ਧਾਂਦਲੀਆਂ ਹੋਈਆਂ......

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਕੀ ਇਨ੍ਹਾਂ ਨੇ ਲਫ਼ਜ਼ ਵਿਦਡਰਾਅ ਕਰ ਲਿਆ ਹੈ । ਇਹ ਬੜੀ ਸੀਰੀਅੱਸ ਗੱਲ ਹੈ । ਲਫ਼ਜ਼ ਜ਼ਰੂਰ ਵਿਦ-ਡਰਾਅ ਹੋਣਾ ਚਾਹੀਦਾ ਹੈ ।

* *Expunged as ordered by the Chair.

**ਸ਼੍ਰੀ ਸਭਾਪਤੀ** : ਜਦੋਂ ਤੁਸੀਂ ਗੁਰਬਾਣੀ ਨੂੰ ਸਾਰੇ ਕੋਟ ਕਰ ਰਹੇ ਹੋ, ਜਪੁਜੀ ਸਾਹਿਬ ਵਿਚ ਵੀ ਲਿਖਿਆ ਹੈ :—

ਅਸੰਖ ਮੂਰਖ ਅੰਧ ਘੋਰ ॥

ਅਸੰਖ ਚੋਰ ਹਰਾਮਖੋਰ ॥

ਕੱਲ੍ਹ ਨੂੰ ਤੁਸੀਂ ਕਹੋਗੇ ਕਿ ਉਸ ਵਿਚੋਂ ਵੀ ਲਫਜ਼ ਕੱਢ ਦਿਉ । ਤੁਸੀਂ ਟਾਈਮ ਨਾ ਜ਼ਾਇਆ ਕਰੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਮੇਰੀ ਬੇਨਤੀ ਹੈ......

**ਸ਼੍ਰੀ ਸਭਾਪਤੀ** : ਭੂੰਦੜ ਸਾਹਿਬ, ਉਨ੍ਹਾਂ ਨੇ ਸ਼ਬਦ ਵਾਪਸ ਲੈ ਲਿਆ ਹੈ । ਤੁਸੀਂ ਸੁਣਿਆ ਨਹੀਂ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਮੈਂ, ਚੇਅਰਮੈਨ ਸਾਹਿਬ, ਜ਼ਿਕਰ ਕਰ ਰਿਹਾ ਸੀ ਕਿ ਜ਼ਿਆਦਤੀਆਂ ਹੋਈਆਂ । ਗੁਰਬਾਣੀ ਵਿਚ ਲਿਖਿਆ ਹੈ :

ਅਵਰ ਉਪਦੇਸੈ ਆਪਿ ਨਾ ਕਰੈ ॥

ਆਵਤ ਜਾਵਤ ਜਨਮੈ ਮਰੈ ॥

1998 ਵਿਚ ਪੰਚਾਇਤਾਂ ਦੀਆਂ ਚੋਣਾਂ ਹੋਈਆਂ । ਮੈਨੂੰ ਬਹੁਤ ਚੰਗੀ ਤਰ੍ਹਾਂ ਯਾਦ ਹੈ, ਭੂੰਦੜ ਸਾਹਿਬ ਨੇ ਜ਼ਿਕਰ ਕੀਤਾ ਹੈ ਧਾਲੀਵਾਲ ਅਤੇ ਕਲਾਨੌਰ ਦਾ, ਜਿਸਦਾ ਮੈਂ ਅੱਗੇ ਜ਼ਿਕਰ ਕਰਾਂਗਾ । ਧਾਰੀਵਾਲ ਬਲਾਕ ਵਿਚ, ਕਲਾਨੌਰ ਬਲਾਕ ਵਿਚ ਉਸ ਵੇਲੇ 250 ਨਾਮੀਨੇਸ਼ਨ ਪੇਪਰ ਪੰਚਾਂ, ਸਰਪੰਚਾਂ ਦੇ ਰੱਦ ਕੀਤੇ ਗਏ । ਲੋਕਾਂ ਨੂੰ ਪਤਾ ਨਹੀਂ ਸੀ ਅਖੀਰਲੇ ਦਿਨ ਤੱਕ ਕਿ ਕਿਹੜਾ ਪਿੰਡ ਰਿਜ਼ਰਵ ਹੈ, ਕਿਹੜਾ ਬੀਬੀਆਂ ਵਾਸਤੇ ਰਿਜ਼ਰਵ ਹੈ, ਕਿਹੜਾ ਸ਼ੈਡਿਊਲਡ ਕਾਸਟਾਂ ਵਾਸਤੇ ਰਿਜ਼ਰਵ ਹੈ ਅਤੇ ਕਿਹੜਾ ਜਨਰਲ ਹੈ । ਇਨ੍ਹਾਂ ਨੇ ਸਾਰੀਆਂ ਗੱਲਾਂ ਉਦੋਂ ਜੇਬਾਂ ਵਿਚ ਪਾਈਆਂ ਹੋਈਆਂ ਸਨ । ਉਦੋਂ ਇਨ੍ਹਾਂ ਨੇ ਲੋਕਾਂ ਦੇ ਨਾਲ ਬੜਾ ਧੱਕਾ ਕੀਤਾ । ਇਹ ਸਾਰੀਆਂ ਆਦਤਾਂ ਆਪ ਇਨ੍ਹਾਂ ਨੇ ਪਾਈਆਂ ਹੋਈਆਂ ਹਨ । ਭੂੰਦੜ ਸਾਹਿਬ, ਅਸੀਂ ਇਹ ਨਹੀਂ ਕਹਿੰਦੇ ਕਿ ਜੋ ਇਨ੍ਹਾਂ ਨੇ ਕੀਤਾ ਹੈ, ਠੀਕ ਕੀਤਾ ਹੈ । ਮੈਂ ਇਹ ਨਹੀਂ ਚਾਹੁੰਦਾ ਕਿ ਜੋ ਪਹਿਲਾਂ ਗਲਤ ਹੋਇਆ ਹੈ, ਉਹ ਹੁਣ ਇਧਰੋਂ ਵੀ ਗਲਤ ਹੋਵੇ । ਇਸ ਤਰ੍ਹਾਂ ਦੀਆਂ ਗਲਤ ਪਰੰਪਰਾਵਾਂ ਸਮਾਪਤ ਹੋਣੀਆਂ ਚਾਹੀਦੀਆਂ ਹਨ ।

ਚੇਅਰਮੈਨ ਸਾਹਿਬ, 1999 ਵਿਚ ਗੁਰਦਾਸਪੁਰ ਵਿਚ ਲੈਂਡ ਮਾਰਟਗੇਜ ਬੈਂਕ ਦੀ ਇਲੈਕਸ਼ਨ ਹੋਈ । ਉਥੇ 6 ਜ਼ੋਨ ਸਨ ਜਿਨ੍ਹਾਂ ਵਿਚੋਂ 4 ਜ਼ੋਨਾਂ ਦੇ ਨਾਮੀਨੇਸ਼ਨ ਪੇਪਰ ਰਿਜੈਕਟ ਕਰ ਦਿੱਤੇ ਸਨ । 2 ਜ਼ੋਨ ਟਰਾਇਲ ਵਾਸਤੇ ਰੱਖ ਲਏ ਗਏ । ਮੈਂ ਉਥੇ ਆਪਣੇ ਭਤੀਜੇ ਨੂੰ ਲੈਂਡ ਮਾਰਟਗੇਜ ਬੈਂਕ ਦੀ ਇਲੈਕਸ਼ਨ ਲੜਾ ਰਿਹਾ ਸੀ । ਵੋਟਾਂ ਪੈਣ ਦਾ ਵਕਤ ਆਇਆ, ਮੈਂ ਵੀ ਵੋਟਾਂ ਪਾਉਣ ਲਗਿਆ ਤਾਂ ਉਦੋਂ ਮੈਨੂੰ ਅਹਿਸਾਸ

[ਸਰਦਾਰ ਸੁੱਚਾ ਸਿੰਘ ਛੋਟੇਪੁਰ]

ਹੋਇਆ ਕਿ ਤਾਕਤ ਦੇ ਨਸ਼ੇ ਵਿਚ ਲੋਕ ਇਸ ਤਰ੍ਹਾਂ ਵੀ ਕਰਦੇ ਹਨ । 300 ਦੇ ਕਰੀਬ ਉਥੇ ਪੋਲਿੰਗ ਪਲੇਸ ਤੇ ਪੁਲਿਸ ਦੀਆਂ ਪਾਰਟੀਆਂ ਖੜ੍ਹੀਆਂ ਸਨ ਅਤੇ ਨਾਲ ਥਾਣੇਦਾਰ ਵੀ ਖੜ੍ਹਾ ਸੀ । ਮੈਂ ਉਥੇ ਕਿਹਾ ਕਿ ਨਾਮੀਨੇਸ਼ਨ ਪੇਪਰ ਰਿਜੈਕਟ ਕਰਾ ਕੇ 4 ਜ਼ੋਨ ਤਾਂ ਤੁਸੀਂ ਜਿੱਤ ਚੁੱਕੇ ਹੋ । ਹੁਣ ਇਹ ਤਕਲੀਫ ਕਾਹਦੀ ਕਰ ਰਹੇ ਹੋ ਅਤੇ ਇਹ ਕਾਗਜ਼ੀ ਕਾਰਵਾਈ ਕਰਾ ਰਹੇ ਹੋ । ਉਥੇ ਕਿਹਾ ਗਿਆ ਕਿ ਛੋਟੇਪੁਰ ਜੀ, ਤੁਹਾਨੂੰ ਪਤਾ ਹੀ ਹੈ ਕਿ ਚੇਅਰਮੈਨ ਦੀ ਚੋਣ ਵਿਚ ਸਾਨੂੰ ਕਿਹਾ ਗਿਆ ਹੈ ਕਿ ਚਾਹੇ ਛੋਟੇਪੁਰ ਦਾ ਭਤੀਜਾ ਜਿੱਤ ਵੀ ਜਾਵੇ, ਕੁਝ ਵੀ ਹੋਵੇ, ਰਿਜ਼ਲਟ ਸਾਡੇ ਹੱਕ ਵਿਚ ਹੀ ਡਿਕਲੇਅਰ ਕਰਨਾ ਹੈ ।

ਮੈਂ ਕਿਹਾ ਕਿ ਜੇ ਤੁਹਾਡੀ ਇਹੀ ਨੀਅਤ ਹੈ, ਜੇ ਡੈਮੋਕਰੇਸੀ ਵਿਚ ਤੁਹਾਡਾ ਇਹੀ ਵਿਸ਼ਵਾਸ ਹੈ ਤਾਂ ਮੈਂ ਇਲੈਕਸ਼ਨ ਦਾ ਬਾਈਕਾਟ ਕਰਦਾ ਹਾਂ । ਅਸੀਂ ਉਥੋਂ ਵਾਪਸ ਆ ਗਏ ਲੇਕਿਨ ਇਸ ਗੱਲ ਨੂੰ ਬਾਈਕਾਟ ਤੱਕ ਹੀ ਸੀਮਿਤ ਨਹੀਂ ਰੱਖਿਆ ਗਿਆ । ਮੈਨੂੰ ਉਥੋਂ ਚੁੱਕ ਲਿਆ ਗਿਆ ਅਤੇ ਧਾਰੀਵਾਲ ਦੇ ਠਾਣੇ ਵਿਚ ਰੱਖਿਆ ਗਿਆ ਲੇਕਿਨ ਕਿਉਂਕਿ ਉਥੇ ਵੀ ਮੇਰੇ ਨਾਲ ਲੋਕਾਂ ਦੀ ਹਮਦਰਦੀ ਸੀ, ਮੈਨੂੰ ਚੁੱਕ ਕੇ ਪਠਾਨਕੋਟ ਦੇ ਲਾਗੇ ਲੈ ਗਏ । ਮੇਰਾ ਕੋਈ ਪੋਲਿੰਗ ਏਜੰਟ ਨਹੀਂ ਸੀ । ਮੇਰਾ ਕੋਈ ਕੈਂਡੀਡੇਟ ਨਹੀਂ ਸੀ, ਫਿਰ ਵੀ ਮੈਨੂੰ 17 ਵੋਟਾਂ ਨਾਲ ਹਰਾਇਆ ਗਿਆ । ਇਹ ਮੈਂ ਇਸ ਕਰਕੇ ਦੱਸ ਰਿਹਾ ਹਾਂ ਕਿ ਧੱਕਾ ਉਦੋਂ ਵੀ ਹੁੰਦਾ ਰਿਹਾ ਅਤੇ ਜ਼ਿਆਦਤੀਆਂ ਉਦੋਂ ਵੀ ਹੁੰਦੀਆਂ ਰਹੀਆਂ ਹਨ । ਸੋ, ਇਹ ਪ੍ਰੰਪਰਾਵਾਂ ਸਮਾਪਤ ਹੋਣੀਆਂ ਚਾਹੀਦੀਆਂ ਹਨ । ਮੈਨੂੰ ਇਹ ਵੇਖ ਕੇ ਸ਼ਰਮ ਆਉਂਦੀ ਹੈ ਕਿ ਅੱਜ ਤੁਸੀਂ ਉਨ੍ਹਾਂ ਨੂੰ "ਅੱਤਵਾਦੀ" ਕਿਹਾ ਹੈ ਜਦ ਕਿ ਪਹਿਲਾਂ ਤੁਸੀਂ ਉਨ੍ਹਾਂ ਨੂੰ "ਖਾੜਕੂ" ਅਤੇ 'ਮਿਲੀਟੈਂਟ' ਕਹਿੰਦੇ ਰਹੇ ਹੋ......

**ਸਰਦਾਰ ਬਲਵਿੰਦਰ ਸਿੰਘ** ਭੂੰਦੜ : ਪੁਆਇੰਟ ਆਫ ਆਰਡਰ, ਸਰ * *

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਪਹਿਲਾਂ ਜ਼ਿਕਰ ਕੀਤਾ ਹੈ, ਇਸੇ ਕਰਕੇ ਮੈਂ ਇਹ ਗੱਲਾਂ ਦੱਸ ਰਿਹਾ ਹਾਂ । ਮੈਂ ਟੂ ਦੀ ਪੁਆਇੰਟ ਗੱਲਾਂ ਭੂੰਦੜ ਸਾਹਿਬ ਦੇ ਸਾਹਮਣੇ ਰੱਖ ਰਿਹਾ ਹਾਂ । ਜੇ ਉਨ੍ਹਾਂ ਨੇ ਭੂੰਦੜ ਸਾਹਿਬ ਨੂੰ ਗੋਲੀ ਮਾਰੀ ਤਾਂ ਮਾੜਾ ਕੀਤਾ । ਪਰ ਮੈਂ, ਭੂੰਦੜ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਵੀ ਵੋਟਾਂ ਦੀ ਰਾਜਨੀਤੀ ਤੇ ਚਲਦੇ ਰਹੇ ਹੋ । ਜਿਸ ਆਦਮੀ ਦੇ ਸਿਰ ਤੇ 25 ਲੱਖ ਰੁਪਏ ਦਾ ਇਨਾਮ ਸੀ, ਉਹ ਤੁਹਾਡੀ ਸਰਕਾਰ ਵੇਲੇ ਪੇਸ਼ ਹੋਇਆ । ਤੁਸੀਂ ਉਸ ਨੂੰ ਪ੍ਰਾਹੁਣਿਆਂ ਦੀ ਤਰ੍ਹਾਂ ਰੈਸਟ ਹਾਊਸ ਵਿਚ ਰਖਿਆ ਅਤੇ ਉਸ ਨੂੰ ਮਨ ਮਰਜ਼ੀ ਦੇ ਖਾਣੇ ਦਿੱਤੇ । ਉਦੋਂ ਤੁਸੀਂ ਕਿਥੇ ਸੀ ? ਉਦੋਂ ਤੁਹਾਡੀ ਸਰਕਾਰ ਸੀ ਜਦੋਂ ਵੱਸਣ ਸਿੰਘ ਜ਼ੱਫਰਵਾਲ......

**ਡਾਕਟਰ ਰਤਨ ਸਿੰਘ** : ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ ** ** **

** Expunged as ordered by the Chair.

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਚੇਅਰਮੈਨ ਸਾਹਿਬ, ਮੈਂ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਬਾਰੇ ਹੀ ਗੱਲਾਂ ਕਰ ਰਿਹਾ ਹਾਂ, ਉਸ ਵੇਲੇ ਚੋਣਾਂ ਵਿਚ ਹੋਈਆਂ ਧਾਂਦਲੀਆਂ ਦੀਆਂ ਗੱਲਾਂ ਹੀ ਕਰ ਰਿਹਾ ਹਾਂ । ਵੱਸਣ ਸਿੰਘ ਜਫਰਵਾਲ ਨੂੰ ਇਨ੍ਹਾਂ ਨੇ ਆਪਣੇ ਫਾਇਦੇ ਵਾਸਤੇ ਵਰਤਿਆ ਹੈ । ਇਹ ਤਾਂ ਜੱਗ ਜ਼ਾਹਿਰ ਹੈ ਕਿ ਮਜੀਠੇ ਦੀ ਚੋਣ ਵਿਚ ਵੱਸਣ ਸਿੰਘ ਜ਼ਫਰਵਾਲ ਨੇ ਆਪਣੇ ਹੁਕਮਨਾਮੇ ਭੇਜੇ, ਸਨ । ਇਹ ਕਿਸ ਤਰ੍ਹਾਂ ਦੀ ਇਲੈਕਸ਼ਨ ਸੀ ਜਿਸ ਵਿਚ ਇਹੋ ਜਿਹੇ ਆਦਮੀ ਦਾ ਇਸਤੇਮਾਲ ਕੀਤਾ ਗਿਆ ਹੋਵੇ । ਮੇਰੇ ਵਿਰੁੱਧ ਵੀ ਵੱਸਣ ਸਿੰਘ ਜ਼ਫਰਵਾਲ ਦੀਆਂ ਫੌਜਾਂ ਦਾ ਇਸਤੇਮਾਲ ਹੋਇਆ । ਉਸ ਦੇ ਸਿਰ ਤੇ 25 ਲੱਖ ਰੁਪਏ ਦਾ ਇਨਾਮ ਸੀ । ਉਸ ਨੂੰ ਰੈਸਟ ਹਾਊਸਾਂ ਵਿਚ ਰੱਖਿਆ ਗਿਆ ਅਤੇ ਵਧੀਆ ਖਾਣਾ ਦਿੱਤਾ ਗਿਆ । ਉਸ ਦੀਆਂ ਫੌਜਾਂ ਨੂੰ ਸਾਡੇ ਵਿਰੁੱਧ ਵਰਤਿਆ ਗਿਆ । ਸਾਨੂੰ ਵੀ ਉਸ ਚੀਜ਼ ਦਾ ਦੁੱਖ ਹੈ । ਇਸ ਕਰਕੇ ਸਾਨੂੰ ਸਾਰਿਆਂ ਨੂੰ ਇਹ ਪ੍ਰੰਪਰਾਵਾਂ ਸਮਾਪਤ ਕਰਨੀਆਂ ਚਾਹੀਦੀਆਂ ਹਨ । ਇਲੈਕਸ਼ਨ ਦਿਆਨਤਦਾਰੀ ਨਾਲ ਹੋਣੇ ਚਾਹੀਦੇ ਹਨ । ਚੰਗੇ ਬੰਦੇ ਜਿੱਤ ਕੇ ਅੱਗੇ ਆਉਣਗੇ ਤਾਂ ਲੋਕਾਂ ਦਾ ਫਾਇਦਾ ਹੋਵੇਗਾ ।

**ਸ੍ਰੀ ਸਭਾਪਤੀ** : ਛੋਟੇਪੁਰ ਜੀ, ਹੁਣ ਖਤਮ ਕਰੋ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਬੱਸ ਜੀ, ਮੈਂ ਇਕ ਮਿੰਟ ਹੀ ਹੋਰ ਲਵਾਂਗਾ । ਧਾਰੀਵਾਲ ਅਤੇ ਕਲਾਨੌਰ ਬਲਾਕਾਂ ਦੇ ਬਾਰੇ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਕਿਸੇ ਦੇ ਨਾਮੀਨੇਸ਼ਨ ਪੇਪਰ ਰਿਜੈਕਟ ਹੋਏ । ਕਿਸੇ ਦੀ ਚੋਣ ਰੱਦ ਹੋਈ । ਇਕ ਜਗ੍ਹਾ ਤੇ ਕਾਗਜ਼ ਰੱਦ ਹੋਏ ਅਤੇ ਉਹ ਕਾਗਜ਼ ਮੇਰੇ ਸੀ । ਮੇਰਾ ਦੋਹਾਂ ਬਲਾਕਾਂ ਨਾਲ ਸਬੰਧ ਹੈ । ਇਕ ਬਲਾਕ ਨਾਲ ਪੂਰਾ ਅਤੇ ਇਕ ਬਲਾਕ ਨਾਲ ਅੱਧਾ । ਜਦੋਂ ਅਸੈਂਬਲੀ ਦੀਆਂ ਚੋਣਾਂ ਹੋ ਰਹੀਆਂ ਸਨ ਤਾਂ 20 ਦੇ ਕਰੀਬ ਫੈਕਸ ਮੈਂ, ਐਸ. ਐਸ. ਪੀ. ਲੋਕ ਨਾਥ ਦੇ ਵਿਰੁੱਧ ਭੇਜੀਆਂ ਕਿ ਇਹ ਲਗਾਤਾਰ 5 ਸਾਲ ਤੋਂ ਬਾਰਡਰ ਰੇਂਜ ਵਿਚ ਬੈਠਾ ਹੋਇਆ ਹੈ, ਇਸ ਨੇ ਬਹੁਤ ਧਾਂਦਲੀਆਂ ਕੀਤੀਆਂ ਹਨ ਅਤੇ ਇਹ ਇਕ ਖਾਸ ਕੈਂਡੀਡੇਟ ਦੀ ਫੇਵਰ ਕਰ ਰਿਹਾ ਹੈ ਪਰ ਮੇਰੇ ਵਲੋਂ ਕੀਤੀਆਂ ਫੈਕਸਾਂ ਦਾ ਕੋਈ ਜਵਾਬ ਨਹੀਂ ਦਿੱਤਾ ਗਿਆ । ਇਨ੍ਹਾਂ ਨੇ ਗੁਰਦਾਸਪੁਰ ਵਿਚ ਧਾਰੀਵਾਲ ਅਤੇ ਕਲਾਨੌਰ ਦਾ ਜ਼ਿਕਰ ਕੀਤਾ ਹੈ । ਮੈਂ ਇੰਨਾ ਹੀ ਜ਼ਿਕਰ ਕਰਦਾ ਹਾਂ ਕਿ......ਜੇ ਇਨ੍ਹਾਂ ਨੂੰ ਕੋਈ ਤਕਲੀਫ ਹੈ ਤਾਂ ਮੈਂ ਕਲਾਨੌਰ ਅਤੇ ਧਾਰੀਵਾਲ ਵਿੱਚੋਂ ਅੱਜ ਵੀ ਆਪਣੇ ਬੰਦਿਆਂ ਤੋਂ ਅਸਤੀਫੇ ਦਿਵਾ ਸਕਦਾ ਹਾਂ । ਇਹ ਇਲੈਕਸ਼ਨ ਲੜ ਕੇ ਵੇਖ ਲੈਣ । ਜੇਕਰ ਇਕ ਵੀ ਬੰਦਾ ਇਨ੍ਹਾਂ ਦਾ ਆ ਗਿਆ ਤਾਂ ਮੈਂ ਸਿਆਸਤ ਛੱਡ ਦਿਆਂਗਾ । ਜੇ ਨਾ ਕੋਈ ਆਇਆ ਤਾਂ ਇਹ ਸਿਆਸਤ ਛੱਡ ਦੇਣ । ਉਥੇ ਅੱਧੇ ਤੋਂ ਵੱਧ ਜ਼ੋਨਾਂ ਦੀ ਇਲੈਕਸ਼ਨ ਹੋਈ ਹੈ । ਉਥੇ ਇਨ੍ਹਾਂ ਦਾ ਇਕ ਬੰਦਾ ਜਿੱਤਿਆ ਹੈ, ਉਹ ਵੀ ਤਾਂ ਜਿੱਤਿਆ ਹੈ ਕਿਉਂਕਿ ਇਕ ਪਿੰਡ ਵਿੱਚ ਮੇਰੇ ਬੰਦੇ ਦਾ ਕਤਲ ਹੋ ਗਿਆ ਸੀ । 1800 ਉਸ ਪਿੰਡ ਦੀਆਂ ਵੋਟਾਂ ਸਨ । ਉਥੇ ਕੋਈ ਬੰਦਾ ਵੋਟ ਪਾਉਣ ਨਹੀਂ ਸੀ ਆਇਆ ।

**ਸ੍ਰੀ ਸਭਾਪਤੀ** : ਛੋਟੇਪੁਰ ਜੀ । Please take your seat.

**ਸਰਦਾਰ ਸੁੱਚਾ ਸਿੰਘ ਛੋਟੇਪੁਰ** : ਮੁਆਫ ਕਰਨਾ, ਚੇਅਰਮੈਨ ਸਾਹਿਬ, ਇਨ੍ਹਾਂ ਦੇ ਬੰਦੇ ਆਪ ਪੇਪਰ ਦੇਣ ਹੀ ਨਹੀਂ ਆਏ, ਨਾਮੀਨੇਸ਼ਨ ਪੇਪਰ। ਇਸ ਬਾਰੇ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ।

**Mr. Chairman** : Your time is over. Please take your seat, as the Hon'ble Minister has to reply.

(ਇਸ ਵੇਲੇ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

ਤੁਹਾਡੀ ਪਾਰਟੀ ਦਾ ਟਾਈਮ ਪੂਰਾ ਹੋ ਗਿਆ ਹੈ। ਇਕ ਘੰਟਾ ਤੁਹਾਡੀ ਪਾਰਟੀ ਨੇ ਲੈ ਲਿਆ ਹੈ। ਤੁਹਾਡਾ ਇਕ ਘੰਟਾ ਸੀ। ਤੁਸੀਂ ਆਪਣਾ ਟਾਈਮ ਉਪਰ ਲਿਆ ਹੈ। (ਵਿਘਨ)... 10.35 ਤੇ ਤੁਹਾਡਾ ਸਮਾਂ ਸ਼ੁਰੂ ਹੋਇਆ ਸੀ। ਹੁਣ ਤੁਹਾਡੀ ਪਾਰਟੀ ਦਾ ਟਾਈਮ ਕੋਈ ਨਹੀਂ ਹੈ। ਜੇਕਰ ਤੁਸੀਂ ਵੈਸੇ ਬੋਲਣਾ ਹੈ ਤਾਂ ਸਿਰਫ ਪੰਜ ਮਿੰਟ ਲਈ ਹੋਰ ਬੋਲ ਸਕਦੇ ਹੋ।

**ਸਰਦਾਰ ਹਰੀ ਸਿੰਘ ਜ਼ੀਰਾ** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜ ਮਿੰਟ ਹੀ ਬੋਲਣ ਲਈ ਦਿੱਤੇ ਹਨ। ਸ਼ੁਰੂ ਤੋਂ ਐਵੇਂ ਬੋਲਣ ਦੀ ਵੈਸੇ ਤਾਂ ਮੇਰੀ ਆਦਤ ਹੀ ਨਹੀਂ। ਜਿਹੜੀ ਸਹੀ ਗੱਲ ਹੁੰਦੀ ਹੈ, ਮੈਂ ਤਾਂ ਹਮੇਸ਼ਾ ਉਹੀ ਗੱਲ ਕਰਦਾ ਹਾਂ। ਮੈਂ ਅਜਿਹੀ ਕੋਈ ਗੱਲ ਨਹੀਂ ਕਰਦਾ ਜਿਹੜੀ ਗਲਤ ਹੋਵੇ। ਮੈਂ ਕੋਈ ਕਲਾਕਾਰ ਵੀ ਨਹੀਂ, ਉਹ ਤਾਂ ਪਾਰਲੀਮੈਂਟ ਵਿੱਚ ਹੀ ਰਹਿ ਗਏ ਹਨ। ਅਸੈਂਬਲੀ ਵਿੱਚ ਤਾਂ ਇੱਕ ਅੱਧਾ ਹੋਵੇਗਾ। ਚੇਅਰਮੈਨ ਸਾਹਿਬ, ਮੈਂ ਸਭ ਤੋਂ ਪਹਿਲਾਂ ਕਹਿੰਦਾ ਹਾਂ ਕਿ ਜੇਕਰ ਮੈਂ ਗਲਤ ਹੋਵਾਂ ਤਾਂ ਮੈਂ ਅਸਤੀਫਾ ਦੇ ਦਿਆਂਗਾ, ਬੇਸ਼ੱਕ ਤੁਸੀਂ ਇਸ ਦੀ ਇਨਕੁਆਰੀ ਕਰਾ ਲਓ। ਮੈਂ ਕਹਿਣਾ ਚਾਹੁੰਦਾ ਹਾਂ ਇਹ ਜਿਹੜੀਆਂ ਚੋਣਾਂ ਹੋਈਆਂ ਹਨ ਇਨ੍ਹਾਂ ਵਿਚ ਜਮਹੂਰੀਅਤ ਦਾ ਕਤਲ ਹੋਇਆ ਹੈ, ਇਹ ਚੋਣਾਂ ਨਹੀਂ ਹੋਈਆਂ। ਇਸ ਨੂੰ ਚੋਣ ਨਹੀਂ ਕਿਹਾ ਜਾ ਸਕਦਾ। ਜਿਵੇਂ ਕਈ ਕਹਿ ਦਿੰਦੇ ਹਨ ਕਿ ਦਿੱਲੀ ਵਿੱਚ ਦੰਗੇ ਹੋਏ, ਇੰਦਰਾ ਗਾਂਧੀ ਦੇ ਮਰਨ ਤੋਂ ਬਾਅਦ, ਜਿਵੇਂ ਉਹ ਕਤਲ ਹੋਏ ਉਵੇਂ ਹੀ ਇਹ ਵੀ ਜਮਹੂਰੀਅਤ ਦਾ ਕਤਲ ਹੋਇਆ, ਕਿਉਂਕਿ ਸਾਡੇ ਜ਼ੀਰਾ ਬਲਾਕ ਦੀ ਮੈਂ ਮਿਸਾਲ ਦੇਣਾ ਚਾਹੁੰਦਾ ਹਾਂ। ਸਾਡੇ ਉਥੇ ਦੋ ਬਲਾਕ ਹਨ। ਇਕ ਮੱਖੂ ਅਤੇ ਇਕ ਜ਼ੀਰਾ। ਉਸ ਵਿੱਚ ਮੈਂ ਨਾਂ ਲੈ ਕੇ ਕਹਾਂਗਾ ਕਿ ਜਿਹੜਾ ਡੀ.ਜੀ.ਪੀ. ਹੈ ਉਹ ਆਪ ਚੋਣਾਂ ਵਿੱਚ ਗਿਆ। ਜੇ ਨਾ ਗਿਆ ਹੋਵੇ ਤਾ ਇਸ ਇਨਕੁਆਰੀ ਕਰਾ ਲਈ ਜਾਵੇ ਉਹ ਇੰਦਰਜੀਤ ਸਿੰਘ ਦੇ ਘਰ ਜਾ ਕੇ ਸਮਝੌਤਾ ਕਰਕੇ ਆਇਆ। ਸਾਨੂੰ ਸਮਝੌਤਾ ਕਰਨ ਵਿੱਚ ਕੋਈ ਹਰਜ਼ ਨਹੀਂ ਪਰ ਇੱਕ ਡੀ.ਜੀ.ਪੀ. ਦਾ ਇਹ ਕੰਮ ਨਹੀਂ ਹੁੰਦਾ। ਉਹ ਅਸਤੀਫਾ ਦੇ ਕੇ ਚੋਣ ਲੜੇ, ਸਾਨੂੰ ਕੋਈ ਇਤਰਾਜ਼ ਨਹੀਂ। ਉਨ੍ਹਾਂ ਨੇ ਸਾਲ ਬਾਅਦ ਰਿਟਾਇਰ ਹੋ ਜਾਣਾ ਹੈ ਉਹ ਉਸ ਤੋਂ ਬਾਅਦ ਚੋਣ ਲੜੇ, ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਉਹ ਉਥੇ ਜਾ ਕੇ ਥਾਣੇ ਵਾਲਿਆਂ ਨੂੰ ਸੱਦ ਕੇ, ਕਹਿ ਕੇ ਆਇਆ ਕਿ ਜੇਕਰ ਕੋਈ ਸੀਟ ਵਿਰੋਧੀ ਪਾਰਟੀ ਜਿੱਤ ਗਈ ਤਾਂ ਤੁਸੀਂ ਏਥੇ ਨਹੀਂ ਰਹੋਗੇ। ਜੇਕਰ ਮੈਂ ਦੋਸ਼ ਲਾ ਰਿਹਾ ਹਾਂ ਤਾਂ ਇਹ ਕਹਿ ਕੇ ਲਾ ਰਿਹਾ ਹਾਂ ਕਿ ਇਸਦੀ ਇਨਕੁਆਰੀ ਕੋਈ ਕਰੋ, ਹਾਈ ਕੋਰਟ ਦੇ ਜੱਜ ਤੋਂ ਇਨਕੁਆਰੀ ਕਰਾ ਲਉ, ਮੇਰੇ ਤੋਂ ਅਸਤੀਫਾ ਲੈ ਲਉ, ਜੇਕਰ ਮੈਂ ਝੂਠ ਬੋਲਾਂਗਾ।

**ਸਰਦਾਰ ਸੁਖਜਿੰਦਰ ਸਿੰਘ** : ਪੁਆਇੰਟ ਆਫ ਆਰਡਰ, ਸਰ ** ** **

**Mr. Chairman** : This is no Point of Order. Please take your seat. ਤੁਸੀਂ ਸਾਰੇ ਨਾ ਉਠੋ ।

**ਸਰਦਾਰ ਹਰੀ ਸਿੰਘ ਜ਼ੀਰਾ** : ਚੇਅਰਮੈਨ ਸਾਹਿਬ, ਇਹ ਮੈਂ ਜ਼ਿੰਮੇਵਾਰੀ ਨਾਲ ਕਿਹਾ ਹੈ ਤੇ ਜੇਕਰ ਮੇਰੀ ਗੱਲ ਗਲਤ ਹੋਵੇ ਤਾਂ ਮੇਰਾ ਅਸਤੀਫਾ ਮੰਨ ਲੈਣਾ ਲੇਕਿਨ ਇਸਦੀ ਇਨਕੁਆਰੀ ਹਾਈ ਕੋਰਟ ਦਾ ਸਿਟਿੰਗ ਜੱਜ ਕਰੇ । ਜਦੋਂ ਇਹ ਚੋਣਾਂ ਹੋਈਆਂ, ਇਹ ਇਕ ਤਰ੍ਹਾਂ ਨਾਲ ਜਮਹੂਰੀਅਤ ਦਾ ਕਤਲ ਹੋਇਆ ਹੈ । ਪਹਿਲਾਂ ਥਾਣੇਦਾਰਾਂ ਨੇ ਸਰਪੰਚ ਜਿਹੜੇ ਚੋਣਾਂ ਵਿੱਚ ਖੜ੍ਹਦੇ ਸਨ ਉਨ੍ਹਾਂ ਨੂੰ ਸੱਦ ਕੇ ਕਿਹਾ ਕਿ ਪੋਸਤ ਦੀ ਬੋਰੀ ਤੇਰੇ ਵਾਸਤੇ ਵੀ ਪਈ ਹੈ ਅਤੇ ਇਹ ਤੇਰੇ ਤੇ ਪਾ ਕੇ ਤੈਨੂੰ ਅੰਦਰ ਕਰ ਦਿੱਤਾ ਜਾਵੇਗਾ । ਜਦੋਂ ਇਸ ਤਰ੍ਹਾਂ ਵੀ ਨਾ ਸਰਿਆ ਤੇ ਸਾਰੇ ਜ਼ੋਨਾਂ ਵਿੱਚ ਲੋਕ ਚੋਣਾਂ ਵਿੱਚ ਫਿਰ ਖੜ੍ਹ ਗਏ ਤਾਂ ਫਿਰ ਉਥੇ ਜਾ ਕੇ ਸਾਡੇ ਟਿੱਬੀ ਰਾਈਆਂ ਦੇ ਜਿਹੜੇ ਉਥੇ ਪਰਚੀ ਕੱਟਣ ਵਾਲੇ ਬੰਦੇ ਸਨ ਉਨ੍ਹਾਂ ਜਾ ਕੇ ਫੜ੍ਹ ਲਿਆ, ਪੋਲਿੰਗ ਏਜੰਟਾਂ ਨੂੰ ਫੜ੍ਹ ਕੇ ਰਾਤ ਨੂੰ ਥਾਣੇ ਵਿੱਚ ਰਖਿਆ । ਇਹ ਬਲਾਕ ਮੱਖੂ ਦਾ ਪਿੰਡ ਹੈ । ਥਾਣੇ ਰਖ ਕੇ ਉਨ੍ਹਾਂ ਨੂੰ ਕਿਹਾ ਗਿਆ ਕਿ ਤੁਹਾਡੇ ਤੇ ਪੋਸਤ ਦਾ ਕੇਸ ਪਾਵਾਂਗੇ ਨਹੀਂ ਤਾਂ ਤੁਸੀਂ ਸਾਡੇ ਵਾਸਤੇ ਕੰਮ ਕਰੋ । ਉਨ੍ਹਾਂ ਨੂੰ ਉਥੇ ਪਿੰਡ ਪਰਚੀਆਂ ਕਟਾਉਣ ਵਾਸਤੇ ਲੈ ਗਏ । ਉਹ ਥਾਣੇਦਾਰ ਨਾਲ ਗਿਆ । ਉਥੇ ਡੀ.ਜੀ.ਪੀ.** ** ਰਹਿੰਦਾ ਹੈ । ਉਨ੍ਹਾਂ ਦਾ ਉਥੇ ਸ਼ੈਲਰ ਹੈ ਜਿੱਥੇ ਉਹ ਜਾ ਕੇ ਬੈਠਦਾ ਹੈ, ਉਹ ਨਾਲ ਲਿਜਾ ਕੇ ਸਾਰੀਆਂ ਵੋਟਾਂ ਉਧਰ ਪੁਆਈਆਂ । ਪੋਲਿੰਗ ਬੂਥ ਤੇ ਕਬਜ਼ਾ ਕਰਕੇ ਪੁਲਿਸ ਦੀ ਮਦਦ ਨਾਲ ਵੋਟਾਂ ਪੁਆਈਆਂ । ਇਸ ਤੋਂ ਬਾਅਦ ਪਿੰਡ ਹੈ ਹਾਮਦਵਾਲਾ ਜ਼ੋਨ ਦਾ ਹੈ । ਇੱਕ ਜ਼ੋਨ ਹੈ ਰੰਗਾ ਸਿੰਘ ਵਾਲਾ । ਜਿਹੜਾ ਡੀ.ਜੀ.ਪੀ. ਦਾ ਬਾਪ ਹੈ ਉਸਦੇ ਮੁਕਾਬਲੇ ਸਾਡੀ ਪਾਰਟੀ ਦਾ ਕੈਂਡੀਡੇਟ** ** ਖੜ੍ਹਾ ਸੀ ।

**ਸ੍ਰੀ ਸਭਾਪਤੀ** : ਜ਼ੀਰਾ ਸਾਹਿਬ, ਗੱਲ ਇਹ ਹੈ ਕਿ ਬੋਲਣ ਵੇਲੇ ਕਿਸੇ ਦਾ ਨਾ ਨਾ ਲਿਆ ਜਾਵੇ । ਮੇਰਾ ਖਿਆਲ ਹੈ ਕਿ ਕਿਸੇ ਬਾਹਰਲੇ ਬੰਦੇ ਦਾ ਨਾਮ ਲੈਣਾ ਹਾਊਸ ਦੀ ਮਰਿਯਾਦਾ ਨਹੀਂ ਹੈ ਇਹ ਹਾਊਸ ਇਸ ਗੱਲ ਦੀ ਇਜਾਜ਼ਤ ਨਹੀਂ ਦਿੰਦਾ ।

**ਸਰਦਾਰ ਹਰੀ ਸਿੰਘ ਜ਼ੀਰਾ** : ਫਿਰ ਤੁਹਾਨੂੰ ਪਤਾ ਕਿਵੇਂ ਲੱਗੇਗਾ ਕਿ ਧੱਕੇ ਕਿਵੇਂ ਹੋਏ ਹਨ । ਮੈਂ ਜਿਹੜਾ ਨਾਂ ਲੈਣਾ ਹੈ ਸਹੀ ਨਾਂ ਲੈਣਾ ਹੈ ** ** ਨੂੰ 12.00 ਵਜੇ ਮਖੂ ਥਾਣੇ ਦਾ ਥਾਣੇਦਾਰ ਆਪ ਚੁੱਕ ਕੇ ਲੈ ਕੇ ਗਿਆ ਅਤੇ ਕਹਿੰਦਾ ਕਿ ਤੂੰ ਆਪਣੇ ਕਾਗਜ਼ ਵਾਪਸ ਲੈ, ਨਹੀਂ ਤਾਂ ਤੇਰੇ ਉਤੇ ਪੋਸਤ ਦਾ ਕੇਸ ਪਾ ਕੇ ਅੰਦਰ ਬੰਦ ਕਰ ਦਿਆਂਗੇ । ਥਾਣੇਦਾਰ ਨੇ ਆਪ ਚੁੱਕ ਕੇ ਉਸਦੇ ਕਾਗਜ਼ ਵਾਪਸ ਕਰਾਏ ਕਿਉਂਕਿ ਡੀ.ਜੀ.ਪੀ. ਦੇ ਬਾਪ ਨੂੰ ਚੇਅਰਮੈਨ ਬਣਾਉਣਾ ਸੀ ।

**ਸ੍ਰੀ ਸਭਾਪਤੀ** : ਮੇਰਾ ਖਿਆਲ ਹੈ ਕਿ ਇਸ ਨੂੰ ਰਿਕਾਰਡ ਨਾ ਕੀਤਾ ਜਾਵੇ । ਇਹ ਠੀਕ ਨਹੀਂ ਹੈ ।

---

**Expunged/Not recorded as ordered by the Chair.

**ਸਰਦਾਰ ਹਰੀ ਸਿੰਘ ਜ਼ੀਰਾ** : ਫਿਰ ਬੋਲਣ ਦਾ ਕੀ ਫਾਇਦਾ ਜੇ ਤੁਸੀਂ ਸਾਨੂੰ ਸੁਣਨਾ ਹੀ ਨਹੀਂ ।

**ਸ੍ਰੀ ਸਭਾਪਤੀ** : ਤੁਸੀਂ ਕਿਸੇ ਐਸੇ ਵਿਅਕਤੀ ਦਾ ਨਾਂ ਨਹੀਂ ਲੈ ਸਕਦੇ ਜਿਹੜਾ ਜਵਾਬ ਦੇਣ ਲਈ ਸਦਨ ਵਿਚ ਹਾਜ਼ਰ ਨਹੀਂ ਹੈ ।

**ਸਰਦਾਰ ਰਣਦੀਪ ਸਿੰਘ** : ਚੇਅਰਮੈਨ ਸਾਹਿਬ, ਮੈਂ ਪੁਆਇੰਟ ਆਫ ਆਰਡਰ ਉਤੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦੋ-ਤਿੰਨ ਦਿਨ ਪਹਿਲਾਂ ਹਾਊਸ ਵਿਚ ਇਨ੍ਹਾਂ ਨੇ ਆਪ ਹੀ ਕਿਹਾ ਸੀ ਕਿ ਉਹ ਇਨਸਾਨ ਜਿਹੜਾ ਇਸ ਹਾਊਸ ਵਿਚ ਹਾਜ਼ਰ ਨਾ ਹੋਵੇ ਅਤੇ ਆਪਣੇ ਆਪ ਨੂੰ ਡਿਫੈਂਡ ਨਾ ਕਰ ਸਕਦਾ ਹੋਵੇ, ਉਸ ਦੇ ਨਾਂ ਦਾ ਜ਼ਿਕਰ ਇਥੇ ਨਹੀਂ ਕਰਨਾ ਚਾਹੀਦਾ । ਮੇਰੀ ਬੇਨਤੀ ਹੈ ਕਿ ਮੈਂਬਰ ਸਾਹਿਬ ਨੂੰ ਸਦਨ ਦੀਆਂ ਪ੍ਰੰਪਰਾਵਾਂ ਨੂੰ ਕਾਇਮ ਰੱਖਣਾ ਚਾਹੀਦਾ ਹੈ ।

**Mr. Chairman** : I have already given my ruling. This is not to be recorded.

**ਸਰਦਾਰ ਹਰੀ ਸਿੰਘ ਜ਼ੀਰਾ** : ਚੇਅਰਮੈਨ ਸਾਹਿਬ, ਮਖੂ ਬਲਾਕ ਵਿੱਚ ਪਿੰਡ ਹਾਮਦਵਾਲਾ ਵਿਚ ਵੀ ਇਨ੍ਹਾਂ ਨੇ ਕਬੈਜ਼ਾ ਕੀਤਾ । ਜਿਸ ਨੇ ਕਰਵਾਇਆ ਉਹ ਮੱਲਾਂਵਾਲੇ ਵਿਖੇ ਥਾਣੇਦਾਰ ਲੱਗਾ ਹੋਇਆ ਹੈ । ਉਹ ਡੀ.ਜੀ.ਪੀ. ਦਾ ਰਿਸ਼ਤੇਦਾਰ ਹੈ । ਉਥੇ ** ** ਆਈ.ਏ.ਐਸ., ਆਬਜ਼ਰਬਰ ਵਜੋਂ ਗਏ ਸਨ, ਉਨ੍ਹਾਂ ਨੂੰ ਇਸ ਬਾਰੇ ਦੱਸਿਆ ਗਿਆ, ਇਸ ਸਭ ਦੇ ਬਾਵਜੂਦ ਵੀ ਉਨ੍ਹਾਂ ਨੇ ਕੁਝ ਨਹੀਂ ਕੀਤਾ । ਇਸ ਤੋਂ ਬਾਅਦ ਮਖੂ ਬਲਾਕ ਵਿਚ ਪਿੰਡ ਦੂਲੇਵਾਲ ਵਿਚ ਸਾਡਾ ਬੰਦਾ, ਇਨ੍ਹਾਂ ਦੀ ਧੱਕੇਸ਼ਾਹੀ ਦੇ ਬਾਵਜੂਦ ਇਕ ਵੋਟ ਨਾਲ ਜਿੱਤ ਗਿਆ । ਇਹ ਕਹਿਣ ਲੱਗੇ ਇਹ ਕਿਸ ਤਰ੍ਹਾਂ ਜਿੱਤ ਗਿਆ ਹੈ । ਫਿਰ ਦੁਬਾਰਾ ਕਾਉਂਟਿੰਗ ਕਰਵਾਈ ਅਤੇ ਦੋ ਵੋਟਾਂ ਨਾਲ ਆਪਣੇ ਕੈਂਡੀਡੇਟ ਨੂੰ ਜਿੱਤਿਆ ਐਲਾਨ ਕਰਾਰ ਦੇ ਦਿੱਤਾ । ਚੇਅਰਮੈਨ ਸਾਹਿਬ, ਇਹ ਕੋਈ ਚੋਣਾਂ ਨਹੀਂ ਸਨ, ਇਹ ਤਾਂ ਜਮਹੂਰੀਅਤ ਦਾ ਕਤਲ ਕੀਤਾ ਗਿਆ ਹੈ । ਤੁਸੀਂ ਡੀ. ਜੀ. ਪੀ. ਦਾ ਨਾਂ ਲੈਣ ਤੋਂ ਬੜਾ ਚਿੜ੍ਹਦੇ ਹੋ । ਮੈਂ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਬੇਨਤੀ ਕਰਦਾ ਹਾਂ, ਉਹ ਇਥੇ ਇਸ ਵੇਲੇ ਬੈਠੇ ਨਹੀਂ ਪਰ ਉਨ੍ਹਾਂ ਨੂੰ ਗੱਲ ਤਾਂ ਪਹੁੰਚ ਹੀ ਜਾਣੀ ਹੈ । ਉਨ੍ਹਾਂ ਨੇ ** ** ** **

**Mr. Chairman** : This should not go on record.

**ਸਰਦਾਰ ਹਰੀ ਸਿੰਘ ਜ਼ੀਰਾ** : ਮੈਂ ਬੜੀ ਜ਼ਿੰਮੇਵਾਰੀ ਨਾਲ ਕਹਿ ਰਿਹਾ ਹਾ ਤੁਸੀ ਇਹ ਰਿਕਾਰਡ ਤੇ ਲਿਆਉ ਜਾਂ ਨਾ ਲਿਆਉ । ਜਦੋਂ ਇਹੋ ਜਿਹੇ ਅਫਸਰ ਲਗਾਏ ਜਾਣ ਤਾਂ ਅਸੀਂ ਕਿਵੇਂ ਕਹਿ ਸਕਦੇ ਹਾਂ ਕਿ ਸਾਡੀਆਂ ਧੀਆਂ-ਭੈਣਾਂ ਦੀ ਇੱਜ਼ਤ ਦੀ ਰਾਖੀ ਰਹੇਗੀ । ਮੇਰੇ ਲੜਕੇ ਤੇ 420 ਦਾ ਪਰਚਾ ਦਰਜ ਕੀਤਾ । ਇਲੈਕਸ਼ਨ ਵਿਚ ਤਾਂ ਕੋਈ ਵੀ ਜਿੱਤ ਸਕਦਾ ਹੈ, ਹਾਰ ਸਕਦਾ ਹੈ ਇਹ ਲੋਕਾਂ ਦੇ ਵੱਸ ਹੁੰਦਾ ਹੈ । ਉਹ ਵੱਡੇ ਤੋਂ ਵੱਡੇ ਬੰਦੇ ਨੂੰ

** Not recorded as ordered by the Chair.

ਹਰਾ ਸਕਦੇ ਹਨ ਅਤੇ ਦੂਸਰੇ ਨੂੰ ਜਿਤਾ ਸਕਦੇ ਹਨ । ਇਹ ਜਮਹੂਰੀਅਤ ਤਾਂ ਕੋਈ ਗੱਲ ਹੁੰਦੀ ਹੈ ।

**ਸ਼੍ਰੀ ਸਭਾਪਤੀ** : ਮੈਂਬਰ ਸਾਹਿਬ, ਜੋ ਡਿਬੇਟ ਕਰ ਰਹੇ ਹਨ, ਉਸ ਵਿਚੋਂ ਪਰਸਨਲ ਐਨਮਿਟੀ ਦੀ ਬੂ ਨਹੀਂ ਆਉਣੀ ਚਾਹੀਦੀ । ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ । ਮੈਂ ਤਾਂ ਇਹ ਗੁਜ਼ਾਰਿਸ਼ ਹੀ ਕਰ ਸਕਦਾ ਹਾਂ । Your speech should not be a manifestation of personal enmity.

**ਸਰਦਾਰ ਹਰੀ ਸਿੰਘ ਜ਼ੀਰਾ** : ਚੇਅਰਮੈਨ ਸਾਹਿਬ, ਮੈਂ ਸਹੀ ਅਤੇ ਸੱਚੀ ਗੱਲ ਕਰਦਾ ਹਾਂ । ਮੈਨੂੰ ਗੱਲਾਂ ਕਰਨ ਦੀ ਕੋਈ ਕਲਾਕਾਰੀ ਨਹੀਂ ਆਉਂਦੀ ਅਤੇ ਨਾ ਹੀ ਕੋਈ ਪਾਖੰਡਬਾਜ਼ੀ ਕਰਨੀ ਆਉਂਦੀ ਹੈ । ਮੈਂ ਤਾਂ ਸੱਚੀ ਗੱਲ ਕਰਦਾ ਹਾਂ । ਤੁਸੀਂ ਇਹ ਕਾਰਵਾਈ ਰਿਕਾਰਡ ਤੇ ਆਉਣ ਦੇਣੀ ਹੈ ਜਾਂ ਨਹੀਂ ਆਉਣ ਦੇਣੀ, ਇਹ ਤਾਂ ਤੁਹਾਡੀ ਮਰਜ਼ੀ ਹੈ । ਚੇਅਰਮੈਨ ਸਾਹਿਬ, ਇਹ ਬੜੀ ਬੇਸ਼ਰਮੀ ਨਾਲ ਕਹਿ ਰਹੇ ਹਨ ਕਿ ਅਸੀਂ ਬੜੀ ਸ਼ਾਨ ਨਾਲ ਚੋਣਾਂ ਜਿੱਤ ਲਈਆਂ ਹਨ ਅਤੇ ਲੋਕ ਸਾਡੇ ਨਾਲ ਹਨ । ਲੋਕ ਇਨ੍ਹਾਂ ਦੇ ਨਾਲ ਨਹੀਂ ਹਨ । ਜਦੋਂ ਐਮਰਜੰਸੀ ਲੱਗੀ ਸੀ ਤਾਂ ਇਨ੍ਹਾਂ ਨੇ ਉਦੋਂ ਵੀ ਲੋਕਾਂ ਨਾਲ ਬੜੀਆਂ ਵਧੀਕੀਆਂ ਕੀਤੀਆਂ ਸਨ । ਫਿਰ ਜਦੋਂ ਐਮਰਜੰਸੀ ਹਟੀ ਤਾਂ ਲੋਕਾਂ ਨੇ ਐਸੀ ਹਨੇਰੀ ਲਿਆਂਦੀ ਕਿ ਜੰਮੂ-ਕਸ਼ਮੀਰ ਤੋਂ ਲੈ ਕੇ ਯੂ.ਪੀ. ਤੱਕ ਇਨ੍ਹਾਂ ਨੂੰ ਚੋਣਾਂ ਵਿਚ ਕਿਧਰੇ ਵੀ ਇੱਕ ਸੀਟ ਨਾ ਮਿਲੀ । ......(ਵਿਘਨ)

**ਸ਼੍ਰੀ ਸਭਾਪਤੀ** : ਜ਼ੀਰਾ ਸਾਹਿਬ, ਤੁਹਾਡਾ ਟਾਈਮ ਪੂਰਾ ਹੋ ਗਿਆ ਹੈ । ਤੁਸੀਂ ਹੁਣ ਆਸਣ ਗ੍ਰਹਿਣ ਕਰੋ । ਤੁਸੀਂ ਪੰਜ ਮਿੰਟ ਬੋਲਣ ਲਈ ਮੰਗੇ ਸੀ ਪ੍ਰੰਤੂ ਤੁਹਾਨੂੰ ਬੋਲਦਿਆਂ ਸੱਤ ਮਿੰਟ ਹੋ ਗਏ ਹਨ । ਇਸ ਲਈ ਤੁਸੀਂ ਆਪਣਾ ਸਥਾਨ ਗ੍ਰਹਿਣ ਕਰੋ । ਹੁਣ ਰੂਰਲ ਡਿਵੈਲਪਮੈਂਟ ਮਨਿਸਟਰ ਜਵਾਬ ਦੇਣਗੇ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਚੇਅਰਮੈਨ ਸਾਹਿਬ, ਦੋ ਘੰਟੇ ਦੀ ਡਿਸਕਸ਼ਨ ਸੁਣਨ ਪਿਛੋਂ, ਮੈਨੂੰ ਥੋੜ੍ਹੇ ਦਿਨ ਪਹਿਲਾਂ ਸਾਡੀ ਵਿਰੋਧੀ ਪਾਰਟੀ ਦੇ ਮਾਨਯੋਗ ਮੈਂਬਰਾਂ ਨੇ ਇਸੇ ਮਾਮਲੇ ਸਬੰਧੀ ਬਹਿਸ ਕਰਾਉਣ ਲਈ ਇਥੇ ਹਾਊਸ ਵਿਚ ਬੜਾ ਰੌਲਾ-ਰੱਪਾ ਪਾਇਆ ਸੀ, ਉਸ ਬਾਰੇ ਮੈਂ ਜਵਾਬ ਦੇਣ ਦੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ, ਡਿਸਕਸ਼ਨ ਬਾਰੇ ਕੁੱਝ ਕਹਿਣ ਤੋਂ ਪਹਿਲਾਂ ਕੁੱਝ ਕਹਿਣਾ ਚਾਹੁੰਦੀ ਹਾਂ । ਚੇਅਰਮੈਨ ਸਾਹਿਬ, ਸਾਫ ਝਲਕ ਨਜ਼ਰ ਆਉਂਦੀ ਹੈ ਕਿ ਸਾਡੀ ਪਾਰਟੀ ਧੱਕਿਆਂ ਵਿਚ ਵਿਸ਼ਵਾਸ ਨਹੀਂ ਕਰਦੀ । ਅਸੀਂ ਬਕਾਇਦਾ ਪ੍ਰੰਪਰਾਵਾਂ ਨੂੰ ਧਿਆਨ ਵਿਚ ਰੱਖਦੇ ਹੋਏ, ਡੈਮੋਕਰੇਸੀ ਨੂੰ ਧਿਆਨ ਵਿਚ ਰੱਖਦੇ ਹੋਏ ਹਮੇਸ਼ਾ ਹੱਕ ਅਤੇ ਅਧਿਕਾਰ ਦੇਣਾ ਜਾਣਦੇ ਹਾਂ । ਅੱਜ ਦੀ ਡਿਸਕਸ਼ਨ ਤੋਂ ਬਾਅਦ ਮੈਨੂੰ ਪਿਛਲੇ ਸੈਸ਼ਨ ਦੀ ਜਦੋਂ ਸਾਡੇ ਆਪੋਜ਼ੀਸ਼ਨ ਵਾਲੇ ਵੀਰਾਂ ਦੀ ਸਰਕਾਰ ਸੀ, ਬਾਰੇ ਗੱਲ ਯਾਦ ਆ ਰਹੀ ਹੈ । ਇਸ ਸਦਨ ਵਿਚ ਚੇਅਰਮੈਨ ਸਾਹਿਬ, ਅਸੀਂ 14 ਮੈਂਬਰ ਚੁਣ ਕੇ ਆਏ ਸੀ ਅਤੇ ਲੋਕਾਂ ਨੇ ਸਾਨੂੰ ਜਿਤਾ ਕੇ ਭੇਜਿਆ ਸੀ । ਇੱਥੇ ਸਾਡੇ ਨਾਲ ਵਿਤਕਰਾ ਅਤੇ ਧੱਕਾ ਹੁੰਦਾ ਰਿਹਾ ਹੈ ਅਤੇ ਅਸੀਂ ਇਨ੍ਹਾਂ ਨੂੰ ਕਿਹਾ ਸੀ ਕਿ ਸਾਡੇ ਨਾਲ ਵਿਤਕਰਾ ਤੇ ਧੱਕਾ ਨਾ ਕੀਤਾ ਜਾਵੇ ਕਿਉਂਕਿ ਜਿੱਥੇ ਅੱਜ ਇਹ ਮੇਰੇ ਭਰਾ ਬੈਠੇ ਹਨ, ਇਸ ਤੋਂ

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ]

ਪਹਿਲਾਂ ਇਥੇ ਅਸੀਂ ਬੈਠਦੇ ਸੀ ਮੇਰੇ ਭਰਾ ਕਹਿੰਦੇ ਕਿ ਵੋਟਾਂ ਵਿੱਚ ਧੱਕਾ ਹੋਇਆ, ਪਰ ਇਨ੍ਹਾਂ ਨੇ ਤਾਂ ਵੋਟਰਾਂ ਵਲੋਂ ਚੁਣੇ ਹੋਏ ਨੁਮਾਇੰਦਿਆਂ ਨਾਲ ਧੱਕਾ ਕੀਤਾ ਸੀ, ਉਸਦਾ ਇਕ ਕਾਰਨ ਸੀ। ਤੁਸੀਂ ਬੇਸ਼ਕ ਰਿਕਾਰਡ ਕਢਵਾ ਕੇ ਦੇਖ ਲਉ। ਪਿਛਲੇ ਪੰਜ ਸਾਲਾਂ ਵਿੱਚ ਵਿਕਾਸ ਦੇ ਕਾਰਜਾਂ ਲਈ ਐਮ.ਐਲ.ਏ. ਦੇ ਨਾਮ ਤੇ ਇਕ-ਇਕ ਕਰੋੜ ਰੁਪਏ ਖਰਚ ਕੀਤੇ ਜਾਣੇ ਸੀ ਭਾਵ ਉਨ੍ਹਾਂ ਦੀ ਰਿਕੁਮੈਂਡੇਸ਼ਨ ਤੇ ਹੀ ਇਹ ਖਰਚਾ ਕੀਤਾ ਜਾਣਾ ਸੀ। ਲੇਕਿਨ ਕਾਂਗਰਸ ਵਾਲੇ ਐਮ.ਐਲ.ਏਜ਼ ਦੀ ਰਿਕੁਮੈਂਡੇਸ਼ਨ ਤੇ ਇਹ ਕੱਟ ਲਗਾ ਦਿੰਦੇ ਸੀ। ਇਥੇ ਹਾਊਸ ਵਿਚ ਉਸ ਵੇਲੇ ਦੇ ਮੁੱਖ ਮੰਤਰੀ ਸਾਹਿਬ ਬੈਠੇ ਸੀ ਅਤੇ ਉਦੋਂ ਅਸੀਂ ਕਿਹਾ ਸੀ ਕਿ ਜੇ ਇਨ੍ਹਾਂ ਨੇ ਕੋਈ ਪੈਸਾ ਰੱਖਿਆ ਹੈ ਅਤੇ ਸਾਡੇ ਨਾਮ ਤੇ ਦਿੱਤਾ ਹੈ ਤਾਂ ਇਹ ਡਿਸਕਸ਼ਨ ਕਰਵਾ ਲੈਣ, ਕਿਉਂਕਿ ਇਹ ਪਬਲਿਕ ਦੇ ਹਿੱਤਾਂ ਦੇ ਮੁੱਦੇ ਸਨ ਅਤੇ ਵਿਕਾਸ ਦੇ ਕੰਮਾਂ ਨਾਲ ਸਬੰਧਤ ਸਨ। ਇਸ ਲਈ ਸਾਂਝੇ ਕੰਮਾਂ ਉਤੇ ਬਹਿਸ ਲਈ ਸਮਾਂ ਰੱਖਿਆ ਜਾਵੇ, ਇਕ ਤਾਂ ਇਹ ਮੁੱਦਾ ਸੀ। ਦੂਸਰੀ ਆਈਟਮ ਇਹ ਸੀ ਕਿ ਕਿਸੇ ਸਪੀਚ ਵਿੱਚ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਦਾ ਨਾਮ ਆ ਗਿਆ ਜਿਵੇਂ ਅੱਜ ਨਾਮ ਕੱਟਣ ਦੀ ਗੱਲ ਆਈ ਹੈ। ਇਸੇ ਤਰ੍ਹਾਂ ਇਨ੍ਹਾਂ ਨੇ ਕਿਹਾ ਕਿ ਕਿਉਂਕਿ ਉਹ ਇਸ ਸਦਨ ਵਿੱਚ ਹਾਜ਼ਰ ਨਹੀਂ। ਇਸ ਲਈ ਉਹ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦੇ, ਇਸ ਲਈ ਉਨ੍ਹਾਂ ਦਾ ਨਾਮ ਨਹੀਂ ਆਉਣਾ ਚਾਹੀਦਾ। ਸਪੀਕਰ ਸਾਹਿਬ ਦੀ ਰੂਲਿੰਗ ਸੀ ਅਤੇ ਨਾਲ ਹੀ ਅਸੀਂ ਉਸ ਵੇਲੇ ਅਪੀਲ ਕੀਤੀ ਕਿ ਮੇਰੇ ਭਰਾ ਅਕਾਲੀ ਦਲ ਦੇ ਸਰਕਾਰੀ ਬੈਂਚਾਂ ਵਲੋਂ ਸ਼੍ਰੀਮਤੀ ਸੋਨੀਆ ਗਾਂਧੀ ਦਾ ਨਾਮ ਵੀ ਆਇਆ ਸੀ, ਉਨ੍ਹਾਂ ਦਾ ਨਾਮ ਵੀ ਕੱਟ ਦਿਉ। ਕਿੱਡਾ ਵੱਡਾ ਵਿਤਕਰਾ ਅਤੇ ਧੱਕਾ ਉਦੋਂ ਇਨ੍ਹਾਂ ਵਲੋਂ ਕੀਤਾ ਗਿਆ ਕਿ ਸਰਦਾਰ ਸੁਰਜੀਤ ਸਿੰਘ ਬਰਨਾਲਾ ਦਾ ਨਾਮ ਤਾਂ ਸਦਨ ਦੀ ਕਾਰਵਾਈ ਵਿਚੋਂ ਕੱਟ ਦਿੱਤਾ ਪਰ ਸਾਡੀ ਕੌਮੀ ਨੇਤਾ ਦਾ ਨਾਮ ਨਹੀਂ ਕੱਟਿਆ ਗਿਆ। ਇਹ ਦੋ ਮੁੱਦੇ ਲੈ ਕੇ ਅਸੀਂ ਵਾਰ ਵਾਰ ਅਪੀਲਾਂ ਕਰਦੇ ਰਹੇ। ਕੂੰਦਣ ਸਾਹਿਬ ਬੜੇ ਸਿਆਣੇ ਮੇਰੇ ਭਰਾ ਹਨ ਅਸੀਂ ਵਾਰ-ਵਾਰ ਕਹਿੰਦੇ ਰਹੇ ਕਿ ਤੁਸੀਂ

| *11.52 ਵਜੇ ਪ: ਦ: | (ਇਸ *ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਇਸ ਬਾਰੇ ਗੱਲ ਕਰੋ, ਡਿਸਕਸ਼ਨ ਰੱਖ ਲਉ, ਮੀਟਿੰਗ ਕਰ ਲਉ, ਇਨ੍ਹਾਂ ਮਾਮਲਿਆਂ ਵਾਸਤੇ ਆਪਾਂ ਹਾਊਸ ਦਾ ਸਮਾਂ ਖਰਾਬ ਨਾ ਕਰੀਏ, ਸਰਕਾਰੀ ਪੈਸਾ ਖਰਾਬ ਨਾ ਕਰੀਏ। ਲੇਕਿਨ ਅਫਸੋਸ ਦੀ ਗੱਲ ਹੈ ਸਪੀਕਰ ਸਾਹਿਬ, ਕਿ ਅੱਜ ਹੱਕਾਂ ਦੀ ਗੱਲ ਕਰਨ ਵਾਲੇ ਸਾਡੇ ਭਰਾ ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) 14 ਦਿਨ ਤੱਕ ਅਸੀਂ ਕਾਲੇ ਝੋਲੇ ਪਾ ਕੇ ਬਾਹਰ ਬੈਠੇ ਰਹੇ, ਇਨ੍ਹਾਂ ਨੇ ਪੂਰੇ ਸੈਸ਼ਨ ਲਈ ਸਾਨੂੰ, ਇਨ੍ਹਾਂ ਦੋ ਗੱਲਾਂ ਕਰਕੇ ਹੀ ਸੈਸ਼ਨ ਤੋਂ ਬਾਹਰ ਕੱਢਣ ਦੀ ਸਜ਼ਾ ਦਿੱਤੀ। ਅੱਜ ਮੈਨੂੰ ਤਾਂ ਇਸ ਗੱਲ ਤੇ ਮਾਣ ਹੈ ਕਿ ਸਾਡੀ ਡਿਸਕਸ਼ਨ ਵਿੱਚ ਜਿਸ ਤਰ੍ਹਾਂ ਮੇਰੇ ਭਰਾਵਾਂ ਨੇ ਰੌਲਾ ਪਾਇਆ, ਸਾਡੇ ਸੰਸਦੀ ਮਾਮਲਿਆਂ ਦੇ ਮਨਿਸਟਰ ਸਾਹਿਬ ਗਏ ਅਤੇ ਹੋਰ ਸਾਡੇ ਸਾਥੀ ਉਸ ਮੀਟਿੰਗ ਵਿੱਚ ਗਏ। ਅਸੀਂ ਵੱਡਾ ਦਿਲ ਰੱਖਦੇ ਹੋਏ ਕਿਹਾ ਕਿ ਜੇ ਕਿਤੇ ਕੋਈ ਕਮੀ ਹੈ ਤਾਂ

ਅਸੀਂ ਸੁਣਨ ਲਈ ਤਿਆਰ ਹਾਂ ਅਤੇ ਜੇ ਸਾਡੇ ਆਪੋਜ਼ੀਸ਼ਨ ਦੇ ਭਰਾ ਇਸ ਮਾਮਲੇ ਉਤੇ ਡਿਸਕਸ਼ਨ ਕਰਨੀ ਚਾਹੁੰਦੇ ਹਨ ਤਾਂ ਵੀ ਅਸੀਂ ਤਿਆਰ ਹਾਂ। ਸੋ, ਇਸ ਲਈ ਸਭ ਤੋਂ ਪਹਿਲਾਂ ਤਾਂ ਮੈਂ ਕਾਂਗਰਸ ਪਾਰਟੀ ਅਤੇ ਆਪਣੇ ਸਾਥੀਆਂ ਨੂੰ ਮੁਬਾਰਕਬਾਦ ਦਿੰਦੀ ਹਾਂ ਕਿ ਅਸੀਂ ਆਪਣੀ ਕਾਂਗਰਸ ਪਾਰਟੀ ਦੀਆਂ ਪ੍ਰੰਪਰਾਵਾਂ ਨੂੰ ਧਿਆਨ ਵਿੱਚ ਅਤੇ ਕਾਇਮ ਰੱਖਦਿਆਂ ਹੋਇਆਂ, ਕਿਤੇ ਵੀ ਕੋਈ ਹੈਲਦੀ ਡਿਸਕਸ਼ਨ ਹੁੰਦੀ ਹੈ ਤਾਂ ਅਸੀਂ ਉਸਨੂੰ ਸੁਣਨ ਲਈ ਤਿਆਰ ਹਾਂ। ਪਹਿਲੇ ਨੰਬਰ ਤੇ ਜ਼ਾਡਾ ਇਹੀ ਸਾਡੇ ਕਰੈਕਟਰ ਲਈ ਪਲੱਸ ਪੁਆਇੰਟ ਜਾਂਦਾ ਹੈ। ਜਿਹੜਾ ਅਸੀਂ ਅੱਜ ਟਾਈਮ ਰੱਖਿਆ ਹੈ। ਪਰ ਇਨ੍ਹਾਂ ਦੀ ਪਾਰਟੀ ਦੀ ਸੋਚਾਂ ਦੂਜੀ ਝਲਕ ਮਾਰਦੀ ਹੈ, ਨੰਬਰ ਦੋ ਤੇ ਮੇਰੇ ਵੀਰ ਢੂੰਡਰ ਸਾਹਿਬ ਬਹੁਤ ਬੋਲੇ ਹਨ। ਮੈਂ ਇਨ੍ਹਾਂ ਨੂੰ ਸੁਣਦੀ ਰਹੀ ਹਾਂ। ਮੈਂ ਇਨ੍ਹਾਂ ਦਾ ਸਤਿਕਾਰ ਕਰਦੀ ਹਾਂ ਕਿਉਂਕਿ ਇਹ ਮੇਰੇ ਗੁਆਂਢੀ ਵੀ ਰਹੇ ਹਨ ਅਤੇ ਅਸੀਂ ਸਾਰੇ ਭੈਣ ਭਰਾ ਹਾਂ। ਮੈਂ ਜਦੋਂ ਸੁਣ ਰਹੀ ਸੀ ਤਾਂ ਮੈਨੂੰ ਬੜਾ ਅਫਸੋਸ ਹੋਇਆ ਕਿ ਸਾਰਾ ਕੁਝ ਮੇਰੇ ਵੀਰ ਜੋ ਕੁਝ ਕਹਿ ਰਹੇ ਹਨ, ਕਿਤੇ ਇਹ ਆਪਣੀ ਕਹਾਣੀ ਤਾਂ ਨਹੀਂ ਸੁਣਾ ਰਹੇ। ਜੋ ਕੁਝ ਇਨ੍ਹਾਂ ਦੀ ਪਾਰਟੀ ਨੇ ਪਿਛਲੇ ਪੰਜ ਸਾਲਾਂ ਵਿੱਚ, ਜੋ ਅਸੈਂਬਲੀ ਦੀਆਂ ਇਲੈਕਸ਼ਨਾਂ ਦੇ ਵਿੱਚ, ਬਾਈ-ਇਲੈਕਸ਼ਨਾਂ ਦੇ ਵਿੱਚ, ਪੰਚਾਇਤਾਂ ਦੀਆਂ ਚੋਣਾਂ ਦੇ ਵਿੱਚ ਜਾਂ ਕਿਸੇ ਕਿਸਮ ਦੀ ਵੀ ਜੋ ਕੋਈ ਚੋਣ ਹੋਈ ਹੈ, ਮੈਨੂੰ ਬਿਲਕੁਲ ਹੂ-ਬਹੂ ਲਗ ਰਿਹਾ ਸੀ ਕਿ ਇਹ ਤਾਂ ਮੇਰੇ ਮਨ ਦੀ ਗੱਲ ਕਹਿ ਰਹੇ ਹਨ, ਜੋ ਸਾਡੇ ਨਾਲ ਹੋਈਆਂ ਹਨ। ਜੋ ਢੂੰਡਰ ਸਾਹਿਬ ਦੱਸ ਰਹੇ ਹਨ, ਕਿਤੇ ਭੁਲੇਖੇ ਨਾਲ ਤਾਂ ਇਹ ਨਹੀਂ ਦੱਸ ਰਹੇ...

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ੍ਰੀ ਸਪੀਕਰ** : ਕੇਵਲ ਇੰਟਰੱਪਸ਼ਨ ਨਹੀਂ ਹੋਣੀ ਚਾਹੀਦੀ। ਪੁਆਇੰਟ ਆਫ ਆਰਡਰ ਬੇਸ਼ਕ ਹੋਵੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ** **

**Mr. Speaker** : Please resume your seat. This is no Point of Order.

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਮੈਂ ਇਸਦਾ ਜਵਾਬ ਦੇਵਾਂਗੀ। ਇੱਧਰ ਬੈਠ ਕੇ ਇਸ ਤਰ੍ਹਾਂ ਦੀਆਂ ਗੱਲਾਂ ਹੀ ਉਡਦੀਆਂ ਹੁੰਦੀਆਂ ਹਨ ਅਤੇ ਉਧਰ ਬੈਠ ਕੇ ਭੁੱਲ ਜਾਂਦੇ ਹਾਂ। ਇਸ ਕਰਕੇ ਮੈਂ ਆਪਣੇ ਮਾਨਯੋਗ ਵੀਰ ਦੀਆਂ ਇਨ੍ਹਾਂ ਗੱਲਾਂ ਨੂੰ ਧਿਆਨ ਵਿੱਚ ਰੱਖ ਕੇ ਇਹ ਕੁੱਝ ਕੀਤਾ, ਇਸੇ ਕਰਕੇ ਇੱਧਰ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਅਸੀਂ ਆਏ ਹਾਂ। ਸੋ ਮੈਨੂੰ ਸਾਰੀਆਂ ਗੱਲਾਂ ਤੇ ਇਹ ਲੱਗ ਰਿਹਾ ਸੀ ਕਿ ਛੱਜ ਤਾਂ ਬੋਲੇ, ਛਾਲਣੀ ਕਿਉਂ ਬੋਲੇ।

---

**Expunged as ordered by the Chair.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਤੁਸੀਂ ਬੈਠ ਕੇ ਸੁਣਨ ਦਾ ਹਿਰਦਾ ਰੱਖੋ । ਅਸੀਂ ਨਵੀਆਂ ਰਵਾਇਤਾਂ ਪਾਉਣੀਆਂ ਜਾਣਦੇ ਹਾਂ । ਸਪੀਕਰ ਸਾਹਿਬ, ਮੇਰੇ ਭਰਾਵਾਂ ਨੇ 2-4 ਗੱਲਾਂ ਹੀ ਕਹੀਆਂ । ਇਸ ਤੋਂ ਇਲਾਵਾ ਤਾਂ ਕਦੇ ਇਹ ਦਿੱਲੀ ਦੰਗਿਆ ਦੀ ਗੱਲ ਕਰਨ ਲੱਗ ਜਾਂਦੇ ਹਨ, ਕਦੇ ਕਾਨ੍ਹਪੁਰ ਦੀ ਗੱਲ ਕਰਨ ਲੱਗ ਜਾਂਦੇ ਹਨ । ਸਪੀਕਰ ਸਾਹਿਬ, ਅਸੀਂ ਸਾਰੇ ਵੱਖ ਵੱਖ ਧਰਮਾਂ ਨੂੰ ਮੰਨਣ ਵਾਲੇ ਹਾਂ । ਇਨ੍ਹਾਂ ਨੇ ਗੁਰਬਾਣੀ ਦੀਆਂ ਤੁੱਕਾਂ ਸੁਣਾਈਆਂ । ਠੀਕ ਹੈ ਪਰਮਾਤਮਾ ਦਾ ਨਾਂ ਲੈਣਾ ਚਾਹੀਦਾ ਹੈ । ਸਪੀਕਰ ਸਾਹਿਬ, ਦੋ ਚੀਜ਼ਾਂ ਵਾਲੇ ਵੱਲੋਂ ਪਰਮਾਤਮਾ ਦਾ ਨਾਂ ਲਿਆ ਜਾਂਦਾ ਹੈ । ਜਿਹੜਾ ਪੂਰਨ ਗੁਰਸਿੱਖ ਹੈ, ਉਹ ਦੋਨੋਂ ਵਕਤ ਗੁਰਬਾਣੀ ਪੜ੍ਹਦਾ ਹੈ ਅਤੇ ਫਿਰ ਅਰਦਾਸ ਕਰਦਾ ਹੈ । ਅਰਦਾਸ ਵਿੱਚ ਇਕ ਤਾਂ ਉਹ ਸਭ ਦੀ ਚੜ੍ਹਦੀ ਕਲਾ ਮੰਗਦਾ ਹੈ ਅਤੇ ਦੂਸਰਾ ਆਪਣੀਆਂ ਭੁੱਲਾਂ ਬਖਸ਼ਾਉਂਦਾ ਹੈ । ਸੋ, ਮੇਰੇ ਵੀਰ ਸਰਦਾਰ ਬਲਵਿੰਦਰ ਸਿੰਘ ਜੀ ਭੂੰਦੜ ਰੁਟੀਨ ਵਿੱਚ ਤਾਂ ਮੈਨੂੰ ਪਤਾ ਨਹੀਂ ਕਿ ਕੀ ਕਰਦੇ ਹਨ ਪਰ ਹੁਣ ਇਹ ਸ਼ਾਇਦ ਗੁਰਬਾਣੀ ਦੀਆਂ ਤੁਕਾਂ ਆਪਣੀਆਂ ਭੁੱਲਾਂ ਬਖਸ਼ਾਉਣ ਲਈ ਹੀ ਕੋਟ ਕਰ ਰਹੇ ਸਨ । ਸਪੀਕਰ ਸਾਹਿਬ, ਇਨ੍ਹਾਂ ਨੇ 3-4 ਗੱਲਾਂ ਕਹੀਆਂ ਹਨ । ਪਹਿਲੀ ਗੱਲ ਇਹ ਹੈ ਕਿ ਵੋਟਾਂ ਕੱਟੀਆਂ ਗਈਆਂ, ਦੂਸਰਾ ਵੇਲੇ ਸਿਰ ਲਿਸਟਾਂ ਨਹੀਂ ਮਿਲੀਆਂ ਅਤੇ ਤੀਸਰਾ ਇਹ ਕਿ ਪੁਲਿਸ ਨੇ ਧੱਕਾ ਕੀਤਾ ਹੈ । ਸਪੀਕਰ ਸਾਹਿਬ, ਮੈਂ ਬੜੀ ਹੈਰਾਨ ਹਾਂ । ਪੂਰਨ ਤੌਰ ਤੇ ਨਿਰਪੱਖ ਚੋਣਾਂ ਕਰਵਾਉਣ ਲਈ ਮੈਂ ਦਿਨ-ਰਾਤ ਆਪਣਾ ਟੈਲੀਫੂਨ ਖੋਲ੍ਹ ਕੇ ਬੈਠੀ ਰਹੀ । ਜਿਸ ਕਿਸੇ ਨੇ ਵੀ ਮੈਨੂੰ ਅਪਰੋਚ ਕੀਤਾ, ਮੈਂ ਪਾਰਟੀਬਾਜ਼ੀ ਤੋਂ ਉਪਰ ਉਠ ਕੇ ਹਰ ਕਿਸੇ ਦੀ ਗੱਲ ਸੁਣੀ । ਸਪੀਕਰ ਸਾਹਿਬ, ਸਾਡੇ ਮਹਿਕਮੇ ਦੀ ਇਲੈਕਸ਼ਨ ਹੋਈ ਹੈ । ਮੈਂ ਕੋਈ ਅਜਿਹੀ ਸ਼ਿਕਾਇਤ ਨਹੀਂ ਸੁਣੀ ਕਿ ਜਿਥੇ ਇਹ ਕਿਹਾ ਗਿਆ ਹੋਵੇ ਕਿ ਬੀ.ਡੀ.ਪੀ.ਓ. ਨਹੀਂ ਸੁਣਦਾ । ਜਿਸ ਕਿਸੇ ਨੇ ਵੀ ਸ਼ਿਕਾਇਤ ਕੀਤੀ, ਉਸ ਤੇ ਨਾਲ ਐਕਸ਼ਨ ਲਿਆ ਗਿਆ । ਇਸ ਕਰਕੇ ਜੋ ਇਨ੍ਹਾਂ ਨੇ ਗੱਲਾਂ ਕਹੀਆਂ ਹਨ, ਇਹ ਸਰਾਸਰ ਬੇਬੁਨਿਆਦ ਅਤੇ ਗਲਤ ਹਨ । ਇਹ ਇਲਜ਼ਾਮ ਲਗਾ ਰਹੇ ਹਨ । ਜਿਵੇਂ ਕਿਹਾ ਜਾਂਦਾ ਹੈ ਕਿ ਹੁਣ ਕੁੱਟ ਤਾਂ ਲਿਆ ਹੈ, ਰੋ ਤਾਂ ਲੈਣ ਦਿਓ । ਪੰਜਾਬ ਵਿੱਚ ਕੁੱਟੇ ਹੋਏ ਇਹ ਭਰਾ ਹੁਣ ਇਸ ਵਿਧਾਨ ਸਭਾ ਦੇ ਸਦਨ ਵਿੱਚ ਰੋਣਾ ਚਾਹੁੰਦੇ ਹਨ । ਸੋ, ਸਪੀਕਰ ਸਾਹਿਬ, ਇਹ ਵਾਰ ਵਾਰ ਗੱਲਾਂ ਕਰ ਰਹੇ ਹਨ । ਅਸੀਂ ਤਾਂ ਪੂਰੇ ਵੇਲੇ ਸਿਰ ਚੋਣਾਂ ਕਰਵਾਈਆਂ ਔਰ 3 ਤਾਰੀਖ ਤੱਕ ਇਲੈਕਸ਼ਨ ਨਾਲ ਸਬੰਧਤ ਸਾਰਾ ਸਮਾਨ ਪੁੱਜ ਚੁੱਕਾ ਸੀ । ਇਸ ਨੂੰ ਤਾਂ ਸਗੋਂ ਇਨ੍ਹਾਂ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਸੀ । ਤੁਸੀਂ ਵੀ ਪੰਚਾਇਤ ਚੋਣਾਂ ਕਰਵਾਈਆਂ ਸੀ । ਹੁਣੇ ਮਾਨਯੋਗ ਮੈਂਬਰ ਸਾਹਿਬਾਨ ਕਹਿ ਰਹੇ ਸਨ ਕਿ ਜਿਸ ਦਿਨ ਵੋਟਾਂ ਪੈਣੀਆਂ ਸਨ, ਉਸ ਦਿਨ ਵੋਟਾਂ ਕੱਟੀਆਂ ਗਈਆਂ ਪਰ ਮੈਂ ਕਹਿਣਾ ਚਾਹੁੰਦੀ ਹਾਂ ਕਿ ਉਸ ਦਿਨ ਤੱਕ ਫਾਰਮ ਤਾਂ ਮਾਨਯੋਗ ਜਥੇਦਾਰਾਂ ਦੀਆਂ ਜੇਬਾਂ ਵਿੱਚ

---

**Expunged as ordered by the Chair.

ਪਏ ਸਨ, ਬੀ.ਡੀ.ਪੀ.ਓ. ਕੋਲ ਤਾਂ ਗਏ ਹੀ ਨਹੀਂ ਸਨ । ਇਸ ਕਰਕੇ ਮੈਂ ਸਮਝਦੀ ਹਾਂ ਕਿ ਇਹ ਆਪਣੀ ਗੱਲ ਕਹਿ ਰਹੇ ਹਨ ਜਦੋਂ ਇਨ੍ਹਾਂ ਨੇ ਆਪਣੇ ਵਕਤ ਚੋਣਾਂ ਵਿਚ ਧੱਕਾ ਕੀਤਾ ਸੀ । ਇਨ੍ਹਾਂ ਦੇ ਸਮੇਂ ਜਦੋਂ ਪੇਪਰ ਰਿਜੈਕਟ ਕੀਤੇ ਗਏ ਤਾਂ ਦੋ ਦਿਨ ਬਾਅਦ ਹੀ ਹਜ਼ਾਰਾਂ ਦੀ ਗਿਣਤੀ ਵਿੱਚ ਕੇਸ ਹਾਈ ਕੋਰਟ ਦੇ ਸਾਹਮਣੇ ਆਏ ਪਰ ਹੁਣ ਅਸੀਂ ਜ਼ਿਲ੍ਹਾ ਪ੍ਰੀਸ਼ਦ ਅਤੇ ਬਲਾਕ ਸੰਮਤੀਆਂ ਦੀਆਂ ਚੋਣਾਂ ਕਰਵਾਈਆਂ ਹਨ । ਪਹਿਲਾਂ ਇਨ੍ਹਾਂ ਦੀ ਪੰਜ ਸਾਲ ਸਰਕਾਰ ਰਹੀ । ਉਦੋਂ ਇਨ੍ਹਾਂ ਨੂੰ ਲੋਕਤੰਤਰ ਦਾ ਖਿਆਲ ਕਿਉਂ ਨਾ ਆਇਆ ? ਉਦੋਂ ਇਨ੍ਹਾਂ ਨੇ ਚਾਰ ਸਾਲ ਤੱਕ ਇਹ ਚੋਣਾਂ ਕਿਉਂ ਨਹੀਂ ਕਰਵਾਈਆਂ । ਸਾਡੀ ਸਰਕਾਰ ਦੇ 100 ਦਿਨ ਪੂਰੇ ਹੋਏ ਹਨ । ਹੁਣ ਅਸੀਂ ਕਾਰਪੋਰੇਸ਼ਨ ਦੀਆਂ ਵੀ ਚੋਣਾਂ ਕਰਵਾਈਆਂ ਹਨ ਅਤੇ ਜ਼ਿਲ੍ਹਾ ਪ੍ਰੀਸਦ ਤੇ ਬਲਾਕ ਸੰਮਤੀਆਂ ਦੀਆਂ ਵੀ ਚੋਣਾਂ ਕਰਵਾਈਆਂ ਹਨ । ਪੰਚਾਇਤਾਂ ਦੀਆਂ ਚੋਣਾਂ ਵੀ ਕਰਵਾ ਦੇਣੀਆਂ ਸਨ ਪਰ ਇਹ ਕੋਰਟ ਚਲੇ ਗਏ । ਅਸੀਂ ਚਾਹੁੰਦੇ ਸੀ ਸਾਰੀਆਂ ਚੋਣਾਂ ਇਕੋ ਪੜਾਅ ਵਿਚ ਹੀ ਹੋ ਜਾਂਦੀਆਂ । ਇਸ ਕਰਕੇ ਹੁਣ ਇਹ * * ਇਲਜ਼ਾਮ ਸਾਡੇ ਤੇ ਲਗਾ ਰਹੇ ਹਨ ।

**ਸ਼੍ਰੀ ਸਪੀਕਰ :** ** ਸ਼ਬਦ ਅਨਪਾਰਲੀਮੈਂਟਰੀ ਹੈ । ਇਹ ਗਲਤ ਹੈ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ :** ਸਪੀਕਰ ਸਾਹਿਬ, ਇਹ ਸ਼ਬਦ ਮੈਂ ਵਾਪਸ ਲੈਂਦੀ ਹਾਂ ਅਤੇ ਹੋਰ ਸ਼ਬਦ ਵਰਤ ਲੈਂਦੀ ਹਾਂ । ਵੈਸੇ, ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੇ ਤੇ ਗਲਤ ਇਲਜ਼ਾਮ ਲਗਾਇਆ ਹੈ । ਇਸ ਲਈ * * * ਹੀ ਕਹਿਣਾ ਪਵੇਗਾ । ਸੱਚ ਨਹੀਂ ਕਿਹਾ ਜਾ ਸਕਦਾ । ਇਸ ਕਰਕੇ ......(ਵਿਘਨ) ਸਪੀਕਰ ਸਾਹਿਬ ਨੇ ਮੰਨ ਲਿਆ ਹੈ । ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਸੁਨਾਮ ਦੀ ਇਲੈਕਸ਼ਨ ਯਾਦ ਕਰਵਾਉਂਦੀ ਹਾਂ । ਸਾਡਾ ਚੋਣ ਇਨਚਾਰਜ ਉਥੇ ਦੀਪਾ ਸੀ । ਸਪੀਕਰ ਸਾਹਿਬ, ਉਸ ਨੂੰ ਅੰਦਰੋਂ ਸ਼ਰੇਆਮ ਕੱਢ ਕੇ ਇਨ੍ਹਾਂ ਦੇ ਡੀ.ਐਸ.ਪੀ. ਨੇ ਕੁੱਟਿਆ ਅਤੇ ਉਸ ਉਤੇ ਕੇਸ ਬਣਾਇਆ । ਫਿਰ ਵੋਟਾਂ ਪਾਈਆਂ । ਇਹੀ ਨਵਾਂ ਸ਼ਹਿਰ ਦੇ ਇਲੈਕਸ਼ਨ ਵਿਚ ਹੋਇਆ ਅਤੇ ਇਹੀ ਮਜੀਠਾ ਦੀ ਇਲੈਕਸ਼ਨ ਵਿੱਚ ਹੋਇਆ । ਮੈਂ ਵੀ ਇਹ ਗੱਲ ਕਹਿੰਦੀ ਹੁੰਦੀ ਸੀ । ਇਸ ਤੋਂ ਪਹਿਲਾਂ ਤੁਸੀਂ ਹਾਊਸ ਵਿੱਚ ਸਾਨੂੰ ਕਹਿੰਦੇ ਸੀ ਕਿ ਅਸੀਂ ਪੰਚਾਇਤਾਂ ਦੀਆਂ ਚੋਣਾਂ ਦੇ ਵਿੱਚ ਅੱਤਵਾਦੀ ਛੱਡੇ ਪਰ ਮੈਨੂੰ ਅਫ਼ਸੋਸ ਹੈ ਇਸ ਗੱਲ ਦਾ ਕਿ ਇਹ ਕੰਮ ਤਾਂ ਤੁਸੀਂ ਕਰਦੇ ਰਹੇ ਹੋ । ਠੀਕ ਮਜੀਠੇ ਦੇ ਇਲੈਕਸ਼ਨਾਂ ਵਿੱਚ ਇਹੀ ਗੱਲ ਮੈਂ ਲਿਖੀ ਸੀ । ਜ਼ਫ਼ਰਵਾਲ ਨੂੰ ਕਿਸ ਨੇ ਰਿਲੀਜ਼ ਕੀਤਾ ? ਕੌਣ ਅੱਤਵਾਦੀਆਂ ਨੂੰ ਥਾਪੜੇ ਦਿੰਦਾ ਰਿਹਾ ਹੈ ? ਕੌਣ ਉਨ੍ਹਾਂ ਨੂੰ ਸਿਰੋਪੇ ਦਿੰਦਾ ਰਿਹਾ, ਕੌਣ ਭਾਈ, ਬਾਬੇ ਕਹਿੰਦਾ ਰਿਹਾ ? ਉਸ ਵਕਤ ਅੱਤਵਾਦੀ ਲਫ਼ਜ਼ ਕਹਿਣਾ ਯਾਦ ਆ ਜਾਂਦਾ ਤਾਂ ਸ਼ਾਇਦ ਪੰਜਾਬ ਦੇ ਵਿੱਚ ਜੋ ਬਦਕਿਸਮਤ ਲੋਕਾਂ ਦਾ ਲਹੂ ਖਿੰਡਿਆ ਹੈ, ਉਹ ਜ਼ਰੂਰ ਬਚ ਜਾਂਦਾ । ਸਪੀਕਰ ਸਾਹਿਬ, ਇਹ ਜ਼ਫ਼ਰਵਾਲ ਜੀ ਨੂੰ ਛੁਡਵਾ ਕੇ, ਉਸ ਵਕਤ, ਇਹ ਨਹੀਂ ਕਿ ਜ਼ੁਬਾਨੀ ਗੱਲ ਹੈ, ਲਿਖਤੀ ਤੌਰ ਤੇ ਅਪੀਲ ਵਸਣ ਸਿੰਘ ਜ਼ਫ਼ਰਵਾਲ ਨੇ ਕੀਤੀ ਅਤੇ ਕਿਹਾ ਕਿ ਅਕਾਲੀ ਦਲ ਦੇ ਉਮੀਦਵਾਰ ਨੂੰ ਵੋਟਾਂ ਪਾਓ ....

---

**Expunged as ordered by the Chair.

**ਸ੍ਰੀ ਸਪੀਕਰ** : ਮਜੀਠੇ ਦੀ ਇਲੈਕਸ਼ਨ ਵਿੱਚ ਇਹ ਹੋਇਆ ਸੀ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਅੱਜ ਇਹ ਇਲਜ਼ਾਮ ਸਾਡੇ ਤੇ ਲਗਾ ਰਹੇ ਹੋ । ਕਾਂਗਰਸ ਪਾਰਟੀ ਵੱਲੋਂ, ਠੀਕ ਹੈ, ਮੈਂ ਮੰਨਦੀ ਹਾਂ ਕਿ ਹਰ ਇਨਸਾਨ ਤੋਂ ਗਲਤੀਆਂ ਹੋ ਜਾਂਦੀਆਂ ਹਨ ਕਿਤੇ ਹੋਈਆਂ ਹੋਣ ਲੇਕਿਨ ਅਸੀਂ ਦੋ-ਤਿੰਨ ਗੱਲਾਂ ਕੀਤੀਆਂ । ਲੋਕਤੰਤਰ ਲਈ, ਫਿਰਕਾਪ੍ਰਸਤੀ ਦੇ ਖਿਲਾਫ਼ ਲੜਾਈ ਲੜਨ ਲਈ ਸਾਡੀ ਪਾਰਟੀ ਕਦੇ ਪਿੱਛੇ ਨਹੀਂ ਹਟੀ । ਇਨ੍ਹਾਂ ਨੇ ਜਿਹੜੀਆਂ ਗੱਲਾਂ ਕੀਤੀਆਂ ਹਨ, ਇਹ ਬੇ-ਬੁਨਿਆਦ ਹਨ, ਗਲਤ ਹਨ, ਠੀਕ ਨਹੀਂ ਹਨ ** । ਹਾਰਨ ਤੋਂ ਬਾਅਦ ਹੀ ਇਨ੍ਹਾਂ ਨੇ ਗੱਲ ਕਰਨੀ ਸੀ ? ਮੈਂ ਤੁਹਾਨੂੰ ਮਿਸਾਲਾਂ ਦੇ ਸਕਦੀ ਹਾਂ......

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਭੂੰਦੜ ਜੀ, ਇੱਕ ਮਿੰਟ... ਇੱਕ ਮਿੰਟ ਪਹਿਲਾਂ ਮੇਰੀ ਗੱਲ ਸੁਣੋ ..(ਵਿਘਨ) ਮੇਰੀ ਗੱਲ ਤਾਂ ਸੁਣ ਲਓ ਇੱਕ ਮਿੰਟ ।

**ਸ੍ਰੀ ਸਪੀਕਰ** : ਹਾਂ ਜੀ, ਭੂੰਦੜ ਜੀ, ਤੁਹਾਡਾ ਪੁਆਇੰਟ ਆਫ਼ ਆਰਡਰ ਕੀ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਅਸਲ ਵਿੱਚ ਕਹਿਣਾ ਨਹੀਂ ਸੀ ਚਾਹੁੰਦਾ, ਤੁਸੀਂ ਆਪਣੇ ਆਪ ਹੀ ਕਹਿ ਦਿੱਤਾ ਹੈ । ਬੀਬੀ ਜੀ ਵੱਡੇ ਹਨ, ਮੇਰੇ ਸਤਿਕਾਰਯੋਗ ਹਨ । ਮੈਂ ਦੁਬਾਰਾ ਕਹਿੰਦਾ ਹਾਂ ਕਿ ਇਹ ਲਫ਼ਜ਼ ** ਪਹਿਲਾਂ ਵੀ ਤਿੰਨ ਚਾਰ ਵਾਰ ਆਇਆ ਹੈ ਅਤੇ ਹੁਣ ਵੀ ਆਇਆ ਹੈ । ਤੁਸੀਂ ਪਹਿਲਾਂ ਹੀ ਕਹਿ ਦਿੱਤਾ ਹੈ ਪਰ ਹੁਣ ਇਹ ਫਿਰ ਰਿਕਾਰਡ ਤੇ ਆ ਰਿਹਾ ਹੈ । ਪਿਛਲੇ ਲਫ਼ਜ਼ ਨੂੰ ਵੀ ਰਿਕਾਰਡ ਵਿਚੋਂ ਕਢਵਾ ਦਿਓ । ਹੋਰ ਮੈਂ ਗਲਤ ਗੱਲ ਨਹੀਂ ਕਹਿੰਦਾ । ਰਿਵਾਜ਼ ਆਪਾਂ ਨਵੇਂ ਪਾਉਂਦੇ ਜਾਂਦੇ ਹਾਂ ।

**Mr. Speaker** : It is established. ** word is unparliamentary.

ਜਿਨ੍ਹਾਂ ਨੇ ਵੀ ** ਕਿਹਾ ਹੈ, ਉਹ ਕੱਟ ਦਿੱਤਾ ਜਾਵੇ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਮੇਰੇ ਸਾਥੀ ਬਲਵਿੰਦਰ ਸਿੰਘ ਭੂੰਦੜ ਜੀ ਬੋਲੇ ਹਨ, ਉਦੋਂ ਮੈਂ ਸਾਰਾ ਸੁਣੀ ਗਈ ਹਾਂ, ਵੱਡੇ ਹਿਰਦੇ ਨਾਲ ਸੁਣੀ ਗਈ ਹਾਂ । ਬਿਲਕੁਲ ਉਸ ਦੇ ਵਿੱਚ ਮੈਂ ਕੋਈ ਟੀਕਾ-ਟਿਪਣੀ ਨਹੀਂ ਕੀਤੀ ਕਿਉਂਕਿ ਮੈਂ ਆਪਣਾ ਜਵਾਬ ਦੇਣਾ ਸੀ । ਇਸ ਕਰਕੇ ਮੈਂ ਚਾਹੁੰਦੀ ਹਾਂ ਕਿ ਹੁਣ ਕ੍ਰਿਪਾ ਕਰਕੇ ਸੱਚੀਆਂ ਸੁਣ ਲੈਣ । ਇਹ ਵੀ ਵਾਕਿਆ ਹੀ ਸੱਚੀਆਂ ਗੱਲਾਂ ਸੁਣਨੀਆਂ ਔਖੀਆਂ ਲਗਦੀਆਂ ਹਨ ਪਰ ਥੋੜ੍ਹੀਆਂ ਬਹੁਤੀਆਂ ਤਾਂ ਸੁਣ ਲਉ । ਇਹ ਜਿਹੜੇ ਇਨ੍ਹਾਂ ਨੇ ਇਲਜ਼ਾਮ ਸਾਡੇ ਤੇ ਲਗਾਏ ਹਨ, ਇਹ ਬਿਲਕੁੱਲ ** ਹਨ, ਤੁਸੀਂ ਫਿਰ ਕਹੋਗੇ ਕਿ ** ਲਫ਼ਜ਼ ਆ ਗਿਆ ਹੈ ਪਰ ਮੈਂ ** ਨੂੰ ਸੱਚ ਕਹਿ ਹੀ ਨਹੀਂ ਸਕਦੀ......

---

**Expunged as ordered by the Chair.

**ਸ਼੍ਰੀ ਸਪੀਕਰ** : ਤੁਸੀਂ ਗਲਤ ਕਹਿ ਲਓ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਇਹ ਗਲਤ ਹਨ । ਜੇ ਅਸੀਂ ਇਸ ਤਰ੍ਹਾਂ ਚੋਣਾਂ ਜਿੱਤਣੀਆਂ ਹੁੰਦੀਆਂ, ਜੇ ਅਸੀਂ ਧੱਕਾ ਕਰਨਾ ਹੁੰਦਾ, ਮੈਂ ਆਪਣੇ ਹਲਕੇ ਦੀ ਆਪਣੀ ਇਲੈਕਸ਼ਨ ਦੀ ਮਿਸਾਲ ਦਿੰਦੀ ਹਾਂ । ਮੈਂ ਪੰਚਾਇਤ ਮੰਤਰੀ ਹਾਂ, ਮੈਂ ਇਸ ਮਹਿਕਮੇ ਦੀ ਵਜ਼ੀਰ ਵੀ ਰਹੀ ਹਾ ਅਤੇ ਹੁਣ ਵੀ ਹਾਂ । ਮੇਰੇ ਆਪਣੇ ਹਲਕੇ ਵਿੱਚ, ਸਪੀਕਰ ਸਾਹਿਬ, ਅਸੀਂ ਸਾਰੀਆਂ, ਤਿੰਨੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਸੀਟਾਂ ਵੀ ਜਿੱਤੀਆਂ ਹਨ ਅਤੇ ਬਲਾਕ ਸੰਮਤੀ ਦੀਆਂ ਚੋਣਾਂ ਵੀ ਜਿੱਤੀਆਂ ਹਨ । ਮੇਰੇ ਇੱਕ ਜ਼ੋਨ ਵਿੱਚ, ਬਲਰਾਂ ਜ਼ੋਨ ਵਿੱਚ ਸਿਰਫ਼ 11 ਵੋਟਾਂ ਦੇ ਫਰਕ ਨਾਲ ਕਾਂਗਰਸ ਪਾਰਟੀ ਦਾ ਉਮੀਦਵਾਰ ਹਾਰਿਆ ਹੈ । ਸਾਡੇ ਬੈਠੇ ਹਨ ਪੁਰੀ ਜੀ, ਇਹ ਸਾਡੇ ਗੁਰਦਾਸਪੁਰ ਦੀਆਂ ਗੱਲਾਂ ਕਰਦੇ ਹਨ । ਉਸ ਜ਼ੋਨ ਵਿੱਚ ਸਾਡੇ ਉਮੀਦਵਾਰ ਵਜੋਂ ਕੋਈ ਦੋ ਵੋਟਾਂ ਦੇ ਫਰਕ ਨਾਲ ਹਾਰਿਆ ਹੈ, ਕੋਈ ਚਾਰ ਵੋਟਾਂ ਦੇ ਫਰਕ ਨਾਲ ਹਾਰਿਆ ਹੈ । ਜੇ ਅਸੀਂ ਧੱਕੇ ਨਾਲ ਹੀ ਸਾਰਾ ਕੁਝ ਅਨਾਊਂਸ ਕਰਵਾਉਣਾ ਹੁੰਦਾ ਤਾਂ ਅਸੀਂ ਦੋ ਵੋਟਾਂ ਨਾਲ, ਚਾਰ ਵੋਟਾਂ ਨਾਲ ਜਾਂ ਗਿਆਰਾਂ ਵੋਟਾਂ ਨਾਲ ਆਪਣੇ ਉਮੀਦਵਾਰ ਹਾਰਨ ਦਿੰਦੇ ? (ਥੰਪਿੰਗ) ਇਸ ਕਰਕੇ ਜਿਹੜੀਆਂ ਮੈਂ ਮਿਸਾਲਾਂ ਦਿੱਤੀਆਂ ਹਨ, ਇਹ ਸਾਬਤ ਕਰਦੀਆਂ ਹਨ ਕਿ ਸਾਡੇ ਵਿੱਚ ਕੋਈ ਧੱਕਾ ਨਹੀਂ ਹੋਇਆ, ਕੋਈ ਕੁੱਝ ਨਹੀਂ ਹੋਇਆ......(ਵਿਘਨ)...

**Mr. Speaker** : No interruption please.

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਫਿਰ ਇਨ੍ਹਾਂ ਨੇ ਕਿਹਾ ਕਿ ਵੋਟਾਂ ਹਰਿਆਣੇ ਦੀਆਂ ਬਣਾਈਆਂ ਗਈਆਂ ਹਨ । ਸਾਨੂੰ ਤਾਂ ਪਤਾ ਨਹੀਂ ਕਿਸ ਨੇ ਬਣਾਈਆਂ ਹਨ, ਲੇਕਿਨ ਇੱਕ ਗੱਲ ਸਾਰੇ ਭਲੀਭਾਂਤ ਜਾਣਦੇ ਹਨ ਕਿ ਚੋਟਾਲਾ ਸਾਹਿਬ ਦਾ ਗਰੀਨ ਬਰਗੇਡ ਇਥੇ ਆਇਆ ਹੋਇਆ ਸੀ । ਉਹ ਕਿਸ ਦੀ ਹਮਾਇਤ ਵਿੱਚ ਆ ਸਕਦਾ ਹੈ, ਕਿਸ ਨੂੰ ਵੋਟਾਂ ਪਵਾ ਸਕਦਾ ਹੈ, ਕਿਸ ਪਾਸੇ ਵੋਟਾਂ ਬਣਾਈਆਂ ਜਾ ਸਕਦੀਆਂ ਹਨ, ਇਹ ਸਾਰੀ ਗੱਲ ਮੇਰੇ ਭਰਾ ਜਾਣਦੇ ਹੀ ਹਨ । ਮੈਂ ਇਸ ਤੇ ਜ਼ਿਆਦਾ ਟਾਈਮ ਨਹੀਂ ਲਾਉਣਾ ਚਾਹੁੰਦੀ । ਜੋ ਇਨ੍ਹਾਂ ਨੇ ਇਲਜ਼ਾਮ ਲਾਏ ਹਨ, ਉਨ੍ਹਾਂ ਬਾਰੇ ਦੱਸ ਦਿੱਤਾ ਹੈ, ਸਪਸ਼ਟੀਕਰਨ ਵੀ ਦੇ ਦਿੱਤਾ ਹੈ । ਉਸ ਬਾਰੇ ਕਹਿ ਮੈਂ ਬਹੁਤ ਕੁਝ ਸਕਦੀ ਹਾਂ ਜੋ ਇਨ੍ਹਾਂ ਨੇ ਕਿਹਾ ਹੈ ਲੇਕਿਨ ਕਹਿੰਦੇ ਹਨ —

ਕਹਿਨੇ ਕੋ ਬਹੁਤ ਕੁਝ ਹੈ ਅਗਰ ਕਹਿਨੇ ਪੇ ਆਤੇ

ਕੁਝ ਕਹਿਨੇ ਪੇ ਤੂਫਾਂ ਬਨਾ ਲੇਤੀ ਹੈ ਯੇਹ ਦੁਨੀਆਂ ।

ਇਸ ਕਰਕੇ ਮੈਂ ਇਸ ਪਾਸੇ ਨਹੀਂ ਜਾਣਾ । ਮੈਂ ਸਿਰਫ਼ ਆਪਣੀ ਕਾਰਗੁਜ਼ਾਰੀ ਹੀ ਦੱਸਾਂਗੀ ਕਿ ਅਸੀਂ ਕਿਸ ਤਰ੍ਹਾਂ ਕੀਤਾ ਹੈ । ਅਸੀਂ ਤਿੰਨ-ਚਾਰ ਪਾਜ਼ੇਟਿਵ ਗੱਲਾਂ ਕੀਤੀਆਂ ਹਨ । ਸਾਰਿਆਂ ਤੋਂ ਪਹਿਲਾਂ ਇਹ ਫ਼ੈਸਲਾ ਕਾਂਗਰਸ ਪਾਰਟੀ ਦਾ, ਸਾਡੀ ਅਮਰਿੰਦਰ ਸਿੰਘ ਦੀ ਸਰਕਾਰ ਦਾ ਸੀ ਕਿ ਜੋ ਇਲੈਕਸ਼ਨਾਂ ਡਿਊ ਹਨ ਉਨ੍ਹਾਂ ਨੂੰ ਕਰਵਾਉਣਾ ਹੈ । ਦੂਜੀ ਗੱਲ ਜ਼ੋਨਾਂ ਵਾਸਤੇ ਅਸੀਂ ਕੀਤੀ । ਸਪੀਕਰ ਸਾਹਿਬ, ਅਸੀਂ ਇਨ੍ਹਾਂ ਜ਼ੋਨਾਂ ਵਿਚ ਕੋਈ ਪੱਖਪਾਤ ਨਹੀਂ ਕੀਤਾ । ਅਸੀਂ ਕੰਟੀਨਿਊਟੀ ਦੇਖੀ 50 ਹਜ਼ਾਰ ਦੀ ਆਬਾਦੀ ਜ਼ਿਲ੍ਹਾ

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ]

ਪ੍ਰੀਸ਼ਦ ਵਾਸਤੇ ਅਤੇ 6 ਹਜ਼ਾਰ ਦੀ ਆਬਾਦੀ ਪੰਚਾਇਤ ਸੰਮਤੀ ਵਾਸਤੇ ਸੀ, ਇਸ ਗੱਲ ਨੂੰ ਅਸੀਂ ਕਰਾਈਟੇਰੀਆ ਬਣਾਇਆ ਸੀ । ਇਨ੍ਹਾਂ ਵਾਂਗ ਅੰਧਾਧੁੰਦ ਚਾਰ ਪਿੰਡ ਉਧਰ, ਦਸ ਪਿੰਡ ਉਧਰ ਅਤੇ 50 ਪਿੰਡ ਉਧਰ ਨਹੀਂ ਕੀਤੇ । ਅਸੀਂ ਕੋਈ ਸਿਸਟਮ ਬਣਾਇਆ ਹੈ। ਅਸੀਂ ਇਸ ਗੱਲ ਨੂੰ ਮੱਦੇ-ਨਜ਼ਰ ਰੱਖਿਆ ਹੈ । ਸਪੀਕਰ ਸਾਹਿਬ, ਇਸ ਤੋਂ ਵੀ ਵੱਡੀ ਗੱਲ, ਵਾਰ-ਵਾਰ ਆਉਂਦੀ ਰਹੀ ਕਿ ਇਨਡਾਇਰੈਕਟ ਇਲੈਕਸ਼ਨਾਂ ਵਾਸਤੇ ਕਦੇ 70-30, ਕਦੇ 60-40 ਅਤੇ ਕਦੇ 50 ਦੀ ਰੇਸ਼ੋ ਨਾਲ ਹੋਣੀਆਂ ਚਾਹੀਦੀਆਂ ਹਨ, ਲੇਕਿਨ ਅਸੀਂ 100 ਪ੍ਰਤੀਸ਼ਤ ਸਿੱਧੀਆਂ ਇਲੈਕਸ਼ਨਾਂ ਤੋਂ ਵੀ ਨਹੀਂ ਭੱਜੇ । ਅਸੀਂ ਇਹ ਸਿਰ ਮੱਥਾ ਲਾ ਕੇ ਕੀਤਾ ਹੈ ਕਿਉਂਕਿ ਸਾਨੂੰ ਪਤਾ ਸੀ, ਲੋਕਾਂ ਨੇ ਸਾਡੇ ਤੇ ਵਿਸ਼ਵਾਸ ਕੀਤਾ ਹੈ । ਲੋਕਾਂ ਨੂੰ ਕਾਂਗਰਸ ਪਾਰਟੀ ਤੇ ਆਸ ਹੈ ਅਤੇ ਸਾਡੀ ਸਰਕਾਰ ਕੁਝ ਕਰਕੇ ਦਿਖਾਉਣੀ ਚਾਹੁੰਦੀ ਹੈ । ਲੋਕ ਸਾਡੇ ਨਾਲ ਹਨ । ਅਸੀਂ ਬਿਲਕੁਲ ਸਿੱਧੇ ਤੌਰ ਤੇ 100 ਪ੍ਰਤੀਸ਼ਤ ਇਲੈਕਸ਼ਨ ਕਰਵਾਏ ਹਨ । ਇਸ ਦੇ ਵਿੱਚ ਅਸੀਂ ਹੋਰ ਵੀ ਕੀਤਾ ਹੈ । ਅਸੀਂ ਇਕੱਲੀਆਂ ਗੱਲਾਂ ਹੀ ਨਹੀਂ ਕੀਤੀਆਂ । ਅਸੀਂ ਜੋ ਰਾਖਵੇਂਪਣ ਦੀ ਗੱਲ ਕਰਦੇ ਹਾਂ, ਅਸੀਂ 33% ਲੇਡੀਜ਼ ਦੇ ਲਈ ਰਾਖਵੇਂਕਰਣ ਦੀ ਗੱਲ ਕੀਤੀ ਹੈ । ਇਸੇ ਤਰ੍ਹਾਂ ਜਿਹੜੇ ਸਾਡੇ ਵਿਚਾਰੇ ਸ਼ੈਡਿਊਲਡ ਕਾਸਟ ਭਰਾ ਹਨ ਉਨ੍ਹਾਂ ਨੂੰ ਵੀ ਰਾਖਵੇਂਕਰਣ ਦੀਆਂ ਸੀਟਾਂ ਦਿੱਤੀਆਂ । ਇਸ ਚੀਜ਼ ਨੂੰ ਅਸੀਂ ਪੂਰਨ ਤੌਰ ਤੇ ਮੱਦੇਨਜ਼ਰ ਰੱਖਦੇ ਹੋਏ, ਹਰ ਇਕ ਕੈਟਾਗਰੀ ਨੂੰ ਪੂਰੀਆਂ ਰਾਖਵੀਆਂ ਸੀਟਾਂ ਦਿੱਤੀਆਂ ਅਤੇ ਬੈਕਵਰਡ ਕਲਾਸਿਜ਼ ਨੂੰ 17 ਜ਼ਿਲ੍ਹਾ ਪ੍ਰੀਸ਼ਦਾਂ ਵਿਚੋਂ ਚਾਰ ਸੀਟਾਂ ਅਸੀਂ ਦਿੱਤੀਆਂ, ਏਸੇ ਤਰ੍ਹਾਂ ਹੀ ਜਨਰਲ ਵਾਲਿਆਂ ਨੂੰ ਵੀ ਸੀਟਾਂ ਦਿੱਤੀਆਂ । ਪੰਚਾਇਤ ਸੰਮਤੀਆਂ ਦੀਆਂ ਚੋਣਾਂ ਵਿੱਚ ਵੀ, ਹਰ ਤਰੀਕੇ ਦੇ ਨਾਲ, ਪੰਜਾਬ ਦੇ ਹਰ ਵਰਗ ਨੂੰ ਨੁੰਮਾਇੰਦਿਗੀ ਪਾਜ਼ੇਟਿਵ ਸੋਚ ਨੂੰ ਮੁੱਖ ਰਖਦੇ ਹੋਏ ਦੇਣ ਦਾ ਪੂਰਾ ਯਤਨ ਕੀਤਾ ਹੈ । ਸਪੀਕਰ ਸਾਹਿਬ, ਅਸੀਂ ਤਾਂ ਇਸ ਤੋਂ ਵੀ ਅੱਗੇ ਜਾਣਾ ਚਾਹੁੰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਕਿਉਂਕਿ ਪਿਛਲੇ ਸਮਿਆਂ ਦੇ ਵਿਚ ਬੜਾ ਨਿਘਾਰ ਆਇਆ, ਇਲਜ਼ਾਮਬਾਜ਼ੀਆਂ ਦੇ ਵਿੱਚ, ਬਹਾਨੇਬਾਜ਼ੀਆਂ ਦੇ ਵਿੱਚ, ਅੱਜ ਉਸ ਨੂੰ ਦਰੁਸਤ ਕਰਨ ਦੀ ਲੋੜ ਹੈ । ਇਹ, ਹੁਣ ਸਾਰਾ ਕੁਝ, ਜਿਸ ਤਰ੍ਹਾਂ ਸਕੂਲਾਂ ਦੇ ਵਿੱਚ ਮਾਸਟਰ ਜਾਣ ਲਗ ਪਏ ਹਨ, ਹਸਪਤਾਲਾਂ ਵਿਚ ਡਾਕਟਰ ਜਾਣ ਲਗ ਪਏ ਹਨ । ਇਹ ਸਾਰਾ ਕੁਝ ਕਿਸ ਦੀ ਦੇਣ ਹੈ । ਇਹ ਪਿਛਲੇ ਪੰਜਾਂ ਸਾਲਾਂ ਦੇ ਵਿਚ ਕਿਉਂ ਨਹੀਂ ਹੋਇਆ । ਇਹ ਸਾਡੀ ਆਪਣੀ ਕਾਂਗਰਸ ਪਾਰਟੀ ਦਾ ਇਕ ਪਾਜ਼ੇਟਿਵ ਸਟੈੱਪ ਹੈ । ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਜਿਹੜੇ ਲੋਕ ਹਨ ਉਹ ਸ਼ਾਂਤੀ ਨਾਲ ਵਸਣ, ਇਥੇ ਸਾਰੀਆਂ ਚੀਜ਼ਾਂ ਅੱਛੇ ਤਰੀਕੇ ਦੇ ਨਾਲ ਚੱਲਣ, ਤੇ ਟੋਟਲੀ ਇਸ ਤਰੀਕੇ ਦੇ ਨਾਲ ਅਸੀਂ ਵਿਕਾਸ ਕਰੀਏ । ਇਸ ਤੋਂ ਅੱਗੇ ਅਸੀਂ ਵੱਧ ਅਧਿਕਾਰ ਵੀ ਦੇਣਾ ਚਾਹੁੰਦੇ ਸੀ । ਪਿਛਲੀ ਸਰਕਾਰ ਨੇ ਸ਼ਾਇਦ ਇਸ ਨੂੰ ਡਰਦੇ ਹੋਇਆ ਛੇੜਿਆ ਹੀ ਨਹੀਂ ਹੈ । ਅਸੀਂ ਚਾਹੁੰਦੇ ਹਾਂ ਪਿਛੇ ਵੀ ਇਹ ਚੋਣਾਂ ਕਰਾਉਣ ਦਾ ਕੰਮ ਜਿਸ ਵਕਤ ਸ਼ੁਰੂ ਹੋਇਆ ਹੈ, ਉਸਦਾ ਕਾਂਗਰਸ ਪਾਰਟੀ ਨੂੰ ਹੀ ਇਸ ਦਾ ਸਿਹਰਾ ਜਾਂਦਾ ਹੈ । ਸਾਡੇ ਸਮੇਂ ਵਿਚ ਸਵਰਗੀ ਸਰਦਾਰ ਬੇਅੰਤ ਸਿੰਘ, ਉਸ ਵਕਤ ਮੁੱਖ ਮੰਤਰੀ ਸੀ । ਉਸ ਵੇਲੇ ਅਸੀਂ ਇਹ ਪਹਿਲੀ ਵਾਰ ਇਲੈਕਸ਼ਨਾਂ ਕਰਵਾਈਆਂ ਸਨ । ਉਸ ਦੇ ਵਿੱਚ ਅਸੀਂ ਆਰਥਿਕ ਤੌਰ ਤੇ ਐਡਮਨਿਸਟ੍ਰੇਟਿਵ ਅਧਿਕਾਰ ਵੀ ਦਿੱਤੇ । ਜਿਸ ਵਿਚ ਅਸੀਂ ਸੋਚਦੇ ਸੀ ਕਿ ਜ਼ਿਲ੍ਹਾ ਪ੍ਰੀਸ਼ਦ ਦੀ ਚੇਅਰਪਰਸਨ ਨੂੰ ਵੀ ਅਸੀਂ ਆਨਰੇਰੀਅਮ ਦਿੰਦੇ ਸੀ । ਇਸ ਦੇ ਨਾਲ ਵਾਈਸ ਚੇਅਰਮੈਨ ਨੂੰ ਵੀ ਦਿੰਦੇ ਸੀ ।

ਇਸ ਦੇ ਨਾਲ ਅਸੀਂ ਜਿਹੜੀ ਸੰਮਤੀ ਦੀ ਚੇਅਰਪਰਸਨ ਸੀ, ਉਸ ਵਾਸਤੇ 1500/- ਰੁਪਿਆ ਔਰ ਵਾਈਸ ਚੇਅਰਪਰਸਨ ਵਾਸਤੇ 750/- ਰੁਪਿਆ ਰਖਿਆ ਹੋਇਆ ਸੀ, ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਪਰਸਨ ਲਈ 2000/- ਰੁਪਿਆ ਰੱਖਿਆ ਸੀ, ਇਸੇ ਤਰ੍ਹਾਂ ਵਾਈਸ ਚੇਅਰਪਰਸਨ ਵਾਸਤੇ 1500/- ਰੁਪਿਆ ਰੱਖਿਆ ਸੀ ਤੇ ਜਿਹੜੇ ਮੈਂਬਰ ਆਉਂਦੇ ਸੀ, ਉਨ੍ਹਾਂ ਨੂੰ 100/- ਰੁਪਿਆ ਦਿੰਦੇ ਸੀ । ਇਸ ਤਰ੍ਹਾਂ ਅਸੀਂ ਸਾਰਾ ਖਿਆਲ ਰੱਖਿਆ ਅਤੇ ਉਨ੍ਹਾਂ ਨੂੰ ਐਡਮਨਿਸਟ੍ਰੇਟਿਵ ਅਧਿਕਾਰ ਵੀ ਦਿੱਤੇ ਤਾਂ ਕਿ ਪੰਜ ਲੱਖ ਤੱਕ ਕੋਈ ਪਿੰਡਾਂ ਵਿਚ ਛੋਟੇ ਮੋਟੇ ਕੰਮ ਕਰਨ ਵਾਲੇ ਹਨ ਤਾਂ ਉਹ ਪਿੰਡਾਂ ਦੀਆਂ ਪੰਚਾਇਤਾਂ ਆਪਣੇ ਲੈਵਲ ਉਤੇ ਹੀ ਖਰਚ ਕਰ ਸਕਣ । ਜੇਕਰ ਇਕ ਕਰੋੜ ਜਾਂ ਇਸ ਤੋਂ ਉਪਰ ਵਾਲੇ ਕੰਮ ਹਨ ਤਾਂ ਉਹ ਜ਼ਿਲ੍ਹਾ ਪ੍ਰੀਸ਼ਦ ਵਾਲੇ ਕਰ ਸਕਣ । ਹੁਣ ਅਸੀਂ ਜਿਹੜੇ ਆਉਣ ਵਾਲੇ ਸਮੇਂ ਵਿੱਚ ਵੀ, ਮੈਂ ਆਪਣੇ ਭਰਾਵਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਅਸੀਂ ਚੰਗਾ ਕੰਮ ਕਰੀਏ । ਜਿਹੜੇ ਵੱਧ ਤੋਂ ਵੱਧ ਅਧਿਕਾਰ ਹਨ, ਉਹ ਉਨ੍ਹਾਂ ਨੂੰ ਦੇਈਏ ਔਰ ਜਿਹੜੇ ਵੱਧ ਤੋਂ ਵੱਧ ਕੰਮ, ਹੇਠਲੇ ਲੈਵਲ ਉਤੇ ਹੋਣ ਵਾਲੇ ਹਨ ਉਨ੍ਹਾਂ ਨੂੰ ਅਸੀਂ ਕਰਵਾਈਏ । ਸਪੀਕਰ ਸਾਹਿਬ ਪਿਛਲੇ ਸਮੇਂ ਦੇ ਵਿੱਚ ਦਿੱਲੀ ਵਿਚ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਜਿਹੜਾ ਸੈਂਟਰ ਦਾ ਹੈ ਉਸ ਦੇ ਵਲੋਂ ਇਕ ਸੈਮੀਨਾਰ ਕਰਵਾਇਆ ਗਿਆ ਸੀ । ਜਿਸ ਦੇ ਵਿੱਚ ਮਾਨਯੋਗ ਪ੍ਰਧਾਨ ਮੰਤਰੀ, ਸ੍ਰੀ ਵਾਜਪਾਈ ਜੀ ਔਰ ਮਾਨਯੋਗ ਸਾਡੀ ਪਾਰਟੀ ਦੇ ਕੌਮੀ ਲੀਡਰ ਸ਼੍ਰੀਮਤੀ ਸੋਨੀਆ ਗਾਂਧੀ ਜੀ ਵੀ ਆਏ ਸਨ । ਉਸ ਦੇ ਵਿਚ ਸਾਰੇ ਦੇਸ਼ ਤੋਂ ਹੋਰ ਵੀ ਬਹੁਤ ਲੋਕ ਆਏ ਸਨ । ਉਸ ਦੇ ਵਿੱਚ ਇਸ ਗੱਲ ਨੂੰ ਮੱਦੇਨਜ਼ਰ ਰੱਖਦੇ ਹੋਏ ਕਿ ਪੰਜਾਬ ਦੇਸ਼ ਦੇ ਵਿਚ ਲੀਡ ਲਵੇ, ਉਸ ਦੇ ਮੱਦੇਨਜ਼ਰ ਉਸ ਸੈਸ਼ਨ ਵਿੱਚ, ਉਸ ਸੈਮੀਨਾਰ ਵਿੱਚ ਇਹ ਕਿਹਾ ਗਿਆ ਕਿ ਲੋਕ ਸਭਾ ਤੋਂ ਗ੍ਰਾਮ ਸਭਾ ਤੱਕ ਹੋਵੇ । ਸਪੀਕਰ ਸਾਹਿਬ, ਲੋਕ ਸਭਾ ਤੋਂ ਵਿਧਾਨ ਸਭਾ ਹੈ ਤਾਂ ਫਿਰ ਨੀਚੇ ਗ੍ਰਾਮ ਸਭਾ ਕਿਉਂ ਨਹੀਂ ਹੋ ਸਕਦੀ । ਅੱਜ ਜਿਹੜੇ 75% ਤੋਂ ਵੱਧ ਲੋਕ ਪਿੰਡਾਂ ਦੇ ਵਿੱਚ ਵਸਦੇ ਹਨ, ਅਸੀਂ ਉਨ੍ਹਾਂ ਨੂੰ ਬਿਜਲੀ, ਪਾਣੀ ਆਦਿ ਦੀਆਂ ਸਹੂਲਤਾਂ ਦੇਣੀਆਂ ਚਾਹੁੰਦੇ ਹਾਂ । ਪਹਿਲਾਂ ਤਾਂ ਉਨ੍ਹਾਂ ਦਾ ਕੋਈ ਲੈਵਲ ਹੀ ਨਹੀਂ ਸੀ ਰੱਖਿਆ ਹੋਇਆ । ਅਸੀਂ ਕਾਂਗਰਸ ਪਾਰਟੀ ਦੀ ਸਰਕਾਰ, ਜੋ ਕਿ ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਹੇਠਾਂ ਚਲ ਰਹੀ ਹੈ, ਅਸੀਂ ਇਨ੍ਹਾਂ ਚੀਜ਼ਾਂ ਬਾਰੇ ਪੂਰਨ ਪਲਾਨ ਤਿਆਰ ਕਰ ਰਹੇ ਹਾਂ । ਇਸ ਦੇ ਬਾਰੇ ਅਸੀਂ ਆਪਣੇ ਭਰਾਵਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਤੋਂ ਵੀ ਸੁਝਾਅ ਮੰਗਾਂਗੇ । ਜਿਸ ਤਰ੍ਹਾਂ ਪੰਚਾਇਤਾਂ ਦੀਆਂ ਚੋਣਾਂ ਹੁੰਦੀਆਂ ਹਨ, ਉਨ੍ਹਾਂ ਬਾਰੇ ਅਸੀਂ ਜਾਣਦੇ ਹਾਂ । ਉਸ ਵਿਚ ਇਹ ਹੁੰਦਾ ਹੈ, ਇਕ ਮੇਰੇ ਧੜੇ ਦਾ, ਦੂਜਾ ਤੁਹਾਡੇ ਧੜੇ ਦਾ ਬੰਦਾ ਖੜ੍ਹਾ ਹੋ ਜਾਂਦਾ ਹੈ, ਆਪਸ ਦੇ ਵਿੱਚ ਝਗੜੇ ਹੋ ਜਾਂਦੇ ਹਨ, ਕਈ ਤਰ੍ਹਾਂ ਦੀਆਂ ਕਮੀਆਂ ਪੇਸ਼ੀਆਂ ਰਹਿ ਜਾਂਦੀਆਂ ਹਨ ਜਾਂ ਫਿਰ ਉਥੇ ਕੋਈ ਸਰਪੰਚ ਏਨਾ ਪੜ੍ਹਿਆ ਲਿਖਿਆ ਨਹੀਂ ਹੁੰਦਾ । ਫਿਰ ਉਥੇ ਪੰਚਾਇਤ ਸੈਕਟਰੀ ਆਪਣੀ ਇੰਟਰਫੀਅਰੈਂਸ ਕਰਕੇ ਆਪਣੇ ਮੁਤਾਬਿਕ ਕੰਮ ਕਰਦਾ ਹੈ, ਪੈਸੇ ਦਾ ਮਿਸਯੂਜ਼ ਕੀਤਾ ਜਾਂਦਾ ਹੈ, ਵਿਕਾਸ ਦੇ ਕੰਮ ਵਿਚਕਾਰ ਹੀ ਰਹਿ ਜਾਂਦੇ ਹਨ, ਪਰਾਪਰ ਨਿਗਰਾਨੀ ਵੀ ਨਹੀਂ ਹੁੰਦੀ । ਇਸ ਕਰਕੇ ਇਹ ਗ੍ਰਾਮ ਸਭਾ ਬਣਾਉਣ ਦਾ ਮਾਮਲਾ ਸਾਡੇ ਅੰਡਰ ਕੰਸਿਡਰੇਸ਼ਨ ਹੈ ਔਰ ਅਸੀਂ ਸੋਚ ਰਹੇ ਹਾਂ ਕਿ ਪੰਜਾਬ ਸਾਰੇ ਦੇਸ਼ ਵਿਚ ਲੀਡ ਹਾਸਲ ਕਰ ਸਕੇ । ਗ੍ਰਾਮ ਸਭਾ ਦੇ ਵਿੱਚ ਪਿੰਡ ਦੇ ਵਿਚੋਂ ਚੁਣੇ ਹੋਏ ਮੈਂਬਰ, ਉਸ ਸਭਾ ਦੇ ਮੈਂਬਰ ਹੋਣਗੇ । ਕੋਈ ਅਜਿਹਾ ਚੇਅਰਮੈਨ ਬਣਾਇਆ ਜਾਵੇ ਜਿਹੜਾ ਪੜ੍ਹਿਆ ਲਿਖਿਆ ਹੋਵੇ, ਕੋਈ ਰਿਟਾਇਰਡ ਅਫਸਰ ਹੋਵੇ । ਜਿਸ ਨੂੰ ਪਤਾ ਹੋਵੇ ਕਿ ਕਿਸ ਤਰ੍ਹਾਂ ਬਜਟ

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ]

ਬਣਾਉਣਾ ਹੈ, ਉਸ ਨੂੰ ਖਰਚ ਕਿਸ ਤਰ੍ਹਾਂ ਕਰਨਾ ਹੈ ਤੇ ਸਾਰਾ ਕੁਝ ਚੰਗੀ ਤਰ੍ਹਾਂ ਮੇਨਟੇਨ ਕਰ ਸਕਦਾ ਹੋਵੇ । ਐਸਟੀਮੇਟ ਕਿਸ ਤਰ੍ਹਾਂ ਤਿਆਰ ਕਰਨੇ ਹਨ । ਇਸ ਤਰ੍ਹਾਂ ਦੀਆਂ ਸਾਰੀਆਂ ਚੀਜ਼ਾਂ ਬਾਰੇ ਉਸ ਨੂੰ ਨਾਲਿਜ ਹੋਵੇ ਤਾਂ ਕਿ ਕੋਈ ਬੰਦਾ ਉਸ ਨੂੰ ਗੁਮਰਾਹ ਨਾ ਕਰ ਸਕੇ, ਕੋਈ ਅਫਸਰ ਉਸ ਨੂੰ ਗੁਮਰਾਹ ਨਾ ਕਰ ਸਕੇ । ਉਹ ਬੰਦਾ ਨਾਨ-ਕੰਟਰੋਵਰਸ਼ੀਅਲ ਹੋਵੇ, ਕਿਸੇ ਵੀ ਪੁਲੀਟੀਕਲ ਪਾਰਟੀ ਨਾਲ ਸਬੰਧਿਤ ਨਾ ਹੋਵੇ । ਇਹ ਸਾਰੀਆਂ ਚੀਜ਼ਾਂ, ਕੁਆਲੀਫਿਕੇਸ਼ਨ ਵਗੈਰਾ ਰੱਖਦਾ ਹੋਵੇ, ਗ੍ਰਾਮ ਸਭਾ ਬਣਾਉਣ ਲਈ ਮਾਮਲਾ ਸਾਡੇ ਵਿਚਾਰ ਅਧੀਨ ਹੈ ਤਾਂ ਕਿ ਜੋ ਪਿੰਡਾਂ ਨੂੰ ਪੈਸਾ ਮਿਲਿਆ ਹੈ, ਉਹ ਠੀਕ ਖਰਚ ਹੋਵੇ । ਜਿਸ ਤਰ੍ਹਾਂ ਪਿਛਲੇ ਸਮੇਂ ਸੰਗਤ ਦਰਸ਼ਨ ਕੀਤੇ ਗਏ, ਮੈਂ ਸੰਗਤ ਦਰਸ਼ਨ ਕਰਨ ਨੂੰ ਮਾੜਾ ਨਹੀਂ ਕਹਿੰਦੀ । ਲੇਕਿਨ ਇਨ੍ਹਾਂ ਸੰਗਤ ਦਰਸ਼ਨ ਨੂੰ ਚੋਣ ਦਾ ਮੁੱਦਾ ਲੈ ਕੇ, ਇਸ ਦਾ ਬੈਨੀਫਿਟ ਲੈਣ ਲਈ ਕਰੋ ? ਇਸ ਦੇ ਉਤੇ ਮੈਨੂੰ ਇਤਰਾਜ਼ ਹੈ । ਪਿਛਲੇ ਸਮੇਂ ਵਿੱਚ ਇਹ ਪੌਣੇ ਪੰਜ ਸਾਲ ਤਾਂ ਬੋਲੇ ਨਹੀਂ ਲੇਕਿਨ ਜਦੋਂ ਇਲੈਕਸ਼ਨਾਂ ਆ ਗਈਆਂ ਫਿਰ ਪਿੰਡਾਂ ਦੇ ਵਿੱਚ ਸੰਗਤ ਦਰਸ਼ਨ ਕਰਕੇ 15-15, 10-10 ਲੱਖ ਰੁਪਏ ਪਤਾ ਨਹੀਂ ਕਿੰਨਾ ਕਿੰਨਾ ਦਿੱਤਾ । ਅੱਜ ਅਸੀਂ ਯੂਟੇਲਾਈਜ਼ੇਸ਼ਨ ਸਰਟੀਫਿਕੇਟ ਮੰਗਵਾ ਰਹੇ ਹਾਂ । ਇਨ੍ਹਾਂ ਨੂੰ ਪਤਾ ਹੀ ਨਹੀਂ ਕਿੰਨਾਂ ਪੈਸਾ ਖਰਚ ਹੋਇਆ ਹੈ । ਸਰਪੰਚਾਂ ਜਾਂ ਪੰਚਾਇਤ ਦੇ ਮੈਂਬਰਾਂ ਦੇ ਥਰੂ ਚੈਕ ਦਿੱਤੇ ਗਏ ਜਦ ਕਿ ਸਾਰਾ ਕੁਝ ਅਫਸਰਾਂ ਤੋਂ ਕਰਵਾਇਆ ਜਾਣਾ ਚਾਹੀਦਾ ਸੀ ਉਹ ਸਿਰਫ ਰਜਿਸਟਰ ਮੇਨਟੇਨ ਕਰਦੇ ਸਨ ਕਿਉਂਕਿ ਜਿਹੜਾ ਸਾਫਾ ਹੈ, ਉਹ ਸਰਪੰਚ ਦੇ ਗੱਲ ਪੈ ਜਾਣਾ ਹੈ ਤੇ ਅਫਸਰਾਂ ਨੇ ਵਿਚੋਂ ਸਾਫ ਨਿਕਲ ਜਾਣਾ ਹੈ । ਗ੍ਰਾਮ ਦਾ ਹੀ ਕੋਈ ਚੰਗਾ ਪੜ੍ਹਿਆ ਲਿਖਿਆ ਬੰਦਾ ਜੋ ਇਸ ਸਬੰਧੀ ਸੂਝ ਰੱਖਦਾ ਹੋਵੇ ਕਿ ਸਾਡੇ ਪਿੰਡ ਵਿਚ ਕਿਹੜੀ ਚੀਜ਼ ਨਹੀਂ ਹੈ, 2-3 ਬੰਦੇ ਨਾਮੀਨੇਟ ਕਰੀਏ ਜੋ ਇਸ ਸਬੰਧੀ ਪਲੈਨ ਕਰਨ ।

ਪੈਨਸ਼ਨ ਸਕੀਮ ਜਿਹੜੀ ਪਿਛਲੇ ਸਮੇਂ ਵਿਚ ਆਈ ਕਿ ਅਸੀਂ ਪੈਨਸ਼ਨਾਂ ਦੇਵਾਂਗੇ, ਜਦੋਂ ਅਕਾਲੀ ਦਲ ਦੀ ਸਰਕਾਰ ਬਣ ਗਈ ਤਾਂ ਬਾਦਲ ਸਾਹਿਬ ਦਾ ਬਿਆਨ ਆਉਣਾ ਸ਼ੁਰੂ ਹੋ ਗਿਆ ਕਿ ਸਾਰਾ ਹੀ ਪੰਜਾਬ ਬੁੱਢਾ ਹੋ ਗਿਆ । ਇਹ ਨਹੀਂ ਕਹਿੰਦੇ ਕਿ ਉਹ ਗਲਤ ਸਨ, ਬਹੁਤ ਲੋਕ ਐਸੇ ਸਨ ਜਿਹੜੇ ਸਾਰਾ ਕੁਝ ਅਫੋਰਡ ਕਰ ਸਕਦੇ ਸਨ ਪਰ ਪੈਨਸ਼ਨਾਂ ਲੈਂਦੇ ਰਹੇ । ਇਹ ਤਾਂ ਹੋਇਆ ਕਿਉਂਕਿ ਪਾਵਰ ਸੈਂਟਰੇਲਾਈਜ਼ ਕਰ ਦਿੱਤੀ ਗਈ । ਜੇ ਡੀਸੈਂਟਰੇਲਾਈਜ਼ ਕਰ ਦੇਈਏ ਤਾਂ ਪਿੰਡਾਂ ਵਿਚ ਕਿੰਨੇ ਬੈਨੀਫਿਸ਼ਰੀਜ਼ ਹਨ, ਕਿੰਨਿਆਂ ਨੂੰ ਪੈਨਸ਼ਨ ਦਿੱਤੀ ਜਾਵੇ ਤਾਂ ਆਰਥਿਕ ਤੌਰ ਤੇ ਬੜਾ ਲਾਭ ਮਿਲ ਸਕਦਾ ਹੈ । ਇਸੇ ਹੀ ਤਰ੍ਹਾਂ, ਸਪੀਕਰ ਸਾਹਿਬ, ਚਾਹੀਦਾ ਹੈ ਕਿ ਪਿੰਡਾਂ ਨੂੰ ਸਵਰਗ ਬਣਾਈਏ । ਅੱਗੇ ਪੁਰਾਣੇ ਜ਼ਮਾਨੇ ਵਿਚ ਕਿਹਾ ਜਾਂਦਾ ਸੀ ਕਿ ਪਿੰਡ ਸਵਰਗ ਹੁੰਦੇ ਹਨ । ਬੜੇ ਭੋਲੇ-ਭਾਲੇ ਲੋਕ ਉਥੇ ਰਹਿੰਦੇ ਹਨ । ਪੰਜਾਬ ਦੇ ਨੌਜਵਾਨਾਂ ਦੀਆਂ ਗੱਲਾਂ ਬਾਹਰ ਹੁੰਦੀਆਂ ਸਨ । ਅੱਜ ਜੇ ਗੱਲ ਕਰੀਏ ਤਾਂ ਮੁਰਝਾਏ ਚਿਹਰੇ ਹਨ, ਸਿਹਤ ਕਿਤੇ ਨਜ਼ਰ ਨਹੀਂ ਆਉਂਦੀ, ਕੋਈ ਕੱਦ ਨਹੀਂ, ਕਿਉਂਕਿ ਗਰੀਬੀ ਇੰਨੀ ਵਧ ਗਈ ਹੈ । ਪਹਿਲਾਂ ਪਿੰਡਾਂ ਵਿਚ ਬੱਚੇ ਦੁੱਧ ਪੀਂਦੇ ਸੀ ਪਰ ਅੱਜ ਕਲ੍ਹ ਉਹ ਦੁੱਧ ਵੀ ਰੋਜ਼ੀ ਦਾ ਸਾਧਨ ਬਣ ਗਿਆ ਹੈ । ਹੁਣ ਜਿਹੜੀ ਬਿਜਲੀ ਹੈ, ਜੇ ਏ.ਸੀ. ਬੰਦ ਹੋ ਜਾਵੇ ਤਾਂ ਸ਼ਹਿਰਾਂ ਵਾਲਿਆਂ ਨੂੰ ਜੀਣਾ ਔਖਾ ਹੋ ਜਾਂਦਾ ਹੈ । ਏ.ਸੀ. ਸ਼ਹਿਰਾਂ ਵਿਚ ਚਾਹੀਦਾ ਹੈ ਤਾਂ ਪਿੰਡਾਂ ਵਿਚ

ਕਿਉਂ ਨਹੀਂ ਚਾਹੀਦਾ । ਜੇ ਲੈਟਰੀਨਾਂ ਸ਼ਹਿਰਾਂ ਵਿੱਚ ਚਾਹੀਦੀਆਂ ਹਨ ਤਾਂ ਪਿੰਡਾਂ ਵਿੱਚ ਕਿਉਂ ਨਹੀਂ ਚਾਹੀਦੀਆਂ । ਅਸੀਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਉਥੇ ਅੱਗੇ ਰੂੜੀਆਂ ਦੇ ਢੇਰ ਲੱਗੇ ਹੁੰਦੇ ਹਨ । ਉਨ੍ਹਾਂ ਨੂੰ ਕਿਉਂ ਨਹੀਂ ਵਰਤਿਆ ਗਿਆ । ਹੁਣ ਇਹੋ ਜਿਹੀਆਂ ਸਕੀਮਾਂ ਬਣਾਈਆਂ ਗਈਆਂ ਹਨ, ਇਹ ਸੋਚ ਰਹੇ ਹਾਂ ਕਿ ਪਿੰਡਾਂ ਵਿਚ ਰੂੜੀਆਂ ਤੋਂ ਉਸੇ ਪਿੰਡ ਵਿਚ ਬਾਇਓ ਗੈਸ ਪਲਾਂਟ ਲਗਾ ਕੇ 24 ਘੰਟੇ ਬਿਜਲੀ ਪਿੰਡਾਂ ਨੂੰ ਦੇਣ ਲਈ ਉਪਰਾਲਾ ਕਰੀਏ (ਥੰਪਿੰਗ) ਤੇ ਉਸੇ ਸਾਧਨ ਨਾਲ ਪਿੰਡਾਂ ਵਿਚ ਜਿਹੜੀ ਖਾਦ ਤਿੰਨ-ਤਿੰਨ ਸਾਲ ਗਲਦੀ ਰਹਿੰਦੀ ਹੈ, ਅਸੀਂ ਉਨ੍ਹਾਂ ਨੂੰ ਉਹ ਖਾਦ ਜਲਦੀ ਦੇ ਸਕਦੇ ਹਾਂ ।

ਸਪੀਕਰ ਸਾਹਿਬ, ਪਿੰਡਾਂ ਵਿਚ ਲੈਟਰੀਨਾਂ ਅਸੀਂ ਬਣਾਈਆਂ । ਮੇਰੇ ਇਨ੍ਹਾਂ ਭਰਾਵਾਂ ਨੇ ਕਦੇ ਸੋਚਿਆ ਹੈ ਕਿ ਜਿਹੜੇ ਫੋਕਲ ਪੁਆਇੰਟ ਪਿਛਲੀ ਸਰਕਾਰ ਨੇ ਬਣਾਏ, ਹੋਰ ਵੀ ਕਿੰਨੀਆਂ ਗਲਤ ਸਕੀਮਾਂ ਆਈਆਂ ਜਿਸ ਨੂੰ ਇਹ ਪੁਲੀਟੀਸਾਈਜ਼ ਕਰਦੇ ਰਹੇ ਪਰ ਇਨ੍ਹਾਂ ਦਾ ਕਿਸੇ ਨੂੰ ਫਾਇਦਾ ਕੋਈ ਨਹੀਂ ਹੋਇਆ । ਇਹ ਇਮਾਨਦਾਰੀ ਨਾਲ ਦੱਸ ਦੇਣ ਕਿ ਇਨ੍ਹਾਂ ਦੇ ਕਿੰਨੇ ਫੋਕਲ ਪੁਆਇੰਟ ਕੰਮ ਕਰਦੇ ਹਨ, ਅਤੇ ਕਿੰਨੇ ਬੰਦ ਪਏ ਹਨ । ਅਸੀਂ ਪਲੈਨ ਕਰ ਰਹੇ ਹਾਂ, ਸਪੀਕਰ ਸਾਹਿਬ, ਕਿ ਜਿੰਨੀ ਫੋਕਲ ਪੁਆਇੰਟਸ ਤੇ ਜ਼ਮੀਨ ਹੈ, ਇੰਨੀ ਏਕੜਾਂ ਜ਼ਮੀਨ ਪਈ ਹੈ, ਪਿੰਡਾਂ ਦੇ ਲੋਕਾਂ ਨੇ ਕੀ ਗੁਨਾਹ ਕੀਤਾ ਹੈ, ਅਸੀਂ ਉਨ੍ਹਾਂ ਨੂੰ ਲਾਈਟਾਂ ਦੇਵਾਂਗੇ, ਸੜਕਾਂ ਦੇਵਾਂਗੇ, ਬਿਜ਼ਲੀ ਦੇਵਾਂਗੇ । ਪਿੰਡਾਂ ਵਿਚ 1-1, 2-2 ਦੁਕਾਨਾਂ ਸਮਾਲ ਮਾਰਕੀਟ ਕਹਿ ਲਓ ਇਹੋ ਜਿਹੀਆਂ ਦੁਕਾਨਾਂ ਜਿਹੜੀਆਂ ਬੇਸਿਕ ਨੀਡਜ਼ ਜਿਸ ਤਰ੍ਹਾਂ ਖਾਣ-ਪੀਣ ਦੀਆਂ ਚੀਜ਼ਾਂ, ਦਵਾਈਆਂ, ਤਾਜ਼ੀਆਂ ਸਬਜ਼ੀਆਂ ਆਦਿ ਪਿੰਡਾਂ ਦੇ ਲੋਕਾਂ ਨੂੰ ਮਿਲ ਸਕਣ, ਪ੍ਰੋਵਾਈਡ ਕਰਾਵਾਂਗੇ । 75% ਲੋਕ ਪਿੰਡਾਂ ਵਿਚ ਰਹਿੰਦੇ ਹਨ । ਅਸੀਂ ਇਨ੍ਹਾਂ ਦੇ ਬਣਾਏ ਫੋਕਲ ਪੁਆਇੰਟਾਂ ਨੂੰ ਮਿੰਨੀ ਬਜ਼ਾਰਾਂ ਦਾ ਨਾਂ ਦੇਣਾ ਚਾਹੁੰਦੇ ਹਾਂ । ਉਨ੍ਹਾਂ ਵਿਚ ਬਕਾਇਦਾ ਮਿਲਕ ਬਾਰ ਹੋਵੇਗਾ ਔਰ ਲੋਕਾਂ ਨੂੰ ਉਥੋਂ ਸਨੈਕਸ ਮਿਲ ਸਕਣਗੇ । ਪਿੰਡਾਂ ਦੇ ਨੌਜਵਾਨ ਹੁਣ ਕਿੱਥੇ ਜਾ ਕੇ ਖੜ੍ਹੇ ਹੁੰਦੇ ਹਨ, ਸ਼ਰਾਬ ਦੇ ਠੇਕੇ ਤੇ । ਪਿੰਡਾਂ ਵਿਚੋਂ ਉਠ ਕੇ ਆਏ ਨੌਜਵਾਨ ਗੋਲੀਆਂ ਦੀ ਦੁਕਾਨ ਜਾਂ ਸ਼ਰਾਬ ਦੇ ਠੇਕਿਆਂ ਤੇ ਖੜ੍ਹਦੇ ਹਨ । ਜੇ ਫੋਕਲ ਪੁਆਇੰਟਾਂ ਤੇ ਐਂਟਰਟੇਨਮੈਂਟ ਦਾ ਸਾਧਨ ਬਣਾਈਏ 40-50 ਸੀਟਾਂ ਦਾ ਜਾਂ ਜਿੰਨੀ ਉਥੇ ਕੈਪੇਸਿਟੀ ਹੋਵੇ, ਪਿੰਡਾਂ ਵਿਚ ਸਿਨੇਮਾ ਘਰ ਬਣਾਈਏ ਉਥੇ ਡਰਾਮੇ ਵਗੈਰਾ ਹੋਣ, ਇਹੋ ਜਿਹੀਆਂ ਕੋਈ ਚੀਜ਼ਾਂ ਹੋਣ । ਮਾਰਕਿਟ ਵਿਚੋਂ ਪਿੰਡ ਦੀ ਲੋੜ ਦੀਆਂ ਚੀਜ਼ਾਂ ਲੋਕਾਂ ਨੂੰ ਮਿਲ ਸਕਣ । ਇਹ ਬੜੀਆਂ ਅਸਰ ਵਾਲੀਆਂ ਗੱਲਾਂ ਹਨ ਜਿਨ੍ਹਾਂ ਨੂੰ ਅਸੀਂ ਲੈ ਕੇ ਆਉਣਾ ਚਾਹੁੰਦੇ ਹਾਂ । ਇਨ੍ਹਾਂ ਵਾਸਤੇ ਫਾਈਨਾਂਸ ਲੋੜੀਂਦਾ ਹੈ । ਇਹ ਵੀ ਕੋਸ਼ਿਸ਼ ਕਰਦੇ ਹਾਂ ਪਿਛਲੇ ਸਮੇਂ ਵਿਚ ਪਿਛਲੀ ਸਰਕਾਰ ਵੇਲੇ ਐਸੀਆਂ, ਸਪੀਕਰ ਸਾਹਿਬ, ਸਕੀਮਾਂ ਆਈਆਂ ਜਿਨ੍ਹਾਂ ਦੇ ਮੁਤਾਬਿਕ ਸਾਨੂੰ ਗੌਰਮਿੰਟ ਆਫ਼ ਇੰਡੀਆ ਤੋਂ, ਵਰਲਡ ਬੈਂਕ ਤੋਂ ਪੈਸਾ ਮਿਲ ਸਕਦਾ ਹੈ । ਸਪੀਕਰ ਸਾਹਿਬ, ਤੁਸੀਂ ਵੀ ਫਾਈਨਾਂਸ ਮਨਿਸਟਰ ਰਹੇ ਹੋ ਤੁਹਾਡਾ ਸ਼ਲਾਘਾਯੋਗ ਰੋਲ ਹੈ । ਇਸ ਕਰਕੇ ਨਹੀਂ ਕਿ ਤੁਸੀਂ ਸਾਡੀ ਪਾਰਟੀ ਨਾਲ ਸਬੰਧਿਤ ਹੋ । ਤੁਹਾਡੀ ਸਖਸੀਅਤ ਮੁਤਾਬਿਕ ਤੁਹਾਡੇ ਸਮੇਂ ਵਿਚ ਇਹ ਨਹੀਂ ਹੋਇਆ ਕਿ ਤਨਖਾਹਾਂ ਨਹੀਂ ਮੁਲਾਜ਼ਮਾਂ ਨੂੰ ਮਿਲੀਆਂ, ਤੁਹਾਡੇ ਸਮੇਂ ਵਿਚ ਇਹ ਨਹੀਂ ਹੋਇਆ ਕਿ ਪਿੰਡਾਂ ਵਿਚ ਵਿਕਾਸ ਨਹੀਂ ਹੋਇਆ । ਉਹ ਪੈਸਾ ਕਿਥੋਂ ਆਉਂਦਾ ਸੀ ? ਉਹੀ ਪੰਜਾਬ ਹੈ, ਉਹੀ

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ]

ਸਾਧਨ ਹਨ । ਇਥੇ ਸਾਰੇ ਬੈਠੇ ਹਨ ਕਿੰਨਾ-ਕਿੰਨਾ ਵਿਕਾਸ ਉਸ ਵਕਤ ਹੋਇਆ ਹੈ । ਪਿਛਲੇ ਸਮੇਂ ਵਿੱਚ ਇਹ ਚਾਰ ਸਾਲਾਂ ਤੱਕ ਕਹਿੰਦੇ ਰਹੇ ਕਿ ਖਜ਼ਾਨਾ ਖਾਲੀ ਹੈ, ਖਜ਼ਾਨਾ ਖਾਲੀ ਹੈ । ਇਸ ਦਾ ਕਾਰਨ ਤਾਂ ਇਹੋ ਹੀ ਹੈ ਕਿ ਇਨ੍ਹਾਂ ਦੀਆਂ ਪਾਲਿਸੀਆਂ ਗਲਤ ਹਨ । ਚਾਹੇ ਇਹ ਆਦਰਸ਼ ਸਕੂਲਾਂ ਬਾਰੇ ਸਕੀਮ ਸੀ, ਚਾਹੇ ਫੋਕਲ ਪੁਆਇੰਟਾਂ ਬਾਰੇ ਸੀ । ਬੇਸਲੈਸ ਚੀਜ਼ਾਂ ਤੇ ਸਮਾਂ ਤੇ ਪੈਸਾ ਖਰਾਬ ਕੀਤਾ ਗਿਆ । ਕਈ ਥਾਵਾਂ ਤੇ ਇਸ ਤਰ੍ਹਾਂ ਹੋਇਆ ਹੈ । ਦੂਜੀ ਵੱਡੀ ਗੱਲ ਇਹ ਹੈ ਕਿ ਅਸੀਂ ਸਟੇਟ ਸ਼ੇਅਰ ਪਾਉਣ ਤੋਂ ਗੁਰੇਜ਼ ਕਰਦੇ ਰਹੇ ਹਾਂ । ਜੇ ਕਿਸੇ ਥਾਂ ਤੇ 10% ਸਟੇਟ ਸ਼ੇਅਰ ਪਾ ਕੇ 90% ਹੋਰ ਲੈ ਸਕਦੇ ਸੀ ਅਤੇ ਜੇ ਕਿਸੇ ਥਾਂ ਤੇ 20% ਜਾਂ 30% ਪਾ ਕੇ ਬਾਕੀ ਦਾ ਪੈਸਾ ਸੈਂਟਰ ਗੌਰਮਿੰਟ ਤੋਂ ਲੈ ਸਕਦੇ ਸੀ ਤਾਂ ਉਹ ਪੈਸਾ ਅਸੀਂ ਕਿਉਂ ਨਹੀਂ ਅਵੇਲ ਕਰਦੇ ਰਹੇ ? ਅਸੀਂ ਆਪਣੀਆਂ ਡਿਊਟੀਆਂ ਪੂਰੀਆਂ ਨਹੀਂ ਕਰਦੇ ਰਹੇ । ਕਾਂਗਰਸ਼ ਪਾਰਟੀ ਦੀ ਸਾਡੀ ਸਰਕਾਰ ਪੂਰਨ ਤੌਰ ਤੇ ਕੋਸ਼ਿਸ਼ ਕਰ ਰਹੀ ਹੈ ਕਿ ਹਰ ਤਰੀਕੇ ਨਾਲ, ਜੋ ਫਾਈਨਾਂਸ਼ੀਅਲ ਕਰਾਈਸਿਜ਼ ਹਨ ਜਾਂ ਪੰਜਾਬ ਦੇ ਖਰਾਬ ਹਾਲਾਤ ਹਨ, ਇਨ੍ਹਾਂ ਨੂੰ ਠੀਕ ਕਰਨ ਲਈ ਅਸੀਂ ਸੈਂਟਰਲ ਸਕੀਮਾਂ ਤੋਂ, ਵਰਲਡ ਬੈਂਕ ਤੋਂ ਜਾਂ ਹੋਰ ਸਾਰੀਆਂ ਥਾਵਾਂ ਤੋਂ ਜਿੱਥੋਂ ਵੀ ਇੰਤਜ਼ਾਮ ਕਰ ਸਕਾਂਗੇ, ਅਸੀਂ ਪੈਸਾ ਲਿਆਵਾਂਗੇ ਔਰ ਜਿਹੜਾ ਪਿੰਡਾਂ ਤੇ ਸ਼ਹਿਰਾਂ ਵਿਚਲਾ ਫਰਕ ਹੈ, ਇਸ ਨੂੰ ਦੂਰ ਕਰਕੇ ਪਿੰਡਾਂ ਨੂੰ ਸ਼ਹਿਰਾਂ ਦੇ ਬਰਾਬਰ ਕਰਾਂਗੇ । (ਥੰਪਿੰਗ) ਕਿਤੇ ਕੋਈ ਵਿਤਕਰਾ ਪੈਦਾ ਨਾ ਹੋ ਸਕੇ, ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ, ਸਪੀਕਰ ਸਾਹਿਬ, ਮੈਂ ਆਪਣੇ ਵੀਰਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਲਜ਼ਾਮਬਾਜ਼ੀ ਬੰਦ ਕਰਨ। ਤੁਹਾਨੂੰ ਲੋਕਾਂ ਨੇ ਮੌਕਾ ਦਿੱਤਾ ਸੀ, ਤੁਸੀਂ ਵੀ ਇਸ ਪਾਸੇ ਵੱਲ ਬੈਠੇ ਸੀ ਔਰ ਅਸੀਂ ਉਸ ਪਾਸੇ ਬੈਠੇ ਸੀ । ਇਸ ਵੇਲੇ ਅਸੀਂ ਸਾਰੇ ਇਹ ਕਹਿੰਦੇ ਹਾਂ ਕਿ ਬਦਲਾ-ਲਊ ਨੀਤੀਆਂ ਨਾ ਕਰੀਏ । ਬਦਲਾ-ਲਊ ਨੀਤੀਆਂ ਵੀ ਉਦੋਂ ਹੀ ਯਾਦ ਆਉਂਦੀਆਂ ਹਨ, ਜਦੋਂ ਉਧਰ ਬੈਠੇ ਹੁੰਦੇ ਹਾਂ । ਪਤਾ ਨਹੀਂ ਇਨ੍ਹਾਂ ਬੈਂਚਾਂ ਦੇ ਵਿੱਚ ਕੀ ਲੱਗਿਆ ਹੋਇਆ ਹੈ ? (ਵਿਘਨ) ਅਸੀਂ ਆਪਣੀਆਂ ਨੀਤੀਆਂ ਵਿੱਚ ਕਾਮਯਾਬ ਹਾਂ । ਅਸੀਂ ਬਿਲਕੁਲ ਸਾਫ ਤੌਰ ਤੇ ਕਹਿੰਦੇ ਹਾਂ ਕਿ ਪਤਾ ਨਹੀਂ ਇਨ੍ਹਾਂ ਨੂੰ ਰਾਜ ਕਦੇ-ਕਦੇ ਹੀ ਮਿਲਦਾ ਹੈ ਜਦੋਂ ਇਨ੍ਹਾਂ ਨੂੰ ਰਾਜ ਮਿਲਦਾ ਹੈ ਤਾਂ ਇਹ ਅਗਲੀਆਂ ਪਿਛਲੀਆਂ ਕਸਰਾਂ ਵੀ ਪੂਰੀਆਂ ਕਰਦੇ ਹਨ । ਅਸੀਂ ਤਾਂ ਕਾਫੀ ਸਮਾਂ ਰਾਜ ਕੀਤਾ ਹੈ, ਅਸੀਂ ਰਾਜ ਕਰ-ਕਰ ਕੇ ਰੱਜੇ ਹੋਏ ਹਾਂ । ਸਾਡੀ ਪਾਰਟੀ ਨੇ ਜ਼ਿਆਦਾ ਸਮਾਂ ਰਾਜ ਕੀਤਾ ਹੈ । ਅਸੀਂ ਨਾ ਕਦੇ ਇਸ ਤਰੀਕੇ ਨਾਲ ਧੱਕੇ ਕਰਨ ਵਿੱਚ ਵਿਸ਼ਵਾਸ਼ ਰੱਖਦੇ ਆਏ ਹਾਂ ਅਤੇ ਨਾ ਹੀ ਰੱਖਣਾ ਚਾਹੁੰਦੇ ਹਾਂ । ਸਾਡੀਆਂ ਚੋਣਾਂ ਜੋ ਪਿਛਲੇ ਸਮੇਂ ਵਿੱਚ ਹੋਈਆਂ, ਉਨ੍ਹਾਂ ਵਿੱਚ ਕਿੰਨੇ ਕਾਗਜ਼ ਰਿਜੈਕਟ ਹੋਏ ? ਜੇ ਅਸੀਂ ਇਸ ਵੇਲੇ ਇਲੈਕਸ਼ਨਾਂ ਕਰਾਈਆਂ ਹਨ ਤਾਂ ਉਨ੍ਹਾਂ ਦੇ ਵਿੱਚ ਬੜੀ ਥੋੜ੍ਹੀ ਗਿਣਤੀ ਦੇ ਵਿੱਚ, ਘੱਟ ਗਿਣਤੀ ਦੇ ਵਿੱਚ ਨੋਮੀਨੇਸ਼ਨਜ਼ ਰਿਜੈਕਟ ਹੋਈਆਂ । ਇਨ੍ਹਾਂ ਨੂੰ ਬੰਦੇ ਤਾਂ ਆਪਣੇ ਪੇਪਰ ਫਾਈਲ ਕਰਨ ਲਈ ਨਹੀਂ ਲੱਭਦੇ । ਜੇ ਗੁਰਦਾਸਪੁਰ ਵਗੈਰਾ ਵਿੱਚ ਇਨ੍ਹਾਂ ਨੂੰ ਬੰਦੇ ਪੇਪਰ ਫਾਈਲ ਕਰਨ ਲਈ ਨਹੀਂ ਲੱਭਦੇ ਤਾਂ ਇਸ ਵਿੱਚ ਸਾਡਾ ਕੀ ਕਸੂਰ ਹੈ ? ਪਹਿਲਾਂ ਇਨ੍ਹਾਂ ਨੇ ਬਾਈਕਾਟ ਕਰਨ ਲਈ ਕਿਹਾ ਸੀ ਪਰ ਫਿਰ ਕਹਿਣ ਲੱਗੇ ਕਿ ਬਾਈਕਾਟ ਨਹੀਂ ਕਰਦੇ, ਕਿਹਾ ਕਿ ਅਸੀਂ ਇਲੈਕਸ਼ਨਾਂ ਲਈ ਤਿਆਰ ਹਾਂ । ਸਾਡੇ ਸਮੇਂ ਦੇ ਵਿੱਚ 281 ਜ਼ਿਲ੍ਹਾ ਪ੍ਰੀਸ਼ਦ

ਦੇ ਜ਼ੋਨ ਸਨ । ਇਸ ਦੇ ਵਿੱਚ, 1,117 ਲੋਕਾਂ ਨੇ ਐਪਲੀਕੇਸ਼ਨਾਂ ਦੇ ਕੇ ਨੌਮੀਨੇਸ਼ਨ ਪੇਪਰ ਫਾਈਲ ਕੀਤੇ । ਇਸ ਦੇ ਵਿਚੋਂ ਸਿਰਫ 59 ਪੇਪਰ ਸੀ ਜੋ ਕਿ ਰਿਜੈਕਟ ਹੋਏ । ਜੇ ਅਸੀਂ ਚਾਹੁੰਦੇ ਤਾਂ ਸੌ-ਪੰਜ ਸੌ ਦੀ ਗਿਣਤੀ ਦੇ ਵਿੱਚ ਵੀ ਪੇਪਰ ਰਿਜੈਕਟ ਕਰਵਾ ਸਕਦੇ ਸੀ । ਇਹ 59 ਦੇ ਅੰਕੜੇ ਇਨ੍ਹਾਂ ਸਾਰੀਆਂ ਗੱਲਾਂ ਦੇ ਜਵਾਬ ਦਿੰਦੇ ਹਨ ਕਿ ਕਾਂਗਰਸ ਪਾਰਟੀ ਦੀ ਸਰਕਾਰ ਨੇ ਇਸ ਵਿੱਚ ਕੋਈ ਇਸ ਤਰ੍ਹਾਂ ਦੀ ਧਾਂਦਲੀ ਜਾਂ ਧੱਕਾ ਨਹੀਂ ਕੀਤਾ । ਅਸੀਂ ਬਿਲਕੁਲ ਫੇਅਰ ਇਲੈਕਸ਼ਨਾਂ ਕਰਵਾਈਆਂ ਹਨ । (ਥੰਪਿੰਗ) ਇਸੇ ਤਰ੍ਹਾਂ ਸਾਡੀ ਪੰਚਾਇਤ ਸੰਮਤੀ ਦੇ 2,484 ਜ਼ੋਨ ਬਣੇ ਸੀ । ਇਨ੍ਹਾਂ ਚੋਣਾਂ ਵਿੱਚ 10,435 ਲੋਕਾਂ ਨੇ ਆਪਣੇ ਕਾਗਜ਼ ਫਾਈਲ ਕੀਤੇ । ਇਨ੍ਹਾਂ ਵਿਚੋਂ ਜੋ ਕਾਗਜ਼ ਰਿਜੈਕਟ ਹੋਏ, ਉਹ ਸਿਰਫ 686 ਹਨ । ਇਹ ਤਾਂ ਅੰਕੜੇ ਦੱਸ ਰਹੇ ਹਨ ਕਿ ਤੁਹਾਡੇ ਲਾਏ ਹੋਏ ਜੋ ਦੋਸ਼ ਹਨ, ਉਹ ਬਿਲਕੁਲ ਬੇਬੁਨਿਆਦ ਹਨ । ਇਹ ਠੀਕ ਹੈ ਕਿ ਤੁਸੀਂ ਕਹੋਗੇ ਕਿ ਇਹ ਅੰਕੜੇ ਹੀ ਮਾਰਦੇ ਹਨ । ਜੇ ਇਹ ਗੱਲਾਂ ਤੁਹਾਨੂੰ ਦੋ ਸਾਲ ਪਹਿਲਾਂ ਸਮਝ ਆਉਂਦੀਆਂ ਤਾਂ ਹੁਣ ਤੁਹਾਡਾ ਇਨਾ ਮਾੜਾ ਹਾਲ ਨਾ ਹੁੰਦਾ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਠੀਕ ਹੈ, ਸਾਡੇ ਮਨ ਵਿੱਚ ਕੋਈ ਇਸ ਤਰ੍ਹਾਂ ਦਾ ਵਿਤਕਰਾ ਨਹੀਂ ਹੈ । ਫਿਰ ਵੀ ਜੇ ਕਿਸੇ ਥਾਂ ਤੇ ਜ਼ਿਆਦਤੀ ਹੋਈ ਹੈ ਤਾਂ ਇਹ ਹਰ ਸਰਕਾਰ ਦਾ ਫਰਜ਼ ਹੈ ਕਿ ਇਸ ਨੂੰ ਬੰਦ ਕਰਵਾਉਣ ਦਾ ਢੰਗ ਕੱਢੀਏ । ਤੁਸੀਂ ਚੰਗੀਆਂ ਸੁਜੈਸ਼ਨਜ਼ ਦਿਓ । ਚੰਗੀਆਂ ਸੁਜੈਸ਼ਨਜ਼ ਲਈ ਤੁਹਾਨੂੰ ਹਮੇਸ਼ਾ ਵੈਲਕਮ ਕਰਦੇ ਹਾਂ । ਤੁਸੀਂ ਕੋਆਪਰੇਸ਼ਨ ਦਿਓ । ਤੁਸੀਂ ਕੋਆਪਰੇਸ਼ਨ ਦੇਣ ਦੀ ਗੱਲ ਕੀਤੀ ਹੈ, ਇਹ ਠੀਕ ਹੈ । ਹੈਲਦੀ ਡਿਸਕਸ਼ਨ ਵੀ ਹੋਣੀ ਚਾਹੀਦੀ ਹੈ । ਚੰਗੀਆਂ ਪ੍ਰੰਪਰਾਵਾਂ ਵੀ ਤੋਰਨੀਆ ਚਾਹੀਦੀਆਂ ਹਨ ਪਰ ਇਹ ਚੰਗੀਆਂ ਪ੍ਰੰਪਰਾਵਾਂ ਤੋਰੇ ਕੌਣ ? ਇੱਕ ਬਦਲੀਆਂ ਦਾ ਮੁੱਦਾ ਹੈ । ਇਹ ਆਪਣਾ ਕਾਫੀ ਸਮਾਂ ਬਦਲੀਆਂ ਕਰਨ ਅਤੇ ਰੁਕਵਾਉਣ ਵਿੱਚ ਹੀ ਗੁਆਉਂਦੇ ਰਹੇ । ਸਾਨੂੰ ਇੱਕ ਵਾਰੀ ਆਪਣੇ ਆਪ ਵੱਲ ਝਾਤ ਮਾਰਨੀ ਪੈਣੀ ਹੈ । ਸਾਨੂੰ ਇਸ ਤਰ੍ਹਾਂ ਦੀਆਂ ਚੰਗੀਆਂ ਪ੍ਰੰਪਰਾਵਾਂ ਤੋਰ ਕੇ ਉਨ੍ਹਾਂ ਤੇ ਤੁਰਨਾ ਪੈਣਾ ਹੈ ਕਿਉਂਕਿ ਜੇ ਇੱਕ ਪਾਰਟੀ ਨਹੀਂ ਕਰਦੀ ਤਾਂ ਉਸ ਦਾ ਨੁਕਸਾਨ ਹੁੰਦਾ ਹੈ । ਅਸੀਂ ਪੁਲੀਟੀਕਲ ਲੋਕ ਹਾਂ । ਸਾਨੂੰ ਚਾਹੀਦਾ ਹੈ ਕਿ ਅਸੀਂ ਪੌਜ਼ੇਟਿਵ ਥਿੰਕਿੰਗ ਦੇ ਨਾਲ ਤੁਰੀਏ । ਸਾਨੂੰ ਇਹ ਪੁਲੀਟੀਕਲ ਨੁਕਤਾ-ਚੀਨੀਆਂ ਪੁਲੀਟੀਕਲ ਐਂਗਲ ਤੋਂ ਕਰਨੀਆਂ ਛੱਡ ਕੇ ਪੌਜ਼ੇਟਿਵ ਤੌਰ ਤੇ ਜੋ ਕੁਝ ਅਸੀਂ ਚੰਗਾ ਕਰ ਸਕਦੇ ਹਾਂ, ਉਹ ਸਾਨੂੰ ਆਪਸ ਵਿੱਚ ਮਿਲ ਕੇ ਜ਼ਰੂਰ ਕਰਨਾ ਚਾਹੀਦਾ ਹੈ ਅਤੇ ਕਰਨਾ ਪਵੇਗਾ ।

ਸਪੀਕਰ ਸਾਹਿਬ, ਪੰਜਾਬ ਵਿਚ ਅੱਜ ਜਿਹੜੀ ਅਮਨ ਸ਼ਾਂਤੀ ਹੈ ਉਹ ਕਾਂਗਰਸ ਦੀ ਦੇਣ ਹੈ । ਪੰਚਾਇਤੀ ਰਾਜ ਬਾਰੇ ਸਾਨੂੰ ਬੜਾ ਮਾਨ ਹੈ ਕਿ ਪਾਰਟੀ ਦੇ ਵੱਡੇ ਲੀਡਰ ਮਹਾਤਮਾ ਗਾਂਧੀ ਜੀ, ਸਵਰਗੀਏ ਸ੍ਰੀਮਤੀ ਇੰਦਰਾ ਗਾਂਧੀ ਜੀ, ਸਵਰਗੀਏ ਸ੍ਰੀ ਰਾਜੀਵ ਜੀ ਅਤੇ ਹੁਣ ਦੇ ਨੇਤਾ ਸ੍ਰੀਮਤੀ ਸੋਨੀਆ ਗਾਂਧੀ ਜੀ ਨੇ ਬੜਾ ਹੀ ਯੋਗਦਾਨ ਦਿੱਤਾ ਅਤੇ ਸੁਧਾਰ ਲਿਆਂਦਾ । ਮਾਨਯੋਗ ਸਪੀਕਰ ਸਾਹਿਬ, ਸਾਡੀ ਪਾਰਟੀ ਦੇ ਲੀਡਰਾਂ ਨੇ ਥਰੀ ਟਾਇਰ ਸਿਸਟਮ ਪੰਚਾਇਤਾਂ ਦਾ ਲਿਆਂਦਾ ਅਤੇ ਪੰਚਾਇਤਾਂ ਨੂੰ ਵੱਧ ਅਧਿਕਾਰ ਦਿੱਤੇ । ਮੈਨੂੰ ਇਕ ਗੱਲ ਯਾਦ ਆਈ ਹੈ ਕਿ ਦਿੱਲੀ ਵਿਚ ਸਵਰਗੀਏ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਜੀ ਨੇ ਕਿਹਾ ਸੀ ਕਿ ਜੋ ਪੈਸਾ ਅਸੀਂ ਡਿਵੈਲਪਮੈਂਟ ਵਾਸਤੇ ਥੱਲੇ ਭੇਜਦੇ ਹਾਂ, ਉਸ ਦਾ ਅੱਧਾ ਪੈਸਾ ਵੀ ਨਹੀਂ ਪਹੁੰਚਦਾ ਅਤੇ ਰਸਤੇ ਵਿਚ ਹੀ ਰਹਿ ਜਾਂਦਾ ਹੈ ।

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ]

ਸਾਡੇ ਕਾਂਗਰਸੀ ਲੀਡਰਾਂ ਨੇ ਪੰਚਾਇਤੀ ਰਾਜ ਵਾਸਤੇ ਬਹੁਤ ਹੀ ਚੰਗੇ ਕੰਮ ਕੀਤੇ ਅਤੇ ਹਰ ਉਪਰਲਾ ਕੀਤਾ ਜਿਸ ਨਾਲ ਪੰਚਾਇਤੀ ਰਾਜ ਚੰਗਾ ਕੰਮ ਕਰ ਸਕੇ । ਇਸ ਕਰਕੇ ਇਹ ਕਹਿਣਾ ਕਿ ਫਲਾਣੇ ਤੋਂ ਇਸ ਦੀ ਇਨਕੁਆਇਰੀ ਕਰਾਓ, ਫਲਾਣੇ ਤੋਂ ਕਰਾਓ । ਇਕ ਦਿਨ ਕੈਪਟਨ ਕੰਵਲਜੀਤ ਸਿੰਘ ਜੀ ਨੇ ਮੈਨੂੰ ਕਿਹਾ ਕਿ ਇਲੈਕਸ਼ਨਾਂ ਕਿਸੇ ਜੱਜ ਦੀ ਦੇਖ ਰੇਖ ਹੇਠ ਕਰਵਾਈਆਂ ਜਾਣ । ਮੈਂ ਬੜੀ ਹੈਰਾਨ ਹੋਈ ਕਿ ਇਲੈਕਸ਼ਨਾਂ ਜੱਜ ਸਾਹਿਬ ਦੀ ਦੇਖ ਰੇਖ ਹੇਠ ਕਰਾਓ । ਕਿਸੇ ਕੇਸ ਬਾਰੇ ਇਨਕੁਆਇਰੀ ਤਾਂ ਕਿਸੇ ਜੱਜ ਕੋਲੋਂ ਕਰਵਾਈ ਜਾ ਸਕਦੀ ਹੈ ਪਰ ਚੋਣਾਂ ਬਾਰੇ ਮੈਂ ਕਦੇ ਨਹੀਂ ਸੁਣਿਆ ਕਿ ਜੱਜ ਸਾਹਿਬ ਦੀ ਦੇਖ ਰੇਖ ਹੇਠ ਹੋਣ । ਹੈਨਰੀ ਜੀ ਇਥੇ ਬੈਠੇ ਹਨ, ਉਹ ਜਾਣਦੇ ਹਨ ਅਤੇ ਸਾਰਾ ਪੰਜਾਬ ਜਾਣਦਾ ਹੈ । ਪੰਜਾਬ ਵਿਚ ਵੋਟਾਂ ਕਟਣ ਦੀ ਗੱਲ ਹੋਈ ਹੈ । ਇਹ ਮਸਲਾ ਵੋਟਾਂ ਕੱਟਣ ਦਾ ਸੀ । ਸਪੀਕਰ ਸਾਹਿਬ, ਅਸੈਂਬਲੀ ਹਲਕੇ ਵਿਚ 6000 ਤੋਂ 20,000 ਤੱਕ ਵੋਟਾਂ ਕੱਟੀਆਂ ਗਈਆਂ । (ਸ਼ੇਮ, ਸ਼ੇਮ, ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਫਿਰ ਵੀ ਸਾਡੀ ਪਾਰਟੀ ਜਿੱਤ ਕੇ ਆਈ । ਸਾਰੀਆਂ ਚੀਜ਼ਾਂ ਇਨ੍ਹਾਂ ਦੇ ਸਮੇਂ ਵਿਚ ਹੋਈਆਂ । ਮੇਰੇ ਵੀਰਾਂ ਨੇ ਉਸ ਵਕਤ ਕਿਉਂ ਨਹੀਂ ਇਨਕੁਆਇਰੀ ਕਰਾਈ ।

**ਸ਼੍ਰੀ ਸਪੀਕਰ** : ਲਾਲ ਫੀਤਾ ਸ਼ਿਆਹੀ ਦਾ ਤੁਸੀਂ ਜ਼ਿਕਰ ਨਹੀਂ ਕੀਤਾ ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਸਾਡੇ ਸਮੇਂ ਵਿਚ ਆਈਡੈਂਟਿਟੀ ਕਾਰਡ ਸਾਡੇ ਬਣੇ ਹੋਏ ਸਨ ਪਰ ਵੋਟਾਂ ਪਾਉਣ ਲਈ ਅੰਦਰ ਨਹੀਂ ਜਾਣ ਦਿੱਤਾ ਗਿਆ । ਅਸੀਂ ਇਸ ਬਾਰੇ ਚੋਣ ਕਮਿਸ਼ਨ ਨੂੰ ਵੀ ਲਿਖ ਕੇ ਭੇਜਿਆ ਕਿ ਇਸ ਚੀਜ਼ ਦੀ ਇਨਕੁਆਇਰੀ ਕਰਾਓ ਕਿ ਸਾਡੇ ਕੋਲ ਸ਼ਨਾਖਤੀ ਕਾਰਡ ਸਨ ਫਿਰ ਵੀ ਅਸੀਂ ਵੋਟ ਕਿਉਂ ਨਹੀਂ ਪਾ ਸਕਦੇ ? ਇਨ੍ਹਾਂ ਸਾਰੀਆਂ ਗੱਲਾਂ ਦੀ ਇਨਕੁਆਇਰੀ ਕਰਾਓ । ਮੈਂ ਹੁਣ ਵੀ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਾਂ ਪਰ ਕੀ ਤੁਸੀਂ ਪਿਛਲੇ ਇਲੈਕਸ਼ਨਾਂ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹੋ ? ਜੇ ਤੁਸੀਂ ਕਿਸੇ ਵੱਲ ਉਂਗਲ ਖੜ੍ਹੀ ਕਰਦੇ ਹੋ ਤਾਂ ਤੁਹਾਡੇ ਵੱਲ ਵੀ ਉਂਗਲ ਖੜ੍ਹੀ ਵੇਖੋਗੇ । ਅਸੀਂ ਇਲੈਕਸ਼ਨਾਂ ਵਿਚ ਕਿਸੇ ਨਾਲ ਕੋਈ ਜ਼ਿਆਦਤੀ ਨਹੀਂ ਕੀਤੀ । ਸਪੀਕਰ ਸਾਹਿਬ, ਇਨ੍ਹਾਂ ਵੀਰਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਅਤੇ ਇਹੋ ਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । (ਥੰਪਿੰਗ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਮੰਤਰੀ ਜੀ ਤੋਂ ਲੈਣਾ ਚਾਹੁੰਦਾ ਹਾਂ । ਬੀਬੀ ਜੀ ਤੋਂ ਮੈਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਦੋ ਇਲੈਕਸ਼ਨਾਂ ਹੋਈਆਂ ਹਨ । ਇਕ ਬਾਈ ਇਲੈਕਸ਼ਨ ਹੋਈ ਹੈ ਅਤੇ ਫਿਰ ਦੂਸਰੇ ਇਲੈਕਸ਼ਨ ਹੋਏ ਹਨ ਅਤੇ ਵੋਟਾਂ ਭਾਰੀ ਗਿਣਤੀ ਵਿਚ ਕੱਟੀਆਂ ਗਈਆਂ । ਇਹ ਬਹੁਤ ਮਾੜੀ ਗੱਲ ਹੈ ਕਿ ਵੋਟਾਂ ਕੱਟੀਆਂ ਗਈਆਂ । ਕੀ ਮੰਤਰੀ ਸਾਹਿਬਾ ਨੇ ਇਸ ਬਾਰੇ ਕੋਈ ਇਨਕੁਆਇਰੀ ਕਰਾਈ ਹੈ ਅਤੇ ਰਿਪੋਰਟ ਆਈ ਹੈ । ਸਰਕਾਰ ਇਸ ਵੇਲੇ ਕਾਂਗਰਸ ਦੀ ਹੈ ਅਤੇ ਮੈਨੂੰ ਪਤਾ ਲੱਗਾ ਹੈ ਕਿ ਤੁਸੀਂ ਇਨਕੁਆਇਰੀ ਕਰਾਈ ਹੈ ਅਤੇ ਉਸ ਦੀ ਰਿਪੋਰਟ ਵੀ ਤੁਹਾਡੇ ਕੋਲ ਆਈ ਹੈ । ਉਹ ਰਿਪੋਰਟ ਦਸੋ ਕਿ ਕੀ ਹੈ ?

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਰਿਪੋਰਟ ਦੇਖੀ ਹੈ ਜਿਸ ਵਿਚ ਆਦਮਪੁਰ ਵਿਖੇ ਜੋ ਜ਼ਿਆਦਤੀ ਹੋਈ ਹੈ ਉਥੇ ਦੂਜੀਆਂ ਇਲੈਕਸ਼ਨਾਂ ਵਿਚ ਅਫਸਰਾਂ ਨੇ ਸਚਮੁੱਚ ਹੀ ਤੁਹਾਡੀ ਮਦਦ ਕੀਤੀ ਹੈ । ਉਸ ਬਾਰੇ ਜ਼ਰੂਰੀ ਆਦੇਸ਼ ਦਿਤੇ ਗਏ ਹਨ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, 12.35 ਮਿੰਟ ਤੱਕ ਖਤਮ ਕਰਨਾ ਹੈ ।

**ਸੰਸਦੀ ਮਾਮਲੇ, ਸਥਾਨਕ ਸਰਕਾਰ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** (ਚੌਧਰੀ ਜਗਜੀਤ ਸਿੰਘ) : ਸਪੀਕਰ ਸਾਹਿਬ, ਤੁਸੀਂ ਹਾਊਸ ਨੂੰ ਐਕਸਟੈਂਡ ਕਰ ਲੈਣਾ ।

ਸਪੀਕਰ ਸਾਹਿਬ, ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਬਾਰੇ ਜੋ ਤੁਸੀਂ ਇਨ੍ਹਾਂ ਨੂੰ ਬੋਲਣ ਦਾ ਮੌਕਾ ਦਿੱਤਾ ਹੈ ਕਿ ਉਥੇ ਕੋਈ ਧਾਂਦਲੀਆਂ ਹੋਈਆਂ ਹਨ ਔਰ ਕੁਝ ਗੱਲਾਂ ਆਪੋਜ਼ੀਸ਼ਨ ਦੇ ਮੈਂਬਰ ਸੂਦ ਸਾਹਿਬ ਵਲੋਂ ਵੀ ਕਹੀਆਂ ਗਈਆਂ ਹਨ । ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਸਾਹਮਣੇ ਬੈਠੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਸਾਰੇ ਭਰਾ ਗੁਰੂ ਨੂੰ ਮੰਨਦੇ ਹਨ ਤਾਂ ਜਦੋਂ ਇਹ ਹੁਣ ਜਿਹੜੀਆਂ ਇਲੈਕਸ਼ਨਾਂ ਕਾਰਪੋਰੇਸ਼ਨਾਂ ਦੀਆਂ ਹੋਈਆਂ ਹਨ, ਜਿਸ ਵਿਚ ਇਨ੍ਹਾਂ ਦੀ ਬਹੁਤ ਬੁਰੀ ਤਰ੍ਹਾਂ ਹਾਰ ਹੋਈ ਹੈ ਅਤੇ ਕਾਂਗਰਸ ਪਾਰਟੀ ਦੀ ਜਿੱਤ ਹੋਈ ਹੈ, ਇਨ੍ਹਾਂ ਨੂੰ ਭਾਣਾ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ ਔਰ ਜਿਹੜੀਆਂ ਗੱਲਾਂ ਏਥੇ ਇਨ੍ਹਾਂ ਨੇ ਕਹੀਆਂ ਹਨ, ਉਨ੍ਹਾਂ ਗੱਲਾਂ ਵਿਚ ਕੋਈ ਸਚਾਈ ਨਹੀਂ । ਏਥੇ ਜੋ ਕੁਝ ਇਨ੍ਹਾਂ ਨੇ ਕਿਹਾ ਹੈ, ਮੈਂ ਤੁਹਾਨੂੰ ਬੜੇ ਵਿਸਥਾਰ ਨਾਲ ਦੱਸਣਾ ਚਾਹੁੰਦਾ ਹਾਂ ਕਿ ਸਾਡੀਆਂ ਕਾਰਪੋਰੇਸ਼ਨਾਂ ਦੀਆਂ ਮਿਆਦਾਂ ਜਦੋਂ ਖਤਮ ਹੋਈਆਂ ਤਾਂ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਇਸ ਗੱਲ ਵਿਚ ਵਿਸ਼ਵਾਸ ਰਖਦੀ ਹੈ ਕਿ ਜਿਹੜੀ ਡੈਮੋਕਰੇਸੀ ਹੈ, ਜੋ ਲੋਕਾਂ ਦੇ ਅਖਤਿਆਰ ਹਨ, ਉਹ ਲੋਕਾਂ ਨੂੰ ਸਮੇਂ ਸਿਰ ਦੇਣੇ ਚਾਹੀਦੇ ਹਨ । ਜਦੋਂ ਸਾਡੀਆਂ ਕਾਰਪੋਰੇਸ਼ਨਾਂ ਦੀ ਇਲੈਕਸ਼ਨਾਂ ਦੀ ਮਿਆਦ ਪੂਰੀ ਹੋਈ ਤਾਂ ਅਸੀਂ ਸਮੇਂ ਸਿਰ ਇਲੈਕਸ਼ਨ ਕਰਾਉਣ ਦਾ ਐਲਾਨ ਕਰ ਦਿੱਤਾ ਤਾਂ ਕਿ ਇਹ ਜਿਹੜੀਆਂ ਸਾਡੀਆਂ ਕਰਪੋਰੇਸ਼ਨਾਂ ਹਨ, ਇਨ੍ਹਾਂ ਦੇ ਇਲੈਕਸ਼ਨ ਸਮੇਂ ਨਾਲ ਕਰਾਏ ਜਾਣ । ਪਰ ਸਾਹਮਣੇ ਬੈਠੇ ਬੈਂਚਾਂ ਵਾਲਿਆਂ ਨੂੰ ਕਿਉਂਕਿ ਇਨ੍ਹਾਂ ਚੋਣਾਂ ਵਿੱਚ ਆਪਣੀ ਹਾਰ ਦਿਖਦੀ ਸੀ ਕਿ ਅਸੀਂ ਹੁਣ ਤੱਕ ਕਾਰਪੋਰੇਸ਼ਨਾਂ ਵਿਚ ਜਿਹੜਾ ਵਿੰਗੇ ਟੇਡੇ ਤਰੀਕੇ ਨਾਲ ਕਬਜ਼ਾ ਕੀਤਾ ਸੀ, ਹੁਣ ਅਸੀਂ ਜਿੱਤ ਨਹੀਂ ਸਕਾਂਗੇ, ਇਸ ਲਈ ਇਨ੍ਹਾਂ ਨੇ 6 ਪਟੀਸ਼ਨਾਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਦਾਇਰ ਕਰ ਦਿੱਤੀਆਂ ਔਰ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਇਨ੍ਹਾਂ ਨੂੰ ਇਲੈਕਸ਼ਨਾਂ ਰੋਕਣ ਵਾਸਤੇ ਸਫਲਤਾ ਪ੍ਰਾਪਤ ਨਹੀਂ ਹੋਈ । ਜੋ ਇਹ ਚਾਹੁੰਦੇ ਸੀ ਕਿ ਇਲੈਕਸ਼ਨਾਂ ਨਾ ਹੋਣ, ਉਹ ਇਲੈਕਸ਼ਨਾਂ ਇਹ ਰੁਕਵਾ ਨਹੀਂ ਸਕੇ ਔਰ ਪੰਜਾਬ ਦੇ ਅੰਦਰ ਇਲੈਕਸ਼ਨਾਂ ਹੋਈਆਂ ।

**ਡਾਕਟਰ ਰਤਨ ਸਿੰਘ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਅਸੀਂ ਕੋਈ ਵੀ ਐਸੀ ਰਿੱਟ ਨਹੀਂ ਕੀਤੀ, ਇਲੈਕਸ਼ਨਾਂ ਰੋਕਣ ਲਈ । ਅਸੀਂ ਰੋਟੇਸ਼ਨ ਲਈ ਕਿਹਾ ਹੈ, ਉਹ ਸਾਡਾ ਹੱਕ ਬਣਦਾ ਸੀ । ਇਲੈਕਸ਼ਨਾਂ ਰੋਕਣ ਲਈ ਅਸੀਂ ਕੋਈ ਰਿੱਟ ਨਹੀਂ ਕੀਤੀ

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਮੈਂ ਅਰਜ਼ ਕਰ ਰਿਹਾ ਸੀ ਕਿ ਅਸੀਂ ਇਲੈਕਸ਼ਨਾਂ ਸਮੇਂ ਸਿਰ ਪੰਜਾਬ ਦੇ ਅੰਦਰ ਡਿਕਲੇਅਰ ਕਰਾ ਦਿੱਤੀਆਂ ਔਰ ਇਲੈਕਸ਼ਨ ਪ੍ਰਾਸੈਸ ਸ਼ੁਰੂ ਹੋਇਆ । ਉਸ ਪ੍ਰਾਸੈਸ ਵਿਚ ਬੜੇ ਅੱਛੇ ਢੰਗ ਦੇ ਨਾਲ ਵੋਟਾਂ ਬਣੀਆਂ ਹਨ । ਏਥੇ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਬੜੀਆਂ ਨਿਰਪੱਖ ਚੋਣਾਂ ਹੋਈਆਂ ਹਨ । ਚੋਣਾਂ ਸਰਕਾਰ ਨੇ ਨਹੀਂ ਕਰਾਈਆਂ, ਪੰਜਾਬ ਦਾ ਜਿਹੜਾ ਇਲੈਕਸ਼ਨ ਕਮਿਸ਼ਨ ਹੈ । ਜਿਸ ਦੇ ਸ਼੍ਰੀ ਸੀ.ਐਲ. ਬੈਂਸ ਇੰਚਾਰਜ ਹਨ, ਉਨ੍ਹਾਂ ਨੇ ਸਮੇਂ ਸਿਰ ਆਪਣੀਆਂ ਵੋਟਾਂ ਬਣਾਉਣ ਵਾਸਤੇ ਜੋ ਨੋਟੀਫਿਕੇਸ਼ਨ ਕੀਤਾ, ਲੋਕਾਂ ਨੇ ਉਸ ਮੁਤਾਬਿਕ ਵੋਟਾਂ ਬਣਾਈਆਂ ਅਤੇ ਸਾਰੇ ਆਬਜੈਕਸ਼ਨ ਸੁਣੇ ਗਏ, ਕੋਈ ਵੋਟਾਂ ਦੀ ਸਾਡੇ ਸਾਹਮਣੇ ਧਾਂਦਲੀ, ਨਾ ਵੋਟਾਂ ਬਣਾਉਣ ਦੀ ਅਤੇ ਨਾ ਵੋਟਾਂ ਕੱਟਣ ਦੀ, ਕੋਈ ਧਾਂਦਲੀ ਕਿਤੇ ਨਜ਼ਰ ਨਹੀਂ ਆਈ । ਇਥੇ ਜ਼ਿਕਰ ਕੀਤਾ ਹੈ ਸੂਦ ਸਾਹਿਬ ਨੇ ਕਿ ਲੁਧਿਆਣੇ ਵਿਚ 2–3 ਵਾਰਡਾਂ ਵਿਚ ਕਿਤੇ 16, ਕਿਤੇ 25 ਤੇ ਕਿਤੇ 27 ਵੋਟਾਂ ਫਲਾਣੀ ਜਗ੍ਹਾ ਬਣਾ ਲਈਆਂ । ਇਨ੍ਹਾਂ ਇਕ ਆਦਮੀ ਦਾ ਵੀ ਜ਼ਿਕਰ ਕੀਤਾ ਹੈ ਕਿ ਜਲੰਧਰ ਦਾ ਸਾਡੇ ਮਹਿਕਮੇ ਲੋਕਲ ਬਾਡੀਜ਼ ਦਾ ਇਕ ਐਸ.ਈ.ਸੀ ਜਿਹੜਾ ਰਿਟਾਇਰ ਹੋ ਚੁੱਕਾ ਸੀ, ਜਿਸ ਦਾ ਨਾਂ ** ਹੈ, ਉਸਨੇ 25 ਵੋਟਾਂ ਲੁਧਿਆਣੇ ਵਿਚ ਕਿਸੇ ਦੀ ਮਦਦ ਕਰਨ ਵਾਸਤੇ ਬਣਾਈਆਂ ਹਨ । ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਐਸ.ਈ. ਬੜਾ ਕੁਰੱਪਟ ਸੀ । ਇਹ ਬੀ.ਜੇ.ਪੀ. ਸਰਕਾਰ ਦਾ ਐਸ.ਈ. ਸੀ । ਉਸਦੀ ਮਿਆਦ ਵੀ ਪੂਰੀ ਹੋ ਗਈ ਹੈ, ਹੁਣ ਉਹ ਰਿਟਾਇਰ ਵੀ ਹੋ ਗਿਆ ਹੈ ਪਰ ਮੈਨੂੰ ਨਹੀਂ ਪਤਾ ਕਿਨ੍ਹਾਂ ਕਾਰਨਾਂ ਕਰਕੇ ਉਸਨੂੰ ਪਿਛਲੀ ਸਰਕਾਰ ਵਲੋਂ ਰੀਇੰਪਲਾਇਮੈਂਟ ਦਿੱਤੀ ਗਈ । ਉਸ ਰੀਇੰਪਲਾਇਮੈਂਟ ਵਿਚ ਬਹੁਤ ਵੱਡਾ ਘਪਲਾ ਹੋਇਆ, ਮੈਂ ਏਥੇ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਵੱਡੀ ਰਕਮ ਲਈ ਗਈ ਅਤੇ ਲੋਕਲ ਬਾਡੀਜ਼ ਡਿਪਾਰਟਮੈਂਟ ਦਾ ਜਿਹੜਾ ਸੈਕ੍ਰੇਟਰੀ ਹੈ, ਉਸ ਨੂੰ ਰੀਇੰਪਲਾਇਮੈਂਟ ਕਰਨ ਵਿਚ ਪੁਛਿਆ ਵੀ ਨਹੀਂ ਗਿਆ, ਫਾਈਲ ਹੀ ਨਹੀਂ ਦਿਖਾਈ ਗਈ । ਥੱਲਿਓਂ ਫਾਈਲ ਆਈ ਅਤੇ ਉਪਰੋਂ ਉਸ ਨੂੰ ਰੀਇੰਪਲਾਇਮੈਂਟ ਦੇ ਦਿੱਤੀ । ਨਾਲ ਹੀ ਕਹਿ ਦਿੱਤਾ ਕਿ ਤੂੰ ਜਲੰਧਰ ਵਿਚ ਜਾ ਕੇ ਜਾਇਨ ਕਰ ਲੈ । ਉਹ ਜਾਇਨ ਕਰਨ ਵਾਸਤੇ ਚਲਾ ਵੀ ਗਿਆ ਪਰ ਤਦ ਤੱਕ ਇਲੈਕਸ਼ਨ ਕਮਿਸ਼ਨ ਦਾ ਕੋਡ ਆਫ ਕੰਡਕਟ ਲਾਗੂ ਹੋ ਚੁੱਕਿਆ ਸੀ ਜਿਸ ਕਰਕੇ ਉਹ ਜਾਇਨ ਨਹੀਂ ਕਰ ਸਕਿਆ । ਉਸ ਤੋਂ ਬਾਅਦ ਸਰਕਾਰ ਬਦਲ ਗਈ ਅਤੇ ਉਸ ਮਹਿਕਮੇ ਦਾ ਮਨਿਸਟਰ ਮੈਂ ਬਣ ਗਿਆ । ਮੈਨੂੰ ਪਤਾ ਹੈ ਕਿ ਉਸ ਦੇ ਵਾਸਤੇ ਸਾਰੇ ਪੰਜਾਬ ਵਿਚ ਕਿੱਡਾ ਵੱਡਾ ਪ੍ਰੈਸ਼ਰ ਪਾਇਆ ਗਿਆ । ਕਿਉਂਕਿ ਉਸ ਦੇ ਕੋਲੋਂ ਬੜਾ ਕੁਝ ਲਿਆ ਗਿਆ ਸੀ ਲੇਕਿਨ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਉਸ ਐਸ.ਈ. ਦੀ ਰੀਇੰਪਲਾਇਮੈਂਟ ਖਤਮ ਕਰ ਦਿੱਤੀ ਜਿਸ ਕੋਲੋਂ ਇਨ੍ਹਾਂ ਦੁਆਰਾ ਬੜੀਆਂ ਵੱਡੀਆਂ ਰਕਮਾਂ ਲਈਆਂ ਗਈਆਂ ਸਨ । ਉਹ ਬੀ.ਜੇ.ਪੀ. ਦਾ ਬੰਦਾ ਸੀ । ਫਿਰ ਉਸ ਨੇ ਵੋਟਾਂ ਕਿਹੜੇ ਪਾਸੇ ਪੁਆਉਣੀਆਂ ਸਨ, ਇਹ ਬੜੀ ਸਾਫ ਗੱਲ ਹੈ । ਇਨ੍ਹਾਂ ਦੇ ਵੇਲੇ ਵੋਟਾਂ ਵੇਲੇ ਜ਼ਿਆਦਤੀਆਂ ਹੁੰਦੀਆਂ ਰਹੀਆਂ ਹਨ ਲੇਕਿਨ ਅਸੀਂ ਇਸ ਤਰ੍ਹਾਂ ਦੀ ਕੋਈ ਵੀ ਜ਼ਿਆਦਤੀ ਨਹੀਂ ਕੀਤੀ ਜੋ ਇਹ ਕਰਦੇ ਰਹੇ ਹਨ । ਮੈਂ

ਦੁਬਾਰਾ ਉਹ ਗੱਲਾਂ ਨਹੀ ਕਰਨੀਆਂ ਚਾਹੁੰਦਾ ਜੋ ਮੈਡਮ ਭੱਠਲ ਜੀ ਪਹਿਲਾਂ ਕਰ ਚੁੱਕੇ ਹਨ । ਇਨ੍ਹਾਂ ਨੂੰ ਹੁਣ ਆਪਣਾ ਵੇਲਾ ਯਾਦ ਆਉਂਦਾ ਹੈ । ਲੋਕ ਬਾਹਰ ਸ਼ਨਾਖਤੀ ਕਾਰਡ ਫੜੀ ਖੜ੍ਹੇ ਸਨ ਪਰ ਅੰਦਰ ਵੋਟ ਪਾਉਣ ਦਾ ਅਖਤਿਆਰ ਨਹੀਂ ਸੀ ਕਿਉਂਕਿ ਉਨ੍ਹਾਂ ਦੀਆਂ ਵੋਟਾਂ ਇਨ੍ਹਾਂ ਨੇ ਕੱਟ ਦਿੱਤੀਆਂ ਸਨ । ਇਨ੍ਹਾਂ ਨੇ ਵੋਟਾਂ ਦੌਰਾਨ ਬਹੁਤ ਧਾਂਦਲੀਆਂ ਕੀਤੀਆਂ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਤਾਂ ਚੇਤਾ ਵੀ ਨਹੀਂ ਸੀ ਕਿ ਮੇਰੀ ਪਾਰਟੀ ਹਾਰ ਜਾਵੇਗੀ । ਉਨ੍ਹਾਂ ਦਾ ਖਿਆਲ ਸੀ ਕਿ ਅਸੀਂ ਹਰ ਜਗ੍ਹਾ ਤੇ 10-15 ਹਜ਼ਾਰ ਵੋਟਾਂ ਕੱਟ ਦਿੱਤੀਆਂ ਹਨ, ਇਸ ਕਰਕੇ ਮੁੜ ਕੇ ਪਾਵਰ ਵਿਚ ਮੈਂ ਹੀ ਆਉਣਾ ਹੈ ਪਰ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਮੂੰਹ ਨਹੀਂ ਲਾਇਆ । ਇਹ 90 ਸੀਟਾਂ ਦੀ ਗੱਲ ਕਰਦੇ ਹਨ । ਜੇ ਇਹ ਇਸ ਤਰੀਕੇ ਨਾਲ ਵੋਟਾਂ ਨਾ ਕੱਟਦੇ ਤਾਂ ਸਾਡੀਆਂ 90 ਤੋਂ ਵੀ ਵੱਧ ਸੀਟਾਂ ਆਉਣੀਆਂ ਸਨ । (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਵਿਚ ਇਹ ਕਿਸ ਤਰੀਕੇ ਨਾਲ ਧੱਕੇਸ਼ਾਹੀ ਕਰਦੇ ਰਹੇ ਹਨ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ, ਇਸ ਦੀਆਂ ਵੀ ਮਿਸਾਲਾਂ ਮੈਂ ਦੇਣੀਆਂ ਚਾਹੁੰਦਾ ਹਾਂ । ਜਦੋਂ ਬੀ.ਜੇ.ਪੀ. ਅਤੇ ਅਕਾਲੀ ਦਲ ਦੀ ਸਰਕਾਰ ਸੀ ਤਾਂ ਅੰਮ੍ਰਿਤਸਰ ਵਿਚ ਮੇਅਰ ਦੀ ਇਲੈਕਸ਼ਨ ਹੋਣੀ ਸੀ । ਜਿਹੜੇ ਸਾਡੇ ਲੋਕਲ ਬਾਡੀਜ਼ ਦੇ ਮੰਤਰੀ ਸਨ, ਉਹ ਵੀ ਮੇਅਰ ਦੀ ਇਲੈਕਸ਼ਨ ਵੇਲੇ ਅੰਮ੍ਰਿਤਸਰ ਵਿਚ ਹਾਜ਼ਰ ਸਨ । ਉਦੋਂ ਹੁਕਮ ਇਹ ਸੀ ਕਿ ਮੇਅਰ ਬੀ.ਜੇ.ਪੀ. ਦਾ ਬਣਾਉਣਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਥੇ ਇਲੈਕਸ਼ਨ ਦੌਰਾਨ ਕੀ ਹੋਇਆ । ਜਿਹੜੇ ਹੁਣ ਉਥੇ ਮੇਅਰ ਹਨ ਜੋਤੀ ਸਾਹਿਬ, ਇਨ੍ਹਾਂ ਨੂੰ ਉਦੋਂ 24 ਵੋਟਾਂ ਪਈਆਂ ਅਤੇ ਬੀ. ਜੇ. ਪੀ. ਦੇ ਕੈਂਡੀਡੇਟ ਨੂੰ 23 ਵੋਟਾਂ ਪਈਆਂ । ਇਨ੍ਹਾਂ ਦੀਆਂ 24 ਵੋਟਾਂ ਵਿਚੋਂ ਇਕ ਵੋਟ ਰਿਜੈਕਟ ਕਰ ਦਿੱਤੀ ਗਈ ਅਤੇ ਦੋਹਾਂ ਉਮੀਦਵਾਰਾਂ ਦੀਆਂ 23-23 ਵੋਟਾਂ ਹੋ ਗਈਆਂ । ਇਹ ਕਹਿਣ ਲੱਗੇ ਕਿ ਹੁਣ ਟਾਸ ਪਾਉਣਾ ਹੈ । ਸਾਡੇ ਬੰਦਿਆਂ ਨੂੰ ਬਾਹਰ ਕੱਢ ਦਿੱਤਾ ਗਿਆ ਅਤੇ ਲਾਠੀਚਾਰਜ ਵੀ ਕੀਤਾ ਗਿਆ । ਦੋਨਾਂ ਪਰਚੀਆਂ ਤੇ ਇਕੋ ਨਾਂ ਲਿਖ ਕੇ ਪਰਚੀ ਕੱਢ ਦਿੱਤੀ ਅਤੇ ਆਪਣੇ ਬੰਦੇ ਨੂੰ ਜੇਤੂ ਘੋਸ਼ਿਤ ਕਰ ਦਿੱਤਾ । ਇਸ ਕਿਸਮ ਦਾ ਧੱਕਾ ਇਹ ਕਰਦੇ ਰਹੇ ਹਨ । ਇਸ ਤਰ੍ਹਾਂ ਦਾ ਧੱਕਾ ਕਰਕੇ ਇਨ੍ਹਾਂ ਨੇ ਉਥੇ ਆਪਣਾ ਮੇਅਰ ਬਣਾਇਆ ।

ਸਪੀਕਰ ਸਾਹਿਬ, ਜਲੰਧਰ ਵਿਚ ਵੀ ਇਨ੍ਹਾਂ ਦਾ ਮੇਅਰ ਸੀ । ਉਸ ਮੇਅਰ ਦੇ ਖਿਲਾਫ ਬਾਕੀ ਸਾਰੇ ਮੈਂਬਰਾਂ ਨੇ 'ਨੋ ਕਾਨਫੀਡੈਂਸ ਮੋਸ਼ਨ' ਲੈ ਆਂਦਾ । ਬੀ.ਜੇ.ਪੀ. ਅਕਾਲੀ ਦਲ ਦੀ ਸਰਕਾਰ ਜੋ ਧੱਕਾ ਕਰਦੀ ਰਹੀ, ਉਸ ਦੀ ਕਿਤੇ ਮਿਸਾਲ ਨਹੀਂ ਮਿਲਦੀ । ਉਸ ਮੇਅਰ ਦੇ ਖਿਲਾਫ ਸਾਰਾ ਕੁਝ ਹੋ ਗਿਆ ਲੇਕਿਨ ਉਸ ਵੇਲੇ ਦੀ ਸਰਕਾਰ ਨੇ ਉਸ ਨੂੰ ਅਖੀਰ ਤੱਕ ਰੱਖੀ ਰੱਖਿਆ । ਉਹ ਮੇਅਰ ਇਸ ਤਰ੍ਹਾਂ ਦਾ ਸੀ ਜੋ ਇਹ ਗੱਲ ਕਹਿੰਦਾ ਹੁੰਦਾ ਸੀ ਕਿ ਜਿਹੜੀ ਮੇਰੇ ਕੋਲ ਕੋਠੀ ਹੈ, ਉਹ ਸਾਰੀ ਜ਼ਿੰਦਗੀ ਮੇਰੇ ਕੋਲ ਹੀ ਰਹੇਗੀ ।

**ਸ੍ਰੀ ਸਪੀਕਰ** : ਮੰਤਰੀ ਜੀ, ਤੁਸੀਂ ਹੁਣ ਖਤਮ ਕਰੋ । ਟਾਈਮ ਐਕਸਟੈਂਡ ਨਹੀਂ ਹੋਣਾ ਹੈ ।

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਟਾਈਮ ਐਕਸਟੈਂਡ ਕਰ ਲੈਣਾ । ਜੇ ਤੁਸੀਂ ਮੈਨੂੰ ਟਾਈਮ ਨਹੀਂ ਦਿਓਗੇ ਤਾਂ ਮੈਂ ਜਵਾਬ ਕਿਸ ਤਰ੍ਹਾਂ ਦੇਵਾਂਗਾ ।

**ਸ਼੍ਰੀ ਸਪੀਕਰ** : ਟਾਈਮ ਐਕਸਟੈਂਡ ਨਹੀਂ ਹੋਣਾ, ਤੁਸੀਂ 1-2 ਮਿੰਟ ਵਿਚ ਖਤਮ ਕਰ ਲਓ ।

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਮੈਂ, ਸਪੀਕਰ ਸਾਹਿਬ, ਤੁਹਾਨੂੰ ਅਰਜ਼ ਕਰ ਰਿਹਾ ਸੀ ਕਿ ਕਿਸ ਤਰ੍ਹਾਂ ਇਹ ਧੱਕਾ ਕਰਦੇ ਰਹੇ ਹਨ । ਇਸ ਧੱਕੇ ਦੀ ਇਕ ਹੋਰ ਮਿਸਾਲ ਮੈਂ ਦਿੰਦਾ ਹਾਂ...

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ** ** **

**MR. SPEAKER** : This is no Point of Order. Please resume your seat.

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਰਾਜਾਸਾਂਸੀ, ਇਨ੍ਹਾਂ ਦੇ ਵੇਲੇ ਮਿਉਂਸੀਪਲ ਕਮੇਟੀ ਦੀ ਇਲੈਕਸ਼ਨ ਹੋਈ । ਉਥੇ 12 ਮੈਂਬਰ ਸੀ । 8 ਮੈਂਬਰ ਕਾਂਗਰਸ ਪਾਰਟੀ ਦੇ ਸੀ ਅਤੇ ਚਾਰ ਮੈਂਬਰ ਅਕਾਲੀ ਪਾਰਟੀ ਦੇ ਸੀ । ਇਨ੍ਹਾਂ ਨੇ ਧੱਕਾ ਕਰਕੇ ਉਥੇ ਜਿਹੜੇ 4 ਮੈਂਬਰ ਸੀ, ਜਦੋਂ ਚੇਅਰਮੈਨ ਦੀ ਇਲੈਕਸ਼ਨ ਹੋਣੀ ਸੀ ਉਸ ਵੇਲੇ ਐਸ.ਡੀ.ਐਮ. ਨੇ ਧੱਕੇ ਨਾਲ 4 ਮੈਂਬਰਾਂ ਦਾ ਚੇਅਰਮੈਨ ਡਿਕਲੇਅਰ ਕਰ ਦਿੱਤਾ ਔਰ ਉਹ ਸਾਡੇ 8 ਮੈਂਬਰ ਰੌਲਾ ਪਾਉਂਦੇ ਰਹੇ (ਵਿਘਨ) ਇਹ ਇਨ੍ਹਾਂ ਦੇ ਰਾਜ ਵੇਲੇ ਧੱਕੇ-ਸ਼ਾਹੀਆਂ ਦੀਆ ਮਿਸਾਲਾਂ ਹਨ । ਇਸ ਨੂੰ ਇਹ ਅੱਜ ਸੁਣਨ ਲਈ ਤਿਆਰ ਨਹੀਂ ਹਨ ..(ਵਿਘਨ)

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ** ** ** **

**MR. SPEAKER** : This is no Point of Order.

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਉਦੋਂ ਧੱਕੇ ਨਾਲ ਉਥੇ ਆਪਣਾ ਚੇਅਰਮੈਨ ਬਣਾ ਲਿਆ ਔਰ ਸਾਡੇ 8 ਮੈਂਬਰ ਬਾਹਰ ਰੋਂਦੇ ਰਹਿ ਗਏ । ਉਥੇ ਗੋਲੀ ਚੱਲੀ, ਲਾਠੀ ਚਾਰਜ ਹੋਇਆ ਔਰ ਪੁਲਿਸ ਤੋਂ ਕੁਟਵਾਇਆ ਗਿਆ ।

**MR. SPEAKER** : Chaudhry Sahib, please conclude now.

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਇਥੇ ਪਟਿਆਲੇ ਦੀ ਗੱਲ ਕੀਤੀ ਗਈ ਹੈ । (ਵਿਘਨ)

---

**Expunged as ordered by the Chair.

**Mr. Speaker :** Do not interrupt. No interruption, please.

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਬੱਸ ਜੀ, ਪੰਜ ਛੇ ਗੱਲਾਂ ਹੀ ਕਰਨੀਆਂ ਹਨ । (ਵਿਘਨ)

**ਸ੍ਰੀ ਸਪੀਕਰ :** ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਕੀ ਇਸ ਡਿਸਕਸ਼ਨ ਵਾਸਤੇ ਹਾਊਸ ਦਾ ਟਾਈਮ ਵਧਾ ਦਿੱਤਾ ਜਾਵੇ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

ਡਿਸਕਸ਼ਨ ਵਾਸਤੇ 12-45 ਤੱਕ ਸਮਾਂ ਵਧਾਇਆ ਜਾਂਦਾ ਹੈ । ਚੌਧਰੀ ਸਾਹਿਬ, ਡਿਸਕਸ਼ਨ ਤਾਂ ਉਨ੍ਹਾਂ (ਵਿਰੋਧੀ ਪਾਰਟੀਆਂ ਵੱਲ ਇਸ਼ਾਰਾ) ਵੱਲੋਂ ਸੀ । (ਹਾਸਾ)

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਨੇ ਪਟਿਆਲੇ ਦਾ ਜ਼ਿਕਰ ਕੀਤਾ ਹੈ ਉਥੇ ਇਨ੍ਹਾਂ ਨੇ ਕਿਹਾ ਹੈ ਕਿ ਪਟਿਆਲੇ ਬੜੀ ਕੁੱਟ ਮਾਰ ਹੋਈ । ਮੈਂ ਇਨ੍ਹਾਂ ਦਾ ਪੁਰਾਣਾ ਥੋੜ੍ਹਾ ਜਿਹਾ ਦੱਸਣਾ ਚਾਹੁੰਦਾ ਹਾਂ ਜਿਹੜੇ ਇਹ ਸ਼ਹਿਰਾਂ ਵਿੱਚ ਵੋਟਾਂ ਵੇਲੇ ਕੰਮ ਕਰਦੇ ਹਨ । ਖਾਸ ਤੌਰ ਤੇ ਪਟਿਆਲੇ ਵਿੱਚ ਜਿਹੜੇ ਇਨ੍ਹਾਂ ਦੇ ਅਕਾਲੀ ਦਲ ਔਰ ਭਾਰਤੀ ਜਨਤਾ ਪਾਰਟੀ ਦੇ ਵਰਕਰ ਹਨ, ਉਨ੍ਹਾਂ ਨੇ ਬੂਥ ਕੈਪਚਰ ਕਰਨ ਦਾ ਵੀ ਯਤਨ ਕੀਤਾ ਇਨ੍ਹਾਂ ਦੇ ਸ਼ਿਵ ਸੈਨਾ ਦੇ ਵਰਕਰਜ਼ ਨੇ । ਲੇਕਿਨ ਲੋਕਾਂ ਨੇ ਬੂਥ ਕੈਪਚਰ ਹੋਣ ਨਹੀਂ ਦਿੱਤਾ । ਇਨ੍ਹਾਂ ਦੀ ਗੱਲ ਲੋਕਾਂ ਨੇ ਚੱਲਣ ਨਹੀਂ ਦਿੱਤੀ । ਜਿੱਥੇ ਵੀ ਇਨ੍ਹਾਂ ਦੇ ਵੇਲੇ ਇਲੈਕਸ਼ਨ ਹੋਏ, ਇਨ੍ਹਾਂ ਦੇ ਕੈਂਡੀਡੇਟ ਹਾਰੇ । ਪਟਿਆਲੇ ਦੇ ਵਿੱਚ ਇਨ੍ਹਾਂ ਦੀ ਕੋਈ ਗੱਲ ਬਣੀ ਨਹੀਂ । ਹੁਣ ਨਾ ਕੋਈ ਝੂਠਾ ਮੁਕਦਮਾ ਕਿਸੇ ਤੇ ਦਰਜ ਕੀਤਾ ਗਿਆ । ਸਪੀਕਰ ਸਾਹਿਬ, ਮੁਕਦਮੇ ਦਰਜ ਕਰਨ ਦੀ ਆਦਤ ਇਨ੍ਹਾਂ ਦੀ ਹੈ । (ਵਿਰੋਧੀ ਧਿਰਾਂ ਵੱਲ ਇਸ਼ਾਰਾ) ਤੁਹਾਨੂੰ ਵੀ ਪਤਾ ਹੀ ਹੈ ਕਿ ਕਾਂਗਰਸ ਦੇ ਵਰਕਰਾਂ ਤੇ ਤਾਂ ਇਨ੍ਹਾਂ ਵੇਲੇ 307 ਤੋਂ ਘੱਟ ਦੇ ਮੁਕਦਮੇ ਵੀ ਦਰਜ ਨਹੀਂ ਸੀ ਹੁੰਦੇ । ਸਾਰੇ ਕਾਂਗਰਸ ਦੇ ਵਰਕਰਾਂ ਤੇ ਇਨ੍ਹਾਂ ਨੇ ਫੜ੍ਹ ਕੇ 307 ਦੇ ਮੁਕਦਮੇ ਦਰਜ ਕਰ ਦਿੱਤੇ ਸਨ । ਹੁਣ ਇਨ੍ਹਾਂ ਨੂੰ ਐਸੀਆਂ ਗੱਲਾਂ ਯਾਦ ਆਉਂਦੀਆਂ ਹਨ...(ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾਓ ।

**ਸਰਦਾਰ ਸੋਹਨ ਸਿੰਘ ਠੰਡਲ :** ਪੁਆਇੰਟ ਆਫ ਆਰਡਰ, ਸਰ ।

**Mr. Speaker :** No Point of Order, Chaudhary Sahib, please continue.

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਇਸ ਵਾਰ ਅੱਛੇ ਢੰਗ ਨਾਲ ਪੰਜਾਬ ਦੇ ਅੰਦਰ ਇਲੈਕਸ਼ਨ ਹੋਏ ਹਨ । ਮੈਨੂੰ ਇਸ ਗੱਲ ਦਾ ਮਾਣ ਹੈ ਕਿ ਅੱਜ ਪੰਜਾਬ ਦੇ ਅੰਦਰ ਚਾਰ ਕਾਰਪੋਰੇਸ਼ਨਾਂ ਦੇ ਜਿਹੜੇ ਮੇਅਰ ਬਣੇ ਹਨ ਉਹ ਵੀ ਕਾਂਗਰਸ ਦੇ ਹਨ । ਮੈਂ ਪੰਜਾਬ ਦੇ ਲੋਕਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ । ਬਾਕੀ ਜਿੱਥੋਂ ਤੱਕ ਇਨ੍ਹਾਂ ਦੀ ਗੱਲ ਹੈ, ਹੁਣ ਵੀ ਕੱਲ੍ਹ ਲੁਧਿਆਣੇ ਦੀ ਮਿਊਂਸਿਪਲ ਕਾਰਪੋਰੇਸ਼ਨ ਦੀ ਮੇਅਰ ਦੀ

[ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ]

ਇਲੈਕਸ਼ਨ ਹੋਈ ਸੀ ਅਤੇ ਫਿਰ ਇਨ੍ਹਾਂ ਦੇ ਬੰਦੇ ਹਾਈ ਕੋਰਟ ਵਿੱਚ ਗਏ ਕਿ ਅਸੀਂ ਚੋਣ ਨਾਲ ਨਹੀਂ ਚਾਹੁੰਦੇ। ਪਰ ਅਸੀਂ ਤਾਂ ਸੀਕਰੇਟ ਬੈਲਟ ਨਾਲ ਹਾਈ ਕੋਰਟ ਦੇ ਹੁਕਮਾਂ ਨਾਲ ਚੋਣ ਕੀਤੀ ਹੈ ਅਤੇ ਜਿੰਨੀਆਂ ਸਾਡੀਆਂ ਆਪਣੀਆਂ ਵੋਟਾਂ ਸਨ ਉਸ ਤੋਂ ਵੱਧ 45 ਵੋਟਾਂ ਲੈ ਕੇ ਸਾਡਾ ਕੈਂਡੀਡੇਟ ਜਿੱਤਿਆ ਹੈ। ਸਾਡੀ ਸਰਕਾਰ ਸਾਫ-ਸੁਥਰੇ ਤਰੀਕੇ ਨਾਲ ਪੰਜਾਬ ਦੇ ਲੋਕਾਂ ਨੂੰ ਇਨਸਾਫ ਦੇਣਾ ਚਾਹੁੰਦੀ ਹੈ। ਇਸੇ ਢੰਗ ਨਾਲ ਹੀ ਚਾਰ ਕਾਰਪੋਰੇਸ਼ਨ ਦੇ ਮੇਅਰ ਚੁਣੇ ਗਏ ਹਨ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਅਜੇ ਚਾਰ ਕਾਰਪੋਰੇਸ਼ਨਾਂ ਦੇ ਚੋਣ ਜਿੱਤ ਕੇ ਮੇਅਰ ਬਣਾਏ ਹਨ। ਅਸੀਂ ਆਉਣ ਵਾਲੇ ਸਮੇਂ ਵਿਚ ਉਥੇ ਡਿਵੈਲਪਮੈਂਟ ਦੇ ਕੰਮ ਵੀ ਕਰਾਂਗੇ। ਪਿਛਲੇ ਪੰਜ ਸਾਲਾਂ ਦੇ ਰਾਜ ਵਿਚ ਜੋ ਗੱਲਾਂ ਇਨ੍ਹਾਂ ਨੇ ਕੀਤੀਆਂ, ਮੈਨੂੰ ਉਨ੍ਹਾਂ ਬਾਰੇ ਬੜੇ ਦੁੱਖ ਦੇ ਨਾਲ ਇਥੇ ਹਾਊਸ ਵਿਚ ਕਹਿਣਾ ਪੈ ਰਿਹਾ ਹੈ ਕਿ ਪੰਜਾਬ ਦੀਆਂ ਮਿਊਂਸਿਪਲ ਕਮੇਟੀਆਂ, ਮਿਊਂਸਿਪਲ ਕਾਰਪੋਰੇਸ਼ਨਾਂ ਨੂੰ ਐਕਸਾਈਜ਼ ਡਿਊਟੀ ਦਾ ਪੈਸਾ ਮਿਲਦਾ ਹੁੰਦਾ ਹੈ। ਮਾਨਯੋਗ ਸਪੀਕਰ ਸਾਹਿਬ, ਤੁਸੀਂ ਵੀ ਇਸ ਮਹਿਕਮੇ ਦੇ ਇੰਚਾਰਜ ਰਹੇ ਹੋ, ਲੋਕਲ ਬਾਡੀਜ਼ ਮਹਿਕਮੇ ਦੇ ਵਜ਼ੀਰ ਵੀ ਰਹੇ ਹੋ ਅਤੇ ਦੂਸਰੇ ਮਹਿਕਮਿਆਂ ਦੇ ਵੀ ਵਜ਼ੀਰ ਰਹੇ ਹੋ। ਇਨ੍ਹਾਂ ਨੇ ਪਿਛਲੇ ਪੂਰੇ ਪੰਜ ਸਾਲਾਂ ਵਿੱਚ ਇਨਾਂ ਕਾਰਪੋਰੇਸ਼ਨਾਂ ਦੀ ਡਿਵੈਲਪਮੈਂਟ ਲਈ ਇੱਕ ਵੀ ਪੈਸਾ ਰਿਲੀਜ਼ ਨਹੀਂ ਕੀਤਾ ਤਾਂ ਕਿ ਮਿਊਂਸੀਪਲ ਕਮੇਟੀਆਂ ਦੀ ਅਤੇ ਮਿਊਂਸਿਪਲ ਕਾਰਪੋਰੇਸ਼ਨਾਂ ਦੀ ਕੋਈ ਡਿਵੈਲਪਮੈਂਟ ਨਾ ਹੋ ਜਾਵੇ। ਸਪੀਕਰ ਸਾਹਿਬ, ਮੈਨੂੰ ਬੜੇ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਲੋਕਲ ਬਾਡੀਜ਼ ਵਿਭਾਗ ਵਿਚ 34 ਬੰਦੇ ਜਿਹੜੇ ਕਿ ਰਿਟਾਇਰ ਹੋ ਗਏ ਸਨ ਅਤੇ ਉਨ੍ਹਾਂ ਨੂੰ ਲੁੱਟ-ਖਸੁੱਟ ਕਰਨ ਦੇ ਢੰਗ ਤਰੀਕੇ ਮੈਨੇਜ ਕਰਨੇ ਆਉਂਦੇ ਸਨ ਅਤੇ ਉਹ ਆਪਣੇ ਹਿਸਾਬ-ਕਿਤਾਬ ਨਾਲ ਲੁੱਟ-ਖਸੁੱਟ ਕਰ ਰਹੇ ਸਨ, ਉਨ੍ਹਾਂ 34 ਬੰਦਿਆਂ ਨੂੰ ਪਿਛਲੀ ਸਰਕਾਰ ਨੇ ਰੀ-ਇੰਪਲਾਇਮੈਂਟ ਦਿੱਤੀ ਹੋਈ ਹੈ। ਫਿਰ ਤੁਹਾਨੂੰ ਪਤਾ ਹੀ ਹੈ ਕਿ ਕਿਸ ਤਰ੍ਹਾਂ ਨੌਕਰੀਆਂ ਵਿਚ ਧਾਂਦਲੀਆਂ ਹੋਈਆਂ। ਹੁਣ ਉਨ੍ਹਾਂ ਦੀ ਇਨਕੁਆਰੀ ਚਲ ਰਹੀ ਹੈ ਅਤੇ ਥੋੜ੍ਹੇ ਦਿਨਾਂ ਵਿਚ ਇਹ ਸਾਰੀਆਂ ਧਾਂਦਲੀਆਂ ਜਨਤਾ ਦੇ ਸਾਹਮਣੇ ਲਿਆਂਦੀਆਂ ਜਾਣਗੀਆਂ। ਉਦੋਂ ਨੌਕਰੀਆਂ ਵਿਚ ਧਾਂਦਲੀਆਂ ਬਾਰੇ ਇਨ੍ਹਾਂ ਦੇ ਆਪਣੇ ਹੀ ਮੈਂਬਰ ਸਾਹਿਬਾਨ ਨੇ, ** ** ** ਨੇ ਇਲਜ਼ਾਮ ਲਗਾਏ ਸਨ। ਉਹ ਹੁਣ ਸਾਰੇ ਸਾਡੇ ਸਾਹਮਣੇ ਆ ਰਹੇ ਹਨ। ਤੁਸੀਂ ਥੋੜ੍ਹੇ ਦਿਨਾਂ ਵਿਚ ਹੀ ਵੇਖੋਗੇ ਕਿ ਇਹ ਕੀ ਲੁੱਟ-ਖਸੁੱਟ ਕਰਦੇ ਰਹੇ ਹਨ ਅਤੇ ਉਸ ਸਾਰੀ ਚੀਜ਼ ਨੂੰ ਅਸੀਂ ਲੋਕਾਂ ਵਿਚ ਨੰਗਾ ਕਰਾਂਗੇ। ਸਪੀਕਰ ਸਾਹਿਬ, ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਦੂਸਰੇ ਪਾਸੇ ਡਿਵੈਲਪਮੈਂਟ ਦਾ ਕੋਈ ਕੰਮ ਇਨ੍ਹਾਂ ਦੇ ਧਿਆਨ ਵਿੱਚ ਨਹੀਂ ਸੀ। ਜਿਸ ਸ਼ਹਿਰੀ ਅਬਾਦੀ ਦੇ ਆਪਣੇ ਆਪ ਇਹ ਨੁਮਾਇੰਦੇ ਬਣੇ ਫਿਰਦੇ ਸਨ ਅੱਜ ਉਹ ਸਾਰੀ ਸ਼ਹਿਰੀ ਅਬਾਦੀ ਵੀ ਇਨ੍ਹਾਂ ਤੋਂ ਮੂੰਹ ਮੋੜ ਗਈ ਹੈ। ਸ਼ਹਿਰਾਂ ਵਿਚ ਸੀਵਰੇਜ ਅਤੇ ਵਾਟਰ-ਸਪਲਾਈ ਅਤੇ ਦੂਸਰੀਆਂ ਲੋੜਾਂ ਇਨ੍ਹਾਂ ਨੇ ਨਹੀਂ ਪਹੁੰਚਾਈਆਂ, ਸਪੀਕਰ ਸਾਹਿਬ, ਸ਼ਹਿਰਾਂ ਦੀ 48% ਅਬਾਦੀ ਅਜੇ ਵੀ ਸੀਵਰੇਜ ਦੀ ਸਹੂਲਤ ਤੋਂ ਵਾਂਝੀ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਸ਼ਹਿਰਾਂ ਦੀ ਬੜੀ ਵੱਡੀ ਬਰਬਾਦੀ ਕੀਤੀ ਹੈ ਅਤੇ ਉਸੇ ਦਾ ਨਤੀਜਾ ਭੁਗਤਦੇ ਹੋਏ ਹੀ ਅੱਜ ਇਹ ਉਧਰਲੇ ਬੈਂਚਾਂ ਤੇ

---

**Expunged as ordered by the Chair.

ਬੈਠੇ ਹਨ । ਜਿਹੜੀ ਬਰਬਾਦੀ ਇਨ੍ਹਾਂ ਨੇ ਕੀਤੀ ਹੈ, ਉਸ ਨੂੰ ਠੀਕ ਕਰਨ ਲਈ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵਚਨਬੱਧ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸ਼ਹਿਰਾਂ ਦੀ ਤਰੱਕੀ ਦੇ ਪ੍ਰੋਗਰਾਮ ਲਿਆਵਾਂਗੇ...... (ਵਿਘਨ)

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ।

** ** **

**ਸ੍ਰੀ ਸਪੀਕਰ** : ਇਹ ਤਾਂ ਆਪਣਾ ਆਪਣਾ ਖਿਆਲ ਹੈ । ਤੁਸੀਂ ਮੰਨੋ ਜਾਂ ਨਾ ਮੰਨੋ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੇ ਸ਼ਹਿਰਾਂ ਵਿਚ ਬੜੀਆਂ ਸਲੱਮ ਬਸਤੀਆਂ ਹਨ ਜਿਥੇ ਕਿ ਗਰੀਬ ਲੋਕ ਰਹਿੰਦੇ ਹਨ । ਪਰ ਬੀ.ਜੇ.ਪੀ. ਅਤੇ ਅਕਾਲੀ ਦਲ ਦੀ ਸਰਕਾਰ ਉਨ੍ਹਾਂ, ਗਰੀਬ ਲੋਕਾਂ ਦੀ ਦੁਸ਼ਮਣ ਸੀ । ਉਨ੍ਹਾਂ ਸਲੱਮ ਬਸਤੀਆਂ ਵਿਚ ਵਸਦੇ ਗਰੀਬਾਂ ਅਤੇ ਦਲਿਤਾਂ ਵਾਸਤੇ ਕੋਈ ਵੀ ਤਰੱਕੀ ਦਾ ਪ੍ਰੋਗਰਾਮ ਇਨ੍ਹਾਂ ਨੇ ਆਪਣੇ ਕਾਰਜਕਾਲ ਦੌਰਾਨ ਨਹੀਂ ਲਿਆਂਦਾ । ਇਹ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿਉਂਕਿ ਇਹ ਇਲੈਕਸ਼ਨਾਂ ਦੀ ਗੱਲ ਕਰਨਾ ਚਾਹੁੰਦੇ ਹਨ । ਅਸੀਂ ਇਲੈਕਸ਼ਨਾਂ ਕਰਵਾ ਕੇ ਚਾਰ ਕਾਰਪੋਰੇਸ਼ਨਾਂ ਦੇ ਮੇਅਰ ਲਿਆਂਦੇ ਹਨ, ਉਨ੍ਹਾਂ ਕਾਰਪੋਰੇਸ਼ਨ ਦੀਆਂ ਚੋਣਾਂ ਵਿਚ ਸਾਡੀ ਬੜੀ ਭਾਰੀ ਮੈਜਾਰਿਟੀ ਆਈ ਹੈ । ਜਿਸ ਤਰ੍ਹਾਂ ਇਨ੍ਹਾਂ ਨੇ ਸੰਗਤ ਦਰਸ਼ਨ ਪ੍ਰੋਗਰਾਮ ਵਿਚ ਖਜ਼ਾਨੇ ਦੀ ਲੁੱਟ ਕੀਤੀ, ਪਤਾ ਨਹੀਂ ਖਜ਼ਾਨਾ ਕਿਧਰ ਗਿਆ ਅਤੇ ਉਸ ਖਜ਼ਾਨੇ ਵਿਚ ਪਤਾ ਨਹੀਂ ਇਨ੍ਹਾਂ ਦਾ ਕੀ-ਕੀ ਹਿੱਸਾ ਸੀ । ਸਪੀਕਰ ਸਾਹਿਬ, ਮੈ, ਅੱਜ ਇਹ ਗੱਲ ਬੜੇ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਵਰਲਡ ਬੈਂਕ ਦੀ ਸਹਾਇਤਾ ਨਾਲ ਵੱਡੀਆਂ ਵੱਡੀਆਂ ਪਾਣੀ ਅਤੇ ਸੀਵਰੇਜ ਦੀਆਂ ਸਕੀਮਾਂ ਲਿਆ ਰਹੇ ਹਾਂ ਤਾਂ ਕਿ ਪੰਜਾਬ ਦੇ ਲੋਕਾਂ ਦੀ ਅਤੇ ਸ਼ਹਿਰਾਂ ਦੇ ਲੋਕਾਂ ਦੀ ਅਸੀਂ ਸੇਵਾ ਕਰ ਸਕੀਏ । (ਵਿਘਨ)

**MR. SPEAKER** : Please resume your seat.

**ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਜੋ ** ** ਮੈਂ ਅਖੀਰ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਜਿਹੜੀਆਂ ਮਿਊਂਸੀਪਲ ਕਾਰਪੋਰੇਸ਼ਨਾਂ ਦੀਆਂ ਚੋਣਾਂ ਹੋਈਆਂ ਹਨ ਉਹ ਬੜੀਆਂ ਨਿਰਪੱਖ ਹੋਈਆਂ ਹਨ, ਬਿਲਕੁਲ ਫੇਅਰ ਹੋਈਆਂ ਹਨ ਅਤੇ ਉਨ੍ਹਾਂ ਵਿੱਚ ਕੋਈ ਧਾਂਦਲੀ ਨਹੀਂ ਹੋਈ । ਅੱਜ ਇੱਥੇ ਜੋ ਇਹ ਕਹਿ ਰਹੇ ਹਨ, ਇਹ ਸਾਰਾ * * * * ਹੈ । ਇਹ ਇਲੈਕਸ਼ਨ ਬਿਲਕੁਲ ਸਹੀ ਹੋਏ ਹਨ ਅਤੇ ਇਸ ਤਰ੍ਹਾਂ ਦੇ ਕਦੇ ਵੀ ਇਲੈਕਸ਼ਨ ਨਹੀਂ ਹੋਏ । ਕਾਂਗਰਸ ਪਾਰਟੀ ਦੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਥੱਲੇ ਜੋ ਸੇਧ ਉਨ੍ਹਾਂ ਵਲੋਂ ਦਿੱਤੀ ਗਈ ਹੈ, ਉਸ ਦੇ ਥੱਲੇ ਨਿਰਪੱਖ ਇਲੈਕਸ਼ਨ

---

**Expunged as ordered by the Chair.

[ਸੰਸਦੀ ਮਾਮਲੇ, ਸਥਾਨਕ ਸਰਕਾਰਾਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ]

ਕਰਵਾ ਕੇ ਨਵੀਆਂ ਕਾਰਪੋਰੇਸ਼ਨਾਂ ਬਣੀਆਂ ਹਨ ਅਤੇ ਪੰਜਾਬ ਸਰਕਾਰ ਉਨ੍ਹਾਂ ਦੀ ਪੂਰੀ ਤਰ੍ਹਾਂ ਡਟ ਕੇ ਮੱਦਦ ਕਰੇਗੀ ਅਤੇ ਸ਼ਹਿਰੀ ਵਿਕਾਸ ਉਨ੍ਹਾਂ ਦੀ ਤਰੱਕੀ ਨੂੰ ਤੇਜ਼ ਕਰੇਗੀ ਤਾਂ ਕਿ ਸਰਕਾਰ ਲੋਕਾਂ ਦੀਆਂ ਉਮੀਦਾਂ ਤੇ ਪੂਰੀ ਉਤਰ ਸਕੇ ਅਤੇ ਜੋ ਇਨ੍ਹਾਂ ਨੇ ਪਿਛੇ ਧਾਂਦਲੀਆਂ ਕੀਤੀਆਂ ਅਤੇ ਬਰਬਾਦੀ ਕੀਤੀ ਹੈ ਉਸ ਨੂੰ ਠੀਕ ਕਰ ਸਕੀਏ। ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਸ੍ਰੀ ਸਪੀਕਰ** : ਜੋ ਸ਼ਬਦ ** ** ਚੋਧਰੀ ਸਾਹਿਬ ਨੇ ਕਹੇ ਹਨ, this is aspersion on the Chair. This should be expunged.

---

## RESOLUTION

**Reg. Appreciation of the efforts made by the State Government to root out corruption that had grown like Cancer, eating into the vitals of out Society**

**MR. SPEAKER** : Sardar Gurjant Singh is not present. Next Resolution Sardar Bir Devinder Singh to move please.

**SARDAR BIR DEVINDER SINGH** : Sir, I beg to move—

> *"This House unanimously places on record its appreciation of the efforts made by the State Government to root-out corruption that had grown like Cancer, eating into the vitals of our Society.*
>
> *This august House resolves to stand as one to urge every section of the society to contribute in this endeavour and explicitly expresses its solidarity with the State Government to continue its fight against corruption till it is completely rooted out."*

**MR. SPEAKER** : Motion moved—

> *"This House unanimously places on record its appreciation of the efforts made by the State Government to root-out corruption that had grown like Cancer, eating into the vitals of our Society.*
>
> *This august House resolves to stand as one to urge every section of the society to contribute in this endeavour and explicitly expresses its solidarity with the State Government to continue its fight against corruption till it is completly rooted out."*

---

**Expunged as ordered by the Chair.

**ਸਰਦਾਰ ਬੀਰ ਦਵਿੰਦਰ ਸਿੰਘ (ਖਰੜ)** : ਸਪੀਕਰ ਸਾਹਿਬ, ਇਹ ਪ੍ਰਸਤਾਵ ਮੈਂ ਇਸ ਵਾਸਤੇ ਸਦਨ ਵਿੱਚ ਲਿਆਂਦਾ ਹੈ ਕਿਉਂਕਿ ਅੱਜ ਪੰਜਾਬ ਰਾਜ ਵਿੱਚ ਜਦੋਂ ਤੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਜ਼ਿੰਮੇਵਾਰੀ ਸੰਭਾਲੀ ਹੈ, ਕੁਝ ਦਿਨ ਬਾਅਦ ਹੀ ਬਹੁਤ ਵੱਡੇ ਵੱਡੇ ਸਕੈਮ ਸਾਡੇ ਸਾਹਮਣੇ ਆਏ । ਮੈਨੂੰ ਖੁਸ਼ੀ ਇਸ ਗੱਲ ਦੀ ਹੈ ਕਿ ਇਨ੍ਹਾਂ ਨੇ ਚੋਣਾਂ ਤੋਂ ਪਹਿਲਾਂ ਆਪਣੇ ਚੋਣ ਮਨੋਰਥ ਪੱਤਰ ਵਿੱਚ ਇਸ ਗੱਲ ਨੂੰ ਇਕ ਵਿਸ਼ੇਸ਼ ਪ੍ਰਾਇਰਿਟੀ ਦੇ ਕੇ ਔਰ ਵਿਸ਼ੇਸ਼ ਐਂਫੇਸਾਈਜ਼ ਦੇ ਨਾਲ ਕਿਹਾ ਸੀ ਕਿ ਅਸੀਂ ਪੰਜਾਬ ਨੂੰ ਕੁਰੱਪਸ਼ਨ ਫਰੀ ਨਿਜ਼ਾਮ ਦਿਆਂਗੇ । ਜਿਸ ਦਿਨ ਅਸੀਂ ਸਰਕਾਰ ਸੰਭਾਲੀ ਤਾਂ ਸਭ ਤੋਂ ਪਹਿਲਾਂ ਇਸ ਪਾਸੇ ਉਪਰਾਲੇ ਸ਼ੁਰੂ ਕੀਤੇ ਗਏ । ਬੜੀ ਚਰਚਾ ਸੀ ਪਬਲਿਕ ਸਰਵਿਸ ਕਮਿਸ਼ਨ ਦੀ ਕਿ ਵੱਢੀਆਂ ਲੈ ਕੇ ਨੌਕਰੀਆਂ ਦਿੱਤੀਆਂ ਜਾ ਰਹੀਆਂ ਹਨ ਪਰ ਕਿਸੇ ਨੂੰ ਇਹ ਅੰਦਾਜ਼ਾ ਨਹੀਂ ਸੀ ਕਿ ਇਹ ਬਿਮਾਰੀ ਕੈਂਸਰ ਦਾ ਰੂਪ ਧਾਰ ਚੁੱਕੀ ਹੈ । ਪੰਜਾਬ ਦੇ ਜਿਸ ਡਿਪਾਰਟਮੈਂਟ ਵਿੱਚ ਵੀ ਹੱਥ ਪਾਇਆ, ਉਸੇ ਡਿਪਾਰਟਮੈਂਟ ਵਿੱਚੋਂ ਬੜੇ ਭਾਰੀ ਸਕੈਮ ਲੱਭ ਗਏ । ਅੱਜ ਪੰਜਾਬ ਵਰਗਾ ਪ੍ਰਾਂਤ ਜੋ ਕਦੇ ਹਿੰਦੁਸਤਾਨ ਦਾ ਸਭ ਤੋਂ ਬੇਹਤਰੀਨ ਪ੍ਰਾਂਤ ਸੀ, ਉਹ ਅੱਜ 53000 ਕਰੋੜ ਰੁਪਏ ਦਾ ਕਰਜ਼ਈ ਹੈ । ਅੱਜ ਅਸੀਂ ਠੂਠੇ ਫੜ੍ਹ ਕੇ ਪੈਸੇ ਉਧਾਰ ਮੰਗ ਰਹੇ ਹਾਂ ਔਰ ਸਾਡੀ ਪਰ ਕੈਪਿਟਾ ਇਨਕਮ ਦਾ ਸਤੱਰ ਪਹਿਲੇ ਨੰਬਰ ਤੋਂ ਘੱਟ ਕੇ ਬੜੀ ਗਿਰਾਵਟ ਵਾਲੇ ਪਾਸੇ ਚਲਾ ਗਿਆ ਹੈ । ਅੱਜ ਹਰ ਪਾਸੇ ਵਿੱਤੀ ਘਾਟਾ ਇੱਕ ਬੜੀ ਵੱਡੀ ਔਕੜ ਦੇ ਰੂਪ ਵਿੱਚ ਸਾਹਮਣੇ ਆ ਰਿਹਾ ਹੈ । ਪੰਜਾਬ ਦੀ ਡਿਵੈਲਪਮੈਂਟ ਦਾ ਰਸਤਾ ਰੁਕ ਗਿਆ ਹੈ । ਇਸ ਲਈ ਅੱਜ ਇਸ ਚੀਜ਼ ਨੂੰ ਗਹੁ ਨਾਲ ਵਿਚਾਰਦਿਆਂ ਆਪਣੇ ਪਿੱਛੇ ਵੱਲ ਨਜ਼ਰ ਮਾਰਨ ਦੀ ਲੋੜ ਹੈ । ਸਪੀਕਰ ਸਾਹਿਬ, ਜਿਹੜਾ ਪ੍ਰਸਤਾਵ ਮੈਂ ਅੱਜ ਇਸ ਸਦਨ ਵਿੱਚ ਪੇਸ਼ ਕੀਤਾ ਹੈ, ਉਸ ਸਬੰਧੀ ਮੈਂ ਖਾਸ ਕਰਕੇ ਮੈਂਬਰ ਸਾਹਿਬਾਨ ਨੂੰ ਇਹ ਬੇਨਤੀ ਕਰਦਾ ਹਾ ਕਿ ਸਦਨ ਵੱਲੋਂ ਕੁਰੱਪਸ਼ਨ ਖਿਲਾਫ ਇਹ ਪ੍ਰਸਤਾਵ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਔਰ ਬਹੁਤ ਲੰਮੇ ਸਮੇਂ ਬਾਅਦ ਇਕ ਰੈਜ਼ੋਲੂਟ ਐਫਰਟਸ ਦੇ ਤੌਰ ਤੇ ਜੋ ਉਪਰਾਲੇ ਸ਼ੁਰੂ ਹੋਏ ਹਨ, ਸਾਰਾ ਹਾਊਸ ਉਸ ਨਾਲ ਆਪਣੀ ਸੋਲੀਡੈਰਿਟੀ ਐਕਸਪ੍ਰੈਸ ਕਰੇ । ਅਸੀਂ ਪੰਜਾਬ ਦੇ ਲੋਕਾਂ ਅਤੇ ਸੁਸਾਇਟੀਆਂ ਨੂੰ ਵੀ ਅਪੀਲ ਕਰਦੇ ਹਾਂ ਕਿਉਂਕਿ ਇਹ ਬਹੁਤ ਵੱਡਾ ਮਸਲਾ ਹੈ ਅਤੇ ਕੁਰੱਪਸ਼ਨ ਸਾਡੀ ਸੁਸਾਇਟੀ ਵਿੱਚ, ਸਰਕਾਰ ਦੇ ਅੰਗ ਅੰਗ ਵਿੱਚ ਰਚ ਗਈ ਹੈ । ਜਦੋਂ ਤੱਕ ਅਸੀਂ ਕੁਰੱਪਸ਼ਨ ਨੂੰ ਸਮਾਜ, ਪ੍ਰਸ਼ਾਸਨ ਅਤੇ ਕਾਂਸਟੀਚਿਊਸ਼ਨਲ ਅਦਾਰਿਆਂ ਵਿਚੋਂ ਮੁਕਤ ਨਹੀਂ ਕਰਦੇ, ਉਦੋਂ ਤੱਕ ਸਾਨੂੰ ਪੰਜਾਬ ਦਾ ਭਵਿੱਖ ਧੁੰਦਲਾ ਹੀ ਨਜ਼ਰ ਆਉਂਦਾ ਰਹੇਗਾ । ਸਪੀਕਰ ਸਾਹਿਬ, ਕੁਰੱਪਸ਼ਨ ਦਾ ਪੱਧਰ ਔਰ ਕੁਰੱਪਸ਼ਨ ਵਿੱਚ ਇਨਵਾਲਵਮੈਂਟ ਐਸੇ ਐਸੇ ਲੋਕਾਂ ਦੀ ਹੋ ਗਈ ਹੈ ਜਿਨ੍ਹਾਂ ਤੋਂ ਇਹ ਉਮੀਦ ਨਹੀਂ ਕੀਤੀ ਜਾ ਸਕਦੀ ਕਿ ਉਹ ਲੋਕ ਕੁਰੱਪਸ਼ਨ ਦੇ ਸਰਪ੍ਰਸਤ ਵਜੋਂ ਉਭਰ ਕੇ ਸਾਡੇ ਸਾਹਮਣੇ ਆਉਣਗੇ । ਪੰਜਾਬ ਦੇ ਲੋਕ ਤਾਂ ਹਿੰਮਤ ਹੀ ਹਾਰ ਬੈਠੇ ਸੀ ਕਿ ਕੁਰੱਪਸ਼ਨ ਦੇ ਖਿਲਾਫ ਵੀ ਕੀ ਕੋਈ ਲੜਾਈ ਵਿੱਢੀ ਜਾ ਸਕਦੀ ਹੈ ? ਲੋਕ ਤਾਂ ਸਾਰੀ ਸਥਿਤੀ ਨਾਲ ਸਮਝੌਤਾ ਕਰ ਬੈਠੇ ਸੀ । ਪੰਜਾਬੀ ਦੀ ਕਹਾਵਤ ਹੈ :

[ਸਰਦਾਰ ਬੀਰ ਦਵਿੰਦਰ ਸਿੰਘ]

"ਕਤ ਕਤ ਥੱਕ ਗਈ ਸਾਰੀਆਂ ਮੈਂ ਪੂਣੀਆਂ ਵੇ,
ਹੁਣ ਤਾਂ ਚਰਖੇ ਦੀ ਟੁੱਟ ਗਈ ਮਾਹਲ ਵੇ,
ਮੈਂ ਤਾਂ ਹੋਈ ਹਾਂ ਹਾਲੋਂ ਬੇਹਾਲ ਵੇ !"

ਸੋ, ਸਾਰੇ ਕੁਰੱਪਸ਼ਨ ਦੇ ਖਿਲਾਫ ਬੋਲ ਬੋਲ ਕੇ ਥੱਕ ਗਏ, ਟੁੱਟ ਗਏ ਕਿ ਹੁਣ ਕੁਝ ਨਹੀਂ ਹੋ ਸਕਦਾ। ਮੈਨੂੰ ਖੁਸ਼ੀ ਹੈ ਕਿ ਸਾਡੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਹੋਰਾਂ ਨੇ ਇਸ ਪਾਸੇ ਵੱਲ ਇਕ ਬਹੁਤ ਹੀ ਅਹਿਮ ਕਦਮ ਚੁੱਕਿਆ ਸੀ। ਇਸ ਪਾਸੇ ਬੈਠੇ ਬੈਂਚਾਂ (ਵਿਰੋਧੀ ਬੈਂਚਾਂ ਵੱਲ ਇਸ਼ਾਰਾ) ਵੱਲੋਂ ਵਾਰ ਵਾਰ ਇਹ ਕਿਹਾ ਗਿਆ ਕਿ ਇਹ ਕੰਮ ਸਿਰੇ ਨਹੀਂ ਲੱਗਣਾ। ਇਹ ਬੜਾ ਵੱਡਾ ਕੰਮ ਹੈ। ਇਹ ਤਾਂ ਤੁਸੀਂ ਐਵੇਂ ਹੀ ਫੜ ਲਿਆ ਹੈ। ਇਸ ਦਾ ਕੋਈ ਅੰਤ ਨਹੀਂ ਹੈ। ਇਸ ਵਿੱਚ ਇਹ ਕਿਸੇ ਲਾਜਿਕਲ ਸਿੱਟੇ ਤੇ ਨਹੀਂ ਪਹੁੰਚ ਸਕਦੇ। ਇਸ ਤਰ੍ਹਾਂ ਦੇ ਖਦਸ਼ੇ ਇਥੇ ਪ੍ਰਗਟ ਕੀਤੇ ਗਏ। ਸਪੀਕਰ ਸਾਹਿਬ, ਮੈਂ ਇਤਿਹਾਸ ਦਾ ਹਵਾਲਾ ਦੇਣਾ ਚਾਹੁੰਦਾ ਹਾਂ। ਜਦੋਂ ਬਾਬਰ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤਾਂ ਲਾਹੌਰ ਨੂੰ ਅੱਗ ਲਗਾ ਦਿੱਤੀ। ਲਾਹੌਰ ਸ਼ਹਿਰ ਸੜ ਰਿਹਾ ਸੀ। ਗੁਰੂ ਨਾਨਕ ਪਾਤਸ਼ਾਹ ਦਾ ਇਕ ਸਿੱਖ ਪਾਣੀ ਦੀ ਮਸ਼ਕ ਲੈ ਕੇ ਉਸ ਅੱਗ ਨੂੰ ਬੁਝਾ ਰਿਹਾ ਸੀ। ਲੋਕਾਂ ਨੇ ਉਸ ਸਿੱਖ ਨੂੰ ਮਖੌਲ ਕਰਨਾ ਸ਼ੁਰੂ ਕਰ ਦਿੱਤਾ ਕਿ ਲਾਹੌਰ ਸ਼ਹਿਰ ਜਲ ਰਿਹਾ ਹੈ, ਅੱਗ ਬਾਬਰ ਦੇ ਜਰਵਾਣੇ ਨੇ ਲਾਈ ਹੈ ਤੇ ਤੇਰੀ ਇਹ ਪਾਣੀ ਦੀ ਮਸ਼ਕ ਇਸ ਅੱਗ ਨੂੰ ਬੁਝਾ ਨਹੀਂ ਸਕਦੀ ਤੇ ਉਸ ਗੁਰੂ ਨਾਨਕ ਦੇ ਸਿੱਖ ਨੇ ਕਿਹਾ ਸੀ ਕਿ ਮੈਨੂੰ ਵੀ ਪਤਾ ਹੈ ਮੇਰੀ ਮਸ਼ਕ ਵਿੱਚ ਪਾਣੀ ਥੋੜ੍ਹਾ ਹੈ। ਅੱਗ ਬਾਬਰ ਨੇ ਲਾਈ ਹੈ ਲੇਕਿਨ ਮੈਨੂੰ ਮੇਰੇ ਮਾਲਕ ਦਾ ਹੁਕਮ ਹੈ ਕਿ ਜਿਥੇ ਤੁਸੀਂ ਇਸ ਤਰ੍ਹਾਂ ਅੱਗ ਲੱਗੀ ਵੇਖੋ, ਜਿਥੇ ਕਹਿਰ ਹੋ ਰਿਹਾ ਹੋਵੇ, ਸ਼ਹਿਰ ਜਲ ਰਿਹਾ ਹੋਵੇ, ਲੋਕ ਮਰ ਰਹੇ ਹੋਣ ਉਥੇ ਗੁਰੂ ਨਾਨਕ ਦਾ ਸਿੱਖ ਚੁੱਪ ਬੈਠਾ ਹੋਵੇ, ਇਹ ਹੋ ਹੀ ਨਹੀਂ ਸਕਦਾ। ਮੈਂ ਤਾਂ ਪ੍ਰਯਾਸ ਕਰ ਰਿਹਾ ਹਾਂ ਅਤੇ ਮੇਰਾ ਵਿਸ਼ਵਾਸ ਹੈ ਕਿ ਇਹ ਅੱਗ ਬੁਝੇਗੀ। ਮੈਂ ਸਮਝਦਾ ਹਾਂ ਕਿ ਠੀਕ ਉਸੇ ਤਰ੍ਹਾਂ ਦਾ ਪ੍ਰਯਾਸ, ਕੈਪਟਨ ਅਮਰਿੰਦਰ ਸਿੰਘ ਹੁਰਾਂ ਨੇ ਸ਼ੁਰੂ ਕੀਤਾ ਹੈ। ਸਪੀਕਰ ਸਾਹਿਬ, ਡਿਪਾਰਟਮੈਂਟ ਜੋ ਪੰਜਾਬ ਸਰਕਾਰ ਦੇ ਹਨ, ਉਨ੍ਹਾਂ ਵਿਚੋਂ ਰੋਜ਼ ਲੋਕਾਂ ਨੂੰ ਫੜਿਆ ਜਾ ਰਿਹਾ ਹੈ। ਸਾਬਕਾ ਵਜ਼ੀਰ ਉਨ੍ਹਾਂ ਦੀ ਲਪੇਟ ਵਿੱਚ ਆ ਰਹੇ ਹਨ। ਏਨਾ ਅਫਸੋਸ ਹੋ ਰਿਹਾ ਹੈ, ਕੱਲ੍ਹ ਹੀ ਕੋਈ ਬੰਦਾ ਇਸ ਬਾਰੇ ਵੈਸੇ ਤਾਂ ਸ਼ੁਗਲ ਨਾਲ ਹਵਾਲਾ ਦੇ ਰਿਹਾ ਸੀ। ਕਹਿਣ ਲੱਗਾ ਜੇ ਇੱਕ ਬਾਗ ਵਿੱਚ ਕੋਈ ਤੋਤਾ ਅਮਰੂਦ ਖਾ ਲਵੇ, ਕੋਈ ਹੋਰ ਫਰੂਟ ਨੂੰ ਚੁੰਝ ਮਾਰ ਲਵੇ, ਚੂਰੀ ਖਾ ਲਵੇ ਤਾਂ ਕਿਸੇ ਨੂੰ ਕੋਈ ਇਤਰਾਜ਼ ਨਹੀਂ। ਪਰ ਜੇ ਤੋਤਾ ਬਾਗ ਵਿੱਚ ਰਹਿਣ ਵਾਲਿਆਂ ਬੱਚਿਆਂ ਦੀਆਂ ਕਿਤਾਬਾਂ ਨੂੰ ਚੁੰਝ ਮਾਰਨੀ ਸ਼ੁਰੂ ਕਰ ਦੇਵੇ ਫਿਰ ਤਾਂ ਅਫਸੋਸ ਹੋਵੇਗਾ। ਬੱਚਿਆਂ ਦੇ ਪੜ੍ਹਨ ਵਾਲੇ ਕਾਗਜ਼, ਨੌਕਰੀਆਂ, ਈ.ਟੀ.ਟੀ. ਟੀਚਰ ਯਾਨੀ ਐਸੀਆਂ ਐਸੀਆਂ ਅਣਹੋਣੀਆਂ ਹੋਈਆਂ ਹਨ। ਮੈਂ ਉਸ ਦਿਨ ਵੀ ਹਵਾਲਾ ਦੇ ਦਿੱਤਾ ਸੀ, ਸਪੀਕਰ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਮਹਾਰਾਜ ਵਿੱਚ ਸ਼ਬਦ ਹੈ, ਜਿਸ ਦਾ ਮੈਂ ਉਸ ਦਿਨ ਬੋਲਦੇ ਹੋਏ ਹਵਾਲਾ ਦਿੱਤਾ ਸੀ ਕਿ ਹੰਸ ਜਿਹੜਾ ਹੈ, ਉਹ ਕਰੰਗ ਵਿੱਚ ਉਡਣ ਲੱਗ ਗਿਆ। **"ਸਿਫਤ ਸਲਾਹ ਛੱਡ ਕੁਰੰਗੀ ਲਗਾ ਹੰਸ ॥"** ਯਾਨੀ ਡੀਜ਼ੈਨਰੇਸ਼ਨ। ਉਹ ਇਸ ਹੱਦ ਤੱਕ ਚਲੇ ਗਏ ਕਿ ਜਿਨ੍ਹਾਂ ਲੋਕਾਂ ਨੇ ਇਸ ਕੁਰੱਪਸ਼ਨ ਨੂੰ ਰੋਕਣਾ ਸੀ, ਉਹ ਲੋਕ ਕੁਰੱਪਸ਼ਨ ਦੇ ਮੁਸਤਹਿਕ ਹੋਏ। ਇਥੋਂ ਤੱਕ ਕਿ ਪੰਜਾਬ ਪ੍ਰਾਂਤ ਦਾ ਕੇਸ ਪੰਜਾਬ ਤੋਂ ਬਾਹਰ ਹੀ ਨਹੀਂ ਬਲਕਿ ਬਾਹਰਲੇ ਦੇਸ਼ਾਂ

ਵਿਚ ਵੀ ਗਿਆ । ਸਪੀਕਰ ਸਾਹਿਬ, ਪਿਛਲੇ ਸਾਲ ਮੈਨੂੰ ਨਾਰਥ ਅਮਰੀਕਾ ਦੌਰੇ ਤੇ ਜਾਣ ਦਾ ਮੌਕਾ ਮਿਲਿਆ । ਮੈਨੂੰ ਉਥੋਂ ਦੇ ਬੜੇ ਪ੍ਰਸਿੱਧ ਆਊਟ ਸਟੈਂਡਿੰਗ ਐਨ.ਆਰ.ਆਈ. ਨਾਲ ਮੁਲਾਕਾਤ ਕਰਨ ਦਾ ਮੌਕਾ ਮਿਲਿਆ । ਅਸੀਂ ਉਨ੍ਹਾਂ ਨੂੰ ਪ੍ਰੇਰਨਾ ਕਰ ਰਹੇ ਸੀ ਕਿ ਪੰਜਾਬ ਵਿੱਚ ਪੂੰਜੀ ਨਿਵੇਸ਼ ਕਰੋ ਲੇਕਿਨ ਸਾਰਿਆਂ ਨੇ ਇੱਕ ਜ਼ੁਬਾਨ ਹੋ ਕੇ ਇਹ ਕਿਹਾ ਕਿ ਜਦੋਂ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਅਮਰੀਕਾ ਦੌਰੇ ਤੇ ਆਏ ਸੀ ਤਾਂ ਉਨ੍ਹਾਂ ਨੇ ਇਥੇ ਮੀਟਿੰਗਾਂ ਕੀਤੀਆਂ ਸਨ । ਉਨ੍ਹਾਂ ਦੇ ਨਾਲ ਜੋ ਬਿਊਰੋਕਰੇਟ ਟੋਲ ਆਈ ਹੋਈ ਸੀ, ਉਹ ਸਵੇਰੇ ਜਦ ਮੀਟਿੰਗਾਂ ਹੁੰਦੀਆਂ ਸਨ ਤਾਂ ਕਹਿੰਦੇ ਸੀ ਕਿ ਤੁਸੀਂ ਪੰਜਾਬ ਵਿਚ ਪੂੰਜੀ ਨਿਵੇਸ਼ ਕਰੋ, ਪੰਜਾਬ ਵਿੱਚ ਸਨਅੱਤ ਲਾਉ । ਸਪੀਕਰ ਸਾਹਿਬ, ਮੈਨੂੰ ਉਨ੍ਹਾਂ ਦੱਸਿਆ ਕਿ ਰਾਤ ਨੂੰ ਆ ਕੇ ਉਹੀ ਬਿਊਰੋਕਰੇਟਸ ਸਾਨੂੰ ਆਖ ਜਾਂਦੇ ਸੀ ਕਿ ਤੁਸੀਂ ਪੰਜਾਬ ਵਿੱਚ ਪੂੰਜੀ ਨਿਵੇਸ਼ ਨਹੀਂ ਕਰਨਾ ਕਿਉਂਕਿ ਉਥੇ ਤੁਹਾਡਾ ਸਾਰਾ ਸਰਮਾਇਆ ਜੋ ਹੈ, ਉਹ ਬਰਬਾਦ ਹੋ ਜਾਏਗਾ ਕਿਉਂਕਿ ਬੜੀ ਭਾਰੀ ਕੁਰੱਪਸ਼ਨ ਉਥੇ ਫੈਲੀ ਹੋਈ ਹੈ, ਤੁਹਾਨੂੰ ਸਰਕਾਰ ਤੋਂ ਕਿਸੇ ਕਿਸਮ ਦੀ ਕੋਈ ਕੋਆਪ੍ਰੇਸ਼ਨ ਨਹੀਂ ਮਿਲਣੀ । ਇੱਕ ਹੋਰ ਜਲੰਧਰ ਦਾ ਨੌਜਵਾਨ, ਜਿਸ ਦਾ ਨਾਂ ਅਮਰੀਕਾ ਵਿੱਚ ਉਂਗਲੀਆਂ ਤੇ ਗਿਣਨ ਵਾਲੇ ਜੋ ਇੰਡਸ-ਟਰੀਲਿਸਟ ਹਨ, ਉਨ੍ਹਾਂ ਵਿੱਚ ਸ਼ੁਮਾਰ ਹੈ, ਉਹ ਆਪਣੀ ਮਾਤ-ਭੂਮੀ ਦੀ ਸੇਵਾ ਕਰਨਾ ਚਾਹੁੰਦਾ ਸੀ । ਉਹ ਗੁਰਦਾਸਪੁਰ ਵਿੱਚ ਬਹੁਤ ਵੱਡਾ ਪ੍ਰੋਜੈਕਟ ਲਾਉਣਾ ਚਾਹੁੰਦਾ ਸੀ । ਮੈਂ ਉਸ ਨੂੰ ਵੀ ਮਿਲਿਆ । ਸਪੀਕਰ ਸਾਹਿਬ, ਗੱਲਾਂ ਕਰਦੇ ਕਰਦੇ ਉਹ ਅੱਖਾਂ ਭਰ ਆਇਆ । ਉਹ ਕਹਿਣ ਲੱਗਾ ਮੈਂ ਇੱਕ ਸਾਲ ਪੰਜਾਬ ਵਿੱਚ ਬੈਠਾ ਰਿਹਾ । ਮੈਂ ਪੰਜਾਬ ਵਿੱਚ ਪੂੰਜੀ ਨਿਵੇਸ਼ ਕਰਕੇ ਕੋਈ ਪ੍ਰੋਜੈਕਟ ਲਾਉਣਾ ਚਾਹੁੰਦਾ ਸੀ, ਮੈਂ ਆਪਣੀ ਮਾਤ-ਭੂਮੀ ਦੀ ਸੇਵਾ ਕਰਨੀ ਚਾਹੁੰਦਾ ਸੀ । ਜਦ ਉਸ ਦੇ ਸਾਰੇ ਪ੍ਰੋਜੈਕਟ ਦੀ ਸਕੀਮ ਫਾਈਨਲ ਸਟੇਜ ਤੇ ਪਹੁੰਚੀ ਤਾਂ ਪੰਜਾਬ ਦੇ ਬਹੁਤ ਜ਼ਿੰਮੇਵਾਰ ਬੰਦੇ ਦੇ ਸਪੁੱਤਰ ਨੇ ਪੁੱਛਿਆ ਕਿ ਲਉ ਹੁਣ ਫਾਈਨਲ ਸਟੇਜ ਆ ਗਈ ਹੈ, ਹੁਣ ਤੁਸੀਂ ਦੱਸੋ ਕਿ ਸਾਡਾ ਇਸ ਦੇ ਵਿੱਚੋਂ ਕਿੰਨਾ ਸ਼ੇਅਰ ਹੋਵੇਗਾ, ਸਾਡਾ ਇਸ ਦੇ ਵਿੱਚ ਕਿੰਨਾ ਹਿੱਸਾ ਹੋਵੇਗਾ ਤੇ ਉਨ੍ਹਾਂ ਕਿਹਾ ਕਿ ਮੈਂ ਤਾਂ ਪੰਜਾਬ ਦੇ ਆਪਣੀ ਵਚਨਬੱਧਤਾ ਨਿਭਾਉਣੀ ਚਾਹੁੰਦਾ ਹਾਂ ਤਾਂ ਅੱਗੋਂ ਇਨ੍ਹਾਂ ਨੇ ਕਿਹਾ ਕਿ ਤੁਸੀਂ ਪੰਜਾਬ-ਪੁੰਜਾਬ ਨੂੰ ਛੱਡੋ ਸਾਨੂੰ ਦੱਸੋ ਕਿ ਤੁਸੀਂ ਇਸ ਦੇ ਵਿਚੋਂ ਕੀ ਦਿਉਗੇ । ਨਤੀਜਾ ਇਹ ਹੋਇਆ ਕਿ ਉਸ ਨੂੰ ਇਕ ਸਾਲ ਆਪਣਾ ਵੇਸਟ ਕਰਨ ਤੋਂ ਬਾਅਦ ਵਾਪਸ ਜਾਣਾ ਪਿਆ ਔਰ ਉਨ੍ਹਾਂ ਕਿਹਾ ਕਿ ਅਸੀਂ ਫੈਸਲਾ ਕਰ ਲਿਆ ਕਿ ਜਿੰਨੀ ਦੇਰ ਪੰਜਾਬ ਦੇ ਵਿਚ ਅਕਾਲੀ ਦਲ ਦੀ ਸਰਕਾਰ ਹੈ, ਤਦ ਤੱਕ ਕੋਈ ਵੀ ਐਨ.ਆਈ.ਆਰ. ਪੰਜਾਬ ਦੇ ਵਿਚ ਜਾ ਕੇ ਪੂੰਜੀ ਨਿਵੇਸ਼ ਨਹੀਂ ਕਰੇਗਾ । ਇਹ ਗੱਲ ਕੱਲ੍ਹ ਵੀ ਰਿਕਾਰਡ ਤੇ ਆਈ ਹੈ ਤੇ ਕੱਲ੍ਹ ਵੀ ਬਹਿਸ ਵਿਚ ਇਹ ਮਾਮਲਾ ਆਇਆ ਹੈ ਕਿ ਪਿਛਲੇ ਪੰਜਾਂ ਸਾਲਾਂ ਦੇ ਵਿਚ ਬਾਵਜੂਦ ਇਸ ਦੇ ਕਿ ਮੁੱਖ ਮੰਤਰੀ ਸਾਹਿਬ ਵੀ ਬਾਹਰ ਗਏ, ਫਾਈਨਾਂਸ ਮਨਿਸਟਰ ਸਾਹਿਬ ਵੀ ਬਾਹਰ ਗਏ, ਹੋਰ ਵੀ ਬਹੁਤ ਸਾਰੇ ਵਜ਼ੀਰ, ਮੇਰਾ ਖਿਆਲ ਕਿ ਮੈਕਸੀਮਮ ਬਦੇਸ਼ੀ ਫੇਰੀਆਂ ਪਿਛਲੇ ਪੰਜਾਂ ਸਾਲਾਂ ਦੇ ਵਿੱਚ ਬਾਦਲ ਸਾਹਿਬ ਦੇ ਵਜ਼ੀਰਾਂ ਨੇ ਕੀਤੀਆਂ, ਇਸ ਦੇ ਬਾਵਜੂਦ ਇਹ ਇੱਕ ਵੀ ਪ੍ਰਾਜੈਕਟ ਪੰਜਾਬ ਦੇ ਵਿਚ ਲਿਆਉਣ ਵਿੱਚ ਅਸਮਰਥ ਰਹੇ ਹਨ, ਇਕ ਵੀ ਪ੍ਰਾਜੈਕਟ ਪੰਜਾਬ ਵਿੱਚ ਇਹ ਨਹੀਂ ਲਿਆ ਸਕੇ । ਕਿਸੇ

[ਸਰਦਾਰ ਬੀਰ ਦਵਿੰਦਰ ਸਿੰਘ]

ਐਨ.ਆਰ.ਆਈ ਨੇ ਐਗਰੀ ਨਹੀਂ ਕੀਤਾ ਕਿ ਅਸੀਂ ਪੰਜਾਬ ਦੇ ਵਿੱਚ ਪੂੰਜੀ ਨਿਵੇਸ਼ ਕਰਨਾ ਹੈ। ਸਪੀਕਰ ਸਾਹਿਬ, ਵੀਡੀਓਕੋਨ ਏਡੀ ਵੱਡੀ ਕੰਪਨੀ ਹੈ, ਉਹ 500 ਕਰੋੜ ਰੁਪਏ ਦਾ ਪ੍ਰਾਜੈਕਟ ਪੰਜਾਬ ਵਿੱਚ ਲਗਾਉਣਾ ਚਾਹੁੰਦੇ ਸਨ। ਵੀਡੀਓਕੋਨ ਦਾ ਚੇਅਰਮੈਨ ਚੰਡੀਗੜ੍ਹ ਆਇਆ ਔਰ ਉਹ ਆਪਣੇ ਪ੍ਰਾਜੈਕਟ ਦੇ ਬਾਰੇ, ਮੁੱਖ ਮੰਤਰੀ ਸਾਹਿਬ ਨਾਲ ਆਪਣੀ ਮੀਟਿੰਗ ਕਰਨੀ ਚਾਹੁੰਦਾ ਸੀ ਪਰੰਤੂ ਉਸ ਨੂੰ ਮੁੱਖ ਮੰਤਰੀ ਨੂੰ ਮਿਲਣ ਦਾ ਸਮਾਂ ਨਹੀਂ ਦਿੱਤਾ ਗਿਆ, despite repeated requests and efforts of the Principal Secretary to Chief Minister ਉਹ ਅਫਸਰ ਕਹਿਣ ਲੱਗਾ ਮੈਂ ਤੁਹਾਡੀ ਮੀਟਿੰਗ ਮੁੱਖ ਮੰਤਰੀ ਸਾਹਿਬ ਦੇ ਸਪੁੱਤਰ ਨਾਲ ਤਾਂ ਅਰੇਂਜ ਕਰਵਾ ਸਕਦਾ ਹਾਂ। ਇਸ ਤੋਂ ਵੱਧ ਹੋਰ ਮੈਂ ਕੁਝ ਨਹੀਂ ਕਰ ਸਕਦਾ। ਉਨ੍ਹਾਂ ਕਿਹਾ ਕਿ ਅਸੀਂ ਤਾਂ ਸਟੇਟ ਤੇ ਲਈ ਪ੍ਰਾਜੈਕਟ ਲਿਆਉਣਾ ਚਾਹੁੰਦੇ ਹਾਂ, ਗੌਰਮਿੰਟ ਨਾਲ ਨੀਗੋਸ਼ੀਏਟ ਕਰਨਾ ਚਾਹੁੰਦੇ ਹਾਂ ਉਨ੍ਹਾਂ ਕਿਹਾ ਕਿ Chief Minister's son has no locus standi. He has no constitutional position. We cannot negotiate with his son. We want to have a meeting with the Chief Minister. ਅਨਫਾਰਚੂਨੇਟਲੀ ਮੀਟਿੰਗ ਨਹੀਂ ਹੋ ਸਕੀ। ਮੀਟਿੰਗ ਤੋਂ ਜਵਾਬ ਮਿਲ ਗਿਆ ਔਰ ਉਨ੍ਹਾਂ ਨੂੰ ਕਿਹਾ ਗਿਆ ਕਿ ਤੁਸੀਂ ਪ੍ਰਾਜੈਕਟ ਲਾਉਣਾ ਚਾਹੁੰਦੇ ਹੋ ਤਾਂ ਉਸ ਦੇ ਵਿਚ ਪਹਿਲਾਂ ਸਾਨੂੰ ਪਰਪੋਜ਼ਲ ਦਿਓ ਕਿ ਮੁੱਖ ਮੰਤਰੀ ਦੇ ਪਰਿਵਾਰ ਦੇ ਲਈ ਉਸ ਦੇ ਵਿਚ ਕਿੰਨੇ ਸ਼ੇਅਰ ਹੋਣਗੇ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਜੋ ਇਹ ਗੱਲਾਂ ਕਰ ਰਹੇ ਹਨ ਇਹ ਅਨ-ਸਬਸਟੈਂਟਿਵ ਹਨ। ਇਸ ਬਾਰੇ ਇਨ੍ਹਾਂ ਦੇ ਕੋਲ ਕੋਈ ਪਰੂਫ ਨਹੀਂ ਹੈ। ਅੱਜ ਨਾ ਹੀ ਸਾਬਕਾ ਮੁੱਖ ਮੰਤਰੀ ਤੇ ਨਾ ਹੀ ਉਨ੍ਹਾਂ ਦਾ ਬੇਟਾ ਇਸ ਹਾਊਸ ਵਿਚ ਹਨ ਤੇ ਉਨ੍ਹਾਂ ਦਾ ਨਾਮ ਲਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਵੀ ਇਕ ਵਾਰੀ ਨਾਰਥ ਅਮਰੀਕਾ ਦੇ ਵਿਚ ਗਿਆ ਸੀ ਤਾਂ ਮੈਨੂੰ ਉਥੇ ਲੋਕਾਂ ਨੇ ਪੁੱਛਿਆ ਕਿ ਇਕ ਤੁਹਾਡਾ ਕੋਈ ਸਾਬਕਾ ਐਮ.ਐਲ.ਏ. ਆਇਆ ਸੀ ਔਰ ਉਹ ਸਾਨੂੰ ਕਹਿ ਕੇ ਗਿਆ ਹੈ ਕਿ ਮੈਂ ਪੰਜਾਬ ਦਾ ਮੁੱਖ ਮੰਤਰੀ ਬਣਨਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੱਚ ਹੈ? ਕੀ ਇਨ੍ਹਾਂ ਨੇ (ਸਰਦਾਰ ਬੀਰ ਦਵਿੰਦਰ ਸਿੰਘ) ਕਿਹਾ ਕਿ ਮੈਂ ਮੁੱਖ ਮੰਤਰੀ ਬਣਨਾ ਹੈ। ਸਪੀਕਰ ਸਾਹਿਬ, ਮੈਂ ਤਾਂ ਹੈਰਾਨ ਹਾਂ ਉਸ ਦਿਨ ਵੀ ਜਿਸ ਦਿਨ ਮੈਂ ਗਵਰਨਰ ਐਡਰੈਸ ਉਤੇ ਬੋਲਿਆ ਸੀ ਇਹ ਨਹੀਂ ਆਏ ਸਨ। ਮੈਂ ਇਨ੍ਹਾਂ ਦੇ ਲਈ ਇੱਕ ਸ਼ੇਅਰ ਲਿਆਇਆ ਸੀ ਜੋ ਕਿ ਤੁਹਾਡੇ ਹੁਕਮ ਨਾਲ ਮੈਂ ਹੁਣ ਅਰਜ਼ ਕਰ ਰਿਹਾ ਹਾਂ :-

ਨਾ ਜਾਨੇ ਕਿਆ ਗੁਜ਼ਰਤੀ ਹੋਗੀ
ਕਿਸੀ ਦਿਲੇ ਖੁਦਾਰ ਪੇ।
ਅਕਸਰ ਕਿਸੇ ਮਿਹਰਬਾਨ ਕਹਿਣਾ ਪੜ੍ਹਤਾ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਇਨ੍ਹਾਂ ਦੇ ਤਾਇਆ ਜੀ ਹਾਊਸ ਵਿੱਚ ਹਾਜ਼ਰ ਨਹੀਂ ਹਨ। ਅੱਜ ਤਾਂ ਉਨ੍ਹਾਂ ਦੀ ਕੁਰੱਪਸ਼ਨ ਦਾ ਜ਼ਿਕਰ ਹੋ ਰਿਹਾ ਹੈ, ਕੁਰੱਪਸ਼ਨ ਦੇ ਨਾਲ ਸਬੰਧਤ ਰੈਜ਼ੋਲਿਊਸ਼ਨ ਪੇਸ਼ ਹੋਇਆ ਹੈ। ਉਹ ਆਪੋਜ਼ੀਸ਼ਨ ਦੇ ਲੀਡਰ ਹਨ ਉਨ੍ਹਾਂ ਨੂੰ ਤਾਂ ਅੱਜ ਹਾਜ਼ਰ ਹੋਣਾ ਚਾਹੀਦਾ ਸੀ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਉਨ੍ਹਾਂ ਦੀ ਹਾਜ਼ਰੀ ਜਾਂ ਗੈਰ-ਹਾਜ਼ਰੀ ਦਾ ਇਸ ਰੈਜ਼ੋਲਿਊਸ਼ਨ ਦੇ ਨਾਲ ਕੋਈ ਤੁਅੱਲਕ ਨਹੀਂ ਹੈ ।

**ਸ਼੍ਰੀ ਸਪੀਕਰ** : ਉਹ ਡਿਫੈਂਡ ਕਰ ਸਕਦੇ ਹਨ । ਉਨ੍ਹਾਂ ਨੇ ਖਾਸ ਤੌਰ ਤੇ ਮੁੱਖ ਮੰਤਰੀ ਦਾ ਨਾਮ ਲਿਆ ਹੈ ਪਰ ਲੜਕੇ ਦਾ ਨਾਮ ਨਹੀਂ ਲਿਆ ਲੇਕਿਨ ਇਸ਼ਾਰਾ ਜ਼ਰੂਰ ਕੀਤਾ ਹੈ । ਇਸ ਕਰਕੇ ਬਾਦਲ ਸਾਹਿਬ ਡਿਫੈਂਡ ਕਰ ਸਕਦੇ ਹਨ । ਕੱਲ੍ਹ ਨੂੰ ਕਰ ਲੈਣ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਵੀ ਇਨ੍ਹਾਂ ਦੇ ਲਈ ਸ਼ੇਅਰ ਅਰਜ਼ ਕਰਦਾ ਹਾਂ :-

ਤੁਮ ਖੁਦ ਆਪਣੀ ਅਦਾਓਂ ਪੇ ਗੌਰ ਕਰੋ,
ਅਗਰ ਹਮ ਜ਼ਿਕਰ ਕਰੇਂਗੇ ਤੋ ਸ਼ਿਕਾਇਤ ਕਰੋਗੇ ।

ਸਪੀਕਰ ਸਾਹਿਬ, ਮੈਂ ਤਾਂ ਕਿਹਾ ਕਿ ਮੀਟਿੰਗ ਨਹੀਂ ਹੋਈ । ਉਹ ਇਸ ਕਰਕੇ ਨਹੀਂ ਹੋਈ ਕਿਉਂਕਿ ਸੌਦਾ ਤਹਿ ਨਹੀਂ ਸੀ ਹੋਇਆ । ਸਿਰਫ ਸੁਨੇਹਾ ਹੀ ਗਿਆ ਸੀ । ਇਸ ਤੋਂ ਬਾਅਦ ਇਹ ਹੋਇਆ ਕਿ ਵੀਡੀਓਕੋਨ ਦੇ ਚੇਅਰਮੈਨ ਨੇ ਚੰਦਰਬਾਬੂ ਨਾਇਡੂ ਦੇ ਨਾਲ ਰਾਬਤਾ ਕਾਇਮ ਕੀਤਾ । ਉਸ ਨੇ ਕਿਹਾ ਅਸੀਂ ਫੌਰਨ ਤੁਹਾਡੇ ਨਾਲ ਮੀਟਿੰਗ ਕਰਨੀ ਚਾਹੁੰਦੇ ਹਾਂ । ਚੰਦਰਬਾਬੂ ਨਾਇਡੂ ਦਾ 15 ਮਿੰਟ ਦੇ ਅੰਦਰ ਅੰਦਰ ਵਾਪਸ ਟੈਲੀਫੋਨ ਆਇਆ ਉਸ ਨੇ ਚੰਡੀਗੜ੍ਹ ਵਿਚ ਚੇਅਰਮੈਨ ਵੀਡੀਓਕੋਨ ਨਾਲ ਗੱਲ ਕੀਤੀ ਤੇ ਕਹਿਣ ਲੱਗਾ ਤੁਹਾਡੇ ਟ੍ਰੈਵਲ ਪਲੈਨਜ਼ ਕੀ ਹਨ, ਤੁਸੀਂ ਹੈਦਰਾਬਾਦ ਕਦੋਂ ਆਉਣਾ ਹੈ ? ਉਹ ਕਹਿਣ ਲੱਗੇ ਕਿ ਜਿਵੇਂ ਹੀ ਇੰਤਜ਼ਾਮ ਹੋ ਗਿਆ ਅਸੀਂ ਤੁਹਾਡੇ ਪਾਸ ਪਹੁੰਚ ਜਾਵਾਂਗੇ । ਉਹ ਕਹਿੰਦੇ ਕਿ ਤੁਹਾਨੂੰ ਇੰਤਜ਼ਾਮ ਕਰਨ ਦੀ ਕੋਈ ਲੋੜ ਨਹੀਂ ਹੈ ਮੇਰੀ ਸਰਕਾਰ ਦਾ ਜਹਾਜ਼ ਤੁਹਾਨੂੰ ਲੈਣ ਆ ਰਿਹਾ ਹੈ । ਆਂਧਰਾ ਗੌਰਮਿੰਟ ਦਾ ਸਰਕਾਰੀ ਜਹਾਜ਼ ਉਨ੍ਹਾਂ ਨੂੰ ਲੈਣ ਵਾਸਤੇ ਆਇਆ । ਉਹ ਪੰਜਾਬ ਵਿਚ 500 ਕਰੋੜ ਦਾ ਪ੍ਰਾਜੈਕਟ ਲਾਉਣਾ ਚਾਹੁੰਦੇ ਸੀ । ਚੰਦਰਬਾਬੂ ਨਾਇਡੂ ਨੇ ਚੇਅਰਮੈਨ ਵੀਡੀਓਕੋਨ ਨੂੰ ਕਿਹਾ ਕਿ ਅਸੀਂ ਜ਼ਮੀਨ ਤੁਹਾਨੂੰ ਮੁਫਤ ਦਿੰਦੇ ਹਾਂ ਤੁਸੀਂ ਆਂਧਰਾ ਪ੍ਰਦੇਸ਼ ਵਿਚ ਪ੍ਰਾਜੈਕਟ ਲਾਓ । ਫਿਰ 1000 ਕਰੋੜ ਰੁਪਏ ਦਾ ਪ੍ਰਾਜੈਕਟ ਵੀਡੀਓਕੋਨ ਨੇ ਆਂਧਰਾ ਪ੍ਰਦੇਸ਼ ਵਿਚ ਲਗਾ ਦਿੱਤਾ । ਪੰਜਾਬ ਨਾਲ ਇਸ ਕਿਸਮ ਦਾ ਧੱਕਾ ਹੋਇਆ ਅਤੇ ਹਜ਼ਾਰਾਂ ਨੌਜਵਾਨਾਂ ਨੇ ਉਨ੍ਹਾਂ ਪ੍ਰਾਜੈਕਟਾਂ ਤੇ ਕੰਮ ਕਰਨਾ ਸੀ । ਮੈਂ ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਭਰਾਵਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਸ ਗੱਲ ਦਾ ਜਵਾਬ ਦੇਣ ਕਿ ਪਿਛਲੇ ਪੰਜ ਸਾਲਾਂ ਵਿਚ ਇਕ ਵੀ ਪ੍ਰਾਜੈਕਟ ਪੰਜਾਬ ਵਿੱਚ ਕਿਉਂ ਨਹੀਂ ਲੱਗਿਆ ? ਪੰਜਾਬ ਵਿਚ ਪੂੰਜੀ ਨਿਵੇਸ਼ ਕਰਨ ਵਾਸਤੇ ਲੋਕ ਕਿਉਂ ਰਜ਼ਾਮੰਦ ਨਹੀਂ ਹੋਏ ? ਇਹ ਬੜਾ ਵੱਡਾ ਕ੍ਰਾਈਸਿਜ਼ ਹੈ ਸਪੀਕਰ ਸਾਹਿਬ, ਜਦੋਂ ਸਰਕਾਰ ਤੇ ਲੋਕਾਂ ਦਾ ਇਤਬਾਰ ਨਾ ਰਹੇ । ਲੋਕ ਇਹ ਕਹਿੰਦੇ ਸਨ, ਸਾਨੂੰ ਸਵਾਲ ਕਰਦੇ ਸੀ ਕਿ ਪੰਜਾਬ ਵਿੱਚ ਇੰਨੀ ਕੁਰੱਪਸ਼ਨ ਕਿਉਂ ਹੋ ਰਹੀ

[ਸਰਦਾਰ ਬੀਰ ਦਵਿੰਦਰ ਸਿੰਘ]

ਹੈ । ਇਹ ਬਾਹਰਲੇ ਦੇਸ਼ਾਂ ਦੇ ਲੋਕਾਂ ਦਾ ਵੀ ਸਵਾਲ ਸੀ ਕਿ ਪੰਜਾਬ ਵਿਚ ਇਨੀ ਕੁਰੱਪਸ਼ਨ ਕਿਉਂ ਹੋ ਰਹੀ ਹੈ । ਇਸ ਗੱਲ ਦੀ ਕਿਉਂ ਇਜਾਜ਼ਤ ਦਿਤੀ ਜਾ ਰਹੀ ਹੈ । ਸਪੀਕਰ ਸਾਹਿਬ, ਮੇਰੇ ਭਰਾਵਾਂ ਨੂੰ ਜੇਕਰ ਇਸ ਤਰ੍ਹਾਂ ਦੀਆਂ ਗੱਲਾਂ ਕਹੀਏ ਤਾਂ ਗੱਲ ਤੇ ਘੁਰਕ ਪੈਂਦੇ ਹਨ । ਪਿੱਛੇ ਜਿਹੇ ਬੜਾ ਕਬੂਤਰ ਛੱਡਣ ਦਾ ਮਾਮਲਾ ਆਇਆ ਸੀ । ਸਪੀਕਰ ਸਾਹਿਬ, ਕੋਈ ਕੰਮ ਤਾਂ ਇਨ੍ਹਾਂ ਨੇ ਛੱਡਿਆ ਹੋਵੇ, ਜਿਸ ਵਿੱਚ ਇਨ੍ਹਾਂ ਨੇ ਸਕੈਂਡਲ ਨਾ ਕੀਤਾ ਹੋਵੇ । ਕਬੂਤਰ ਲੈ ਕੇ ਨਾਲ ਪੀ.ਏ. ਦੇ ਬਹਾਨੇ ਬਾਹਰਲੇ ਮੁਲਕ ਛੱਡ ਆਏ ।

**ਸਰਦਾਰ ਸੋਹਨ ਸਿੰਘ ਠੰਡਲ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ ਸਾਡੇ ਜ਼ਿੰਮੇਵਾਰ ਮੈਂਬਰ ਨੇ ਇਹ ਗੱਲ ਆਖੀ ਹੈ । ਮੈਂ ਹਾਊਸ ਦੀ ਜਾਣਕਾਰੀ ਲਈ ਇਹ ਗੱਲ ਦੱਸਣੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਮੈਂ ਕਨੇਡਾ ਗਿਆ ਸੀ । ਮੇਰੇ ਨਾਂ ਦੇ ਨਾਲ ਇਹ ਗੱਲ ਜੋੜੀ ਗਈ ਸੀ......

**ਸਰਦਾਰ ਬੀਰ ਦਵਿੰਦਰ ਸਿੰਘ :** ਮੈਂ ਤੁਹਾਡੀ ਗੱਲ ਹੀ ਨਹੀਂ ਸੀ ਕੀਤੀ । ਤੁਸੀਂ ਆਪ ਹੀ ਦੱਸਣ ਲੱਗ ਪਏ । ਮੈਨੂੰ ਸੱਚੀਂ ਤੁਹਾਡੇ ਬਾਰੇ ਪਤਾ ਨਹੀਂ ਸੀ ।

**MR. SPEAKER :** Hon'ble Member is not a 'Kabutar'. Please resume your seat.

**ਸਰਦਾਰ ਸੋਹਨ ਸਿੰਘ ਠੰਡਲ :** ਇਹ ਮੇਰੀ ਪਰਸਨਲ ਗੱਲ ਕਰ ਰਹੇ ਹਨ ।

**ਸ੍ਰੀ ਸਪੀਕਰ :** ਦੱਸਣ ਦਾ ਮੌਕਾ ਤੁਹਾਨੂੰ ਦੇਵਾਂਗੇ ਪਰ ਉਨ੍ਹਾਂ ਨੇ ਪਰਸਨਲ ਗੱਲ ਨਹੀਂ ਕੀਤੀ । ਜੇ ਤੁਸੀਂ ਆਪਣੇ ਆਪ ਨੂੰ ਕਬੂਤਰ ਸਮਝਦੇ ਹੋ । ਫੇਰ ਇਜਾਜ਼ਤ ਦੇ ਦਿੰਦਾ ਹਾਂ । ਹਾਂ ਜੀ, ਬੀਰ ਦਵਿੰਦਰ ਜੀ, ਤੁਸੀਂ ਬੋਲੋ ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਇਹ ਗੱਲ ਆਨ-ਰਿਕਾਰਡ ਹੈ । ਜਿਸ ਮੁਲਕ ਦੇ ਮੈਂਬਰ ਨੇ ਜਿਹੜਾ ਅੱਜ ਕਨੇਡਾ ਦੀ ਫੈਡਰਲ ਗੌਰਮਿੰਟ ਵਿਚ ਮਨਿਸਟਰ ਹੈ ਜਿਸ ਨੇ ਇਹ ਕੇਸ ਰਿਕੁਮੈਂਡ ਕੀਤਾ ਸੀ ਉਸ ਦੀ ਐਕਸਪਲੇਨੇਸ਼ਨ ਹੋਈ ਕਿ ਤੁਸੀਂ ਇਸ ਕੇਸ ਨੂੰ ਰਿਕੁਮੈਂਡ ਕੀਤਾ ਸੀ, ਉਹ ਬੰਦਾ ਇਥੇ ਆਇਆ ਅਤੇ ਇਥੇ ਆ ਕੇ ਗਵਾਚ ਗਿਆ । ਇਥੇ ਹੀ ਬੱਸ ਨਹੀਂ । ਇਹ ਗੱਲ ਮੈਂ ਬੜੇ ਦਰਦ ਨਾਲ ਕਹਿ ਰਿਹਾ ਹਾਂ । ਇਕ ਬੜੀ ਵੱਡੀ ਧਾਰਮਿਕ ਹਸਤੀ ਬਾਹਰਲੇ ਦੇਸ਼ ਅੰਮ੍ਰਿਤ ਪ੍ਰਚਾਰ ਕਰਵਾਉਣ ਵਾਸਤੇ ਪੰਜ ਪਿਆਰੇ ਲੈ ਕੇ ਗਈ ਤੇ ਜਦੋਂ ਮੁੜੀ ਉਸ ਵਿਚੋਂ ਦੋ ਪਿਆਰੇ ਗਾਇਬ ਹੋ ਗਏ, ਤਿੰਨ ਵਾਪਿਸ ਆ ਗਏ । ਇਹ ਸਾਰੀਆਂ ਰਿਕਾਰਡ ਦੀਆਂ ਗੱਲਾਂ ਹਨ । ਜੇ ਇਹ ਗਲਤ ਸਾਬਤ ਹੋ ਜਾਵੇ ਤਾਂ ਭਾਵੇਂ ਮੈਨੂੰ ਫਾਹੇ ਲਾ ਦਿਉ । ਇਸ ਗੱਲ ਦਾ ਮਤਲਬ ਹੈ ਕਿ ਇਸ ਗੱਲ ਨਾਲ ਸਾਡੀ ਭਰੋਸੇ ਯੋਗਤਾ ਬਾਰੇ ਸ਼ੱਕ ਨਾ ਸਿਰਫ਼ ਸਾਡੀ ਸਟੇਟ ਵਿਚ, ਨਾ ਸਿਰਫ਼ ਸਾਡੇ ਦੇਸ਼ ਵਿਚ ਪਰ ਵਿਦੇਸ਼ਾਂ ਵਿਚ ਵੀ ਅਸੀਂ ਮਜ਼ਾਕ ਦਾ ਵਿਸ਼ਾ ਬਣੇ । ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦੇ ਉਪਰਾਲੇ ਅੱਜ ਕੁਰੱਪਸ਼ਨ ਦੇ ਖਿਲਾਫ਼ ਸਾਡੀ ਸਰਕਾਰ ਕਰ ਰਹੀ ਹੈ ਉਹ ਸ਼ੇਰ ਦੀ ਸਵਾਰੀ ਕਰਨ ਦੇ ਬਰਾਬਰ ਹੈ । ਸ਼ੇਰ ਦੀ ਸਵਾਰੀ.........

**MR. SPEAKER** : Kindly conclude your speech now.

**ਸਰਦਾਰ ਬੀਰ ਦਵਿੰਦਰ ਸਿੰਘ** : ਇਸ ਵਾਸਤੇ ਇਸੇ ਸਦਨ ਨੂੰ ਚਾਹੀਦਾ ਹੈ ਕਿ ਅਸੀਂ ਯੂਨਾਨੀਮਸਲੀ ਇਸ ਮਤੇ ਤੇ ਉਨ੍ਹਾਂ ਸਾਰੇ ਉਪਰਾਲਿਆਂ ਦੀ ਸਪੋਰਟ ਕਰੀਏ ਤਾਂ ਕਿ ਸਰਕਾਰ ਦੀਆਂ ਜੋ ਐਫਰਟਸ ਹਨ, ਉਨ੍ਹਾਂ ਨੂੰ ਹੋਰ ਬਲ ਮਿਲੇ। ਸਪੀਕਰ ਸਾਹਿਬ, ਇਤਿਹਾਸ ਦਾ ਇਕ ਨਿੱਕਾ ਜਿਹਾ ਜ਼ਿਕਰ ਹੈ—ਜਦੋਂ ਮੁਸੋਲੀਨੀ ਨੇ ਜੋ ਕਿ ਇਟਲੀ ਦਾ ਡਿਕਟੇਟਰ ਸੀ, ਉਸ ਨੇ ਇਥੋਪੀਆ ਤੇ ਹਮਲਾ ਕੀਤਾ ਤਾਂ ਉਸ ਦੀ ਇਕ ਬਰਾਊਨ ਸ਼ਰਟਾਂ ਵਾਲੀ ਆਰਮੀ ਸੀ। ਉਸ ਨੇ ਵੀਨਸ ਸ਼ਹਿਰ ਵਿੱਚ ਬਕਾਇਦਾ ਐਲਾਨ ਕਰਨ ਤੋਂ ਪਹਿਲਾਂ ਆਪਣੀ ਆਰਮੀ ਨੂੰ ਸੰਬੋਧਨ ਕੀਤਾ। ਉਸ ਨੇ ਤਿੰਨ ਸ਼ਬਦ ਆਪਣੀ ਆਰਮੀ ਨੂੰ ਕਹੇ—If I advance, follow me. If I retreat, shoot me. If I am killed while fighting, avenge me. ਮੈਂ ਸਮਝਦਾ ਹਾਂ ਕਿ ਕੁਰੱਪਸ਼ਨ ਦੇ ਖਿਲਾਫ ਲੜਨ ਦੀ ਅੱਜ ਉਸ ਕਿਸਮ ਦੀ ਸਥਿਤੀ ਹੈ। ਕੁਰੱਪਸ਼ਨ ਵਾਲਿਆਂ ਦੇ ਹੱਥ ਬੜੇ ਲੰਬੇ ਹਨ।

**ਸ਼੍ਰੀ ਸਪੀਕਰ** : ਪਲੀਜ਼ ਕਨਕਲੂਡ ਕਰੋ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਪੁਆਇੰਟ ਆਫ਼ ਆਰਡਰ, ਸਰ। ** **

**MR. SPEAKER** : This is no Point of Order.

**SARDAR BIR DEVINDER SINGH** : I had not expected this thing from Sardar Manpreet Singh Badal. I am just quoting from this history. You can not delete the names of Mussoloni and Hitler from the pages of history. You can not be so unjust with the history. You may have any opinion about Mussoloni or Hitler. Quotes are Quotes. Speaker Sahib, it is a quote from the history.

**SARDAR MANPREET SINGH BADAL** : Is it an inspiration?

**SARDAR BIR DEVINDER SINGH** : It is not an inspiration. I am just/quoting the quote.

**MR. SPEAKER** : Yes, you can quote.

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਕਿਸੇ ਸ਼ਾਇਰ ਨੇ ਕਿਹਾ ਹੈ—

"ਵਫ਼ਾ ਜੋ ਤੁਨੇ ਕੀ, ਵੋ ਕਾਇਦੇ ਸੇ ਕੀ,
ਵਫ਼ਾ ਜੋ ਤੁਨੇ ਕੀ, ਵੋ ਕਾਇਦੇ ਸੇ ਕੀ,
ਹਾਂ, ਹਮੀਂ ਕਾਰ ਬੰਦੇ ਅਸੂਲੇ ਵਫ਼ਾਦਤ।

**Expunged as ordered by the Chair.

[ਸਰਦਾਰ ਬੀਰ ਦਵਿੰਦਰ ਸਿੰਘ]

ਇਨ੍ਹਾਂ ਵਾਲੀਆਂ ਵਫਾਵਾਂ ਤਾਂ ਸਾਡੀ ਸਮਝ ਵਿੱਚ ਨਹੀਂ ਆਈਆਂ । ਇਹ ਦਿਲ ਇਨ੍ਹਾਂ ਨੂੰ ਹੀ ਦਿੱਤਾ ਹੈ ਜਿਸ ਤਰੀਕੇ ਨਾਲ ਇਨ੍ਹਾਂ ਨੇ ਪੰਜਾਬ ਨਾਲ ਵਫਾ ਪਾਲੀ ਹੈ । ਅੱਜ ਸਾਰਾ ਪੰਜਾਬ ਕੂਕ ਰਿਹਾ ਹੈ ......

**ਸ੍ਰੀ ਸਪੀਕਰ** : ਤੁਸੀਂ ਕਨਕਲੂਡ ਕਰੋ ਜੀ ।

**ਸਰਦਾਰ ਬੀਰ ਦਵਿੰਦਰ ਸਿੰਘ** : ਮੈਂ ਕਨਕਲੂਡ ਕਰਨ ਹੀ ਜਾ ਰਿਹਾ ਹਾਂ ਜੀ । ਮੇਰੀ ਬੇਨਤੀ ਹੈ ਸਾਰੇ ਹਾਊਸ ਨੂੰ ਕਿ ਅਸੀਂ ਇਕ ਕਨਸੈਂਸਿਸ ਜਿਹੜੀ ਹੈ, ਉਹ ਬਿਲਡ ਕਰੀਏ ਔਰ ਸਰਕਾਰ ਦੇ ਜੋ ਐਫਰਟਸ ਹਨ, ਖਾਸ ਕਰਕੇ ਸਾਡੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਹੋਰਾਂ ਦੇ, ਅਸੀਂ ਉਨ੍ਹਾਂ ਐਫਰਟਸ ਨੂੰ ਸਪੋਰਟ ਕਰੀਏ । ਸਪੋਰਟ ਕਰਕੇ ਅਸੀਂ ਸਾਰੇ ਉਨ੍ਹਾਂ ਨਾਲ ਇਕਸੁਰਤਾ ਅਤੇ ਸੋਲੀਡੈਰਿਟੀ ਐਕਪ੍ਰੈਸ ਕਰੀਏ । ਸਾਨੂੰ ਪੂਰਾ ਵਿਸਵਾਸ਼ ਹੈ ਕਿ ਪੰਜਾਬ ਜੋ ਹੈ, ਇਸ ਨੂੰ ਕੁਰੱਪਸ਼ਨ ਦੇ ਇਸ ਆਲਮ ਵਿਚੋਂ ਕੱਢਣ ਵਿੱਚ ਇਹੋ ਹੀ ਸਰਕਾਰ ਕੈਪਟਨ ਅਮਰਿੰਦਰ ਸਿੰਘ ਦੀ ਜ਼ੇਰੇ-ਕਿਆਦਤ ਸਫਲ ਹੋਵੇਗੀ ਔਰ ਅਸੀਂ ਪੂਰੇ ਪੰਜਾਬ ਦੇ ਲੋਕਾਂ ਨੂੰ ਇਹੋ ਹੀ ਬੇਨਤੀ ਕਰਦੇ ਹਾਂ । ਸਪੀਕਰ ਸਾਹਿਬ, ਇਕਬਾਲ ਦਾ ਇਕ ਸ਼ੇਅਰ ਹੈ :—

"ਅਜਬ ਕਯਾ ਹੈ, ਯਹ ਬੇੜਾ ਗਰਕ ਹੋਕਰ ਫਿਰ ਉਭਰ ਆਏ ਹੈਂ,
ਅਜਬ ਕਯਾ ਹੈ, ਯਹ ਬੇੜਾ ਗਰਕ ਹੋਕਰ ਫਿਰ ਉਭਰ ਆਏ ਹੈਂ,
ਕਿ ਜ਼ਮਾਨਾ ਇਨਕਲਾਬੇ ਚਰਖੀਏ ਗਰਦਸ਼ ਯੋਂ ਵੇ ਦੇਖੇ ਹੈਂ ।

ਸੋ ਜਿਹੜਾ ਬੇੜਾ ਇਨ੍ਹਾਂ ਗਰਕ ਕੀਤਾ, ਇਸ ਨੂੰ ਕੱਢਣ ਵਾਸਤੇ ਅਸੀਂ ਜੋ ਉਪਰਾਲੇ ਕਰ ਰਹੇ ਹਾਂ, ਮੈਂ ਇਸ ਸਦਨ ਨੂੰ, ਪੂਰੇ ਪੰਜਾਬ ਦੇ ਲੋਕਾਂ ਨੂੰ ਬੇਨਤੀ ਕਰਦਾ ਹਾਂ ਔਰ ਆਸ ਕਰਦਾ ਹੋਇਆ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇਗਾ, ਆਪ ਜੀ ਦਾ ਧੰਨਵਾਦ ਕਰਦਾ ਹਾਂ ।

**ਸ੍ਰੀ ਸਪੀਕਰ** : ਕੈਪਟਨ ਬਲਬੀਰ ਸਿੰਘ ਜੀ ਬਾਠ ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਕੁਰੱਪਸ਼ਨ ਵਰਗੇ ਅਹਿਮ ਮੁੱਦੇ ਤੇ ਮੈਨੂੰ ਕੁਝ ਬੋਲਣ ਲਈ ਸਮਾਂ ਦਿੱਤਾ ਹੈ । ਮੈਂ ਆਪ ਜੀ ਦਾ ਦੁਬਾਰਾ ਬਹੁਤ ਧੰਨਵਾਦ ਕਰਦਾ ਹਾਂ । ਸਪੀਕਰ ਸਾਹਿਬ, ਕੁਰੱਪਸ਼ਨ ਨੂੰ ਕੋਈ ਵੀ ਨਾਂ ਦੇ ਦਿਓ । ਇਸ ਨੂੰ ਘੁਣ ਦਾ ਨਾਂ ਦੇ ਦਿਓ, ਇਸ ਨੂੰ ਕੈਂਸਰ ਦਾ ਨਾਂ ਦੇ ਦਿਓ, ਇਸ ਨੂੰ ਹੈਪੇਟਾਈਟਿਸ ਦਾ ਨਾਂ ਦੇ ਦਿਓ, ਇਹ ਸਾਨੂੰ ਮੁਬਾਰਕ ਨਹੀਂ । ਬਲਕਿ ਮੈਂ ਤਾਂ ਇਹੀ ਕਹਾਂਗਾ ਕਿ ਇਹ ਇਕ ਅਜਿਹਾ ਕੀੜਾ ਹੈ ਜਿਸ ਨੇ ਸਮਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਦਿੱਤੀਆਂ ਹਨ, ਇਹ ਭ੍ਰਿਸ਼ਟਾਚਾਰ ਇਕੱਲੇ ਪੰਜਾਬ ਨੂੰ ਹੀ ਨਹੀਂ ਸਾਰੇ ਹਿੰਦੁਸਤਾਨ ਨੂੰ, ਸਾਰੇ ਸਮਾਜ ਨੂੰ ਖਾਈ ਜਾ ਰਿਹਾ ਹੈ । ਇਸ ਨੂੰ ਕੋਈ ਖਤਰਨਾਕ ਬਿਮਾਰੀ ਵਾਲਾ ਨਾਂ ਵੀ ਦੇ ਦਿਓ, ਉਹ ਵੀ ਘੱਟ ਹੈ । ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹਾਂਗਾ ਕਿ ਪੈਸਾ ਜ਼ਿੰਦਗੀ ਲਈ ਬੜਾ ਜ਼ਰੂਰੀ ਹੁੰਦਾ ਹੈ । ਇਥੋਂ ਤੱਕ ਸਾਡੇ ਸਾਧੂ ਸੰਤ, ਮਹਾਂਪੁਰਸ਼ ਜਿਹੜੇ ਗੁਰਦੁਆਰੇ, ਮੰਦਿਰਾਂ ਅਤੇ ਮਸਜਿਦਾਂ ਦੀ ਕਾਰ ਸੇਵਾ ਕਰਾਉਂਦੇ ਹਨ, ਉਨ੍ਹਾਂ ਨੂੰ ਵੀ ਇਨ੍ਹਾਂ ਕੰਮਾਂ ਲਈ ਪੈਸਾ ਇਕੱਠਾ ਕਰਨਾ ਪੈਂਦਾ ਹੈ ਤਾਂ ਕਿ ਉਨ੍ਹਾਂ ਦੇ ਪ੍ਰਾਜੈਕਟ ਸਿਰੇ ਚੜ੍ਹ ਸਕਣ । ਮੇਰਾ ਕਹਿਣ ਤੋਂ ਭਾਵ ਹੈ

ਕਿ ਛੇਵੇਂ ਪਾਤਸ਼ਾਹ ਨੇ ਹੋਰ ਢੰਗ ਨਾਲ ਸਾਨੂੰ ਸਮਝਾਉਣ ਦਾ ਯਤਨ ਕੀਤਾ ਹੈ ਉਨ੍ਹਾਂ ਜਿਥੇ ਔਰਤ ਦੇ ਰੁਤਬੇ ਦੀ ਗੱਲ ਕੀਤੀ ਹੈ, ਉਨ੍ਹਾਂ ਅਨੁਸਾਰ ਔਰਤ ਇਮਾਨ ਹੈ, ਪੁੱਤਰ ਨਿਸ਼ਾਨ ਹੈ ਅਤੇ ਪੈਸਾ ਗੁਜ਼ਰਾਨ ਹੈ। ਇਸ ਤੋਂ ਬਗੈਰ ਗੁਜ਼ਾਰਾ ਨਹੀਂ ਹੋ ਸਕਦਾ ਪਰ ਪੈਸਾ ਹੀ ਸਾਰੀ ਚੀਜ਼ ਨਹੀਂ ਹੈ। ਪਹਿਲੇ ਪਾਤਸ਼ਾਹ ਜੀ ਹੁਕਮ ਕਰ ਗਏ ਹਨ ਕਿ "ਹਕੁ ਪਰਾਇਆ ਨਾਨਕਾ, ਉਸ ਸੂਅਰ ਉਸ ਗਾਇ ॥

ਸਪੀਕਰ ਸਾਹਿਬ, ਸਾਡੇ ਵਾਸਤੇ ਪੈਸੇ ਦੀ ਕੋਈ ਲਿਮਿਟ ਹੈ ਅਤੇ ਕਿਤਨਾ ਕੁ ਪੈਸਾ ਆਦਮੀ ਕੋਲ ਹੋਣਾ ਚਾਹੀਦਾ ਹੈ। ਜੇਕਰ ਇਸ ਤੋਂ ਅੱਗੇ ਕੋਈ ਜਾਂਦਾ ਹੈ ਤਾਂ ਨਿਸ਼ਚੇ ਹੀ ਉਹ ਕੁਰੱਪਟ ਆਦਮੀ ਵੀ ਹੋ ਸਕਦਾ ਹੈ, ਉਹ ਬੇਈਮਾਨ ਵੀ ਹੋ ਸਕਦਾ ਹੈ। ਉਸ ਦੇ ਬਾਰੇ ਜੋ ਸਮਾਜ ਵਿਚ ਕਹਿ ਲਵੋ ਉਹ ਕਹਿ ਦੇਣਾ ਚਾਹੀਦਾ ਹੈ। ਮੈਂ ਜਿਥੇ ਰਾਜਾ ਸਾਹਿਬ ਅਤੇ ਉਨ੍ਹਾਂ ਦੀ ਸਰਕਾਰ ਦੀ ਸ਼ਲਾਘਾ ਕਰਦਾ, ਹਾਂ ਵਾਰ-ਵਾਰ ਸ਼ਲਾਘਾ ਕਰਦਾ ਹਾਂ ਕਿ ਉਨ੍ਹਾਂ ਨੇ ਇਸ ਅਹਿਮ ਮੁੱਦੇ ਨੂੰ ਆਪਣੇ ਹੱਥ ਵਿੱਚ ਲਿਆ ਹੈ। (ਥੰਪਿੰਗ) ਪਰ ਮੇਰੀ ਅਗਲੀ ਗੱਲ ਵੀ ਸੁਣ ਲਵੋ ਜਿਸਦਾ ਮੈਨੂੰ ਅਫਸੋਸ ਵੀ ਹੈ। ਮੁੱਖ ਮੰਤਰੀ ਸਾਹਿਬ ਨੇ ਸਦਨ ਵਿਚ ਕਿਹਾ ਸੀ ਕਿ ਮੈਂ ਕੁਰਪਟ ਸਾਬਕਾ ਵਜ਼ੀਰਾਂ ਨੂੰ ਫੜ ਕੇ ਅੰਦਰ ਕਰ ਦੇਵਾਂਗਾ। ਜੇ ਉਹ ਕੁਰੱਪਟ ਹੋਣ ਤਾਂ ਉਨ੍ਹਾਂ ਬਾਰੇ ਦੱਸ ਦੇਣ। ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਰਾਹੀਂ ਕੱਲ੍ਹ ਜਿਨ੍ਹਾਂ ਸਾਹਮਣੇ ਬੈਠੇ ਵਜ਼ੀਰਾਂ ਨੂੰ ਪਿਛਲੇ ਗਵਰਨਰ ਸਾਹਿਬ ਨੇ ਕੁਰਪਸ਼ਨ ਦੇ ਕੇਸਾਂ ਵਿੱਚ ਇਨਡਿਕਟ ਕੀਤਾ ਸੀ ਉਸ ਨੂੰ ਤਾਂ ਤੁਸੀਂ ਹੁਣ ਵੀ ਹਾਰ ਪਾ ਕੇ ਕਿਉਂ ਬਿਠਾਇਆ ਹੋਇਆ ਹੈ ? ਕੀ ਇਸ ਤਕੜੀ ਦਾ ਤਰਾਜ਼ੂ ਕਾਣਾ ਤੋਲਦਾ ਹੈ। ਇਹ ਕਿਸ ਤਰ੍ਹਾਂ ਦੀ ਵੰਡ ਹੈ ਅਤੇ ਕਿਸ ਤਰ੍ਹਾਂ ਦਾ ਇਨਸਾਫ ਹੈ। ਇਹ ਕਿਸ ਤਰ੍ਹਾਂ ਦੇ ਸਿੱਖ ਦੀ ਗੱਲ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰਾਜਾ ਸਾਹਿਬ ਦੀ ਚਾਲ ਬੇਢੱਬੀ ਹੈ। ਇਸ ਮਸਲੇ ਤੇ ਉਵੇਂ ਹੀ ਹੈ ਜਿਵੇਂ ਕਹਿ ਲਵੋ ਕਿ ਕਿਸੇ ਆਦਮੀ ਨੇ ਪੈਰਾਂ ਦੀ ਜੁੱਤੀ ਪੁੱਠੀ ਪਾ ਲਈ ਹੋਵੇ, ਖੱਬੇ ਦੀ ਸੱਜੇ ਅਤੇ ਸੱਜੇ ਦੀ ਖੱਬੇ ਪੈਰ ਵਿਚ ਜੁਤੀ ਪਾ ਲਈ ਹੋਵੇ ਤਾਂ ਉਹ ਪਰਾਪਰ ਤੁਰ ਨਹੀਂ ਸਕਦਾ। ਮੈਂ, ਰਾਜਾ ਸਾਹਿਬ ਦੀ ਮੈਂ ਇਸ ਗੱਲ ਨਾਲ ਤੁਲਣਾ ਕਰਦਾ ਹਾਂ। ਰਾਜਾ ਸਾਹਿਬ ਦਾ ਪਰਿਵਾਰ ਬਹੁਤ ਵੱਡਾ ਹੈ, ਪਰਿਵਾਰ ਦਾ ਇਤਿਹਾਸ ਵੀ ਬਹੁਤ ਪੁਰਾਣਾ ਤੇ ਵੱਡਾ ਹੈ। ਸਾਡੇ ਮਨ ਵਿਚ ਉਨ੍ਹਾਂ ਦਾ ਬੜਾ ਸਤਿਕਾਰ ਹੈ। ਪੰਜਾਬ ਦੇ ਲਈ ਹੀ ਨਹੀਂ ਬਲਕਿ ਸਿੱਖਾਂ ਦੇ ਲਈ ਉਨ੍ਹਾਂ ਦੇ ਪਰਿਵਾਰ ਨੇ ਬਹੁਤ ਕੁਰਬਾਨੀਆਂ ਕੀਤੀਆਂ ਹਨ। ਸਪੀਕਰ ਸਾਹਿਬ, ਮੈਂ ਆਪਣੀ ਗੱਲ ਖਤਮ ਕਰਨ ਤੋਂ ਪਹਿਲਾਂ ਇਹ ਕਹਿੰਦਾ ਹਾਂ ਕਿ ਇਤਿਹਾਸ ਗਵਾਹ ਹੈ, ਕਿ ਕੁਰਪਸ਼ਨ ਦਾ ਇਤਿਹਾਸ ਵੀ ਤੁਹਾਨੂੰ ਜਾਚਣਾ ਪਵੇਗਾ। ਪੰਜਾਬ ਵਿਚ ਕਿਸ ਤਰ੍ਹਾਂ ਕੁਰੱਪਸ਼ਨ ਆਈ, ਹਿੰਦੁਸਤਾਨ ਵਿਚ ਕੁਰਪਸ਼ਨ ਕਿਸ ਤਰ੍ਹਾਂ ਆਈ। ਇਸ ਬਾਰੇ ਸਾਨੂੰ ਆਪਣਾ ਪਿਛੋਕੜ ਵੇਖਣਾ ਪਵੇਗਾ। ਪਿਛੋਕੜ ਬੜਾ ਸਪੱਸ਼ਟ ਹੈ ਕਿ ਇਥੇ ਮੁਗਲ ਆਉਂਦੇ ਰਹੇ ਅਤੇ ਸਾਨੂੰ ਆਪਣੀ ਜਾਨ ਬਚਾਉਣ ਲਈ, ਆਪਣੀ ਇਜ਼ਤ ਰੱਖਣ ਲਈ ਕਿਸੇ ਨਾ ਕਿਸੇ ਢੰਗ ਨਾਲ ਰਿਸ਼ਵਤ ਦੇਣੀ ਪੈਂਦੀ ਰਹੀ। ਸਾਰੇ ਲੋਕ ਰਾਜ ਘਰਾਣੇ ਦਾ ਅਤੇ ਬਾਬਾ ਆਲਾ ਸਿੰਘ ਜੀ ਦਾ ਬਹੁਤ ਸਤਿਕਾਰ ਕਰਦੇ ਹਾਂ। ਮਾਈ ਫਤੋ ਨੂੰ 4 ਲੱਖ ਰੁਪਏ

[ਕੈਪਟਨ ਬਲਬੀਰ ਸਿੰਘ ਬਾਠ]

ਦੀ ਰਿਸ਼ਵਤ ਦੇਣੀ ਪਈ ਜਿਸ ਵਕਤ ਬਾਬਾ ਆਲਾ ਸਿੰਘ ਨੂੰ ਅਬਦਾਲੀ ਨੇ ਘਰੋਂ ਫੜਿਆ ਸੀ ਅਤੇ ਆਪਣੀ ਕੈਦ ਵਿਚ ਰਖਿਆ ਸੀ। ਕੀ ਆਪਾਂ ਉਨ੍ਹਾਂ ਗੱਲਾਂ ਨੂੰ ਭੁੱਲ ਗਏ ਹਾਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਵੱਸ ਦੀ ਗੱਲ ਨਹੀਂ। ਇਹ ਕੁਰੱਪਸ਼ਨ ਸਾਡੀਆਂ ਰਗਾਂ ਵਿਚ ਰਚ ਗਈ ਹੈ ਇਸ ਨੂੰ ਮਹਾਰਾਜਾ ਦੀ ਸਰਕਾਰ ਨੇ ਕਿਹਾ ਹੈ ਕਿਹਾ ਹੈ ਕਿ ਅਸੀਂ ਜੜ੍ਹੋਂ ਪੁੱਟਣਾ ਹੈ। ਜੜ੍ਹੋਂ ਕੋਈ ਚੀਜ਼ ਨਹੀਂ ਪੁੱਟੀ ਜਾ ਸਕਦੀ ਅਤੇ ਜੇ ਸਦੀਆਂ ਤੋਂ ਇਸਨੂੰ ਨਹੀਂ ਪੁੱਟਿਆਂ ਜਾ ਸਕਿਆ ਤਾਂ ਸਪੀਕਰ ਸਾਹਿਬ, ਹੁਣ ਇਹ ਸਰਕਾਰ ਕਿਵੇਂ ਪੁੱਟ ਸਕੇਗੀ ? ਇਸ ਨੂੰ ਘਟਾਇਆ ਜਰੂਰ ਜਾ ਸਕਦਾ ਹੈ, ਇਸ ਲਈ ਅਸੀਂ ਤਿਆਰ ਹਾਂ ਅਤੇ ਸਾਡੀ ਕੋਆਪਰੇਸ਼ਨ ਤੁਹਾਡੇ ਨਾਲ ਹੈ। ਜਿਹੜੇ ਮਾੜੇ ਬੰਦੇ ਹਨ, ਉਨ੍ਹਾਂ ਨੂੰ ਫੜੋ ਅਤੇ ਜਿਹੜੇ ਤੁਹਾਡੇ ਵੱਲ ਕੁਰੱਪਟ ਬੰਦੇ ਹਨ, ਉਨ੍ਹਾਂ ਨੂੰ ਵੀ ਫੜੋ। ਉਨ੍ਹਾਂ ਬੰਦਿਆਂ ਨੂੰ ਵੀ ਫੜਨ ਦੀ ਕ੍ਰਿਪਾ ਕਰੋ, ਇਹ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ** **

**ਸ੍ਰੀ ਸਪੀਕਰ** : ਇਹ ਸੁਜੈਸ਼ਨ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ।

** ** ** **

**Mr. Speaker** : Correction may be right but it is no point of order. Please resume your seat.

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਹ ਮੁਹੰਮਦ ਲਤੀਫ ਦੀ ਲਿਖੀ ਹਿਸਟਰੀ ਦੇ ਪੇਜ 327 ਤੇ ਵੇਖ ਲੈਣ ਜਿਥੇ ਇਹ ਵਾਕਿਆ ਗੱਲ ਦਰਜ ਹਨ। ਉਨ੍ਹਾਂ ਨੂੰ ਘੋਖ ਲੈਣ, ਫੇਰ ਇਹ ਗੱਲ ਕਰਨ।

**ਸਰਦਾਰ ਬੀਰ ਦਵਿੰਦਰ ਸਿੰਘ** : ਮੈਂ ਰਾਏ ਦਿੰਦਾ ਹਾਂ ਕਿ ਇਹ ਡਾਕਟਰ ਗੰਡਾ ਸਿੰਘ ਦੀ ਹਿਸਟਰੀ ਪੜ੍ਹ ਲੈਣ।

**Mr. Speaker** : Let him speak. Please resume your seat.

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕੋਈ ਇਤਿਹਾਸ ਲਿਖਿਆ ਹੈ, ਉਹ ਵੀ ਦੱਸ ਦੇਣ, ਮੈਂ ਪੜ੍ਹ ਲਵਾਂਗਾ। ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਰਾਹੀਂ ਇਹੀ ਦੱਸਣਾ ਚਾਹੁੰਦਾ ਸੀ, ਮੈਂ ਦੁਆਰਾ ਰਿਪੀਟ ਕਰਦਾ ਹਾਂ ਕਿ ਰਿਸ਼ਵਤ ਨੂੰ ਖਤਮ ਕਰਨਾ ਸਾਡੇ ਵੱਸ ਦੀ ਗੱਲ ਨਹੀਂ। ਰਿਸ਼ਵਤ ਨੂੰ ਰੋਕਣਾ, ਰਿਸਵਤ ਨੂੰ ਘੱਟ ਕਰਨਾ ਸਾਡੇ ਵੱਸ ਦੀ ਗੱਲ ਹੈ। ਉਸ ਵਿਚ ਮੈਂ ਵੀ ਇਨ੍ਹਾਂ ਦਾ ਸਹਿਯੋਗੀ ਹੋਵਾਂਗਾ ਅਤੇ ਮੇਰੇ ਸਾਥੀ ਵੀ ਇਨ੍ਹਾਂ ਦੇ ਸਹਿਯੋਗੀ ਹੋਣਗੇ। ਇਸ ਮੁਹਿੰਮ ਵਿਚ ਸਾਰਿਆਂ ਲਈ ਬਰਾਬਰ ਪੈਮਾਨਾ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ, ਪਰਸੋਂ ਦੀ ਇਕ ਅਖਬਾਰ ਹੈ, ਇਕ ਹੀ ਨਹੀਂ ਕਈ ਅਖਬਾਰਾਂ ਵਿਚ ਚਰਚਾ ਹੈ, ਉਨ੍ਹਾਂ ਭਰਾਵਾਂ

** Expunged as ordered by the Chair.

ਬਾਰੇ, ਲੰਬੀ ਚੌੜੀ ਚਰਚਾ ਹੋਈ ਹੈ ਕਿ ਉਨ੍ਹਾਂ ਤੇ ਕੀ ਐਕਸ਼ਨ ਹੋ ਰਿਹਾ ਹੈ। ਇਥੇ, ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ। ਗੱਲ ਛੋਟੀ ਜਿਹੀ ਹੈ। ਸਾਡੇ ਇਕ ਮੰਤਰੀ ਸਾਹਿਬ ਨੇ ਜਿਹੜਾ ਉਥੇ ਐਸ. ਐਚ. ਓ. ਲਿਆਂਦਾ ਹੈ, ਉਹ ਬੜਾ ਮਸ਼ਹੂਰ ਹੈ। ਉਸਨੇ ਉਥੇ ਸਮੈਕ ਅਤੇ ਅਫੀਮ ਦੀ ਖੁੱਲ੍ਹੀ ਮੰਡੀ ਲਾ ਦਿੱਤੀ ਹੈ। ਮੇਰੇ ਹਲਕੇ ਵਿਚ ਕੋਈ ਘਰ ਨਹੀਂ ਬਚਿਆ ਜਿਹੜਾ ਇਸ ਦਾ ਸ਼ਿਕਾਰ ਨਾ ਹੋਇਆ ਹੋਵੇ। ਮੇਰੇ ਆਪਣੇ ਘਰ ਦੇ ਦੋ ਨੌਜਵਾਨ ਇਸ ਦੁਖਾਂਤ ਦੀ ਭੇਟਾ ਚੜ੍ਹ ਗਏ ਹਨ। ਉਸਨੇ ਘਰਾਂ ਦੇ ਘਰ ਤਬਾਹ ਕਰ ਦਿਤੇ ਹਨ ਪਰ ਇਹ ਉਸ ਤੋਂ ਹਿੱਸਾ ਲੈਂਦੇ ਹਨ। ਇਹ ਗੱਲ ਮੈਂ ਓਪਨਲੀ ਕਹਿੰਦਾ ਹਾਂ ਅਤੇ ਇਸ ਗੱਲ ਦੀ ਪੜਤਾਲ ਹੋਣੀ ਚਾਹੀਦੀ ਹੈ। ਕੀ ਕੋਈ ਹਿਊਮਨ ਰਾਈਟਸ ਕਮੇਟੀ ਨਹੀਂ ਹੈ? ਕੀ ਕੋਈ ਕੋਰਟ ਨਹੀਂ ਜੋ ਇਸ ਗੱਲ ਦੀ ਪੜਤਾਲ ਕਰੇ? ਮੈਨੂੰ ਅਫਸੋਸ ਹੈ ਕਿ ਮੈਨੂੰ ਕੋਈ ਹੋਰ ਗੱਲ ਕਰਨੀ ਚਾਹੀਦੀ ਸੀ ਪਰ ਮੈਂ ਇਹ ਗੱਲਾ ਕਰਨੀਆਂ ਸ਼ੁਰੂ ਕਰ ਦਿੱਤੀਆਂ ਹਨ। ਉਸ ਐਸ. ਐਚ. ਓ. ਦੇ ਜਦ ਰਿਕਾਰਡ ਵਿਚ ਲਿਖਿਆ ਹੋਇਆ ਹੈ ਕਿ ਇਸ ਨੂੰ ਕਦੇ ਵੀ ਜ਼ਿੰਮੇਵਾਰ ਪੋਸਟ ਤੇ ਨਾ ਲਾਇਆ ਜਾਵੇ। ਅਜ ਉਹ ਮੇਰੇ ਹਲਕੇ ਵਿਚ ਥਾਣੇਦਾਰ ਹੈ, ਇੰਚਾਰਜ ਹੈ। ਮੈਂ ਹੋਰ ਕੁਝ ਕਹਿਣ ਤੋਂ ਪਹਿਲਾਂ...

**ਸ੍ਰੀ ਸਪੀਕਰ :** ਤੁਸੀਂ ਆਪਣੀ ਗੱਲ ਨੂੰ ਹੀ ਕੱਟੀ ਜਾ ਰਹੇ ਹੋ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਆਪ ਜੀ ਤੋਂ ਇਜਾਜ਼ਤ ਲੈਂਦਾ ਹਾਂ ਜੋ ਮੇਰੇ ਮਾਨਯੋਗ ਸਾਥੀ ......

**ਸਰਦਾਰ ਬੀਰ ਦਵਿੰਦਰ ਸਿੰਘ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਇਥੇ ਰਤਨ ਸਿੰਘ ਜੀ ਕਹਿ ਰਹੇ ਹਨ ਕਿ ਅਸੀਂ ਨਸ਼ਾ ਵਿਕਾਉਣ ਲਗੇ ਹੋਏ ਹਾਂ। ਸਾਡਾ ਕਿਹੜਾ ਕਿਸੇ ਐਸ.ਜੀ.ਪੀ.ਸੀ. ਦੇ ਮੈਂਬਰ ਨਾਲ ਗਠਜੋੜ ਹੈ।

**Mr. Speaker :** Please resume your seat.

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਇਕ ਮਿੰਟ ਮੈਂ ਆਪਣੀ ਗੱਲ ਕਰਕੇ ਸੀਟ ਗ੍ਰਹਿਣ ਕਰਦਾ ਹਾਂ। ਇਹ ਜੋ ਮਤਾ ਮੇਰੇ ਸਾਥੀ ਸਰਦਾਰ ਬੀਰ ਦਵਿੰਦਰ ਸਿੰਘ ਨੇ ਲਿਆਂਦਾ ਹੈ, ਇਸ ਦੇ ਨਾਲ ਜੇਕਰ ਦੋ ਲਾਈਨਾਂ ਹੋਰ ਜੋੜ ਦਿੱਤੀਆਂ ਜਾਣ ਤਾਂ ਮੈਂ ਹਾਊਸ ਦਾ ਰਿਣੀ ਹੋਵਾਂਗਾ :—

> "ਪਰ ਸਦਨ ਸਰਕਾਰ ਨੂੰ ਇਹ ਵੀ ਸਿਫਾਰਸ਼ ਕਰਦਾ ਹੈ ਕਿ ਇਹ ਵਿਰੋਧੀ ਪਾਰਟੀਆਂ ਨਾਲ ਕਿੜ ਕੱਢਣ ਲਈ ਹੀ ਨਹੀਂ ਵਰਤਿਆ ਜਾਵੇਗਾ ਬਲਕਿ ਭ੍ਰਿਸ਼ਟ ਅਨਸਰਾਂ ਵਿਰੁਧ ਇਕਸਾਰ ਕਾਰਵਾਈ ਕੀਤੀ ਜਾਵੇਗੀ ਭਾਵੇਂ ਉਹ ਕਿਸੇ ਵੀ ਸਿਆਸੀ ਪਾਰਟੀ ਨਾਲ ਸਬੰਧਿਤ ਹੋਵੇ।"

[ਕੈਪਟਨ ਬਲਵੀਰ ਸਿੰਘ ਬਾਠ]

ਇਸ ਦੇ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਰਿਣੀ ਹਾਂ ਕਿ ਤੁਸੀਂ ਮੈਨੂੰ ਇਸ ਬੜੇ ਅਹਿਮ ਮੁੱਦੇ ਤੇ ਗੱਲ ਕਰਨ ਦਾ ਮੌਕਾ ਦਿੱਤਾ ਹੈ ।

**ਸ੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਹੁਤ ਹੀ ਮਹੱਤਵਪੂਰਣ ਵਿਸ਼ੇ ਤੇ ਬੋਲਣ ਦਾ ਮੌਕਾ ਦਿੱਤਾ ਹੈ । ਸਾਡੇ ਸਤਿਕਾਰਯੋਗ ਅਤੇ ਬਹੁਤ ਹੀ ਪਿਆਰੇ ਤੇ ਸੀਨੀਅਰ ਸਾਥੀ ਸਰਦਾਰ ਬੀਰ ਦਵਿੰਦਰ ਸਿੰਘ ਨੇ ਜਿਹੜਾ ਮਤਾ ਅੱਜ ਹਾਊਸ ਵਿਚ ਲਿਆਂਦਾ ਹੈ, ਇਹ ਵਾਕਿਆ ਹੀ ਚਰਚਾ ਦੇ ਕਾਬਲ ਸੀ । ਅੱਜ ਸਦਨ ਇਸ ਮਤੇ ਤੇ ਸਮੂਹਿਕ ਰੂਪ ਵਿਚ ਬਹਿਸ ਕਰ ਰਿਹਾ ਹੈ ਅਤੇ ਇਹ ਪੰਜਾਬ ਦੇ ਬਹੁਤ ਭਲੇ ਦੀ ਗੱਲ ਹੈ । ਇਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਇਹ ਕੁਰੱਪਸ਼ਨ ਜੋ ਹੈ, ਇਹ ਕੈਂਸਰ ਵਰਗਾ ਰੋਗ ਹੈ । ਕਈਆਂ ਨੇ ਇਸ ਨੂੰ ਕੋਹੜ ਵੀ ਕਿਹਾ ਹੈ । ਜੋ ਕੁਝ ਵੀ ਹੈ, ਇਸ ਤੇ ਗੱਲ ਜ਼ਰੂਰ ਹੋਣੀ ਚਾਹੀਦੀ ਸੀ ਪਰ ਕੋਈ ਡਾਕਟਰ ਬਿਮਾਰੀ ਦਾ ਇਲਾਜ ਕਰਨ ਤੋਂ ਪਹਿਲਾਂ ਉਸ ਦੀ ਹਿਸਟਰੀ ਵੇਖਦਾ ਹੈ । ਉਸ ਦਾ ਪਿਛੋਕੜ ਵੇਖਦਾ ਹੈ । ਉਸ ਦੇ ਸਮੇਂ ਨੂੰ ਵੇਖਦਾ ਹੈ ਅਤੇ ਉਸ ਦੀ ਸਾਰੀ ਜਾਂਚ ਕਰਦਾ ਹੈ । ਮੈਂ ਬਾਠ ਸਾਹਿਬ ਦੇ ਵਾਂਗ ਇੰਨੀ ਲੰਮੀ ਚੌੜੀ ਗੱਲ ਨਹੀਂ ਕਰਨੀ ਚਾਹੁੰਦਾ, ਬਰੀਫ ਗੱਲ ਕਰਨੀ ਚਾਹੁੰਦਾ ਹਾਂ । ਆਜ਼ਾਦੀ ਤੋਂ ਬਾਦ ਦੀ ਆਪਣੀ ਗੱਲ ਕਰਨੀ ਚਾਹੁੰਦਾ ਹਾਂ । ਪਹਿਲਾ ਤਾਂ ਪਰਾਇਆ ਰਾਜ ਸੀ । ਕਦੀ ਮੁਸਲਮਾਨਾਂ ਦਾ, ਕਦੀ ਮੁਗਲਾਂ ਦਾ ਅਤੇ ਅੰਗਰੇਜ਼ਾਂ ਦਾ ਰਾਜ ਸੀ । ਜਦੋਂ ਆਪਣਾ ਰਾਜ ਆਉਂਦਾ ਹੈ ਤਾਂ ਬਹੁਤ ਵਧੀਆ ਮੌਕਾ ਹੁੰਦਾ ਹੈ ਕਿਸੇ ਦੇਸ਼ ਨੂੰ ਸਹੀ ਲੀਹਾਂ ਤੇ ਪਾਉਣ ਦਾ । ਜੇ ਗੱਡੀ ਨੂੰ ਸਹੀ ਲੀਹਾਂ ਤੇ ਪਾਇਆ ਜਾਵੇ ਤਾਂ ਹੀ ਗੱਡੀ ਸਟੇਸ਼ਨ ਤੇ ਪਹੁੰਚ ਸਕਦੀ ਹੈ ਪਰ ਜੇ ਗੱਡੀ ਨੂੰ ਆਪਣੀਆਂ ਲੀਹਾਂ ਤੋਂ ਉਖੜ ਜਾਵੇ ਤਾਂ ਉਹ ਸਟੇਸ਼ਨ ਤੇ ਨਹੀਂ ਪਹੁੰਚਦੀ ਬਲਕਿ ਕਿਸੇ ਹੋਰ ਪਾਸੇ ਹੀ ਪਹੁੰਚ ਜਾਂਦੀ ਹੈ । ਆਜ਼ਾਦੀ ਤੋਂ ਬਾਦ ਸਾਡੇ ਵਾਸਤੇ ਆਪਣੀ ਗੱਡੀ ਨੂੰ ਸਹੀ ਲੀਹਾਂ ਤੇ ਪਾਉਣ ਦਾ ਬੜਾ ਵਧੀਆ ਮੌਕਾ ਸੀ ਪਰ ਨਹੀਂ ਪਾ ਸਕੇ ਜਿਸ ਕਰਕੇ ਅੱਜ ਅਸੀਂ ਕਿਸੇ ਹੋਰ ਹੀ ਥਾਂ ਪਹੁੰਚ ਗਏ ਹਾਂ । ਇਹ ਘੁਣ ਹੌਲੀ ਹੌਲੀ ਬਹੁਤ ਜ਼ਿਆਦਾ ਵਧ ਚੁੱਕਿਆ ਹੈ । ਸਪੀਕਰ ਸਾਹਿਬ, ਤੁਸੀਂ ਤਾਂ ਬਹੁਤ ਸਿਆਣੇ ਹੋ, ਤੁਸੀਂ ਜਾਣਦੇ ਹੀ ਹੋਵੋਗੇ ਕਿ ਆਪਣੇ ਮੁਲਕ ਵਿਚ ਇਕ ਜੀਪਾਂ ਦਾ ਸਕੈਂਡਲ ਹੋਇਆ ਸੀ । ਉਦੋਂ ਬਹੁਤ ਰੌਲਾ ਪਿਆ ਸੀ । ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਉਸ ਵੇਲੇ ਇਹ ਗੱਲ ਕਹੀ ਸੀ ਕਿ ਫਿਰ ਕੀ ਹੋ ਗਿਆ, ਪੈਸਾ ਤਾਂ ਸਾਡੇ ਮੁਲਕ ਦਾ ਮੁਲਕ ਵਿਚ ਰਿਹਾ ਹੈ । ਜੇ ਅਸੀਂ ਇਸ ਤਰੀਕੇ ਨਾਲ ਇਸ ਬਿਮਾਰੀ ਨੂੰ ਸੈਂਕਸ਼ਨ ਦੇਣ ਲੱਗ ਪਈਏ ਤਾਂ ਪਬਲਿਕ ਵਿਚ ਹੋਰ ਤਰ੍ਹਾਂ ਦਾ ਮੈਸੇਜ ਜਾਂਦਾ ਹੈ । ਇਸ ਤੋਂ ਬਾਦ ਇਕ ਵਾਰੀ ਫਿਰ ਇਹ ਗੱਲ ਬੜੀ ਉਡੀ ਕਿ ਸਾਡੇ ਮੁਲਕ ਵਿਚ ਕੁਰੱਪਸ਼ਨ ਬਹੁਤ ਵਧ ਰਹੀ ਹੈ ਅਤੇ ਭ੍ਰਿਸ਼ਟਾਚਾਰ ਅਸਮਾਨ ਨੂੰ ਛੂਹ ਰਿਹਾ ਹੈ । ਉਸ ਵੇਲੇ ਵੀ ਕੁਰੈਕਟਿਵ ਮਈਅਰਜ਼ ਲੈਣ ਦੀ ਬਜਾਏ ਸਾਡੇ ਪ੍ਰਧਾਨ ਮੰਤਰੀ ਵੱਲੋਂ ਇਹ ਕਿਹਾ ਗਿਆ ਕਿ ਇਹ ਇਕ ਇੰਟਰਨੈਸ਼ਨਲ ਫਿਨਾਮਿਨਾ ਹੈ......

**ਪ੍ਰੋਫੈਸਰ ਦਰਬਾਰੀ ਲਾਲ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮਾਨਯੋਗ ਮੈਂਬਰ ਕੁਰੱਪਸ਼ਨ ਦੇ ਵਿਸ਼ੇ ਤੇ ਬੋਲ ਰਹੇ ਹਨ ਲੇਕਿਨ ਬਜਾਏ ਇਸ ਦੇ ਕਿ ਇਹ ਕੁਰੱਪਸ਼ਨ ਦੂਰ ਕਰਨ ਦੇ ਕੋਈ ਸੁਝਾਅ

ਦੱਸਣ, ਇਹ ਇਤਿਹਾਸ ਨੂੰ ਮਿਸਕੋਟ ਕਰ ਰਹੇ ਹਨ । ਕਿਸੇ ਪ੍ਰਧਾਨ ਮੰਤਰੀ ਨੇ ਕਿਸੇ ਜੀਪ ਸਕੈਂਡਲ ਦੇ ਬਾਰੇ ਇਹ ਗੱਲ ਨਹੀਂ ਕਹੀ ਕਿ ਦੇਸ਼ ਦਾ ਪੈਸਾ ਦੇਸ਼ ਦੇ ਵਿਚ ਹੀ ਹੈ । ਇਹ ਕਿਸੇ ਕਿਤਾਬ ਨੂੰ ਕੋਟ ਕਰਨ, ਕਿਸੇ ਪੇਜ ਨੂੰ ਕੋਟ ਕਰਨ, ਕਿਸੇ ਇਤਿਹਾਸ ਨੂੰ ਕੋਟ ਕਰਨ ਜਿਸ ਵਿਚ ਇਹ ਗੱਲ ਲਿਖੀ ਹੋਵੇ । ਮਨੱਘੜਤ ਗੱਲਾਂ ਕਰਕੇ ਇਹ ਹਾਊਸ ਨੂੰ ਮਿਸਲੀਡ ਕਰ ਰਹੇ ਹਨ । ਵਾਸਤਵਿਕ ਗੱਲ ਨੂੰ ਦਰਸਾਇਆ ਜਾਵੇ ਨਾ ਕਿ ਜਿਹੜਾ ਬੇਸਿਕ ਇਸ਼ੂ ਹੈ, ਉਸ ਨੂੰ ਇਧਰ ਉਧਰ ਕੀਤਾ ਜਾਵੇ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਤਾਂ ਕਿਸੇ ਦਾ ਨਾਂ ਵੀ ਨਹੀਂ ਲਿਆ । ਇਤਿਹਾਸ ਆਪਣੇ ਆਪ......

**ਸ੍ਰੀ ਸਪੀਕਰ** : ਕਿਹੜੇ ਇਤਿਹਾਸ ਦੀ ਗੱਲ ਕਰਦੇ ਹੋ ?

**Mr. Speaker** : The House stands adjourned till 9.00 A.M. on Friday, the 21st June, 2002.

*1.30 P.M.

(The House then adjourned* till 9.00 A.M. on Friday, the 21st June, 2002.)

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4621—12-2002—305 ਕਾਪੀਆਂ

13

# PUNJAB VIDHAN SABHA

## DEBATES

*21st June, 2002*

**Vol. II - No. 8**

OFFICIAL REPORT

CONTENTS

*Friday, the 21st June, 2002*




**Punjab Vidhan Sabha Secretariat, Chandigarh.**

**Price : Rs. ......** 148-

## PUNJAB VIDHAN SABHA

*Friday, the 21st June, 2002*

*The Vidhan Sabha met in the Punjab Vidhan Sabha Hall,*

*Vidhan Bhavan, Sector 1, Chandigarh, at 9.00 A.M.*

*Mr. Speaker (Doctor Kewal Krishan) in the Chair.*

---

### Supplementaries to Starred Question No. 155

**ਸ਼੍ਰੀ ਸਪੀਕਰ** : ਸਵਾਲ ਨੰ: 155 ਮਿਤੀ 20 ਜੂਨ, 2002 ਦੀਆਂ ਸਪਲੀਮੈਂਟਰੀਆਂ ਬਾਰੇ ਆਦੇਸ਼ ਪ੍ਰਤਾਪ ਸਿੰਘ ਕੈਰੋਂ ਜੀ ਨੇ ਸ਼੍ਰੀ ਤਿਕਸ਼ਨ ਸੂਦ ਜੀ ਨੂੰ ਪ੍ਰਸ਼ਨ ਕਰਨ ਲਈ ਕਿਹਾ ਹੈ। ਹਾਂ ਜੀ, ਸੂਦ ਜੀ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਕੱਲ੍ਹ ਆਨ-ਲਾਈਨ ਲਾਟਰੀ ਦਾ ਕੁਐਸਚਨ ਸੀ। ਵੈਸੇ ਤਾਂ ਕੈਰੋਂ ਸਾਹਿਬ ਵੀ ਆ ਰਹੇ ਹਨ। ਸਪੀਕਰ ਸਾਹਿਬ, ਇਸ ਕੁਐਸਚਨ ਬਾਰੇ ਇਨ੍ਹਾਂ ਨੇ ਦੱਸਿਆ ਸੀ ਕਿ ਐਗਰੀਮੈਂਟ ਹੋਇਆ ਹੈ ਤੇ ਉਸ ਵਿੱਚ ਨਵੇਂ ਟੈਂਡਰ ਹੋਏ ਹਨ। ਮੈਂ ਕੱਲ੍ਹ ਇਕ ਸਪਲੀਮੈਂਟਰੀ ਕੀਤਾ ਸੀ ਕਿ ਲਾਟਰੀ ਇਕ ਟੈਕਸੇਬਲ ਆਈਟਮ ਹੈ ਔਰ ਜਿਸ ਵੇਲੇ ਇਸ ਨੂੰ ਫਾਇਨੇਲਾਈਜ਼ ਕੀਤਾ ਟੈਂਡਰ ਅਪਰੂਵ ਕਰਨ ਤੋਂ ਪਹਿਲਾਂ ਉਸ ਤੋਂ ਪਹਿਲਾਂ ਜਾਂ ਕੀ ਇਨ੍ਹਾਂ ਨੇ ਸੇਲਜ਼ ਟੈਕਸ ਵਿਭਾਗ ਨੂੰ ਕਨਸਲਟ ਕੀਤਾ, ਕੀ ਕੋਈ ਮੀਟਿੰਗ ਕੀਤੀ ਜਾਂ ਉਸ ਮਹਿਕਮੇ ਨਾਲ ਕੋਈ ਡਿਸਕਸ਼ਨ ਹੋਈ ਅਤੇ ਇਸ ਤੋਂ ਕਿੰਨਾ ਰੈਵੀਨਿਊ ਆਏਗਾ, ਹੋਰ ਕੀ ਹੋਏਗਾ ?

**ਸ਼੍ਰੀ ਸਪੀਕਰ** : ਇਹ ਪਾਲਿਸੀ ਦੀ ਗੱਲ ਸੀ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਸੇਲਜ਼ ਟੈਕਸ ਮਹਿਕਮੇ ਦਾ ਸਵਾਲ ਹੈ, ਉਸ ਸਬੰਧ ਵਿੱਚ ਮੰਤਰੀ ਪ੍ਰੀਸ਼ਦ ਦੀ ਮੀਟਿੰਗ ਮਿਤੀ 22 ਫਰਵਰੀ, 2001 ਵਿੱਚ ਲਾਟਰੀ ਤੇ 50% ਵਿਕਰੀ ਕਰ ਲਗਾਉਣ ਦਾ ਫੈਸਲਾ ਕੀਤਾ ਗਿਆ ਸੀ ਅਤੇ ਇਹ ਵੀ ਫੈਸਲਾ ਕੀਤਾ ਗਿਆ ਸੀ ਕਿ ਇਹ ਟੈਕਸ ਮੁਢਲੀ ਸਟੇਜ ਤੇ ਲਗਾਇਆ ਜਾਵੇਗਾ। ਮੰਤਰੀ ਪ੍ਰੀਸ਼ਦ ਦੇ ਫੈਸਲੇ ਨੂੰ ਅਮਲੀ ਜਾਮਾ ਪਹਿਨਾਉਣ ਲਈ ਮੁੱਖ ਸਕੱਤਰ, ਪੰਜਾਬ ਸਰਕਾਰ ਦੀ ਪ੍ਰਧਾਨਗੀ ਹੇਠ ਮਿਤੀ 27 ਜੁਲਾਈ, 2001 ਨੂੰ ਫਿਰ ਇਕ ਮੀਟਿੰਗ ਹੋਈ ਜਿਸ ਵਿੱਚ ਵਿੱਤ ਕਮਿਸ਼ਨਰ (ਕਰ) ਅਤੇ ਵਿੱਤ ਸਕੱਤਰ ਸ਼ਾਮਲ ਹੋਏ ਤੇ ਅੱਗੇ ਡੀਟੇਲ ਇਹ ਹੈ ਕਿ ਡਾਇਰੈਕਟੋਰੇਟ ਆਫ ਲਾਟਰੀਜ਼ ਨੇ ਆਬਕਾਰੀ ਅਤੇ ਕਰ ਵਿਭਾਗ ਦੀ ਅਸੈਸਿੰਗ ਅਥਾਰਟੀ ਮੁਹਾਲੀ ਤੋਂ ਪੰਜਾਬ ਜਨਰਲ ਸੇਲਜ਼ ਟੈਕਸ ਐਕਟ, 1948 ਦੇ ਸੈਕਸ਼ਨ 7 ਅਤੇ 8 ਅਧੀਨ ਮਿਤੀ 31 ਜਨਵਰੀ, 2002 ਨੂੰ ਰਜਿਸਟਰੇਸ਼ਨ ਨੰ: 60890107 ਰਾਹੀਂ ਇਸ ਲਾਟਰੀ ਦੀ ਰਜਿਸਟ੍ਰੇਸ਼ਨ ਕਰਵਾ ਲਈ ਹੈ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਪਹਿਲਾਂ ਤਾਂ ਧੰਨਵਾਦ ਕਿ ਆਪ ਜੀ ਨੇ ਮੇਰੀ ਰਿਕੁਐਸਟ ਤੇ ਸ਼੍ਰੀ ਤਿਕਸ਼ਨ ਸੂਦ ਜੀ ਨੂੰ ਸਪਲੀਮੈਂਟਰੀ ਪੁੱਛਣ ਲਈ ਅਲਾਓ ਕੀਤਾ ਹੈ। ਮੈਂ ਤਾਂ ਭੱਜ ਭੱਜ ਕੇ ਆਇਆ ਹਾਂ ਅਤੇ ਮੈਨੂੰ ਬਹੁਤ ਜ਼ਰੂਰੀ ਕੰਮ ਹੈ ਜਿਸ ਕਰਕੇ ਨਾਲ ਹੀ ਮੈਨੂੰ ਵਾਪਸ ਜਾਣਾ ਪੈ ਰਿਹਾ ਹੈ। ਕੁਝ ਐਮਰਜੰਸੀ ਸੀ। ਮੈਂ ਬੇਨਤੀ ਕਰਾਂਗਾ ਕਿ ਪਹਿਲਾਂ ਸਹੀ ਜਵਾਬ ਨਹੀਂ ਮਿਲਿਆ, ਕੱਲ੍ਹ ਕੁਐਸਚਨ ਲੱਗਾ ਸੀ। ਇਸ ਵਿੱਚ 20,000 ਕਰੋੜ ਰੁਪਏ ਦਾ ਮਸਲਾ ਹੈ। ਜੇ ਸੀ.ਐਮ. ਸਾਹਿਬ ਮੈਨੂੰ ਆਪਣੇ ਚੈਂਬਰ ਵਿੱਚ ਮਿਲਣ ਲਈ ਟਾਈਮ ਦੇਣ ਤਾਂ ਮੈਂ ਸਾਰਾ ਕੁਝ ਇਨ੍ਹਾਂ ਨੂੰ ਉਥੇ ਐਕਸਪਲੇਨ ਕਰ ਦਿਆਂਗਾ ਤਾਂ ਜੋ ਸਟੇਟ ਨੂੰ 4,000 ਕਰੋੜ ਰੁਪਏ ਦਾ ਬੈਨੀਫਿਟ ਹੋ ਸਕੇ। ਇਹ ਸਟੇਟ ਦੇ ਇੰਟਰੈਸਟ ਵਿੱਚ ਹੈ। ਇਹ ਸਟੇਟ ਦਾ ਰੈਵੀਨਿਊ ਵਧਾਉਣ ਦੀ ਸਕੀਮ ਹੈ।

**ਮੰਤਰੀ :** ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਮੈਂ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਵੇਲੇ ਵੀ ਟੈਂਡਰ ਹੋਇਆ ਸੀ......

**ਸ਼੍ਰੀ ਸਪੀਕਰ :** ਵਜ਼ੀਰ ਗੱਲ ਪੁੱਛਿਆ ਨਹੀਂ ਕਰਦੇ ਸਗੋਂ ਦੱਸਦੇ ਹੁੰਦੇ ਹਨ।

**ਮੰਤਰੀ :** ਇਨ੍ਹਾਂ ਦੀ ਸਰਕਾਰ ਵੇਲੇ ਟੈਂਡਰ ਹੋਇਆ ਸੀ ਔਰ ਉਹ ਟੈਂਡਰ 855 ਕਰੋੜ ਰੁਪਏ ਦਾ ਸੀ। ਸਾਡੇ ਮੁੱਖ ਮੰਤਰੀ ਜੀ ਨੇ ਉਸ ਟੈਂਡਰ ਨੂੰ ਕੈਂਸਲ ਕਰ ਦਿੱਤਾ ਅਤੇ ਦੁਬਾਰਾ ਜਿਹੜਾ ਟੈਂਡਰ ਹੋਇਆ ਹੈ, ਉਸ ਦੀ ਅਮਾਊਂਟ 9301 ਕਰੋੜ ਰੁਪਏ ਹੈ। ਕੀ ਇਹ ਉਸ ਵੇਲੇ ਸੁੱਤੇ ਪਏ ਸਨ ਜਦੋਂ ਇਨ੍ਹਾਂ ਦੀ ਸਰਕਾਰ ਸੀ। ਉਦੋਂ ਇਨ੍ਹਾਂ ਨੂੰ ਇਸ ਗੱਲ ਦਾ ਕੋਈ ਫਿਕਰ ਨਹੀਂ ਕੀਤਾ ਜਦੋਂ ਟੈਂਡਰ ਕੇਵਲ 855 ਕਰੋੜ ਰੁਪਏ ਦਾ ਹੋਇਆ ਸੀ। ਹੁਣ ਤਾਂ 9301 ਕਰੋੜ ਰੁਪਏ ਦਾ ਟੈਂਡਰ ਹੋਇਆ ਹੈ, ਹੁਣ ਇਨ੍ਹਾਂ ਨੂੰ ਕੀ ਚਿੰਤਾ ਹੈ। ਹੁਣ ਤਾਂ 10 ਗੁਣਾ ਵੱਧ ਦਾ ਟੈਂਡਰ ਹੋਇਆ ਹੈ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਹੁਣ ਜੇ ਇਹ ਫਾਈਲਾਂ ਦੇਖਣ ਤਾਂ ਇਨ੍ਹਾਂ ਨੂੰ ਪਤਾ ਲਗੇਗਾ ਕਿ ਅਸੀਂ ਉਦੋਂ ਵੀ ਇਸ ਬਾਰੇ ਆਬਜੈਕਟ ਕੀਤਾ ਸੀ।

**ਸ਼੍ਰੀ ਸਪੀਕਰ :** ਸੀ.ਐਮ. ਸਾਹਿਬ ਨੂੰ ਜੇਕਰ ਤੁਸੀਂ ਮਿਲਣਾ ਚਾਹੁੰਦੇ ਹੋ ਤਾਂ ਮਿਲ ਲੈਣਾ ਕੋਈ ਗੱਲ ਨਹੀਂ, ਤੁਸੀਂ ਗੱਲ ਕਰ ਸਕਦੇ ਹੋ, ਪਰ ਇਸ ਵੇਲੇ ਸਵਾਲ ਤਾਂ ਪੁਛੋ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਜੋ ਇਨ੍ਹਾਂ ਨੇ ਇਨਫਰਮੇਸ਼ਨ ਦਿੱਤੀ ਹੈ....

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਜੇ ਕ੍ਰਿਪਾ ਕਰਕੇ ਸੀ.ਐਮ. ਸਾਹਿਬ ਐਸ਼ਿਓਰ ਕਰ ਦੇਣ ਤਾਂ ਮੈਂ ਸਾਰਾ ਕੁਝ ਐਕਸਪਲੇਨ ਕਰ ਦਿਆਂਗਾ।

**ਸ਼੍ਰੀ ਸਪੀਕਰ :** ਸੂਦ ਸਾਹਿਬ, ਤੁਸੀਂ ਸਵਾਲ ਪੁੱਛ ਰਹੇ ਹੋ ?

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਇਨਫਰਮੇਸ਼ਨ ਦਿੱਤੀ ਹੈ, ਉਹ ਠੀਕ ਨਹੀਂ ਹੈ। ਜਿਹੜੀ ਮੀਟਿੰਗ ਹੋਈ ਸੀ, ਉਹ ਪਰਚੀ ਵਾਲੀ ਲਾਟਰੀ ਬਾਰੇ ਮੀਟਿੰਗ ਹੋਈ ਸੀ। ਲਾਟਰੀ ਨੂੰ ਸੇਲਜ਼ ਟੈਕਸ ਪਹਿਲਾਂ ਲਗਦਾ ਨਹੀਂ ਸੀ ਅਤੇ ਜਿਹੜੀ ਪ੍ਰੋਵੀਜ਼ਨ ਸੀ, ਉਹ ਵੀ ਆਨ-ਲਾਈਨ ਲਾਟਰੀ ਲਈ ਸੀ। ਉਹ ਚਲਦੀ ਨਹੀਂ ਸੀ। ਇਸ ਦੌਰਾਨ ਜਿਸ ਵੇਲੇ ਅਸੀਂ ਕਿਹਾ ਕਿ ਲਾਟਰੀ ਤੇ ਸੇਲਜ਼ ਟੈਕਸ ਲੱਗਣਾ ਚਾਹੀਦਾ ਹੈ ਤਾਂ ਆਨ-ਲਾਈਨ ਲਾਟਰੀ ਦਾ ਇਸ਼ੂ ਸ਼ੁਰੂ ਹੋ ਗਿਆ। ਜਿਸ ਵੇਲੇ ਸੇਲਜ਼ ਟੈਕਸ ਮਹਿਕਮੇ ਨਾਲ ਮੀਟਿੰਗ ਹੋਈ, ਉਸ ਵੇਲੇ ਨਾ ਡਿਸਕਸ਼ਨ ਹੋਈ ਅਤੇ ਨਾ ਹੀ ਫੈਸਲਾ ਹੋਇਆ। ਜਿਹੜੀ ਗੱਲ ਚਲਦੀ ਸੀ, ਉਹ ਦੂਸਰੀ ਲਾਟਰੀ ਤੇ ਟੈਕਸ ਲਾਉਣ ਦੀ ਸੀ।

**ਸ਼੍ਰੀ ਸਪੀਕਰ :** ਸੂਦ ਸਾਹਿਬ, ਤੁਸੀਂ ਪੁੱਛਣਾ ਚਾਹੁੰਦੇ ਹੋ ਕੁਝ ਕਿ ਨਹੀਂ ? ਤੁਸੀਂ ਤਾਂ ਦੱਸ ਰਹੇ ਹੋ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਦੱਸਣਾ ਵੀ ਹੈ ਕਿ ਉਸ ਵੇਲੇ ਕੋਈ ਆਨ-ਲਾਈਨ ਲਾਟਰੀ ਬਾਰੇ ਫੈਸਲਾ ਨਹੀਂ ਸੀ ਹੋਇਆ। ਇਸ ਵੇਲੇ ਟੈਂਡਰ ਛੱਡ ਦਿੱਤਾ ਗਿਆ ਸੀ ਔਰ ਨਵੀਆਂ ਸ਼ਰਤਾਂ, ਨਵੀਂ ਸਰਕਾਰ ਨੇ ਬਣਾ ਕੇ ਇਹ ਟੈਂਡਰ ਲਾਇਆ ਹੈ।.......

**ਸ਼੍ਰੀ ਸਪੀਕਰ :** ਕਿਰ੍ਰਪਾ ਕਰਕੇ ਕੁਐਸਚਨ ਪੁੱਟ ਕਰੋ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂ ਕੁਐਸਚਨ ਹੀ ਪੁੱਟ ਕਰ ਰਿਹਾ ਹਾਂ। ਗੌਰਮਿੰਟ ਲਈ ਰੈਵੇਨਿਊ ਦਾ ਸੀਰੀਅਸ ਮਾਮਲਾ ਹੈ ਕਿਉਂਕਿ ਰੈਵੇਨਿਊ ਆਉਣਾ ਹੈ, ਸੇਲਜ਼ ਟੈਕਸ ਵੀ ਆਉਣਾ ਹੈ। ਇਸ ਕਰਕੇ ਸਾਰੇ ਮਾਮਲੇ ਉਤੇ ਪੁਨਰਵਿਚਾਰ ਹੋਣਾ ਚਾਹੀਦਾ ਹੈ ...(ਵਿਘਨ)

**ਸ਼੍ਰੀ ਸਪੀਕਰ :** ਫਿਰ ਤੁਸੀਂ ਕਹੋ ਨਾ ਕਿ ਪੁਨਰ ਵਿਚਾਰ ਕਰਨ ਲਈ ਤਿਆਰ ਹੋ ?

**ਸ਼੍ਰੀ ਤਿਕਸ਼ਨ ਸੂਦ :** ਕੀ ਮੰਤਰੀ ਜੀ ਇਸ ਸਾਰੇ ਮਾਮਲੇ ਤੇ ਪੁਨਰ ਵਿਚਾਰ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਆਨ-ਲਾਈਨ ਲਾਟਰੀ ਦਾ ਫੈਸਲਾ ਨਹੀਂ ਸੀ। ਜਿਹੜਾ ਪਹਿਲਾ ਟੈਂਡਰ ਹੋਇਆ ਸੀ, ਉਹ ਮਿਤੀ 21 ਦਸੰਬਰ, 2001 ਨੂੰ ਹੋਇਆ ਸੀ ਜਿਸ ਵਿਚ ਸੇਲਜ਼ ਟੈਕਸ ਦਾ ਫੈਸਲਾ ਹੋਇਆ ਸੀ। ਉਸ ਤੋਂ ਬਾਅਦ ਮਿਤੀ 22 ਫਰਵਰੀ, 2001 ਨੂੰ ਮੀਟਿੰਗ ਹੋਈ ਸੀ ਅਤੇ ਉਸ ਤੋਂ ਬਾਅਦ 27 ਜੁਲਾਈ, 2001 ਨੂੰ ਮੀਟਿੰਗ ਹੋਈ ਸੀ। ਸਪੀਕਰ ਸਾਹਿਬ, ਤਿੰਨ ਕਿਸਮ ਦੀਆਂ ਲਾਟਰੀਆਂ ਹਨ। ਇਕ ਆਨ-ਲਾਈਨ ਲਾਟਰੀ ਹੈ। ਇਕ ਵੀਕਲੀ ਲਾਟਰੀ ਹੈ ਅਤੇ ਤੀਸਰੀ ਬੰਪਰ ਲਾਟਰੀ ਹੈ। ਇਹ ਸਾਰੀਆਂ ਲਾਟਰੀਆਂ ਬਰਾਬਰ ਦੀਆਂ ਹਨ ਅਤੇ ਸਾਰੀਆਂ ਲਈ ਫੈਸਲਾ ਇਕੋ ਹੀ ਹੈ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਮੰਤਰੀ ਜੀ ਨੂੰ ਸ਼ਾਇਦ ਬਿਲਕੁਲ ਇਲਮ ਨਹੀਂ ਜਿਹੜਾ ਜਵਾਬ ਦੇ ਰਹੇ ਹਨ, ਉਹ ਡਿਫਰੈਂਟ ਜਵਾਬ ਦੇ ਰਹੇ ਹਨ। ਅਸੀਂ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਜੇਕਰ ਸੀ.ਐਮ. ਸਾਹਿਬ ਆਪਣੇ ਕਮਰੇ ਵਿਚ ਅਲਾਓ ਕਰਨ ਤਾਂ ਅਸੀਂ ਉਨ੍ਹਾਂ ਨੂੰ ਮਿਲ ਕੇ ਸਾਰੀ ਗੱਲ ਦੱਸ ਸਕਦੇ ਹਾਂ ਕਿਉਂਕਿ ਇਹ 4000 ਕਰੋੜ ਰੁਪਏ ਦੇ ਰੈਵੇਨਿਊ ਦਾ ਸਵਾਲ ਹੈ।

**ਮੰਤਰੀ** : ਇਲਮ ਸ਼ਾਇਦ ਇਨ੍ਹਾਂ ਨੂੰ ਨਹੀਂ ਹੈ। ਇਹ ਮੇਰੇ ਕੋਲ ਆ ਜਾਣ, ਮੈਂ ਸਾਰੀ ਡਿਟੇਲ ਸਮਝਾ ਦੇਵਾਂਗਾ।

**Sardar Adesh Partap Singh Kairon** : Sir, I can come and explain the whole thing. We can sit and explain how the State will gain Four Thousand Crore rupees.

**Mr. Speaker** : Minister has replied that you can come to his Chamber, his room.

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਸਪੀਕਰ ਸਾਹਿਬ, ਜਿਹੜਾ ਆਨ-ਲਾਈਨ ਲਾਟਰੀ ਦਾ ਪ੍ਰਾਈਵੇਟ ਕੰਪਨੀ ਦਾ ਸ਼ੇਅਰ ਹੈ, ਉਹ 3% ਤੋਂ ਵਧ ਕੇ 25% ਹੋ ਗਿਆ ਹੈ। ਕੀ ਇਸ ਚੀਜ਼ ਨੂੰ ਕਨਸਿਡਰ ਕੀਤਾ ਗਿਆ ਹੈ . . (ਵਿਘਨ)

**Mr. Speaker** : You are not asking question.

**Sardar Adesh Partap Singh Kairon** : Sir, I can ask question. (Interruption).

**Mr. Speaker** : Next question. ਤੁਸੀਂ ਮੰਤਰੀ ਜੀ ਦੇ ਕਮਰੇ ਵਿਚ ਜਾ ਕੇ ਉਨ੍ਹਾਂ ਨਾਲ ਗੱਲ ਕਰ ਸਕਦੇ ਹੋ।

------

## Starred Questions And Answers

### ਰਾਜ ਵਿਚ ਪੋਲੀਟੈਕਨਿਕ ਸੰਸਥਾਵਾਂ

***22. ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਕੁੱਲ ਕਿੰਨੀਆ ਸਰਕਾਰੀ ਅਤੇ ਪ੍ਰਾਈਵੇਟ ਪ੍ਰਬੰਧ ਹੇਠ (ਸਹਾਇਤਾ ਪ੍ਰਾਪਤ) ਪੋਲੀਟੈਕਨਿਕ ਸੰਸਥਾਵਾਂ ਕੰਮ ਕਰ ਰਹੀਆਂ ਹਨ;

[ਸਰਦਾਰ ਜੋਗਿੰਦਰ ਸਿੰਘ ਮਾਨ]

(ਅ) ਕੀ ਸਰਕਾਰ ਦੁਆਰਾ 1997 ਤੋਂ ਫਰਵਰੀ, 2002 ਤੱਕ ਦੇ ਸਮੇਂ ਦੇ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰਾਈਵੇਟ ਪ੍ਰਬੰਧ ਹੇਠ (ਸਹਾਇਤਾ ਪ੍ਰਾਪਤ) ਸੰਸਥਾਵਾਂ ਨੂੰ ਦਿੱਤੀ ਜਾ ਰਹੀ 95% ਗਰਾਂਟ ਦੀ ਰਾਸ਼ੀ ਘੱਟ ਕਰ ਦਿੱਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਮਹਿੰਦਰ ਸਿੰਘ ਕੇ.ਪੀ.** : (ੳ) ਇਸ ਸਮੇਂ ਰਾਜ ਵਿਚ 18 ਸਰਕਾਰੀ ਅਤੇ ਚਾਰ ਨਿੱਜੀ ਪ੍ਰਬੰਧਕ (ਸਹਾਇਤਾ ਪ੍ਰਾਪਤ) ਬਹੁਤਕਨੀਕੀ ਸੰਸਥਾਵਾਂ ਕੰਮ ਕਰ ਰਹੀਆਂ ਹਨ, ਜਿਨ੍ਹਾਂ ਦਾ ਵੇਰਵਾ ਅਨੁੱਲਗ "ੳ" ਤੇ ਹੈ ਜੀ।

(ਅ) ਸਰਕਾਰ ਵੱਲੋਂ ਵਿੱਤੀ ਸਾਲ 2000-2001 ਤੋਂ ਸਹਾਇਤਾ ਅਨੁਦਾਨ ਵਿੱਚ ਹਰ ਸਾਲ 1/3 ਹਿੱਸਾ ਘੱਟ ਕਰਨ ਦਾ ਫੈਸਲਾ ਪੱਤਰ ਨੰਬਰ 1/14/2001-2 ਵਿ: ਖ-2/2480 ਮਿਤੀ 19 ਮਾਰਚ, 2001 (ਕਾਪੀ ਅਨੁਲੱਗ-ਅ ਨੱਥੀ ਹੈ) ਰਾਹੀਂ ਕੀਤਾ ਗਿਆ ਸੀ ਪਰ ਸਰਕਾਰ ਵੱਲੋਂ ਆਪਣੇ ਪੱਤਰ ਨੰਬਰ 1/15/2000-4ਤਸ-2/2835 ਮਿਤੀ 9 ਅਗਸਤ, 2001 (ਕਾਪੀ ਅਨੁਲੱਗ-ੲ ਨੱਥੀ ਹੈ) ਅਤੇ ਪੱਤਰ ਨੰਬਰ 1/15/2001-4 ਤਸਿ-2/763 ਮਿਤੀ 1-3-2002 (ਕਾਪੀ ਅਨੁਲੱਗ-ਸ ਨੱਥੀ ਹੈ) ਰਾਹੀਂ ਆਪਣੇ ਪਹਿਲਾਂ ਵਾਲੇ ਫੈਸਲੇ ਨੂੰ ਬਹਾਲ ਕਰ ਦਿੱਤਾ। ਇਸ ਤਰ੍ਹਾਂ ਸਾਲ 1997 ਤੋਂ ਫਰਵਰੀ, 2002 ਤੱਕ ਨਿੱਜੀ ਪ੍ਰਬੰਧਕ (ਸਹਾਇਤਾ ਪ੍ਰਾਪਤ) ਬਹੁਤਕਨੀਕੀਆਂ ਨੂੰ ਦਿੱਤੀ ਜਾਣ ਵਾਲੀ ਸਹਾਇਤਾ ਅਨੁਦਾਨ ਘਟਾਈ ਨਹੀਂ ਗਈ।

## ਅਨੁਲੱਗ—ੳ

### ਰਾਜ ਵਿਚ ਇਸ ਸਮੇਂ ਚਲ ਰਹੀਆਂ ਸਰਕਾਰੀ ਅਤੇ ਨਿਜੀ ਪ੍ਰਬੰਧਕ (ਸਰਕਾਰੀ ਸਹਾਇਤਾ ਪ੍ਰਾਪਤ) ਬਹੁਤਕਨੀਕੀ ਸੰਸਥਾਵਾਂ ਦੀ ਸੂਚੀ

**ਸਰਕਾਰੀ ਬਹੁਤਕਨੀਕੀ ਸੰਸਥਾਵਾਂ :**

1. ਸਰਕਾਰੀ ਬਹੁਤਕਨੀਕੀ ਸੰਸਥਾ, ਅੰਮ੍ਰਿਤਸਰ।
2. ਸਰਕਾਰੀ ਬਹੁਤਕਨੀਕੀ ਸੰਸਥਾ, ਬਠਿੰਡਾ।
3. ਸਰਕਾਰੀ ਬਹੁਤਕਨੀਕੀ ਸੰਸਥਾ, ਗੁਰੂ ਤੇਗ ਬਹਾਦਰਗੜ੍ਹ।
4. ਸਰਕਾਰੀ ਬਹੁਤਕਨੀਕੀ ਸੰਸਥਾ, ਲਹਿਰਾ ਗਾਗਾ।
5. ਸਰਕਾਰੀ ਬਹੁਤਕਨੀਕੀ ਸੰਸਥਾ, ਭਿਖੀਵਿੰਡ।
6. ਸਰਕਾਰੀ ਬਹੁਤਕਨੀਕੀ ਸੰਸਥਾ, ਬਟਾਲਾ।
7. ਸਰਕਾਰੀ ਬਹੁਤਕਨੀਕੀ ਸੰਸਥਾ, ਖੂਨੀ ਮਾਜਰਾ।
8. ਸਰਕਾਰੀ ਬਹੁਤਕਨੀਕੀ ਸੰਸਥਾ, ਹੁਸ਼ਿਆਰਪੁਰ।
9. ਸਰਕਾਰੀ ਬਹੁਤਕਨੀਕੀ ਸੰਸਥਾ, ਫਿਰੋਜ਼ਪੁਰ।
10. ਸਰਕਾਰੀ ਬਹੁਤਕਨੀਕੀ ਸੰਸਥਾ ਇਸਤਰੀਆਂ, ਰੋਪੜ੍ਹ।
11. ਸਰਕਾਰੀ ਬਹੁਤਕਨੀਕੀ ਸੰਸਥਾ ਇਸਤਰੀਆਂ, ਜਲੰਧਰ।
12. ਸਰਕਾਰੀ ਬਹੁਤਕਨੀਕੀ ਸੰਸਥਾ ਇਸਤਰੀਆਂ, ਲੁਧਿਆਣਾ।

13 ਸਰਕਾਰੀ ਬਹੁਤਕਨੀਕੀ ਸੰਸਥਾ ਇਸਤਰੀਆਂ, ਅੰਮ੍ਰਿਤਸਰ।

14 ਸਰਕਾਰੀ ਬਹੁਤਕਨੀਕੀ ਸੰਸਥਾ ਇਸਤਰੀਆਂ, ਪਟਿਆਲਾ।

15 ਪੰਜਾਬ ਇੰਸਟੀਚਿਊਟ ਆਫ ਟੈਕਸਟਾਈਲ ਟੈਕਨਾਲੌਜੀ, ਅੰਮ੍ਰਿਤਸਰ।

16 ਗੌਰਮਿੰਟ ਇੰਸਟੀਚਿਊਟ ਆਫ ਗਾਰਮੈਂਟ ਟੈਕਨਾਲੌਜੀ, ਅੰਮ੍ਰਿਤਸਰ।

17 ਗੌਰਮਿੰਟ ਇੰਸਟੀਚਿਊਟ ਆਫ ਟੈਕਸਟਾਈਲ ਕੈਮਿਸਟਰੀ ਐਂਡ ਨੀਟਿੰਗ ਟੈਕਨਾਲੌਜੀ, ਲੁਧਿਆਣਾ।

18 ਗੌਰਮਿੰਟ ਟ੍ਰੇਨਿੰਗ ਇੰਸਟੀਚਿਊਟ, ਜਲੰਧਰ।

**ਚਾਰ ਨਿਜੀ ਪ੍ਰਬੰਧਕ (ਸਰਕਾਰੀ ਸਹਾਇਤਾ ਪ੍ਰਾਪਤ) ਬਹੁਤਕਨੀਕੀ ਸੰਸਥਾਵਾਂ :**

1 ਮੇਹਰਚੰਦ ਬਹੁਤਕਨੀਕੀ ਸੰਸਥਾ, ਜਲੰਧਰ।

2 ਰਾਮਗੜ੍ਹੀਆ ਬਹੁਤਕਨੀਕੀ ਸੰਸਥਾ, ਫਗਵਾੜਾ।

3 ਗੁਰੂ ਨਾਨਕ ਦੇਵ ਬਹੁਤਕਨੀਕੀ ਸੰਸਥਾ, ਲੁਧਿਆਣਾ।

4 ਥਾਪਰ ਬਹੁਤਕਨੀਕੀ ਸੰਸਥਾ, ਪਟਿਆਲਾ।

**ਅਨੁਲੱਗ-ਅ**
**ਪੰਜਾਬ ਸਰਕਾਰ**
ਵਿੱਤ ਵਿਭਾਗ

**(ਵਿੱਤ ਖਰਚਾ-2 ਸ਼ਾਖਾ)**

ਵਿਸ਼ਾ : **ਪ੍ਰਾਈਵੇਟਲੀ ਮੈਨੇਜਡ ਸਰਕਾਰੀ ਸਹਾਇਤਾ ਪ੍ਰਾਪਤ ਬਹੁਤਕਨੀਕੀਆਂ ਅਤੇ ਇੰਜੀਨੀਅਰਿੰਗ ਕਾਲਜਾਂ ਨੂੰ ਗਰਾਂਟ ਰਲੀਜ਼ ਕਰਨ ਬਾਰੇ।**

ਪ੍ਰਮੁੱਖ ਸਕੱਤਰ, ਪੰਜਾਬ ਸਰਕਾਰ, ਤਕਨੀਕੀ ਸਿੱਖਿਆ ਵਿਭਾਗ ਉਪਰੋਕਤ ਵਿਸ਼ੇ ਵੱਲ ਡਾਇਰੈਕਟਰ ਤਕਨੀਕੀ ਸਿੱਖਿਆ ਦੇ ਪੱਤਰ ਨੰ: 355-56/ਆਡਿਟ, ਮਿਤੀ 20 ਫਰਵਰੀ, 2001, ਵੱਲ ਧਿਆਨ ਦੇਣ ਦੀ ਖੇਚਲ ਕਰਨ।

2. ਇਸ ਮਾਮਲੇ ਨੂੰ ਗਹੁ ਨਾਲ ਵਿਚਾਰਨ ਉਪਰੰਤ ਵਿੱਤ ਵਿਭਾਗ ਪ੍ਰੇਖਣ ਕਰਦਾ ਹੈ ਕਿ ਤਕਨੀਕੀ ਸਿੱਖਿਆ ਸੰਸਥਾਵਾਂ ਵਿੱਚ ਮੌਜੂਦਾ ਅਕਾਡਮਿਕ ਸੈਸ਼ਨ ਤੋਂ ਫੀਸਾਂ ਵਿੱਚ ਵਾਧਾ ਇਸ ਗੱਲ ਨੂੰ ਮੁੱਖ ਰੱਖ ਕੇ ਕੀਤਾ ਗਿਆ ਹੈ ਕਿ ਇਹ ਸੰਸਥਾਵਾਂ ਸਵੈ-ਨਿਰਭਰ ਹੋ ਸਕਣ। ਇਸ ਲਈ ਇੰਜਨੀਅਰਿੰਗ ਕਾਲਜਾਂ ਦੇ ਕੇਸ ਵਿਚ ਪਿਛਲੇ ਸਾਲ (1999-2000) ਵਿੱਚ ਦਿੱਤੀ ਅਸਲ ਗਰਾਂਟ ਤੋਂ ਇਸ ਸਾਲ 25% ਘੱਟ ਦਿੱਤੀ ਜਾਵੇ ਤਾਂ ਜੋ ਚਾਰ ਸਾਲਾਂ ਵਿਚ ਇਹ ਗਰਾਂਟ ਨਿੱਲ ਹੋ ਜਾਵੇ। ਬਹੁਤਕਨੀਕੀਆਂ ਦੇ ਕੇਸ ਵਿੱਚ ਪਿਛਲੇ ਸਾਲ ਵਿਚ ਅਸਲ ਵਿੱਚ ਦਿੱਤੀ ਗਰਾਂਟ ਤੋਂ ਮੌਜੂਦਾ ਵਿੱਤੀ ਸਾਲ ਵਿੱਚ ਗ੍ਰਾਂਟ 1/3 ਹਿਸਾ ਘੱਟ ਦਿਤੀ ਜਾਵੇ ਤਾਂ ਜੋ ਤਿੰਨ ਸਾਲਾਂ ਵਿਚ ਇਹ ਗਰਾਂਟ ਨਿਲ ਹੋ ਜਾਵੇ। ਨਾਲ ਹੀ ਇਹ ਵੀ ਫੈਸਲਾ ਕੀਤਾ ਗਿਆ ਹੈ ਕਿ ਇਸ ਸਾਲ ਤੋਂ ਇਨ੍ਹਾਂ ਸੰਸਥਾਵਾਂ ਦੇ ਸਰਕਾਰੀ ਆਡਿਟ ਦਾ ਸਿਲਸਿਲਾ ਖਤਮ ਕਰ ਦਿਤਾ ਜਾਵੇ।

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਇਹ ਪੱਤਰ ਮਾਨਯੋਗ ਵਿੱਤ ਮੰਤਰੀ ਜੀ ਦੀ ਪ੍ਰਵਾਨਗੀ ਉਪਰੰਤ ਜਾਰੀ ਕੀਤਾ ਜਾ ਰਿਹਾ ਹੈ।

ਸਹੀ/ . . .,

ਸੰਯੁਕਤ ਸਕੱਤਰ, ਵਿੱਤ (ਬੀ)।

ਪ੍ਰਮੁੱਖ ਸਕੱਤਰ, ਪੰਜਾਬ ਸਰਕਾਰ,
ਤਕਨੀਕੀ ਸਿਖਿਆ ਵਿਭਾਗ।

ਅੰ: ਵਿ: ਪ. ਨੰ: 1/14/2001-2 ਵਿਖ 2/2480, ਮਿਤੀ ਚੰਡੀਗੜ੍ਹ 19, ਮਾਰਚ, 2001

**ਅਨੁਲੱਗ-ੲ**

**ਪੰਜਾਬ ਸਰਕਾਰ**
**ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ**
**(ਤਕਨੀਕੀ ਸਿਖਿਆ ਸ਼ਾਖਾ-2), ਚੰਡੀਗੜ੍ਹ।**

ਸੇਵਾ ਵਿਖੇ

ਡਾਇਰੈਕਟਰ,
ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ,
ਪੰਜਾਬ, ਚੰਡੀਗੜ੍ਹ।

ਮੀਮੋ ਨੰ: 1/15/2000-4 ਤਸਿ. 2/2835, ਮਿਤੀ 9 ਅਗਸਤ, 2001

ਵਿਸ਼ਾ : **ਪ੍ਰਾਈਵੇਟਲੀ ਮੈਨੇਜਡ 95% ਸਰਕਾਰੀ ਸਹਾਇਤਾ ਪ੍ਰਾਪਤ ਬਹੁਤਕਨੀਕੀਆਂ ਅਤੇ ਇੰਜੀਨੀਅਰਿੰਗ ਕਾਲਜਾਂ ਨੂੰ ਗ੍ਰਾਂਟ ਰਲੀਜ਼ ਕਰਨ ਬਾਰੇ।**

ਉਪਰੋਕਤ ਵਿਸ਼ੇ ਤੇ ਆਪ ਦੇ ਪੱਤਰ ਨੰ: 881/ਆਡਿਟ ਮਿਤੀ 30 ਅਪ੍ਰੈਲ, 2001 ਅਤੇ 931 ਆਡਿਟ ਮਿਤੀ 10 ਮਈ, 2001 ਦੇ ਹਵਾਲੇ ਵਿਚ।

ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਬਹੁਤਕਨੀਕੀਆਂ (ਪੋਲੀਟੈਕਨਿਕਸ) ਨੂੰ ਗ੍ਰਾਂਟ-ਇੰਨ-ਏਡ ਦੇਣ ਬਾਰੇ ਮਾਮਲੇ ਨੂੰ ਮੁੜ ਵਿਚਾਰਨ ਉਪਰੰਤ ਸਰਕਾਰ ਨੇ ਇਹ ਫੈਸਲਾ ਲਿਆ ਹੈ ਕਿ ਇਨ੍ਹਾਂ ਸੰਸਥਾਵਾਂ ਨੂੰ ਸਾਲ 1999-2000 ਅਤੇ ਸਾਲ 2000-2001 ਵਿਚ ਉਸੇ ਆਧਾਰ ਉਤੇ ਗ੍ਰਾਂਟ ਦਿਤੀ ਜਾਵੇ, ਜਿਸ ਆਧਾਰ ਤੇ ਇਨ੍ਹਾਂ ਨੂੰ ਗ੍ਰਾਂਟ ਦੇਣ ਸਬੰਧੀ ਪੁਰਾਣਾ ਫੈਸਲਾ ਕੀਤਾ ਹੋਇਆ ਹੈ ਅਤੇ ਬਣਦੀ ਵਾਧੂ ਗ੍ਰਾਂਟ ਇਨ੍ਹਾਂ ਸੰਸਥਾਵਾਂ ਨੂੰ ਮੌਜੂਦਾ ਵਿਤੀ ਸਾਲ ਵਿਚ ਰਲੀਜ਼ ਕੀਤੀ ਜਾਵੇ।

ਇਨ੍ਹਾਂ ਬਹੁਤਕਨੀਕੀਆਂ ਦੀ ਗ੍ਰਾਂਟ ਆਉਣ ਵਾਲੇ ਕੁਝ ਸਾਲਾਂ ਵਿਚ ਨਿਲ ਕਰਨ ਸਬੰਧੀ ਤਜਵੀਜ਼ ਬਣਾ ਕੇ ਜਲਦੀ ਭੇਜੀ ਜਾਵੇ, ਤਾਂ ਜੋ ਅਗਲੇ ਵਿੱਤੀ ਸਾਲ ਵਿਚ ਇਨ੍ਹਾਂ ਬਹੁਤਕਨੀਕੀਆਂ ਨੂੰ ਦਿੱਤੀ ਜਾਣ ਵਾਲੀ ਗ੍ਰਾਂਟ ਬਾਰੇ ਫੈਸਲਾ ਲਿਆ ਜਾ ਸਕੇ।

ਉਕਤ ਅਨੁਸਾਰ ਤਜਵੀਜ਼ਾਂ ਸਰਕਾਰ ਨੂੰ ਤੁਰੰਤ ਭੇਜੀਆਂ ਜਾਣ ਤਾਂ ਜੋ ਅਗਲੇਰੀ ਕਾਰਵਾਈ ਆਰੰਭੀ ਜਾ ਸਕੇ।

ਸੁਪਰਡੰਟ।

ਅਨੁਲੱਗ-ਸ

ਪੰਜਾਬ ਸਰਕਾਰ
ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ
(ਤਕਨੀਕੀ ਸਿਖਿਆ ਸ਼ਾਖਾ-2)

ਸੇਵਾ ਵਿਖੇ

ਡਾਇਰੈਕਟਰ,
ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ,
ਪੰਜਾਬ, ਚੰਡੀਗੜ੍ਹ।

ਮੀਮੋ ਨੰ: 1/15/2000-4 ਤਸਿ. 2/763, ਮਿਤੀ 1 ਮਾਰਚ, 2001

**ਵਿਸ਼ਾ :** **ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟਲੀ ਮੈਨੇਜਡ ਬਹੁਤਕਨੀਕੀਆਂ ਨੂੰ ਸਾਲ 2001-2002 ਲਈ ਗ੍ਰਾਂਟ ਰਲੀਜ਼ ਕਰਨ ਬਾਰੇ।**

ਉਪਰੋਕਤ ਵਿਸ਼ੇ ਤੇ ਆਪ ਦੇ ਪੱਤਰ ਨੰ: 2183/ਆਡਿਟ, ਮਿਤੀ 23/26 ਨੰਵਬਰ, 2001 ਦੇ ਹਵਾਲੇ ਵਿਚ।

ਸਰਕਾਰੀ ਸਹਾਇਤਾ ਪ੍ਰਾਪਤ ਗੈਰ-ਸਰਕਾਰੀ ਬਹੁਤਕਨੀਕੀਆਂ ਦੇ ਅਮਲੇ ਦੀਆਂ ਵਿੱਤੀ ਔਕੜ੍ਹਾਂ ਨੂੰ ਧਿਆਨ ਵਿਚ ਰਖਦੇ ਹੋਏ, ਰਾਜਪਾਲ, ਪੰਜਾਬ ਵਿੱਤ ਵਿਭਾਗ ਦੇ ਅੰ: ਵਿ: ਪੱਤਰ ਨੰ: 1/14/2001-2ਵਿ: ਖ 2/1836, ਮਿਤੀ 7 ਅਗਸਤ, 2001 ਰਾਹੀਂ ਭੇਜੇ ਫੈਸਲੇ, ਜੋ ਆਪ ਨੂੰ ਸਰਕਾਰ ਦੇ ਪੱਤਰ ਨੰ: 1/15/2001-4 ਤਸਿ 2/2835, ਮਿਤੀ 9 ਅਗਸਤ, 2001 ਰਾਹੀਂ ਕਨਵੇਅ ਕੀਤਾ ਗਿਆ, ਅਨੁਸਾਰ ਇਨ੍ਹਾਂ ਸੰਸਥਾਵਾਂ ਨੂੰ ਸਾਲ 2001-2002 ਲਈ ਵੀ ਬਣਦੀ ਗ੍ਰਾਂਟ ਰਲੀਜ਼ ਕਰਨ ਦੀ ਮੰਨਜ਼ੂਰੀ ਦਿੰਦੇ ਹਨ। ਇਹ ਖਰਚਾ ਲੇਖੇ ਦੀ ਸਬੰਧਤ ਲੇਖਾ ਮੱਦ ਵਿਚੋਂ ਮੀਟ ਕੀਤਾ ਜਾਵੇਗਾ।

ਇਹ ਮੰਨਜ਼ੂਰੀ ਵਿੱਤ ਵਿਭਾਗ ਦੀ ਸਹਿਮਤੀ, ਜੋ ਉਨ੍ਹਾਂ ਦੇ ਅੰ: ਵਿ: ਪੱਤਰ ਨੰ: 1/14/2001-2 ਵਿ:ਖ 2/4201, ਮਿਤੀ 15 ਫਰਵਰੀ, 2002 ਰਾਹੀਂ ਦਿੱਤੀ ਗਈ ਦੇ ਸਨਮੁੱਖ ਜਾਰੀ ਕੀਤੀ ਜਾਂਦੀ ਹੈ।

ਸਹੀ/ . . .,
ਵਿਸ਼ੇਸ਼ ਸਕੱਤਰ, ਤਕਨੀਕੀ ਸਿਖਿਆ।

**ਸ੍ਰੀ ਸਪੀਕਰ :** ਮਾਨ ਸਾਹਿਬ, ਤੁਸੀਂ ਸਪਲੀਮੈਂਟਰੀ ਕਰਨਾ ਚਾਹੁੰਦੇ ਹੋ ? ਜੇਕਰ ਚਾਹੁੰਦੇ ਹੋ ਤਾਂ ਫਿਰ ਮੂੰਹ ਤੋਂ ਬੋਲੋ ਤਾਂ ਸਹੀ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਮੈਨੇਜਮੈਂਟ ਵਾਲੇ ਅਤੇ 95% ਸਰਕਾਰੀ ਸਹਾਇਤਾ ਪ੍ਰਾਪਤ ਕਰਨ ਵਾਲੇ ਬਹੁ-ਤਕਨੀਕੀ ਕਾਲਜ ਹਨ, ਉਨ੍ਹਾਂ ਨੇ ਸਰਕਾਰੀ ਅਨੁਦਾਨ ਵਿਚ ਹਿੱਸਾ ਘੱਟ ਕਰਨ ਕਰਕੇ ਜਿਹੜਾ ਫੀਸਾਂ ਵਿਚ ਵਾਧਾ ਕੀਤਾ ਸੀ, ਕੀ ਉਹ ਵਾਪਸ ਲੈ ਲਿਆ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਸ ਵੇਲੇ ਫੈਸਲਾ ਕੀਤਾ ਗਿਆ ਸੀ ਕਿ 95% ਗਰਾਂਟ ਨੂੰ ਘੱਟ ਕੀਤਾ ਜਾਵੇ ਉਸ ਵੇਲੇ ਉਨ੍ਹਾਂ ਨੂੰ ਅਧਿਕਾਰ ਦਿੱਤਾ ਗਿਆ ਸੀ ਕਿ ਉਹ ਆਪਣੀਆਂ ਫੀਸਾਂ ਵਿਚ ਵਾਧਾ ਕਰ ਸਕਦੇ ਹਨ। ਬਾਅਦ ਵਿਚ ਇਹ ਫੈਸਲਾ ਰੋਕ ਲਿਆ ਗਿਆ ਸੀ। ਹੁਣ ਅਸੀਂ ਉਨ੍ਹਾਂ ਨੂੰ ਬਣਦੀ ਰਾਸ਼ੀ ਜਿਹੜੀ ਪੈਂਡਿੰਗ ਪਈ ਸੀ, ਰਿਲੀਜ਼ ਕਰ ਰਹੇ ਹਾਂ।

---

**ਰਾਜ ਦੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ**

*66. **ਸ਼੍ਰੀ ਹੰਸ ਰਾਜ ਜੋਸਨ :** ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਲਈ ਵਾਟਰ ਵਰਕਸ ਸਥਾਪਿਤ ਕੀਤੇ ਗਏ ਹਨ;

(ਅ) ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਜੇ ਤੱਕ ਵਾਟਰ ਵਰਕਸ ਰਾਹੀਂ ਪੀਣ ਵਾਲੇ ਪਾਣੀ ਦੀ ਸਪਲਾਈ ਨਹੀਂ ਕੀਤੀ ਜਾ ਰਹੀ ਹੈ;

(ੲ) ਬਾਕੀ ਰਹਿੰਦੇ ਪਿੰਡਾਂ ਨੂੰ ਕਦੋਂ ਤੱਕ ਵਾਟਰ ਵਰਕਸ ਸਕੀਮ ਹੇਠ ਲਿਆਂਦੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜਸਜੀਤ ਸਿੰਘ ਰੰਧਾਵਾ :** (ੳ) ਰਾਜ ਵਿੱਚ 7858 ਪਿੰਡਾਂ ਨੂੰ ਪੀਣ ਵਾਲਾ ਪਾਣੀ ਸਪਲਾਈ ਕਰਨ ਲਈ 2643 ਪਿੰਡਾਂ ਵਿੱਚ ਵਾਟਰ ਵਰਕਸ ਬਣਾਏ ਗਏ ਹਨ।

(ਅ) 4392 ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਵਾਟਰ ਵਰਕਸ ਰਾਹੀਂ ਹੁਣ ਤੱਕ ਨਹੀਂ ਕੀਤੀ ਜਾ ਰਹੀ ਹੈ।

(ੲ) 10ਵੀਂ ਪੰਜ ਸਾਲਾ ਯੋਜਨਾ ਦੇ ਅੰਤ ਤੱਕ ਬਾਕੀ ਰਹਿੰਦੇ ਸਾਰੇ 4392 ਪਿੰਡਾਂ ਨੂੰ ਕਵਰ ਕਰਨ ਦਾ ਟੀਚਾ ਹੈ।

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਰਾਜ ਵਿਚ 7858 ਪਿੰਡਾਂ ਵਿਚ ਵਾਟਰ ਸਪਲਾਈ ਦੀਆਂ ਸਕੀਮਾਂ ਚਲ ਰਹੀਆਂ ਹਨ। ਇਨ੍ਹਾਂ ਵਿਚੋਂ 2643 ਪਿੰਡਾਂ ਦੇ ਵਿਚ ਵਾਟਰ ਵਰਕਸ ਬਣੇ ਹੋਏ ਹਨ, ਭਾਵ ਟੈਂਕੀਆਂ ਬਣੀਆਂ ਹੋਈਆਂ ਹਨ, ਜਿਨ੍ਹਾਂ ਤੋਂ ਉਨ੍ਹਾਂ ਪਿੰਡਾਂ ਨੂੰ ਪਾਣੀ ਦੀ ਸਪਲਾਈ ਕੀਤੀ ਜਾ ਰਹੀ ਹੈ। ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 3-3 ਜਾਂ 4-4 ਪਿੰਡ ਇਕ ਸਕੀਮ ਵਿਚ ਆ ਜਾਂਦੇ ਹਨ ਅਤੇ ਕਈ ਸਕੀਮਾਂ ਅਜਿਹੀਆਂ ਹਨ ਜਿਨ੍ਹਾਂ ਥੱਲੇ 20-20, 25-25 ਪਿੰਡ ਆਉਂਦੇ ਹਨ। ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਕੀ ਉਹ ਕੋਈ ਅਜਿਹੀ ਸਕੀਮ ਬਣਾਉਣਗੇ ਜਿਸਦੇ ਨਾਲ ਇਕ ਸਕੀਮ ਅਧੀਨ ਥੋੜ੍ਹੇ-ਥੋੜ੍ਹੇ ਪਿੰਡ ਕਵਰ ਹੋ ਸਕਣ ਅਤੇ ਉਥੇ ਪਾਣੀ ਦੀ ਸਪਲਾਈ ਠੀਕ ਹੋ ਸਕੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਦੋਂ 30-35 ਸਾਲ ਪਹਿਲਾਂ ਇਹ ਸਕੀਮ ਸ਼ੁਰੂ ਹੋਈ ਸੀ ਤਾਂ ਜ਼ਰੂਰਤ ਦੇ ਮੁਤਾਬਿਕ ਵੱਡੇ-ਵੱਡੇ ਪਿੰਡਾਂ ਦੇ ਕਲੱਸਟਰ ਬਣਾਏ ਗਏ ਸਨ ਅਤੇ ਖਾਸ ਕਰਕੇ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਪਿੰਡਾਂ ਦੇ ਬਹੁਤ ਵੱਡੇ ਵੱਡੇ ਕਲੱਸਟਰ ਬਣਾ ਕੇ ਪਾਣੀ ਦੀ ਸਪਲਾਈ ਕੀਤੀ ਜਾਂਦੀ ਸੀ ਪਰ ਜਿਉਂ ਜਿਉਂ ਫੰਡਜ਼ ਮੁਹੱਈਆ ਹੁੰਦੇ ਰਹੇ ਹਨ, ਛੋਟੇ ਯੂਨਿਟ ਬਣਦੇ ਰਹੇ ਹਨ ਪਰ ਅਜੇ ਵੀ ਇੱਕਲਾ ਫਿਰੋਜ਼ਪੁਰ ਜ਼ਿਲ੍ਹਾ ਰਹਿ ਗਿਆ ਹੈ ਜਿਥੇ ਵੱਡੇ ਕਲੱਸਟਰ ਰਹਿ ਗਏ ਹਨ। ਆਉਣ ਵਾਲੇ ਸਮੇਂ ਵਿੱਚ ਉਥੇ ਵੀ ਛੋਟੇ ਯੂਨਿਟ ਛੇਤੀ ਤੋਂ ਛੇਤੀ ਬਣਾਉਣ ਦਾ ਅਸੀਂ ਯਤਨ ਕਰਾਂਗੇ ਤਾਂ ਕਿ ਪਿੰਡਾਂ ਨੂੰ ਪਾਣੀ ਦੀ ਸਪਲਾਈ ਠੀਕ ਮੁਹੱਈਆ ਕੀਤੀ ਜਾ ਸਕੇ।

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਪ੍ਰਤੀ ਆਦਮੀ ਕਿਤਨੇ ਲੀਟਰ ਪਾਣੀ ਦੇ ਰਹੇ ਹਨ ? ਕੀ ਇਸ ਨੂੰ ਵਧਾਉਣ ਲਈ ਇਨ੍ਹਾਂ ਨੇ ਕੋਈ ਨਵੀਂ ਸਕੀਮ ਬਣਾਈ ਹੈ ? ਦੂਜਾ, ਤਿੰਨ ਚਾਰ ਸਾਲ ਪਹਿਲਾਂ ਇਕ ਹਜ਼ਾਰ ਕਰੋੜ ਰੁਪਿਆ ਵਰਲਡ ਬੈਂਕ ਤੋਂ ਪਿੰਡਾਂ ਵਿੱਚ ਨਵੇਂ ਵਾਟਰ ਵਰਕਸ

ਬਣਾਉਣ ਅਤੇ ਪੁਰਾਣਿਆਂ ਦੀ ਰਿਪੇਅਰ ਕਰਨ ਲਈ ਮਨਜ਼ੂਰ ਹੋਇਆ ਸੀ। ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਕੀ ਉਹ ਪੈਸਾ ਆਇਆ ਹੈ ਜਾਂ ਨਹੀਂ ਅਤੇ ਪਿੰਡਾਂ ਵਿੱਚ ਸਕੀਮਾਂ ਦੇ ਰਹੇ ਹਨ ਜਾਂ ਨਹੀਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਸਾਡਾ ਨਾਰਮ ਸੀ 40 ਲੀਟਰ ਪ੍ਰਤੀ ਦਿਨ ਪ੍ਰਤੀ ਆਦਮੀ। ਹੁਣ ਗੌਰਮਿੰਟ ਆਫ ਇੰਡੀਆ ਦਾ ਫੈਸਲਾ ਹੈ ਕਿ 70 ਲੀਟਰ ਪ੍ਰਤੀ ਦਿਨ, ਪ੍ਰਤੀ ਆਦਮੀ/ਪਰ-ਹੈਡ ਪਾਣੀ ਸਪਲਾਈ ਕੀਤਾ ਜਾਵੇ। ਅਸੀਂ ਇੰਟਰਨੈਸ਼ਨਲ ਕੰਸੱਲਟੈਂਟਸ ਕੋਲ 350 ਕਰੋੜ ਰੁਪਏ ਦਾ ਕੇਸ਼/ਪ੍ਰੋਜੈਕਟ ਤਿਆਰ ਕਰਕੇ ਲੈ ਜਾ ਰਹੇ ਹਾਂ। ਉਸਦੇ ਮੁਤਾਬਿਕ 100 ਲੀਟਰ ਪ੍ਰਤੀ ਦਿਨ, ਪ੍ਰਤੀ ਆਦਮੀ ਸਪਲਾਈ ਦੇਣ ਦਾ ਉਪਬੰਧ ਹੈ। ਦੂਜੀ ਗੱਲ ਜਿਹੜੀ ਵਰਲਡ ਬੈਂਕ ਦੀ ਕੀਤੀ ਗਈ ਹੈ, ਸਪੀਕਰ ਸਾਹਿਬ, ਜਦੋਂ ਪਹਿਲਾਂ ਸਾਡੀ ਕਾਂਗਰਸ ਦੀ ਸਰਕਾਰ ਸੀ, ਉਸ ਵੇਲੇ ਅਸੀਂ 917 ਕਰੋੜ ਰੁਪਏ ਦਾ ਇਕ ਪ੍ਰੋਜੈਕਟ ਤਿਆਰ ਕੀਤਾ ਸੀ ਅਤੇ ਉਹ ਤਕਰੀਬਨ ਫਾਈਨਲ ਹੋ ਚੁੱਕਿਆ ਸੀ। ਸਿਰਫ ਕਲਾਜ਼-ਬਾਈ-ਕਲਾਜ਼ ਐਗਰੀਮੈਂਟ ਹੋਣਾ ਰਹਿੰਦਾ ਸੀ ਅਤੇ ਬਦਕਿਸਮਤੀ ਨਾਲ ਸਾਡੀ ਸਰਕਾਰ ਚਲੀ ਗਈ ਅਤੇ ਬਾਦਲ ਸਾਹਿਬ ਦੀ ਸਰਕਾਰ ਆ ਗਈ। ਇਨ੍ਹਾਂ ਨੇ ਆਉਂਦਿਆਂ ਹੀ ਪਾਣੀ ਬਿਜਲੀ ਫਰੀ ਕਰ ਦਿੱਤੀ ਅਤੇ ਵਰਲਡ ਬੈਂਕ ਨੇ ਉਸ ਪ੍ਰੋਜੈਕਟ ਨੂੰ ਸਕਰੈਪ ਕਰ ਦਿੱਤਾ ਅਤੇ ਕਿਹਾ ਕਿ ਜਿਹੜੀਆਂ ਸਟੇਟਾਂ ਰਿੱਚ ਹਨ, ਉਨ੍ਹਾਂ ਨੂੰ ਪੈਸਾ ਦੇਣ ਦੀ ਲੋੜ ਨਹੀਂ ਹੈ।

------

## ਜੰਗਲਾਤ ਅਧੀਨ ਲਿਆਂਦੀ ਜ਼ਮੀਨ

***69. ਸ਼੍ਰੀ ਹੰਸ ਰਾਜ ਜੋਸਨ :** ਕੀ ਜੰਗਲਾਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਜੰਗਲਾਤ ਅਧੀਨ ਜ਼ਿਲ੍ਹਾਵਾਰ ਕਿੰਨੀ-ਕਿੰਨੀ ਜ਼ਮੀਨ ਹੈ;

(ਅ) ਪਿਛਲੇ ਪੰਜ ਸਾਲਾਂ ਦੌਰਾਨ ਰਾਜ ਸਰਕਾਰ ਦੁਆਰਾ ਜੰਗਲਾਤ ਨੂੰ ਬੜ੍ਹਾਵਾ ਦੇਣ ਲਈ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ;

(ੲ) ਪਿਛਲੇ ਪੰਜ ਸਾਲਾਂ ਦੌਰਾਨ ਲੱਕੜ/ਟਿੰਬਰ ਦੀ ਚੋਰੀ ਸਬੰਧੀ ਰਿਪੋਰਟ ਕੀਤੇ ਗਏ ਕੇਸਾਂ ਦੀ ਜ਼ਿਲ੍ਹਾਵਾਰ ਅਤੇ ਸਾਲਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਡਾਕਟਰ ਹਰਬੰਸ ਲਾਲ :** (ੳ) ਰਾਜ ਵਿੱਚ ਜੰਗਲਾਤ ਅਧੀਨ ਜ਼ਿਲ੍ਹੇਵਾਰ ਰਕਬੇ ਸਬੰਧੀ ਸੂਚਨਾ ਅਨੁਲੱਗ-1 ਵਿੱਚ ਨੱਥੀ ਕੀਤੀ ਜਾਂਦੀ ਹੈ।

(ਅ) ਪਿੱਛਲੇ 5 ਸਾਲਾਂ ਦੌਰਾਨ ਰਾਜ ਸਰਕਾਰ ਵੱਲੋਂ ਜੰਗਲਾਤ ਵਿੱਚ ਵਾਧਾ ਕਰਨ ਸਬੰਧੀ ਕੀਤੇ ਗਏ ਖਰਚੇ ਦਾ ਵੇਰਵਾ ਅਨੁਲੱਗ-2 ਵਿੱਚ ਨੱਥੀ ਕੀਤਾ ਜਾਂਦਾ ਹੈ।

(ੲ) ਪਿੱਛਲੇ 5 ਸਾਲਾਂ ਦੌਰਾਨ ਲੱਕੜ/ਟਿੰਬਰ ਦੀ ਚੋਰੀ ਸਬੰਧੀ ਜ਼ਿਲ੍ਹਾਵਾਰ ਅਤੇ ਸਾਲਵਾਰ ਕੇਸਾਂ ਦੀ ਗਿਣਤੀ ਅਨੁਲੱਗ-3 ਵਿੱਚ ਦਰਸਾਈ ਗਈ ਹੈ।

### ਅਨੁਲੱਗ-1

### ਪੰਜਾਬ ਰਾਜ ਵਿੱਚ ਜ਼ਿਲ੍ਹਾਵਾਰ ਵਣ ਰਕਬਾ

| ਲੜੀ ਨੰ: | ਜ਼ਿਲ੍ਹਾ | ਵਣ ਰਕਬਾ ਹੈਕ: ਵਿੱਚ |
|---|---|---|
| 1 | ਅੰਮ੍ਰਿਤਸਰ | 14802.82 |
| 2 | ਗੁਰਦਾਸਪੁਰ | 36950.05 |
| 3 | ਜਲੰਧਰ | 4553.33 |
| 4 | ਨਵਾਂ ਸ਼ਹਿਰ | 17417.12 |

[ ਡਾਕਟਰ ਹਰਬੰਸ ਲਾਲ ]

| ਲੜੀ ਨੰ: | ਜ਼ਿਲ੍ਹਾ | ਵਣ ਰਕਬਾ ਹੈਕ: ਵਿੱਚ |
|---|---|---|
| 5 | ਕਪੂਰਥਲਾ | 2005.48 |
| 6 | ਲੁਧਿਆਣਾ | 10016.73 |
| 7 | ਫਿਰੋਜ਼ਪੁਰ | 11752.14 |
| 8 | ਪਟਿਆਲਾ | 15372.23 |
| 9 | ਸੰਗਰੂਰ | 6997.72 |
| 10 | ਬਠਿੰਡਾ | 7436.50 |
| 11 | ਫਰੀਦਕੋਟ | 2003.88 |
| 12 | ਮੋਗਾ | 2021.32 |
| 13 | ਮੁਕਤਸਰ | 3801.43 |
| 14 | ਫਤਹਿਗੜ੍ਹ ਸਾਹਿਬ | 1061.57 |
| 15 | ਮਾਨਸਾ | 2689.50 |
| 16 | ਹੁਸ਼ਿਆਰਪੁਰ | 115377.05 |
| 17 | ਰੋਪੜ | 51600.59 |
| | ਜੋੜ : | 305859.46 |

ਅਨੁਲੱਗ—2

ਪਿਛਲੇ ਪੰਜ ਸਾਲਾਂ ਦੌਰਾਨ ਰਾਜ ਸਰਕਾਰ ਦੁਆਰਾ ਜੰਗਲਾਤ ਵਿਚ ਵਾਧਾ ਕਰਨ ਲਈ ਕੀਤੇ ਖਰਚੇ ਦੇ ਵੇਰਵੇ

| ਲੜੀ ਨੰ: | ਸਾਲ | ਖਰਚਾ ਲੱਖਾਂ ਵਿੱਚ |
|---|---|---|
| 1 | 1997-1998 | 553.21 |
| 2 | 1998-1999 | 1963.25 |
| 3 | 1999-2000 | 3413.92 |
| 4 | 2000-2001 | 7089.59 |
| 5 | 2001-2002 | 6419.46 |

ਅਨੁਲੱਗ-3

ਪਿਛਲੇ ਪੰਜ ਸਾਲਾਂ ਦੌਰਾਨ ਜ਼ਿਲ੍ਹੇ ਵਾਰ ਅਤੇ ਸਾਲ ਵਾਰ ਲੱਕੜ/ਟਿੰਬਰ ਦੀ ਚੋਰੀ ਸਬੰਧੀ ਕੇਸਾਂ ਦੀ ਗਿਣਤੀ

| ਜ਼ਿਲ੍ਹੇ ਦਾ ਨਾਂ | 1997-98 | 1998-99 | 1999-2000 | 2000-2001 | 2001-2002 |
|---|---|---|---|---|---|
| ਅੰਮ੍ਰਿਤਸਰ | 530 | 357 | 261 | 264 | 506 |
| ਫਿਰੋਜ਼ਪੁਰ | 1241 | 941 | 719 | 1103 | 1073 |
| ਫਰੀਦਕੋਟ | 154 | 109 | 119 | 156 | 148 |
| ਮੁਕਤਸਰ | 114 | 145 | 135 | 172 | 113 |
| ਮੋਗਾ | 134 | 226 | 172 | 169 | 215 |
| ਬਠਿੰਡਾ | 416 | 179 | 198 | 172 | 199 |
| ਹੁਸ਼ਿਆਰਪੁਰ | 447 | 319 | 443 | 307 | 337 |
| ਰੋਪੜ | 509 | 79 | 113 | 80 | 63 |
| ਜਲੰਧਰ | 28 | 49 | 40 | 55 | 43 |
| ਕਪੂਰਥਲਾ | 103 | 62 | 90 | 80 | 66 |
| ਨਵਾਂਸ਼ਹਿਰ | 59 | 83 | 62 | 74 | 49 |
| ਲੁਧਿਆਣਾ | 173 | 174 | 187 | 168 | 120 |
| ਗੁਰਦਾਸਪੁਰ | 1121 | 1018 | 1062 | 638 | 607 |
| ਪਟਿਆਲਾ | 263 | 368 | 488 | 422 | 262 |
| ਸੰਗਰੂਰ | 250 | 499 | 365 | 280 | 529 |
| ਮਾਨਸਾ | 205 | 202 | 219 | 139 | 163 |
| ਫਤਹਿਗੜ੍ਹ ਸਾਹਿਬ | 34 | 52 | 35 | 57 | 25 |

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੰਤਰੀ ਜੀ ਨੇ ਉਤਰ ਦਿੱਤਾ ਹੈ ਕਿ ਪੰਜਾਬ ਵਿੱਚ 3,05,859 ਹੈਕਟੇਅਰ ਰਕਬਾ ਹੈ ਜਿਹੜਾ ਜੰਗਲਾਤ ਅਧੀਨ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸਦੇ ਵਿੱਚ ਕਿਹੜੀ ਕਿਹੜੀ ਕਿਸਮ ਦੇ ਦਰੱਖਤ ਲਗਾਏ ਗਏ ਹਨ ਅਤੇ ਨਾਲ ਹੀ ਮੈਂ ਮੰਤਰੀ ਜੀ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜੰਗਲਾਤ ਮਹਿਕਮੇ ਨੂੰ ਪ੍ਰਤੀ ਸਾਲ ਕਿੰਨੀ ਆਮਦਨ ਹੋਈ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਆਮਦਨ ਬਾਰੇ ਵੱਖਰਾ ਸਵਾਲ ਦੇਣ। ਫਿਰ ਉਸ ਦਾ ਜਵਾਬ ਦੇ ਦਿੱਤਾ ਜਾਵੇਗਾ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਵਾਲ ਵਿੱਚ ਇਹ ਨਹੀਂ ਸੀ ਪੁੱਛਿਆ ਕਿ ਕਿਹੜੀ ਕਿਹੜੀ ਕਿਸਮ ਦੇ ਦਰਖਤ ਲਗਾਏ ਹਨ। ਇਸ ਕਰਕੇ ਇਹ ਇਸ ਬਾਰੇ ਵੱਖਰਾ ਸਵਾਲ ਦੇ ਦੇਣ। ਜਿਹੜਾ ਇਨ੍ਹਾਂ ਨੇ ਸਵਾਲ ਵਿੱਚ ਪੁੱਛਿਆ ਸੀ, ਉਸ ਦਾ ਜਵਾਬ ਦੇ ਦਿੱਤਾ ਗਿਆ ਹੈ।

**ਸ਼੍ਰੀ ਸਪੀਕਰ** : ਰੁੱਖ ਲਗਾਉਣ ਬਾਰੇ ਪ੍ਰਸ਼ਨ ਤਾਂ ਅੰਡਰਸਟੁਡ ਹੈ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਇਹ ਮਹਿਕਮੇ ਦੇ ਵਜ਼ੀਰ ਹਨ। ਇਸ ਕਰਕੇ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਿਹੜੀ ਕਿਹੜੀ ਕਿਸਮ ਦੇ ਰੁੱਖ ਲਗਾਏ ਗਏ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਸਪਸ਼ਟੀਕਰਨ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਚੰਗੀ ਕਿਸਮ ਦੇ ਦਰਖਤ ਲਗਾਏ ਹਨ ਅਤੇ ਕੀ ਇਹ ਕੋਈ ਅਜਿਹੀ ਸਕੀਮ ਵੀ ਰੱਖਦੇ ਹਨ ਜਿਸ ਨਾਲ ਸਰਕਾਰ ਨੂੰ ਵੱਧ ਤੋਂ ਵੱਧ ਆਮਦਨ ਹੋ ਸਕੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਅੱਛਾ ਸਵਾਲ ਕੀਤਾ ਹੈ ਹਾਲਾਂ ਕਿ ਇਹ ਸਪਲੀਮੈਂਟਰੀ ਸਵਾਲ ਅਸਲ ਸਵਾਲ ਨਾਲ ਸਬੰਧਿਤ ਨਹੀਂ ਹੈ। ਸਪੀਕਰ ਸਾਹਿਬ, ਕੈਪਟਨ ਅਮਰਿੰਦਰ ਸਿੰਘ ਜੀ ਦੀ ਅਗਵਾਈ ਹੇਠਲੀ ਸਾਡੀ ਸਰਕਾਰ ਪੰਜਾਬ ਨੂੰ ਹਰਾ ਭਰਾ ਬਣਾਉਣ ਵਿੱਚ ਕੋਈ ਕਸਰ ਨਹੀਂ ਛੱਡ ਰਹੀ। ਇਸ ਲਈ ਕਈ ਸਕੀਮਾਂ ਜੰਗਲਾਤ ਮਹਿਕਮੇ ਵਿੱਚ ਬਣਾਈਆਂ ਜਾ ਰਹੀਆਂ ਹਨ। ਪਿਛਲੀ ਸਰਕਾਰ ਨੇ ਤਾਂ ਟਾਹਲੀਆਂ ਅਤੇ ਕਿੱਕਰਾਂ ਵੱਢ ਕੇ ਲੋਕਾਂ ਨੂੰ ਚੁੱਕਾ ਦਿੱਤੀਆਂ ਸਨ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦਾ 30% ਰਕਬਾ ਜੰਗਲਾਤ ਅਧੀਨ ਹੋਣਾ ਚਾਹੀਦਾ ਹੈ ਤਾਂ ਕਿ ਪੰਜਾਬ ਹਰਾ ਭਰਾ ਰਹਿ ਸਕੇ ਪਰ ਹੁਣ ਸਿਰਫ 6% ਰਕਬਾ ਹੀ ਜੰਗਲਾਤ ਅਧੀਨ ਹੈ। ਸਾਡਾ ਪੂਰਨ ਪ੍ਰਯਾਸ ਹੈ ਅਤੇ ਐਤਕੀਂ ਪਿੰਡਾਂ ਵਿੱਚ ਲੋਕਾਂ ਨੂੰ ਨਵੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ। ਪਿੰਡਾਂ ਵਿੱਚ ਲਿੰਕ ਸੜਕਾਂ ਨਾਲ ਦਰਖਤ ਲਗਾ ਕੇ ਉਨ੍ਹਾਂ ਦੀ ਜ਼ਿੰਮੇਵਾਰੀ ਕਿਸਾਨ ਨੂੰ ਦਿੱਤੀ ਜਾਵੇਗੀ ਤਾਂ ਕਿ ਉਹ ਠੀਕ ਤਰ੍ਹਾਂ ਦਰਖਤਾਂ ਦੀ ਦੇਖਭਾਲ ਕਰ ਸਕਣ। ਸਪੀਕਰ ਸਾਹਿਬ, ਨੈਸ਼ਨਲ ਹਾਈਵੇਜ਼ ਤੇ ਵੀ ਜੰਗਲਾਤ ਲਗਾ ਕੇ ਉਸ ਦਾ 5% ਕਿਸਾਨ ਨੂੰ ਦਿੱਤਾ ਜਾ ਰਿਹਾ ਹੈ ਅਤੇ ਬਾਕੀ ਰੋਡਜ਼ ਤੇ ਕਿਸਾਨਾਂ ਨੂੰ 25% ਦਿੱਤਾ ਜਾ ਰਿਹਾ ਹੈ। ਅਸੀਂ ਵਾਤਾਵਰਣ ਨੂੰ ਠੀਕ ਰੱਖਣ ਦੀ ਕੋਸ਼ਿਸ਼ ਕਰ ਰਹੇ ਹਾਂ। ਜੋ ਹੜ੍ਹ ਆ ਰਹੇ ਹਨ, ਭੂਚਾਲ ਆ ਰਹੇ ਹਨ। ਇਹ ਸਾਰਾ ਕੁਝ ਪ੍ਰਦੂਸ਼ਨ ਕਾਰਨ ਹੋ ਰਿਹਾ ਹੈ ਪਰ ਅਸੀਂ ਇਨ੍ਹਾਂ ਨੂੰ ਰੋਕਣ ਲਈ ਬਰੀਕੀ ਨਾਲ ਪ੍ਰਯਾਸ ਕਰ ਰਹੇ ਹਾਂ।

**ਡਾਕਟਰ ਰਤਨ ਸਿੰਘ ਅਜਨਾਲਾ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੰਤਰੀ ਜੀ ਸਵਾਲ ਦੀ ਤਿਆਰੀ ਕਰਕੇ ਆਇਆ ਕਰਨ। ਕੀ ਇਹ ਠੀਕ ਜਵਾਬ ਦੇ ਰਹੇ ਹਨ ?

**ਸ਼੍ਰੀ ਸਪੀਕਰ :** ਤੁਸੀਂ ਬੇਨਤੀ ਨਾ ਕਰੋ, ਸਵਾਲ ਕਰੋ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਪਿਛਲੀ ਸਰਕਾਰ ਨੇ ਟਾਹਲੀਆਂ ਅਤੇ ਕਿੱਕਰਾਂ ਵਢਾ ਲਈਆਂ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1996 ਵਿੱਚ ਕਿੰਨਾ ਜੰਗਲਾਤ ਸੀ ਅਤੇ ਸਾਲ 2002 ਵਿੱਚ ਕਿੰਨਾ ਜੰਗਲਾਤ ਰਿਕਾਰਡ ਤੇ ਹੈ ? ਦੂਸਰੀ ਗੱਲ ਇਹ ਹੈ ਕਿ ਬਜਟ ਪੜ੍ਹਨ ਨਾਲ ਬੜਾ ਦੁੱਖ ਲੱਗਿਆ ਹੈ.....।

**ਸ਼੍ਰੀ ਸਪੀਕਰ :** ਤੁਸੀਂ ਬਜਟ ਦੀ ਡਿਸਕਸ਼ਨ ਨਾ ਕਰੋ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਬਜਟ ਵਿੱਚ ਪ੍ਰਦੂਸ਼ਣ ਰੋਕਣ ਲਈ ਕੁਝ ਨਹੀਂ ਕਿਹਾ ਗਿਆ ਅਤੇ ਨਾ ਹੀ ਕੋਈ ਪ੍ਰੋਵੀਜ਼ਨ ਰੱਖੀ ਗਈ ਹੈ। ਸਪੀਕਰ ਸਾਹਿਬ, ਜੰਗਲਾਤ ਵਧਾਉਣ ਦੇ ਕਈ ਆਸਾਨ ਤਰੀਕੇ ਹਨ। ਐਗਰੋ ਫਾਰੈਸਟਰੀ ਨੂੰ ਬੜ੍ਹਾਵਾ ਦਿੱਤਾ ਜਾ ਸਕਦਾ ਹੈ। ਇਸ ਲਈ ਕੀ ਮੰਤਰੀ ਜੀ ਦੱਸਣਗੇ ਕਿ ਐਗਰੋ ਫਾਰੈਸਟਰੀ ਨੂੰ ਬੜ੍ਹਾਵਾ ਦੇਣ ਲਈ ਇਸ ਸਾਲ ਇਹ ਕੋਈ ਪੈਸੇ ਖਰਚਣਗੇ ? ਇਸ ਦੇ ਨਾਲ ਹੀ ਦਫਾ-4 ਵਿੱਚ ਵੀ ਅਮੈਂਡਮੈਂਟ ਦੀ ਲੋੜ ਹੈ ਕਿਉਂਕਿ ਕਿਸਾਨ ਦਰਖਤ ਬੀਜਣ ਉਪਰੰਤ ਕੱਟ ਕੇ ਲੈ ਜਾਂਦਾ ਹੈ .....।

**ਸ਼੍ਰੀ ਸਪੀਕਰ :** ਇਹ ਕੋਈ ਸਪਲੀਮੈਂਟਰੀ ਨਹੀਂ ਹੈ। **Next question.**

---

**ਵੱਖ-ਵੱਖ ਮੋਰਚਿਆਂ ਵਿਚ ਭਾਗ ਲੈਣ ਵਾਲੇ ਵਿਅਕਤੀਆਂ ਨੂੰ ਪੈਨਸ਼ਨ**

*87. (1) **ਸਰਦਾਰ ਮਲਕੀਅਤ ਸਿੰਘ ਬੀਰਮੀ**
(2) **ਸਰਦਾਰ ਜੋਗਿੰਦਰ ਸਿੰਘ ਮਾਨ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਸਰਕਾਰ ਦੁਆਰਾ 1997—2002 ਦੇ ਸਮੇਂ ਦੌਰਾਨ ਸੰਕਟਕਾਲ, ਪੰਜਾਬੀ ਸੂਬਾ ਮੋਰਚਾ, ਓਪਰੇਸ਼ਨ ਬਲਿਊ ਸਟਾਰ ਵਿਰੁੱਧ ਮੋਰਚਾ ਅਤੇ ਕਪੂਰੀ ਮੋਰਚਾ ਆਦਿ ਵਿਚ ਭਾਗ ਲੈਣ ਵਾਲੇ ਵਿਅਕਤੀਆਂ ਨੂੰ ਪੈਨਸ਼ਨਾਂ ਮਨਜ਼ੂਰ ਕੀਤੀਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ;

(ਅ) ਉਪਰੋਕਤ ਵਰਣਿਤ ਹਰ ਇਕ ਵਿੱਤੀ ਸਾਲ ਦੇ ਦੌਰਾਨ ਉਕਤ ਵਰਣਿਤ ਪੈਨਸ਼ਨਾਂ ਲਈ ਵੱਖ-ਵੱਖ ਕੁੱਲ ਕਿੰਨੀ ਰਕਮ ਅਦਾ ਕੀਤੀ ਗਈ;

(ੲ) ਕੀ ਸਰਕਾਰ ਪਿੱਛਲੀ ਰਾਜ ਸਰਕਾਰ ਦੇ ਉਕਤ ਫੈਸਲੇ ਤੇ ਮੁੜ-ਵਿਚਾਰ ਕਰਨ ਦਾ ਵਿਚਾਰ ਰੱਖਦੀ ਹੈ ?

**Captain Amarinder Singh :** (a) Yes, 767 cases of pension to the participants of Morchas against Emergency, Punjabi Suba Morcha, Kapoori Morcha (Paniwala Morcha) and Sis Ganj Gurdwara Morcha were sanctioned and the detail is as under:—

| Year | No. of Pension cases Sanctioned |
|---|---|
| 1997-1998 | Nil. |
| 1998-1999 | Nil. |
| 1999-2000 | Nil. |
| 2000-2001 | 157 |
| 2001-2002 | 610 |

The State Government did not sanction any case of pension during the year 1997—2000 because this scheme was started with effect from 21st July, 2000.

Participants of Morcha in Operation Blue Star are not included in this policy/scheme.

(b) Total amount involved/spent in payment to the pensioners in the above financial years comes to Rs. 8,69,698.

(c) Yes, the Government has reviewed this policy and decided to stop payments under this scheme with immediate effect and orders regarding this have been issued on 10th June, 2002.

**ਸਰਦਾਰ ਮਲਕੀਅਤ ਸਿੰਘ ਬੀਰਮੀ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਪੈਨਸ਼ਨਾਂ ਮੋਰਚੇ ਲਗਾਉਣ ਵਾਲਿਆਂ ਨੂੰ ਦਿੱਤੀਆਂ ਗਈਆਂ ਸਰਕਾਰ ਵੱਲੋਂ, ਕੀ ਇਹ ਮੋਰਚੇ ਲਗਾਉਣੇ ਵਾਜਬ ਹਨ ? ਜਿਹੜੇ ਲੋਕ ਅੱਜ ਸਾਡੇ ਬਾਰਡਰ ਤੇ ਲੜਦੇ ਹਨ, ਉਨ੍ਹਾਂ ਦੀ ਗੱਲ ਤਾਂ ਕੀਤੀ ਨਹੀਂ ਜਾਂਦੀ। ਕੀ ਜਿਹੜੇ ਸਰਕਾਰ ਦੇ ਖਿਲਾਫ਼ ਮੋਰਚੇ ਲਗਾਉਂਦੇ ਹਨ, ਉਨ੍ਹਾਂ ਨੂੰ ਪੈਨਸ਼ਨਾਂ ਦੇਣੀਆਂ ਵਾਜਬ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਵਿੱਚ ਤਾਂ ਫਰੀਡਮ ਫਾਈਟਰ ਕੈਟੇਗਰੀ ਆਉਂਦੀ ਹੈ। ਇਹ ਵਾਜਬ ਨਹੀਂ ਹਨ, ਪਤਾ ਨਹੀਂ ਕਿਸ ਤਰ੍ਹਾਂ ਇਹ ਕੀਤਾ ਗਿਆ ਸੀ। ਅਸੀਂ ਤਾਂ ਆਉਂਦਿਆਂ ਸਾਰ ਹੀ, ਸਾਡੀ ਕੈਬਨਿਟ ਨੇ ਇਸ ਨੂੰ ਰਿਵਿਊ ਕਰਕੇ ਕੱਟ-ਡਾਊਨ ਕਰ ਦਿੱਤਾ ਹੈ। (ਥੰਪਿੰਗ)

**ਸਰਦਾਰ ਜੋਗਿੰਦਰ ਸਿੰਘ ਮਾਨ :** ਸਰ, ਇਹ ਫ਼ੈਸਲਾ ਕਾਂਗਰਸ ਸਰਕਾਰ ਨੇ ਬਹੁਤ ਵਧੀਆ ਲਿਆ ਹੈ। ਮੈਂ ਸਵਾਲ ਪੁੱਛਣਾ ਚਾਹੁੰਦਾ ਹਾਂ ਇਨ੍ਹਾਂ ਦੇਸ਼ ਭਗਤਾਂ ਨੂੰ, ਜਿਨ੍ਹਾਂ ਨੂੰ ਪੈਨਸ਼ਨਾਂ ਲਗਾਈਆਂ ਗਈਆਂ ਮੋਰਚਿਆਂ ਵਿੱਚ ਹਿੱਸਾ ਲੈਣ ਕਰਕੇ, ਅਕਾਲੀ ਭਾਜਪਾ ਸਰਕਾਰ ਨੇ ਕੀ ਕਰਾਈਟੇਰੀਆ ਅਪਣਾਇਆ ਜਾਂ ਬਣਾਇਆ ਸੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਇਹ ਪੁਲੀਟੀਕਲ ਐਕਟੇਵਿਟੀ ਸੀ ਅਤੇ ਪੁਲੀਟੀਕਲ ਐਕਟੇਵਿਟੀ ਨੂੰ ਪੰਜਾਬ ਸਰਕਾਰ ਸਬਸੇਡਾਈਜ਼ ਨਹੀਂ ਕਰ ਸਕਦੀ। ਇਨ੍ਹਾਂ ਪੈਨਸ਼ਨਾਂ ਨੂੰ ਇਹ ਆਪਣੇ ਤੌਰ ਤੇ ਲਗਾ ਲੈਣ। ਸਾਡੀ ਜੋ ਪ੍ਰੋਵੀਜ਼ਨ ਹੈ that provision is for freedom fighters only.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੋ ਦੇਸ਼ ਵਿੱਚ ਐਮਰਜੰਸੀ ਲੱਗੀ ਸੀ, ਉਸ ਨੂੰ ਤੋੜਨ ਵਾਸਤੇ ਜਿਨ੍ਹਾਂ ਬਹਾਦਰਾਂ ਨੇ ਜੇਲ੍ਹਾਂ ਕੱਟੀਆਂ, ਜਦੋਂ ਪੰਜਾਬ ਦੇ ਪਾਣੀ ਦਾ ਮਸਲਾ ਸੀ, ਜਿਨ੍ਹਾਂ ਲੋਕਾਂ ਨੇ ਇਸ ਮਸਲੇ ਤੇ ਜੇਲ੍ਹਾਂ ਕੱਟੀਆਂ, ਕੀ ਇਹ ਸਭ ਦੇਸ਼ ਦੇ ਹਿੱਤ ਵਿੱਚ ਨਹੀਂ ਸੀ ? ਕੀ ਇਹ ਲੋਕ ਫਰੀਡਮ ਫਾਈਟਰ ਨਹੀਂ ਸਨ ? ਕੀ ਇਹ ਜਾਇਜ਼ ਨਹੀਂ ਸੀ ? ਜੇ ਜਾਇਜ਼ ਸੀ ਤਾਂ ਕੀ ਇਨ੍ਹਾਂ ਪੈਨਸ਼ਨਾਂ ਨੂੰ ਦੁਬਾਰਾ ਰਿਵਿਊ ਕਰਨਗੇ ?

**ਮੁੱਖ ਮੰਤਰੀ** : ਇਹ ਪੁਲੀਟੀਕਲ ਐਕਟੇਵਿਟੀ ਹੈ, ਸਪੀਕਰ ਸਾਹਿਬ। ਜੋ ਪਾਣੀ ਦੇ ਮੋਰਚੇ ਲਗਾਏ ਹਨ ਜਾਂ ਹੋਰ ਮੋਰਚੇ ਲਗਾਏ ਹਨ, ਇਹ ਪੁਲੀਟੀਕਲ ਐਕਟੇਵਿਟੀ ਹੈ। ਗੌਰਮਿੰਟ ਇਸ ਨੂੰ ਸਬਸੇਡਾਈਜ਼ ਨਹੀਂ ਕਰ ਸਕਦੀ। ਜੇ ਕੋਈ ਪੁਲੀਟੀਕਲ ਪਾਰਟੀ ਆਪਣੇ ਫੰਡਾਂ ਤੋਂ ਇਸ ਨੂੰ ਸਬਸੇਡਾਈਜ਼ ਕਰਨਾ ਚਾਹੁੰਦੀ ਹੈ ਤਾਂ ਕਰ ਲਵੇ, ਸਾਨੂੰ ਕੋਈ ਇਤਰਾਜ਼ ਨਹੀਂ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਰ, ਸਪਲੀਮੈਂਟਰੀ।

**ਸ਼੍ਰੀ ਸਪੀਕਰ** : ਨਹੀਂ, ਖਤਮ ਹੋ ਗਿਆ। ਅਗਲਾ ਸਵਾਲ, ਅਵਿਨਾਸ਼ ਰਾਏ ਖੰਨਾ ਜੀ।

---

### ਮੌਜੀਪੁਰ ਅਤੇ ਕੁੱਕੜਮਾਜਰਾ ਪਿੰਡਾਂ ਨੂੰ ਥਾਣਾ ਗੜ੍ਹਸ਼ੰਕਰ ਨਾਲ ਜੋੜਨਾ

***188. ਸ਼੍ਰੀ ਅਵਿਨਾਸ਼ ਰਾਏ ਖੰਨਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡਾਂ ਮੌਜੀਪੁਰ ਅਤੇ ਕੁੱਕੜਮਾਜਰਾ ਨੂੰ ਥਾਣਾ ਪੋਜੇਵਾਲ ਤੋਂ ਥਾਣਾ ਗੜ੍ਹਸ਼ੰਕਰ ਨਾਲ ਜੋੜਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**Captain Amarinder Singh :** Yes Sir, Village Maujipur and Village Kukar Majra have already been transferred from Police Station Pojewal (Tehsil Balachaur, District Nawanshahar) to Police Station Garhshanker (Tehsil Garhshanker, District Hoshiarpur),—*vide* Notification dated 28th May, 2002 issued by the Department of Home Affairs and Justice.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਇਸ ਵਿਧਾਨ ਸਭਾ ਵਿੱਚ ਇਹ ਮੇਰਾ ਪਹਿਲਾ ਕੁਐਸ਼ਚਨ ਸੀ। ਮੈਂ ਮੁੱਖ ਮੰਤਰੀ ਜੀ ਦਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਬਹੁਤ ਵੱਡੀ ਸਮੱਸਿਆ ਇਨ੍ਹਾਂ ਨੇ ਹੱਲ ਕਰ ਦਿੱਤੀ ਹੈ।

---

### ਪਿੰਡ ਬੜਵਾ, ਜ਼ਿਲ੍ਹਾ ਨਵਾਂ ਸ਼ਹਿਰ, ਵਿਚ ਸਲੇਨੀਅਮ ਦੀ ਘਾਟ

***169. ਸ਼੍ਰੀ ਪ੍ਰਕਾਸ਼ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਪਿੰਡ ਬੜਵਾ, ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਸਲੇਨੀਅਮ ਦੀ ਘਾਟ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਇਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਇਸ ਸਬੰਧ ਵਿੱਚ ਕੀ ਕਦਮ ਚੁੱਕੇ ਗਏ/ਚੁੱਕੇ ਜਾਣ ਦਾ ਵਿਚਾਰ ਹੈ ?

**Sardarni Rajinder Kaur Bhattal :** No please.

**ਸ਼੍ਰੀ ਪ੍ਰਕਾਸ਼ ਸਿੰਘ ਨਵਾਂ ਸ਼ਹਿਰ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇੱਕ ਪਿਛਲੀ ਕਾਂਗਰਸ ਸਰਕਾਰ ਵੇਲੇ ਸਕੀਮ ਸੀ, ਕੀ ਉਸੇ ਤਰ੍ਹਾਂ ਇਨ੍ਹਾਂ ਪਿੰਡਾਂ ਨੂੰ ਫਿਰ ਜਿਪਸਮ ਦਿੱਤੀ ਜਾਵੇਗੀ ਤਾਂ ਕਿ ਜ਼ਮੀਨ ਠੀਕ ਕੀਤੀ ਜਾਵੇ ਔਰ ਡੂੰਘੇ ਟਿਊਬਵੈਲ ਲਗਾਏ ਜਾਣ ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਸਲੇਨੀਅਮ ਦੀ ਘਾਟ ਕਰਕੇ ਸ਼ਿਕਾਇਤਾਂ ਮਿਲੀਆਂ ਹਨ। ਮੈਂਬਰ ਸਾਹਿਬ ਨੂੰ ਸਵਾਲ ਪੁੱਛਣਾ ਚਾਹੀਦਾ ਸੀ ਸਲੇਨੀਅਮ ਦੀ ਘਾਟ ਕਰਕੇ ਨਹੀਂ ਬਲਕਿ ਇਸ ਦੀ ਬਹੁਤਾਤ ਕਰਕੇ ਨੁਕਸਾਨ ਹੋਇਆ ਹੈ। 1994 ਵਿੱਚ ਇੱਕ ਐਸੀ ਬਿਮਾਰੀ ਫੈਲੀ ਸੀ, ਸਪੀਕਰ ਸਾਹਿਬ, ਜੋ ਸਾਰੇ ਪੰਜਾਬ ਵਿੱਚ ਨਹੀਂ ਹੈ, ਜਿਸ ਵਿਚ ਸਿਰਫ਼ ਹੁਸ਼ਿਆਰਪੁਰ ਜ਼ਿਲ੍ਹਾ ਔਰ ਕੁਝ ਹਿੱਸਾ ਰੋਪੜ ਦਾ ਆਉਂਦਾ ਹੈ। ਜੋ ਪਹਾੜ ਵੱਲੋਂ ਵੇਈਆਂ ਆਉਂਦੀਆਂ ਹਨ, ਉੱਥੇ ਪਹਿਲੀ ਦਫ਼ਾ 1994 ਵਿੱਚ ਐਸਾ ਤੱਤ ਮਿਲਿਆ। ਇਹ ਨਾਨ-ਮੈਟਲਿਕ ਤੱਤ ਪਾਣੀ ਵਿੱਚ ਆਉਣ ਕਰਕੇ 800 ਤੋਂ ਵੱਧ ਪਸ਼ੂਆਂ ਦਾ ਨੁਕਸਾਨ ਹੋਇਆ। ਉਨ੍ਹਾਂ ਦੀਆਂ ਪੂਛਾਂ ਝੜ ਗਈਆਂ ਅਤੇ

ਨਹੁੰ ਵੀਂਗੇ ਟੇਢੇ ਹੋ ਗਏ। ਉਸੇ ਵੇਲੇ ਕੁਝ ਲੋਕ ਖੇਤੀਬਾੜੀ ਯੂਨੀਵਰਸਿਟੀ ਵਿੱਚ ਗਏ ਕਿਉਂਕਿ ਯੂਨੀਵਰਸਿਟੀ ਨੇੜੇ ਸੀ। ਕਿਉਂਕਿ ਇਹ ਸੀਰੀਅਸ ਗੱਲ ਹੈ, ਇਸ ਕਰਕੇ ਇਸ ਬਾਰੇ ਡਿਟੇਲ ਵਿੱਚ ਮੈਂ ਦੱਸਣਾ ਚਾਹੁੰਦੀ ਹਾਂ। ਉਥੇ ਸਾਡੇ ਐਗਰੀਕਲਚਰ ਡਿਪਾਰਟਮੈਂਟ ਦੀ ਇੱਕ ਟੀਮ ਗਈ ਅਤੇ ਦਿੱਲੀ ਤੋਂ ਭਾਰਤ ਸਰਕਾਰ ਦੇ ਵੀ ਕੁਝ ਲੋਕ ਆਏ। ਸਾਰਿਆਂ ਨੇ ਸਰਵੇ ਕਰਕੇ ਇਹ ਪਾਇਆ ਕਿ ਇਹ ਜੋ ਪਾਣੀ ਆਉਂਦਾ ਹੈ, ਉਸ ਦੇ ਰਾਹੀਂ ਇਹ ਖਤਰਨਾਕ ਤੱਤ ਆਉਂਦਾ ਹੈ। ਇਸ ਦੇ ਨਾਲ ਇਹ ਬਿਮਾਰੀ ਇਨਸਾਨਾਂ ਤੇ ਵੀ ਆ ਸਕਦੀ ਹੈ। ਨਿਸ਼ਾਨੀਆਂ ਇਸ ਦੀਆਂ ਉਹੀ ਹਨ—ਵਾਲ ਝੜਨੇ ਅਤੇ ਨਹੁੰ ਵਿੰਗੇ ਟੇਡੇ ਹੋਣੇ। ਉਸ ਵੇਲੇ ਇਸ ਨੂੰ ਦੇਖਦੇ ਹੋਏ ਜੋ ਇਸ ਦੇ ਰੋਕਣ ਦੇ ਕਾਰਨ ਸੀ, ਉਹ 6 ਕਾਰਨ ਹਨ। ਪਹਿਲਾ ਕਾਰਨ ਜਿਹੜਾ ਹੈ, ਉਹ ਜਿਪਸਮ ਦੀ ਗੱਲ ਹੈ। 800 ਤੋਂ 100 ਕਿਲੋਗ੍ਰਾਮ ਪ੍ਰਤੀ ਹੈਕਟੇਅਰ ਵਰਤਣ ਨਾਲ 60 ਪ੍ਰਤੀਸ਼ਤ ਤੋਂ 70 ਪ੍ਰਤੀਸ਼ਤ ਤੱਕ ਇਹ ਤੱਤ ਘਟ ਜਾਂਦਾ ਹੈ। ਡੰਗਰਾਂ ਦੇ ਚਾਰੇ ਵਾਸਤੇ ਜਿਹੜੀ ਫਸਲ ਦੀ ਖੇਤੀ ਕੀਤੀ ਜਾਵੇ, ਉਸ ਵਾਸਤੇ ਇਸ ਦੀ ਘੱਟ ਵਰਤੋਂ ਕੀਤੀ ਜਾਵੇ। ਇਸੇ ਤਰ੍ਹਾਂ ਜਿਹੜੀ ਬਰਸੀਨ ਦੀ ਫਸਲ ਦਾ ਚਾਰਾ ਹੈ, ਉਸ ਵਿੱਚ ਜਿਹੜੀ ਪਹਿਲੀ ਕਟਿੰਗ ਹੁੰਦੀ ਹੈ, ਉਹ ਪਸ਼ੂਆਂ ਨੂੰ ਨਾ ਪਾਈ ਜਾਵੇ। ਇਸ ਕੰਮ ਲਈ ਅਸੀਂ ਲੋਕਾਂ ਨੂੰ ਐਜੂਕੇਟ ਕਰ ਰਹੇ ਹਾਂ। ਇਸੇ ਤਰ੍ਹਾਂ ਜਿਥੇ ਜ਼ਿਆਦਾ ਪਾਣੀ ਹੁੰਦਾ ਹੈ ਜਿਸ ਤਰ੍ਹਾਂ ਜੀਰੀ ਬੀਜਦੇ ਹਾਂ ਜਾਂ ਜੋ ਉਧਰ ਦੋ ਵੇਈਆਂ ਆਉਂਦੀਆਂ ਹਨ ਤੇ ਪਾਣੀ ਖੜ੍ਹਾ ਰਹਿੰਦਾ ਹੈ, ਉਥੇ ਘਟ ਪਾਣੀ ਵਾਲੀਆਂ ਫਸਲਾਂ ਜਿਵੇਂ ਕਣਕ ਵਗੈਰਾ ਹੈ, ਉਹ ਬੀਜੀਆਂ ਜਾਣ। ਇਸ ਬਾਰੇ ਲੋਕਾਂ ਨੂੰ ਕਿਹਾ ਜਾ ਰਿਹਾ ਹੈ। ਸਪੀਕਰ ਸਾਹਿਬ, ਇਸ ਤੋਂ ਅਗਲੀ ਗੱਲ ਇਹ ਹੈ ਕਿ ਜੇ ਟਿਊਬਵੈਲ 350 ਫੁੱਟ ਤੋਂ ਥੱਲੇ ਜਾਕੇ ਲਗਾਈਏ ਤਾਂ ਇਸ ਤੱਤ ਦਾ ਇਫੈਕਟ ਘੱਟ ਰਹਿ ਜਾਂਦਾ ਹੈ ਕਿਉਂਕਿ ਇਹ ਉਪਰਲੇ ਪਾਣੀ ਦੀ ਤਹਿ ਵਿਚ ਹੀ ਹੁੰਦਾ ਹੈ। ਇਸ ਵਿਚ ਜ਼ਿੰਕ ਸਲਫੇਟ ਦੀ ਵਰਤੋਂ ਕੀਤੀ ਜਾਵੇ। ਇਹ ਬੜਾ ਸੀਰੀਅਸ ਮਸਲਾ ਹੈ ਤੇ ਇਹ ਮਨੁੱਖ ਜਾਤੀ ਦੇ ਉਤੇ ਵੀ ਅਟੈਕ ਕਰ ਸਕਦਾ ਹੈ, ਕਰਦਾ ਵੀ ਹੈ। ਜਿਸ ਵੇਲੇ ਮੈਂ ਇਹ ਸਵਾਲ ਦੇਖਿਆ ਤਾਂ ਮੈਂ ਆਪਣੇ ਡਿਪਾਰਟਮੈਂਟ ਨੂੰ ਆਦੇਸ਼ ਦਿੱਤੇ ਕਿ ਉਹ ਇਸ ਬਾਰੇ ਪੂਰਾ ਸਰਵੇ ਕਰਨ ਕਿ ਪੰਜਾਬ ਦੇ ਵਿਚ ਇਹ ਬਿਮਾਰੀ ਕਿਸੇ ਹੋਰ ਥਾਂ ਦੇ ਉਤੇ ਤਾਂ ਨਹੀਂ ਹੈ। ਇਹ ਚੀਜ਼ 1994 ਵਿਚ ਆਈ ਸੀ। ਅਸੀਂ ਹੁਣ ਇਹ ਦੇਖਣਾ ਹੈ ਕਿ ਇਹ ਤੱਤ ਉਥੇ ਹੀ ਖੜ੍ਹਾ ਹੈ ਜਾਂ ਫਿਰ ਵਧਿਆ ਹੈ ਜਾਂ ਘੱਟਿਆ ਹੈ। ਇਸ ਵਾਸਤੇ ਪੂਰੇ ਕੈਂਪਾਂ ਦੇ ਵਿਚ ਵੀ ਐਜੂਕੇਸ਼ਨ ਦੇ ਰਹੇ ਹਾਂ। ਇਸ ਲਈ ਜਿਪਸਮ ਦੀ ਜ਼ਰੂਰਤ ਬਾਰੇ ਅਸੀਂ ਲੋਕਾਂ ਨੂੰ ਐਜੂਕੇਸ਼ਨ ਦੇ ਰਹੇ ਹਾਂ (ਵਿਘਨ) . . . . .

**ਸ਼੍ਰੀ ਸਪੀਕਰ** : ਮੋਬਾਈਲ ਇਸ ਹਾਊਸ ਵਿਚ ਵੱਜਣੇ ਨਹੀਂ ਚਾਹੀਦੇ ਜਾਂ ਫਿਰ ਇਨ੍ਹਾਂ ਨੂੰ ਬਾਹਰ ਰੱਖ ਕੇ ਆਇਆ ਕਰੋ। ਮੈਂ ਅੱਗੇ ਵੀ ਰਿਕੁਐਸਟ ਕੀਤੀ ਹੈ।

**ਸ਼੍ਰੀ ਪ੍ਰਕਾਸ਼ ਸਿੰਘ** : ਸਪੀਕਰ ਸਾਹਿਬ, ਮੈਂ ਇਸ ਦੇ ਬਾਰੇ ਸਰਕਾਰ ਤੋਂ ਆਸ਼ਵਾਸਨ ਲੈਣਾ ਚਾਹੁੰਦਾ ਹਾਂ ਕਿ ਇਨ੍ਹਾਂ ਜ਼ਿਮੀਦਾਰਾਂ ਦੀ ਜਲਦੀ ਤੋਂ ਜਲਦੀ ਹੈਲਪ ਕੀਤੀ ਜਾਵੇਗੀ।

**ਮੰਤਰੀ** : ਮੈਂ ਪਹਿਲਾਂ ਆਖਿਆ ਹੈ ਕਿ ਇਸ ਵਿਚ ਕੋਈ ਜਾਨੀ ਨੁਕਸਾਨ ਨਹੀਂ ਹੋਇਆ ਹੈ ਅਤੇ 800 ਹੈਕਟੇਅਰ ਜ਼ਮੀਨ ਦੇ ਉਤੇ ਹੀ ਇਹ ਤੱਤ ਪਾਏ ਗਏ ਸੀ। ਇਸ ਤਰੀਕੇ ਦੀਆਂ ਅਲਾਮਤਾਂ ਆਈਆਂ ਸੀ, ਕਿਸੇ ਡੰਗਰ ਦਾ ਕੋਈ ਨੁਕਸਾਨ ਨਹੀਂ ਹੋਇਆ। ਇਸ ਦੇ ਬਾਰੇ ਸਰਕਾਰ ਤਾਂ ਲੋਕਾਂ ਨੂੰ ਐਜੂਕੇਟ ਹੀ ਕਰ ਸਕਦੀ ਹੈ, ਉਹ ਅਸੀਂ ਕਰ ਰਹੇ ਹਾਂ ਤਾਂਕਿ ਲੋਕੀਂ ਆਪੋ ਆਪਣੇ ਤਰੀਕੇ ਨਾਲ ਇਸ ਨੂੰ ਵਰਤ ਸਕਣ। ਜੇਕਰ ਪਹਿਲੀ ਕਟਿੰਗ ਉਨ੍ਹਾਂ ਨੇ ਜ਼ਰੂਰੀ ਪਾਉਣੀ ਹੈ ਤਾਂ ਉਸ ਵਿਚ ਸਰਕਾਰ ਕੀ ਹੈਲਪ ਕਰ ਸਕਦੀ ਹੈ। ਇਸ ਲਈ ਜਿਹੜੇ ਮੈਂ ਕਾਰਨ ਦੱਸੇ ਹਨ, ਉਨ੍ਹਾਂ ਬਾਰੇ ਲੋਕਾਂ ਨੂੰ ਖੁਦ ਧਿਆਨ ਦੇਣਾ ਪਵੇਗਾ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਕੱਲਰ ਸੁਧਾਰ ਨਿਗਮ ਬੰਦ ਹੋਣ ਨਾਲ ਜਿਪਸਮ ਦੀ ਸਪਲਾਈ ਵਿਚ ਰੁਕਾਵਟ ਆਉਣ ਵਾਲੀ ਹੈ ਔਰ ਇਹ ਬਿਮਾਰੀ ਬਹੁਤ ਸੀਰੀਅਸ ਹੈ। ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਜਿਪਸਮ ਦੀ ਇਮੀਜੀਏਟਲੀ ਡਿਸਟ੍ਰੀਬਿਊਸ਼ਨ ਵਾਸਤੇ ਕੀ ਉਪਰਾਲੇ ਕਰ ਰਹੀ ਹੈ?

**ਮੰਤਰੀ** : ਮੈਂ ਸਮਝਦੀ ਹਾਂ ਕਿ ਜਿਪਸਮ ਦੀ ਜ਼ਰੂਰਤ ਹੈ। ਇਹ ਰਾਜਸਥਾਨ ਤੋਂ ਮੰਗਾਉਂਦੇ ਹੁੰਦੇ ਸਾਂ ਪਰ ਸਟੇਟ ਵੱਲੋਂ ਪੈਸਾ ਨਾ ਭੇਜਣ ਕਾਰਨ ਇਹ ਆਉਂਣੀ ਬੰਦ ਹੋ ਗਈ। ਲੇਕਿਨ ਅਸੀਂ ਇਸ ਦੇ ਉਤੇ ਗੰਭੀਰਤਾ ਨਾਲ ਵਿਚਾਰ ਕਰ ਰਹੇ ਹਾਂ ਕਿ ਜ਼ਮੀਨ ਸੁਧਾਰਨ ਲਈ ਜਿਪਸਮ ਦਾ ਇੰਤਜ਼ਾਮ ਕੀਤਾ ਜਾਵੇ। ਇਹ ਮਾਮਲਾ ਸਾਡੇ ਅੰਡਰ-ਕੰਸਿਡਰੇਸ਼ਨ ਹੈ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਪੀਕਰ ਸਾਹਿਬ, ਇਹ ਬੜਾ ਅਹਿਮ ਇਸ਼ੂ ਹੈ। ਉਹ ਜ਼ਮੀਨ ਮੈਂ ਆਪਣੀ ਅੱਖੀਂ ਜਾ ਕੇ ਖੁਦ ਦੇਖੀ ਸੀ। ਮੈਂ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਬੰਧੀ ਕੋਈ ਸਪੈਸ਼ਲ ਪ੍ਰਾਜੈਕਟ ਬਣਾਉਣ ਬਾਰੇ ਗੌਰਮਿੰਟ ਸੋਚ ਸਕਦੀ ਹੈ ਕਿਉਂਕਿ ਇਹ ਕਿਸਾਨਾਂ ਦੇ ਵੱਸ ਦੀ ਗੱਲ ਨਹੀਂ ਹੈ ? ਇਸ ਲਈ ਕੀ ਕੋਈ ਸਪੈਸ਼ਲ ਪ੍ਰਾਜੈਕਟ ਸਰਕਾਰ ਬਣਾਏਗੀ ਜਿਸ ਰਾਹੀਂ ਸਾਰਾ ਖਰਚਾ ਸਰਕਾਰ ਹੀ ਕਰੇ ਔਰ ਉਨ੍ਹਾਂ ਲੋਕਾਂ ਦਾ ਜੋ ਨੁਕਸਾਨ ਹੋ ਰਿਹਾ ਹੈ, ਹਰ ਪੱਖ ਤੋਂ ਉਸ ਦਾ ਕੋਈ ਪਰਮਾਨੈਂਟ ਇਲਾਜ ਕੀਤਾ ਜਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਅਸੀਂ ਸਰਵੇ ਕਰਵਾ ਰਹੇ ਹਾਂ ਕਿ ਇਹ ਬਿਮਾਰੀ ਪਾਰਟੀਕੁਲਰਲੀ ਉਥੇ ਉਸੇ ਏਰੀਏ ਵਿਚ ਹੀ ਹੈ ਅਤੇ ਪੰਜਾਬ ਵਿਚ ਕਿਤੇ ਹੋਰ ਥਾਂ ਤੇ ਤਾਂ ਨਹੀਂ ਹੈ। ਅਸੀਂ ਇਸ ਨੂੰ ਬੜਾ ਸੀਰੀਅਸਲੀ ਲੈ ਰਹੇ ਹਾਂ ਤੇ ਇਹ ਇਮੀਜੀਏਟਲੀ ਕਰਾਂਗੇ। ਨੰਬਰ ਦੋ ਦੇ ਉਤੇ ਇਕ ਗੱਲ ਜੋ ਸਰਕਾਰ ਵੱਲੋਂ ਕੀਤੀ ਜਾ ਸਕਦੀ ਹੈ ਅਤੇ ਜਿਸ ਦੇ ਵਿਚ ਸਾਡੇ ਪਿੰਡਾਂ ਵਾਲਿਆਂ ਦਾ ਇੰਟਰਸਟ ਹੈ, ਉਨ੍ਹਾਂ ਦੀ ਦੁੱਖ ਤਕਲੀਫ ਇਨਵਾਲਵਡ ਹੈ, ਇਸ ਚੀਜ਼ ਨੂੰ ਧਿਆਨ ਵਿੱਚ ਰੱਖਦੇ ਹੋਏ ਡੂੰਘੇ ਟਿਊਬਵੈਲ ਲਗਾਏ ਜਾਣ ਜਾਂ ਨਹਿਰੀ ਪਾਣੀ ਦੀ ਬਹੁਤਾਤ ਕੀਤੀ ਜਾਵੇ। ਅਸੀਂ ਇਸ ਮਾਮਲੇ ਨੂੰ ਬੜੀ ਗੰਭੀਰਤਾ ਨਾਲ ਲੈ ਰਹੇ ਹਾਂ। ਇਸ ਬਾਰੇ ਜੋ ਲੋਕਾਂ ਨੇ ਪ੍ਰੀਕਾਸ਼ਨਜ਼ ਲੈਣੇ ਹਨ, ਉਨ੍ਹਾਂ ਬਾਰੇ ਉਨ੍ਹਾਂ ਨੂੰ ਗਾਈਡ ਕੀਤਾ ਜਾਵੇਗਾ ਅਤੇ ਜਿਹੜੇ ਸਟੈਪ ਸਰਕਾਰ ਨੇ ਲੈਣੇ ਹਨ, ਉਨ੍ਹਾਂ ਬਾਰੇ ਗੰਭੀਰਤਾ ਨਾਲ ਅਸੀਂ ਵਿਚਾਰ ਕਰਾਂਗੇ। ਅਸੀਂ ਇਸ ਬਿਮਾਰੀ ਤੋਂ ਖੁਦ ਚਿੰਤਤ ਹਾਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬਾ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਹ ਪੁਆਇੰਟ ਬਿਲਕੁਲ ਸਿੱਧਾ ਹੈ। ਇਸ ਦੇ ਲਈ ਸੋਚਣ ਦੀ ਲੋੜ ਨਹੀਂ ਹੈ। ਪੰਜਾਬ ਦੇ ਸਾਰੇ ਵੈਸਟਰਨ ਏਰੀਏ ਵਿਚ ਇਹ ਬਿਮਾਰੀ ਫੈਲੀ ਹੋਈ ਹੈ ਕਿਉਂਕਿ ਉਥੇ ਸਾਰਾ ਹੀ ਪਾਣੀ ਅਲਕਲਾਈਨ ਹੈ। ਲੋਕਾਂ ਨੇ ਕਾਫੀ ਟਿਊਬਵੈਲ ਲਾ ਲਏ ਹਨ ਲੇਕਿਨ ਜ਼ਮੀਨ ਵਿਚ ਖਾਰਾਪਣ ਵੱਧ ਗਿਆ ਹੈ। ਉਸ ਨੂੰ ਰੋਕਣ ਵਾਸਤੇ ਪਹਿਲਾਂ ਸਬਸਿਡੀ ਦੇ ਉਤੇ ਕਿਸਾਨਾਂ ਨੂੰ ਜਿਪਸਮ ਦਿੱਤੀ ਜਾਂਦੀ ਸੀ। ਇਸ ਲਈ ਦੁਬਾਰਾ ਪ੍ਰਾਜੈਕਟ ਬਾਰੇ ਜਾਨਣ ਦੀ ਲੋੜ ਲਈ ਹੈ। ਪੰਜਾਬ ਦਾ ਤਕਰੀਬਨ ਤੀਜਾ ਹਿੱਸਾ ਖਾਰਾ ਹੈ। ਕੀ ਉਸ ਵਾਸਤੇ ਦੁਬਾਰਾ ਸਪੈਸ਼ਲ ਸਬਸਿਡੀ ਸਕੀਮ ਚਾਲੂ ਕਰਕੇ ਜਿਮੀਂਦਾਰਾਂ ਨੂੰ ਸਸਤੇ ਰੇਟ ਤੇ ਜਿਪਸਮ ਸਪਲਾਈ ਕਰਕੇ ਇਸ ਬਿਮਾਰੀ ਨੂੰ ਦੂਰ ਕਰਨ ਦਾ ਤੁਸੀਂ ਯਤਨ ਕਰੋਗੇ ?

**ਮੰਤਰੀ** : ਮੈਂ ਤਾਂ ਬੜੇ ਖੁੱਲੇ ਲਫਜ਼ਾਂ ਵਿਚ ਜਵਾਬ ਦਿੱਤਾ ਹੈ। ਬਾਕੀ ਮਹਿਕਮਾਂ ਇਸ ਤੇ ਗੰਭੀਰਤਾ ਨਾਲ ਵਿਚਾਰ ਕਰ ਰਿਹਾ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਅਸੀਂ ਗੰਭੀਰਤਾ ਦੀ ਬਜਾਏ ਐਸ਼ੋਰੈਂਸ ਚਾਹੁੰਦੇ ਹਾਂ।

**ਸ਼੍ਰੀ ਸਪੀਕਰ** : ਬਹੁਤ ਹੋ ਗਿਆ। Next question.

------

**ਲੁਧਿਆਣਾ ਸ਼ਹਿਰ ਵਿਚ ਸਫਾਈ ਕਰਮਚਾਰੀ ਲਗਾਉਣਾ**

*154. **ਸ਼੍ਰੀ ਹਰਨਾਮ ਦਾਸ ਜੌਹਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਿਉਂਸਪਲ ਕਾਰਪੋਰੇਸ਼ਨ, ਲੁਧਿਆਣਾ ਦੁਆਰਾ ਲਗਾਏ ਗਏ ਸਫਾਈ ਕਰਮਚਾਰੀਆਂ ਦੀ ਗਿਣਤੀ, ਸ਼ਹਿਰ ਦੀ ਵਧੀ ਹੋਈ ਜਨ-ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ, ਕਾਫੀ ਹੈ; ਜੇਕਰ ਨਹੀਂ, ਤਾਂ ਇਥੇ ਹੋਰ ਲੋੜੀਂਦੇ ਸਫਾਈ ਕਰਮਚਾਰੀਆਂ ਦੇ ਕਦੋਂ ਤਕ ਲਗਾਏ ਜਾਣ ਦੀ ਸੰਭਾਵਨਾ ਹੈ ?

**Choudhary Jagjit Singh :** Yes, Sir.

**ਸ਼੍ਰੀ ਹਰਨਾਮ ਦਾਸ ਜੌਹਰ** : ਸਰ, ਇਨ੍ਹਾਂ ਨੇ ਕੋਈ ਡਿਟੇਲ ਨਹੀਂ ਦੱਸੀ ਕਿ ਕਿਤਨੇ ਕਰਮਚਾਰੀ ਹੋਰ ਚਾਹੀਦੇ ਹਨ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਲੁਧਿਆਣੇ ਸ਼ਹਿਰ ਵਿਚ ਜੋ ਇੰਨਾ ਵੱਡਾ ਸ਼ਹਿਰ ਹੈ, ਅੱਜ ਗੰਦਗੀ ਦੇ ਢੇਰ ਲੱਗੇ ਹੋਏ ਹਨ। ਉਥੇ ਸਫਾਈ ਮਜ਼ਦੂਰ ਬਹੁਤ ਘੱਟ ਹਨ। ਕੀ ਇਹ ਕਿਰਪਾ ਕਰਕੇ ਡਿਟੇਲ ਦੇਣਗੇ ਕਿ ਕਿਤਨੇ ਸਫਾਈ ਮਜ਼ਦੂਰ ਚਾਹੀਦੇ ਹਨ ਔਰ ਕਿਤਨੇ ਲਗਾਏ ਹੋਏ ਹਨ ?

**ਮੰਤਰੀ :** ਸਰ, ਸਫਾਈ ਦਾ ਕੰਮ ਤਾਂ ਤੱਸਲੀਬਖਸ਼ ਹੈ। ਹੋਰ ਅਸਾਮੀਆਂ ਦੀ ਰਚਨਾ ਕਰਨ ਦੀ ਜਾਂ ਭਰਤੀ ਕਰਨ ਦੀ ਜ਼ਰੂਰਤ ਨਹੀਂ। ਵੈਸੇ ਇਸ ਵੇਲੇ ਸਾਡੇ ਪਾਸ ਜਿਹੜੇ ਸਫਾਈ ਸੇਵਕ ਹਨ, ਉਹ 2003 ਰੈਗੂਲਰ ਹਨ। 169 ਦਿਹਾੜੀ ਤੇ ਹਨ ਔਰ ਕੰਮ ਕਰਨ ਵਾਲੇ 2662 ਸਫਾਈ ਸੇਵਕ ਸਾਡੀਆਂ ਮੁਹੱਲਾ ਕਮੇਟੀਆਂ ਦੇ ਨਾਲ ਲਾ ਕੇ ਰੱਖੇ ਹੋਏ ਹਨ। ਇਸ ਵੇਲੇ ਸਫਾਈ ਸੇਵਕ ਦੀ ਵਾਧੂ ਭਰਤੀ ਦੀ ਕੋਈ ਲੋੜ ਨਹੀਂ।

**ਸ਼੍ਰੀ ਮਲਕੀਅਤ ਸਿੰਘ ਬੀਰਮੀ :** ਸਪੀਕਰ ਸਾਹਿਬ, ਲੁਧਿਆਣਾ ਸ਼ਹਿਰ ਵਿਚ ਜਿਨ੍ਹੇ ਆਫੀਸ਼ੀਅਲ ਸਫਾਈ ਕਰਮਚਾਰੀ ਲੱਗੇ ਹੋਏ ਹਨ, ਉਨ੍ਹਾਂ ਤੋਂ ਵੱਧ ਇਲਲੀਗਲ ਸੈਲਰੀ ਵਿਦੜਰਾਅ ਕਰ ਰਹੇ ਹਨ। ਪਹਿਲੀ ਗੱਲ, ਇਹ ਸੈਲਰੀ ਵਿਦੜਰਾਅ ਹੋ ਰਹੀ ਹੈ ਤਾਂ ਕਿਉਂ ਹੋ ਰਹੀ ਹੈ ਅਤੇ ਦੂਜੀ, ਇਹ ਕਿਸ ਦੇ ਜ਼ਰੀਏ ਹੋ ਰਹੀ ਹੈ ? ਮੰਤਰੀ ਜੀ ਇਸ ਦਾ ਜਵਾਬ ਦੇਣ ਕਿ ਇਨ੍ਹਾਂ ਲੋਕਾਂ ਦੇ ਖਿਲਾਫ ਕਾਰਵਾਈ ਕਰਨ ਵਾਸਤੇ ਉਹ ਕੀ ਸਟੈਪ ਚੁੱਕਣਗੇ ?

**ਮੰਤਰੀ :** ਇਹ ਜੋ ਇਲਲੀਗਲ ਤਨਖਾਹ ਲੈ ਰਹੇ ਹਨ, ਇਸ ਸਬੰਧੀ ਇਨਕੁਆਇਰੀ ਕਰ ਲਵਾਂਗੇ ਅਤੇ ਜਿਹੜਾ ਇਸ ਵਿਚ ਦੋਸ਼ੀ ਪਾਇਆ ਗਿਆ, ਉਸ ਨੂੰ ਸਜ਼ਾ ਦੇਵਾਂਗੇ।

**ਸ਼੍ਰੀ ਹਰਨਾਮ ਦਾਸ ਜੌਹਰ :** ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਦਿਹਾੜੀਦਾਰਾਂ ਬਾਰੇ ਦੱਸਿਆ ਹੈ ਤੇ ਜੋ ਠੇਕੇ ਦੱਸੇ ਹਨ, ਇਨ੍ਹਾਂ ਸਾਰਿਆਂ ਵਿਚ ਗੜਬੜ ਚੱਲ ਰਹੀ ਹੈ। ਗਰੀਬ ਸਫਾਈ ਮਜ਼ਦੂਰਾਂ ਨੂੰ 1200 ਰੁਪਿਆ ਸਿਰਫ ਮਹੀਨੇ ਦਾ ਮਿਲਦਾ ਹੈ। ਮੈਂ ਅੱਗੇ ਵੀ ਵੱਖਰਾ ਸਵਾਲ ਕੀਤਾ ਸੀ ਕਿ ਕੀ ਇਨ੍ਹਾਂ ਨੂੰ ਵਾਜਬ ਤਨਖਾਹਾਂ ਦੇ ਕੇ ਇਨ੍ਹਾਂ ਦੀ ਸੇਵਾ ਲਈ ਜਾਵੇਗੀ ਪਰ, ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਰਿਮਾਰਕਸ ਦੇ ਨਾਲ ਅਤੇ ਇਹ ਕਹਿ ਕੇ ਕਿ ਲੋਕਲ ਬਾਡੀਜ਼ ਜੋ ਹੈ, ਸਥਾਨਕ ਸਰਕਾਰ ਜੋ ਹੈ, ਉਹ ਇੰਡੀਪੈਂਡੈਂਟ ਹੈ, ਇਸ ਕਰਕੇ ਉਸ ਸਵਾਲ ਨੂੰ ਤੁਸੀਂ ਮੰਨਿਆ ਨਹੀਂ। ਉਦੋਂ ਮੈਂ ਇਨ੍ਹਾਂ ਨੂੰ ਕਿਹਾ ਸੀ ਅਤੇ ਹੁਣ ਸਪਲੀਮੈਂਟਰੀ ਰਾਹੀਂ ਪੁੱਛਾਂਗਾ ਕਿ ਕੀ ਇਹ ਕਿਰਪਾ ਕਰਕੇ ਇਸ ਪਾਸੇ ਵਿਚਾਰ ਕਰਨਗੇ ਕਿ ਜਿਨ੍ਹਾਂ ਨੂੰ ਮਿਨੀਮਮ ਵੇਜਿਜ਼ ਤੋਂ ਵੀ ਘੱਟ ਤਨਖਾਹ ਦਿੱਤੀ ਜਾ ਰਹੀ ਹੈ, ਉਨ੍ਹਾਂ ਨੂੰ ਕਮ-ਅਜ਼-ਕਮ ਮਿਨੀਮਮ ਵੇਜਿਜ਼ ਦੇ ਬਰਾਬਰ ਤਨਖਾਹਾਂ ਦਿੱਤੀਆਂ ਜਾਣਗੀਆਂ ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਸਵਾਲ ਤੁਸੀਂ ਨਹੀਂ ਮੰਨਿਆ, ਉਸ ਦਾ ਜਵਾਬ ਮੈਂ ਕਿਸ ਤਰ੍ਹਾਂ ਦੇ ਸਕਦਾ ਹਾਂ।

**ਸ਼੍ਰੀ ਹਰਨਾਮ ਦਾਸ ਜੌਹਰ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਤੋਂ ਪੁੱਛਿਆ ਹੈ ਕਿ ਜਿਨ੍ਹਾਂ ਨੂੰ ਫਿਕਸਡ ਮਿਨੀਮਮ ਵੇਜਿਜ਼ ਤੋਂ ਘੱਟ ਤਨਖਾਹ ਦਿੱਤੀ ਜਾ ਰਹੀ ਹੈ, ਉਨ੍ਹਾਂ ਨੂੰ ਮਿਨੀਮਮ ਵੇਜਿਜ਼ ਦੇਣ ਦਾ ਕੋਈ ਉਪਰਾਲਾ ਕੀਤਾ ਜਾਵੇਗਾ ?

**ਸ਼੍ਰੀ ਸਪੀਕਰ :** ਮੰਤਰੀ ਜੀ, ਠੇਕੇ ਤੇ ਜਿਹੜੇ ਬੰਦੇ ਕੰਮ ਕਰਦੇ ਹਨ, ਇਨ੍ਹਾਂ ਦਾ ਇਸ਼ਾਰਾ ਉਨ੍ਹਾਂ ਵੱਲ ਹੈ। ਤੁਸੀਂ ਪਾਰਟਲੀ ਉਸ ਸਵਾਲ ਦਾ ਜਵਾਬ ਦੇ ਦਿਓ।

**ਮੰਤਰੀ :** ਸਫਾਈ ਦਾ ਜੋ ਕੰਮ ਹੈ, ਉਸ ਵਾਸਤੇ ਕਾਰਪੋਰੇਸ਼ਨਾਂ ਵਿਚ ਅਤੇ ਮਿਉਂਸਪਲ ਕਮੇਟੀਆਂ ਵਿਚ ਜੋ ਸਿਸਟਮ ਲਾਗੂ ਹੁੰਦਾ ਹੈ, ਉਸ ਮੁਤਾਬਿਕ ਸਫਾਈ ਦਾ ਕੰਮ ਕਰਨ ਵਾਸਤੇ ਸੁਸਾਇਟੀਆਂ ਬਣੀਆਂ ਹੋਈਆਂ ਹਨ ਜਿਹੜੀਆਂ ਇਨ੍ਹਾਂ ਸਫਾਈ ਸੇਵਕਾਂ ਨੂੰ ਰੱਖਦੀਆਂ ਹਨ। ਜਿਹੜੀ ਮਿਉਂਸਪਲ ਕਾਰਪੋਰੇਸ਼ਨ ਹੈ ਉਹ ਗ੍ਰਾਂਟ ਦੇ ਰੂਪ ਵਿਚ ਇਨ੍ਹਾਂ ਸੁਸਾਇਟੀਆਂ ਨੂੰ ਪੈਸੇ ਦਿੰਦੀ ਹੈ। ਉਸ ਮੁਤਾਬਿਕ ਜਿਹੜਾ ਕੰਮ ਹੈ, ਉਹ ਬਿਲਕੁਲ ਠੀਕ ਤਰੀਕੇ ਨਾਲ ਚੱਲ ਰਿਹਾ ਹੈ। ਜੇ ਕੋਈ ਸ਼ਿਕਾਇਤ ਹੋਵੇਗੀ ਤਾਂ ਦੇਖ ਲਵਾਂਗੇ।

**ਸਰਦਾਰ ਜੋਗਿੰਦਰ ਸਿੰਘ ਮਾਨ:** ਸਰ, ਮੈਂ ਆਪ ਜੀ ਦੁਆਰਾ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਫਾਈ ਸੇਵਕਾਂ ਦੀ ਭਰਤੀ ਅੱਜ ਕਲ੍ਹ ਮਿਉਂਸਪਲ ਕਾਰਪੋਰੇਸ਼ਨਾਂ ਵਿਚ ਠੇਕੇ ਦੁਆਰਾ ਹੀ ਹੁੰਦੀ ਹੈ ਜਾਂ ਰੈਗੂਲਰ ਬੇਸਿਜ਼ ਤੇ ਕੀਤੀ ਜਾ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਾਫ ਦੱਸਿਆ ਹੈ ਕਿ ਹੁਣ ਤੱਕ ਇਸ ਵੇਲੇ ਜੋ ਸਫਾਈ ਦਾ ਕੰਮ ਹੈ, ਉਹ ਮੁਹੱਲਾ ਕਮੇਟੀਆਂ ਦੇ ਹੱਥ ਵਿੱਚ ਹੈ। ਉਹ ਹੀ ਸਫਾਈ ਲਈ ਸਫਾਈ ਮਜ਼ਦੂਰਾਂ ਨੂੰ ਰੱਖਦੇ ਹਨ ਅਤੇ ਉਹ ਹੀ ਤਨਖਾਹ ਦਿੰਦੇ ਹਨ। ਅਸੀਂ ਤਾਂ ਸਿਰਫ ਗ੍ਰਾਂਟ ਦਿੰਦੇ ਹਾਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਭਾਵੇਂ ਸਫਾਈ ਸੇਵਕਾਂ ਨੂੰ ਮੁਹੱਲਾਵਾਰ ਕਮੇਟੀਆਂ ਰੱਖਦੀਆਂ ਹਨ, ਫਿਰ ਵੀ ਸਰਕਾਰ ਦੀ ਸੋਸ਼ਲ ਸਰਵਿਸ ਦੇ ਤੌਰ ਤੇ ਡਿਊਟੀ ਬਣਦੀ ਹੈ ਕਿ ਉਹ ਮੀਨੀਮਮ ਵੇਜਿਜ਼ ਨੂੰ ਲਾਗੂ ਕਰਵਾਏ ਅਤੇ ਉਨ੍ਹਾਂ ਕਮੇਟੀਆਂ ਦੀ ਪੜਤਾਲ ਕਰੇ ਜਿਹੜੀਆਂ ਸਫਾਈ ਸੇਵਕਾਂ ਨੂੰ ਘੱਟ ਤਨਖਾਹ ਤੇ ਰੱਖਦੀਆਂ ਹਨ। ਕੀ ਇਹ ਉਨ੍ਹਾਂ ਲਈ ਮੀਨੀਮਮ ਵੇਜਿਜ਼ ਲਾਗੂ ਕਰਵਾਉਣ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਦਰਅਸਲ ਜਿਹੜੇ ਸਾਡੇ ਸਫਾਈ ਮਜ਼ਦੂਰ ਹਨ, ਉਹ ਹੋਲ ਟਾਈਮ ਨਹੀਂ ਹਨ, ਉਹ ਪਾਰਟ ਟਾਈਮ ਕੰਮ ਕਰਦੇ ਹਨ। ਉਸ ਦੇ ਮੁਤਾਬਿਕ ਕੰਮ ਠੀਕ ਹੋ ਰਿਹਾ ਹੈ।

**ਸ਼੍ਰੀ ਤਿਕਸ਼ਨ ਸੂਦ :** ਸਪਲੀਮੈਂਟਰੀ, ਸਪੀਕਰ ਸਾਹਿਬ.....

**ਸ਼੍ਰੀ ਸਪੀਕਰ :** ਨਹੀਂ ਜੀ। ਅਗਲਾ ਸਵਾਲ।

———

**ਨਿਸ਼ਾਨ ਵਾਲਾ ਪ੍ਰਸ਼ਨ ਨੰ: 142**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

———

**ਪ੍ਰਾਈਵੇਟ ਕਾਲਜਾਂ ਲਈ ਸੰਬੱਧਤਾ ਅਤੇ ਸਹਾਇਤਾ ਗ੍ਰਾਂਟ**

*135. **ਸਰਦਾਰ ਬੀਰ ਦਵਿੰਦਰ ਸਿੰਘ :** ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ (i) ਸ਼ਹੀਦ ਭਗਤ ਸਿੰਘ ਖਾਲਸਾ ਕਾਲਜ ਫਾਰ ਵੋਮੈਨ, ਪਡਿਆਲਾ (ਜ਼ਿਲ੍ਹਾ ਰੋਪੜ), (ii) ਦੇਸ਼ ਭਗਤ ਕਾਲਜ, ਬਰੜਵਾਲ, ਧੂਰੀ (ਜ਼ਿਲ੍ਹਾ ਸੰਗਰੂਰ) ਅਤੇ (iii) ਜੈਨ ਕਾਲਜ ਫਾਰ ਗਰਲਜ਼, ਮਲੇਰਕੋਟਲਾ (ਜ਼ਿਲ੍ਹਾ ਸੰਗਰੂਰ) ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੁਆਰਾ ਸੰਬੱਧਤਾ ਪ੍ਰਦਾਨ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ;

(ਅ) ਕੀ ਇਨ੍ਹਾਂ ਸਾਰੇ ਕਾਲਜਾਂ ਨੂੰ ਪੰਜਾਬ ਸਰਕਾਰ ਦੀ 95% ਸਹਾਇਤਾ ਗ੍ਰਾਂਟ ਸਕੀਮ ਅਧੀਨ ਲਿਆਂਦਾ ਗਿਆ ਹੈ; ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਸ਼੍ਰੀ ਖੁਸ਼ਹਾਲ ਬਹਿਲ :** (ੳ) ਜੀ, ਹਾਂ। ਇਹ ਕਾਲਜ ਕਰਮਵਾਰ ਉਨ੍ਹਾਂ ਦੇ ਨਾਂ ਦੇ ਸਾਹਮਣੇ ਲਿਖੇ ਸਾਲਾਂ ਤੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਨਾਲ ਐਫੀਲੀਏਟਿਡ ਹਨ :—

| | | |
|---|---|---|
| (i) | ਸ਼ਹੀਦ ਭਗਤ ਸਿੰਘ ਖਾਲਸਾ ਕਾਲਜ ਫਾਰ ਵੋਮੈਨ, ਪਡਿਆਲਾ (ਰੋਪੜ) | 1979 |
| (ii) | ਦੇਸ਼ ਭਗਤ ਕਾਲਜ, ਬਰੜਵਾਲ (ਧੂਰੀ), ਜ਼ਿਲ੍ਹਾ ਸੰਗਰੂਰ | 1982 |
| (iii) | ਕਾਬਲੀ ਮੱਲ ਰਾਮ ਜੀ ਦਾਸ ਜੈਨ ਕਾਲਜ ਫਾਰ ਵੋਮੈਨ, ਮਲੇਰਕੋਟਲਾ | 1981 |

(ਅ) ਇਨ੍ਹਾਂ ਕਾਲਜਾਂ ਵਿਚੋਂ ਕੇਵਲ ਹੇਠ ਲਿਖੇ ਦੋ ਕਾਲਜ ਹੀ ਪੰਜਾਬ ਸਰਕਾਰ ਦੀ 95% ਗ੍ਰਾਂਟ-ਇਨ-ਏਡ ਸਕੀਮ ਅਧੀਨ ਲਏ ਗਏ ਹਨ :—

(1) ਦੇਸ਼ ਭਗਤ ਕਾਲਜ ਬਰੜਵਾਲ (ਧੂਰੀ) ਜ਼ਿਲ੍ਹਾ ਸੰਗਰੂਰ।

(2) ਕਾਬਲੀ ਮੱਲ ਰਾਮ ਜੀ ਦਾਸ ਜੈਨ ਕਾਲਜ ਫਾਰ ਵੋਮੈਨ, ਮਲੇਰਕੋਟਲਾ।

(3) ਤੀਸਰਾ ਕਾਲਜ ਭਾਵ ਸ਼ਹੀਦ ਭਗਤ ਸਿੰਘ ਖਾਲਸਾ ਕਾਲਜ ਫਾਰ ਵੋਮੈਨ, ਪਡਿਆਲਾ (ਰੋਪੜ), ਨੂੰ 95% ਘਾਟੇ ਦੀ ਸਕੀਮ ਅਧੀਨ ਰਾਜ ਦੀ ਮਾੜੀ ਵਿੱਤੀ ਹਾਲਤ ਕਾਰਨ ਨਹੀਂ ਲਿਆ ਗਿਆ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪਲੀਮੈਂਟਰੀ, ਸਰ। ਸਪੀਕਰ ਸਾਹਿਬ, ਮੈਂ ਸਵਾਲ ਜੋ ਕੀਤਾ ਸੀ, ਉਹ ਸਥਾਪਨਾ ਬਾਰੇ ਨਹੀਂ ਸੀ, ਸੰਬੱਧਤਾ ਬਾਰੇ ਸੀ। ਮੰਤਰੀ ਸਾਹਿਬ ਸਥਾਪਨਾ ਕਹਿ ਰਹੇ ਹਨ। ਮੈਂ ਤਿੰਨ ਕਾਲਜਿਜ਼ ਦੀ ਇਨ੍ਹਾਂ ਤੋਂ ਲਿਸਟ ਮੰਗੀ ਸੀ ਕਿ ਇਨ੍ਹਾਂ ਕਾਲਜਾਂ ਨੂੰ ਸੰਬਧੱਤਾ ਭਾਵ ਐਫੀਲੀਏਸ਼ਨ ਪੰਜਾਬੀ ਯੂਨੀਵਰਸਿਟੀ ਨਾਲ ਕਿਹੜੇ ਸਾਲ ਵਿੱਚ ਦਿੱਤੀ ਗਈ। ਇਨ੍ਹਾਂ ਨੇ ਇਨ੍ਹਾਂ ਤਿੰਨਾ ਦਾ ਵੇਰਵਾ ਦਿੱਤਾ ਹੈ—ਸ਼ਹੀਦ ਭਗਤ ਸਿੰਘ ਖਾਲਸਾ ਕਾਲਜ ਫਾਰ ਵੋਮੈਨ, ਪਿਟਆਲਾ, ਇਸ ਦੀ ਐਫੀਲੀਏਸ਼ਨ ਸਾਲ 1979 ਵਿੱਚ ਹੋਈ ਹੈ। ਦੂਸਰਾ ਦੇਸ਼ ਭਗਤ ਕਾਲਜ, ਬਰੜਵਾਲ ਦੀ ਐਫੀਲੀਏਸ਼ਨ ਸਾਲ 1982 ਵਿੱਚ ਹੋਈ ਹੈ, ਜੋ ਕਿ ਤਿੰਨ ਸਾਲ ਬਾਅਦ ਹੋਈ ਹੈ। ਕਾਬਲੀ ਮੱਲ ਰਾਮ ਜੀ ਦਾਸ ਜੈਨ ਕਾਲਜ ਫਾਰ ਵੋਮੈਨ, ਮਲੇਰਕੋਟਲਾ ਦੀ ਸਾਲ 1981 ਵਿੱਚ ਐਫੀਲੀਏਸ਼ਨ ਹੋਈ ਹੈ। ਜਿਹੜੇ ਕਾਲਜਾਂ ਨੂੰ ਐਫੀਲੀਏਸ਼ਨ ਬਾਅਦ ਵਿੱਚ ਮਿਲੀ ਹੈ, ਉਨ੍ਹਾਂ ਨੂੰ 95% ਗਰਾਂਟ ਦੇ ਤਹਿਤ ਕਵਰ ਕਰ ਲਿਆ ਗਿਆ। ਇਹ ਜਿਹੜੇ ਕਾਲਜ ਹਨ, ਇਹ ਲੜਕੀਆਂ ਦੇ ਪੇਂਡੂ ਕਾਲਜ ਹਨ। ਇਸ ਦੇ ਨਾਲ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਸਾਬਕਾ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਨੇ ਪਿਟਆਲਾ ਦੇ ਇਸ ਕਾਲਜ ਦੇ ਸਮਾਗਮ ਵਿੱਚ ਜਾ ਕੇ ਇਸ ਨੂੰ 95% ਗਰਾਂਟ-ਇਨ-ਏਡ ਦੇ ਤਹਿਤ ਕਵਰ ਕਰਨ ਦਾ ਐਲਾਨ ਕੀਤਾ ਸੀ ਲੇਕਿਨ ਉਸ ਤੋਂ ਬਾਅਦ ਸਿਚੂਏਸ਼ਨ ਬਦਲ ਗਈ। ਬੀਬੀ ਦਲਜੀਤ ਕੌਰ ਜੋ ਉਸ ਹਲਕੇ ਦੇ ਐਮ.ਐਲ.ਏ. ਸਨ ਨੇ ਆਪਣਾ ਗਰੁੱਪ ਬਦਲ ਲਿਆ ਅਤੇ ਉਹ ਦੂਸਰੇ ਗਰੁੱਪ ਵਿੱਚ ਚਲੇ ਗਏ। ਇਸ ਕਰਕੇ ਇਸ ਕਾਲਜ ਨੂੰ ਸਜ਼ਾ ਦੇਣ ਵਾਸਤੇ 95% ਗ੍ਰਾਂਟ ਦੀ ਸਕੀਮ ਵਿਚੋਂ ਕਾਲਜ ਨੂੰ ਵਾਂਝਾ ਕਰ ਦਿੱਤਾ ਗਿਆ। ਇੰਨੀ ਵੱਡੀ ਸਿਆਸੀ ਚਾਲ ਪੇਂਡੂ ਕਾਲਜ ਦੇ ਨਾਲ ਕੀਤੀ ਗਈ ਹੈ।........

**ਸ਼੍ਰੀ ਸਪੀਕਰ** : ਸਵਾਲ ਪੁੱਛੋ ਜੀ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਪਿਛਲੀ ਸਰਕਾਰ ਨੇ ਲੜਕੀਆਂ ਦੇ ਇਸ ਪੇਂਡੂ ਕਾਲਜ ਦੇ ਨਾਲ ਇੰਨੀ ਭਾਰੀ ਬੇਇਨਸਾਫੀ ਕੀਤੀ ਹੈ, ਕੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵਿੱਚ ਇਸ ਨੂੰ ਇਨਸਾਫ ਮਿਲ ਸਕੇਗਾ ?

**ਕੈਪਟਨ ਕੰਵਲਜੀਤ ਸਿੰਘ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ ......

**ਸ਼੍ਰੀ ਸਪੀਕਰ** : ਨਹੀਂ ਜੀ।

**ਸਰਦਾਰ ਬੀਰ ਦਵਿੰਦਰ ਸਿੰਘ** : ਪਹਿਲਾਂ ਸਵਾਲ ਦਾ ਜਵਾਬ ਦੇ ਲੈਣ ਦਿਓ ਜੀ।

**ਮੰਤਰੀ** : ਸਪੀਕਰ ਸਾਹਿਬ, ਅਸਲ ਦੇ ਵਿੱਚ ਜਿਹੜੀ ਐਫੀਲੀਏਸ਼ਨ ਹੈ, ਉਸ ਦਾ ਜਿਹੜਾ ਕਾਨੂੰਨੀ ਦਾਇਰਾ ਹੈ, ਉਹ ਯੂਨੀਵਰਸਿਟੀ ਹੈ ਔਰ ਜਿਸ ਵੇਲੇ ਐਫੀਲੀਏਸ਼ਨ ਲਈ ਕੋਈ ਕਾਲਜ ਅਪਲਾਈ ਕਰਦਾ ਹੈ, ਉਸ ਦੀਆਂ ਕੁੱਝ ਕੰਡੀਸ਼ਨਜ਼ ਹੁੰਦੀਆਂ ਹਨ। ਉਸਦੇ ਮੁਤਾਬਿਕ ਯੂਨੀਵਰਸਿਟੀਆਂ ਉਨ੍ਹਾਂ ਨੂੰ ਐਫੀਲੀਏਸ਼ਨ ਦਿੰਦੀਆਂ ਹਨ। ਖਾਸ ਕਰਕੇ ਜਿਹੜੀ 95% ਏਡ ਅਸੀਂ ਦੇਣੀ ਹੈ, ਉਨ੍ਹਾਂ ਕਾਲਜਾਂ ਨੂੰ ਜਿਨ੍ਹਾਂ ਨੂੰ ਰੈਕੋਗਨਾਈਜ਼ ਕੀਤਾ ਗਿਆ ਸੀ, ਉਨ੍ਹਾਂ ਲਈ ਇਹ ਦਾਇਰਾ ਸਰਕਾਰ ਦਾ ਹੈ। ਸਰਕਾਰ ਨੇ ਪਹਿਲਾਂ ਸਾਲ 1979 ਦੇ ਵਿੱਚ ਫੈਸਲਾ ਕੀਤਾ ਸੀ ਅਤੇ ਪ੍ਰਾਈਵੇਟ ਕਾਲਜ਼ਾਂ ਨੂੰ ਗ੍ਰਾਂਟ ਦੇਣ ਵਾਸਤੇ ਇਕ ਕਟ-ਆਫ ਡੇਟ ਦਿੱਤੀ ਸੀ ਕਿ 1 ਨਵੰਬਰ, 1977 ਤੋਂ ਪਹਿਲਾਂ ਜਿਹੜੇ ਸਥਾਪਿਤ ਹਨ, ਉਨ੍ਹਾਂ ਨੂੰ ਇਹ ਗ੍ਰਾਂਟ ਦਿੱਤੀ ਜਾਵੇਗੀ। ਇਹ ਤਿੰਨ ਕਾਲਜ ਉਸ ਵਿਚ ਨਹੀਂ ਆਉਂਦੇ ਸਨ ਪਰ ਗੌਰਮਿੰਟ ਨੇ ਕੰਸਿਡਰ ਕੀਤਾ ਅਤੇ ਇਨ੍ਹਾਂ ਤਿੰਨਾਂ ਵਿਚੋਂ ਦੋ ਕਾਲਜਾਂ ਨੂੰ 95% ਗਰਾਂਟ ਥੱਲੇ ਲਿਆਂਦਾ। ਤੀਜੇ ਦਾ ਫੈਸਲਾ ਕਰ ਲਿਆ ਗਿਆ ਕਿ 1999 ਵਿਚ ਸਾਡੇ ਕੋਲ ਪੈਸੇ ਨਹੀਂ ਹਨ, ਇਸ ਆਧਾਰ ਤੇ ਇਸ ਪ੍ਰਾਈਵੇਟ ਕਾਲਜ ਨੂੰ ਨਹੀਂ ਲੈ ਸਕਦੇ।

**Mr. Speaker :** Yes, Captain Kanwaljit Singh.

**Sardar Bir Devinder Singh :** Sir, this is my question. I am asking for the second supplementary. This is my right

**Mr. Speaker :** Please wait.

**ਕੈਪਟਨ ਕੰਵਲਜੀਤ ਸਿੰਘ :** ਕੀ ਇਹ ਗੱਲ ਸੱਚ ਨਹੀਂ ਹੈ ਕਿ ਜਿਹੜੇ ਕਾਲਜ ਦਾ ਜ਼ਿਕਰ ਮੰਤਰੀ ਸਾਹਿਬ ਨੇ ਕੀਤਾ ਹੈ, ਉਸ ਕਾਲਜ ਨੂੰ 95% ਗਰਾਂਟ ਦੇਣ ਸਬੰਧੀ ਸਾਡੀ ਪਿਛਲੀ ਸਰਕਾਰ ਵੱਲੋਂ ਫਾਈਲ ਉਪਰ ਲਿਖਤੀ ਆਰਡਰ ਕਰ ਦਿੱਤੇ ਗਏ ਸਨ ਜਿਨ੍ਹਾਂ ਦੀ ਇੰਪਲੀਮੈਂਟੇਸ਼ਨ ਵਾਸਤੇ ਹੁਣ ਦੀ ਸਰਕਾਰ ਨੇ ਕੀ ਕੀਤਾ ਹੈ ਅਤੇ ਕੀ ਇਹ ਸੱਚ ਨਹੀਂ ਹੈ ?

**ਮੰਤਰੀ :** ਹਕੀਕਤ ਇਹ ਹੈ ਕਿ ਕੰਸਿਡਰ ਕਰਕੇ ਚਿੱਠੀ ਜਾਰੀ ਕਰ ਦਿੱਤੀ ਗਈ ਸੀ। ਉਸ ਚਿੱਠੀ ਦਾ ਨੰ: ਮੈਂ ਕੋਟ ਕਰਦਾ ਹਾਂ ਇਹ ਪੱਤਰ ਨੰ: 14 ਬੀ/97-3/ਈ.ਡੀ.ਯੂ./16623, ਮਿਤੀ 21 ਜੁਲਾਈ, 1999 ਹੈ ਲੇਕਿਨ ਗ੍ਰਾਂਟ ਪੈਸੇ ਦੀ ਘਾਟ ਕਰਕੇ ਨਹੀਂ ਦੇ ਰਹੇ।

**ਕੈਪਟਨ ਕੰਵਲਜੀਤ ਸਿੰਘ :** ਮੈਂ 1999 ਦੀ ਗੱਲ ਨਹੀਂ ਕਰ ਰਿਹਾ, ਮੈਂ 2002 ਦੀ ਗੱਲ ਕਰ ਰਿਹਾ ਹਾਂ। ਮੰਤਰੀ ਜੀ ਮੇਰੇ ਸਵਾਲ ਦਾ ਜਵਾਬ ਨਹੀਂ ਦੇ ਰਹੇ ਹਨ। ਉਹ ਕਿਹੜੀ ਤਾਰੀਖ ਸੀ, ਉਸ ਦੀ ਗੱਲ ਕਰ ਰਿਹਾ ਹਾਂ।

**ਮੰਤਰੀ :** ਜਿਸ ਵੇਲੇ ਇਨ੍ਹਾਂ ਕਾਲਜਾਂ ਨੂੰ ਕੰਸਿਡਰ ਕੀਤਾ ਗਿਆ, ਉਸ ਵੇਲੇ ਦੋ ਕਾਲਜਾਂ ਨੂੰ ਆਦੇਸ਼ ਦਿੱਤੇ ਗਏ ਸਨ ਅਤੇ ਤੀਜੇ ਕਾਲਜ ਵਾਲਿਆਂ ਨੂੰ ਕਹਿ ਦਿੱਤਾ ਸੀ ਕਿ ਪੈਸੇ ਦੀ ਘਾਟ ਹੈ। ਇਸ ਵੇਲੇ ਜੋ ਫਾਈਨੈਂਸ਼ਲ ਸਥਿਤੀ ਹੈ, ਉਸ ਮੁਤਾਬਿਕ ਅਸੀਂ ਹੋਰ ਬੋਝ ਚੁੱਕ ਨਹੀਂ ਸਕਦੇ। ਇਸ ਵੇਲੇ ਅਸੀਂ ਇਹ ਪ੍ਰਾਈਵੇਟ ਕਾਲਜ ਨੂੰ ਗਰਾਂਟ ਸਕੀਮ ਅਧੀਨ ਨਹੀਂ ਲੈ ਸਕਦੇ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਅਨੁਪੂਰਕ ਸਵਾਲਾਂ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਇਸ ਕਾਲਜ ਨੂੰ ਜਾਣ ਬੁੱਝ ਕੇ ਪਿਛਲੀ ਸਰਕਾਰ ਨੇ ਇਸ ਗ੍ਰਾਂਟ ਵਾਲੀ ਸਕੀਮ ਅਧੀਨ ਨਹੀਂ ਲਿਆਂਦਾ। ਉਸ ਕਾਲਜ ਨੇ ਇਕ ਰੀਪਰੈਜ਼ੈਂਨਟੇਸ਼ਨ ਮੁੱਖ ਮੰਤਰੀ ਜੀ ਨੂੰ ਦਿੱਤੀ ਹੈ । ਵਿੱਤੀ ਘਾਟੇ ਦੇ ਬਾਵਜੂਦ ਵੀ ਸ਼ਹੀਦ ਭਗਤ ਸਿੰਘ ਖਾਲਸਾ ਕਾਲਜ ਨੂੰ 95% ਸਹਾਇਤਾ ਗ੍ਰਾਂਟ ਥੱਲੇ ਕਿਉਂ ਨਹੀਂ ਲਿਆਦਾ ਗਿਆ ਜਦੋਂ ਕਿ ਦੂਸਰੇ ਦੋਹਾਂ ਕਾਲਜਾਂ ਨੂੰ ਲਿਆਂਦਾ ਗਿਆ ਹੈ ? ਮੈਂ ਮੁੱਖ ਮੰਤਰੀ ਸਾਹਿਬ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਕਾਲਜ ਦੇ ਨਾਲ ਬੇਇਨਸਾਫੀ ਹੋਈ ਹੈ ਅਤੇ ਇਹ ਰਾਜਨੀਤਿਕ ਆਧਾਰ ਤੇ ਕੀਤੀ ਗਈ ਹੈ। ਕੀ ਮੰਤਰੀ ਜੀ ਇਸ ਬੇਇਨਸਾਫੀ ਨੂੰ ਹੁਣ ਦੂਰ ਕਰਨ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਇਹ ਮਾਮਲਾ ਕੇਵਲ ਇਕ ਕਾਲਜ ਦਾ ਨਹੀਂ ਹੈ। 30 ਹੋਰ ਕਾਲਜ ਵੀ ਹਨ ਜਿਹੜੇ ਕਿ ਐਫੀਲੀਏਟਿਡ ਹਨ। ਜੇਕਰ ਇਕ ਕਾਲਜ ਨੂੰ ਕਵਰ ਕਰਾਂਗੇ ਤਾਂ ਦੂਸਰੇ 30 ਦੂਸਰੇ ਕਾਲਜਾਂ ਨੂੰ ਵੀ ਕਰਨਾ ਪਵੇਗਾ। ਜਦੋਂ ਪੈਸੇ ਹੋਣਗੇ ਤਾਂ ਇਸ ਕਾਲਜ ਨੂੰ ਜ਼ਰੂਰ ਕਵਰ ਕਰਾਂਗੇ।

———

## ਰਾਜ ਵਿਚ ਸਕੂਲ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ

*153. **ਸ਼੍ਰੀ ਹਰਨਾਮ ਦਾਸ ਜੌਹਰ :** ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਫਰਵਰੀ, 2002 ਤੋਂ ਸਕੂਲ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਵਿਸ਼ਾ-ਵਾਰ ਗਿਣਤੀ ਕਿੰਨੀ ਹੈ ?

(ਅ) ਉਕਤ ਖਾਲੀ ਪਈਆਂ ਆਸਾਮੀਆਂ ਦੇ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਖੁਸ਼ਹਾਲ ਬਹਿਲ :** (ੳ) ਉਤਰ ਅਨੁਲੱਗ 'ਏ' ਮੁਤਾਬਕ ਹੈ।

(ਅ) 13 ਮਈ, 2002 ਤੱਕ ਸਾਰੀਆਂ ਖਾਲੀ ਸਰਕਾਰੀ ਆਸਾਮੀਆਂ ਖਤਮ ਕਰ ਦਿੱਤੀਆਂ ਗਈਆਂ ਹਨ। ਜਦੋਂ ਇਹ ਪੋਸਟਾਂ ਮੁੜ ਬਹਾਲ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਨੂੰ ਭਰਨ ਲਈ ਕਾਰਵਾਈ ਕੀਤੀ ਜਾਵੇਗੀ।

ਅਨੁਲੱਗ 'ਏ' :

| ਲੜੀ ਨੰ: | ਵਿਸ਼ਾ | ਖਾਲੀ ਆਸਾਮੀਆਂ ਦੀ ਗਿਣਤੀ |
|---|---|---|
| **9. ਲੈਕਚਰਾਰ ਕਾਡਰ :** | | |
| 1 | ਅੰਗਰੇਜ਼ੀ | 325 |
| 2 | ਪੰਜਾਬੀ | 232 |
| 3 | ਪੋਲ-ਸਾਇੰਸ | 145 |
| 4 | ਅਰਥ ਸ਼ਾਸਤਰ | 144 |
| 5 | ਹਿਸਟਰੀ | 77 |
| 6 | ਹਿੰਦੀ | 47 |
| 7 | ਹਿਸਾਬ | 206 |
| 8 | ਸਰੀਰਕ ਸਿੱਖਿਆ | 9 |
| 9 | ਫਜਿਕਸ | 72 |
| 10 | ਕਮਿਸਟਰੀ | 87 |
| 11 | ਬਾਇਓ | 33 |
| 12 | ਜੌਗਰਾਫੀ | 21 |
| 13 | ਸੰਸਕ੍ਰਿਤ | 8 |
| 14 | ਹੋਮ ਸਾਇੰਸ | 6 |
| 15 | ਮਿਊਜ਼ਕ | 5 |
| 16 | ਖੇਤੀਬਾੜੀ | 6 |
| 17 | ਕਾਮਰਸ | 58 |
| 18 | ਫਾਈਨ ਆਰਟਸ | 6 |
| | **ਕੁਲ ਜੋੜ :** | **1485** |
| | **II. ਮਾਸਟਰ ਕਾਡਰ** | |
| 1 | ਸ.ਸ. | 1239 |
| 2 | ਸਾਇੰਸ | 581 |
| 3 | ਮੈਥ | 363 |
| 4 | ਪੰਜਾਬੀ | 430 |
| 5 | ਹਿੰਦੀ | 444 |
| 6 | ਡੀ.ਪੀ.ਈ. | 170 |
| 7 | ਮਿਊਜ਼ਕ | 7 |
| 8 | ਆਰਟਸ | 6 |
| 9 | ਸੰਸਕ੍ਰਿਤ | 15 |
| 10 | ਹੋਮ ਸਾਇੰਸ | 14 |
| 11 | ਖੇਤੀਬਾੜੀ | 10 |
| | **ਕੁੱਲ** | **3279** |

[ਪ੍ਰਾਇਮਰੀ ਅਤੇ ਉਚੇਰੀ ਸਿੱਖਿਆ ਮੰਤਰੀ]

**III. ਸੀ. ਅਤੇ ਵੀ ਕਾਡਰ**

| ਲੜੀ ਨੰ: | ਵਿਸ਼ਾ | ਖਾਲੀ ਆਸਾਮੀਆਂ ਦੀ ਗਿਣਤੀ |
|---|---|---|
| 1 | ਆਰਟ ਅਤੇ ਕਰਾਫਟ | 204 |
| 2 | ਪੀ.ਟੀ.ਆਈ | 443 |
| 3 | ਸਿਲਾਈ | 26 |
| 4 | ਸੰਸਕ੍ਰਿਤ | 12 |
| 5 | ਮਿਊਜ਼ਕ | 1 |
| 6 | ਤਬਲਾ ਪਲੇਅਰ | 7 |
| 7 | ਐਗਰੀਕਲਚਰ | 18 |
| 8 | ਹੋਮ ਸਾਇੰਸ | 20 |
| 9 | ਐਸ.ਵੀ. | 2 |
| | **ਕੁੱਲ ਜੋੜ :** | 733 |

**IV. ਵੋਕੇਸ਼ਨਲ ਮਾਸਟਰ**

| ਲੜੀ ਨੰ: | ਵਿਸ਼ਾ | ਖਾਲੀ ਆਸਾਮੀਆਂ ਦੀ ਗਿਣਤੀ |
|---|---|---|
| 1 | ਹਾਰਟੀਕਲਚਰ | 11 |
| 2 | ਐਗਰੀ ਬਿਜ਼ਨੈਸ | 13 |
| 3 | ਐਗਰੋ ਸਰਵਿਸ | 38 |
| 4 | ਸਕੱਤਰੇਤ ਅਭਿਆਸ | 28 |
| 5 | ਬੁੱਕ ਕੀਪਿੰਗ ਅਤੇ ਅਕਾਊਂਟੈਂਸੀ | 2 |
| 6 | ਫੂਡ ਪ੍ਰੀਜਰਵੇਸ਼ਨ | 14 |
| 7 | ਕਮਰਸੀਅਲ ਗਾਰਮੈਂਟਸ ਮੇਕਿੰਗ | 18 |
| 8 | ਨਿਟਿੰਗ ਟੈਕਨੋਲੋਜੀ | 9 |
| 9 | ਟੈਕਸਟਾਇਲ ਕਰਾਫਟ (ਵੀਵਿੰਗ) | 1 |
| 10 | ਟੈਕਸਟਾਇਲ ਡਿਜ਼ਾਇਨਿੰਗ | 3 |
| 11 | ਆਰ.ਐਂਡ ਐਮ ਆਫ ਇਲੈਕਟ੍ਰੀਕਲ ਗਜਟਸ | 34 |
| 12 | ਆਰ.ਐਂਡ ਐਮ. ਆਫ (ਰੇਡਿਓ ਅਤੇ ਟੀ.ਵੀ.) | 17 |
| 13 | ਇੰਜੀਨੀਅਰਿੰਗ ਡਰਾਫਟਿੰਗ ਐਂਡ ਡੁਪਲੀਕੇਟਿੰਗ | 4 |
| 14 | ਮਕੈਨੀਕਲ ਇੰਜੀ: | 9 |
| 15 | ਆਟੋ ਮੋਬਾਇਲ ਇੰਜੀ: | 25 |
| 16 | ਕੰਪਿਊਟਰ ਸਾਇੰਸ | 9 |
| 17 | ਫਰਨੀਚਰ ਮੇਕਿੰਗ | 11 |
| 18 | ਮੈਨੂਫੈਕਚਰਿੰਗ ਆਫ ਲੈਦਰ ਗੁਡਜ਼ | 1 |
| 19 | ਮੈਨੂਫੈਕਚਰਿੰਗ ਆਫ ਸਪੋਰਟਸ ਗੁਡਜ਼ | 1 |
| | **ਕੁੱਲ ਜੋੜ :** | 248 |

| ਲੜੀ ਨੰ. | ਵਿਸ਼ਾ | ਖਾਲੀ ਆਸਾਮੀਆਂ ਦੀ ਗਿਣਤੀ |
|---|---|---|
| | **V. ਵੋਕੇਸ਼ਨਲ ਟੀਚਰ** | |
| 1 | ਕਾਰਪੈਂਟਰ | 5 |
| 2 | ਮੋਟਰ ਮਕੈਨਿਕ | 5 |
| 3 | ਰੇਡੀਓ ਮਕੈਨਿਕ | 7 |
| | **ਕੁੱਲ ਜੋੜ :** | **17** |
| | **VI. ਏ.ਵੀ.ਐਮ. ਮਾਸਟਰ** | |
| 1 | ਮਾਸਟਰ ਕਰਾਫਟਸ ਮੈਨ ਗਰੇਡ-1 | 1 |
| 2 | ਮਾਸਟਰ ਟੈਕਨੀਸ਼ੀਅਨ ਗਰੇਡ-1 | 2 |
| 3 | ਮਾਸਟਰ ਕਰਾਫਟਸ ਮੈਨ ਗਰੇਡ-2 | |
| 4 | ਮਾਸਟਰ ਟੈਕਨੀਸ਼ੀਅਨ ਗਰੇਡ-2 | 1 |
| | **ਕੁੱਲ ਜੋੜ :** | **9** |
| | **VII. ਏ.ਵੀ.ਐਮ. ਟੀਚਰ** | |
| 1 | ਵਰਕ ਐਕਸਪੀਰੀਐਂਸ ਟੀਚਰ | 4 |
| 2 | ਮਲਟੀ ਇੰਸਟਰੱਕਟਰ | 2 |
| 3 | ਟੈਕਨੀਕਲ ਇੰਸਟਰੱਕਟਰ | 2 |
| | **ਕੁੱਲ ਜੋੜ :** | **8** |

**ਸ਼੍ਰੀ ਹਰਨਾਮ ਦਾਸ ਜੌਹਰ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਆਸਾਮੀਆਂ ਕਿੰਨੇ ਚਿਰ ਤੋਂ ਖਾਲੀ ਪਈਆਂ ਹਨ ? ਇਹ ਸਾਰੀਆਂ 5779 ਆਸਾਮੀਆਂ ਬਣਦੀਆਂ ਹਨ। ਅਗਰ 5779 ਲੈਕਚਰਾਰ, ਟੀਚਰ, ਮਾਸਟਰ ਸਕੂਲਾਂ ਵਿੱਚ ਨਹੀਂ ਹੋਣਗੇ ਤਾਂ ਉਨ੍ਹਾਂ ਬੱਚਿਆਂ ਦਾ ਕੀ ਬਣੇਗਾ ਜਿਹੜੇ ਸਕੂਲਾਂ ਵਿਚ ਪੜ੍ਹ ਰਹੇ ਹਨ। ਕੀ ਮੰਤਰੀ ਜੀ, ਬਲਕਿ ਮੈਂ ਮੁੱਖ ਮੰਤਰੀ ਜੀ ਨੂੰ ਪ੍ਰਾਰਥਨਾ ਕਰਾਂਗਾ, ਤੁਹਾਡੇ ਰਾਹੀਂ ਕਿ ਕੀ ਉਹ ਦੂਸਰੀਆਂ ਆਸਾਮੀਆਂ ਨਾਲੋਂ ਟੀਚਰਾਂ ਦੀਆਂ ਆਸਾਮੀਆਂ ਵੱਖਰੀਆਂ ਕਰਕੇ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਪੁਰ ਕਰਨ ਦੀ ਇਜਾਜ਼ਤ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮਾਮਲਾ ਇਸ ਤਰ੍ਹਾਂ ਹੈ ਕਿ ਇਨ੍ਹਾਂ ਨੇ ਜਿਹੜੀਆਂ ਪੋਸਟਾਂ ਕਹੀਆਂ ਹਨ, ਉਹ 1485 ਪੋਸਟਾਂ ਹਨ ਲੈਕਚਰਾਰਜ਼ ਦੀਆਂ, 3279 ਪੋਸਟਾਂ ਮਾਸਟਰਜ਼ ਦੀਆਂ ਅਤੇ ਮਿਸਟਰੈਸਿਜ਼ ਦੀਆਂ ਹਨ, 733 ਪੋਸਟਾਂ ਸੀ.ਐਂਡ ਵੀ. ਟੀਚਰਜ਼ ਦੀਆਂ ਹਨ, 248 ਪੋਸਟਾਂ ਵੋਕੇਸ਼ਨਲ ਮਾਸਟਰਜ਼ ਦੀਆਂ, 17 ਪੋਸਟਾਂ ਵੋਕੇਸ਼ਨਲ ਟੀਚਰਜ਼ ਦੀਆਂ ਹਨ, 9 ਪੋਸਟਾਂ ਏ.ਵੀ.ਐਮ. ਮਾਸਟਰਜ਼ ਦੀਆਂ ਹਨ ਅਤੇ 8 ਪੋਸਟਾਂ ਏ.ਵੀ.ਐਮ. ਟੀਚਰਜ਼ ਦੀਆਂ ਹਨ। ਇਸ ਢੰਗ ਨਾਲ ਇਹ ਪੋਸਟਾਂ ਹਨ। ਪ੍ਰਿੰਸੀਪਲਜ਼ ਦੀਆਂ ਵੀ 833 ਦੇ ਕਰੀਬ ਪੋਸਟਾਂ ਹਨ ਤੇ 591 ਹੋਰ ਦੂਸਰੀਆਂ ਵੀ ਹਨ। ਇਹ ਪੋਸਟਾਂ ਕੁਝ ਡਾਇਰੈਕਟ ਭਰਤੀ ਰਾਹੀਂ ਵੀ ਭਰੀਆਂ ਜਾਂਦੀਆਂ ਹਨ ਤੇ ਕੁਝ ਪਰੋਮੋਸ਼ਨ ਨਾਲ ਵੀ ਭਰੀਆਂ ਜਾਂਦੀਆਂ ਹਨ। ਪਰੋਮੋਸ਼ਨ ਨਾਲ ਜਿਹੜੀਆਂ ਪੋਸਟਾਂ ਭਰਨ ਵਾਲੀਆਂ ਹਨ, ਉਹ ਅਸੀਂ ਜ਼ਰੂਰ ਭਰਾਂਗੇ। ਬਾਕੀ ਸਮੇਂ ਦੇ ਨਾਲ ਨਾਲ ਇਨ੍ਹਾਂ ਨੂੰ ਰਿਵਾਈਵ ਵੀ ਕਰਾਂਗੇ, ਐਕਸ਼ਨ ਵੀ ਲਵਾਂਗੇ। ਐਸੀ ਗੱਲ ਨਹੀਂ, ਇਹ ਚੀਜ਼ ਨਹੀਂ, ਪਰ ਇਸ ਵੇਲੇ ਅਸੀਂ ਇਨ੍ਹਾਂ ਪੋਸਟਾਂ ਨੂੰ ਅਬਾਲਿਸ਼ ਕਰ ਬੈਠੇ ਹਾਂ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਕਈ ਸਕੂਲਾਂ ਵਿਚ ਕਿਸੇ ਸਬਜੈਕਟ ਦਾ ਟੀਚਰ ਨਹੀਂ ਅਤੇ ਕਿਤੇ ਟੀਚਰ ਹਨ ਪਰ ਬੱਚੇ ਨਹੀਂ। ਮੈਂ ਆਪ ਜੀ ਦੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਿਸਟਮ ਨੂੰ ਰੈਸ਼ਨੇਲਾਈਜ਼ ਕਰਨ ਦੀ ਰੀਸੈਂਟ ਸਮੇਂ ਵਿਚ ਇਨ੍ਹਾਂ ਦੀ ਕੋਈ ਪਰੋਪੋਜ਼ਲ ਹੈ ?

**ਮੰਤਰੀ** : ਸਪੀਕਰ ਸਾਹਿਬ, ਰੈਸ਼ਨੇਲਾਈਜ਼ੇਸ਼ਨ ਦਾ ਪ੍ਰਾਸੈਸ ਚਲਦਾ ਪਿਆ ਹੈ। ਅਸੀਂ ਦੇਖ ਰਹੇ ਹਾਂ ਕਿ ਕਿਥੇ ਐਕਸੈਸ ਸਟਾਫ ਹੈ ਅਤੇ ਉਹ ਕਿਹੜੇ ਸਕੂਲ ਹਨ ਜਿਥੇ ਸਟਾਫ ਮੁਹੱਈਆ ਨਹੀਂ ਹੋਇਆ। ਸਪੀਕਰ ਸਾਹਿਬ, ਕੁਝ ਸਕੂਲ ਇਨ੍ਹਾਂ ਨੇ ਅਪਗ੍ਰੇਡ ਕੀਤੇ ਸਨ, ਹੈਰਾਨੀ ਦੀ ਗੱਲ ਹੈ ਕਿ ਪ੍ਰਾਇਮਰੀ ਸਕੂਲਾਂ ਨੂੰ ਵੀ ਦਸਵੀਂ ਤੱਕ ਅਪਗ੍ਰੇਡ ਕਰ ਦਿੱਤਾ ਜਦ ਕਿ ਨਾ ਉਸ ਸਕੂਲ ਦੀ ਕੋਈ ਬਿਲਡਿੰਗ ਹੈ ਅਤੇ ਨਾ ਕੁਝ ਹੋਰ ਹੈ। ਇਹ ਸਾਰੇ ਕੇਸ ਰਿਵਿਊ ਹੋ ਰਹੇ ਹਨ।

**ਸ਼੍ਰੀ ਸਪੀਕਰ** : ਅਗਲਾ ਸਵਾਲ। ਸਰਦਾਰ ਜੋਗਿੰਦਰ ਸਿੰਘ ਮਾਨ।

**ਸ਼੍ਰੀ ਹਰਨਾਮ ਦਾਸ ਜੌਹਰ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਕਿੰਨੇ ਚਿਰ ਤੋਂ ਇਹ ਪੋਸਟਾਂ ਖਾਲੀ ਹਨ, ਉਸਦਾ ਕੋਈ ਜਵਾਬ ਨਹੀਂ ਆਇਆ।

**ਸਰਦਾਰ ਜੋਗਿੰਦਰ ਸਿੰਘ ਮਾਨ** : *21

**ਉਚੇਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਇਹ ਪੋਸਟਾਂ . . . . .

**ਸ਼੍ਰੀ ਸਪੀਕਰ** : ਨਹੀਂ ਜੀ। ਬਾਜਵਾ ਸਾਹਿਬ ਅਗਲੇ ਕੁਐਸਚਨ ਦਾ ਜਵਾਬ ਦੇ ਰਹੇ ਹਨ।

-----

### ਰਾਜ ਵਿਚ ਟੋਲ ਟੈਕਸ ਵਸੂਲ ਕਰਨ ਲਈ ਬੂਥ

***21. ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਲੁਧਿਆਣਾ-ਜਲੰਧਰ ਜੀ.ਟੀ. ਰੋਡ ਤੇ ਸਤਲੁਜ ਦਰਿਆ ਦੇ ਪੁੱਲ ਤੇ ਟੋਲ ਟੈਕਸ ਇੱਕਠਾ ਕਰਨ ਲਈ ਕੋਈ ਬੂਥ ਲਗਾਇਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਕਿਸ ਮਿਤੀ ਨੂੰ ਸਥਾਪਿਤ ਕੀਤਾ ਗਿਆ ਸੀ ਅਤੇ ਕਿਸ ਮਿਤੀ ਤੱਕ ਇਸਦੇ ਜਾਰੀ ਰਹਿਣ ਦੀ ਸੰਭਾਵਨਾ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਬੂਥ ਦੀ ਤਰ੍ਹਾਂ ਰਾਜ ਵਿਚ ਕਿਸੇ ਹੋਰ ਜਗ੍ਹਾ/ਪੁੱਲ ਤੇ ਵੀ ਕੋਈ ਹੋਰ ਟੋਲ ਟੈਕਸ ਕੁਲੈਕਸ਼ਨ ਬੂਥ ਸਥਾਪਿਤ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : (ੳ) ਹਾਂ ਜੀ। ਇਹ ਟੋਲ ਟੈਕਸ ਬੂਥ ਮਿਤੀ 5 ਜੂਨ, 1998 ਨੂੰ ਲਗਾਇਆ ਗਿਆ ਸੀ, ਕਿਉਂਕਿ ਇਹ ਸੜਕ ਰਾਸ਼ਟਰੀ ਮਾਰਗ ਨੰ: 1 ਦਾ ਹਿੱਸਾ ਹੈ ਅਤੇ ਭਾਰਤ ਸਰਕਾਰ ਨੇ ਟੋਲ ਟੈਕਸ ਦੀ ਵਸੂਲੀ ਦਾ ਕੰਮ ਨੈਸ਼ਨਲ ਹਾਈਵੇ ਅਥਾਰਟੀ ਨੂੰ ਸੌਂਪਿਆ ਹੋਇਆ ਹੈ। ਭਾਰਤ ਸਰਕਾਰ ਨੇ ਮਿਤੀ 1 ਅਪ੍ਰੈਲ, 2002 ਤੋਂ ਇਹ ਸੜਕ ਨੈਸ਼ਨਲ ਹਾਈਵੇ ਅਥਾਰਟੀ ਨੂੰ ਟਰਾਂਸਫਰ ਕਰ ਦਿੱਤੀ ਹੈ। ਇਸ ਲਈ ਪੰਜਾਬ ਸਰਕਾਰ ਵਲੋਂ ਇਹ ਨਹੀਂ ਦੱਸਿਆ ਜਾ ਸਕਦਾ ਕਿ ਟੋਲ ਟੈਕਸ ਦੀ ਵਸੂਲੀ ਕਦੋਂ ਤੱਕ ਕੀਤੀ ਜਾਵੇਗੀ।

(ਅ) ਹਾਂ ਜੀ। ਰਾਸ਼ਟਰੀ ਮਾਗਰ 22 (ਚੰਡੀਗੜ੍ਹ-ਅੰਬਾਲਾ) ਉੱਪਰ ਇਹ ਨਿਵੇਸ਼ਕਰਤਾ ਵੱਲੋਂ ਡੇਰਾ ਬਸੀ ਨੇੜੇ ਭਾਰਤ ਸਰਕਾਰ, ਸੜਕੀ ਆਵਾਜਾਈ ਤੇ ਮੁੱਖ ਮਾਰਗ ਮੰਤਰਾਲੇ ਦੀ ਸਰਪ੍ਰਸਤੀ ਅਧੀਨ ਬੀ.ਓ.ਟੀ. (ਬਿਲਡ, ਉਪਰੇਟ ਐਂਡ ਟਰਾਂਸਫਰ) ਪ੍ਰਣਾਲੀ ਅਧੀਨ ਉਸਾਰੇ ਰੋਡ ਓਵਰ-ਬਰਿਜ ਉੱਪਰ ਟੋਲ ਟੈਕਸ ਵਸੂਲੀ ਬੂਥ ਸਥਾਪਤ ਕੀਤਾ ਗਿਆ ਹੈ। ਪੁਲ ਮਿਤੀ 13 ਅਪ੍ਰੈਲ, 2002 ਨੂੰ ਆਵਾਜਾਈ ਲਈ ਖੋਲ੍ਹਿਆ ਗਿਆ ਹੈ। ਨਿਵੇਸ਼ਕਰਤਾ ਨਾਲ ਹੋਏ ਇਕਰਾਰਨਾਮੇ ਅਨੁਸਾਰ ਉਸਾਰੀ ਦਾ ਸਮਾਂ 24 ਮਹੀਨੇ ਅਤੇ ਟੋਲ ਟੈਕਸ ਵਸੂਲੀ ਲਈ 7 ਸਾਲ 5 ਮਹੀਨੇ 25 ਦਿਨ ਦਾ ਸਮਾਂ ਹੈ।

**Mr. Speaker :** Any supplementary, please.

**Sardar Joginder Singh Mann :** Thank you, sir. No supplementary.

**Mr. Speaker :** All right. Next question, Sardar Bir Devinder Singh.

---

**ਪ੍ਰਾਇਮਰੀ ਹੈਲਥ ਸੈਂਟਰ, ਘੜੂੰਆਂ ਨਾਲ ਜੋੜੀਆ ਡਿਸਪੈਂਸਰੀਆਂ**

*136. **ਸਰਦਾਰ ਬੀਰ ਦਵਿੰਦਰ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪ੍ਰਾਇਮਰੀ ਹੈਲਥ ਸੈਂਟਰ, ਘੜੂੰਆਂ ਨਾਲ ਕਿੰਨੀਆਂ ਦਿਹਾਤੀ ਸਿਹਤ ਡਿਸਪੈਂਸਰੀਆਂ ਨੂੰ ਜੋੜਿਆ ਗਿਆ ਹੈ ਅਤੇ ਉਕਤ ਹਰ ਇਕ ਡਿਸਪੈਂਸਰੀ ਵਿਚ ਲਗਾਏ ਗਏ ਵੱਖ-ਵੱਖ ਮੈਡੀਕਲ ਅਫਸਰਾਂ, ਫਾਰਮਾਸਿਸਟਾਂ ਅਤੇ ਹੋਰ ਅਮਲੇ ਦੇ ਨਾਂ ਕੀ-ਕੀ ਹਨ ?

**ਸ਼੍ਰੀ ਰਮੇਸ਼ ਚੰਦਰ ਡੋਗਰਾ :** 24, ਇਨ੍ਹਾਂ ਦੇ ਨਾਂ ਅਤੇ ਨਿਯੁਕਤ ਮੈਡੀਕਲ ਅਫਸਰਾਂ, ਫਾਰਮਾਸਿਸਟਾਂ ਅਤੇ ਹੋਰ ਸਟਾਫ ਦੇ ਨਾਵਾਂ ਸਬੰਧੀ ਲੋੜੀਂਦੀ ਸੂਚਨਾ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਅਨੁਲੱਗ**

**ਪੀ.ਐਚ.ਸੀ., ਘੜੂੰਆਂ ਦੇ ਅਧੀਨ ਸੰਸਥਾਵਾਂ ਵਿੱਚ ਲੱਗੇ ਸਟਾਫ ਦੀ ਗਿਣਤੀ।**

| ਸੰਸਥਾ ਦਾ ਨਾਮ | ਸਟਾਫ ਦੀ ਗਿਣਤੀ | ਨਾਮ |
|---|---|---|
| 1. ਪੀ.ਐਚ.ਸੀ., ਘੜੂੰਆਂ | 1. ਡਾਕਟਰ-2 | (1) ਡਾ: ਸੁਖਵੰਤ ਸਿੰਘ ਧਨੋਆ, ਐਸ.ਐਮ.ਓ. |
| | | (2) ਡਾ: ਸ਼ਸ਼ੀ ਅਗਰਵਾਲ, ਮੈਡੀਕਲ ਅਫਸਰ |
| | 2. ਫਾਰਮਾਸਿਸਟ-2 | (1) ਸ਼੍ਰੀ ਅੱਛਰ ਸਿੰਘ, ਚੀਫ ਫਾਰਮਾਸਿਸਟ |
| | | (2) ਸ਼੍ਰੀਮਤੀ ਕਮਲੇਸ਼ ਕੁਮਾਰੀ, ਫਾਰਮਾਸਿਸਟ |
| | 3. ਐਲ.ਐਚ.ਵੀ.-1 | (1) ਸ਼੍ਰੀਮਤੀ ਬਿਨੈਅੰਬਾ, ਐਲ.ਐਚ.ਵੀ. |
| | 4. ਏ.ਐਨ.ਐਮ.-1 | (1) ਸ਼੍ਰੀਮਤੀ ਕੁਲਵਿੰਦਰਬੀਰ ਕੌਰ, ਏ.ਐਨ.ਐਮ. |
| | 5. ਦਰਜਾ ਚਾਰ-7 | (1) ਸ਼੍ਰੀ ਸੁਰਮੁਖ ਸਿੰਘ, ਦਰਜਾ ਚਾਰ |
| | | (2) ਸ਼੍ਰੀ ਬਲਦੇਵ ਸਿੰਘ, ਦਰਜਾ ਚਾਰ |
| | | (3) ਸ਼੍ਰੀ ਸੋਹਣ ਲਾਲ, ਦਰਜਾ ਚਾਰ |
| | | (4) ਸ਼੍ਰੀ ਰਾਜਪਾਲ ਸਿੰਘ, ਦਰਜਾ ਚਾਰ |
| | | (5) ਸ਼੍ਰੀ ਭੁਪਿੰਦਰ ਸਿੰਘ, ਧੋਬੀ, ਦਰਜਾ ਚਾਰ |
| | | (6) ਸ਼੍ਰੀ ਦਰਸ਼ਨ ਸਿੰਘ, ਸਫਾਈ ਸੇਵਕ |
| | | (7) ਸ਼੍ਰੀਮਤੀ ਸਰਿੰਦਰ ਕੌਰ, ਦਰਜਾ ਚਾਰ |

**ਪੀ.ਐਚ.ਸੀ., ਘੜੂੰਆਂ ਅਧੀਨ ਰੂਰਲ ਡਿਸਪੈਂਸਰੀਆਂ ਵਿੱਚ ਨਿਯੁਕਤ ਸਟਾਫ ਦਾ ਵੇਰਵਾ :**

| | | |
|---|---|---|
| 1. ਮਿੰਨੀ ਪੀ.ਐਚ.ਸੀ., ਮੋਹਾਲੀ | 1. ਡਾਕਟਰ-2 | (1) ਡਾ. ਪੀ.ਪੀ. ਸਿੰਘ ਬਾਠ, ਮੈਡੀਕਲ ਅਫਸਰ |
| | | (2) ਡਾ: ਮਨੋਹਰ ਸਿੰਘ ਧਾਲੀਵਾਲ, ਡੈਂਟਲ ਮੈਡੀਕਲ ਅਫਸਰ |
| | 2 ਫਾਰਮਾਸਿਸਟ-1 | (1) ਸ਼੍ਰੀਮਤੀ ਰਿਤੂ ਸਚਦੇਵਾ |
| | 3. ਐਲ.ਐਚ.ਵੀ.-1 | (1) ਸ਼੍ਰੀਮਤੀ ਸਤਵੰਤ ਕੌਰ ਜੋਹਲ |
| | 4. ਐਮ.ਐਲ.ਟੀ.-1 | (1) ਸ਼੍ਰੀਮਤੀ ਨਿਰੁਪਮਾ ਸ਼ਰਮਾ |

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

| ਸੰਸਥਾ ਦਾ ਨਾਮ | ਸਟਾਫ ਦੀ ਗਿਣਤੀ | ਨਾਮ |
|---|---|---|
| | 5. ਏ.ਐਨ.ਐਮ.-4 | (1) ਸ਼੍ਰੀਮਤੀ ਮਨਜੀਤ ਕੌਰ, ਏ.ਐਨ.ਐਮ. |
| | | (2) ਸ਼੍ਰੀਮਤੀ ਕੁਲਵੰਤ ਕੌਰ |
| | | (3) ਸ਼੍ਰੀਮਤੀ ਪ੍ਰੇਮ ਲਤਾ |
| | | (4) ਸ਼੍ਰੀਮਤੀ ਹਰਵਿਕਰ ਕੌਰ |
| | 6. ਦਰਜਾ ਚਾਰ-8 | (1) ਸ਼੍ਰੀਮਤੀ ਕਮਲਜੀਤ ਕੌਰ |
| | | (2) ਸ਼੍ਰੀਮਤੀ ਹਰਜਿੰਦਰ ਕੌਰ |
| | | (3) ਸ਼੍ਰੀਮਤੀ ਬਲਜੀਤ ਕੌਰ |
| | | (4) ਸ਼੍ਰੀਮਤੀ ਮਨਜੀਤ ਕੌਰ |
| | | (5) ਸ਼੍ਰੀਮਤੀ ਕਮਲਾ ਰਾਣੀ |
| | | (6) ਸ਼੍ਰੀ ਚਰਨਜੀਤ ਸਿੰਘ |
| | | (7) ਸ਼੍ਰੀ ਨਰੇਸ਼ ਕੁਮਾਰ |
| | | (8) ਸ਼੍ਰੀ ਓਮ ਪ੍ਰਕਾਸ਼ |
| 2. ਮਿੰਨੀ ਪੀ.ਐਚ.ਸੀ., ਚੰਦੇ | 1. ਡਾਕਟਰ-1 | (1) ਡਾ: ਸਮੀਰ ਅਗਰਵਾਲ |
| | 2. ਫਾਰਮਾਸਿਸਟ-1 | (1) ਸ਼੍ਰੀਮਤੀ ਮਨਜੀਤ ਕੌਰ |
| | 3. ਐਮ.ਐਲ.ਟੀ.-1 | (1) ਸ਼੍ਰੀ ਹਰਪਾਲ ਸਿੰਘ |
| | 4. ਦਰਜਾ ਚਾਰ-2 | (1) ਸ਼੍ਰੀ ਲਾਭ ਸਿੰਘ |
| | | (2) ਸ਼੍ਰੀ ਹਰਚੰਦ ਸਿੰਘ |
| 3. ਮਿੰਨੀ ਪੀ.ਐਚ.ਸੀ., ਲਾਂਡਰਾ | 1. ਡਾਕਟਰ-1 | (1) ਡਾ: ਜਸਕਿਰਨਦੀਪ ਕੌਰ |
| | 2. ਫਾਰਮਾਸਿਸਟ-1 | (1) ਸ਼੍ਰੀਮਤੀ ਰਮਨਦੀਪ ਸ਼ਰਮਾ |
| | 3. ਐਮ.ਐਲ.ਟੀ.-1 | (1) ਸ਼੍ਰੀ ਹਰਜੀਤ ਸਿੰਘ |
| | 4. ਏ.ਐਨ.ਐਮ.-1 | (1) ਸ਼੍ਰੀਮਤੀ ਦਵਿੰਦਰ ਕੌਰ |
| | 5. ਦਰਜਾ ਚਾਰ-2 | (1) ਸ਼੍ਰੀ ਰੂਪਚੰਦ |
| | | (2) ਸ਼੍ਰੀ ਅਸ਼ੋਕ ਕੁਮਾਰ |
| 4. ਮਿੰਨੀ ਪੀ.ਐਚ.ਸੀ., ਮਜਾਤ | 1. ਡਾਕਟਰ-1 | (1) ਡਾ: ਵਿਵੇਕ ਮਲਹੋਤਰਾ |
| | 2. ਫਾਰਮਾਸਿਸਟ-1 | (1) ਸ਼੍ਰੀਮਤੀ ਮੋਨਿਕਾ |
| | 3. ਐਮ.ਐਲ.ਟੀ.-1 | (1) ਸ਼੍ਰੀ ਸਤਨਾਮ ਸਿੰਘ |
| 5. ਮਿੰਨੀ ਪੀ.ਐਚ.ਸੀ., ਮੁਲਾਂਪੁਰ | 1. ਡਾਕਟਰ-1 | (1) ਡਾ: ਸਵਿਤਾ ਆਰੀਆ |
| | 2. ਫਾਰਮਾਸਿਸਟ-1 | (1) ਸ਼੍ਰੀਮਤੀ ਰਾਜ ਕੌਰ |
| | 3. ਐਮ.ਐਲ.ਟੀ.-1 | (1) ਸ਼੍ਰੀ ਅਨਿਲ ਸੈਮਸ਼ਨ |
| | 4. ਏ.ਐਨ.ਐਮ.-1 | (1) ਸ਼੍ਰੀਮਤੀ ਓਂਕਾਰ ਕੌਰ |
| | 5. ਦਰਜਾ ਚਾਰ-2 | (1) ਸ਼੍ਰੀਮਤੀ ਮਾਇਆ ਦੇਵੀ |
| | | (2) ਸ਼੍ਰੀਮਤੀ ਸੁਰਿੰਦਰ ਕੌਰ |
| 6. ਐਸ.ਐਚ.ਸੀ., ਦਾਊਂ | 1. ਡਾਕਟਰ-1 | (1) ਡਾ: ਵਿਵੇਕ ਚੋਪੜਾ |
| | 2. ਫਾਰਮਾਸਿਸਟ-1 | (1) ਸ਼੍ਰੀਮਤੀ ਪਰਮਜੀਤ ਕੌਰ |

| ਸੰਸਥਾ ਦਾ ਨਾਮ | ਸਟਾਫ ਦੀ ਗਿਣਤੀ | ਨਾਮ |
|---|---|---|
| | 3. ਦਰਜਾ ਚਾਰ-2 | (1) ਸ਼੍ਰੀ ਗੁਰਮੁਖ ਸਿੰਘ<br>(2) ਸ਼੍ਰੀਮਤੀ ਤੇਜ ਕੌਰ |
| 7. ਐਸ.ਐਚ.ਸੀ., | 1. ਡਾਕਟਰ-1 | (1) ਡਾ: ਕਮਲਜੀਤ ਕੌਰ |
| ਬਡਾਲੀ | 2. ਫਾਰਮਾਸਿਸਟ-1 | (1) ਸ਼੍ਰੀਮਤੀ ਰੀਤ ਕੱਕੜ |
| | 3. ਦਰਜਾ ਚਾਰ-3 | (1) ਸ਼੍ਰੀ ਅਮਰਜੀਤ ਸਿੰਘ<br>(2) ਸ਼੍ਰੀਮਤੀ ਅਵਤਾਰ ਕੌਰ<br>(3) ਸ਼੍ਰੀਮਤੀ ਸ਼ੀਲਾ ਦੇਵੀ |
| 8. ਐਸ.ਐਚ.ਸੀ., | 1. ਡਾਕਟਰ-1 | (1) ਡਾ: ਮੀਤ ਪਾਲ ਸਿੰਘ |
| ਸਕਰੁਲਾਪੁਰ | 2. ਫਾਰਮਾਸਿਸਟ-1 | (1) ਸ਼੍ਰੀਮਤੀ ਨਿਰਮਲ ਕੌਰ |
| | 3. ਦਰਜਾ ਚਾਰ-2 | (1) ਸ਼੍ਰੀ ਇੰਦਰਜੀਤ ਸਿੰਘ<br>(2) ਸ਼੍ਰੀ ਗੁਰਚਰਨ ਸਿੰਘ |
| 9. ਐਸ.ਐਚ.ਸੀ., | 1. ਡਾਕਟਰ-1 | (1) ਡਾ: ਅਮਿਤ ਮੋਗਾ |
| ਮਨੌਲੀ | 2. ਫਾਰਮਾਸਿਸਟ-1 | (1) ਸ਼੍ਰੀਮਤੀ ਸਰਿਤਾ ਸੋਚਰ |
| | 3. ਦਰਜਾ ਚਾਰ-2 | (1) ਸ਼੍ਰੀ ਸੋਹਨ ਸਿੰਘ<br>(2) ਸ਼੍ਰੀਮਤੀ ਸੁਰਿੰਦਰ ਕੌਰ |
| 10. ਐਸ.ਐਚ.ਸੀ., | 1. ਡਾਕਟਰ-1 | (1) ਡਾ: ਜਗਪਾਲ ਸਿੰਘ |
| ਝੰਜੇੜੀ | 2. ਦਰਜਾ ਚਾਰ-2 | (1) ਸ਼੍ਰੀਮਤੀ ਸਰਿੰਦਰ ਕੌਰ<br>(2) ਸ਼੍ਰੀਮਤੀ ਸਤਿਆ ਦੇਵੀ |
| 11. ਐਸ.ਐਚ.ਸੀ., | 1. ਡਾਕਟਰ-1 | (1) ਡਾ: ਸਤੀਸ਼ ਚੰਦਰ |
| ਬੱਤਾ | 2. ਫਾਰਮਾਸਿਸਟ-1 | (1) ਸ਼੍ਰੀਮਤੀ ਹਰਜੀਤ ਕੌਰ |
| | 3. ਦਰਜਾ ਚਾਰ-2 | (1) ਸ਼੍ਰੀ ਧਿਆਨ ਸਿੰਘ<br>(2) ਸ਼੍ਰੀ ਹਾਕਮ ਸਿੰਘ |
| 12. ਐਸ.ਐਚ.ਸੀ., | 1. ਡਾਕਟਰ-1 | (1) ਡਾ: ਭੁਪਿੰਦਰ ਖੈਰਾ |
| ਬਾਕਰਪੁਰ | 2. ਫਾਰਮਾਸਿਸਟ-1 | (1) ਸ਼੍ਰੀ ਮੁਕੇਸ਼ ਕੁਮਾਰ |
| | 3. ਦਰਜਾ ਚਾਰ-2 | (1) ਸ਼੍ਰੀ ਹਰਭਜਨ ਸਿੰਘ<br>(2) ਸ਼੍ਰੀ ਜੱਬਰ ਸਿੰਘ |
| 13. ਮਿੰਨੀ ਪੀ.ਐਚ.ਸੀ., | 1. ਡਾਕਟਰ-1 | (1) ਡਾ: ਪੂਜਾ ਗਰਗ |
| ਨਵਾਂ ਗਾਓ | 2. ਫਾਰਮਾਸਿਸਟ-1 | (1) ਸ਼੍ਰੀਮਤੀ ਕਮਲੇਸ਼ ਗਰਗ |
| | 3. ਏ.ਐਨ.ਐਮ.-2 | (1) ਸ਼੍ਰੀਮਤੀ ਗੁਰਮੀਤ ਕੌਰ<br>(2) ਸ਼੍ਰੀਮਤੀ ਇੰਦਰਜੀਤ ਕੌਰ |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

| ਸੰਸਥਾ ਦਾ ਨਾਮ | ਸਟਾਫ ਦੀ ਗਿਣਤੀ | ਨਾਮ |
|---|---|---|
| | 4. ਦਰਜਾ ਚਾਰ-2 | (1) ਸ਼੍ਰੀ ਲਾਭ ਸਿੰਘ<br>(2) ਸ਼੍ਰੀਮਤੀ ਜੋਗਿੰਦਰ ਕੌਰ |
| 14. ਐਸ.ਐਚ.ਸੀ., | 1. ਡਾਕਟਰ-1 | (1) ਡਾ: ਸ਼ਸ਼ੀ ਕਲਾ |
| ਸੋਹਾਣਾ | 2. ਫਾਰਮਾਸਿਸਟ-1 | (1) ਸ਼੍ਰੀਮਤੀ ਮੀਨੂ ਰਾਣੀ |
| | 3. ਏ.ਐਨ.ਐਮ.-1 | (1) ਸ਼੍ਰੀਮਤੀ ਰਜਿੰਦਰ ਕੌਰ |
| | 4. ਦਰਜਾ ਚਾਰ-2 | (1) ਸ਼੍ਰੀ ਰਘਵੀਰ ਚੰਦ<br>(2) ਸ਼੍ਰੀਮਤੀ ਬਿਮਲ ਕੌਰ |
| 15. ਐਸ.ਐਚ.ਸੀ., | 1. ਡਾਕਟਰ-1 | (1) ਡਾ: ਰਾਜਨੀਤ ਰੰਧਾਵਾ |
| ਮਛਲੀ ਕਲਾਂ | 2. ਫਾਰਮਾਸਿਸਟ-1 | (1) ਸ਼੍ਰੀਮਤੀ ਪ੍ਰਭਜੋਤ ਕੌਰ |
| | 3. ਦਰਜਾ ਚਾਰ-2 | (1) ਸ਼੍ਰੀ ਮਨਜੀਤ ਸਿੰਘ<br>(2) ਸ਼੍ਰੀ ਬਚਨਾ ਰਾਮ |
| 16. ਐਸ.ਐਚ.ਸੀ., | 1. ਡਾਕਟਰ-1 | (1) ਡਾ: ਰਮਿਤਾ ਰੰਧਾਵਾ |
| ਭਾਗੋਮਾਜਰਾ | 2. ਫਾਰਮਾਸਿਸਟ-1 | (1) ਸ਼੍ਰੀਮਤੀ ਹਰਵਿੰਦਰ ਕੌਰ |
| | 3. ਏ.ਐਨ.ਐਮ.-1 | (1) ਸ਼੍ਰੀਮਤੀ ਲਖਵਿੰਦਰ ਕੌਰ |
| | 4. ਦਰਜਾ ਚਾਰ-2 | (1) ਸ਼੍ਰੀ ਸੁਰਿੰਦਰ ਸਿੰਘ<br>(2) ਸ਼੍ਰੀ ਗੁਰਮੀਤ ਸਿੰਘ |
| 17. ਐਸ.ਐਚ.ਸੀ. | 1. ਡਾਕਟਰ-1 | (1) ਡਾ: ਪਰਮਿੰਦਰ ਜੀਤ ਸਿੰਘ |
| ਟੰਗੋਰੀ | 2. ਫਾਰਮਾਸਿਸਟ-1 | (1) ਸ਼੍ਰੀਮਤੀ ਹਰਿੰਦਰ ਕੌਰ |
| | 3. ਦਰਜਾ ਚਾਰ-2 | (1) ਸ਼੍ਰੀ ਕ੍ਰਿਸ਼ਨ ਚੰਦ<br>(2) ਸ਼੍ਰੀਮਤੀ ਵਿਦਿਆ ਦੇਵੀ |
| 18. ਐਸ.ਐਚ.ਸੀ. | 1. ਡਾਕਟਰ-1 | (1) ਡਾ: ਸੁਰਿੰਦਰ ਕੌਰ |
| ਚਨਿਆਲਾ | 2. ਫਾਰਮਾਸਿਸਟ-1 | (1) ਸ਼੍ਰੀਮਤੀ ਜਰਨੈਲ ਕੌਰ |
| | 3. ਦਰਜਾ ਚਾਰ-1 | (1) ਸ਼੍ਰੀ ਗੁਰਮੀਤ ਸਿੰਘ |
| 19. ਐਸ.ਐਚ.ਸੀ. | 1. ਡਾਕਟਰ-1 | (1) ਡਾ: ਜਸਲੀਨ ਵਿਲਕ |
| ਭਬਾਤ | 2. ਫਾਰਮਾਸਿਸਟ-1 | (1) ਸ਼੍ਰੀਮਤੀ ਅੰਜੂ ਕਪੂਰ |
| | 3. ਦਰਜਾ ਚਾਰ-2 | (1) ਸ਼੍ਰੀਮਤੀ ਉਰਮਿਲਾ ਦੇਵੀ<br>(2) ਖਾਲੀ, ਦਰਜਾ-4 |
| 20. ਐਸ.ਐਚ.ਸੀ. | 1. ਡਾਕਟਰ-1 | (1) ਡਾ: ਸੁਖਵਿੰਦਰ ਕੌਰ |
| ਮਟੌਰ | 2. ਫਾਰਮਾਸਿਸਟ-1 | (1) ਸ਼੍ਰੀ ਸੰਦੀਪ ਦਿਓਲ |

| ਸੰਸਥਾ ਦਾ ਨਾਮ | ਸਟਾਫ ਦੀ ਗਿਣਤੀ | ਨਾਮ |
|---|---|---|
| | 3. ਦਰਜਾ ਚਾਰ-2 | (1) ਸ਼੍ਰੀਮਤੀ ਪ੍ਰੇਮ ਕੌਰ |
| | | (2) ਸ਼੍ਰੀ ਸੁਰੇਸ਼ ਕੁਮਾਰ |
| 21. ਐਸ.ਐਚ.ਸੀ. | 1. ਡਾਕਟਰ-1 | (1) ਡਾ: ਰਵਲੀਨ ਕੌਰ |
| ਬਾਸੀਆ | 2. ਫਾਰਮਾਸਿਸਟ-1 | (1) ਸ਼੍ਰੀ ਕੁਲਦੀਪ ਸਿੰਘ |
| | 3. ਦਰਜਾ ਚਾਰ-1 | (1) ਸ਼੍ਰੀ ਸੁਰਜੀਤ ਸਿੰਘ |
| 22. ਐਸ.ਐਚ.ਸੀ. | 1. ਡਾਕਟਰ-1 | (1) ਡਾ: ਅਮਰਜੀਤ ਕੌਰ |
| ਦਾਉ ਮਾਜਰਾ | 2. ਫਾਰਮਾਸਿਸਟ-1 | (1) ਸ਼੍ਰੀਮਤੀ ਸੰਗੀਤਾ ਗੁਪਤਾ |
| | 3. ਦਰਜਾ ਚਾਰ-2 | (1) ਸ਼੍ਰੀ ਜਸਵੰਤ ਸਿੰਘ |
| | | (2) ਸ਼੍ਰੀ ਸਤਪਾਲ ਸਿੰਘ |
| 23. ਐਸ.ਐਚ.ਸੀ. | 1. ਡਾਕਟਰ-1 | (1) ਡਾ: ਦਲਬੀਰ ਕੌਰ |
| ਸਨੇਟਾ | 2. ਫਾਰਮਾਸਿਸਟ-1 | (1) ਸ਼੍ਰੀਮਤੀ ਹਰਪਾਲ ਕੌਰ |
| | 3. ਦਰਜਾ ਚਾਰ-2 | (1) ਸ਼੍ਰੀ ਸ਼ੇਰ ਸਿੰਘ |
| | | (2) ਸ਼੍ਰੀ ਚਰਨਜੀਵ |
| 24. ਐਸ.ਐਚ.ਸੀ. | 1. ਡਾਕਟਰ-1 | (1) ਡਾ: ਸਿਮਰਨ ਕੌਰ |
| ਗੜਾਂਗਾਂ | 2. ਫਾਰਮਾਸਿਸਟ-1 | (1) ਸ਼੍ਰੀ ਸਵਰਨ ਸਿੰਘ |
| | 3. ਦਰਜਾ ਚਾਰ-2 | (1) ਸ਼੍ਰੀ ਬਲਵੰਤ ਸਿੰਘ |
| | | (2) ਸ਼੍ਰੀਮਤੀ ਹਰਭਜਨ ਕੌਰ |

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਮੈਨੂੰ ਭੇਜਿਆ ਹੈ, ਉਸ ਨੂੰ ਮੈਂ ਬੜੇ ਧਿਆਨ ਨਾਲ ਪੜ੍ਹਿਆ ਹੈ। ਜਵਾਬ ਵਿਚ ਦਿੱਤੀ ਗਈ ਸੂਚਨਾ ਅਨੁਸਾਰ ਏ.ਐਨ.ਐਮ. ਦੀ ਜੋ ਆਸਾਮੀ ਹੈ, ਉਹ ਕੇਵਲ ਪੀ.ਐਚ.ਸੀ. ਮੁੱਲਾਂਪੁਰ ਵਿਚ ਹੈ ਅਤੇ ਇਕ ਹੋਰ ਡਿਸਪੈਂਸਰੀ ਵਿਚ ਹੈ। ਪੂਰੀ ਦੀ ਪੂਰੀ ਤਹਿਸੀਲ ਵਿਚ ਹੋਰ ਕਿਸੇ ਵੀ ਪੀ.ਐਚ.ਸੀ./ਐਚ.ਐਸ.ਸੀ. ਵਿਚ ਇਹ ਆਸਾਮੀ ਨਹੀਂ ਹੈ। ਇਥੋਂ ਤੱਕ ਕਿ ਕਈਆਂ ਵਿਚ ਤਾਂ ਦਰਜਾ 4 ਦੀ ਆਸਾਮੀ ਵੀ ਨਹੀਂ ਹੈ। ਐਸ.ਐਚ.ਸੀ. ਨਵਾਂ ਗਾਉਂ ਵਿਚ ਏ.ਐਨ.ਐਮ. ਦੀਆਂ 2 ਅਤੇ ਭਾਗੋ ਮਾਜਰਾ ਵਿਚ ਸਿਰਫ ਇਕ ਆਸਾਮੀ ਹੈ। ਇਹ 24 ਐਸ.ਐਚ.ਸੀ. ਦੀ ਲਿਸਟ ਹੈ। ਇਨ੍ਹਾਂ 24 ਐਸ.ਐਚ.ਸੀ. ਵਿਚੋਂ ਕਿਸੇ ਇਕ ਜਗ੍ਹਾ ਵੀ ਏ.ਐਨ.ਐਮ. ਦੀ ਆਸਾਮੀ ਨਹੀਂ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਐਸੀ ਵਿਵਸਥਾ ਕਿਉਂ ਹੈ ? ਕੀ ਏ.ਐਨ.ਐਮ. ਦੀ ਆਸਾਮੀ ਦੀ ਮਿੰਨੀ ਪੀ.ਐਚ.ਸੀ. ਵਿਚ ਜ਼ਰੂਰਤ ਨਹੀਂ ਸਮਝੀ ਗਈ ਜਾਂ ਫਿਰ ਇਸ ਆਸਾਮੀ ਦੀ ਘਾਟ ਹੈ ? ਔਰਤਾਂ, ਲੜਕੀਆਂ ਅਤੇ ਬੱਚਿਆਂ ਦੀ ਗਿਣਤੀ ਰੂਰਲ ਏਰੀਏ ਵਿਚ ਵੀ ਉਸੇ ਅਨੁਪਾਤ ਵਿਚ ਹੈ ਜਿਸ ਅਨੁਪਾਤ ਵਿਚ ਅਰਬਨ ਏਰੀਏ ਵਿਚ ਹੈ। ਕੀ ਮੰਤਰੀ ਜੀ ਦੱਸਣਗੇ ਕਿ ਐਸੀ ਵਿਵਸਥਾ ਕਿਉਂ ਹੈ ਅਤੇ ਏ.ਐਨ.ਐਮ. ਦੀ ਨਿਯੁਕਤੀ ਇਨ੍ਹਾਂ ਡਿਸਪੈਂਸਰੀਆਂ ਵਿਚ ਕਿਉਂ ਨਹੀਂ ਕੀਤੀ ਗਈ ਹੈ ?

**ਮੰਤਰੀ :** ਸਪੀਕਰ ਸਾਹਿਬ, ਏ.ਐਨ.ਐਮ. ਦੀ ਆਸਾਮੀ ਮਿੰਨੀ ਪੀ.ਐਚ.ਸੀ. ਲਾਂਡਰਾ ਵਿਚ ਵੀ ਹੈ ਅਤੇ ਮੁੱਲਾਂਪੁਰ ਵਿਚ ਵੀ ਹੈ ਅਤੇ ਕੁਝ ਹੋਰ ਡਿਸਪੈਂਸਰੀਆਂ ਵੀ ਹਨ, ਜਿਨ੍ਹਾਂ ਵਿਚ ਇਹ ਆਸਾਮੀ ਹੈ। ਇਨ੍ਹਾਂ ਡਿਸਪੈਂਸਰੀਆਂ ਦੀ ਜਿਹੜੀ ਮੇਨ ਰਿਕੁਆਇਰਮੈਂਟ ਹੈ, ਉਹ ਫਾਰਮਾਸਿਸਟਾਂ ਅਤੇ ਡਾਕਟਰਾਂ ਦੀ ਹੈ ਅਤੇ ਇਹ ਦੋਨੋਂ ਆਸਾਮੀਆਂ ਇਨ੍ਹਾਂ ਡਿਸਪੈਂਸਰੀਆਂ ਵਿਚ ਹਨ। ਡਿਸਪੈਂਸਰੀਆਂ ਦੇ ਇਹੀ ਮੇਨ ਪਿਲਰਜ਼ ਹਨ। ਏ.ਐਨ.ਐਮ. ਦੀ ਆਸਾਮੀ ਦੇ ਨਾ ਹੋਣ ਦਾ ਇਕ ਕਾਰਣ ਇਨ੍ਹਾਂ ਦੀ ਸ਼ਾਰਟੇਜ ਵੀ ਹੈ। ਫਿਰ ਵੀ ਅਸੀਂ ਇਹ ਸ਼ਾਰਟੇਜ ਦੂਰ ਕਰਨ ਅਤੇ ਖਾਲੀ ਆਸਾਮੀਆਂ ਪੁਰ ਕਰਨ ਦਾ ਯਤਨ ਕਰਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਏ.ਐਨ.ਐਮ. ਦਾ ਰੋਲ ਕੀ ਹੈ? ਇਨ੍ਹਾਂ ਦੀ ਡਿਊਟੀ ਕੀ ਹੈ ਅਤੇ ਐਸੀ ਵਿਵਸਥਾ ਕਿਉਂ ਹੈ ਕਿ ਸਿਰਫ ਦੋ ਡਿਸਪੈਂਸਰੀਆਂ ਵਿਚ ਹੀ ਇਹ ਆਸਾਮੀ ਹੈ ਅਤੇ ਬਾਕੀਆਂ ਵਿਚ ਇਹ ਆਸਾਮੀ ਨਹੀਂ ਹੈ? ਪੂਰੀ ਦੀ ਪੂਰੀ ਤਹਿਸੀਲ ਵਿਚ ਏ.ਐਨ.ਐਮ. ਦੀਆਂ ਆਸਾਮੀਆਂ ਖਾਲੀ ਹਨ ਜਿਸ ਕਰਕੇ ਉਹ ਆਪਣੀ ਡਿਊਟੀ ਸਰਅੰਜਾਮ ਨਹੀਂ ਦੇ ਸਕਦੀਆਂ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਐਸੀ ਵਿਵਸਥਾ ਕਿਉਂ ਹੈ?

**ਮੰਤਰੀ :** ਸਪੀਕਰ ਸਾਹਿਬ, ਨਾਰਮਲੀ ਇਸ ਦੀ ਡਿਊਟੀ ਹੈ to attend to ladies in the villages, to preach those who have two children and to help these ladies ਤਾਂ ਕਿ ਉਨ੍ਹਾਂ ਦੇ ਦੋ ਬੱਚਿਆਂ ਤੋਂ ਜ਼ਿਆਦਾ ਬੱਚੇ ਨਾ ਹੋਣ। ਏ.ਐਨ.ਐਮਜ਼. ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰਦੀਆਂ ਹਨ। And they bring them to the hospital. Sir, this is the duty of an ANM.

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਜੋ ਡਿਊਟੀ ਹੈ, ਕੀ ਇਹ ਖਰੜ ਤਹਿਸੀਲ ਵਿਚ ਨਹੀਂ ਕਰਵਾਉਣੀ ਚਾਹੁੰਦੇ? ਜੇ ਕਰਵਾਉਣੇ ਚਾਹੁੰਦੇ ਹਨ ਤਾਂ ਕਦੋਂ ਤੱਕ ਇਸ ਘਾਟ ਨੂੰ ਪੂਰਾ ਕਰ ਦੇਣਗੇ? ਮੈਂ ਇਹ ਵੀ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਰੋਪੜ ਵਿਚ ਏ.ਐਨ.ਐਮ. ਆਸਾਮੀਆਂ ਦੀ ਕਿੰਨੀ ਘਾਟ ਹੈ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਇਸ ਸ਼ਹਿਰ ਵਿਚ ਬੜੇ ਪੜ੍ਹੇ ਲਿਖੇ ਲੋਕ ਹਨ, ਫਿਰ ਵੀ ਇਨ੍ਹਾਂ ਖਾਲੀ ਪੋਸਟਾਂ ਨੂੰ ਅਸੀਂ ਜ਼ਰੂਰ ਫਿਲ ਕਰਾਂਗੇ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਸ਼ਹਿਰਾਂ ਦੀ ਗੱਲ ਨਹੀਂ ਕਰ ਰਿਹਾ, ਮੈਂ ਪੀ.ਐਚ.ਸੀਜ਼. ਦੀ ਗੱਲ ਕਰ ਰਿਹਾ ਹਾਂ ਜਿਹੜੀਆਂ ਕਿ ਪੇਂਡੂ ਡਿਸਪੈਂਸਰੀਆਂ ਹਨ। ਮੈਂ ਪੇਂਡੂ ਡਿਸਪੈਂਸਰੀਆਂ ਦੀ ਗੱਲ ਕਰ ਰਿਹਾ ਹਾਂ। ਕ੍ਰਿਪਾ ਕਰਕੇ ਮੰਤਰੀ ਜੀ ਜਵਾਬ ਨੂੰ ਟਾਲਣ ਨਾ ਅਤੇ ਸਪੈਸੇਫਿਕ ਜਵਾਬ ਦੇਣ। ਇਹ ਬੜਾ ਸੀਰੀਅਸ ਅਤੇ ਇੰਪਾਰਟੈਂਟ ਮਾਮਲਾ ਹੈ, ਇਸ ਕਰਕੇ ਮੰਤਰੀ ਜੀ ਸੀਰੀਅਸਲੀ ਇਸ ਗੱਲ ਦਾ ਜਵਾਬ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀਆਂ ਫੀਲਿੰਗਜ਼ ਨੂੰ ਸੀਰੀਅਸਲੀ ਸ਼ੇਅਰ ਕਰ ਰਿਹਾ ਹਾਂ। It is not the reply which I have received. That might have been the problem. ਮੈਂ ਫੀਲ ਕਰਦਾ ਹਾਂ ਕਿ ਚੰਡੀਗੜ੍ਹ ਇਕ ਅਗਾਂਹ-ਵਧੂ ਸ਼ਹਿਰ ਹੈ ਅਤੇ ਇਸ ਦੇ ਇਰਦਗਿਰਦ ਦੇ ਲੋਕ ਵੀ ਅਗਾਂਹ-ਵਧੂ ਹਨ। but deficiency of posts is the main problem. ਜਦੋਂ ਡੈਫੀਸ਼ੈਂਸੀ ਦੂਰ ਹੋ ਜਾਵੇਗੀ, we will definitely post ANMs.

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 41**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਸਰਕਾਰੀ ਮਿਡਲ ਸਕੂਲ, ਸੁੱਜੋਂ, ਜ਼ਿਲ੍ਹਾ ਨਵਾਂ ਸ਼ਹਿਰ ਦੀ ਇਮਾਰਤ ਦੀ ਮੁਰੰਮਤ**

*170. **ਸ਼੍ਰੀ ਪ੍ਰਕਾਸ਼ ਸਿੰਘ :** ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰੀ ਮਿਡਲ ਸਕੂਲ, ਸੁੱਜੋਂ, ਜ਼ਿਲ੍ਹਾ ਨਵਾਂ ਸ਼ਹਿਰ ਦੀ

ਇਮਾਰਤ ਦੀ ਹਾਲਤ ਖਸਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸਕੂਲ ਦੀ ਇਮਾਰਤ ਦੀ ਮੁਰੰਮਤ ਕਦੋਂ ਤੱਕ ਕਰਵਾਏ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਖੁਸ਼ਹਾਲ ਬਹਿਲ :** ਹਾਂ ਜੀ, ਸਰਕਾਰੀ ਮਿਡਲ ਸਕੂਲ, ਸੁੱਜੋ, ਜ਼ਿਲ੍ਹਾ ਨਵਾਂ ਸ਼ਹਿਰ ਦੇ ਦੋ ਕਮਰੇ ਅਤੇ ਇੱਕ ਵਰਾਂਡਾ ਮੁਰੰਮਤ ਯੋਗ ਹਨ। ਸਿੱਖਿਆ ਵਿਭਾਗ ਵੱਲੋਂ ਸਾਲ 2002-2003 ਲਈ ਪੰਜਾਬ ਰਾਜ ਦੇ ਸਰਕਾਰੀ ਸਕੂਲਾਂ ਦੀਆਂ ਇਮਾਰਤਾਂ ਲਈ 1600 ਲੱਖ ਰੁਪਏ ਦੀ ਮੰਗ ਸਰਕਾਰ ਤੋਂ ਯੋਜਨਾ ਵਿਭਾਗ ਰਾਹੀਂ ਕੀਤੀ ਗਈ ਹੈ ਜਿਉਂ ਹੀ ਫੰਡ ਉਪਲਬਧ ਹੋਣਗੇ, ਇਸ ਸਕੂਲ ਦੀ ਮੁਰੰਮਤ ਕਰਵਾ ਦਿੱਤੀ ਜਾਵੇਗੀ।

**ਸ਼੍ਰੀ ਪ੍ਰਕਾਸ਼ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਕਿੰਨੀ ਦੇਰ ਤੱਕ ਇਹ ਕਮਰਿਆਂ ਦੀ ਰਿਪੇਅਰ ਕਰ ਦਿੱਤੀ ਜਾਵੇਗੀ ਤਾਂ ਕਿ ਕੋਈ ਮਿਸਹੈਪਨਿੰਗ ਨਾ ਹੋ ਜਾਵੇ ਅਤੇ ਕਿਸੇ ਪ੍ਰਕਾਰ ਦਾ ਕੋਈ ਜਾਨੀ ਨੁਕਸਾਨ ਨਾ ਹੋ ਜਾਵੇ?

**ਮੰਤਰੀ :** ਸਪੀਕਰ ਸਾਹਿਬ, ਇਹ ਬਜਟ ਦੀ ਉਪਲਬਧੀ ਤੇ ਨਿਰਭਰ ਹੈ। ਉਹ ਲੋੜੀਂਦਾ ਪੈਸਾ ਸਾਨੂੰ ਮਿਲ ਜਾਵੇ ਜਿਸ ਦੀ ਸਾਨੂੰ ਉਮੀਦ ਹੈ ਕਿ ਮਿਲ ਜਾਵੇਗਾ। ਉਸ ਤੋਂ ਬਾਅਦ ਇਹ ਸਾਰਾ ਕੰਮ ਰਿਪੇਅਰ ਦਾ ਕੈਰੀ-ਆਊਟ ਕਰ ਲਿਆ ਜਾਵੇਗਾ। ਇਹ ਇਕ ਮਿਡਲ ਸਕੂਲ ਹੈ। ਇਸ ਦਾ ਕੋਈ 2500 ਸੁਕੇਅਰ ਫੁੱਟ ਏਰੀਆ ਹੈ। ਇਸ ਵਿੱਚ 125 ਬੱਚੇ ਪੜ੍ਹਦੇ ਹਨ ਔਰ ਇਹ ਵੀ ਠੀਕ ਹੈ ਕਿ ਦੋ ਕਮਰਿਆਂ ਨੂੰ ਪਲੱਸਤਰ ਹੋਣ ਦੀ ਜ਼ਰੂਰਤ ਹੈ ਅਤੇ ਦੋਹਾਂ ਦੀ ਮੁਰੰਮਤ ਦਾ ਕੰਮ ਵੀ ਜ਼ਿਆਦਾ ਹੈ। ਤਕਰੀਬਨ 3.50 ਲੱਖ ਰੁਪਿਆ ਇਸ ਤੇ ਲੱਗਣਾ ਹੈ। ਜਿਸ ਵੇਲੇ ਇਹ ਪੈਸੇ ਸਾਨੂੰ ਮਿਲਣਗੇ, ਉਸੇ ਵੇਲੇ ਇਹ ਠੀਕ ਕਰਾ ਦਿਆਂਗੇ।

**ਸਰਦਾਰ ਮਲਕੀਅਤ ਸਿੰਘ ਬਿਰਮੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਹ ਛੋਟਾ ਜਿਹਾ ਸਕੂਲ ਹੈ ਅਤੇ ਛੋਟਾ ਏਰੀਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਛੋਟੇ ਸਕੂਲ ਵਿੱਚ ਕੀ ਰਿਸਕ ਨਹੀਂ ਹੈ? ਕੀ ਇਹ 125 ਬੱਚੇ ਜਿਹੜੇ ਉਥੇ ਪੜ੍ਹਦੇ ਹਨ, ਉਨ੍ਹਾਂ ਨੂੰ ਮਰਵਾਉਣਾ ਚਾਹੁੰਦੇ ਹਨ। ਕਿੰਨੀ ਜਲਦੀ ਉਸ ਸਕੂਲ ਦੀ ਰਿਪੇਅਰ ਇਹ ਕਰਵਾ ਦੇਣਗੇ?

**ਮੰਤਰੀ :** ਮੈਂ ਇਹ ਨਹੀਂ ਕਿਹਾ। ਮੈਂ ਤਾਂ ਐਸਟੀਮੇਟ ਲਈ ਕਿਹਾ ਸੀ ਕਿ ਇਸ ਤੇ ਏਨਾ ਪੈਸਾ ਲੱਗਣਾ ਹੈ। ਸਕੂਲ ਦਾ ਏਨਾ ਏਰੀਆ ਹੈ ਔਰ ਕਿਹਾ ਹੈ ਕਿ ਰਿਪੇਅਰ ਲਈ ਅਪਲਾਈ ਕੀਤਾ ਹੈ। ਹੁਣ ਬਜਟ ਵੀ ਪਾਸ ਹੋ ਰਿਹਾ ਹੈ। ਜਿਸ ਵੇਲੇ ਇਹ ਰੁਪਿਆ ਉਪਲਬਧ ਹੋ ਜਾਵੇਗਾ, ਉਸੇ ਵੇਲੇ ਇਸ ਨੂੰ ਟਾਪ ਪ੍ਰਾਇਰਟੀ ਦੇ ਕੇ ਇਸ ਦੀ ਰਿਪੇਅਰ ਕੈਰੀ-ਆਊਟ ਕਰ ਲਵਾਂਗੇ।

**Mr. Speaker :** Now the questions are over. We will take up now the next item of agenda.

---

## UNSTARRED QUESTIONS AND ANSWERS

### ਸਹਿਕਾਰੀ ਚੀਨੀ ਮਿਲਾਂ ਦੁਆਰਾ ਬਕਾਇਆਂ ਦੀ ਅਦਾਇਗੀ ਨਾ ਕਰਨਾ

39. **ਸਰਦਾਰ ਸੁਰਜੀਤ ਸਿੰਘ ਰੱਖੜਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਹਿਕਾਰੀ ਚੀਨੀ ਮਿਲ, ਰੱਖੜਾ, ਦੁਆਰਾ 5 ਕਰੋੜ ਤੋਂ ਵੀ ਵੱਧ ਰੁਪਏ ਅਤੇ ਰਾਜ ਦੀਆਂ ਬਾਕੀ ਸਹਿਕਾਰੀ ਚੀਨੀ ਮਿਲਾਂ ਦੁਆਰਾ 150 ਕਰੋੜ ਤੋਂ ਵੱਧ ਰੁਪਏ ਗੰਨਾ ਉਤਪਾਦਕਾਂ ਨੂੰ ਅਦਾਇਗੀਯੋਗ ਹਨ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਕਿਸਾਨਾਂ ਨੂੰ ਸਬੰਧਿਤ ਚੀਨੀ ਮਿਲਾਂ ਦੁਆਰਾ ਬਕਾਇਆ ਦੀ ਅਦਾਇਗੀ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਕੈਪਟਨ ਅਮਰਿੰਦਰ ਸਿੰਘ :** ਜੀ ਹਾਂ। ਇਹ ਠੀਕ ਹੈ ਕਿ ਸਹਿਕਾਰੀ ਚੀਨੀ ਮਿੱਲ, ਰੱਖੜਾ ਦੁਆਰਾ 5.52 ਕਰੋੜ ਰੁਪਏ ਅਤੇ ਬਾਕੀ ਸਹਿਕਾਰੀ ਖੰਡ ਮਿੱਲਾਂ ਵੱਲੋਂ 85.91 ਕਰੋੜ ਰੁਪਏ ਗੰਨਾ ਕਾਸ਼ਤਕਾਰਾਂ ਨੂੰ ਅਦਾਇਗੀਯੋਗ ਹਨ।

ਸਹਿਕਾਰੀ ਚੀਨੀ ਮਿੱਲਾਂ ਦੁਆਰਾ ਬਕਾਇਆ ਦੀ ਅਦਾਇਗੀ ਨਾ ਕਰਨ ਦੇ ਮੁੱਖ ਕਾਰਨ :—

ਪੰਜਾਬ ਦੀਆਂ ਸਹਿਕਾਰੀ ਖੰਡ ਮਿੱਲਾਂ ਗੰਨੇ ਦੀ ਕੀਮਤ 100 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਦੇ ਰਹੀਆਂ ਹਨ ਜਦੋਂ ਕਿ ਗੰਨੇ ਦੀ ਕੀਮਤ ਕੇਂਦਰੀ ਸਰਕਾਰ ਵੱਲੋਂ 62.05 ਰੁਪਏ ਪ੍ਰਤੀ ਕੁਇੰਟਲ ਨਿਰਧਾਰਤ ਕੀਤੀ ਗਈ ਹੈ।

ਸਹਿਕਾਰੀ ਖੰਡ ਮਿੱਲਾਂ ਕੋਲ 40.80 ਲੱਖ ਕੁਇੰਟਲ ਚੀਨੀ ਦਾ ਸਟਾਕ ਪਿਆ ਹੈ ਜਿਸ ਦੀ ਕੀਮਤ ਲੱਗਭਗ 527.50 ਕਰੋੜ ਰੁਪਏ ਹੈ, ਇਹ ਸਟਾਕ ਕੇਂਦਰ ਸਰਕਾਰ ਦੇ ਖੰਡ ਡਾਇਰੈਕਟੋਰੇਟ ਤੋਂ ਕੋਟਾ ਨਾ ਮਿਲਣ ਕਰਕੇ ਬਜ਼ਾਰ ਵਿੱਚ ਨਹੀਂ ਵੇਚਿਆ ਜਾ ਸਕਦਾ।

ਸਬੰਧਤ ਸਹਿਕਾਰੀ ਚੀਨੀ ਮਿਲਾਂ ਵੱਲੋਂ ਗੰਨੇ ਦੇ ਬਕਾਇਆਂ ਦੀ ਅਦਾਇਗੀ ਕਰਨ ਵਾਸਤੇ ਕੋਈ ਸਮੇਂ ਸੀਮਾ ਨਹੀਂ ਦੱਸੀ ਜਾ ਸਕਦੀ।

------

### ਝੋਨਾ ਲਗਾਉਣ ਸਮੇਂ ਬਿਜਲੀ ਦੀ ਪੂਰੀ ਸਪਲਾਈ

40. **ਸਰਦਾਰ ਸੁਰਜੀਤ ਸਿੰਘ ਰੱਖੜਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਕਿਸਾਨਾਂ ਨੂੰ ਦਿਨ ਵਿਚ ਸਿਰਫ਼ ਤਿੰਨ ਜਾਂ ਚਾਰ ਘੰਟੇ ਹੀ ਬਿਜਲੀ ਦੀ ਸਪਲਾਈ ਮੁਹੱਈਆ ਕੀਤੀ ਜਾਂਦੀ ਹੈ ਜਿਸ ਦੇ ਸਿੱਟੇ ਵਜੋਂ ਉਨ੍ਹਾਂ ਨੂੰ ਝੋਨਾ ਲਗਾਉਣ ਵਿਚ ਭਾਰੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਕੀ ਸਰਕਾਰ ਦੁਆਰਾ ਆਉਣ ਵਾਲੇ ਝੋਨਾ ਲਗਾਉਣ ਦੇ ਸੀਜਨ ਸਮੇਂ ਕਿਸਾਨਾਂ ਨੂੰ ਬਿਜਲੀ ਦੀ ਨਿਰਵਿਘਨ ਅਤੇ ਪੂਰੀ ਸਪਲਾਈ ਨੂੰ ਯਕੀਨੀ ਬਣਾਉਣ ਲਈ ਕੋਈ ਠੋਸ ਕਦਮ, ਜੇਕਰ ਕੋਈ ਹੋਣ, ਚੁੱਕੇ ਜਾ ਰਹੇ ਹਨ; ਜੇਕਰ ਕੋਈ ਕਦਮ ਨਹੀਂ ਚੁੱਕੇ ਜਾ ਰਹੇ, ਤਾਂ ਇਸਦੇ ਕੀ ਕਾਰਣ ਹਨ ?

**ਕੈਪਟਨ ਅਮਰਿੰਦਰ ਸਿੰਘ :** ਇਹ ਸਹੀ ਹੈ ਕਿ ਰਾਜ ਵਿੱਚ ਕਿਸਾਨਾਂ ਨੂੰ ਹਰ ਰੋਜ਼ ਕੇਵਲ 3 ਤੋਂ 4 ਘੰਟੇ ਬਿਜਲੀ ਦੀ ਸਪਲਾਈ ਦਿੱਤੀ ਜਾਂਦੀ ਹੈ। ਝੋਨੇ ਦੀ ਬੀਜਾਈ ਦੇ ਸਮੇਂ ਨਿਰਵਿਘਨ 8 ਘੰਟੇ ਤੋਂ ਵੱਧ ਖੇਤੀਬਾੜੀ ਪੰਪ ਸੈਟਾਂ ਨੂੰ ਬਿਜਲੀ ਦਿੱਤੀ ਜਾ ਰਹੀ ਹੈ।

## ANNOUNCEMENT BY THE SPEAKER

**Mr. Speaker :** I am happy to inform that we have today with us in the Governor Box a delegation of Indian Parliamentary Association, Chhatisgarh Branch, Raipur (a Study Group on Agriculture Policy), headed by Shri Prem Sai Singh, Hon'ble Minister of Agriculture, from Chhatisgarh, the newly created State. I, on behalf of all of you, welcome them to the State of Punjab and its Legislative Assembly.

## NOTICE TO RAISE A QUESTION OF PRIVILEGE BY SARDAR BIR DEVINDER SINGH

**Mr. Speaker :** I have received a notice from Sardar Bir Devinder Singh, M.L.A., for my consent to raise a Question of Privilege against Captain Kanwaljit Singh, M.L.A. and Sardar Balwinder Singh Bhunder, M.L.A., for going to the Press with distorted and mis-represented version of the proceedings of the House, under Rule 252 of the Rules of Procedure and Conduct of Business in the Punjab Vidhan Sabha (Punjab Legislative Assembly).

I am examining the matter and will give my ruling later on.

I also request Sardar Bir Devinder Singh, Captain Kanwaljit Singh and Sardar Balwinder Singh Bhunder to come to my Chamber immediately after the adjournment of the House, for which I will be grateful to them.

**ਸਰਦਾਰ ਬੀਰ ਦਵਿੰਦਰ ਸਿੰਘ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਇਕ ਨਿਊਜ਼ ਆਈਟਮ ਪ੍ਰੈਸ ਵਿੱਚ . . . . . .

**Mr. Speaker :** I won't allow any discussion on this matter. I have already given my ruling. No discussion on the ruling. Please resume your seat. ਤੁਸੀਂ ਮੇਰੇ ਚੈਂਬਰ ਵਿੱਚ ਆ ਜਾਣਾ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਕੀ ਤੁਹਾਡੀ ਰੂਲਿੰਗ ਪੈਂਡਿੰਗ ਹੈ ਜੀ ?

**Mr. Speaker :** Yes, I also request all of you to come to my chamber immediately after the adjournment of the House.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਜੋ ਤੁਸੀਂ ਹੁਕਮ ਕੀਤਾ, ਉਹ ਸਿਰ ਮੱਥੇ ਮੰਨ ਕੇ ਅਸੀਂ ਤੁਹਾਡੇ ਕੋਲ ਪਹੁੰਚ ਜਾਵਾਂਗੇ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਨਫਰਮੇਸ਼ਨ . . . . . .

**Mr. Speaker :** Please.. no discussion.. Now, next item-Call Attention Notice of Shri Nathu Ram, M.L.A.

---

## CALL ATTENTION NOTICES UNDER RULE 66

(ਕ੍ਰਮ ਨੰ: 18 ਅਤੇ 39)

(1) ਸ੍ਰੀ ਨੱਥੂ ਰਾਮ
(2) ਸਰਦਾਰ ਗੁਰਜੰਟ ਸਿੰਘ
(3) ਕੈਪਟਨ ਬਲਬੀਰ ਸਿੰਘ ਬਾਠ } : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ

ਲੋਕ ਮਹੱਤਤਾ ਦੇ ਇਕ ਅਹਿਮ ਅਤੇ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਬੀਤੇ ਦਿਨੀਂ ਅਪਰ ਬਾਰੀ ਦੁਆਬ ਨਹਿਰ ਵਿਚੋਂ ਨਿਕਲੇ ਲੋਅਰ ਕਸੂਰ ਨਹਿਰ ਵਿੱਚ 150 ਫੁੱਟ ਦੇ ਕਰੀਬ ਲੰਮਾ ਪਾੜ

[ਸ਼੍ਰੀ ਨੱਥੂ ਰਾਮ]

ਪੈਣ ਦੇ ਸਿੱਟੇ ਵਜੋਂ ਅਧੀ ਦਰਜ਼ਨ ਪਿੰਡਾਂ ਜਿਵੇਂ ਕਿ ਮੀਰਪੁਰ, ਸੰਗਰਾਵਾਂ, ਸੁਖਾਜਿੜਾ ਕਰਨਾਮਾਂ, ਕੋਟਲਾ ਆਦਿ ਦੇ ਕਿਸਾਨਾਂ ਦੀ 1500 ਏਕੜ ਜ਼ਮੀਨ ਪਾਣੀ ਦੀ ਲਪੇਟ ਵਿੱਚ ਆ ਗਈ ਹੈ, ਜਿਸ ਕਾਰਨ ਝੋਨਾ, ਕਮਾਦ ਅਤੇ ਚਾਰਾ ਦੀ ਫਸਲ ਨਸ਼ਟ ਹੋ ਗਈਂ ਹੈ, ਜਿਸ ਕਾਰਨ ਕਿਸਾਨਾਂ ਵਿੱਚ ਘੋਰ ਨਿਰਾਸ਼ਤਾ ਪਾਈ ਜਾ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਸਿੰਚਾਈ ਮੰਤਰੀ (ਸਰਦਾਰ ਗੁਰਚੇਤ ਸਿੰਘ ਭੁੱਲਰ)** : ਸਪੀਕਰ ਸਾਹਿਬ, ਮਿਤੀ 14 ਜੂਨ, 2002 ਨੂੰ ਸਵੇਰੇ ਤਕਰੀਬਨ 7.00 ਵਜੇ ਕਸੂਰ ਬ੍ਰਾਂਚ ਲੋਅਰ ਦੀ ਬੁਰਜੀ ਨੰ: 73400 ਖੱਬੇ ਕੰਢੇ ਵਿਚੋਂ ਪਾਣੀ ਰਿਸਣਾ ਸ਼ੁਰੂ ਹੋਇਆ ਅਤੇ ਮੌਕੇ ਤੇ ਮੌਜੂਦ ਕਰਮਚਾਰੀਆਂ ਨੇ ਖੁੱਡ ਵਿਚੋਂ ਰਿਸ ਰਹੇ ਪਾਣੀ ਨੂੰ ਬੰਦ ਕਰਨ ਦੀ ਕੋਸ਼ਿਸ਼ ਕੀਤੀ, ਪਰ ਪਾਣੀ ਜ਼ਿਆਦਾ ਹੋਣ ਕਾਰਨ ਬੰਦ ਨਹੀਂ ਹੋ ਸਕਿਆ ਅਤੇ ਨਹਿਰ ਵਿਚ ਪਾੜ ਵਧ ਗਿਆ ਅਤੇ ਇਹ 150 ਫੁੱਟ ਦਾ ਪਾੜ ਹੋ ਗਿਆ। ਸੂਚਨਾ ਮਿਲਣ ਤੇ ਸਾਰੇ ਅਧਿਕਾਰੀ ਅਤੇ ਹੋਰ ਅਮਲਾ ਤੁਰੰਤ ਮੌਕੇ ਤੇ ਪਹੁੰਚ ਗਏ ਸਨ। ਉਸੇ ਵੇਲੇ ਮਜ਼ਦੂਰਾਂ ਅਤੇ ਮਸ਼ੀਨਰੀ ਦਾ ਪ੍ਰਬੰਧ ਕੀਤਾ ਗਿਆ। ਨਹਿਰ ਵਿਚ ਪਾਣੀ ਨੂੰ ਘਟਾਇਆ ਗਿਆ। ਪਏ ਹੋਏ ਪਾੜ ਨੂੰ ਪੂਰਨ ਲਈ ਜੰਗੀ ਪੱਧਰ ਤੇ ਕੰਮ ਸ਼ੁਰੂ ਕੀਤਾ ਗਿਆ ਅਤੇ ਰਾਤ ਤੱਕ ਪੂਰਾ ਕੀਤਾ ਗਿਆ। ਮਿਤੀ 15 ਜੂਨ, 2002 ਨੂੰ ਦੁਪਹਿਰ ਤੱਕ ਪਾੜ ਨੂੰ ਮਜ਼ਬੂਤ ਕੀਤਾ ਗਿਆ ਅਤੇ 500 ਕਿਊਸਿਕ ਪਾਣੀ ਛੱਡਿਆ ਗਿਆ ਜਿਸ ਨੂੰ ਵਧਾ ਕੇ ਮਿਤੀ 16 ਜੂਨ, 2002 ਤੱਕ 900 ਕਿਊਸਿਕ ਕੀਤਾ ਜਾ ਚੁੱਕਾ ਹੈ ਅਤੇ ਹੌਲੀ ਹੌਲੀ ਹੋਰ ਵਧਾਇਆ ਜਾ ਰਿਹਾ ਹੈ।

ਨਹਿਰ ਦਾ ਪਾਣੀ ਜੋ ਤਕਰੀਬਨ 50 ਏਕੜ ਰਕਬੇ ਵਿਚ ਫੈਲ ਗਿਆ ਸੀ, ਨੂੰ ਫਾਲ-ਕਮ-ਬਰਿਜ ਆਰ.ਡੀ. 75850 ਦੇ ਥੱਲੇ ਵਾਲੇ ਪਾਸੇ ਨਹਿਰ ਦੇ ਕੰਢੇ ਵਿਚ ਕੱਟ ਕਰਕੇ ਦੁਬਾਰਾ ਨਹਿਰ ਵਿਚ ਪਾਇਆ ਗਿਆ ਅਤੇ ਇਸ ਤਰ੍ਹਾਂ ਸਾਰੇ ਪਾਣੀ ਦੀ ਨਿਕਾਸੀ ਨਾਲ ਦੇ ਨਾਲ ਹੀ ਕੀਤੀ ਗਈ ਜਿਸ ਦੇ ਨਾਲ ਕਿਸੇ ਫਸਲ ਦਾ ਕਿਸੇ ਕਿਸਮ ਦਾ ਕੋਈ ਨੁਕਸਾਨ ਨਹੀਂ ਹੋਇਆ। ਕਈ ਜ਼ਿਮੀਂਦਾਰਾਂ ਨੇ ਝੋਨਾ ਲਾਉਣ ਵਾਸਤੇ ਨਹਿਰੀ ਪਾਣੀ ਆਪਣੀਆਂ ਜ਼ਮੀਨਾਂ ਵਿਚ ਛੱਡ ਕੇ ਫਾਇਦਾ ਉਠਾਇਆ ਹੈ।

**ਸ਼੍ਰੀ ਸਪੀਕਰ** : ਸ਼੍ਰੀ ਨੱਥੂ ਰਾਮ ਜੀ, ਇਹ ਕੋਈ ਸਵਾਲ ਨਹੀਂ। ਠੀਕ ਹੈ। ਅਗਲੀ ਕਾਲ ਅਟੈਨਸ਼ਨ ਪੜ੍ਹੋ, ਉਹ ਵੀ ਤੁਹਾਡੀ ਹੀ ਹੈ।

(ਕ੍ਰਮ ਨੰ: 21)

**(1) ਸ਼੍ਰੀ ਨੱਥੂ ਰਾਮ**
**(2) ਸਰਦਾਰ ਗੁਰਜੰਟ ਸਿੰਘ** } : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਅਤੇ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਸਪਿੰਨਫੈਡ ਦੀਆਂ ਬੰਦ ਪਈਆਂ ਮਿੱਲਾਂ ਜਿਵੇਂ ਕਿ ਕੋਟਕਪੂਰਾ, ਮਲੋਟ, ਅਬੋਹਰ ਅਤੇ ਤਪਾ ਮੰਡੀ ਦੇ ਮਜ਼ਦੂਰ ਪਹਿਲਾਂ ਭੁੱਖਮਰੀ ਦਾ ਸ਼ਿਕਾਰ ਸਨ। ਹੁਣ ਬਠਿੰਡਾ ਤੇ ਗੋਇੰਦਵਾਲ ਦੀਆਂ ਧਾਗਾ ਮਿਲਾਂ ਬੰਦ ਕਰ ਦਿੱਤੇ ਜਾਣ ਨਾਲ ਇਸ ਦੇ ਮਜ਼ਦੂਰਾਂ ਨੂੰ ਵੀ ਭੁੱਖੇ ਮਰਨ ਲਈ ਮਜ਼ਬੂਰ ਕਰ ਦਿੱਤਾ ਹੈ। ਯਾਦ ਰਹੇ ਇਨ੍ਹਾਂ ਮਿਲਾਂ ਦੇ ਮਜ਼ਦੂਰਾਂ ਨੂੰ ਪਿਛਲੇ 7 ਮਹੀਨੇ ਤੋਂ ਤਨਖਾਹ ਵੀ ਨਹੀਂ ਮਿਲੀ ਹੈ, ਜਿਸ ਕਾਰਨ ਮਿਲਾਂ ਨਾਲ ਸਬੰਧਿਤ ਮਜ਼ਦੂਰ ਘੋਰ ਆਰਥਿਕ ਤੰਗੀ ਵਿੱਚ ਪਿਸ ਰਹੇ ਹਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਪਾਰਲੀਮਾਨੀ ਸਕੱਤਰ, ਸਹਿਕਾਰਤਾ ਵਿਭਾਗ (ਸਰਦਾਰ ਗੁਰਬਿੰਦਰ ਸਿੰਘ ਅਟਵਾਲ)** : ਸਪੀਕਰ ਸਾਹਿਬ, ਮੈਂ ਮਾਨਯੋਗ ਵਿਧਾਨਕਾਰ ਮੈਂਬਰ ਵੱਲੋਂ ਸਹਿਕਾਰੀ ਕਤਾਈ ਮਿੱਲਾਂ ਦੇ ਮਜ਼ਦੂਰਾਂ ਦੀਆਂ ਪਿਛਲੇ 7

ਮਹੀਨਿਆਂ ਤੋਂ ਤਨਖਾਹ ਦੀ ਅਦਾਇਗੀ ਨਾ ਕੀਤੇ ਜਾਣ ਦੇ ਸਬੰਧ ਵਿਚ ਜਤਾਈ ਗਈ ਚਿੰਤਾ ਦੀ ਪ੍ਰਸ਼ੰਸਾ ਕਰਦਾ ਹਾਂ। ਸਹਿਕਾਰਤਾ ਵਿਭਾਗ, ਪੰਜਾਬ ਸਰਕਾਰ, ਸਪਿੰਨਫੈਡ/ਕਤਾਈ ਮਿੱਲਾਂ ਵਿਚ ਕੰਮ ਕਰਦੇ ਕਰਮਚਾਰੀਆਂ ਦੇ ਹਿੱਤਾਂ ਦੀ ਰਾਖੀ ਕਰਨ ਲਈ ਵਚਨਬੱਧ ਹੈ।

ਸਰਕਾਰ ਤਿੰਨ ਬੰਦ ਮਿੱਲਾਂ ਅਬੋਹਰ, ਬਠਿੰਡਾ ਅਤੇ ਗੋਇੰਦਵਾਲ ਨੂੰ ਮੁੜ ਸੁਰਜੀਤ ਕਰਨ ਦੀਆਂ ਸੰਭਾਵਨਾਵਾਂ ਦਾ ਜਾਇਜ਼ਾ ਲੈਣ ਲਈ ਮਿਤੀ 21 ਮਈ, 2002 ਨੂੰ ਇਕ ਕੈਬਨਿਟ ਸਬ-ਕਮੇਟੀ ਦਾ ਪਹਿਲਾਂ ਹੀ ਗਠਨ ਕਰ ਚੁੱਕੀ ਹੈ। ਸਬ-ਕਮੇਟੀ, ਸਪਿੰਨਫੈਡ ਅਤੇ ਸਹਿਕਾਰੀ ਕਤਾਈ ਮਿੱਲਾਂ ਦੇ ਸਾਰੇ ਪਹਿਲੂਆਂ, ਸਮੇਤ ਕਰਮਚਾਰੀਆਂ ਦੀਆਂ ਲੰਬਿਤ ਪਈਆਂ ਉਜਰਤਾਂ ਅਤੇ ਤਨਖਾਹਾਂ ਬਾਰੇ ਵਿਚਾਰ ਕਰੇਗੀ। ਸਰਕਾਰ ਇਨ੍ਹਾਂ ਬੰਦ ਮਿੱਲਾਂ ਦੇ ਸਟਾਫ ਅਤੇ ਮਜ਼ਦੂਰਾਂ ਦੇ ਹਿੱਤਾਂ ਦੀ ਦੇਖਭਾਲ ਲਈ ਵਚਨਬੱਧ ਹੈ ਅਤੇ ਜਲਦੀ ਹੀ ਕੋਈ ਨਾ ਕੋਈ ਫੈਸਲਾ ਲਏ ਜਾਣ ਦੀ ਸੰਭਾਵਨਾ ਹੈ।

ਸਪੀਕਰ ਸਾਹਿਬ, ਮੈਂ ਨਾਲ ਹੀ ਇਹ ਵੀ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਕੋਟਕਪੂਰਾ, ਮਲੋਟ ਅਤੇ ਮਾਨਸਾ ਦੀਆਂ ਮਿੱਲਾਂ ਦਾ ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਜ਼ਿਕਰ ਆਪਣੀ ਕਾਲ-ਅਟੈਨਸ਼ਨ ਵਿਚ ਕੀਤਾ ਹੈ ਕਿ ਉਥੇ ਮਜ਼ਦੂਰ ਪਹਿਲਾਂ ਹੀ ਭੁੱਖਮਰੀ ਦਾ ਸ਼ਿਕਾਰ ਹਨ। ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਪਹਿਲਾਂ ਹੀ ਇਨ੍ਹਾਂ ਬੰਦ ਹੋਈਆਂ ਮਿੱਲਾਂ ਦੇ ਮਜ਼ਦੂਰਾਂ ਅਤੇ ਮੁਲਾਜ਼ਮਾਂ ਦੇ ਇਕ-ਇਕ ਪੈਸੇ ਦੀ ਅਦਾਇਗੀ ਕਰ ਚੁੱਕੀ ਹੈ। ਇਹ ਅਦਾਇਗੀ ਲੇਬਰ ਡਿਪਾਰਟਮੈਂਟ ਤੋਂ ਐਜ਼-ਪਰ-ਰੂਲਜ਼ ਉਨ੍ਹਾਂ ਦੀ ਮਨਜ਼ੂਰੀ ਲੈ ਕੇ ਕੀਤੀ ਗਈ ਹੈ ਜੀ।

**ਸ਼੍ਰੀ ਨੱਥੂ ਰਾਮ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਪਾਰਲੀਮਾਨੀ ਸਕੱਤਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਟਕਪੂਰਾ ਦੀ ਸਪਿੰਨਿੰਗ ਮਿਲ ਨੂੰ ਵੀ ਚਲਾਉਣ ਦਾ ਵਿਚਾਰ ਹੈ ਜਾਂ ਨਹੀਂ ?

**ਪਾਰਲੀਮਾਨੀ ਸਕੱਤਰ** : ਸਪੀਕਰ ਸਾਹਿਬ, ਇਨ੍ਹਾਂ ਮਿਲਾਂ ਬਾਰੇ ਤਾਂ ਪਹਿਲਾਂ ਹੀ ਆ ਚੁੱਕਿਆ ਹੈ। ਜਿਨ੍ਹਾਂ ਨੂੰ ਚਲਾਉਣਾ ਹੈ ਉਹ ਅਬੋਹਰ, ਬਠਿੰਡਾ ਅਤੇ ਗੋਇੰਦਵਾਲ ਦੀਆਂ ਮਿਲਾਂ ਹਨ। ਜੋ ਮਾਨਯੋਗ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ ਅਸੀਂ ਪਹਿਲਾਂ ਹੀ ਇਫਕੋ ਤੋਂ ਰਿਪੋਰਟ ਮੰਗਵਾਈ ਸੀ ਅਤੇ ਨਾਬਾਰਡ ਅਤੇ ਐਨ.ਡੀ.ਸੀ. ਨੇ ਇਨ੍ਹਾਂ ਮਿਲਾਂ ਨੂੰ ਚਲਾਉਣ ਤੋਂ ਆਪਣੀ ਅਸਮਰਥਤਾ ਪ੍ਰਗਟ ਕੀਤੀ ਹੈ। ਸਰਕਾਰ ਵੀ ਚਲਾਉਣ ਤੋਂ ਅਸਮਰਥ ਹੈ ਪਰ ਫਿਰ ਵੀ ਵਿਚਾਰ ਕਰ ਲਵਾਂਗੇ ਜੀ।

**ਸ਼੍ਰੀ ਨੱਥੂ ਰਾਮ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਪਾਰਲੀਮਾਨੀ ਸਕੱਤਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਿਲਾਂ ਬੰਦ ਕਰਨ ਦਾ ਫੈਸਲਾ ਕਦੋਂ ਹੋਇਆ ਅਤੇ ਇਸ ਦੇ ਕੀ ਕਾਰਨ ਹਨ ?

**ਪਾਰਲੀਮਾਨੀ ਸਕੱਤਰ** : ਇਹ ਵੀ ਮਾਨਯੋਗ ਮੈਂਬਰ ਸਾਹਿਬ ਨੇ ਨਵੀਂ ਗੱਲ ਛੇੜ ਦਿੱਤੀ ਹੈ। ਇਨ੍ਹਾਂ ਮਿਲਾਂ ਨੂੰ ਬੰਦ ਕਰਨ ਦਾ ਫੈਸਲਾ ਤਾਂ ਮੁੱਖ ਮੰਤਰੀ ਬਾਦਲ ਸਾਹਿਬ ਦੇ ਰਾਜ ਵਿੱਚ ਹੀ ਹੋ ਗਿਆ ਸੀ। ਬਾਦਲ ਸਾਹਿਬ ਦਾ ਵੈਸੇ ਤਾਂ ਬੜਾ ਐਡਮਨਿਸਟਰੇਟਿਵ ਤਜਰਬਾ ਹੈ, ਇਹ ਤਿੰਨ ਵਾਰ ਮੁੱਖ ਮੰਤਰੀ ਵੀ ਰਹੇ ਹਨ ਪਰ ਇਨ੍ਹਾਂ ਨੂੰ ਸ਼ਾਇਦ ਇਸ ਗੱਲ ਦਾ ਇਲਮ ਹੋ ਗਿਆ ਸੀ ਕਿ ਸਾਡੀ ਸਰਕਾਰ ਨਹੀਂ ਆਉਣੀ। ਇਸ ਲਈ ਮੁੱਖ ਸਕੱਤਰ ਸਾਹਿਬ ਨੇ 30 ਦਸੰਬਰ, 2001 ਨੂੰ ਹੀ ਫਾਈਲ ਤੇ ਇਨ੍ਹਾਂ ਮਿਲਾਂ ਨੂੰ ਬੰਦ ਕਰਨ ਦਾ ਫੈਸਲਾ ਲੈ ਲਿਆ ਸੀ ਅਤੇ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਭੇਜ ਦਿੱਤੀ ਸੀ। ਉਸ ਤੇ ਮੁੱਖ ਮੰਤਰੀ ਸਾਹਿਬ ਨੇ ਤਰੀਖ ਨਿਯਤ ਕਰਕੇ ਰੱਖ ਦਿੱਤੀ ਸੀ ਕਿ 25 ਫਰਵਰੀ, 2002 ਨੂੰ ਪੇਸ਼ ਹੋਵੇ। ਮੈਂ ਤਾਂ ਸਮਝਦਾ ਹਾਂ ਕਿ ਇਹ ਮਿਲਾਂ ਬੰਦ ਕਰਨ ਦਾ ਫੈਸਲਾ ਤਾਂ ਇਨ੍ਹਾਂ ਨੇ ਹੀ ਕੀਤਾ ਸੀ ਪਰ ਫਾਰਮਲ ਕਾਰਵਾਈ ਫੈਸਲੇ ਲਈ ਸਾਡੀ ਸਰਕਾਰ ਤੇ ਛੱਡ ਦਿੱਤਾ ਸੀ। ਅਸੀਂ ਬੰਦ ਕਰਨ ਤੋਂ ਪਹਿਲਾਂ ਹੀ ਇਫਕੋ ਅਤੇ ਸਪਿੰਨਫੈਡ ਤੋਂ ਰਿਪੋਰਟ ਮੰਗੀ ਹੈ। ਐਫ.ਸੀ. ਕੋਆਪਰੇਸ਼ਨ ਨੂੰ ਅਸੀਂ ਦਿੱਲੀ ਭੇਜਿਆ। ਉਨ੍ਹਾਂ ਨੇ ਐਨ.ਸੀ. ਬੀ.ਸੀ. ਅਤੇ ਸੈਕਟਰੀ ਐਗਰੀਕਲਚਰਲ ਨਾਲ ਗੱਲ ਕੀਤੀ ਹੈ। ਆਰ.ਸੀ.ਐਸ. ਸਾਹਿਬ ਨੂੰ ਅਸੀਂ ਨਾਬਾਰਡ ਨਾਲ ਗੱਲ ਕਰਨ ਲਈ ਭੇਜਿਆ ਹੈ ਔਰ ਸਰਦਾਰ ਲਾਲ ਸਿੰਘ ਜੀ ਦੀ ਪ੍ਰਧਾਨਗੀ ਹੇਠ ਅਸੀਂ ਕੈਬਨਿਟ ਸਬ-ਕਮੇਟੀ ਸੰਗਠਿਤ ਕੀਤੀ ਹੈ ਜਿਹੜੀ ਇਨ੍ਹਾਂ ਨੂੰ ਦੁਬਾਰਾ ਚਾਲੂ ਕਰਨ ਲਈ ਪੁਨਰ ਵਿਚਾਰ ਕਰੇਗੀ।

(ਕ੍ਰਮ ਨੰ: 25)

(1) ਸ਼੍ਰੀ ਨੱਥੂ ਰਾਮ
(2) ਸਰਦਾਰ ਗੁਰਜ਼ੰਟ ਸਿੰਘ } : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਮਲੋਟ ਸ਼ਹਿਰ ਵਿਚ ਸਥਿਤ ਵਾਟਰ ਵਰਕਸ ਨੂੰ ਸ਼ੇਖੂ ਮਾਇਨਰ ਤੋਂ ਪਾਣੀ ਦੀ ਸਪਲਾਈ ਘਟਣ ਨਾਲ ਵਾਟਰ ਵਰਕਸ ਲੋੜ ਅਨੁਸਾਰ ਸ਼ਹਿਰ ਵਾਸੀਆਂ ਨੂੰ ਪਾਣੀ ਸਪਲਾਈ ਤੋਂ ਅਸਮਰੱਥ ਹੋ ਗਿਆ ਹੈ ਜਿਸ ਕਾਰਨ ਸ਼ਹਿਰੀ ਲੋਕ ਸਿਹਤ ਲਈ ਹਾਨੀਕਾਰਕ ਜ਼ਮੀਨਦੋਜ਼ ਪਾਣੀ ਪੀਣ ਲਈ ਮਜਬੂਰ ਹੋ ਰਹੇ ਹਨ ਜਿਸ ਨਾਲ ਬੀਮਾਰੀਆਂ ਵਧਣ ਦਾ ਖਤਰਾ ਪੈਦਾ ਹੋ ਗਿਆ ਹੈ। ਉਕਤ ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਧਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ, ਕਿਰਤ ਅਤੇ ਰੋਜ਼ਗਾਰ ਮੰਤਰੀ (ਚੌਧਰੀ ਜਗਜੀਤ ਸਿੰਘ) :** ਮਲੋਟ ਸ਼ਹਿਰ ਦੀ ਜਲ ਸਪਲਾਈ ਸਕੀਮ ਲਈ ਪਾਣੀ ਦਾ ਸੋਮਾ ਪਹਿਲਾਂ ਸ਼ੇਖੂ ਮਾਈਨਰ ਤੋਂ ਅਕਸਰ ਬੰਦ ਰਹਿੰਦਾ ਸੀ ਜਾਂ ਰਸਤੇ ਵਿੱਚ ਕਿਸਾਨ ਉਸਦਾ ਪਾਣੀ ਵਰਤ ਲੈਂਦੇ ਸਨ, ਜਿਸ ਕਾਰਨ ਸ਼ਹਿਰ ਵਿੱਚ ਪੀਣ ਵਾਲੇ ਪਾਣੀ ਦੀ ਘਾਟ ਰਹਿੰਦੀ ਸੀ। ਇਸ ਨੂੰ ਮੁੱਖ ਰੱਖ ਕੇ ਸਰਹਿੰਦ ਫੀਡਰ ਨਹਿਰ ਵਿਚੋਂ ਪਾਈਪ ਲਾਈਨ ਲਗਾ ਕੇ ਦੂਸਰਾ ਪ੍ਰਬੰਧ ਕਰ ਲਿਆ ਗਿਆ ਹੈ। ਸੋ ਸ਼ੇਖੂ ਮਾਈਨਰ ਦੀ ਸਪਲਾਈ ਦੀ ਹੁਣ ਜ਼ਰੂਰਤ ਨਹੀਂ। ਮਲੋਟ ਵਾਟਰ ਵਰਕਸ ਨੂੰ ਸਰਹਿੰਦ ਫੀਡਰ ਵਿਚੋਂ ਜ਼ਰੂਰਤ ਮੁਤਾਬਿਕ ਲਗਭੱਗ 25 ਲੱਖ ਗੈਲਨ ਰੋਜ਼ਾਨਾ ਪਾਣੀ ਪਹੁੰਚ ਰਿਹਾ ਹੈ। ਸਟੋਰੇਜ ਟੈਂਕ ਭਰੇ ਹੋਏ ਹਨ ਅਤੇ ਸਪਲਾਈ ਜੋ ਪਹਿਲਾਂ ਮੁਸ਼ਕਲ ਨਾਲ ਸਾਰੇ ਦਿਨ ਵਿੱਚ 8 ਤੋਂ 10 ਲੱਖ ਗੈਲਨ ਦੀ ਹੁੰਦੀ ਸੀ, ਹੁਣ 20 ਤੋਂ 22 ਲੱਖ ਗੈਲਨ ਦੀ ਸਪਲਾਈ ਕੀਤੀ ਜਾ ਰਹੀ ਹੈ।

**ਸ਼੍ਰੀ ਸਪੀਕਰ :** ਨੱਥੂ ਰਾਮ ਜੀ, ਕੋਈ ਸਵਾਲ ਪੁੱਛਣਾ ਹੈ?

**ਸ਼੍ਰੀ ਨੱਥੂ ਰਾਮ :** ਨਹੀਂ ਜੀ।

**ਸ਼੍ਰੀ ਸਪੀਕਰ :** ਠੀਕ ਹੈ। ਅਗਲੀ ਆਈਟਮ, Papers to be laid on the Table.

---

## PAPERS LAID ON THE TABLE OF THE HOUSE

**Minister for Local Government, Parliamentary Affairs and Labour and Employment (Chaudhary Jagjit Singh) :** Sir, I beg to lay on the Table—

1. The Annual Administration Report of the Punjab State Electricity Board Patiala for the year 1999-2000, alongwith Statement showing the Objects and Reasons for laying the said Report, as required under section 75 of the Electricity (Supply) Act, 1948 ;

2. The Annual Financial Statement of the Punjab State Electricity Board for the year 2002-2003, alongwith Statement showing the Objects and Reasons for laying the said Statement, as required under section 61 of the Electricity (Supply) Act, 1948 ;

3. The Annual Audited Accounts and Balance Sheets of the Punjab School Education Board for the years 1995-1996 and 1996-1997, as required under section 19(5) of the Punjab School Education Board Act, 1969 ;

4. The Annual Accounts and Audit Report of the PEPSU Road T... Corporation for the year 1999-2000, alongwith Review as required under section 33(4) of the Road Transport Corporation Act, 1950 ;

5. The 35th Annual Report and Accounts of the Punjab Agro Industries Corporation Ltd. for the year 2000-2001, as required under section 619-A of the Companies Act, 1956 ;

6. (i) The Main Report (Volume-I and II) of the Second Punjab Finance - Commission for Panchayats and Municipalities ; and

(ii) Explanatory Memorandum as to the action taken on the recommendations made by the Second Punjab Finance Commission,

as required under Article 243-I(4) and Article 243-Y(2) of the Constitution of India ; and

7. (i) Report of the Comptroller and Auditor General of India for the year 1999-2000 (Civil) - Government of Punjab ;

(ii) Report of the Comptroller and Auditor General of India for the year 1999-2000 (Commercial) - Government of Punjab ;

(iii) Report of the Comptroller and Auditor General of India for the year 1999-2000 (Revenue Receipts) - Government of Punjab ;

(iv) Report of the Comptroller and Auditor General of India for the year 2000-2001 (Civil) - Government of Punjab (In Punjabi and English) ;

(v) Report of the Comptroller and Auditor General of India for the year 2000-2001 (Commercial) - Government of Punjab (In Punjabi and English) ;

(vi) Report of the Comptroller and Auditor General of India for the year 2000-2001 (Revenue Receipts) - Government of Punjab (In Punjabi and English) ;

(vii) Finance Accounts of Government of Punjab for the year 2000-2001; and

(viii) Appropriation Accounts of Government of Punjab for the year 2000-2001,

as required under Article 151(2) of the Constitution of India.

---

## PRESENTATION OF REPORT OF THE COMMITTEE ON SUBORDINATE LEGISLATION

**Mr. Speaker :** The Chairman, Committee on Subordinate Legislation will now present the Report.

**Chairman, Committee on Subordinate Legislation (Sardar Bir Devinder Singh) :** Sir, I beg to present the Special Report of the Committee on Subordinate Legislation for the year 2002-2003 under Rule 196 of the Rules of Procedure and Conduct of Business in the Punjab Vidhan Sabha (Punjab Legislative Assembly).

## GENERAL DISCUSSION ON THE BUDGET ESTIMATES FOR THE YEAR 2002-2003

**Mr. Speaker :** General Discussion on the Budget Estimates for the year 2002-2003. Yes, Capt. Kanwaljit Singh . . . . . .

(Thumping from the Hon'ble Members of the Shiromani Akali Dal).

**ਕੈਪਟਨ ਕੰਵਲਜੀਤ ਸਿੰਘ (ਬਨੂੜ) :** ਮਾਨਯੋਗ ਸਪੀਕਰ ਸਾਹਿਬ, ਬਜਟ ਪੇਸ਼ ਹੋਇਆ ਹੈ ਅਤੇ ਅੱਜ ਇਸ ਬਜਟ ਤੇ ਬਹਿਸ ਸ਼ੁਰੂ ਹੋਣੀ ਹੈ। ਕਿਸੇ ਵੀ ਸਰਕਾਰ ਦਾ ਬਜਟ ਸਭ ਤੋਂ ਅਹਿਮ ਬਿਜ਼ਨਸ ਹੁੰਦਾ ਹੈ ਲੇਕਿਨ, ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਔਰ ਬੜਾ ਦੁੱਖ ਵੀ ਹੈ ਕਿ ਅੱਜ ਬਜਟ ਦੀ ਬਹਿਸ ਦੌਰਾਨ ਵਿੱਤ ਮੰਤਰੀ ਜੀ ਇਸ ਮਹਾਨ ਸਦਨ ਤੋਂ ਗੈਰ ਹਾਜ਼ਰ ਹਨ। ਇਹ ਦਰਸਾਉਂਦਾ ਹੈ ਕਿ ਸਰਕਾਰ ਆਪਣੀਆਂ ਬਜਟ ਤਜਵੀਜ਼ਾਂ ਸਬੰਧੀ ਔਰ ਪੰਜਾਬ ਦੇ ਵਿਕਾਸ ਸਬੰਧੀ ਕਿਤਨੀ ਕੁ ਦਿਲਚਸਪੀ ਲੈਂਦੀ ਹੈ ਅਤੇ ਇਸ ਮਹਾਨ ਸਦਨ ਦੀਆਂ ਤਜਵੀਜ਼ਾਂ ਦੇ ਸਬੰਧ ਵਿੱਚ ਸਰਕਾਰ ਦਾ ਰਵੱਈਆ ਕਿੰਨ ਕੁ ਸੂਝਵਾਨ ਅਤੇ ਗੰਭੀਰ ਹੈ। ਮੈਂ ਆਪ ਨੂੰ ਬੇਨਤੀ ਕਰਾਂਗਾ ਕਿ ਮੰਤਰੀ ਸਾਹਿਬ ਨੂੰ ਇਸ ਵੇਲੇ ਆਪ ਕੋਈ ਹਦਾਇਤ ਜਾਰੀ ਕਰੋ।

**ਸ਼੍ਰੀ ਸਪੀਕਰ :** ਮੰਤਰੀ ਸਾਹਿਬਾਨ ਕਾਫੀ ਤਾਦਾਦ ਵਿੱਚ ਬੈਠੇ ਹਨ।

**ਕੈਪਟਨ ਕੰਵਲਜੀਤ ਸਿੰਘ :** ਜਿਨ੍ਹਾਂ ਦਾ ਬਿਜ਼ਨਿਸ ਹੈ, ਉਹ ਨਹੀਂ ਹਨ।

**ਸ਼੍ਰੀ ਸਪੀਕਰ :** ਹਾਂ, ਉਨ੍ਹਾਂ ਨੂੰ ਵੀ ਆਉਣਾ ਚਾਹੀਦਾ ਹੈ। I agree.

**ਕੈਪਟਨ ਕੰਵਲਜੀਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਵਰਤਮਾਨ ਕਾਂਗਰਸ ਸਰਕਾਰ ਵੱਲੋਂ 2002-2003 ਲਈ ਜਿਹੜੀਆਂ ਬਜਟ ਤਜਵੀਜ਼ਾਂ 19 ਜੂਨ, 2002, ਨੂੰ ਇਸ ਮਹਾਨ ਸਦਨ ਵਿਚ ਵਿੱਤ ਮੰਤਰੀ ਜੀ ਵੱਲੋਂ ਪੇਸ਼ ਕੀਤੀਆਂ ਗਈਆਂ ਹਨ, ਮੈਂ ਉਸ ਦੇ ਸਬੰਧ ਵਿੱਚ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਤੀਕਰਮ ਪੇਸ਼ ਕਰਨ ਲਈ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਸਰਕਾਰ ਨੇ ਇਸ ਬਜਟ ਨੂੰ ਪੇਸ਼ ਕਰਨ ਲਈ ਤਿੰਨ ਮਹੀਨੇ ਦਾ ਵੋਟ-ਆਨ-ਅਕਾਊਂਟ ਇਹ ਗੱਲ ਜ਼ਾਹਰ ਕਰਕੇ ਕੀਤਾ ਸੀ ਕਿ ਸਰਕਾਰ ਨੇ ਆਪਣੀਆਂ ਫਿਲਾਸਫੀਆਂ, ਆਪਣੀਆਂ ਜ਼ਿੰਮੇਵਾਰੀਆਂ ਅਤੇ ਆਪਣੀ ਵਚਨਬਧਤਾ, ਜੋ ਪੰਜਾਬ ਦੀ ਜਨਤਾ ਦੇ ਨਾਲ ਕਰੀ ਹੈ, ਉਸ ਨੂੰ ਪੂਰਾ ਕਰਨ ਲਈ ਹੋਰ ਸਮੇਂ ਦੀ ਲੋੜ ਹੈ। ਲੇਕਿਨ ਤਿੰਨ ਮਹੀਨੇ ਗੁਜ਼ਰਨ ਤੋਂ ਬਾਅਦ ਵੀ, ਸਪੀਕਰ ਸਾਹਿਬ, ਮੈਂ ਆਖਾਂਗਾ ਕਿ ਜਿਹੜੀਆਂ ਬਜਟ ਤਜਵੀਜ਼ਾਂ ਇਸ ਮਹਾਨ ਸਦਨ ਵਿੱਚ ਪੇਸ਼ ਕੀਤੀਆਂ ਗਈਆਂ ਹਨ, ਉਹ ਨਿਰਾਸ਼ਾ ਭਰੀਆਂ ਹਨ ਔਰ ਉਨ੍ਹਾਂ ਨੇ ਪੰਜਾਬ ਦੇ ਹਰ ਵਰਗ ਵਿਚ, ਚਾਹੇ ਉਹ ਕਿਸਾਨ ਹੋਵੇ, ਮੁਲਾਜ਼ਮ ਹੋਵੇ, ਚਾਹੇ ਉਹ ਵਪਾਰੀ ਹੋਵੇ, ਚਾਹੇ ਦਲਿਤ ਹੋਵੇ, ਬਹੁਤ ਗੰਭੀਰ ਨਿਰਾਸ਼ਾ ਪੈਦਾ ਕੀਤੀ ਹੈ। ਸਪੀਕਰ ਸਾਹਿਬ, ਇਸ ਸਬੰਧੀ ਕਾਂਗਰਸ ਸਰਕਾਰ ਵੱਲੋਂ ਅਖ਼ਬਾਰਾਂ ਵਿੱਚ ਬਿਆਨਬਾਜ਼ੀਆਂ ਕਰਕੇ ਬੜੀਆਂ-ਬੜੀਆਂ ਦਾਅਵੇਦਾਰੀਆਂ ਵੀ ਕੀਤੀਆਂ ਗਈਆਂ ਸਨ ਕਿ ਅਸੀਂ ਸਾਰੀ ਆਰਥਿਕਤਾ ਨੂੰ ਵਿਸ਼ਾਲ ਰੂਪ ਦੇਣ ਲਈ ਵਚਨਬੱਧ ਹਾਂ ਲੇਕਿਨ ਇਹ ਸਾਰੀਆਂ ਜਿਹੜੀਆਂ ਤਜਵੀਜ਼ਾਂ ਪੇਸ਼ ਕੀਤੀਆਂ ਗਈਆਂ ਹਨ, ਇਨ੍ਹਾਂ ਨੇ ਪੰਜਾਬ ਵਾਸੀਆਂ ਦੀਆਂ ਆਸਾਂ ਤੇ ਪਾਣੀ ਫੇਰ ਦਿੱਤਾ ਹੈ। ਮੈਂ ਇੱਕ ਹੋਰ ਵੀ ਗੱਲ ਆਖਾਂਗਾ ਕਿ ਕਾਂਗਰਸ ਪਾਰਟੀ ਨੇ ਚੋਣਾਂ ਜਿੱਤਣ ਤੋਂ ਪਹਿਲਾਂ ਇੱਕ ਚੋਣ ਮਨੋਰਥ ਪੱਤਰ ਜਾਰੀ ਕੀਤਾ ਸੀ ਜਿਸ ਦੀਆਂ 18 ਮੱਦਾਂ ਹਨ। ਇਸ ਚੋਣ ਮਨੋਰਥ ਪੱਤਰ ਵਿੱਚ ਜੋ ਕੁਝ ਲਿਖਿਆ ਗਿਆ ਹੈ ਔਰ ਜਿਹੜਾ ਭਰੋਸਾ ਇਨ੍ਹਾਂ 18 ਮੱਦਾਂ ਦੇ ਅੰਦਰ ਪੇਸ਼ ਕੀਤਾ ਗਿਆ, ਉਸ ਉਪਰ ਕਾਂਗਰਸ ਪਾਰਟੀ ਨੇ ਲੋਕਾਂ ਕੋਲੋਂ ਵੋਟਾਂ ਮੰਗੀਆਂ ਸਨ। ਲੇਕਿਨ ਮੈਨੂੰ ਬੜਾ ਅਫ਼ਸੋਸ ਹੈ ਕਿ ਪੇਸ਼ ਕੀਤੀਆਂ ਗਈਆਂ ਬਜਟ ਤਜਵੀਜ਼ਾਂ ਵਿਚ ਉਨ੍ਹਾਂ ਮੱਦਾਂ ਦੀ ਪੂਰਤੀ ਲਈ ਇੱਕ ਵੀ ਕਦਮ ਨਹੀਂ ਪੁੱਟਿਆ ਗਿਆ। ਕਾਂਗਰਸ ਇਹ ਸਮਝਦੀ ਹੈ ਕਿ ਜਿਹੜੇ ਵਾਅਦੇ ਜਾਂ ਚੋਣ ਮੈਨੀਫੈਸਟੋ ਵਿੱਚ ਲੋਕਾਂ ਨੂੰ ਜਿਹੜਾ ਭਰੋਸਾ ਦਿੱਤਾ ਗਿਆ ਸੀ, ਉਹ ਸਿਰਫ ਵੋਟਾਂ ਲੈਣ ਤੋਂ ਪਹਿਲਾ ਤੱਕ ਹੀ ਸੀਮਿਤ ਹੁੰਦਾ ਹੈ ਅਤੇ ਬਾਅਦ ਵਿੱਚ ਉਸ ਦੇ ਲਾਗੂ ਕਰਨ ਦੀ ਵਚਨਬੱਧਤਾ ਕਮਜ਼ੋਰ ਹੋ ਜਾਂਦੀ ਹੈ। ਖੈਰ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਮੈਂ ਪੁੱਛਣਾ ਚਾਹਾਂਗਾ ਕਿ ਕੀ

ਇਹ ਪੰਜਾਬ ਦੀ ਜਨਤਾ ਦੇ ਨਾਲ ਕਾਂਗਰਸ ਸਰਕਾਰ ਵੱਲੋਂ ਕੀਤਾ ਵਿਸ਼ਵਾਸਘਾਤ ਨਹੀਂ ਕਿਹਾ ਜਾ ਸਕਦਾ? ਸਪੀਕਰ ਸਾਹਿਬ, ਮਾਨਯੋਗ ਵਿੱਤ ਮੰਤਰੀ ਜੀ, ਜਿਹੜੇ ਮੇਰੇ ਬੇਨਤੀ ਕਰਨ ਉਪਰ ਹੁਣ ਹਾਜ਼ਰ ਹੋਏ ਹਨ, ਨੇ ਬਾਰ-ਬਾਰ ਆਖਿਆ ਹੈ ਕਿ ਸਾਨੂੰ ਖਜ਼ਾਨਾ ਖਾਲੀ ਦਿੱਤਾ ਗਿਆ ਹੈ। ਬਾਰ-ਬਾਰ ਇਸ ਗੱਲ ਦਾ ਜ਼ਿਕਰ ਅਖਬਾਰਾਂ ਵਿੱਚ ਵੀ ਅਤੇ ਇਸ ਮਹਾਨ ਸਦਨ ਦੇ ਵਿੱਚ ਵੀਂ ਕੀਤਾ ਗਿਆ ਕਿ ਸਾਨੂੰ ਤਾਂ ਅਕਾਲੀ-ਭਾਜਪਾ ਸਰਕਾਰ ਪੰਜਾਬ ਦਾ ਖਜ਼ਾਨਾ ਖਾਲੀ ਕਰਕੇ ਦੇ ਗਈ ਹੈ। ਇਨ੍ਹਾਂ ਵੱਲੋਂ ਦਰਸਾਏ ਹੋਏ ਅੰਕੜੇ, ਜਿਹੜੇ ਇਨ੍ਹਾਂ ਬਜਟ ਤਜਵੀਜ਼ਾਂ ਨਾਲ ਸਾਨੂੰ ਦਿੱਤੇ ਗਏ ਹਨ, ਵਿੱਚ 235.40 ਕਰੋੜ ਰੁਪਏ ਆਏ ਹਨ, ਜਿਹੜੇ ਇਨ੍ਹਾਂ ਨੂੰ ਅਸੀਂ ਛੱਡ ਕੇ ਗਏ ਸੀ। ਇਹ ਇਨ੍ਹਾਂ ਨੇ ਆਪ ਦਰਸਾਇਆ ਹੈ ਔਰ, ਸਪੀਕਰ ਸਾਹਿਬ, ਜਿਹੜੀ ਖਾਲੀ ਖਜ਼ਾਨੇ ਦੀ ਗੱਲ ਇਹ ਕਰਦੇ ਹਨ, ਜਿਹੜਾ ਬਜਟ ਇਨ੍ਹਾਂ ਨੇ ਪੇਸ਼ ਕੀਤਾ ਹੈ, ਉਸ ਦਾ ਕਲੋਜ਼ਿੰਗ ਬੈਲੇਂਸ, ਸਰਕਾਰ ਨੇ ਜੋ ਪੇਸ਼ ਕੀਤਾ ਹੈ, ਉਹ 693.72 ਕਰੋੜ ਰੁਪਏ ਹੈ।

ਖੈਰ ਮੈਂ ਇਹ ਗੱਲ ਅੱਗੇ ਨਹੀਂ ਲੈ ਕੇ ਜਾਂਦਾ। ਸਰਕਾਰ ਦੇ ਵਾਅਦਿਆਂ ਔਰ ਭਰੋਸਿਆਂ ਦੀ ਗੱਲ ਕਰਦਾ ਹਾਂ ਕਿ 30 ਰੁਪਏ ਇਨ੍ਹਾਂ ਨੇ ਝੋਨੇ ਦੀ ਫਸਲ ਦੇ ਉਪਰ ਬੋਨਸ ਦੇਣ ਦਾ ਵਾਅਦਾ ਕੀਤਾ ਸੀ ਲੇਕਿਨ ਇਸ ਤੋਂ ਤਾਂ ਸਰਕਾਰ ਨੇ ਇਹ ਕਹਿ ਕੇ ਆਪਣਾ ਖਹਿੜਾ ਛੁਡਾ ਲਿਆ ਲੱਗਦਾ ਹੈ ਕਿ ਸਾਡੇ ਕੋਲ ਪੈਸੇ ਨਹੀਂ, ਜਦੋਂ ਪੈਸੇ ਹੋਣਗੇ, ਉਦੋਂ 300 ਕਰੋੜ ਰੁਪਿਆ ਪੰਜਾਬ ਦੇ ਕਿਸਾਨਾਂ ਦੀ ਜੋ ਅਦਾਇਗੀ ਬਣਦੀ ਹੈ, ਕੀਤੀ ਜਾਵੇਗੀ। ਇਨ੍ਹਾਂ ਨੇ ਚੋਣਾਂ ਤੋਂ ਪਹਿਲਾਂ ਇਹ ਭਰੋਸਾ ਦਿੱਤਾ ਸੀ ਲੇਕਿਨ, ਸਪੀਕਰ ਸਾਹਿਬ, ਸਚਾਈ ਇਹ ਹੈ ਕਿ ਨਾ ਬਾਂਸ ਬਜੇਗਾ ਤੇ ਨਾ ਬਜੇਗੀ ਬੰਸੀ। ਇਨ੍ਹਾਂ ਨੇ ਨਾ ਪੰਜਾਬ ਦੀ ਕਿਸਾਨੀ ਨਾਲ ਕੀਤਾ ਵਾਇਦਾ ਪੂਰਾ ਕੀਤਾ ਹੈ ਤੇ ਨਾ ਕਰਨਾ ਹੈ। ਮੈਂ, ਸਪੀਕਰ ਸਾਹਿਬ, ਇਹ ਗੱਲ ਆਖਾਂਗਾ ਕਿ ਜਿਹੜਾ ਬਜਟ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਇਹ ਬਜਟ ਇਕ ਦਿਸ਼ਾਹੀਣ, ਲੋਕ ਵਿਰੋਧੀ ਅਤੇ ਪੰਜਾਬੀਆਂ ਦੇ ਹਰ ਵਰਗ ਦੇ ਉਪਰ ਬਹੁਤ ਭਾਰੀ ਆਰਥਿਕ ਵਜ਼ਨ ਪਾਉਣ ਵਾਲਾ ਬਜਟ ਹੈ। ਮੈਂ ਇਹ ਵੀ ਗੱਲ ਆਖਾਂਗਾ ਕਿ ਇਸ ਬਜਟ ਦੇ ਵਿਚ ਸਾਨੂੰ ਆਸਾਂ ਸਨ ਕਿ ਬੁਨਿਆਦੀ ਗੱਲ, ਰਿਫਾਰਮਜ਼ ਅਤੇ ਪੰਜਾਬ ਦੇ ਆਰਥਿਕ ਦਾਇਰੇ ਦਾ ਘੇਰਾ ਵਿਸ਼ਾਲ ਕਰਨ ਵਾਸਤੇ ਕੋਈ ਤਜਵੀਜ਼ਾਂ ਪੇਸ਼ ਕੀਤੀਆਂ ਜਾਣਗੀਆਂ ਅਤੇ ਕੋਈ ਆਰਥਿਕ ਤੇ ਵਿੱਤੀ ਸੁਧਾਰਾਂ ਦੀ ਗੱਲ ਕੀਤੀ ਜਾਵੇਗੀ ਲੇਕਿਨ ਇਸ ਸਾਰੇ ਬਜਟ ਤਜਵੀਜ਼ਾਂ ਸੰਪੂਰਨ ਰੂਪ ਵਿੱਚ ਚੁੱਪ ਧਾਰ ਕੇ ਬੈਠ ਗਈਆਂ ਹਨ। ਮੈਂ ਇਹ ਗੱਲ ਵੀ ਆਖਾਂਗਾ ਕਿ ਇਕ ਦੋ ਗੱਲਾਂ ਜਿਹੜੀਆਂ ਵਿੱਤੀ ਸੁਧਾਰਾਂ ਬਾਰੇ ਕੀਤੀਆਂ ਵੀ ਗਈਆਂ ਹਨ, ਉਹ ਵੀ ਮੇਰੇ ਵੱਲੋਂ ਪਿਛਲੇ ਸਾਲ ਦੇ ਬਜਟ ਵਿੱਚ ਪੇਸ਼ ਕੀਤੀਆਂ ਗਈਆਂ ਤਜਵੀਜ਼ਾਂ ਵਿਚੋਂ ਕੱਢ ਕੇ ਇਸ ਬਜਟ ਵਿੱਚ ਛਾਪੀਆਂ ਗਈਆਂ ਹਨ। ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਵਿੱਤ ਮੰਤਰੀ ਨੂੰ ਇਸ ਸਰਕਾਰ ਨੂੰ ਕੋਈ ਉਰੀਜੀਨਲ ਸੋਚ ਜਾਂ ਉਰੀਜੀਨਲ ਸੇਧ ਜਾਂ ਉਰੀਜੀਨਲ ਸੁਧਾਰ ਨਹੀਂ ਸੁਝੇ। ਇਨ੍ਹਾਂ ਨੇ ਪਿਛਲੇ ਸਾਲ ਦੀਆਂ ਗੱਲਾਂ ਹੀ ਇਸ ਬਜਟ ਵਿਚ ਲਿਆਂਦੀਆਂ ਹਨ। ਜੇ ਮੈਂ ਸਾਰੀਆਂ ਗੱਲਾਂ ਬਾਰੇ ਕਹਿਣ ਲੱਗ ਪਵਾਂ ਤਾਂ ਲੰਮਾ ਸਮਾਂ ਲਗੇਗਾ ਕਿ ਕਿਹੜੀਆਂ-ਕਿਹੜੀਆਂ ਮੇਰੀਆਂ ਤਜਵੀਜ਼ਾਂ ਇਸ ਬਜਟ ਵਿਚ ਪਿਛਲੇ ਸਾਲ ਵਾਲੀਆਂ ਰਿਪੀਟ ਕੀਤੀਆਂ ਗਈਆਂ ਹਨ ਲੇਕਿਨ ਇਹ ਰਿਕਾਰਡ ਦੀ ਗੱਲ ਹੈ ਕਿ ਜੋ ਪਿਛਲੇ ਸਾਲ ਦੇ ਬਜਟ ਵਿਚ ਮੇਰੇ ਵੱਲੋਂ ਪੇਸ਼ ਕੀਤੇ ਬਜਟ ਦੀਆਂ ਤਜਵੀਜ਼ਾਂ ਛਾਪੀਆਂ ਗਈਆਂ ਹਨ, ਹੁਣ ਵੀ ਇਹੀ ਗੱਲਾਂ ਛਾਪੀਆਂ ਗਈਆਂ ਹਨ। ਸਪੀਕਰ ਸਾਹਿਬ, ਮੈਂ ਇਹ ਗੱਲ ਆਖਾਂਗਾ ਕਿ ਇਹ ਪੇਸ਼ ਕੀਤਾ ਗਿਆ ਬਜਟ ਪੰਜਾਬ ਦੀ ਜਨਤਾ ਦੇ ਹਰ ਵਰਗ ਵਿੱਚ ਬੇਚੈਨੀ ਪੈਦਾ ਕਰੇਗਾ ਔਰ ਇਹ ਬਜਟ ਪੰਜਾਬ ਦੀ ਜਨਤਾ ਨੂੰ ਦੁਖੀ ਕਰਨ ਵਾਲਾ ਹੈ। ਇਹ ਬਜਟ ਪੰਜਾਬੀਆਂ ਦੇ ਹਰ ਵਰਗ ਨੂੰ ਔਰ ਉਨ੍ਹਾਂ ਦੇ ਪਰਿਵਾਰਾਂ ਨੂੰ ਪਾਲਣ-ਪੋਸਣ ਵਿੱਚ ਬੜੀਆਂ ਹੀ ਕਠਿਨਾਈਆਂ ਪੈਦਾ ਕਰੇਗਾ। ਇਸ ਨਾਲ ਮਹਿੰਗਾਈ ਵਧੇਗੀ ਔਰ ਪੰਜਾਬ ਦੀ ਜਨਤਾ ਨੂੰ ਆਪਣੇ ਪਰਿਵਾਰ ਦੇ ਬੱਚਿਆਂ ਦਾ ਪਾਲਣ ਪੋਸਣ ਕਰਨਾ ਮੁਸ਼ਕਲ ਹੋਵੇਗਾ। ਐਸਾ ਲੋਕ-ਵਿਰੋਧੀ ਤੇ ਜਨਤਾ ਦਾ ਵਿਰੋਧੀ ਬਜਟ ਪੇਸ਼ ਕਰਨ ਲੱਗਿਆਂ ਸਰਕਾਰ ਨੂੰ ਸੋਚ ਲੈਣਾ ਚਾਹੀਦਾ ਸੀ ਕਿ ਇਸ ਦੇ ਸਿੱਟੇ ਕੀ ਨਿਕਲਣਗੇ। ਮੈਂ ਇਹ ਵੀ ਆਖ ਰਿਹਾ ਹਾਂ ਕਿ ਜੋ ਵਰਤਮਾਨ ਸਮਾਂ ਹੈ, ਇਸ ਵਿਚ ਸਮੁੱਚਾ ਦੇਸ਼ ਹੀ ਨਹੀਂ, ਬਲਕਿ ਸਾਰਾ ਸੰਸਾਰ ਇਕ ਆਰਥਿਕ ਮੰਦਹਾਲੀ ਦੇ ਦੌਰ ਵਿਚੋਂ ਨਿਕਲ ਰਿਹਾ ਹੈ। ਅਜਿਹੇ ਸਮੇਂ ਦੇ ਵਿੱਚ ਲੋੜ ਸੀ ਕਿ ਪੰਜਾਬ ਦੀ ਜਨਤਾ ਨੂੰ ਰਾਹਤ ਦਿੱਤੀ ਜਾਂਦੀ, ਸਮੇਂ ਦੀ ਲੋੜ ਸੀ ਕਿ ਪੰਜਾਬ ਦੀ ਜਨਤਾ ਨੂੰ ਸਹਾਰਾ ਦਿੱਤਾ ਜਾਂਦਾ

[ਕੈਪਟਨ ਕੰਵਲਜੀਤ ਸਿੰਘ ]

ਲੇਕਿਨ, ਸਪੀਕਰ ਸਾਹਿਬ, ਇਸ ਦੇ ਉਲਟ ਜੋ ਬੋਝ ਜਾਂ ਆਰਥਿਕ ਵਜ਼ਨ ਇਸ ਬਜਟ ਦੇ ਰਾਹੀਂ ਪਾਇਆ ਗਿਆ ਹੈ, ਉਸ ਬਾਰੇ ਮੈਂ ਕਹਾਂਗਾ ਕਿ ਇਹ ਪੰਜਾਬ ਦੀ ਜਨਤਾ ਨਾਲ ਸਰਾਸਰ ਔਰ ਖੁਲ੍ਹੇਆਮ ਬਹੁਤ ਵੱਡੀ ਬੇਇਨਸਾਫੀ ਹੈ। ਮੈਂ ਇਹ ਵੀ ਆਖਾਂਗਾ ਕਿ ਪਹਿਲਾਂ ਤਾਂ ਕੋਈ ਆਰਥਿਕ ਦਾਇਰਾ ਵਿਸ਼ਾਲ ਕਰਨ ਲਈ ਵਿੱਤ ਮੰਤਰੀ ਜੀ ਨੇ ਵਿਚਾਰ ਹੀ ਨਹੀਂ ਰੱਖੇ ਹਨ, ਕੋਈ ਤਜਵੀਜ਼ ਹੀ ਨਹੀਂ ਰੱਖੀ ਲੇਕਿਨ ਜਿਹੜੀ ਕੋਈ ਰੱਖੀ, ਉਸ ਦਾ ਜ਼ਿਕਰ ਮੈਂ ਕਰ ਰਿਹਾ ਹਾਂ। ਇਸ ਬਜਟ ਦੇ ਵਿਚ ਜ਼ਿਕਰ ਕੀਤਾ ਗਿਆ ਹੈ ਕਿ ਘੱਗਰ ਐਕਸ਼ਨ ਪਲਾਨ ਅਸੀਂ ਲੈਣ ਵਾਸਤੇ ਤਿਆਰ ਹਾਂ ਔਰ ਇਸ ਦੇ ਲਈ 536 ਕਰੋੜ ਰੁਪਏ ਦੀ ਯੋਜਨਾ ਦਾ ਜ਼ਿਕਰ ਵੀ ਵਿੱਤ ਮੰਤਰੀ ਜੀ ਨੇ ਕੀਤਾ ਹੈ, ਲੇਕਿਨ ਜਦੋਂ ਮੈਂ ਸਾਰੇ ਬਜਟ ਦੀਆਂ ਐਲੋਕੇਸ਼ਨਜ਼ ਦੇਖੀਆਂ, ਸਾਰਾ ਪੈਸਾ ਦੇਖਿਆ ਤਾਂ, ਸਪੀਕਰ ਸਾਹਿਬ, ਇਸ ਯੋਜਨਾ ਵਾਸਤੇ ਇਹ ਜਿਹੜਾ ਘੱਗਰ ਐਕਸ਼ਨ ਪਲਾਨ ਹੈ, ਇਸ ਦੇ ਵਾਸਤੇ ਨਾ ਪਲਾਨ ਦੇ ਵਿੱਚ ਤੇ ਨਾ ਹੀ ਨਾਨ-ਪਲਾਨ ਦੇ ਵਿੱਚ ਇਕ ਵੀ ਰੁਪਏ ਦੀ ਵਿਵਸਥਾ ਕੀਤੀ ਗਈ ਹੈ। ਵਿੱਤ ਮੰਤਰੀ ਜੀ ਮੈਨੂੰ ਸਮਝਾਉਣ ਕਿ ਪੈਸੇ ਦੀ ਵਿਵਸਥਾ ਕਿਉਂ ਨਹੀਂ ਕੀਤੀ। ਵਿੱਤ ਮੰਤਰੀ ਜੀ ਮੈਨੂੰ ਸਮਝਾਉਣ ਕਿ ਜਦੋਂ ਪੈਸੇ ਦੀ ਵਿਵਸਥਾ ਹੀ ਨਹੀਂ ਕੀਤੀ ਗਈ ਤਾਂ ਫੇਰ ਇਹ ਤਜਵੀਜ਼ ਸ਼ਾਮਲ ਕਿਉਂ ਕੀਤੀ ਗਈ? ਇਸ ਤਰ੍ਹਾਂ ਮੈਂ ਕਹਿ ਸਕਦਾ ਹਾਂ ਕਿ ਗੱਲਾਂ ਜ਼ਰੂਰ ਕਹੀਆਂ ਗਈਆਂ ਅਤੇ ਤਜਵੀਜ਼ਾਂ ਵੀ ਪੇਸ਼ ਕੀਤੀਆਂ ਗਈਆਂ ਲੇਕਿਨ ਉਨ੍ਹਾਂ ਦੇ ਸਬੰਧ ਵਿਚ ਕੋਈ ਵੀ ਪੈਸੇ ਦੀ ਵਿਵਸਥਾ ਨਹੀਂ ਕੀਤੀ ਗਈ। ਐਸੀਆਂ ਮਿਸਾਲਾਂ, ਸਪੀਕਰ ਸਾਹਿਬ, ਜੇ ਮੈਂ ਗਿਣਾਉਣ ਲੱਗ ਪਵਾਂ ਤਾਂ ਬਹੁਤ ਸਾਰੀਆਂ ਹੋਣਗੀਆਂ ਅਤੇ ਉਨ੍ਹਾਂ ਤੇ ਕਾਫੀ ਸਮਾਂ ਲੱਗ ਜਾਵੇਗਾ।

ਸਰਕਾਰ ਦੇ ਵਾਅਦਿਆਂ ਅਤੇ ਸਰਕਾਰ ਦੀ ਵਚਨਬੱਧਤਾ ਉਪਰ ਮੈਂ ਟਿੱਪਣੀ ਕਰਾਂਗਾ ਕਿ ਜਿਸ ਦਿਨ ਤੋਂ ਕਾਂਗਰਸ ਦੀ ਸਰਕਾਰ ਨੇ ਜ਼ਿੰਮੇਵਾਰੀ ਸੰਭਾਲੀ ਹੈ, ਪੰਜਾਬ ਦੇ ਅੰਦਰ ਉਸ ਦਿਨ ਤੋਂ ਸਾਡੇ ਬਜ਼ੁਰਗਾਂ, ਸਾਡੀਆਂ ਵਿਧਵਾਵਾਂ ਅਤੇ ਸਾਡੇ ਅਪਾਹਜਾਂ ਨੂੰ ਬੁਰੀ ਤਰ੍ਹਾਂ ਨਜ਼ਰਅੰਦਾਜ਼ ਕਰਕੇ ਇਸ ਸਰਕਾਰ ਨੇ ਉਨ੍ਹਾਂ ਦੀਆਂ ਪੈਨਸ਼ਨਾਂ ਦੀ ਅਦਾਇਗੀ ਸੰਪੂਰਨ ਰੂਪ ਵਿਚ ਬੰਦ ਕਰਕੇ ਉਨ੍ਹਾਂ ਦਾ ਅਕਸ ਧੁੰਧਲਾ ਕਰ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਗੱਲ ਆਖਾਂਗਾ ਕਿ ਵਿੱਤ ਮੰਤਰੀ ਜੀ ਨੇ ਆਰਥਿਕਤਾ ਨੂੰ ਨਵੀਂ ਸੇਧ ਦੇਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਅਤੇ ਉਨ੍ਹਾਂ ਨੇ ਆਪਣੀ ਸਾਰੀ ਸਪੀਚ ਦੇ ਦੌਰਾਨ ਪੰਜਾਬ ਦੀ ਭਲਾਈ ਦਾ ਮੁੱਦਾ ਨਹੀਂ ਰੱਖਿਆ, ਪੰਜਾਬ ਦੀ ਜਨਤਾ ਦੀ ਭਲਾਈ ਦਾ ਮੁੱਦਾ ਨਹੀਂ ਰੱਖਿਆ ਅਤੇ ਪੰਜਾਬ ਦੀ ਆਰਥਿਕਤਾ ਨੂੰ ਕਿਵੇਂ ਵਿਸ਼ਾਲ ਕਰਨਾ ਹੈ, ਇਹ ਮੁੱਦਾ ਵੀ ਨਹੀਂ ਰੱਖਿਆ। ਇਨ੍ਹਾਂ ਨੇ ਕੇਵਲ ਇਕੋ ਹੀ ਮੁੱਦਾ ਰੱਖਿਆ ਅਤੇ ਉਹ ਇਹ ਕਿ ਸਾਡੀ ਅਕਾਲੀ-ਭਾਰਤੀ ਜਨਤਾ ਪਾਰਟੀ ਸਰਕਾਰ ਨੂੰ ਹਰ ਪੰਨੇ ਉਪਰ, ਹਰ ਸਫ਼ੇ ਉਪਰ, ਹਰ ਸਨਟੈਂਸ ਵਿਚ ਕੋਸਣ ਦਾ। ਸਪੀਕਰ ਸਾਹਿਬ, ਇਹ ਬੜੇ ਅਫ਼ਸੋਸ ਦੀ ਗੱਲ ਹੈ ਕਿ ਆਪ ਕੁਝ ਕਰਨਾ ਨਹੀਂ ਤੇ ਦੂਜੇ ਨੂੰ ਕੋਸੀ ਜਾਣਾ। ਇਹ ਵੀ ਇਕ ਢੰਗ ਹੁੰਦਾ ਹੈ ਕਿ ਆਪ ਉਪਰ ਉਠ ਨਾ ਸਕੋ ਤੇ ਦੂਜੇ ਨੂੰ ਥੱਲੇ ਖਿੱਚ ਲਵੋ। ਇਨ੍ਹਾਂ ਨੇ ਆਪ ਉਪਰ ਉਠਣ ਦੀ ਕੋਸ਼ਿਸ਼ ਨਹੀਂ ਕੀਤੀ। ਤਿੰਨ ਮਹੀਨੇ ਦਾ ਇਨ੍ਹਾਂ ਨੂੰ ਮੌਕਾ ਮਿਲਿਆ। ਸਾਰੀ ਗੱਲ ਇਹ ਬਜਟ ਵਿਚ ਕਰ ਸਕਦੇ ਸੀ ਅਤੇ ਲੋਕਾਂ ਦੀ ਲੋਕਪ੍ਰਿਯਤਾ ਜਿੱਤ ਸਕਦੇ ਸੀ ਲੇਕਿਨ ਇਨ੍ਹਾਂ ਨੇ ਉਹ ਕੋਸ਼ਿਸ਼ ਨਹੀਂ ਕੀਤੀ। ਕੋਸ਼ਿਸ਼ਾਂ ਕੀ ਕਰ ਰਹੇ ਹਨ-ਅਕਾਲੀ ਸਰਕਾਰ ਨੂੰ ਕੋਸਣ ਦੀਆਂ। ਆਪ ਦੀ ਆਗਿਆ ਨਾਲ ਮੈਂ ਸਦਨ ਅੱਗੇ ਇਕ ਕੰਪੈਰੇਟਿਵ ਚਾਰਟ ਪੇਸ਼ ਕਰਦਾ ਹਾਂ ਜਿਸ ਵਿਚ ਜੋ ਪ੍ਰਾਪਤੀਆਂ ਸ਼੍ਰੋਮਣੀ ਅਕਾਲੀ ਦਲ ਦੀ ਬਾਦਲ ਸਾਹਿਬ ਦੀ ਸਰਕਾਰ ਨੇ ਕਰੀਆਂ ਉਨ੍ਹਾਂ ਦਾ ਜ਼ਿਕਰ ਹੈ। ਉਨ੍ਹਾਂ ਬਾਰੇ ਦਰਸਾਇਆ ਗਿਆ ਹੈ ਕਿ ਸਾਨੂੰ ਕੀ ਮਿਲਿਆ ਅਤੇ ਅਸੀਂ ਕੀ ਕਰਕੇ ਦਿੱਤਾ। ਆਪ ਦੀ ਆਗਿਆ ਨਾਲ ਮੈਂ ਇਸ ਕੰਪੈਰੇਟਿਵ ਚਾਰਟ ਨੂੰ ਮਹਾਨ ਸਦਨ ਦੀ ਟੇਬਲ ਉਪਰ ਰੱਖਣ ਦੀ ਆਗਿਆ ਲੈਂਦਾ ਹਾਂ। ਸਪੀਕਰ ਸਾਹਿਬ, ਮੈਂ, ਇਹ ਗੱਲ ਆਖਾਂਗਾ ਕਿ ਜਦੋਂ ਇਹ ਬਜਟ ਮੈਂ ਪੜ੍ਹਿਆ ਮੈਨੂੰ ਇਕ ਗੱਲ ਦਾ ਤਾਂ ਜ਼ਰੂਰ ਯਕੀਨ ਹੋ ਗਿਆ ਕਿ ਇਹ ਬਜਟ ਜਿਹੜਾ ਹੈ, ਇਹ ਖੁਦ ਅਫ਼ਸਰਾਂ ਨੇ ਤਿਆਰ ਕੀਤਾ ਹੈ ਕਿਉਂਕਿ ਇਹ ਬਜਟ ਕਿਸੇ ਰਾਜਨੀਤਿਕ ਸੋਚ ਜਾਂ ਰਾਜਨੀਤਿਕ ਫਿਲਾਸਫੀ ਤੋਂ ਜਮਾ ਹੀ, ਉਕਾ ਹੀ ਕੋਰਾ ਪਿਆ ਹੈ। ਜੇ ਇਸ ਬਜਟ ਵਿਚ ਕੋਈ ਰਾਜਨੀਤਿਕ ਸੋਚ ਜਾਂ ਫਿਲਾਸਫ਼ੀ ਦੀ ਝਲਕ ਹੁੰਦੀ ਤਾਂ ਸ਼ਾਇਦ ਇਹ ਬਜਟ ਵਿੱਤ ਮੰਤਰੀ ਜੀ ਕਿਸੇ ਹੋਰ ਪੱਖੋਂ ਪੇਸ਼ ਕਰਦੇ ਲੇਕਿਨ ਉਨ੍ਹਾਂ ਦੀ ਮਜਬੂਰੀ ਹੋਵੇਗੀ ਜੋ ਉਨ੍ਹਾਂ ਨੇ ਕੀਤਾ।

ਆਪਣੇ ਭਾਸ਼ਣ ਦੇ ਅੰਦਰ ਵਿੱਤ ਮੰਤਰੀ ਜੀ ਨੇ ਆਖਿਆ ਕਿ ਜਿਹੜਾ ਬਜਟ ਮੈਂ ਪੇਸ਼ ਕਰਨ ਲੱਗਾ ਹਾਂ, ਇਹ ਬੜਾ ਹੀ ਨਾ ਖੁਸ਼ਗਵਾਰ ਹੈ। ਜਿਹੜੇ ਬਜਟ ਨੂੰ ਵਿੱਤ ਮੰਤਰੀ ਜੀ ਆਪ ਹੀ ਨਾ-ਖੁਸ਼ਗਵਾਰ ਆਖਣ, ਮੈਨੂੰ ਉਸ ਬਾਰੇ ਕਹਿਣ ਦੀ ਬਹੁਤੀ ਲੋੜ ਨਹੀਂ। ਸਪੀਕਰ ਸਾਹਿਬ, ਜਿਹੜੀ ਓਵਰਆਲ ਪੰਜਾਬ ਦੀ ਇਕਾਨਮੀ ਹੈ ਔਰ ਜਿਹੜਾ ਪੰਜਾਬ ਦੀ ਇਕਾਨਮੀ ਦਾ ਅਧਾਰ ਹੈ, ਇਨ੍ਹਾਂ ਨੇ ਜਿਹੜਾ ਵਾਈਟ ਪੇਪਰ ਛਾਪਿਆ ਹੈ, ਉਸ ਤੋਂ ਅੰਕੜੇ ਲੈ ਕੇ ਮੈਂ ਉਸ ਬਾਰੇ ਦੱਸ ਰਿਹਾ ਹਾਂ। ਸਾਡੀ ਸਰਕਾਰ ਦੌਰਾਨ ਪਹਿਲੀ ਵਾਰ ਪੰਜਾਬ ਦੀ ਇਕਨਾਮਿਕ ਗਰੋਥ ਸਾਡੀ ਨੈਸ਼ਨਲ ਐਵਰੇਜ ਨਾਲੋਂ ਵੱਧ ਹੋਈ ਸੀ। ਸਪੀਕਰ ਸਾਹਿਬ, ਆਪ ਦੀ ਜਾਣਕਾਰੀ ਲਈ ਇਹ ਸੈਕਟਰਵਾਈਜ਼ ਐਵਰੇਜ ਐਨੂਅਲ ਗਰੋਥ ਜਿਹੜੀ ਹੈ, ਉਸ ਦੇ ਅੰਕੜੇ ਮੈਂ ਪੜ੍ਹ ਕੇ ਸੁਣਾਵਾਂਗਾ। ਇਹ ਜਿਹੜਾ ਚਾਰਟ ਹੈ ਇਸ ਵਿਚ ਲਿਖਿਆ ਹੈ ਕਿ ਸਾਲ 1999-2000 ਵਿਚ ਓਵਰ ਆਲ ਨੈਸ਼ਨਲ ਗਰੋਥ 6.10 ਅਤੇ ਪੰਜਾਬ ਦੀ ਐਵਰੇਜ ਗਰੋਥ 6.99 ਹੋਈ। ਇਸੇ ਤਰ੍ਹਾਂ ਸਾਲ 2000-2001 ਵਾਸਤੇ ਨੈਸ਼ਨਲ ਐਵਰੇਜ 4, ਪੰਜਾਬ ਦੀ ਐਵਰੇਜ ਗ੍ਰੋਥ 4.78 ਹੋਈ ਹੈ। ਮੇਰਾ ਖਿਆਲ ਹੈ ਕਿ ਇਹ ਗੱਲ ਛੁਪੀ ਨਹੀਂ ਹੈ ਅਤੇ ਜਿਸ ਢੰਗ ਨਾਲ ਅਸੀਂ ਪੰਜਾਬ ਦੀ ਆਰਥਿਕਤਾ ਦਾ ਘੇਰਾ, ਪੰਜਾਬ ਦੀ ਖੁਸ਼ਹਾਲੀ ਦਾ ਘੇਰਾ ਵਿਸ਼ਾਲ ਕੀਤਾ ਹੈ ਅਤੇ ਇਸ ਨੂੰ ਹੋਰ ਅੱਗੇ ਲੈ ਕੇ ਆਏ ਹਾਂ, ਮੈਂ ਸਮਝਦਾ ਹਾਂ ਕਿ ਇਹ ਸਾਡੀ ਸਭ ਤੋਂ ਵੱਡੀ ਪ੍ਰਾਪਤੀ ਹੈ। (ਆਪੋਜ਼ੀਸ਼ਨ ਵੱਲੋਂ ਥੰਪਿੰਗ) . . . (ਵਿਘਨ) ਜਦੋਂ ਸਾਡਾ ਟਾਈਮ ਆਵੇਗਾ ਤਾਂ ਫੇਰ ਗੱਲ ਕਰਾਂਗੇ। (ਵਿਘਨ)

**Mr. Speaker :** No interruption. Please.

**ਕੈਪਟਨ ਕੰਵਲਜੀਤ ਸਿੰਘ :** ਪਿਛਲੇ ਪੰਜ ਸਾਲਾਂ ਦੇ ਦੌਰਾਨ ਅਸੀਂ ਖੇਤੀਬਾੜੀ ਖੇਤਰ ਦੇ ਵਿੱਚ ਪੰਜਾਬ ਦੀ ਆਰਥਿਕਤਾ ਵਾਸਤੇ 5395.84 ਕਰੋੜ ਰੁਪਏ ਫਾਲਤੂ ਹਾਸਲ ਕਰਕੇ ਪੰਜਾਬ ਦੀ ਕਿਸਾਨੀ ਦੀ ਆਰਥਿਕਤਾ ਨੂੰ ਹੋਰ ਮਜ਼ਬੂਤ ਅਤੇ ਜ਼ਬਰਦਸਤ ਬਣਾਇਆ ਹੈ ਔਰ ਮੈਂ ਇਹ ਵੀ ਕਹਾਂਗਾ ਕਿ ਅਸੀਂ ਸਨਅਤੀ ਖੇਤਰ ਵਿੱਚ ਪੰਜਾਂ ਸਾਲਾਂ ਦੇ ਸੇਵਾਕਾਲ ਦੇ ਦੌਰਾਨ 16,000 ਕਰੋੜ ਰੁਪਏ ਦਾ ਪੂੰਜੀ ਨਿਵੇਸ਼ ਕਰਵਾ ਕੇ ਜਿਹੜਾ ਕਿ ਪਿਛਲੇ 50 ਸਾਲਾਂ ਵਿੱਚ ਸਭ ਨਾਲੋਂ ਵੱਧ ਹੈ, ਇੱਕ ਨਵਾਂ ਰਿਕਾਰਡ ਕਾਇਮ ਕੀਤਾ ਹੈ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਅੱਜ ਇਨ੍ਹਾਂ ਦੀ ਸਰਕਾਰ ਤਾਂ ਇਹ ਕਹਿੰਦੀ ਹੈ ਕਿ ਸਾਡੇ ਕੋਲ ਪੈਸੇ ਨਹੀਂ ਹਨ, ਸਾਡੇ ਕੋਲ ਖਜ਼ਾਨਾ ਖਾਲੀ ਹੈ ਪਰ ਸਾਡੀ ਸਰਕਾਰ ਨੇ ਪੰਜਾਂ ਸਾਲਾਂ ਦੇ ਵਿੱਚ, ਜੇ ਮੈਂ ਲਿੰਕ ਸੜਕਾਂ ਦੇ ਨਿਰਮਾਣ ਦੀ ਗੱਲ ਕਰਾਂ, 18,448 ਕਿਲੋਮੀਟਰ ਨਵੀਆਂ ਲਿੰਕ ਸੜਕਾਂ ਬਣਾ ਕੇ ਦਿੱਤੀਆਂ ਹਨ, ਜਿਨ੍ਹਾਂ ਦੇ ਉਤੇ ਇਨ੍ਹਾਂ ਮੇਰੇ ਵੀਰਾਂ ਨੇ ਚੜ੍ਹ ਕੇ ਪੰਜਾਬ ਵਿੱਚ ਵੋਟਾਂ ਮੰਗੀਆਂ ਹਨ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਹੋ ਸਕਦਾ ਹੈ ਕਿ ਜਦੋਂ ਅਸੀਂ ਬਾਅਦ ਵਿੱਚ ਉਥੇ ਜਾਈਏ ਤਾਂ ਸ਼ਾਇਦ ਟੁੱਟੀਆਂ ਹੋਈਆਂ ਸੜਕਾਂ ਤੇ ਹੀ ਵੋਟਾਂ ਮੰਗਣ ਜਾਈਏ। ਸਪੀਕਰ ਸਾਹਿਬ, ਅਖਬਾਰਾਂ ਵਿੱਚ ਵਾਰ-ਵਾਰ ਬੜਾ ਜ਼ਿਕਰ ਆਇਆ ਔਰ ਬੜੀ ਬਿਆਨਬਾਜ਼ੀ ਵੀ ਕੀਤੀ ਗਈ ਕਿ ਬੜਾ ਹੀ ਕਰਜ਼ਾ ਪੰਜਾਬ ਦੇ ਸਿਰ ਚੜ੍ਹ ਗਿਆ। ਬੜੀਆਂ ਗੱਲਾਂ ਕੀਤੀਆਂ ਗਈਆਂ, ਮੈਂ ਇਸ ਦੇ ਬਾਰੇ ਵਿੱਚ ਬਾਅਦ ਵਿੱਚ ਗੱਲ ਕਰਾਂਗਾ।

ਸਪੀਕਰ ਸਾਹਿਬ, ਮੈਂ ਆਖਾਂਗਾ ਕਿ ਇਸ ਕਾਂਗਰਸ ਸਰਕਾਰ ਨੇ ਜਦੋਂ ਜ਼ਿੰਮੇਵਾਰੀ ਸੰਭਾਲੀ ਤਾਂ ਇਨ੍ਹਾਂ ਦਾ ਸਭ ਤੋਂ ਪਹਿਲਾ ਕੰਮ ਔਰ ਪਹਿਲਾ ਫੈਸਲਾ ਇਹ ਸੀ ਕਿ ਇਨ੍ਹਾਂ ਨੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਇੱਕ ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਲੈ ਕੇ ਦਿੱਤਾ। ਜੇ ਮੈਂ ਸਾਲਾਨਾ ਯੋਜਨਾ ਦੀ ਗੱਲ ਕਰਾਂ ਜਿਹੜੀ ਕਿ ਵਿੱਤ ਮੰਤਰੀ ਜੀ ਨੇ . . . (ਵਿਘਨ)

(ਇਸ ਸਮੇਂ ਰੂਲਿੰਗ ਪਾਰਟੀ ਦੇ ਕੁੱਝ ਮੈਂਬਰ ਬੈਠੇ-ਬੈਠੇ ਬੋਲ ਰਹੇ ਸਨ।)

**ਸ਼੍ਰੀ ਸਪੀਕਰ :** ਬੈਠੇ-ਬੈਠੇ ਕੁਮੈਂਟਰੀ ਨਾ ਕੀਤੀ ਜਾਵੇ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਇਹ ਗੱਲ ਆਖ ਰਿਹਾ ਹਾਂ ਕਿ ਸਾਲਾਨਾ ਯੋਜਨਾ ਪੇਸ਼ ਕਰਨ ਵੇਲੇ ਆਪਣੀ ਸਪੀਚ ਦੇ ਅੰਦਰ ਵਿੱਤ ਮੰਤਰੀ ਜੀ ਨੇ ਖੁਦ ਆਖਿਆ ਹੈ ਕਿ ਇਹ ਸਾਲ ਤਾਂ ਪਲਾਨਿੰਗ ਦੀ ਛੁੱਟੀ ਦਾ ਸਾਲ ਹੋਵੇਗਾ। ਇਸ ਤੋਂ ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਕਾਂਗਰਸ ਸਰਕਾਰ ਦੀ ਪੰਜਾਬ ਦੇ ਵਿਕਾਸ ਅਤੇ ਪੰਜਾਬ ਦੀ ਖੁਸ਼ਹਾਲੀ ਵਾਸਤੇ ਵਚਨਬਧੱਤਾ ਕਿੰਨੀ ਕਮਜ਼ੋਰ ਹੈ। ਇਸੇ

[ਕੈਪਟਨ ਕੰਵਲਜੀਤ ਸਿੰਘ]

ਕਰਕੇ ਹੀ ਇਹ ਸਾਲ ਦੀ ਛੁੱਟੀ ਕਰਕੇ ਬੈਠ ਗਏ ਹਨ। ਕੋਈ ਵੀ ਨਵੀਂ ਸਰਕਾਰ ਜਦੋਂ ਆਉਂਦੀ ਹੈ ਜਾਂ ਜਿਹੜੇ ਕੰਮ-ਕਾਜ ਉਹ ਕਰਦੀ ਹੈ, ਉਸ ਦੀ ਵਚਨਬੱਧਤਾ ਤੋਂ ਇਹ ਆਸ ਹੁੰਦੀ ਹੈ ਔਰ ਪੰਜਾਬ ਪ੍ਰਸਤੀ ਦਾ ਇਹ ਸਬੂਤ ਹੁੰਦਾ ਹੈ ਕਿ ਉਹ ਆਪਣੇ ਵਿਕਾਸ ਦੇ ਵਸੀਲੇ, ਵਿਕਾਸ ਦਾ ਦਾਇਰਾ ਵਿਸ਼ਾਲ ਕਰਦੀ ਹੋਈ ਹਰ ਸਾਲ ਆਪਣੀ ਯੋਜਨਾ ਦਾ ਆਕਾਰ ਵਧਾਵੇ। ਲੇਕਿਨ ਮੈਨੂੰ ਬੜਾ ਦੁੱਖ ਅਤੇ ਅਫਸੋਸ ਹੈ, ਸਪੀਕਰ ਸਾਹਿਬ, ਕਿ ਦੇਸ਼ ਦੇ ਇਤਿਹਾਸ ਵਿੱਚ ਇਹ ਪਹਿਲੀ ਸਰਕਾਰ ਹੈ ਜਿਸਨੇ ਪਿਛਲੇ ਸਾਲ ਨਾਲੋਂ ਵੱਡੀ ਯੋਜਨਾ ਤਾਂ ਕੀ ਬਣਾਉਣੀ ਸੀ ਬਲਕਿ ਪਹਿਲਾਂ ਨਾਲੋਂ ਵੀ ਛੋਟੀ ਕਰਕੇ ਬਣਾਈ ਹੈ। ਮੇਰੇ ਵੱਲੋਂ ਪੇਸ਼ ਕੀਤੀ ਗਈ 3377 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਨੂੰ ਵਿੱਤ ਮੰਤਰੀ ਨੇ ਉਸ ਤੋਂ ਛੋਟੀ ਕਰਕੇ 2793 ਕਰੋੜ ਰੁਪਏ ਦੀ ਕਰ ਦਿੱਤਾ ਯਾਨੀ ਕਿ 564 ਕਰੋੜ ਰੁਪਏ ਉਸ ਨੂੰ ਹੋਰ ਛੋਟਾ ਕਰ ਦਿੱਤਾ। ਇਹ ਜਿਹੜੀ ਪੰਜਾਬ ਦੇ ਵਿਕਾਸ ਲਈ ਵਚਨਬੱਧਤਾ ਹੈ, ਉਸ ਦੀ ਝਲਕ ਤੁਹਾਡੇ ਸਾਹਮਣੇ ਆ ਗਈ ਹੈ। ਇਸ ਦੇ ਸਿੱਟੇ ਵਜੋਂ ਜਿਹੜੀ ਇਨ੍ਹਾਂ ਨੇ ਛੁੱਟੀ ਦੀ ਗੱਲ ਕੀਤੀ ਹੈ, ਉਸ ਬਾਰੇ ਅਸੀਂ ਅੰਦਾਜ਼ਾ ਲਗਾ ਸਕਦੇ ਹਾਂ, ਵਿਸ਼ਵਾਸ ਕਰ ਸਕਦੇ ਹਾਂ ਔਰ ਅਸੀਂ ਪੰਜਾਬ ਦੀ ਜਨਤਾ ਨੂੰ ਇਹ ਗੱਲ ਖੁਲ੍ਹ ਕੇ ਆਖ ਸਕਦੇ ਹਾਂ ਕਿ ਇਸ ਸਾਲ ਪੰਜਾਬ ਦੀ ਸਰਕਾਰ ਨਾ ਪਿੰਡਾਂ ਦਾ ਅਤੇ ਨਾ ਹੀ ਸ਼ਹਿਰਾਂ ਦਾ ਕੋਈ ਵਿਕਾਸ ਕਰ ਸਕੇਗੀ ਕਿਉਂਕਿ ਇਨ੍ਹਾਂ ਪਾਸ ਨਾ ਕੋਈ ਤਜਵੀਜ਼ ਹੈ ਅਤੇ ਨਾ ਹੀ ਇਨ੍ਹਾਂ ਨੇ ਕਿਸੇ ਤਜਵੀਜ਼ ਨੂੰ ਸਾਹਮਣੇ ਰੱਖਿਆ ਹੈ। ਸੜਕਾਂ ਦਾ, ਪੁਲਾਂ ਦਾ ਨਿਰਮਾਣ, ਸਿੰਜਾਈ ਔਰ ਦੂਸਰੇ ਵਿਕਾਸ ਦੇ ਕਾਰਜ, ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਦੀ ਕਹਿਣੀ ਅਨੁਸਾਰ ਇਸ ਸਾਲ ਸੰਪੂਰਨ ਰੂਪ ਵਿੱਚ ਬੰਦ ਰਹਿਣਗੇ। ਮੈਨੂੰ ਬੜਾ ਅਫ਼ਸੋਸ ਹੈ ਕਿ ਇਸ ਸਰਕਾਰ ਨੇ ਆ ਕੇ ਵਿਕਾਸ ਹੀ ਬੰਦ ਕਰ ਦਿੱਤਾ। ਇਥੋਂ ਤਕ ਕਿ ਜਿਹੜੀਆਂ ਗਰਾਂਟਾ ਸ਼ਹਿਰਾਂ ਅਤੇ ਪਿੰਡਾਂ ਦੇ ਵਿਕਾਸ ਲਈ ਪਿਛਲੀ ਸਰਕਾਰ ਵੱਲੋਂ ਦਿੱਤੀਆਂ ਗਈਆਂ ਸਨ, ਉਹ ਵੀ ਵਾਪਿਸ ਲੈ ਲਈਆਂ ਗਈਆਂ ਹਨ। ਇਨ੍ਹਾਂ ਦੀ ਇਕਨਾਮਿਕ ਪਲਾਨਿੰਗ ਜੋ ਹੈ, ਇਹ ਹੈ ਕਿ ਗਰਾਂਟਾਂ ਵਾਪਿਸ ਲੈ ਲਵੋ। ਕਦੇ ਵੀ, ਕਿਸੇ ਨੇ ਸਰਕਾਰ ਵੱਲੋਂ ਦਿੱਤੀਆਂ ਗਰਾਂਟਾਂ ਵਾਪਿਸ ਲਈਆਂ ਨਹੀਂ ਦੇਖੀਆਂ ਪਰ ਇਸ ਕਾਂਗਰਸ ਸਰਕਾਰ ਵੇਲੇ ਇਹ ਦੇਖ ਲਿਆ ਹੈ। ਮੈਂ ਇਨ੍ਹਾਂ ਦੀ ਯੋਜਨਾ ਬਾਰੇ ਕੀ ਆਖਾਂ, ਜੇ ਕੋਈ ਹੋਵੇ ਤਾਂ ਆਖਾਂ। ਨਾਬਾਰਡ ਤੋਂ ਕਰਜ਼ਾ ਲੈਣਾ ਹੈ, ਕੇਂਦਰ ਸਰਕਾਰ ਤੋਂ ਕਰਜ਼ਾ ਲੈਣਾ ਜਾਂ ਕਿਸੇ ਹੋਰ ਏਜੰਸੀ ਤੋਂ ਕਰਜ਼ਾ ਲੈ ਕੇ ਕਿਸੇ ਸਕੀਮ ਨੂੰ ਚਲਾਉਣਾ ਹੈ ਪਰ ਆਪਣੇ ਵੱਲੋਂ ਕਾਂਗਰਸ ਸਰਕਾਰ ਨੇ ਕੋਈ ਯੋਜਨਾ ਪੇਸ਼ ਨਹੀਂ ਕੀਤੀ। 2793 ਕਰੋੜ ਰੁਪਏ ਦੀ ਯੋਜਨਾ ਪੇਸ਼ ਕੀਤੀ ਗਈ ਹੈ ਅਤੇ ਇਸ ਵਿਚ 843 ਕਰੋੜ ਰੁਪਏ ਦਾ ਘਾਟਾ ਹੈ ਜੋ ਬਾਅਦ ਵਿਚ ਟੈਕਸ ਲਗਾਕੇ ਪੂਰਾ ਕਰਨਾ ਹੈ ਅਤੇ ਇਨ੍ਹਾਂ ਨੇ ਇਸ ਸਦਨ ਨੂੰ ਹੁਣ ਭਰੋਸੇ ਵਿਚ ਨਹੀਂ ਲੈਣਾ ਕਿ 843 ਕਰੋੜ ਰੁਪਏ ਦਾ ਘਾਟਾ ਕਿਸ ਤਰ੍ਹਾਂ ਪੂਰਾ ਕਰਨਾ ਹੈ। 2793 ਕਰੋੜ ਰੁਪਏ ਦੀ ਯੋਜਨਾ ਸਿਰਫ 1950 ਕਰੋੜ ਰੁਪਏ ਦੀ ਰਹਿ ਗਈ ਹੈ ਜਿਹੜੇ ਇਕੱਲੇ ਕਨਸਾਲੀਡੇਟਿਡ ਫੰਡਜ਼ ਨਹੀਂ ਹਨ। ਇਹ ਜਿਹੜੀ ਰਕਮ ਹੈ, ਇਹ ਇਸ ਪਾਸੇ ਨਹੀਂ ਕੀਤੀ ਜਾ ਸਕਦੀ ਕਿਉਂਕਿ ਫਾਈਨਾਂਸ ਡਿਪਾਰਟਮੈਂਟ ਇਸ ਵਿਚ ਨਹੀਂ ਆਉਂਦਾ। ਇਨ੍ਹਾਂ ਨੇ ਉਹ ਰਕਮ ਵੀ ਇਸ ਵਿੱਚ ਸ਼ਾਮਿਲ ਕਰ ਲਈ ਹੈ। ਪੀ.ਆਈ.ਡੀ.ਬੀ. ਦਾ 330 ਕਰੋੜ ਰੁਪਿਆ ਅਤੇ ਆਰ.ਡੀ.ਐਫ. ਦਾ 120 ਕਰੋੜ ਰੁਪਿਆ ਵੀ ਸ਼ਾਮਿਲ ਕੀਤਾ ਹੈ। ਇਸ ਤੋਂ ਤੁਸੀਂ ਵਿਕਾਸ ਦੀ ਯੋਜਨਾ ਦਾ ਅੰਦਾਜ਼ਾ ਲਗਾ ਲਓ। 213 ਕਰੋੜ ਰੁਪਏ ਜਿਹੜੇ ਮੁਲਾਜ਼ਮਾਂ ਦੀਆਂ ਤਨਖਾਹਾਂ ਆਦਿ ਦੇ ਹਨ, ਉਹ ਵੀ ਵਿਚੇ ਹੀ ਸ਼ਾਮਿਲ ਕਰ ਲਏ। ਮੈਂ ਆਖਾਂ ਕਿ 1950 ਕਰੋੜ ਰੁਪਏ ਤੋਂ ਵੀ 667 ਕਰੋੜ ਰੁਪਿਆ ਘਟਾ ਦਿੱਤਾ। ਇਨ੍ਹਾਂ ਦੀ ਯੋਜਨਾ ਦਾ ਅੰਦਾਜ਼ਾ ਲਗਾ ਲਓ ਕਿ ਇਹ 1283 ਕਰੋੜ ਰੁਪਿਆ ਰਹਿ ਜਾਂਦੀ ਹੈ। 1283 ਕਰੋੜ ਰੁਪਏ ਵਾਸਤੇ ਇਹ ਨਾਬਾਰਡ ਦਾ ਜਾਂ ਕੇਂਦਰ ਦਾ ਜਾਂ ਕਿਸੇ ਬੈਂਕ ਦਾ ਦਰਵਾਜ਼ਾ ਖੜਕਾਉਣਗੇ।

ਸਪੀਕਰ ਸਾਹਿਬ, ਇਹ ਵੀ ਸੱਚੀ ਗੱਲ ਹੈ ਕਿ 2002-2003 ਦਾ ਜਿਹੜਾ ਪੰਜਾਬ ਦਾ ਬਜਟ ਹੈ, ਉਸ ਵਿਚ ਪੰਜਾਬ ਦੇ ਵਿਕਾਸ ਦੀ ਇਕ ਸਾਲ ਲਈ ਛੁੱਟੀ ਹੋਵੇਗੀ।

**ਡਾਕਟਰੀ ਸਿੱਖਿਆ ਤੇ ਖੋਜ ਅਤੇ ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ** ** ** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

** Expunged as ordered by the Chair.

ਕੈਪਟਨ ਕੰਵਲਜੀਤ ਸਿੰਘ : ਸਪੀਕਰ ਸਾਹਿਬ, ਬਜਟ ਨੂੰ ਪੜ੍ਹ ਕੇ ਮੈਨੂੰ ਬੜਾ ਹੀ ਅਫਸੋਸ ਹੋਇਆ ਹੈ ਕਿ ਜਿਹੜਾ ਕਰਮਚਾਰੀ ਵਰਗ ਹੈ, ਉਸ ਨੂੰ ਇਸ ਸਰਕਾਰ ਨੇ ਬਰਬਾਦ ਕਰ ਦਿੱਤਾ ਜਦ ਕਿ ਸਾਡੀ ਸਰਕਾਰ ਨੇ ਆਉਂਦਿਆਂ ਹੀ ਕਰਮਚਾਰੀਆਂ ਦੀਆਂ ਲਟਕਦੀਆਂ ਮੰਗਾਂ ਨੂੰ ਪੂਰਾ ਕਰਨ ਲਈ 1200 ਕਰੋੜ ਰੁਪਿਆ ਦਿੱਤਾ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਅਸੀਂ ਮੁਲਾਜ਼ਮਾਂ ਦੇ ਨਾਲ ਜੋ ਬੇਇਨਸਾਫੀ ਸੀ, ਉਹ ਦੂਰ ਕੀਤੀ ਪਰ ਇਨ੍ਹਾਂ ਨੇ ਮੁਲਾਜ਼ਮਾਂ ਨੂੰ ਬਰਬਾਦ ਕਰਕੇ ਰੱਖ ਦਿੱਤਾ। ਮੁਲਾਜਮਾਂ ਪ੍ਰਤੀ ਇਤਨਾ ਕਠੋਰ ਰਵਈਆ ਅਪਣਾਇਆ ਜੋ ਕਿ ਕਦੇ ਵੀ ਕਿਸੇ ਸਰਕਾਰ ਨੇ ਪਹਿਲਾਂ ਨਹੀਂ ਸੀ ਅਪਣਾਇਆ। ਕਰਮਚਾਰੀਆਂ ਦੀਆਂ ਮੰਗਾਂ ਨੂੰ ਹੀ ਨਜ਼ਰ ਅੰਦਾਜ਼ ਕਰ ਦਿਤਾ। ਮੁਲਾਜ਼ਮ ਸਰਕਾਰ ਦੇ ਭਾਈਵਾਲ ਹੁੰਦੇ ਹਨ। ਕੋਈ ਵੀ ਸਰਕਾਰ ਕਰਮਚਾਰੀਆਂ ਤੋਂ ਬਗੈਰ ਸੁੱਚਜੇ ਢੰਗ ਨਾਲ ਕੰਮ ਨਹੀਂ ਕਰ ਸਕਦੀ। ਅਸੀਂ ਉਨਾਂ ਨਾਲ ਇਨਸਾਫ ਕੀਤਾ ਸੀ ਲੇਕਿਨ ਇਨ੍ਹਾਂ ਨੇ ਫਿਰ ਉਨ੍ਹਾਂ ਨਾਲ ਬੇਇਨਸਾਫੀ ਅੱਜ ਕਰ ਦਿੱਤੀ। ਥਾਂ-ਥਾਂ ਮੁਜ਼ਾਹਰੇ ਹੋ ਰਹੇ ਹਨ। ਅੱਜ, ਸਪੀਕਰ ਸਾਹਿਬ, ਸਵੇਰੇ ਮੁਲਾਜ਼ਮ ਮੈਨੂੰ ਵੀ ਮਿਲੇ, ਏਥੇ ਆਉਣ ਤੋਂ ਪਹਿਲਾਂ ਅਤੇ ਕਰਮਚਾਰੀ ਵਰਗ ਨੇ ਇਕ ਬਹੁਤ ਵੱਡਾ ਇਕੱਠ ਕੀਤਾ। ਉਹ ਹਜ਼ਾਰਾਂ ਦੀ ਗਿਣਤੀ ਵਿੱਚ ਇਕੱਠੇ ਹੋਏ। ਉਨ੍ਹਾਂ ਨੇ ਮੈਨੂੰ ਆਖਿਆ ਕਿ ਸਾਡੀ ਦਰਦਭਰੀ ਕਹਾਣੀ ਤੁਸੀਂ ਵਿਧਾਨ ਸਭਾ ਵਿਚ ਜ਼ਰੂਰ ਪੇਸ਼ ਕਰਨਾ ਕਿਉਂਕਿ ਅੱਜ ਦੀ ਸਰਕਾਰ ਵਿਚ ਸਾਡੀ ਕੋਈ ਸੁਣਵਾਈ ਨਹੀਂ। ਸਾਡੇ ਨਾਲ ਜੋ ਦਰਦਭਰਿਆ ਵਾਪਰ ਰਿਹਾ ਹੈ, ਜੋ ਕੁਝ ਹੋ ਰਿਹਾ ਹੈ, ਉਸਦੀ ਦਰਦਭਰੀ ਕਹਾਣੀ ਸਾਰੇ ਸਦਨ ਵਿਚ ਜ਼ਰੂਰ ਰੱਖਣਾ। ਮੈਂ, ਉਨ੍ਹਾਂ ਨੂੰ ਗੱਲਾਂ ਕਰਦਿਆਂ ਹੋਇਆਂ ਇਹ ਗੱਲ ਵੀ ਆਖੀ ਕਿ ਅੱਜ ਪੰਜਾਬ ਦੇ ਕਰਮਚਾਰੀ ਸੰਘਰਸ਼ ਕਰਨਗੇ, ਆਪਣੇ ਇਨਸਾਫ ਲਈ ਲੜਨਗੇ। ਮੈਂ, ਆਪਣੀ ਪਾਰਟੀ ਵੱਲੋਂ ਅਤੇ ਸਾਰੀ ਵਿਰੋਧੀ ਧਿਰ ਵੱਲੋਂ ਐਲਾਨ ਕਰਦਾ ਹਾਂ ਕਿ ਕਰਮਚਾਰੀ ਵਰਗ ਦੀ ਲੜਾਈ ਲਈ ਅਸੀਂ ਸਾਰੇ ਇਕਮੁੱਠ ਹੋਵਾਂਗੇ, ਉਨ੍ਹਾਂ ਦੇ ਨਾਲ ਖੜ੍ਹਾਂਗੇ ਔਰ ਉਨਾਂ ਨੂੰ ਇਨਸਾਫ ਲੈ ਕੇ ਦੇਵਾਂਗੇ। ਜਿਹੜੀਆਂ ਜਿਹੜੀਆਂ ਗੱਲਾਂ ਕਹੀਆਂ ਗਈਆਂ ਹਨ ਬਜਟ ਵਿਚ, ਮੈਂ ਉਨ੍ਹਾਂ ਦਾ ਜ਼ਿਕਰ ਕਰਾਂਗਾ ਕਿ ਕਰਮਚਾਰੀ ਵਰਗ ਦਾ ਕਿਸ ਤਰਾਂ ਗਲਾ ਘੁੱਟਿਆ ਗਿਆ ਹੈ। ਐਲ.ਟੀ.ਸੀ. ਖਤਮ, ਲੀਵ ਐਨਕੈਸ਼ਮੈਂਟ ਤੇ ਵੱਡੀ ਕਟੌਤੀ, ਪੈਨਸ਼ਨ ਕਮਿਊਟੇਸ਼ਨ ਦੇ ਫਾਰਮੂਲੇ ਨੂੰ ਬਦਲਣਾ ਯਾਨੀ ਵੱਡੀ ਕਟੌਤੀ, ਡਾਕਟਰਾਂ ਦੇ ਨਾਨ-ਪ੍ਰੈਕਟਾਈਜ਼ਿੰਗ ਅਲਾਊਂਸ ਨੂੰ ਖਤਮ ਕਰਨ ਦੀ ਤਜਵੀਜ਼ ਹੈ। ਮਹਿੰਗਾਈ ਭੱਤੇ ਨੂੰ ਇਸ ਸਰਕਾਰ ਵੱਲੋਂ 1 ਜੁਲਾਈ 2003 ਤੱਕ ਜਾਮ ਕਰ ਦਿੱਤਾ ਗਿਆ ਜਦ ਕਿ ਮੇਰੀ ਸਰਕਾਰ ਨੇ ਏਸੇ ਸਾਲ ਕੈਸ਼ ਦਿੱਤਾ। ਮਹਿੰਗਾਈ ਅੱਜ ਹੋ ਗਈ ਹੈ ਤੇ 2003 ਕਦੋਂ ਆਏਗਾ। ਅੱਗੇ ਹੋਰ ਗੱਲ, ਮੈਡੀਕਲ ਭੱਤੇ ਦੀ। ਸਪੀਕਰ ਸਾਹਿਬ, ਪੇ-ਕਮਿਸ਼ਨ ਨੇ 150 ਰੁਪਏ ਪ੍ਰਤੀ ਮਹੀਨਾ ਮੈਡੀਕਲ ਭੱਤਾ ਦੇਣ ਦੀ ਸਿਫਾਰਸ਼ ਕੀਤੀ ਸੀ ਪਰ ਸਾਡੀ ਸਰਕਾਰ ਨੇ ਮੁਲਾਜ਼ਮਾਂ ਦੀ ਤਕਲੀਫ ਨੂੰ ਮੁੱਖ ਰੱਖਦੇ ਹੋਏ 150 ਰੁਪਏ ਨੂੰ ਵਧਾ ਕੇ ਇਸ ਨੂੰ 250 ਰੁਪਏ ਕਰ ਦਿੱਤਾ ਲੇਕਿਨ ਇਸ ਸਰਕਾਰ ਨੇ ਉਸ ਮੈਡੀਕਲ ਭੱਤੇ ਨੂੰ ਵੀ ਖਤਮ ਕਰ ਦਿੱਤਾ। 4,9,14 ਦਾ ਜਿਹੜਾ ਟਾਈਮ ਸਕੇਲ, ਮੈਂ ਆਪਣੇ ਬਜਟ ਵਿਚ ਇਸ ਸਦਨ ਵਿਚੋਂ ਪ੍ਰਵਾਨ ਕਰਵਾਇਆ ਸੀ, ਉਹ ਵੀ ਇਸ ਸਰਕਾਰ ਨੇ ਖਤਮ ਕਰ ਦਿੱਤਾ ਕਿਉਂਕਿ ਉਹ ਵੀ ਪੇ-ਕਮਿਸ਼ਨ ਦੀਆਂ ਸਿਫ਼ਾਰਸ਼ਾਂ ਤੇ ਅਧਾਰਤ ਸੀ। ਵੱਡੀ ਗੱਲ ਤਾਂ ਇਹ ਹੋਈ ਕਿ ਪਬਲਿਕ ਸੈਕਟਰ ਅਦਾਰਿਆਂ ਦੇ ਕਰਮਚਾਰਿਆਂ ਦੀਆਂ ਤਨਖਾਹਾਂ ਵੀ ਘਟਾ ਦਿੱਤੀਆਂ। ਸਰਕਾਰਾਂ ਤਨਖਾਹਾਂ ਵਧਾਉਂਦੀਆਂ ਦੇਖੀਆਂ ਸਨ, ਲੋਕਾਂ ਲਈ ਸੁਖਾਵਾਂ ਮਾਹੌਲ ਬਣਾਉਂਦੀਆਂ ਦੇਖੀਆਂ ਸਨ, ਤਨਖਾਹਾਂ ਕੱਟਦੀਆਂ ਨਹੀਂ ਸੀ ਦੇਖੀਆਂ। ਜਿਹੜਾ ਕੰਮ ਪਹਿਲਾਂ ਕਦੇ ਨਹੀਂ ਸੀ ਦੇਖਿਆ, ਉਹ ਕਾਂਗਰਸ ਸਰਕਾਰ ਵੱਲੋਂ ਹੁੰਦਾ ਦੇਖ ਲਿਆ ਹੈ।

ਸਪੀਕਰ ਸਾਹਿਬ, ਮੈਂ ਹੋਰ ਗੱਲਾਂ ਆਖਾਂ ਕਿ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਤੇ ਜਮਾਂ ਹੀ ਕੁਹਾੜਾ ਚਲਾ ਦਿੱਤੇ ਜਾਣ ਦਾ ਫੈਸਲਾ ਕਰ ਦਿੱਤਾ ਹੈ ਕਿ ਉਸ ਦਾ ਸਾਰੇ ਦਾ ਨਿੱਜੀਕਰਣ ਕਰ ਦੇਣਾ ਹੈ। ਜਿਹੜੇ ਉਥੇ ਹਜ਼ਾਰਾਂ ਡਰਾਈਵਰ, ਕੰਡਕਟਰ ਅਤੇ ਮੁਲਾਜ਼ਮ ਕੰਮ ਕਰਦੇ ਹਨ, ਉਨ੍ਹਾਂ ਦੀ ਛੁੱਟੀ ਕਰ ਦੇਣੀ ਹੈ। ਇਨ੍ਹਾਂ ਨੇ ਸਾਰਾ ਕੁਝ ਆਪਣੇ ਚਹੇਤਿਆਂ ਦੇ ਹੱਥ ਸੰਭਾਲ ਦੇਣਾ ਹੈ ਅਤੇ ਸਾਰੇ ਰੂਟ ਉਨ੍ਹਾਂ ਨੂੰ ਦੇ ਦੇਣੇ ਹਨ। ਜਿਹੜੇ ਅਦਾਰੇ ਬੜੀ ਦੇਰ ਤੋਂ ਕੰਮ ਕਰਦੇ ਆ ਰਹੇ ਹਨ, ਉਨ੍ਹਾਂ ਨੂੰ ਬੰਦ ਕਰਨ ਦਾ ਇਨ੍ਹਾਂ ਨੇ ਫੈਸਲਾ ਕਰ ਦਿੱਤਾ ਹੈ। ਮੈਂ, ਸਪੀਕਰ ਸਾਹਿਬ, ਇਕ ਹੋਰ ਦੁਖਦਾਈ ਗੱਲ ਦੱਸਣ ਲਗਾ ਹਾਂ ਕਿ ਇਸ ਕਾਂਗਰਸ ਪਾਰਟੀ ਨੇ ਚੋਣਾਂ ਦੌਰਾਨ ਇਹ ਦਾਅਵਾ ਕੀਤਾ ਸੀ ਅਤੇ ਵੋਟਾਂ ਮੰਗੀਆਂ ਸਨ ਕਿ ਨੌਜਵਾਨੋ, ਤੁਸੀਂ ਕਾਂਗਰਸ ਪਾਰਟੀ ਦਾ ਸਾਥ ਦਿਉ, ਕਾਂਗਰਸ ਨੂੰ ਵੋਟਾਂ ਪਾਉ ਤੇ ਪੁਆਉ, ਅਸੀਂ ਤੁਹਾਨੂੰ ਸਾਰਿਆਂ ਨੂੰ ਨੌਕਰੀਆਂ ਦੇਵਾਂਗੇ ਰੋਜ਼ਗਾਰ ਦੇਵਾਂਗੇ। ਪਰ ਹੋਇਆ ਕੀ, ਕੈਬਿਨੇਟ ਦੀ ਪਹਿਲੀ ਮੀਟਿੰਗ ਹੋਈ, ਕਾਂਗਰਸ ਪਾਰਟੀ ਸਰਕਾਰ ਦੀ ਪਹਿਲੀ ਹੀ ਮੀਟਿੰਗ ਹੋਈ ਔਰ ਉਸ ਵਿਚ ਕੀ ਫੈਸਲਾ ਹੋਇਆ ਕਿ ਨੌਕਰੀਆਂ ਦੇ ਉਪਰ, ਜੋ ਸਰਕਾਰ ਦੀਆਂ ਹਨ, ਪੂਰਨ ਰੂਪ ਵਿਚ ਪਾਬੰਦੀ ਲਗਾਈ ਜਾਂਦੀ ਹੈ ਯਾਨੀ ਕਿ ਪੰਜਾਬ ਦੇ ਨੌਜਵਾਨਾਂ ਦੀ ਕਿਸਮਤ ਨੂੰ ਵੱਡਾ ਤਾਲਾ ਲਗਾ ਦਿੱਤਾ। ਸਾਢੇ ਸੱਤ ਲੱਖ ਤੋਂ ਉਪਰ ਅੱਜ ਨੌਜਵਾਨ ਹਨ ਸਾਡੀਆਂ ਇੰਪਲਾਇਮੈਂਟ

[ਕੈਪਟਨ ਕੰਵਲਜੀਤ ਸਿੰਘ]

ਐਕਸਚੇਂਜਾਂ ਵਿਚ ਜਿਨ੍ਹਾਂ ਦੇ ਨਾਂ ਦਰਜ ਹਨ, ਬੇਰੋਜ਼ਗਾਰ ਹਨ। ਲੇਕਿਨ ਜਿਹੜੇ ਬਾਹਰ ਵੀ ਹਨ ਉਨ੍ਹਾਂ ਨੂੰ ਵੀ ਕਹਿ ਦਿੱਤਾ ਹੈ ਕਿ ਸਰਕਾਰ ਨੇ ਨੌਕਰੀਆਂ ਤੇ ਪਾਬੰਦੀ ਲਗਾ ਦਿੱਤੀ ਹੈ, ਇਸ ਕਰਕੇ ਤੁਸੀਂ ਜਾ ਕੇ ਵਿਹਲੇ ਫਿਰੋ, ਚਾਹੇ ਕੁਝ ਕਰੋ। ਮੈਂ ਇਹ ਗੱਲ ਆਖਾਂਗਾ ਕਿ ਇਹ ਫੈਸਲਾ ਕੋਈ ਏਨਾ ਅੱਛਾ ਨਹੀਂ। ਇਹ ਗੱਲ ਏਥੇ ਤੱਕ ਸੀਮਤ ਨਹੀਂ ਕਿਉਂਕਿ ਜੇ ਨੌਜਵਾਨਾਂ ਨੂੰ ਰੋਜ਼ਗਾਰ ਦੇ ਕੇ ਉਨ੍ਹਾਂ ਨੂੰ ਰਸਤੇ ਤੇ ਨਾ ਪਾਇਆ ਜਾਵੇ, ਜੇ ਉਨ੍ਹਾਂ ਦੀਆਂ ਐਨਰਜੀਜ਼ ਨੂੰ ਨਾ ਚੈਨਲਾਈਜ਼ ਕੀਤਾ ਜਾਵੇ ਤਾਂ ਸੋਸ਼ਲ ਟੈਨਸ਼ਨਜ਼ ਪੈਦਾ ਹੁੰਦੀਆਂ ਹਨ, ਅਤੇ ਲਾਅ ਐਂਡ ਆਰਡਰ ਦੀ ਪ੍ਰਾਬਲਮ ਪੈਦਾ ਹੁੰਦੀ ਹੈ। ਜਦੋਂ ਨੌਜਵਾਨ ਵੇਖਦਾ ਹੈ ਕਿ ਮੈਂ ਡਿਗਰੀਆਂ ਚੁੱਕੀ ਫਿਰਦਾ ਹਾਂ ਲੇਕਿਨ ਮੈਨੂੰ ਇਨਸਾਫ ਨਹੀਂ ਮਿਲਦਾ ਤਾਂ ਫਿਰ ਉਹ ਗੈਰ-ਕਾਨੂੰਨੀ ਗੱਲਾਂ ਕਰਦਾ ਹੈ, ਗੈਰ-ਕਾਨੂੰਨੀ ਕੰਮ ਕਰਦਾ ਹੈ। ਇਸ ਕਰਕੇ ਨੌਜਵਾਨ ਵਰਗ ਨੂੰ ਸੰਭਾਲਣ ਦੀ ਜ਼ਿੰਮੇਵਾਰੀ ਸਰਕਾਰ ਦੇ ਮੋਢਿਆਂ ਤੇ ਪੈਂਦੀ ਹੈ ਲੇਕਿਨ ਅੱਜ ਦੀ ਸਰਕਾਰ ਨੇ ਨੌਜਵਾਨਾਂ ਦੀ ਕਿਸਮਤ ਨੂੰ ਤਾਲੇ ਲਗਾ ਦਿੱਤੇ ਹਨ।

ਸਪੀਕਰ ਸਾਹਿਬ, ਮੈਨੂੰ ਇਕ ਹੋਰ ਗੱਲ ਦਾ ਵੀ ਬਹੁਤ ਦੁੱਖ ਹੈ ਕਿ ਇਸ ਬਜਟ ਵਿਚ ਲਿਖਿਆ ਘੱਟ ਗਿਆ ਹੈ ਅਤੇ ਛੁਪਾਇਆ ਜ਼ਿਆਦਾ ਗਿਆ ਹੈ। ਕੋਸ਼ਿਸ਼ ਕੀਤੀ ਗਈ ਹੈ ਕਿ ਲੁਕਾ ਛਿਪਾ ਕੇ ਕੰਮ ਕੱਢ ਲਿਆ ਜਾਵੇ। ਬਾਕੀ ਚੀਜ਼ਾਂ ਦੀ ਗੱਲ ਮੈਂ ਫੇਰ ਕਰਾਂਗਾ, ਹਾਲੇ ਮੈਂ ਸਿਰਫ ਇਕ ਲਾਈਨ ਹੀ ਪੜ੍ਹਦਾ ਹਾਂ, "ਵਿਕਰੀ ਕਰ ਦੀਆਂ ਹੇਠਲੀਆਂ ਦਰਾਂ ਪੂਰਨ ਤੌਰ ਤੇ ਰਾਸ਼ਟਰੀ ਇਕਸੁਰਤਾ ਵਾਲੀਆਂ ਕਰ ਦਿੱਤੀਆਂ ਜਾਣਗੀਆਂ।" ਇਸ ਲਾਈਨ ਦੇ ਪਿੱਛੋਂ ਬਹੁਤ ਕੁਝ ਲੁਕੋਇਆ ਗਿਆ ਹੈ ਜਿਸ ਨੂੰ ਮੈਂ ਇਸ ਸਦਨ ਵਿਚ ਨੰਗਾ ਕਰਾਂਗਾ। ਇਹ ਇਕ ਲਾਈਨ ਹੀ ਪੰਜਾਬ ਦੇ ਕਿਸਾਨ ਤੇ ਬਹੁਤ ਜ਼ਿਆਦਾ ਵਜ਼ਨ ਪਾਏਗੀ। ਸੈਂਟਰ ਵੱਲੋਂ 8 ਮਨਿਸਟਰਾਂ ਦੀ ਜਿਹੜੀ ਇਕ ਹਾਈ ਪਾਵਰਡ ਕਮੇਟੀ ਬਣਾਈ ਗਈ ਸੀ, ਮੈਂ ਵੀ ਉਸ ਵਿਚ ਸ਼ਾਮਲ ਸੀ। ਉਸ ਕਮੇਟੀ ਵੱਲੋਂ ਬਾਕੀ ਦੀਆਂ 196 ਆਈਟਮਾਂ ਉਪਰ ਸਾਰੇ ਦੇਸ਼ ਵਿਚ ਇਕਸੁਰਤਾ ਲਿਆਂਦੀ ਗਈ ਸੀ ਅਤੇ ਪੰਜਾਬ ਨੇ ਉਸ ਵਿਚ ਬਹੁਤ ਉਸਾਰੂ ਅਤੇ ਵਧੀਆ ਰੋਲ ਅਦਾ ਕੀਤਾ ਸੀ ਲੇਕਿਨ ਜਦੋਂ ਡੀਜ਼ਲ, ਫਰਟੇਲਾਈਜ਼ਰ ਅਤੇ ਕੀੜੇ ਮਾਰ ਦਵਾਈਆਂ ਦਾ ਮਸਲਾ ਆਇਆ ਤਾਂ ਉਦੋਂ ਮੈਂ ਉਸ ਕਮੇਟੀ ਨੂੰ ਸਾਫ ਕਹਿ ਦਿੱਤਾ ਸੀ ਕਿ ਇਸ ਗੱਲ ਉਪਰ ਅਸੀਂ ਬਿਲਕੁਲ ਸਹਿਮਤ ਨਹੀਂ ਹੋ ਸਕਦੇ ਕਿਉਂਕਿ ਪੰਜਾਬ ਦਾ ਕਿਸਾਨ ਤਾਂ ਪਹਿਲਾਂ ਹੀ ਆਰਥਿਕ ਸੰਕਟ ਦੇ ਘੇਰੇ ਵਿਚ ਫਸਿਆ ਹੋਇਆ ਹੈ। ਪੰਜਾਬ ਦੀ ਕਿਸਾਨੀ ਨੂੰ ਪਹਿਲਾਂ ਹੀ ਬਹੁਤ ਮੁਸ਼ਕਲਾਂ ਆ ਰਹੀਆਂ ਹਨ, ਇਸ ਕਰਕੇ ਇਹ ਨਵਾਂ 250 ਕਰੋੜ ਰੁਪਏ ਦਾ ਵਜ਼ਨ ਪੰਜਾਬ ਦੇ ਕਿਸਾਨਾਂ ਤੇ ਪਾਉਣ ਵਾਸਤੇ ਅਸੀਂ ਕਤਈ ਸਹਿਮਤ ਨਹੀਂ ਹੋ ਸਕਦੇ। ਅਸੀਂ ਉਹ ਫੈਸਲਾ ਲਾਗੂ ਨਹੀਂ ਹੋਣ ਦਿੱਤਾ ਸੀ। ਬੜੀ ਜਦੋ ਜਹਿਦ ਕਰਕੇ ਅਸੀਂ ਉਸ ਮੀਟਿੰਗ ਵਿਚ ਉਸ ਕਮੇਟੀ ਕੋਲੋਂ ਆਪਣੀ ਗੱਲ ਮੰਨਵਾ ਲਈ ਲੇਕਿਨ ਇਨ੍ਹਾਂ ਨੇ ਇਹ ਇਕ ਲਾਈਨ ਲਿਖ ਕੇ ਉਹ ਫੈਸਲਾ ਲਾਗੂ ਕਰ ਦਿੱਤਾ ਜਿਹੜਾ ਅਸੀਂ 2 ਸਾਲ ਲੜ ਕੇ ਰੋਕ ਰੱਖਿਆ ਸੀ। ਡੀਜ਼ਲ ਉਪਰ ਅੱਜ ਪੰਜਾਬ ਵਿਚ 8% ਸੇਲਜ਼ ਟੈਕਸ ਲੱਗਦਾ ਹੈ। ਜਿਹੜੀ ਇਕਸੁਰਤਾ ਵਾਲੀ ਗੱਲ ਇਨ੍ਹਾਂ ਨੇ ਕੀਤੀ ਹੈ, ਉਸ ਦਾ ਮਤਲਬ ਹੈ ਕਿ ਇਹ ਟੈਕਸ ਵਧਾ ਕੇ 12% ਕਰ ਦਿਓ। ਪੰਜਾਬ ਦੀ ਕਿਸਾਨੀ ਅਤੇ ਟ੍ਰਾਂਸਪੋਰਟ ਵਗੈਰਾ ਉਪਰ ਇਸ ਫੈਸਲੇ ਨਾਲ 125 ਕਰੋੜ ਰੁਪਏ ਦਾ ਵਜ਼ਨ ਪੈ ਜਾਣਾ ਹੈ। ਇੱਕਲੇ ਟ੍ਰਾਂਸਪੋਰਟ ਅਦਾਰੇ ਨੂੰ ਹੀ ਇਸ ਦਾ ਬਹੁਤ ਨੁਕਸਾਨ ਹੋਣਾ ਹੈ। ਡੀਜ਼ਲ ਦੀਆਂ ਕੀਮਤਾਂ ਵਧਣਗੀਆਂ ਤਾਂ ਬੱਸਾਂ ਦੇ ਕਿਰਾਏ ਵੀ ਵਧਣਗੇ ਜਿਸ ਦਾ ਨੁਕਸਾਨ ਪੰਜਾਬ ਦੇ ਗਰੀਬ ਬੰਦੇ ਨੂੰ ਹੋਣਾ ਹੈ। ਇਨ੍ਹਾਂ ਕਾਂਗਰਸ ਵੀਰਾਂ ਵਾਂਗ ਸਾਡੇ ਆਮ ਲੋਕਾਂ ਕੋਲ ਮੋਟਰ ਗੱਡੀਆਂ ਤਾਂ ਹੈ ਨਹੀਂ ਉਨ੍ਹਾਂ ਨੂੰ ਇਸ ਮਹਿੰਗਾਈ ਦਾ ਸਾਹਮਣਾ ਕਰਨਾ ਪਵੇਗਾ।

ਇਸ ਤੋਂ ਅੱਗੇ ਮੈਂ ਖਾਦਾਂ ਦੀ ਗੱਲ ਕਰਦਾ ਹਾਂ। ਜਿੰਨੀ ਦੇਰ ਸਾਡੀ ਸਰਕਾਰ ਰਹੀ, ਅਸੀਂ ਫਰਟੀਲਾਈਜ਼ਰ ਉਪਰ 0% ਸੇਲਜ਼ ਟੈਕਸ ਲਾ ਕੇ ਰੱਖਿਆ। ਇਸ ਤੋਂ ਕੋਈ ਸੇਲਜ਼ ਟੈਕਸ ਨਹੀਂ ਸੀ ਅਸੀਂ ਲਾਇਆ ਕਿਉਂਕਿ ਅਸੀਂ ਪੰਜਾਬ ਦੀ ਆਰਥਿਕਤਾ ਨੂੰ ਮਜ਼ਬੂਤ ਕਰਨਾ ਚਾਹੁੰਦੇ ਸੀ। ਹੁਣ ਇਨ੍ਹਾਂ ਨੇ "ਇਕਸੁਰਤਾ" ਦੀ ਗੱਲ ਆਖ ਕੇ ਫੈਸਲਾ ਕਰ ਦਿੱਤਾ ਹੈ ਕਿ ਫਰਟੀਲਾਈਜ਼ਰ ਉਪਰ 4% ਸੇਲਜ਼ ਟੈਕਸ ਲਾ ਦਿੱਤਾ ਜਾਵੇ। ਇਨ੍ਹਾਂ ਨੇ ਆਪਣੀ ਕਲਮ ਦੀ ਇਕ ਨੋਕ ਨਾਲ ਪੰਜਾਬ ਦੇ ਕਿਸਾਨਾਂ ਉਪਰ 100 ਕਰੋੜ ਰੁਪਏ ਦਾ ਵਜ਼ਨ ਪਾਉਣ ਦਾ ਫੈਸਲਾ ਕਰ ਲਿਆ ਹੈ। ਇਸੇ ਤਰ੍ਹਾਂ ਕੀੜੇ ਮਾਰ ਦਵਾਈਆਂ ਦੀ ਗੱਲ ਹੈ। ਇਨ੍ਹਾਂ ਕੀੜੇ ਮਾਰ ਦਵਾਈਆਂ ਤੇ ਪਹਿਲਾਂ 2% ਟੈਕਸ ਸੀ। ਇਨ੍ਹਾਂ ਨੇ "ਇਕਸੁਰਤਾ" ਵਾਲੀ ਗੱਲ ਕਰਕੇ ਇਹ ਟੈਕਸ 4% ਕਰਕੇ ਪੰਜਾਬ ਦੇ ਕਿਸਾਨ ਉਪਰ 25 ਕਰੋੜ ਰੁਪਏ ਦਾ ਹੋਰ ਫਾਲਤੂ ਬੋਝ ਪਾ ਦਿੱਤਾ ਹੈ। ਇਨ੍ਹਾਂ ਦੀ ਇਕ ਲਕੀਰ, ਇਨ੍ਹਾਂ ਦੀ ਇਕ ਲਾਈਨ ਪੰਜਾਬ ਦੇ ਕਿਸਾਨਾਂ ਉਪਰ 250 ਕਰੋੜ ਰੁਪਏ ਦਾ ਹੋਰ ਬੋਝ ਪਾ ਦੇਵੇਗੀ। ਇਹ ਲਾਈਨ ਪੰਜਾਬ ਦੇ ਕਿਸਾਨ ਨੂੰ ਬਹੁਤ ਮਹਿੰਗੀ ਪਵੇਗੀ। ਇਹ ਇਕਸੁਰਤਾ ਵਾਲੀ ਗੱਲ ਐਨੀ ਸੁਖਾਲੀ ਨਹੀਂ ਜਿਹੜੀ ਇਨ੍ਹਾਂ ਨੇ ਕਰਨ ਦੀ ਕੋਸ਼ਿਸ਼ ਕੀਤੀ ਹੈ।

ਦਿਹਾਤੀ ਵਿਕਾਸ ਦੀ ਗੱਲ ਇਨ੍ਹਾਂ ਨੇ ਕੀਤੀ ਹੈ ਅਤੇ ਇਹ ਵੀ ਕਿਹਾ ਹੈ ਕਿ ਅਸੀਂ ਜਿੰਨੀਆਂ ਪੰਚਾਇਤੀ ਇੰਸਟੀਚਿਊਸ਼ਨਜ਼ ਹਨ, ਉਨ੍ਹਾਂ ਨੂੰ ਸੰਵਿਧਾਨ ਦੀ 73ਵੀਂ ਧਾਰਾ ਦੇ ਅਧੀਨ ਐਂਪਾਵਰ ਕਰਨ ਦਾ ਫੈਸਲਾ ਕਰ ਲਿਆ ਹੈ। ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਜਦੋਂ ਇਹ ਆਪਣਾ ਉੱਤਰ ਦੇਣਗੇ, ਜਵਾਬ ਦੇਣਗੇ ਤਾਂ ਇਹ ਉਸ ਬਾਰੇ ਕਲੀਅਰ ਕਰ ਦੇਣ ਕਿਉਂਕਿ ਇਹ ਇਕ ਲਕੀਰ ਵਿੱਚ ਫੈਸਲਾ ਨਹੀਂ ਕੀਤਾ ਜਾਣਾ ਚਾਹੀਦਾ। ਇਸ ਨਾਲ ਪੰਜਾਬ ਸਰਕਾਰ ਦੇ 29 ਮਹਿਕਮੇ ਸਟੇਟ ਲੈਵਲ ਤੋਂ ਟਰਾਂਸਫਰ ਹੋ ਕੇ ਡਿਸਟ੍ਰਿਕਟ ਲੈਵਲ ਤੇ ਚਲੇ ਜਾਣੇ ਹਨ ਔਰ ਉਨ੍ਹਾਂ ਤੇ ਕਬਜ਼ਾ ਫਿਰ ਤੁਹਾਡਾ, ਵਜ਼ੀਰਾਂ ਦਾ ਨਹੀਂ ਰਹਿਣਾ ਉਨ੍ਹਾਂ ਤੇ ਹੁਕਮ ਤੁਹਾਡਾ ਨਹੀਂ ਚੱਲਣਾ। ਇਸ ਤਰ੍ਹਾਂ ਕਰਨ ਨਾਲ ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਮੈਨਾਂ ਦਾ ਫੈਸਲਾ ਚਲੇਗਾ ਔਰ ਜ਼ਿਲ੍ਹਾ ਪ੍ਰੀਸ਼ਦ ਦੀਆਂ ਗੱਲਾਂ ਹੋਇਆ ਕਰਨਗੀਆਂ। ਇਸ ਨਾਲ ਹਜ਼ਾਰਾ ਲੱਖਾਂ ਕਰਮਚਾਰੀਆਂ ਨੂੰ ਸਟੇਟ ਲੈਵਲ ਤੇ, ਡਿਸਟ੍ਰਿਕਟ ਲੈਵਲ ਤੇ ਟਰਾਂਸਫਰ ਕਰਨ ਦੀ ਗੱਲ ਹੋਵੇਗੀ। ਇਹ ਹੈ ਇਨ੍ਹਾਂ ਦੀ ਵਚਨਬੱਧਤਾ। ਕੀ ਇਹ ਦੁਸ਼ਮਣ ਹਨ ਕਰਮਚਾਰੀਆਂ ਦੇ ? ਕੀ ਇਨ੍ਹਾਂ ਨੇ ਇਸ ਬਾਰੇ ਕਰਮਚਾਰੀਆਂ ਤੋਂ ਸਹਿਮਤੀ ਲਈ ਜਾਂ ਨਹੀਂ ਲਈ ? ਜਾਂ ਫਿਰ ਜੋ ਇਸ ਗੱਲ ਬਾਰੇ ਬਜਟ ਵਿੱਚ ਕਿਹਾ ਗਿਆ ਹੈ, ਉਹ ਗੁੰਮਰਾਹਕੁਨ ਹੈ, ਕੁਫਰ ਹੀ ਹੈ। ਜਦੋਂ ਤੱਕ ਇਨ੍ਹਾਂ 29 ਮਹਿਕਮਿਆਂ ਦੇ ਕਰਮਚਾਰੀਆਂ ਦੀ ਇਸ ਬਾਰੇ ਸਹਿਮਤੀ ਨਹੀਂ ਲੈ ਹੁੰਦੀ, ਉਦੋਂ ਤੱਕ ਮੈਂ ਇਹ ਗੱਲ ਜ਼ਰੂਰ ਆਖਾਂਗਾ ਕਿ ਸਰਕਾਰ ਦਾ ਇਹ ਦਾਅਵਾ ਬਿਲਕੁਲ ਖੋਖਲਾ ਹੈ। ਇਹ ਦੇਖ ਲਿਓ ਕਿ ਜਿਹੜਾ ਆਪਾਂ ਪੇਂਡੂ ਵਿਕਾਸ ਦੀ ਗੱਲ ਕਰਦੇ ਹਾਂ ਕਿ ਬਜਟ ਦੇ ਅੰਦਰ ਪ੍ਰੋਵੀਜ਼ਨ ਕੀਤਾ ਹੈ 301.70 ਕਰੋੜ ਰੁਪਏ ਦਾ, ਇਹ ਸਾਰਾ ਪੈਸਾ, ਸਪੀਕਰ ਸਾਹਿਬ, ਤਨਖਾਹਾਂ ਵਿੱਚ ਹੀ ਲੰਘ ਜਾਣਾ ਹੈ। ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਜਿਹੜੇ ਅਧਿਕਾਰੀ ਹਨ, ਉਨ੍ਹਾਂ ਦੀਆਂ ਤਨਖਾਹਾਂ ਵਿੱਚ ਇਹ ਪੈਸੇ ਲੰਘ ਜਾਣੇ ਹਨ। ਇਨ੍ਹਾਂ ਨੇ ਅਨ-ਟਾਈਡ ਫੰਡ ਵੀ ਖਤਮ ਕਰ ਦਿੱਤਾ ਹੈ। ਅਨ-ਟਾਈਡ ਫੰਡ ਰਾਹੀਂ ਪਿੰਡਾਂ ਨੂੰ ਵਿਕਾਸ ਦੇ ਕੰਮਾਂ ਲਈ ਪੈਸੇ ਦਿੱਤੇ ਜਾਂਦੇ ਸਨ। ਕਿਸੇ ਵੀ ਵਿਕਾਸ ਕਾਰਜ ਲਈ ਉਹ ਅਨ-ਟਾਈਡ ਦੀ ਵਰਤੋਂ ਕਰ ਸਕਦੇ ਸਨ ਲੇਕਿਨ ਪਹਿਲੀ ਵਾਰ ਪੰਜਾਬ ਦੇ ਇਤਿਹਾਸ ਵਿੱਚ ਉਹ ਵੀ ਖਤਮ ਕੀਤੇ ਗਏ ਹਨ। ਮੈਂ ਇਹ ਵੀ ਕਹਾਂਗਾ ਕਿ ਇਸ ਯੋਜਨਾ ਦੇ ਵਿੱਚ ਪੰਜਾਬ ਦੇ ਵਿਕਾਸ ਲਈ, ਪਿੰਡਾਂ ਦੇ ਵਿਕਾਸ ਲਈ ਕੋਈ ਵੀ ਪੈਸੇ ਦਾ ਪ੍ਰੋਵੀਜ਼ਨ ਨਹੀਂ ਕੀਤਾ ਗਿਆ ਔਰ ਅੱਜ ਇਹ ਪਿੰਡਾਂ ਦੇ ਵਿਕਾਸ ਦੀਆਂ ਗੱਲਾਂ ਕਰਦੇ ਹਨ। ਇਨ੍ਹਾਂ ਨੇ ਬੜੇ ਲੰਮੇ ਲੰਮੇ ਔਰ ਅਜਿਹੇ ਸ਼ਬਦ ਲਿਖੇ ਹਨ ਜਿਹੜੇ ਮੈਨੂੰ ਪਤਾ ਹੈ ਕਿ ਅਫ਼ਸਰਾਂ ਨੇ ਲਿਖ ਦਿੱਤੇ ਅਤੇ ਵਿੱਤ ਮੰਤਰੀ ਜੀ ਨੇ ਪੜ੍ਹ ਦਿੱਤੇ ਪਰ ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਪਿੰਡਾਂ ਦੀ ਹਾਲਤ ਕੀ ਹੈ, ਪਿੰਡਾਂ ਦੀ ਹਾਲਤ ਜਾ ਕੇ ਦੇਖੋ ਕਿ ਪਿੰਡਾਂ ਦੇ ਵਿੱਚ ਕੀ ਹੋ ਰਿਹਾ ਹੈ। ਇਹ ਕਹਿੰਦੇ ਹਨ ਕਿ 9 ਘੰਟੇ ਬਿਜਲੀ ਦੇਵਾਂਗੇ ਲੇਕਿਨ ਅੱਜ ਪੰਜਾਬ ਦੇ ਵਿੱਚ ਪਿੰਡਾਂ ਦੇ ਵਿੱਚ ਲੋਕ ਬਿਜਲੀ ਨਾ ਮਿਲਣ ਕਾਰਨ ਦੁਖੀ ਹਨ, ਕਿਸਾਨ ਦੁਖੀ ਹੈ। ਦੋ ਤਿੰਨ ਘੰਟੇ ਤੋਂ ਵੱਧ ਪੰਜਾਬ ਵਿੱਚ, ਪਿੰਡਾਂ ਵਿੱਚ ਬਿਜਲੀ ਨਹੀਂ ਜਾ ਰਹੀ ਅਤੇ ਪੰਜਾਬ ਦੇ ਪਿੰਡਾਂ ਵਿੱਚ ਜਿਹੜੀ 24 ਘੰਟੇ ਬਿਜਲੀ ਦੇਣ ਵਾਸਤੇ ਪੰਜਾਬ ਰਾਜ ਬਿਜਲੀ ਬੋਰਡ ਨੇ ਪੈਸੇ ਜਮ੍ਹਾਂ ਕਰਵਾਏ ਸਨ, ਅੱਜ ਉਹ ਤੁਸੀਂ ਜਾ ਕੇ ਦੇਖ ਲਓ ਕਿ 24 ਘੰਟੇ ਤਾਂ ਕੀ ਬਿਜਲੀ ਜਾਣੀ ਹੈ, ਉਥੇ ਪਿੰਡਾਂ ਵਿੱਚ 2/3 ਘੰਟੇ ਤੋਂ ਵੱਧ ਬਿਜਲੀ ਨਹੀਂ ਆਉਂਦੀ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਪਿੰਡਾਂ ਦਾ ਵਿਕਾਸ ਕਿਵੇਂ ਹੋਵੇਗਾ, ਪਿੰਡਾਂ ਵਿੱਚ ਖੁਸ਼ਹਾਲੀ ਕਿਵੇਂ ਆਵੇਗੀ। ਪਿੰਡਾਂ ਵਿੱਚ ਨਾ ਟਿਊਬਵੈਲਜ਼ ਨੂੰ ਬਿਜਲੀ, ਨਾ ਦੁਕਾਨਦਾਰ ਨੂੰ ਬਿਜਲੀ, ਨਾ ਕਿਸਾਨ ਨੂੰ ਬਿਜਲੀ ਅਤੇ ਨਾ ਹੀ ਘਰਾਂ ਵਿੱਚ ਬਿਜਲੀ ਸਪਲਾਈ ਕੀਤੀ ਜਾ ਰਹੀ ਹੈ। ਜੇ ਕਿਤੇ ਆਉਂਦੀ ਵੀ ਹੈ ਤਾਂ ਉਹ ਦੋ, ਤਿੰਨ ਜਾਂ ਚਾਰ ਘੰਟੇ ਤੋਂ ਵੱਧ ਨਹੀਂ ਆਉਂਦੀ। ਟਿਊਬਵੈਲਾਂ ਨੂੰ ਜੇਕਰ ਪੰਜ ਚਾਰ ਘੰਟੇ ਬਿਜਲੀ ਮਿਲਦੀ ਹੈ ਤਾਂ ਹਾਲੇ ਪਾਣੀ ਨੱਕੇ ਨੂੰ ਲੱਗਦਾ ਹੀ ਨਹੀਂ ਔਰ ਬਿਜਲੀ ਪਹਿਲਾਂ ਹੀ ਟ੍ਰਿਪ ਕਰ ਦਿੱਤੀ ਜਾਂਦੀ ਹੈ।

**ਸਿਹਤ ਤੇ ਪਰਿਵਾਰ ਭਲਾਈ ਅਤੇ ਡਾਕਟਰੀ ਸਿਖਿਆ ਤੇ ਖੋਜ ਮੰਤਰੀ.**—ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ :** ਤੁਸੀਂ ਸਿਹਤ ਮੰਤਰੀ ਜੀ, ਕਿਉਂ ਬਾਰ ਬਾਰ ਕਸ਼ਟ ਕਰਦੇ ਹੋ। ਗੱਲ ਤਾਂ ਪੇਂਡੂ ਵਿਕਾਸ ਦੀ ਹੋ ਰਹੀ ਹੈ।

**ਸਿਹਤ ਤੇ ਪਰਿਵਾਰ ਭਲਾਈ ਅਤੇ ਡਾਕਟਰੀ ਸਿੱਖਿਆ ਤੇ ਖੋਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਟਾਈਮ ਵਿੱਚ ਕੰਢੀ ਏਰੀਆ ਦੇ ਵਿੱਚ ਵੀ ਬਿਜਲੀ ਦੀ ਕੱਟ ਲੱਗਦੀ ਸੀ, ਬਾਹਰ ਤਾਂ ਹੈ ਹੀ ਸੀ। ਕੈਪਟਨ ਸਾਹਿਬ ਦੇ ਟਾਈਮ ਵਿੱਚ ਕੰਢੀ ਏਰੀਆ ਵਿੱਚ ਕੋਈ ਕੱਟ ਨਹੀਂ ਲੱਗਦੀ ਔਰ ਪਾਣੀ ਦੀ ਸਪਲਾਈ ਵੀ ਉਥੇ ਬਿਲਕੁਲ ਠੀਕ ਮਿਲ ਰਹੀ ਹੈ। ਅੱਜ ਵੀ ਪਿੰਡਾਂ ਵਿੱਚ 10 ਘੰਟੇ ਤੋਂ ਘੱਟ ਬਿਜਲੀ ਨਹੀਂ ਹੈ। ਇਹ ਬਿਲਕੁਲ ਝੂਠ ਹੈ ਕਿ ਦੋ ਤਿੰਨ ਘੰਟੇ ਹੀ ਬਿਜਲੀ ਮਿਲਦੀ ਹੈ। This is totally a lie.

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਡੋਗਰਾ ਸਾਹਿਬ ਦੇ ਘਰ ਨੂੰ ਆ ਜਾਂਦੀ ਹੋਵੇਗੀ ਮੰਤਰੀ ਸਮਝ ਕੇ ਲੇਕਿਨ ਸਾਧਾਰਨ ਆਦਮੀ ਦੇ ਘਰ ਨਹੀਂ ਆਉਂਦੀ। (ਵਿਘਨ)

**ਸ਼੍ਰੀ ਸਪੀਕਰ** : ਪਲੀਜ਼ ਇਨਟ੍ਰਪਟ ਨਾ ਕਰੋ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ.....

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਤੁਸੀਂ ਹੋਰ ਕਿੰਨਾ ਟਾਈਮ ਲਓਗੇ ?

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਦੇ ਟਾਈਮ ਵਿੱਚੋਂ ਹੀ ਬੋਲ ਰਿਹਾ ਹਾਂ।

ਮੈਂ ਜ਼ਿਕਰ ਕਰ ਰਿਹਾ ਸੀ ਕਿ ਪਿੰਡਾਂ ਵਿੱਚ ਬਿਜਲੀ ਦਾ ਬੁਰਾ ਹਾਲ ਹੈ। ਇਨ੍ਹਾਂ ਦੀ ਪਿੰਡਾਂ ਪ੍ਰਤੀ ਵਚਨਬੱਧਤਾ ਇਸੇ ਗੱਲ ਤੋਂ ਲਗਾਈ ਜਾ ਸਕਦੀ ਹੈ। ਡੋਗਰਾ ਸਾਹਿਬ, ਸਾਡੀ ਸਰਕਾਰ ਵੇਲੇ ਜੋ ਕੁਝ ਹੁੰਦਾ ਸੀ, ਉਸ ਬਾਰੇ ਗੱਲ ਤਾਂ ਮੈਂ ਬਾਅਦ ਵਿਚ ਕਰਾਂਗਾ। ਪਹਿਲਾ ਮੈਂ ਤੁਹਾਡੀ ਸਰਕਾਰ ਦੀ ਗੱਲ ਕਰਾਂਗਾ। ਤੁਹਾਡਾ ਬਜਟ ਪੇਸ਼ ਹੋਇਆ ਹੈ, ਇਸ ਲਈ ਪਹਿਲਾਂ ਤੁਹਾਡੀ ਸਰਕਾਰ ਦੀ ਗੱਲ ਕਰਾਂਗਾ। ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਬਜਟ ਵਿਚ ਐਡਾ ਵੱਡਾ ਸਫਾ ਲਿਖ ਦਿੱਤਾ ਅਤੇ ਵਿਚ ਲਿਖਿਆ ਕੀ: ਕਿ ਅਸੀਂ ਜਲ ਸਪਲਾਈ ਨੂੰ ਸੰਗਠਿਤ ਕਰ ਦੇਵਾਂਗੇ, ਸੀਵਰੇਜ਼ ਪ੍ਰਣਾਲੀ ਕਾਇਮ ਕਰ ਦੇਵਾਂਗੇ, ਸਾਰੀਆਂ ਗਲੀਆਂ ਪੱਕੀਆਂ ਕਰਵਾ ਦੇਵਾਂਗੇ, ਨਾਲੀਆਂ ਪੱਕੀਆਂ ਕਰਵਾ ਦੇਵਾਂਗੇ, ਗਲੀਆਂ ਵਿਚ ਰੋਸ਼ਨੀ ਦਾ ਪ੍ਰਬੰਧ ਕਰ ਦੇਵਾਂਗੇ, ਗਰਿੱਡ ਪ੍ਰਣਾਲੀ ਲਾਗੂ ਕਰ ਦੇਵਾਂਗੇ ਅਤੇ ਬਿਜਲੀ ਦਾ 24 ਘੰਟੇ ਦੀ ਸਪਲਾਈ ਦਾ ਪ੍ਰਬੰਧ ਕਰ ਦੇਵਾਂਗੇ। ਸਪੀਕਰ ਸਾਹਿਬ, ਐਸੇ ਪਹਾੜ ਬੰਨ੍ਹ ਦਿੱਤੇ ਕਿ ਮੈਂ ਤਾਂ ਬੜਾ ਪ੍ਰਭਾਵਿਤ ਹੋਇਆ ਪੜ੍ਹ ਕੇ ਕਿ ਕਾਂਗਰਸ ਤਾਂ ਬੱਲੇ-ਬੱਲੇ ਕਰਵਾ ਦੇਵੇਗੀ ਜੇਕਰ ਇਹ ਸਾਰੀਆਂ ਗੱਲਾਂ ਹੋ ਗਈਆਂ। ਪਰ ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਮੈਂ ਪਹਾੜ ਨੂੰ ਖੋਦਿਆ, ਪੁੱਟਣ ਲੱਗਾ ਤਾਂ ਵਿਚੋਂ ਚੂਹਾ ਨਿਕਲਿਆ। ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਸਕੀਮਾਂ ਵਾਸਤੇ ਵਿੱਤ ਮੰਤਰੀ ਸਾਹਿਬ ਨੇ ਪੰਜਾਬ ਦੀ ਬਜਟ ਪਲਾਨ ਦੇ ਵਿਚ ਇਕ ਰੁਪਿਆ ਵੀ ਨਹੀਂ ਰੱਖਿਆ, ਕੋਈ ਵੀ ਵਿਵਸਥਾ ਨਹੀਂ ਕੀਤੀ। ਕੀ ਇਹ ਮਹਾਨ ਸਦਨ ਨੂੰ ਗੁੰਮਰਾਹ ਕਰਨ ਵਾਲੀ ਗੱਲ ਨਹੀਂ ਹੈ ? ਕੀ ਇਹ ਪੰਜਾਬ ਦੀ ਜਨਤਾ ਨੂੰ ** ਬੋਲ ਕੇ ਗੁੰਮਰਾਹ ਕਰਨ ਵਾਲੀ ਗੱਲ ਨਹੀਂ ਹੈ ? ....(ਵਿਘਨ)

**ਸ਼੍ਰੀ ਸਪੀਕਰ** : ** ਸ਼ਬਦ ਅਨਪਾਰਲੀਮੈਂਟਰੀ ਹੈ। ਇਸ ਨੂੰ ਨਾ ਵਰਤਿਆ ਜਾਵੇ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਦਰੁਸਤ ਕਰ ਦਿੰਦਾ ਹਾਂ ਤੇ ਮੁਆਫੀ ਮੰਗਦਾ ਹਾਂ। ਮੈਂ ਇਸ ਨੂੰ 'ਗਲਤ' ਕਹਿ ਦਿੰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਸਕੀਮਾਂ ਵਾਸਤੇ ਸਲਾਨਾ ਯੋਜਨਾ ਵਿਚ ਪੈਸੇ ਦੀ ਕੋਈ ਵੀ ਪ੍ਰੋਵੀਜ਼ਨ ਨਹੀਂ ਕੀਤੀ ਗਈ। ਘੜੀਆਂ-ਘੜਾਈਆਂ ਗੱਲਾਂ ਆਖ ਦਿੱਤੀਆਂ ਹਨ ਕਿ ਸ਼ਾਇਦ ਇਨ੍ਹਾਂ ਨੇ ਕਿਹੜਾ ਪੜ੍ਹਨੀਆਂ ਹਨ ਅਤੇ ਇਨ੍ਹਾਂ ਨੂੰ ਕੀ ਪਤਾ ਲੱਗਣਾ ਹੈ। ਫਿਰ ਇਨ੍ਹਾਂ ਨੂੰ ਬਾਅਦ ਵਿਚ ਅਸੀਂ ਕਹਾਂਗੇ ਕਿ ਅਸੀਂ ਤਾਂ ਬਜ਼ਟ ਵਿਚ ਆਹ ਕੁਝ ਲਿਖਿਆ ਸੀ ਅਤੇ ਉਹੀ ਕੁਝ ਕਰ ਰਹੇ ਹਾਂ।

ਹੁਣ, ਸਪੀਕਰ ਸਾਹਿਬ, ਮੈਂ ਨਿੱਜੀਕਰਣ ਦੇ ਮਾਮਲੇ ਵੱਲ ਆਉਂਦਾ ਹਾਂ। ਇਨ੍ਹਾਂ ਨੇ ਨਿੱਜੀਕਰਣ ਦਾ ਫੈਸਲਾ ਕੀਤਾ ਕਿ ਪੰਜਾਬ ਦੀਆਂ ਕੁਝ ਪੀ.ਐਸ.ਯੂਜ਼ ਦਾ ਨਿੱਜੀਕਰਣ ਕੀਤਾ ਜਾਵੇਗਾ। ਉਨ੍ਹਾਂ ਦੀ ਲਿਸਟ ਵੀ ਇਨ੍ਹਾਂ ਨੇ ਦਿੱਤੀ ਹੈ। ਮੈਂ ਆਪਣੇ ਸਮੇਂ ਬਜਟ ਵਿਚ ਇਕ ਡਿਸਇਨਵੈਸਟਮੈਂਟ ਕਮਿਸ਼ਨ ਕਾਇਮ ਕੀਤਾ ਸੀ, ਜਿਸ ਦੀ ਰਿਪੋਰਟ ਆ ਗਈ ਹੈ। ਕਿਰਪਾ ਕਰਕੇ ਉਸ ਦੀ ਰਿਪੋਰਟ ਦੀ ਸਾਨੂੰ ਜਾਣਕਾਰੀ ਦਿੱਤੀ ਜਾਵੇ। ਇਸ

** Expunged as ordered by the Chair.

ਮਹਾਨ ਸਦਨ ਨੂੰ ਦੱਸਿਆ ਜਾਵੇ ਕਿ ਉਸ ਕਮਿਸ਼ਨ ਨੇ ਕੀ ਰਿਪੋਰਟ ਦਿੱਤੀ ਹੈ ਅਤੇ ਉਸ ਦੇ ਆਧਾਰ ਤੇ ਹੀ ਅੱਗੇ ਕਾਰਵਾਈ ਕੀਤੀ ਜਾਵੇ। ਜੇਕਰ ਡਿਸਇਨਵੈਸਟਮੈਂਟ ਹੁੰਦੀ ਹੈ ਤਾਂ ਉਸ ਡਿਸਇਨਵੈਸਟਮੈਂਟ ਦੇ ਢੰਗ-ਤਰੀਕੇ ਇਸ ਤਰ੍ਹਾਂ ਦੇ ਪ੍ਰਵਾਨ ਹੋਣੇ ਚਾਹੀਦੇ ਹਨ ਕਿ ਉਨ੍ਹਾਂ ਅਦਾਰਿਆਂ ਵਿਚ ਕੰਮ ਕਰਨ ਵਾਲੇ ਕਰਮਚਾਰੀਆਂ ਦੇ ਭਵਿੱਖ ਦਾ ਫੈਸਲਾ ਇਸ ਸਰਕਾਰ ਨੂੰ ਕਰਨਾ ਪਵੇਗਾ, ਨਹੀਂ ਤਾਂ ਇਹ ਮਹਾਨ ਸਦਨ ਸਰਕਾਰ ਨੂੰ ਇਸ ਤਰ੍ਹਾਂ ਦੀ ਕਾਰਗੁਜ਼ਾਰੀ ਕਰਨ ਦੀ ਆਗਿਆ ਨਹੀਂ ਦੇਵੇਗਾ। ਮੈਂ ਅਖਬਾਰ ਵਿਚ ਪੜ੍ਹਿਆ ਹੈ ਕਿ ਜਿਵੇਂ ਪੀ.ਟੀ.ਐਲ. ਹੈ ਜਾਂ ਹੋਰ ਬਲਿਊ-ਚਿੱਪ ਕੰਪਨੀਆਂ ਹਨ, ਉਨ੍ਹਾਂ ਵਿਚ ਡਿਸਇਨਵੈਸਟਮੈਂਟ ਕਰਨ ਦਾ ਫੈਸਲਾ ਕੀਤਾ ਗਿਆ ਹੈ। ਇਹ ਬਹੁਤ ਹੀ ਵੱਡੀ ਗੱਲ ਹੈ ਜਿਸ ਵਾਸਤੇ ਇਨ੍ਹਾਂ ਨੂੰ ਆਰਥਿਕ ਮਾਹਿਰਾਂ ਨਾਲ ਸਲਾਹ ਕਰਨੀ ਚਾਹੀਦੀ ਹੈ। ਅੱਜ ਸਾਡੀ ਇਕਾਨਮੀ ਡਿਪ੍ਰੈਸਡ ਹੈ ਅਤੇ ਸ਼ੇਅਰ ਬਜ਼ਾਰ ਵਿਚ ਬੜੀ ਹੀ ਨਰਮੀ ਆਈ ਹੋਈ ਹੈ। ਜੇਕਰ ਅਸੀਂ ਅੱਜ ਡਿਸਇਨਵੈਸਟਮੈਂਟ ਕਰਾਂਗੇ ਤਾਂ ਇਨ੍ਹਾਂ ਬਲਿਊ-ਚਿੱਪ ਕੰਪਨੀਆਂ ਵਿਚ ਲੱਗੇ ਹੋਏ ਪੈਸੇ ਨਾਲ ਅਸੀਂ ਖਿਲਵਾੜ ਕਰਾਂਗੇ। ਜਿਹੜਾ ਕੰਮ ਉਨ੍ਹਾਂ ਦਾ ਇਸ ਪੈਸੇ ਨਾਲ ਹੋ ਸਕਦਾ ਹੈ, ਉਹ ਪੂਰਾ ਨਹੀਂ ਹੋਵੇਗਾ। ਸਰਕਾਰ ਨੂੰ ਬੜਾ ਸੋਚ ਸਮਝ ਕੇ ਡਿਸਇਨਵੈਸਟਮੈਂਟ ਉਦੋਂ ਕਰਨੀ ਚਾਹੀਦੀ ਹੈ ਜਾਂ ਸ਼ੇਅਰ ਉਸ ਵੇਲੇ ਵੇਚਣੇ ਚਾਹੀਦੇ ਹਨ ਜਦੋਂ ਤੇਜ਼ੀ ਹੋਵੇ। ਇਹ ਸ਼ੇਅਰ ਕਿਸੇ ਦੇ ਵੀ ਹੋ ਸਕਦੇ ਹਨ। ਜੇਕਰ ਇਹ ਹੁਣ ਵੇਚਣ ਦਾ ਫੈਸਲਾ ਕਰਦੇ ਹਨ ਤਾਂ ਇਹ ਬੜਾ ਅਫਸੋਸ ਵਾਲਾ ਅਤੇ ਦੁਖਦਾਈ ਫੈਸਲਾ ਹੋਵੇਗਾ ਅਤੇ ਸਾਡਾ ਇਸ ਦਾ ਵਿਰੋਧ ਕਰਨ ਦਾ ਅਤੇ ਇਸ ਦਾ ਡਟ ਕੇ ਮੁਕਾਬਲਾ ਕਰਨ ਦਾ ਫਰਜ਼ ਹੈ ਅਤੇ ਇਹ ਸਾਡੀ ਜ਼ਿਮੇਂਵਾਰੀ ਵੀ ਬਣਦੀ ਹੈ।

ਸਪੀਕਰ ਸਾਹਿਬ, ਖੇਤੀਬਾੜੀ ਦੇ ਬਾਰੇ ਵਿਚ ਬੜਾ ਲੰਮਾ ਚੌੜਾ ਜ਼ਿਕਰ ਕੀਤਾ ਗਿਆ ਹੈ ਅਤੇ ਬੜੀਆਂ ਗੱਲਾਂ ਆਖੀਆਂ ਗਈਆਂ ਹਨ ਕਿ ਅਸੀਂ ਖੇਤੀਬਾੜੀ ਵਿਚ ਆਹ ਕਰ ਦੇਵਾਂਗੇ, ਔਹ ਕਰ ਦੇਵਾਂਗੇ। ਮੈਂ ਇਥੇ ਦੋ ਮਿਸਾਲਾਂ ਦੇਣੀਆਂ ਚਾਹੁੰਦਾ ਹਾਂ। ਇਕ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਡਾਈਵਰਸੀਫਿਕੇਸ਼ਨ ਕਰਾਂਗੇ। ਇਡੀ ਵੱਡੀ ਪਲਾਨ ਵਿਚ ਡਾਈਵਰਸੀਫਿਕੇਸ਼ਨ ਦਾ ਪ੍ਰੋਗਰਾਮ ਦੇ ਕੇ ਇਨ੍ਹਾਂ ਨੇ ਆਖਿਆ ਹੈ ਕਿ ਅਸੀਂ ਇਸ ਪੈਟਰਨ ਨੂੰ ਵੰਡ ਕੇ ਇਸ ਵਿਚ 10% ਵੰਨ-ਸੁਵੰਨਤਾ ਲਿਆਉਣ ਵਾਸਤੇ ਇਕ ਮਿਲੀਅਨ ਹੈਕਟੇਅਰ ਜ਼ਮੀਨ ਨੂੰ ਘੱਟੋ ਘੱਟ ਇਕ ਮਿਲੀਅਨ ਏਕੜ ਜ਼ਮੀਨ ਨੂੰ ਡਾਈਵਰਸਫਾਈ ਕਰਾਂਗੇ। ਇਕ ਮਿਲੀਅਨ ਏਕੜ ਯਾਨੀ ਪੰਜਾਬ ਦੇ ਦੱਸਵੇਂ ਹਿੱਸੇ ਦੀ ਜ਼ੀਮਨ ਨੂੰ ਡਾਈਵਰਸੀਫਾਈ ਕਰਨ ਲਈ ਪਤਾ ਹੈ ਕਿੰਨਾ ਪੈਸਾ ਰੱਖਿਆ, ਕੇਵਲ 2 ਕਰੋੜ ਰੁਪਿਆ। ਇਹ ਸ਼ਾਇਦ ਸਾਡੇ ਨਾਲ ਮਖੌਲ ਕਰਦੇ ਹਨ। ਇਹ ਸ਼ਾਇਦ ਸੋਚਦੇ ਹਨ ਕਿ ਇਨ੍ਹਾਂ ਨੇ ਪੜ੍ਹਣਾ ਨਹੀਂ। ਸਪੀਕਰ ਸਾਹਿਬ, ਮੈਂ ਵੀ ਇਸ ਮਹਿਕਮੇ ਵਿੱਚ ਕਾਰਜਪਾਲ ਦੀ ਸੇਵਾ ਕੀਤੀ ਹੈ ਅਤੇ ਤੁਸੀਂ ਵੀ ਸੇਵਾ ਕੀਤੀ ਹੈ, ਤੁਸੀਂ ਵੀ ਵਿੱਤ ਮੰਤਰੀ ਰਹੇ ਹੋ। ਕੋਈ ਮਨ ਸਕਦਾ ਹੈ ਕਿ ਇਕ ਮਿਲੀਅਨ ਏਕੜ ਜ਼ਮੀਨ ਦੀ ਡਾਈਵਰਸੀਫਿਕੇਸ਼ਨ 2 ਕਰੋੜ ਰੁਪਏ ਵਿੱਚ ਹੋ ਸਕਦੀ ਹੈ, ਜਿਸ ਦੀ ਵਿਵਸਥਾ ਇਸ ਬਜਟ ਵਿੱਚ ਕੀਤੀ ਗਈ ਹੈ। ਮੇਰੇ ਹਿਸਾਬ ਨਾਲ ਪੰਜਾਬ ਦੇ ਕਿਸਾਨ ਨਾਲ ਇਨ੍ਹਾਂ ਨੇ ਮਖੌਲ ਕੀਤਾ ਹੈ। ਇਨ੍ਹਾਂ ਨੇ ਇਹ ਵੀ ਆਖਿਆ ਹੈ ਜਿਸ ਦਾ ਮੈਂ ਜ਼ਿਕਰ ਕਰ ਰਿਹਾ ਹਾਂ ਕਿ ਰਾਜ ਵਿਚਲੇ ਜ਼ਰਾਇਤੀ ਸੈਕਟਰ ਨੂੰ ਬੇਲੋੜੇ ਕੰਟਰੋਲਾਂ ਤੋਂ ਅਸੀਂ ਮੁਕਤ ਕਰਵਾਵਾਂਗੇ ਅਤੇ ਖੇਤੀ ਬੁਨਿਆਦੀ ਢਾਂਚੇ ਅੰਦਰ ਠੇਕੇ ਉਤੇ ਆਧਾਰਤ ਖੇਤੀ ਅਤੇ ਪ੍ਰਾਈਵੇਟ ਨਿਵੇਸ਼ ਨੂੰ ਉਤਸ਼ਾਹਿਤ ਕਰਾਂਗੇ। ਇਸਦੇ ਪਿੱਛੇ ਇਕ ਬੜੀ ਵੱਡੀ ਸੋਚ ਕੰਮ ਕਰ ਰਹੀ ਹੈ। ਉਹ ਐਮ.ਐਨ.ਸੀਜ਼ ਜਿਨ੍ਹਾਂ ਨੂੰ ਮਲਟੀਨੈਸ਼ਨਲ ਕੰਪਨੀਜ਼ ਕਹਿੰਦੇ ਹਾਂ, ਜਿਹੜੀਆਂ ਇਕ ਮੁਲਕ ਨੂੰ ਆ ਕੇ ਖਾ ਜਾਂਦੀਆਂ ਹਨ, ਡਬਲਯੂ.ਟੀ.ਓ. ਰਾਹੀਂ ਉਨ੍ਹਾਂ ਦਾ ਦਾਖਲਾ ਸਾਡੇ ਦੇਸ਼ ਦੇ ਵਿੱਚ ਬਣ ਗਿਆ ਹੈ। ਇਨ੍ਹਾਂ ਨੇ ਫੈਸਲਾ ਕਰ ਲਿਆ ਕਿ ਹਜ਼ਾਰਾਂ ਏਕੜ ਜ਼ਮੀਨ ਅਸੀਂ ਉਨ੍ਹਾਂ ਨੂੰ ਠੇਕੇ ਤੇ ਦੇ ਦੇਵਾਂਗੇ। ਅੱਜ ਪੰਜਾਬ ਵਿੱਚ ਕੋਈ 17 ਏਕੜ ਤੋਂ ਵੱਧ ਜ਼ਮੀਨ ਨਹੀਂ ਰੱਖ ਸਕਦਾ। ਉਨ੍ਹਾਂ ਕੰਪਨੀਆਂ ਲਈ ਇਨ੍ਹਾਂ ਨੇ ਉਹ ਸੀਮਾ ਤੋੜਣ ਦਾ ਫੈਸਲਾ ਕੀਤਾ ਹੈ।

**ਸਿਹਤ ਤੇ ਪਰਿਵਾਰ ਭਲਾਈ ਅਤੇ ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ** ** **

**Mr. Speaker :** This is no Point of Order.

---

** Expunged as ordered by the Chair.

**ਕੈਪਟਨ ਕੰਵਲਜੀਤ ਸਿੰਘ :** ਮੈਂ, ਸਪੀਕਰ ਸਾਹਿਬ ਇਸ ਵਾਸਤੇ ਜ਼ਿਕਰ ਕਰ ਰਿਹਾ ਸੀ ਕਿ ਇਸ ਫ਼ੈਸਲੇ ਦੇ ਨਾਲ ਪੰਜਾਬ ਦਾ ਛੋਟਾ ਕਿਸਾਨ ਜੋ ਕੁੱਲ ਕਿਸਾਨੀ ਦਾ 75% ਹੈ ਅਤੇ ਜਿਸ ਦੇ ਕੋਲ ਸਾਰੇ ਪੰਜਾਬ ਦੇ ਅੰਦਰ ਪੰਜ ਏਕੜ ਤੋਂ ਘੱਟ ਜ਼ਮੀਨ ਹੈ, ਉਸਦੀ ਕਿਸਮਤ ਦਾ ਫੈਸਲਾ ਇਨ੍ਹਾਂ ਨੇ ਕਰ ਦਿੱਤਾ ਹੈ। ਅਮਰੀਕਾ, ਜਰਮਨੀ ਅਤੇ ਇੰਗਲੈਂਡ ਦੇ ਰਜਵਾੜਿਆਂ ਨੂੰ ਇਹ ਪੰਜਾਬ ਦੀ ਜ਼ਮੀਨ ਸੰਭਾਲਣ ਦਾ ਫੈਸਲਾ ਕਰਵਾ ਕੇ ਪੰਜਾਬ ਦੇ ਕਿਸਾਨਾਂ ਨੂੰ ਇਨ੍ਹਾਂ ਨੇ ਗਲੀਆਂ ਵਿੱਚ ਰੋਲ ਦੇਣਾ ਹੈ। ਜੇ ਪੰਜਾਬ ਦੇ ਕਿਸਾਨਾਂ ਦੇ ਪ੍ਰਤੀ ਇਨ੍ਹਾਂ ਦੇ ਦਿਲ ਵਿੱਚ ਜ਼ਰਾ ਜਿੰਨਾ ਵੀ ਪਿਆਰ ਹੈ, ਜ਼ਰਾ ਜਿੰਨੀ ਵੀ ਵਫਾਦਾਰੀ ਹੈ ਅਤੇ ਜੇ ਅਸੀਂ ਪੰਜਾਬਪ੍ਰਸਤੀ ਦਾ ਸਬੂਤ ਦਿੰਦੇ ਹਾਂ ਤਾਂ ਪੰਜਾਬ ਦੇ ਛੋਟੇ ਕਿਸਾਨ ਨੂੰ ਬਰਬਾਦ ਕਰਨ ਦੀ ਅਸੀਂ ਕਦੇ ਵੀ ਇਸ ਸਰਕਾਰ ਨੂੰ ਆਗਿਆ ਨਹੀਂ ਦੇਵਾਂਗੇ। ਮੈਂ ਇਸ ਗੱਲ ਦਾ ਦਾਅਵਾ ਕਰਦਾ ਹਾਂ (ਆਪੋਜ਼ੀਸ਼ਨ ਬੈਂਚਾਂ ਵਲੋਂ ਥੰਪਿੰਗ)। ਮੈਂ ਅੱਜ ਆਖਾਂਗਾ ਕਿ ਇਸ ਸਰਕਾਰ ਦੀ ਅੱਜ ਸਾਰੀ ਕਾਰਗੁਜ਼ਾਰੀ ਡਬਲਯੂ.ਟੀ.ਓ. ਤੇ ਹੈ ਜਿਸ ਦੀ ਇਨ੍ਹਾਂ ਨੇ ਬੜੀ ਵਕਾਲਤ ਕੀਤੀ ਹੈ। ਮੇਰੇ ਵੱਲੋਂ, ਬਾਦਲ ਸਾਹਿਬ ਵੱਲੋਂ, ਸਾਡੀ ਸਰਕਾਰ ਵੱਲੋਂ ਅਤੇ ਕੇਂਦਰ ਸਰਕਾਰ ਵੱਲੋਂ ਇਹ ਤਜਵੀਜ਼ ਸੀ ਕਿ ਜਿਹੜੀ ਡਬਲਯੂ.ਟੀ.ਓ. ਵੱਲੋਂ ਐਗਰੀਮੈਂਟ ਹੋਇਆ ਹੈ, ਉਹ ਪੰਜਾਬ ਅਤੇ ਦੇਸ਼ ਦੇ ਹਿੱਤ ਵਿੱਚ ਨਹੀਂ, ਇਸ ਕਰਕੇ ਉਹ ਰੀ-ਨੈਗੋਸ਼ੀਏਟ ਹੋਣਾ ਚਾਹੀਦਾ ਹੈ। 78 ਮੁਲਕਾਂ ਨੇ ਬੈਠ ਕੇ ਫੈਸਲਾ ਕਰ ਲਿਆ ਕਿ ਅਸੀਂ ਇਸ ਨੂੰ ਰੋਕ ਲੈਂਦੇ ਹਾਂ, ਇਸ ਨੂੰ ਰੀ-ਨੈਗੋਸ਼ੀਏਟ ਕਰਾਂਗੇ ਅਤੇ ਉਹ ਫੈਸਲਾ 2003 ਤੱਕ ਲਾਗੂ ਨਹੀਂ ਹੋਵੇਗਾ। ਇਹ ਫੈਸਲਾ ਦੋਹਾ ਕਾਨਫਰੰਸ ਵਿੱਚ ਹੋ ਗਿਆ ਸੀ ਪਰ ਅਜੇ ਤੱਕ ਇਹ ਸੁੱਤੇ ਪਏ ਹਨ ਅਤੇ ਡਬਲਯੂ.ਟੀ.ਓ. ਦੀ ਗੱਲ ਕਰਦੇ ਹਨ। ਮੈਂ, ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਕਿਹਾ ਹੈ ਕਿ ਬੜਾ ਮੰਦਾ ਹਾਲ ਹੈ, ਬੁਰਾ ਹਾਲ ਹੈ। ਮੈਂ ਵਿੱਤ ਮੰਤਰੀ ਜੀ ਨੂੰ ਇਕ ਬੇਨਤੀ ਕਰਾਂਗਾ ਕਿ ਪੰਜਾਬ ਦੇ ਕਿਸਾਨ ਦਾ ਭਵਿੱਖ ਉਜਵਲਾ ਬਣਾਉਣ ਲਈ ਇਕ ਠੋਸ ਕਦਮ ਚੁੱਕਣ ਦੀ ਲੋੜ ਹੈ। ਅੱਜ ਪੰਜਾਬ ਦੇ ਭੰਡਾਰਾਂ ਅੰਦਰ 3 ਮਿਲੀਅਨ ਯਾਨੀ 300 ਲੱਖ ਟਨ ਅਨਾਜ ਪਿਆ ਹੈ। ਉਹ ਇਸ ਕਰਕੇ ਨਹੀਂ ਪਿਆ ਕਿ ਦੇਸ਼ ਦੇ ਅੰਦਰ ਅਤੇ ਪੰਜਾਬ ਦੇ ਅੰਦਰ ਲੋਕਾਂ ਦਾ ਢਿੱਡ ਭਰ ਰਿਹਾ ਹੈ, ਉਹ ਇਸ ਕਰਕੇ ਪਿਆ ਹੈ ਕਿ ਦੇਸ਼ ਦੇ ਅੰਦਰ ਜਿਹੜੀ 40% ਜਨਤਾ ਗਰੀਬੀ ਰੇਖਾ ਤੋਂ ਥੱਲੇ ਆਪਣੀ ਜ਼ਿੰਦਗੀ ਦਾ ਗੁਜ਼ਾਰਾ ਕਰਦੀ ਹੈ, ਉਸਦੇ ਪਾਸ ਖਰੀਦ ਸ਼ਕਤੀ ਨਹੀਂ, ਉਹ ਖਰੀਦ ਨਹੀਂ ਸਕਦੀ ਕਿਉਂਕਿ ਅਨਾਜ ਮਹਿੰਗਾ ਹੈ। ਇਸ ਕਰਕੇ ਅਨਾਜ ਨਹੀਂ ਖਰੀਦਿਆ ਜਾਂਦਾ ਹੈ। ਇਸ ਲਈ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਪੰਜਾਬ ਦੇ ਕਿਸਾਨ ਅਤੇ ਪੰਜਾਬ ਦੇ ਲੋਕਾਂ ਦੇ ਭਵਿੱਖ ਨੂੰ ਉਜਵਲਾ ਬਣਾਉਣ ਲਈ ਆਪਣੀ ਫਸਲ ਤੇ ਆਤਮ ਨਿਰਭਰ ਕਰਨ ਅਤੇ ਪੰਜਾਬ ਦੇ ਕਿਸਾਨ ਨੂੰ ਸਿੱਧੀ ਪ੍ਰੋਡਕਸ਼ਨ ਸਬਸਿਡੀ ਦੇਣ ਵਾਸਤੇ ਆਪਣੇ ਜਵਾਬ ਵਿੱਚ ਇਸ ਗੱਲ ਦਾ ਭਰੋਸਾ ਦੇਣ ਕਿ ਕਿਸਾਨਾਂ ਨੂੰ ਸਿੱਧੀ ਸਬਸਿਡੀ ਦਿੱਤੀ ਜਾਵੇਗੀ ਤਾਂ ਕਿ ਖਰੀਦਦਾਰ ਵਾਸਤੇ ਕੀਮਤ ਸਸਤੀ ਹੋਵੇ ਅਤੇ ਪੈਦਾਵਾਰ ਕਰਨ ਵਾਲੇ ਕਿਸਾਨ ਵਾਸਤੇ ਕੀਮਤ ਮਹਿੰਗੀ ਹੋਵੇ। ਇਹ ਵੀ ਵਿੱਤ ਮੰਤਰੀ ਜੀ ਭਰੋਸਾ ਦੇਣ ਕਿ ਹਰ ਸਾਲ ਦਾ ਉਹ ਫਰਕ ਜਿਸ ਉਤੇ ਅਨਾਜ ਖਰੀਦਿਆ ਜਾਂਦਾ ਹੈ, ਉਹ ਵੀ ਫਰਕ ਸਰਕਾਰ ਪੂਰਾ ਕਰੇਗੀ। ਇਹ ਫੈਸਲਾ ਜਦੋਂ ਤੱਕ ਨਹੀਂ ਕੀਤਾ ਜਾਂਦਾ, ਉਦੋਂ ਤੱਕ ਡਾਈਵਰਸੀਫਿਕੇਸ਼ਨ ਜਾਂ ਵੰਨ-ਸੁਵੰਨਤਾ ਦੀਆਂ ਗੱਲਾਂ ਕਰਨੀਆਂ ਫਜ਼ੂਲ ਹਨ। ਇਨ੍ਹਾਂ ਦਾ ਕੋਈ ਮਾਅਨਾ ਨਹੀਂ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਕਹਾਂਗਾ ਕਿ ਪੰਜਾਬ ਦੀ ਆਰਥਿਕਤਾ ਅਤੇ ਕਿਸਾਨ ਦੀ ਖੁਸ਼ਹਾਲੀ ਬਣਾਉਣ ਵਾਸਤੇ ਇਹ ਬਜਟ ਤਜਵੀਜ਼ਾਂ ਝੂਠੀਆਂ ਅਤੇ ਸੀਮਤ ਹਨ। ਇਨ੍ਹਾਂ ਦਾ ਵਿਸ਼ਾਲ ਰੂਪ ਧਾਰਨ ਕਰਨ ਵਾਸਤੇ ਵਿੱਤ ਮੰਤਰੀ ਔਰ ਮੁੱਖ ਮੰਤਰੀ ਸਾਹਿਬ ਦੁਬਾਰਾ ਮੀਟਿੰਗ ਸੱਦਣ। ਸਪੀਕਰ ਸਾਹਿਬ, ਮੈਂ ਇਹ ਵੀ ਆਖਾਂਗਾ ਕਿ ਪੰਜਾਬ ਦੇ ਕਿਸਾਨ ਨੂੰ ਖੁਸ਼ਹਾਲ ਕਰਨ ਵਾਸਤੇ ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਹੀ ਵਚਨਬੱਧ ਹੈ ਔਰ ਇਸ ਵਚਨਬੱਧਤਾ ਤੇ ਉਹ ਹਮੇਸ਼ਾ ਹੀ ਕਾਇਮ ਰਹੇਗਾ। (ਥੰਪਿੰਗ) ਸਪੀਕਰ ਸਾਹਿਬ, ਖੁਸ਼ਹਾਲੀ ਉਦੋਂ ਤੱਕ ਨਹੀਂ ਆ ਸਕਦੀ ਜਦੋਂ ਤੱਕ ਕੇਂਦਰ ਸਰਕਾਰ ਤੋਂ ਮਦਦ ਨਹੀਂ ਲਈ ਜਾਂਦੀ। ਅਸੀਂ

ਇਨ੍ਹਾਂ ਦੇ ਨਾਲ ਕੇਂਦਰ ਸਰਕਾਰ ਕੋਲ ਜਾਵਾਂਗੇ। ਇਹ ਸਾਨੂੰ ਬੁਲਾ ਕੇ ਤਾਂ ਦੇਖਣ। ਅਸੀਂ ਵੀ ਕੇਂਦਰ ਸਰਕਾਰ ਤੇ ਜ਼ੋਰ ਪਾਵਾਂਗੇ। ਪੰਜਾਬ ਦੇ ਕਿਸਾਨ ਦੀ ਆਰਥਿਕਤਾ ਨੂੰ ਉਜਾਲਾ ਕਰਨ ਲਈ ਅਸੀਂ ਦੋਸਤੀ ਦਾ ਹੱਥ ਵਧਾਉਂਦੇ ਹਾਂ। ਅੱਜ ਸਾਰੇ ਸਦਨ ਵਿੱਚ ਸਾਰੀਆਂ ਪਾਰਟੀਆਂ ਵਾਲੇ ਇਹ ਫੈਸਲਾ ਕਰਨ ਕਿ ਪੰਜਾਬ ਦੇ ਕਿਸਾਨ ਨੂੰ ਮਜ਼ਬੂਤ ਕਰਨ ਲਈ ਕੇਂਦਰ ਸਰਕਾਰ ਕੋਲ ਸਾਰੇ ਜ਼ੋਰ ਪਾਉਣਗੇ। ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸਰਦਾਰ ਜੋਗਿੰਦਰ ਸਿੰਘ ਮਾਨ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਫਿਰ ਜ਼ੋਰ ਦੇ ਕੇ ਆਖਾਂਗਾ ਕਿ ਪੰਜਾਬ ਦੇ ਕਿਸਾਨ ਦੀ ਖੁਸ਼ਹਾਲੀ ਦਾ ਇੱਕ ਉਤਰ ਹੈ। ਉਹ ਉਤਰ ਇਹ ਹੈ ਕਿ ਪੰਜਾਬ ਸਰਕਾਰ ਹਰ ਸਾਲ ਪੰਜਾਬ ਦੇ ਕਿਸਾਨ ਅਤੇ ਦੇਸ਼ ਦੇ ਖਪਤਕਾਰਾਂ ਨੂੰ ਪੂਰਾ ਇਨਸਾਫ ਦੇਣ ਲਈ ਖਪਤਕਾਰਾਂ ਲਈ ਅਨਾਜ ਦੀਆਂ ਕੀਮਤਾਂ ਘੱਟ ਕਰੇ ਔਰ ਕਿਸਾਨਾਂ ਨੂੰ ਪੂਰੀਆਂ ਕੀਮਤਾਂ ਦੇਣ ਲਈ ਪ੍ਰੋਡਕਸ਼ਨ ਸਬਸਿਡੀ ਦੇਵੇ। ਇਸ ਨੂੰ ਪੈਦਾਵਾਰ ਸਬਸਿਡੀ ਵੀ ਕਹਿੰਦੇ ਹਨ। ਮੈਂ ਆਸ ਕਰਦਾ ਹਾਂ ਕਿ ਵਿੱਤ ਮੰਤਰੀ ਜੀ ਮੇਰੀਆਂ ਇਹ ਤਜਵੀਜ਼ਾਂ ਪ੍ਰਵਾਨ ਕਰਦੇ ਹੋਏ ਬਜਟ ਵਿੱਚ ਨਵੀਆਂ ਐਲੋਕੇਸ਼ਨਾਂ ਕਰਨਗੇ।

ਸਪੀਕਰ ਸਾਹਿਬ, ਬਿਜਲੀ ਦੇ ਸਬੰਧ ਵਿੱਚ 17% ਕਮੀ ਦਾ ਜ਼ਿਕਰ ਕੀਤਾ ਹੈ ਕਿ 17% ਬਿਜਲੀ ਦੀ ਕਮੀ ਹੈ। ਮੈਂ ਇੱਕਲੇ ਇਕੱਲੇ ਦਾ ਨਾਂ ਨਹੀਂ ਲੈਂਦਾ ਪਰ ਇਨ੍ਹਾਂ ਨੇ 6 ਪ੍ਰਾਜੈਕਟ ਗਿਣਾਏ ਹਨ ਜਿਨ੍ਹਾਂ ਰਾਹੀਂ ਆਉਣ ਵਾਲੇ ਸਾਲਾਂ ਵਿੱਚ ਬਿਜਲੀ ਦਾ ਉਤਪਾਦਨ ਵਧਾਇਆ ਜਾਵੇਗਾ ਲੇਕਿਨ, ਸਪੀਕਰ ਸਾਹਿਬ, ਜਦੋਂ ਕਾਗਜ਼ ਫਰੋਲ ਕੇ ਪਲਾਨ ਦੇਖੀਏ ਤਾਂ ਜਿਹੜੇ ਇਹ 6 ਪ੍ਰਾਜੈਕਟ ਹਨ, ਇਨ੍ਹਾਂ ਲਈ ਇੱਕ ਰੁਪਿਆ ਵੀ ਨਹੀਂ ਰੱਖਿਆ ਗਿਆ। ਫਿਰ ਇਹ ਕਮੀ ਕਿਥੋਂ ਪੂਰੀ ਕਰਨਗੇ ਜਾਂ ਕਿਵੇਂ ਪੂਰੀ ਕਰਨਗੇ। ਸਪੀਕਰ ਸਾਹਿਬ, ਬਿਜਲੀ ਦੀ ਕਮੀ ਕੇਵਲ ਪੇਂਡੂ ਖੇਤਰ ਵਿੱਚ ਨਹੀਂ ਬਲਕਿ ਸਨਅਤੀ ਖੇਤਰ ਵਿੱਚ ਵੀ ਹੈ। ਸਨਅਤ ਤੇ ਹਰ ਰੋਜ਼ ਤਿੰਨ ਤੋਂ ਪੰਜ ਘੰਟੇ ਕੱਟ ਲੱਗ ਰਹੀ ਹੈ। ਇਸ ਲਈ ਨਾ ਖੇਤ ਵਿੱਚ ਬਿਜਲੀ ਆ ਰਹੀ ਹੈ, ਨਾ ਕਾਰਖਾਨੇ ਵਿੱਚ ਅਤੇ ਨਾ ਹੀ ਦੁਕਾਨ ਵਿੱਚ ਬਿਜਲੀ ਪੂਰੀ ਮਿਲ ਰਹੀ ਹੈ। ਸਰਕਾਰ ਨੇ ਲਿਸਟਾਂ ਤਾਂ ਬੜੀਆਂ ਬਣਾ ਦਿੱਤੀਆਂ ਹਨ ਪਰ ਬਜਟ ਤਜਵੀਜ਼ਾਂ ਨਹੀਂ ਰੱਖੀਆਂ। ਸਾਨੂੰ ਸਮਝ ਨਹੀਂ ਆਉਂਦੀ ਕਿ ਪਤਾ ਨਹੀਂ ਕਿਥੋਂ ਇਹ ਹਵਾ ਵਿਚੋਂ ਪੈਸੇ ਪੈਦਾ ਕਰਨਗੇ। ਸਪੀਕਰ ਸਾਹਿਬ, ਬਜਟ ਸਪੀਚ ਵਿਚੋਂ ਕੁਝ ਲਾਈਨਾਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ, ਸਿਰਫ ਜਾਣਕਾਰੀ ਲਈ ਕਿ ਕਿਵੇਂ ਹਰ ਚੀਜ਼ ਨੂੰ ਛੁਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਜਦੋਂ ਸਦਨ ਉਠ ਜਾਵੇਗਾ ਤਾਂ ਫਿਰ ਬਾਅਦ ਵਿੱਚ ਫੈਸਲਾ ਕਰ ਲੈਣਗੇ। ਬਜਟ ਸਪੀਚ ਵਿੱਚ ਲਿਖਿਆ ਹੈ : ਸਾਡੀ ਸਰਕਾਰ ਬਿਜਲੀ ਦੇ ਵਿਤਰਨ, ਉਤਪਾਦਨ ਅਤੇ ਟਰਾਂਸਮਿਸ਼ਨ ਅਪਗ੍ਰੇਡੇਸ਼ਨ ਵਿੱਚ ਪ੍ਰਾਈਵੇਟ ਨਿਵੇਸ਼ ਨੂੰ ਉਤਸ਼ਾਹਿਤ . . . . . .। ਯਾਨੀ ਕਿ ਬਿਜਲੀ ਬੋਰਡ ਨੂੰ ਪ੍ਰਾਈਵੇਟਾਈਜ਼ ਕੀਤਾ ਜਾਵੇਗਾ। ਸਪੀਕਰ ਸਾਹਿਬ, ਇਹ ਪਾਲਿਸੀ ਸਟੇਟਮੈਂਟ ਹੈ। ਕੱਲ੍ਹ ਨੂੰ ਇਹ ਮੁੱਕਰ ਜਾਣ ਤਾਂ ਮੈਂ ਕਹਿ ਨਹੀਂ ਸਕਦਾ। ਪਾਲਿਸੀ ਸਟੇਟਮੈਂਟ ਵਿੱਚ ਕਿਹਾ ਗਿਆ ਹੈ ਕਿ ਬਿਜਲੀ ਬੋਰਡ ਦਾ ਨਿੱਜੀਕਰਨ ਕੀਤਾ ਜਾਵੇਗਾ। ਇਸ ਨਾਲ ਬਿਜਲੀ ਬੋਰਡ ਵਿੱਚ ਕੰਮ ਕਰਦੇ 1 ਲੱਖ 10 ਹਜ਼ਾਰ ਮੁਲਾਜ਼ਮਾਂ ਦਾ ਭਵਿੱਖ ਧੁੰਦਲਾ ਹੋ ਰਿਹਾ ਹੈ। ਇਹ ਪ੍ਰਾਈਵੇਟਾਈਜ਼ ਕਰਨਾ ਹੈ, ਇਸ ਦਾ ਨਿੱਜੀਕਰਨ ਕਰਨਾ ਹੈ, ਪ੍ਰਾਈਵੇਟ ਹੱਥਾਂ ਵਿੱਚ ਬਿਜਲੀ ਬੋਰਡ ਨੂੰ ਦੇਣਾ ਹੈ, ਸਾਰਾ ਕੁਝ ਇਹ ਵੇਚਣ ਲੱਗੇ ਹਨ ਅਤੇ ਸਾਰਾ ਕੁਝ ਵੇਚ ਦੇਣਾ ਹੈ ਲੇਕਿਨ ਵਿੱਚ ਇੱਕ ਲਫਜ਼ ਪਾ ਕੇ ਸਾਰੀ ਘੁੰਡੀ ਫਸਾ ਲਈ। ਉਸ ਵਿੱਚ ਇਨ੍ਹਾਂ ਨੇ ਕਿਹਾ ਹੈ, ਸੁਣੋ ਧਿਆਨ ਨਾਲ ਕਿ 'ਉਪਭੋਗਤਾਵਾਂ ਨੂੰ ਵਾਜਬ ਕੀਮਤਾਂ' ਯਾਨੀ ਵਾਜਬ ਕੀਮਤਾਂ ਤੇ ਕਵਾਲਿਟੀ ਦੀ ਬਿਜਲੀ ਸਪਲਾਈ ਕੀਤੀ ਜਾਵੇਗੀ। ਵਾਜਬ ਕੀਮਤਾਂ ਦਾ ਕੀ ਮਾਇਨਾ ਹੈ। ਵਾਜਬ ਕੀਮਤਾਂ ਬਾਰੇ ਬਿਜਲੀ ਬੋਰਡ ਨੇ ਆਪਣੇ ਅੰਕੜਿਆਂ ਵਿੱਚ ਦੱਸਿਆ ਹੈ। ਇਸ ਨੂੰ ਸਾਢੇ ਨੌਂ ਸੌ ਕਰੋੜ ਰੁਪਏ ਦਾ ਘਾਟਾ ਪੈਂਦਾ ਹੈ। ਘਾਟਾ ਪੂਰਾ ਕਰਨ ਲਈ . . . . . ਇਹ ਘਾਟਾ ਇਸ ਬਜਟ ਸੈਸ਼ਨ ਵਿੱਚ ਪੂਰਾ ਨਹੀਂ ਹੋਏਗਾ ਕਿਉਂਕਿ ਬਜਟ ਸੈਸ਼ਨ ਵਿੱਚ ਤਾਂ ਰੌਲਾ ਪੈ ਜਾਵੇਗਾ। ਫ਼ੈਸਲਾ ਤਾਂ ਹੋ ਗਿਆ ਹੈ ਕਿ ਪੰਜਾਬ ਦੇ ਕਿਸਾਨ ਨੂੰ ਜਿਹੜੀ ਟਿਊਬਵੈਲਾਂ ਵਾਸਤੇ

** Expunged as ordered by the Chair.

[ਕੈਪਟਨ ਕੰਵਲਜੀਤ ਸਿੰਘ]

ਸਾਡੀ ਸਰਕਾਰ ਨੇ ਪੰਜ ਸਾਲ ਮੁਫ਼ਤ ਬਿਜਲੀ ਦਿੱਤੀ ਹੈ, ਇਸ ਸਰਕਾਰ ਨੇ ਉਸ ਦੇ ਟਿਊਬਵੈਲਾਂ ਤੇ ਬਿੱਲ ਲਗਾਉਣ ਦਾ ਫ਼ੈਸਲਾ ਕਰ ਲਿਆ ਹੈ, ਉਨ੍ਹਾਂ ਦੀਆਂ ਮੋਟਰਾਂ ਉਪਰ ਮੀਟਰ ਲਾਉਣ ਦਾ ਫ਼ੈਸਲਾ ਕਰ ਲਿਆ ਹੈ। ਇਸ ਨਾਲ ਕਿਸਾਨ ਤੇ ਤਿੰਨ ਸੌ ਕਰੋੜ ਰੁਪਏ ਦਾ ਵਜ਼ਨ ਪਵੇਗਾ। ਦੂਸਰਾ ਘਰੇਲੂ ਖੇਤਰ ਅਤੇ ਕਮਰਸ਼ੀਅਲ ਖੇਤਰਾਂ ਬਾਰੇ ਜਿਹੜਾ ਇਨ੍ਹਾਂ ਨੇ ਕੀਤਾ ਹੈ ਕਿ ਅਸੀਂ ਵਾਜਬ ਕੀਮਤਾਂ ਕਰਾਂਗੇ, ਉਹ ਵਾਜਬ ਕੀਮਤਾਂ ਕਰਕੇ ਸਾਢੇ ਛੇ ਸੌ ਕਰੋੜ ਰੁਪਏ ਦਾ ਇਹ ਵਰਗ ਭਾਰ ਝੱਲੇਗਾ। ਇਸ ਨਾਲ ਸਾਢੇ ਛੇ ਸੌ ਕਰੋੜ ਰੁਪਏ ਬਿਜਲੀ ਦੇ ਬਿੱਲਾਂ ਵਿੱਚ ਵਾਧਾ ਹੋਵੇਗਾ। ਪੰਜਾਬ ਦੀ ਜਨਤਾ ਤੇ ਸਾਢੇ ਨੌਂ ਸੌ ਕਰੋੜ ਰੁਪਏ ਦਾ ਭਾਰ ਪਾਉਣ ਲਈ ਇਸ ਸਰਕਾਰ ਦਾ ਨੀਤੀਗਤ ਬਿਆਨ ਇਸ ਬਜਟ ਵਿੱਚ ਆ ਗਿਆ ਹੈ। ਕੱਲ੍ਹ ਨੂੰ ਮੁੱਕਰ ਜਾਣ ਤਾਂ ਕਹਿ ਨਹੀਂ ਸਕਦੇ ਕਿਉਂਕਿ ਮੁੱਕਰਨਾ ਇਨ੍ਹਾਂ ਦੀ ਪੁਰਾਣੀ ਆਦਤ ਹੈ। ਗੱਲਾਂ ਪੂਰੀਆਂ ਨਹੀਂ ਕਰਨੀਆਂ, ਇਹ ਇਨ੍ਹਾਂ ਦੀ ਪੁਰਾਣੀ ਆਦਤ ਹੈ ਲੇਕਿਨ ਸਾਢੇ ਨੌਂ ਸੌ ਕਰੋੜ ਰੁਪਏ ਪੰਜਾਬ ਦੇ ਕਿਸਾਨ, ਪੰਜਾਬ ਦੇ ਘਰੇਲੂ ਉਤਪਾਦਕ, ਪੰਜਾਬ ਦੇ ਦੁਕਾਨਦਾਰ ਅਤੇ ਪੰਜਾਬ ਦਾ ਸਨਅਤੀ ਖੇਤਰ ਬਿਜਲੀ ਦਾ ਹੋਰ ਬਿੱਲ ਦੇਵੇਗਾ। 15 ਜੁਲਾਈ ਨੂੰ ਜਿਵੇਂ ਇਨ੍ਹਾਂ ਨੇ ਮਨਸ਼ਾ ਦਰਸਾਈ ਹੈ, ਮੇਰੀ ਸੂਚਨਾ ਮੁਤਾਬਿਕ, ਮੈਂ ਗਲਤ ਹੋ ਸਕਦਾ ਹਾਂ ਕਿਉਂਕਿ ਹੁਣ ਕਹਿ ਦਿੱਤਾ ਹੈ ਸ਼ਾਇਦ ਤਰੀਕ ਬਦਲ ਦੇਣ, ਉਦੋਂ ਫ਼ੈਸਲਾ ਇਨ੍ਹਾਂ ਤੇ ਲਾਗੂ ਕਰਨ ਦਾ ਫ਼ੈਸਲਾ ਕੀਤਾ ਹੈ।

ਲਓ ਜੀ, ਉਦਯੋਗ ਦੇ ਬਾਰੇ ਬੜਾ ਲੰਬਾ ਚੌੜਾ ਜ਼ਿਕਰ ਆਇਆ ਅਤੇ ਉਦਯੋਗ ਦੇ ਬਾਰੇ ਡਬਲਯੂ.ਟੀ.ਓ. ਦੀਆਂ ਵੀ ਗੱਲਾਂ ਹੋਈਆਂ ਲੇਕਿਨ ਸਾਡਾ ਜਿਹੜਾ ਉਦਯੋਗ ਹੈ, ਖਾਸ ਕਰਕੇ ਜਿਹੜੀ ਛੋਟੀ ਸਨਅਤ ਹੈ, ਡਬਲਯੂ.ਟੀ.ਓ. ਦੇ ਆਉਣ ਦੇ ਨਾਲ ਸਾਡੇ ਇਸ ਸਨਅਤੀ ਖੇਤਰ ਉਪਰ ਬੁਰਾ ਅਸਰ ਪੈਣਾ ਹੈ। ਸਾਡੇ ਪੰਜਾਬ ਦੇ ਅੰਦਰ ਕੋਈ ਵੱਡਾ ਕਾਰਖਾਨਾ ਨਹੀਂ ਹੈ, ਸਾਡੇ ਮੀਡੀਅਮ ਅਤੇ ਸਮਾਲ ਸਕੇਲ. ਇੰਡਸਟਰੀ ਹੈ। ਸਪੀਕਰ ਸਾਹਿਬ, ਇਹ ਜਿਹੜਾ ਬਜਟ ਹੈ, ਇਹ ਸਮੁੰਦਰ ਦੇ ਰੂਪ ਵਿੱਚ ਚੁੱਪ ਧਾਰੀ ਬੈਠਾ ਹੈ। ਉਦੋਂ ਕਰਾਂਗੇ ਜਦੋਂ ਪਾਸ ਕਰ ਲਵਾਂਗੇ। ਇਸ ਨੇ ਬਿਲਕੁੱਲ ਚੁਪ ਧਾਰ ਲਈ। ਡਬਲਯੂ.ਟੀ.ਓ. ਆ ਰਿਹਾ ਹੈ, ਉਹ ਇਨ੍ਹਾਂ ਨੇ ਖਾ ਲਿਆ। ਡਬਲਯੂ.ਟੀ.ਓ. ਦਾ ਇਨ੍ਹਾਂ ਨੇ ਡਕਾਰ ਮਾਰ ਲਿਆ। ਦੂਸਰੀ ਇੱਕ ਹੋਰ ਗੱਲ ਮੈਂ ਆਖਾਂਗਾ ਕਿ ਇਨ੍ਹਾਂ ਫੈਸਲਾ ਕੀਤਾ ਹੈ ਕਿ ਜਿਹੜਾ ਸਨਅਤੀ ਖੇਤਰ ਹੈ, ਉਸ ਦੀ ਲਗਭਗ ਪੰਜ ਸੌ ਕਰੋੜ ਰੁਪਏ ਦੀ ਅਦਾਇਗੀ ਅਸੀਂ ਕਰਨ ਦਾ ਫੈਸਲਾ ਕਰ ਲਿਆ ਹੈ। ਜਿਹੜੀ ਕੈਪੀਟਲ ਸਬਸਿਡੀ ਇਨ੍ਹਾਂ ਨੇ ਦੇਣੀ ਹੁੰਦੀ ਹੈ, ਲਓ ਜੀ, ਦੇਖੋ ਬਜਟ ਦੇ ਅਕਾਊਂਟਸ ਪਤਾ ਨਹੀਂ ਐਤਕੀਂ ਕਿਸ ਨੇ ਬਣਾਏ ਹਨ। ਮੇਰੇ ਹੁੰਦਿਆਂ ਤਾਂ ਇਸ ਤਰ੍ਹਾਂ ਦੀ ਗਲਤੀ ਹੋ ਨਹੀਂ ਸਕਦੀ। ਐਤਕੀਂ ਕਿਸੇ ਹੋਰ ਨੂੰ ਜ਼ਿੰਮੇਵਾਰੀ ਦੇ ਦਿੱਤੀ ਹੋਣੀ ਹੈ। ਲਗਭਗ ਪੰਜ ਸੌ ਕਰੋੜ ਰੁਪਏ ਦੀ ਅਸੀਂ ਅਦਾਇਗੀ ਕਰਨ ਦਾ ਫੈਸਲਾ ਕਰ ਲਿਆ ਹੈ। ਇਹ, ਸਪੀਕਰ ਸਾਹਿਬ, ਸਨਅਤਕਾਰਾਂ ਦੀਆਂ ਅੱਖਾਂ ਵਿੱਚ ਮਿੱਟੀ ਪਾਈ ਹੈ ਕਿਉਂਕਿ ਜੇਕਰ ਬਜਟ ਖੋਲ੍ਹ ਕੇ ਦੇਖੋ ਤਾਂ ਇਸ ਖੇਤਰ ਵਿੱਚ ਇੱਕ ਵੀ ਪੈਸੇ ਦਾ ਪ੍ਰਬੰਧ ਨਹੀਂ ਕੀਤਾ ਗਿਆ, ਇੱਕ ਵੀ ਰੁਪਿਆ ਇਸ ਦੇ ਵਾਸਤੇ ਨਹੀਂ ਰੱਖਿਆ ਗਿਆ। ਜਿਹੜਾ ਕਹਿੰਦੇ ਹਨ ਕਿ ਅਸੀਂ ਪੰਜ ਸੌ ਕਰੋੜ ਰੁਪਏ ਦੀ ਅਦਾਇਗੀ ਕਰਾਂਗੇ, ਇਨ੍ਹਾਂ ਨੇ ਕੋਈ ਐਸਾ ਮਸਾਲਾ ਤਿਆਰ ਕਰ ਲਿਆ, ਇਨ੍ਹਾਂ ਨੇ ਸ਼ਾਇਦ ਅਮਰੀਕਾ ਜਾਂ ਚੰਦਰਮਾ ਤੋਂ ਐਸੀ ਕੋਈ ਤਕਨੀਕ ਬਣਾ ਲਈ ਹੈ, ਜਿਹੜੀ ਹਵਾ ਵਿਚੋਂ ਪੈਸੇ ਬਣਾ ਕੇ ਇਨ੍ਹਾਂ ਨੂੰ ਦੇਈ ਜਾਵੇਗੀ। ਲੇਕਿਨ ਜੇ ਬਜਟ ਵਿੱਚ ਦੇਣਾ ਹੈ ਤਾਂ, ਸਪੀਕਰ ਸਾਹਿਬ, ਉਸ ਦਾ ਕੋਈ ਫੈਸਲਾ ਨਹੀਂ ਹੈ। ਮੈਂ ਥੋੜ੍ਹਾ ਜਿਹਾ ਸਮਾਂ ਲੈ ਕੇ ਆਪਣੀ ਗੱਲ ਖਤਮ ਕਰਾਂਗਾ।

**ਸ਼੍ਰੀ ਸਪੀਕਰ** : ਤਕਰੀਬਨ ਇੱਕ ਘੰਟਾ ਹੋ ਚਲਿਆ ਹੈ।

**ਕੈਪਟਨ ਕੰਵਲਜੀਤ ਸਿੰਘ** : ਮੈਂ ਪੰਜ ਸੱਤ ਜਾਂ ਦਸ ਮਿੰਟਾਂ ਵਿੱਚ ਆਪਣੀ ਸਪੀਚ ਖਤਮ ਕਰਾਂਗਾ। ਇਹ ਬਹੁਤ ਸਾਰੀ ਨਵੀਨੀਕਰਨ ਦਾ ਜ਼ਿਕਰ ਕਰਦੇ ਹਨ। ਮੈਂ, ਸਪੀਕਰ ਸਾਹਿਬ, ਕਹਾਂਗਾ ਕਿ ਇਸ ਦੇ

ਵਾਸਤੇ 60 ਕਰੋੜ ਰੁਪਿਆ ਰੱਖਿਆ ਗਿਆ ਹੈ। ਪੰਜਾਬ ਦੇ ਵਿੱਚ 82 ਲੱਖ ਵਿਅਕਤੀ, 82 ਲੱਖ ਪ੍ਰਾਣੀ ਪੰਜਾਬ ਦੇ ਸ਼ਹਿਰਾਂ ਵਿੱਚ ਵਸਦੇ ਹਨ ਔਰ 82 ਲੱਖ ਵਿਅਕਤੀਆਂ ਨੂੰ ਇਨ੍ਹਾਂ ਨੇ 60 ਕਰੋੜ ਰੁਪਿਆ, ਜਿਹੜੇ ਕਾਂਗਰਸ ਪਾਰਟੀ ਬਾਰ-ਬਾਰ ਦਾਅਵੇ ਕਰਦੀ ਹੈ, ਜਿਸ ਦੇ ਬਾਰੇ . . . ਡੋਗਰਾ ਸਾਹਿਬ ਚਲੇ ਗਏ, ਬਾਰ ਬਾਰ ਮੈਨੂੰ ਟੋਕਦੇ ਰਹਿੰਦੇ ਹਨ . . . . . ਇਸ ਸ਼ਹਿਰੀ ਖੇਤਰ ਦੇ ਵਿਕਾਸ ਲਈ, ਇਸ ਸ਼ਹਿਰੀ ਖੇਤਰ ਦੀ ਪ੍ਰਫੁਲਤਾ ਲਈ, ਇਸ ਸ਼ਹਿਰੀ ਖੇਤਰ ਲਈ ਜਿਨ੍ਹਾਂ ਤੋਂ ਇਨ੍ਹਾਂ ਨੇ ਇਸੇ ਵਾਅਦੇ ਮੁਤਾਬਿਕ ਵੋਟਾਂ ਲੈ ਕੇ ਸਰਕਾਰ ਬਣਾਈ ਹੈ, ਉਸ ਵਚਨਬਧਤਾ ਨੂੰ ਨਿਭਾਉਣ ਲਈ ਇਸ ਸਰਕਾਰ ਨੇ ਇਨ੍ਹਾਂ ਲਈ 60 ਕਰੋੜ ਰੁਪਿਆ ਰੱਖਿਆ ਹੈ, ਯਾਨੀ ਕਿ, ਸਪੀਕਰ ਸਾਹਿਬ, ਜੇ ਇਸ ਦਾ ਹਿਸਾਬ ਦੇਖ ਲਈਏ ਤਾਂ ਇਕ ਆਦਮੀ ਨੂੰ ਇਸ ਦੇ ਵਿਚੋਂ ਸਿਰਫ 75 ਰੁਪਏ ਹੀ ਆਉਣੇ ਹਨ। ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਨੌ ਮਣ ਤੇਲ . . . ਸਪੀਕਰ ਸਾਹਿਬ, ਮੈਂ ਇਸ ਤੋਂ ਅੱਗੇ ਸ਼ਬਦ ਨਹੀਂ ਕਹਿਣਾ ਚਾਹਾਂਗਾ ਕਿਉਂਕਿ ਇਹ ਸ਼ਬਦ ਅਸੰਵਿਧਾਨਕ ਹੋ ਸਕਦੇ ਹਨ ਜਾਂ ਸਦਨ ਦੀ ਮਰਿਯਾਦਾ ਦੀ ਉਲੰਘਣਾ ਵਾਲੇ ਹੋ ਸਕਦੇ ਹਨ। ਇਥੇ ਵਿਤ ਕਮਿਸ਼ਨ ਦਾ ਜ਼ਿਕਰ ਕੀਤਾ ਗਿਆ, ਵਿਤ ਕਮਿਸ਼ਨ ਨੇ ਕਿਹਾ ਕਿ ਇੰਨੇ ਫੰਡ ਦਿਆਂਗੇ। ਬਜਟ ਤਿਆਰ ਕਰਨ ਵੇਲੇ ਕਿਸ ਤਰ੍ਹਾਂ ਗੱਲ ਹੋਈ, ਵਿੱਤ ਕਮਿਸ਼ਨ ਨੂੰ ਇੰਪਲੀਮੈਂਟ ਕਰਨ ਲਈ, ਉਸ ਨੂੰ ਲਾਗੂ ਕਰਨ ਵਾਸਤੇ, ਸਪੀਕਰ ਸਾਹਿਬ, ਇਸ ਬਜਟ ਦੇ ਵਿਚ ਕੋਈ ਪ੍ਰੋਵੀਜ਼ਨ ਨਹੀਂ ਹੈ। ਸਾਰੀਆਂ ਜਿੰਨੀਆਂ ਸਿਫ਼ਾਰਸ਼ਾਂ ਹਨ ਦੂਸਰੇ ਵਿੱਤ ਕਮਿਸ਼ਨ ਦੀਆਂ, ਉਨ੍ਹਾਂ ਨੂੰ ਲਾਗੂ ਕਰਨ ਵਾਸਤੇ ਇਸ ਬਜਟ ਵਿਚ ਕੋਈ ਤਜਵੀਜ਼ ਨਹੀਂ ਰੱਖੀ ਗਈ ਹੈ। ਇਕ ਵੀ ਪੈਸਾ ਨਹੀਂ ਰੱਖਿਆ ਗਿਆ ਹੈ। ਪਤਾ ਨਹੀਂ ਪੈਸਾ ਕਿਥੋਂ ਆਵੇਗਾ। ਜਿਵੇਂ ਕਿ ਮੈਂ ਪਹਿਲਾਂ ਵੀ ਕਿਹਾ ਹੈ ਸ਼ਾਇਦ ਇਨ੍ਹਾਂ ਦੇ ਕੋਲੋਂ ਪੈਸਾ ਉਪਰੋਂ ਹੀ ਆ ਜਾਵੇਗਾ ਤੇ ਪ੍ਰਬੰਧ ਹੋ ਸਕੇਗਾ ਲੇਕਿਨ ਸ਼ਹਿਰੀ ਖੇਤਰ ਵਾਸਤੇ ਜਿਸ ਤਰ੍ਹਾਂ ਇਹ ਸਾਰਾ ਕੁਝ ਕੀਤਾ ਗਿਆ, ਇਹ ਇਨ੍ਹਾਂ ਦੀ ਵਾਅਦਾ-ਖ਼ਿਲਾਫੀ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਇਲੈਕਸ਼ਨ ਮੈਨੀਫੈਸਟੋ ਦੇ ਵਿਚ ਲੋਕਾਂ ਦੇ ਨਾਲ ਵਾਅਦਾ ਕੀਤਾ ਸੀ ਕਿ ਅਸੀਂ ਚੁੰਗੀਆਂ ਨਹੀਂ ਲਗਾਵਾਂਗੇ। ਇਨ੍ਹਾਂ ਨੇ ਕਿਹਾ ਸੀ ਕਿ ਇਲੈਕਸ਼ਨਾਂ ਤੋਂ ਜੋ ਚੁੰਗੀ ਅਕਾਲੀ ਦਲ ਔਰ ਭਾਰਤੀ ਜਨਤਾ ਪਾਰਟੀ ਵੱਲੋਂ ਮੁਆਫ ਕੀਤੀ ਹੋਈ ਹੈ, ਉਸ ਨੂੰ ਅਸੀਂ ਉਸੇ ਤਰ੍ਹਾਂ ਹੀ ਰੱਖਾਂਗੇ ਔਰ ਉਹ ਚੁੰਗੀ ਮੁਆਫ ਰੱਖਾਂਗੇ ਲੇਕਿਨ, ਸਪੀਕਰ ਸਾਹਿਬ, ਇਨ੍ਹਾਂ ਨੇ ਆਉਂਦੇ ਸਾਰ ਹੀ ਸ਼ਹਿਰੀ ਖੇਤਰ ਨੂੰ ਅਜਿਹਾ ਤੋਹਫਾ ਦਿੱਤਾ, ਐਸਾ ਜਲਵਾ ਦਿੱਤਾ ਕਿ ਆਉਂਦੇ ਸਾਰ ਹੀ ਉਨ੍ਹਾਂ ਨੇ ਉਤੇ ਚੁੰਗੀ ਠੋਕ ਦਿੱਤੀ। ਸਪੀਕਰ ਸਾਹਿਬ, ਇਹ ਇਨ੍ਹਾਂ ਦੇ ਵਾਅਦਿਆਂ ਦੀ ਗੱਲ ਹੈ। ਜੇ ਮੈਂ ਇਕ ਗੱਲ ਆਖਾਂ ਕਿ ਵਾਅਦਾ ਕਰਨਾ ਤੇ ਉਸ ਤੋਂ ਬਾਅਦ ਮੁਕਰਨਾ ਇਨ੍ਹਾਂ ਦੀ ਪੁਰਾਣੀ ਗੱਲ ਹੈ, ਤਾਂ ਇਹ ਕੋਈ ਅਤਕਥਨੀ ਨਹੀਂ ਹੋਵੇਗੀ। ਇਹੋ ਜਿਹੀਆਂ ਗੱਲਾਂ ਕਰਕੇ, ਲੋਕਾਂ ਨੂੰ ਗੁੰਮਰਾਹ ਕਰਕੇ, ਹੋਰ ਤਰੀਕੇ ਅਪਣਾ ਕੇ ਇਨ੍ਹਾਂ ਨੇ ਲੋਕਾਂ ਤੋਂ ਵੋਟਾਂ ਲਈਆਂ ਹਨ। . . . . (ਵਿਘਨ) . . . .

**ਸ਼ਿਕਾਇਤਾਂ ਨਿਵਾਰਨ, ਮੈਡੀਕਲ ਸਿੱਖਿਆ ਤੇ ਖੋਜ ਅਤੇ ਸਿਹਤ ਤੇ ਪਰਿਵਾਰ ਭਲਾਈ ਦੇ ਰਾਜ ਮੰਤਰੀ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਤੁਸੀਂ ਆਪਣੀ ਸੀਟ ਤੇ ਬੈਠੋ। ਤੁਸੀਂ ਆਪਣੇ ਸਮੇਂ ਤੇ ਬੋਲ ਲੈਣਾ। ਉਨ੍ਹਾਂ ਨੂੰ ਬੋਲਣ ਦਿਉ। ਹਾਂ ਜੀ, ਕੈਪਟਨ ਸਾਹਿਬ ਜੀ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਆਖਿਆ ਕਿ ਚੁੰਗੀ ਇਨ੍ਹਾਂ ਨੇ (ਕਾਂਗਰਸ ਸਰਕਾਰ) ਤਾਂ ਨਹੀਂ ਲਗਾਈ ਸਗੋਂ ** ** ** ਇਸ ਤੇ ਮੈਂ ਕਹਾਂਗਾ ਕਿ ** ** ਹਾਈਕੋਰਟ ਦੇ ਅੰਦਰ ਜੇਕਰ ਇਨ੍ਹਾਂ ਨੇ ਚੰਗੇ ਤਰੀਕੇ ਦੇ ਨਾਲ, ਸਹੀ ਢੰਗ ਦੇ ਨਾਲ ਆਪਣੇ ਪੁਆਇੰਟ ਪੇਸ਼ ਕੀਤੇ ਹੁੰਦੇ . . . . ਇਹ ਜੋ ਕਹਿੰਦੇ ਹਨ ਕਿ ਫੈਸਲਾ ** ਵੱਲੋਂ ਹੋਇਆ ਤਾਂ . . . . (ਵਿਘਨ) (ਕੁਝ ਆਵਾਜ਼ਾਂ : ਜਿਸ ਤਰ੍ਹਾਂ ਤੁਸੀਂ ਪਾਣੀਆਂ ਦੇ ਮਾਮਲੇ ਵਿਚ ਪੈਰਵੀ ਕੀਤੀ ਸੀ।)

**ਸ੍ਰੀ ਸਪੀਕਰ :** ਬੈਠੇ ਬੈਠੇ, ਇੰਟਰੱਪਟ ਨਾ ਕਰੋ। ਮੈਂਬਰ ਸਾਹਿਬ ਨੂੰ ਬੋਲਣ ਦਿਉ।

---

** Expunged as ordered by the Chair.

**ਕੈਪਟਨ ਕੰਵਲਜੀਤ ਸਿੰਘ** : ਇਨ੍ਹਾਂ ਸੋਚਿਆ ਕਿ ਇਸ ਤਰ੍ਹਾਂ ਤਾਂ ਚੁੰਗੀ ਦੁਬਾਰਾ ਲਾਗੂ ਨਹੀਂ ਹੋ ਸਕਦੀ। ਇਨ੍ਹਾਂ ਨੇ ਜਾਣ-ਬੁਝ ਕੇ ਇਸ ਕੇਸ ਦੀ ਪੈਰਵੀ ਨਹੀਂ ਕੀਤੀ। ਇਨ੍ਹਾਂ ਸੋਚਿਆ ਕਿ ਇਲੈਕਸ਼ਨਾਂ ਵਿਚ ਵਾਅਦੇ ਕੀਤੇ ਮੁਤਾਬਿਕ ਚੁੰਗੀ ਵਾਪਸ ਤਾਂ ਲੱਗ ਨਹੀਂ ਸਕਦੀ। ਇਹ ਤਾਂ ਇਸ ਕੇਸ ਦੀ ਪੈਰਵੀ ਠੀਕ ਨਾ ਕੀਤੀ ਜਾਵੇ ਤਾਂ ਹੀ ਚੁੰਗੀ ਦੁਬਾਰਾ ਲੱਗ ਸਕਦੀ ਹੈ। **** (ਵਿਘਨ)

**ਸਰਦਾਰ ਸਾਧੂ ਸਿੰਘ ਧਰਮਸੋਤ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਆਪਣੀ ਸੀਟ ਤੇ ਬੈਠ ਜਾਓ। ਮੈਂ ਕਹਿੰਦਾ ਹਾਂ ਕਿ ਜਿਥੇ ਜਿਥੇ ਵੀ ਮਾਨਯੋਗ ਹਾਈਕੋਰਟ ਦੇ ਸਬੰਧੀ ਐਸਪਰਸ਼ਨ ਕਾਰਵਾਈ ਵਿਚ ਆਏ ਹਨ, ਉਹ ਕਾਰਵਾਈ ਵਿਚੋਂ ਐਕਸਪੰਜ ਕਰ ਦਿੱਤੇ ਜਾਣ ਕਿਉਂਕਿ ਮਾਨਯੋਗ ਹਾਈਕੋਰਟ ਇੰਡੀਪੈਂਡੈਂਟ ਅਦਾਰਾ ਹੈ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਵੀ ਇਸ ਗੱਲ ਲਈ ਆਪ ਜੀ ਦੇ ਪਾਸੋਂ ਮੁਆਫੀ ਮੰਗਦਾ ਹਾਂ ਅਤੇ ਜੋ ਸ਼ਬਦ ਮਾਨਯੋਗ ਹਾਈਕੋਰਟ ਸਬੰਧੀ ਕਹੇ ਹਨ, ਉਨ੍ਹਾਂ ਨੂੰ ਵਿਦਡਰਾਅ ਕਰਦਾ ਹਾਂ।

ਸਪੀਕਰ ਸਾਹਿਬ, ਇਨ੍ਹਾਂ ਨੇ ਭਲਾਈ ਦੀਆਂ ਬੜੀਆਂ ਗੱਲਾਂ ਕਹੀਆਂ ਹਨ। ਇਹ ਦਲਿਤਾਂ ਦੀ ਭਲਾਈ ਦੀਆਂ ਸੌਹਾਂ ਖਾਂਦੇ ਹਨ ਅਤੇ ਦਲਿਤਾਂ ਦੀ ਭਲਾਈ ਦੀਆਂ ਗੱਲਾਂ ਕਰਦੇ ਹਨ। ਅਸੀਂ ਦਲਿਤ ਲੜਕੀਆਂ ਨੂੰ ਸ਼ਗਨ ਦੇਣ ਵਾਸਤੇ ਪਰਿਵਾਰ ਦੀ ਸਹਾਇਤਾ ਕਰਨ ਵਾਸਤੇ 5100 ਰੁਪਏ ਸ਼ਗਨ ਸਕੀਮ ਲਾਗੂ ਕੀਤੀ ਸੀ। ਇਨ੍ਹਾਂ ਕਠੋਰਾਂ ਨੇ ਕੀ ਕੀਤਾ, ਇਨ੍ਹਾਂ ਦਾ ਮਨ ਕਠੋਰ ਹੋ ਗਿਆ। ਦਲਿਤਾਂ ਦਾ ਜੋ ਹੱਕ ਸੀ, ਉਨ੍ਹਾਂ ਨੂੰ 5100 ਰੁਪਏ ਦੀ ਸ਼ਗਨ ਸਕੀਮ ਬੰਦ ਕਰ ਦਿੱਤੀ ਇਸ ਬਜਟ ਵਿਚ, ਸਾਰੀ ਵਿਰੋਧੀ ਧਿਰ ਦਲਿਤਾਂ ਨਾਲ ਹੋਈ ਇਸ ਬੇਇਨਸਾਫ਼ੀ ਸਬੰਧੀ ਆਪਣਾ ਰੋਸ ਜ਼ਰੂਰ ਪ੍ਰਗਟ ਕਰੇਗੀ। ਔਰ ਸਪੀਕਰ ਸਾਹਿਬ,...

(**ਇਕ ਆਵਾਜ਼** : ਮੈਨੀਫੈਸਟੋ ਵਿਚ 11,000 ਰੁਪਿਆ) ਸ਼ਗਨ ਦੇਣ ਬਾਰੇ ਕਿਹਾ ਹੋਇਆ ਹੈ।

ਮੈਨੀਫੈਸਟੋ ਵਿਚ ਬਹੁਤ ਕੁਝ ਕਿਹਾ ਹੈ, ਮੈਨੀਫੈਸਟੋ ਅਨੁਸਾਰ ਕਰਦੇ ਤਾਂ ਗੱਲ ਕਾਹਦੀ ਸੀ। ਉਹ ਤਾਂ ਵੋਟਾਂ ਲੈਣ ਦਾ ਸਮਾਂ ਸੀ। ਉਦੋਂ ਬੜੇ-ਬੜੇ ਵਾਅਦੇ ਕਰ ਦਿੱਤੇ, ਪੈਨਸ਼ਨਾਂ ਤਿੰਨ ਗੁਣਾਂ ਕਰ ਦੇਵਾਂਗੇ, ਬਿਲ ਮੁਆਫ ਕਰ ਦੇਵਾਂਗੇ, ਆਦਿ। ਦਲਿਤਾਂ ਦੇ ਘਰਾਂ ਦੇ ਬਿਲ 50 ਯੂਨਿਟ ਮੁਆਫ਼ ਅਸੀਂ ਕਰ ਦਿੱਤੇ ਸਨ ਪਰ ਇਨ੍ਹਾਂ ਨੇ ਕਿਹਾ ਅਸੀਂ ਬਿਲਕੁਲ ਮੁਆਫ਼ ਕਰ ਦੇਵਾਂਗੇ। ਮੁਆਫ਼ ਕਾਹਦੇ ਕਰਨੇ ਸੀ ਸਗੋਂ ਦਲਿਤਾਂ ਦੇ ਘਰਾਂ ਦੇ ਬਿਲ ਵਧਾ ਕੇ ਬਜਟ ਵਿਚ ਸਾਢੇ ਛੇ ਸੌ ਕਰੋੜ ਰੁਪਏ ਦੀ ਵਸੂਲੀ ਦਾ ਜ਼ਿਕਰ ਕੀਤਾ ਹੈ। ਇਹ ਦਲਿਤਾਂ ਦੀ ਭਲਾਈ ਵਾਸਤੇ ਕਾਂਗਰਸ ਨੇ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਬਹੁਤ ਸਾਰੀਆਂ ਗੱਲਾਂ ਇਨ੍ਹਾਂ ਨੇ ਕਹੀਆਂ ਹਨ। ਟੈਕਸਾਂ ਦਾ ਬੋਝ ਇਸ ਸਰਕਾਰ ਨੇ ਪਾਉਣ ਦਾ ਇਰਾਦਾ ਕਰ ਲਿਆ ਹੈ ਜਿਹੜਾ ਇਨ੍ਹਾਂ ਬਜਟ ਤਜਵੀਜ਼ਾਂ ਵਿਚ ਸਿੱਧੇ ਢੰਗ ਨਾਲ ਨਹੀਂ ਅਸਿੱਧੇ ਢੰਗ ਨਾਲ ਪੇਸ਼ ਕੀਤਾ ਹੈ। ਉਸ ਦਾ ਮੈਂ ਜ਼ਿਕਰ ਕਰਾਂਗਾ। ਪਹਿਲਾ ਹੈ ਸਲਾਨਾ ਯੋਜਨਾ ਦੇ ਖੱਪੇ ਨੂੰ ਪੂਰਾ ਕਰਨ ਲਈ ਜਿਹੜਾ ਇਨ੍ਹਾਂ ਨੇ ਖੁਦ ਆਖਿਆ ਹੈ ਕਿ 843 ਕਰੋੜ ਰੁਪਏ ਦੇ ਵਾਧੂ ਵਿੱਤੀ ਸੋਮੇ ਹਨ ਜੋ ਬਾਅਦ ਵਿਚ ਬੰਦ ਕੀਤੇ ਜਾਣਗੇ। ਅਸ਼ਟਾਮ ਰਜਿਸਟਰੇਸ਼ਨ ਫੀਸ ਦਾ ਜ਼ਿਕਰ ਨਹੀਂ ਕੀਤਾ ਲੇਕਿਨ ਉਸ ਵਿਚ ਵਾਧਾ ਕਰਕੇ 100 ਕਰੋੜ ਰੁਪਏ ਦਾ ਫਰਕ ਹੋ ਜਾਵੇਗਾ। ਰੋਡ ਟੈਕਸ ਦਾ ਸਾਰੇ ਬਜਟ ਵਿਚ ਜ਼ਿਕਰ ਨਹੀਂ ਪਰ 40 ਕਰੋੜ ਰੁਪਏ ਦਾ ਲੋਕਾਂ ਤੇ ਭਾਰ ਪਵੇਗਾ। ਇਕ ਰੁਪਿਆ ਲੀਟਰ ਦਾ ਨਵਾਂ ਟੈਕਸ ਲਗਾਇਆ ਹੈ। ਸਪੀਕਰ ਸਾਹਿਬ, ਇਸ ਨਾਲ ਗਰੀਬ ਜਨਤਾ ਜਿਹੜੀ ਆਪਣੇ ਸਕੂਟਰ ਤੇ, ਆਪਣੀ ਮੋਪਿਡ ਵਿਚ ਤੇਲ ਪਾ ਕੇ ਦਫ਼ਤਰ ਜਾਂ ਸਕੂਲ, ਕਾਲਜ ਜਾਂਦੀ ਸੀ, ਉਸ ਨੂੰ ਇਨ੍ਹਾਂ ਨੇ ਨਹੀਂ ਬਖਸ਼ਿਆ ਅਤੇ ਉਨ੍ਹਾਂ ਤੇ 62 ਕਰੋੜ ਰੁਪਏ ਦਾ ਬੋਝ ਵਾਧੂ ਲਾਗੂ ਕਰ ਦਿੱਤਾ। ਬਾਕੀ ਜਿਹੜੀਆਂ ਸਕੀਮਾਂ ਇਨ੍ਹਾਂ ਨੇ ਬਣਾਈਆਂ, ਉਨ੍ਹਾਂ ਉਪਰ ਯੂਜ਼ਰ ਚਾਰਜ ਵਧਾਇਆ। ਇਨ੍ਹਾਂ ਨੇ ਪੀਣ ਵਾਲੇ ਪਾਣੀ ਦੀਆਂ ਦਰਾਂ ਵਿਚ, ਸਕੂਲੀ ਬੱਚਿਆਂ ਦੀਆਂ ਫੀਸਾਂ ਵਿਚ ਵਾਧਾ, ਹਸਪਤਾਲਾਂ ਦੀਆਂ ਫੀਸਾਂ ਵਿਚ ਵਾਧਾ, ਬੱਸਾਂ ਦੇ ਕਿਰਾਇਆਂ ਵਿਚ ਵਾਧਾ, ਸਿੰਜਾਈ ਵਾਲੇ ਪਾਣੀ ਦਾ ਬਿਲ ਜਿਹੜਾ ਸਾਡੀ ਸਰਕਾਰ ਨੇ ਕਿਸਾਨਾਂ ਨੂੰ ਮੁਫ਼ਤ ਪਾਣੀ ਦਿੱਤਾ,

** Expunged as ordered by the Chair.

ਇਨ੍ਹਾਂ ਨੇ ਉਸ ਨੂੰ ਦੁਬਾਰਾ ਲਾਗੂ ਕਰਨ ਦਾ ਆਪਣੇ ਬਜ਼ਟ ਵਿਚ ਜ਼ਿਕਰ ਕੀਤਾ ਹੈ। ਸੀਵਰੇਜ ਟੈਕਸ ਲਾਉਣ ਦਾ ਐਲਾਨ ਕੀਤਾ ਹੈ। ਮੈਡੀਕਲ ਕਾਲਜ ਦੀਆਂ ਫੀਸਾਂ ਵਿਚ ਵਾਧਾ ਅਤੇ ਉਚੇਰੀ ਸਿੱਖਿਆ ਦੀਆਂ ਫੀਸਾਂ ਵਿਚ ਵਾਧਾ ਕਰਨ ਦਾ ਐਲਾਨ ਕੀਤਾ ਗਿਆ ਹੈ। ਇਹ ਕੁੱਲ ਜੋੜ ਜੇ ਲਾ ਲਓ ਤਾਂ ਲਗਭਗ 700 ਕਰੋੜ ਬਣ ਜਾਂਦਾ ਹੈ। ਜਿਹੜਾ ਪੰਜਾਬ ਦੇ ਹਰ ਵਰਗ, ਹਰ ਗਰੀਬ ਜਨਤਾ ਉਪਰ, ਬੱਚਿਆਂ ਉਪਰ, ਪੜ੍ਹਨ ਵਾਲੇ ਸਕੂਲੀ ਬੱਚਿਆਂ ਉਪਰ, ਦਲਿਤਾਂ ਦੇ ਬੱਚਿਆਂ ਉਪਰ, ਕਿਸਾਨ ਦੇ ਬੱਚਿਆਂ ਉਪਰ, ਵਪਾਰੀ ਦੇ ਬੱਚਿਆਂ ਉਪਰ ਲਾਉਣ ਦਾ ਫੈਸਲਾ ਕੀਤਾ ਹੈ। ਇਹ ਇਤਨਾ ਕਠੋਰ ਫੈਸਲਾ ਕੀਤਾ ਹੈ ਕਿ ਪੜ੍ਹ ਕੇ ਅਫ਼ਸੋਸ ਹੋਇਆ। ਇਨ੍ਹਾਂ ਨੇ ਫੈਸਲਾ ਕਰ ਲਿਆ ਕਿ ਕਿਸਾਨਾਂ ਦੇ ਟਿਊਬਵੈਲਾਂ ਨੂੰ ਜਿਹੜੀ ਮੁਫਤ ਬਿਜਲੀ ਮਿਲਦੀ ਸੀ, ਉਸਦੇ ਦੁਬਾਰਾ ਟੈਕਸ ਲਾਇਆ ਜਾਵੇ। 300 ਕਰੋੜ ਦਾ ਟੈਕਸ ਲੱਗਿਆ। ਇਨ੍ਹਾਂ ਨੇ ਫੈਸਲਾ ਕੀਤਾ ਕਿ ਜੋ ਘਰੇਲੂ, ਸਨਅਤੀ ਅਤੇ ਕਮਰਸ਼ੀਅਲ ਬਿਜਲੀ ਹੈ, ਇਸ ਤੇ ਵਾਜਬ ਕੀਮਤਾਂ ਪੈਣੀਆਂ ਹਨ ਜਿਸ ਨਾਲ ਸਾਢੇ 600 ਕਰੋੜ ਰੁਪਿਆ ਲਾਗੂ ਕਰ ਦਿੱਤਾ। ਡੀਜ਼ਲ ਤੇ ਸੇਲ ਟੈਕਸ 8% ਤੋਂ 12% ਵਧਣਾ ਹੈ। ਇਹ ਫੈਸਲਾ ਕਰ ਲਿਆ ਗਿਆ ਹੈ ਅਤੇ ਇਸ ਨਾਲ 125 ਕਰੋੜ ਰੁਪਏ ਦਾ ਵਾਧੂ ਬੋਝ ਪੈਣਾ ਹੈ। ਫਰਟੀਲਾਈਜ਼ਰ ਤੇ 4% ਲਾਗੂ ਕਰਨ ਦਾ...

**ਸ਼੍ਰੀ ਸਪੀਕਰ :** ਪਲੀਜ਼ ਕਨਕਲੂਡ ਕਰੋ।

**ਕੈਪਟਨ ਕੰਵਲਜੀਤ ਸਿੰਘ :** ਇਨ੍ਹਾਂ ਨੇ 4% ਸੇਲ ਟੈਕਸ ਲਾਉਣ ਦਾ ਇਸ਼ਾਰਾ ਕੀਤਾ ਹੈ। 100 ਕਰੋੜ ਰੁਪਿਆ ਇਸ ਦਾ ਫਾਲਤੂ ਖਰਚ ਪੈਣਾ ਹੈ। ਕੀੜੇ ਮਾਰ ਦਵਾਈਆਂ ਦਾ ਸਾਡੇ ਸਮੇਂ ਵਿਚ 2% ਸੇਲ ਟੈਕਸ ਸੀ। ਇਨ੍ਹਾਂ ਨੇ ਕਿਉਂਕਿ ਆਖਿਆ ਕਿ ਅਸੀਂ ਰਾਸ਼ਟਰੀ ਇਕਸੁਰਤਾ ਨਾਲ ਚਲਣਾ ਹੈ ਇਸ ਲਈ ਇਨ੍ਹਾਂ ਨੇ 4% ਲਾਉਣ ਦਾ ਫੈਸਲਾ ਕੀਤਾ ਹੈ। ਜਿਸ ਨਾਲ 25 ਕਰੋੜ ਰੁਪਏ ਦਾ ਟੈਕਸ ਅਸਿੱਧੇ ਢੰਗ ਨਾਲ ਲੋਕਾਂ ਤੇ ਪੈਂਦਾ ਹੈ। ਇਹ ਨੰਗੇ ਢੰਗ ਨਾਲ ਜਿਸ ਤਰ੍ਹਾਂ ਇਨ੍ਹਾਂ ਦੀ ਵਚਨਬੱਧਤਾ ਸੀ, ਉਹ ਕਰਨਾ ਹੈ। ਇਹ ਅੰਕੜੇ ਬਣਾ ਕੇ ਦੱਸਦੇ ਕਿ ਨਵੇਂ ਟੈਕਸ ਆਉਣੇ ਹਨ ਲੇਕਿਨ ਇਨ੍ਹਾਂ ਨੇ ਉਸ ਦਾ ਜ਼ਿਕਰ ਨਹੀਂ ਕੀਤਾ। ਲੁਕਾ-ਛਿਪਾ ਕੇ ਕੀਤਾ ਹੈ ਤਾਂ ਕਿ ਛੁਪੇ-ਛੁਪੇ ਢੰਗ ਨਾਲ ਕੰਮ ਕਰਦੇ ਜਾਈਏ। ਇਹ ਜੋ ਸਾਰੇ ਟੈਕਸ ਸਿੱਧੇ ਜਾਂ ਅਸਿੱਧੇ ਢੰਗ ਨਾਲ ਪੰਜਾਬ ਸਰਕਾਰ ਨੇ ਲਾਉਣ ਦਾ ਫ਼ੈਸਲਾ ਕੀਤਾ ਹੈ, ਸਪੀਕਰ ਸਾਹਿਬ, ਇਹ ਥੋੜ੍ਹੇ ਨਹੀਂ, ਇਸ ਦਾ ਜੇ ਮੈਂ ਜਿਕਰ ਕਰਾਂ ਤਾਂ ਇਹ 2,895 ਕਰੋੜ ਰੁਪਏ ਬਣਦੇ ਹਨ। ਪੰਜਾਬ ਦੀ ਪਿਛਲੀ ਸਰਕਾਰ ਦੌਰਾਨ ਜੋ ਮੇਰੇ ਵੱਲੋਂ ਗੱਲਾਂ ਦੱਸੀਆਂ ਗਈਆਂ ਉਨ੍ਹਾਂ ਦੇ ਰਾਹੀਂ ਸਿੱਧੇ ਅਸਿੱਧੇ ਢੰਗ ਨਾਲ ਇਨ੍ਹਾਂ ਨੇ ਫੈਸਲਾ ਕਰ ਲਿਆ। ਇਹ ਜੋ ਗੱਲਾਂ ਹੋਈਆਂ ਹਨ, ਇਨ੍ਹਾਂ ਗੱਲਾਂ ਦੇ ਨਾਲ ਇਹ ਲਾਜ਼ਮੀ ਬਣ ਜਾਂਦਾ ਹੈ ਕਿ ਇਸ ਦਾ ਜ਼ਰੂਰ ਰਿਐਕਸ਼ਨ ਹੋਵੇਗਾ। ਜਿਹੜਾ ਤਕਰੀਬਨ 3,000 ਕਰੋੜ ਰੁਪਏ ਦਾ ਪੰਜਾਬ ਦੀ ਜਨਤਾ ਦੇ ਉਪਰ ਬੋਝ ਪਾਇਆ ਹੈ, ਇਸ ਦਾ ਜ਼ਰੂਰ ਅਸਰ ਲੋਕਾਂ ਤੇ ਹੋਵੇਗਾ। ਪੰਜਾਬ ਦੀ ਜਨਤਾ ਇਸ ਗੱਲ ਨੂੰ ਰਿਐਕਟ ਕਰੇਗੀ ਔਰ ਮੈਂ ਇਸ ਦੀ ਜਾਣਕਾਰੀ ਲਈ ਪੰਜਾਬ ਦੇ ਅੱਜ ਦੇ ਅਖਬਾਰ ਪੜ੍ਹ ਕੇ ਸੁਣਾਉਂਦਾ ਹਾਂ। ਅਖਬਾਰਾਂ ਵਿੱਚ ਲਿਖਿਆ ਹੈ ਕਿ "ਸਰਕਾਰ ਵੱਲੋਂ ਪੇਸ਼ ਕੀਤੇ ਪਹਿਲੇ ਬਜਟ ਉਤੇ ਲੋਕਾਂ ਵੱਲੋਂ ਤਿੱਖਾ ਵਿਰੋਧ, ਥਾਂ-ਥਾਂ ਤੇ ਵਿਖਾਵੇ" ਇਹ 'ਟ੍ਰਿਬਿਊਨ' ਵਿਚੋਂ, ਸਪੀਕਰ ਸਾਹਿਬ, ਪੜ੍ਹ ਰਿਹਾ ਹਾਂ। ਹੋਰ ਵੇਖ ਲਓ, ਪੰਜਾਬ ਦਾ 'ਅਜੀਤ' ਅਖਬਾਰ ਹੈ, ਉਸ ਦੇ ਵਿੱਚ ਇੱਥੇ ਫੋਟੋ ਵੀ ਲੱਗੀ ਹੈ ਅਤੇ ਲਿਖਿਆ ਵੀ ਗਿਆ ਹੈ ਕਿ "ਬਜਟ ਤਜਵੀਜ਼ਾਂ ਤੇ ਪੰਜਾਬ ਭਰ ਵਿੱਚ ਵੱਖ-ਵੱਖ ਵਰਗਾਂ ਵੱਲੋਂ ਤਿੱਖਾ ਪ੍ਰਤੀਕਰਮ", ਵਿਖਾਵੇ ਵੀ ਵੱਖ-ਵੱਖ ਥਾਵਾਂ ਤੇ ਕੀਤੇ ਗਏ। ਇਸੇ ਤਰ੍ਹਾਂ, ਸਪੀਕਰ ਸਾਹਿਬ, ਜਲੰਧਰ ਤੋਂ ਛਪਦੇ ਹੋਏ ਅਖਬਾਰ 'ਜੱਗਬਾਣੀ' ਦੇ ਵਿੱਚ ਵੀ ਮੋਟੀਆਂ ਸੁਰਖੀਆਂ ਦੇ ਵਿੱਚ ਲਿਖਿਆ ਹੈ "ਪੰਜਾਬ ਸਟੇਟ ਸਰਵਿਸਜ਼ ਫੈਡਰੇਸ਼ਨ ਵੱਲੋਂ ਬਜਟ ਦੀ ਸਖਤ ਨਿਖੇਧੀ ਕੀਤੀ ਗਈ।" ਇਹ ਗੱਲਾਂ ਸਾਰੇ ਅਖਬਾਰਾਂ ਦੇ ਵਿੱਚ, ਸਪੀਕਰ ਸਾਹਿਬ, ਕੀਤੀਆਂ ਗਈਆਂ ਹਨ। ਸਪੀਕਰ ਸਾਹਿਬ, ਅੱਜ ਰਿਐਕਸ਼ਨ ਆਏ ਹਨ। ਮੈਨੂੰ ਇੱਕ ਗੱਲ ਦੀ ਜ਼ਰੂਰ ਆਸ ਹੈ ਕਿ ਜੋ ਅਖਬਾਰਾਂ ਦੇ ਰਾਹੀਂ ਪੰਜਾਬ ਦੀ ਜਨਤਾ ਦੀ ਆਵਾਜ਼ ਇਸ ਕਠੋਰ ਸਰਕਾਰ ਦੇ ਪਾਸ ਪਹੁੰਚੀ ਹੈ, ਇਨ੍ਹਾਂ ਗੱਲਾਂ ਦੇ ਉਪਰ ਸਰਕਾਰ ਜ਼ਰੂਰ ਵਿਚਾਰ ਕਰੇਗੀ। ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਜੇ ਇਹ ਸਰਕਾਰ ਪੰਜਾਬ ਦਾ ਵਿਕਾਸ ਨਹੀਂ ਕਰ ਸਕਦੀ, ਜੇ ਇਹ ਫੈਸਲਾ ਕਰੀ ਬੈਠੀ ਹੈ ਕਿ ਅਸੀਂ ਆਪਣੇ ਵਾਅਦਿਆਂ ਤੋਂ ਮੁਨਕਰ ਹੋਣਾ ਹੈ, ਜੇ ਸਰਕਾਰ ਇਸ ਗੱਲ ਤੇ ਫੈਸਲਾ ਕਰੀ ਬੈਠੀ ਹੈ ਕਿ ਤਿੰਨ ਹਜ਼ਾਰ ਕਰੋੜ ਰੁਪਏ ਦਾ ਬੋਝ ਅਸੀਂ ਪੰਜਾਬ ਦੀ ਜਨਤਾ ਦੇ ਉਪਰ ਇੱਕ ਸਾਲ ਦੇ ਅੰਦਰ-ਅੰਦਰ ਜੇ ਪੰਜਾਬ ਦੀ ਸਰਕਾਰ ਇਸ ਗੱਲ ਤੇ ਫੈਸਲਾ ਕਰੀ ਬੈਠੀ ਹੈ ਕਿ ਅਸੀਂ ਪੰਜਾਬ ਦੀ ਸਾਰੀ ਆਰਥਿਕਤਾ ਨੂੰ ਕਮਜ਼ੋਰ ਕਰਕੇ ਪੰਜਾਬ ਤੇ ਹੋਰ ਬੋਝ ਸੁੱਟਣਾ ਹੈ ਤਾਂ

[ਕੈਪਟਨ ਕੰਵਲਜੀਤ ਸਿੰਘ]

ਇਹ ਬਹੁਤ ਮੰਦਭਾਗੀ ਗੱਲ ਹੈ। ਕਿਸੇ ਨੇ ਆਖਿਆ ਹੈ ਕਿ 25 ਹਜ਼ਾਰ ਕਰੋੜ ਰੁਪਏ ਦਾ ਬੋਝ ਸੁੱਟਣਾ ਹੈ ਤੇ ਕਿਸੇ ਨੇ ਆਖਿਆ ਹੈ ਕਿ 50 ਹਜ਼ਾਰ ਕਰੋੜ ਰੁਪਏ ਦਾ ਬੋਝ ਸੁੱਟਣਾ ਹੈ, ਇਹ ਵੱਖ-ਵੱਖ ਗੱਲਾਂ ਹੋ ਸਕਦੀਆਂ ਹਨ, ਲੇਕਿਨ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਫੈਸਲਾ ਕਰ ਲਿਆ ਹੈ ਕਿ ਪੰਜਾਬ ਔਰ ਪੰਜਾਬ ਦੀ ਜਨਤਾ ਤੇ ਬੋਝ ਸੁੱਟਣਾ ਹੀ ਹੈ। ਸਪੀਕਰ ਸਾਹਿਬ, ਪਰ ਮੈਂ ਆਖਾਂਗਾ ਕਿ ਜਿਹੜੀ ਸਰਕਾਰ ਵਾਰ ਵਾਰ ਇਹ ਕਹਿੰਦੀ ਹੈ ਕਿ ਅਸੀਂ ਕੁਝ ਕਰ ਨਹੀਂ ਸਕਦੇ, ਜਿਹੜੀ ਸਰਕਾਰ ਇਹ ਕਹਿੰਦੀ ਹੈ ਕਿ ਸਾਡੇ ਕੋਲ ਕਿਸੇ ਕੰਮ ਨੂੰ ਕਰਨ ਦੇ ਸੋਮੇ ਨਹੀਂ ਹਨ, ਉਸ ਸਰਕਾਰ ਨੂੰ ਰਾਜ ਕਰਨ ਦਾ ਅਧਿਕਾਰ ਨਹੀਂ ਰਹਿ ਜਾਂਦਾ। ਸਰਕਾਰ ਵਾਰ ਵਾਰ ਇਕੋ ਹੀ ਗੱਲ ਦਾ ਢੰਡੋਰਾ ਪਿੱਟ ਰਹੀ ਹੈ ਅਤੇ ਇਨ੍ਹਾਂ ਨੇ ਇਸੇ ਗੱਲ ਦਾ ਫੈਸਲਾ ਕਰ ਲਿਆ ਹੈ। ਮੈਂ ਕਹਿੰਦਾ ਹਾਂ ਕਿ ਸਰਕਾਰ ਦੇ ਰਾਜ ਕਰਨ ਦੇ ਅਧਿਕਾਰ ਦਾ ਫੈਸਲਾ ਇਨ੍ਹਾਂ 32-33 ਜਾਂ 62 ਬੰਦਿਆਂ ਨੇ ਨਹੀਂ ਕਰਨਾ ਸਗੋਂ ਇਸ ਦਾ ਫੈਸਲਾ ਪੰਜਾਬ ਦੀ ਢਾਈ ਕਰੋੜ ਦੀ ਆਬਾਦੀ ਨੇ ਕਰਨਾ ਹੈ। ਢਾਈ ਕਰੋੜ ਦੀ ਆਬਾਦੀ ਫੈਸਲਾ ਕਰੇਗੀ ਕਿ ਕਿਹੜੀ ਸਰਕਾਰ ਨੇ ਰੂਲ ਕਰਨਾ ਹੈ। ਉਹ ਚਲੇਗੀ ਜਾਂ ਨਹੀਂ ਚਲੇਗੀ, ਇਸ ਦਾ ਫੈਸਲਾ ਪੰਜਾਬ ਦੀ ਜਨਤਾ ਕਰੇਗੀ। (ਆਪੋਜ਼ੀਸ਼ਨ ਵੱਲੋਂ ਥੰਪਿੰਗ)

**ਸ੍ਰੀ ਸੁਰਿੰਦਰ ਸਿੰਗਲਾ (ਬਠਿੰਡਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦੀ ਇਜ਼ਾਜ਼ਤ ਦਿੱਤੀ ਹੈ। ਪਹਿਲਾਂ ਤਾਂ ਮੈਂ ਸਾਬਕਾ ਵਿੱਤ ਮੰਤਰੀ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜ ਸਾਲ ਇਨ੍ਹਾਂ ਨੇ ਵਿੱਤ ਮੰਤਰੀ ਦੇ ਤੌਰ ਤੇ ਕੰਮ ਕੀਤਾ ਹੈ। ਇਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਉਹ ਓਪਨਿੰਗ ਬੈਲੈਂਸ ਜਿਹੜਾ 235 ਕਰੋੜ 40 ਲੱਖ ਰੁਪਏ ਦਾ ਦੱਸਦੇ ਹਨ, ਉਹ ਕਿਉਮੀਲੇਟਿਵ ਬੈਲੈਂਸ 55 ਸਾਲ ਦਾ ਹੈ ਔਰ ਉਹ ਬਜਟ ਐਕਸਰਸਾਈਜ਼ ਤੋਂ ਆਇਆ ਹੈ। ਇਹ ਕੋਈ ਤੁਹਾਡਾ ਸਰਪਲੱਸ ਬਜਟ ਨਹੀਂ ਹੈ। ਇਹ ਕੁਰੈਕਟ ਕਰ ਲੈਣਾ। ਇਸ ਲਈ ਕਿ ਤੁਸੀਂ ਪੰਜ ਸਾਲ ਵਿੱਤ ਮੰਤਰੀ ਰਹੇ ਹੋ ਅਤੇ ਪ੍ਰਕਾਸ਼ ਸਿੰਘ ਬਾਦਲ ਨੇ ਤੁਹਾਨੂੰ ਵਿੱਤ ਮੰਤਰੀ ਪੰਜ ਸਾਲ ਬਣਾ ਕੇ ਰੱਖਿਆ ਹੈ। ਤੁਸੀਂ ਸੋਚ-ਸਮਝ ਵਾਲੇ ਹੋ ਅਤੇ ਚੰਗੀ ਤਰ੍ਹਾਂ ਜਾਣਦੇ ਹੋ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਰ, ਮੈਨੂੰ ਪੁਆਇੰਟ ਆਫ ਆਰਡਰ ਕਰਨ ਦਿਓ ਜੀ। ਇਹ ਜਿਹੜਾ ਸਾਨੂੰ ਅੰਕੜਿਆਂ ਦੇ ਵਿੱਚ ਫਸਾ ਰਹੇ ਹਨ ਅਤੇ ਕਹਿੰਦੇ ਹਨ ਕਿ ਇਹ ਓਪਨਿੰਗ ਬੈਲੈਂਸ ਜੋ ਹੈ, ਇਹ ਕਿਸ ਨੇ ਦਿੱਤਾ ਹੈ। ਕੀ ਇਹ ਸਾਡੀ ਸਰਕਾਰ ਨਹੀਂ ਛੱਡ ਕੇ ਗਈ ?

**ਸ੍ਰੀ ਸੁਰਿੰਦਰ ਸਿੰਗਲਾ :** ਮੈਂ ਤਾਂ ਇਹੀ ਕਹਿੰਦਾ ਹਾਂ ਕਿ ਓਪਨਿੰਗ ਬੈਲੈਂਸ 55 ਸਾਲ ਦੀ ਬਜਟ ਐਕਸਰਸਾਈਜ਼ ਤੋਂ ਹੋਇਆ ਹੈ। ਤੁਹਾਡਾ ਕੋਈ ਸਰਪਲੱਸ ਨਹੀਂ। ਇਸ ਗੱਲ ਦੀ ਤੁਸੀਂ ਪਹਿਲਾਂ ਖੋਜ ਕਰ ਲਓ ਅਤੇ ਸਮਝ ਲਓ ਕਿ ਓਪਨਿੰਗ ਬੈਲੈਂਸ ਕਿਵੇਂ ਹੁੰਦਾ ਹੈ। ਵਿੱਤ ਮੰਤਰੀ ਜੀ ਨੇ ਅਖਬਾਰ ਕੋਟ ਕੀਤਾ ਹੈ ਕਿ ਇੰਪਲਾਈਜ਼ ਨੇ ਇਸ ਬਜਟ ਦਾ ਵਿਰੋਧ ਕੀਤਾ ਹੈ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਰੀਆਂ ਹਿੰਦੋਸਤਾਨ ਦੀਆਂ ਅਖਬਾਰਾਂ ਦੇਖ ਲਓ, ਪੜ੍ਹ ਲਓ ਜਿਹੜੀਆਂ ਕਿ ਪੰਜਾਬ ਦੇ ਬਜਟ ਬਾਰੇ ਲਿਖਦੀਆਂ ਹਨ ਅਤੇ ਕਹਿੰਦੀਆਂ ਹਨ ਕਿ ਸ਼ਾਇਦ ਇਹੋ ਜਿਹਾ ਬੋਲਡ, ਡੇਅਰਿੰਗ, ਇਨੋਵੇਟਿਵ, ਡਾਇਨੈਮਿਕ ਅਤੇ ਰੀਫਾਰਮਿਸਟ ਬਜਟ ਹੋਰ ਕੋਈ ਨਹੀਂ ਹੈ। (ਥੰਪਿੰਗ) (ਵਿਘਨ)

**(ਆਵਾਜ਼ਾਂ :** ਹੁਣ ਸੁਣਨ ਦੀ ਸਮਰਥਾ ਰੱਖੋ।)

ਸਪੀਕਰ ਸਾਹਿਬ, ਕਿਸੇ ਸਟੇਟ ਨੇ ਅਜ ਤੱਕ ਇਹੋ ਜਿਹਾ ਬਜਟ ਪੇਸ਼ ਨਹੀਂ ਕੀਤਾ।

**ਸ੍ਰੀ ਸਪੀਕਰ :** ਉਨ੍ਹਾਂ ਨੇ ਅਖਬਾਰ ਦਾ ਨਾਂ ਦੱਸਿਆ ਹੈ, ਤੁਸੀਂ ਵੀ ਅਖਬਾਰ ਦਾ ਨਾਂ ਦੱਸ ਦਿਓ।

**ਸ੍ਰੀ ਸੁਰਿੰਦਰ ਸਿੰਗਲਾ :** 'ਇਕਨਾਮਿਕ ਟਾਇਮਜ਼' ਅਤੇ 'ਟ੍ਰਿਬਿਊਨ' ਦਾ ਆਡੀਟੋਰੀਅਲ ਇਹ ਪੜ੍ਹ ਲੈਣ ਅਤੇ ਪੜ੍ਹਿਆ ਵੀ ਹੋਵੇਗਾ, 'ਟਾਈਮਜ਼ ਆਫ ਇੰਡੀਆ', 'ਇੰਡੀਅਨ ਐਕਸਪ੍ਰੈਸ' ਪਰ 'ਅਜੀਤ' ਅਖਬਾਰ ਬਾਰੇ ਮੈਂ ਨਹੀਂ ਕਹਿੰਦਾ। ਇਹ ਇਨ੍ਹਾਂ ਦਾ ਆਪਣਾ ਪੇਪਰ ਲਗਦਾ ਹੈ।

**ਕੈਪਟਨ ਕੰਵਲਜੀਤ ਸਿੰਘ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਕਿਸੇ ਵੀ ਅਦਾਰੇ ਦਾ ਨਾਂ ਲੈਣਾ ਅਤੇ ਜਿਨ੍ਹਾਂ ਨੂੰ ਇਥੇ ਕੋਈ ਰਿਪ੍ਰੈਜ਼ੈਂਟ ਨਹੀਂ ਕਰਦਾ, ਉਸ ਬਾਰੇ ਇਹੋ ਜਿਹੇ ਲਫਜ਼ ਬੋਲੇ ਜਾਣ, ਸ਼ੋਭਾ ਨਹੀਂ ਦਿੰਦਾ।

**ਸ੍ਰੀ ਸਪੀਕਰ :** ਕੋਈ ਗੱਲ ਨਹੀਂ।

**ਸ੍ਰੀ ਸੁਰਿੰਦਰ ਸਿੰਗਲਾ :** ਸਪੀਕਰ ਸਾਹਿਬ, ਮੈਂ ਤਾਂ ਫੈਕਚੂਅਲ ਕੇਸ ਰਿਪੋਰਟ ਕੀਤਾ ਹੈ। ਮੈਂ ਪਿਛਲੇ ਪੰਜ ਸਾਲਾਂ ਬਾਰੇ ਇਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਅਤੇ ਤੁਹਾਨੂੰ ਮੈਂ ਦਸਦਾ ਹਾਂ ਕਿ ਇਥੇ ਬਾਰ-ਬਾਰ ਐਗਰੀਕਲਚਰ

ਦੀ ਗੱਲ ਕੀਤੀ ਗਈ ਹੈ ਔਰ ਮੈਂ ਐਗਰੀਕਲਚਰ ਬਾਰੇ ਹੀ ਦਸਾਂਗਾ ਕਿ ਇਨ੍ਹਾਂ ਦੀ ਬਜਟ ਸਪੀਚ ਵਿਚ ਇਨ੍ਹਾਂ ਨੇ ਕੀ ਕੁਝ ਕਿਹਾ ਸੀ। ਪਿਛਲੇ ਪੰਜ ਸਾਲਾਂ ਵਿਚ ਇਨ੍ਹਾਂ ਨੂੰ ਇਹ ਜ਼ਰੂਰ ਕਹਿਣ ਦਾ ਮੌਕਾ ਮਿਲਿਆ ਕਿ ਸਾਡੀ ਸਰਕਾਰ, ਬਾਦਲ ਸਾਹਿਬ ਦੀ ਸਰਕਾਰ ਪੰਜ ਸਾਲ ਰਹੀ ਜਦ ਕਿ ਪਹਿਲਾਂ ਇਹ ਸਰਕਾਰ ਹਮੇਸ਼ਾ ਕਿਤੇ ਢਾਈ ਸਾਲ ਅਤੇ ਕਿਤੇ 2 ਸਾਲ ਹੀ ਚਲਦੀ ਰਹੀ ਹੈ। ਇਨ੍ਹਾਂ ਨੇ ਐਗਰੀਕਲਚਰ ਜਾਂ ਇੰਡਸਟਰੀ-ਚਾਹੇ ਕੋਈ ਇਨਫਰਾਸਟਰਕਚਰ ਹੋਵੇ, ਜਾਂ ਸ਼ੋਸਲ ਸਰਵਿਸਿਜ਼ ਜਾਂ ਐਜੂਕੇਸ਼ਨ ਜਾਂ ਹੈਲਥ ਹੋਵੇ, ਕਿਸੇ ਬਾਰੇ ਦੱਸ ਦੇਣ ਕਿ ਪੰਜ ਸਾਲਾਂ ਵਿਚ ਕੋਈ ਡਿਵੈਲਪਮੈਂਟ ਕੀਤੀ ਹੋਵੇ (ਥੰਪਿੰਗ) (ਇਸ ਵੇਲੇ ਆਪੋਜੀਸ਼ਨ ਦੇ ਮੈਂਬਰਾਂ ਵੱਲੋਂ ਬੈਠੇ-ਬੈਠੇ ਵਿਘਨ)

**ਸ਼੍ਰੀ ਸਪੀਕਰ :** ਇਨ੍ਹਾਂ ਨੂੰ ਬੋਲਣ ਦਿਓ।

**ਸ਼੍ਰੀ ਸੁਰਿੰਦਰ ਸਿੰਗਲਾ :** ਸਪੀਕਰ ਸਾਹਿਬ, ਮੈਂ ਪੰਜਾਬ ਨੂੰ ਪਾਰਲੀਮੈਂਟ ਵਿਚ ਰੀਪਰੈਜੈਂਟ ਕਰਦਾ ਸੀ। ਪਾਰਲੀਮੈਂਟ ਵਿਚ ਮੈਂ ਪੰਜਾਬ ਬਾਰੇ ਬੋਲਦਾ ਰਿਹਾ ਹਾਂ। ਪਿਛਲੇ ਸਾਲਾਂ ਵਿਚ ਜੋ ਸਾਬਕਾ ਵਿਤ ਮੰਤਰੀ ਜੀ ਨੇ ਬਜਟ ਪੇਸ਼ ਕੀਤਾ ਸੀ, ਉਸ ਬਾਰੇ ਮੈਂ ਡਾਈਵਰਸੀਫਿਕੇਸ਼ਨ ਪਲੈਨ ਦੱਸੇ ਸਨ। ਉਸ ਬਾਰੇ ਮੈਂ ਇਕ ਪੂਰਾ ਆਰਟੀਕਲ 'ਅਜੀਤ' ਅਖਬਾਰ ਵਿਚ ਲਿਖਿਆ ਸੀ। ਉਹ ਅਖਬਾਰ ਪੜ੍ਹ ਲੈਣ। ਉਸ ਵਿਚ ਮੈਂ ਇਨ੍ਹਾਂ ਦੀ ਪ੍ਰਸ਼ੰਸਾ ਵੀ ਕੀਤੀ ਸੀ ਅਤੇ ਫਸਟ ਬਜਟ ਜੋ ਇਨ੍ਹਾਂ ਨੇ ਪੰਜਾਬ ਦਾ ਰੱਖਿਆ ਸੀ....

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂਬਰ ਸਾਹਿਬ ਇਕ ਗੱਲ ਦੱਸਣ ਕਿ ਇਹ ਮੇਰੇ, ਤੇ ਸਪੀਚ ਕਰਦੇ ਹਨ ਜਾਂ ਵਿਤ ਮੰਤਰੀ ਜੀ ਵਲੋਂ ਪੇਸ਼ ਕੀਤਾ ਗਿਆ ਬਜਟ ਜੋ ਹੈ, ਉਸ ਤੇ ਸਪੀਚ ਕਰਦੇ ਹਨ।

**ਸ਼੍ਰੀ ਸਪੀਕਰ :** ਤੁਸੀਂ ਇਕ ਮਿੰਟ ਇਨ੍ਹਾਂ ਨੂੰ ਬੋਲਣ ਦਿਓ। ਹਾਂ ਜੀ, ਸਿੰਗਲਾ ਸਾਹਿਬ।

**ਸ਼੍ਰੀ ਸੁਰਿੰਦਰ ਸਿੰਗਲਾ :** ਸਪੀਕਰ ਸਾਹਿਬ, ਸਾਬਕਾ ਮੰਤਰੀ ਜੀ ਨੇ ਬਹੁਤ ਕੁਝ ਕਿਹਾ ਹੈ।

**ਸ਼੍ਰੀ ਸਪੀਕਰ :** ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ :** ਸੌਰੀ ਸਰ। ਪਹਿਲੀ ਵਾਰ ਕਿਹਾ ਗਿਆ ਹੈ : Diversification of wheat, paddy cycle and shift to value added crops is very essential to Punjab's economy. ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1997 ਵਿਚ ਜਦੋਂ ਇਨ੍ਹਾਂ ਦੀ ਸਰਕਾਰ ਆਈ, ਜਦੋਂ ਬਜਟ ਡਾਕੂਮੈਂਟ ਇਨ੍ਹਾਂ ਨੇ ਪੜ੍ਹਿਆ ਉਸ ਤੋਂ ਅਗਲੇ 5 ਸਾਲਾਂ ਵਿਚ ਕਿਹੜਾ ਡਾਈਵਰਸੀਫਿਕੇਸ਼ਨ ਪਲਾਨ ਇਨ੍ਹਾਂ ਨੇ ਲਾਗੂ ਕੀਤਾ ਹੈ ਅਤੇ ਕਿਹੜੀਆਂ ਵੈਲਿਊਏਡਿਡ ਕਰਾਪਸ ਇਨ੍ਹਾਂ ਨੇ ਇੰਟਰੋਡਿਊਸ ਕੀਤੀਆਂ ਹਨ ਜਿਸ ਨਾਲ ਖੇਤੀਬਾੜੀ ਦਾ ਕੋਈ ਭਲਾ ਹੋਵੇ। ਸਪੀਕਰ ਸਾਹਿਬ, ਮੈਂ ਬਾਅਦ ਵਿਚ ਅੱਗੇ ਜਾਵਾਂਗਾ ਅਤੇ ਤੁਹਾਨੂੰ ਬਾਅਦ ਵਿਚ ਦੱਸਾਂਗਾ, ਪਹਿਲਾਂ ਮੈਂ ਐਗਰੀਕਲਚਰ ਬਾਰੇ ਦੱਸਣਾ ਚਾਹੁੰਦਾ ਹਾਂ ਜਿਸ ਦੀ ਇਹ ਸਹੁੰ ਖਾਣ ਵਾਲੇ ਹਨ। ਐਗਰੀਕਲਚਰ ਦੀ ਹਾਲਤ ਇਨ੍ਹਾਂ ਨੇ ਬਹੁਤ ਬੁਰੀ ਕਰ ਦਿੱਤੀ। ਖੇਤੀਬਾੜੀ ਨੂੰ ਇਨ੍ਹਾਂ ਨੇ ਬੈਗਰ ਬਣਾ ਦਿੱਤਾ ਹੈ। ਜਦੋਂ ਐਗਰੀਕਲਚਰ ਇਕ ਸਟੇਟ ਸਬਜੈਕਟ ਹੋਵੇ, ਕਨਕਰੰਟ ਲਿਸਟ ਤੇ ਵੀ ਨਹੀਂ, ਸਿਰਫ ਸਟੇਟ ਸਬਜੈਕਟ ਹੋਵੇ, ਅਕਾਲੀ ਦਲ ਸੈਂਟਰ ਵਿਚ ਜਾ ਕੇ ਪੁਲੀਟੀਕਲ ਅਟਾਨੌਮੀ ਦੀਆਂ ਗੱਲਾਂ ਤਾਂ ਕਰਦਾ ਹੋਵੇ, ਪੁਲੀਟੀਕਲ ਅਟਾਨੌਮੀ ਦਾ ਜਿਹੜਾ 30 ਸਾਲ ਇਨ੍ਹਾਂ ਦਾ ਨਾਅਰਾ ਰਿਹਾ ਹੈ, ਅੱਜ ਉਸਨੂੰ ਵੀ ਇਨ੍ਹਾਂ ਨੇ ਸੈਬੋਟੇਜ ਕੀਤਾ ਹੈ ਅਤੇ ਪੰਜਾਬ ਨੂੰ ਗਿਰਵੀ ਕਰ ਦਿੱਤਾ ਹੈ। ਪੰਜਾਬ ਦੇ ਫਾਰਮਰ ਨੂੰ ਇਕ ਬੈਗਰ ਬਣਾ ਦਿੱਤਾ ਹੈ। ਉਹ ਵੀ ਪੂਰੇ 5 ਸਾਲ ਅਤੇ ਹੁਣ ਨਵੇਂ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਵੀ ਦਿੱਲੀ ਪ੍ਰਾਈਮ ਮਨਿਸਟਰ ਕੋਲ ਜਾਂਦੇ ਹਨ ਅਤੇ ਹੱਥ ਜੋੜਦੇ ਹਨ ਕਿ ਮੇਰੀ ਕਣਕ ਖਰੀਦੋ, ਮੇਰਾ ਝੋਨਾ ਖਰੀਦੋ। ਇਹ ਹਾਲਤ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਪਿਛਲੇ 5 ਸਾਲਾਂ ਵਿਚ ਐਗਰੀਕਲਚਰ ਦੀ ਕੀਤੀ ਹੈ। ਸਪੀਕਰ ਸਾਹਿਬ, ਅੱਜ ਜਿਸ ਤਰ੍ਹਾਂ ਕੈਪਟਨ ਅਮਰਿੰਦਰ ਸਿੰਘ ਨੇ ਬੋਲਡ ਅਤੇ ਡੇਅਰਿੰਗ ਤਰੀਕੇ ਨਾਲ ਕੁਰੱਪਸ਼ਨ ਤੇ ਹੱਥ ਪਾਇਆ ਹੈ, ਉਸੇ ਤਰ੍ਹਾਂ ਪੰਜਾਬ ਦੀ ਇਕਾਨਮੀ ਦਾ ਚੈਲੰਜ ਵੀ ਬੋਲਡ ਅਤੇ ਡਾਇਨੈਮਿਕ ਤਰੀਕੇ ਨਾਲ ਨਜਿੱਠਣ ਦੀ ਉਨ੍ਹਾਂ ਵਲੋਂ ਕੋਸ਼ਿਸ਼ ਕੀਤੀ ਜਾਵੇਗੀ। ਇਹ ਪਹਿਲੀ ਵਾਰੀ ਹੈ ਕਿ ਡਾਈਵਰਸੀਫਿਕੇਸ਼ਨ ਦਾ ਪਲਾਨ ਪੰਜਾਬ ਦੇ ਲੋਕਾਂ ਦੇ ਸਾਹਮਣੇ ਰੱਖਿਆ ਗਿਆ ਹੈ...

[ਸ਼੍ਰੀ ਸੁਰਿੰਦਰ ਸਿੰਗਲਾ]

(**ਇਕ ਆਵਾਜ਼** : ਸਿਰਫ 2 ਕਰੋੜ ਰੁਪਏ ਦਾ।)

ਮੈਨੂੰ ਬੜੀ ਖੁਸ਼ੀ ਹੈ ਕਿ ਸਾਡੇ ਸਾਬਕਾ ਵਿੱਤ ਮੰਤਰੀ ਜੀ ਨੇ ਇਹ ਕਿਹਾ ਕਿ ਮੈਂ ਅਤੇ ਮੇਰੀ ਸਾਰੀ ਪਾਰਟੀ ਸਰਕਾਰ ਨਾਲ ਜਾਣ ਨੂੰ, ਦਿੱਲੀ ਜਾਣ ਨੂੰ ਤਿਆਰ ਹੈ। ਸਾਡੇ ਕੋਲ ਪਲਾਨ ਹੈ, ਜੇ ਤੁਸੀਂ ਸਿਨਸੀਅਰ ਹੋ ਖੇਤੀਬਾੜੀ ਵਾਸਤੇ, ਕਿਉਂਕਿ ਤੁਹਾਡੇ ਕੋਲ ਤਾਂ ਸਿਰਫ ਵਾਇਦੇ ਹੀ ਵਾਇਦੇ ਸੀ, ਪਰ ਸਾਡੀ ਇਹ ਗੱਲ ਤਾਂ ਬਜਟ ਵਿਚ ਦਰਜ ਹੈ, ਕੇਵਲ ਵਾਇਦੇ ਨਹੀਂ ਹਨ। ਇਸ ਕਰਕੇ ਤੁਹਾਡਾ ਕੋਈ ਯਕੀਨ ਨਹੀਂ। ਉਨ੍ਹਾਂ ਨੂੰ ਤੁਸੀਂ ਸਿਰਫ ਚਮਤਕਾਰ ਕਰਕੇ ਦਿਖਾਉਂਦੇ ਹੋ ਕਿ ਤੁਸੀਂ ਉਨ੍ਹਾਂ ਨਾਲ ਹੋ। ਮੈਨੂੰ ਇਹ ਦੱਸ ਦੇਣਾ ਕਿ ਪਿਛਲੇ 5 ਸਾਲਾਂ ਵਿਚ ਖੇਤੀਬਾੜੀ ਦੀ ਆਮਦਨ ਘਟੀ ਹੈ ਜਾਂ ਨਹੀਂ ? ਖੇਤੀਬਾੜੀ ਦੀ ਆਮਦਨ ਵਧੀ ਨਹੀਂ....

(**ਇਕ ਆਵਾਜ਼** : ਵਧੀ ਹੈ।)

**ਸ਼੍ਰੀ ਸੁਰਿੰਦਰ ਸਿੰਗਲਾ** : ਹਾਂ, ਅੱਜ ਦੇ ਕਰੰਟ ਪ੍ਰਾਈਸਿਜ਼ ਵਿਚ ਵਧੀ ਹੋਣੀ ਹੈ, ਵੈਸੇ ਘਟੀ ਹੈ। ਕਿਸੇ ਫਾਰਮਰ ਨੂੰ ਦੇਖ ਲੈਣ, ਮੈਂ ਬਠਿੰਡਾ ਨੂੰ ਰਿਪ੍ਰੇਜ਼ੈਂਟ ਕਰਦਾ ਹਾਂ, ਉਥੋਂ ਦੀ ਕਾਟਨ ਦਾ ਭਾਅ ਸਾਡੇ ਵੇਲੇ ਕੀ ਹੁੰਦਾ ਸੀ ਤੇ ਅੱਜ ਕੀ ਹੈ। ਉਸ ਏਰੀਏ ਵਾਲੇ ਮੈਂਬਰ ਦੱਸ ਦੇਣਗੇ, ਸਰਦਾਰ ਮਨਪ੍ਰੀਤ ਸਿੰਘ ਜੀ ਦੱਸ ਦੇਣਗੇ ਕਿ ਕਾਟਨ ਦੀਆਂ ਪ੍ਰਾਈਸਿਜ਼ ਕਾਂਗਰਸ ਪਾਰਟੀ ਵੇਲੇ ਕੀ ਸਨ...

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਪੁਅਇੰਟ ਆਫ ਆਰਡਰ, ਸਪਕੀਰ ਸਾਹਿਬ। ਇਨ੍ਹਾਂ ਨੇ ਮੇਰਾ ਨਾਂ ਲੈ ਕੇ ਬੋਲਿਆ ਹੈ। ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਤੁਹਾਡੀ ਮਾਰਫਤ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਲਾਕੇ ਤੋਂ ਇਹ ਚੁਣ ਕੇ ਆਏ ਹਨ, ਕਿੰਨੀ ਵਾਰ, ਜਦੋਂ ਤੋਂ ਚੁਣ ਕੇ ਆਏ ਹਨ, ਇਹ ਆਪਣੇ ਹਲਕੇ ਵਿਚ ਗਏ ਹਨ ?

**ਸ਼੍ਰੀ ਸੁਰਿੰਦਰ ਸਿੰਗਲਾ** : ਮੈਂ ਕਹਿ ਸਕਦਾ ਹਾਂ ਕਿ ਤੁਹਾਡੇ ਨਾਲੋਂ ਜ਼ਿਆਦਾ ਮੈਂ ਉਥੇ ਰਹਿੰਦਾ ਹਾਂ। ਉਥੇ ਮੈਂ ਘਰ ਵੀ ਬਣਾਇਆ ਹੈ ਅਤੇ ਤੁਹਾਡੇ ਨਾਲੋਂ ਜ਼ਿਆਦਾ ਬੰਦਿਆਂ ਨੂੰ ਮਿਲਦਾ ਹਾਂ....

**ਸ਼੍ਰੀ ਸਪੀਕਰ** : ਸਿੰਗਲਾ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰਕੇ ਗੱਲ ਕਰੋ। ਸਿੱਧੀ ਗੱਲ ਨਾ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ** : ਠੀਕ ਹੈ, ਸਰ। ਸਪੀਕਰ ਸਾਹਿਬ, ਜੋ ਇਨ੍ਹਾਂ ਵੱਲੋਂ ਸਵਾਲ ਕੀਤਾ ਗਿਆ ਹੈ, ਉਸਦਾ ਜਵਾਬ ਤਾਂ ਮੈਂ ਜ਼ਰੂਰ ਦੇਵਾਂਗਾ। ਤੁਸੀਂ ਤਾਂ ਏਥੇ, ਮਨਪ੍ਰੀਤ ਸਿੰਘ ਜੀ, ਚੰਡੀਗੜ੍ਹ ਰਹਿ ਕੇ ਮੀਡੀਆ ਚੀਫ ਦਾ ਕੰਮ ਕਰਦੇ ਹੋ, ਮੇਰੇ ਕੋਲ ਐਸੀ ਕੋਈ ਜ਼ਿੰਮੇਵਾਰੀ ਨਹੀਂ ਹੈ। ਮੇਰੀ ਜ਼ਿੰਮੇਵਾਰੀ ਤਾਂ ਅਸੈਂਬਲੀ ਕਾਂਸਟੀਚੂਐਂਸੀ ਦੀ ਹੈ ਅਤੇ ਉਹੀ ਮੈਂ ਨਿਭਾਉਂਦਾ ਹਾਂ।

**ਸ਼੍ਰੀ ਸਪੀਕਰ** : ਸਿੰਗਲਾ ਜੀ, ਹੌਂਸਲਾ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ** : ਦਰਅਸਲ ਗੱਲ ਇਹ ਹੈ, ਸਪੀਕਰ ਸਾਹਿਬ, ਕਿ ਇਨ੍ਹਾਂ ਨੇ ਪੰਜਾਬ ਦੀ ਇਕਾਨਮੀ ਨੂੰ ਬਰਬਾਦ ਕਰ ਦਿੱਤਾ ਹੈ। ਮੈਂ ਹਰ ਪਹਿਲੂ ਤੋਂ ਇਹ ਸਾਬਤ ਕਰ ਸਕਦਾ ਹਾਂ ਅਤੇ 1997 ਤੋਂ ਸ਼ੁਰੂ ਕਰਾਂਗਾ। ਇਨ੍ਹਾਂ ਨੇ ਉਸ ਵੇਲੇ ਕਿਹਾ ਸੀ ਕਿ ਸਟੇਟ ਦੀ ਫਾਈਨਾਂਸ਼ੀਅਲ ਪੁਜ਼ੀਸ਼ਨ ਬਹੁਤ ਮਾੜੀ ਹੈ ਅਤੇ ਕਾਂਗਰਸ ਸਰਕਾਰ ਪੰਜਾਬ ਦੇ ਸਿਰ ਤੇ 9 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਚੜ੍ਹਾ ਗਈ ਹੈ। ਅੱਜ ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਜਾਣ ਵੇਲੇ ਇਹ 34 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਏ ਹਨ। ਇਸ ਤੋਂ ਇਲਾਵਾ ਜਿਹੜੀਆਂ ਗੌਰਮਿੰਟ ਗਰੰਟੀਆਂ ਹਨ, ਉਹ ਵੀ 7 ਹਜ਼ਾਰ ਕਰੋੜ ਰੁਪਏ ਤੋਂ ਘੱਟ ਨਹੀਂ ਹਨ। 1997 ਵਿਚ ਸਾਡਾ ਡੇਬਟ ਬਰਡਨ 9 ਹਜ਼ਾਰ ਕਰੋੜ ਰੁਪਏ ਦਾ ਸੀ ਜੋ ਅੱਜ 33037 ਕਰੋੜ ਰੁਪਏ ਹੈ। ਰੈਵੇਨਿਊ ਰਿਸੀਟਸ ਉਸ ਵੇਲੇ 5 ਹਜ਼ਾਰ ਕਰੋੜ ਰੁਪਏ ਦੀਆਂ ਸਨ ਤੇ ਰੈਵੇਨਿਊ ਡੈਫੀਸਿਟ ਸਿਰਫ 450 ਕਰੋੜ ਰੁਪਏ ਸੀ। ਅੱਜ ਇਹ ਰੈਵਿਨਊ ਡੈਫੀਸਿਟ 3842 ਕਰੋੜ ਰੁਪਏ ਦਾ ਹੈ। ਇਹ ਤਾਂ ਇਨ੍ਹਾਂ ਨੇ ਤਰੱਕੀ ਕੀਤੀ ਹੈ। 1997 ਵਿਚ ਇੰਟਰੈਸਟ ਦਾ ਬਰਡਨ ਸਿਰਫ 3 ਸੌ ਕਰੋੜ ਰੁਪਏ ਸੀ ਔਰ ਅੱਜ ਇਹ ਬਰਡਨ 3100 ਕਰੋੜ ਰੁਪਏ ਦਾ ਹੈ। ਅੱਜ ਅਸੀਂ 3100 ਕਰੋੜ ਰੁਪਿਆ ਵਿਆਜ ਦਾ ਭਰਦੇ ਹਾਂ। ਫਾਨੀਨਾਂਸਿਜ਼ ਦੇ ਇਹ ਹਾਲਾਤ ਇਨ੍ਹਾਂ ਦੇ 5 ਸਾਲਾਂ ਵਿਚ ਰਹੇ ਹਨ। ਜਦੋਂ ਇਨ੍ਹਾਂ ਦੀ ਸਰਕਾਰ ਕੋਲ ਪੈਸਾ ਹੀ ਨਹੀਂ ਸੀ ਤਾਂ ਸਟੇਟ ਦੀ ਡਿਵੈਲਪਮੈਂਟ ਕੀ ਹੋਣੀ ਸੀ। ਫੰਡ ਤਾਂ ਤੁਹਾਡੇ ਹੈ ਹੀ ਨਹੀਂ ਸਨ। ਇਹ ਤਾ ਬਿਲਕੁਲ ** ਹੈ....

** Expunged as ordered by the Chair.

**ਸ਼੍ਰੀ ਸਪੀਕਰ** : **ਨਾ ਕਹੋ, ਗਲਤ ਕਹਿ ਲਓ। ** ਲਫਜ਼ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਸ਼ਿਕਾਇਤ ਨਿਵਾਰਣ, ਡਾਕਟਰੀ ਸਿੱਖਿਆ ਤੇ ਖੋਜ ਅਤੇ ਸਿਹਤ ਤੇ ਪਰਿਵਾਰ ਭਲਾਈ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** ਦਾ ਅੰਗਰੇਜ਼ੀ ਵਿਚ ਲਫਜ਼ "ਲਾਈ" ਹੁੰਦਾ ਹੈ ਅਤੇ ਗਲਤ ਦਾ "ਰੌਂਗ" ਹੁੰਦਾ ਹੈ। ਇਸ ਕਰਕੇ ** ਦੀ ਜਗ੍ਹਾ ਤੇ "ਗਲਤ" ਲਫਜ਼ ਨਾ ਵਰਤੋ, ਕੋਈ ਹੋਰ ਲਫਜ਼ ਲਭ ਲਓ।

**ਸ਼੍ਰੀ ਸਪੀਕਰ** : ਇਹ ਬਕਾਇਦਾ ਪ੍ਰੈਕਟਿਸ ਹੈ ਕਿ ** ਲਫਜ਼ ਨਹੀਂ ਵਰਤਣਾ, ਇਹ ਅਨਪਾਰਲੀਮੈਂਟਰੀ ਹੈ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਨ੍ਹਾਂ ਨੇ ਪੰਜਾਬ ਦੀ ਸਟੇਟ ਨੂੰ ਟੋਟਲ ਬੈਂਕਰੱਪਟ ਕਰ ਦਿੱਤਾ ਹੈ। ਇਥੋਂ ਤੱਕ ਕਿ ਕੋਈ ਵੀ ਬੈਂਕ, ਕੋਈ ਵੀ ਇੰਸਟੀਚਿਊਸ਼ਨ ਚਾਹੇ ਉਹ ਮਲਟੀ ਨੈਸ਼ਨਲ ਕੰਪਨੀ ਹੋਵੇ ਜਾਂ ਵਰਲਡ ਬੈਂਕ ਹੋਵੇ, ਪੰਜਾਬ ਨੂੰ ਪੈਸਾ ਦੇਣਾ, ਕਰੈਡਿਟ ਦੇਣਾ ਜਾਂ ਪੰਜਾਬ ਵਿਚ ਇਨਵੈਸਟ ਕਰਨਾ ਬਹੁਤ ਵੱਡਾ ਰਿਸਕ ਸਮਝਦੀ ਹੈ। ਸਪੀਕਰ ਸਾਹਿਬ, ਕੀ ਮੈਂ ਤੁਹਾਡੇ ਕੋਲੋਂ ਇਕ ਫੇਵਰ ਮੰਗ ਸਕਦਾ ਹਾਂ ? ਕੀ ਮੈਨੂੰ ਪੀਣ ਵਾਸਤੇ ਪਾਣੀ ਮਿਲ ਸਕਦਾ ਹੈ ?

**ਸ਼੍ਰੀ ਸਪੀਕਰ** : ਪਾਣੀ ਪੀਣ ਦੀ ਵਿਵਸਥਾ ਹਾਊਸ ਦੇ ਅੰਦਰ ਹੈ ਤਾਂ ਨਹੀਂ ਲੇਕਿਨ ਜੇ ਤੁਹਾਡਾ ਗਲਾ ਖੁਸ਼ਕ ਹੋ ਗਿਆ ਹੈ ਤਾਂ ਪਾਣੀ ਲੈ ਲਵੋ। ਤੁਸੀਂ ਐਨੀ ਛੇਤੀ ਪਾਣੀ ਮੰਗਣ ਲੱਗ ਪਏ ਹੋ, ਕੋਈ ਘੰਟਾ ਕੁ ਬੋਲੋ ਤਾਂ ਸਹੀ। (ਹਾਸਾ) ਨਹੀਂ ਤਾਂ ਕਿਸੇ ਹੋਰ ਮੈਂਬਰ ਨੂੰ ਆਪਣੀ ਵਾਰੀ ਦੇ ਦਿਓ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਨ੍ਹਾਂ ਦਾ ਕੇਸ ਬਹੁਤ ਕਮਜ਼ੋਰ ਹੈ। ਵਕੀਲ ਤਾਂ ਇਨ੍ਹਾਂ ਨੇ ਦਿੱਲੀ ਤੋਂ ਲੈ ਆਂਦਾ ਹੈ ਲੇਕਿਨ ਕੇਸ ਕਾਫੀ ਕਮਜ਼ੋਰ ਹੈ। (ਹਾਸਾ)

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੂੰ ਤੁਸੀਂ ਪਾਣੀ ਪੀਣ ਦੀ ਆਗਿਆ ਦੇ ਦਿੱਤੀ ਹੈ ਲੇਕਿਨ ਕਿਤੇ ਇਹ ਬਾਦ ਵਿਚ ਇਹ ਨਾ ਕਹਿ ਦੇਣ ਕਿ ਮੈਨੂੰ ਪਾਣੀ ਪਿਆ ਪਿਆ ਕੇ ਮਾਰਿਆ ਹੈ। (ਹਾਸਾ)

**ਸ਼੍ਰੀ ਸਪੀਕਰ** : ਨਹੀਂ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ।

**ਸ਼੍ਰੀ ਸੁਰਿੰਦਰ ਸਿੰਗਲਾ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਪਿਛਲੇ ਪੰਜ ਸਾਲਾਂ ਵਿੱਚ ਜਿਸ ਤਰ੍ਹਾਂ ਐਗਰੀਕਲਚਰ ਦਾ ਬੁਰਾ ਹਾਲ ਇਨ੍ਹਾਂ ਦੀ ਸਰਕਾਰ ਨੇ ਕੀਤਾ ਹੈ, ਉਸ ਨੇ ਫਾਰਮਰ ਨੂੰ ਬੇਗਰ ਬਣਾ ਦਿੱਤਾ। ਫਾਰਮਰ ਦਾ ਕੋਈ ਝੋਨਾ ਨਹੀਂ ਚੁੱਕਦਾ ਸੀ। ਜਿੰਨੀਆਂ ਮੁਸੀਬਤਾਂ ਫਾਰਮਰ ਨੂੰ ਸਹਿਣੀਆਂ ਪਈਆਂ, ਉਹ ਸ਼ਾਇਦ ਹੀ ਹਿੰਦੁਸਤਾਨ ਵਿੱਚ ਕਦੇ ਵਾਪਰਿਆ ਹੋਵੇਗਾ। ਮੈਨੂੰ ਯਾਦ ਹੈ ਕਿ 1985 ਵਿੱਚ ਜਦੋਂ ਕੈਪਟਨ ਅਮਰਿੰਦਰ ਸਿੰਘ ਐਗਰੀਕਲਚਰ ਮਨਿਸਟਰ ਸਨ, ਉਦੋਂ ਇਕ ਜੌਹਲ ਕਮੇਟੀ ਦੀ ਰਿਪੋਰਟ ਬਣੀ ਸੀ। ਉਸ ਵਿੱਚ ਡਾਈਵਰਸੀਫਿਕੇਸ਼ਨ ਪਲਾਨ ਬਾਰੇ ਪੂਰੀ ਤਰ੍ਹਾਂ ਅਤੇ ਬਾਖੂਬੀ ਸੁਜੈਸਟ ਕੀਤਾ ਗਿਆ ਸੀ ਪਰ ਉਸ ਤੋਂ ਬਾਅਦ ਉਹ ਪਲਾਨ ਕਾਂਗਰਸ ਦੀ ਸਰਕਾਰ ਵੇਲੇ ਵੀ ਆਈ ਲੇਕਿਨ ਉਸ ਵੇਲੇ ਕ੍ਰਾਈਸਿਜ਼ ਘੱਟ ਸੀ। ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵਾਲੇ ਖਾਸ ਤੌਰ ਤੇ, ਮੋਟੇ ਤੌਰ ਤੇ ਇਹ ਕਲੇਮ ਕਰਦੇ ਹਨ ਕਿ ਅਸੀਂ ਪੂਰੀ ਤਰ੍ਹਾਂ ਐਗਰੀਕਲਚਰ ਦਾ ਧਿਆਨ ਰਖਦੇ ਹਾਂ, ਲੇਕਿਨ ਜਦੋਂ ਕ੍ਰਾਈਸਿਜ਼ ਏਨੇ ਡੀਪ ਹੋ ਗਏ ਤਾਂ ਉਸ ਵੇਲੇ ਕੋਈ ਡਾਈਵਰਸੀਫਿਕੇਸ਼ਨ ਪਲਾਨ ਲਾਗੂ ਹੀ ਨਹੀਂ ਕੀਤਾ ਗਿਆ। ਏਥੇ ਹੀ ਬੱਸ ਨਹੀਂ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 4 ਮੁੱਦੇ ਜਿਹੜੇ ਡਾਈਵਰਸੀਫਿਕੇਸ਼ਨ ਤੋਂ ਇਲਾਵਾ ਸਨ, ਉਹ ਚਾਰ ਦੇ ਚਾਰੋ ਮੁੱਦੇ ਬਿਲਕੁਲ ਹੀ ਅਟੈਂਡ ਨਹੀਂ ਕੀਤੇ ਗਏ। ਇਹ ਪਹਿਲੀ ਵਾਰੀ ਹੈ ਕਿ ਐਗਰੀਕਲਚਰ ਵਿੱਚ ਪਬਲਿਕ ਇਨਵੈਸਟਮੈਂਟ, ਸਰਕਾਰ ਦੀ ਇਨਵੈਸਟਮੈਂਟ ਹਮੇਸ਼ਾ ਡਿਕਲਾਈਨ ਹੁੰਦੀ ਰਹੀ ਪਿਛਲੇ ਪੰਜ ਸਾਲਾਂ ਵਿੱਚ। ਜੇ ਨਹੀਂ ਤਾਂ, ਮੈਨੂੰ ਇਹ ਦੱਸ ਦੇਣ ਕਿ ਸਰਕਾਰ ਨੇ ਪਿਛਲੇ ਪੰਜ ਸਾਲਾਂ ਵਿਚ ਪਬਲਿਕ ਇਨਵੈਸਟਮੈਂਟ ਦਾ ਕਿਹੜਾ ਪੈਸਾ ਐਗਰੀਕਲਚਰ ਵਿੱਚ ਲਗਾਇਆ, ਪ੍ਰਾਈਵੇਟ ਇਨਵੈਸਟਮੈਂਟ ਵੀ ਐਗਰੀਕਲਚਰ ਵਿੱਚ ਕਿਤੇ ਨਹੀਂ ਹੋਈ। ਇਹ ਇਸ ਕਰਕੇ ਹੋਇਆ ਕਿਉਂਕਿ ਸਰਕਾਰ ਨੇ ਕਿਸੇ ਤਰ੍ਹਾਂ ਦਾ ਕੋਈ ਇਨੀਸ਼ੀਏਟਿਵ ਹੀ ਨਹੀਂ ਲਿਆ। ਨਾ ਕਿਸੇ ਕਮਰਸ਼ੀਅਲ ਬੈਂਕ ਤੋਂ

** Expunged as ordered by the Chair.

[ ਸ਼੍ਰੀ ਸੁਰਿੰਦਰ ਸਿੰਗਲਾ ]

ਅਤੇ ਨਾ ਕੋਆਪ੍ਰੇਟਿਵ ਬੈਂਕ ਤੋਂ ਪੰਜਾਬ ਦੀ ਐਗਰੀਕਲਚਰ ਨੂੰ ਵਧਾਉਣ ਦੀ ਕੋਸ਼ਿਸ਼ ਕੀਤੀ। ਸੱਚਮੁੱਚ ਜੇ ਮੈਂ ਤੁਹਾਨੂੰ ਦੱਸਾਂ ਜਿਵੇਂ ਇਨ੍ਹਾਂ ਨੇ ਇਸ ਬਜਟ ਦੀ ਗੱਲ ਕੀਤੀ ਹੈ, 2001 ਦੇ ਬਜਟ ਵਿੱਚ ਇਹ ਕਿਹਾ ਗਿਆ ਕਿ ਅਸੀਂ ਡਾਈਵਰਸੀਫਿਕੇਸ਼ਨ ਪਲਾਨ ਤਾਂ ਕਰਾਂਗੇ ਪਰ ਚਾਰ ਚੀਜ਼ਾਂ ਹੋਰ ਕਰਾਂਗੇ ਜਿਵੇਂ ਅਸੀਂ ਐਗਰੋ ਐਕਸਪੋਰਟ ਮਾਰਕੀਟਿੰਗ ਫੰਡ 450 ਕਰੋੜ ਰੁਪਏ ਦਾ ਕਰੀਏਟ ਕਰਾਂਗੇ ਅਤੇ ਐਗਰੀਕਲਚਰ ਸਾਇੰਸਟਿਸਟਾਂ ਵਾਸਤੇ 15 ਕਰੋੜ ਰੁਪਏ ਦਾ ਫੰਡ ਕਰੀਏਟ ਕਰਾਂਗੇ। ਮੈਂ, ਸਪਕੀਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਪੀਚ ਏਥੇ ਕੇਵਲ ਸਪੀਚ ਕਰਨ ਵਾਸਤੇ ਹੀ ਕਰਦੇ ਸਨ ਕਿ ਆਓ ਤੇ ਸਪੀਚ ਕਰਕੇ ਚਲੇ ਜਾਓ। ਕੀ ਉਸ ਤੋਂ ਬਾਅਦ ਕੋਈ ਕਾਰਪੋਰੇਸ਼ਨ ਉਸ ਸਾਲ ਵਿੱਚ ਬਣੀ ? ਨਾ ਹੀ ਸਾਇੰਸਟਿਸਟਾਂ ਵਾਸਤੇ ਕੋਈ ਫੰਡ ਰੱਖਿਆ ਗਿਆ। ਇਹ ਇਨ੍ਹਾਂ ਦੀ ਕਮਿਟਮੈਂਟ ਖੇਤੀਬਾੜੀ ਬਾਰੇ ਰਹੀ ਹੈ। ਇਹ ਦੋਵੇਂ ਸਾਲ 2001 ਅਤੇ 2002 ਦੇ ਬਜਟ ਵਿੱਚ ਹਿੱਸੇਦਾਰ ਹਨ। ਜਿਹੜੇ ਵੀ ਇਨ੍ਹਾਂ ਦੇ ਕੋਈ ਸਪੀਕਰ ਬੋਲਣਗੇ, ਉਹ ਮੈਨੂੰ ਇਸ ਬਾਰੇ ਦੱਸ ਦੇਣ।

**ਸ਼੍ਰੀ ਸਪੀਕਰ :** ਸਿੰਗਲਾ ਜੀ, ਤੁਸੀਂ ਪੁੱਛਣ ਦੀ ਬਜਾਏ ਆਪ ਬੋਲੋ।

**ਸ਼੍ਰੀ ਸੁਰਿੰਦਰ ਸਿੰਗਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੋਰ ਦੱਸਣਾ ਚਾਹੁੰਦਾ ਹਾਂ ਕਿ ਏਥੇ ਇਨ੍ਹਾਂ ਦੇ ਵੇਲੇ ਬਜਟ ਪ੍ਰਪੋਜ਼ਲਾਂ ਰੱਖੀਆਂ ਗਈਆਂ ਲੇਕਿਨ ਉਨ੍ਹਾਂ ਤੇ ਅਮਲ ਕੋਈ ਨਹੀਂ ਕੀਤਾ ਗਿਆ। ਇਨ੍ਹਾਂ ਦੇ ਕਾਰਨ ਖੇਤੀਬਾੜੀ ਦੀ ਹਾਲਤ ਏਨੀ ਮਾੜੀ ਹੋ ਗਈ ਕਿ ਪੰਜਾਬ ਦੇ ਕਿਸਾਨ ਦੀ ਆਮਦਨ ਘਟੀ ਹੈ। ਦੂਸਰਾ ਜਿਹੜੇ ਇੰਪਲਾਈਜ਼ ਹਨ, ਉਨ੍ਹਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਗੌਰਮਿੰਟ ਇੰਪਲਾਈਜ਼ ਦੇ ਵਾਸਤੇ ਬਹੁਤ ਕੁਝ ਕਰਨਾ ਚਾਹੁੰਦੀ ਹੈ। ਏਥੇ ਗੌਰਮਿੰਟ ਇੰਪਲਾਈਜ਼ ਦਾ ਬਾਰ ਬਾਰ ਜ਼ਿਕਰ ਕੀਤਾ ਗਿਆ ਹੈ। ਮੈਂ ਇਸ ਬਾਰੇ ਵੀ ਥੋੜ੍ਹਾ ਜਿਹਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਘੱਟੋ ਘੱਟ ਪਿਛਲੀ ਸਰਕਾਰ ਨੇ ਪੰਜਾਬ ਗੌਰਮਿੰਟ ਦੇ ਇੰਪਲਾਈਜ਼ ਦਾ ਪੈਸਾ 13 ਕਰੋੜ ਰੁਪਿਆ ਏਰੀਅਰ ਦੇ ਰੂਪ ਵਿੱਚ ਜਿਵੇਂ ਟੀ.ਏ. ਅਤੇ ਮੈਡੀਕਲ ਬਿਲਜ਼, 11 ਕਰੋੜ ਰੁਪਏ ਜੀ.ਪੀ.ਐਫ. ਐਡਵਾਂਸਿਜ਼ ਅਤੇ 35 ਕਰੋੜ ਰੁਪਿਆ ਰਿਟਾਇਰਮੈਂਟ ਬੈਨੀਫਿਟਸ ਹਾਲੇ ਤੱਕ ਪੰਜਾਬ ਗੌਰਮਿੰਟ ਇੰਪਲਾਈਜ਼ ਨੂੰ ਨਹੀਂ ਦਿੱਤਾ ਜਿਸ ਦੀ ਗੱਲ ਇਹ ਬਾਰ ਬਾਰ ਕਰਦੇ ਹਨ। ਅਸੀਂ ਤਾਂ ਅਗਰ ਸੱਚ ਪੁੱਛੋ, ਸਪੀਕਰ ਸਾਹਿਬ, ਸਾਡੀ ਸਰਕਾਰ ਆਪਣੇ ਇੰਪਲਾਈਜ਼ ਵਾਸਤੇ ਬਹੁਤ ਕੁਝ ਕਰਨਾ ਚਾਹੁੰਦੀ ਹੈ ਪਰ ਸੱਚ ਇਹ ਹੈ ਕਿ ਜਿਵੇਂ ਪੰਜਾਬ ਗੌਰਮਿੰਟ ਪਿਛਲੇ ਪੰਜ ਸਾਲਾਂ ਵਿੱਚ ਇੰਪਲਾਈਜ਼ ਨੂੰ ਤਨਖਾਹ ਦਿੰਦੀ ਰਹੀ ਹੈ, ਉਨ੍ਹਾਂ ਕੋਲ ਤਨਖਾਹ ਦੇਣ ਨੂੰ ਵੀ ਪੈਸੇ ਨਹੀਂ ਸੀ। ਸਟੇਟ ਟੋਟਲ ਬੈਂਕਰਪਟ ਸੀ। ਪੰਜਾਬ ਸਰਕਾਰ ਕੋਲ ਜਿਤਨਾ ਕਰੈਡਿਟ ਫੰਡ ਸੀ 400 ਕਰੋੜ ਰੁਪਏ ਦਾ, ਉਹ ਇੰਪਲਾਈਜ਼ ਦੀਆਂ ਤਨਖਾਹਾਂ ਦੇਣ ਵਾਸਤੇ ਲੱਗ ਗਿਆ। ਅਸੀਂ ਇਸ ਹਾਊਸ ਵਿਚ ਦੱਸਣਾ ਚਾਹੁੰਦੇ ਹਾਂ ਕਿ ਇਹ ਪਹਿਲੀ ਵਾਰ ਹੈ ਕਿ ਪੰਜਾਬ ਸਰਕਾਰ ਬੈਂਕਰੱਪਟ ਨਾ ਹੋਵੇ ਅਤੇ ਪੰਜਾਬ ਦੇ ਇੰਪਲਾਈਜ਼ ਨੂੰ ਤਨਖਾਹਾਂ ਲਗਾਤਾਰ ਦਿੱਤੀਆਂ ਜਾਣ, ਇਸ ਮਕਸਦ ਲਈ ਛੋਟੇ ਜਿਹੇ ਅਤੇ ਥੋੜ੍ਹੇ ਜਿਹੇ ਮਈਅਰਜ਼ ਲਏ ਗਏ ਹਨ। ਐਲ.ਟੀ.ਸੀ. ਬੰਦ ਕੀਤਾ ਗਿਆ ਹੈ ਅਤੇ ਡੀ.ਏ. ਇਕ ਸਾਲ ਵਾਸਤੇ ਫਰੀਜ਼ ਕੀਤਾ ਗਿਆ ਹੈ। ਦੂਸਰੇ ਪਾਸੇ ਜੇਕਰ ਅਸੀਂ ਇਹ ਨਹੀਂ ਕਰਦੇ ਤਾਂ ਸਟੇਟ ਦੇ ਫਾਈਨਾਂਸ ਟੋਟਲੀ ਕੁਲੈਪਸ ਹੋਣ ਵੱਲ ਜਾ ਰਹੇ ਸਨ। ਕੀ ਅਸੀਂ ਚਾਹੁੰਦੇ ਹਾਂ ਕਿ ਸਟੇਟ ਬੈਂਕਰੱਪਟ ਹੋ ਜਾਵੇ ਅਤੇ ਉਸ ਨਾਲ ਪੰਜਾਬ ਦੇ ਇੰਪਲਾਈਜ਼ ਨੂੰ ਤਨਖਾਹ ਨਾ ਮਿਲੇ, ਬਿਲਕੁਲ ਨਹੀਂ। ਇਸੇ ਕਰਕੇ ਹੀ ਸਾਨੂੰ ਇਹ ਥੋੜ੍ਹੇ ਜਿਹੇ ਸਖਤ ਸਟੈਪਸ ਇਕ ਸਾਲ ਵਾਸਤੇ ਲੈਣੇ ਪੈ ਰਹੇ ਹਨ। ਸਪੀਕਰ ਸਾਹਿਬ, ਅਸਲ ਗੱਲ ਇਹ ਹੈ ਕਿ ਅਸੀਂ ਚਾਹੁੰਦੇ ਹਾਂ ਕਿ ਇੰਪਲਾਈਜ਼ ਪਰਮਾਨੈਂਟ ਸੁਖੀ ਰਹਿਣ ਅਤੇ ਇਹ ਆਪੋਜ਼ੀਸ਼ਨ ਵਾਲੇ ਬਿਲਕੁਲ ਗਲਤ ਪ੍ਰਚਾਰ ਕਰ ਰਹੇ ਹਨ। ਫਿਰ ਇਨ੍ਹਾਂ ਨੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੇ ਵੇਲੇ ਦਾ ਇਕ ਡਿਸਇਨਵੈਸਟਮੈਂਟ ਕਮਿਸ਼ਨ ਬਣਾਇਆ ਹੋਇਆ ਹੈ। ਇਹ ਚਾਹੁੰਦੇ ਸਨ ਕਿ ਪਬਲਿਕ ਸੈਕਟਰ ਦੀਆਂ ਸਾਰੀਆਂ ਕੰਪਨੀਆਂ ਵਿਚ ਡਿਸਇਨਵੈਸਟਮੈਂਟ ਕੀਤੀ ਜਾਵੇ...(ਵਿਘਨ) (ਇਸ ਸਮੇਂ ਕੈਪਟਨ ਕੰਵਲਜੀਤ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।) ਸਪੀਕਰ ਸਾਹਿਬ, ਇਹ ਬਾਰ ਬਾਰ ਇੰਟਰੱਪਟ ਕਰਦੇ ਹਨ, ਮੈਂ ਤਾਂ ਇਸ ਬਾਰੇ ਆਪ ਹੀ ਐਕਸਪਲੇਨ ਕਰ ਰਿਹਾ ਹਾਂ।

**ਸ਼੍ਰੀ ਸਪੀਕਰ :** ਇੰਟਰੱਪਟ ਨਾ ਕੀਤਾ ਜਾਵੇ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ, ਮੇਰੇ ਮਿੱਤਰ ਵੀ ਹਨ, ਦੋਸਤ

ਵੀ ਹਨ। ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੀ ਇਹ ਬਿਲਕੁਲ ਇਨਟੈਨਸ਼ਨ ਨਹੀਂ ਸੀ ਕਿ ਸਾਰੀਆਂ ਕੰਪਨੀਆਂ ਵਿਚ ਡਿਸਇਨਵੈਸਟਮੈਂਟ ਕੀਤੀ ਜਾਵੇਗੀ ਅਤੇ ਸਾਰੀਆਂ ਕੰਪਨੀਆਂ ਵਾਲੀ ਗੱਲ ਰਿਕਾਰਡ ਤੇ ਆ ਜਾਵੇਗੀ। ਕਿਰਪਾ ਕਰਕੇ ਇਸ ਨੂੰ ਪ੍ਰੋਸੀਡਿੰਗਜ਼ ਵਿਚੋਂ ਡਿਲੀਟ ਕਰਵਾਇਆ ਜਾਵੇ।

**ਸ਼੍ਰੀ ਸਪੀਕਰ :** ਜਦੋਂ ਕੋਈ ਮੈਂਬਰ ਤੁਹਾਡੇ ਵੱਲੋਂ ਬੋਲੇ ਤਾਂ ਇਸ ਦਾ ਜਵਾਬ ਦੇ ਸਕਦਾ ਹੈ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਆਬਜੈਕਟ ਕਰ ਰਿਹਾ ਹਾਂ।

**ਸ਼੍ਰੀ ਸਪੀਕਰ :** ਇਨਟਰਪਟ ਨਾ ਕਰੋ। ਬੈਠ ਜਾਓ। ਸਿੰਗਲਾ ਜੀ, ਕੰਟੀਨਿਊ ਕਰੋ।

**ਸ਼੍ਰੀ ਸੁਰਿੰਦਰ ਸਿੰਗਲਾ:** ਸਪੀਕਰ ਸਾਹਿਬ, ਮੈਂ ਡਿਸਇਨਵੈਸਟਮੈਂਟ ਦੀ ਗੱਲ ਕਰ ਰਿਹਾ ਸੀ ਕਿ ਪਬਲਿਕ ਸੈਕਟਰ ਵਿਚ ਰਿਫਾਰਮ ਕਰਨ ਨੂੰ ਕੋਈ ਹੋਰ ਨਾਂ ਵੀ ਦਿੱਤਾ ਜਾ ਸਕਦਾ ਸੀ ਪਰ ਇਨ੍ਹਾਂ ਨੇ ਤਾਂ ਨਾਂ ਹੀ ਡਿਸਇਨਵੈਸਟਮੈਂਟ ਕਮਿਸ਼ਨ ਦੇ ਦਿੱਤਾ। ਇਸ ਦਾ ਇਹੀ ਭਾਵ ਸੀ ਕਿ ਸਾਰੀਆਂ ਕੰਪਨੀਆਂ ਵਿਚ ਡਿਸਇਨਵੈਸਟਮੈਂਟ ਕਰੋ। ਮੈਂ ਇਹ ਕਹਿੰਦਾ ਹਾਂ ਕਿ ਜਿਹੜੀ ਡਿਸਇਨਵੈਸਟਮੈਂਟ ਕਮਿਸ਼ਨ ਦੀ ਰਿਪੋਰਟ ਆਈ ਹੈ it should be placed before the House and the same should be discussed. ਸਪੀਕਰ ਸਾਹਿਬ, ਸੈਂਟਰ ਗੌਰਮਿੰਟ ਵਿਚ ਅਕਾਲੀ ਦਲ ਵਾਲੇ ਪਾਰਟਨਰ ਹਨ। ਉਥੇ ਵੀ ਡਿਸਇਨਵੈਸਟਮੈਂਟ ਕਮਿਸ਼ਨ ਦੀ ਰਿਪੋਰਟ ਮੁਤਾਬਿਕ ਦਿੱਲੀ ਵਿਚ ਗੌਰਮਿੰਟ ਆਫ ਇੰਡੀਆ ਦੀਆਂ ਮੇਜਰ ਕੰਪਨੀਆਂ ਵਿਚ ਡਿਸਇਨਵੈਸਟਮੈਂਟ ਹੋਈ ਹੈ। ਉਨ੍ਹਾਂ ਦਾ ਰਿਜ਼ਲਟ ਕੀ ਨਿਕਲਿਆ ਹੈ। ਉਨ੍ਹਾਂ ਦਾ ਰਿਜ਼ਲਟ ਇਹ ਨਿਕਲਿਆ ਹੈ ਕਿ ਉਨ੍ਹਾਂ ਦੇ ਮੁਲਾਜ਼ਮਾ ਦੀਆਂ ਤਨਖਾਹਾਂ ਅੱਗੇ ਨਾਲੋਂ ਵਧੀਆਂ ਹਨ। ਇਕ ਮਿਸਾਲ ਪੇਸ਼ ਕਰਦਾ ਹਾਂ। ਮਾਡਰਨ ਫੂਡ ਕੰਪਨੀ ਹੈ ਜਿਹੜੀ ਕਿ ਗੌਰਮਿੰਟ ਆਫ ਇੰਡੀਆ ਦੀ ਇਕ ਵੱਡੀ ਕੰਪਨੀ ਸੀ, ਉਸ ਦੀ ਜਦੋਂ ਡਿਸਇਨਵੈਸਟਮੈਂਟ ਹੋਈ ਤਾਂ ਉਸ ਨੂੰ ਹਿੰਦੁਸਤਾਨ ਲੀਵਰ ਨੇ ਖਰੀਦ ਲਿਆ। ਅੱਜ ਹਾਲਤ ਇਹ ਹੈ ਕਿ ਉਥੋਂ ਦੇ ਮੁਲਾਜ਼ਮਾਂ ਦੀਆਂ ਡੇਢ ਗੁਣਾ ਤਨਖਾਹਾਂ ਵਧ ਗਈਆਂ ਹਨ ਅਰਥਾਤ 50% ਇਨਕਰੀਜ਼ ਹੋਈ ਹੈ, ਉਨ੍ਹਾਂ ਦੀਆਂ ਨੌਕਰੀਆਂ ਪੱਕੀਆਂ ਹੋਈਆਂ ਹਨ ਅਤੇ ਅੱਜ ਉਹ ਪਰਾਫਿਟ ਵਿਚ ਜਾ ਰਹੇ ਹਨ। ਪਰ ਇਹ ਕਹਿੰਦੇ ਹਨ ਕਿ ਅੱਜ ਡਿਸਇਨਵੈਸਟਮੈਂਟ ਨਹੀਂ ਹੋਣੀ ਚਾਹੀਦੀ। ਅਸੀਂ ਕਹਿੰਦੇ ਹਾਂ ਕਿ ਇਹ ਡਿਸਇਨਵੈਸਟਮੈਂਟ ਅੱਜ ਹੀ ਹੋਣੀ ਚਾਹੀਦੀ ਹੈ ਤਾਂ ਕਿ ਅਜਿਹੀਆਂ ਕੰਪਨੀਆਂ ਚੰਗੀ ਮੈਨੇਜਮੈਂਟ ਵਾਲੀਆਂ ਕੰਪਨੀਆਂ ਦੇ ਹੱਥਾਂ ਵਿਚ ਜਾਣ, ਜਿਨ੍ਹਾਂ ਵਿਚ ਉਨ੍ਹਾਂ ਦੇ ਇੰਪਲਾਈਜ਼ ਦੀਆਂ ਨੌਕਰੀਆਂ ਵੀ ਪੱਕੀਆਂ ਰਹਿਣ ਅਤੇ ਉਨ੍ਹਾਂ ਦੀਆਂ ਨੌਕਰੀਆਂ ਦੀ ਗਿਣਤੀ ਵਿਚ ਵੀ ਵਾਧਾ ਹੋਵੇ। ਅਸੀਂ ਤਾਂ ਇਹ ਚਾਹੁੰਦੇ ਹਾਂ। ਇਹ ਕਹਿੰਦੇ ਹਨ ਕਿ ਅੱਜ ਮੌਕਾ ਨਹੀਂ ਹੈ ਪਰ ਅਸੀਂ ਕਹਿੰਦੇ ਹਾਂ ਕਿ ਜੇਕਰ ਅੱਜ ਡਿਸਇਨਵੈਸਟਮੈਂਟ ਨਾ ਕੀਤੀ ਗਈ ਤਾਂ ਕੱਲ੍ਹ ਨੂੰ ਇਨ੍ਹਾਂ ਕੰਪਨੀਆਂ ਦੀ ਵੈਲਿਊ ਜ਼ੀਰੋ ਹੋ ਕੇ ਰਹਿ ਜਾਵੇਗੀ। ਮੈਂ ਜ਼ਿਆਦਾ ਦੂਰ ਨਹੀਂ ਜਾਂਦਾ। ਸਾਡੇ ਇਕ ਜੋ ਪਨਵਾਇਰ ਕੰਪਨੀ ਹੈ, ਜਿਸ ਦੇ ਵਿਚ 700 ਕਰੋੜ ਰੁਪਏ ਦੀ ਗੜਬੜੀ ਹੋਈ, ਅਗਰ ਜੇ ਇਹ ਪਹਿਲਾਂ ਹੀ ਉਸ ਦੀ ਡਿਸਇਨਵੈਸਟਮੈਂਟ ਕਰ ਦਿੰਦੇ ਤਾਂ ਅੱਜ ਜਿਹੜੇ ਪਨਵਾਇਰ ਦੇ ਇੰਪਲਾਈਜ਼ ਸੜਕਾਂ ਤੇ ਤੁਰੇ ਫਿਰਦੇ ਹਨ ਅਤੇ ਕੋਰਟਾਂ ਵਿੱਚ ਧੱਕੇ ਖਾਂਦੇ ਫਿਰਦੇ ਹਨ ਅਤੇ ਉਨ੍ਹਾਂ ਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ ਹੈ, ਤਾਂ ਇਹ ਕੰਪਨੀ ਜਿਹੜੀ ਸੱਭ ਤੋਂ ਵਧੀਆ ਕੰਪਨੀ ਸੀ, ਇਸਦੀ ਇਹ ਹਾਲਤ ਨਾ ਹੁੰਦੀ। ਇਸ ਨੂੰ ਕਿਵੇਂ ਲੁੱਟਿਆ ਗਿਆ ਹੈ ਅਤੇ ਇਸ ਦੇ ਲਈ ਕੌਣ ਕੌਣ ਜ਼ਿਮੇਵਾਰ ਹਨ, ਇਸਦੇ ਬਾਰੇ ਸੀ.ਬੀ.ਆਈ. ਵੱਲੋਂ ਇਨਕੁਆਇਰੀ ਚਲ ਰਹੀ ਹੈ। ਪੰਜਾਬ ਸਰਕਾਰ ਨੇ ਸੀ.ਬੀ.ਆਈ. ਨੂੰ ਇਨਕੁਆਇਰੀ ਲਈ ਕੇਸ ਭੇਜ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ ਡਿਸਇਨਵੈਸਟਮੈਂਟ ਦਾ ਮਤਲਬ ਹੈ ਕਿ ਜਿੰਨੇ ਵੀ ਇੰਪਲਾਈਜ਼ ਹਨ, ਉਨ੍ਹਾਂ ਦੇ ਪੂਰੇ ਹੱਕਾਂ ਦੀ ਰਾਖੀ ਕੀਤੀ ਜਾਵੇ ਅਤੇ ਕਿਸੇ ਨੂੰ ਹਟਾਇਆ ਨਹੀਂ ਜਾਵੇਗਾ। ਸਟਰੇਟੇਜਿਕ ਸੇਲ ਦਾ ਕੋਈ ਫਾਰਮੂਲਾ ਹੈ। ਉਹ ਸਟਰੇਟੇਜਿਕ ਸੇਲ ਹੋਵੇਗੀ, ਉਨ੍ਹਾਂ ਦੀ ਮੈਨੇਜਮੈਂਟ ਨੂੰ ਉਹ ਕੰਪਨੀਆਂ ਦਿੱਤੀਆਂ ਜਾਣਗੀਆਂ ਉਹ ਉਨ੍ਹਾਂ ਨੂੰ ਚਲਾਉਣਗੇ ਅਤੇ ਨੌਕਰੀਆਂ ਵਧਣਗੀਆਂ, ਘਟਣਗੀਆਂ ਨਹੀਂ। ਇਹ ਪ੍ਰਚਾਰ ਜਿਹੜਾ ਹੈ, ਪ੍ਰੋਪੇਗੰਡਾ ਜਿਹੜਾ ਹੈ, ਇਹ ਨਹੀਂ ਹੋਣਾ ਚਾਹੀਦਾ।

ਤੀਜਾ ਇੰਡਸਟਰੀਲਾਈਜ਼ੇਸ਼ਨ ਬਾਰੇ ਕਿਹਾ ਗਿਆ ਹੈ। ਸਪੀਕਰ ਸਾਹਿਬ, ਫੇਰ ਮੈਨੂੰ 1997 ਦੀ ਇਨ੍ਹਾਂ ਦੀ ਸਪੀਚ ਦੱਸਣੀ ਪੈਂਦੀ ਹੈ ਕਿ ਇੱਥੇ ਇਨ੍ਹਾਂ ਨੇ ਕਿਹਾ ਸੀ ਕਿ ਅਗਰ ਪੰਜਾਬ ਦੀ ਤਰੱਕੀ ਹੋ ਸਕਦੀ ਹੈ ਤਾਂ ਇੰਡਸਟਰੇਲਾਈਜ਼ੇਸ਼ਨ ਤੋਂ ਇਲਾਵਾ ਹੋਰ ਕੋਈ ਤਰੀਕਾ ਨਹੀਂ ਹੋ ਸਕਦਾ ਅਤੇ 1997 ਵਿੱਚ ਇਹ ਕਹਿੰਦੇ ਸੀ। ਇਨ੍ਹਾਂ ਨੇ ਬਜਟ ਵਿੱਚ ਕਿਹਾ ਸੀ ਕਿ ਐਗਰੀਕਲਚਰ ਤਾਂ ਪਲੇਟੋ ਤੇ ਪਹੁੰਚ ਚੁੱਕੀ ਹੈ ਅਤੇ ਹੁਣ ਡਾਈਵਰਸੀਫੀਕੇਸ਼ਨ

[ ਸ਼੍ਰੀ ਸੁਰਿੰਦਰ ਸਿੰਗਲਾ ]

ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਪਿਛਲੇ 5 ਸਾਲਾਂ ਵਿੱਚ ਸਾਰੀਆਂ ਸਟੇਟਾਂ ਇੰਡਸਟਰੇਲਾਈਜ਼ੇਸ਼ਨ ਦੀ ਸਿਫਾਰਸ਼ ਕਰ ਰਹੀਆਂ ਸਨ ਅਤੇ ਵੈਸਟਰਨ ਅਤੇ ਸਦਰਨ ਸਟੇਟਾਂ ਵਿੱਚ ਰੱਜ ਕੇ ਇੰਡਸਟਰੇਲਾਈਜ਼ੇਸ਼ਨ ਆਈ। ਚਾਹੇ ਉਹ ਸਾਡੀ ਕਾਂਗਰਸ ਵੱਲੋਂ ਚਲਾਈ ਜਾ ਰਹੀ ਸਟੇਟ ਕਰਨਾਟਕਾ ਹੈ ਜਾਂ ਦੂਜੀਆਂ ਪਾਰਟੀਆਂ ਵੱਲੋਂ ਚਲਾਈਆਂ ਜਾ ਰਹੀਆਂ ਸਟੇਟਾਂ ਆਂਧਰਾ ਪ੍ਰਦੇਸ਼ ਜਾਂ ਕੇਰਲਾ ਜਾਂ ਵੈਸਟਰਨ ਸਟੇਟਾਂ ਵਿੱਚ ਮਹਾਰਾਸ਼ਟਰਾ ਜਾਂ ਗੁਜਰਾਤ ਹੈ, ਉਥੇ ਇੰਡਸਟਰੇਲਾਈਜ਼ੇਸ਼ਨ ਦੇ ਖੇਤਰ ਵਿਚ ਕਾਫੀ ਇਨਵੈਸਟਮੈਂਟ ਹੋਈ। ਉਸ ਦੇ ਉਲਟ ਇਥੇ ਇੰਡਸਟਰੀਅਲ ਇਨਵੈਸਟਮੈਂਟ ਘਟੀ ਹੈ। ਜਿਹੜੀਆਂ ਫੈਕਟਰੀਆਂ ਕਾਂਗਰਸ ਦੀ ਸਰਕਾਰ ਵੇਲੇ ਲੱਗੀਆਂ ਹੋਈਆਂ ਸਨ, ਉਹ ਬੰਦ ਹੋਈਆਂ। ਬਠਿੰਡਾ ਵਿਖੇ ਮੈਂ ਜਾਣਦਾ ਹਾਂ ਕਿ ਸਾਰਾ ਇੰਡਸਟਰੀਅਲ ਕੰਪਲੈਕਸ ਕਾਂਗਰਸ ਸਰਕਾਰ ਵੇਲੇ ਬਣਿਆ ਸੀ ਪਰ ਅੱਜ ਉਹ ਸਾਰੇ ਦਾ ਸਾਰਾ ਕੰਪਲੈਕਸ ਹੀ ਬੰਦ ਹੋ ਗਿਆ ਹੈ। ਸਪੀਕਰ ਸਾਹਿਬ, ਮੈਨੂੰ ਬੜਾ ਹੀ ਅਫਸੋਸ ਹੁੰਦਾ ਹੈ, ਇਹ ਦੱਸਦੇ ਹੋਏ ਕਿ ਬਠਿੰਡਾ ਰੀਫਾਈਨਰੀ ਜਿਸ ਦੀ ਚਰਚਾ ਸ਼ਾਇਦ ਹਜ਼ਾਰਾਂ ਜਾਂ ਲੱਖਾਂ ਰੁਪਏ ਖਰਚ ਕੇ ਬੀ.ਜੇ.ਪੀ. ਅਤੇ ਅਕਾਲੀ ਦਲ ਦੀ ਸਰਕਾਰ ਨੇ ਕੀਤੀ ਕਿ ਉਹ 16 ਹਜ਼ਾਰ ਕਰੋੜ ਰੁਪਏ ਦੀ ਇਨਵੈਸਟਮੈਂਟ ਲੈ ਕੇ ਆਏ ਹਨ, ਮੈਂ ਆਲਰੇਡੀ ਪੰਜਾਬ ਸਰਕਾਰ ਦੀਆਂ ਦੋ ਚਿੱਠੀਆਂ ਬਠਿੰਡਾ ਦੇ ਲੋਕਾਂ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਦੱਸ ਚੁੱਕਿਆਂ ਹਾਂ ਕਿ ਇਹ ਰੀਫਾਈਨਰੀ ਨਰਸਿਮ੍ਹਾ ਰਾਓ ਜੀ ਦੀ ਦੇਣ ਹੈ ਅਤੇ ਉਨ੍ਹਾਂ ਨੇ ਹੀ ਇਹ ਸੈਂਕਸ਼ਨ ਕੀਤੀ ਸੀ। ਇਹ ਸਰਾਸਰ ਏਡਾ ਵੱਡਾ ਪ੍ਰੋਪੇਗੰਡਾ ਇਨ੍ਹਾਂ ਨੇ ਕੀਤਾ ਅਤੇ ਐਡਵਰਟਾਈਜ਼ਮੈਂਟ ਤੇ ਪੰਜਾਬ ਸਰਕਾਰ ਨੇ ਕਿੰਨਾ ਹੀ ਖਰਚ ਕੀਤਾ ਕਿ ਉਹ ਇਹ ਪ੍ਰੋਜੈਕਟ ਲੈ ਕੇ ਆਏ ਹਨ। ਪੰਜ ਸਾਲ ਬਾਦਲ ਸਾਹਿਬ ਦੀ ਸਰਕਾਰ ਰਹੀ ਹੈ ਅਤੇ 4 ਸਾਲ ਵਾਜਪਾਈ ਜੀ ਦੀ ਸਰਕਾਰ ਨੂੰ ਹੋ ਗਏ ਹਨ। ਮੈਂ 13 ਮਾਰਚ, 1996 ਦੀ ਚਿੱਠੀ ਪੰਜਾਬ ਦੇ ਲੋਕਾਂ ਦੇ ਸਾਹਮਣੇ ਰੱਖੀ ਅਤੇ ਇਹ ਸਾਬਤ ਕੀਤਾ ਕਿ ਅਲਾਦੀ ਦਲ-ਬੀ.ਜੇ.ਪੀ. ਦੀ ਸਰਕਾਰ ਸਿਰਫ ਪ੍ਰੋਪੇਗੰਡਾ ਕਰ ਰਹੀ ਹੈ ਅਤੇ ਇਹ ਪ੍ਰੋਜੈਕਟ ਅਸਲ ਵਿਚ ਕਾਂਗਰਸ ਸਰਕਾਰ ਲੈ ਕੇ ਆਈ ਹੈ। ਮੇਰੇ ਕੋਲ ਸਬੂਤ ਇਹ ਹੈ ਕਿ ਜਿਸ ਕੋਠੀ ਵਿੱਚ ਮੈਂ ਰਹਿੰਦਾ ਸੀ, ਜਦੋਂ ਮੇਰੇ ਵੱਡੇ ਵੀਰ ਭੂੰਦੜ ਸਾਹਿਬ ਐਮ.ਪੀ. ਬਣੇ ਤਾਂ ਉਸੇ ਕੋਠੀ ਵਿੱਚ ਆ ਗਏ। ਮੈਂ ਇਨ੍ਹਾਂ ਨੂੰ ਉਹ ਫਾਈਲ ਦਿਖਾਈ ਕਿ ਅਸੀਂ ਇਹ ਪ੍ਰੋਜੈਕਟ ਲਿਆਏ ਹਾਂ ਅਤੇ ਤੁਹਾਡੀ ਸਰਕਾਰ ਕਿਉਂ ਵਾਰ ਵਾਰ ਇਹ ਪ੍ਰੋਪੇਗੰਡਾ ਕਰ ਰਹੀ ਹੈ ਕਿ ਇਹ ਪ੍ਰੋਜੈਕਟ ਤੁਸੀਂ ਲਿਆਏ ਹੋ। ਇਕੋ ਅਚੀਵਮੈਂਟ 16 ਹਜ਼ਾਰ ਕਰੋੜ ਰੁਪਏ ਦੀ ਅਸੀਂ ਇਹ ਪ੍ਰੋਜੈਕਟ ਲੈ ਕੇ ਆਏ ਹਾਂ। ਪਰ ਅੱਜ ਕੀ ਹੋਇਆ ਕਿ ਉਹ ਪ੍ਰੋਜੈਕਟ ਨਹੀਂ ਆਇਆ। ਪੰਜਾਬ ਸਰਕਾਰ ਇਥੇ ਸਟੇਟ ਵਿੱਚ ਅਤੇ ਚਾਰ ਸਾਲ ਕੇਂਦਰ ਵਿੱਚ ਇਨ੍ਹਾਂ ਦੀ ਰਹੀ ਹੈ ਅਤੇ ਹਰ ਭਾਸ਼ਣ ਵਿੱਚ ਲੀਡਰ ਆਫ ਦੀ ਆਪੋਜ਼ੀਸ਼ਨ ਇਹ ਕਹਿੰਦੇ ਹਨ ਕਿ ਕਾਂਗਰਸ ਇਹ ਪ੍ਰੋਜੈਕਟ ਨਹੀਂ ਲੱਗਣ ਦਿੰਦੀ। ਦਿੱਲੀ ਤੁਹਾਡਾ ਰਾਜ ਹੈ ਅਤੇ ਅਸੀਂ ਕਿਵੇਂ ਜ਼ਿੰਮੇਂਵਾਰ ਹੋ ਗਏ। ਕੋਈ ਵੀ ਇੰਡਸਟਰੀਅਲ ਇੰਵੈਸਟਮੈਂਟ ਪੰਜਾਬ ਵਿੱਚ ਨਹੀਂ ਆਈ। ਪੰਜਾਬ ਦੀ ਇੰਡਸਟਰੀਅਲ ਪਾਲਿਸੀ ਫਰੈਂਡਲੀ ਨਹੀਂ, ਇਸ ਕਰਕੇ ਵੀ ਨਹੀਂ ਆਈ।

ਸਪੀਕਰ ਸਾਹਿਬ, ਇਹੋ ਜਿਹਾ ਮਾਹੌਲ ਪੈਦਾ ਹੋ ਗਿਆ ਕਿ ਪੰਜਾਬ ਵਿੱਚ ਬੈਂਕਰਪਸੀ ਪੈਦਾ ਹੋ ਗਈ। ਲੋਕ ਇਨ੍ਹਾਂ ਤੇ ਕੀ ਵਿਸ਼ਵਾਸ ਕਰਦੇ। ਅੱਜ ਪੰਜਾਬ ਦੀ ਕੀ ਹਾਲਤ ਹੈ। ਸਾਬਕਾ ਮੰਤਰੀ ਜੀ ਨੇ ਜ਼ਿਕਰ ਕੀਤਾ ਕਿ 450 ਕਰੋੜ ਰੁਪਿਆ ਸਬਸਿਡੀ ਜਿਹੜੀ ਇੰਡਸਟਰੀ ਵਾਲਿਆਂ ਨੂੰ ਦੇਣੀ ਸੀ, ਉਹ ਕਿੱਥੋਂ ਦੇਣਗੇ। ਸਪੀਕਰ ਸਾਹਿਬ, ਇਹ ਸਵਾਲ ਆਪਣੇ ਆਪ ਤੇ ਕਰਦੇ ਕਿ ਇਨ੍ਹਾਂ ਨੇ 450 ਕਰੋੜ ਰੁਪਿਆ ਕਿਉਂ ਨਾ ਦਿੱਤਾ ? ਸਪੀਕਰ ਸਾਹਿਬ, ਜੇ ਮੈਂ ਦੱਸਾਂ ਤਾਂ ਕਾਰਨ ਇਹ ਸੀ ਕਿ ਸਟੇਟ ਬੈਂਕਰੱਪਟ ਸੀ। ਸਟੇਟ ਕੋਲ ਕੋਈ ਪੈਸਾ ਨਹੀਂ, ਸਾਡੇ ਕੋਲ ਪੈਸਾ ਨਹੀਂ। ਜੇ ਅਜਿਹੀ ਹਾਲਤ ਰਹੇ ਤਾਂ ਸਟੇਟ ਦੀ ਬੈਂਕਰੱਪਟਸੀ ਇੰਡਵਿਜ਼ੂਅਲ ਕੋਲ ਚਲੀ ਜਾਂਦੀ ਹੈ। ਜਿਨ੍ਹਾਂ ਦੀ ਸਬਸਿਡੀ ਦੇਣੀ ਸੀ, ਉਹ ਸਿੱਕ ਹੋ ਗਏ। ਉਥੇ ਅਨ-ਇੰਪਲਾਈਮੈਂਟ ਵੀ ਹੋ ਗਈ ਔਰ ਜਿਹੜਾ ਟੈਕਸ ਇਕੱਠਾ ਕੀਤਾ, ਉਹ ਵੀ ਨਾ ਮਿਲਿਆ। ਇਸ ਕਰਕੇ ਇੱਥੇ ਨਾ ਤਾਂ ਕੋਈ ਮਲਟੀਨੈਸ਼ਨਲ ਕੰਪਨੀ ਆਈ ਔਰ ਨਾ ਵੱਡੇ ਇੰਡਸਟਰੀਅਲ ਅਦਾਰੇ ਆਏ। ਸਗੋਂ ਜਿਹੜੇ ਇੱਥੇ ਇੰਡਸਟਰੀਅਲ ਯੂਨਿਟਸ ਸਨ, ਉਹ ਵੀ ਭੱਜ ਗਏ। ਇਸ ਤੋਂ ਇਲਾਵਾ ਜਿਹੜੇ ਛੋਟੇ ਮੋਟੇ ਚਲਾਏ ਗਏ ਸਨ, ਉਹ ਬਿਲਕੁਲ ਬੰਦ ਹੋ ਗਏ। ਹੁਣ ਇਹ ਕਹਿੰਦੇ ਹਨ ਕਿ ਇੰਪਲਾਇਮੈਂਟ ਕਿਸ ਤਰ੍ਹਾਂ ਕਰੀਏਟ ਹੋਵੇਗੀ। ਤੁਸੀਂ ਤਾਂ ਸਟੇਟ ਹੀ ਬੈਂਕਰੱਪਟਸੀ ਵੱਲ ਧੱਕ ਦਿੱਤੀ। ਇਸ ਬਜਟ ਸਪੀਚ ਵਿੱਚ ਸਭ ਤੋਂ ਵੱਡੀ ਗੱਲ ਇਹ ਹੈ ਕਿ ਸਟੇਟ ਨੂੰ ਬੈਂਕਰਪਸੀ ਵਿੱਚੋਂ ਬਾਹਰ ਕੱਢਿਆ ਜਾਵੇ। ਸਾਡੇ ਕੋਲ ਹੁਣ ਪੈਸਾ ਨਹੀਂ ਪਰ ਜਦੋਂ ਬੈਂਕਰਪਸੀ ਵਿਚੋਂ ਬਾਹਰ ਆ ਜਾਵਾਂਗੇ, ਫਿਰ ਡਿਵੈਲਪਮੈਂਟ ਏਜੰਸੀਆਂ ਵੀ ਇੱਥੇ ਆਉਣਗੀਆਂ। ਚਾਹੇ ਉਹ ਮਲਟੀਨੈਸ਼ਨਲ ਏਜੰਸੀਆਂ

ਹੋਣ ਜਾਂ ਨੈਸ਼ਨਲ ਬੈਂਕ ਜਿਹੜੇ ਅੱਜ ਪੈਸਾ ਦੇਣ ਤੋਂ ਕਤਰਾਉਂਦੇ ਹਨ। ਅੱਜ ਵੱਡੀਆਂ ਕੰਪਨੀਆਂ ਇੱਥੇ ਕਿਉਂ ਨਹੀਂ ਆ ਰਹੀਆਂ ? ਇਸ ਦਾ ਕਾਰਨ ਇਹ ਹੈ ਕਿ ਉਹ ਦੇਖ ਰਹੀਆਂ ਹਨ ਕਿ ਇੱਥੇ ਇਨਵੈਸਟਮੈਂਟ ਦਾ ਕਲਾਈਮੇਟ ਹੀ ਨਹੀਂ ਹੈ। ਸਪੀਕਰ ਸਾਹਿਬ, ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬੋਲਡ ਬਜਟ ਹੈ, ਡੇਅਰਿੰਗ ਬਜਟ ਹੈ। ਇਸ ਬਜਟ ਨਾਲ ਇਹੋ ਜਿਹਾ ਐਟਮੋਸਫੀਅਰ ਕਰੀਏਟ ਹੋਵੇਗਾ ਜਿਸ ਨਾਲ ਪਬਲਿਕ ਸੈਕਟਰ ਦੀ ਇਨਵੈਸਟਮੈਂਟ ਵਧੇ, ਪ੍ਰਾਈਵੇਟ ਸੈਕਟਰ ਵਾਲੇ ਇਨਵੈਸਟਮੈਂਟ ਕਰਨ, ਮਲਟੀ ਨੈਸ਼ਨਲ ਕੰਪਨੀਆਂ ਇਨਵੈਸਟਮੈਂਟ ਕਰਨ ਔਰ ਲੋਨ ਡਿਵੈਲਪਮੈਂਟ ਫੰਡ ਬਾਕੀ ਅਦਾਰਿਆਂ ਤੋਂ ਆਵੇ ਜਿਸ ਨਾਲ ਪੰਜਾਬ ਦੀ ਇਕਾਨਮੀ ਅੱਗੇ ਤੁਰ ਸਕੇ।

ਸਪੀਕਰ ਸਾਹਿਬ, ਇੱਥੇ ਟਰਾਂਸਪੋਰਟ ਦਾ ਬੜਾ ਜ਼ਿਕਰ ਕੀਤਾ ਹੈ। ਮੈਂ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਗੋਲਡਨ ਹੈਂਡ ਸ਼ੇਕ ਦੀ ਪਾਲਿਸੀ ਨੂੰ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਨੇ ਹਾਫ ਹਰਟਡਲੀ ਅਪਨਾਉਣ ਦੀ ਕੋਸ਼ਿਸ਼ ਕੀਤੀ ਕਿਉਂਕਿ ਇਨ੍ਹਾਂ ਦਾ ਇਰਾਦਾ ਤਾਂ ਕੋਈ ਪੱਕਾ ਹੈ ਨਹੀਂ ਸੀ। ਸਿਰਫ ਇਹ ਸ਼ੋਅਬਾਜ਼ੀ ਹੀ ਕਰਦੇ ਹਨ। ਇਹ ਥੱਲੇ ਤਹਿ ਤੱਕ ਨਹੀਂ ਜਾਂਦੇ। ਹੋਇਆ ਕੀ ? ਇਨ੍ਹਾਂ ਦੀ ਸਰਕਾਰ ਬਣੇ ਨੂੰ ਹਾਲੇ ਕੁਝ ਮਹੀਨੇ ਹੋਏ ਸਨ। ਅੱਜ ਇਹ ਯੂਜ਼ਰ ਚਾਰਜਿਜ਼ ਦੀ ਗੱਲ ਕਰਦੇ ਹਨ। ਇਨ੍ਹਾਂ ਨੇ 1 ਜੁਲਾਈ, 1998 ਨੂੰ ਬੱਸਾਂ ਦੇ ਕਿਰਾਏ 44% ਵਧਾ ਦਿੱਤੇ। ਸਪੀਕਰ ਸਾਹਿਬ, 60% ਬੱਸਾਂ ਪ੍ਰਾਈਵੇਟ ਸੈਕਟਰ ਦੀਆਂ ਹਨ ਅਤੇ 40% ਬੱਸਾਂ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਹਨ। ਇਸ ਤਰ੍ਹਾਂ 60% ਤੋਂ ਉਤੇ ਤਕਰੀਬਨ 70% ਬੱਸਾਂ ਪ੍ਰਾਈਵੇਟ ਓਨਰਜ਼ ਦੀਆਂ ਹਨ। ਜਿਹੜੀਆਂ ਪਬਲਿਕ ਸੈਕਟਰ ਦੀਆਂ ਬੱਸਾਂ ਹਨ, ਉਨ੍ਹਾਂ ਦਾ ਅੱਜ ਦਾ ਘਾਟਾ 230 ਕਰੋੜ ਰੁਪਏ ਕੈਸ਼ ਲਾਸ ਹੈ। ਪੈਪਸੂ ਰੋਡਵੇਜ਼ ਨੇ 330 ਕਰੋੜ ਰੁਪਿਆ ਹਾਲੇ ਟੈਕਸ ਦਾ ਦੇਣਾ ਹੈ। ਪਰ ਇਨ੍ਹਾਂ ਨੇ ਇਕ ਦਮ 44% ਕਿਰਾਏ ਵਧਾ ਦਿੱਤੇ। ਮੈਂ ਜਾਨਣਾ ਚਾਹੁੰਦਾ ਹਾਂ ਅਤੇ ਹੋਰ ਸਪੀਕਰ ਵੀ ਪੁੱਛਣਗੇ ਕਿ ਇਹ ਇੰਨੇ ਕਿਰਾਏ ਕਿਉਂ ਵਧਾਏ ਗਏ ? ਕਾਰਨ ਇਹ ਵੀ ਹੈ ਕਿ ਬਹੁਤੀਆਂ ਪ੍ਰਾਈਵੇਟ ਬੱਸਾਂ ਇਨ੍ਹਾਂ ਦੇ ਆਪਣੇ ਵੀਰਾਂ ਦੀਆਂ ਹਨ। ਕੀ ਇਹ ਚੰਗਾ ਨਾ ਹੁੰਦਾ ਜੇ ਇਹ ਉਸ ਫੈਸਲੇ ਦੇ ਵੇਲੇ ਕੈਬਨਿਟ ਤੋਂ ਬਾਹਰ ਹੁੰਦੇ ? ਇਹ ਬਹੁਤ ਚੰਗਾ ਹੁੰਦਾ ਇਹ ਇਸ ਵੇਲੇ ਨਹੀਂ ਬਲਕਿ ਮੈਂ ਪਾਜ਼ੇਟਿਵਲੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਸ ਕੈਬਨਿਟ ਵਿੱਚ ਇਹ ਫੈਸਲਾ ਹੋ ਰਿਹਾ ਹੋਵੇ ਕਿ ਅਸੀਂ 44 ਪ੍ਰਤੀਸ਼ਤ ਪੈਸਾ ਵਧਾਉਣਾ ਹੈ, ਕਿਰਾਇਆ ਵਧਾਉਣਾ ਹੈ, ਜੇ ਉਸ ਕੈਬਨਿਟ ਦੇ ਕੁਝ ਵਜ਼ੀਰ ਅਤੇ ਕੈਬਨਿਟ ਦਾ ਮੁਖੀ ਉਸ ਬਿਜ਼ਨਿਸ ਨੂੰ ਆਪ ਚਲਾਉਂਦਾ ਹੋਵੇ, ਤਾਂ ਕੈਬਨਿਟ ਦੇ ਵਿਚ ਰਹਿ ਕੇ ਇਸ ਤਰ੍ਹਾਂ ਦਾ ਫੈਸਲਾ ਲੈਣਾ ਚੰਗੀ ਗੱਲ ਨਹੀਂ ਹੈ। ਰਿਵਾਇਤ ਹੋਣੀ ਚਾਹੀਦੀ ਹੈ ਕਿ ਉਹ ਕੈਬਨਿਟ ਤੋਂ ਬਾਹਰ ਹੋ ਜਾਣ ਅਤੇ ਸੀ.ਐਮ. ਸਾਹਿਬ ਨੂੰ ਉਸ ਵੇਲੇ ਚਾਹੀਦਾ ਸੀ ਕਿ ਕੈਬਨਿਟ ਦਾ ਫੈਸਲਾ ਉਹ ਆਪ ਬਾਹਰ ਹੋ ਕੇ ਕਰਦੇ। ਜਦੋਂ ਤੁਹਾਡਾ ਆਪਣਾ ਬਿਜ਼ਨਿਸ ਇੰਟਰਸਟ ਹੈ, ਤੁਸੀਂ ਆਪਣੀ ਪਾਲਿਸੀ ਆਪ ਬਣਾਉਣੀ ਹੈ, ਇਹ ਚੰਗਾ ਹੁੰਦਾ ਜੇ ਕੈਬਨਿਟ ਮਨਿਸਟਰ, ਜਿਨ੍ਹਾਂ ਦੀਆਂ ਆਪਣੀਆਂ ਟਰਾਂਸਪੋਰਟਾਂ ਹਨ ਜਾਂ ਜਿਹੜੇ ਆਪ ਟਰਾਂਸਪੋਰਟਰ ਹਨ, ਇਹ ਫੈਸਲਾ ਆਪ ਨਾ ਕਰਦੇ ਬਲਕਿ ਦੂਜਿਆਂ ਤੋਂ ਕਰਵਾਉਂਦੇ। ਤਦ ਪਤਾ ਲੱਗਦਾ ਕਿ 44 ਪ੍ਰਤੀਸ਼ਤ ਕਿੰਨਾ ਹੈ। ਉਸ ਤੋਂ ਬਾਅਦ, ਕੁਝ ਮਹੀਨਿਆਂ ਬਾਅਦ 9 ਪ੍ਰਤੀਸ਼ਤ ਫਿਰ ਵਧਾ ਦਿੱਤਾ। ਇਹ ਅੱਜ ਕਨਜ਼ਿਊਮਰ ਦੀ ਗੱਲ ਦਰਦੇ ਹਨ। ਜਿਹੜੇ ਪਬਲਿਕ ਟਰਾਂਸਪੋਰਟ ਨੂੰ ਇਸਤੇਮਾਲ ਕਰਦੇ ਹੋਣ, ਉਨ੍ਹਾਂ ਤੋਂ ਇਤਨਾ ਵੱਡਾ ਫ਼ੈਸਲਾ ਇਸ ਸਰਕਾਰ ਨੇ ਕਰਾਇਆ ਹੋਵੇ ਅਤੇ ਅੱਜ ਅਸੀਂ ਸਮਝਦੇ ਹਾਂ ਕਿ ਯੂਜ਼ਰ ਚਾਰਜਜ਼ ਸਾਨੂੰ ਇਸ ਕਰਕੇ ਵਧਾਉਣੇ ਪੈ ਰਹੇ ਹਨ ਤਾਂ ਕਿ ਲੋਕਾਂ ਨੂੰ ਚੰਗੀ ਸਰਵਿਸ ਮਿਲੇ। ਨਹੀਂ ਤਾਂ ਸਰਵਿਸ ਲੋਕਾਂ ਨੂੰ ਮਿਲਣੀ ਨਹੀਂ। ਅਸੀਂ ਲੋਕਾਂ ਨੂੰ ਸਰਵਿਸ ਦੇਣੀ ਹੈ, ਚੰਗੀ ਸਰਵਿਸ ਦੇਣੀ ਹੈ ਤਾਂ ਸਾਨੂੰ ਕੁਝ ਨਾ ਕੁਝ ਉਨ੍ਹਾਂ ਤੋਂ ਲੈਣਾ ਪਵੇਗਾ। ਇਸੇ ਕਰਕੇ ਮੈਂ ਇਹ ਗੱਲ ਦੀ ਵਧਾਈ ਪੰਜਾਬ ਸਰਕਾਰ ਨੂੰ, ਖਾਸ ਕਰਕੇ ਮੁੱਖ ਮੰਤਰੀ ਜੀ ਨੂੰ ਅਤੇ ਫਾਈਨਾਂਸ ਮਨਿਸਟਰ ਜੀ ਨੂੰ ਦਿੰਦਾ ਹਾਂ ਕਿ ਉਨ੍ਹਾਂ ਨੇ ਸੋਚਿਆ ਹੈ, ਇੱਕ ਬਿੱਲ ਰਾਹੀਂ ਉਹ ਰੈਗੂਲੇਟਰੀ ਅਥਾਰਟੀ ਬਣਾਉਣ ਚੱਲੇ ਹਨ, ਜਿਸ ਵਿੱਚ ਉਹ ਆਪ ਸਟੱਡੀ ਕਰਕੇ ਇਹ ਫੈਸਲਾ ਕਰਨਗੇ ਕਿ ਕਿੰਨਾ ਸਾਨੂੰ ਰੇਟ ਕਿਸ ਚੀਜ਼ ਦਾ ਰੱਖਣਾ ਚਾਹੀਦਾ ਹੈ। ਉਸ ਦਾ ਫ਼ੈਸਲਾ ਉਹ ਆਪ ਕਰਨਗੇ। ਇਹ ਪੁਲੀਟੀਕਲ ਫ਼ੈਸਲਾ ਨਹੀਂ, ਇਹ ਅਸੈਂਬਲੀ ਨਹੀਂ, ਇਹ ਕੈਬਨਿਟ ਨਹੀਂ, ਜਿਸ ਨਾਲ ਇਹ ਸਰਵਿਸਜ਼ ਹਰ ਇੱਕ ਨੂੰ ਮਿਲਣ। ਹਾਂ, ਮੈਂ ਜ਼ਰੂਰ ਇਥੇ ਵਿੱਤ ਮੰਤਰੀ ਜੀ ਨੂੰ ਪਰੋਪੋਜ਼ਲ ਰੱਖਾਂਗਾ ਕਿ ਬਹੁਤ ਸਾਰੇ ਸਾਡੇ ਕੋਲ ਗਰੀਬ ਹਨ, ਜਿਨ੍ਹਾਂ ਨੂੰ ਕੁਝ ਸਰਵਿਸਿਜ਼ ਜਿਵੇਂ ਪੀਣ ਦਾ ਚੰਗਾ ਪਾਣੀ ਜਾਂ ਸੀਵਰੇਜ ਉਹ ਸਬਸੇਡਾਈਜ਼ ਕਰਵਾ ਦੇਣ। ਅਮੀਰ ਤੋਂ ਜ਼ਿਆਦਾ ਲੇਕਿਨ ਗਰੀਬ ਤੋਂ ਘਟ ਲੈ ਲੈਣ ਪਰ ਲੈਣ ਸਭ ਕੋਲੋਂ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡਾ ਤੇ ਅੱਛਾ ਕਦਮ ਹੈ। ਲੋਕਾਂ ਨੂੰ ਜਿਹੜੀਆਂ ਸਰਵਿਸਿਜ਼ ਮਿਲਣੀਆਂ ਹਨ, ਉਹ ਚੰਗੀਆਂ ਮਿਲਣ, ਔਰ ਚੰਗੇ ਦਾਮ ਤੇ ਮਿਲਣ, ਜਿਸ ਨੂੰ ਰੈਗੂਲੇਟ ਅਥਾਰਿਟੀ ਕਰੇ, ਕੋਈ ਲੀਡਰਸ਼ਿਪ ਨਾ ਕਰੇ ਕਿਉਂਕਿ ਉਨ੍ਹਾਂ ਦੇ ਬੜੇ ਇੰਟਰੈਸਟ ਹਨ। ਉਸ ਤੋਂ

[ ਸ਼੍ਰੀ ਸੁਰਿੰਦਰ ਸਿੰਗਲਾ ]

ਬਾਅਦ ਪੁਲੀਟੀਕਲ ਇੰਟਰਫ਼ੀਅਰੈਂਸ ਜੋ ਹੈ, ਉਹ ਘਟ ਜਾਵੇਗੀ।

ਅਗਲਾ ਸਵਾਲ ਪਾਵਰ ਦਾ ਹੈ। ਪਾਵਰ ਫਾਰਮ ਸੈਕਟਰ ਨੂੰ ਫਰੀ ਕੀਤੀ। ਮੇਰੀ ਪਾਰਟੀ ਵੀ ਇਸ ਰਾਏ ਦੀ ਹੈ ਕਿ ਪੰਜਾਬ ਦੀ ਕਿਸਾਨੀ ਬਹੁਤ ਮਰੀ ਹੋਈ ਹੈ। ਉਨ੍ਹਾਂ ਕੋਲ ਕੋਈ ਸਾਧਨ ਨਹੀਂ ਔਰ ਖਾਸ ਉਨ੍ਹਾਂ ਦੀ ਆਮਦਨ ਨਹੀਂ, ਇਸ ਕਰਕੇ ਫਰੀ ਪਾਵਰ ਦੇਣ ਦਾ ਅਸੀਂ ਵੀ ਸੋਚਿਆ, ਸਾਡੀ ਪਾਰਟੀ ਨੇ ਵੀ ਸੋਚਿਆ ਪਰ ਹੋਇਆ ਕੀ ਕਿ ਪੰਜਾਬ ਜਦੋਂ... ਮੇਰੇ ਮਿੱਤਰ ਹੁਣੇ ਬੋਲ ਕੇ ਗਏ ਹਨ ਕਿ ਸਾਨੂੰ ਪ੍ਰੋਡਕਸ਼ਨ ਸਬਸਿਡੀ ਦੇਣੀ ਚਾਹੀਦੀ ਹੈ। ਸਾਡੇ ਕੋਲੋਂ ਉਮੀਦ ਕਰਦੇ ਹਨ। ਸਪੀਕਰ ਸਾਹਿਬ, ਏਨੀ ਵਕਾਲਤ ਪ੍ਰੋਡਕਸ਼ਨ ਸਬਸਿਡੀ ਦੀ ਕੀਤੀ ਹੈ, ਕੀ ਇਨ੍ਹਾਂ ਨੇ ਪੰਜ ਸਾਲ ਨਹੀਂ ਸੋਚਿਆ ਕਿ ਪ੍ਰੋਡਕਸ਼ਨ ਸਬਸਿਡੀ ਅਸੀਂ ਖੋਲ੍ਹ ਦੇਈਏ ? ਹੁਣ ਇਹ ਸਾਨੂੰ ਸਲਾਹ ਦਿੰਦੇ ਹਨ। ਦੂਜਾ, ਸਪੀਕਰ ਸਾਹਿਬ, ਜਿਸ ਦਿਨ ਤੋਂ ਫਰੀ ਪਾਵਰ ਟਿਊਬਵੈਲਾਂ ਨੂੰ ਦਿੱਤੀ ਹੈ ਇਹ ਸਮਝ ਲਓ, ਪੈਡੀ ਸੀਜ਼ਨ ਵੇਲੇ ਵੀ ਔਰ ਨਾਨ-ਪੈਡੀ ਸੀਜ਼ਨ ਵੇਲੇ ਵੀ ਕਵਾਲਿਟੀ ਆਫ਼ ਪਾਵਰ ਏਨੀ ਬੁਰੀ ਹੋ ਗਈ ਕਿ ਜਿਹੜੀ ਬਿਜਲੀ 1997 ਵਿੱਚ 14 ਘੰਟੇ ਮਿਲਦੀ ਸੀ, ਉਹ ਬਾਦ ਵਿਚ ਕਿਤੇ ਸਿਰਫ ਤਿੰਨ ਘੰਟੇ ਤੇ ਕਿਤੇ ਚਾਰ ਘੰਟੇ ਬਿਜਲੀ ਮਿਲਦੀ ਸੀ। ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੈ ਕਿ ਪੰਜਾਬ ਸਰਕਾਰ ਨੇ ਪੈਡੀ ਦੇ ਸੀਜ਼ਨ ਲਈ ਇਥੇ 200 ਕਰੋੜ ਰੁਪਿਆ ਰੱਖਿਆ ਹੈ ਤੇ ਅਸੀਂ ਸਾਰੇ ਪੰਜਾਬ ਦੇ ਫਾਰਮਰਜ਼ ਨੂੰ ਘੱਟੋ ਘੱਟ 9 ਘੰਟੇ ਤੋਂ ਕਿਤੇ ਵੀ ਘੱਟ ਬਿਜਲੀ ਨਹੀਂ ਦੇਣੀ ਹੈ, ਇਹ ਅਸੀਂ ਦਿਆਂਗੇ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) । ਸਪੀਕਰ ਸਾਹਿਬ ਇਨ੍ਹਾਂ ਵੇਲੇ, ਪਿਛਲੇ ਪੰਜਾਂ ਸਾਲਾਂ ਦੇ ਵਿੱਚ ਪੰਜਾਬ ਦੇ ਵਿਚ ਕਿਸਾਨਾਂ ਨੂੰ ਸਿਰਫ ਦੋ-ਢਾਈ ਘੰਟੇ ਤੋਂ ਜ਼ਿਆਦਾ ਬਿਜਲੀ ਨਹੀਂ ਮਿਲੀ। ਮੇਰੇ ਦੋਸਤ, ਸਾਬਕਾ ਖਜ਼ਾਨਾ ਮੰਤਰੀ ਜੀ ਨੇ ਕਿਹਾ ਹੈ ਕਿ ਨਵੇਂ ਪ੍ਰਾਜੈਕਟ ਆਉਣਗੇ ਕਿਵੇਂ ਜੇਕਰ ਬਿਜਲੀ ਖੇਤਰ ਵਾਸਤੇ ਪੈਸਾ ਹੀ ਨਹੀਂ ਹੈ। ਮੈਂ ਇਨ੍ਹਾਂ ਨੂੰ ਇਹ ਫਿਗਰ ਦੇ ਦਿੰਦਾ ਹਾਂ, ਇਨ੍ਹਾਂ ਦਾ ਆਪਣਾ ਬਜਟ ਸੀ ਜਿਥੇ ਇਹ ਕਿਹਾ ਗਿਆ ਸੀ ਕਿ ਤਿੰਨ ਪ੍ਰਾਜੈਕਟ ਪੰਜਾਬ ਵਿੱਚ ਲੱਗਣ ਜਾ ਰਹੇ ਹਨ ਇੱਕ ਸ਼ਾਹਪੁਰ ਕੰਡੀ ਅਤੇ ਦੋ ਹੋਰ। ਮੈਂ ਦਸਦਾ ਹਾਂ ਕਿ ਇਹ ਪ੍ਰਾਜੈਕਟ ਇਨ੍ਹਾਂ ਨੇ ਸਟਾਰਟ ਹੀ ਨਹੀਂ ਕੀਤੇ। ਗੱਲ ਇਹ ਹੈ ਕਿ ਅੱਜ ਪੰਜਾਬ ਰਾਜ ਬਿਜਲੀ ਬੋਰਡ ਕੋਲ ਪੈਸਾ ਹੀ ਨਹੀਂ ਹੈ। ਕੈਪੀਟਲ ਇਨਵੈਸਟਮੈਂਟ ਪ੍ਰਾਜੈਕਟਾਂ ਵਾਸਤੇ ਹੋਵੇਗੀ ਕਿਥੇ। ਸਾਲ 1997 ਦੇ ਵਿਚ ਅਸੀਂ ਸਰਕਾਰ ਛੱਡੀ। ਸਾਡੀ ਕਾਂਗਰਸ ਪਾਰਟੀ ਦੀ ਜਦੋਂ ਸਰਕਾਰ ਸੀ, ਉਸ ਵੇਲੇ ਬਿਜਲੀ ਬੋਰਡ ਦੇ ਉਪਰ ਸਿਰਫ 1100 ਕਰੋੜ ਰੁਪਏ ਦਾ ਕਰਜ਼ਾ ਸੀ ਜਦ ਕਿ ਅੱਜ ਬਿਜਲੀ ਬੋਰਡ ਦੇ ਉਪਰ 5000 ਕਰੋੜ ਰੁਪਏ ਦਾ ਕਰਜ਼ਾ ਹੈ। ਹੁਣ ਸਾਬਕਾ ਵਿੱਤ ਮੰਤਰੀ ਜੀ ਨੇ ਜ਼ਿਕਰ ਕੀਤਾ ਹੈ ਕਿ 1000 ਕਰੋੜ ਰੁਪਿਆ ਫਿਰ ਕਰਜ਼ਾ ਲਿਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ 1000 ਕਰੋੜ ਰੁਪਿਆ ਕਰਜ਼ਾ ਇਸ ਕਰਕੇ ਲਿਆ ਕਿਉਂਕਿ ਪਹਿਲਾਂ ਲਿਆ ਕਰਜ਼ਾ ਉਤਾਰਨਾ ਸੀ। ਹਾਲਤ ਇਹ ਹੈ ਕਿ ਅਗਰ ਪੰਜਾਬ ਵਿੱਚ ਜਿਵੇਂ 8% ਤੋਂ 10% ਤੱਕ ਬਿਜਲੀ ਦੀ ਡਿਮਾਂਡ ਵਧਦੀ ਜਾ ਰਹੀ ਹੈ, ਖੇਤੀਬਾੜੀ ਦੇ ਸੈਕਟਰ ਵਿਚ ਵੀ, ਇੰਡਸਟਰੀ ਦੇ ਸੈਕਟਰ ਵਿਚ ਵੀ, ਡੋਮੈਸਟਿਕ ਖੇਤਰ ਵਿਚ ਵੀ ਤੇ ਬਾਕੀ ਖਿੱਤਿਆਂ ਵਿੱਚ ਵੀ ਇਸ ਤਰ੍ਹਾਂ ਡਿਮਾਂਡ ਵਧਦੀ ਗਈ ਤਾਂ ਜਦੋਂ ਤੱਕ ਨਵੇਂ ਪ੍ਰਾਜੈਕਟ ਨਹੀਂ ਲੱਗਣਗੇ, ਤੱਦ ਤੱਕ ਬਿਜਲੀ ਦੀ ਸ਼ਾਰਟੇਜ ਦਾ ਜਿਹੜਾ ਹਾਲ 1980 ਤੋਂ ਪਹਿਲਾਂ ਸੀ, ਉਹੀ ਹਾਲ ਫਿਰ ਹੋਵੇਗਾ। ਮੈਨੂੰ ਯਾਦ ਹੈ ਕਿ ਮੈਂ ਸਰਦਾਰ ਦਰਬਾਰਾ ਸਿੰਘ ਦਾ ਪੁਲੀਟੀਕਲ ਸੈਕਟਰੀ ਸੀ। ਸਪੀਕਰ ਸਾਹਿਬ, ਤੁਸੀਂ ਵੀ ਉਸ ਵੇਲੇ ਵਿੱਤ ਮੰਤਰੀ ਸੀ। ਅਸੀਂ ਇਹ ਫੈਸਲਾ ਕੀਤਾ ਸੀ ਕਿ ਘੱਟੋ ਘੱਟ ਜੋ 16-17% ਪਲਾਨਿੰਗ ਦਾ ਖਰਚਾ ਬਿਜਲੀ ਦੇ ਉਤੇ ਹੁੰਦਾ ਸੀ, ਅਸੀਂ ਉਸ ਨੂੰ ਇਕ ਦਮ 55-57% ਦੇ ਉਤੇ ਲੈ ਕੇ ਗਏ ਸੀ। ਉਹ ਇਸ ਕਰਕੇ ਕਿ ਬਿਜਲੀ ਦੇ ਬਗੈਰ, ਨਾ ਤਾਂ ਖੇਤੀਬਾੜੀ ਵਿਚ ਤਰੱਕੀ ਹੋ ਸਕਦੀ ਹੈ ਤੇ ਨਾ ਹੀ ਇੰਡਸਟਰੀ ਦੇ ਵਿੱਚ ਤਰੱਕੀ ਹੋ ਸਕਦੀ ਹੈ। ਜਿਸ ਤਰ੍ਹਾਂ ਬਿਜਲੀ ਦੀ ਡਿਮਾਂਡ ਵਧਦੀ ਜਾ ਰਹੀ ਹੈ, ਇਸ ਦੇ ਲਈ ਨਵੇਂ ਪ੍ਰਾਜੈਕਟ ਤਾਂ ਲਗਾਉਣੇ ਹੀ ਪੈਣੇ ਹਨ। ਇਹ ਬਹੁਤ ਜ਼ਰੂਰੀ ਹੈ। ਇਹ ਜਿਹੜੇ ਤਿੰਨ ਚਾਰ ਸੁਝਾਅ ਇਸ ਬਜਟ ਵਿਚ ਰੱਖੇ ਗਏ ਹਨ, ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਠੀਕ ਹਨ। ਪਹਿਲਾਂ ਇਹ ਕਿ ਤੁਹਾਨੂੰ ਬਿਜਲੀ ਰੈਸ਼ਨੇਲਾਈਜ਼ ਕਰਨੀ ਪੈਣੀ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਜੋ ਪਿਛਲੀ ਸਰਕਾਰ ਨੇ ਟੈਰਿਫ ਪਾਲਿਸੀ ਬਣਾਈ ਹੈ, ਟੈਰਿਫ ਇਲੈਕਟ੍ਰੀਸਿਟੀ ਅਥਾਰਿਟੀ ਜਿਹੜੀ ਬਣਾਈ ਹੈ, ਉਸ ਨੂੰ ਇਹ ਮੰਨਣ ਨੂੰ ਤਿਆਰ ਹਨ। ਇਹ ਫੈਸਲਾ ਇਨ੍ਹਾਂ ਦੀ ਸਪੀਚ ਦਾ ਹਿੱਸਾ ਹੈ। ਇਨ੍ਹਾਂ ਨੇ ਚਾਰ ਮੁੱਦੇ ਸਾਲ 2001-2002 ਦੇ ਬਜਟ ਵਿੱਚ ਕੀਤੇ/ਰੱਖੇ ਸੀ ਪਰ ਉਨ੍ਹਾਂ ਤੇ ਕੋਈ ਵੀ ਅਮਲ ਨਹੀਂ ਕੀਤਾ ਗਿਆ। ਇਨ੍ਹਾਂ ਨੇ ਕਿਹਾ ਕਿ ਟਰਾਂਸਮਿਸ਼ਨ ਆਫ਼ ਲਾਸਿਜ਼ ਹੋ ਰਹੇ ਹਨ, ਨੰ: 1 ਬਿਜਲੀ ਦੀ ਚੋਰੀ ਹੋ ਰਹੀ ਹੈ। ਇਹ ਦੱਸਣ

ਕਿ ਇਨ੍ਹਾਂ ਨੇ ਪਿਛਲੇ ਪੰਜਾਂ ਸਾਲਾਂ ਦੇ ਵਿੱਚ ਇਨ੍ਹਾਂ ਸਬੰਧੀ ਕੋਈ ਸਟੈਪ ਜਿਹੜੇ ਲੈਣੇ ਚਾਹੀਦੇ ਸਨ, ਉਹ ਲਏ ਹਨ, ਇਸ ਨੂੰ ਰੋਕਣ ਵਾਸਤੇ ਕੀ ਕੀਤਾ ਹੈ ? ਇਹ ਪਹਿਲੀ ਵਾਰ ਹੈ ਅਤੇ ਮੈਂ ਇਸ ਗੱਲ ਦੀ ਮੁਬਾਰਕਬਾਦ ਆਪਣੇ ਵਿੱਤ ਮੰਤਰੀ ਜੀ ਨੂੰ ਦਿੰਦਾ ਹਾਂ ਕਿ ਆਪਰੇਸ਼ਨਲ ਐਫੀਸ਼ੈਂਸੀ ਠੀਕ ਕਰਕੇ ਘੱਟੋ ਘੱਟ 300 ਕਰੋੜ ਰੁਪਿਆ ਹੋਰ ਬਿਜਲੀ ਬੋਰਡ ਦੇ ਵਿੱਚ ਇਹ ਲਿਆਉਣਗੇ। ਮੈਨੂੰ ਇਸ ਗੱਲ ਦੀ ਖੁਸ਼ੀ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਵੇਂ ਕਿਹਾ ਸੀ ਇਨ੍ਹਾਂ ਨੇ ਸ਼ਾਹਪੁਰ ਕੰਡੀ ਪ੍ਰਾਜੈਕਟ 168 ਮੈਗਾਵਾਟ, ਐਕਸਪੈਨਸ਼ਨ ਆਫ਼ ਲਹਿਰਾ ਮੁਹੱਬਤ 500 ਮੈਗਾਵਾਟ, ਗੋਇੰਦਵਾਲ ਪ੍ਰਾਜੈਕਟ 550 ਮੈਗਾਵਾਟ, ਆਈ.ਪੀ.ਸੀ.ਐਲ. ਦਾ ਬਠਿੰਡਾ ਵਿਚ, ਐਚ.ਪੀ.ਸੀ.ਐਲ. ਦਾ ਬਠਿੰਡਾ ਵਿਚ 450 ਮੈਗਾਵਾਟ ਦਾ ਨਿਊਕਲੀਅਰ ਪਾਵਰ ਪਲਾਂਟ ਸਾਰਿਆਂ ਦੀ ਗਿਣਤੀ ਕਰਾਂ ਜਿਨ੍ਹਾਂ ਬਾਰੇ ਪਿਛਲੇ ਬਜਟ ਵਿਚ ਵਾਅਦਾ ਕੀਤਾ ਸੀ ਕਿ ਚਾਲੂ ਕਰਾਂਗੇ, ਅੱਜ ਹਾਲੇ ਤੱਕ, ਸਪੀਕਰ ਸਾਹਿਬ, ਇਕ ਵੀ ਪ੍ਰਾਜੈਕਟ ਨਹੀਂ ਆਇਆ, ਕੋਈ ਕੰਮ ਸ਼ੁਰੂ ਨਹੀਂ ਕੀਤਾ। ਇਹ ਜਵਾਬ ਦੇ ਦੇਣ।

ਵੈਸੇ ਕੁਝ ਗਰਾਂਟਾਂ ਪੰਜਾਬ ਦੀਆਂ ਬੰਦ ਕਰ ਦਿੱਤੀਆਂ ਗਈਆਂ ਪਰ ਇਕ ਮੁੱਦਾ ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਸੰਗਤ ਦਰਸ਼ਨ ਦੇ ਫੰਡ ਸਾਢੇ ਤਿੰਨ ਸੌ ਕਰੋੜ ਰੁਪਏ ਚੈਕਾਂ ਰਾਹੀਂ ਡਿਸਟ੍ਰਿਬਿਊਟ ਕੀਤੇ ਗਏ ਕੀ ਉਹ ਰਕਮ ਪੰਜਾਬ ਅਸੈਂਬਲੀ ਵਿਚ ਵੋਟਿਡ ਹੈ। ਪੰਜਾਬ ਅਸੈਂਬਲੀ ਵਿਚ ਉਸ ਦਾ ਕੋਈ ਜ਼ਿਕਰ ਨਹੀ, ਕਿਸੇ ਨੇ ਉਸ ਤੇ ਵੋਟ ਨਹੀਂ ਪਾਈ। ਇਕ ਇਕ ਪੈਸਾ ਜਿਹੜਾ ਪੰਜਾਬ ਸਰਕਾਰ ਖਰਚ ਕਰਦੀ ਹੈ, ਉਹ ਹਮੇਸ਼ਾ ਵੋਟ ਹੁੰਦਾ ਹੈ। ਇਹ ਸਾਰਾ ਇਲਲੀਗਲ ਹੈ, ਇਰੈਗੂਲਰ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਔਰ ਸਾਰੇ ਆਪਣੇ ਕੁਲੀਗਜ਼ ਨੂੰ ਵੀ ਕਹਾਂਗਾ ਕਿ ਇਹ ਜਿਹੜਾ ਅਨਕਾਂਸਟੀਚਿਊਸ਼ਨਲ ਕੰਮ ਹੋਇਆ, ਸਾਨੂੰ ਉਸ ਦਾ ਸਪੈਸ਼ਲ ਆਡਿਟ ਸੀ.ਏ.ਜੀ. ਤੋਂ ਕਰਾ ਲੈਣਾ ਚਾਹੀਦਾ ਹੈ। ਖਾਸ ਕਰਕੇ ਕੋਈ ਵੀ ਪੈਸਾ ਜੇ ਕੋਈ ਐਡਮਨਿਸਟਰ ਕਰਦਾ ਹੈ ਤਾਂ ਉਹ ਵਿੱਤ ਮੰਤਰੀ ਕਰਦਾ ਹੈ। ਚੈਕ ਬੁੱਕ ਪੰਜਾਬ ਦੇ ਮੁੱਖ ਮੰਤਰੀ ਜੀ ਦੇ ਆਪਣੇ ਹੱਥ ਸੀ। ਉਹ ਆਪ ਚੈਕ ਕੱਟਦੇ ਸਨ। ਮੈਨੂੰ ਤਾਂ ਅਫ਼ਸੋਸ ਹੈ ਕਿ ਸਭ ਤੋਂ ਵੱਡਾ ਕਾਂਸਟੀਚਿਊਸ਼ਨਲ ਕਰਾਈਸਿਜ਼ ਸੀ। ਇਸ ਬਾਰੇ, ਸਪੀਕਰ ਸਾਹਿਬ, ਅਸੀਂ ਰਾਸ਼ਟਰਪਤੀ ਜੀ ਨੂੰ ਮਿਲੇ ਸੀ ਅਤੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਦੱਸਿਆ ਸੀ ਕਿ ਕਿਹੋ ਜਿਹਾ ਕੰਮ ਪੰਜਾਬ ਸਰਕਾਰ ਕਰ ਰਹੀ ਹੈ। ਸਰਕਾਰ ਬੈਂਕਰੱਪਟਸੀ ਕਰ ਰਹੀ ਹੈ। ਪ੍ਰੈਜ਼ੀਡੈਂਟ ਸਾਹਿਬ ਨੇ ਵਾਅਦਾ ਕੀਤਾ ਸੀ ਕਿ ਉਹ ਪ੍ਰਧਾਨ ਮੰਤਰੀ ਨੂੰ ਲਿਖਣਗੇ ਪਰ ਅੱਜ ਨਾ ਕੋਈ ਜਵਾਬ, ਨਾ ਕੋਈ ਰਿਸਪਾਂਸ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਕੋਲੋਂ ਸਾਨੂੰ ਮਿਲਿਆ ਹੈ। ਕਾਂਸਟੀਚਿਊਸ਼ਨ ਦਾ ਸਭ ਤੋਂ ਵੱਡਾ ਕਰਾਈਸਿਜ਼ ਉਸ ਵੇਲੇ ਸੀ ਲੇਕਿਨ ਹੋਇਆ ਕੀ ? ਅੱਜ ਦੇ ਹਾਲਾਤ ਵਿਚ ਜਦੋਂ ਇਥੇ ਪੰਜਾਬ ਵਿਚ ਸਭ ਤੋਂ ਵਧੀਆ ਲਾਅ ਐਂਡ ਆਰਡਰ ਹੈ, ਮੈਂ ਸਮਝਦਾ ਹਾਂ ਕਿ ਪ੍ਰਧਾਨ ਮੰਤਰੀ ਜੀ ਤੇ ਹੋਮ ਮਨਿਸਟਰ ਸਾਹਿਬ ਨਾਲ ਜਿਹੜੀ ਵੀ ਮੀਟਿੰਗ ਅਕਾਲੀ ਦਲ ਦੇ ਲੀਡਰਾਂ ਨੇ ਹੁਣੇ ਜਿਹੇ ਕੀਤੀ ਹੈ, ਉਹ ਮੀਟਿੰਗ ਬਿਲਕੁਲ ਇਲਲੀਗਲ ਹੈ। ਉਸ ਦਾ ਇਨ੍ਹਾਂ ਨੂੰ ਕੋਈ ਹੱਕ ਨਹੀਂ ਹੈ। ਲਾਅ ਐਂਡ ਆਰਡਰ ਇਕ ਸਟੇਟ ਸਬਜੈਕਟ ਹੈ ਇਹ ਮੀਟਿੰਗ ਰਾਜ ਸਰਕਾਰ ਤਾਂ ਕਰ ਸਕਦੀ ਹੈ ਸੈਂਟਰ ਗੌਰਮਿੰਟ ਨਾਲ। ਇਹ ਬੜੀ ਖੁਸ਼ੀ ਨਾਲ ਭਾਰਤੀ ਜਨਤਾ ਪਾਰਟੀ ਦੇ ਪ੍ਰੈਜ਼ੀਡੈਂਟ ਕੋਲ ਜਾਂਦੇ; ਸਾਨੂੰ ਕੋਈ ਇਤਰਾਜ਼ ਨਹੀਂ ਸੀ। ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ, ਐਗਰੀਕਲਚਰ ਇਕ ਸਟੇਟ ਸਬਜੈਕਟ ਹੈ ਪਰ ਇਨ੍ਹਾਂ ਨੇ ਉਹ ਸੈਂਟਰ ਨੂੰ ਹੈਂਡਓਵਰ ਕਰ ਦਿੱਤਾ। ਇਸੇ ਤਰ੍ਹਾਂ ਇਹ ਵੀ ਇਲਲੀਗਲ ਮੀਟਿੰਗ ਹੈ। ਇਸ ਵਾਸਤੇ ਚਾਹੀਦਾ ਸੀ ਕਿ ਪ੍ਰਧਾਨ ਮੰਤਰੀ ਜੀ ਇਸ ਗੱਲ ਲਈ ਪੰਜਾਬ ਦੇ ਲੋਕਾਂ ਨੂੰ ਨਹੀਂ, ਹਿੰਦੁਸਤਾਨ ਦੇ ਲੋਕਾਂ ਨੂੰ ਦੱਸਣ ਕਿ ਇਹੋ ਜਿਹੀਆਂ ਇਲਲੀਗਲ ਮੀਟਿੰਗਾਂ ਨੂੰ ਕਰਨ ਦਾ ਇਨ੍ਹਾਂ ਦਾ ਕੋਈ ਰਾਈਟ ਨਹੀਂ ਹੈ। ਹਾਂ ਜੇ ਸਕਿਓਰਟੀ ਦਾ ਮਸਲਾ ਹੁੰਦਾ, ਤਦ ਮੈਂ ਸਮਝਦਾ ਹਾਂ ਇਹ ਫੈਸਲਾ ਠੀਕ ਸੀ। ਮੈਨੂੰ ਅਫਸੋਸ ਹੈ ਕਿ ਇਸ ਦਾ ਨੋਟਿਸ ਲੈਣਾ ਚਾਹੀਦਾ ਹੈ। ਇੱਥੇ ਕੋਈ ਕਾਂਸਟੀਚਿਊਸ਼ਨਲ ਕਰਾਈਸਿਜ਼ ਨਹੀਂ। ਕਾਂਸਟੀਚਿਊਸ਼ਨਲ ਕਰਾਈਸਿਜ਼ ਉਸ ਵੇਲੇ ਸੀ ਜਦੋਂ ਇਸ ਸਟੇਟ ਤੇ ਫਾਈਨਾਂਸ਼ੀਅਲ ਕਰਾਈਸਿਜ਼ ਹੋਏ, ਫਾਈਨਾਂਸ਼ੀਅਲ ਐਮਰਜੈਂਸੀ ਲਗਾਉਣ ਦੀ ਵੀ ਅਸੀਂ ਮੰਗ ਕੀਤੀ। ਉਸ ਵੇਲੇ ਇਨ੍ਹਾਂ ਨੇ ਮੀਟਿੰਗ ਨਹੀਂ ਕੀਤੀ। ਇਸ ਲਈ ਮੈਂ ਚਾਹਾਂਗਾ ਕਿ ਪ੍ਰਧਾਨ ਮੰਤਰੀ ਜੀ ਜਾਂ ਇੱਥੇ ਦੇ ਲੀਡਰ ਆਫ ਆਪੋਜ਼ੀਸ਼ਨ ਦੱਸਣ ਕਿ ਇਨ੍ਹਾਂ ਨੇ ਕੀ ਕੀਤਾ ਹੈ ? ਮੈਨੂੰ ਯਕੀਨ ਹੈ ਕਿ ਹੋਮ ਮਨਿਸਟਰ ਸਮਝਦਾਰ ਆਦਮੀ ਹਨ, ਉਹ ਨਹੀਂ ਕਹਿ ਸਕਦੇ ਕਿ ਪੰਜਾਬ ਮੇਰੀ ਵਾਚ, ਲਿਸਟ ਤੇ ਹੈ। ਇਹ ਮੈਨੂੰ ਇਸ ਕਰਕੇ ਕਹਿਣਾ ਪੈ ਰਿਹਾ ਹੈ ਕਿਉਂਕਿ ਇਹ ਸਾਰੀਆਂ ਗੱਲਾਂ ਇਲਲੀਗਲ ਕਰਦੇ ਹਨ ਆਪਣੀ ਬਜਟ ਸਪੀਚ ਦੇ ਵਿੱਚ।

[ ਸ਼੍ਰੀ ਸੁਰਿੰਦਰ ਸਿੰਗਲਾ ]

ਸਪੀਕਰ ਸਾਹਿਬ, ਅੱਜ ਜਿੰਨਾ ਵੀ ਕੁੱਝ ਹੋਇਆ ਹੈ, ਜਿੰਨਾ ਵੀ ਇਹ ਬਜਟ ਵਧੀਆ ਪੇਸ਼ ਕੀਤਾ ਗਿਆ, ਇਹ ਕਿਨ੍ਹਾਂ ਹਾਲਾਤ ਵਿੱਚ ਕੀਤਾ ਗਿਆ ਹੈ, ਇਸ ਬਾਰੇ ਮੈਂ ਤੁਹਾਨੂੰ ਰੋਸ਼ਨੀ ਪਾਈ ਹੈ ਕਿ ਪੰਜਾਬ ਦੇ ਫਾਈਨਾਂਸ਼ੀਅਲ ਹਾਲਾਤ ਵਿਗੜੇ ਹੋਏ ਹਨ, ਪੰਜਾਬ ਦੇ ਲੋਕਾਂ ਨੂੰ ਭਰੋਸਾ ਨਹੀਂ ਹੈ ਅਤੇ ਇੱਥੇ ਕੋਈ ਇਨਵੈਸਟਮੈਂਟ ਨਹੀਂ ਆ ਸਕਦੀ। ਇਨ੍ਹਾਂ ਗੱਲਾਂ ਕਰਕੇ ਇਸ ਬਜਟ ਦੀ ਸਰਾਹਨਾ ਤਦੇ ਹੀ ਹੈ ਕਿ ਪੰਜਾਬ ਵਿਚ ਬਾਕੀ ਸਟੇਟਾਂ ਦੇ ਮੁਕਾਬਲੇ ਸਭ ਤੋਂ ਜ਼ਿਆਦਾ ਰਿਫਾਰਮਜ਼ ਹੋਣ। ਪੰਜਾਬ ਦੇ ਰਿਫਾਰਮਜ਼ ਬੜੇ ਚੰਗੇ ਤਰੀਕੇ ਨਾਲ ਇਸ ਬਜਟ ਦੇ ਥਰੂ ਸ਼ੁਰੂ ਹੋਣਗੇ। ਸਪੀਕਰ ਸਾਹਿਬ, ਮੈਂ ਚਾਰ ਗੱਲਾਂ, ਨਵੇਂ ਫੀਚਰਜ਼ ਇਸ ਬਜਟ ਦੇ ਬਾਰੇ ਦੱਸਣੇ ਚਾਹੁੰਦਾ ਹਾਂ। ਪਹਿਲਾ ਇਹ ਹੈ ਕਿ ਪਹਿਲੀ ਵਾਰ ਪੰਜਾਬ ਗੌਰਮਿੰਟ ਫਿਸਕਲ ਰਿਸਪਾਂਸੀਬਿਲਟੀ ਐਕਸ਼ਨ ਇਸ ਐਸੰਬਲੀ ਵਿੱਚ ਇੰਟਰੋਡਿਊਸ ਕਰ ਰਹੀ ਹੈ। ਇਸ ਦਾ ਮੇਨ ਮੁੱਦਾ ਇਹ ਹੈ ਕਿ ਪੁਲੀਟੀਕਲ ਲੀਡਰਸ਼ਿਪ ਇਹ ਰਿਸਪਾਂਸੀਬਲ ਦੀ ਵਜ੍ਹਾ ਕਰਕੇ ਐਸੇ ਕਰਜ਼ੇ ਫਿਰ ਉਤਰੇ -ਚੜ੍ਹੇ ਰਹਿੰਦੇ ਹਨ ਜਿਸ ਨਾਲ ਫਿਊਚਰ ਜੈਨਰੇਸ਼ਨ ਦਾ ਜਿੰਨਾ ਨੁਕਸਾਨ ਹੋ ਸਕਦਾ ਹੈ, ਉਹ ਹੁੰਦਾ ਹੈ। ਫਿਊਚਰ ਡੈੱਟ ਇੰਨਾ ਕੁ ਕਰੀਏਟ ਹੋਵੇ, ਜਿਸ ਨਾਲ ਪੰਜਾਬ ਦਾ ਫਿਊਚਰ ਗਿਰਵੀ ਨਾ ਰੱਖਿਆ ਜਾਵੇ। ਉਨਾ ਹੀ ਕਰਜ਼ਾ ਉਠਾਇਆ ਜਾਵੇ ਜਿੰਨ੍ਹਾ ਕਿ ਪੰਜਾਬ ਦੀ ਇਕਾਨਮੀ ਸਹਿ ਸਕਦੀ ਹੈ। ਦੂਜਾ ਸਭ ਤੋਂ ਵੱਡਾ ਫੀਚਰ ਇਹ ਹੈ, ਸਪੀਕਰ ਸਾਹਿਬ, ਕਿ ਇਸ ਬਜਟ ਵਿੱਚ ਇਹ ਪ੍ਰੋਮਿਸ ਕੀਤਾ ਗਿਆ ਹੈ, ਅਸੀਂ ਏ.ਟੀ.ਆਰ. ਐਕਸ਼ਨ ਟੇਕਨ ਰਿਪੋਰਟ ਬਣਾ ਰਹੇ ਹਾਂ। ਅਗਰ ਪਿਛਲੇ ਪੰਜ ਸਾਲਾਂ ਦੇ ਵਿੱਚ ਇਹ ਐਕਸ਼ਨ ਟੇਕਨ ਰਿਪੋਰਟ ਹੁੰਦੀ ਤਾਂ ਇਹ ਹਾਲਾਤ ਇੱਥੇ ਤੱਕ ਨਾ ਪਹੁੰਚਦੇ। ਹੁਣ ਇਹ ਹੈ ਕਿ ਐਕਸ਼ਨ ਟੇਕਨ ਰਿਪੋਰਟ, ਜੋ ਵੀ ਅਸੀਂ ਇੱਥੇ ਬਜਟ ਵਿੱਚ ਦਿੱਤਾ ਹੈ, ਉਹ ਐਕਸ਼ਨ ਟੇਕਨ ਰਿਪੋਰਟ ਤੁਸੀਂ ਲੈ ਸਕਦੇ ਹੋ। ਇਹ ਤੁਸੀਂ ਹਰ ਮਿੰਟ ਬਾਅਦ, 6 ਮਹੀਨੇ ਬਾਅਦ ਜਾਂ ਸਾਲ ਵਿੱਚ ਤੁਸੀਂ ਲੈ ਸਕਦੇ ਹੋ, ਜਿਸ ਨਾਲ ਐਸੰਬਲੀ ਦਾ ਕੰਟਰੋਲ ਹੋਵੇਗਾ। ਮੈਂ ਸਮਝਦਾ ਹਾਂ ਕਿ ਇਹ ਸਭ ਤੋਂ ਵੱਡੀ ਗੱਲ ਹੈ ਕਿ ਐਸੰਬਲੀ ਦੀ ਜੋ ਅਥਾਰਿਟੀ ਹੈ, ਜੋ ਰਿਸਪੈਕਟ ਹੈ, ਉਹ ਰਿਸਟੋਰ ਹੋਵੇਗੀ। ਤੀਜਾ, ਸਪੀਕਰ ਸਾਹਿਬ, ਪਿਛਲੇ ਦਿਨਾਂ ਵਿੱਚ, ਪਿਛਲੇ ਪੰਜਾਂ ਸਾਲਾਂ ਵਿੱਚ ਹੁੰਦਾ ਰਿਹਾ ਹੈ, ਕਿਸੇ ਕੰਪਨੀ ਨੂੰ ਸੇਲ ਟੈਕਸ ਦੀ ਐਗਜੰਪਸ਼ਨ ਦੇ ਦਿੱਤੀ, ਕਿਸੇ ਨੂੰ ਸੇਲ ਟੈਕਸ ਤੋਂ ਡੇਫਰਮੈਂਟ ਕਰ ਦਿੱਤਾ ਔਰ ਇੰਡੀਵਿਜ਼ੂਅਲ ਫੈਸਲੇ ਹੋਏ ਹਨ, ਕੋਈ ਕੈਬਨਿਟ ਦੇ ਫੈਸਲੇ ਨਹੀਂ ਹੋਏ। ਇਹ ਪਹਿਲੀ ਵਾਰ ਹੈ ਜਿਸ ਦੇ ਲਈ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਔਰ ਵਿੱਤ ਮੰਤਰੀ ਜੀ ਨੂੰ ਵੀ ਕਿ ਕੋਈ ਵੀ ਟੈਕਸ ਕਨਸੈਸ਼ਨ ਦਿੱਤਾ ਗਿਆ, ਉਹ ਪੰਜਾਬ ਐਸੰਬਲੀ ਵਿੱਚ ਲਿਆਂਦਾ ਜਾਵੇਗਾ ਔਰ ਉਸ ਦੀ ਹਮੇਸ਼ਾ ਅਪਰੂਵਲ ਲਈ ਜਾਵੇਗੀ। ਇਹ ਪਹਿਲੀ ਵਾਰ ਹੈ ਕਿ ਪੰਜਾਬ ਐਸੰਬਲੀ ਨੂੰ ਅਧਿਕਾਰ ਹੋਵੇਗਾ ਡਿਸਕਸ ਕਰਨ ਦਾ, ਰਿਜੈਕਟ ਕਰਨ ਦਾ ਅਤੇ ਐਕਸੈਪਟ ਕਰਨ ਦਾ। ਇਹ ਚੰਗੀਆਂ ਲੀਹਾਂ ਪਾਉਣ ਦੀ ਕੋਸ਼ਿਸ਼ ਹੈ। ਇਸ ਕਰਕੇ ਮੈਂ ਇਸ ਬਜਟ ਨੂੰ ਬਹੁਤ ਹੀ ਗਰੋਥ ਓਰੀਐਂਟਿਡ ਸਮਝਦਾ ਹਾਂ ਸਚਮੁੱਚ ਹੀ ਸਾਰੇ ਵਰਗਾਂ ਨੂੰ, ਚਾਹੇ ਉਹ ਇੰਪਲਾਈਜ਼ ਹੋਣ, ਚਾਹੇ ਉਹ ਟਰੇਡ ਹੋਵੇ, ਇੰਡਸਟਰੀ ਹੋਵੇ ਜਾਂ ਐਗਰੀਕਲਚਰ ਹੋਵੇ, ਇਸ ਬਜਟ ਰਾਹੀਂ ਇੱਕ ਨਵਾਂ ਰਸਤਾ ਇੱਕ ਨਵੀਂ ਪਾਲਿਸੀ ਦਾ ਚਾਨਣ ਦਿੱਤਾ ਜਾ ਰਿਹਾ ਹੈ, (ਥੰਪਿੰਗ) ਜਿਸ ਨਾਲ ਪੰਜਾਬ ਤਰੱਕੀ ਦੇ ਰਾਹ ਤੇ ਤੁਰੇਗਾ। ਮੇਰੇ ਕੁੱਝ ਕਾਂਗਰਸੀ ਵੀਰਾਂ ਨੇ ਕਿਹਾ ਹੈ ਆਪਣੇ ਪੁਆਇੰਟ ਆਫ ਆਰਡਰ ਦੇ ਵਿੱਚ ਕਿ ਜਦੋਂ ਵੀ ਇਹ ਅਕਾਲੀ ਸਰਕਾਰ ਆਉਂਦੀ ਹੈ, ਇਨ੍ਹਾਂ ਨੂੰ ਸਮਝ ਨਹੀਂ ਹੈ ਔਰ ਇਹ ਪੰਜਾਬ ਦੀ ਇਕਾਨਮੀ ਨੂੰ ਬਰਬਾਦ ਕਰਦੇ ਚਲੇ ਜਾਂਦੇ ਹਨ। ਹੁਣ ਕਾਂਗਰਸ ਦੀ ਜ਼ਿੰਮੇਵਾਰੀ ਹੈ ਕਿ ਉਹ ਇਸ ਨੂੰ ਸਹੀ ਰਸਤੇ ਤੇ ਤੋਰੇ ਅਤੇ ਪੰਜਾਬ ਦੀ ਇਕਾਨਮੀ ਦੀ ਤਰੱਕੀ ਕਰੇ। ਸਭ ਤੋਂ ਵੱਡਾ ਫੀਚਰ ਇਹ ਹੈ ਕਿ ਸਿਰਫ ਨੌਕਰੀਆਂ ਹੀ ਨਾ ਮਿਲਣ ਬਲਕਿ ਸਾਰੇ ਪੰਜਾਬ ਦਾ ਵਿਕਾਸ ਹੋਵੇ ਜਿਹੜਾ ਕਿ ਪਿਛਲੇ ਪੰਜ ਸਾਲਾਂ ਤੋਂ ਰੁਕਿਆ ਪਿਆ ਸੀ। ਮੈਂ ਇਤਨਾ ਕਹਿੰਦਾ ਹੋਇਆ ਸਰਦਾਰ ਲਾਲ ਸਿੰਘ, ਵਿੱਤ ਮੰਤਰੀ ਜੀ ਨੂੰ ਜਿਨ੍ਹਾਂ ਨੇ ਸਾਲ 2002-2003 ਦਾ ਬਜਟ ਪੇਸ਼ ਕੀਤਾ ਹੈ, ਵਧਾਈ ਦਿੰਦਾ ਹਾਂ।

**ਡਾਕਟਰ ਉਪਿੰਦਰਜੀਤ ਕੌਰ (ਸੁਲਤਾਨਪੁਰ ਲੋਧੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੀ ਬੜੀ ਮਸ਼ਕੂਰ ਹਾਂ ਕਿ ਆਪ ਜੀ ਨੇ ਮੈਨੂੰ ਸਾਲ 2002-2003 ਨਾਲ ਸਬੰਧਤ ਬਜਟ ਤਜਵੀਜ਼ਾਂ ਉਪਰ ਸ਼੍ਰੋਮਣੀ ਅਕਾਲੀ ਦਲ ਦੀ ਤਰਫੋਂ ਆਪਣੇ ਵਿਚਾਰ ਇਸ ਪਵਿੱਤਰ ਸਦਨ ਵਿਚ ਰੱਖਣ ਅਤੇ ਮਾਨਯੋਗ ਮੈਂਬਰ ਸਾਹਿਬਾਨ ਨਾਲ ਸਾਂਝੇ ਕਰਨ ਦਾ ਅਵਸਰ ਦਿੱਤਾ ਹੈ। ਵਿੱਤ ਮੰਤਰੀ ਜੀ ਨੇ 2002-2003 ਦਾ ਬਜਟ ਪੇਸ਼ ਕੀਤਾ ਹੈ। ਉਸ ਅਨੁਸਾਰ ਉਨ੍ਹਾਂ ਨੇ ਸਹੀ ਅਤੇ ਸੁਹਿਰਦ ਯਤਨ ਕੀਤਾ ਹੈ ਅਤੇ ਉਨ੍ਹਾਂ ਦਾ ਮੁੱਖ ਨਿਸ਼ਾਨਾ ਲੀਹੋਂ ਲੱਥੀ ਪੰਜਾਬ ਦੀ ਇਕਾਨੌਮੀ ਨੂੰ ਮੁੜ ਲੀਹਾਂ ਤੇ ਲਿਆਉਣਾ ਹੈ (ਥੰਪਿੰਗ) ਪਰ ਮੈਨੂੰ ਖਦਸ਼ਾ ਹੈ ਕਿ ਅਜਿਹਾ ਸੰਭਵ ਨਹੀਂ ਹੋਣਾ। (ਵਿਘਨ)

**Mr. Speaker :** No interruption please.

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਪਹਿਲਾਂ ਵਿੱਤ ਮੰਤਰੀ ਜੀ ਵੱਲੋਂ ਪੰਜਾਬ ਦੀ ਮਾਲੀ ਹਾਲਤ ਬਾਰੇ ਵਾਈਟ ਪੇਪਰ ਵੀ ਪੇਸ਼ ਕੀਤਾ ਗਿਆ ਸੀ ਜਿਸ ਵਿਚ ਇਕਨਾਮਿਕ ਫਿਸਕਲ ਪਿਕਚਰ ਪੇਸ਼ ਕੀਤੀ ਗਈ ਸੀ। ਉਨ੍ਹਾਂ ਦਾ ਮੁੱਖ ਨਿਸ਼ਾਨਾ ਪੰਜਾਬ ਦੀ ਇਕਾਨੌਮੀ ਨੂੰ ਡੈਟ ਟਰੈਪ ਵਿਚੋਂ ਬਾਹਰ ਕਢਣਾ ਹੈ, ਨਜ਼ਾਤ ਦਿਵਾਉਣੀ ਹੈ। ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ 22 ਮਾਰਚ ਨੂੰ ਆਪਣਾ ਐਡਰੈਸ ਇਸ ਹਾਊਸ ਵਿਚ ਪੇਸ਼ ਕੀਤਾ ਸੀ ਤਾਂ ਉਨ੍ਹਾਂ ਨੇ ਮੌਜੂਦਾ ਸਰਕਾਰ ਦੇ ਤਿੰਨ ਮੁੱਖ ਨਿਸ਼ਾਨਿਆਂ ਤੇ ਰੋਸ਼ਨੀ ਪਾਈ ਸੀ।

*12.28 ਬਾਅਦ ਦੁਪਹਿਰ (ਇਸ *ਸਮੇਂ ਸ਼੍ਰੀ ਹੰਸ ਰਾਜ ਜੋਸਨ, ਮੈਂਬਰ ਪੈਨਲ ਆਫ ਚੇਅਰਮੈੱਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਪੰਜਾਬ ਸਰਕਾਰ ਦੇ ਤਿੰਨ ਮੁੱਖ ਪਹਿਲੂ ਸਨ। ਪਹਿਲਾ ਇਹ ਸੀ ਕਿ ਭ੍ਰਿਸ਼ਟਾਚਾਰ ਨੂੰ ਖਤਮ ਕਰਨਾ ਹੈ ਅਤੇ ਦੂਸਰਾ ਇਹ ਸੀ ਕਿ ਸਾਫ ਸੁਥਰਾ ਪ੍ਰਸ਼ਾਸਨ ਦੇਣਾ ਹੈ। ਤੀਸਰਾ ਇਹ ਸੀ ਕਿ ਪੰਜਾਬ ਦੀ ਇਕਾਨੌਮੀ ਨੂੰ ਰੀਵਾਈਵ ਕਰਨਾ ਹੈ ਅਤੇ ਮੁੜ ਸੁਰਜੀਤ ਕਰਨਾ ਹੈ। ਮੌਜੂਦਾ ਸਰਕਾਰ ਵੱਲੋਂ ਇਹ ਪਲੇਠੀ ਦਾ ਬਜਟ ਪੇਸ਼ ਕੀਤਾ ਗਿਆ ਹੈ। ਇਸ ਸਰਕਾਰ ਦਾ ਮੁੱਖ ਨਿਸ਼ਾਨਾ ਪੰਜਾਬ ਦੀ ਆਰਥਿਕ ਪੁਜੀਸ਼ਨ ਨੂੰ ਸੁਰਜੀਤ ਕਰਨ ਦਾ ਹੀ ਹੈ। ਇਹ ਉਹ ਮੰਤਵ ਹਨ ਜੋ ਉਨ੍ਹਾਂ ਨੇ ਵਿਅਕਤ ਕੀਤੇ ਹਨ। ਇਹ ਵੀ ਕਿਹਾ ਗਿਆ ਕਿ ਜੋ ਆਮਦਨ ਅਤੇ ਖਰਚੇ ਵਿਚ ਖੱਪਾ ਹੈ, ਉਸ ਨੂੰ ਪੂਰਾ ਕੀਤਾ ਜਾਣਾ ਹੈ। 950 ਕਰੋੜ ਰੁਪਏ ਦਾ ਘਾਟਾ ਬਿਜਲੀ ਬੋਰਡ ਵਿਚ ਦਿਖਾਇਆ ਗਿਆ ਹੈ ਅਤੇ ਸਲਾਨਾ ਯੋਜਨਾ ਸਬੰਧੀ 543 ਕਰੋੜ ਰੁਪਏ ਦਾ ਘਾਟਾ ਦਿਖਾਇਆ ਗਿਆ ਹੈ। ਲਗਭਗ 2000 ਕਰੋੜ ਰੁਪਏ ਦਾ ਘਾਟਾ ਜਿਹੜਾ ਹੈ, ਉਹ ਪੂਰਾ ਕੀਤਾ ਜਾਣਾ ਹੈ। ਉਨ੍ਹਾਂ ਨੇ ਸਟਰੈਟਿਜੀ ਅਪਣਾਈ ਹੈ, ਉਸ ਅਨੁਸਾਰ ਪੈਸੇ ਦੇ ਸਾਧਨ ਵਧਾਉਣ ਲਈ ਰਿਸੋਰਸ ਮੋਬਿਲਾਈਜ਼ੇਸ਼ਨ ਦੀ ਐਕਸਰਸਾਈਜ਼ ਕਰਨੀ ਹੈ ਤੇ ਦੂਜੇ ਪਾਸੇ ਨਾਨ-ਪਲਾਨ ਐਕਸਪੈਂਡੀਚਰ ਨੂੰ ਘਟਾਉਣਾ ਹੈ। ਇਹ ਪ੍ਰਿਆਸ ਕਿਸ ਤਰ੍ਹਾਂ ਦੇ ਕੀਤੇ ਜਾਣੇ ਹਨ, ਇਨ੍ਹਾਂ ਦਾ ਕੀ ਸਵਰੂਪ ਹੈ, ਇਹ ਇਸ ਗੱਲ ਨੂੰ ਨਿਰਧਾਰਤ ਕਰੇਗਾ ਕਿ ਆਉਣ ਵਾਲੇ ਸਮੇਂ ਵਿਚ ਇਹ ਬਜਟ ਅਪਣੇ ਨਿਸ਼ਾਨੇ ਹਾਸਲ ਕਰਨ ਵਿਚ ਸਫਲ ਹੋਵੇਗਾ ਜਾਂ ਨਹੀਂ। ਸਾਧਨ ਜੁਟਾਉਣ ਦੇ ਲਈ, ਕਿਉਂਕਿ ਜਦੋਂ ਵੀ ਬਜਟ ਪੇਸ਼ ਕੀਤਾ ਜਾਂਦਾ ਹੈ, ਇਸ ਦੇ ਦੋ ਮੁੱਖ ਮਨੋਰਥ ਹੁੰਦੇ ਹਨ, ਇਕ ਇਹ ਕਿ ਗਰੋਥ ਓਰੀਐਂਟਿਡ ਹੋਵੇ, ਵਿਕਾਸ ਮੁੱਖੀ ਹੋਵੇ ਤੇ ਦੂਜਾ ਇਹ ਆਮਦਨੀਆਂ ਦੀ ਨਿਆਂਕਾਰੀ ਵੰਡ ਕਰੇ, ਈਕੁਇਟੀ ਦੇ ਅਸੂਲ ਨੂੰ ਮੁੱਖ ਰੱਖਿਆ ਜਾਂਦਾ ਹੈ। ਪਰ ਮੇਰੇ ਵਿਚਾਰ ਵਿਚ, ਭਾਵੇਂ ਸਿੰਗਲਾ ਸਾਹਿਬ ਨੇ ਕਿਹਾ ਹੈ ਕਿ ਇਹ ਬੋਲਡ ਬਜਟ ਹੈ, ਡੇਅਰਿੰਗ ਬਜਟ ਹੈ, ਇਹ ਵੀ ਕਿਹਾ ਹੈ ਕਿ ਗਰੋਥ ਓਰੀਐਂਟਿਡ ਬਜਟ ਹੈ, ਪਰ ਮੈਂ ਖਿਮਾ ਮੰਗਾਂਗੀ ਕਿਉਂਕਿ ਮੇਰੇ ਵਿਚਾਰ ਵਿਚ ਇਸ ਬਜਟ ਵਿਚ ਇਨ੍ਹਾਂ ਦੋਨਾਂ ਚੀਜ਼ਾਂ ਦੀ ਕਮੀ ਹੈ। ਕੋਈ ਪ੍ਰਿਆਸ ਹੀ ਨਹੀਂ ਕੀਤਾ ਗਿਆ ਕਿ ਆਉਣ ਵਾਲੇ ਸਾਲ ਦੇ ਦੌਰਾਨ ਪੂੰਜੀ ਨਿਰਮਾਣ ਦੀ ਦਰ, ਕੈਪੀਟਲ ਫਾਰਮੇਸ਼ਨ ਦੀ ਦਰ ਨੂੰ ਵਧਾਇਆ ਜਾਵੇ ਜਿਸ ਦੇ ਨਾਲ ਇਕਾਨਮੀ ਬਰਾਡ ਬੇਸਡ ਹੋਵੇ ਔਰ ਜਿਥੋਂ ਤੱਕ ਈਕੁਇਟੀ ਦਾ ਸਵਾਲ ਹੈ, ਇਹ ਹਾਸਲ ਹੋ ਹੀ ਨਹੀਂ ਸਕਦੀ ਕਿਉਂਕਿ ਸਾਧਨ ਜੁਟਾਉਣ ਦੇ ਲਈ ਜਿਹੜਾ ਤਰੀਕਾ ਵਰਤਿਆ ਗਿਆ ਹੈ, ਉਹ ਇਨਡਾਇਰੈਕਟ ਟੈਕਸਿਜ਼ ਦਾ ਹੈ ਜੋ ਕਿ ਹਮੇਸ਼ਾ ਰਿਗ੍ਰੇਸਿਵ ਇਨ ਨੇਚਰ ਹੁੰਦੇ ਹਨ ਅਤੇ ਗਰੀਬ ਆਦਮੀ ਤੇ ਜ਼ਿਆਦਾ ਭਾਰ ਪਾਉਂਦੇ ਹਨ। ਚੰਗੇ ਬਜਟ ਲਈ ਇਹ ਜ਼ਰੂਰੀ ਹੁੰਦਾ ਹੈ ਕਿ ਡਾਇਰੈਕਟ ਤੇ ਇਨਡਾਇਰੈਕਟ ਟੈਕਸਿਜ਼ ਦਾ ਸੁੰਦਰ ਸੁਮੇਲ ਹੋਵੇ ਤੇ ਸਾਧਨ ਵੀ ਇਕੱਤਰ ਕੀਤੇ ਜਾਣ। ਉਨ੍ਹਾਂ ਵਿਅਕਤੀਆਂ ਤੋਂ ਇਕੱਤਰ ਕੀਤੇ ਜਾਣ ਜਿਨ੍ਹਾਂ ਦੇ ਪਾਸ ਸਰਪਲੱਸ ਹੋਵੇ ਤੇ ਦੂਜੇ ਪਾਸੇ ਜੋ ਆਮਦਨੀ ਦੀ ਵੰਡ, ਰੀਡਿਸਟ੍ਰਿਬਿਊਸ਼ਨ ਆਫ ਇਨਕਮ ਹੈ, ਉਹ ਉਨ੍ਹਾਂ ਵਿਅਕਤੀਆਂ ਦੇ ਹੱਕ ਵਿਚ ਕੀਤੀ ਜਾਵੇ, ਥਰੂ ਬਜਟ ਪਰੋਪੋਜ਼ਲਜ਼, ਜਿਹੜੇ ਵਿਅਕਤੀ ਆਰਥਕ ਪੱਖ ਤੋਂ ਕਮਜ਼ੋਰ ਹੋਣ। ਤਾਂ ਹੀ ਅਸੀਂ ਜੋ ਮੁੱਖ ਨਿਸ਼ਾਨਾਂ ਗਰੋਥ ਦਾ ਰੱਖਿਆ ਹੈ, ਇਕਨਾਮਿਕ ਜਸਟਿਸ ਦਾ ਹੈ, ਉਹ ਪੂਰਾ ਕਰਨ ਦੇ ਸਮਰੱਥ ਹੁੰਦੇ ਹਾਂ। ਪਰ ਜੋ ਵੀ ਇਸ ਬਜਟ ਵਿਚ ਤਜ਼ਵੀਜ਼ਾਂ ਦਿੱਤੀਆਂ ਗਈਆਂ ਹਨ ਸਾਧਨ ਜੁਟਾਉਣ ਦੀਆਂ, ਜਿਸ ਤਰ੍ਹਾਂ ਮੈਂ ਬੇਨਤੀ ਕੀਤੀ ਹੈ ਕਿ ਇਹ ਸਾਰੇ ਯੂਜ਼ਰ ਚਾਰਜਿਜ਼ ਜਿਹੜੇ ਹਨ, ਇਹ ਵਧਾਉਣੇ ਹਨ। ਪੈਟਰੋਲ ਤੇ ਇਨਫਰਾਸਟ੍ਰਕਚਰ ਸੈਸ ਲਾਉਣਾ ਹੈ। ਇਸੇ ਤਰ੍ਹਾਂ ਪੰਜਾਬ ਦੇ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਵੱਲੋਂ ਟੋਲ ਟੈਕਸ ਲਾਇਆ ਜਾਣਾ ਹੈ ਔਰ ਜੋ ਵੀ ਵੱਖ-ਵੱਖ ਸਰਵਿਸਜ਼ ਇਕਾਨਮੀ ਵਿਚ ਪ੍ਰੋਵਾਈਡ ਕੀਤੀਆਂ ਜਾਣੀਆਂ ਹਨ, ਉਸ ਦੇ ਲਈ ਫੀਸ ਵਸੂਲੀ ਜਾਣੀ ਹੈ। ਇਹ ਜਿੰਨੇ ਵੀ ਕਰ ਅਤੇ ਫੀਸਾਂ ਵਸੂਲੀਆਂ ਜਾਣੀਆਂ ਹਨ, ਇਹ ਸਾਰੀਆਂ

[ਡਾਕਟਰ ਉਪਿੰਦਰਜੀਤ ਕੌਰ]

ਆਮ ਲੋਕਾਂ ਤੇ ਬੋਝ ਪਾਉਣਗੀਆਂ, ਗਰੀਬ ਤੇ ਬੋਝ ਪਾਉਣਗੀਆਂ। ਇਹ ਸਭ ਰਿਗ੍ਰੇਸਿਵ ਇਨ ਨੇਚਰ ਹਨ ਅਤੇ ਇਨ੍ਹਾਂ ਤੇ ਮੁੜ ਵਿਚਾਰ ਹੋਣਾ ਬਣਦਾ ਹੈ। ਸੋ, ਅਸੀਂ ਇਹ ਨਹੀਂ ਕਹਿ ਸਕਦੇ ਕਿ ਇਹ ਜਿਹੜਾ ਬਜਟ ਹੈ, ਇਹ ਸਮਾਨਤਾ ਦੇ ਸਿਧਾਂਤ ਨੂੰ ਪੂਰਾ ਕਰਨ ਵਾਲਾ ਅਨੁਕੂਲ ਬਜਟ ਹੈ। ਦੂਜੇ ਪਾਸੇ ਸਾਧਨ ਜੁਟਾਉਣ ਲਈ ਜੋ ਖਰਚਾ ਹੈ, ਉਸਨੂੰ ਘਟਾਉਣ ਲਈ ਕੁਝ ਤਜਵੀਜ਼ਾਂ ਦਿੱਤੀਆਂ ਗਈਆਂ ਹਨ। ਤਜਵੀਜ਼ਾਂ ਦੇ ਵਿਚ ਕਰਮਚਾਰੀਆਂ ਨੂੰ ਜੋ ਸਰਵਿਸ ਬੈਨੀਫਿਟਸ ਮਿਲੇ ਸਨ, ਉਨ੍ਹਾਂ ਨੂੰ ਕਰਟੇਲ ਕਰਨ ਦੀ ਬਾਕਾਇਦਾ ਵਿਵਸਥਾ ਹੈ। ਔਰ ਇਸ ਦੇ ਨਾਲ ਕੁਦਰਤੀ ਗੱਲ ਹੈ ਕਿ ਮੁਲਾਜ਼ਮਾਂ ਤੇ ਪ੍ਰਤੀਕੂਲ ਪ੍ਰਭਾਵ ਪਵੇਗਾ। ਫਿਰ ਇਹ ਡਿਸਇਨਵੈਸਟਮੈਂਟ ਦੀ ਗੱਲ ਹੈ ਕਿ ਜਿਹੜੇ ਵੀ ਸਾਡੇ ਜਨਤਕ ਅਦਾਰੇ ਘਾਟੇ ਵਿਚ ਜਾ ਰਹੇ ਹਨ, ਉਨ੍ਹਾਂ ਨੂੰ ਵੇਚ ਕੇ ਨਿੱਜੀ ਹੱਥਾਂ ਵਿਚ ਦੇਣ ਦਾ ਪ੍ਰਸਤਾਵ ਹੈ। ਸੋ, ਉਨ੍ਹਾਂ ਜਨਤਕ ਅਦਾਰਿਆਂ ਦਾ ਨਿੱਜੀਕਰਣ ਕੀਤਾ ਜਾਣਾ ਹੈ। ਲੇਕਿਨ ਅਜਿਹੇ ਸਾਧਨ ਵੀ ਜਿਹੜੇ ਹਨ, ਉਹ ਕਿਸੇ ਮੰਤਵ ਲਈ ਵਰਤੇ ਜਾਂਦੇ ਹਨ। ਕਿ ਉਹ ਚਲੰਤ ਖਰਚਿਆਂ ਲਈ ਹੁੰਦੇ ਹਨ ਜਾਂ ਕੈਪੀਟਨ ਫਾਰਮੇਸ਼ਨ ਲਈ ਹੁੰਦੇ ਹਨ, ਇਹ ਇਸ ਗੱਲ ਤੇ ਨਿਰਭਰ ਕਰੇਗਾ ਕਿ ਉਨ੍ਹਾਂ ਦਾ ਸਰੂਪ ਕੀ ਹੋਵੇਗਾ। ਜਦੋਂ ਕਾਂਗਰਸ ਪਾਰਟੀ ਨੇ ਆਪਣਾ ਚੋਣ ਮੈਨੀਫੈਸਟੋ ਜਾਰੀ ਕੀਤਾ ਸੀ ਤਾਂ ਇਸ ਨੇ ਲੋਕਾਂ ਨਾਲ ਕੁਝ ਵਾਅਦੇ ਵੀ ਕੀਤੇ ਸਨ। ਉਨ੍ਹਾਂ ਵਾਅਦਿਆਂ ਨੂੰ ਅਮਲੀ ਰੂਪ ਇਸ ਬਜਟ ਵਿਚ ਦਿੱਤਾ ਜਾਣਾ ਸੀ। ਉਹ ਵਆਦੇ ਕੀ ਸਨ ਕਿ ਕਿਸਾਨਾਂ ਨੂੰ ਮੁਫਤ ਬਿਜਲੀ ਪਾਣੀ ਦੀ ਸਹੂਲਤ ਜਾਰੀ ਰਹੇਗੀ, ਸ਼ਗਨ ਸਕੀਮ ਜਾਰੀ ਰਹੇਗੀ, ਪੈਨਸ਼ਨਾਂ ਚਾਲੂ ਰਹਿਣਗੀਆਂ, ਨਾ ਸਿਰਫ ਚਾਲੂ ਬਲਕਿ ਪੈਨਸ਼ਨਾਂ ਦੀ ਰਕਮ ਨੂੰ ਵਧਾਇਆ ਵੀ ਜਾਵੇਗਾ, ਬਿਜਲੀ ਦੀ ਸਪਲਾਈ ਵਧੇਰੇ ਚੰਗੀ ਕੀਤੀ ਜਾਵੇਗੀ ਵਗੈਰਾ-ਵਗੈਰਾ। ਕਾਂਗਰਸ ਪਾਰਟੀ ਨੇ ਜੋ ਵਾਅਦੇ ਲੋਕਾਂ ਨਾਲ ਕੀਤੇ ਸਨ ਅਤੇ ਜਿਨ੍ਹਾਂ ਵਾਅਦਿਆਂ ਤੇ ਇਸ ਨੇ ਲੋਕਾਂ ਤੋਂ ਵੋਟਾਂ ਲਈਆਂ ਸਨ, ਉਨ੍ਹਾਂ ਵਾਅਦਿਆਂ ਨੂੰ ਜਦੋਂ ਅਮਲੀ ਰੂਪ ਦੇਣ ਦਾ ਵੇਲਾ ਆਇਆ ਤਾਂ ਮਾਨਯੋਗ ਵਿੱਤ ਮੰਤਰੀ ਜੀ ਨੇ ਇਹ ਬਜਟ ਪੇਸ਼ ਕਰਕੇ ਉਨ੍ਹਾਂ ਵਾਅਦਿਆਂ ਨੂੰ ਬਿਲਕੁਲ ਹੀ ਦਰਕਿਨਾਰ ਕਰ ਦਿੱਤਾ। ਵਿਸਾਰ ਹੀ ਦਿੱਤਾ ਕਿ ਅਸੀਂ ਲੋਕਾਂ ਨਾਲ ਕੁਝ ਵਾਅਦੇ ਕੀਤੇ ਸਨ। ਜਦੋਂ ਇਹ ਪ੍ਰਸ਼ਨ ਹਾਊਸ ਵਿਚ ਵੀ ਉਠਾਇਆ ਗਿਆ ਤਾਂ ਜਵਾਬ ਵਿਚ ਇਹ ਕਹਿ ਦਿੱਤਾ ਗਿਆ ਕਿ ਸਾਨੂੰ ਪਤਾ ਹੀ ਨਹੀਂ ਸੀ ਕਿ ਰਾਜ ਦੀ ਮਾਲੀ ਸਥਿਤੀ ਇੰਨੀ ਮਾੜੀ ਹੈ, ਇਸੇ ਕਰਕੇ ਅਸੀਂ ਇਹ ਵਾਅਦੇ ਕਰ ਲਏ। ਪਰ ਮੈਂ ਬੜੀ ਨਿਮਰਤਾ ਸਹਿਤ ਇਸ ਪਵਿੱਤਰ ਸਦਨ ਵਿਚ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਹ ਰਿਮਾਈਂਡ ਕਰਵਾਉਣਾ ਚਾਹੁੰਦੀ ਹਾਂ ਕਿ ਚੋਣਾਂ ਤੋਂ ਪਹਿਲਾਂ ਅਖਬਾਰਾਂ ਵਿਚ ਇਹ ਆਮ ਚਰਚਾ ਹੁੰਦੀ ਸੀ ਅਤੇ ਕਾਂਗਰਸ ਪਾਰਟੀ ਦੇ ਆਗੂਆਂ ਅਤੇ ਕਾਰਕੁਨਾਂ ਵੱਲੋਂ ਅਕਸਰ ਇਹ ਮੰਗ ਕੀਤੀ ਜਾਂਦੀ ਸੀ ਕਿ ਸਟੇਟ ਦੀ ਮਾਲੀ ਹਾਲਤ ਬਹੁਤ ਮਾੜੀ ਹੈ, ਇਸ ਕਰਕੇ ਇਥੇ ਫਾਈਨਾਂਸ਼ੀਅਲ ਐਮਰਜੈਂਸੀ ਲਗਾ ਦਿੱਤੀ ਜਾਵੇ। ਜਦੋਂ ਉਸ ਵੇਲੇ ਇਸ ਕਿਸਮ ਦੀ ਮੰਗ ਕੀਤੀ ਜਾਂਦੀ ਸੀ ਤਾਂ ਇਸ ਦਾ ਮਤਲਬ ਬਿਲਕੁਲ ਸਾਫ ਹੈ ਕਿ ਇਨ੍ਹਾਂ ਨੂੰ ਸਟੇਟ ਦੀ ਮਾਲੀ ਅਵਸਥਾ ਦਾ ਪੂਰਾ ਗਿਆਨ ਸੀ। ਜੇ ਗਿਆਨ ਸੀ ਤਾਂ ਫਿਰ ਇਹ ਵਾਅਦੇ ਕਿਉਂ ਕੀਤੇ ਗਏ। ਜੇ ਵਾਅਦੇ ਕੀਤੇ ਗਏ ਅਤੇ ਲੋਕਾਂ ਤੋਂ ਵੋਟਾਂ ਲੈ ਕੇ ਕਾਂਗਰਸ ਪਾਰਟੀ ਨੇ ਆਪਣੀ ਸਰਕਾਰ ਬਣਾਈ ਤਾਂ ਫਿਰ ਅੱਜ ਉਨ੍ਹਾਂ ਵਾਅਦਿਆਂ ਨਾਲ ਵਫਾ ਕਿਉਂ ਨਹੀਂ ਨਿਭਾਈ ਜਾ ਰਹੀ। ਅੱਜ ਜਦੋਂ ਇਨ੍ਹਾਂ ਮੁੱਦਿਆਂ ਦੇ ਬਾਰੇ ਚਰਚਾ ਹੁੰਦੀ ਹੈ ਅਤੇ ਵਿੱਤ ਮੰਤਰੀ ਜੀ ਨੂੰ ਜਾਂ ਮੁੱਖ ਮੰਤਰੀ ਜੀ ਨੂੰ ਇਨ੍ਹਾਂ ਵਾਅਦਿਆਂ ਨੂੰ ਲਾਗੂ ਕਰਨ ਵਾਸਤੇ ਕਿਹਾ ਜਾਂਦਾ ਹੈ ਤਾਂ ਅੱਗੋਂ ਕਹਿ ਦਿੱਤਾ ਜਾਂਦਾ ਹੈ ਕਿ ਅਸੀਂ ਇਹ ਲਾਗੂ ਜ਼ਰੂਰ ਕਰਾਂਗੇ ਲੇਕਿਨ ਕਰਾਂਗੇ ਉਦੋਂ, ਜਦੋਂ ਸਾਧਨ ਹੋਣਗੇ। ਚੁੰਗੀਆਂ ਮੁਆਫ ਕਰਨ ਦਾ ਇਨ੍ਹਾਂ ਨੇ ਵਾਅਦਾ ਕੀਤਾ ਸੀ ਲੇਕਿਨ ਚੁੰਗੀਆਂ ਮੁਆਫ ਨਹੀਂ ਕੀਤੀਆਂ। ਜਦੋਂ ਪੁੱਛਦੇ ਹਾਂ ਕਿ ਕਦੋਂ ਕਰੋਗੇ ਤਾਂ ਜਵਾਬ ਆਉਂਦਾ ਹੈ ਕਿ ਜਦੋਂ ਸਾਧਨ ਹੋਣਗੇ। ਵਾਅਦਾ ਕੀਤਾ ਸੀ ਕਿ ਕਿਸਾਨਾਂ ਨੂੰ ਝੋਨੇ ਦਾ 30 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਬੋਨਸ ਦਿਆਂਗੇ। ਉਹ ਨਹੀਂ ਦਿੱਤਾ। ਬੋਨਸ ਦੇਣ ਦੀ ਮੰਗ ਆਈ ਤਾਂ ਕਹਿ ਦਿੱਤਾ ਕਿ ਉਦੋਂ ਦਿਆਂਗੇ, ਜਦੋਂ ਸਾਧਨ ਹੋਣਗੇ। ਇਨ੍ਹਾਂ ਨੇ ਆਸਾਮੀਆਂ ਭਰਨ ਦੇ ਉਤੇ ਪਾਬੰਦੀ ਲਾ ਦਿੱਤੀ। ਜਦੋਂ ਪੁੱਛਿਆ ਜਾਂਦਾ ਹੈ ਕਿ ਇਹ ਪਾਬੰਦੀ ਕਦੋਂ ਚੁੱਕੋਗੇ ਤਾਂ ਕਿਹਾ ਜਾਂਦਾ ਹੈ ਕਿ ਜਦੋਂ ਮਾਲੀ ਹਾਲਤ ਸੁਧਰੇਗੀ, ਜਦੋਂ ਸਾਧਨ ਹੋਣਗੇ। ਇਸੇ ਤਰ੍ਹਾਂ ਕਰਮਚਾਰੀਆਂ ਨੂੰ ਐਲ.ਟੀ.ਸੀ. ਦੀ ਸਹੂਲਤ ਬੰਦ ਕਰ ਦਿੱਤੀ, ਇਕ ਸਾਲ ਵਾਸਤੇ ਉਨ੍ਹਾਂ ਦਾ ਡੀ.ਏ. ਜਾਮ ਕਰ ਦਿੱਤਾ। ਪੁੱਛਿਆ ਜਾਂਦਾ ਹੈ ਕਿ ਇਹ ਸਹੂਲਤਾਂ ਮੁੜ ਕਦੋਂ ਦਿਓਗੇ ਤਾਂ ਜਵਾਬ ਹੁੰਦਾ ਹੈ, ਜਦੋਂ ਸਾਧਨ ਹੋਣਗੇ। ਜਾਂ ਤਾਂ ਵਿੱਤ ਮੰਤਰੀ ਜੀ ਪੱਕਾ ਹੀ ਕਹਿ ਦੇਣ ਕਿ ਅਸੀਂ ਜਿੰਨੀਆਂ ਪਾਬੰਦੀਆਂ ਲਾਈਆਂ ਹਨ, ਇਹ ਅਗਲੇ ਸਾਲ ਹਟਾ ਦਿਆਂਗੇ ਜੇ ਵਿੱਤ ਮੰਤਰੀ ਜੀ ਇਹ ਕਹਿ ਦਿੰਦੇ ਹਨ ਤਾਂ ਅਸੀਂ

ਸਵੀਕਾਰ ਕਰ ਲੈਂਦੇ ਹਾਂ ਪਰ ਜੇ ਸਾਰੀ ਗੱਲ ਇਸੇ ਗੱਲ ਤੇ ਹੀ ਨਿਰਭਰ ਹੈ ਕਿ ਜਦੋਂ ਸਾਧਨ ਹੋਣਗੇ, ਉਦੋਂ ਹੀ ਕਰਾਂਗੇ ਤਾਂ ਇਸ ਨਾਲ ਕਿਸੇ ਦੀ ਸੰਤੁਸ਼ਟੀ ਕਿਸ ਤਰ੍ਹਾਂ ਹੋ ਸਕਦੀ ਹੈ। ਜਦੋਂ ਖੁਦ ਹੀ ਚਰਚਾ ਕਰਦੇ ਹੋ ਅਤੇ ਬਾਰ-ਬਾਰ ਗੱਲ ਕਰਦੇ ਹੋ ਤਾਂ ਮੈਂ ਇਹ ਕਹਿਣ ਤੋਂ ਸੰਕੋਚ ਨਹੀਂ ਕਰਾਂਗੀ ਜੋ ਪੰਜਾਬੀ ਦਾ ਅਖਾਣ ਹੈ ਕਿ "ਨਾ ਨੌ ਮਣ ਤੇਲ ਤੇ ਨਾ........" ਸੋ ਕਾਂਗਰਸ ਪਾਰਟੀ ਦੀ ਸਰਕਾਰ ਇਸ ਗੱਲ ਲਈ ਵੀ ਮਾਣ ਮਹਿਸੂਸ ਕਰਦੀ ਹੈ ਕਿ ਅਸੀਂ ਲੋਕਾਂ ਨੂੰ ਪਾਰਦਰਸ਼ੀ ਰਾਜ ਪ੍ਰਬੰਧ ਦੇਵਾਂਗੇ। ਕੀ ਇਹ ਪਾਰਦਰਸ਼ਤਾ ਹੈ ? ਕਿਸ ਸਬੰਧ ਵਿੱਚ ਟੈਕਸ ਲਾਏ ਗਏ ਹਨ, ਨਵੇਂ ਟੈਕਸ ਕੋਈ ਨਹੀਂ ਲਾਏ, ਹਿਡਨ ਏਜੰਡਾ ਹੈ, ਇਹ ਵੀ ਗੱਲ ਨੋਟ ਕਰਨ ਵਾਲੀ ਹੈ ਔਰ ਇਹ ਬੜੀ ਮਹੱਤਵਪੂਰਨ ਔਰ ਅਹਿਮ ਗੱਲ ਹੈ.....(ਟਰੈਜ਼ਰੀ ਬੈਂਚਿਜ਼ ਵੱਲੋਂ ਵਿਘਨ) ਚੇਅਰਮੈਨ ਸਾਹਿਬ, ਮੈਂ ਤੁਹਾਡੀ ਆਗਿਆ ਲੈ ਕੇ ਬੋਲਣ ਲੱਗੀ ਹਾਂ। ਕ੍ਰਿਪਾ ਕਰਕੇ ਇਨ੍ਹਾਂ ਨੂੰ ਕਹੋ ਕਿ ਮੈਨੂੰ ਇਨਟ੍ਰਪਟ ਨਾ ਕੀਤਾ ਜਾਵੇ ਕਿਉਂਕਿ ਮੈਂ ਕਦੇ ਵੀ ਕਿਸੇ ਮਾਨਯੋਗ ਮੈਂਬਰ ਨੂੰ ਆਪਣੀ ਗੱਲ ਕਰਦੇ ਹੋਏ ਕਦੇ ਇਨਟ੍ਰਪਟ ਨਹੀਂ ਕੀਤਾ, ਕਦੇ ਇਸ ਤਰ੍ਹਾਂ ਉਨ੍ਹਾਂ ਦੀ ਗੱਲ ਵਿੱਚ ਇੰਟਰਫੀਅਰ ਨਹੀਂ ਕੀਤਾ। ਪਲੀਜ਼।

**Mr. Chairman :** Not to interrupt, please.

**ਡਾਕਟਰ ਉਪਿੰਦਰਜੀਤ ਕੌਰ :** ਸੋ, ਮੈਂ ਬੇਨਤੀ ਕਰ ਰਹੀ ਸੀ ਕਿ ਨਵੇਂ ਯੂਜ਼ਰ ਚਾਰਜਿਜ਼ ਲਗਾਏ ਜਾਣੇ ਹਨ ਔਰ ਉਨ੍ਹਾਂ ਵਿੱਚ ਵਾਧਾ ਕੀਤਾ ਜਾਣਾ ਹੈ। ਸਿੰਗਲਾ ਸਾਹਿਬ ਨੇ ਕਿਹਾ ਹੈ ਕਿ ਸੰਗਤ ਦਰਸ਼ਨ ਲਈ ਪੈਸਾ ਦਿੱਤਾ ਗਿਆ ਪਰ ਹਾਊਸ ਕੋਲੋਂ ਉਸ ਨੂੰ ਪਾਸ ਨਹੀਂ ਕਰਵਾਇਆ। ਹੁਣ ਵੀ ਹਾਊਸ ਨੂੰ ਦੱਸੇ ਬਗੈਰ ਹੀ ਯੂਜ਼ਰ ਚਾਰਜਿਜ਼ ਲੱਗਣਗੇ ਔਰ ਕਿੰਨੇ ਲੱਗਣਗੇ, ਕਦੋਂ ਲਾਉਣਗੇ ਇਸ ਬਾਰੇ ਹਾਊਸ ਤੋਂ ਕੋਈ ਪ੍ਰਵਾਨਗੀ ਨਹੀਂ ਲਈ ਗਈ ਹੈ। ਕੀ ਇਹ ਮੌਜੂਦਾ ਸਰਕਾਰ ਦੀ ਪਾਰਦਰਸ਼ਤਾ ਹੈ ? ਇਹ ਵੀ ਇੱਕ ਪ੍ਰਸ਼ਨ ਚਿੰਨ੍ਹ ਹੈ ਜਿਸ ਦਾ ਉਤਰ ਇਨ੍ਹਾਂ ਨੂੰ ਦੇਣਾ ਚਾਹੀਦਾ ਹੈ ਔਰ ਬਿਨਾਂ ਇਸ ਬਾਰੇ ਦੱਸੇ ਇਹ ਬਜਟ ਹਾਊਸ ਤੋਂ ਪ੍ਰਵਾਨ ਕਰਵਾਇਆ ਜਾਣਾ ਹੈ। ਇਸ ਬਾਰੇ ਇਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਇਨ੍ਹਾਂ ਨੇ ਕਿਸ-ਕਿਸ ਚੀਜ਼ ਤੇ ਕਿਸ ਦਰ ਤੇ ਕਦੋਂ ਤੋਂ ਇਹ ਟੈਕਸ ਲਾਉਣੇ ਹਨ। ਸੋ ਮੈਨੂੰ ਲੱਗਦਾ ਹੈ, ਮੈਂ ਮਾਨਯੋਗ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗੀ ਕਿ ਬਜਟ ਤੇ ਡਿਸਕਸ਼ਨ ਤੋਂ ਬਾਅਦ ਉਨ੍ਹਾਂ ਨੇ ਜਦੋਂ ਹਾਊਸ ਵਿੱਚ ਆਪਣੇ ਵਿਚਾਰ ਰਖਣੇ ਹਨ, ਪੇਸ਼ ਕਰਨੇ ਹਨ ਅਤੇ ਉਨ੍ਹਾਂ ਨੇ ਤਜਵੀਜ਼ਾਂ ਨੂੰ ਵੀ ਰੀਵਿਊ ਕਰਨਾ ਹੈ ਤਾਂ ਬਿਹਤਰ ਹੋਵੇਗਾ ਕਿ ਉਹ ਡੀਟੇਲ ਵਿੱਚ ਇਸ ਬਾਰੇ ਐਕਸਰਸਾਈਜ਼ ਕਰ ਲੈਣ ਕਿ ਕਿੱਥੇ-ਕਿੱਥੇ ਉਨ੍ਹਾਂ ਨੇ ਟੈਕਸ ਵਧਾਉਣੇ ਹਨ ਅਤੇ ਕਿਸ-ਕਿਸ ਡੇਟ ਤੋਂ ਵਧਾਉਣੇ ਹਨ ਅਤੇ ਕਿੰਨੇ ਪਰਸੈਂਟ ਵਧਣੇ ਹਨ। ਇਸ ਬਾਰੇ ਉਹ ਸਾਰੇ ਹਾਊਸ ਵਿੱਚ ਸਪੈਸੀਫਾਈ ਕਰਨ ਦੀ ਖੇਚਲ ਕਰਨ ਤਾਂ ਜੋ ਸਾਨੂੰ ਵੀ ਪਤਾ ਹੋਵੇ ਕਿ ਇਨ੍ਹਾਂ ਨੇ ਕਿਹੜੇ-ਕਿਹੜੇ ਨਵੇਂ ਟੈਕਸ ਪੰਜਾਬ ਦੇ ਲੋਕਾਂ ਤੇ ਲਗਾਉਣੇ ਹਨ ਅਤੇ ਨਵੀਆਂ ਸਰਵਿਸਿਜ਼ ਤੋਂ ਕਿਹੜੇ-ਕਿਹੜੇ ਢੰਗ ਰਾਹੀਂ ਪੈਸੇ ਵਸੂਲੇ ਜਾਣੇ ਹਨ ਅਤੇ ਇਨ੍ਹਾਂ ਤੋਂ ਮੌਜੂਦਾ ਸਰਕਾਰ ਨੂੰ ਕੀ ਪ੍ਰਾਪਤੀ ਹੋਵੇਗੀ। ਚੇਅਰਮੈਨ ਸਾਹਿਬ, ਬਜਟ ਇਕ ਬਹੁਤ ਮਹੱਤਵਪੂਰਨ ਅਤੇ ਸ਼ਕਤੀਸ਼ਾਲੀ ਸਾਧਨ ਹੈ ਜੋ ਕਿ ਕਿਸੇ ਇਕਾਨਮੀ ਨੂੰ ਰੀਸਟਰਕਚਰ ਕਰਨ ਦੇ ਵਿੱਚ ਅਹਿਮ ਭੂਮਿਕਾ ਨਿਭਾਉਂਦਾ ਹੈ। ਇਹ ਕੇਵਲ ਆਮਦਨ ਅਤੇ ਖਰਚ ਦਾ ਅਨੁਮਾਨਿਤ ਚਿੱਠਾ ਹੀ ਨਹੀਂ ਹੁੰਦਾ। ਇਹ ਪਾਵਰਫੁੱਲ ਇੰਸਟਰੂਮੈਂਟ ਹੈ ਜਿਸ ਨਾਲ ਇਕਾਨਮੀ ਦੇ ਵੱਖ-ਵੱਖ ਸੈਕਟਰਾਂ ਨੂੰ ਰੀਸਟਰਕਚਰ ਕੀਤਾ ਜਾਂਦਾ ਹੈ ਅਤੇ ਸਮਾਜ ਦੀਆਂ ਚੁਣੌਤੀਆਂ ਅਨੁਸਾਰ ਉਸ ਨੂੰ ਢਾਲਿਆ ਜਾਂਦਾ ਹੈ ਪਰ ਮੈਨੂੰ ਨਹੀਂ ਲਗਦਾ ਕਿ ਇਸ ਸਮੁੱਚੇ ਬਜਟ ਡਾਕੂਮੈਂਟ ਵਿਚ ਇਕਾਨਮੀ ਨੂੰ ਰੀਸਟਰਕਚਰ ਕਰਨ ਲਈ ਕੋਈ ਵਿਸ਼ੇਸ਼ ਨੀਤੀ ਦਾ ਉਲੇਖ ਕੀਤਾ ਗਿਆ ਹੋਵੇ। ਸੋ ਜਦੋਂ ਵੀ ਅਸੀਂ ਕਿਸੇ ਬਜਟ ਤਜਵੀਜ਼ਾਂ ਦਾ ਮੁਲਾਂਕਣ ਕਰਨਾ ਹੁੰਦਾ ਹੈ ਤਾਂ ਅਸੀਂ ਵੇਖਦੇ ਹਾਂ ਕਿਉਂਕਿ ਬਜਟ ਦਾ ਮੁੱਖ ਕੰਮ ਗ੍ਰੋਥ ਓਰੀਐਂਟਿਡ ਹੈ ਅਤੇ ਕੀ ਬਜਟ ਵਿਕਾਸ ਦਰ ਨੂੰ ਪੇਸ਼ ਕਰਨ ਵਿੱਚ ਉਸ ਅਰਥ ਵਿਵਸਥਾ ਦੇ ਸਰਬ-ਪੱਖੀ ਵਿਕਾਸ ਵਿੱਚ ਹਿੱਸਾ ਪਾਉਂਦਾ ਹੈ ? ਜੇ ਅਸੀਂ ਪੰਜਾਬ ਤੇ ਨਜ਼ਰ ਮਾਰੀਏ ਤਾਂ ਪੰਜਾਬ ਕਦੇ ਹਿੰਦੁਸਤਾਨ ਵਿੱਚ ਅੱਵਲ ਨੰਬਰ ਤੇ ਹੋਣ ਵਾਲਾ ਸੂਬਾ ਸੀ ਪ੍ਰਤੀ ਵਿਅਕਤੀ ਆਮਦਨ ਦੇ ਹਿਸਾਬ ਨਾਲ। ਇਥੇ ਦੋ ਤਿੰਨ ਦਿਨ ਪਹਿਲਾਂ ਸਿੰਗਲਾ ਸਾਹਿਬ ਬੋਲ ਰਹੇ ਸਨ ਤੇ ਕਹਿ ਰਹੇ ਸਨ ਕਿ ਜਿਹੜਾ ਪੰਜਾਬ ਦਰਜਾ ਅੱਵਲ ਤੋਂ ਤੀਜੇ ਨੰਬਰ ਤੇ ਆਇਆ ਹੈ, ਇਹ ਅਕਾਲੀ ਸਰਕਾਰ ਦੀ ਦੇਣ ਹੈ। ਇਹ ਗੱਲ ਬਿਲਕੁਲ ਦਰੁਸਤ ਨਹੀਂ ਹੈ। ਕਦੀ ਪੰਜਾਬ ਦਾ ਸੂਬਾ ਪ੍ਰਤੀ ਵਿਅਕਤੀ ਅਸਲ ਆਮਦਨ ਦੇ ਪੱਖੋਂ ਅੱਵਲ ਨੰਬਰ ਤੇ ਹੁੰਦਾ ਸੀ ਪਰ ਅੱਜ ਉਹ ਤੀਸਰੇ ਨੰਬਰ ਤੇ ਆ ਗਿਆ ਹੈ। ਦਿੱਲੀ ਪਹਿਲੇ ਨੰਬਰ ਤੇ ਹੈ ਅਤੇ ਮਹਾਂਰਾਸ਼ਟਰ ਦੂਜੇ ਨੰਬਰ ਤੇ ਹੈ। 1992-93 ਵਿਚ ਪੰਜਾਬ ਦੂਜੇ ਨੰਬਰ ਤੇ ਸੀ ਅਤੇ ਮਹਾਂਰਾਸ਼ਟਰ ਤੀਜੇ ਨੰਬਰ ਤੇ ਸੀ। ਪਰ ਸਾਲ 1995-96 ਵਿਚ ਪੰਜਾਬ ਦੂਜੇ ਤੋਂ ਤੀਜੇ ਨੰਬਰ ਤੇ ਆ ਗਿਆ। ਸੋ, ਇਹ ਜਿਹੜੀ

[ ਡਾਕਟਰ ਉਪਿੰਦਰਜੀਤ ਕੌਰ ]

ਇਕ ਗਲਤ ਧਾਰਨਾ ਬਣਾਈ ਹੋਈ ਹੈ, ਉਸ ਨੂੰ ਦਰੁਸਤ ਕਰ ਲੈਣਾ ਉਚਿਤ ਹੋਵੇਗਾ। ਅਸਲ ਗੱਲ ਹੈ ਕਿ ਪੰਜਾਬ ਦੇ ਲੋਕ ਬੜੇ ਮਿਹਨਤੀ ਅਤੇ ਉਦਮੀ ਹਨ ਅਤੇ ਰੱਬ ਦੇ ਹੁਕਮ ਨੂੰ ਮੰਨਦੇ ਹੋਏ ਉਹ ਦਿਨ-ਰਾਤ ਮਿਹਨਤ ਕਰਦੇ ਹਨ। ਭਾਵੇਂ ਸਾਡੇ ਸੂਬੇ ਵਿਚ ਮਿਨਰਲ ਰਿਸੋਰਸਿਜ਼ ਅਵੇਲੇਬਲ ਨਹੀਂ ਹਨ ਲੇਕਿਨ ਫਿਰ ਵੀ ਇਥੋਂ ਦੇ ਲੋਕ ਮਿਹਨਤੀ, ਉਦਮੀ ਅਤੇ ਜ਼ੋਖਮ ਉਠਾਉਣ ਵਾਲੇ ਹਨ ਅਤੇ ਇਹ ਸੂਬਾ ਹਿੰਦੁਸਤਾਨ ਦਾ ਮੋਹਰੀ ਸੂਬਾ ਰਿਹਾ ਹੈ। ਪਰ ਕੁਝ ਐਸੇ ਹਾਲਾਤ ਬਣੇ ਕਿ 10 ਸਾਲ ਦਹਿਸ਼ਤਵਾਦ ਨੇ ਪੰਜਾਬ ਨੂੰ ਅੱਗੇ ਨਾ ਵਧਣ ਦਿੱਤਾ। ਫਿਰ ਇਨ੍ਹਾਂ 10 ਸਾਲਾਂ ਦੇ ਬਾਅਦ ਜਿਹੜਾ ਆਰਥਿਕ ਅਸਥਿਰਤਾ ਵਾਲਾ ਮਾਹੌਲ ਸੂਬੇ ਵਿਚ ਕਾਇਮ ਰਿਹਾ, ਭਾਵੇਂ ਕਾਂਗਰਸ ਦੀ ਸਰਕਾਰ ਆਈ ਜਾਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ, ਉਸ ਡਿੱਗੀ ਹੋਈ ਇਕਾਨਮੀ ਨੂੰ ਬਿਲਕੁਲ ਥੱਲਿਉਂ ਚੁੱਕ ਕੇ ਉਪਰ ਤੱਕ ਲਿਜਾਣ ਵਾਸਤੇ ਕੁਝ ਸਮਾਂ ਤਾਂ ਜ਼ਰੂਰ ਲੱਗਦਾ ਹੈ।

ਚੇਅਰਮੈਨ ਸਾਹਿਬ, ਮੈਂ ਬੜੇ ਅਦਬ ਨਾਲ ਅਤੇ ਨਿਮਰਤਾ ਸਹਿਤ ਬੇਨਤੀ ਕਰਦੀ ਹਾਂ ਕਿ ਸਾਲ 1997 ਤੋਂ ਲੈ ਕੇ 2002 ਦੇ ਸਮੇਂ ਵਿਚ, ਜਿਸ ਸਮੇਂ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਨੂੰ ਪੰਜਾਬ ਦੀ ਸੇਵਾ ਕਰਨ ਦਾ ਮਾਣ ਮਿਲਿਆ, ਇਸ ਸਮੇਂ ਦੌਰਾਨ ਜਿਥੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਪੱਕੇ ਪੈਰੀਂ ਬਹਾਲ ਹੋਏ ਭਾਈਚਾਰਕ ਇਕਸੁਰਤਾ ਕਾਇਮ ਹੋਈ, ਉਥੇ ਵਿਕਾਸ ਦੇ ਪੱਖੋਂ ਵੀ ਨਵੇਂ ਮੀਲ ਪੱਥਰ ਸਥਾਪਿਤ ਹੋਏ। ਆਪਾਂ ਜੇਕਰ ਪਾਰਟੀ ਲਾਈਨ ਤੋਂ ਉਪਰ ਉਠ ਕੇ ਸੋਚੀਏ ਤਾਂ ਅਸੀਂ ਇਸ ਗੱਲ ਦੇ ਕਾਇਲ ਹੋਵਾਂਗੇ ਕਿ ਪਿਛਲੇ ਪੰਜ ਸਾਲਾਂ ਦੇ ਦੌਰਾਨ ਜੋ ਵਿਕਾਸ ਹੋਇਆ, ਉਹ ਅਨ-ਪ੍ਰੈਸੀਡੈਂਟਡ ਹੈ। ਇਹ ਜੋ ਕਿਹਾ ਜਾਂਦਾ ਹੈ ਕਿ ਕਰਜ਼ੇ ਲੈ ਕੇ ਕੀਤਾ ਹੈ, ਕਰਜ਼ੇ ਲੈਣਾ ਕੋਈ ਗੁਨਾਹ ਨਹੀਂ ਹੈ। ਲਾਰਡ ਕੇਨਜ਼ ਦੀ ਥਿਊਰੀ ਲੈ ਲਓ, ਫਿਸਕਲ ਡੈਫੀਸਟ ਦੀ ਥਿਊਰੀ ਲੈ ਲਓ, ਇਸ ਬਜਟ ਵਿਚ ਇਹ ਲਿਖਿਆ ਹੈ ਕਿ ਅਸੀਂ ਪੰਜ ਸਾਲਾਂ ਦੇ ਸਮੇਂ ਵਿਚ, ਅਸੀਂ ਤਦ ਤਕ 5% ਖਰਚਾ ਘਟਾਈ ਜਾਣਾ ਹੈ, ਜਿੰਨੀ ਦੇਰ ਅਸੀਂ ਫਿਸਕਲ ਡੈਫੀਸਿਟ ਜ਼ੀਰੋ ਨਹੀਂ ਕਰ ਲੈਂਦੇ। ਇਹ ਬੈਲੈਂਸ ਬਜਟ ਵਾਲੀ ਗੱਲ ਬਿਲਕੁਲ 19ਵੀਂ ਸੈਂਚਰੀ ਦੀ ਹੈ। ਵੀਹਵੀਂ ਸਦੀ ਵਿਚ ਕੇਨਜ਼ ਨੇ ਜਿਹੜਾ ਇਕਾਨਮੀ ਨੂੰ ਰਿਵਾਈਵ ਕਰਨ ਦਾ ਸਿਧਾਂਤ ਦਿੱਤਾ ਹੈ, ਉਹ ਕਹਿੰਦਾ ਹੈ ਕਿ ਤੁਸੀਂ ਫਿਸਕਲ ਡੈਫੀਸਿਟ ਕਰੀਏਟ ਕਰੋ। ਲੇਕਿਨ ਉਸ ਫਿਸਕਲ ਡੈਫੀਸਿਟ ਨੂੰ, ਜੇ ਤਾਂ ਡਿਪਰੈਸ਼ਨ ਹੈ ਤਾਂ ਭਾਵੇਂ ਕਨਜੰਪਸ਼ਨ ਐਕਸੀਪੈਂਡੀਚਰ ਤੇ ਵੀ ਖਰਚ ਕਰ ਦਿਓ। ਜੇਕਰ ਅਜਿਹਾ ਸਮਾਂ ਨਹੀਂ ਤਾਂ ਇਕਾਨਮੀ ਨੂੰ ਮੁੜ ਪੱਕੇ ਪੈਰੀਂ ਖੜ੍ਹਾਂ ਕਰਨ ਦੇ ਲਈ, ਇੰਪਲਾਇਮੈਂਟ ਜੈਨਰੇਟ ਕਰਨ ਲਈ, ਇਨਕਮ ਜੈਨਰੇਟ ਕਰਨ ਲਈ, ਉਸ ਨੇ ਕਿਹਾ ਕਿ ਕਰਜ਼ਾ ਲਓ ਅਤੇ ਇਸ ਪੈਸੇ ਨੂੰ ਇਨਵੈਸਟ ਕਰੋ ਤਾਂ ਜੋ ਪ੍ਰੋਡਕਟਿਵ ਅਪਰੇਟਸ ਬਰਾਡ-ਬੇਸਡ ਹੋਵੇ ਅਤੇ ਇਕਾਨਮੀ ਬਹੁਤ ਤੇਜ਼ੀ ਦੇ ਨਾਲ ਅੱਗੇ ਵਧ ਸਕੇ। ਸੋ, ਫਿਸਕਲ ਡੈਫੀਸਿਟ ਆਪਣੇ ਆਪ ਵਿਚ ਮਾੜਾ ਨਹੀਂ। ਫਿਸਕਲ ਡੈਫੀਸਿਟ ਉਦੋਂ ਮਾੜਾ ਹੋ ਜਾਂਦਾ ਹੈ ਜਦੋਂ ਸਭ ਹੱਦਾਂ-ਬੰਨੇ ਕਰਾਸ ਕਰ ਜਾਵੇ। ਸੋ, ਸਾਨੂੰ ਇਹ ਜਿਹੜੀ ਗੱਲ ਇਥੇ ਲਿਖੀ ਹੈ, ਉਸ ਨੂੰ ਮੁੜ ਵਿਚਾਰਨਾ ਬਣਦਾ ਹੈ ਅਤੇ ਕੁਆਲੀਫਾਈ ਕਰਨਾ ਬਣਦਾ ਹੈ। ਬਜਟ ਡਾਕੂਮੈਂਟ ਦੇ ਵਿਚ ਵੀ ਇਹ ਮਾੜੀ ਗੱਲ ਨਹੀਂ। ਜੇ ਇਹ ਲੱਗਦਾ ਹੈ ਕਿ ਸਟੇਟ ਉਤੇ ਬਹੁਤਾ ਭਾਰ ਪੈ ਗਿਆ ਹੈ ਤਾਂ ਫਿਰ ਇਸ ਨੂੰ ਜਰੂਰ ਕਨਟੇਨ ਕਰਨਾ ਬਣਦਾ ਹੈ। ਮੈਂ ਇਸ ਗੱਲ ਨਾਲ ਸਹਿਮਤ ਹਾਂ। ਸੋ, ਇਕਾਨਮੀ ਦੀ ਜਿਹੜੀ ਸਭ ਤੋਂ ਪਹਿਲੀ ਲੋੜ ਹੁੰਦੀ ਹੈ, ਉਹ ਹੈ ਰੇਟ-ਆਫ-ਕੈਪੀਟਲ-ਫਾਰਮੇਸ਼ਨ ਵਧਾਈ ਜਾਵੇ, ਤਾਂ ਹੀ ਇਕਾਨਮੀ ਤਰੱਕੀ ਕਰਦੀ ਹੈ। ਜਿੱਥੋਂ ਤੱਕ ਸਾਡੇ ਸੂਬੇ ਦਾ ਤਾਅਲੁੱਕ ਹੈ, ਜਿਸ ਤਰ੍ਹਾਂ ਮੈਂ ਦੱਸਿਆ ਸੀ ਕਿ ਕਦੇ ਇਹ ਅਵੱਲ ਨੰਬਰ ਦਾ ਸੂਬਾ ਸੀ ਪਰ ਅੱਜ ਤੀਜੇ ਦਰਜੇ ਤੇ ਆ ਗਿਆ ਹੈ ਔਰ ਜੋ ਸਾਡੀ ਵਿਕਾਸ ਦੀ ਦਰ ਹੈ, ਜੇ ਅਸੀਂ ਉਨ੍ਹੀਂਵੇਂ ਦਹਾਕੇ ਦੀ ਵਿਕਾਸ ਦਰ ਨੂੰ ਲਈਏ ਜਿੱਥੇ ਨੈਸ਼ਨਲ ਐਵਰੇਜ ਗਰੋਥ ਰੇਟ 6% ਹੈ, ਜਦ ਕਿ ਪੰਜਾਬ ਵਿੱਚ ਉਨ੍ਹੀਂਵੇਂ ਦਹਾਕੇ ਵਿੱਚ ਇਹ ਗਰੋਥ ਰੇਟ 4% ਰਿਹਾ ਹੈ ਭਾਵ ਨੈਸ਼ਨਲ ਐਵਰੇਜ ਨਾਲੋਂ ਵੀ ਘੱਟ ਰਿਹਾ ਹੈ। ਇਸ ਦਾ ਮਤਲਬ ਹੈ ਕਿ ਸਾਡਾ ਪ੍ਰੋਡੱਕਟਿਵ ਉਪਰੇਟਿਸ ਉਸ ਗਤੀ ਨਾਲ ਨਹੀਂ ਵਧਿਆ ਜਿਸ ਨਾਲ ਇਹ ਵਧਣਾ ਚਾਹੀਦਾ ਸੀ। ਸੋ ਲੋੜ ਹੈ ਕਿ ਅਸੀਂ ਕੇਵਲ ਆਪਣੇ ਆਪ ਨੂੰ ਫਿਸਕਲ ਮੈਨੇਜਮੈਂਟ ਤੱਕ ਹੀ ਸੀਮਿਤ ਨਾ ਰੱਖੀਏ। ਜਿਸ ਤਰ੍ਹਾਂ ਇਸ ਬਜਟ ਵਿੱਚ ਅਪਰੋਚ ਰਹੀ ਹੈ, ਉਹ ਕੇਵਲ ਫਿਸਕਸ ਮੈਨੇਜਮੈਂਟ ਤੱਕ ਹੀ ਸੀਮਤ ਹੈ। ਅੱਗੋਂ ਉਸ ਨੂੰ ਗਰੋਥ ਓਰੀਐਂਟੇਸ਼ਨ ਮਿਲੇ, ਇਸ ਸਬੰਧ ਵਿੱਚ ਕੋਈ ਪ੍ਰਯਾਸ ਨਹੀਂ ਕੀਤਾ ਗਿਆ ਔਰ ਇਸ ਪੱਖੋਂ ਇਹ ਬਜਟ ਊਣਾ ਹੈ ਅਤੇ ਵਿਕਾਸ ਮੁੱਖੀ ਨਹੀਂ ਹੈ। ਸੋ, ਮੇਰੀ ਬੇਨਤੀ ਹੈ ਕਿ ਇਸ ਬਜਟ ਵਿੱਚ ਇਸ ਵਿਸ਼ੇ ਨੂੰ ਛੋਹਿਆ ਹੀ ਨਹੀਂ ਗਿਆ ਕਿ ਕੈਪੀਟਲ ਫਾਰਮੇਸ਼ਨ ਦੀ ਦਰ ਨੂੰ ਕਿਵੇਂ ਵਧਾਇਆ ਜਾਵੇ, ਇਸ ਨੂੰ ਟੋਟਲੀ ਅਣਗੌਲਿਆਂ ਕਰ ਦਿੱਤਾ

ਗਿਆ ਹੈ। ਸੋ ਇਸ ਚੀਜ਼ ਨੂੰ ਇਸਦੇ ਵਿੱਚ ਇਨਕਲਯੂਡ ਕੀਤਾ ਜਾਣਾ ਚਾਹੀਦਾ ਹੈ। ਕਿਉਂਕਿ ਬਜਟ ਦਾ ਕੰਮ ਸਮੇਂ ਦੀਆਂ ਮੁੱਖ ਚੁਣੌਤੀਆਂ ਨੂੰ ਮੀਟ ਕਰਨਾ ਹੁੰਦਾ ਹੈ ਜਿਸ ਤਰ੍ਹਾਂ ਕਿ ਇਕ ਚੁਣੌਤੀ ਇਹ ਹੈ ਕਿ ਜੇ ਸਾਡਾ ਗਰੋਥ ਰੇਟ ਸਲੋਅ ਡਾਊਨ ਕਰ ਗਿਆ ਹੈ ਅਤੇ ਨੈਸ਼ਨਲ ਐਵਰੇਜ ਨਾਲੋਂ ਵੀ ਘੱਟ ਹੈ, ਅਸੀਂ ਪਹਿਲੇ ਦਰਜੇ ਤੋਂ ਤੀਜੇ ਦਰਜੇ ਤੇ ਆ ਗਏ ਹਾਂ ਤਾਂ ਸਾਨੂੰ ਇਸ ਪਾਸੇ ਕਾਰਜ ਕਰਨਾ ਚਾਹੀਦਾ ਹੈ ਅਤੇ ਜਦੋਂ ਸਾਡਾ ਬਾਕਾਇਦਾ ਵਿਕਾਸ ਨਹੀਂ ਹੋ ਰਿਹਾ ਹੈ ਤਾਂ ਦੂਜੀ ਚੁਣੌਤੀ ਜੋ ਸਾਡੇ ਸਾਹਮਣੇ ਹੈ ਇਕ ਭੱਖਵੀਂ ਸਮੱਸਿਆ, ਗੰਭੀਰ ਸਮੱਸਿਆ ਜੋ ਸਾਡੇ ਸਾਹਮਣੇ ਹੈ, ਉਹ ਵਧ ਰਹੀ ਬੇਰੋਜ਼ਗਾਰੀ ਹੈ। ਇਸ ਬਜਟ ਵਿੱਚ ਵਧ ਰਹੀ ਬੇਰੋਜ਼ਗਾਰੀ ਨੂੰ ਠੱਲ੍ਹ ਪਾਉਣ ਲਈ ਕੁਝ ਵੀ ਨਹੀਂ ਅਤੇ ਸਾਰਾ ਯਤਨ ਫਿਸਕਲ ਮੈਨੇਜਮੈਂਟ ਤੱਕ ਹੀ ਸੀਮਤ ਹੈ ਕਿ ਫਿਸਕਲ ਡੈਫੀਸਿਟ ਨੂੰ ਘਟਾ ਲਈਏ। ਮੇਰੀ ਬੇਨਤੀ ਹੈ ਕਿ ਅਜੇ ਆਪਾਂ ਸਾਰਿਆਂ ਨੇ ਮੁੜ ਮਿਲਣਾ ਹੈ ਅਤੇ ਜਿਹੜੀਆਂ ਇੱਥੇ ਫਿਗਰਜ਼ ਦਿੱਤੀਆਂ ਗਈਆਂ ਹਨ, ਇਹ ਇੱਥੇ ਤੱਕ ਹੀ ਨਹੀਂ ਰਹਿਣੀਆਂ, ਫਿਸਕਲ ਡੈਫੀਸਿਟ ਵੀ ਇੱਥੇ ਨਾ ਰਹਿ ਕੇ ਇਹ ਫਿਗਰਜ਼ ਰੀਵਾਈਜ਼ਡ ਐਸਟੀਮੇਟ ਵਿੱਚ ਵਧਣੀਆਂ ਹਨ ਕਿਉਂਕਿ ਇਕਾਨਮੀ ਦੀਆਂ ਗਰੋਥ ਨੀਡਜ਼ ਹੁੰਦੀਆਂ ਹਨ। ਸੋ, ਸਾਨੂੰ ਲੋੜ ਹੈ ਕਿ ਅਸੀਂ ਬੇਰੋਜ਼ਗਾਰੀ ਨੂੰ ਦੂਰ ਕਰਨ ਵੇਲੇ ਨੌਵੀਂ ਪਲਾਨ ਦੇ ਡਾਕੂਮੈਂਟਸ ਦੇ ਅਨੁਸਾਰ ਬਾਕਾਇਦਾ ਨੀਤੀ ਅਪਣਾਈਏ। ਪੰਜਾਬ ਦੇ ਵਿੱਚ ਜਿਹੜੀ ਲੇਬਰ ਫੋਰਸ ਹੈ, ਇਸਦੇ ਵਿੱਚ ਬਾਕਾਇਦਾ ਵਾਧਾ ਹੋ ਰਿਹਾ ਹੈ ਔਰ ਜਿੱਥੋਂ ਤੱਕ ਰੋਜ਼ਗਾਰ ਅਵਸਰ ਕਰੀਏਟ ਕਰਨ ਦਾ ਤਾਅਲੁੱਕ ਹੈ, ਉਹ ਇਸ ਗਰੋਥ ਰੇਟ ਦੇ ਮੁਕਾਬਲੇ ਬਹੁਤ ਹੀ ਘੱਟ ਹਨ। ਸਿੱਟੇ ਵਜੋਂ ਜਿਹੜੇ ਲੋਕ ਅੱਜ ਅਨਇੰਪਲਾਇਡ ਹਨ, ਉਨ੍ਹਾਂ ਨੂੰ ਰੋਜ਼ਗਾਰ ਦੇ ਅਵਸਰ ਮੁਹੱਈਆ ਨਹੀਂ ਕੀਤੇ ਜਾਂਦੇ, ਬਲਕਿ ਸਮੇਂ ਦੇ ਨਾਲ-ਨਾਲ ਇਹ ਅਨਇੰਪਲਾਇਡ ਦਾ ਬੈਕਲਾਗ ਵਧਦਾ ਜਾ ਰਿਹਾ ਹੈ ਅਤੇ ਇਹ ਸਾਡੇ ਲਈ ਇਕ ਵੱਡੀ ਚਿੰਤਾਜਨਕ ਸਮੱਸਿਆ ਬਣ ਗਿਆ ਹੈ। ਇਹ ਉਹ ਸਮੱਸਿਆ ਹੈ ਜਿਸ ਦਾ ਸਾਨੂੰ ਛੇਤੀ ਹੱਲ ਲੱਭਣਾ ਚਾਹੀਦਾ ਹੈ ਨਹੀਂ ਤਾਂ this will lead to political and social instability. ਫਿਰ ਇਨਕਲਾਬ ਅਜਿਹੀਆਂ ਸਥਿਤੀਆਂ ਵਿੱਚ ਹੀ ਪੈਦਾ ਹੁੰਦੇ ਹਨ ਅਤੇ ਅਨਾਰਕੀ ਵੀ ਇਹੋ ਜਿਹੀ ਸਥਿਤੀ ਵਿੱਚ ਹੀ ਪੈਦਾ ਹੁੰਦੀ ਹੈ, ਜਿਹੜਾ ਆਪਾਂ ਨੇ ਪਿਛੇ ਭਿਆਨਕ ਦਹਿਸ਼ਤ ਵਾਲਾ ਸਮਾਂ ਦੇਖਿਆ ਹੈ, ਉਸਦੇ ਵਿੱਚ ਵੀ ਕੁਝ ਹੱਦ ਤੱਕ ਆਰਥਿਕ ਕਾਰਨ ਜ਼ਿੰਮੇਂਵਾਰ ਸੀ। ਸੋ ਮੇਰੀ ਬੇਨਤੀ ਹੈ ਕਿ ਇਸ ਪੱਖ ਨੂੰ ਅਣਗੌਲਿਆਂ ਕੀਤਾ ਗਿਆ ਹੈ ਅਤੇ ਅਸੀਂ ਕਿੰਨੇ ਪਿੱਛੇ ਹਾਂ ਕਿ ਨੌਵੀਂ ਪੰਜ ਸਾਲਾ ਪਲਾਨ ਦੇ ਡਾਕੂਮੈਂਟਸ ਦੇ ਅਨੁਸਾਰ ਇੰਪਲਾਇਮੈਂਟ ਜਨਰੇਸ਼ਨ ਦੀ ਜੋ ਦਰ ਹੈ ਉਹ ਪੰਜਾਬ ਦੀ, ਭਾਰਤ ਦੇ ਦੂਜੇ ਸਾਰੇ ਸੂਬਿਆਂ ਨਾਲ ਸੱਭ ਤੋਂ ਘੱਟ ਹੈ। ਕਹਿਣ ਨੂੰ ਤਾਂ ਸਾਡਾ ਸੂਬਾ ਖੁਸ਼ਹਾਲ ਹੈ ਪਰ ਇੰਪਲਾਇਮੈਂਟ ਜਨਰੇਸ਼ਨ ਸਭ ਤੋਂ ਘੱਟ ਭਾਵ 0.75% ਹੈ, ਜਦ ਕਿ ਇਨਕਰੀਜ਼ਿੰਗ ਲੇਬਰ ਫੋਰਸ 2002 ਵਿੱਚ 2.27% ਹੈ। ਤੁਸੀਂ ਖੁਦ ਹੀ ਅੰਦਾਜ਼ਾ ਲਗਾ ਲਓ ਕਿ ਬੈਕਲਾਗ ਕਿੰਨਾ ਹੈ ਅਤੇ ਸਮੇਂ ਦੇ ਨਾਲ ਕਿੰਨਾ ਵਧਣਾ ਹੈ। ਇਸ ਸਮੱਸਿਆ ਦੀ ਗੰਭੀਰਤਾ ਕਿਸੇ ਅਲਾਰਮਿੰਗ ਪਰਪੋਜ਼ਲ ਤੱਕ ਜਾਵੇਗੀ ਔਰ ਇਹ ਸਾਨੂੰ ਹਿਲਾ ਦੇਣ ਦੀ ਪੁਟੈਂਸ਼ਲ ਰੱਖਦੀ ਹੈ। ਵਿੱਤ ਮੰਤਰੀ ਜੀ ਨੂੰ ਬੇਨਤੀ ਕਰਦੀ ਹਾਂ ਜੋ ਪੱਖ ਅਣਗੌਲਿਆ ਕੀਤਾ ਗਿਆ ਹੈ, ਉਸ ਵੱਲ ਉਹ ਧਿਆਨ ਦੇਣ। ਮੈਂ ਆਪਣੇ ਵੱਲੋਂ ਉਸਾਰੂ ਰੂਪ ਵਿੱਚ ਬਜਟ ਦਾ ਇਵੈਲੂਏਟ ਕਰ ਰਹੀ ਹਾਂ ਅਤੇ ਸੁਝਾਓ ਪੇਸ਼ ਕਰ ਰਹੀ ਹਾਂ ਤਾਂ ਕਿ ਪੰਜਾਬ ਦਾ ਭਵਿੱਖ ਉਜਲਾ ਹੋ ਸਕੇ ਅਤੇ ਸਾਰੇ ਖੇਤਰਾਂ ਵਿੱਚ ਸੰਤੁਲਿਤ ਵਿਕਾਸ ਸੰਭਵ ਹੋਵੇ। ਮੈਂ ਬੇਨਤੀ ਕੀਤੀ ਹੈ ਕਿ ਇੰਪਲਾਇਮੈਂਟ ਜਨਰੇਸ਼ਨ ਦਾ ਰੇਟ ਲੇਬਰ ਗਰੋਥ ਰੇਟ ਨਾਲੋਂ ਘੱਟ ਹੈ। ਇਸ ਲਈ ਅਨਇੰਪਲਾਇਮੈਂਟ ਵਧ ਰਹੀ ਹੈ। ਇਸ ਬਜਟ ਵਿੱਚ ਜੋ ਨੀਤੀਆਂ ਰੱਖੀਆਂ ਗਈਆਂ ਹਨ ਔਰ ਉਨ੍ਹਾਂ ਨੂੰ ਲਾਗੂ ਕਰਨ ਦੀ ਜੋ ਵਿਵਸਥਾ ਕੀਤੀ ਗਈ ਹੈ, ਉਸ ਨਾਲ ਬੇਰੁਜ਼ਗਾਰੀ ਵਿੱਚ ਵਾਧਾ ਹੋਵੇਗਾ। ਕੀ ਪ੍ਰਾਈਵੇਟਾਈਜ਼ੇਸ਼ਨ ਵਿੱਚ ਇਨਕਰੀਜ਼ ਰੁਜ਼ਗਾਰ ਗਰੋਥ ਦੇ ਅਵਸਰ ਵਧਾਏਗੀ ? ਮੈਂ ਸਮਝਦੀ ਹਾਂ ਕਿ ਅਜਿਹਾ ਨਹੀਂ ਹੈ। ਜਿਹੜਾ ਵਾਈਟ ਪੇਪਰ ਮੌਜੂਦਾ ਸਰਕਾਰ ਨੇ ਛਾਪਿਆ ਹੈ, ਉਸ ਦੇ ਪੇਜ-11 ਤੇ ਲਿਖਿਆ ਹੋਇਆ ਹੈ ਕਿ ਆਰਗੇਨਾਈਜ਼ਡ ਸੈਕਟਰ ਵਿੱਚ ਇੰਪਲਾਇਮੈਂਟ ਰੇਟ, ਪਬਲਿਕ ਸੈਕਟਰ ਵਿੱਚ ਇੰਪਲਾਇਮੈਂਟ ਰੇਟ ਅਤੇ ਪ੍ਰਾਈਵੇਟ ਸੈਕਟਰ ਵਿੱਚ ਇੰਪਲਾਇਮੈਂਟ ਰੇਟ ਘਟ ਰਿਹਾ ਹੈ। ਜਿੱਥੋਂ ਤੱਕ ਸਾਲਾਂ 1996-99 ਦਾ ਸਬੰਧ ਹੈ, ਪਬਲਿਕ ਸੈਕਟਰ ਦੇ ਵਿੱਚ, ਆਰਗੇਨਾਈਜ਼ਡ ਸੈਕਟਰ ਵਿੱਚ ਇੰਪਲਾਇਮੈਂਟ 0.4% ਘਟੀ ਹੈ ਜਦ ਕਿ ਪ੍ਰਾਈਵੇਟ ਸੈਕਟਰ ਵਿੱਚ ਇਹ 1% ਘਟੀ ਹੈ। ਇਸ ਦਾ ਮਤਲਬ ਇਹ ਹੈ ਕਿ ਆਰਗੇਨਾਈਜ਼ਡ ਸੈਕਟਰ ਵਿਚ ਇੰਪਲਾਇਮੈਂਟ ਦਾ ਕੋਈ ਸਕੋਪ ਨਹੀਂ ਹੈ ਪਰ ਦੂਜੇ ਪਾਸੇ ਤੁਸੀਂ ਡਿਸਇਨਵੈਸਟਮੈਂਟ ਦੀ ਗੱਲ ਕਰ ਰਹੇ ਹੋ। ਨਿੱਜੀਕਰਨ ਕਰ ਰਹੇ ਹੋ। ਡਾਊਨ-ਸਾਈਜ਼ਿੰਗ ਕਰ ਰਹੇ ਹੋ। ਨਵੀਆਂ ਭਰਤੀਆਂ ਨਹੀਂ ਕਰ ਰਹੇ ਅਤੇ ਉਨ੍ਹਾਂ ਤੇ ਰੋਕ ਲਗਾਈ ਜਾ ਰਹੀ ਹੈ। ਸਰਪੱਲਸ ਸਟਾਫ ਆਈਡੈਂਟੀਫਾਈ ਕਰਕੇ ਚਲਦਾ ਕੀਤਾ ਜਾ ਰਿਹਾ ਹੈ। ਇਨ੍ਹਾਂ ਸਾਰੇ ਕਾਰਨਾਂ ਕਰਕੇ

[ ਡਾਕਟਰ ਉਪਿੰਦਰਜੀਤ ਕੌਰ ]

ਬੇਰੁਜ਼ਗਾਰੀ ਵਧੇਗੀ ਹੀ, ਘਟੇਗੀ ਨਹੀਂ। ਇਹ ਸਾਰਾ ਮਾਮਲਾ ਇੱਕ ਗੰਭੀਰ ਚਿੰਤਨ ਦਾ ਵਿਸ਼ਾ ਹੈ ਜਿਸ ਬਾਰੇ ਫੌਰੀ ਕਾਰਵਾਈ ਦੀ ਲੋੜ ਹੈ। ਤੁਸੀਂ ਬਜਟ ਡਾਕੂਮੈਂਟ ਵਿੱਚ ਲਿਖਿਆ ਹੈ ਕਿ ਇਹ ਬਜਟ ਜੋ ਪੇਸ਼ ਕੀਤਾ ਗਿਆ ਹੈ, ਇਹ ਉਸ ਬਜਟ ਦੀ ਕੰਟੀਨਿਊਟੀ ਵਿੱਚ ਹੈ ਜੋ ਸਾਲ 1991-92 ਵਿੱਚ ਪੇਸ਼ ਕੀਤਾ ਗਿਆ ਸੀ ਅਤੇ ਉਸ ਵਿੱਚ ਇਕਨਾਮਿਕ ਰਿਫਾਰਮ ਇਨੀਸ਼ੀਏਟ ਕੀਤੇ ਗਏ ਸਨ। ਭਾਵੇਂ ਮਿਕਸਡ ਇਕਨਾਮੀ ਪੈਟਰਨ ਅਤੇ ਭਾਵੇਂ ਪ੍ਰਾਈਵੇਟਾਈਜੇਸ਼ਨ ਤੇ ਲਿਬਰਲਾਈਜ਼ੇਸ਼ਨ ਦਾ ਅਨੁਸਰਨ ਕਰਦੀ ਸਰਕਾਰ ਹੋਵੇ, ਦੋ ਅਜਿਹੇ ਖੇਤਰ ਹਨ ਜਿਨ੍ਹਾਂ ਨੂੰ ਕੋਈ ਵੀ ਸਰਕਾਰ ਆਪਣੀਆਂ ਅੱਖਾਂ ਤੋਂ ਪਰੋਖੇ ਨਹੀਂ ਕਰ ਸਕਦੀ। ਇੱਕ ਹੈ, ਸਿੱਖਿਆ ਦਾ ਖੇਤਰ ਭਾਵ ਬੁਨਿਆਦੀ ਸਿੱਖਿਆ ਸਹੂਲਤਾਂ ਅਤੇ ਦੂਜਾ ਹੈ ਬੁਨਿਆਦੀ ਸਿਹਤ ਸਹੂਲਤਾਂ। ਜਿੱਥੋਂ ਤੱਕ ਬੁਨਿਆਦੀ ਸਿੱਖਿਆ ਸਹੂਲਤਾਂ ਦਾ ਸਬੰਧ ਹੈ, ਚੰਗੀ ਗੱਲ ਹੈ ਕਿ ਬਜਟ ਵਿੱਚ ਦੱਸਿਆ ਗਿਆ ਹੈ ਕਿ ਆਉਣ ਵਾਲੇ ਪੰਜ ਸਾਲਾਂ ਵਿੱਚ 6 ਤੋਂ 14 ਸਾਲ ਤੱਕ ਦੇ ਬੱਚਿਆਂ ਨੂੰ ਪ੍ਰਾਇਮਰੀ ਵਿਦਿਆ ਦੇਵਾਂਗੇ ਅਤੇ ਅਨਪੜ੍ਹਤਾ ਨਹੀਂ ਰਹਿਣ ਦੇਵਾਂਗੇ। ਵਿੱਤ ਮੰਤਰੀ ਜੀ ਨੇ ਬਜਟ ਐਲੋਕੇਸ਼ਨ ਵਧਾਈ ਵੀ ਹੈ। ਐਜੂਕੇਸ਼ਨ ਤੇ ਐਲੋਕੇਸ਼ਨ ਜਿਹੜੀ 2001-02 ਵਿੱਚ 2206 ਕਰੋੜ ਰੁਪਏ ਸੀ, ਹੁਣ 2003-04 ਵਿੱਚ 2474 ਕਰੋੜ ਰੁਪਏ ਕੀਤੀ ਹੈ। ਪਰ ਇਹ ਖਰਚਾ ਨਾਨ-ਪਲਾਨ ਐਕਸਪੈਂਡੀਚਰ ਹੈ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦੀ ਹਾਂ ਕਿ ਜੇ ਸਿੱਖਿਆ ਸਹੂਲਤਾਂ ਵਿਚ ਸੁਧਾਰ ਕਰਨਾ ਹੈ ਤਾਂ ਫਿਰ ਪਲਾਨ ਐਕਸਪੈਂਡੀਚਰ ਵਿੱਚ ਵਾਧਾ ਕੀਤਾ ਜਾਵੇ। ਆਪਾਂ ਬਹੁਤ ਦਾਅਵੇ ਕਰ ਰਹੇ ਹਾਂ ਕਿ ਅਸੀਂ ਪੰਜਾਬ ਵਿਚ ਲੋਕਾਂ ਨੂੰ ਚੰਗੀਆਂ ਸਿੱਖਿਆ ਸਹੂਲਤਾਂ ਮੁਹੱਈਆ ਕਰਾਂਗੇ ਪਰ ਬਜਟ ਡਾਕੂਮੈਂਟ ਬਿਲਕੁਲ ਇਸ ਦੇ ਉਲਟ ਦੱਸਦਾ ਹੈ। ਸਾਲ 2001-02 ਵਿਚ ਸਾਡੀ ਪਲਾਨ ਵਿੱਚ ਜੋ ਬਜਟ ਪ੍ਰੋਵੀਜ਼ਨ ਕੀਤੀ ਗਈ ਸੀ, ਉਹ 263 ਕਰੋੜ ਰੁਪਏ ਸੀ ਪਰ ਹੁਣ ਸਾਲ 2002-03 ਵਿਚ ਇਹ ਸਿਰਫ 61 ਕਰੋੜ ਰੁਪਏ ਹੈ। ਤੁਸੀਂ ਖੁਦ ਅੰਦਾਜ਼ਾ ਲਗਾ ਲਓ ਕਿ ਅਸੀਂ ਕੀ ਸੁਧਾਰ ਲਿਆ ਸਕਦੇ ਹਾਂ। ਇਹ ਬਿਲਕੁੱਲ ਬੋਲਡ ਨਹੀਂ ਹੋਏਗਾ ਬਲਕਿ ਸੀਮਿਤ ਇਨੀਸ਼ੀਏਟਿਵ ਹੋਏਗਾ। ਇਸੇ ਤਰ੍ਹਾਂ ਸਿਹਤ ਸੇਵਾਵਾਂ ਦੀ ਗੱਲ ਕਰੀਏ ਤਾਂ ਇਥੇ ਤਾਂ ਕੁੱਲ ਖਰਚਾ ਵੀ ਘਟ ਗਿਆ। 2001-2002 ਵਿੱਚ ਸਿਹਤ ਸੇਵਾਵਾਂ ਲਈ 674 ਕਰੋੜ ਰੁਪਏ ਦੀ ਪ੍ਰੋਵੀਜ਼ਨ ਸੀ। 2002-03 ਦੇ ਵਿੱਚ ਇਹ ਪ੍ਰੋਵੀਜ਼ਨ 674 ਕਰੋੜ ਰੁਪਏ ਤੋਂ ਘਟ ਕੇ 640 ਕਰੋੜ ਰੁਪਏ ਰਹਿ ਗਈ ਹੈ ਅਤੇ ਸਟੇਟ ਪਲਾਨ ਦੇ ਵਿੱਚ 116 ਕਰੋੜ ਰੁਪਏ ਤੋਂ ਘੱਟ ਕੇ 79 ਕਰੋੜ ਰੁਪਏ ਰਹਿ ਗਈ ਹੈ। ਇਹ ਤੁਸੀਂ ਤਾਂ ਖੁਲ੍ਹੇ ਦਰਵਾਜ਼ੇ ਕਰ ਦਿੱਤੇ ਪ੍ਰਾਈਵੇਟਾਈਜ਼ੇਸ਼ਨ ਦੇ ਲਈ। ਪ੍ਰਾਈਵੇਟਾਈਜ਼ੇਸ਼ਨ ਦੇ ਵਿੱਚ ਪ੍ਰਾਈਵੇਟ ਨਰਸਿੰਗ ਹੋਮਜ਼ ਦੇ ਦਰਵਾਜ਼ੇ ਖੋਲ੍ਹ ਦਿੱਤੇ। ਮੇਰੀ ਬੇਨਤੀ ਹੈ ਕਿ ਉਹ ਇੱਕ ਫੈਕਟਰ ਹੈ, ਜਿਸਨੂੰ ਟੈਪ ਨਹੀਂ ਕੀਤਾ। ਰਿਸੋਰਸਿਜ਼ ਜਨਰੇਟ ਕਰਨ ਦੇ ਲਈ ਉਸ ਨੂੰ ਟੈਪ ਕਰੋ ਅਤੇ ਦੂਜਾ ਸਿਹਤ ਸੇਵਾਵਾਂ ਤੇ ਵੀ ਖਰਚ ਵਧਾਓ। ਇਥੇ ਸਿੱਖਿਆ ਮੰਤਰੀ ਜੀ ਬੈਠੇ ਹਨ ਔਰ ਮੈਂ ਸਿੱਖਿਆ ਦੇ ਨਾਲ ਸਬੰਧਿਤ ਖੇਤਰ ਬਾਰੇ ਆਪਣੇ ਵਿਚਾਰ ਪ੍ਰਗਟ ਕਰ ਰਹੀ ਹਾਂ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਬੈਠੇ-ਬੈਠੇ) :** ਸੁਣੋ ਭਾਈ, ਦੇਖੋ ਕਿੰਨੀ ਕਾਬਲ ਰਾਏ ਦੇ ਰਹੇ ਹਨ।

**ਡਾਕਟਰ ਉਪਿੰਦਰਜੀਤ ਕੌਰ :** ਪੰਜਾਬ ਦੇ ਵਿੱਚ ਪ੍ਰਾਈਵੇਟਲੀ ਏਡਿਡ ਕਾਲਜਿਜ਼ ਤੇ ਸਕੂਲਜ਼ ਸਿੱਖਿਆ ਪ੍ਰਦਾਨ ਕਰਨ ਵਿੱਚ ਬਹੁਤ ਅਹਿਮ ਭੂਮਿਕਾ ਨਿਭਾਅ ਰਹੇ ਹਨ। ਜੇ ਉਹ ਅੱਜ ਬੰਦ ਹੋ ਜਾਂਦੇ ਹਨ ਜਾਂ ਵਿਦਡਰਾਅ ਕਰ ਜਾਣ ਤਾਂ ਸਾਡਾ ਸਿਸਟਮ ਮੂਧਾ ਹੋ ਜਾਵੇਗਾ ਪਰ ਸਰਕਾਰ ਵੱਲੋਂ ਉਨ੍ਹਾਂ ਦੀ ਕੋਈ ਸਹਾਇਤਾ ਨਹੀਂ ਕੀਤੀ ਜਾਂਦੀ। 95 ਪ੍ਰਤੀਸ਼ਤ ਗਰਾਂਟ-ਇਨ-ਏਡ ਸਕੂਲਜ਼ ਅਤੇ ਕਾਲਜਿਜ਼ ਨੂੰ ਪੂਰੀ ਦਿੱਤੀ ਜਾਵੇ। ਇਹ ਗ੍ਰਾਂਟ ਰਿਸਪੈਕਟਿਵ ਗੌਰਮਿੰਟਸ ਵੱਲੋਂ ਫਰੀਜ਼ ਕਰ ਦਿੱਤੀ ਗਈ ਔਰ ਫਿਰ ਬਕਾਇਦਾ ਕੱਟ ਲਗਾਏ ਗਏ। ਜੋ ਗ੍ਰਾਂਟ ਤਿੰਨ ਸਾਲ ਪਹਿਲਾਂ 72 ਕਰੋੜ ਰੁਪਏ ਸੀ ਤੇ ਫਿਰ ਫਰੀਜ਼ ਕੀਤੀ ਗਈ, ਹੁਣ ਉਹ ਘਟਾ ਕੇ 64 ਕਰੋੜ ਰੁਪਏ ਕਰ ਦਿੱਤੀ। ਸਿੱਟੇ ਰੂਪ ਜਨਵਰੀ, ਫਰਵਰੀ ਅਤੇ ਮਾਰਚ ਦੀਆਂ ਤਨਖਾਹਾਂ ਹੀ ਨਹੀਂ ਦਿੱਤੀਆਂ ਗਈਆਂ। ਜਿਹੜੀ ਗ੍ਰਾਂਟ ਉਸ ਤੋਂ ਬਾਅਦ ਦਿੱਤੀ ਗਈ, ਉਹ ਕੁੱਲ ਤਨਖਾਹ ਦੀ ਕੇਵਲ 60 ਪ੍ਰਤੀਸ਼ਤ ਰਹਿ ਗਈ, ਸਿੱਟੇ ਰੂਪ ਕਾਲਜ ਅਧਿਆਪਕ, ਸਕੂਲ ਅਧਿਆਪਕ....

**ਉਚੇਰੀ ਸਿੱਖਿਆ ਤੇ ਭਾਸ਼ਾ, ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ :** ਪੁਆਇੰਟ ਆਫ਼ ਆਰਡਰ, ਚੇਅਰਮੈਨ ਸਾਹਿਬ। ਇਨ੍ਹਾਂ ਨੂੰ ਧਿਆਨ ਨਾਲ ਸੁਣ ਰਹੇ ਹਾਂ ਲੇਕਿਨ ਇੱਕ ਪੁਆਇੰਟ ਜਿਹੜਾ ਇਨ੍ਹਾਂ ਨੇ ਕਿਹਾ ਹੈ, ਇਨ੍ਹਾਂ ਦੇ ਵੱਲੋਂ 60 ਕਰੋੜ ਰੁਪਏ ਜਿਹੜਾ ਦੇਣਾ ਸੀ, ਉਨ੍ਹਾਂ ਨੂੰ ਉਹ ਕਾਲਜਿਜ਼ ਨੂੰ ਅਸੀਂ ਨਹੀਂ ਦੇ ਪਾਏ। ਇਨ੍ਹਾਂ ਨੇ ਹਰ ਸਾਲ ਕੱਟ ਲਾਇਆ, ਉਸ ਦੇ ਫੈਕਟਸ ਐਂਡ ਫਿਗਰਜ਼ ਜਿਸ ਦਿਨ ਕਹੋਗੇ, ਤੁਹਾਡੇ ਅੱਗੇ ਪੇਸ਼ ਕਰ ਦੇਵਾਂਗੇ।

**ਡਾਕਟਰ ਉਪਿੰਦਰਜੀਤ ਕੌਰ :** ਮੈਂ ਇਸ ਬਾਰੇ ਬੇਨਤੀ ਕਰ ਰਹੀ ਹਾਂ ਕਿ ਉਹ ਖੇਤਰ ਕਿਹੜੇ ਹਨ ਜਿਨ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ। ਇਸ ਸਰਕਾਰ ਨੇ ਕੀ ਕੀਤਾ ਜਾਂ ਉਸ ਸਰਕਾਰ ਨੇ ਕੀ ਕੀਤਾ, ਸਾਨੂੰ ਇਸ ਗੱਲ ਵੱਲ ਨਹੀਂ ਜਾਣਾ ਚਾਹੀਦਾ ਤਾਂ ਕਿ ਉਸ ਸੈਕਟਰ ਦੀ ਵੈਲਫ਼ੇਅਰ ਤੇ ਕਿਤੇ ਐਡਵਰਸਿਲੀ ਇਫ਼ੈਕਟ ਨਾ ਹੋ ਜਾਵੇ। ਜੇ ਅਸੀਂ ਆਪਣੇ ਬੱਚਿਆਂ ਨੂੰ ਕਵਾਲਿਟੀ ਐਜੂਕੇਸ਼ਨ ਦੇਣੀ ਚਾਹੁੰਦੇ ਹਾਂ, ਟੀਚਰਾਂ ਦਾ ਇੰਟਰੈਸਟ ਦੇਖਣਾ ਚਾਹੁੰਦੇ ਹਾਂ ਤਾਂ ਤੁਹਾਨੂੰ ਪਹਿਲ ਦੇ ਆਧਾਰ ਤੇ ਇਸ ਮੁੱਦੇ ਵੱਲ ਧਿਆਨ ਦੇਣਾ ਪਵੇਗਾ। 95 ਪ੍ਰਤੀਸ਼ਤ ਗਰਾਂਟ ਦੀ ਵਿਵਸਥਾ ਨੂੰ ਬਜਟ ਦਾ ਇਨਟੈਗਰਲ ਪਾਰਟ ਬਣਾਉਣਾ ਪਵੇਗਾ।

ਮੈਂ ਡਿਸਇਨਵੈਸਟਮੈਂਟ ਬਾਰੇ ਬੇਨਤੀ ਕਰਦੀ ਹਾਂ। ਡਿਸਇਨਵੈਸਟਮੈਂਟ ਨੂੰ ਬਜਟ ਦਾ ਇਨਟੈਗਰਲ ਹਿੱਸਾ ਬਣਾਉਣ ਲਈ ਅਤੇ ਜਿਹੜੇ ਇੰਪਲਾਈ ਇਥੇ ਡਿਸਪਲੇਸ ਹੋਣੇ ਹਨ, ਉਨ੍ਹਾਂ ਨੂੰ ਸੈਟ ਕਰਨ ਦੇ ਲਈ ਬਜਟ ਵਿੱਚ ਕੀ ਵਿਵਸਥਾ ਹੈ, ਇਸ ਤੇ ਕੋਈ ਰੋਸ਼ਨੀ ਨਹੀਂ ਪਾਈ ਗਈ। ਸੈਂਟਰ ਨੇ ਜਦੋਂ ਇਕਨਾਮਿਕ ਰਿਫਾਰਮਜ਼ ਇਨੀਸ਼ੀਏਟ ਕੀਤੇ ਔਰ ਅੱਗੇ ਡਿਸਇਨਵੈਸਟਮੈਂਟ ਦਾ ਕਾਰਜ ਸ਼ੁਰੂ ਕੀਤਾ ਤਦ ਉਨ੍ਹਾਂ ਨੇ ਸੋਸ਼ਲ ਸੇਫਟੀ ਨੈੱਟ ਜਾਂ ਤੁਸੀਂ ਕਹਿ ਲਵੋ ਕਿ ਨੈਸ਼ਨਲ ਰਿਨਿਊਅਲ ਫੰਡ ਜਿਹੜਾ ਸੀ, ਉਹ 1992 ਵਿਚ ਸਥਾਪਿਤ ਕੀਤਾ ਔਰ ਉਸ ਦੇ ਵਿਚ ਉਥੇ ਬਾਕਾਇਦਾ ਇਕ ਰਾਸ਼ੀ ਰਿਜ਼ਰਵ ਕੀਤੀ ਜਿਸ ਦੇ ਰਾਹੀਂ ਉਸ ਲੇਬਰ ਫੋਰਸ ਨੂੰ ਰੀਟੇਨ ਕੀਤਾ ਜਾਂਦਾ ਸੀ ਅਤੇ ਲੇਅ-ਆਫ ਦੇ ਸਮੇਂ ਦੇ ਦੌਰਾਨ ਫੈਸਲਿਟੀਜ਼ ਦਿੱਤੀਆਂ ਜਾਂਦੀਆਂ ਸਨ ਤਾਂ ਕਿ ਉਨ੍ਹਾਂ ਨੂੰ ਕੋਈ ਤਕਲੀਫ ਨਾ ਹੋਵੇ ਇਸ ਦੇ ਬਾਰੇ ਬਜਟ ਦੇ ਵਿੱਚ ਸੋਸ਼ਲ ਸੇਫਟੀ ਨੈੱਟ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਸੋ, ਜੇ ਅਸੀਂ ਡਿਸਇਨਵੈਸਟਮੈਂਟ ਵੱਲ ਕੋਈ ਕਦਮ ਉਠਾਉਣਾ ਹੈ ਤਾਂ ਉਸ ਦੇ ਲਈ ਮੈਂ ਧੰਨਵਾਦੀ ਹੋਵਾਂਗੀ ਔਰ ਚਾਹਾਂਗੀ ਕਿ ਜਦੋਂ ਵਿੱਤ ਮੰਤਰੀ ਜੀ ਭਾਸ਼ਣ ਦੇਣ ਤਾਂ ਜੋ ਸ਼੍ਰੀ ਸੁਰਿੰਦਰ ਸਿੰਗਲਾ ਜੀ ਨੇ ਗੱਲ ਕਹੀ ਹੈ, ਉਸ ਦੇ ਬਾਰੇ ਵੀ ਪੁਸ਼ਟੀ ਕਰਨ ਕਿ ਕਿਸੇ ਵੀ ਇੰਪਲਾਈ ਦੇ ਉਤੇ ਕੋਈ ਐਡਵਰਸ ਕਾਰਵਾਈ ਨਹੀਂ ਹੋਵੇਗੀ। ਉਨ੍ਹਾਂ ਦੇ ਇੰਟਰਸਟ ਨੂੰ ਹੋਰ ਪ੍ਰੋਟੈਕਟ ਕਰਨ ਦੇ ਲਈ ਇਹ ਜਿਹੜਾ ਰਨਿਊਅਲ ਫੰਡ ਹੈ ਜਾਂ ਸੋਸ਼ਲ ਸੇਫਟੀ ਨੈੱਟ ਹੈ, ਇਸ ਦੇ ਲਈ ਵੀ ਬਕਾਇਦਾ ਵਿਵਸਥਾ ਕੀਤੀ ਜਾਵੇਗੀ।

ਇਕ ਸੈਕਟਰ ਹੈ ਸਮਾਲ ਸੇਵਿੰਗ ਦਾ। ਪਹਿਲਾਂ ਕੇਂਦਰ ਸਰਕਾਰ ਤੋਂ ਸਬੰਧਤ ਸਟੇਟਾਂ ਨੂੰ ਇਸ ਦੇ ਵਿਚ 80% ਪੈਸਾ ਦਿੱਤਾ ਜਾਂਦਾ ਸੀ ਪਰੰਤੂ ਹੁਣ ਇਹ ਫੈਸਲਾ ਕੀਤਾ ਗਿਆ ਹੈ ਕਿ 100% ਪੈਸਾ ਹੀ ਦੇ ਦਿੱਤਾ ਜਾਵੇਗਾ। ਸੋ, ਉਸ ਅਨੁਸਾਰ ਸਾਨੂੰ 1000 ਕਰੋੜ ਰੁਪਏ ਦੇ ਸਾਧਨ ਕੇਂਦਰ ਸਰਕਾਰ ਦੇ ਪਾਸੋਂ ਮੁਹੱਈਆ ਹੋਣ ਦਾ ਯਕੀਨ ਹੈ। ਇਹ ਨਾ ਹੋਵੇ ਕਿ ਇਹ ਕਰੰਟ ਐਕਸਪੈਂਡੀਚਰ ਦੇ ਉਤੇ ਖਰਚ ਕਰ ਦਿੱਤੇ ਜਾਣ। ਮੇਰੀ ਬੇਨਤੀ ਹੈ ਕਿ ਡਿਸਇਨਵੈਸਟਮੈਂਟ ਤੋਂ ਜਿਹੜੇ ਸਾਧਨ ਹਾਸਲ ਹੋਣ ਜਾਂ ਜਿਹੜੇ ਸਮਾਲ ਸੇਵਿੰਗ ਦੇ ਖੇਤਰ ਤੋਂ ਸਾਧਨ ਹਾਸਲ ਹੋਣ ਉਹ ਕਰੰਟ ਐਕਸਪੈਂਡੀਚਰ ਦੇ ਉਤੇ ਬਿਲਕੁਲ ਖਰਚ ਨਾ ਕੀਤੇ ਜਾਣ। ਇਸ ਬਾਰੇ ਮੰਤਰੀ ਜੀ ਐਨਸ਼ੋਅਰ ਕਰਨ। ਇਹ ਕਿਥੇ ਜਾਣ ਜਾਂ ਇਸ ਦੇ ਨਾਲ ਰੇਟ ਆਫ ਕੈਪੀਟਲ ਫਾਰਮੇਸ਼ਨ ਐਂਡ ਇਨਵੈਸਟਮੈਂਟ ਅੰਡਰਟੇਕ ਕੀਤੀ ਜਾਵੇ। ਨਹੀਂ ਤਾਂ ਆਪਾਂ ਇਸ ਬਾਰੇ ਬਹੁਤ ਹਾਹਾਕਾਰ ਕਰ ਰਹੇ ਹਾਂ। ਇਸ ਵੇਲੇ ਸਾਡੇ ਉਤੇ ਕਰਜ਼ੇ ਦਾ ਬਹੁਤ ਬੋਝ ਬਣ ਗਿਆ ਹੈ ਤੇ ਕਰਜ਼ਾ ਵੀ ਉਦੋਂ ਲਿਆ ਗਿਆ ਜਦੋਂ ਰੇਟ ਆਫ ਇੰਟਰਸਟ ਹਾਈ ਬਹੁਤ ਸੀ। ਅਸੀਂ ਡੈਬਟ ਨੂੰ ਰਿਡੀਮ ਕਰ ਲਈਏ। ਲੋਅ ਰੇਟ ਆਫ਼ ਇੰਟਰਸਟ ਵਾਲੇ ਬਾਂਡ ਜਾਂ ਦੂਜੇ ਪੱਤਰ ਖਰੀਦਣ ਤਾਂ ਜੋ ਜਿਹੜਾ ਡੈਬਟ ਹੈ, ਉਹ ਰਿਪੇਅ ਹੋ ਜਾਵੇ। ਮੇਰਾ ਮਤਲਬ ਹੈ ਕਿ ਇਸ ਦਾ ਪ੍ਰੋਡਕਟਿਵ ਯੂਜ਼ ਹੋਵੇ ਨਾ ਕਿ ਕਿਸੇ ਹੋਰ ਤਰ੍ਹਾਂ। ਮੈਂ ਬੇਨਤੀ ਕਰਦੀ ਹਾਂ ਕਿ ਮੰਤਰੀ ਜੀ ਇਸ ਬਾਰੇ ਐਨਸ਼ੋਅਰ ਕਰਨ ਜੇ ਆਪਾਂ ਪੰਜਾਬ ਦੇ ਭਵਿੱਖ ਦੇ ਉਜਲਾ ਹੋਣ ਦੀ ਕਾਮਨਾ ਕਰਦੇ ਹਾਂ।

ਇਸੇ ਤਰ੍ਹਾਂ ਸੇਲ ਟੈਕਸ ਦੀ ਗੱਲ ਕੀਤੀ ਗਈ ਹੈ। ਸੇਲ ਟੈਕਸ ਨੂੰ ਵਧਾਉਣ ਬਾਰੇ ਅਤੇ ਛੋਟਾਂ ਨੂੰ ਬੰਦ ਕਰਨ ਦੀ ਗੱਲ ਕੀਤੀ ਗਈ ਹੈ। ਬਜਟ ਦੇ ਵਿਚ ਜੋ ਟੈਕਸ 1 ਅਪ੍ਰੈਲ, 2003 ਤੋਂ ਲਾਜ਼ਮੀ ਹੋ ਜਾਣਾ ਹੈ ਔਰ ਇਹ ਸਾਰੇ ਹਿੰਦੁਸਤਾਨ ਦੇ ਵਿਚ ਵੈਲਿਊ ਐਡਿਡ ਟੈਕਸ ਲਾਜ਼ਮੀ ਹੋ ਜਾਣਾ ਹੈ, ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਉਨ੍ਹਾਂ ਦੀਆਂ ਜੋ ਇੰਪਲੀਕੇਸ਼ਨਜ਼ ਹਨ, ਉਨ੍ਹਾਂ ਨੂੰ ਵੀ ਇਸ ਦੇ ਵਿਚ ਸ਼ਾਮਲ ਕਰ ਲਿਆ ਜਾਵੇ। ਚੁੰਗੀ ਬਾਰੇ ਭਾਵੇਂ ਵਾਅਦਾ ਹੈ ਕਿ ਚੁੰਗੀ ਜਾਰੀ ਨਹੀਂ ਰੱਖੀ ਜਾਵੇਗੀ, ਚੁੰਗੀ ਹਟਾ ਦਿੱਤੀ ਜਾਵੇਗੀ ਪਰ ਚੁੰਗੀ ਲਾ ਦਿੱਤੀ ਗਈ ਹੈ। ਮੇਰੀ ਇਸ ਬਾਰੇ ਵੀ ਬੇਨਤੀ ਹੈ ਤੇ ਜੋ ਮੈਨੂੰ ਸਮਝ ਹੈ ਉਹ ਇਹ ਹੈ ਕਿ ਹਾਈ ਕੋਰਟ ਨੇ ਚੁੰਗੀ ਹਟਾਉਣ ਤੇ ਕੋਈ ਰੋਕ ਨਹੀਂ ਲਗਾਈ। ਹਾਈ ਕੋਰਟ ਨੇ ਕੀ ਵਿਵਸਥਾ ਕੀਤੀ ਹੈ ਕਿ ਆਲਟਰਨੇਟਿਵ ਰਿਸੋਰਸਿਜ਼ ਜੈਨਰੇਟ ਕੀਤੇ ਜਾਣ ਜਿਸ ਦੇ ਵਿਚੋਂ ਉਨ੍ਹਾਂ ਦੇ ਮੁਲਾਜ਼ਮਾਂ ਨੂੰ ਤਨਖਾਹਾਂ ਦਿੱਤੀਆਂ ਜਾ ਸਕਣ। ਚੁੰਗੀ ਟੈਕਸ ਜਿਹੜਾ ਹੈ, ਇਹ ਰਿਗਰੈਸਿਵ ਨੇਚਰ ਵਾਲਾ ਹੈ। ਸੋ, ਇਸ ਦੀ ਜਗ੍ਹਾ ਡਾਰਕ ਟੈਕਸਿਜ਼ ਰਾਹੀਂ ਲੋਕਲ ਬਾਡੀ ਸਾਧਨ ਇਕੱਤਰ ਕਰਨ ਤਾਂ ਜੋ ਇਹ ਸਰਕਾਰ ਦਾ ਇਹ ਵਾਅਦਾ ਹੈ, ਉਹ ਵੀ ਪੂਰਾ ਕਰ ਸਕੇ।

**ਸ਼੍ਰੀ ਸਭਾਪਤੀ :** ਵਾਈਂਡ ਅੱਪ ਕਰੋ।

**ਡਾਕਟਰ ਉਪਿੰਦਰਜੀਤ ਕੌਰ :** ਜਿਥੋਂ ਤੱਕ ਇਸ ਬਜਟ ਦੇ ਸਮੁੱਚੇ ਮੁਲਅੰਕਣ ਦਾ ਤੁਅੱਲਕ ਹੈ, ਮੈਂ ਇਸ ਸਬੰਧ ਵਿੱਚ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਔਰ ਇਸ ਬਜਟ ਤਜਵੀਜ਼ਾਂ ਨੂੰ ਹੋਰ ਬਿਹਤਰ ਬਣਾਉਣ ਲਈ ਕੁਝ ਸੁਝਾਅ ਦਿੱਤੇ ਹਨ ਪਰ ਇਸ ਬਜਟ ਬਾਰੇ ਲੋਕਾਂ ਵਿਚ ਹਾਹਾਕਾਰ ਮੱਚੀ ਹੋਈ ਹੈ। ਇਹ ਲੋਕ ਵਿਰੋਧੀ, ਲੋਕ ਮਾਰੂ, ਗਰੀਬ ਮਾਰੂ, ਮੁਲਾਜ਼ਮ ਮਾਰੂ ਮਜ਼ਦੂਰ ਮਾਰੂ ਅਤੇ ਵਪਾਰੀ ਵਿਰੋਧੀ ਬਜਟ ਹੈ। ਆਪਾਂ ਅਖ਼ਬਾਰਾਂ ਪੜ੍ਹਦੇ ਹਾਂ, ਵਿੱਤ ਮੰਤਰੀ ਜੀ, ਕੋਈ ਸੈਕਸ਼ਨ ਦੱਸ ਦਿਓ ਸੁਸਾਇਟੀ ਦਾ, ਕੋਈ ਸੈਕਸ਼ਨ ਦੱਸ ਦਿਓ ਜਿਹੜਾ ਕਿ ਇਨ੍ਹਾਂ ਬਜਟ ਤਜ਼ਵੀਜ਼ਾਂ ਨਾਲ ਖੁਸ਼ ਹੈ। ਸਭ ਨੇ ਇਸ ਬਜਟ ਨੂੰ ਨਕਾਰਿਆ ਹੈ, ਇਸ ਦੀ ਨਿਖੇਧੀ ਕੀਤੀ ਹੈ। ਸੋ ਕਿਰਪਾ ਕਰਕੇ ਇਸ ਸਬੰਧੀ ਇਹ ਜਿਹੜੀਆਂ ਤਜਵੀਜ਼ਾਂ ਬਹੁਤ ਸਖਤੀ ਦੇ ਨਾਲ ਤੁਸੀਂ ਆਪ ਹੀ ਇਸ ਨੂੰ ਨਾ-ਖੁਸ਼ਗਵਾਰ ਮੰਨ ਲਿਆ ਹੈ ਔਰ ਇਸ ਨੂੰ ਤਸਲੀਮ ਕਰ ਲਿਆ। ਕੈਪਟਨ ਕੰਵਜੀਤ ਸਿੰਘ ਹੋਰੀਂ ਇਸ ਬਾਰੇ ਵਿਸਥਾਰ ਵਿਚ ਗੱਲਾਂ ਕਰ ਗਏ ਹਨ। ਮੈਂ ਤਾਂ ਸਿਰਫ਼ ਇਸ਼ਾਰਾ ਮਾਤਰ ਹੀ ਬੇਨਤੀ ਕਰਨੀ ਹੈ। ਤੁਸੀਂ ਕਲ੍ਹ ਤੇ ਅੱਜ ਦੇ ਸਾਰੇ ਅਖ਼ਬਾਰ ਪੜ੍ਹ ਲਓ....

**ਸ਼੍ਰੀ ਸਭਾਪਤੀ :** ਬੀਬੀ ਜੀ, ਪਲੀਜ਼ ਵਾਈਂਡ ਅੱਪ ਕਰੋ।

**ਡਾਕਟਰ ਉਪਿੰਦਰਜੀਤ ਕੌਰ :** ਅਖ਼ਬਾਰ ਲੋਕਾਂ ਦੇ ਵਿਚਾਰਾਂ ਦੀ ਨੁਮਾਇੰਦਗੀ ਕਰਦੇ ਹਨ। ਕਿਸੇ ਅਖ਼ਬਾਰ ਨੇ ਇਨ੍ਹਾਂ ਬਜਟ ਤਜ਼ਵੀਜ਼ਾਂ ਦੇ ਹੱਕ ਵਿਚ ਨਹੀਂ ਲਿਖਿਆ। ਇਕ ਕਾਂਗਰਸ ਪਾਰਟੀ ਨੂੰ ਛੱਡ ਕੇ ਕਿਸੇ ਰਾਜਸੀ ਪਾਰਟੀ ਨੇ ਇਸ ਦੇ ਹੱਕ ਵਿਚ ਨਹੀਂ ਕਿਹਾ। ਮੁਲਾਜ਼ਮ ਜਥੇਬੰਦੀਆਂ ਅਤੇ ਆਮ ਲੋਕੀ ਫੀਸਾਂ ਵਧ ਜਾਣ, ਪੀਣ ਦੇ ਪਾਣੀ ਦਾ ਕਿਰਾਇਆ ਵਧ ਜਾਣ, ਸੀਵਰ ਦੇ ਕਿਰਾਏ ਵਧ ਜਾਣ ਅਤੇ ਬਿਜਲੀ ਦੀ ਦਰ ਵਧ ਜਾਣ ਕਾਰਨ ਦੁਖੀ ਹਨ। ਟੈਕਨੀਕਲ ਐਜੂਕੇਸ਼ਨ ਦੀਆਂ ਫੀਸਾਂ ਅਸੀਂ ਵਧਾ ਦਿੱਤੀਆਂ ਸੀ। ਟੈਕਨੀਕਲ ਐਜੂਕੇਸ਼ਨ, ਇੰਜੀਨੀਅਰਿੰਗ ਤੇ ਮੈਡੀਕਲ ਐਜੂਕੇਸ਼ਨ ਦੀਆਂ ਫੀਸਾਂ ਤੁਸੀਂ ਹੋਰ ਵਧਾਉਣ ਜਾ ਰਹੇ ਹੋ। ਕੀ ਅਸੀਂ ਆਪਣੇ ਬੱਚੇ ਪੜ੍ਹਾਉਣ ਦੇ ਸਮਰੱਥ ਹੋ ਸਕਾਂਗੇ ? ਕੋਈ ਸਕੋਪ ਨਹੀਂ। ਲੋਅਰ ਤੇ ਅਪਰ ਮਿਡਲ ਕਲਾਸ ਦੇ ਲੋਕ ਆਪਣੇ ਬੱਚਿਆਂ ਨੂੰ ਪੜ੍ਹਾਉਣ ਦੇ ਸਮਰੱਥ ਨਹੀਂ ਹੋ ਸਕਣਗੇ।

**ਸ਼੍ਰੀ ਸਭਾਪਤੀ :** ਵਾਈਂਡ ਅੱਪ ਕਰੋ। ਤੁਹਾਡਾ ਟਾਈਮ ਹੋ ਗਿਆ ਹੈ, ਦੂਸਰਿਆਂ ਨੇ ਵੀ ਬੋਲਣਾ ਹੈ।

**ਡਾਕਟਰ ਉਪਿੰਦਰਜੀਤ ਕੌਰ :** ਇਹ ਲੋਕ ਵਿਰੋਧੀ ਤੇ ਲੋਕ ਮਾਰੂ ਬਜਟ ਹੈ। ਇਸ ਨੂੰ ਲੋਕ ਹਿਤਕਾਰੀ ਬਣਾਉਣ ਵਾਸਤੇ ਮੇਰੀ ਸੰਖੇਪ ਵਿਚ ਇਹ ਬੇਨਤੀ ਹੈ। ਧੰਨਵਾਦ।

**ਰਾਣਾ ਗੁਰਜੀਤ ਸਿੰਘ (ਕਪੂਰਥਲਾ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਅੱਜ ਤੁਸੀਂ ਮੈਨੂੰ ਇਸ ਬਜਟ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਸਾਰਿਆਂ ਤੋਂ ਪਹਿਲਾਂ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਕੈਪਟਨ ਅਮਰਿੰਦਰ ਸਿੰਘ ਜੀ ਤੇ ਸਰਦਾਰ ਲਾਲ ਸਿੰਘ ਜੀ ਜਿਹੜੇ ਫਾਈਨਾਂਸ ਮਨਿਸਟਰ ਹਨ, ਉਨ੍ਹਾਂ ਨੂੰ ਇਹ ਬਜਟ ਪੇਸ਼ ਕਰਨ ਦੀ ਬਹੁਤੇ ਬਹੁਤ ਵਧਾਈ ਦਿੰਦਾ ਹਾਂ। (ਥੰਪਿੰਗ) ਇਹ ਇਕ ਬਹੁਤ ਸੰਤੁਲਿਤ ਬਜਟ ਇਨ੍ਹਾਂ ਨੇ ਪੇਸ਼ ਕੀਤਾ ਹੈ। ਇਸ ਦੇ ਨਾਲ ਇਨ੍ਹਾਂ ਨੇ ਐਗਰੀਕਲਚਰ ਇਨਫਰਾਸਟਰਕਚਰ ਨੂੰ ਅਤੇ ਇੰਡਸਟਰੀ ਨੂੰ ਖਾਸ ਤੌਰ ਤੇ ਤਰਜੀਹ ਦਿੱਤੀ ਹੈ ਜਿਸ ਨਾਲ ਮੇਰਾ ਖਿਆਲ ਹੈ ਕਿ ਇਹ ਬਜਟ ਪੰਜਾਬ ਨੂੰ ਖੁਸ਼ਹਾਲੀ ਵੱਲ ਲੈ ਕੇ ਜਾਵੇਗਾ। 2-3 ਚੀਜ਼ਾਂ ਇਸ ਬਜਟ ਦੇ ਵਿਚ ਬਹੁਤ ਅੱਛੀਆਂ ਪੇਸ਼ ਕੀਤੀਆਂ ਗਈਆਂ ਹਨ ਜਿਵੇਂ ਕਿ ਰਿਸਰਚ ਐਂਡ ਡਿਵੈਲਪਮੈਂਟ ਲਈ 20 ਕਰੋੜ ਰੁਪਿਆ ਇਨ੍ਹਾਂ ਨੇ ਰੱਖਿਆ ਹੈ। ਅੱਜ ਤੱਕ ਮੇਰੇ ਖਿਆਲ ਨਾਲ ਖਾਸੇ ਸਮੇਂ ਤੋਂ ਕਦੇ ਕੋਈ ਪੈਸਾ ਕਿਸਾਨਾਂ ਦੀ ਤਰੱਕੀ ਅਤੇ ਉਨ੍ਹਾਂ ਦੀ ਉਪਜ ਦੀ ਤਰੱਕੀ ਲਈ ਰਿਸਰਚ ਐਂਡ ਡਿਵੈਲਪਮੈਂਟ ਕਰਨ ਵਾਸਤੇ ਕਦੇ ਕਿਸੇ ਸਰਕਾਰ ਨੇ ਨਹੀਂ ਰੱਖਿਆ। ਇਸ ਦੇ ਲਈ ਖਾਸ ਤੌਰ ਤੇ ਮੈਂ ਵਿੱਤ ਮੰਤਰੀ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ। ਇਨ੍ਹਾ ਨੇ ਇੰਡਸਟਰੀ ਦੀ ਰਿਵਾਈਵਲ ਬਾਰੇ ਸੋਚਿਆ ਹੈ ਅਤੇ ਮੈਂ ਸਮਝਦਾ ਹਾਂ ਕਿ ਜਿਹੜਾ ਇਹ ਬਜਟ ਹੈ, ਇਹ ਇਕ ਵਿਜ਼ਨ ਨਾਲ ਅਤੇ ਇਕ ਸੋਚ ਨਾਲ ਬਣਾਇਆ ਗਿਆ ਬਜਟ ਹੈ। ਸੋਚ ਨਾਲ, ਵਿਜ਼ਨ ਨਾਲ ਅਸੀਂ ਜ਼ਰੂਰ ਤਰੱਕੀ ਕਰਾਂਗੇ। ਇਕ ਸੋਚ 1997 ਦੀ, ਜੇ ਮੈਂ ਗੱਲ ਕਰਾਂ ਚੰਦਰ ਬਾਬੂ ਨਾਇਡੂ ਦੀ ਸੀ ਜਿਸ ਨੇ 300 ਕਰੋੜ ਰੁਪਏ ਨਾਲ ਆਪਣੀ ਸਟੇਟ ਨੂੰ ਇਨਫਰਮੇਸ਼ਨ ਟੈਕਨਾਲੋਜੀ ਖੇਤਰ ਦੇ ਵਿਚ ਬੜ੍ਹਾਵਾ ਦਿੱਤਾ ਜਿਸ ਦੇ ਨਾਲ ਅੱਜ ਆਂਧਰਾ ਪ੍ਰਦੇਸ਼ ਇੱਕ ਸਿਲੀਕਾਨ ਵੈਲੀ ਬਣ ਕੇ ਰਹਿ ਗਿਆ ਹੈ। ਫਿਰ ਅੱਜ ਉਥੇ ਇੰਪਲਾਇਮੈਂਟ ਮਿਲਦੀ ਹੈ।

ਉਥੇ ਜੋ ਬੱਚੇ ਸੀ, ਜਿਨ੍ਹਾਂ ਨੇ ਇਨਫਰਮੇਸ਼ਨ ਟੈਕਨਾਲੋਜੀ ਦੀ ਸਟੱਡੀ ਕੀਤੀ ਹੈ, ਉਹ ਅੱਜ ਅਮਰੀਕਾ ਦੇ ਵਿੱਚ ਬਹੁਤ ਵੱਡੀਆਂ-ਵੱਡੀਆਂ ਨੌਕਰੀਆਂ ਤੇ ਲੱਗੇ ਹੋਏ ਹਨ। ਦੂਜੇ ਬੰਨੇ ਅਸੀਂ ਭੁੱਲ ਗਏ ਕਿ ਟੈਕਨਾਲੋਜੀ ਦਾ ਯੁੱਗ ਵੀ ਆ ਗਿਆ ਹੈ ਅਤੇ ਟੈਕਨਾਲੋਜੀ ਦੀ ਪੜ੍ਹਾਈ ਕੀਤੀ ਜਾਣੀ ਚਾਹੀਦੀ ਹੈ। ਜਿਹੜੇ ਸਾਡੇ ਐਨ.ਆਰ. ਆਈਜ਼ ਵਿਦੇਸ਼ਾਂ ਵਿੱਚ ਬੈਠੇ ਹਨ, ਉਨ੍ਹਾਂ ਦਾ ਫਾਇਦਾ ਉਠਾਉਣਾ ਅਸੀਂ ਭੁੱਲ ਗਏ। ਸਾਡੇ ਬੱਚਿਆਂ ਨੂੰ ਇਨਫਰਮੇਸ਼ਨ ਟੈਕਨਾਲੋਜੀ ਦੀ ਐਜੂਕੇਸ਼ਨ ਨਹੀਂ ਮਿਲੀ। ਨਾਲ ਦੀ ਨਾਲ ਇੱਥੇ ਜੇ ਇਨਫਰਮੇਸ਼ਨ ਟੈਕਨਾਲੋਜੀ ਲਿਆਉਂਦੇ, ਜੇ ਇਨਫਰਾਸਟਰਕਚਰ.....

*1.15 ਵਜੇ ਬਾਅਦ ਦੁਪਹਿਰ (ਇਸ *ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਂ ਬੇਨਤੀ ਕਰ ਰਿਹਾ ਸੀ ਕਿ ਇਨਫਰਮੇਸ਼ਨ ਟੈਕਨਾਲੋਜੀ ਵਾਸਤੇ ਜੋ ਇਨਫਰਾਸਟਰਕਚਰ ਅਸੀਂ ਪ੍ਰੋਵਾਈਡ ਕਰਨਾ ਸੀ, ਉਹ ਪਿਛਲੇ ਪੰਜਾਂ ਸਾਲਾਂ ਦੇ ਵਿੱਚ ਅਸੀਂ ਨਹੀਂ ਪ੍ਰੋਵਾਈਡ ਕਰ ਸਕੇ। ਅਸੀਂ ਫਸੇ ਰਹੇ ਸਾਲ 1977 ਦੀ ਸੋਚ ਦੇ ਵਿੱਚ ਜਦੋਂ ਕਿ ਇੱਥੇ ਸਾਲ 1997 ਸੀ। ਅਸੀਂ ਫੋਕਲ ਪੁਆਇੰਟਾਂ ਦੀ ਸੋਚ ਵਿੱਚ ਫਸੇ ਰਹੇ। ਐਲਡਰ ਸੈਕਲੇ ਇੱਕ ਰਾਈਟਰ ਹੈ ਜਿਸ ਨੇ ਕਿਤਾਬਾਂ ਲਿਖੀਆਂ ਹਨ। ਇੱਕ ਕਿਤਾਬ ਹੈ 'ਦਿ ਬਰੇਵ ਨਿਊ ਬਰਡਲ' ਆਉਣ ਵਾਲਾ ਜ਼ਮਾਨਾ ਇਕ ਨਵਾਂ ਯੁੱਗ ਹੋਵੇਗਾ ਅਤੇ ਉਸ ਨਵੇਂ ਯੁੱਗ ਦੇ ਵਿੱਚ ਟੈਕਨਾਲੋਜੀ ਦਾ ਯੁੱਗ ਹੋਵੇਗਾ। ਟੈਕਨਾਲੋਜੀ ਦੇ ਯੁਗ ਵਿੱਚ ਦੁਨੀਆਂ ਇੱਕ ਗਲੋਬਲ ਵਿਲੇਜ ਬਣ ਕੇ ਰਹਿ ਗਈ ਹੈ। ਉਸ ਨੂੰ ਅਸੀਂ ਆਪਣੇ ਪਿੰਡਾਂ ਦੇ ਫੋਕਲ ਪੁਆਇੰਟਾਂ ਦੇ ਵਿੱਚ ਫਸਾ ਕੇ ਰੱਖਿਆ ਹੋਇਆ ਹੈ। ਪੰਜਾਬ ਨੂੰ ਫੋਕਲ ਪੁਆਇੰਟਾਂ ਦੀ ਸੋਚ ਤੋਂ ਬਾਹਰ ਨਹੀਂ ਨਿਕਲਣ ਦਿੱਤਾ ਗਿਆ। ਇੱਕ ਉਹ ਸਮਾਂ ਸੀ ਜਦੋਂ ਸਾਨੂੰ ਇਕ ਰਾਈਟ, ਇੱਕ ਔਪਰਚੂਨਿਟੀ ਮਿਲੀ ਸੀ ਜਿਸ ਨਾਲ ਅਸੀਂ ਇੱਥੋਂ ਦੇ ਬੱਚਿਆਂ ਨੂੰ ਇੰਪਲਾਇਮੈਂਟ ਅਤੇ ਤਨਖਾਹਾਂ ਮੁਹੱਈਆ ਕਰਵਾ ਸਕਦੇ ਸੀ। ਅਸੀਂ ਉਹ ਮੌਕਾ ਮਿਸ ਕਰ ਦਿੱਤਾ। ਇਹ ਚਾਂਸ ਮਿਸ ਨਹੀਂ ਸੀ ਕਰਨਾ ਚਾਹੀਦਾ। ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਨੇ, ਕੈਪਟਨ ਅਮਰਿੰਦਰ ਸਿੰਘ ਜੀ ਨੇ ਅਤੇ ਵਿੱਤ ਮੰਤਰੀ ਸਰਦਾਰ ਲਾਲ ਸਿੰਘ ਜੀ ਨੇ ਬਜਟ ਪੇਸ਼ ਕੀਤਾ ਹੈ ਕਿ ਉਹ ਇਨਫਰਾਸਟਰਕਚਰ ਵਿੱਚ ਇਨਵੈਸਟਮੈਂਟ ਕਰਨਗੇ ਕਿ ਭਾਵੇਂ ਅਸੀਂ ਲੇਟ ਹੋ ਗਏ ਹਾਂ। ਆਂਧਰਾ ਪ੍ਰਦੇਸ਼ ਅੱਗੇ ਨਿਕਲ ਗਿਆ ਹੈ, ਤਾਮਿਲਨਾਡੂ ਅੱਗੇ ਨਿਕਲ ਗਿਆ ਹੈ ਅਤੇ ਕਰਨਾਟਕਾ ਅੱਗੇ ਨਿਕਲ ਗਿਆ ਹੈ ਪਰ ਪੰਜਾਬ ਦੀ ਕਿਤੇ ਗਿਣਤੀ ਨਹੀਂ ਹੈ। ਲੇਕਿਨ ਆਉਣ ਵਾਲੇ ਸਮੇਂ ਵਿੱਚ ਮੈਂ ਆਸ ਕਰਦਾ ਹਾਂ ਕਿ ਪੰਜਾਬ ਦੇ ਮੋਹਾਲੀ ਦਾ ਨਾਂ ਇਨਫਰਮੇਸ਼ਨ ਟੈਕਨਾਲੋਜੀ ਦੇ ਮੈਪ ਤੇ ਹੋਵੇਗਾ ਉਹ ਇਨਫਰਾਸਟਰਕਚਰ ਦੇ ਲਿਹਾਜ ਨਾਲ ਆਈ.ਟੀ. ਸਿਟੀ ਹੈ। (ਥੰਪਿੰਗ)

ਡਾਈਵਰਸੀਫਿਕੇਸ਼ਨ ਨੂੰ ਅਸੀਂ ਬਜਟ ਦੇ ਵਿੱਚ ਬਹੁਤ ਤਰਜੀਹ ਦਿੱਤੀ ਹੈ। 20 ਕਰੋੜ ਰੁਪਿਆ ਰੱਖਿਆ ਹੈ, ਰਿਸਰਚ ਅਤੇ ਡਿਵੈਲਪਮੈਂਟ ਲਈ। ਆਪਾਂ ਹੁਣ ਕਾਟਨ ਦੀ ਗੱਲ ਕਰ ਲਈਏ। ਕਾਟਨ ਪੰਜਾਬ ਦੀ ਇੱਕ ਮੁੱਖ ਫਸਲ ਹੈ। ਪਿਛਲੇ ਪੰਜ ਸਾਲਾਂ ਵਿੱਚ ਪਹਿਲਾਂ ਬੜਾ ਰੌਲਾ ਪਿਆ ਬੀ.ਟੀ. ਕਾਟਨ ਦਾ। ਸਾਲ 1996 ਦੇ ਵਿਚ ਆਸਟਰੇਲੀਆ, ਯੂ.ਐਸ. ਅਤੇ ਚਾਈਨਾਂ ਨੇ ਬੀ.ਟੀ. ਕਾਟਨ ਨੂੰ ਅਡਾਪਟ ਕੀਤਾ। ਆਪਾਂ ਨੇ ਚਾਰ ਪੰਜ ਸਾਲ ਲੰਘਾ ਦਿੱਤੇ। ਭਾਰਤ ਸਰਕਾਰ ਨੇ ਉਦੋਂ ਇਸ ਨੂੰ ਅਡਾਪਟ ਨਹੀਂ ਕੀਤਾ। ਭਾਰਤ ਸਰਕਾਰ ਫੈਸਲਾ ਨਹੀਂ ਕਰ ਪਾਈ ਕਿ ਬੀ.ਟੀ. ਕਾਟਨ ਨੂੰ ਪਾਪੂਲਰ ਕਰਨਾ ਚਾਹੀਦਾ ਹੈ ਜਾਂ ਨਹੀਂ ਕਰਨਾ ਚਾਹੀਦਾ। ਲੇਕਿਨ ਕੁਝ ਹੁਸ਼ਿਆਰ ਸਟੇਟਾਂ ਨੇ ਜਿਨ੍ਹਾਂ ਨੂੰ ਆਪਣੀ ਕਿਸਾਨੀ ਦੀ ਸਮਝ ਸੀ, ਉਨ੍ਹਾਂ ਨੇ ਬੀ.ਟੀ. ਕਾਟਨ ਦੀ ਰਿਸਰਚ ਆਪਣੀਆਂ ਸਟੇਟਾਂ ਦੇ ਵਿੱਚ ਕਰਵਾਈ। ਪੰਜਾਬ ਨੇ ਚਾਰ ਸਾਲਾਂ ਦੇ ਵਿੱਚ ਇਸ ਬਾਰੇ ਕੁਝ ਨਹੀਂ ਸੋਚਿਆ। ਕੋਈ ਵੀ ਟੈਸਟ ਬੀ.ਟੀ. ਕਾਟਨ ਦਾ ਪੰਜਾਬ ਦੇ ਵਿੱਚ ਨਹੀਂ ਹੋਇਆ। ਅੱਜ ਟੈਸਟ ਹੋ ਰਿਹਾ ਹੈ। ਲੇਕਿਨ ਇਸ ਨੂੰ ਚਾਰ ਸਾਲ ਲੱਗ ਜਾਣਗੇ, ਜਦੋਂ ਇਹ ਬੀ.ਟੀ. ਕਾਟਨ ਪੰਜਾਬ ਦੇ ਵਿੱਚ ਪਾਪੂਲਰ ਹੋ ਜਾਵੇਗੀ, ਤਿੰਨ ਚਾਰ ਸਾਲ ਇਸ ਪ੍ਰੋਸੈਸ ਨੂੰ ਜ਼ਰੂਰ ਲਗਣਗੇ। ਮੈਂ ਵਾਈਸ-ਚਾਂਸਲਰ ਨਾਲ ਗੱਲ ਕੀਤੀ ਕਿ ਜੋ ਵਰਾਇਟੀ ਬਾਹਰੋਂ ਲੈ ਕੇ ਆਏ ਹਾਂ, ਉਸ ਦੇ ਵਿੱਚ ਵਾਇਰਸ ਆ ਗਿਆ ਹੈ, ਉਹ ਸੀਡਜ਼ ਪੁਰਾਣੇ ਸਨ। ਬਾਇਓ-ਟੈਕਨਾਲੋਜੀ ਰਾਹੀਂ, ਜੈਨੇਟਿਕ ਇੰਜੀਨੀਅਰਿੰਗ ਰਾਹੀਂ ਉਨ੍ਹਾਂ ਵਿੱਚ ਹੋਰ ਚੀਜ਼ਾਂ ਪਾ ਕੇ ਇਹ ਸੀਡਜ਼ ਕਾਮਯਾਬ ਕੀਤੇ ਜਾਣੇ ਹਨ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਪੰਜਾਂ ਸਾਲਾਂ ਦੇ ਵਿੱਚ ਕਿਸਾਨਾਂ ਦੀ ਸਰਕਾਰ ਕੇਵਲ ਕਹਿਣ ਨੂੰ ਹੀ ਸੀ, ਇਸ ਨੇ ਕਿਸਾਨਾਂ ਬਾਰੇ ਕੁਝ ਨਹੀਂ ਸੋਚਿਆ। ਮੈਂ ਸਦਨ ਨੂੰ ਦੱਸਣਾ ਚਾਹਵਾਂਗਾ ਕਿ ਕਾਟਨ ਟੈਕਨਾਲੋਜੀ ਮਿਸ਼ਨ ਹੈ ਭਾਰਤ ਸਰਕਾਰ ਦਾ। ਇਸ ਦੇ ਲਈ ਪੰਜ ਸੌ ਕਰੋੜ ਰੁਪਿਆ ਮੁਹੱਈਆ ਕੀਤਾ ਗਿਆ ਕਾਟਨ ਗਰੋਇੰਗ ਸਟੇਟਸ ਨੂੰ ਤਾਂ ਕਿ ਉਹ ਆਪਣੀ ਟੈਕਨਾਲੋਜੀ ਨੂੰ, ਸੀਡਜ਼ ਨੂੰ,

[ਰਾਣਾ ਗੁਰਜੀਤ ਸਿੰਘ]

ਮਾਰਕੀਟਿੰਗ ਅਤੇ ਪ੍ਰੋਸੈਸਿੰਗ ਨੂੰ ਅਪਗ੍ਰੇਡ ਕਰ ਸਕਣ। ਲੇਕਿਨ ਅਫਸੋਸ ਹੈ ਕਿ ਉਸ ਰੁਪਈਏ ਵਿਚੋਂ ਪੰਜਾਬ ਵਿੱਚ ਹਾਲੇ ਤੱਕ ਇੱਕ ਰੁਪਿਆ ਵੀ ਲੋਕਾਂ ਕੋਲ ਨਹੀਂ ਆਇਆ। ਇਹ ਮੇਰਾ ਪੁਆਇੰਟ ਨੋਟ ਕਰਿਓ।

ਇਸੇ ਤਰ੍ਹਾਂ ਜੇ ਆਪਾਂ ਗੱਲ ਕਰੀਏ ਗੰਨੇ ਦੀ ਤਾਂ ਰਿਸਰਚ ਐਂਡ ਡਿਵੈਲਪਮੈਂਟ ਵਾਸਤੇ ਸਾਡਾ ਇਕ ਕੇਨ ਰਿਸਰਚ ਫਾਰਮ 165 ਏਕੜ ਦਾ ਜਲੰਧਰ ਦੇ ਵਿਚ ਸੀ, ਉਹ ਓਵਰਨਾਈਟ ਉਥੋਂ ਪੁੱਟ ਕੇ ਲਾਡੋਵਾਲ ਭੇਜ ਦਿੱਤਾ ਗਿਆ। ਕੋਈ ਪ੍ਰਬੰਧ ਨਹੀਂ ਕੀਤੇ ਗਏ ਅਤੇ ਜਿਹੜੀ ਕੇਨ ਰਿਸਰਚ ਉਥੇ ਚਲ ਰਹੀ ਸੀ, ਉਹ ਸਾਇੰਟਿਸਟਾਂ ਦੀ ਕਈ ਸਾਲਾਂ ਦੀ ਮਿਹਨਤ ਹੈ ਜਿਸ ਦੇ ਵਿਚ ਰੈਡ ਰਾਟ ਦੇ ਫੀਡਜ ਜੋ ਖਾਸ ਤੌਰ ਤੇ ਤਿਆਰ ਕੀਤੇ ਜਾਂਦੇ ਹਨ। ਇਹ ਇਕ ਵਾਇਰਸ ਹੈ, ਜਿਹੜਾ ਪੰਜਾਬ ਦੇ ਵਿਚ ਬੜਾ ਪ੍ਰਚਲਤ ਹੈ, ਉਹ ਫੀਡਜ 3-3, 4-4 ਸਾਲਾਂ ਬਾਅਦ ਜਾ ਕੇ ਤਿਆਰ ਹੁੰਦੇ ਹਨ। ਇਸੇ ਤਰ੍ਹਾਂ ਜਿਹੜਾ ਜ਼ਰਮ ਪਲਾਜ਼ਮ ਹੈ, ਡਿਫਰੈਂਟ ਵਾਰੈਟੀਜ਼ ਦਾ ਉਹ ਵੀ ਪੁੱਟ ਕੇ ਲਾਡੋਵਾਲ ਭੇਜ ਦਿੱਤਾ ਗਿਆ ਜਿਸ ਨਾਲ ਬੜਾ ਭਾਰੀ ਨੁਕਸਾਨ ਹੋਇਆ। ਇਹ ਜਿਹੜਾ ਫੈਸਲਾ ਹੋਇਆ ਹੈ, ਇਹ ਬੜਾ ਗਲਤ ਹੋਇਆ ਹੈ ਅਤੇ ਕਿਸਾਨਾਂ ਦੇ ਹਿੱਤ ਵਿਚ ਨਹੀਂ ਹੋਇਆ। ਇਸੇ ਤਰ੍ਹਾਂ ਸ਼ੂਗਰ ਡਿਵੈਲਪਮੈਂਟ ਫੰਡ ਵਿਚੋਂ ਸਟੇਟਾਂ ਨੂੰ ਪੈਸਾ ਮੁਹੱਈਆ ਕਰਵਾਇਆ ਜਾਂਦਾ ਹੈ। ਮੈਨੂੰ ਯਾਦ ਹੈ ਕਿ ਬਰਨਾਲਾ ਸਾਹਿਬ ਉਸ ਵੇਲੇ ਫੂਡ ਐਂਡ ਸਪਲਾਈਜ਼ ਦੇ ਮਨਿਸਟਰ ਸਨ। ਉਨ੍ਹਾਂ ਨੇ ਪੰਜਾਬ ਲਈ 10 ਕਰੋੜ ਰੁਪਿਆ ਐਲੋਕੇਟ ਕਰਵਾਇਆ ਲੇਕਿਨ ਅਸੀਂ ਮੀਟਿੰਗ ਵੀ ਨਹੀਂ ਕਰਵਾ ਸਕੇ ਕਿ ਇਸ ਪੈਸੇ ਨੂੰ ਕਿਵੇਂ ਲਿਆ ਜਾਵੇ ਅਤੇ ਕਿਵੇਂ ਸ਼ੂਗਰ ਡਿਵੈਲਪਮੈਂਟ ਦੇ ਉਤੇ ਇਹ ਪੈਸਾ ਲਗਾਇਆ ਜਾਵੇ। ਉਹ ਪੈਸਾ ਲੈਪਸ ਹੋ ਗਿਆ। ਮੈਂ ਇਹ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅਗਰ ਪੰਜਾਬ ਦੀ ਤਰੱਕੀ ਕਰਾਉਣੀ ਹੈ ਤਾਂ ਸਾਨੂੰ ਕੁਝ ਚੰਗੇ ਕਦਮ ਚੁੱਕਣੇ ਪੈਣਗੇ ਜਿਵੇਂ ਇਨ੍ਹਾਂ ਨੇ ਰਿਸਰਚ ਐਂਡ ਡਿਵੈਲਪਮੈਂਟ ਦੀ ਗੱਲ ਕੀਤੀ ਹੈ ਪਿਛਲੇ 5 ਸਾਲ ਦੀ ਗੱਲ ਕਰੋ। ਗੰਨੇ ਦੇ ਉਪਰ ਇਕ ਸੈੱਸ ਲੱਗਦਾ ਹੈ ਜਿਹੜਾ ਕਿ ਰਿਸਰਚ ਉਤੇ ਹੀ ਖਰਚ ਕੀਤਾ ਜਾਣਾ ਚਾਹੀਦਾ ਹੈ। ਉਹ ਰੂਰਲ ਡਿਵੈਲਪਮੈਂਟ ਵਾਸਤੇ ਡਾਇਵਰਟ ਕੀਤਾ ਗਿਆ। ਇਹ ਬੇਇਨਸਾਫੀ ਹੈ ਜਿਮੀਂਦਾਰਾਂ ਦੇ ਨਾਲ ਮੈਂ ਚਾਹਵਾਂਗਾ ਕਿ ਜਿਹੜਾ ਉਹ ਸੈੱਸ ਹੈ, ਉਹ ਰਿਸਰਚ ਐਂਡ ਡਿਵੈਲਪਮੈਂਟ ਤੇ ਹੀ ਖਰਚ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਜਿੰਨੀ ਐਗਰੀਕਲਚਰਲ ਰੈਜੀਡਿਊ ਹੈ, ਉਸ ਤੋਂ ਬਾਇਓ ਜੈਨਰੇਸ਼ਨ ਨਾਲ ਬਿਜਲੀ ਪੈਦਾ ਕਰੀਏ। ਪੰਜਾਬ ਦੀ ਕਿਸੇ ਮਿਲ ਵਿਚ ਅਜੇ ਤੱਕ ਇਹ ਨਹੀਂ ਹੋ ਪਾਇਆ। ਮੇਰੀ ਮਿਲ ਦੀ ਕੋਈ ਉਦਾਹਰਣ ਨਾ ਦੇਵੋ, ਉਹ ਸਾਡੇ ਪਰਸਨਲ ਐਫਰਟਸ ਹਨ ਅਤੇ ਸਰਕਾਰ ਦੇ ਕੋਈ ਐਫਰਟਸ ਨਹੀਂ ਹਨ। ਇਥੇ ਪ੍ਰਾਈਵੇਟਾਈਜੇਸ਼ਨ ਦੀ ਗੱਲ ਹੋਈ ਅਤੇ ਉਸ ਦੇ ਵਿਚ ਦੱਸਿਆ ਗਿਆ ਕਿ ਇਸ ਨਾਲ ਬੇਰੁਜ਼ਗਾਰੀ ਵਧੇਗੀ। ਮੈਂ ਦੱਸਣਾ ਚਾਹੁੰਦਾਂ ਹਾਂ ਕਿ ਜਦੋਂ ਪ੍ਰਾਈਵੇਟਾਈਜੇਸ਼ਨ ਹੋਵੇਗੀ, ਉਸ ਵੇਲੇ ਇੰਪਲਾਇਮੈਂਟ ਜੈਨਰੇਟ ਹੋਏਗੀ ਕਿਉਂਕਿ ਜਿਹੜੇ ਕਾਰਖਾਨੇ ਹਨ, ਉਨ੍ਹਾਂ ਦੀਆਂ ਕਪੈਸਟੀਜ਼ ਵਧਣਗੀਆਂ। ਕੋਈ ਚਿੰਤਾ ਦੀ ਲੋੜ ਨਹੀਂ ਕਿ ਜਦੋਂ ਨਿਜੀਕਰਨ ਹੋਏਗਾ ਤਾਂ ਰੋਜ਼ਗਾਰ ਘਟੇਗਾ। ਨਹੀਂ, ਰੋਜ਼ਗਾਰ ਵਧੇਗਾ ਮੇਰੇ ਹਿਸਾਬ ਦੇ ਨਾਲ। ਸੋ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਐਗਰੀਕਲਚਰ ਰੈਜੀਡਿਊ ਟੈਪ ਨਹੀਂ ਕੀਤਾ ਗਿਆ ਜਿਸ ਨੂੰ ਟੈਪ ਕਰਕੇ ਤੁਸੀਂ ਪੰਜਾਬ ਵਿਚ ਬਿਜਲੀ ਦਾ ਬਹੁਤ ਉਤਪਾਦਨ ਕਰ ਸਕਦੇ ਹੋ।

**ਸ਼੍ਰੀ ਸਪੀਕਰ** : ਤੁਸੀਂ ਕਿਤਨਾ ਟਾਈਮ ਹੋਰ ਲਵੋਗੇ ?

**ਰਾਣਾ ਗੁਰਜੀਤ ਸਿੰਘ** : 10 ਮਿੰਟ

**ਸ਼੍ਰੀ ਸਪੀਕਰ** : ਠੀਕ ਹੈ, 1.30 ਵਜੇ ਤੱਕ ਤੁਸੀਂ ਸਪੀਚ ਕਰ ਲਵੋ।

**ਰਾਣਾ ਗੁਰਜੀਤ ਸਿੰਘ** : ਵੈਜੀਟੇਬਲ ਦੀ ਗੱਲ ਕਰ ਲਈਏ . . . . .

**ਇਕ ਆਵਾਜ਼** : ਤੁਸੀਂ ਥੱਕ ਗਏ ਹੋਵੋਗੇ।

**ਰਾਣਾ ਗੁਰਜੀਤ ਸਿੰਘ** : ਨਹੀਂ, ਨਹੀਂ, ਥੱਕਿਆ ਨਹੀਂ। ਆਪਾਂ ਵੈਜੀਟੇਬਲ ਦੀ ਗੱਲ ਕਰ ਲਈਏ। 1% ਤੋਂ ਵੀ ਘੱਟ ਅੱਜ ਪੰਜਾਬ ਦੀ ਧਰਤੀ ਵੈਜੀਟੇਬਲ ਦੇ ਅੰਡਰ ਹੈ। ਡਾਈਵਰਸੀਫਿਕੇਸ਼ਨ ਲਈ ਇਸ ਫੀਲਡ ਨੂੰ ਬਹੁਤ ਤਰਜੀਹ ਦੇਣ ਦੀ ਲੋੜ ਹੈ। ਮੈਂ ਆਪਣੇ ਵੀਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਵੀਰੋ, 100 ਦਿਨ ਹੋਏ ਹਨ ਸਾਡੀ ਸਰਕਾਰ ਨੂੰ ਅਤੇ ਖ਼ੁਰਬੂਜ਼ਾ ਹੋਵੇ ਆਪਣੇ ਕਪੂਰਥਲੇ ਦਾ ਅਤੇ ਵਿਕੇ ਦੁਬਈ ਵਿਚ,

ਕਿੰਨੀ ਸ਼ਾਨ ਵਾਲੀ ਗੱਲ ਹੈ। ਅਜੇ 1725 ਦਿਨ ਬਕਾਇਆ ਹਨ ਪੰਜਾਂ ਸਾਲਾਂ ਵਿਚੋਂ। ਸੋ ਮੈਂ ਦੱਸਣਾ ਚਾਹੁੰਦਾ ਹਾਂ ਕਿ ਖਰਬੂਜ਼ਾ ਜਿਹੜਾ ਇਹ ਗਿਆ, ਟੀਡਾਂ, ਭਿੰਡੀ, ਕਰੇਲਾ ਪੰਜਾਬ ਦਾ, ਇਹ ਵੀ ਯੂਰਪ ਵਿਚ ਵਿਕੇਗਾ। (ਥੰਪਿੰਗ) ਇਹ ਕੈਪਟਨ ਅਮਰਿੰਦਰ ਸਿੰਘ ਜੀ ਦੀ ਸੋਚ ਹੈ ਅਤੇ ਮੈਂ ਇਸ ਦਾ ਸਿਹਰਾ ਪੰਜਾਬ ਐਗਰੋ ਐਕਸਪੋਰਟ ਕਾਰਪੋਰੇਸ਼ਨ ਨੂੰ ਵੀ ਦਿੰਦਾ ਹਾਂ। ਉਨ੍ਹਾਂ ਨੇ ਮਿਹਨਤ ਕੀਤੀ ਅਤੇ ਇਹ ਅਜੇ ਸ਼ੁਰੂਆਤ ਹੈ। ਸ਼ੁਰੂਆਤ ਹੈ, ਰਿਸਰਚ ਐਂਡ ਡਿਵੈਲਪਮੈਂਟ ਲਈ ਫਾਈਨਾਂਸ ਮਨਿਸਟਰ ਸਾਹਿਬ ਪੈਸੇ ਦੇਣ ਤਾਂ ਤੁਸੀਂ ਦੇਖਿਓ ਕਿ ਪੰਜਾਬ ਦੀ ਪੰਜਾਂ ਸਾਲਾਂ ਵਿਚ ਅਸੀਂ ਨੁਹਾਰ ਬਦਲ ਦਿਆਂਗੇ। ਦੂਜੇ ਪਾਸੇ ਆਪਾਂ ਜੋ ਪਿਛਲੇ ਪੰਜਾਂ ਸਾਲਾਂ ਦੀ ਗੱਲ ਕਰੀਏ ਤਾਂ ਉਸ ਜ਼ਿਮੀਂਦਾਰਾਂ ਦੀ ਸਰਕਾਰ ਦੇ ਵੇਲੇ ਜੇ ਆਲੂ ਪੰਜਾਬ ਦਾ ਰੁਲੇ ਤਾਂ ਕਿੰਨੀ ਮਾੜੀ ਗੱਲ ਹੈ। ਚਲੋ, ਇਹ ਮਾਰਕੀਟ ਫੋਰਸਿਜ਼ ਹੁੰਦੀਆਂ ਹਨ। ਲੇਕਿਨ ਦੂਜੇ ਪਾਸੇ ਜਦੋਂ ਅਸੀਂ ਡਾਇਵਰਸੀਫਿਕੇਸ਼ਨ ਦੀ ਗੱਲ ਕਰਦੇ ਹਾਂ ਤਾਂ ਸਾਨੂੰ ਸੋਚਣ ਦੀ ਲੋੜ ਹੈ ਕੋਲਡ ਸਟੋਰ ਵਾਲਿਆਂ ਨੂੰ ਸਹੂਲਤਾਂ ਦੇਣ ਬਾਰੇ। ਇਸ ਦੇ ਬਾਰੇ ਪਿਛਲੇ ਪੰਜਾਂ ਸਾਲਾਂ ਦੇ ਵਿਚ ਜਿਥੇ 80 ਰੁਪਏ ਬੋਰੀ ਦਾ ਭਾਅ ਹੁੰਦਾ ਸੀ, ਉਥੇ ਕੋਲਡ ਸਟੋਰ ਦਾ ਉਹ ਭਾਅ ਟੁੱਟ ਕੇ 40 ਰੁਪਏ ਰਹਿ ਗਿਆ। 40 ਰੁਪਏ ਤਾਂ ਬਿਜਲੀ ਦਾ ਖਰਚਾ ਪੈ ਜਾਂਦਾ ਹੈ ਔਰ ਜਦੋਂ ਜਦੋਂ ਬਿਜਲੀ ਦੀ ਦਰ ਵਧੀ ਹੈ, ਉਦੋਂ ਉਦੋਂ ਕੋਲਡ ਸਟੋਰੇਜ ਵਾਲਿਆਂ ਦੀ ਬਿਜਲੀ ਦੀ ਦਰ ਵੀ ਨਾਲ ਵਧਾ ਦਿੱਤੀ। ਅੱਜ ਲੋੜ ਹੈ ਇਨ੍ਹਾਂ ਦੇ ਬਾਰੇ ਸੋਚਣ ਦੀ ਅਤੇ ਜਿਥੇ ਬਜਟ ਵਿਚ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਗਈ ਹੈ, ਐਗਰੀਕਲਚਰ ਦੀ ਗੱਲ ਕੀਤੀ ਗਈ ਹੈ, ਉਥੇ ਕੋਲਡ ਸਟੋਰੇਜ਼ ਚੇਨ ਦੀ ਵੀ ਗੱਲ ਕਰਨੀ ਬਣਦੀ ਹੈ ਅਤੇ ਉਨ੍ਹਾਂ ਨੂੰ ਵੀ ਬਿਜਲੀ ਤੇ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਹੀ ਇਕ ਚੌਥਾਈ ਹਿੱਸਾ ਕੋਲਡ ਸਟੋਰੇਜ ਦਾ ਵੈਜੀਟੇਬਲ ਅਤੇ ਫਰੂਟ ਕੋਲਡ ਸਟੋਰੇਜ ਵਿਚ ਕਨਵਰਟ ਕਰ ਦੇਣਾ ਚਾਹੀਦਾ ਹੈ। ਇਸ ਲਈ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਲਈ ਬਿਜਲੀ ਦੀ ਦਰ ਨਹੀਂ ਵਧਾਉਣੀ ਚਾਹੀਦੀ। ਜੋ ਰਿਆਇਤਾਂ ਆਫ ਸੀਜ਼ਨ ਦੀਆਂ ਸ਼ੈਲਰਾਂ ਨੂੰ ਅਸੀਂ ਦਿੰਦੇ ਹਾਂ, ਉਹੀ ਰਿਆਇਤਾਂ ਇਨ੍ਹਾਂ ਨੂੰ ਵੀ ਦੇਣੀਆਂ ਚਾਹੀਦੀਆਂ ਹਨ ਤਾਂ ਹੀ ਪੰਜਾਬ ਦੇ ਕਿਸਾਨ ਦੀ ਤਰੱਕੀ ਹੋਵੇਗੀ।

ਅੱਗੇ, ਸਪੀਕਰ ਸਾਹਿਬ, ਐਗਰੋ ਫਾਰੇਸਟਰੀ ਦੀ ਗੱਲ ਕਰ ਲਓ। ਪਾਪੂਲਰ ਪੇੜ ਜੋ ਹੈ, ਉਸ ਦੀ ਮਾਰਕੀਟਿੰਗ ਵਾਸਤੇ ਪਿਛਲੀ ਸਰਕਾਰ ਨੇ ਕੋਈ ਕਦਮ ਨਹੀਂ ਚੁੱਕਿਆ ਜਿਸ ਦੇ ਨਾਲ ਉਸ ਦੀ ਪੈਦਾਵਾਰ ਕਰਕੇ ਕੋਈ ਇੰਡਸਟਰੀ ਲੱਗ ਸਕੇ। ਉਸਦੀ ਪ੍ਰਾਸੈਸਿੰਗ ਹੋਵੇ ਤੇ ਇੰਡਸਟਰੀ ਲੱਗੇ। ਅੱਜ ਚਾਹੇ ਡੋਰਜ਼ ਹਨ, ਚਾਹੇ ਪਲਾਈਵੁੱਡ ਹੈ, ਸਾਰੇ ਦਾ ਸਾਰਾ ਮਾਲ ਯਮੁਨਾਨਗਰ ਜਾ ਕੇ ਵਿਕਦਾ ਹੈ। ਕਈ ਸਾਲ ਲਗਾ ਕੇ ਕਿਸਾਨ ਉਸ ਬੂਟੇ ਨੂੰ ਪਾਲਦਾ ਹੈ। 6-7 ਸਾਲਾਂ ਵਿਚ ਇਹ ਬੂਟਾ ਤਿਆਰ ਹੁੰਦਾ ਹੈ ਪਰ ਕਿਸਾਨਾਂ ਨੂੰ ਇਸ ਦਾ ਭਾਅ 350 ਰੁਪਏ ਤੋਂ 400 ਰੁਪਏ ਪ੍ਰਤੀ ਕੁਇੰਟਲ ਮਿਲਦਾ ਰਿਹਾ ਹੈ। overnight transportation cost goes up to 10%. It is injustice to the farmers. ਜੇ ਕਿਸਾਨਾਂ ਦੀ ਵੈਲਫੇਅਰ ਦਾ ਧਿਆਨ ਮੌਕੇ ਦੀ ਸਰਕਾਰ ਨਹੀਂ ਰੱਖੇਗੀ ਤਾਂ ਹੋਰ ਕੌਣ ਰਖੇਗਾ? ਕਹਿਣ ਨੂੰ ਇਹ ਆਪਣੇ ਆਪ ਨੂੰ ਜ਼ਿਮੀਂਦਾਰਾਂ ਦੀ ਸਰਕਾਰ ਕਹਿੰਦੇ ਹਨ ਪਰ ਇਸ ਸਰਕਾਰ ਨੇ ਜ਼ਿਮੀਂਦਾਰਾਂ ਬਾਰੇ ਕੁਝ ਨਹੀਂ ਸੋਚਿਆ। ਸਪੀਕਰ ਸਾਹਿਬ, ਬਿਜਲੀ ਪਿਛਲੇ ਰਾਜ ਵਿਚ ਜ਼ਰੂਰ 3-4 ਘੰਟੇ ਮਿਲਦੀ ਰਹੀ ਹੈ, ਲੇਕਿਨ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦਾ ਸ਼ੁਕਰੀਆ ਅਦਾ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ 9 ਘੰਟੇ ਬਿਜਲੀ, ਉਹ ਵੀ ਕੁਆਲਿਟੀ ਬਿਜਲੀ ਦੇਣ ਦਾ ਐਲਾਨ ਕੀਤਾ ਹੈ। (ਥੰਪਿੰਗ)

ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 20 ਕਰੋੜ ਰੁਪਿਆ ਰਿਸਰਚ ਐਂਡ ਡਿਵੈਲਪਮੈਂਟ ਲਈ ਰਖ ਕੇ ਸਹੀ ਮਾਅਨਿਆਂ ਵਿਚ ਉਨ੍ਹਾਂ ਨੇ ਬਹੁਤ ਅੱਛੀ ਗੱਲ ਕੀਤੀ ਹੈ। ਇਹ ਬਜਟ ਵਿਚ ਫਸਟ ਟਾਈਮ ਪ੍ਰੋਵਾਈਡ ਕੀਤਾ ਗਿਆ ਹੈ ਲੇਕਿਨ ਇਹ ਰਕਮ ਘੱਟ ਹੈ ਅਤੇ ਇਸਨੂੰ ਵਧਾਉਣ ਦੀ ਲੋੜ ਹੈ। ਮੈਂ ਕਹਿਣਾ ਇਹ ਚਾਹੁੰਦਾ ਹਾਂ ਕਿ ਜਿਵੇਂ ਕੇਨ ਤੇ ਸੈੱਸ ਸਰਕਾਰ ਲਾਉਂਦੀ ਹੈ, ਉਹ ਵੀ ਡਾਇਵਰਟ ਹੋ ਕੇ ਰੂਰਲ ਡਿਵੈਲਪਮੈਂਟ ਵਿਚ ਚਲਾ ਜਾਂਦਾ ਹੈ। ਚਾਹੀਦਾ ਤਾਂ ਇਹ ਹੈ ਕਿ ਕੇਨ ਤੇ ਸੈੱਸ ਲਾ ਲਓ, ਹੋਰ ਫਸਲਾਂ ਤੇ ਵੀ ਸੈੱਸ ਲਾ ਲਓ ਪਰ ਜਿਹੜਾ ਇਸ ਸੈੱਸ ਦਾ ਪੈਸਾ ਆਵੇ, ਉਹ ਉਸ ਫਸਲ ਦੀ ਰਿਸਰਚ ਤੇ ਖਰਚ ਹੋਣਾ ਚਾਹੀਦਾ ਹੈ। ਸੈੱਸ ਲਾਉ ਪਰ ਉਸਦਾ ਸਦਉਪਯੋਗ ਹੋਣਾ

[ਰਾਣਾ ਗੁਰਜੀਤ ਸਿੰਘ]

ਚਾਹੀਦਾ ਹੈ। ਕਾਟਨ ਦੀ ਗੱਲ ਕਰ ਲਓ, ਭਾਵੇਂ ਗੰਨੇ ਦੀ ਗੱਲ ਕਰ ਲਓ, ਰਿਸਰਚ ਹੋਵੇ ਜਿਸ ਨਾਲ ਫਾਰਮਜ਼ ਨੂੰ ਵੀ ਫਾਇਦਾ ਹੋਵੇ ਤੇ ਫਸਲ ਵੀ ਵਧੇ, ਪੈਦਾਵਾਰ ਵਧੇ, ਇੰਡਸਟਰੀ ਦੀ ਰਿਕਵਰੀ ਵਧੇ। ਇਹ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ।

ਪ੍ਰਾਈਵੇਟਾਈਜ਼ੇਸ਼ਨ ਬਾਰੇ ਬੀਬੀ ਜੀ (ਡਾਕਟਰ ਉਪਿੰਦਰਜੀਤ ਕੌਰ) ਨੇ ਕਿਹਾ ਸੀ ਕਿ ਇਸ ਦੇ ਨਾਲ ਅਨਇੰਪਲਾਇਮੈਂਟ ਵਧੇਗੀ। ਮੈਂ ਇਕ ਉਦਾਹਰਣ ਦੇਣਾ ਚਾਹੁੰਦਾ ਹਾਂ ਕਿ ਚਾਹੇ ਸ਼ੂਗਰਫੈਡ ਦੀ ਗੱਲ ਕਰ ਲਓ ਤੇ ਚਾਹੇ ਸਪਿੰਨਫੈਡ ਦੀ ਗੱਲ ਕਰ ਲਓ। ਇਹ ਯੂਨਿਟ ਜਦੋਂ ਤੋਂ ਲੱਗੇ ਹਨ, ਇਨ੍ਹਾਂ ਦੀ ਕਦੇ ਕੋਈ ਐਕਸਟੈਨਸ਼ਨ ਨਹੀਂ ਹੋਈ। ਦੂਜੇ ਪਾਸੇ ਜੇ ਇਨ੍ਹਾਂ ਦੀ ਪ੍ਰਾਈਵੇਟਾਈਜ਼ੇਸ਼ਨ ਹੋਵੇਗੀ, ਤਾਂ ਪ੍ਰਾਈਵੇਟ ਪਾਰਟੀਆਂ ਇਨ੍ਹਾਂ ਦੀ 3-4 ਗੁਣਾਂ ਕਪੈਸਟੀ ਵਧਾਉਣਗੀਆਂ ਅਤੇ ਜਿਹੜੇ ਮੁਲਾਜ਼ਮ ਅੱਜ ਉਥੇ ਲੱਗੇ ਹੋਣਗੇ, ਉਨ੍ਹਾਂ ਦੀਆਂ ਨੌਕਰੀਆਂ ਤਾਂ ਕੀ ਜਾਣੀਆਂ ਹਨ, ਦੂਜੇ ਪਾਸੇ 3-4 ਗੁਣਾਂ ਹੋਰ ਜ਼ਿਆਦਾ ਇੰਪਲਾਇਮੈਂਟ ਵਧੇਗੀ। ਅੱਗੇ, ਦੂਜੇ ਪਾਸੇ, ਅਸੀਂ ਇੰਡਸਟਰੀ ਦੀ ਗੱਲ ਕਰ ਲਈਏ। ਪਿਛਲੇ 5 ਸਾਲਾਂ ਵਿਚ ਪੰਜਾਬ ਵਿਚ 80 ਫੀਸਦੀ ਸਮਾਲ ਸਕੇਲ ਇੰਡਸਟਰੀ ਬੰਦ ਹੋ ਗਈ ਹੈ ਹਾਲਾਂਕਿ ਬਜਟ ਵਿਚ ਇਨ੍ਹਾਂ ਨੂੰ ਰਿਵਾਈਵ ਕਰਨ ਦੀਆਂ ਸਕੀਮਾਂ ਬਾਰੇ ਜ਼ਿਕਰ ਕੀਤਾ ਗਿਆ ਹੈ। ਸਿੰਗਲ ਵਿੰਡੋ ਸਿਸਟਮ ਤੇ ਇੰਸਪੈਕਟਰੀ ਰਾਜ ਨੂੰ ਖਤਮ ਕਰਨਾ, ਕਈ ਹੋਰ ਸਹੂਲਤਾਂ ਦੇਣ ਦੀ ਗੱਲ ਕੀਤੀ ਗਈ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਯੂਨਿਟਸ ਦੇ ਬੰਦ ਹੋਣ ਨਾਲ ਜਿਹੜੇ ਬੰਦੇ ਅਨ-ਇੰਪਲਾਇਡ ਹੋਏ ਸੀ, ਉਹ ਰੀ-ਇੰਪਲਾਇਡ ਹੋਣਗੇ ਅਤੇ ਕਿੰਨੇ ਟਾਈਮ ਇੰਪਲਾਇਮੈਂਟ ਵਧੇਗੀ, ਇਸ ਗੱਲ ਦਾ ਅਸੀਂ ਅੰਦਾਜ਼ਾ ਨਹੀਂ ਲਗਾ ਸਕਦੇ।

**Mr. Speaker :** Kindly conclude.

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਾਈਨਾਂਸ ਮਨਿਸਟਰ ਸਾਹਿਬ ਦਾ ਸ਼ੁਕਰੀਆ ਅਦਾ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜੀ ਬੇਈਂ. ਹੈ ਕਪੂਰਥਲੇ ਦੀ ਅਤੇ ਸੁਲਤਾਨਪੁਰ ਦਾ ਪਾਲਿਊਸ਼ਨ ਦਾ ਜਿਹੜਾ ਪ੍ਰਾਜੈਕਟ ਹੈ, ਉਸਦੇ ਲਈ ਪੈਸੇ ਦੀ ਪ੍ਰੋਵੀਜ਼ਨ ਕੀਤੀ ਹੈ। ਇਸ ਗੱਲ ਲਈ ਮੈਂ ਖਾਸ ਤੌਰ ਤੇ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਇਹ ਮੇਰੇ ਤੇ ਬੀਬੀ ਉਪਿੰਦਰਜੀਤ ਕੌਰ ਦੇ ਹਲਕੇ ਦੀ ਗੱਲ ਹੈ ਇਸ ਲਈ ਅਸੀਂ ਦੋਵੇਂ ਧੰਨਵਾਦੀ ਹਾਂ।

**Mr. Speaker :** Resume your seat.

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਮੈਂ ਅਖੀਰ ਵਿਚ ਕਹਿਣਾ ਚਾਹਵਾਂਗਾ ਕਿ ਇਨਫਰਮੇਸ਼ਨ ਟੈਕਨਾਲੋਜੀ ਬਾਰੇ, ਇੰਡਸਟਰੀ ਬਾਰੇ ਤੇ ਐਗਰੀਕਲਚਰ ਬਾਰੇ ਇਸ ਬਜਟ ਵਿਚ ਜੋ ਸੋਚਿਆ ਗਿਆ ਹੈ, ਉਸਦੇ ਨਾਲ ਬੇਰੋਜ਼ਗਾਰੀ ਘਟੇਗੀ ਤੇ ਸਾਡਾ ਪੰਜਾਬ ਹੋਰ ਉਨਤੀ ਤੇ ਤਰੱਕੀ ਕਰੇਗਾ। ਧੰਨਵਾਦ।

**Mr. Speaker** : The House stands adjourned till 2.00 P.M. on Tuesday, the 25th June, 2002.

*1.30 P.M.

(The Sabha *then adjourned till 2.00 P.M on Tuesday, the 25th June, 2002.)

---

*2920/PVS—Govt. Press, U.T., Chd.*

# PUNJAB VIDHAN SABHA DEBATES

*25th June, 2002*

**Vol. II - No. 9**

OFFICIAL REPORT

CONTENTS

*Tuesday, the 25th June, 2002*




**Punjab Vidhan Sabha Secretariat, Chandigarh.**

**Price : Rs. ...132.0**

## PUNJAB VIDHAN SABHA

*Tuesday, the 25th June, 2002*

*The Vidhan Sabha met in the Punjab Vidhan Sabha Hall,*
*Vidhan Bhavan, Sector 1, Chandigarh, at 2.00 P.M.*
*Mr. Speaker (Doctor Kewal Krishan) in the Chair.*

---

## POSTPONED STARRED QUESTIONS AND ANSWERS

ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰ: 37

**ਸ਼੍ਰੀ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਮੁੱਖ ਮੰਤਰੀ, ਪੰਜਾਬ

**S. K. Sinha** Principal Secy. to Chief Minister, Punjab

ਚੰਡੀਗੜ੍ਹ

Chandigarh

The 21st/22nd June, 2002

**Starred Assembly Question No. 37**
**Listed for 25th June, 2002 in the name of**
**Shri Gurjant Singh, M.L.A.**

Dear Shri Mavi,

With reference to the abovesaid Starred Question which was earlier listed for 12th June, 2002, the Chief Minister had requested for an extension of four weeks to attempt a reply as the information had to be collected from the field offices. The requisite information is still in the process of being collected after authentication. The Chief Minister has accordingly desired me to request you to kindly grant another two weeks time to enable him to furnish the reply to the Punjab Vidhan Sabha.

With regards and best wishes.

Yours sincerely,

(Sd.) . . .,
(S. K. SINHA)

Shri N. S. Mavi,
Secretary,
Punjab Vidhan Sabha,
Chandigarh.

The Reply of the Postponed S.Q. No 37 see at the end of this debate. M.

**ਸਰਕਾਰੀ ਜ਼ਮੀਨ ਅਤੇ ਇਮਾਰਤਾਂ ਦੀ ਵਿਕਰੀ**

***28. ਪ੍ਰੋਫੈਸਰ ਦਰਬਾਰੀ ਲਾਲ** : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਾਲ 1997 ਤੋਂ 2002 ਤੱਕ ਦੇ ਸਮੇਂ ਦੇ ਦੌਰਾਨ ਰਾਜ ਸਰਕਾਰ ਦੀਆਂ ਜ਼ਮੀਨਾਂ ਅਤੇ ਇਮਾਰਤਾਂ ਵੇਚੀਆਂ ਗਈਆਂ ਹਨ: ਜੇਕਰ ਅਜਿਹਾ ਹੋਵੇ, ਤਾਂ ਉਕਤ ਵਿਕਰੀਆਂ ਤੋਂ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ ਅਤੇ ਉਕਤ ਜਾਇਦਾਦਾਂ ਦੇ ਖਰੀਦਦਾਰਾਂ ਦੇ ਨਾਂ ਕੀ-ਕੀ ਹਨ?

**ਸਰਦਾਰ ਅਮਰਜੀਤ ਸਿੰਘ ਸਮਰਾ** : ਹਾਂ ਜੀ। ਸਾਲ 1997 ਤੋਂ ਹੁਣ ਤੱਕ (15 ਜੂਨ, 2002) ਦੇ ਸਮੇਂ ਦੌਰਾਨ ਰਾਜ ਸਰਕਾਰ ਦੀ ਜ਼ਮੀਨ ਅਤੇ ਇਮਾਰਤਾਂ ਸਰਕਾਰ ਦੇ ਵੱਖੋ-ਵੱਖ ਵਿਭਾਗਾਂ ਵਲੋਂ ਜਿਸ ਵਿੱਚ ਪੰਜਾਬ ਸ਼ਹਿਰੀ ਵਿਕਾਸ ਅਥਾਰਿਟੀ ਵੀ ਸ਼ਾਮਲ ਹੈ, ਦੁਆਰਾ ਵੇਚੀਆਂ/ਟਰਾਂਸਫਰ ਕੀਤੀਆਂ ਗਈਆਂ ਹਨ। ਇਨ੍ਹਾਂ ਸੌਦਿਆਂ ਵਿੱਚ 9,139 ਵਿਅਕਤੀਆਂ ਪਾਸੋਂ 1,25,65,41,321 ਰੁਪਏ ਦੀ ਰਕਮ ਪ੍ਰਾਪਤ ਹੋਵੇਗੀ। ਉਪਰ ਦੱਸੀ ਜਾਇਦਾਦ ਦੇ ਖਰੀਦਦਾਰਾਂ ਦੇ ਨਾਵਾਂ ਦੀਆਂ ਸੂਚੀਆਂ ਦੇਣ ਲਈ ਕੀਤਾ ਜਾਣ ਵਾਲਾ ਯਤਨ ਪ੍ਰਾਪਤ ਕੀਤੇ ਜਾਣ ਵਾਲੇ ਮੰਤਵ ਦੇ ਤੁਲ ਨਹੀਂ ਹੋਵੇਗਾ ਕਿਉਂ ਜੋ ਉਤਰ ਬਹੁਤ ਹੀ ਲੰਬਾ ਚੌੜਾ ਅਤੇ ਭਾਰਾ ਹੋ ਜਾਵੇਗਾ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਜਾਨਣਾ ਚਾਹਾਂਗਾ ਕਿ ਜਿਹੜੀਆਂ ਜ਼ਮੀਨਾਂ/ਜਾਇਦਾਦਾਂ ਪਿਛਲੇ 100-100 ਸਾਲ ਤੋਂ ਸਰਕਾਰ ਕੋਲ ਚਲੀਆਂ ਆ ਰਹੀਆਂ ਸਨ, ਪਿਛਲੇ 3 ਸਾਲਾਂ ਦੇ ਦੌਰਾਨ ਉਨ੍ਹਾਂ ਨੂੰ ਵੇਚਣ ਦੀ ਨੌਬਤ ਕਿਉਂ ਆਈ? ਜਿਹੜੀਆਂ ਉਹ ਜ਼ਮੀਨਾਂ ਵੇਚੀਆਂ ਗਈਆਂ ਹਨ, ਕੀ ਸਰਕਾਰ ਨੂੰ ਉਨ੍ਹਾਂ ਦੇ ਵਾਜਬ ਪੈਸੇ ਮਿਲੇ ਹਨ ਜਾਂ ਕਿ ਉਸ ਵੇਲੇ ਦੀ ਸਰਕਾਰ ਨੇ ਆਪਣੇ ਕੁਝ ਬੰਦਿਆਂ ਨੂੰ ਖੁਸ਼ ਕਰਨ ਵਾਸਤੇ ਸਸਤੇ ਭਾਅ ਤੇ ਉਹ ਜ਼ਮੀਨਾਂ ਵੇਚ ਦਿੱਤੀਆਂ ਹਨ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਦਾ ਪਤਾ ਤਾਂ ਜ਼ਿਆਦਾ ਕਰਕੇ ਪਿਛਲੇ ਸਮੇਂ ਦੀ ਬਾਦਲ ਸਾਹਿਬ ਦੀ ਸਰਕਾਰ ਨੂੰ ਹੋਣਾ ਹੈ ਕਿਉਂਕਿ ਇਸ ਸਰਕਾਰ ਦੇ ਨੁਮਾਇੰਦੇ ਹੀ ਇਹ ਲੈਕਚਰ ਕਰਦੇ ਰਹੇ ਹਨ ਕਿ ਸਾਡੇ ਕੋਲ ਪਤਾ ਨਹੀਂ ਪੈਸਾ ਕਿਥੋਂ ਆਉਂਦਾ ਰਿਹਾ ਹੈ। ਮੇਰਾ ਖਿਆਲ ਹੈ ਕਿ ਇਹ ਪੈਸਾ ਉਨ੍ਹਾਂ ਕੋਲ ਇਹ ਜ਼ਮੀਨਾਂ ਵੇਚ ਕੇ ਆਉਂਦਾ ਰਿਹਾ ਹੋਣਾ ਹੈ। 125 ਕਰੋੜ 65 ਲੱਖ ਰੁਪਿਆ ਇਹ ਜ਼ਮੀਨਾਂ ਵੇਚ ਕੇ ਪ੍ਰਾਪਤ ਹੋਇਆ ਸੀ। ਇਹ ਜ਼ਮੀਨਾਂ ਵੇਚਣ ਦੀ ਪਾਲਿਸੀ ਵੱਖ-ਵੱਖ ਮਹਿਕਮੇ ਦੀ ਆਪਣੀ ਆਪਣੀ ਸੀ। ਮਾਲ ਮਹਿਕਮੇ ਦੀ ਵੱਖਰੀ ਜ਼ਮੀਨ ਵੇਚੀ ਗਈ, ਇਰੀਗੇਸ਼ਨ ਦੀ ਵੱਖਰੀ ਵੇਚੀ ਗਈ ਅਤੇ ਪੁੱਡਾ ਦੀ ਵੱਖਰੀ ਵੇਚੀ ਗਈ। ਵੱਖ-ਵੱਖ ਮਹਿਕਮਿਆਂ ਨੇ ਆਪੋ ਆਪਣੀ ਪਾਲਿਸੀ ਬਣਾ ਕੇ ਇਹ ਜ਼ਮੀਨ ਵੇਚੀ ਹੈ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਜਿਹੜੀ ਜ਼ਮੀਨ ਸਰਕਾਰ ਕੋਲ ਹਿਫਾਜ਼ਤ ਵਾਸਤੇ ਰੱਖੀ ਗਈ ਸੀ ਜਾਂ ਕੁਝ ਲੋਕਾਂ ਨੇ ਹਸਪਤਾਲ ਬਣਾਉਣ ਵਾਸਤੇ ਦਾਨ ਵਿੱਚ ਦਿੱਤੀ ਸੀ, ਸਰਕਾਰ ਨੇ ਉਹ ਜ਼ਮੀਨ ਵੀ ਵੇਚ ਦਿੱਤੀ। ਇਸੇ ਤਰ੍ਹਾਂ ਦੀ ਇਕ ਜ਼ਮੀਨ ਸਾਡੇ ਅੰਮ੍ਰਿਤਸਰ ਵਿਚ ਅੱਖਾਂ ਦੇ ਹਸਪਤਾਲ ਬਣਾਉਣ ਵਾਸਤੇ 1936 ਵਿਚ ਲਾਲਾ ਰਾਮ ਲਾਲ ਨੇ ਦਾਨ ਵਿਚ ਦਿੱਤੀ ਸੀ। ਸਰਕਾਰ ਨੇ ਉਥੇ ਹਸਪਤਾਲ ਬਣਾਇਆ ਵੀ ਸੀ ਅਤੇ 5 ਏਕੜ ਜ਼ਮੀਨ ਉਥੇ ਲੋਕਾਂ ਦੇ ਬੈਠਣ ਵਾਸਤੇ ਸੀ। ਉਹ ਜ਼ਮੀਨ ਕਿਹੜੇ ਹਾਲਾਤ ਵਿਚ ਵੇਚੀ ਗਈ ਅਤੇ ਕੀ ਉਸ ਦੇ ਵਾਜਬ ਪੈਸੇ ਮਿਲੇ ਜਾਂ ਕਿ ਉਸ ਨੂੰ ਸਸਤੇ ਭਾਅ ਤੇ ਵੇਚ ਕੇ ਸਰਕਾਰ ਵੱਲੋਂ ਆਪਣੇ ਮਿੱਤਰਾਂ ਨੂੰ ਖੁਸ਼ ਕੀਤਾ ਗਿਆ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਉਸ ਦੇ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਸ ਮਾਮਲੇ ਵਿਚ ਇਨਕੁਆਇਰੀ ਕਰਵਾਉਣੀ ਪਈ ਤਾਂ ਜ਼ਰੂਰ ਇਨਕੁਆਇਰੀ ਕਰਵਾ ਲਈ ਜਾਵੇਗੀ। ਇਸ ਤਰ੍ਹਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਜ਼ਮੀਨਾਂ ਹਨ, ਜਿਨ੍ਹਾਂ ਵਿਚ ਘਪਲੇ ਨਜ਼ਰ ਆ ਰਹੇ ਹਨ। ਉਨ੍ਹਾਂ ਕੇਸਾਂ ਵਿਚ ਵੀ ਇਨਕੁਆਇਰੀ ਜ਼ਰੂਰ ਕਰਵਾਵਾਂਗੇ।

———

ਪੇਪਰ-ਮਿੱਲ ਪਿੰਡ ਸੈਲਾ, ਜ਼ਿਲ੍ਹਾ ਹੁਸ਼ਿਆਰਪੁਰ ਲਈ ਵਾਟਰ ਟ੍ਰੀਟਮੈਂਟ ਪਲਾਂਟ

*14. **ਸ਼੍ਰੀ ਤਰਲੋਚਨ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਨਵਾਂ ਸ਼ਹਿਰ ਸਬ-ਡਿਵੀਜ਼ਨ ਦੇ ਪਿੰਡਾਂ ਬਾਲੋਂ, ਪੱਦੀ, ਮਤਵਾਲੀ, ਗੁਜਰਵਾਲਾ ਵਿਚੋਂ ਲੰਘ ਰਿਹਾ ਪੇਪਰ ਮਿੱਲ, ਸੈਲਾ (ਹੁਸ਼ਿਆਰਪੁਰ) ਦਾ ਗੰਦਾ-ਮੰਦਾ ਪਾਣੀ ਇਨ੍ਹਾਂ ਪਿੰਡਾਂ ਦੇ ਪੀਣ ਵਾਲੇ ਪਾਣੀ ਨੂੰ ਪ੍ਰਦੂਸ਼ਤ ਕਰ ਰਿਹਾ ਹੈ ;

(ਅ) ਜੇਕਰ ਅਜਿਹਾ ਹੈ, ਤਾਂ ਉਕਤ ਮਿੱਲ ਵਿਚ ਵਾਟਰ-ਟ੍ਰੀਟਮੈਂਟ ਪਲਾਂਟ ਲਗਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**Captain Amarinder Singh :** (a) No, Sir, Therefore, question of effulent contaminating potable water of village Ballon, Paddi, Matwali, Gujarwala of Nawanshahar Sub-Division does not arise.

(b) However, the industry has installed an effulent treatment plant, which can treat a production capacity of up to 30 TPD.

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੈਲਾ ਪਿੰਡ ਵਿਚ ਏ.ਬੀ.ਸੀ. ਪੇਪਰ ਮਿੱਲ ਹੈ, ਇਹ ਕਿਹੜੇ ਸਾਲ ਲੱਗੀ ਸੀ ਅਤੇ ਇਸ ਦਾ ਵਾਟਰ ਟਰੀਟਮੈਂਟ ਪਲਾਂਟ ਕਿਹੜੇ ਸਾਲ ਲਾਇਆ ਗਿਆ ਸੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਪੇਪਰ ਮਿੱਲ 1978 ਵਿਚ ਲੱਗੀ ਸੀ ਔਰ ਉਸ ਵੇਲੇ ਇਸ ਵਿਚ ਐਫੂਲੈਂਟ ਟਰੀਟਮੈਂਟ ਪਲਾਂਟ ਨਹੀਂ ਸੀ। ਇਹ ਬਾਅਦ ਵਿਚ ਲਾਇਆ ਗਿਆ ਸੀ। ਪਹਿਲਾਂ ਇਸ ਦੀ ਕਪੈਸਿਟੀ ਘੱਟ ਸੀ। ਇਸ ਮਿੱਲ ਨੇ ਫਿਰ 10-10 ਲੱਖ ਰੁਪਏ ਦੀਆਂ ਕੁਝ ਫਾਲਸ ਗਰੰਟੀਜ਼ ਦੇ ਕੇ ਹੋਰ ਪਰਮਿਸ਼ਨ ਲੈ ਲਈ ਕਿ ਈਵੈਨਚੂਅਲੀ ਅਸੀਂ ਇਸ ਦੀ ਕਪੈਸਿਟੀ 78 ਟਨ ਤਾਈਂ ਲਿਜਾਣੀ ਹੈ, ਲੇਕਿਨ ਜਦੋਂ ਉਨ੍ਹਾਂ ਨੇ ਟ੍ਰੀਟਮੈਂਟ ਪਲਾਂਟ ਨਹੀਂ ਲਾਇਆ ਫਿਰ ਉਹ ਵੀ ਰੀਵੋਕ ਕੀਤੀਆਂ ਗਈਆਂ। ਉਹ ਕੈਸ਼ ਵਾਪਸ ਆ ਗਿਆ ਸੀ। ਸਾਨੂੰ ਉਹ ਗਰੰਟੀਆਂ ਰੀਵੋਕ ਕਰਨੀਆਂ ਪਈਆਂ ਔਰ ਉਸਦੀ ਕੈਪੇਸਿਟੀ ਫਿਰ 78 ਟਨ ਤੱਕ ਪਹੁੰਚ ਗਈ ਸੀ, ਉਹ ਹੁਣ ਡਾਊਨ ਕਰ ਦਿੱਤੀ ਹੈ ਔਰ ਘਟਾ ਕੇ ਉਹ 38 ਟਨ ਤੇ ਲਿਆਂਦੀ ਗਈ ਹੈ ਲੇਕਿਨ ਪਹਿਲਾਂ ਗੈਪ ਬਹੁਤ ਸੀ, ਮੈਂਬਰ ਸਾਹਿਬ ਦੀ ਗੱਲ ਠੀਕ ਹੈ, ਉਹ ਗੈਪ ਕਈ ਸਾਲਾਂ ਦਾ ਸੀ There was a big gap. The recovery plant came later. ਇਸ ਵਿੱਚ ਕੋਈ ਸ਼ੱਕ ਨਹੀਂ। ਲੇਕਿਨ ਇਸ ਵੇਲੇ ਅਸੀਂ ਮਿਸ ਮੈਚ ਨੂੰ ਪੂਰਾ ਕਰ ਰਹੇ ਹਾਂ ਅਤੇ we are seeing ਕਿ ਜਿੰਨੀ ਇਨ੍ਹਾਂ ਦੇ ਐਫੂਲੈਂਟ ਪਲਾਂਟ ਦੀ ਕੈਪੇਸਟੀ ਹੈ ਉਨੀਂ ਉਨ੍ਹਾਂ ਦੀ ਪ੍ਰੋਡੱਕਸ਼ਨ ਹੋਵੇ। ਜਿੰਨੀ ਫਾਲਤੂ ਪ੍ਰੋਡੱਕਸ਼ਨ ਕਰ ਰਹੇ ਹਨ ਉਸ ਨੂੰ ਘਟਾ ਰਹੇ ਹਾਂ। ਇਸ ਦਾ ਉਨ੍ਹਾਂ ਨੂੰ ਨੋਟਿਸ ਦੇ ਦਿੱਤਾ ਗਿਆ ਹੈ।

**ਸ਼੍ਰੀ ਤਰਲੋਚਨ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਦਾ ਪੀਣ ਵਾਲਾ ਪਾਣੀ ਇਸ ਮਿੱਲ ਦੇ ਗੰਦੇ ਪਾਣੀ ਕਾਰਨ ਇਫੈਕਟਡ ਹੋਇਆ ਹੈ ਕੀ ਉਨ੍ਹਾਂ ਪਿੰਡਾਂ ਵਿੱਚ ਸਰਕਾਰ ਪੀਣ ਵਾਲੇ ਪਾਣੀ ਲਈ ਕੋਈ ਪ੍ਰਬੰਧ ਕਰੇਗੀ ? ਮੁੱਖ ਮੰਤਰੀ ਸਾਹਿਬ ਹਾਊਸ ਵਿੱਚ ਇਸ ਬਾਰੇ ਐਸ਼ੋਰੈਂਸ ਦੇਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਸੀ ਕਿ ਪਹਿਲਾਂ ਇਸ ਮਿਲ ਵਾਲਿਆਂ ਨੇ ਆਪਣੀ ਕੈਪੇਸਿਟੀ ਵਧਾ ਲਈ ਸੀ, ਜਿਸ ਕਾਰਨ ਪੋਲਿਊਸ਼ਨ ਹੋਣ ਲੱਗ ਗਿਆ ਸੀ ਲੇਕਿਨ ਫਿਰ ਉਸ ਕੈਪੇਸਿਟੀ ਨੂੰ ਰੀਵੋਕ ਕਰ ਦਿੱਤਾ ਗਿਆ ਹੁਣ ਉਸ ਦੀ ਕੈਪੇਸਿਟੀ 38 ਟਨ ਤੇ ਆ ਜਾਣੀ ਹੈ, ਸ਼ਾਇਦ ਹੁਣ ਤੱਕ ਉਹ ਸਰਕਾਰ ਵੱਲੋਂ ਸਖਤੀ ਕਰਨ ਕਰਕੇ ਆ ਗਈ ਹੋਏਗੀ। ਇਸ ਤਰ੍ਹਾਂ ਦੀਆਂ ਜਿਹੜੀਆਂ ਹੋਰ ਵੀ ਇੰਡਸਟਰੀਜ਼ ਹਨ, ਉਨ੍ਹਾਂ ਨੂੰ ਵੀ ਰੀਵਿਊ ਕਰਾਂਗੇ। ਇਸ ਵੇਲੇ ਦੋ ਠੀਕ ਹਨ, ਪੰਜ ਠੀਕ ਨਹੀਂ। ਇਕ ਵਾਰ ਜਦੋਂ ਉਹ 38 ਟਨ ਤੇ ਆ ਗਈ, ਫਿਰ ਕੋਈ ਪੋਲਿਊਸ਼ਨ ਹੋਣ ਦੀ ਗੱਲ ਨਹੀ ਰਹਿਣੀ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ . . . . .

**ਸ਼੍ਰੀ ਸਪੀਕਰ ਸਾਹਿਬ :** ਨਹੀਂ ਜੀ। ਤੁਸੀਂ ਦੇਰ ਨਾਲ ਉੱਠੇ ਹੋ, ਤੁਹਾਡੀ ਗਲਤੀ ਹੈ। Next question.

---

**ਤਹਿਸੀਲ ਗੜ੍ਹਸ਼ੰਕਰ ਅਤੇ ਬਲਾਚੌਰ ਦੇ ਕਿਸਾਨਾਂ ਨੂੰ ਮੁਆਵਜ਼ਾ**

*27. (1) **ਸ਼੍ਰੀ ਅਵਿਨਾਸ਼ ਰਾਏ ਖੰਨਾ**
(2) **ਚੌਧਰੀ ਨੰਦ ਲਾਲ** } : ਕੀ ਮਾਲ ਅਤੇ ਪੁਨਰਵਾਸ ਦੇ ਰਾਜ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਇਸ ਤੱਥ ਤੋਂ ਜਾਣੂੰ ਹੈ ਕਿ ਤਹਿਸੀਲਾਂ ਗੜ੍ਹਸ਼ੰਕਰ ਅਤੇ ਬਲਾਚੌਰ ਦੇ ਕੰਢੀ ਅਤੇ ਬੀਤ ਖੇਤਰਾਂ ਅਤੇ ਬਲਾਕ ਸੜੋਆ ਦੇ ਕਿਸਾਨ ਪਿਛਲੇ ਤਿੰਨ ਸਾਲਾਂ ਤੋਂ ਸਮੇਂ ਸਿਰ ਬਾਰਸ਼ ਨਾ ਹੋਣ ਦੇ ਕਾਰਨ ਆਪਣੀਆਂ ਫਸਲਾਂ ਨਹੀਂ ਬੀਜ ਸਕੇ ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਦੀ ਪ੍ਰਭਾਵਿਤ ਖੇਤਰਾਂ ਦੇ ਕਿਸਾਨਾਂ ਨੂੰ ਕੋਈ ਮੁਆਵਜ਼ਾ ਦੇਣ ਦੀ ਤਜਵੀਜ਼ ਹੈ?

**ਸਰਦਾਰ ਅਮਰਜੀਤ ਸਿੰਘ ਸਮਰਾ :** ਹੁਸ਼ਿਆਰਪੁਰ ਅਤੇ ਨਵਾਂ ਸ਼ਹਿਰ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਤੋਂ ਪ੍ਰਾਪਤ ਹੋਈਆਂ ਰਿਪੋਰਟਾਂ ਅਨੁਸਾਰ, ਤਹਿਸੀਲ ਗੜ੍ਹਸ਼ੰਕਰ ਅਤੇ ਬਲਾਚੌਰ ਦੇ ਕੰਢੀ ਅਤੇ ਬੀਤ ਏਰੀਆ ਅਤੇ ਬਲਾਕ ਸੜੋਆ ਵਿੱਚ ਅਜਿਹਾ ਕੋਈ ਰਕਬਾ ਨਹੀਂ ਹੈ ਜੋ ਪਿਛਲੇ ਤਿੰਨ ਸਾਲਾਂ ਤੋਂ ਸਮੇਂ ਸਿਰ ਬਾਰਸ਼ ਨਾ ਹੋਣ ਕਰਕੇ ਬੀਜਿਆ ਨਾ ਜਾ ਸਕਿਆ ਹੋਵੇ।

**ਸ਼੍ਰੀ ਅਵਿਨਾਸ਼ ਰਾਏ ਖੰਨਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਇਲਾਕੇ ਵਿੱਚ ਨਾ ਤਾਂ ਕੋਈ ਨਾਲ ਨਹਿਰ ਲੰਘਦੀ ਹੈ, ਜਿਸ ਤੋਂ ਪਾਣੀ ਮਿਲ ਸਕੇ, ਨਾ ਹੀ ਕੋਈ ਟਿਊਬਵੈਲ ਲਗਾਇਆ ਗਿਆ ਹੈ ਅਤੇ ਨਾ ਹੀ ਪਿਛਲੇ ਤਿੰਨ ਸਾਲਾਂ ਤੋਂ ਕੋਈ ਉਥੇ ਬਾਰਸ਼ ਹੋਈ ਹੈ। ਇਨ੍ਹਾਂ ਤਿੰਨ ਸਰੋਤਾਂ ਤੋਂ ਇਲਾਵਾ ਹੋਰ ਕੋਈ ਸੋਰਸ ਨਹੀਂ, ਜਿਸ ਨਾਲ ਫਸਲ ਬੀਜਣ ਤੋਂ ਬਾਅਦ ਉਸ ਨੂੰ ਪਾਣੀ ਦਿੱਤਾ ਜਾ ਸਕੇ। ਕੀ ਮੰਤਰੀ ਜੀ ਦੱਸਣਗੇ ਕਿ ਜੋ ਰਿਪੋਰਟ ਇਨ੍ਹਾਂ ਨੇ ਏਥੇ ਹਾਊਸ ਵਿੱਚ ਦਿੱਤੀ ਹੈ, ਕੀ ਉਹ ਰਿਪੋਰਟ ਤੱਥਾਂ ਤੇ ਆਧਾਰਤ ਹੈ? ਜਾਂ ਕੀ ਕੋਈ ਨਵੀਂ ਰਿਪੋਰਟ ਇਸ ਹਾਊਸ ਵਿੱਚੋਂ ਟੀਮ ਭੇਜ ਕੇ ਮੰਗਵਾਉਣਗੇ?

**ਰਾਜ ਮੰਤਰੀ :** ਸਪੀਕਰ ਸਾਹਿਬ, ਸਾਡੇ ਹਿਸਾਬ ਨਾਲ ਡੀ.ਸੀ., ਹੁਸ਼ਿਆਰਪੁਰ ਅਤੇ ਨਵਾਂ ਸ਼ਹਿਰ ਵੱਲੋਂ ਜੋ ਰਿਪੋਰਟ ਆਈ ਹੈ, ਉਸ ਵਿੱਚ ਇਸ ਤਰ੍ਹਾਂ ਦਾ ਕਿਸੇ ਕਿਸਮ ਦਾ ਕੋਈ ਜ਼ਿਕਰ ਨਹੀਂ ਹੈ। ਵੈਸੇ ਡੀ.ਸੀ., ਹੁਸ਼ਿਆਰਪੁਰ ਵੱਲੋਂ ਜੋ ਸੂਚਨਾ ਦਿੱਤੀ ਗਈ ਹੈ, ਉਸ ਅਨੁਸਾਰ ਇਸ ਦੇ ਕੁਲ 302 ਪਿੰਡ ਹਨ, ਜਿਨ੍ਹਾਂ ਵਿੱਚੋਂ 158 ਕੰਡੀ ਏਰੀਏ ਵਿੱਚ ਹਨ ਅਤੇ 22 ਬੀਤ ਏਰੀਏ ਨਾਲ ਸਬੰਧਤ ਹਨ। ਡੀ.ਸੀ., ਹੁਸ਼ਿਆਰਪੁਰ ਨੇ ਜੋ ਗੜ੍ਹਸ਼ੰਕਰ ਅਤੇ ਬੀਤ ਏਰੀਆ ਦੇ ਬਾਰੇ ਰਿਪੋਰਟ ਭੇਜੀ ਹੈ, ਉਹ ਦੇ ਦਿੱਤੀ ਗਈ ਹੈ। ਇਸ ਵਿੱਚ ਗੜ੍ਹਸ਼ੰਕਰ ਦੇ ਨਾਲ ਟੋਟਲ 302 ਪਿੰਡ ਹਨ। ਉਨ੍ਹਾਂ ਪਿੰਡਾਂ ਦਾ ਰਕਬਾ 87,130 ਹੈ, ਕੰਡੀ ਏਰੀਆਂ ਦੇ 158 ਪਿੰਡ ਹਨ ਉਨ੍ਹਾਂ ਦਾ ਰਕਬਾ 55,913 ਹੈ, ਏਸੇ ਤਰ੍ਹਾਂ ਜਿਹੜੇ ਬੀਤ ਏਰੀਏ ਨਾਲ ਸਬੰਧਤ ਪਿੰਡ ਹਨ, ਉਹ 22 ਹਨ। ਰਿਪੋਰਟ ਅਨੁਸਾਰ ਕੋਈ ਅਜਿਹਾ ਰਕਬਾ ਨਹੀਂ ਹੈ, ਜਿਹੜਾ ਬਾਰਸ਼ਾਂ ਨਾ ਹੋਣ ਕਾਰਨ ਪ੍ਰਭਾਵਿਤ ਹੋਇਆ ਹੋਵੇ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਇਸ ਕਾਰਨ ਜਿਹੜੇ ਪਿੰਡ ਪ੍ਰਭਾਵਿਤ ਹੋਏ ਹਨ .......

**ਸ਼੍ਰੀ ਸਪੀਕਰ** : ਖੰਨਾ ਜੀ, ਤੁਸੀਂ ਸਵਾਲ ਪੁੱਛੋ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਸਵਾਲ ਹੀ ਤਾਂ ਪੁੱਛ ਰਿਹਾ ਹਾਂ। ਮੇਰਾ ਸਵਾਲ ਸੀ ਕਿ ਕੀ ਮੰਤਰੀ ਜੀ ਇਸ ਹਾਊਸ ਦੇ ਕੁਝ ਮੈਂਬਰ ਸਾਹਿਬਾਨ ਦੀ ਕੋਈ ਟੀਮ ਬਣਾ ਕੇ ਉਥੇ ਭੇਜਣਗੇ ਤਾਂ ਕਿ ਜਿਹੜੀ ਲੋਕਾਂ ਦੀ ਤਕਲੀਫ ਹੈ, ਉਸ ਨੂੰ ਸੁਣਿਆ ਜਾ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਮੇਰੇ ਨਾਲ ਡੋਗਰਾ ਸਾਹਿਬ ਨੇ ਵੀ ਗੱਲ ਕੀਤੀ ਸੀ, ਸੀ.ਐਮ. ਸਾਹਿਬ ਨੇ ਵੀ ਕਿਹਾ ਸੀ, ਮੈਨੂੰ ਇਨ੍ਹਾਂ ਨੇ ਹੁਕਮ ਵੀ ਕੀਤਾ ਸੀ। ਮੈਂ ਉਸ ਅਨੁਸਾਰ ਡੀ.ਸੀ., ਹੁਸ਼ਿਆਰਪੁਰ ਨੂੰ ਚਿੱਠੀ ਲਿਖੀ ਸੀ। ਉਸ ਦੀ ਰਿਪੋਰਟ ਵੀ ਬਾਅਦ ਵਿੱਚ ਨਿੱਲ ਦੇ ਹਿਸਾਬ ਨਾਲ ਹੀ ਆਈ ਹੈ। ਕੈਪਟਨ ਸਾਹਿਬ ਨੇ ਵੀ ਮੈਨੂੰ ਇਸ ਬਾਰੇ ਆਦੇਸ਼ ਦਿੱਤੇ ਸਨ ਅਤੇ ਜੇਕਰ ਸਾਡੇ ਮੈਂਬਰ ਸਾਹਿਬ ਚਾਹੁੰਦੇ ਹਨ ਤਾਂ ਇਸ ਹਾਊਸ ਦੇ ਮੈਂਬਰਾਂ ਦੀ ਟੀਮ ਬਨਾਉਣ ਵਿੱਚ ਕੋਈ ਇਤਰਾਜ਼ ਨਹੀਂ ਹੈ। ਇਹ ਹੋ ਸਕਦਾ ਹੈ, ਇਹ ਵੀ ਕਰ ਲਿਆ ਜਾਵੇਗਾ।

**ਸ਼੍ਰੀ ਸਪੀਕਰ** : ਅਗਲਾ ਸਵਾਲ।

---

**ਜ਼ਿਲ੍ਹਾ ਕਪੂਰਥਲਾ ਵਿਚ ਵੇਈਂ (ਨਦੀ) ਤੇ ਪੁਰਾਣੇ ਪੁਲਾਂ ਨੂੰ ਤੋੜਨਾ**

*102. **ਡਾਕਟਰ ਉਪਿੰਦਰਜੀਤ ਕੌਰ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਕਪੂਰਥਲਾ ਵਿਚ ਪਿੰਡ ਭਗਵਾਨਪੁਰ ਨੇੜੇ ਵੇਈਂ (ਨਦੀ) ਉਪਰ ਕੋਈ ਨਵਾਂ ਪੁਲ ਬਣਾਇਆ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਜਗ੍ਹਾ ਤੇ ਪੁਰਾਣੇ ਤੰਗ (ਨੀਵੇਂ) ਪੁਲ ਦੇ ਕਦੋਂ ਤੱਕ ਤੋੜ ਦਿਤੇ ਜਾਣ ਦੀ ਸੰਭਾਵਨਾ ਹੈ ਤਾਂ ਜੋ ਪਾਣੀ ਦੇ ਇਕੱਠਾ ਹੋ ਕੇ ਵਾਪਸ ਮੁੜਣ ਕਾਰਨ ਇਲਾਕੇ ਨੂੰ ਹੋਣ ਵਾਲੇ ਨੁਕਸਾਨ ਤੋਂ ਬਚਾਇਆ ਜਾ ਸਕੇ ;

(ਅ) ਸੁਲਤਾਨਪੁਰ ਲੋਧੀ ਕਸਬੇ ਵਿਖੇ ਵੇਈਂ (ਨਦੀ) ਉਪਰ ਦੋ ਹੋਰ ਅਧੂਰੇ ਪਏ ਪੁਲਾਂ ਨੂੰ ਕਦੋਂ ਤੱਕ ਤੋੜੇ ਜਾਣ ਦੀ ਸੰਭਾਵਨਾ ਹੈ ?

**ਸਿੰਚਾਈ ਮੰਤਰੀ (ਸਰਦਾਰ ਗੁਰਚੇਤ ਸਿੰਘ ਭੁੱਲਰ)** : ਸਪੀਕਰ ਸਾਹਿਬ, ਮੇਰੇ ਕੋਲ ਇਸ ਦਾ ਜਵਾਬ ਨਹੀਂ ਆਇਆ। ਇਸਨੂੰ ਕੱਲ੍ਹ ਤੇ ਪੋਸਟਪੋਨ ਕਰ ਦਿੱਤਾ ਜਾਵੇ।

**ਸ਼੍ਰੀ ਸਪੀਕਰ** : ਸਾਡੇ ਕੋਲ ਤਾਂ ਜਵਾਬ ਆ ਗਿਆ ਹੈ ਜਾਂ ਤੁਸੀਂ ਆਪ ਪੜ੍ਹਨਾ ਨਹੀਂ ਚਾਹੁੰਦੇ ?

**ਡਾਕਟਰ ਉਪਿੰਦਰਜੀਤ ਕੌਰ** : ਸਪੀਕਰ ਸਾਹਿਬ, ਮੇਰੇ ਕੋਲ ਤਾਂ ਸਵਾਲ ਦਾ ਜਵਾਬ ਆ ਗਿਆ ਹੈ।

**ਮੰਤਰੀ** : ਮੇਰੇ ਕੋਲ ਜਵਾਬ ਨਹੀਂ ਆਇਆ ਜੀ।

**ਸ਼੍ਰੀ ਸਪੀਕਰ** : ਭੁੱਲਰ ਸਾਹਿਬ, ਤੁਹਾਡਾ ਮਹਿਕਮਾ ਚੰਗਾ ਹੈ ਜਿਹੜਾ ਤੁਹਾਨੂੰ ਜਵਾਬ ਨਹੀਂ ਭੇਜਦਾ। ਤੁਸੀਂ ਜ਼ਰਾ ਆਪਣੇ ਮਹਿਕਮੇ ਨੂੰ ਖਿੱਚੋ ਜਿਹੜਾ ਤੁਹਾਨੂੰ ਜਵਾਬ ਸਮੇਂ ਸਿਰ ਨਹੀਂ ਭੇਜਦਾ। ਚਲੋ, ਅਸੀਂ ਤੁਹਾਨੂੰ ਜਵਾਬ ਭਿਜਵਾ ਦਿੰਦੇ ਹਾਂ।

(ਇਸ ਸਮੇਂ ਮਾਨਯੋਗ ਸਪੀਕਰ ਸਾਹਿਬ ਦੇ ਹੁਕਮਾਂ ਮੁਤਾਬਿਕ ਮੰਤਰੀ ਜੀ ਨੂੰ ਜਵਾਬ ਦੀ ਕਾਪੀ ਸਪਲਾਈ ਕੀਤੀ ਗਈ।)

**ਸਰਦਾਰ ਗੁਰਚੇਤ ਸਿੰਘ ਭੁੱਲਰ (ਮੰਤਰੀ) :** (ੳ) ਹਾਂ ਜੀ। ਪੁਰਾਣਾ ਤੰਗ ਪੁਲ ਆਉਣ ਵਾਲੇ ਬਰਸਾਤਾਂ ਦੇ ਮੌਸਮ ਤੋਂ ਪਹਿਲਾਂ ਤੋੜ ਦਿੱਤਾ ਜਾਵੇਗਾ;

(ਅ) ਸੁਲਤਾਨਪੁਰ ਲੋਧੀ ਵਿਖੇ ਦੂਸਰੇ ਦੋ ਪੁਲਾਂ ਨੂੰ ਤੋੜਨ ਦੀ ਕੋਈ ਤਜਵੀਜ਼ ਨਹੀਂ ਹੈ ਜੀ।

**ਡਾਕਟਰ ਉਪਿੰਦਰਜੀਤ ਕੌਰ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਭਗਵਾਨਪੁਰਾ ਵੇਈਂ ਨਦੀ ਤੇ ਬਣੇ ਪੁਲ ਬਾਰੇ ਹਾਊਸ ਨੂੰ ਦੱਸਿਆ ਹੈ ਕਿ ਬਰਸਾਤਾਂ ਤੋਂ ਪਹਿਲਾਂ ਉਸ ਨੂੰ ਤੋੜ ਦਿੱਤਾ ਜਾਵੇਗਾ। ਮੇਰੀ ਬੇਨਤੀ ਹੈ ਕਿ ਬਰਸਾਤਾਂ ਤਾਂ ਬੂਹੇ ਤੇ ਹਨ ਤੇ ਇਸ ਸਬੰਧੀ ਤੁਰੰਤ ਕਾਰਵਾਈ ਕਰਵਾ ਦੇਣ। ਜਿਥੋਂ ਤੱਕ ਭਾਗ 'ਅ' ਦੇ ਉੱਤਰ ਦਾ ਸਬੰਧ ਹੈ, ਉਨ੍ਹਾਂ ਨੇ ਦੱਸਿਆ ਹੈ ਕਿ ਤੋੜਨ ਦੀ ਕੋਈ ਤਜਵੀਜ਼ ਨਹੀਂ ਹੈ। ਸਪੀਕਰ ਸਾਹਿਬ, ਮੇਰੀ ਇਸ ਸਬੰਧ ਵਿਚ ਬੇਨਤੀ ਹੈ ਕਿ ਉਥੇ ਦੋ ਅਧੂਰੇ ਪੁਲ ਹਨ, ਸੁਲਤਾਨਪੁਰ ਲੋਧੀ ਸ਼ਹਿਰ ਵਿਚ, ਜਿਨ੍ਹਾਂ ਵਿਚੋਂ ਇਕ ਤਾਂ ਮੁਗਲਾਂ ਦੇ ਵੇਲੇ ਦਾ ਹੈ ਅਤੇ ਦੂਸਰਾ 1980 ਦੇ ਸਮੇਂ ਦਾ ਹੈ, ਇਹ ਦੋਵੇਂ ਨਾਮੁਕੰਮਲ ਹਨ। ਇਹ ਬਰਸਾਤਾਂ ਵਿਚ ਪਾਣੀ ਦੇ ਵਹਾਅ ਨੂੰ ਰੋਕਦੇ ਹਨ ਤੇ ਨੁਕਸਾਨ ਦਾ ਕਾਰਨ ਬਣਦੇ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਇਨ੍ਹਾਂ ਨੂੰ ਤੋੜ ਦਿੱਤਾ ਜਾਵੇਂ। ਕੀ ਮੰਤਰੀ ਜੀ ਦੱਸਣਗੇ ਕਿ ਕੀ ਇਨ੍ਹਾਂ ਸਬੰਧੀ ਤਜਵੀਜ਼ ਬਣਾ ਕੇ ਫੌਰੀ ਕਾਰਵਾਈ ਕਰਨ ਦਾ ਯਤਨ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਉਸ ਥਾਂ ਤੇ ਇਕ ਨਵਾਂ ਪੁਲ ਬਣਾਇਆ ਗਿਆ ਹੈ, ਹੁਣ ਇਨ੍ਹਾਂ ਪੁਲਾਂ ਦੀ ਕੋਈ ਲੋੜ ਨਹੀਂ ਹੈ।

**ਡਾਕਟਰ ਉਪਿੰਦਰਜੀਤ ਕੌਰ :** ਸਪੀਕਰ ਸਾਹਿਬ, ਮੈਂ ਨਵੇਂ ਪੁਲ ਬਾਰੇ ਗੱਲ ਨਹੀਂ ਕਰ ਰਹੀ। ਮੈਂ ਤਾਂ ਪੁਰਾਣੇ ਪੁਲਾਂ, ਜਿਨ੍ਹਾਂ ਵਿਚੋਂ ਇਕ ਪੁਲ ਮੁਗਲਾਂ ਦੇ ਵੇਲੇ ਦਾ ਹੈ ਅਤੇ ਦੂਸਰਾ 1980 ਦੇ ਸਮੇਂ ਦਾ ਹੈ। ਇਹ ਦੋਵੇਂ ਪੁਲ ਨਾਮੁਕੰਮਲ ਹਨ। ਇਹ ਦੋਵੇਂ ਪਾਣੀ ਦੇ ਵਹਾਅ ਵਿਚ ਰੋਕ ਪਾਉਂਦੇ ਹਨ ਅਤੇ ਇਲਾਕੇ ਵਿਚ ਹੜ੍ਹ ਲਿਆਉਂਦੇ ਹਨ। ਇਸ ਕਰਕੇ ਮੈਂ ਬੇਨਤੀ ਕਰਦੀ ਹਾਂ ਕਿ ਉਨ੍ਹਾਂ ਨੂੰ ਤੋੜ ਦਿੱਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਹ ਕੰਮ ਜਲਦੀ ਤੋਂ ਜਲਦੀ ਕਰਵਾ ਦਿੱਤਾ ਜਾਵੇਗਾ।

---

## STARRED QUESTIONS AND ANSWERS

### ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਦੁਆਰਾ ਭ੍ਰਿਸ਼ਟਾਚਾਰ

*168. **ਸ਼੍ਰੀ ਹਰਨਾਮ ਦਾਸ ਜੌਹਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਸਾਬਕਾ ਚੇਅਰਮੈਨ, ਸ਼੍ਰੀ ਰਵਿੰਦਰ ਪਾਲ ਸਿੰਘ ਸਿੱਧੂ ਅਤੇ ਉਨ੍ਹਾਂ ਦੇ ਦਲਾਲਾਂ ਤੋਂ ਕਿੰਨੀ ਰਕਮ ਬਰਾਮਦ ਕੀਤੀ ਗਈ ;

(ਅ) ਸ਼੍ਰੀ ਸਿੱਧੂ ਦੀ ਚੇਅਰਮੈਨਸ਼ਿਪ ਦੇ ਦੌਰਾਨ ਭਰਤੀ ਕੀਤੇ ਗਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੀ ਮਿਆਦ ਦੌਰਾਨ ਭਰਤੀ ਕੀਤੇ ਗਏ ਉਮੀਦਵਾਰਾਂ ਦੇ ਵਿਭਾਗ-ਵਾਰ ਨਾਂ ਕੀ ਕੀ ਹਨ ;

(ੲ) ਕੀ ਰਿਸ਼ਵਤ ਦੇਣ ਲਈ ਦੋਸ਼ੀ ਪਾਏ ਗਏ ਵਿਅਕਤੀਆਂ ਵਿਰੁੱਧ ਕੋਈ ਕਾਰਵਾਈ ਕੀਤੀ ਗਈ ਹੈ?

**Captain Amrinder Singh :** (a) During the course of investigation by the Vigilance Bureau, Punjab, total amount of Rs. 18,16,25,173 has been recovered. Out of this Rs. 8,57,27,473 has been recovered from the Bank accounts of Mr. Ravinder Pal Singh Sidhu and his family members, Rs. 8,16,40,500 has been recovered from the Bank lockers of his family members, Rs. 1,07,200 has been recovered from Mr. Sidhu's house and Rs. 1,41,50,000 has been recovered from the touts of Mr. Sidhu.

(b) During the tenure of Sh. Sidhu, 2379 recruitments/recommendations have been made and the *statement is laid on the table of the House.

(c) The matter is still under investigation by the Punjab Vigilance Bureau.

**ਸ਼੍ਰੀ ਹਰਨਾਮ ਦਾਸ ਜੌਹਰ :** ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਜਿਨ੍ਹਾਂ ਨੇ ਰਿਸ਼ਵਤ ਦਿੱਤੀ ਹੈ, ਕੀ ਉਨ੍ਹਾਂ ਦੇ ਖਿਲਾਫ ਵੀ ਕੋਈ ਐਕਸ਼ਨ ਹੋਵੇਗਾ ? ਅਗਰ ਕਿਸੇ ਦੇ ਖਿਲਾਫ ਹੁਣ ਤੱਕ ਕੋਈ ਐਕਸ਼ਨ ਹੋਇਆ ਹੈ ਤਾਂ ਉਸ ਦੀ ਹੁਣ ਤੱਕ ਦੀ ਤਫਸੀਲ ਦਿੱਤੀ ਜਾਵੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਰਿਸ਼ਵਤ ਲੈਣ ਅਤੇ ਦੇਣ ਦਾ ਸੰਬਧ ਹੈ, that is still under investigation. ਜਦੋਂ ਵਿਜੀਲੈਂਸ ਵਿਭਾਗ ਦੀ ਰਿਪੋਰਟ ਆਵੇਗੀ , ਤੱਦ ਦੇਖਾਂਗੇ ਕਿ ਉਸਨੂੰ ਕਿਸ ਤਰ੍ਹਾਂ ਡੀਲ ਕਰਨਾ ਹੈ। ਇਕ ਐਕਸ਼ਨ ਜਿਹੜਾ ਲਿਆ ਹੈ, ਉਹ ਇਹ ਹੈ ਕਿ ਪ੍ਰੋਬੇਸ਼ਨ ਤੇ ਕੁਝ ਅਧਿਕਾਰੀ ਲੱਗੇ ਹੋਏ ਸਨ, ਜਿਨ੍ਹਾਂ ਦੇ ਰਿਕਾਰਡਜ਼ ਨੂੰ ਅਸੀਂ ਸਮਝਦੇ ਹਾਂ ਕਿ ਕਾਫੀ tampered with ਅਤੇ contaminated ਹਨ, ਉਨ੍ਹਾਂ ਦੀਆਂ ਸਰਵਿਸਿਜ਼ dispensed with ਕੀਤੀਆਂ ਗਈਆਂ ਹਨ। ਜਦੋਂ ਅੱਗੇ ਨੂੰ ਰਿਪੋਰਟ ਆਵੇਗੀ ਅਤੇ ਜਿਨ੍ਹਾਂ ਦੇ ਨਾਮ ਹੋਣਗੇ, ਉਨ੍ਹਾਂ ਦੇ ਖਿਲਾਫ ਅਵੱਸ਼ ਐਕਸ਼ਨ ਲਿਆ ਜਾਵੇਗਾ।

---

**ਰਾਜ ਵਿਚ ਸੈਕੰਡਰੀ ਸਕੂਲਾਂ ਨੂੰ ਬਿਜਲੀ ਦੀ ਨਿਰਵਿਘਨ ਸਪਲਾਈ**

*141. **ਸਰਦਾਰ ਬੀਰ ਦਵਿੰਦਰ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸੈਕੰਡਰੀ ਸਕੂਲਾਂ ਨੂੰ, ਸਕੂਲਾਂ ਵਿਚ ਵਿਦਿਆਰਥੀਆਂ ਨੂੰ ਕੰਪਿਊਟਰ ਸਿੱਖਣ ਦੇ ਯੋਗ ਬਣਾਉਣ ਲਈ ਸਕੂਲਾਂ ਵਿਚ ਪੜ੍ਹਾਈ ਸਮੇਂ ਬਿਜਲੀ ਦੀ ਨਿਰਵਿਘਨ ਸਪਲਾਈ ਨੂੰ ਯਕੀਨੀ ਬਣਾਉਣ ਲਈ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**Captain Amarinder Singh :** At present, there is no proposal under consideration of the Government to exclusively ensure un-interrupted supply to all the Senior Secondary Schools in the State during school hours, for purposes of imparting computer education.

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਅਸੀਂ ਕਮਪਿਊਟਰ ਦੇ ਯੁੱਗ ਵਿਚੋਂ ਗੁਜ਼ਰ ਰਹੇ ਹਾਂ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਜਿਹੜੇ ਸਾਡੇ ਸੈਕੰਡਰੀ ਸਕੂਲ ਹਨ, ਜਿਨ੍ਹਾਂ ਨੂੰ ਕਮਪਿਊਟਰ ਤਾਂ ਕਰੋੜ ਰੁਪਏ ਦੇ ਉਪਲਭਧ ਕਰਵਾਏ ਗਏ ਹਨ ਪਰ ਬਿਜਲੀ ਦੀ ਸਪਲਾਈ ਨਾ ਕਰਨ ਕਰਕੇ ਬੱਚੇ ਜਿਹੜੇ ਹਨ, ਉਹ ਕਮਪਿਊਟਰ ਦੀ ਟਰੇਨਿੰਗ ਨਹੀਂ ਲੈ ਸਕਦੇ। ਮੈਂ ਮਾਨਯੋਗ ਮੁੱਖ ਮੰਤਰੀ ਜੀ ਪਾਸੋਂ ਜਾਣਨਾ ਚਾਹੁੰਦਾ ਹਾਂ ਕਿ ਕਮਪਿਊਟਰ ਯੁੱਗ ਵਿੱਚ ਐਸੀ ਵਿਵਸਥਾ ਕਿਉਂ ਜ਼ਰੂਰੀ ਨਹੀਂ ਸਮਝੀ ਗਈ ?

---

*Placed in the Library.

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨਾਲ ਬਿਲਕੁਲ ਸਹਿਮਤ ਹਾਂ। ਸਾਡੇ ਜੋ ਅਰਬਨ ਫੀਡਰ ਹਨ, ਉਥੇ ਤਾਂ ਸਪਲਾਈ ਪੂਰੀ ਹੈ ਪਰ ਰੂਰਲ ਫੀਡਰ ਨੂੰ ਵੀ ਅਸੀਂ ਤਿੰਨ ਘੰਟੇ ਤੋਂ ਲੈ ਕੇ 8 ਘੰਟੇ ਤੱਕ ਸਪਲਾਈ ਤੇ ਲੈ ਆਏ ਹਾਂ। ਸਾਡੀ ਪੂਰੀ ਕੋਸ਼ਿਸ਼ ਹੈ ਕਿ ਬਿਜਲੀ ਨੂੰ ਵਧਾ ਕੇ ਪਿੰਡਾਂ ਵਿੱਚ ਵੀ ਸਪਲਾਈ ਨੂੰ ਵਧਾਇਆ ਜਾਵੇ ਤਾਂ ਕਿ ਪਿੰਡਾਂ ਦੇ ਸਕੂਲਾਂ ਵਿੱਚ ਵੀ ਬੱਚੇ ਇਨਫਰਮੇਸ਼ਨ ਟੈਕਨਾਲੋਜੀ ਦੀ ਸਿਖਲਾਈ ਲੈ ਸਕਣ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਐਸੀ ਵਿਵਸਥਾ ਲਈ ਮਾਨਯੋਗ ਮੁੱਖ ਮੰਤਰੀ ਸਾਹਿਬ ਵਲੋਂ ਹਦਾਇਤ ਤਾਂ ਕੀਤੀ ਜਾ ਸਕਦੀ ਹੈ ਕਿ ਪਿੰਡਾਂ ਦੇ ਜਿਹੜੇ ਰੂਰਲ ਫੀਡਰ ਹਨ, ਜਿੱਥੇ 24 ਘੰਟੇ ਬਿਜਲੀ ਦੀ ਸਪਲਾਈ ਲਈ ਪ੍ਰਬੰਧ ਵੀ ਕੀਤਾ ਗਿਆ ਹੈ ਪ੍ਰੰਤੂ ਉਥੇ ਸਪਲਾਈ ਨਹੀਂ ਮਿਲਦੀ ਅਤੇ ਸਿਰਫ ਰਾਤ ਨੂੰ ਹੀ ਸਪਲਾਈ ਮਿਲਦੀ ਹੈ, ਕੀ ਉਥੇ ਕੋਈ ਐਸਾ ਪ੍ਰਬੰਧ ਕੀਤਾ ਜਾ ਸਕਦਾ ਹੈ ਕਿ ਉਹ ਸਕੂਲ ਟਾਇਮ ਦਾ ਧਿਆਨ ਰੱਖਕੇ ਬਿਜਲੀ ਦੀ ਸਪਲਾਈ ਦੇਣ ਤਾਂ ਕਿ ਸਕੂਲਾਂ ਵਿੱਚ ਕਮਪਿਊਟਰ ਚੱਲ ਸਕਣ ਅਤੇ ਬੱਚੇ ਟਰੇਨਿੰਗ ਲੈ ਸਕਣ? ਦੂਸਰਾ ਸੁਜੈਸ਼ਨ ਇਹ ਹੈ ਕਿ ਅਸੀਂ ਸਿੱਖਿਆ ਵਿਭਾਗ ਨੂੰ ਹਦਾਇਤ ਕਰ ਸਕਦੇ ਹਾਂ ਕਿ ਜੋ ਪੀ.ਟੀ.ਏ. ਦਾ ਫੰਡ ਹੈ, ਉਸ ਵਿਚੋਂ ਜਨਰੇਟਰ ਦਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਬੱਚਿਆਂ ਦੀ ਪੜ੍ਹਾਈ ਦਾ ਹਰਜ਼ ਨਾ ਹੋਵੇ?

**ਮੁੱਖ ਮੰਤਰੀ :** ਜਿੱਥੋਂ ਤੱਕ ਰੂਰਲ ਫੀਡਰ ਰਾਹੀਂ ਬਿਜਲੀ ਦੀ ਸਪਲਾਈ ਦਾ ਸਬੰਧ ਹੈ, ਉਸਦਾ ਸਮਾਂ ਘਟਾਉਣਾ ਵਧਾਉਣਾ ਤਾਂ ਨਾ-ਮੁਮਕਨ ਹੈ ਕਿਉਂਕਿ ਇੰਨੀ ਪਾਵਰ ਨਹੀਂ ਹੈ। ਜਿੱਥੋਂ ਤੱਕ ਇਨ੍ਹਾਂ ਦੇ ਸੁਜੇਸ਼ਨ ਦਾ ਸਬੰਧ ਹੈ it is a good suggestion. ਮੈਂ ਅੱਜ ਨਹੀਂ ਦਸ ਸਕਦਾ ਕਿ ਕਿਨ੍ਹਾਂ ਸਕੂਲਾਂ ਵਿੱਚ ਇਨਫਰਮੇਸ਼ਨ ਟੈਕਨਾਲੋਜੀ ਪੜ੍ਹਾਈ ਜਾਂਦੀ ਹੈ। ਇਨ੍ਹਾਂ ਦੇ ਸੁਜੈਸ਼ਨ ਮੁਤਾਬਿਕ ਜਨਰੇਟਰ ਲੈ ਕੇ ਸਕੂਲਾਂ ਨੂੰ ਦੇਣ ਬਾਰੇ ਵਿਚਾਰ ਕਰ ਲਵਾਂਗੇ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** ਸਪੀਕਰ ਸਾਹਿਬ, ਮੇਰਾ ਸੁਝਾਓ ਹੈ ਕਿ ਜਨਰੇਟਰ ਬਹੁਤ ਮਹਿੰਗੇ ਪੈਂਦੇ ਹਨ ਪਰ ਯੂ.ਪੀ.ਐਸ. ਸਿਸਟਮ ਸਸਤਾ ਪੈਂਦਾ ਹੈ। ਇਸ ਲਈ ਕੀ ਮੁੱਖ ਮੰਤਰੀ ਸਾਹਿਬ ਇਨ੍ਹਾਂ ਨੂੰ ਖਰੀਦਣ ਬਾਰੇ ਕੰਸਿਡਰ ਕਰ ਸਕਦੇ ਹਨ?

**ਮੁੱਖ ਮੰਤਰੀ :** ਯੂ.ਪੀ.ਐਸ. ਦਾ ਮਤਲਬ ਹੈ uninterrupted power supply. It is only for emergency procedures. Whether it can replace for hours at end, I do not know the technical things. But we will look into these things. We will consider it. ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਹੈ, ਜੇ ਇਹ ਵੀ ਹੋ ਸਕਦਾ ਹੋਇਆ ਤਾਂ ਅਸੀਂ ਕੰਸਿਡਰ ਕਰਾਂਗੇ ਲੇਕਿਨ ਮੈਂ ਕਮਿਟਮੈਂਟ ਨਹੀਂ ਕਰ ਸਕਦਾ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਪਿੰਡਾਂ ਨੂੰ 24 ਘੰਟੇ ਬਿਜਲੀ ਸਪਲਾਈ ਹੁੰਦੀ ਹੈ। ਜਿਨ੍ਹਾਂ ਪਿੰਡਾਂ ਨੂੰ 24 ਘੰਟੇ ਸਪਲਾਈ ਮਿਲਦੀ ਹੈ ਕੀ ਐਜੂਕੇਸ਼ਨ ਵਿਭਾਗ ਘੱਟੋ ਘੱਟ ਉਨ੍ਹਾਂ ਸਕੂਲਾਂ ਨੂੰ ਇਹ ਸਹੂਲਤਾਂ ਮੁਹੱਈਆ ਕਰੇਗਾ?

**Chief Minister :** I cannot give you an answer for this question now. ਇਨ੍ਹਾਂ ਨੇ ਜਿਹੜਾ ਸਵਾਲ ਕੀਤਾ ਹੈ, ਮੈਨੂੰ ਇਸ ਵੇਲੇ ਨਹੀਂ ਪਤਾ ਕਿ ਕਿੰਨੇ ਸਕੂਲਾਂ ਵਿੱਚ ਇਨਫਰਮੇਸ਼ਨ ਟੈਕਨਾਲੋਜੀ ਹੈ। I will ask the Education Minister for this. ਮਨਿਸਟਰ ਸਾਹਿਬ ਤੋਂ ਪੁੱਛ ਲਵਾਂਗੇ ਔਰ ਜਿਨ੍ਹਾਂ ਪਿੰਡਾਂ ਵਿੱਚ 24 ਘੰਟੇ ਬਿਜਲੀ ਸਪਲਾਈ ਹੈ, ਉਥੇ ਸਹੂਲਤ ਦੇ ਦੇਵਾਂਗੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਕਈ ਜਗ੍ਹਾਂ ਤੇ 24 ਘੰਟੇ ਬਿਜਲੀ ਸਪਲਾਈ ਹੈ ਪਰ ਸਕੂਲਾਂ ਵਿੱਚ ਨਹੀਂ ਹੈ। ਇਸ ਲਈ ਜੇ ਉਸ ਪਿੰਡ ਦੇ ਸਕੂਲ ਵਿੱਚ ਇਨਫਰਮੇਸ਼ਨ ਟੈਕਨਾਲੋਜੀ ਹੈ, ਕਲਾਸਾਂ ਲਗਦੀਆਂ ਹਨ ਪਰ ਸਕੂਲ ਵਿਚ ਬਿਜਲੀ ਨਹੀਂ ਤਾਂ ਕੀ ਮੁੱਖ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਉਥੇ ਸਪੈਸ਼ਲ ਅਰੇਂਜਮੈਂਟ ਕਰਕੇ, ਉਨ੍ਹਾਂ ਸਕੂਲਾਂ ਵਿੱਚ ਤੁਰੰਤ ਬਿਜਲੀ ਦਾ ਪ੍ਰਬੰਧ ਕੀਤਾ ਜਾਵੇ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸਪੈਸਫਿਕ ਸਵਾਲ ਕਰ ਦੇਣ ਕਿ ਇਹ ਕੀ ਚਾਹੁੰਦੇ ਹਨ, ਫਿਰ ਅਸੀਂ ਦੇਖ ਲਵਾਂਗੇ। ਇਹ ਨਹੀਂ ਹੋ ਸਕਦਾ ਕਿ ਪਿੰਡ ਵਿਚ ਬਿਜਲੀ ਸਪਲਾਈ ਹੈ ਔਰ ਸਕੂਲ ਵਿਚ ਨਹੀਂ ਹੈ, However, we will look into it as to why there is gap between the two.

---

**ਨਵਾਂ ਸ਼ਹਿਰ ਸਬ-ਡਿਵੀਜ਼ਨ ਵਿਚ ਲਿੰਕ ਸੜਕਾਂ ਦੀ ਮੁਰੰਮਤ**

*171. **ਸ਼੍ਰੀ ਪ੍ਰਕਾਸ਼ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਿਵੀਜ਼ਨ ਨਵਾਂ ਸ਼ਹਿਰ ਵਿੱਚ ਪੈਂਦੀਆਂ ਅਜਿਹੀਆਂ ਲਿੰਕ ਸੜਕਾਂ ਦੇ ਨਾਂ ਅਤੇ ਵੇਰਵੇ ਕੀ ਹਨ, ਜਿਨ੍ਹਾਂ ਦੀ ਮੁਰੰਮਤ ਕਰਨੀ ਬਣਦੀ ਹੈ, ਅਤੇ ਅਜਿਹੀਆਂ ਸੜਕਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਬ-ਡਵੀਜ਼ਨ ਨਵਾਂ ਸ਼ਹਿਰ ਵਿੱਚ ਜਿਨ੍ਹਾਂ ਸੜਕਾਂ ਦੀ ਮੁਰੰਮਤ ਕਰਨੀ ਬਣਦੀ ਹੈ, ਦੇ ਨਾਂ ਅਤੇ ਵੇਰਵੇ ਅਨੁਲੱਗ "ੳ" ਤੇ ਹਨ। ਜੋ ਸੜਕਾਂ ਸਾਲ 1994-95 ਜਾਂ ਇਸ ਤੋਂ ਪਹਿਲਾਂ ਮੁਰੰਮਤ ਕੀਤੀਆਂ ਗਈਆਂ ਸਨ, ਉਨ੍ਹਾਂ ਨੂੰ ਮਿਤੀ 1 ਜੁਲਾਈ, 2002 ਤੋਂ 30 ਜੂਨ, 2003 ਤੱਕ ਦੁਬਾਰਾ ਮੁਰੰਮਤ ਕਰਨ ਦੀ ਤਜਵੀਜ਼ ਹੈ। ਜੋ ਸੜਕਾਂ ਸਾਲ 1995-96 ਵਿੱਚ ਪਹਿਲਾਂ ਮੁਰੰਮਤ ਕੀਤੀਆਂ ਗਈਆਂ ਸਨ, ਉਨ੍ਹਾਂ ਦੀ ਦੁਬਾਰਾ ਮੁਰੰਮਤ ਕਰਨ ਦਾ ਪ੍ਰੋਗਰਾਮ ਉਪਲੱਬਧ ਫੰਡਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਮਿਤੀ 1 ਜੁਲਾਈ, 2003 ਤੋਂ ਬਾਅਦ ਉਲੀਕਿਆ ਜਾਵੇਗਾ।

**ਅਨੁਲੱਗ - ੳ**

**ਨਵਾਂ ਸ਼ਹਿਰ ਸਬ-ਡਿਵੀਜ਼ਨ ਵਿੱਚ ਲਿੰਕ ਸੜਕਾਂ ਦੀ ਮੁਰੰਮਤ**

ਨਵਾਂ ਸ਼ਹਿਰ ਜ਼ਿਲ੍ਹੇ ਵਿੱਚ ਜੋ ਸੜਕਾਂ ਮੁਰੰਮਤ ਵਾਸਤੇ ਡਿਊ ਹਨ, ਉਹਨਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

**ਸਾਲ 1993-94 ਦੌਰਾਨ ਪਹਿਲਾਂ ਮੁਰੰਮਤ ਕੀਤੀਆਂ ਸੜਕਾਂ ਦੀ ਸੂਚੀ**

| ਲੜੀ ਨੰ: | ਸੜਕ ਦਾ ਨਾਂ | ਕੋਡ ਨੰ: | ਲੰਬਾਈ (10 ਫੁੱਟ ਚੌੜਾਈ) | ਮੁਰੰਮਤ ਦੀ ਪਿਛਲੀ ਮਿਤੀ | ਅਨੁਮਾਨਤ ਲਾਗਤ (ਲੱਖਾਂ ਵਿੱਚ) |
|---|---|---|---|---|---|
| 1 | ਫਿਰਨੀ ਪਿੰਡ ਸਨਾਵਾ | 3093 | 0.28 | 10/93 | 1.26 |
| 2 | ਫਿਰਨੀ ਪਿੰਡ ਜੇਠੂਮਜਾਰਾ | 3095 | 0.18 | 9/93 | 0.81 |
| 3 | ਫਿਰਨੀ ਪਿੰਡ ਸੋਨਾਂ | 3096 | 0.42 | 10/93 | 1.89 |
| 4 | ਫਿਰਨੀ ਪਿੰਡ ਬੋਰਖਪੁਰ | 3097 | 0.36 | 10/93 | 1.62 |
| 5 | ਫਿਰਨੀ ਪਿੰਡ ਉਸਮਾਨਪੁਰ | 3100 | 0.61 | 10/93 | 2.75 |
| 6 | ਫਗਵਾੜਾ ਬੰਗਾ ਰੋਡ ਤੋਂ ਤਲਵੰਡੀ ਜੱਟਾਂ ਗੁਰੂਦਵਾਰਾ ਸਾਹਿਬ | 2191 | 2.40 | 10/94 | 10.80 |
| 7 | ਬੰਗਾ ਫਗਵਾੜਾ ਰੋਡ ਤੋਂ ਸੋਤਰਾਂ | 2225 | 0.70 | 7/94 | 3.15 |
| | ਜੋੜ : | | 4.95 | | 22.275 |

[ਖੇਤੀਬਾੜੀ ਮੰਤਰੀ]

ਸਾਲ 1994-95 ਦੌਰਾਨ ਪਹਿਲਾਂ ਮੁਰੰਮਤ ਕੀਤੀਆਂ ਸੜਕਾਂ ਦੀ ਸੂਚੀ

| ਲੜੀ ਨੰ: | ਸੜਕ ਦਾ ਨਾਂ | ਕੋਡ ਨੰ: | ਲੰਬਾਈ (10 ਫੁੱਟ ਚੋੜਾਈ) | ਮੁਰੰਮਤ ਦੀ ਪਿਛਲੀ ਮਿਤੀ | ਅਨੁਮਾਨਤ ਲਾਗਤ (ਲੱਖਾਂ ਵਿੱਚ) |
|---|---|---|---|---|---|
| 1 | ਕਾਹਮਾਂ ਤੋਂ ਰੇਲਵੇ ਸਟੇਸ਼ਨ ਕਾਹਮਾਂ | ਐਨ02036 | 1.27 | 3/95 | 5.71 |
| 2 | ਕਾਹਮਾਂ ਸੰਗੂਵਾਲ ਰੋਡ ਤੋਂ ਖਟਕੜ ਕਲਾਂ | ਐਨ02125 | 0.93 | 6/94 | 4.18 |
| 3 | ਪਿੰਡ ਭੌਰਾ ਤੋਂ ਸ਼ਮਸ਼ਾਨ-ਘਾਟ ਭੌਰਾ | ਐਨ02127 | 0.10 | 6/94 | 0.45 |
| 4 | ਕਰਨਾਣਾ ਤੋਂ ਕਾਹਮਾਂ | ਐਨ02129 | 3.05 | 7/94 | 13.72 |
| 5 | ਪਠਲਾਵਾ ਨਵਾਂ ਸ਼ਹਿਰ ਰੋਡ ਤੋਂ ਪਠਲਾਵਾ ਭੱਦੀ ਮੱਟਵਾਲੀ | ਐਨ02134 | 0.39 | 3/95 | 1.76 |
| 6 | ਪਿੰਡ ਭੂਤਾਂ ਤੋਂ ਸ਼ਮਸ਼ਾਨਘਾਟ ਭੂਤਾਂ | ਐਨ02138 | 0.96 | 3/95 | 4.32 |
| 7 | ਬਰਨਾਲਾ ਕਲਾਂ ਤੋ ਕੁਲਾਮ | ਐਨ02515 | 0.79 | 10/94 | 3.56 |
| 8 | ਸ਼ਹੀਦ ਬਾਬਾ ਕਰਮ ਸਿੰਘ ਮਾਰਗ ਗੁਰੂਦਵਾਰਾ ਦੌਲਤਪੁਰ | ਐਨ03118 | 0.46 | 5/94 | 2.07 |
| 9 | ਬੇਗਮਪੁਰ ਤੋਂ ਕਰਿਆਮ | ਐਨ03114 | 2.36 | 4/94 | 10.62 |
| 10 | ਨਵਾਂ ਸ਼ਹਿਰ ਔੜ ਰੋਡ ਤੋਂ ਗਰਚਾ | ਐਨ03068 | 2.50 | 3/95 | 11.25 |
| 11 | ਰਾਹੋਂ ਮੱਤੇਵਾੜਾ ਰੋਡ ਤੋਂ ਭਾਰਟਾ ਖੁਰਦ | ਐਨ03116 | 1.68 | 10/94 | 7.56 |
| 12 | ਉੜਾਪੜ ਤੋਂ ਬੁਰਜ ਟਹਿਲ ਦਾਸ | ਐਨ03117 | 4.47 | 4/94 | 20.11 |
| 13 | ਬੁਰਜ ਟਹਿਲ ਦਾਸ ਤੋਂ ਸਤਲੁੱਜ ਬੰਧ ਤੱਕ | ਐਨ03251 | 1.00 | 5/94 | 4.50 |
| 14 | ਦੁਪਾਲਪੁਰ ਤੋ ਮੰਡਾਲਾ ਵਾ: ਸੰਬਲਪੁਰ | ਐਨ03252 | 2.25 | 8/91 | 10.125 |
| | ਜੋੜ : | | 22.21 | | 110.07 |

**ਸਾਲ 1995-96 ਦੌਰਾਨ ਪਹਿਲਾਂ ਮੁਰੰਮਤ ਕੀਤੀਆਂ ਸੜਕਾਂ ਦੀ ਸੂਚੀ**

| ਲੜੀ ਨੰ: | ਸੜਕ ਦਾ ਨਾਂ | ਕੋਡ ਨੰ: | ਲੰਬਾਈ (10 ਫੁੱਟ ਚੋੜਾਈ) | ਮੁਰੰਮਤ ਦੀ ਪਿਛਲੀ ਮਿਤੀ | ਅਨੁਮਾਨਤ ਲਾਗਤ (ਲੱਖਾਂ ਵਿੱਚ) |
|---|---|---|---|---|---|
| 1 | ਸਲੋਹ ਤੋਂ ਜੇਠੂ ਮਜਾਰਾ | ਐਨ03033 | 1.88 | 9/95 | 8.46 |
| 2 | ਨਵਾਂ ਸ਼ਹਿਰ ਰਾਹੋਂ ਰੋਡ ਤੋਂ ਪੱਕੇਵਾਲ | ਐਨ03053 | 2.50 | 3/96 | 11.25 |
| 3 | ਬੰਗਾ ਸਾਹਲੋ ਰੋਡ ਤੋਂ ਕਮਾਹ | ਐਨ03076 | 0.41 | 5/95 | 1.84 |
| 4 | ਫਿਰਨੀ ਪਿੰਡ ਜਾਂਡਲਾ | ਐਨ02123 | 1.91 | 11/95 | 8.60 |
| 5 | ਫਿਰਨੀ ਪਿੰਡ ਕਿਸ਼ਨਪੁਰਾ | ਐਨ03127 | 0.42 | 9/95 | 1.89 |
| 6 | ਫਿਰਨੀ ਪਿੰਡ ਹਿਆਲਾ | ਐਨ03129 | 2.56 | 9/95 | 11.52 |
| 7 | ਫਿਰਨੀ ਪਿੰਡ ਚੂਹੜਪੁਰ | ਐਨ03130 | 1.19 | 9/95 | 5.36 |
| 8 | ਸਲੋਹ ਤੋਂ ਸਲੋਹ ਵਾ: ਰਜਵਾਹਾ | ਐਨ03168 | 2.10 | 5/95 | 9.45 |
| 9 | ਫਾਂਬੜਾ ਤੋਂ ਜੁਲਾਹ ਮਜਾਰਾ | 3064 | 3.98 | 10/95 | 17.91 |
| 10 | ਰਾਹੋਂ ਔੜ ਰੋਡ ਤੋਂ ਰਾਹੋਂ ਔੜ ਰੋਡ ਵਾਇਆ ਮਹਿਲ ਖੁਰਦ | ਐਨ03169 | 1.25 | 5/95 | 5.63 |
| 11 | ਬੰਗਾ ਗੜ੍ਹਸ਼ੰਕਰ ਰੋਡ ਤੋਂ ਮਹਿਲ ਗਹਿਲਾਂ | 2005 | 3.07 | 11/95 | 13.81 |
| 12 | ਫਗਵਾੜਾ ਬੰਗਾ ਰੋਡ ਤੋਂ ਲਾਲਪੁਰ | 2026 | 0.40 | 5/95 | 1.80 |
| 13 | ਬੰਗਾ ਕੋਟ ਫਤੂਹੀ ਤੋਂ ਗੋਬਿੰਦਪੁਰ | 2052 | 0.80 | 10/95 | 3.60 |
| 14 | ਫਿਰਨੀ ਪਿੰਡ ਕੋਟ ਖੱਲੀ | 2101 | 0.41 | 10/95 | 1.85 |
| 15 | ਫਿਰਨੀ ਪਿੰਡ ਗੋਬਿੰਦਪੁਰ | 2102 | 0.46 | 11/95 | 2.07 |
| 16 | ਫਿਰਨੀ ਪਿੰਡ ਪੱਲੀ ਝਿੱਕੀ ਸ਼ਮਸ਼ਾਨ ਘਾਟ ਗੁਰਦਵਾਰਾ ਝਿੱਕੀ ਸਾਹਿਬ | 2103 | 1.48 | 12/95 | 6.66 |
| 17 | ਸੀਨੀਅਰ ਸੈਕੰਡਰੀ ਸਕੂਲ ਘੁਮਾਨ ਤੋਂ ਮਾਂਗਟ | 2105 | 1.06 | 11/95 | 4.77 |
| 18 | ਫਗਵਾੜਾ ਮੁਕੰਦਪੁਰ ਰੋਡ ਤੋਂ ਲਹਿਲਕਲਾਂ | 2116 | 2.08 | 10/95 | 9.36 |
| 19 | ਅਮਰਗੜ੍ਹ ਕਰੀਹਾ ਮੱਲਪੁਰ ਅੜਕਾਂ ਜੱਬੋਵਾਲ ਰੋਡ | 2087 | 4.86 | 10/95 | 21.87 |

[ਖੇਤੀਬਾੜੀ ਮੰਤਰੀ]

| ਲੜੀ ਨੰ: | ਸੜਕ ਦਾ ਨਾਂ | ਕੋਡ ਨੰ: | ਲੰਬਾਈ (10 ਫੁੱਟ ਚੋੜਾਈ) | ਮੁਰੰਮਤ ਦੀ ਪਿਛਲੀ ਮਿਤੀ | ਅਨੁਮਾਨਤ ਲਾਗਤ (ਲੱਖਾਂ ਵਿੱਚ) |
|---|---|---|---|---|---|
| 20 | ਪਿੰਡ ਭੂਤਾਂ ਤੋਂ ਸ਼ਮਸ਼ਾਨਘਾਟ ਅਤੇ ਘੁੱਟੀਆਂ ਸੰਤ ਬਘੇਲ ਸਿੰਘ | 2104 | 1.67 | 2/96 | 7.52 |
| 21 | ਕਰਨਾਣਾ ਤੋਂ ਰੌਜਾ ਬਾਬਾ ਮਿਆ ਸਾਹਿਬ | 2130 | 1.52 | 7/95 | 6.84 |
| 22 | ਮੰਗੂਵਾਲ ਰਸੂਲਪੁਰ ਸਮੇਤ ਡਿਸਪੈਂਸਰੀ ਅਤੇ ਗੁਰੂਦਵਾਰਾ ਸਾਹਿਬ | 2131 | 2.10 | 10/95 | 9.45 |
| 23 | ਪਿੰਡ ਸੁੱਜੋ ਤੋਂ ਕੁਟੀਆ ਰਾਜ ਸਾਹਿਬ | 2139 | 0.26 | 10/95 | 1.17 |
| 24 | ਫਿਰਨੀ ਪਿੰਡ ਝਿੱਕਾ | 2140 | 0.52 | 11/95 | 2.34 |
| | ਜੋੜ : | | 38.89 | | 175.005 |
| | ਕੁੱਲ ਜੋੜ : | | 66.05 | | 307.350 |

**Shri Parkash Singh** : Thank you, sir. I am satisfied with the answer. No supplementary.

---

**ਰਾਜ ਵਿੱਚ ਕਣਕ ਦੇ ਸਟਾਕ**

*24. **ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਕਾਰ ਦੇ ਸਟਾਕਾਂ ਵਿਚ ਇਸ ਸਮੇਂ ਕੁੱਲ ਕਿੰਨੀ ਕਣਕ ਪਈ ਹੈ, ਅਤੇ ਰਾਜ ਸਰਕਾਰ ਅਤੇ ਕੇਂਦਰੀ ਏਜੰਸੀਆਂ ਦੇ ਸਟਾਕਾਂ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਸਟਾਕਾਂ ਨੂੰ ਸਟੋਰ ਕਰਨ ਅਤੇ ਸਾਂਭ-ਸੰਭਾਲ ਤੇ ਰਾਜ ਸਰਕਾਰ ਦੁਆਰਾ ਸਾਲ-ਵਾਰ ਕੁੱਲ ਕਿੰਨੀ ਰਾਸ਼ੀ ਖਰਚ ਕੀਤੀ ਜਾ ਰਹੀ ਹੈ ;

(ੲ) ਉਪਰੋਕਤ ਕਣਕ ਦੇ ਸਟਾਕਾਂ ਨੂੰ ਚੁੱਕਣ ਲਈ ਸਰਕਾਰ ਦੁਆਰਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : (ੳ) ਰਾਜ ਸਰਕਾਰ, ਇਸ ਦੀਆਂ ਏਜੰਸੀਆਂ ਅਤੇ ਐਫ.ਸੀ.ਆਈ. ਪਾਸ ਮਿਤੀ 1 ਜੂਨ, 2002 ਨੂੰ 198.97 ਲੱਖ ਟਨ (ਨਵੇਂ ਅਤੇ ਪੁਰਾਣੇ) ਕਣਕ ਦੇ ਸਟਾਕ ਪਏ ਹਨ,

ਜਿਸ ਦਾ ਵੇਰਵਾ ਹੇਠ ਪ੍ਰਕਾਰ ਹੈ :—

(ਅੰਕੜੇ ਲੱਖ ਟਨਾਂ ਵਿਚ)

| ਨਾਮ | ਪੁਰਾਣੇ ਸਟਾਕਸ | ਨਵੇਂ ਸਟਾਕਸ | ਜੋੜ |
|---|---|---|---|
| ਰਾਜ ਸਰਕਾਰ ਤੇ ਏਜੰਸੀਆਂ | 97.44 | 68.59 | 166.03 |
| ਐਫ.ਸੀ.ਆਈ. | 2.94 | 30.00 | 32.94 |
| ਜੋੜ : | 100.38 | 98.59 | 198.97 |

(ਅ) ਸਟਾਕਸ ਦੀ ਸਟੋਰੇਜ ਅਤੇ ਸਾਂਭ-ਸੰਭਾਲ ਤੇ ਰਾਜ ਸਰਕਾਰ ਵੱਲੋਂ ਸਾਲ 2000-2001 ਅਤੇ 2001-2002 ਦੌਰਾਨ 43 ਕਰੋੜ ਅਤੇ 67 ਕਰੋੜ ਰੁਪਏ ਕ੍ਰਮਵਾਰ ਖਰਚ ਕੀਤੇ ਗਏ। ਇਹ ਸਾਰੇ ਖਰਚੇ ਕਣਕ ਡਿਸਪੈਚ ਹੋਣ ਤੇ ਐਫ.ਸੀ.ਆਈ. ਤੋਂ ਇੰਸੀਡੈਂਟਲ/ਕੈਰੀ-ਓਵਰ ਚਾਰਜਜ਼ ਦੇ ਰੂਪ ਵਿਚ ਰਿਕਵਰ ਕਰ ਲਏ ਜਾਣਗੇ।

(ੲ) ਇਹਨਾਂ ਸਟਾਕਸ ਦੀ ਮੂਵਮੈਂਟ ਲਈ ਹਰ ਸੰਭਵ ਕੋਸ਼ਿਸ਼ ਕੀਤੀ ਜਾ ਰਹੀ ਹੈ। ਭਾਰਤ ਸਰਕਾਰ ਅਤੇ ਐਫ.ਸੀ.ਆਈ ਨੂੰ ਲਗਾਤਾਰ ਬੇਨਤੀ ਕੀਤੀ ਜਾ ਰਹੀ ਹੈ, ਪਰ ਰਾਜ ਵਿਚੋਂ ਕਣਕ ਦੀ ਮੂਵਮੈਂਟ ਦੀ ਰਫਤਾਰ ਧੀਮੀ ਹੋਣ ਕਾਰਨ ਕਣਕ ਦੇ ਸਟਾਕਸ ਸਾਲ ਦਰ ਸਾਲ ਵਧ ਰਹੇ ਹਨ।

ਪਰ ਫਿਰ ਵੀ ਰਾਜ ਸਰਕਾਰ ਵੱਲੋਂ ਕੀਤੇ ਯਤਨਾਂ ਸਦਕਾਂ ਕਣਕ ਦੀ ਮੂਵਮੈਂਟ ਦੀ ਰਫਤਾਰ ਵਿਚ ਕੁਝ ਵਾਧਾ ਹੋਇਆ ਹੈ ਜਿਸ ਦਾ ਵੇਰਵਾ ਹੇਠ ਪ੍ਰਕਾਰ ਹੈ :—

| ਸਾਲ ਦੌਰਾਨ ਹੋਈ ਕੁੱਲ ਮੂਵਮੈਂਟ | | ਪ੍ਰਤੀ ਮਹੀਨਾ ਹੋਈ ਐਵਰੇਜ ਮੂਵਮੈਂਟ | |
|---|---|---|---|
| 2000-2001 | 2001-2002 | 2000-2001 | 2001-2002 |
| 39.20 | 56.90 | 3.66 | 4.75 |

ਰਾਜ ਸਰਕਾਰ ਵੱਲੋਂ ਭਾਰਤ ਸਰਕਾਰ/ਐਫ.ਸੀ.ਆਈ ਨੂੰ ਕਣਕ ਦੀ ਮੂਵਮੈਂਟ 8 ਤੋਂ 10 ਲੱਖ ਟਨ ਪ੍ਰਤੀ ਮਹੀਨਾ ਕਰਨ ਲਈ ਬੇਨਤੀ ਕੀਤੀ ਜਾ ਰਹੀ ਹੈ, ਤਾਂ ਕਿ ਪੁਰਾਣੇ ਸਟਾਕਸ ਦੀ ਨਿਕਾਸੀ ਹੋ ਸਕੇ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, 'ਭਾਗ ੳ' ਵਿੱਚ ਪੁਰਾਣੇ ਸਟਾਕ ਦਾ ਵੇਰਵਾ ਦਿੱਤਾ ਗਿਆ ਹੈ, ਇਸ ਅਨੁਸਾਰ ਸਟੇਟ ਏਜੰਸੀ ਪਾਸ ਜ਼ਿਆਦਾਤਰ ਸਟਾਕ ਅੱਜ ਤੱਕ ਪਿਆ ਹੈ ਜਦੋਂ ਕਿ ਕੇਂਦਰੀ ਏਜੰਸੀ ਐਫ.ਸੀ.ਆਈ. ਸਾਰਾ ਸਟਾਕ ਡਿਸਪੈਚ ਕਰ ਚੁੱਕੀ ਹੈ। ਇਸ ਗੱਲ ਦੇ ਮੱਦੇ ਨਜ਼ਰ ਖਰੀਦ ਰੇਸ਼ੋ 70-30 ਅਨੁਸਾਰ ਮੇਨਟੇਨ ਕਿਉਂ ਨਹੀਂ ਕੀਤੀ ਗਈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਫੂਡ ਗਰੇਨ ਦੀ ਇਹ ਜਿਹੜੀ ਪਾਲਿਸੀ ਹੈ, ਇਹ ਗੌਰਮਿੰਟ ਆਫ਼ ਇੰਡੀਆ ਬਣਾਉਂਦੀ ਹੈ। ਸਾਡਾ ਉਸ ਵਿੱਚ ਵੱਸ ਨਹੀਂ ਹੈ। ਮੂਵਮੈਂਟ ਗੌਰਮਿੰਟ ਆਫ਼ ਇੰਡੀਆ ਨੇ ਕਰਵਾਉਣੀ ਹੈ, ਐਫ.ਸੀ.ਆਈ. ਨੇ ਕਰਵਾਉਣੀ ਹੈ। ਰੇਲਵੇ ਦੀਆਂ ਬੋਗੀਆਂ ਬਾਰੇ ਅਤੇ ਇਸ ਬਾਰੇ ਗੌਰਮਿੰਟ ਆਫ਼ ਇੰਡੀਆ ਨੇ ਨੀਤੀ ਬਣਾਉਣੀ ਹੈ। ਅਸੀਂ ਤਾਂ ਪੂਰਾ ਯਤਨ ਕਰਦੇ ਹਾਂ ਕਿ ਸਾਡੀਆਂ ਏਜੰਸੀਆਂ ਦਾ ਮਾਲ ਪਹਿਲਾਂ ਉਠੇ ਪਰ ਸਾਡੇ ਹੱਥ ਵੱਸ ਕੁਝ ਨਹੀਂ ਹੈ। ਇਸ ਕਰਕੇ ਅਸੀਂ ਕੁਝ ਕਰ ਨਹੀਂ ਸਕਦੇ।

**ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਕਿਰਪਾ ਕਰਕੇ ਮੰਤਰੀ ਜੀ ਦੱਸਣਗੇ ਕਿ ਓਲਡ ਸਟਾਕ, ਕਿੰਨੇ ਸਾਲਾਂ ਤੋਂ ਪਿਆ ਹੈ ਅਤੇ ਇਸ ਦੀ ਐਫ.ਏ. ਕਿਊ (ਫੇਅਰ ਐਵਰੇਜ ਕਵਾਲਿਟੀ) ਕਿੰਨੀ ਦੇਰ ਤੱਕ ਮੇਨਟੇਨ ਕੀਤੀ ਜਾ ਸਕਦੀ ਹੈ? ਜੇਕਰ ਕਵਾਲਿਟੀ ਖਰਾਬ ਹੋ ਗਈ ਹੈ ਤਾਂ ਉਸ ਦੇ ਲਈ ਜ਼ਿੰਮੇਂਵਾਰ ਕੌਣ ਹੈ?

**ਮੰਤਰੀ :** ਸਪੀਕਰ ਸਾਹਿਬ, 1997-98 ਦਾ 6 ਲੱਖ 93 ਹਜ਼ਾਰ ਮੀਟਰਿਕ ਟਨ, 1998-99 ਦਾ 29.430 ਲੱਖ ਮੀਟਰਿਕ ਟਨ, 1999-2000 ਦਾ 12,67,619 ਮੀਟਰਿਕ ਟਨ, 2000-2001 ਦਾ 34,01,155 ਮੀਟਰਿਕ ਟਨ, 2001-2002 ਦਾ 51,16,789 ਮੀਟਰਿਕ ਟਨ, ਕੁੱਲ ਸਟਾਕ ਜੋ ਪੁਰਾਣਾ ਪਿਆ ਹੈ ਉਹ 100 ਲੱਖ 82 ਹਜ਼ਾਰ 86 ਮੀਟਰਿਕ ਟਨ ਹੈ। ਜਿਥੋਂ ਤੱਕ ਇਸ ਦੀ ਕਵਾਲਿਟੀ ਦੀ ਜ਼ਿੰਮੇਂਵਾਰੀ ਹੈ, ਇਹ ਗੌਰਮਿੰਟ ਆਫ਼ ਇੰਡੀਆ ਦੇ ਵੱਸ ਵਿੱਚ ਹੈ। ਜਿਹੜੀ ਕਣਕ ਖਰਾਬ ਸਮਝੇ, ਉਹ ਰਿਜੈਕਟ ਕਰ ਸਕਦੀ ਹੈ। ਜਿਹੜੀ ਠੀਕ ਸਮਝਣ ਰਿਜੈਕਟ ਨਾ ਕਰਨ। ਰਿਜੈਕਟ ਹੋਣ ਤੋਂ ਬਾਅਦ ਮਾਰਕੀਟ ਵਿੱਚ ਉਸ ਦੀ ਓਪਨ ਨੀਲਾਮੀ ਹੁੰਦੀ ਹੈ।

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਕੋਲੋਂ ਇਹ ਜਾਨਣਾ ਚਾਹਾਂਗਾ ਕਿ 1996-97 ਤੋਂ ਗੁਦਾਮਾਂ ਵਿੱਚ ਕਣਕ ਸੜ ਰਹੀ ਹੈ ਅਤੇ ਮੈਦਾਨਾਂ ਦੇ ਵਿੱਚ ਵੀ ਢੇਰ ਲੱਗੇ ਹੋਏ ਹਨ। ਪਿਛਲੇ ਪੰਜ-ਚਾਰ ਸਾਲਾਂ ਦੀ ਕਣਕ ਲਗਾਤਾਰ ਇਸ ਤਰ੍ਹਾਂ ਅਗਰ ਰਹੇ ਤਾਂ ਉਸ ਦਾ ਬਹੁਤ ਭਾਰੀ ਨੁਕਸਾਨ ਹੁੰਦਾ ਹੈ। ਵਰਲਡ ਟਰੇਡ ਆਰਗੇਨਾਈਜ਼ੇਸ਼ਨ ਦੇ ਅੰਦਰ ਆਉਣ ਵਾਲੇ ਸਾਲਾਂ ਵਿੱਚ ਕਣਕ ਅਸਟਰੇਲੀਆ, ਮੈਕਸੀਕੋ ਅਤੇ ਅਮਰੀਕਾ ਤੋਂ ਪੌਣੇ ਚਾਰ ਰੁਪਏ ਕਿੱਲੋ ਦੇ ਹਿਸਾਬ ਨਾਲ ਆਉਣ ਲਈ ਤਿਆਰ ਹੈ। ਪੌਣੇ ਚਾਰ ਰੁਪਏ ਕਿੱਲੋ ਦੇ ਹਿਸਾਬ ਨਾਲ ਕਲਕੱਤਾ, ਮੁੰਬਈ ਅਤੇ ਮਦਰਾਸ ਦੀਆਂ ਬੰਦਰਗਾਹਾਂ ਤੇ ਆਈ ਤਾਂ ਫਿਰ ਸਾਡੀ ਛੇ ਰੁਪਏ ਜਾਂ ਸਾਢੇ ਛੇਅ ਰੁਪਏ ਕਿਲੋ ਕਣਕ ਕੌਣ ਲਵੇਗਾ? ਮੈਂ ਮੰਤਰੀ ਜੀ ਕੋਲੋਂ ਜਾਨਣਾ ਚਾਹਾਂਗਾ ਕਿ ਗੌਰਮਿੰਟ ਆਫ਼ ਇੰਡੀਆ ਨਾਲ ਗੱਲ ਕਰਕੇ ਇਹ ਸਾਰਾ ਸਟਾਕ ਅਗਰ ਸਸਤੇ ਭਾਅ ਤੇ, ਚੱਕੀਆਂ ਵਾਲਿਆਂ ਨੂੰ ਜਾਂ ਮਿੱਲਾਂ ਵਾਲਿਆਂ ਨੂੰ ਦੇ ਦਿੱਤਾ ਜਾਵੇ ਤਾਂ ਇਕ ਤਾਂ ਗਰੀਬਾਂ ਨੂੰ ਸਸਤੇ ਭਾਅ ਤੇ ਅਨਾਜ ਮਿਲ ਜਾਵੇ ਅਤੇ ਦੂਜਾ ਇਸ ਨਾਲ ਪੁਰਾਣਾ ਸਟਾਕ ਵੀ ਨਿਕਲ ਜਾਵੇਗਾ। ਕੀ ਇਹ ਇਸ ਤਰ੍ਹਾਂ ਦੀ ਕੋਈ ਤਜਵੀਜ਼ ਬਣਾਉਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਿਆ ਹਾਂ ਕਿ ਇਹ ਪਾਲਿਸੀ ਜਿਹੜੀ ਹੈ, ਇਹ ਗੌਰਮਿੰਟ ਆਫ਼ ਇੰਡੀਆ ਨੇ ਬਣਾਉਣੀ ਹੈ। ਜਿਥੋਂ ਤੱਕ ਗੌਰਮਿੰਟ ਆਫ਼ ਇੰਡੀਆ ਨਾਲ ਗੱਲ ਕਰਨ ਦਾ ਸਵਾਲ ਹੈ, ਇਸ ਬਾਰੇ ਮੇਰੇ ਸਾਹਮਣੇ ਬੈਠੇ ਮਿੱਤਰ ਵੀ ਚਾਰ-ਪੰਜ ਸਾਲ ਕੋਸ਼ਿਸ਼ ਕਰਦੇ ਰਹੇ ਹੋਣਗੇ ਔਰ ਅਸੀਂ ਵੀ, ਜਿਸ ਦਿਨ ਦੀ ਸਰਕਾਰ ਬਣਾਈ ਹੈ, ਕੋਸ਼ਿਸ਼ ਕਰ ਰਹੇ ਹਾਂ, ਬਾਰ-ਬਾਰ ਉਨ੍ਹਾਂ ਨੂੰ ਲੈਟਰ ਪਾ ਰਹੇ ਹਾਂ। ਅਸੀਂ ਉਨ੍ਹਾਂ ਦੇ ਧਿਆਨ ਵਿੱਚ ਲਿਆ ਚੁੱਕੇ ਹਾਂ, ਫੈਸਲਾ ਉਨ੍ਹਾਂ ਨੇ ਕਰਨਾ ਹੈ।

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਕੋਲੋਂ ਜੋ ਸਵਾਲ ਪੁੱਛਿਆ ਸੀ, ਉਸ ਦਾ ਜਵਾਬ ਵਾਜਬ ਨਹੀਂ ਆਇਆ। ਮੈਂ ਕਹਿ ਰਿਹਾ ਸੀ ਕਿ ਗੌਰਮਿੰਟ ਆਫ਼ ਇੰਡੀਆ ਨਾਲ ਇਹ ਗੱਲ ਤਹਿ ਕੀਤੀ ਜਾਵੇ ਕਿ ਪੁਰਾਣੇ ਸਟਾਕ ਨੂੰ ਕੱਢਿਆ ਜਾਵੇ। ਦੂਸਰੀ ਗੱਲ ਇਹ ਹੈ ਕਿ ਚੂਹੇ ਕਣਕ ਖਾ ਜਾਣ ਉਹ ਮਨਜ਼ੂਰ ਹੈ ਪਰ ਗਰੀਬਾਂ ਦੇ ਮੂੰਹ ਵਿੱਚ ਅਨਾਜ ਨਾ ਜਾਵੇ, ਇਹ ਸੈਂਟਰ ਸਰਕਾਰ ਕਿਉਂ ਨਹੀਂ ਮੰਨੇਗੀ। ਜਲਦੀ ਤੋਂ ਜਲਦੀ ਸੀ.ਐਮ. ਸਾਹਿਬ ਔਰ ਬਾਕੀ ਮਨਿਸਟਰ ਸਾਹਿਬਾਨ ਕੀ ਸੈਂਟਰ ਸਰਕਾਰ ਨਾਲ ਇਸ ਸਬੰਧੀ ਗੱਲ ਕਰਨਗੇ ਤਾਂ ਕਿ ਇਹ ਮਸਲਾ ਹੱਲ ਹੋ ਜਾਵੇ ਅਤੇ ਅਸੀਂ ਨਵੀਂ ਫ਼ਸਲ ਖਰੀਦਣ ਵਿੱਚ ਵੀ ਕਾਮਯਾਬ ਰਹੀਏ?

**ਮੰਤਰੀ :** ਸਪੀਕਰ ਸਾਹਿਬ, ਸੁਝਾਓ ਇਨ੍ਹਾਂ ਦਾ ਬਹੁਤ ਵਧੀਆ ਹੈ। ਅਸੀਂ ਪਹਿਲਾਂ ਵੀ ਕੋਸ਼ਿਸ਼ ਕਰ ਰਹੇ ਹਾਂ ਅਤੇ ਹੋਰ ਬਹੁਤ ਕੋਸ਼ਿਸ਼ ਕਰਾਂਗੇ।

**Professor Darbari Lal :** Thank you very much.

---

## ਪ੍ਰਾਈਵੇਟ ਪ੍ਰਬੰਧ ਹੇਠਲੇ (ਸਹਾਇਤਾ ਪ੍ਰਾਪਤ) ਸਕੂਲਾਂ ਦੇ ਅਧਿਆਪਕਾਂ ਲਈ ਪੈਨਸ਼ਨ ਸਕੀਮ

*23. **ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੁਆਰਾ ਰਾਜ ਵਿਚ ਪ੍ਰਾਈਵੇਟ ਪ੍ਰਬੰਧ ਹੇਠਲੇ (ਸਹਾਇਤਾ ਪ੍ਰਾਪਤ) ਸਕੂਲਾਂ ਦੇ ਅਧਿਆਪਕਾਂ ਨੂੰ ਪੈਨਸ਼ਨ ਦੇਣ ਸਬੰਧੀ ਕੋਈ ਫੈਸਲਾ ਲਿਆ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਕੀ ਉਪਰੋਕਤ ਫੈਸਲੇ ਨੂੰ ਲਾਗੂ ਕਰ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਇਸਦੇ ਕੀ ਕਾਰਣ ਹਨ ਅਤੇ ਉਪਰੋਕਤ ਫੈਸਲੇ ਨੂੰ ਲਾਗੂ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸ਼੍ਰੀ ਖੁਸ਼ਹਾਲ ਬਹਿਲ :** ਹਾਂ ਜੀ। ਪੰਜਾਬ ਦੇ ਪ੍ਰਾਈਵੇਟਲੀ ਮੈਨੇਜਡ (ਸਹਾਇਤਾ ਪ੍ਰਾਪਤ) ਸਕੂਲਾਂ ਦੇ ਰਿਟਾਇਰੀਆਂ ਨੂੰ ਪਹਿਲਾਂ ਹੀ ਰਾਜ ਸਰਕਾਰ ਵੱਲੋਂ ਮਿਤੀ 5 ਫਰਵਰੀ, 1987 ਤੋਂ ਪੈਨਸ਼ਨ ਦਿੱਤੀ ਜਾ ਰਹੀ ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਜਿਸ ਤਰੀਕੇ ਦੇ ਨਾਲ ਸਹਾਇਤਾ ਪ੍ਰਾਪਤ ਸਕੂਲਾਂ ਦੇ ਰਿਟਾਇਰੀਆਂ ਨੂੰ ਪਹਿਲਾਂ ਹੀ ਮਿਤੀ 5 ਫਰਵਰੀ, 1987 ਤੋਂ ਪੈਨਸ਼ਨ ਦਿੱਤੀ ਗਈ, ਉਸੇ ਤਰ੍ਹਾਂ ਜਿਹੜੇ ਕਰਚਮਾਰੀਆਂ ਦੇ ਸਕੇਲਾਂ ਵਿੱਚ 1 ਜਨਵਰੀ, 1996 ਤੋਂ ਸੋਧ ਕੀਤੀ ਗਈ ਸੀ, ਕੀ ਉਨ੍ਹਾਂ ਨੂੰ ਸੋਧੇ ਹੋਏ ਸਕੇਲਾਂ ਮੁਤਾਬਿਕ ਪੈਨਸ਼ਨ ਦਿੱਤੀ ਗਈ ਸੀ ਜਾਂ ਨਹੀਂ? ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਮੰਤਰੀ :** ਸਪੀਕਰ ਸਾਹਿਬ, ਇਹ ਸਾਲ 1992 ਦੀ ਸਕੀਮ ਦੇ ਮੁਤਾਬਿਕ ਫੈਸਲਾ ਹੋਇਆ ਹੈ ਕਿ 1987 ਤੋਂ ਰੈਟਰੋਸਪੈਕਟਿਵ ਇਫੈਕਟ ਨਾਲ ਉਨ੍ਹਾਂ ਨੂੰ ਪੈਨਸ਼ਨ ਦਿਤੀ ਜਾਏ ਔਰ ਅਸੀਂ ਉਸ ਮੁਤਾਬਿਕ ਪੈਨਸ਼ਨ ਦੇ ਰਹੇ ਹਾਂ। ਉਸ ਤੋਂ ਬਾਅਦ ਸਾਲ 2001 ਵਿਚ ਇਕ ਫੈਸਲਾ ਹੋਇਆ ਸੀ ਕਿ ਜਿਹੜੇ 1996 ਤੋਂ ਬਾਅਦ ਸਕੇਲ ਰਿਵਾਈਜ਼ ਹੋਏ ਹਨ, ਉਸ ਮੁਤਾਬਿਕ ਉਨ੍ਹਾਂ ਨੂੰ ਪੈਨਸ਼ਨ ਦੇਣੀ ਹੈ। ਇਹ ਜਿਹੜੇ ਪੈਨਸ਼ਨ ਦੇ ਏਰੀਅਰਜ਼ ਹਨ, ਪਹਿਲੇ ਵੀ ਔਰ ਦੂਸਰੇ ਵੀ, ਉਹ ਅਸੀਂ ਅਜੇ ਤਕ ਨਹੀਂ ਦੇ ਪਾਏ। ਜਿਹੜੇ ਸਾਲ 1995 ਤੋਂ ਪਹਿਲਾਂ ਰਿਟਾਇਰ ਹੋਏ ਹਨ, ਉਨ੍ਹਾਂ ਦਾ ਏਰੀਅਰ 3.87 ਕਰੋੜ ਰੁਪਿਆ ਹੈ ਔਰ 1996 ਤੋਂ ਬਾਅਦ ਦੇ ਰਿਟਾਇਰੀਆਂ ਦਾ ਏਰੀਅਰ 17 ਕਰੋੜ 80 ਲੱਖ ਰੁਪਿਆ ਔਰ 14 ਕਰੋੜ ਰੁਪਿਆ ਹੈ। ਇਹ ਉਹ ਰਕਮ ਹੈ ਜਿਹੜੀ ਇਸ ਵੇਲੇ ਅਸੀਂ ਦੇਣੀ ਹੈ। ਇਹ ਟੋਟਲ ਰਕਮ 35 ਕਰੋੜ 62 ਲੱਖ ਰੁਪਿਆ ਬਣਦੀ ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਮੰਤਰੀ ਜੀ ਦੱਸਣਗੇ ਕਿ ਮਿਤੀ 3 ਜਨਵਰੀ, 2002 ਤੋਂ ਬਾਅਦ ਰਿਟਾਇਰ ਹੋਣ ਵਾਲੇ ਕਰਮਚਾਰੀਆਂ ਨੂੰ ਵੀ ਪੈਨਸ਼ਨ ਦਿੱਤੀ ਜਾ ਸਕਦੀ ਹੈ?

**ਮੰਤਰੀ :** ਦੇਖੋ ਜੀ, ਪੈਨਸ਼ਨ ਤਾਂ ਦੇਣੀ ਹੈ ਕਿਉਂਕਿ ਫੈਸਲਾ ਸਰਕਾਰ ਦਾ ਹੋਇਆ ਪਿਆ ਹੈ, ਇਸ ਦੇ ਵਿਚ ਵੀ ਕੋਈ ਬਹੁਤਾ ਸ਼ੱਕ ਨਹੀਂ ਹੈ ਲੇਕਿਨ ਮੈਂ, ਸਪੀਕਰ ਸਾਹਿਬ, ਇਕ ਗੱਲ ਕਰਨੀ ਚਾਹੁੰਦਾ ਹਾਂ। ਇਹ ਕਿਸੇ ਪੁਲੀਟੀਕਲ ਐਂਗਲ ਤੋਂ ਨਹੀਂ ਹੈ ਅਤੇ ਨਾ ਹੀ ਇਸ ਤਰ੍ਹਾਂ ਦੇ ਪੁਆਇੰਟ ਤੇ ਸਕੋਰ ਕਰਨਾ ਹੈ ਲੇਕਿਨ ਬਾਤ ਇਹ ਹੈ ਕਿ ਇਹ ਏਰੀਅਰਜ਼ ਹਨ ਔਰ ਏਰੀਅਰਜ਼ ਦੀ ਜਿਹੜੀ ਪੇਮੈਂਟ ਹੈ, ਇਹ ਇਕੇਮਇਯੂਲੇਟ ਕਿਉਂ ਹੋਈ? ਸਰਕਾਰ ਦਾ ਤਾਂ ਇੱਕ ਕਾਂਟੀਨਿਯੂਅਸ ਪ੍ਰਾਸੈਸ ਹੈ। ਜਿਹੜੀ ਸਿਚੂਏਸ਼ਨ ਹੈ, ਜਿਹੜੀ ਸਥਿਤੀ ਹੈ, ਇਹ ਅੱਜ ਜਾਂ ਕੱਲ੍ਹ ਨਹੀਂ ਪੈਦਾ ਹੋਈ। ਦੋ ਤਿੰਨ ਦਿਨ ਪਹਿਲਾਂ ਜਦੋਂ ਬਜਟ ਦੇ ਉਤੇ ਬਹਿਸ ਹੋ ਰਹੀ ਸੀ, ਉਸ ਵੇਲੇ ਵੀ ਕਿਸੇ ਨੇ ਕਿਹਾ ਸੀ ਕਿ ਏਨਾ ਰੁਪਿਆ ਕਿਸ ਤਰ੍ਹਾਂ ਖੜ੍ਹਾ ਹੈ। ਕੋਈ 72 ਕਰੋੜ ਰੁਪਿਆ ਕਾਲਜਿਜ਼ ਵਾਲਿਆਂ ਦਾ ਦੇਣਾ ਸੀ, ਔਰ ਉਹ ਨਹੀਂ ਦਿਤਾ ਗਿਆ। ਇਸ ਰਕਮ ਵਿਚੋਂ 54 ਕਰੋੜ ਰੁਪਿਆ ਇਨ੍ਹਾਂ ਵੱਲੋਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਦਿੱਤਾ ਗਿਆ ਸੀ ਅਤੇ ਅਸੀਂ 18 ਕਰੋੜ ਰੁਪਿਆ ਦਿੱਤਾ ਹੈ। ਹੁਣ ਰਿਲੀਜ਼ ਕੀਤੇ ਹਨ, ਬੜੇ ਔਖੇ ਹਾਲਾਤਾਂ ਦੇ ਵਿੱਚ ਕੀਤੇ ਹਨ।

[ਸੈਕੰਡਰੀ ਸਿਖਿਆ ਅਤੇ ਪ੍ਰਾਇਮਰੀ ਸਿਖਿਆ ਮੰਤਰੀ]

ਇਸੇ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਯੂਨੀਵਰਸਿਟੀ ਦੇ ਏਰੀਅਰਜ਼ ਸਨ 1 ਕਰੋੜ 33 ਲੱਖ ਰੁਪਏ ਉਹ ਦਿੱਤੇ ਹਨ ਔਰ ਫਿਰ ਸਵਾ ਕਰੋੜ ਰੁਪਿਆ ਹੋਰ ਜੂਨ ਮਹੀਨੇ ਦੀਆਂ ਪੰਜਾਬ ਯੂਨੀਵਰਸਿਟੀ ਦੀਆਂ ਲਾਇਬਿਲਟੀਜ਼ ਨੂੰ ਮੀਟ ਕਰਨ ਵਾਸਤੇ ਦਿੱਤਾ ਹੈ। ਮੇਰਾ ਮਤਲਬ ਹੈ ਕਿ ਸਰਵ-ਸਿੱਖਿਆ ਬੜਾ ਹੀ ਇੰਪਾਰਟੈਂਟ ਕੰਪੋਨੈਂਟ ਹੈ, ਜਿਸ ਵਿੱਚ ਬੱਚਿਆਂ ਨੂੰ ਐਜੂਕੇਟ ਕਰਨਾ ਹੈ। ਸਪੀਕਰ ਸਾਹਿਬ, ਇਸ ਦੀ ਰੇਸ਼ੋ 15:85 ਦੀ ਹੈ। ਇਸ ਵਿਚ 85% ਪੈਸਾ ਸੈਂਟਰ ਵਲੋਂ ਦੇਣਾ ਹੈ ਤੇ 15% ਸਟੇਟ ਵੱਲੋਂ ਦਿੱਤਾ ਜਾਣਾ ਹੈ। ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਨੇ ਉਹ ਆਪਣਾ ਪੈਸਾ ਨਹੀਂ ਦਿੱਤਾ ਲੇਕਿਨ ਮੈਨੂੰ ਮਾਣ ਹੈ ਕਿ ਸਾਡੇ ਸੀ.ਐਮ. ਸਾਹਿਬ ਨੇ ਇਹ ਰੁਪਿਆ ਰਿਲੀਜ਼ ਕਰਵਾਇਆ ਹੈ। (ਥੰਪਿੰਗ) ਇਹ ਜੋ ਸਥਿਤੀ ਹੈ, ਜਿਸ ਦੇ ਸਬੰਧ ਵਿਚ ਹੁਣ ਸਵਾਲ ਉਠਾਇਆ ਗਿਆ ਹੈ ਕਿ ਸਕੂਲਾਂ ਦੇ ਬੱਚੇ ਉਨ੍ਹਾਂ ਬਿਲਡਿੰਗਾਂ ਵਿਚ ਪੜ੍ਹ ਰਹੇ ਹਨ, ਜਿਨ੍ਹਾਂ ਸਕੂਲਾਂ ਦੀਆਂ ਬਿਲਡਿੰਗਾਂ ਕਮਜ਼ੋਰ ਹਨ ਜਾਂ ਢੱਠਣ ਵਾਲੀਆਂ ਹਨ ਜਾਂ ਕੁਝ ਹੋਰ ਸਮਾਨ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਇਹ ਸਾਰਾ ਕੁਝ ਇਨ੍ਹਾਂ ਤਿੰਨ ਮਹੀਨਿਆਂ ਦੇ ਵਿੱਚ ਤਾਂ ਨਹੀਂ ਹੋਇਆ ਹੈ। ਇਸ ਚੀਜ਼ ਦੇ ਉਤੇ ਸਾਰਿਆਂ ਨੂੰ ਵਿਚਾਰ ਕਰਨੀ ਚਾਹੀਦੀ ਹੈ, ਸੋਚਣਾ ਚਾਹੀਦਾ ਹੈ। ਜਿਹੜੀ ਗੱਲ ਮੈਂ ਕਹਿੰਦਾ ਹਾਂ ਕਿ ਫਾਈਨਾਂਸ਼ੀਅਲ ਕਰਾਈਸਿਜ਼ ਹਨ, ਅਗਰ ਉਹ ਪੈਸੇ ਇੰਨੇ ਇਕੋਮਇਯੂਲੇਟ ਹੋ ਜਾਣ, ਇਕੱਠੇ ਹੋ ਜਾਣ, ਸਰਕਾਰਾਂ ਤਾਂ ਚਲਦੀਆਂ ਰਹਿੰਦੀਆਂ ਹਨ, ਇਕ ਸਰਕਾਰ ਤੋਂ ਬਾਅਦ ਦੂਜੀ ਸਰਕਾਰ ਆਉਂਦੀ ਹੈ, ਦੂਜੀ ਤੋਂ ਬਾਅਦ ਤੀਜੀ ਆਉਂਦੀ ਹੈ, ਤਾਂ ਇਹ ਪੈਸੇ ਕਿਥੋਂ ਦਿਆਂਗੇ। ਹਾਲਾਤ ਚਾਹੇ ਚੰਗੇ ਨਹੀਂ ਲੇਕਿਨ ਮੈਂ ਮਹਿਸੂਸ ਕਰਦਾ ਹਾਂ ਤੇ ਆਸ਼ਵਾਸਨ ਦਿਵਾਉਂਦਾ ਹਾਂ ਕਿ ਜੋ ਮੁੱਢਲੀ ਐਜੂਕੇਸ਼ਨ ਹੈ, ਮਿਡਲ ਐਜੂਕੇਸ਼ਨ ਹੈ ਜਾਂ ਹਾਇਰ ਐਜੂਕੇਸ਼ਨ ਹੈ, ਉਨ੍ਹਾਂ ਨੂੰ ਉਤਾਂਹ ਕਰਨ ਵਾਸਤੇ ਅਸੀਂ ਵਚਨਬੱਧ ਹਾਂ। ਉਨ੍ਹਾਂ ਨੂੰ ਭਾਵੇਂ ਪੈਸੇ ਕਿਸੇ ਤਰ੍ਹਾਂ ਦੇਈਏ, ਅਸੀਂ ਦਿਆਂਗੇ। ਇਹ ਨਹੀਂ ਕਿ ਅਸੀਂ ਨਹੀਂ ਦਿਆਂਗੇ, ਅਸੀਂ ਪੈਸਾ ਦਿਆਂਗੇ।

**ਸਰਦਾਰ ਜੋਗਿੰਦਰ ਸਿੰਘ ਮਾਨ :** ਬਹੁਤ ਬਹੁਤ ਧੰਨਵਾਦ ਜੀ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਕੀ ਮਾਨਯੋਗ ਮੰਤਰੀ ਸਾਹਿਬ ਇਸ ਗੱਲ ਦਾ ਉਤਰ ਦੇਣਗੇ ਕਿ ਜਿਹੜੀ ਸਹਾਇਤਾ ਪ੍ਰਾਪਤ ਸਕੂਲਾਂ ਦੇ ਅਧਿਆਪਕਾਂ ਨੂੰ ਪੈਨਸ਼ਨ ਮਿਲਦੀ ਹੈ, ਕੀ ਉਹ ਕੰਸੋਲੀਡੇਟਿਡ ਫੰਡ ਵਿਚੋਂ ਜਾਂਦੀ ਹੈ ਜਾਂ ਜਿਹੜਾ ਕਰਮਚਾਰੀਆਂ ਦਾ ਖੁਦ ਇਕੱਠਾ ਕੀਤਾ ਹੋਇਆ ਜੀ.ਪੀ.ਐਫ. ਹੈ, ਜਿਹੜੀ ਕਿ ਉਨ੍ਹਾਂ ਦੀ ਆਪਣੀ ਰਾਸ਼ੀ ਹੈ, ਉਸ ਵਿਚੋਂ ਦਿੱਤੀ ਜਾਂਦੀ ਹੈ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਉਨ੍ਹਾਂ ਦਾ ਆਪਣਾ ਫੰਡ ਹੁੰਦਾ ਹੈ, ਉਹ ਜ਼ਿਆਦਾ ਨਹੀਂ ਹੈ, ਉਹ ਇਸ ਵੇਲੇ ਸੱਤ ਕਰੋੜ ਰੁਪਏ ਹੈ ਅਤੇ 35 ਕਰੋੜ ਰੁਪਏ ਦੇਣੇ ਹਨ। ਉਹ ਅਸੀਂ ਕਿਥੋਂ ਦੇਣੇ ਹਨ। ਮੈਂ ਰਿਕੁਐਸਟ ਕਰਦਾ ਹਾਂ, ਬੇਨਤੀ ਕਰਦਾ ਹਾਂ ਕਿ ਅਸੀਂ ਸਿਲਲ੍ਹ ਜੁਲ੍ਹੜ ਜੋੜ ਕੇ ਉਹ ਪੈਸਾ ਦੇਵਾਂਗੇ।

**ਕੈਪਟਨ ਕੰਵਲਜੀਤ ਸਿੰਘ :** ਮੇਰੇ ਸਵਾਲ ਦਾ ਜਵਾਬ ਨਹੀਂ ਆਇਆ, ਸਪੀਕਰ ਸਾਹਿਬ। ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਸ਼੍ਰੀ ਸਪੀਕਰ :** ਅਗਲਾ ਸਵਾਲ। ਤੁਸੀਂ ਉਠੇ ਹੀ ਨਹੀਂ, ਬੈਠੇ ਰਹੇ।

---

## ਰਾਜ ਵਿਚ ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੀ ਗਿਣਤੀ

*71. **ਸ਼੍ਰੀ ਹੰਸ ਰਾਜ ਜੋਸਨ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਸਰਕਾਰ ਦੁਆਰਾ ਪਿਛਲੇ ਪੰਜ ਸਾਲਾਂ ਦੇ ਦੌਰਾਨ ਖਰੀਦੀਆਂ ਗਈਆਂ ਨਵੀਆਂ ਬੱਸਾਂ ਦੀ ਗਿਣਤੀ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਬੱਸਾਂ ਘਾਟੇ ਵਿਚ ਜਾ ਰਹੀਆਂ ਹਨ ;

ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ;

**ਸਰਦਾਰ ਤੇਜ ਪ੍ਰਕਾਸ਼ ਸਿੰਘ** : (ੳ)

| ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੀ ਕੁੱਲ ਗਿਣਤੀ (ਮਿਤੀ 31 ਮਾਰਚ, 2002 ਨੂੰ) | ਪਿਛਲੇ ਪੰਜ ਸਾਲਾਂ ਦੌਰਾਨ ਨਵੀਆਂ ਖਰੀਦੀਆਂ ਬੱਸਾਂ ਦੀ ਗਿਣਤੀ। |
|---|---|
| 1920 | 534 |

(ਅ) ਹਾਂ ਜੀ, ਸਾਲ 2001-2002 ਦੌਰਾਨ ਪੰਜਾਬ ਰੋਡਵੇਜ਼ ਨੂੰ 104.26 ਕਰੋੜ ਰੁਪਏ ਦਾ ਘਾਟਾ ਪਿਆ ਹੈ। ਇਸ ਵਿਚੋਂ 534 ਬੱਸਾਂ ਜੋ ਪਿਛਲੇ ਪੰਜ ਸਾਲਾਂ ਦੌਰਾਨ ਖਰੀਦੀਆਂ ਸਨ ਦਾ ਘਾਟਾ 13.21 ਕਰੋੜ ਰੁਪਏ ਦਾ ਹੋਇਆ ਹੈ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਡਿਟੇਲ ਦਿੱਤੀ ਹੈ ਕਿ ਪੰਜਾਬ ਰੋਡਵੇਜ਼ ਦੀਆਂ ਕੁੱਲ ਬੱਸਾਂ 1920 ਹਨ ਅਤੇ 534 ਨਵੀਆਂ ਬੱਸਾਂ ਪਿਛਲੇ 5 ਸਾਲਾਂ ਵਿਚ ਖਰੀਦੀਆਂ ਗਈਆਂ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1920 ਬਸਾਂ ਜਿਹੜੀਆਂ ਹਨ, ਉਨ੍ਹਾਂ ਵਿਚੋਂ ਕਿੰਨੀਆਂ ਬਸਾਂ ਰੋਡਜ਼ ਤੇ ਵਰਕ ਕਰ ਰਹੀਆਂ ਹਨ ਅਤੇ ਕਿੰਨੀਆਂ ਵਰਕਸ਼ਾਪ ਵਿਚ ਖੜ੍ਹੀਆਂ ਹਨ ? ਮੈਂ ਵਜ਼ੀਰ ਸਾਹਿਬ ਤੋਂ ਇਹ ਵੀ ਜਾਨਣਾ ਚਾਹੁੰਦਾ ਹਾਂ ਕਿ ਜਿਹੜੀਆਂ 534 ਬੱਸਾਂ ਪਿਛਲੀ ਸਰਕਾਰ ਨੇ ਨਵੀਆਂ ਖਰੀਦੀਆਂ ਸਨ, ਇਨਫਰਮੇਸ਼ਨ ਮੁਤਾਬਿਕ, ਉਸ ਵਕਤ ਵੱਡਾ ਰੌਲਾ ਸੀ ਕਿ ਪੁਰਾਣੀਆਂ ਬੱਸਾਂ ਨੂੰ ਰੰਗ ਕਰਕੇ ਨਵੀਆਂ ਬਸਾਂ ਵਿਚ ਪਾ ਦਿੱਤਾ ਗਿਆ ਸੀ । ਕੀ ਮੰਤਰੀ ਜੀ ਇਸ ਸਬੰਧੀ ਬਿਆਨ ਦੇਣਗੇ ਅਤੇ ਯਕੀਨ ਦਿਵਾਉਣਗੇ ਕਿ ਇਸ ਦੀ ਇਨਕੁਆਇਰੀ ਕਰਵਾਈ ਜਾਵੇਗੀ ? ਮੈਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ।

**ਮੰਤਰੀ** : ਸਪੀਕਰ ਸਾਹਿਬ, ਜੋ 534 ਬਸਾਂ ਪਿਛਲੇ ਪੰਜ ਸਾਲਾਂ ਵਿਚ ਖਰੀਦੀਆਂ ਗਈਆਂ ਹਨ ਜੇ ਸਰਕਾਰ ਨੂੰ ਉਨ੍ਹਾਂ ਦੇ ਬਾਰੇ ਕੋਈ ਸ਼ਿਕਾਇਤਾਂ ਮਿਲੀਆਂ ਤਾਂ ਉਨ੍ਹਾਂ ਬਾਰੇ ਜ਼ਰੂਰੀ ਇਨਕੁਆਇਰੀ ਕਰਵਾਈ ਜਾਵੇਗੀ ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ 104.26 ਕਰੋੜ ਰੁਪਏ ਦਾ ਘਾਟਾ ਹੈ ਉਹ ਪੰਜਾਬ ਰੋਡਵੇਜ਼ ਦਾ ਘਾਟਾ ਪੂਰਾ ਕਰਨ ਵਾਸਤੇ ਸਰਕਾਰ ਕੀ ਉਪਰਾਲਾ ਕਰ ਰਹੀ ਹੈ ? ਮੈਂ ਮੰਤਰੀ ਜੀ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਦੇ ਜਿਹੜੇ ਮੋਨੋਪਲੀ ਰੂਟ ਹਨ, ਉਨ੍ਹਾਂ ਤੇ ਮੋਨੋਪਲੀ ਖ਼ਤਮ ਕਰਕੇ ਉੱਥੇ ਪ੍ਰਾਈਵੇਟ ਬਸਾਂ ਚਲਾਉਣ ਦਾ ਸਰਕਾਰ ਦਾ ਇਰਾਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜੋ ਪੰਜਾਬ ਰੋਡਵੇਜ਼ ਨੂੰ ਪਿਛਲੇ ਸਮੇਂ ਦੇ ਵਿਚ, ਪਿਛਲੀ ਸਰਕਾਰ ਵੇਲੇ ਘਾਟਾ ਪਿਆ ਹੈ, ਉਸ ਨੂੰ ਦੂਰ ਕਰਨ ਲਈ ਸਰਕਾਰ ਆਪਣਾ ਪੂਰਾ ਯਤਨ ਕਰ ਰਹੀ ਹੈ । ਇਹ ਕੰਮ ਪੜ੍ਹਾਅਵਾਰ ਕਰਨਾ ਹੈ ਜਿਸ ਵਿਚ ਉਮਰ ਭੋਗ ਚੁੱਕੀਆਂ ਬਸਾਂ ਦਾ ਬਦਲਾਓ ਕਰਨਾ ਹੈ ਤਾਂ ਜੋ ਬਸਾਂ ਤੋਂ ਰੂਟ ਆਮਦਨ ਵੱਧ ਸਕੇ । ਸਬੰਧਤ ਵਿਭਾਗ ਜਿਨ੍ਹਾਂ ਨੂੰ ਰਿਆਇਤੀ ਦਰਾਂ ਤੇ ਸਫਰ ਦੀ ਸਹੂਲਤ ਦਿੱਤੀ ਗਈ ਸੀ । (ਇਸ ਸਮੇਂ ਹਾਊਸ ਵਿਚ ਮੋਬਾਈਲ ਫੋਨ ਦੀ ਘੰਟੀ ਵੱਜੀ)

**ਸ਼੍ਰੀ ਸਪੀਕਰ** : ਮੋਬਾਈਲ ਫੇਰ ਵੱਜ ਰਿਹਾ ਹੈ ।

**ਮੰਤਰੀ** : ਉਨ੍ਹਾਂ ਦੀ ਪ੍ਰਤੀਪੂਰਤੀ ਦੀ ਰਕਮ ਪੰਜਾਬ ਰੋਡਵੇਜ਼ ਨੂੰ ਦੇਣੀ ਰਹਿੰਦੀ ਹੈ, ਉਸ ਦੀ ਪੂਰੀ ਰਕਮ ਅਦਾ ਕਰਵਾਈ ਜਾਵੇਗੀ । ਅਣਅਧਿਕਾਰਤ ਬਸਾਂ ਜੋ ਪਿਛਲੇ ਸਮੇਂ ਵਿਚ ਚਲਦੀਆਂ ਰਹੀਆਂ ਹਨ, ਉਨ੍ਹਾਂ ਤੇ ਵੀ ਐਕਸ਼ਨ ਲੈ ਕੇ ਸਰਕਾਰ ਉਨ੍ਹਾਂ ਨੂੰ ਬੰਦ ਕਰਨ ਦਾ ਯਤਨ ਕਰ ਰਹੀ ਹੈ । ਇਸ ਤੋਂ ਅੱਗੇ ਅਸੀਂ ਰੂਟ ਆਪਰੇਸ਼ਨ ਦੀ ਅਸਰਦਾਰ ਮੌਨੀਟ੍ਰਿੰਗ ਕਰਨੀ ਹੈ ਅਤੇ ਕਾਰਜ ਕੁਸ਼ਲਤਾ ਵਿਚ ਸੁਧਾਰ ਲਿਆਉਣਾ ਹੈ । ਇਨ੍ਹਾਂ ਤੋਂ ਇਲਾਵਾ ਸਵੈਇੱਛਤ ਰਿਟਾਇਰਮੈਂਟ ਸਕੀਮ ਪਹਿਲਾਂ ਹੀ ਸ਼ੁਰੂ ਕੀਤੀ ਜਾ ਚੁੱਕੀ ਹੈ ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਿਆ ਸੀ ਕਿ 1920 ਬਸਾਂ ਵਿਚੋਂ ਕਿੰਨੀਆਂ ਬਸਾਂ ਕੰਮ ਕਰ ਰਹੀਆਂ ਹਨ ਤੇ ਕਿੰਨੀਆਂ ਵਰਕਸ਼ਾਪ ਵਿਚ ਖੜ੍ਹੀਆਂ ਹਨ ? ਉਨ੍ਹਾਂ ਬਾਰੇ ਵੇਰਵੇ ਸਹਿਤ ਦੱਸਣ ।

**ਸ਼੍ਰੀ ਸਪੀਕਰ** : ਮੰਤਰੀ ਜੀ, ਇਨਫਰਮੇਸ਼ਨ ਹੈ ਤਾਂ ਦੱਸੋ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਵਿਚੋਂ 1113 ਦੇ ਕਰੀਬ ਬੱਸਾਂ ਹਨ, ਜਿਹੜੀਆਂ ਕਿ ਉਮਰ ਭੋਗ ਚੁੱਕੀਆਂ ਹਨ ਔਰ 807 ਦੇ ਕਰੀਬ ਬੱਸਾਂ ਅਜੇ ਰੂਟਾਂ ਤੇ ਚਲਣ ਦੇ ਕਾਬਲ ਹਨ ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਰੋਡਵੇਜ਼ ਦੇ ਕਈ ਰੂਟਾਂ ਤੇ ਪੰਜਾਬ ਰੋਡਵੇਜ਼ ਦੀਆਂ ਬੱਸਾਂ ਚਲ ਨਹੀਂ ਰਹੀਆਂ, ਜਾਂ ਤਾਂ ਸਰਕਾਰ ਕੋਲ ਬੱਸਾਂ ਨਹੀਂ ਹਨ ਜਾਂ ਡਰਾਈਵਰ ਨਹੀਂ ਹਨ । ਕੀ ਇਨ੍ਹਾਂ ਰੂਟਾਂ ਤੇ ਪ੍ਰਾਈਵੇਟ ਬੱਸਾਂ ਲਗਾ ਕੇ ਲੋਕਾਂ ਦੀ ਸਮੱਸਿਆ ਨੂੰ ਹੱਲ ਕਰਨ ਦਾ ਕੋਈ ਵਿਚਾਰ ਹੈ ?

**ਮੰਤਰੀ** : ਕੁੱਝ ਪਰਮਿਟ ਪੰਜਾਬ ਰੋਡਵੇਜ਼ ਨੇ ਜਮ੍ਹਾਂ ਕਰਵਾਏ ਹੋਏ ਹਨ । ਉਨ੍ਹਾਂ ਰੂਟਾਂ ਨੂੰ ਪਬਲਿਸ਼ ਕਰਾਂਗੇ ਔਰ ਜੋ ਪ੍ਰਾਈਵੇਟ ਉਪਰੇਟਰ ਉਨ੍ਹਾਂ ਰੂਟਾਂ ਤੇ ਬੱਸਾਂ ਚਲਾਉਣੀਆਂ ਚਾਹੁਣਗੇ, ਉਨ੍ਹਾਂ ਨੂੰ ਪਰਮਿਟ ਦਿੱਤੇ ਜਾਣਗੇ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਰੋਡਵੇਜ਼ ਦੇ ਅੰਦਰ ਇਨ੍ਹਾਂ ਨੇ ਦੱਸਿਆ ਹੈ ਕਿ ਘਾਟਾ ਪੈ ਰਿਹਾ ਹੈ, ਕੀ ਇਹ ਉਸ ਘਾਟੇ ਨੂੰ ਪੂਰਾ ਕਰਨ ਲਈ ਕੋਈ ਪ੍ਰਸ਼ਾਸਨਿਕ ਕਦਮ ਚੁੱਕ ਕੇ ਪੰਜਾਬ ਰੋਡਵੇਜ਼ ਨੂੰ ਇੱਕ ਪ੍ਰਾਫਿਟ ਓਰੀਐਂਟਿਡ ਅਦਾਰਾ ਬਣਾਉਣਗੇ ? ਇਨ੍ਹਾਂ ਦੀ ਸਰਕਾਰ ਦਾ ਫੈਸਲਾ ਹੈ ਕਿ ਸਾਰੀ ਪੰਜਾਬ ਰੋਡਵੇਜ਼ ਦਾ ਨਿੱਜੀਕਰਨ ਕਰ ਦੇਣਾ ਹੈ ... (ਵਿਘਨ)... ਮੈਂ ਪਾਲਿਸੀ ਪੁੱਛੀ ਹੈ ।

Mr. Speaker : No interruption, please.

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਸਰਕਾਰ ਘਾਟਾ ਪੂਰਾ ਕਰਨ ਲਈ ਪੂਰੇ ਯਤਨ ਕਰ ਰਹੀ ਹੈ ਭਾਵੇਂ ਉਹ ਐਡਮਨਿਸਟਰੇਟਿਵ ਤੌਰ ਤੇ ਹੋਣ ਜਾਂ ਪਾਲਿਸੀ ਦੇ ਤੌਰ ਤੇ ਹੋਣ । ਪੰਜਾਬ ਰੋਡਵੇਜ਼ ਦਾ ਘਾਟਾ ਪੂਰਾ ਕਰਕੇ ਇਸ ਨੂੰ ਮੁਨਾਫੇ ਵਿੱਚ ਲਿਆਂਦਾ ਜਾਵੇਗਾ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੇਰਾ ਜਵਾਬ ਨਹੀਂ ਆਇਆ । ਮੈਂ ਮੰਤਰੀ ਸਾਹਿਬ ਤੋਂ ਸਵਾਲ ਪੁੱਛਿਆ ਹੈ ਕਿ ਇਨ੍ਹਾਂ ਦੀ ਇਕ ਨਿੱਜੀਕਰਨ ਕਰਨ ਦੀ ਪਾਲਿਸੀ ਹੈ । ਜਿਵੇਂ ਕਿ ਬਜਟ ਦੇ ਵਿੱਚ ਵਿੱਤ ਮੰਤਰੀ ਸਾਹਿਬ ਵਲੋਂ ਐਲਾਨ ਕੀਤਾ ਗਿਆ ਹੈ ਕਿ ਪੰਜਾਬ ਰੋਡਵੇਜ਼ ਦਾ ਅਸੀਂ ਨਿੱਜੀਕਰਨ ਕਰਨਾ ਹੈ । ਮੈਂ ਇਸ ਸਬੰਧੀ ਥੋੜ੍ਹਾ ਜਿਹਾ ਸਪੱਸ਼ਟੀਕਰਨ ਚਾਹੁੰਦਾ ਹਾਂ । ਕੀ ਮੰਤਰੀ ਜੀ ਇਸ ਬਾਰੇ ਦੱਸਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧ ਵਿੱਚ ਵਿੱਤ ਮੰਤਰੀ ਸਾਹਿਬ ਨੇ ਵੀ ਆਪਣੀ ਬਜਟ ਸਪੀਚ ਦੇ ਵਿੱਚ ਪਰਪੋਜ਼ਲ ਰੱਖੀ ਹੈ ਔਰ ਜੋ ਨਿੱਜੀਕਰਨ ਬਾਰੇ ਪਾਲਿਸੀ ਹੈ, ਉਹ ਸਰਕਾਰ ਦੇ ਵਿਚਾਰ ਅਧੀਨ ਹੈ ।

------

**ਪੁਡਾ ਦੁਆਰਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਸਕੂਲਾਂ ਲਈ ਜ਼ਮੀਨ ਅਲਾਟ ਕਰਨਾ**

*140. **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪੰਜਾਬ ਸ਼ਹਿਰੀ ਵਿਕਾਸ ਅਥਾਰਟੀ ਨੇ ਸਾਲ 1997 ਤੋਂ ਅਪ੍ਰੈਲ, 2002 ਤਕ ਦੇ ਸਮੇਂ ਦੇ ਦੌਰਾਨ ਅਰਬਨ ਅਸਟੇਟ, ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਸਕੂਲਾਂ ਦੀਆਂ ਇਮਾਰਤਾਂ ਲਈ ਜ਼ਮੀਨਾਂ ਅਲਾਟ ਕੀਤੀਆਂ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਅਜਿਹੇ ਅਲਾਟੀਆਂ ਦੇ ਨਾਂ ਕੀ-ਕੀ ਹਨ ਅਤੇ ਕਿੰਨੇ-ਕਿੰਨੇ ਆਕਾਰ ਦੇ ਪਲਾਟ ਅਲਾਟ ਕੀਤੇ ਗਏ ਅਤੇ ਹਰ ਇਕ ਅਲਾਟੀ ਤੋਂ ਕਿੰਨੀ-ਕਿੰਨੀ ਰਾਸ਼ੀ ਪ੍ਰਾਪਤ ਹੋਈ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਅਲਾਟੀਆਂ ਨੇ ਅਲਾਟਮੈਂਟ ਦੀਆਂ ਲਗਾਈਆਂ ਸ਼ਰਤਾਂ ਦੀ ਪਾਲਣਾ ਕੀਤੀ ਹੈ ; ਜੇਕਰ ਨਹੀਂ, ਤਾਂ ਕਸੂਰਵਾਰਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ?

**ਸ਼੍ਰੀ ਰਘੂਨਾਥ ਸਹਾਏ ਪੁਰੀ** : (ੳ) ਜੀ ਹਾਂ, ਪੁੱਡਾ ਵੱਲੋਂ ਸਾਲ 1997 ਤੋਂ ਅਪ੍ਰੈਲ 2002 ਤੱਕ ਅਰਬਨ ਅਸਟੇਟ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਸਕੂਲਾਂ ਦੀਆਂ ਇਮਾਰਤਾਂ ਬਣਾਉਣ ਲਈ ਸਾਈਟਾਂ ਅਲਾਟ ਕੀਤੀਆਂ ਗਈਆਂ ਹਨ ।

(ਅ) ਲੋੜੀਂਦੀ ਸੂਚਨਾ ਅਨੁਲੱਗ "ੳ" ਵਿੱਚ ਦਰਜ ਹੈ ।

(ੲ) ਉਪਰੋਕਤ ਦੱਸੇ 27 ਅਲਾਟੀਆਂ ਵਿੱਚੋਂ 11 ਅਲਾਟੀਆਂ ਵੱਲੋਂ ਅਲਾਟਮੈਂਟ ਦੀਆਂ ਸ਼ਰਤਾਂ ਦੀ ਪਾਲਣਾ ਨਹੀਂ ਕੀਤੀ ਗਈ, ਉਹਨਾਂ ਕਸੂਰਵਾਰ ਅਲਾਟੀਆਂ ਦਾ ਵੇਰਵਾ ਅਨੁਲੱਗ-"ਅ" ਵਿੱਚ ਦਿੱਤਾ ਗਿਆ ਹੈ ਅਤੇ ਇਹਨਾਂ ਕਸੂਰਵਾਰਾਂ ਵਿਰੁੱਧ ਜੋ ਕਾਰਵਾਈ ਕੀਤੀ ਜਾ ਰਹੀ ਹੈ, ਉਸ ਦਾ ਵੇਰਵਾ ਵੀ ਅਨੁਲੱਗ-"ਅ" ਵਿੱਚ ਦਿੱਤਾ ਗਿਆ ਹੈ ।

ਅਨੁੱਲਗ "ਉ"

**Detail of School Sites allotted during 1997 to 30-4-2002**

| Sr. No. | Name & Address of the Allottee | Date of Allotment | Size | Sector | Amount Received |
|---|---|---|---|---|---|
| 1. | President, The International Education Foundation, Sector 44, Chandigarh | 1-1-1999 | 7500.00 Sq. Yds | 71 | 5187500.00 |
| 2. | General secretary, Trenty Education and Welfare Society, K.No. 2108/10, Mohali | 1-1-1999 | 7744.00 Sq. Yds | 69 | 2915220.00 |
| 3. | The Soupin Education Foundation, K. No. 409, Sector 35/A, Chanidgarh | 4-1-1999 | 3565.50 Sq. Yds | 70 | 7532778.00 |
| 4. | Children Education W,elfare Society, Chandigarh | 4-1-1999 | 1000.00 Sq. Yds | 71 | 1641063.00 |
| 5. | The Principal, Sant Isher Singh, Model Sr. Sec. School, Phase 7, Mohali | 3-2-1999 | 2933.33 Sq. Yds | 70 | 4813779.00 |
| 6. | National Education Society, K. No. 339, Phase 3-A, Mohali | 7-4-1999 | 2498.00 Sq. Yds | 53 | 966730.00 |
| 7. | President, Jem Education Society, K. No. 850, Phase 3B1, Mohali | 21-4-1999 | 9645.25 Sq. Yds | 60 | 3650000.00 |
| 8. | General Secretary, Sher Wood Convent Educational Society, K. No. 42, Phase 3A, Mohali | 5-5-1999 | 2434.00 Sq. Yds | 59 | 1288499.00 |

| | | | | | |
|---|---|---|---|---|---|
| 9. | Secretary Star Education Society, K. No. 1244, Phase 9, Mohali | 23-7-1999 | 2468.40 Sq. Yds | 69 | 950334.00 |
| 10. | Secretary, Paragon Academic and Cultural Society, H. No. 438, Phase 10, Mohali | 1-12-1999 | 7419.87 Sq. Yds | 69 | 2856650.00 |
| 11. | Managing Director, Sir Mcauliff High School, K. No. 2600, Phase XI, Mohali | 1-12-1999 | 3718.45 Sq. Yds | 65 | 1431603.00 |
| 12. | Chairman, Saint Teresa Educational Society, H. No. 167, Sector 7/C, Chandigarh | Allotment was not made as file is under process | 1633.33 Sq. Yds | 71 | 380135.00 |
| 13. | President, Sanjay Gandhi Education Society, Sector 44, Chandigarh | 1-2-2000 | 6679.20 Sq. Yds | 70 | 2571492.00 |
| 14. | Chairman, Shere Punjab Educational and Social Society, K. No. 606, Phase 1, Mohali | 29-05-2000 | 2458.33 Sq. Yds | 68 | 946457.00 |
| 15. | Principal, DAV Public School, Phase 6, Mohali | 15-11-2000 | 9687.00 Sq. Yds | 64 | 3655895.00 |
| 16. | Sardar Jahangir Singh Memorial Education Society, K.No. 2047, Phase 7, Mohali | 7-9-2001 | 1652.78 Sq. Yds | 64 | 381792.00 |
| 17. | The Education Society of Sandhu Public School, K. No. 1078, Phase 10, Mohali | 12-10-2001 | 2434.03 Sq. Yds | 59 | 56256.00 |
| 18. | Anchal Educational Society, K. No. 448, Sector 35-A, Chandigarh | 27-12-2001 | 4186.89 Sq. Yds | 56 | 967634.00 |

| Sr. No. | Name & Address of the Allottee | Date of Allotment | Size | Sector | Amount Received |
|---|---|---|---|---|---|
| 19. | Guru Gobind Singh Educational Society, H. No. 354, Sector 44-A, Chandigarh | 8-1-2002 | 1480.00 Sq. Yds | 63 | 341880.00 |
| 20. | Mohali Public School, K. No. 672, Phase 10, Mohali | 11-1-2002 | 1553.33 Sq. Yds | 64 | 373265.00 |
| 21. | Anaameep Educational Society, K. No. 1721, Sector 34, Chandigarh | 20-2-2002 | 1397.12 Sq. Yds | 64 | 322735.00 |
| 22. | President, Smart Kids Educational Society, K. No. 69, Phase 7, Mohali | 26-3-2002 | 1528.33 Sq. Yds | 64 | 367258.00 |
| 23. | Doon International Society, Dehradun | 1-4-2002 | 3.00 Acres | 69 | 3331626.00 |
| 24. | Green Field Education Society (Regd.), 1086, Phase 5, Mohali | 5-3-2002 | 11300.00 Mtrs. | 59 | 2610333.00 |
| 25. | Reverdeal Preparatory School, Sector-70 | 16-4-2002 | 62436 Sq. Yds | 70 | 1442272.00 |
| 26. | Blue Wing Estates, Pvt. Ltd., K. No. 2441, Phase 10, Mohali | 30-1-2002 | 2512.22 Sq. Yds | 61 | 603686.00 |
| 27. | Aggarwal Educational Trust, H. No. 1154, Phase 9, Mohali | 20-3-2002 | 4205.25 Sq. Yds | 69 | 971413.00 |
| | | | | | 53064590.00 |

ਅਨੁੱਲਗ ਅ

**Statement showing the allottees who have not complied with the conditions of the allotment and action taken by PUDA against them.**

| Sr. No. | Name of the Defaulter Allottee | Amount of Dues/Instalments | Action taken against the Allottee | Remarks |
|---|---|---|---|---|
| 1 | 2 | 3 | 4 | 5 |
| 1. | President, The International Education Foundation, Sector 44, Chandigarh | 7120470.00 | Show cause notice have been issued for resumption of plot under section-45 of the Punjab Regional & Town Planning Dev. Act, 1995 in all the cases of defaulter allottees mentioned in coloumn-2 | Due to non-payment of install-ments |
| 2. | General Secretary, Trenty Education and Welfare Society, K.No. 2108/10, Mohali | 6551360.00 | | |
| 3. | National Education Society, K. No. 339, Phase 3-A, Mohali | 3137645.00 | | |
| 4. | President, Gem Education Society, K. No. 850, Phase 3B1, Mohali | 12115038.00 | | |

| 1 | 2 | 3 | 4 | 5 |
|---|---|---|---|---|
| 5. | General Secretary, Sher Wood Convent Educational Society, K. No. 42, Phase 3A, Mohali | 1792186.00 | | |
| 6. | Secretary, Star Education Society, K. No. 1244, Phase 9, Mohali | 2173890.00 | | |
| 7. | Secretary, Paragon Academic and Cultural Society, H. No. 438, Phase-10, Mohali | 6534589.00 | | |
| 8. | Managing Director, Sir Mcauliff High Schooi, K. No. 2600, Phase-XI, Mohali | 3274794.00 | | |
| 9. | President, Sanjay Gandhi Educational Society, Sector 44, Chandigarh | 5882288.00 | | |
| 10. | Chairman, Shere Punjab Educational and Social Society, K. No. 606, Phase-1, Mohali | 2119439.00 | | |
| 11. | Principal, DAV Public School, Phase 6, Mohali | 4557633.00 | | |
| | **Total :** | **55259332.00** | | |

**ਸਰਦਾਰ ਬੀਰ ਦਵਿੰਦਰ ਸਿੰਘ** : ਸਪਲੀਮੈਂਟਰੀ ਸਰ । ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 27 ਸੰਸਥਾਵਾਂ ਐਸੀਆਂ ਸਨ, ਜਿਨ੍ਹਾਂ ਨੂੰ ਸਕੂਲਾਂ ਲਈ ਸਾਈਟਸ ਅਲਾਟ ਕੀਤੀਆਂ ਗਈਆਂ ਹਨ । ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਸਾਰੀਆਂ ਸਾਈਟਸ ਦੀ ਟੋਟਲ ਕਿੰਨੀ ਅਮਾਊਂਟ ਬਣਦੀ ਸੀ ? ਇਨ੍ਹਾਂ ਨੇ ਹੁਣ ਤੱਕ ਕਿੰਨਾ ਪੈਸਾ ਵਸੂਲਿਆ ਹੈ ਅਤੇ ਬਕਾਇਆ ਕਿੰਨਾ ਹੈ ? ਕੀ ਜਿਨ੍ਹਾਂ ਸੰਸਥਾਵਾਂ ਨੂੰ ਸਾਈਟਸ ਅਲਾਟ ਕੀਤੀਆਂ ਗਈਆਂ ਹਨ, ਉਨ੍ਹਾਂ ਸੰਸਥਾਵਾਂ ਨੇ ਉਥੇ ਸਕੂਲ ਸ਼ੁਰੂ ਕਰ ਦਿੱਤੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਸਾਈਟਸ ਅਲਾਟ ਕੀਤੀਆਂ ਗਈਆਂ ਹਨ, ਇਨ੍ਹਾਂ ਵਿਚੋਂ 11 ਅਲਾਟੀਆਂ ਵੱਲ 5,52,59,332 ਰੁਪਏ ਡਿਊ ਹਨ । ਇਸ ਦੇ ਬਾਰੇ ਇਨ੍ਹਾਂ ਨੂੰ ਨੋਟਿਸ ਦੇ ਦਿੱਤਾ ਗਿਆ ਹੈ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਸਿਰਫ 11 ਅਲਾਟੀਆਂ ਦਾ ਜ਼ਿਕਰ ਕੀਤਾ ਹੈ । ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਜਵਾਬ ਦਿੱਤਾ ਹੈ ਉਸ ਵਿਚ ਸੀਰੀਅਲ ਨੰ: 1 ਤੋਂ ਲੈਕੇ 27 ਤੱਕ ਜਿੰਨਿਆਂ ਨੂੰ ਵੀ ਸਾਈਟਸ ਅਲਾਟ ਕੀਤੀਆਂ ਗਈਆਂ ਹਨ, ਕੀ ਉਨ੍ਹਾਂ ਸਾਰਿਆਂ ਨੇ ਪੂਰੀ ਰਕਮ ਅਦਾ ਕਰ ਦਿੱਤੀ ਹੈ ? ਜੋ ਜਗ੍ਹਾ ਅਲਾਟ ਕਰਨ ਦੀ ਅਮਾਊਂਟ ਦੱਸੀ ਗਈ ਹੈ, ਉਹ ਵੀ ਵੇਰੀ ਕਰਦੀ ਹੈ । ਇਨ੍ਹਾਂ ਵਿਚੋਂ ਇੱਕ ਸਕੂਲ ਹੈ, 'ਦਿ ਇੰਟਰਨੈਸ਼ਨਲ ਐਜੂਕੇਸ਼ਨ ਫਾਊਂਡੇਸ਼ਨ, ਸੈਕਟਰ-44, ਚੰਡੀਗੜ੍ਹ ।' ਇਸ ਸਕੂਲ ਲਈ 7500 ਸੁਕੇਅਰ ਯਾਰਡ ਜ਼ਮੀਨ ਅਲਾਟ ਕੀਤੀ ਗਈ ਹੈ ਅਤੇ ਇਨ੍ਹਾਂ ਤੋਂ ਜੋ ਅਮਾਊਂਟ ਰਿਸੀਵ ਕੀਤੀ ਹੈ, ਉਹ ਹੈ 51,87,500.00 ਰੁਪਏ। ਦੂਸਰੇ ਨੰਬਰ ਤੇ ਇਕ ਹੋਰ ਸਕੂਲ ਹੈ, ਜਿਸਨੂੰ 7744.00 ਸੁਕੇਅਰ ਯਾਰਡ ਜਗ੍ਹਾ ਦਿੱਤੀ ਗਈ ਹੈ ਪਰ ਇਨ੍ਹਾਂ ਤੋਂ 29,15,220.00 ਰੁਪਏ ਵਸੂਲੇ ਹਨ । ਪਹਿਲੇ ਨੂੰ ਜ਼ਮੀਨ 7500 ਸੁਕੇਅਰ ਯਾਰਡ ਦਿੱਤੀ ਹੈ ਅਤੇ ਦੂਜੇ ਨੂੰ 7744 ਸੁਕੇਅਰ ਯਾਰਡ ਦਿੱਤੀ ਹੈ । ਤੀਸਰੇ ਨੰਬਰ ਤੇ ਹੋਰ ਸਕੂਲ ਹੈ, ਜਿਸ ਦਾ ਪਲਾਟ ਸਾਈਜ਼ 3565.50 ਸੁਕੇਅਰ ਯਾਰਡ, ਸੈਕਟਰ 70 ਵਿੱਚ ਹੈ । ਇਸ ਤੋਂ ਜੋ ਅਮਾਊਂਟ ਰਿਸੀਵ ਹੋਈ ਉਹ 75,32,778.00 ਰੁਪਏ ਹੈ । ਇਹ ਸਾਰਾ ਕੁਝ ਵੇਰੀਫਾਈ ਕਰਨਾ ਚਾਹੀਦਾ ਹੈ । ਮੈਂ ਜਾਨਣਾ ਚਾਹੁੰਦਾ ਹਾਂ ਕਿ ਕਿਸ ਹਿਸਾਬ ਨਾਲ ਜ਼ਮੀਨ ਅਲਾਟ ਕੀਤੀ ਗਈ ਹੈ ਅਤੇ ਕਿਸ ਹਿਸਾਬ ਨਾਲ ਪੈਸੇ ਵਸੂਲ ਕੀਤੇ ਗਏ ਹਨ ? ਜਗ੍ਹਾ ਦੀ ਕੀਮਤ ਸੈਕਟਰ ਟੂ ਸੈਕਟਰ ਵੇਰੀ ਕਰਦੀ ਹੈ ਜਾਂ ਪਲਾਟ ਟੂ ਪਲਾਟ ਵੇਰੀ ਕਰਦੀ ਹੈ, ਮੰਤਰੀ ਜੀ ਇਸ ਦਾ ਤਫਸੀਲ ਨਾਲ ਜਵਾਬ ਦੇਣ ।

**ਮੰਤਰੀ** : ਸਪੀਕਰ ਸਾਹਿਬ, 1540 ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਜ਼ਮੀਨ ਅਲਾਟ ਕੀਤੀ ਗਈ ਹੈ ਅਤੇ ਇਕੋ ਜਿਹੇ ਹਿਸਾਬ ਨਾਲ ਰਕਮ ਵਸੂਲ ਕੀਤੀ ਗਈ ਹੈ । ਇਸਦਾ ਵੇਰਵਾ ਲਿਸਟ ਵਿਚ ਦਿੱਤਾ ਗਿਆ ਹੈ । ਜੇਕਰ ਕੋਈ ਫਰਕ ਲਗਦਾ ਹੈ ਤਾਂ ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਦੱਸ ਦੇਣ ਅਤੇ ਮੈਂ ਮੁੜ ਕੇ ਜਾਣਕਾਰੀ ਦੇ ਦੇਵਾਂਗਾ ।

**ਸਰਦਾਰ ਬੀਰ ਦਵਿੰਦਰ ਸਿੰਘ** : ਜੇਕਰ ਜ਼ਮੀਨ 1540 ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਦਿੱਤੀ ਗਈ ਹੈ ਤਾਂ ਪਹਿਲੇ ਸਕੂਲ ਦੀ ਜ਼ਮੀਨ 7500.00 ਸੁਕੇਅਰ ਯਾਰਡ ਹੈ, ਜਿਸ ਦੀ ਕੀਮਤ ਆਈ 51,87,500.00 ਰੁਪਏ । ਇਸ ਦੇ ਨਾਲ ਹੀ ਦੂਜੇ ਸਕੂਲ ਦੀ ਜ਼ਮੀਨ 7744.00 ਸੁਕੇਅਰ ਯਾਰਡ ਹੈ, ਜਿਸ ਦੀ ਕੀਮਤ ਆਈ 29,15,220.00 ਰੁਪਏ । ਇਹ ਦੁਗਣੇ ਦੇ ਲਗਭਗ ਫਰਕ ਆ ਜਾਂਦਾ ਹੈ । ਮੰਤਰੀ ਜੀ ਸਾਰੀ ਗੱਲ ਤਫਸੀਲ ਦੇ ਨਾਲ ਦਸਣ । ਇਹ ਪਬਲਿਕ ਸਰਵਿਸ ਕਮਿਸ਼ਨ ਤੋਂ ਵੀ ਵੱਡਾ ਸਕੈਮ ਹੈ ਅਤੇ ਕਰੋੜਾਂ ਰੁਪਏ ਦਾ ਘਪਲਾ ਹੋਇਆ ਹੈ । ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਵੱਲੋਂ ਫਿਕਟੀਸ਼ੀਅਸ ਤਰੀਕੇ ਨਾਲ ਜ਼ਮੀਨਾਂ ਅਲਾਟ ਕਰਵਾਈਆਂ ਗਈਆਂ ਹਨ ਇਹ ਅਰਬਾਂ ਅਤੇ ਕਰੋੜਾਂ ਰੁਪਏ ਦੀ ਜ਼ਮੀਨ ਗਲਤ ਤਰੀਕੇ ਦੇ ਨਾਲ ਅਲਾਟ ਕਰਵਾਈ ਗਈ ਹੈ....

**ਸ਼੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਸਰਦਾਰ ਬੀਰ ਦਵਿੰਦਰ ਸਿੰਘ** : ਕੀ ਮੰਤਰੀ ਜੀ ਸਾਰੀ ਚੀਜ਼ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ? ਇਹ, ਸਪੀਕਰ ਸਾਹਿਬ, ਬੜਾ ਹੀ ਸੀਰੀਅਸ ਮੈਟਰ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਬਾਰੇ ਇਕ ਕਮੇਟੀ ਸ੍ਰੀ ਡੀ. ਐਸ. ਕਲ੍ਹਾ ਦੀ ਪ੍ਰਾਧਨਗੀ ਹੇਠ ਬਣਾਈ ਗਈ ਹੈ, ਜਿਸ ਦੀ ਥੋੜ੍ਹੇ ਦਿਨਾਂ ਬਾਅਦ ਮੀਟਿੰਗ ਹੋਵੇਗੀ ਅਤੇ ਜੋ ਵੀ ਗਲਤੀਆਂ ਪਾਈਆਂ ਗਈਆਂ, ਉਸਦੀ ਜਾਣਕਾਰੀ ਹਾਊਸ ਨੂੰ ਦਿਤੀ ਜਾਵੇਗੀ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਪਿਛਲੇ ਕਈ ਸਾਲਾਂ ਤੋਂ ਰਿਜ਼ਰਵ ਪ੍ਰਾਈਸ ਤੇ ਜ਼ਮੀਨ ਲੈਕੇ ਐਜੂਕੇਸ਼ਨਲ ਇੰਸਟੀਚੂਸ਼ਨਜ਼ ਬਣਾਏ ਗਏ ਹਨ । ਉਨ੍ਹਾਂ ਇੰਸਟੀਚੂਸ਼ਨਜ਼ ਨੂੰ ਐਜੂਕੇਸ਼ਨ ਦੇਣ ਲਈ ਜ਼ਮੀਨ ਅਲਾਟ ਕੀਤੀ ਗਈ ਹੈ ਪਰ ਉਸ ਜ਼ਮੀਨ ਤੇ ਸਕੂਲ ਖੋਲ੍ਹਣ ਦੀ ਬਜਾਏ ਕਿਸੇ ਨੇ ਉਥੇ ਹਸਪਤਾਲ ਬਣਾ ਲਿਆ ਹੈ ਅਤੇ ਕਿਸੇ ਨੇ ਆਪਣੀ ਕੋਠੀ ਬਣਾਕੇ ਵੇਚ ਦਿੱਤੀ ਹੈ । ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਜੋ ਜ਼ਮੀਨ ਐਜੂਕੇਸ਼ਨ ਪਰਪਜ਼ ਲਈ ਅਲਾਟ ਕੀਤੀ ਗਈ ਸੀ ਪਰ ਉਹ ਜ਼ਮੀਨ ਅਲਾਟੀ ਨੇ ਕਿਸੇ ਹੋਰ ਪਰਪਜ਼ ਵਾਸਤੇ ਵਰਤ ਲਈ ਹੈ, ਤਾਂ ਕੀ ਮੰਤਰੀ ਜੀ ਉਨ੍ਹਾਂ ਦੇ ਖਿਲਾਫ ਸਖਤ ਕਾਰਵਾਈ ਕਰਕੇ ਜ਼ਮੀਨਾਂ ਵਾਪਿਸ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਸਕੂਲਾਂ ਲਈ ਜ਼ਮੀਨ ਅਲਾਟ ਕਰਵਾਈ ਹੈ ਪਰ ਜਮੀਨ ਲੈਕੇ ਕਿਸੇ ਹੋਰ ਪਰਪਜ਼ ਲਈ ਇਸਤੇਮਾਲ ਕਰ ਰਹੇ ਹਨ, ਅਸੀਂ ਉਨ੍ਹਾਂ ਦੇ ਖਿਲਾਫ ਸਖਤ ਕਾਰਵਾਈ ਕਰਾਂਗੇ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਸਵਾਲ ਪੁਛਿਆ ਸੀ ਕਿ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਕਿਤਨੇ ਸਕੂਲਾਂ ਦੀਆਂ ਇਮਾਰਤਾਂ ਲਈ ਜ਼ਮੀਨਾਂ ਅਲਾਟ ਕੀਤੀਆਂ ਗਈਆਂ, ਕਿੰਨੇ-ਕਿੰਨੇ ਅਕਾਰ ਦੇ ਪਲਾਟ ਅਲਾਟ ਕੀਤੇ ਗਏ ਅਤੇ ਕਿੰਨੀ-ਕਿੰਨੀ ਰਾਸ਼ੀ ਪਰਾਪਤ ਹੋਈ ਹੈ ਮੰਤਰੀ ਜੀ ਨੇ 'ਅਨੁਲੱਗ ੳ' ਵਿਚ 1 ਤੋਂ 27 ਨੰਬਰ ਤੱਕ ਸਕੂਲਾਂ ਦਾ ਵੇਰਵਾ ਦਿੱਤਾ ਹੈ ਅਤੇ 'ਅਨੁਲੱਗ ਅ' ਵਿੱਚ ਜਿਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਗਿਆ ਹੈ, ਉਨ੍ਹਾਂ ਦੇ ਨਾਮ ਦੱਸੇ ਹਨ ਅਤੇ ਨਾਲ ਹੀ ਦੱਸਿਆ ਗਿਆ ਹੈ ਕਿ : Show cause notices have been issued for resumption of plot under Section 45 of the Punjab Regional and Town Planning Development, Act, 1995 in all the cases of defaulter allottees mentioned in Column-2. ਲੇਕਿਨ ਸਪੀਕਰ ਸਾਹਿਬ, ਕਿਸੇ ਵੀ ਡਿਫਾਲਟਰ ਦੇ ਅਗੇ ਇਹ ਨਹੀਂ ਦੱਸਿਆ ਗਿਆ ਕਿ ਨੋਟਿਸ ਕਿਸ ਤਾਰੀਖ ਨੂੰ ਦਿੱਤਾ ਗਿਆ ਹੈ, ਉਸ ਦਾ ਟਾਈਮ ਪੀਰੀਅਡ ਕਦੋਂ ਲੈਪਸ ਹੁੰਦਾ ਹੈ ? ਇਹ ਚੀਜ਼ਾਂ ਮੰਤਰੀ ਜੀ ਨੇ ਡੀਟੇਲ ਵਿਚ ਕਿਉਂ ਨਹੀਂ ਦੱਸੀਆਂ ? ਇਸ ਦਾ ਜਵਾਬ ਨਹੀਂ ਦਸਿਆ ਗਿਆ ਕਿ ਨੋਟਿਸ ਕਿਹੜੀ-ਕਿਹੜੀ ਤਾਰੀਖ ਨੂੰ ਦਿੱਤੇ ਗਏ ਸਨ । ਸਿਰਫ ਡਿਫਾਲਟਰ ਦੀ ਲਿਸਟ ਦਿੱਤੀ ਗਈ ਹੈ । ਨੋਟਿਸ ਕਦੋਂ ਐਕਸਪਾਇਅਰ ਹੁੰਦੇ ਹਨ, ਤਾਰੀਖ ਨਹੀਂ ਦਸੀ ।

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਪੇਮੈਂਟ ਨਹੀਂ ਕੀਤੀ, ਜਿਹੜੇ ਡਿਫਾਲਟਰ ਹਨ, ਉਨ੍ਹਾਂ ਸਾਰਿਆਂ ਨੂੰ ਨੋਟਿਸ ਦੇ ਦਿੱਤੇ ਗਏ ਹਨ । ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਗਈ ਹੈ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਰ, ਮੈਂ ਇਹ ਪੁੱਛਿਆ ਹੈ ਕਿ ਇਸ ਨੋਟਿਸ ਦੀ ਡੇਟ ਕਦੋਂ ਐਕਸਪਾਇਰ ਹੋਈ ?

**ਮੰਤਰੀ** : ਇਹ ਤੁਸੀਂ ਸੈਪਰੇਟ ਕੁਐਸ਼ਚਨ ਕਰ ਦਿਉ । ਤੁਹਾਨੂੰ ਡਿਟੇਲ ਵਿਚ ਦੱਸ ਦਿੱਤਾ ਜਾਵੇਗਾ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਰ, ਇਹ ਮੇਰੇ ਕੁਐਸ਼ਚਨ ਦਾ ਹਿੱਸਾ ਸੀ । Reply is too vague.

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਮੰਨ ਗਏ ਹਨ ਕਿ ਇਨਕੁਆਇਰੀ ਵੀ ਕਰਾਵਾਂਗੇ, ਐਕਸ਼ਨ ਵੀ ਲਵਾਂਗੇ ਔਰ ਘੋਖ ਵੀ ਕਰਾਂਗੇ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਰ, ਇਹ 1—17 ਨੰਬਰ ਤੱਕ ਸਾਰੇ ਦੇ ਸਾਰੇ ਨੂੰ ਰਿਵਿਊ ਕਰਨ ਤੇ ਜਿਹੜੀ ਅਲਾਟਮੈਂਟ ਵਿਚ ਐਂਬਿਗੁਇਟੀ ਹੋਈ ਹੈ, ਇਰਰੈਗੁਲੈਰਿਟੀ ਹੈ, ਉਸ ਦੇ ਖਿਲਾਫ ਕਾਰਵਾਈ ਕਰਨ ਦਾ ਭਰੋਸਾ ਦਿਵਾਉਣ ।

**Mr. Speaker** : He assured. ਅਗਲਾ ਸਵਾਲ, ਪ੍ਰੋਫੈਸਰ ਦਰਬਾਰੀ ਲਾਲ ।

------

## ਸਿਵਲ ਹਸਪਤਾਲਾਂ ਵਿੱਚ ਮੁਫਤ ਡਾਕਟਰੀ ਇਲਾਜ਼

*143. **ਪ੍ਰੋਫੈਸਰ ਦਰਬਾਰੀ ਲਾਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿੱਚ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੇ ਕੰਟਰੋਲ ਹੇਠ ਆਉਂਦੇ ਸਿਵਿਲ ਹਸਪਤਾਲਾਂ ਦੇ ਜਨਰਲ ਵਾਰਡਾਂ ਵਿੱਚ ਦਾਖਲ ਮਰੀਜ਼ਾਂ ਨੂੰ ਮੁਫਤ ਡਾਕਟਰੀ ਇਲਾਜ ਉਪਲੱਬਧ ਕਰਵਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ;

(ਅ) ਵਿਤੀ ਸਾਲ 2000-2001 ਦੇ ਦੌਰਾਨ ਰਾਜ ਵਿਚ ਉਕਤ ਹਸਪਤਾਲਾਂ ਵਿੱਚ ਦਾਖਲਾ ਫੀਸ, ਟੈਸਟਾਂ ਅਤੇ ਅਪਰੇਸ਼ਨ ਆਦਿ ਦੇ ਖਰਚਿਆਂ ਵਜੋਂ ਕੁੱਲ ਕਿੰਨੀ ਰਾਸ਼ੀ ਵਸੂਲ ਕੀਤੀ ਗਈ ?

**ਸ੍ਰੀ ਰਮੇਸ਼ ਚੰਦਰ ਡੋਗਰਾ** : (ੳ) ਨਹੀਂ ।

(ਅ) ਸਾਲ 2000-2001 ਦੌਰਾਨ 154 ਹਸਪਤਾਲਾਂ ਵਿੱਚ ਦਾਖਲਾ ਫੀਸ, ਟੈਸਟ ਅਤੇ ਅਪਰੇਸ਼ਨ ਆਦਿ ਲਈ 4.35 ਕਰੋੜ ਰੁਪਏ ਇੱਕਠੇ ਕੀਤੇ ਗਏ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਇਹ ਜਾਨਣਾ ਚਾਹਾਂਗਾ ਕਿ ਪਿਛਲੇ ਕਰੀਬ 50 ਸਾਲਾਂ ਤੋਂ ਸਰਕਾਰੀ ਹਸਪਤਾਲਾਂ ਵਿਚ, ਖਾਸ ਕਰਕੇ ਜਿਹੜੇ ਜਨਰਲ ਵਾਰਡ ਹਨ, ਉਨ੍ਹਾਂ ਦੇ ਵਿਚ ਫਰੀ ਮੈਡੀਕਲ ਟਰੀਟਮੈਂਟ ਹੁੰਦੀ ਰਹੀ ਹੈ । ਪਿਛਲੀ ਸਰਕਾਰ ਨੇ ਐਡਮੀਸ਼ਨ ਫੀਸ, ਆਪਰੇਸ਼ਨ ਤੇ, ਦਵਾਈ ਤੇ, ਰੋਟੀ ਤੇ ਕੁਝ ਚਾਰਜਿਜ਼ ਲਗਾ ਦਿੱਤੇ ਸਨ, ਜਿਨ੍ਹਾਂ ਵਿਚੋਂ ਟੋਟਲ ਕੁਲੈਕਸ਼ਨ ਮਨਿਸਟਰ ਸਾਹਿਬ ਨੇ 4 ਕਰੋੜ 35 ਲੱਖ ਰੁਪਏ ਦੀ ਹੋਈ ਦੱਸੀ ਹੈ । ਸਪੀਕਰ ਸਾਹਿਬ, ਇਨ੍ਹਾਂ ਸਰਕਾਰੀ ਹਸਪਤਾਲਾਂ ਵਿਚ ਸਿਰਫ ਗਰੀਬ ਲੋਕ ਜਾਂਦੇ ਹਨ, ਕੋਈ ਅਮੀਰ ਲੋਕ ਸਰਕਾਰੀ ਹਸਪਤਾਲਾਂ ਵਿਚ ਨਹੀਂ ਜਾਂਦੇ । ਕੀ ਸਰਕਾਰ 4 ਕਰੋੜ ਰੁਪਿਆ ਮੁਆਫ ਕਰਕੇ ਪੰਜਾਬ ਦੇ ਸਰਕਾਰੀ ਹਸਪਤਾਲਾਂ ਵਿਚ ਗਰੀਬਾਂ ਦੀ ਫਰੀ ਟਰੀਟਮੈਂਟ ਕਰਾਉਣ ਦਾ ਮਨਸ਼ਾ ਰੱਖਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਤੇ ਪਹਿਲਾਂ ਵੀ ਡਿਸਕਸ਼ਨ ਹੋਈ ਸੀ । ਮੈਂ ਏਨਾ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਰੁਪਿਆ ਰਿਸੀਵ ਕੀਤਾ ਗਿਆ ਹੈ, ਉਸ ਤੋਂ ਇਲਾਵਾ ਐਗਜ਼ੰਪਸ਼ਨਜ ਵੀ ਹਨ ਜਿਵੇਂ Holders of Yellow Card and their dependent family members. Punjab Government Employees and their dependent family members. Punjab Government pensioners and their dependent family members. Past and present members of legislative assembly, legislative council and parliament and their dependent family members. Hon'ble Judges and staff members of Punjab and Haryana High Court and their dependent family members. Staff members of Punjab Vidhan Sabha and their dependent family members. Freedom fighters and their dependent family members. Under trial prisoners and convicts. Also treatment is free for all emergencies arising out of road side accidents, man

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

made or natural disaster : like floods, earthquake, building collapse, drowning, poisoning, burns, shootouts and unknown and unaccompanied cases. Free treatment is being provided for services under the ongoing national programmes and information sites. Sir, free treatment to such family members and supply of free medicine in OPD's is given to all the patients irrespective of the fact whether they are yellow card holders or not.

**ਪ੍ਰੋਫੈਸਰ ਦਰਬਾਰੀ ਲਾਲ** : ਸਪਲੀਮੈਂਟਰੀ, ਸਰ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਇਹ ਜਾਨਣਾ ਚਾਹਾਂਗਾ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਐਮ. ਐਲ. ਏਜ਼. ਦੇ ਡਿਪੈਂਡੈਂਟਸ ਹੋਣ, ਫਰੀਡਮ ਫਾਈਟਰਜ਼ ਦੇ ਬੱਚੇ, ਜੱਜਾਂ ਦੇ ਬੱਚੇ, ਕੋਈ ਐਕਸੀਡੈਂਟ ਹੋਇਆ ਹੋਵੇ....

**ਸ਼੍ਰੀ ਸਪੀਕਰ** : ਇਨ੍ਹਾਂ ਨੇ ਯੈਲੋ ਕਾਰਡ ਹੋਲਡਰਜ਼ ਵੀ ਕਿਹਾ ਹੈ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਪੰਜਾਬ ਅੰਦਰ ਯੈਲੋ ਕਾਰਡ ਜ਼ੀਰੋ ਜ਼ੀਰੋ ਜ਼ੀਰੋ ਪੁਆਇੰਟ ਲੋਕਾਂ ਕੋਲ ਵੀ ਨਹੀਂ ਹਨ । ਮੇਰੀ ਰਿਕੁਐਸਟ ਸੀ ਕਿ ਦੁਨੀਆ ਦੇ ਕਿਸੇ ਵੀ ਮੁਲਕ ਅੰਦਰ, ਅਫਰੀਕਾ ਦੇ ਜਿਵੇਂ 42 ਦੇਸ਼ ਹਨ, ਉਨ੍ਹਾਂ ਵਿਚ ਵੀ ਜਨਰਲ ਵਾਰਡਾਂ ਵਿਚ ਟੋਟਲੀ ਫਰੀ ਟਰੀਟਮੈਂਟ ਦਿੱਤੀ ਜਾਂਦੀ ਹੈ । ਬਿਹਾਰ ਇਕ ਬਹੁਤ ਹੀ ਪਛੜਿਆ ਹੋਇਆ ਪ੍ਰਦੇਸ਼ ਹੈ, ਉਥੇ ਵੀ ਗਰੀਬਾਂ ਦਾ ਇਲਾਜ ਹਸਪਤਾਲਾਂ ਵਿਚ ਟੋਟਲੀ ਫਰੀ ਹੁੰਦਾ ਹੈ । ਪੰਜਾਬ ਜਿਹੜਾ ਆਪਣੇ ਆਪ ਨੂੰ ਇਕ ਖੁਸ਼ਹਾਲ ਪ੍ਰਦੇਸ਼ ਸਮਝਦਾ ਹੈ, ਉਥੇ ਗਰੀਬਾਂ ਦੀ ਮਦਦ ਕਿਉਂ ਨਹੀਂ ਕੀਤੀ ਜਾ ਰਹੀ ਹੈ ? 4 ਕਰੋੜ ਰੁਪਏ ਦੀ ਰਕਮ ਜ਼ਿਆਦਾ ਨਹੀਂ ਹੈ । ਜਿਸਨੂੰ ਵਸੂਲ ਕਰਨ ਦਾ ਰਿਜ਼ਲਟ ਇਹ ਨਿਕਲਦਾ ਪਿਆ ਹੈ ਕਿ ਪ੍ਰਾਈਵੇਟ ਹਸਪਤਾਲਾਂ ਵਿਚ ਗਰੀਬ ਲੋਕ ਜਾ ਨਹੀਂ ਸਕਦੇ ਤੇ ਸਰਕਾਰੀ ਹਸਪਤਾਲਾਂ ਵਿਚ ਗਰੀਬ ਦਾ ਇਲਾਜ ਨਹੀਂ ਹੋ ਸਕਦਾ । ਕੀ ਉਹ ਲੋਕ ਆਪਣਾ ਇਲਾਜ ਕਰਾਉਣ ਲਈ ਬਿਹਾਰ ਜਾਣ ਜਾਂ ਉਨ੍ਹਾਂ ਦਾ ਇਲਾਜ ਏਥੇ ਹੋ ਸਕੇਗਾ ? ਕੀ ਇਹ ਗਰੀਬ ਲੋਕਾਂ ਦਾ ਟਰੀਟਮੈਂਟ ਫਰੀ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਜੋ ਯੈਲੋ ਕਾਰਡ ਹੋਲਡਰਜ਼ ਹਨ, ਉਹ ਗਰੀਬੀ ਰੇਖਾ ਵਿਚ ਹਨ । ਉਨ੍ਹਾਂ ਵਾਸਤੇ ਆਲਰੇਡੀ ਫ੍ਰੀ ਟਰੀਟਮੈਂਟ ਹੈ, ਸਰ ।

**ਕੈਪਟਨ ਕੰਵਲਜੀਤ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਜਿਹੜੀਆਂ ਹਸਪਤਾਲ ਵਿਚ ਦਾਖਲਾ ਫੀਸਾਂ ਹਨ, ਟੈਸਟ ਫੀਸਾਂ ਹਨ ਜਾਂ ਓਪਰੇਸ਼ਨ ਫੀਸਾਂ ਹਨ, ਕੀ ਉਨ੍ਹਾਂ ਫੀਸਾਂ ਨੂੰ ਵਧਾਇਆ ਜਾ ਰਿਹਾ ਹੈ ਜਿਵੇਂ ਕਿ ਪਹਿਲਾਂ ਦਰਸਾਇਆ ਗਿਆ ਸੀ ?

**Minister** : Sir, there is no proposal as such.

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 183**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਰਾਜ ਵਿਚ ਬੁਢਾਪਾ ਪੈਨਸ਼ਨਰ**

*70. **ਸ਼੍ਰੀ ਹੰਸ ਰਾਜ ਜੋਸ਼ਨ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਰਾਜ ਵਿਚ ਬੁਢਾਪਾ ਪੈਨਸ਼ਨ ਲੈ ਰਹੇ ਵਿਅੱਕਤੀਆਂ ਦੀ ਜ਼ਿਲ੍ਹਾ ਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬੁਢਾਪਾ ਪੈਨਸ਼ਨਰਾਂ ਨੂੰ ਕਿੰਨੇ ਸਮੇਂ ਲਈ ਬੁਢਾਪਾ ਪੈਨਸ਼ਨ ਦੀ ਅਦਾਇਗੀ ਨਹੀਂ ਕੀਤੀ ਗਈ ਹੈ ਅਤੇ ਇਸ ਦੇ ਕਾਰਣ ਕੀ ਹਨ ?

**ਚੌਧਰੀ ਸੰਤੋਖ ਸਿੰਘ** : (ੳ) ਇਸ ਸਮੇਂ ਰਾਜ ਵਿੱਚ ਬੁਢਾਪਾ ਪੈਨਸ਼ਨ ਲੈ ਰਹੇ ਵਿਅਕਤੀਆਂ ਦੀ ਜ਼ਿਲ੍ਹਾਵਾਰ ਗਿਣਤੀ ਅਨੁਲੱਗ 'ੳ' ਅਨੁਸਾਰ ਹੈ ;

(ਅ) ਅਨੁਲੱਗ 'ੳ' ਵਿੱਚ ਵਰਣਿਤ ਬੁਢਾਪਾ ਪੈਨਸ਼ਨਰਾਂ ਨੂੰ ਕਿੰਨੇ ਸਮੇਂ ਲਈ ਬੁਢਾਪਾ ਪੈਨਸ਼ਨਾਂ ਦੀ ਅਦਾਇਗੀ ਨਹੀਂ ਕੀਤੀ ਗਈ ਅਤੇ ਇਸਦੇ ਕਾਰਣ ਕੀ ਹਨ, ਅਨੁਲੱਗ 'ਅ' ਅਨੁਸਾਰ ਹੈ:-

**ਅਨੁਲੱਗ "ੳ"**

**ਜ਼ਿਲ੍ਹਾਵਾਰ ਬੁਢਾਪਾ ਪੈਨਸ਼ਨ ਲੈ ਰਹੇ ਵਿਅਕਤੀਆਂ ਦੀ ਗਿਣਤੀ**

| ਲੜੀ ਨੰ: | ਜ਼ਿਲ੍ਹਾ | ਬੁਢਾਪਾ ਪੈਨਸ਼ਨ ਸਕੀਮ ਦੇ ਲਾਭਪਾਤਰੀਆਂ ਦੀ ਗਿਣਤੀ 30-4-2002 |
|---|---|---|
| 1 | ਅੰਮ੍ਰਿਤਸਰ | 103319 |
| 2 | ਬਠਿੰਡਾ | 44885 |
| 3 | ਫਰੀਦਕੋਟ | 23752 |
| 4 | ਫਤਿਹਗੜ੍ਹ ਸਾਹਿਬ | 19457 |
| 5 | ਫਿਰੋਜ਼ਪੁਰ | 51931 |
| 6 | ਗੁਰਦਾਸਪੁਰ | 76575 |
| 7 | ਹੁਸ਼ਿਆਰਪੁਰ | 43583 |
| 8 | ਜਲੰਧਰ | 58636 |
| 9 | ਕਪੂਰਥਲਾ | 39190 |
| 10 | ਲੁਧਿਆਣਾ | 63693 |
| 11 | ਮਾਨਸਾ | 34584 |
| 12 | ਮੋਗਾ | 34370 |
| 13 | ਮੁਕਤਸਰ | 37972 |
| 14 | ਨਵਾਂਸ਼ਹਿਰ | 29247 |
| 15 | ਪਟਿਆਲਾ | 47132 |
| 16 | ਰੋਪੜ | 43000 |
| 17 | ਸੰਗਰੂਰ | 72745 |
| | ਕੁੱਲ ਜੋੜ: | 824071 |

[ਸਮਾਜਿਕ ਸੁਰੱਖਿਆ ਮੰਤਰੀ]

ਅਨੁਲੱਗ "ਅ"

ਬੁਢਾਪਾ ਪੈਨਸ਼ਨ ਸਕੀਮ ਅਧੀਨ ਲਾਭਪਾਤਰੀਆਂ ਨੂੰ ਅਦਾਇਗੀ ਨਾ ਕੀਤੇ ਜਾਣ ਬਾਰੇ ਸੂਚਨਾ

| ਲੜੀ ਨੰ: | ਜ਼ਿਲ੍ਹਾ | ਸਮਾਂ ਜਿਸ ਤੋਂ ਲਾਭਪਾਤਰੀਆਂ ਨੂੰ ਬੁਢਾਪਾ ਪੈਨਸ਼ਨ ਦੀ ਅਦਾਇਗੀ ਨਹੀਂ ਕੀਤੀ ਗਈ |
|---|---|---|
| 1 | ਅੰਮ੍ਰਿਤਸਰ | ਜਨਵਰੀ 2002 ਤੋਂ ਬਾਅਦ |
| 2 | ਬਠਿੰਡਾ | ਫਰਵਰੀ 2002 ਤੋਂ ਬਾਅਦ |
| 3 | ਫਰੀਦਕੋਟ | ਜਨਵਰੀ 2002 ਤੋਂ ਬਾਅਦ |
| 4 | ਫਤਿਹਗੜ੍ਹ ਸਾਹਿਬ | ਫਰਵਰੀ 2002 ਤੋਂ ਬਾਅਦ |
| 5 | ਫਿਰੋਜ਼ਪੁਰ | ਜਨਵਰੀ 2002 ਤੋਂ ਬਾਅਦ |
| 6. | ਗੁਰਦਾਸਪੁਰ | ਜਨਵਰੀ 2002 ਤੋਂ ਬਾਅਦ |
| 7. | ਹੁਸ਼ਿਆਰਪੁਰ | ਜਨਵਰੀ 2002 ਤੋਂ ਬਾਅਦ |
| 8. | ਜਲੰਧਰ | ਜਨਵਰੀ 2002 ਤੋਂ ਬਾਅਦ |
| 9. | ਕਪੂਰਥਲਾ | ਜਨਵਰੀ 2002 ਤੋਂ ਬਾਅਦ |
| 10. | ਲੁਧਿਆਣਾ | ਜਨਵਰੀ 2002 ਤੋਂ ਬਾਅਦ |
| 11. | ਮਾਨਸਾ | ਜਨਵਰੀ 2002 ਤੋਂ ਬਾਅਦ |
| 12. | ਮੋਗਾ | ਜਨਵਰੀ 2002 ਤੋਂ ਬਾਅਦ |
| 13. | ਮੁਕਤਸਰ | ਜਨਵਰੀ 2002 ਤੋਂ ਬਾਅਦ |
| 14. | ਨਵਾਂਸ਼ਹਿਰ | ਜਨਵਰੀ 2002 ਤੋਂ ਬਾਅਦ |
| 15. | ਪਟਿਆਲਾ | ਜਨਵਰੀ 2002 ਤੋਂ ਬਾਅਦ |
| 16. | ਰੋਪੜ | ਜਨਵਰੀ 2002 ਤੋਂ ਬਾਅਦ |
| 17. | ਸੰਗਰੂਰ | ਫਰਵਰੀ 2002 ਤੋਂ ਬਾਅਦ |

ਰਹਿੰਦੇ ਸਮੇਂ ਦੀ ਅਦਾਇਗੀ ਫੰਡ ਉਪਲਬੱਧ ਨਾ ਹੋਣ ਕਰਕੇ ਨਹੀਂ ਕੀਤੀ ਗਈ ਸੀ ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ 824071 ਵਿਅਕਤੀ ਬੁਢਾਪਾ ਪੈਨਸ਼ਨ ਲੈ ਰਹੇ ਹਨ । ਡਿਟੇਲ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਜ਼ਿਆਦਾਤਰ ਲੋਕਾਂ ਨੂੰ ਜਨਵਰੀ ਅਤੇ ਕੁਝ ਨੂੰ ਫਰਵਰੀ ਤੋਂ ਬਾਦ ਪੈਨਸ਼ਨ ਨਹੀਂ ਮਿਲੀ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕੀ ਕਾਰਨ ਹਨ, ਜਿਨ੍ਹਾਂ ਕਰਕੇ ਪਿਛਲੇ 4 ਮਹੀਨਿਆਂ ਤੋਂ ਇਹ ਲੋਕਾਂ ਨੂੰ ਪੈਨਸ਼ਨ ਨਹੀਂ ਦੇ ਸਕੇ ਅਤੇ ਹੁਣ ਇਹ ਕਦੋਂ ਤੱਕ ਉਨ੍ਹਾਂ ਨੂੰ ਪੈਨਸ਼ਨ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਮੈਂਬਰ ਸਾਹਿਬ ਦੇ ਇਸ ਪ੍ਰਸ਼ਨ ਦਾ ਸਬੰਧ ਹੈ ਕਿ ਪਿਛਲੇ 4 ਮਹੀਨਿਆਂ ਤੋਂ ਇਹ ਪੈਨਸ਼ਨ ਕਿਉਂ ਨਹੀਂ ਦਿੱਤੀ ਗਈ, ਇਸ ਦੇ ਜਵਾਬ ਵਿਚ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਫੰਡਾਂ ਦੀ ਘਾਟ ਕਰਕੇ ਇਹ ਪੈਨਸ਼ਨ ਨਹੀਂ ਦਿੱਤੀ ਗਈ । ਹੁਣ ਸਾਡਾ ਬਜਟ ਕੱਲ੍ਹ ਨੂੰ ਪਾਸ ਹੋਣ ਜਾ ਰਿਹਾ ਹੈ । ਬਜਟ ਤੋਂ ਬਾਦ ਪੈਨਸ਼ਨ ਰਿਲੀਜ਼ ਕਰ ਦਿੱਤੀ ਜਾਵੇਗੀ ।

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਇਹ ਵੇਖਣ ਵਿਚ ਆਇਆ ਹੈ ਕਿ ਕਈ ਯੋਗ ਬਜ਼ੁਰਗ ਹਨ, ਜਿਨ੍ਹਾਂ ਨੂੰ ਅਜੇ ਤੱਕ ਪੈਨਸ਼ਨ ਨਹੀਂ ਦਿੱਤੀ ਗਈ ਅਤੇ ਕਈ ਅਯੋਗ ਵਿਅਕਤੀ ਵੀ ਪੈਨਸ਼ਨ ਲੈ ਰਹੇ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਯੋਗ ਉਮੀਦਵਾਰਾਂ ਨੂੰ ਅਜੇ ਤੱਕ ਪੈਨਸ਼ਨ ਨਹੀਂ ਲਗਾਈ ਗਈ, ਉਨ੍ਹਾਂ ਨੂੰ ਪੈਨਸ਼ਨ ਲਗਾ ਦੇਣ ਦਾ ਇਹ ਯਕੀਨ ਦਿਵਾਉਣਗੇ ਅਤੇ ਜਿਹੜੇ ਗਲਤ ਲੋਕ ਪੈਨਸ਼ਨ ਲੈ ਰਹੇ ਹਨ, ਉਨ੍ਹਾਂ ਦੇ ਕੇਸਾਂ ਨੂੰ ਰਿਵਿਊ ਕਰਕੇ, ਇਨਕੁਆਇਰੀ ਕਰਕੇ, ਉਨ੍ਹਾਂ ਦੀ ਪੈਨਸ਼ਨ ਬੰਦ ਕਰਕੇ ਕੋਈ ਐਕਸ਼ਨ ਲਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਬਹੁਤ ਚੰਗਾ ਸਵਾਲ ਹੈ । ਸਾਨੂੰ ਬਹੁਤ ਸਾਰੀਆਂ ਸ਼ਿਕਾਇਤਾਂ ਮਿਲੀਆਂ ਹਨ ਕਿ ਪੰਜਾਬ ਵਿਚ ਬਹੁਤ ਸਾਰੇ ਐਸੇ ਲੋਕ ਹਨ ਜੋ ਯੋਗ ਹਨ ਲੇਕਿਨ ਉਨ੍ਹਾਂ ਨੂੰ ਪੈਨਸ਼ਨਾਂ ਨਹੀਂ ਲੱਗੀਆਂ ਅਤੇ ਇਸ ਦੇ ਉਲਟ ਬਹੁਤ ਸਾਰੇ ਐਸੇ ਲੋਕ ਪੈਨਸ਼ਨਾਂ ਲੈ ਰਹੇ ਹਨ, ਜੋ ਕਿ ਇਲੀਜੀਬਲ ਨਹੀਂ ਹਨ । ਇਸ ਲਈ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਬਹੁਤ ਜਲਦੀ ਹੀ ਬਹੁਤ ਵੱਡਾ ਸਰਵੇ ਕੀਤਾ ਜਾਵੇਗਾ ਅਤੇ ਸਾਰਾ ਕੁਝ ਰਿਵਿਊ ਕਰਕੇ ਜਿਹੜੇ ਯੋਗ ਲੋਕ ਪੈਨਸ਼ਨ ਤੋਂ ਰਹਿ ਗਏ ਹਨ, ਉਨ੍ਹਾਂ ਨੂੰ ਲਾਜ਼ਮੀ ਤੌਰ ਤੇ ਪੈਨਸ਼ਨ ਲਗਾਈ ਜਾਵੇਗੀ ਅਤੇ ਜਿਹੜੇ ਅਯੋਗ ਲੋਕ ਹਨ, ਉਨ੍ਹਾਂ ਦੀ ਘੋਖ ਕੀਤੀ ਜਾਵੇਗੀ ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 182**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

------

**ਵਪਾਰੀਆਂ ਦੁਆਰਾ ਖਰੀਦ ਸਬੰਧੀ ਰਿਟਰਨਾਂ ਭਰਨਾ**

*144. **ਪ੍ਰੋਫੈਸਰ ਦਰਬਾਰੀ ਲਾਲ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਵਪਾਰੀਆਂ ਦੁਆਰਾ ਖਰੀਦ ਸਬੰਧੀ ਰਿਟਰਨਾਂ ਭਰਨ ਦੀ ਪ੍ਰਣਾਲੀ ਨੂੰ ਖਤਮ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਖਤਮ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਰਦੂਲ ਸਿੰਘ** : ਵਪਾਰੀਆਂ ਵੱਲੋਂ ਪਰਚੇਜ ਰਿਟਰਨਾਂ ਫਾਈਲ ਕਰਨ ਦੇ ਸਿਸਟਮ ਨੂੰ ਖਤਮ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਪੰਜਾਬ ਆਮ ਵਿਕਰੀ ਕਰ ਰੂਲਜ਼, 1949 ਦੇ ਤਹਿਤ ਰਜਿਸਟਰਡ ਡੀਲਰਾਂ ਵਲੋਂ ਸੇਲਜ਼/ਪਰਚੇਜ਼ ਰਿਟਰਨਾਂ ਨਿਰਧਾਰਤ ਫਾਰਮ ਐਸ. ਟੀ. VIII ਵਿੱਚ ਦਿੱਤੀਆਂ ਜਾਂਦੀਆਂ ਹਨ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਦੂਸਰੇ ਪ੍ਰਦੇਸ਼ਾਂ ਵਿਚੋਂ ਜਿਹੜਾ ਮਾਲ ਐਂਟਰ ਹੁੰਦਾ ਹੈ, ਉਸ ਮਾਲ ਨੂੰ ਦਾਖਲ ਹੋਣ ਵਾਲੀ ਜਗ੍ਹਾ ਤੇ ਹੀ ਕੰਪਿਊਟਰ ਦੇ ਜ਼ਰੀਏ ਨੋਟ ਕਰ ਲਿਆ ਜਾਂਦਾ ਹੈ ਕਿ ਕਿੰਨਾ ਮਾਲ ਪੰਜਾਬ ਵਿਚ ਆਇਆ । ਇਸ ਤੋਂ ਇਲਾਵਾ ਵਪਾਰੀ ਸੇਲਜ਼ ਟੈਕਸ ਵੀ ਅਦਾ ਕਰਦਾ ਹੈ । ਪਿਛਲੀ ਸਰਕਾਰ ਨੇ ਪਰਚੇਜ਼ ਰਿਟਰਨਾਂ ਫਾਈਲ ਕਰਨ ਦਾ ਝੰਜਟ ਛੋਟੇ ਦੁਕਾਨਦਾਰਾਂ ਵਾਸਤੇ ਪੈਦਾ ਕਰ ਦਿੱਤਾ ਸੀ। ਹਰ 3 ਮਹੀਨਿਆਂ ਦੇ ਬਾਦ ਇਹ ਪਰਚੇਜ਼ ਰਿਟਰਨ ਫਾਈਲ ਕਰਨੀ ਪੈਂਦੀ ਹੈ ਅਤੇ ਕਈ ਰਿਟਰਨਾਂ ਫਾਈਲ ਕਰਨ ਵਾਸਤੇ ਤਾਂ ਘੱਟੋ ਘੱਟ 4 ਦਿਨ ਲੱਗਦੇ ਹਨ ਜਦ ਕਿ ਸਰਕਾਰ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੈ । ਲੱਖਾਂ ਟਨ ਕਾਗਜ਼ ਸਰਕਾਰ ਦੇ ਦਫਤਰਾਂ ਵਿਚ ਪਿਆ ਹੈ । ਫਾਈਨਾਂਸ਼ੀਅਲ ਤੌਰ ਤੇ ਇਸ ਚੀਜ਼ ਦਾ ਸਰਕਾਰ ਨੂੰ ਕੋਈ ਫਾਇਦਾ ਨਹੀਂ ਹੈ । ਇਹ ਖਾਹਮਖਾਹ ਦਾ ਝੰਜਟ ਪੈਦਾ ਕੀਤਾ ਹੋਇਆ ਹੈ । ਕੀ ਮੰਤਰੀ ਜੀ ਇਸ ਸਿਸਟਮ ਨੂੰ ਵਾਪਸ ਲੈਣ ਦੀ ਕੋਈ ਐਸ਼ਿਓਰੈਂਸ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਪਰਚੇਜ਼ ਰਿਟਰਨ ਵਿਕਰੀ ਕਰ ਔਰ ਖਰੀਦ ਅਤੇ ਵੇਚਣ ਵਾਲੇ ਦੀ ਚੋਰੀ ਨੂੰ ਰੋਕਣ ਵਾਸਤੇ ਭਰੀ ਜਾਂਦੀ ਹੈ ਲੇਕਿਨ ਪਰਚੇਜ਼ ਰਿਟਰਨ ਨੂੰ ਬੜਾ ਸਰਲ ਬਣਾ ਦਿੱਤਾ ਗਿਆ ਹੈ। ਮਿਤੀ 15 ਸਤੰਬਰ, 1999 ਨੂੰ ਇਕ ਨੋਟੀਫਿਕੇਸ਼ਨ ਹੋਇਆ ਸੀ, ਜਿਸ ਰਾਹੀਂ ਵਪਾਰੀ ਵਾਸਤੇ ਇਹ ਕੰਮ ਸੌਖਾ ਕਰ ਦਿੱਤਾ ਗਿਆ ਹੈ । ਇਸ ਨੋਟੀਫਿਕੇਸ਼ਨ ਦੀ ਕਾਪੀ ਮੇਰੇ ਕੋਲ ਵੀ ਹੈ ਔਰ ਨਾਲ ਪ੍ਰੋਫਾਰਮਾ ਵੀ ਹੈ । ਜੇ ਮੈਂਬਰ ਸਾਹਿਬ ਚਾਹੁਣ ਤਾਂ ਮੈਂਬਰ ਸਾਹਿਬ ਨੂੰ ਦਿਖਾ ਦਿੱਤਾ ਜਾਵੇਗਾ ।

Mr. Speaker : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### ਨਵਾਂ ਸ਼ਹਿਰ ਵਿਖੇ ਸਵਰਗਵਾਸੀ ਸਰਦਾਰ ਦਿਲਬਾਗ ਸਿੰਘ ਦੀ ਯਾਦਗਾਰ

*172 **ਸ਼੍ਰੀ ਪ੍ਰਕਾਸ਼ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਨਵਾਂ ਸ਼ਹਿਰ ਜ਼ਿਲ੍ਹੇ ਦੇ ਬਾਨੀ ਸਰਦਾਰ ਦਿਲਬਾਗ ਸਿੰਘ ਦੀ ਯਾਦ ਵਿਚ ਨਵਾਂ ਸ਼ਹਿਰ ਵਿਖੇ ਢੁੱਕਵੀਂ ਯਾਦਗਾਰ ਬਣਾਉਣ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਯਾਦਗਾਰ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਹੋਣ ਦੀ ਸੰਭਾਵਨਾ ਹੈ ?

**ਕੈਪਟਨ ਅਮਰਿੰਦਰ ਸਿੰਘ :** ਨਹੀਂ ਜੀ ।

------

## UNSTARRED QUESTIONS AND ANSWERS

### ਸਕੂਲ ਚਲਾਉਣ ਲਈ 'ਇਤਰਾਜ਼ਹੀਣਤਾ ਸਰਟੀਫਿਕੇਟ'

41. **ਸ਼੍ਰੀ ਜੁਗਲ ਕਿਸ਼ੋਰ ਸ਼ਰਮਾ :** ਕੀ ਸੈਕੰਡਰੀ ਸਿੱਖਿਆ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਪ੍ਰਾਈਵੇਟ ਸਕੂਲ ਚਲਾਉਣ ਲਈ ਜ਼ਿਲ੍ਹਾ ਸਿੱਖਿਆ ਅਫ਼ਸਰ ਪਾਸੋਂ 'ਇਤਰਾਜ਼ਹੀਣਤਾ ਸਰਟੀਫਿਕੇਟ' ਪ੍ਰਾਪਤ ਕਰਨਾ ਜ਼ਰੂਰੀ ਹੈ ; ਜੇਕਰ ਅਜਿਹਾ ਹੋਵੇ ਤਾਂ, ਇਸਦੇ ਕੀ ਕਾਰਨ ਹਨ ਅਤੇ ਰੋਪੜ ਜ਼ਿਲ੍ਹੇ ਵਿਚ ਅਜਿਹੇ ਸਕੂਲਾਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਨੂੰ ਅਜਿਹੇ ਸਰਟੀਫਿਕੇਟ ਜਾਰੀ ਕੀਤੇ ਗਏ ਹਨ ?

**ਸ਼੍ਰੀ ਖੁਸ਼ਹਾਲ ਬਹਿਲ :** ਨਹੀਂ ਜੀ ।

------

### ਸੁਤੰਤਰਤਾ ਸੰਗਰਾਮੀਆਂ ਦੇ ਪੋਤੇ-ਪੋਤੀਆਂ ਨੂੰ ਸ਼ਾਦੀ 'ਤੋਹਫ਼ਾ'

42. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਨੇ ਸਾਰੇ ਸੁਤੰਤਰਤਾ ਸੰਗਰਾਮੀਆਂ ਦੇ ਪੋਤੇ-ਪੋਤੀਆਂ ਨੂੰ ਉਨ੍ਹਾਂ ਦੀ ਸ਼ਾਦੀ ਦੇ ਮੌਕੇ ਤੇ 21,000 ਰੁਪਏ ਦਾ ਤੋਹਫ਼ਾ ਦੇਣ ਦੀ ਕੋਈ ਨੀਤੀ ਬਣਾਈ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਨੀਤੀ ਸਬੰਧੀ ਫੈਸਲੇ ਅਤੇ ਇਸ ਸਬੰਧੀ ਜਾਰੀ ਕੀਤੀਆਂ ਗਈਆਂ ਹਦਾਇਤਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਕੈਪਟਨ ਅਮਰਿੰਦਰ ਸਿੰਘ :** ਨਹੀਂ ਜੀ ।

------

## ANNOUNCEMENTS BY THE SPEAKER

### (a) Imparting Computer Training to the Hon. Members

**Mr. Speaker :** I am glad to inform the Honb'le Members that Rana Gurjit Singh, M.L.A. has been kind enough to offer the services for imparting computer training to all the Hon'ble Members of Punjab Vidhan Sabha free of cost. (Thumping) He has been further kind enough to offer computers and trainers for the purpose. I would request those Hon'ble Members who wish to have computer training to kindly send their names to the Secretary, Punjab Vidhan Sabha by 28th June, 2002 so as to enable the Vidhan Sabha Secretariat to arrange computer training in the first week of July, 2002.

**(b) Cultural Programme in connection with the celebrations of Golden Jubilee of Punjab Vidhan Sabha.**

**Mr. Speaker :** I have the privilege to inform you that Punjab Vidhan Sabha is organising the postponed Cultural Programme today, i.e. 25th June, 2002 at 8.00 P.M. in the Punjab Vidhan Bhawan premises to mark its Golden Jubilee. Earlier this Cultural Programme had to be postponed due to killings in air crash at Jalandhar on 3rd May, 2002. The programme will be followed by dinner. All Hon'ble Members, Secretaries to Government, Punjab, Officers of Punjab Vidhan Sabha Secretariat and members of the Press are invited.

**Next Business.**

---

MATTER RAISED DURING ZERO HOUR

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, 11 ਐਮ. ਐਲ. ਏਜ਼. ਵੱਲੋਂ ਅੰਡਰ ਰੂਲ 77 ਇਕ ਸਬਸਟਾਂਟਿਵ ਮੋਸ਼ਨ ਦਿੱਤਾ ਗਿਆ ਸੀ, ਉਹ ਤੁਸੀਂ ਡਿਸਅਲਾਓ ਕਰ ਦਿੱਤਾ ਹੈ.....

**ਸ਼੍ਰੀ ਸਪੀਕਰ :** ਨਹੀਂ ਜੀ, ਮੈਂ ਉਹ ਅਲਾਓ ਕਰ ਦਿੱਤਾ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਉਹ ਕੋਈ ਹੋਰ ਹੋਣਾ ਹੈ ।

**ਸ਼੍ਰੀ ਸਪੀਕਰ :** ਇਕ ਤਾਂ ਮੈਂ ਅਲਾਓ ਕੀਤਾ ਸੀ । ਉਸ ਅਨੁਸਾਰ 2 ਘੰਟੇ ਦੀ ਡਿਸਕਸ਼ਨ ਹੋ ਗਈ ਸੀ.....

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਨਹੀਂ ਜੀ, ਉਹ ਕੁਝ ਹੋਰ ਹੋਣਾ ਹੈ ।

**ਸ਼੍ਰੀ ਸਪੀਕਰ :** ਹਾਂ ਫਿਰ ਤੁਸੀਂ ਦੱਸੋ, ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਇਹ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਸਾਡੇ ਭਰਾਵਾਂ ਵੱਲੋਂ ਸਾਡੇ ਤੇ ਕੁਰਪਸ਼ਨ ਬਾਰੇ ਬੜਾ ਕਿਹਾ ਗਿਆ ਸੀ, ਉਸ ਸਬੰਧ ਵਿਚ ਇਹ ਮੋਸ਼ਨ ਹੈ। 7 ਦਿਨ ਦਾ ਮੈਂ ਨੋਟਿਸ ਨਹੀਂ ਦਿੱਤਾ ਸੀ, ਇਸ ਕਰਕੇ ਤੁਸੀਂ ਉਸ ਨੂੰ ਡਿਸਅਲਾਓ ਕਰ ਦਿੱਤਾ । ਮੇਰੀ ਅਰਜ਼ ਇਹ ਹੈ ਕਿ ਜਿੰਨੀ ਇਸ ਮੋਸ਼ਨ ਦੀ ਮਹਾਨਤਾ ਹੈ...

**ਸ਼੍ਰੀ ਸਪੀਕਰ :** ਉਸ ਵਾਸਤੇ ਸੱਤ ਦਿਨਾਂ ਦਾ ਨੋਟਿਸ ਨਹੀਂ ਸੀ...... Moreover that was a subjudice point.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮੈਂ ਦੋਨੋਂ ਅਰਜ਼ ਕਰ ਦਿੰਦਾ ਹਾਂ । ਇਸ ਵਿੱਚ ਲਿਖਿਆ ਹੈ —

"Save as otherwise provided in these Rules, a member who wishes to move a motion shall give, in the case of a substantive motion, at least seven clear days' and in the case of an amendment, at least two clear days' notice in writing of his intention to the Secretary."

ਅੱਗੇ ਲਿਖਿਆ ਹੈ—

"Provided that the Speaker may in his discretion, allow a motion or amendment to be moved at shorter notice or without notice."

**Mr. Speaker :** Yes, that matter was subjudice.

**Sardar Parkash Singh Badal :** Speaker Sahib, please ਤੁਸੀਂ ਮੇਰੀ ਗੱਲ ਸੁਣ ਲਓ । ਪਹਿਲਾਂ ਤੁਸੀਂ ਕਿਹਾ ਕਿ ਨੋਟਿਸ ਪੂਰਾ ਨਹੀਂ । ਨੋਟਿਸ ਬਾਰੇ ਇਹ ਹੈ ਕਿ ਜਿਸ ਤਰ੍ਹਾਂ ਇਸ ਦੀ ਮਹਾਨਤਾ ਹੈ, ਇਸ ਮੋਸ਼ਨ ਨੂੰ ਤੁਸੀਂ ਆਪ ਪੜ੍ਹ ਕੇ ਦੇਖ ਲਿਆ ਹੋਵੇਗਾ, ਇਸ ਅਨੁਸਾਰ ਤੁਹਾਡੇ ਕੋਲ ਪਾਵਰਜ਼ ਹਨ ਕਿ ਤੁਸੀਂ ਇਹ ਬਗੈਰ ਨੋਟਿਸ ਤੋਂ ਵੀ ਲੈ ਸਕਦੇ ਹੋ । ਦੂਸਰਾ ਇਹ ਮੋਸ਼ਨ ਲਿਆਂਦੀ ਹੈ ਕਿ ਲੋਕਪਾਲ ਵੱਲੋਂ ਚਾਰ ਮਨਿਸਟਰਜ਼ ਸਬੰਧੀ ਜੋ ਰਿਪੋਰਟ ਹੈ, ਜੋ ਪਹਿਲਾਂ ਕਾਂਗਰਸ ਦੇ ਰਾਜ ਸਮੇਂ ਰਹੇ ਹਨ, ਇਹ ਉਨ੍ਹਾਂ ਦੇ ਖਿਲਾਫ ਹੈ.....

**Mr. Speaker :** That matter is subjudice. You cannot............

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਨਹੀਂ ਜੀ, ਜਾਂ ਤੁਸੀਂ ਸਾਬਤ ਕਰ ਦਿਓ ਜਾਂ ਮੈਂ ਸਾਬਤ ਕਰ ਦਿੰਦਾ ਹਾਂ । ਸਰਦਾਰ ਲਾਲ ਸਿੰਘ ਜੀ ਅੱਜ ਵੀ ਸਾਡੇ ਮੈਂਬਰ ਹਨ । ਬਾਕੀ ਦੇ ਤਿੰਨ ਮਨਿਸਟਰ ਸਾਹਿਬਾਨ, ਜਿਨ੍ਹਾਂ ਦੇ ਖਿਲਾਫ ਲੋਕਪਾਲ ਨੇ ਕਿਹਾ ਹੈ ਔਰ ਗਵਰਨਰ ਨੇ extraordinary memorandum ਸਦਨ੍ਹ ਵਿੱਚ ਭੇਜ ਦਿੱਤੇ ਹਨ, ਉਨ੍ਹਾਂ ਤਿੰਨਾਂ ਦੇ ਖਿਲਾਫ ਡਿਸਕਸ਼ਨ ਕਰ ਲਈ ਜਾਵੇ......

**Mr. Speaker :** Those are not Members of the House. We cannot.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਉਹ ਤਾਂ ਕਰਨਾ ਹੀ ਪੈਣਾ ਹੈ ।

**ਸ਼੍ਰੀ ਸਪੀਕਰ :** ਉਹ ਹਾਊਸ ਦੇ ਮੈਂਬਰ ਵੀ ਨਹੀਂ ਹਨ ਅਤੇ ਦੂਸਰਾ ਇਹ ਮਾਮਲਾ ਸਬ-ਜੂਡਿਅਸ ਹੈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਰਦਾਰ ਲਾਲ ਸਿੰਘ ਹੋਰਾਂ ਦੇ ਕੇਸ ਨੂੰ ਛੱਡ ਕੇ, ਦੂਸਰਿਆਂ ਬਾਰੇ, ਜਿਹੜੇ ਇਸ ਹਾਊਸ ਦੇ ਮੈਂਬਰ ਵੀ ਰਹੇ ਹਨ, ਆਪਾਂ ਵਚਨਬੱਧ ਹਾਂ ਕਿ ਉਨ੍ਹਾਂ ਦੇ ਖਿਲਾਫ ਇਥੇ ਡਿਸਕਸ਼ਨ ਕੀਤੀ ਜਾਵੇ ।

**Mr. Speaker :** No discussion after I have given the ruling. (interruptions) I have given my ruling. No discussion.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਜੇਕਰ ਉਹ ਹਾਊਸ ਦੇ ਮੈਂਬਰ ਨਹੀਂ ਬਣੇ ਤਾਂ ਉਨ੍ਹਾਂ ਦੇ ਗੁਨਾਹ ਤਾਂ ਨਹੀਂ ਬਖਸ਼ੇ ਗਏ । ਇਕ ਪਾਸੇ.....(ਵਿਘਨ)**

**ਸ਼੍ਰੀ ਸਪੀਕਰ :** ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਬੀਰ ਦਵਿੰਦਰ ਸਿੰਘ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ**

**Mr. Speaker :** I have given my ruling. This is no point of order.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ, ਤੁਸੀਂ ਰੂਲਿੰਗ ਤਾਂ ਦੇ ਦਿੱਤੀ ਹੈ ਪਰ ਇੰਨਾਂ ਇੰਪਾਰਟੈਂਟ ਇਸ਼ੂ ਹੈ...(ਵਿਘਨ)

**Mr. Speaker :** I won't allow. ਬਜਟ ਦੇ ਉਤੇ ਡਿਸਕਸ਼ਨ ਹੋਣੀ ਹੈ, ਤੁਸੀਂ ਉਸ ਉਤੇ ਜੋ ਕਹਿਣਾ ਹੈ, ਆਖ ਸਕਦੇ ਹੋ ।

**ਸਥਾਨਕ ਸਰਕਾਰ, ਸੰਸਦੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਤੁਹਾਡੀ ਰੂਲਿੰਗ ਤੋਂ ਬਾਅਦ ਇਨ੍ਹਾਂ ਨੂੰ ਡਿਸਕਸ਼ਨ ਵਿਚ ਨਹੀਂ ਪੈਣਾ ਚਾਹੀਦਾ । ਗਵਰਨਰ ਸਾਹਿਬ ਦੇ ਐਡਰੈਸ ਤੇ, ਸੋਰੀ ਸਰ, ਬਜਟ ਤੇ ਬਹਿਸ ਹੋਣੀ ਹੈ ਔਰ ਇਨ੍ਹਾਂ ਨੂੰ ਟਾਈਮ ਮਿਲਣਾ ਹੈ । ਉਸ ਵਕਤ ਇਹ ਆਪਣੀ ਗੱਲ ਕਹਿ ਲੈਣ । ਮੈਂ ਸਮਝਦਾ ਹਾਂ ਕਿ ਡਿਸਕਸ਼ਨ ਵਾਸਤੇ ਕਹਿਣ ਦਾ ਕੋਈ ਮਤਲਬ ਹੀ ਨਹੀਂ ਰਹਿ ਜਾਂਦਾ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਪੀਕਰ ਸਾਹਿਬ ......

**Mr. Speaker :** I have given my ruling and no further discussion. I won't allow.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ***

**ਸ਼੍ਰੀ ਸਪੀਕਰ :** ਜੋ ਵੀ ਬਿਨਾਂ ਪਰਮਿਸ਼ਨ ਬੋਲਿਆ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ ।

---

**Not recorded/Expunged as ordered by the Chair

**ਸਰਦਾਰ ਮਨਪ੍ਰੀਤ ਸਿੰਘ ਬਾਦਲ** : **

**ਸ਼੍ਰੀ ਸਪੀਕਰ** : ਜੋ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ । ਅਗਲੀ ਆਈਟਮ ਕਾਲ ਅਟੈਂਸ਼ਨ ਨੋਟਿਸ । ਸ਼੍ਰੀ ਅਵਿਨਾਸ਼ ਰਾਏ ਖੰਨਾ ਜੀ, ਤੁਸੀਂ ਆਪਣੀ ਕਾਲ ਅਟੈਂਸ਼ਨ ਪੜ੍ਹੋ ।

------

## WALKOUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਾਰੇ ਹਾਜ਼ਰ ਮੈਂਬਰ ਮਾਨਯੋਗ ਸਪੀਕਰ ਵੱਲੋਂ ਨਿਯਮ 71 ਅਧੀਨ ਸਬਸਟੈਂਟਿਵ ਮੋਸ਼ਨ ਦੇ ਮਨਜ਼ੂਰ ਨਾ ਕਰਨ ਦੇ ਵਿਰੋਧ ਵਜੋਂ **ਨਾਹਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ ।)

**ਸ਼੍ਰੀ ਸਪੀਕਰ** : ਨਾਹਰੇ ਰਿਕਾਰਡ ਨਾ ਕੀਤੇ ਜਾਣ, ਨੈਕਸਟ ਕਾਲ ਅਟੈਂਸ਼ਨ ਨੋਟਿਸ ।

------

## CALL ATTENTION NOTICES UNDER RULE 66

**(ਕ੍ਰਮ ਨੰ: 34)**

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਬਹੁਤ ਜਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਵਿਧਾਨ ਸਭਾ ਹਲਕਾ ਗੜ੍ਹਸ਼ੰਕਰ ਵਿੱਚ ਪੈਂਦੇ ਪਿੰਡ ਭਾਤਪੁਰ ਰਾਜਪੂਤਾਂ, ਕੋਝਿਆਲ ਮਜਾਰੀ, ਭੇੜਆ ਸੂਨਾ, ਖੁਗਲੀ ਦੀ ਪੀਣ ਦੇ ਪਾਣੀ ਦੀ ਸਮੱਸਿਆ ਹੈ । ਜਿਥੇ ਪੀਣ ਦਾ ਪਾਣੀ ਕਈ-ਕਈ ਦਿਨ ਨਾ ਮਿਲਣ ਕਾਰਨ ਜਾਨਵਰ ਪਿਆਸੇ ਮਰ ਰਹੇ ਹਨ ਤੇ ਬੀਤ ਦੇ ਲੋਕਾਂ ਨੂੰ ਸੰਤੋਖਗੜ੍ਹ (ਊਨਾ) ਦੇ ਸੂਆਂ ਵਿਚ ਜਾਕੇ ਪਸ਼ੂ ਰਖਣੇ ਪੈ ਰਹੇ ਹਨ । ਲੋਕ ਬਹੁਤ ਪ੍ਰੇਸ਼ਾਨ ਹਨ ਅਤੇ ਉਜਾੜੇ ਵਾਲੀ ਹਾਲਤ ਹੋ ਗਈ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ ।

**ਜਨ ਸਿਹਤ ਦੇ ਰਾਜ ਮੰਤਰੀ (ਸਰਦਾਰ ਜਸਜੀਤ ਸਿੰਘ ਰੰਧਾਵਾ) ਪਿੰਡ ਭਾਤਪੁਰ ਰਾਜਪੂਤਾਂ** : ਸਪੀਕਰ ਸਾਹਿਬ, ਪਿੰਡ ਭਾਤਪੁਰ ਰਾਜਪੂਤਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ, ਜਲ ਯੋਜਨਾ ਜੇਜੋਂ ਹਰਜਿਆਣਾ ਤੋਂ ਮਹੀਨਾ ਨਵੰਬਰ, 1974 ਤੋਂ ਦਿਤੀ ਜਾ ਰਹੀ ਹੈ। ਇਹ ਸਕੀਮ 9 ਪਿੰਡਾਂ ਦੀ ਹੈ ਅਤੇ ਪਿੰਡ ਭਾਤਪੁਰ ਰਾਜਪੂਤਾਂ ਸਕੀਮ ਦਾ ਆਖਰੀ ਪਿੰਡ ਹੈ। ਇੱਥੇ ਇਹ ਵੀ ਸਪੱਸ਼ਟ ਕੀਤਾ ਜਾਂਦਾ ਹੈ ਕਿ ਇਹ ਸਕੀਮਾਂ ਕੇਵਲ ਲੋਕਾਂ ਦੇ ਪੀਣ ਵਾਲੇ ਪਾਣੀ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਡੀਜ਼ਾਈਨ ਕੀਤੀਆਂ ਗਈਆਂ ਸਨ ਅਤੇ ਪਸ਼ੂਆਂ ਦੇ ਪੀਣ ਦੇ ਪਾਣੀ ਦੀ ਵਿਵਸਥਾ ਇਨ੍ਹਾਂ ਸਕੀਮਾਂ ਵਿੱਚ ਨਹੀਂ ਕੀਤੀ ਗਈ ਸੀ। ਪਾਣੀ ਦੀ ਸਪਲਾਈ ਨਿਯਮਿਤ ਰੂਪ ਵਿੱਚ ਦਿਤੀ ਜਾ ਰਹੀ ਹੈ। ਸਕੀਮ ਪੁਰਾਣੀ ਹੋਣ ਕਾਰਨ ਇਸ ਸਕੀਮ ਦੀ ਆਗੂਮੈਨਟੇਸ਼ਨ ਲਈ ਨਾਬਾਰਡ ਪ੍ਰੋਜੈਕਟ ਅਧੀਨ 62.21 ਲੱਖ ਰੁਪਏ ਦੀ ਰਕਮ ਤਜ਼ਵੀਜ਼ ਕੀਤੀ ਗਈ ਹੈ। ਇਹ ਪ੍ਰੋਜੈਕਟ ਨਾਬਾਰਡ ਵਲੋਂ ਚੈਕ ਕਰ ਲਿਆ ਗਿਆ ਹੈ। ਨਾਬਾਰਡ ਦੀ ਤਕਨੀਕੀ ਟੀਮ ਵਲੋਂ ਇਨ੍ਹਾਂ ਸਕੀਮਾਂ ਦਾ ਨਰੀਖਣ ਕਰ ਲਿਆ ਗਿਆ ਹੈ। ਫੰਡ ਮਿਲਣ ਉਪਰੰਤ ਸਕੀਮ ਦਾ ਕੰਮ ਲਗਭਗ ਇੱਕ ਸਾਲ ਦੇ ਸਮੇਂ ਦੇ ਅੰਦਰ ਅੰਦਰ ਮੁਕੰਮਲ ਹੋ ਜਾਵੇਗਾ। ਇਸ ਉਪਰੰਤ ਇਨ੍ਹਾਂ ਪਿੰਡਾਂ ਦੇ ਲੋਕਾਂ ਨੂੰ ਪੀਣ ਦੇ ਪਾਣੀ ਦੀ ਕੋਈ ਘਾਟ ਨਹੀਂ ਰਹੇਗੀ।

**ਪਿੰਡ ਕੋਕੋਵਾਲ ਅਤੇ ਮਜਾਰੀ** : ਪਿੰਡ ਕੋਕੋਵਾਲ ਅਤੇ ਮਜਾਰੀ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ, ਜਲ ਯੋਜਨਾ ਡੱਲੇਵਾਲ ਤੋਂ ਮਹੀਨਾ ਜੂਨ 2001 ਤੋਂ 40 ਲੀਟਰ ਪ੍ਰਤੀ ਜੀਅ/ਪ੍ਰਤੀ ਦਿਨ ਦਿੱਤੀ ਜਾ ਰਹੀ ਹੈ। ਇਹ ਪਿੰਡ ਬੀਤ ਇਲਾਕੇ ਵਿੱਚ ਪੈਂਦੇ ਹਨ। ਪਸ਼ੂਆਂ ਦੇ ਪੀਣ ਦੇ ਪਾਣੀ ਲਈ ਇਨ੍ਹਾਂ ਸਕੀਮਾਂ ਵਿੱਚ ਵਿਵਸਥਾ ਨਾ ਹੋਣ ਕਾਰਨ ਲੋਕ ਪਾਣੀ ਦੀ ਘਾਟ ਮਹਿਸੂਸ ਕਰਦੇ ਹਨ। ਲੋਕਾਂ ਨੂੰ ਪੀਣ ਦੇ ਪਾਣੀ ਦੀ ਸਪਲਾਈ ਸੰਤੋਸ਼ਜਨਕ ਦਿਤੀ ਜਾ ਰਹੀ ਹੈ।

**ਪਿੰਡ ਖੁਰਾਲੀ** : ਪਿੰਡ ਖੁਰਾਲੀ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ, ਜਲ ਯੋਜਨਾ ਹਰੀਪੁਰ ਸੇਖੋਵਾਲ ਤੋਂ ਮਹੀਨਾ ਨਵੰਬਰ, 1968 ਤੋਂ 40 ਲੀਟਰ ਪ੍ਰਤੀ ਜੀਅ/ਪ੍ਰਤੀ ਦਿਨ ਦਿੱਤੀ ਜਾ ਰਹੀ ਹੈ। ਇਹ ਪਿੰਡ ਬੀਤ ਇਲਾਕੇ ਵਿੱਚ ਪੈਂਦਾ ਹੈ। ਪਸ਼ੂਆਂ ਦੇ ਪੀਣ ਦੇ ਪਾਣੀ ਲਈ ਇਨ੍ਹਾਂ ਸਕੀਮਾਂ ਵਿੱਚ ਵਿਵਸਥਾ ਨਾ ਹੋਣ ਕਾਰਨ ਲੋਕ ਪਾਣੀ ਦੀ ਘਾਟ ਮਹਿਸੂਸ ਕਰਦੇ ਹਨ। ਲੋਕਾਂ ਨੂੰ ਪੀਣ ਦੇ ਪਾਣੀ ਦੀ ਸਪਲਾਈ ਸੰਤੋਸ਼ਜਨਕ ਦਿਤੀ ਜਾ ਰਹੀ ਹੈ।

**Not recorded as ordered by the Chair.

[ਜਨ ਸਿਹਤ ਤੇ ਰਾਜ ਮੰਤਰੀ]

**ਪਿੰਡ ਸੂਨਾ :** ਪਿੰਡ ਸੂਨਾ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ, ਜਲ ਯੋਜਨਾਂ ਮੈਲੀ ਤੋਂ ਮਹੀਨਾ ਮਈ, 1973 ਤੋਂ ਨਿਯਮਿਤ ਦਿਤੀ ਜਾ ਰਹੀ ਹੈ। ਸਕੀਮ ਪੁਰਾਣੀ ਹੋਣ ਕਾਰਨ ਇਸ ਸਕੀਮ ਦੀ ਆਗੂਮੈਨਟੇਸ਼ਨ ਲਈ ਨਾਬਾਰਡ ਪ੍ਰੋਜੈਕਟ ਅਧੀਨ 96.64 ਲੱਖ ਰੁਪਏ ਦੀ ਰਕਮ ਤਜ਼ਵੀਜ਼ ਕੀਤੀ ਗਈ ਹੈ। ਇਹ ਪ੍ਰੋਜੈਕਟ ਨਾਬਾਰਡ ਵਲੋਂ ਚੈਕ ਕਰ ਲਿਆ ਹੈ। ਨਾਬਾਰਡ ਦੀ ਤਕਨੀਕੀ ਟੀਮ ਵਲੋਂ ਨਿਰੀਖਣ ਕੀਤਾ ਜਾ ਚੁੱਕਾ ਹੈ। ਫੰਡ ਮਿਲਣ ਉਪਰੰਤ ਸਕੀਮ ਦਾ ਕੰਮ ਮੁਕੰਮਲ ਹੋ ਜਾਵੇਗਾ। ਇਸ ਉਪਰੰਤ ਇਨ੍ਹਾਂ ਪਿੰਡਾਂ ਨੂੰ ਪਾਣੀ ਦੀ ਕੋਈ ਘਾਟ ਨਹੀਂ ਰਹੇਗੀ।

**ਪਿੰਡ ਭੇਡੂ :** ਪਿੰਡ ਭੇਡੂ (ਪਿੰਡ ਬਿਛੋਹੀ ਦਾ ਹਿੱਸਾ) ਨੂੰ ਪੀਣ ਵਾਲੇ ਪਾਣੀ ਦੀ ਸਪਲਾਈ, ਜਲ ਯੋਜਨਾ ਚੱਕ ਸਾਧੂ ਤੋਂ ਮਹੀਨਾ ਸਤੰਬਰ, 1974 ਤੋਂ ਦਿੱਤੀ ਜਾ ਰਹੀ ਹੈ। ਸਕੀਮ ਵਿੱਚ ਸੱਤ ਪਿੰਡ ਪੈਂਦੇ ਹਨ ਅਤੇ ਇਹ ਪਿੰਡ ਸਕੀਮ ਦਾ ਆਖਰੀ ਪਿੰਡ ਹੈ। ਸਕੀਮ ਪੁਰਾਣੀ ਹੋਣ ਕਾਰਨ ਇਸ ਸਕੀਮ ਦੀ ਆਗੂਮੈਨਟੇਸ਼ਨ ਲਈ ਨਾਬਾਰਡ ਪ੍ਰੋਜੈਕਟ ਅਧੀਨ 50 : 55 ਲੱਖ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ। ਇਸ ਪਿੰਡ ਲਈ ਨਵਾਂ ਪ੍ਰੋਜੈਕਟ ਤਿਆਰ ਕੀਤਾ ਗਿਆ ਹੈ ਅਤੇ ਵਾਧੇ ਦੀ ਤਜਵੀਜ਼ਤ ਸਕੀਮ ਲਾਗੂ ਹੋਣ ਉਪਰੰਤ ਪੀਣ ਵਾਲੇ ਪਾਣੀ ਦੀ ਕੋਈ ਘਾਟ ਨਹੀਂ ਰਹੇਗੀ।

**ਸ਼੍ਰੀ ਅਵਿਨਾਸ਼ ਰਾਏ ਖੰਨਾ :** ਸਪੀਕਰ ਸਾਹਿਬ, ਜਿਹੜੀ ਜਾਣਕਾਰੀ ਸਦਨ ਨੂੰ ਦਿਤੀ ਗਈ ਹੈ, ਪਾਲਿਸੀ ਮੈਟਰ ਤਾਂ ਠੀਕ ਹੈ, ਸਕੀਮਾਂ ਪੁਰਾਣੀਆਂ ਹਨ ਲੇਕਿਨ ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਪਾਣੀ ਦੀ ਸਪਲਾਈ ਠੀਕ ਹੋ ਰਹੀ ਹੈ, ਉਹ ਬਿਲਕੁਲ ਤੱਥਾਂ ਤੇ ਅਧਾਰਤ ਨਹੀਂ। ਮੈਂ ਕੱਲ੍ਹ ਵੀ ਆਪਣੇ ਇਲਾਕੇ ਵਿੱਚ ਹੋ ਕੇ ਆਇਆ ਹਾਂ, 15-15 ਦਿਨਾਂ ਤੋਂ ਲੋਕਾਂ ਨੂੰ ਪਾਣੀ ਨਹੀਂ ਮਿਲ ਰਿਹਾ। ਜਿਨ੍ਹਾਂ ਸਕੀਮਾ ਤੋਂ ਪਾਣੀ ਪਿੰਡਾਂ ਨੂੰ ਜਾਂਦਾ ਹੈ, ਉਹ ਪਿੰਡ ਕਾਫੀ ਦੂਰ-ਦੂਰ ਪੈਂਦੇ ਹਨ, ਜਿਸ ਕਾਰਨ ਅਖੀਰਲੇ ਪਿੰਡ ਵਿੱਚ ਪਾਣੀ ਨਹੀਂ ਪੁੱਜਦਾ। ਇਸੇ ਤਰ੍ਹਾਂ ਜਦੋਂ ਬਿਜਲੀ ਚਲੀ ਜਾਂਦੀ ਹੈ ਤਾਂ ਪਿੰਡ ਦੂਰ-ਦੂਰ ਹੋਣ ਕਾਰਨ ਉਥੇ ਪਾਣੀ ਪੁਜਦਾ ਹੀ ਨਹੀਂ ਹੈ। ਸੰਤੋਖਗੜ੍ਹ ਪਿੰਡ ਦੇ ਲੋਕ ਅਜੇ ਵੀ ਆਪਣੇ ਪਸ਼ੂ ਲੈ ਕੇ ਹਿਮਾਚਲ ਦੇ ਸਵਾਂ ਵਿੱਚ ਬੈਠੇ ਹਨ। ਇਹ ਪਾਣੀ ਦੀ ਬਹੁਤ ਵੱਡੀ ਸਮੱਸਿਆ ਹੈ। ਮੰਤਰੀ ਜੀ ਨੇ ਸਹੀ ਸਥਿਤੀ ਨਹੀਂ ਦੱਸੀ।

**ਰਾਜ ਮੰਤਰੀ :** ਜਿੱਥੇ ਤੱਕ ਮੈਂਬਰ ਸਾਹਿਬ ਨੇ ਪਸ਼ੂਆਂ ਦਾ ਜ਼ਿਕਰ ਕੀਤਾ ਹੈ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਵਾਟਰ ਸਪਲਾਈ ਸਕੀਮ ਸਿਰਫ ਇਨਸਾਨਾਂ ਵਾਸਤੇ ਹੈ, ਪਸ਼ੂਆਂ ਵਾਸਤੇ ਹਾਲੇ ਕੋਈ ਵਿਵਸਥਾ ਨਹੀਂ ਕੀਤੀ ਗਈ। ਪਸ਼ੂਆਂ ਨੂੰ ਵੀ ਪਾਣੀ ਦੀ ਪਰਾਬਲਮ ਹੈ, ਇਹ ਗੱਲ ਮੇਰੇ ਨੋਟਿਸ ਵਿੱਚ ਨਹੀਂ ਹੈ। ਜਿੱਥੋਂ ਤੱਕ ਪਿੰਡਾਂ ਦੀ ਗੱਲ ਹੈ, ਪੁਰਾਣੀਆਂ ਸਕੀਮਾਂ ਦੀ ਹੁਣ ਆਗੂਮੈਨਟੇਸ਼ਨ ਦੀ ਲੋੜ ਹੈ। ਸਪੀਕਰ ਸਾਹਿਬ, ਹੁਸ਼ਿਆਰਪੁਰ ਡਿਸਟ੍ਰਿਕਟ ਲਈ ਸਾਰੇ ਪੰਜਾਬ ਤੋਂ ਵੱਧ ਪੈਸਾ ਇਸ ਚਾਲੂ ਮਾਲੀ ਸਾਲ ਦੌਰਾਨ ਰੱਖਿਆ ਗਿਆ ਹੈ। ਚਾਲੂ ਮਾਲੀ ਸਾਲ ਦੌਰਾਨ ਹੁਸ਼ਿਆਰਪੁਰ ਡਿਸਟ੍ਰਿਕਟ ਵਾਸਤੇ 24.45 ਕਰੋੜ ਰੁਪਏ ਰੱਖੇ ਗਏ ਹਨ। ਇਹ ਪੈਸਾ ਨਾਬਾਰਡ ਅਧੀਨ ਹੈ ਔਰ ਇੱਕ ਸਾਲ ਦੇ ਅੰਦਰ ਅੰਦਰ ਸਾਰਾ ਕੰਮ ਕੰਪਲੀਟ ਕਰ ਦਿੱਤਾ ਜਾਵੇਗਾ ਔਰ ਪਾਣੀ ਦੀ ਕੋਈ ਘਾਟ ਨਹੀਂ ਹੋਵੇਗੀ।

**ਸ਼੍ਰੀ ਸਪੀਕਰ :** ਮੈਂਬਰ ਸਾਹਿਬ ਨੇ ਪੁੱਛਿਆ ਸੀ ਕਿ 15-15 ਦਿਨ ਪਾਣੀ ਨਹੀਂ ਮਿਲਦਾ (ਵਿਘਨ)।

**ਸ਼੍ਰੀ ਅਵਿਨਾਸ਼ ਰਾਏ ਖੰਨਾ :** ਸਪੀਕਰ ਸਾਹਿਬ, 15-15 ਦਿਨ ਪਾਣੀ ਨਹੀਂ ਆ ਰਿਹਾ। ਕੀ ਮੰਤਰੀ ਜੀ ਇਸ ਬਾਰੇ ਐਸ਼ਿਓਰੈਂਸ ਦੇਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਇਹ ਗੱਲ ਨਹੀਂ ਆਈ। ਆਨਰੇਬਲ ਮੈਂਬਰ ਸਾਹਿਬ ਜਿਹੜੇ ਪਿੰਡਾਂ ਦਾ ਜ਼ਿਕਰ ਕਰਦੇ ਹਨ, ਉਨ੍ਹਾਂ ਬਾਰੇ ਲਿਖ ਕੇ ਦੇ ਦੇਣ, ਅਸੀਂ ਇਨਕੁਆਰੀ ਕਰਵਾ ਲਵਾਂਗੇ।

**ਸ਼੍ਰੀ ਅਵਿਨਾਸ਼ ਰਾਏ ਖੰਨਾ :** ਸਪੀਕਰ ਸਾਹਿਬ, ਜਿਹੜੇ ਕਾਲ ਅਟੈਨਸ਼ਨ ਵਿੱਚ ਪਿੰਡ ਦੱਸੇ ਹਨ, ਇਹੀ ਪਿੰਡ ਹਨ।

**ਰਾਜ ਮੰਤਰੀ :** ਅਸੀਂ ਇਨਕੁਆਰੀ ਕਰਵਾ ਲੈਂਦੇ ਹਾਂ।

---

**(ਕ੍ਰਮ ਨੰ: 37 ਅਤੇ 40)**

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਧਿਆਨ ਦਿਵਾਊ ਨੋਟਿਸ ਪੇਸ਼ ਨਹੀਂ ਹੋਏ।)

## PAPERS LAID ON THE TABLE

**Minister for Local Government, Parliamentary Affairs and Labour and Employment (Chaudhary Jagjit Singh) :** Sir, I beg to lay on the table the Audit Report of the Accounts of Punjab Financial Corporation, Chandigarh for the year ended 31st March, 2000 submitted by Accountant General (Audit) Punjab under section 37 (6) of the State Financial Corporation Act, 1951.

**Mr. Speaker :** Discussion on Budget Estimates.

---

## RESUMPTION OF GENERAL DISCUSSION ON THE BUDGET ESTIMATES FOR THE YEAR 2002-2003.

**ਸਰਦਾਰ ਗੁਰਜੰਟ ਸਿੰਘ (ਪੱਕਾ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਨਵੀਂ ਬਣੀ ਸਰਕਾਰ ਦੇ ਬਜਟ ਉਪਰ ਬੋਲਣ ਲਈ ਟਾਈਮ ਦੇਣ ਤੇ ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਲੋਕਾਂ ਨੂੰ ਬੜੀ ਖੁਸ਼ੀ ਹੋਈ ਸੀ ਕਿ ਸਰਕਾਰ ਨਵੀਂ ਬਣੀ ਹੈ, ਸਾਨੂੰ ਰਾਹਤ ਦਿੱਤੀ ਜਾਵੇਗੀ। ਮੁੱਖ ਮੰਤਰੀ ਸਾਹਿਬ ਵਲੋਂ ਕੁਰੱਪਸ਼ਨ ਦੇ ਵਿਰੁੱਧ ਵਿੱਢੀ ਹੋਈ ਮੁਹਿੰਮ ਦੇ ਤਹਿਤ ਲੋਕਾਂ ਨੇ ਬੜਾ ਸੁੱਖ ਦਾ ਸਾਹ ਲਿਆ ਹੈ ਅਤੇ ਨਾਲ ਹੀ ਸਾਰੀਆਂ ਪਾਰਟੀਆਂ ਨੇ ਇਸ ਨੂੰ ਹੁੰਗਾਰਾ ਦਿੱਤਾ ਹੈ।

**ਸ੍ਰੀ ਸਪੀਕਰ :** ਤੁਹਾਡੇ ਹਿੱਸੇ 6 ਮਿੰਟ ਆਉਂਦੇ ਹਨ ਪਰ ਤੁਸੀਂ 10 ਮਿੰਟ ਲਈ ਬੋਲ ਲਓ।

**ਸਰਦਾਰ ਗੁਰਜੰਟ ਸਿੰਘ :** ਸਪੀਕਰ ਸਾਹਿਬ, ਕੈਪਟਨ ਸਾਹਿਬ ਨੂੰ ਅਸੀਂ ਇਸ ਗੱਲ ਦੀ ਵਧਾਈ ਦਿੰਦੇ ਹਾਂ ਕਿ ਇਨ੍ਹਾਂ ਨੇ ਕੁਰੱਪਸ਼ਨ ਦੇ ਖਿਲਾਫ ਬੀੜਾ ਚੁੱਕਿਆ ਹੈ। ਅਸੀਂ ਉਮੀਦ ਕਰਦੇ ਹਾਂ ਕਿ ਇਹ ਮੁਹਿੰਮ ਲੋਕਾਂ ਦੇ ਹਿਤਾਂ ਦੀ ਰਾਖੀ ਕਰਦੀ ਹੋਈ ਇਸੇ ਤਰ੍ਹਾਂ ਹੀ ਜਾਰੀ ਰਹੇਗੀ। ਸਪੀਕਰ ਸਾਹਿਬ, ਜਿਹੜਾ ਪੰਜਾਬ ਦਾ ਬਜਟ ਹੈ, ਇਸ ਵਿੱਚ ਖੇਤੀਬਾੜੀ ਦੇ ਸਬੰਧ ਵਿੱਚ ਬੜੀਆਂ ਗੱਲਾਂ ਕੀਤੀਆਂ ਗਈਆਂ ਹਨ। ਪ੍ਰੰਤੂ ਖੇਤੀ ਮਜ਼ਦੂਰ ਦੇ ਸਬੰਧ ਵਿੱਚ ਅੰਕੜੇ ਬਹੁਤੇ ਤਸੱਲੀਬਖਸ਼ ਨਹੀਂ ਹਨ। ਅੱਜ ਮਜ਼ਦੂਰ ਅਤੇ ਕਿਸਾਨ ਖੁਦਕੁਸ਼ੀਆਂ ਵੱਲ ਜਾ ਰਹੇ ਹਨ। ਲਗਾਤਾਰ ਖੇਤੀਬਾੜੀ ਦੀ ਲਾਗਤ ਕੀਮਤ ਵੱਧਦੀ ਜਾ ਰਹੀ ਹੈ ਅਤੇ ਉਤਪਾਦਕ ਕੀਮਤ ਘੱਟਦੀ ਜਾ ਰਹੀ ਹੈ। ਬਜਟ ਵਿੱਚ ਇਸ ਬਾਰੇ ਬਹੁਤਾ ਤਸੱਲੀਬਖਸ਼ ਜਵਾਬ ਨਹੀਂ ਦਿੱਤਾ ਗਿਆ। ਨਾਲ ਦੀ ਨਾਲ ਸਪੀਕਰ ਸਾਹਿਬ, ਇੰਡਸਟਰੀ ਬਾਰੇ ਵੀ ਬਜਟ ਵਿੱਚ ਜ਼ਿਕਰ ਕੀਤਾ ਗਿਆ ਹੈ। ਪਿਛਲੀ ਸਰਕਾਰ ਵੇਲੇ 500 ਕਰੋੜ ਰੁਪਿਆ ਰੱਖਿਆ ਗਿਆ ਸੀ ਕਿ ਅਸੀਂ ਇੰਡਸਟਰੀ ਨੂੰ ਪ੍ਰਫੁਲਿਤ ਕਰਾਂਗੇ ਪ੍ਰੰਤੂ ਪੰਜ ਸਾਲਾਂ ਵਿਚ ਇਨ੍ਹਾਂ ਨੇ ਆਪਣਾ ਵਾਅਦਾ ਪੂਰਾ ਨਹੀਂ ਕੀਤਾ ਅਤੇ ਨਵੀਂ ਸਰਕਾਰ ਨੇ ਵੀ ਇੰਡਸਟਰੀ ਨੂੰ ਪ੍ਰਫੁਲਿਤ ਕਰਨ ਦੀ ਬਜਾਏ ਜਿਹੜੀਆਂ ਘਾਟੇ ਵਿਚ ਇੰਡਸਟਰੀਆਂ ਚੱਲ ਰਹੀਆਂ ਹਨ, ਉਨ੍ਹਾਂ ਨੂੰ ਬੰਦ ਕਰਨ ਦੇ ਸੰਕੇਤ ਦਿੱਤੇ ਹਨ, ਜਿਸ ਨਾਲ ਪੰਜਾਬ ਦੇ ਲੋਕਾਂ ਵਿੱਚ ਬੇਰੁਜ਼ਗਾਰੀ ਵਧੇਗੀ। ਲੋਕ ਘਬਰਾਏ ਹੋਏ ਹਨ ਕਿ ਜਿਹੜੇ ਮਜ਼ਦੂਰ ਫੈਕਟਰੀਆਂ ਵਿਚ ਕੰਮ ਕਰਦੇ ਹਨ, ਉਨ੍ਹਾਂ ਦਾ ਕੀ ਭਵਿਖ ਹੋਵੇਗਾ। ਨਾਲ ਦੀ ਨਾਲ ਜਿਹੜਾ ਇਹ ਬਜਟ ਹੈ, ਉਹ ਲੋਕਾਂ ਨੂੰ ਟੈਕਸ ਵੱਲ ਜ਼ਿਆਦਾ ਲਿਜਾ ਰਿਹਾ ਹੈ। ਇਹ ਟੈਕਸ ਹੈਲਥ, ਬਿਜਲੀ, ਸੀਵਰੇਜ, ਵਿੱਦਿਆ ਅਤੇ ਪੁਲਾਂ ਦੇ ਉਪਰ ਹੀ ਲਾਇਆ ਜਾ ਰਿਹਾ ਹੈ, ਪ੍ਰੰਤੂ ਜਦੋਂ ਆਪਾਂ ਦੂਸਰੇ ਪੱਖਾਂ ਵੱਲ ਦੇਖੀਏ ਤਾਂ ਟੈਕਸ ਲਾਉਣੇ ਜ਼ਰੂਰੀ ਵੀ ਹਨ। ਲੀਹੋਂ ਲੱਥੀ ਜਿਹੜੀ ਪੰਜਾਬ ਸਰਕਾਰ ਦੀ ਗੱਡੀ ਹੈ, ਉਸ ਨੂੰ ਲੀਹ ਤੇ ਲਿਆਉਣ ਲਈ ਭਾਵੇਂ ਟੈਕਸ ਜ਼ਰੂਰੀ ਹੈ ਪ੍ਰੰਤੂ ਟੈਕਸ ਜਿਹੜੇ 4000 ਕਰੋੜ ਰੁਪਏ ਦੇ ਲਗਾਤਾਰ ਸਾਲ ਦੇ ਸਾਲ ਚੋਰੀ ਹੋ ਰਹੇ ਹਨ, ਉਨ੍ਹਾਂ ਨੂੰ ਰੋਕਣ ਦਾ ਇਸ ਦੇ ਵਿੱਚ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਨਿੱਜੀ ਕਰਨ ਵੱਲ ਇਹ ਬਜਟ ਬਹੁਤ ਹੀ ਸਪੱਸ਼ਟ ਨੀਤੀ ਅਪਨਾ ਰਿਹਾ ਹੈ। ਨਿੱਜੀ ਕਰਨ ਲਈ ਜਿਹੜੇ ਰੂਟ ਹਨ, ਬੱਸਾਂ ਹਨ, ਫੈਕਟਰੀਆਂ ਹਨ, ਉਹ ਪ੍ਰਾਈਵੇਟ ਹੱਥਾਂ ਵਿੱਚ ਦਿੱਤੀਆਂ ਜਾਣਗੀਆਂ। ਇਸ ਦੇ ਨਾਲ ਹੀ ਟਰਾਂਸਪੋਰਟ ਡਿਪਾਰਟਮੈਂਟ ਵਿੱਚ ਕੰਮ ਕਰਨ ਵਾਲੇ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਨੂੰ ਰੋਜ਼ਗਾਰ ਦੇਣ ਦਾ ਕੋਈ ਭਰੋਸਾ ਨਹੀਂ ਦਿੱਤਾ ਗਿਆ। ਟਰਾਂਸਪੋਰਟ ਡਿਪਾਰਟਮੈਂਟ ਜਿਹੜਾ ਘਾਟੇ ਵਾਲੇ ਪਾਸੇ ਜਾ ਰਿਹਾ ਹੈ, ਉਹ ਸਿਰਫ ਮਿਸ-ਮੈਨੇਜਮੈਂਟ ਕਰਕੇ ਹੋਇਆ ਹੈ ਕਿਉਂਕਿ ਅੱਜ ਤੋਂ ਦਸ ਸਾਲ ਪਹਿਲਾਂ ਜਦ ਇਹ ਅਦਾਰੇ ਚੱਲ ਰਹੇ ਸਨ ਤਾਂ ਉਹ ਨਫ਼ੇ ਵਿੱਚ ਚੱਲ ਰਹੇ ਸਨ ਪ੍ਰੰਤੂ ਹੁਣ ਇਹ ਘਾਟੇ ਵਿੱਚ ਜਾ

[ਸਰਦਾਰ ਗੁਰਜੰਟ ਸਿੰਘ]

ਰਹੇ ਹਨ। ਜਦੋਂ ਕਿ ਜੇ ਅਸੀਂ ਆਪਣੇ ਗਵਾਂਢੀ ਸੂਬੇ ਹਰਿਆਣੇ ਵੱਲ ਨਜ਼ਰ ਮਾਰੀਏ ਤਾਂ ਉਥੇ ਜਿਹੜੀ ਟਰਾਂਸਪੋਰਟ ਹੈ ਉਹ ਨਫ਼ੇ ਵਿੱਚ ਜਾ ਰਹੀ ਹੈ। ਸਾਡਾ ਪੰਜਾਬ ਜਿਹੜਾ ਹੈ, ਉਹ ਉਨ੍ਹਾਂ ਨਾਲੋਂ ਵੱਡਾ ਹੈ ਅਤੇ ਨਾਲੇ ਹਰ ਪੱਖੋਂ ਆਪਣੇ ਆਪ ਨੂੰ ਅੱਗੇ ਸਮਝਦਾ ਹੈ ਪ੍ਰੰਤੂ ਅੱਜ ਅਸੀਂ ਘਾਟੇ ਵਾਲੇ ਪਾਸੇ ਕਿਉਂ ਜਾ ਰਹੇ ਹਾਂ, ਇਸ ਦੇ ਬਾਰੇ ਬਜਟ ਕੋਈ ਬਹੁਤੀ ਸਪੱਸ਼ਟ ਨੀਤੀ ਨਹੀਂ ਅਪਨਾ ਰਿਹਾ।

ਵਿੱਦਿਆ ਦੇ ਪੱਖੋਂ ਬਜਟ ਵਿੱਚ ਪ੍ਰਾਇਮਰੀ ਵਿੱਦਿਆ ਦੇ ਸਬੰਧ ਵਿੱਚ ਜ਼ਿਆਦਾ ਦੱਸਿਆ ਗਿਆ ਹੈ ਲੇਕਿਨ ਹਾਇਰ ਵਿੱਦਿਆ ਬਾਰੇ ਬਜਟ ਦੇ ਵਿੱਚ ਕੋਈ ਤਜਵੀਜ਼ ਜਾਂ ਪੈਸਾ ਨਹੀਂ ਰੱਖਿਆ ਗਿਆ। ਪ੍ਰਾਇਮਰੀ ਵਿੱਦਿਆ ਦੇ ਬਾਰੇ ਦੱਸਿਆ ਗਿਆ ਹੈ ਕਿ ਪ੍ਰਾਇਮਰੀ ਵਿੱਦਿਆ, ਜਿਹੜੇ ਸਰਪੰਚ ਹਨ, ਪਿੰਡ ਦੀ ਪੰਚਾਇਤ ਹੈ, ਉਨ੍ਹਾਂ ਦੇ ਹੱਥਾਂ ਦੇ ਵਿੱਚ ਦੇ ਦਿੱਤੀ ਜਾਵੇਗੀ। ਇਸ ਨਾਲ ਭਾਵੇਂ ਪੰਚਾਇਤਾਂ ਨੂੰ ਵੱਧ ਅਧਿਕਾਰ ਤਾਂ ਮਿਲ ਜਾਣਗੇ ਪਰ ਇੱਕ ਗੱਲ ਜ਼ਰੂਰ ਹੈ ਕਿ ਜਿਹੜੇ ਲੋਕਾਂ ਨੇ ਉਸ ਮੌਕੇ ਪੰਚਾਇਤ ਨੂੰ ਵੋਟ ਨਾ ਪਾਈ ਹੋਵੇ, ਉਨ੍ਹਾਂ ਨੂੰ ਉਹ ਜ਼ਿਆਦਾ ਸਹਿਯੋਗ ਨਹੀਂ ਦੇਣਗੇ। ਇਸ ਲਈ ਇਸ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ।

ਇਸ ਬਜਟ ਦੇ ਵਿੱਚ ਸਬਸਿਡੀਆਂ ਜਿਹੜੀਆਂ ਹਨ, ਉਹ ਵਾਪਸ ਲੈ ਲਈਆਂ ਗਈਆਂ ਹਨ। ਜਿਥੇ ਇਹ ਰਸਤਾ ਲੋਕਾਂ ਨੂੰ ਆਰਥਿਕ ਸੰਕਟ ਵੱਲ ਲੈ ਜਾਵੇਗਾ, ਉਥੇ ਮੁਲਾਜ਼ਮਾਂ ਨਾਲ ਜਿਹੜੇ ਵਾਅਦੇ ਕੀਤੇ ਸਨ, ਉਨ੍ਹਾਂ ਤੋਂ ਵੀ ਦੂਰ ਜਾ ਰਿਹਾ ਹੈ। ਨਤੀਜੇ ਵਜੋਂ ਇਹ ਜਿਹੜਾ ਬਜਟ ਹੈ, ਇਸ ਤੋਂ ਇਹ ਪਤਾ ਲਗਦਾ ਹੈ ਕਿ ਪਹਿਲੀ ਬੀ.ਜੇ.ਪੀ. ਦੀ ਸਰਕਾਰ ਨੇ, ਸਪੀਕਰ ਸਾਹਿਬ, ਬੀ.ਜੇ.ਪੀ. ਦੀ ਐਨ.ਡੀ.ਏ. ਸਰਕਾਰ ਨੇ ਦਿੱਲੀ ਤੋਂ ਹਰ ਸਟੇਟ ਨੂੰ ਚਿੱਠੀ ਭੇਜੀ ਸੀ ਕਿ ਜਿਹੜਾ ਬਜਟ ਹੈ, ਉਹ ਤੁਸੀਂ ਇਸ ਨੀਤੀ ਤਹਿਤ ਬਣਾਉਣਾ ਹੈ, ਪ੍ਰਾਈਵੇਟਾਈਜੇਸ਼ਨ ਵੱਲ ਜ਼ਿਆਦਾ ਧਿਆਨ ਦੇਣਾ ਹੈ। ਇਸ ਸਰਕਾਰ ਨੇ ਤਾਂ ਸਿਰਫ਼ ਲਾਗੂ ਹੀ ਕੀਤਾ ਹੈ। ਮੇਰੇ ਭਰਾ ਜਿਹੜੇ ਸੱਜੇ ਪਾਸੇ ਬੈਠੇ ਹਨ, ਇਨ੍ਹਾਂ ਨੇ ਬਹੁਤ ਸਿਆਣਪ ਕੀਤੀ ਕਿ ਉਹ ਚਿੱਠੀ ਇਨ੍ਹਾਂ ਨੇ ਲਾਗੂ ਨਹੀਂ ਕੀਤੀ ਪ੍ਰੰਤੂ ਅੱਜ ਹੂਬਹੂ ਇਸ ਬਜਟ ਦੇ ਵਿੱਚ ਉਹ ਨੀਤੀ ਲਾਗੂ ਕੀਤੀ ਗਈ ਹੈ। ਜਿਹੜਾ ਟੈਕਸ ਚੋਰੀ ਹੋ ਰਿਹਾ ਹੈ, ਉਹ 2500 ਕਰੋੜ ਰੁਪਏ ਦਾ ਹੈ ਅਤੇ ਸਾਡੇ ਟੈਕਸ ਜਿਹੜੇ ਹਨ, ਉਹ ਹਾਲੇ ਵੀ ਕੁਝ ਘਰਾਣਿਆਂ ਵੱਲ ਖੜ੍ਹੇ ਹਨ, ਜਿਸ ਨੂੰ ਰਿਕਵਰ ਕਰਨ ਦੀ ਸਰਕਾਰ ਨੇ ਕੋਈ ਵੀ ਤਜਵੀਜ਼ ਇਸ ਬਜਟ ਵਿੱਚ ਨਹੀਂ ਰੱਖੀ। ਅਸੀਂ ਮਾਲਵੇ ਦੇ ਖੇਤਰ ਵਿਚੋਂ ਜਿੱਤ ਕੇ ਆਏ ਹਾਂ। ਪਹਿਲਾਂ ਉਥੇ 27 ਲੱਖ ਗੰਢਾਂ ਕਪਾਹ ਹੁੰਦੀ ਸੀ ਲੇਕਿਨ ਅੱਜ ਉਹ ਇਲਾਕਾ ਸੱਤ ਲੱਖ ਗੰਢਾਂ ਉਪਰ ਆ ਗਿਆ ਹੈ। ਇਸ ਨਾਲ ਫੈਕਟਰੀਆਂ ਜਿਹੜੀਆਂ ਹਨ, ਪਹਿਲਾਂ ਅਬੋਹਰ ਤੋਂ ਲੈ ਕੇ ਬੁਢਲਾਡੇ ਤੱਕ ਤਕਰੀਬਨ 317 ਫੈਕਟਰੀਆਂ ਚਲਦੀਆਂ ਹੁੰਦੀਆਂ ਸਨ, ਜਿਹੜੀਆਂ ਹੁਣ ਘਟ ਕੇ 42 ਜਾਂ 45 ਰਹਿ ਗਈਆਂ ਹਨ। ਉਸ ਨਾਲ ਸਾਡੇ ਮਜ਼ਦੂਰ ਬਿਲਕੁੱਲ ਬੇਕਾਰ ਹੋ ਗਏ ਹਨ ਅਤੇ 40-45 ਹਜ਼ਾਰ ਜਿਹੜੇ ਕਾਮੇ ਹਨ, ਉਹ ਅੱਜ ਆਪਣੀ ਰੋਟੀ ਤੋਂ ਹੱਥ ਧੋ ਕੇ ਬਹਿ ਗਏ ਹਨ। ਅੱਜ ਇਸ ਬਜਟ ਵਿੱਚ ਤਿੰਨ ਅਤੇ ਚਾਰ ਦਰਜੇ ਦੇ ਮੁਲਾਜ਼ਮਾਂ ਉਪਰ ਹੀ ਕਟੌਤੀ ਦੀ ਨੀਤੀ ਲਾਗੂ ਕੀਤੀ ਗਈ ਹੈ ਜਦੋਂ ਕਿ ਉਚ ਦਰਜੇ ਦੇ ਅਫ਼ਸਰ ਸਾਹਿਬਾਨ ਉਪਰ ਕੋਈ ਜ਼ਿਆਦਾ ਬੋਝ ਨਹੀਂ ਪਾਇਆ ਗਿਆ। ਲੋਕਾਂ ਨੇ ਇਸ ਆਸ ਨਾਲ ਵੋਟਾਂ ਪਾਈਆਂ ਸਨ ਕਿ ਬੇਰੁਜ਼ਗਾਰਾਂ ਨੂੰ ਰੋਜ਼ਗਾਰ ਮਿਲੇ ਪ੍ਰੰਤੂ ਸਰਕਾਰ ਵੱਲੋਂ ਜਿਹੜੀਆਂ ਖਾਲੀ ਪਈਆਂ ਪੋਸਟਾਂ ਹਨ, ਉਨ੍ਹਾਂ ਲਈ ਭਰਤੀ ਬੰਦ ਕਰ ਦਿੱਤੀ ਗਈ ਹੈ। ਇਸ ਦੇ ਨਾਲ ਤਰੱਕੀ ਵੀ ਬੰਦ ਹੋ ਜਾਵੇਗੀ। ਮੇਰੀ ਬੇਨਤੀ ਹੈ ਕਿ ਬਜਟ ਦੇ ਵਿੱਚ ਜਿਹੜੀਆਂ ਮੁਲਾਜ਼ਮਾਂ ਪ੍ਰਤੀ ਅਤੇ ਮਜ਼ਦੂਰਾਂ ਪ੍ਰਤੀ ਗੱਲਾਂ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਬਦਲਣ ਦੀ ਲੋੜ ਹੈ। ਬਹੁਤ-ਬਹੁਤ ਧੰਨਵਾਦ।

**ਸ਼੍ਰੀ ਸਪੀਕਰ** : ਇਸਤੋਂ ਬਾਅਦ ਸਰਦਾਰ ਬਲਵਿੰਦਰ ਸਿੰਘ ਭੂੰਦੜ । ਭੂੰਦੜ ਜੀ, ਤੁਹਾਡਾ ਸਿਰਫ ਪੰਜ ਮਿੰਟ ਦਾ ਸਮਾਂ ਰਹਿੰਦਾ ਹੈ ਤੁਹਾਡੀ ਪਾਰਟੀ ਵਲੋਂ ਦੋ ਘੰਟੇ ਇੱਕ ਮਿੰਟ ਸਮਾਂ ਲਿਆ ਜਾ ਚੁੱਕਿਆ ਹੈ । ਇਸ ਲਈ ਤੁਹਾਡੇ ਵਾਸਤੇ ਸਿਰਫ ਪੰਜ ਮਿੰਟ ਬਚਦੇ ਹਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)**: ਸਪੀਕਰ ਸਾਹਿਬ, ਪੰਜ ਮਿੰਟ ਬੋਲਣ ਦਾ ਤਾਂ ਕੋਈ ਫਾਇਦਾ ਨਹੀਂ ਹੈ। ਇੰਨੇ ਸਮੇਂ ਦੇ ਵਿਚ ਤਾਂ ਗੱਲ ਨਹੀਂ ਕਹੀ ਜਾ ਸਕਦੀ।

**ਸ਼੍ਰੀ ਸਪੀਕਰ** : ਤੁਸੀਂ 10 ਮਿੰਟ ਲੈ ਲਵੋ, 15 ਮਿੰਟ ਲੈ ਲਵੋ। ਤੁਸੀਂ ਬੋਲੋ। ਮੈਂ ਤੁਹਾਨੂੰ ਇਧਰੋਂ ਟਾਈਮ ਦੇ ਦਿਆਂਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ, ਬੜੀ ਮਿਹਰਬਾਨੀ। ਮੈਨੂੰ ਤਾਂ ਸਮਝ ਹੀ ਨਹੀ ਆਈ ਕਿ ਸਾਡਾ ਟਾਈਮ ਕਿਸ ਤਰ੍ਹਾਂ ਘੱਟ ਗਿਆ ਹੈ। ਚਲੋ ਤੁਸੀਂ ਉਧਰੋਂ ਕੱਟ ਕੇ ਸਾਨੂੰ ਟਾਈਮ ਦੇ ਦਿੱਤਾ ਹੈ, ਧੰਨਵਾਦ। ਸਪੀਕਰ ਸਾਹਿਬ, ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ, ਇਸ ਤੋਂ ਪਹਿਲਾਂ ਸਾਡੀ ਪਾਰਟੀ ਨੇ ਇਸ ਬਾਰੇ ਅੰਕੜੇ ਰੱਖੇ ਹਨ ਔਰ ਇਨ੍ਹਾਂ ਦੀ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਪਾਰਟੀ ਤਾਂ ਅੰਕੜੇ ਬਣਾਉਣ ਉਤੇ ਹੀ ਲਗੀ ਰਹਿੰਦੀ ਹੈ। ਸਭ ਕੁਝ ਇਸ ਵਿੱਚ ਦਿਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਬਜਟ ਦੇ ਅੰਕੜਿਆਂ ਵਿੱਚ ਨਾ ਪੈਂਦਾ ਹੋਇਆ ਕਿਉਂਕਿ ਇਸ ਤਰ੍ਹਾਂ ਤਾਂ ਬਹੁਤ ਲੰਮਾ ਸਮਾਂ ਲੱਗ ਜਾਵੇਗਾ। ਕੁਝ ਪੁਆਇੰਟਾਂ ਉਤੇ ਹੀ ਆਪਣੀ ਗੱਲ ਕਰਨੀ ਚਾਹਾਂਗਾ। ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ। ਇਸ ਦੇ ਪਹਿਲੇ ਪੈਰ੍ਹੇ ਵਿਚ ਹੀ ਬਹੁਤ ਕੁਝ ਕਿਹਾ ਗਿਆ ਹੈ। ਤੀਜੇ ਪੈਰ੍ਹੇ ਵਿਚ ਕਿਹਾ ਗਿਆ ਹੈ ਕਿ ਕਾਂਗਰਸ ਸਰਕਾਰ ਵੱਲੋਂ ਗਰੀਬੀ ਦੇ ਖਾਤਮੇ,ਸਮਾਜਿਕ ਨਿਆਂ ਅਤੇ ਦਲਿਤਾਂ ਦੀ ਭਲਾਈ ਕੀਤੀ ਜਾਵੇਗੀ। ਇਹ ਇਨ੍ਹਾਂ ਦੀ ਵਚਨਬੱਧਤਾ ਹੈ ਔਰ ਇਨ੍ਹਾਂ ਦਾ ਟੀਚਾ ਹੈ। ਜੋ ਇਨ੍ਹਾਂ ਨੇ ਸ਼ੁਰੂ ਕੀਤਾ ਹੈ। ਫਿਰ ਕਿਹਾ ਗਿਆ ਹੈ ਕਿ ਇਨ੍ਹਾਂ ਨੂੰ ਲਾਗੂ ਕਿਵੇਂ ਕਰਨਾ ਹੈ। ਚੌਥਾ ਮਹੀਨਾ ਹੋ ਗਿਆ ਹੈ ਸਰਕਾਰ ਆਈ ਨੂੰ ਤੇ ਸਾਡੇ ਬਾਰੇ ਜਿੰਨਾ ਜ਼ੋਰ ਲੱਗਿਆ ਹੈ ਸਾਡੇ ਵਿਰੁਧ ਕਿਹਾ ਗਿਆ ਹੈ ਉਸ ਬਾਰੇ ਮੈਂ ਸੋਚਦਾ ਹਾਂ ਕਿ ਮੈਂ ਤਾਂ ਇਥੇ ਨਹੀਂ ਸੀ ਪਰ ਪਤਾ ਨਹੀਂ ਕੀ ਗੱਲ ਹੋਈ ਹੈ। ਪਤਾ ਨਹੀਂ ਗੱਲ ਸੱਚੀ ਹੀ ਹੋਵੇ। ਜੇ ਸੱਚੀ ਹੈ ਤਾਂ ਬਹੁਤ ਮਾੜੀ ਗੱਲ ਹੈ ਕਿ ਸਾਰੇ ਪੰਜਾਬ ਦਾ ਖਜ਼ਾਨਾ ਲੁੱਟਿਆ ਗਿਆ, ਖਜ਼ਾਨਾ ਖਾਲੀ ਹੋ ਗਿਆ। ਏਨੇ ਕਰੋੜ ਰੁਪਏ ਦਾ ਕਰਜ਼ਾ ਪੰਜਾਬ ਦੇ ਸਿਰ ਉਤੇ ਚੜ੍ਹ ਗਿਆ। ਬਜਟ ਵਿਚ ਇੰਨਾ ਘਾਟਾ ਪੈ ਗਿਆ ਹੈ, ਇਹ ਗੱਲਾਂ ਤਾਂ ਠੀਕ ਹਨ। ਬਜਟ ਦਾ ਘਾਟਾ ਵੀ ਠੀਕ ਹੈ, ਸਟੇਟ ਦੇ ਉਤੇ ਕਰਜ਼ਾ ਵਧਣ ਦੀ ਗੱਲ ਵੀ ਠੀਕ ਹੈ। ਸਪੀਕਰ ਸਾਹਿਬ, ਮੈਂ ਆਪਣੇ ਵਲੋਂ ਕੁਝ ਨਾ ਕਹਿੰਦਾ ਹੋਇਆ, ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜੋ ਬਜਟ ਵਿਚ ਕਿਹਾ ਗਿਆ ਹੈ। ਇਸ ਵਿਚ ਸਾਰਾ ਸਾਡੇ ਉਤੇ ਹੀ ਬਲੇਮ ਕੀਤਾ ਗਿਆ ਹੈ। ਸਾਡੀ ਪਾਰਟੀ ਨੂੰ ਇਸ ਦਾ ਦੋਸ਼ ਦਿੱਤਾ ਜਾਂਦਾ ਹੈ, ਬਲੇਮ ਕੀਤਾ ਜਾਂਦਾ ਹੈ। ਇਸ ਦੇ ਬਾਰੇ ਮੈ ਪਹਿਲਾਂ ਬੇਨਤੀ ਕਰਨੀ ਚਾਹਾਂਗਾ ਬਾਕੀ ਗੱਲ ਫਿਰ ਕਰਾਂਗਾ। ਸਪੀਕਰ ਸਾਹਿਬ, ਜੋ ਬਜਟ ਦਾ ਘਾਟਾ ਹੈ, ਇਸ ਬਾਰੇ ਮੇਰੇ ਤੋਂ ਪਹਿਲਾਂ ਕਈਆਂ ਨੇ ਅੰਕੜੇ ਦਿੱਤੇ ਹਨ ਪਰ ਮੈਂ ਜ਼ਿਆਦਾ ਅੰਕੜਿਆਂ ਵਿਚ ਨਹੀਂ ਪੈਂਦਾ ਕਿਉਕਿ ਜ਼ਿਆਦਾ ਸਮਾਂ ਲਗ ਸਕਦਾ ਹੈ ਜੋ ਤੁਸੀ ਇਸ ਸਰਕਾਰ ਤੇ (ਪਹਿਲੀ ਸਰਕਾਰ ਤੇ ) 2002 ਦੇ ਵਿਚ ਵਾਈਟ ਪੇਪਰ ਇਸ਼ੂ ਕੀਤਾ ਹੈ, ਇਹ ਰਿਪੋਰਟ ਦੱਸਦੀ ਹੈ ਕਿ ਸਟੇਟ ਘਾਟੇ ਵਿਚ ਕਦੋਂ ਜਾਣ ਲੱਗੀ ਹੈ। ਰਿਪੋਰਟ ਦੇ ਵਿਚ ਪੇਜ 33 ਉਤੇ ਰੈਵੇਨਿਊ ਦੇ ਘਾਟੇ ਬਾਰੇ ਕਿਹਾ ਗਿਆ ਹੈ, ਮੈਂ ਸਾਰੇ ਬਾਰੇ ਤਾਂ ਨਹੀਂ ਕਹਾਂਗਾ ਕਿਉਂਕਿ ਇਹ ਕਾਫੀ ਲੰਮਾ ਹੋ ਜਾਵੇਗਾ। ਰਾਜ ਦਾ ਮਾਲੀ ਘਾਟਾ ਜੋ ਸਾਲ 1991-92 ਵਿੱਚ 480.87 ਕਰੋੜ ਰੁਪਏ ਸੀ, ਉਹ 1996-97 ਵਿਚ 1357 ਕਰੋੜ ਰੁਪਏ ਸੀ। ਇਹ ਦੋਨੋਂ ਫਿਗਰਾਂ ਸਾਡੇ ਰਾਜ ਦੀਆਂ ਨਹੀਂ ਹਨ। ਇਸ ਦੇ ਵਿਚੋਂ ਇਕ ਫਿਗਰ ਗਵਰਨਰੀ ਰਾਜ ਦੀ ਹੈ ਔਰ ਦੂਜੀ ਕਾਂਗਰਸ ਸਰਕਾਰ ਦੇ ਵੇਲੇ ਦੀ ਹੈ। ਤੁਹਾਡੇ ਵੇਲੇ ਦੀ ਹੈ, ਜਦੋਂ ਤੁਹਾਡੀ ਸਰਕਾਰ ਸੀ। ਸਪੀਕਰ ਸਾਹਿਬ, ਤੁਸੀਂ ਬਹੁਤ ਸਤਿਕਾਰਯੋਗ ਤੇ ਸੂਝਵਾਨ ਨੇਤਾ ਹੋ ਔਰ ਤੁਸੀਂ ਉਸ ਵੇਲੇ ਫਾਈਨਾਂਸ ਮਨਿਸਟਰ ਸੀ ਪਰ ਇਹ ਸਾਨੂੰ ਕਹਿੰਦੇ ਹਨ ਕਿ ਖਜ਼ਾਨਾ ਖਾਲੀ ਕਰ ਦਿੱਤਾ ਹੈ ਜਾਂ ਫਿਰ ਬਾਦਲ ਸਾਹਿਬ ਨੇ ਸੰਗਤ ਦਰਸ਼ਨ ਤੇ ਖਜ਼ਾਨਾ ਖਾਲੀ ਕਰ ਦਿੱਤਾ ਹੈ। ਜਿਹੜੀ ਵੈਲਫੇਅਰ ਸਟੇਟ ਹੁੰਦੀ ਹੈ, ਉਸ ਦੀ ਡਿਊਟੀ ਹੁੰਦੀ ਹੈ ਕਿ ਲੋਕਾਂ ਦੇ ਲਈ ਕੁਝ ਕਰੇ। ਸਪੀਕਰ ਸਾਹਿਬ, ਤੁਸੀਂ ਫਰੀਡਮ ਫਾਈਟਰ ਹੋ, ਸਾਰਿਆਂ ਤੋਂ ਸੀਨੀਅਰ ਹੋ ਅਤੇ ਸਭ ਤੋਂ ਉਚੀ ਸੀਟ ਤੇ ਬੈਠੇ ਹੋ। ਤੁਸੀਂ ਵੀ 1357 ਕਰੋੜ ਰੁਪਏ ਦਾ ਘਾਟਾ ਹੋਣ ਦੇ ਬਾਵਜੂਦ ਕੁਝ ਨਹੀਂ ਕਰ ਸਕੇ। ਮੈਂ ਤੁਹਾਡੇ ਸਾਰੇ ਬਜਟ ਪੜ੍ਹੇ ਹਨ ਅਤੇ ਤੁਸੀਂ 1996-97 ਵਿਚ ਕਿਹਾ ਸੀ ਕਿ ਮੈਂ ਵਿਧਾਨ ਸਭਾ ਵਿਚ ਪੰਜਵਾਂ ਬਜਟ ਪੇਸ਼ ਕਰ ਰਿਹਾ ਹਾਂ ਅਤੇ ਉਸ ਵਿਚ ਵੀ ਤੁਸੀਂ 213 ਕਰੋੜ ਰੁਪਏ ਦੀਆਂ ਰਿਆਇਤਾਂ ਦਿੱਤੀਆਂ ਸੀ । ਇਹ ਵੈਲਫੇਅਰ ਸਟੇਟ ਦੀ ਡਿਊਟੀ ਹੁੰਦੀ ਹੈ, ਮੈਂ ਕਹਿੰਦਾ ਹਾਂ ਕਿ ਜੇ ਉਸ ਸਰਕਾਰ ਨੇ ਰਿਆਇਤਾਂ ਦਿੱਤੀਆਂ ਤਾਂ ਅੱਛੀ ਗੱਲ ਕੀਤੀ ਸੀ। ਜੇ ਸਾਡੀ ਸਰਕਾਰ ਨੇ ਰਿਆਇਤਾਂ ਦੇ ਦਿੱਤੀਆਂ ਤਾਂ ਇਹ ਮਾੜੀ ਗੱਲ ਨਹੀਂ ਸੀ, ਅੱਛੀ ਗੱਲ ਸੀ। ਪਰ ਪੁਆਇੰਟ ਇਹ ਹੈ ਕਿ ਸਟੇਟ ਦੇ ਜ਼ਿੰਮੇ ਵੱਡਾ ਘਾਟਾ ਹੈ ਔਰ ਨਾਲ ਕਹਿਣ ਲੱਗ ਗਏ ਕਿ ਹੁਣ ਤਾਂ ਸਟੇਟ Under debet ਹੀ ਆ ਗਈ ਹੈ। ਇਹ ਜ਼ਿੰਮੇਵਾਰੀ ਕਿਸ ਦੀ ਹੈ ? ਇਹ ਜਿਹੜੀ ਤੁਹਾਡੀ ਸਰਕਾਰ ਦੀ ਰਿਪੋਰਟ ਹੈ, ਸਾਡੇ ਮਾਨਯੋਗ ਵਜ਼ੀਰ ਸਾਹਿਬ ਨੇ ਵਾਈਟ ਪੇਪਰ ਇਸ਼ੂ ਕੀਤਾ ਹੈ, ਇਸ ਵਾਈਟ ਪੇਪਰ ਦੇ ਵਿਚ ਪੇਜ਼-8 ਉਤੇ ਕਿਹਾ ਗਿਆ ਹੈ ਕਿ ਪੰਜਾਬ ਸਰਕਾਰ 1984-85 ਤੋਂ ਮਾਲੀ ਬੋਝ ਦੀ ਸਥਿਤੀ ਵਿਚ ਵਿਚਰਦੀ ਰਹੀ ਹੈ। ਇਹ ਗੱਲ 1984-85 ਤੋਂ ਸ਼ੁਰੂ ਹੋਈ ਹੈ। ਮੈਂ ਸਾਰੀ ਰਿਪੋਰਟ ਨਹੀਂ ਪੜ੍ਹਾਂਗਾ ਤਾਂ ਕਿ ਟਾਈਮ ਜਾਇਆ ਨਾ ਜਾਵੇ।

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਇਸ ਵਿਚ ਦੋ ਵੱਡੇ ਰੀਜ਼ਨ ਦੱਸੇ ਹਨ, ਤੀਸਰਾ ਮੈਂ ਦੇ ਦੇਵਾਂਗਾ। ਇਨ੍ਹਾਂ ਨੇ ਕਿਹਾ ਹੈ ਕਿ ਉਸ ਵੇਲੇ ਸਟੇਟ ਵਿਚ ਦਹਿਸ਼ਤਵਾਦ ਸੀ, ਇਹ ਲਾਈਨ ਪੜ੍ਹਨ ਵਾਲੀ ਹੈ : "....ਰਾਜ ਦੀ ਮਾਲੀ ਕਿੱਲਤ ਦਾ ਕਾਰਨ ਇਨ੍ਹਾਂ ਇਤਿਹਾਸਕ ਕਾਰਨਾਂ ਦਾ ਸਮੂਹਕ ਪ੍ਰਭਾਵ ਹੋਣ ਦੇ ਨਾਲ ਨਾਲ ਪੰਜਵੇਂ ਕੇਂਦਰੀ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਭਾਰਤ ਸਰਕਾਰ ਦੁਆਰਾ ਕਰਮਚਾਰੀਆਂ ਦੀ ਤਨਖਾਹ ਅਤੇ ਭੱਤਿਆਂ ਵਿਚ ਫਿਰਾਖਦਿਲੀ ਨਾਲ ਵਾਧਾ ਕਰਨ ਦਾ ਫੈਸਲਾ ਸੀ।" ਅੱਗੇ ਕੀ ਕਿਹਾ ਹੈ : "ਰਾਜ ਸਰਕਾਰ ਕੋਲ ਇਸ ਹੁਕਮ ਦਾ ਅਨੁਸਰਣ ਕਰਨ ਤੋਂ ਇਲਾਵਾ ਕੋਈ ਹੋਰ ਚਾਰਾ ਨਹੀਂ ਸੀ. . . . ." ਰਾਜ ਸਰਕਾਰ ਇਸ ਨੂੰ ਕਿਵੇਂ ਛੱਡ ਸਕਦੀ ਸੀ। ਇਕ ਤਾਂ ਅੱਤਵਾਦ ਦਾ ਸਮਾਂ, ਦੂਜਾ ਪੰਜਵੇਂ ਪੇਅ ਕਮਿਸ਼ਨ ਦੀਆ ਸਿਫਾਰਸ਼ਾਂ , ਇਹ ਮੈਂ ਨਹੀਂ ਕਹਿੰਦਾ, ਇਹ ਵਾਈਟ ਪੇਪਰ ਦੀ ਰਿਪੋਰਟ ਕਹਿੰਦੀ ਹੈ। ਤੀਜਾ ਕਾਰਨ ਕੀ ਸੀ, ਹਿੰਦੁਸਤਾਨ ਦਾ ਭੱਠਾ ਬਿਠਾ ਦਿਤਾ, ਪੰਜਾਬ ਦਾ ਭੱਠਾ ਬਿਠਾ ਦਿੱਤਾ, ਡਬਲਿਊ.ਟੀ.ਓ. ਤੇ ਹਿੰਦੁਸਤਾਨ ਦੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਦਸਤਖਤ ਕੀਤੇ। ਕਿਸੇ ਨਾਲ ਕੋਈ ਡਿਸਕਸ਼ਨ ਨਹੀਂ ਕੀਤੀ ਬੱਸ ਦਸਤਖਤ ਕਰ ਦਿਤੇ। ਅੱਜ ਸਾਰੇ ਹਿੰਦੁਸਤਾਨ ਵਿਚ, ਮੈਂ ਅੰਕੜੇ ਦੇ ਕੇ ਦੱਸ ਸਕਦਾ ਹਾਂ, ਇਸ ਦੀਆਂ ਗੱਲਾਂ ਹਨ। ਇਸ ਨਾਲ ਹਰੇਕ ਹਿੰਦੁਸਤਾਨੀ ਖਤਮ , ਕਿਰਸਾਨੀ ਵੀ ਖਤਮ ਔਰ ਬੇਰੁਜ਼ਗਾਰੀ ਬੇਤਹਾਸ਼ਾ ਵੱਧ ਚੁੱਕੀ ਹੈ। ਡਿਵੈਲਪਡ ਕੰਟਰੀਜ਼ ਦੇ ਟਰੈਪ ਵਿਚ ਡਿਵੈਲਪਿੰਗ ਕੰਟਰੀਜ਼ ਤੇ ਅੰਡਰ ਡਿਵੈਲਪਡ ਆ ਗਏ। ਡਬਲਿਊ.ਟੀ.ਓ., ਜਿਸ ਦੇ ਬਾਰੇ ਹੁਣ ਕੋਈ ਕੁਝ ਨਹੀਂ ਕਰ ਸਕਦਾ, ਇਸ ਦੇ ਨਾਲ ਕਿੰਨੀ ਵੱਡੀ ਪ੍ਰਾਬਲਮ ਆ ਗਈ ਹੈ। ਤੀਜਾ ਕਾਰਨ ਇਹ ਹੈ।

ਸਪੀਕਰ ਸਾਹਿਬ, ਹੁਣ ਮੈਂ ਟੈਕਸਾਂ ਬਾਰੇ ਗੱਲ ਕਰਨੀ ਚਾਹਾਂਗਾ ਆਨਰੇਬਲ ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਟੇਟ ਦੇ ਜਿੰਮੇ ਕਰਜਾ ਵੱਧ ਗਿਆ ਹੈ ਇਸ ਕਰਕੇ ਮੇਰੇ ਕੋਲ ਕੋਈ ਚਾਰਾ ਨਹੀਂ ਕਿ ਮੈਂ ਸਟੇਟ ਨੂੰ ਕੋੜੀ ਗੋਲੀ ਦੇਵਾਂ। ਇਸ ਕਰਕੇ ਮੈਨੂੰ ਇਹ ਹਾਰਸ਼ ਸਟੈਪ ਲੈਣੇ ਪਏ ਹਨ। ਮੈਂ ਕਹਿੰਦਾ ਹਾਂ ਕਿ ਕੁਨੀਨ ਦੀ ਕੌੜੀ ਗੋਲੀ ਜਿਥੇ ਬੁਖਾਰ ਉਤਾਰਦੀ ਹੋਵੇ, ਉਥੇ ਦੇਣੀ ਚਾਹੀਦੀ ਹੈ ਪਰ ਉਹ ਕੌੜੀ ਗੋਲੀ ਦਿੱਤੀ ਕਿਸ ਨੂੰ ਹੈ, ਜਿਨ੍ਹਾਂ ਬਾਰੇ ਪਹਿਲੇ ਪੈਰ੍ਹੇ ਵਿਚ ਕਿਹਾ ਹੈ ਕਿ ਅਸੀਂ ਵਚਨਬੱਧ ਹਾਂ। ਜੇ ਇਹ ਕੌੜੀ ਗੋਲੀ ਉਨ੍ਹਾਂ ਲੋਕਾਂ ਨੂੰ ਦਿੰਦੇ ਜਿੱਥੇ ਦੇਣੀ ਚਾਹੀਦੀ ਸੀ, ਜਿਥੇ ਬੁਖਾਰ ਉਤਰ ਸਕਦਾ ਸੀ ਤਾਂ ਤੇ ਫਾਇਦਾ ਸੀ ਪਰ ਦਲਿਤ ਵਰਗ ਦੀਆਂ ਰਿਆਇਤਾਂ ਬੰਦ ਕਰਕੇ ਜਿਹੜੀਆਂ ਸ਼ਗਨ ਸਕੀਮ, ਪੈਨਸ਼ਨਾਂ, ਬਿਜਲੀ ਦੀਆਂ ਰਿਆਇਤਾਂ ਉਨ੍ਹਾਂ ਨੂੰ ਦਿੱਤੀਆਂ ਸੀ, ਉਨ੍ਹਾਂ ਨੂੰ ਖਤਮ ਕਰਕੇ ਸਟੇਟ ਵਿਚ ਕੋਈ ਬਹੁਤਾ ਫਾਈਨਾਂਸ ਦਾ ਫਾਇਦਾ ਨਹੀਂ ਹੋਣਾ ਹੈ। ਹੁਣ ਜਿਵੇਂ ਕਿਸਾਨ ਦੀ ਗੱਲ ਹੈ, ਕਿਸਾਨ ਨੂੰ ਜੋ ਬਿਜਲੀ ਦੀ ਮੁਆਫੀ ਸੀ ਜਾਂ ਨਹਿਰੀ ਪਾਣੀ ਦੀ ਮੁਆਫੀ ਸੀ, ਜੇ ਉਹ ਖਤਮ ਕਰਦੇ ਹਨ ਤਾਂ ਇਸ ਨਾਲ ਸਟੇਟ ਨੂੰ ਕੋਈ ਬਹੁਤ ਫਾਇਦਾ ਨਹੀਂ ਹੋਣਾ। ਤੀਜਾ ਇਹ ਗੱਲ ਕਰਦੇ ਹਨ ਕਿ ਮੁਲਾਜ਼ਮ ਤਨਖਾਹਾਂ ਵੱਧ ਲੈ ਰਹੇ ਹਨ ਪਰ ਇਨ੍ਹਾਂ ਨੇ ਜੋ ਫਾਇਦਾ ਕੀਤਾ ਹੈ ਉਹ ਵੀ ਦੇਖੋ। ਸਾਰਾ ਮੁਲਾਜ਼ਮ ਵਰਗ ਵਿਰੋਧ ਕਰ ਰਿਹਾ ਹੈ। ਉਸ ਦਿਨ ਤੋਂ ਬਾਅਦ ਕੋਈ ਦਿਨ ਅਜਿਹਾ ਨਹੀਂ ਹੁੰਦਾ ਜਦੋਂ ਹਰ ਅਖਬਾਰ ਇਸ ਤਰ੍ਹਾਂ ਦੀਆਂ ਮੁਲਾਜ਼ਮਾਂ ਵੱਲੋਂ ਵਿਰੋਧਤਾ ਵਾਲੀਆਂ ਖਬਰਾਂ ਨਾਲ ਨਹੀਂ ਭਰਿਆ ਹੁੰਦਾ। ਜੇ ਸਖ਼ਤ ਦਵਾਈ ਦੇਣੀ ਸੀ ਤਾਂ ਕੀ ਉਹ ਤੀਜੇ-ਚੌਥੇ ਦਰਜੇ ਦੇ ਮੁਲਾਜ਼ਮਾਂ ਨੂੰ ਦੇਣੀ ਸੀ ਜਾਂ ਗਰੀਬ ਕਿਸਾਨ ਨੂੰ ਦੇਣੀ ਸੀ ਜਿਸ ਬਾਰੇ ਖੁਦ ਕਹਿੰਦੇ ਸੀ ਕਿ ਉਹ ਖੁਦਕਸ਼ੀਆਂ ਕਰ ਰਿਹਾ ਹੈ। ਜੇ ਕਿਸਾਨ ਖੁਦਕੁਸ਼ੀਆਂ ਕਰ ਰਿਹਾ ਹੈ ਤਾਂ ਕੀ ਉਸ ਉਤੇ ਹੋਰ ਬੋਝ ਪਾਉਣਾ ਸੀ ? ਕੀ ਇਸ ਨਾਲ ਸਟੇਟ ਦਾ ਖ਼ਜਾਨਾ ਵੱਧ ਜਾਵੇਗਾ ? ਦਲਿਤ ਵਰਗ ਸਭ ਤੋਂ ਵੱਧ ਗਰੀਬ ਹੈ ਅਤੇ ਟੈਕਸਾਂ ਦਾ ਬੋਝ ਇਕੁਅਲੀ ਸਭ ਤੇ ਪੈਣਾ ਹੈ। ਕੀ ਦਲਿਤ ਵਰਗ ਦੀਆਂ ਰਿਆਇਤਾਂ ਖਤਮ ਕਰਨ ਨਾਲ ਖ਼ਜਾਨੇ ਵਿਚ ਵਾਧਾ ਹੋਣਾ ਹੈ ? ਜਿਹੜੀ ਵੈਲਫੇਅਰ ਸਟੇਟ ਲਿਆ ਰਹੇ ਹੋ ਕੀ ਉਹ ਇਸ ਤਰ੍ਹਾਂ ਦੀ ਹੁੰਦੀ ਹੈ ? ਵੈਲਫੇਅਰ ਸਟੇਟ ਵਿਚ ਇਸ ਤਰ੍ਹਾਂ ਦੇ ਟੈਕਸ ਨਹੀਂ ਲਗਦੇ। ਕੀ ਗਰੀਬ ਨੂੰ ਪੀਣ ਦਾ ਪਾਣੀ ਦੇਣਾ ਸਾਡੀ ਡਿਊਟੀ ਨਹੀਂ ? ਕੀ ਵਧੀਆ ਪੜ੍ਹਾਈ ਦੇਣਾ ਸਾਡੀ ਡਿਊਟੀ ਨਹੀਂ ? ਅਸੀਂ ਵੈਲਫੇਅਰ ਸਟੇਟ ਕਹਾਉਂਦੇ ਹਾਂ ਅਤੇ ਨਾਲ ਹੀ ਕਹਿੰਦੇ ਹਾਂ ਕਿ ਯੂਜ਼ਰ ਚਾਰਜ ਲਾਉਣਾ ਹੈ। ਠੀਕ ਹੈ ਜੇ ਲਾਉਣਾ ਹੈ, ਜੇ ਇਹੀ ਕੰਮ ਕਰਨਾ ਹੈ, ਫਿਰ ਕਿਸੇ ਨੂੰ ਪੁੱਛਣ ਦੀ ਲੋੜ ਨਹੀਂ। ਫਿਰ ਪੁਲੀਟੀਕਲ ਆਦਮੀਆਂ ਦੀ ਜਾਂ ਅਸੀਂ ਜੋ ਵੋਟਾਂ ਲੈ ਕੇ ਆਏ ਹਾਂ, ਉਨ੍ਹਾਂ ਦੀ ਲੋੜ ਨਹੀਂ। ਫਿਰ ਤਾਂ ਪੜ੍ਹੇ ਲਿਖੇ ਲੋਕ ਹਨ, ਅਫ਼ਸਰ ਹਨ, ਉਹ ਬੈਠੇ ਹਨ, ਉਹ ਫੈਸਲਾ ਕਰ ਦੇਣ ਅਤੇ ਟੈਕਸ ਲਾ ਦਿਓ। ਘਾਟਾ ਪਿਆ ਹੈ ਤਾਂ ਡਾਂਗ ਨਾਲ ਉਗਰਾਹ ਲਓ। ਇਸ ਕਰਕੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਚਾਹੀਦਾ ਹੈ ਕਿ ਜੇ ਕਿਤੇ ਕੁਝ ਕਰਨਾ ਹੈ ਤਾਂ ਇਕ ਤਰੀਕਾ ਲਓ। ਇਹ ਤਿੰਨ ਚਾਰ ਗੱਲਾਂ ਜੋ ਮੈਂ ਕੀਤੀਆਂ ਹਨ, ਇਹ ਮੈਂ ਨਹੀਂ ਕਹਿੰਦਾ ਇਹ ਵਾਈਟ ਪੇਪਰ ਕਹਿੰਦਾ

ਹੈ। ਤੁਸੀਂ ਟਾਈਮ ਦੀ ਪਾਬੰਦੀ ਲਾ ਦਿਤੀ ਹੈ ਨਹੀਂ ਤਾਂ ਵਾਈਟ ਪੇਪਰ ਦੀ ਇਕੱਲੀ-ਇਕੱਲੀ ਗੱਲ ਪੜ੍ਹ ਕੇ ਸੁਣਾਉਣੀ ਸੀ। ਇਸ ਵਿਚ 1984-85 ਤੋਂ 1998 ਤੱਕ ਦਾ ਪੀਰੀਅਡ ਲਿਖਿਆ ਹੈ, ਇਹ ਪੀਰੀਅਡ ਸਾਡਾ ਨਹੀਂ। ਪੰਜ ਸਾਲ ਗਵਰਨਰ ਰਾਜ ਰਿਹਾ ਹੈ। ਕੁਝ ਸਾਲ ਅਸੀਂ ਬਾਈਕਾਟ ਦੇ ਵਿੱਚ ਰਹੇ। ਇਹ ਸਾਰਾ ਸਮਾਂ ਜਾਂ ਜੋ ਪੀਰੀਅਡ ਹੈ, ਇਸ ਵਿੱਚ ਅਕਾਲੀ ਦਲ ਤਾਂ ਇਸ ਹਾਊਸ ਵਿੱਚ ਹੀ ਨਹੀਂ ਸੀ। 1984-85 ਤੋਂ ਤਾਂ ਜੋ ਸੀਨੀਅਰ ਟਾੱਪ ਐਡਮਨਿਸਟਰੇਸ਼ਨ ਸੀ, ਉਹ ਐਡਮਨਿਸਟਰੇਸ਼ਨ ਹੈਵੀ ਰਹੀ ਹੈ। ਉਹ ਕਿੰਨੀ ਹੈਵੀ ਹੋਈ ਹੈ—ਸਾਲ 1984 ਤੋਂ 1998 ਤੱਕ ਆਈ.ਏ.ਐਸ. ਅਫ਼ਸਰ 165 ਤੋਂ 206 ਹੋਏ। ਆਈ.ਪੀ.ਐਸ. ਅਫਸਰ 112 ਤੋਂ 258 ਹੋਏ। ਉਸ ਸਮੇਂ ਵਿੱਚ ਪੁਲਿਸ ਦਾ ਜੋ ਖਰਚਾ ਸੀ, ਉਹ ਬਹੁਤ ਹੀ ਜ਼ਿਆਦਾ ਵਧ ਗਿਆ । ਉਸ ਤੇ ਕੋਈ ਲਗਾਮ ਨਹੀਂ ਰਹੀ। ਉਸ ਵਕਤ ਕੁਝ ਸੋਚਿਆ ਨਹੀਂ ਕਿ ਅਸੀਂ ਕੀ ਕਰਨਾ ਹੈ ? ਸਪੀਕਰ ਸਾਹਿਬ, ਦੁਨੀਆਂ ਦੀ ਕੋਈ ਅਜਿਹੀ ਇਮਾਰਤ ਨਹੀਂ ਜੋ ਥੱਲੇ ਤੋਂ ਪਤਲੀ ਹੋਵੇ ਅਤੇ ਉਪਰੋਂ ਭਾਰੀ ਹੋਵੇ। ਹਮੇਸ਼ਾਂ ਇਹੀ ਹੁੰਦਾ ਹੈ ਕਿ ਉਪਰੋਂ ਤਿਕੋਣ ਬਣਦੀ ਹੈ। ਇਮਾਰਤ ਥੱਲਿਓਂ ਹੈਵੀ ਹੁੰਦੀ ਹੈ ਤਾਂ ਕਿ ਠੀਕ ਰਹੇ। ਇਸੇ ਤਰ੍ਹਾਂ ਇਮਾਰਤ ਵਾਂਗੂ ਐਡਮਨਿਸਟਰੇਸ਼ਨ ਹੁੰਦੀ ਹੈ ਤਾਂ ਕਿ ਠੀਕ ਕੰਮ ਕਰੇ, ਲੇਕਿਨ ਇਹ ਉਪਰੋਂ ਭਾਰੀ ਹੁੰਦੀ ਜਾਂਦੀ ਹੈ ਅਤੇ ਥੱਲੋਂ ਤੋਂ ਬਾਰੀਕ ਹੁੰਦੀ ਜਾਂਦੀ ਹੈ। ਤੁਸੀਂ ਆਪਣੇ ਭਾਸ਼ਣਾਂ ਵਿੱਚ ਦਲੇਰੀ ਲਫਜ਼ ਵਰਤਿਆ ਹੈ। ਇਹ ਕਿਹਾ ਹੈ ਕਿ ਬਜਟ ਹਾਰਸ਼ ਹੈ, ਬੋਲਡ ਸਟੈਪ ਲਿਆ ਹੈ। ਬੋਲਡ ਸਟੈਪ ਤਾਂ, ਤਾਂ ਹੁੰਦਾ ਜੇਕਰ ਤੁਸੀਂ ਇਨ੍ਹਾਂ ਗੱਲਾਂ ਤੇ ਸਟੈਪ ਲੈਂਦੇ। ਜੋ ਕੁਝ ਘਟਾਉਣਾ ਹੈ,ਉਹ ਸਟੇਟ ਦੀ ਹੈਵੀ ਐਡਮਨਿਸਟਰੇਸ਼ਨ ਨੂੰ ਥਿਨ ਕਰਕੇ ਕਰਦੇ ਜਾਂ ਜਿਨ੍ਹਾਂ ਮਹਿਕਮਿਆਂ ਤੇ ਫਾਲਤੂ ਖਰਚੇ ਹੋ ਗਏ ਹਨ, ਉਨ੍ਹਾਂ ਤੋਂ ਬੱਚਤ ਕਰਨ ਦੀ ਕੋਸ਼ਿਸ਼ ਕਰਦੇ। ਕੀ ਕਦੇ ਹੈਵੀ ਐਡਮਨਿਸਟਰੇਸ਼ਨ ਤੇ ਹਾਰਸ਼ ਸਟੈਪ ਅਪਲਾਈ ਕਰਨ ਦੀ ਕੋਸ਼ਿਸ਼ ਕੀਤੀ ਹੈ ? ਜਿਨ੍ਹਾਂ ਮਹਿਕਮਿਆਂ ਤੇ ਫਾਲਤੂ ਖਰਚੇ ਹੋਏ ਹਨ, ਕੀ ਉਨ੍ਹਾਂ ਖਰਚਿਆਂ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਹੈ ? ਇੱਕ ਸਿਪਾਹੀ ਨੂੰ ਸਿਕਿਓਰਟੀ ਵਿਚੋਂ ਵਿਹਲਾ ਕਰਕੇ ਉਸ ਦੀ 4-5 ਹਜ਼ਾਰ ਰੁਪਏ ਤਨਖਾਹ ਦਾ ਖਰਚਾ ਦੂਸਰੇ ਪਾਸੇ ਲਗਾ ਕੇ ਤਾਂ ਕੋਈ ਬੱਚਤ ਨਹੀਂ ਹੁੰਦੀ। ਤਨਖਾਹ ਤਾਂ ਉਨੀ ਹੀ ਦੇਣੀ ਪੈਂਦੀ ਹੈ। ਸਾਲ 1980 ਦੇ ਵਿੱਚ ਖਰਚਾ 18 ਕਰੋੜ ਰੁਪਏ ਸੀ ਜੋ ਅੱਜ ਇੱਕ ਹਜ਼ਾਰ ਕਰੋੜ ਰੁਪਿਆ ਹੋ ਗਿਆ ਹੈ। ਜੋ ਅੱਜ ਤਨਖਾਹਾਂ ਦੇ ਵਿੱਚ ਖਰਚ ਹੋ ਰਿਹਾ ਹੈ, ਇਹ ਕਿਵੇਂ ਘਟਾਉਣਾ ਹੈ। ਚੰਗਾ ਹੁੰਦਾ ਜੇਕਰ ਇਹੋ ਜਿਹੇ ਤਰੀਕੇ ਸੋਚੇ ਜਾਂਦੇ। ਅੱਜ ਇਹ ਕਹਿੰਦੇ ਹਨ ਕਿ ਪੀ.ਐਸ.ਯੂਜ਼ ਘਾਟੇ ਦੇ ਵਿੱਚ ਜਾ ਰਹੀਆਂ ਹਨ। ਇਹ ਸਾਡੇ ਤੇ ਜ਼ਿੰਮੇਵਾਰੀ ਸੁੱਟਦੇ ਹਨ। ਇਹ ਜ਼ਿੰਮੇਵਾਰੀ ਸਾਡੇ ਤੇ ਨਹੀਂ ਹੈ। ਇਹ ਜ਼ਿੰਮੇਵਾਰੀ ਕਿਸੇ ਹੋਰ ਤੇ ਹੈ। ਸਾਲ 1984 ਤੋਂ ਬਾਅਦ ਅੱਤਵਾਦ ਦਾ ਸਮਾਂ ਸੀ। ਉਸ ਦਾ ਜ਼ਿੰਮੇਵਾਰ ਕੌਣ ਹੈ ? ਇਸ ਦਾ ਕਾਰਨ ਕੀ ਸੀ ? ਇਹ ਇੱਕ ਵੱਖਰੀ ਗੱਲ ਹੈ। ਮੈਂ ਇਸ ਤੇ ਵੀ ਤਿੰਨ-ਚਾਰ ਮਿੰਟ ਬੋਲਾਂਗਾ। ਜੇ.ਪੀ.ਐਸ. ਯੂਜ਼ ਦੇ ਵਿੱਚ ਬੁਰਾਈਆਂ ਹਨ ਤਾਂ ਸਟੇਟ ਦੇ ਲਈ ਕੋਈ ਚੰਗਾ ਕੰਮ ਕਰਨ ਵਾਸਤੇ ਬੁਰਾਈਆਂ ਹਨ। ਇਸ ਨੂੰ ਅਸੀਂ ਤਾਂ ਬਣਾ ਕੇ ਨਹੀਂ ਦਿੱਤਾ। ਸਾਡੀਆਂ ਪੀ.ਐਸ.ਯੂਜ਼ ਅੱਛਾ ਕੰਮ ਕਰਨ ਵਾਸਤੇ ਬਣਾਈਆਂ ਗਈਆਂ ਹਨ। ਸਾਲ 1966 ਤੋਂ ਪਹਿਲਾਂ ਅਕਾਲੀ ਦਲ ਦੀ ਸਰਕਾਰ ਕਦੇ ਨਹੀਂ ਬਣੀ। ਸਾਲ 1947 ਤੋਂ ਲੈ ਕੇ 1966 ਤੱਕ ਅਕਾਲੀ ਦਲ ਨਹੀਂ ਸੀ। ਉਸ ਸਮੇਂ ਦੌਰਾਨ ਕਾਂਟੀਨਿਯੂਅਸਲੀ ਕਾਂਗਰਸ ਸਰਕਾਰ ਰਹੀ ਹੈ। ਕਾਰਪੋਰੇਸ਼ਨਾਂ ਉਸ ਸਮੇਂ ਦੇ ਵਿੱਚ ਹੀ ਪੈਦਾ ਹੋਈਆਂ ਹਨ। ਮੈਕਸੀਮਮ ਕਾਰਪੋਰੇਸ਼ਨਾਂ ਅਤੇ ਬੋਰਡ ਉਸ ਸਮੇਂ ਵਿੱਚ ਹੀ ਹੋਂਦ ਵਿੱਚ ਆਏ ਲੇਕਿਨ ਜੋ ਘਾਟੇ ਹਨ, ਉਹ ਲਗਾਤਾਰ 15-20 ਸਾਲਾਂ ਤੋਂ ਚਲਦੇ ਆ ਰਹੇ ਹਨ। ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਹੈ, ਬਿਜਲੀ ਬੋਰਡ ਹੈ, ਪੀ.ਆਈ.ਡੀ.ਬੀ. ਹੈ ਜਾਂ ਦੂਸਰੀਆਂ ਹੋਰ ਕਾਰਪੋਰੇਸ਼ਨਾਂ ਹਨ, ਜਿਨ੍ਹਾਂ ਬਾਰੇ ਇਹ ਕਹਿੰਦੇ ਹਨ ਕਿ 39 ਜਾਂ 45 ਹਨ, ਇਨ੍ਹਾਂ ਦਾ ਕੀ ਮਤਲਬ ਹੈ ? ਪ੍ਰਾਈਵੇਟ ਬੱਸਾਂ ਇਸ ਲਈ ਸ਼ੁਰੂ ਕੀਤੀਆਂ ਸਨ ਤਾਂ ਕਿ ਲੋਕਾਂ ਨੂੰ ਸਹੀ ਟਾਈਮ ਤੇ ਵਧੀਆ ਤੇ ਸਸਤੀ ਸਰਵਿਸ ਮਿਲੇ। ਇਹ ਇੱਕ ਕੰਪੀਟੀਸ਼ਨ ਸੀ। ਕਾਰਪੋਰੇਸ਼ਨਾਂ ਦਾ ਕੰਮ ਵੀ ਇਸੇ ਲਈ ਸੀ। ਇਹ ਸਟੇਟ ਦੀ ਡਿਵੈਲਪਮੈਂਟ ਵਾਸਤੇ ਸੀ ਕਿ ਇਥੇ ਸਾਧਨ ਪੈਦਾ ਕਰਕੇ ਦੇਣ ਤਾਂ ਕਿ ਇੱਥੇ ਇੰਡਸਟਰੀ ਲੱਗੇ। ਬਿਜਲੀ ਬੋਰਡ ਦਾ ਵੀ ਇਹ ਕੰਮ ਸੀ ਕਿ ਸਟੇਟ ਦੇ ਵਿੱਚ ਵੱਧ ਬਿਜਲੀ ਪੈਦਾ ਕਰਕੇ, ਸਟੇਟ ਦੀ ਇਕਾਨਮੀ ਨੂੰ ਜਨਰੇਟ ਕੀਤਾ ਜਾਵੇ। (ਘੰਟੀ) ਸਪੀਕਰ ਸਾਹਿਬ, ਇਹ ਜੋ ਸਕੀਮਾਂ ਸਨ, ਚੰਗਾ ਹੁੰਦਾ ਜੇਕਰ ਇਹ ਇਨ੍ਹਾਂ ਵਿੱਚ ਹੋਰ ਸੁਧਾਰ ਕਰਦੇ। ਫੇਰ ਤਾਂ ਅਸੀਂ ਮੰਨਦੇ ਕਿ ਬੜੀ ਕਾਬਲ ਸਰਕਾਰ ਆਈ ਹੈ, ਸੁਧਾਰ ਕਰ ਰਹੀ ਹੈ, ਇਸ ਦੇ ਵਿੱਚ ਐਫੀਸ਼ੈਂਸੀ ਵਧਾ ਰਹੀ ਹੈ। ਜਿੱਥੇ ਕਿਧਰੇ ਜ਼ਰੂਰਤ ਹੁੰਦੀ, ਜਿਵੇਂ ਬਿਜਲੀ ਦੀ ਚੋਰੀ ਰੋਕਦੇ, ਲਾਈਨਾਂ ਦੀ ਜੋ ਵੇਸਟੇਜ ਹੋ ਰਹੀ ਹੈ, ਉਸ ਨੂੰ ਰੋਕਦੇ ਜਾਂ ਕੋਈ ਹੋਰ ਸੁਧਾਰ ਕਰਦੇ। ਲੇਕਿਨ ਜੇ ਆਪਾਂ ਪ੍ਰਾਈਵੇਟ ਵੱਲ ਹੀ ਸਾਰਾ ਕੁਝ ਲਿਜਾਣਾ ਹੈ ਤਾਂ ਵੈਲਫੇਅਰ ਸਟੇਟ ਕਿਸ ਤਰ੍ਹਾਂ ਹੋਏਗੀ। ਸੋਸ਼ਲ ਵੈਲਫੇਅਰ ਸਟੇਟ ਦਾ ਕੰਮ ਪ੍ਰਾਈਵੇਟ ਵੱਲ ਲਿਜਾਣਾ ਨਹੀਂ ਹੁੰਦਾ । ਸਪੀਕਰ

**[ਸਰਦਾਰ ਬਲਵਿੰਦਰ ਸਿੰਘ ਭੂੰਦੜ]**

ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਕਾਲੀ ਤਾਂ ਪਾਲਿਟਿਕਸ ਖੇਡਦੇ ਹਨ। ਜਦੋਂ ਬਾਹਰ ਜਾਂਦੇ ਹਨ ਤਾਂ ਹੋਰ ਗੱਲਾਂ ਕਰਦੇ ਹਨ ਜਦੋਂ ਅੰਦਰ ਆ ਜਾਂਦੇ ਹਨ ਤਾਂ ਹੋਰ ਗੱਲਾਂ ਕਰਦੇ ਹਨ। ਇੱਥੇ ਆ ਕੇ ਭੁੱਲ ਜਾਂਦੇ ਹਨ ਕਿ ਸਾਡੇ ਪਾਣੀਆਂ ਦੇ ਮਸਲੇ ਕੀ ਹਨ ? ਹੋਰ ਦੂਸਰੇ ਮਸਲੇ ਕੀ ਹਨ ? ਇਨ੍ਹਾਂ ਨੇ ਚੌਥਾ ਪੈਰ੍ਹਾ ਸਾਡੇ ਤੋਂ ਹੀ ਸ਼ੁਰੂ ਕੀਤਾ ਹੈ—ਘਾਟੇ ਦਾ ਵੀ ਅਤੇ ਪਾਣੀਆਂ ਦਾ ਵੀ। ਸਪੀਕਰ ਸਾਹਿਬ, ਅਸਲ ਵਿੱਚ ਜੋ ਸਾਡੇ ਸੂਬੇ ਦੀ ਸਮੱਸਿਆ ਹੈ, ਇਹ ਬਦਕਿਸਮਤੀ ਦੀ ਗੱਲ ਹੈ। ਚੰਗਾ ਹੁੰਦਾ ਜੋ ਅੱਜ ਸਾਡੇ ਸੀ.ਐਮ. ਸਾਹਿਬ ਕਹਿੰਦੇ ਹਨ ਜੇ ਇਹ ਗੱਲਾਂ ਸਾਲ 1974 ਦੇ ਵਿੱਚ ਕਹੀਆਂ ਹੁੰਦੀਆਂ। ਮੈਂ ਤਾਰੀਫ ਕਰਦਾ ਹਾਂ ਕਿ ਇਹ ਠੀਕ ਕਹਿ ਰਹੇ ਹਨ ਲੇਕਿਨ ਇਹ ਸਾਲ 1974 ਦੇ ਵਿੱਚ ਕਹਿਣਾ ਸੀ। ਐਮਰਜੰਸੀ ਦੇ ਵਿੱਚ ਪਾਣੀਆਂ ਦਾ ਮਸਲਾ ਸਾਡੇ ਖਿਲਾਫ ਹੋ ਗਿਆ ਸੀ। ਉਸ ਤੋਂ ਬਾਅਦ ਇਹ ਅਸੀਂ ਰੀ-ਓਪਨ ਕਰਵਾਇਆ। ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਰੀ-ਓਪਨ ਕਰਵਾਉਣ ਤੋਂ ਬਾਅਦ ਜੇ ਸੁਪਰੀਮ ਕੋਰਟ ਵਿਚੋਂ ਕੇਸ ਵਾਪਸ ਨਾ ਲਿਆ ਹੁੰਦਾ ਤਾਂ ਇੰਨਾ ਵੱਡਾ ਦੁਖਾਂਤ ਨਾ ਵਾਪਰਦਾ, ਇਹ ਸਾਰਾ ਕੁਝ ਨਾ ਹੁੰਦਾ । ਨਾ ਪੰਜਾਬ ਵਿੱਚ ਬੇਰੁਜ਼ਗਾਰੀ ਹੁੰਦੀ, ਨਾ ਪੰਜਾਬ ਘਾਟੇ ਵਿੱਚ ਹੁੰਦਾ, ਨਾ ਇੰਨਾ ਖੂਨ ਡੁਲ੍ਹਿਆ ਹੁੰਦਾ। ਮਹਾਰਾਜਾ ਸਾਹਿਬ , ਸਪੀਕਰ ਸਾਹਿਬ, ਜੋ ਅੱਛੀਆਂ ਗੱਲਾਂ ਹਨ, ਅਸੀਂ ਉਨ੍ਹਾਂ ਦੀ ਤਾਰੀਫ਼ ਕਰਦੇ ਹਾਂ। ਆਉ ਆਪਾਂ ਸਾਰੇ ਰਲ ਕੇ ਇਕੱਠੇ ਹੋ ਕੇ ਪਾਣੀ ਖਾਤਰ ਲੜੀਏ ਕਿ ਸਾਡੇ ਕੋਲ ਪਾਣੀ ਦਾ ਇੱਕ ਕਤਰਾ ਵੀ ਨਹੀਂ ਹੈ। ਤੁਸੀਂ ਠੀਕ ਕਹਿੰਦੇ ਹੋ ਕਿ ਸਾਡੇ ਕੋਲ ਪਾਣੀ ਦਾ ਇੱਕ ਕਤਰਾ ਨਹੀਂ ਹੈ। ਅਸੀਂ ਤੁਹਾਡੇ ਨਾਲ ਹਾਂ। ਲੇਕਿਨ ਉਹ ਵੀ ਸਮਾਂ ਸੀ ਜਦੋਂ ਕਹਿੰਦੇ ਸੀ ਕਿ ਫੌਜ ਲਾ ਕੇ ਨਹਿਰ ਕੱਢਣੀ ਹੈ। ਸਰਦਾਰ ਬੇਅੰਤ ਸਿੰਘ ਚਲੇ ਗਏ, ਬੜੇ ਨੇਕ ਇਨਸਾਨ ਸਨ। ਬੰਦੇ ਦੇ ਜਾਣ ਤੋਂ ਬਾਅਦ ਕਿਸੇ ਦੇ ਲਈ ਗਲਤ ਲਫਜ਼ ਨਹੀਂ ਕਹਿਣੇ ਚਾਹੀਦੇ। ਲੇਕਿਨ ਕੁਝ ਫੈਕਟਸ ਹਨ। ਕੀ ਉਸ ਦੇ ਵੇਲੇ ਨਹੀਂ ਕਿਹਾ ਗਿਆ ਕਿ ਆਓ, ਸਾਰੇ ਐਮ.ਐਲ.ਏ. ਬਾਹਵਾਂ ਖੜ੍ਹੀਆਂ ਕਰਕੇ ਕਹੋ ਕਿ ਆਪਾਂ ਦਿੱਲੀ ਤੋਂ ਫੌਜ ਲਿਆ ਕੇ ਨਹਿਰਾਂ ਕੱਢੀਏ . . . . . .

**Mr. Speaker :** Please conclude.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਕਨਕਲੂਡ ਕਰਨ ਲੱਗਾ ਹਾਂ। ਕ੍ਰਿਪਾ ਕਰਕੇ ਥੋੜ੍ਹਾ ਟਾਇਮ ਦੇ ਦਿਓ। ਸਪੀਕਰ ਸਾਹਿਬ, ਇਹ ਜਿਹੜੇ ਸਾਰੇ ਮਸਲੇ ਪੈਦਾ ਹੋਏ, ਇਹ ਇਨ੍ਹਾਂ ਦੀ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਦੇਣ ਹੈ। ਸ਼੍ਰੀ ਮੋਤੀ ਲਾਲ ਵੋਹਰਾ ਜੀ ਨੇ ਚੋਣਾਂ ਵੇਲੇ ਕਿਹਾ ਸੀ ਕਿ ਪਾਣੀ ਦੇ ਮਸਲੇ ਬਾਰੇ ਜੋ ਸੁਪਰੀਮ ਕੋਰਟ ਨੇ ਫੈਸਲਾ ਦਿਤਾ ਹੈ, ਉਸ ਨੂੰ ਮੰਨਾਂਗੇ। ਸੈਂਟਰ ਦੇ ਲੀਡਰ ਇਨ੍ਹਾਂ ਦੇ ਇਹ ਕਹਿ ਰਹੇ ਹਨ। ਮਹਾਰਾਜਾ ਸਾਹਿਬ ਕਹਿ ਰਹੇ ਹਨ ਕਿ ਪਾਣੀ ਦੀ ਬੂੰਦ ਤਕ ਵੀ ਨਹੀਂ ਦੇਵਾਂਗੇ ਪਰ ਇਨ੍ਹਾਂ ਦੇ ਲੀਡਰ ਸੋਨੀਆ ਗਾਂਧੀ ਜੀ ਕੀ ਕਹਿ ਰਹੇ ਹਨ। ਇਹ ਇਨ੍ਹਾਂ ਨੂੰ ਪਤਾ ਹੈ ਅਤੇ ਇਨ੍ਹਾਂ ਦਾ ਮਸਲਾ ਹੈ। ਲੇਕਿਨ ਇਹੀ ਮਸਲੇ ਹਨ, ਜਿਸ ਨੇ ਅਤਿਵਾਦ ਲਿਆਂਦਾ, ਤੁਸੀਂ ਆਪਣੇ ਵਾਈਟ ਪੇਪਰ ਵਿਚ ਰੀਜ਼ਨ ਦੱਸਿਆ ਹੈ ਕਿ ਘਾਟਾ ਕਿਉਂ ਸ਼ੁਰੂ ਹੋਇਆ ਸੀ। ਇਥੇ ਬਗਾਵਤ ਹੋਈ, ਜਿਸ ਨੂੰ ਦਬਾਉਣ ਲਈ ਕਰਜ਼ਾ ਲੈਣਾ ਪਿਆ, ਇਸ ਬਾਰੇ ਵਾਈਟ ਪੇਪਰ ਵਿਚ ਕਾਂਗਰਸ ਸਰਕਾਰ ਨੇ ਵੀ ਦੱਸਿਆ ਹੈ। ਇਸ ਕਾਰਨ ਹੀ ਇੰਡਸਟਰੀ ਘਾਟੇ ਵਿਚ ਗਈ, ਖੇਤੀ ਘਾਟੇ ਵਿਚ ਗਈ ਅਤੇ ਸਾਨੂੰ ਸੈਂਟਰ ਤੋਂ ਕਰਜ਼ਾ ਲੈਣਾ ਪਿਆ। ਉਸ ਦਿਨ ਤੋਂ ਹੀ ਘਾਟਾ ਸ਼ੁਰੂ ਹੋਇਆ। ਫਿਰ ਗਵਰਨਰ ਰਾਜ ਆਇਆ। ਪੰਜ ਸਾਲ ਗਵਰਨਰ ਰਾਜ ਰਿਹਾ ਪਰ ਕੋਈ ਯਤਨ ਨਹੀਂ ਕੀਤਾ ਗਿਆ। ਇਸ ਬਾਰੇ ਤੁਸੀਂ ਵਾਈਟ ਪੇਪਰ ਵਿਚ ਵੀ ਲਿਖਿਆ ਹੈ। ਇਸ ਤੋਂ ਅਗਲਾ ਪੀਰੀਅਡ ਸਾਡਾ ਆਇਆ। ਜਿਸ ਦੌਰਾਨ ਬੈਲੈਂਸ ਘਟਿਆ ਅਤੇ ਡੈਫੀਸਿਟ ਵਧਿਆ। ਪਿਛਲੇ ਪੰਜ ਸਾਲਾਂ ਵਿਚ ਡੈਫੀਸਿਟ ਹੋਰ ਵਧਿਆ ਅਤੇ ਕਰਜ਼ੇ ਵੀ ਅਸੀਂ ਲਏ ਪਰ ਕੰਮ ਪਿਛਲੇ ਪੰਜ ਸਾਲਾਂ ਵਿਚ ਸਪੀਕਰ ਸਾਹਿਬ, ਬਹੁਤ ਹੋਏ ਹਨ। ਜਿਹੜਾ ਥੀਨ ਡੈਮ 32 ਸਾਲ ਵਿਚ ਪੂਰਾ ਨਹੀਂ ਸੀ ਹੋਇਆ ਉਹ ਡੈਮ ਸਾਡੀ ਸਰਕਾਰ ਦੇ ਸਮੇਂ ਵਿਚ ਮੁਕੰਮਲ ਹੋਇਆ। ਸਾਡੇ ਸਮੇਂ ਦੌਰਾਨ ਇੰਟਰਨੈਸ਼ਨਲ ਏਅਰ ਪੋਰਟ, ਰਾਜਾ ਸਾਂਸੀ, ਅੰਮ੍ਰਿਤਸਰ ਵਿਖੇ ਬਣਾਇਆ ਗਿਆ (ਥੰਪਿੰਗ) ਜਿਥੋਂ ਤੁਸੀਂ ਮਹਾਰਾਜਾ ਸਾਹਿਬ, ਅੱਜ ਫਲਾਂ ਅਤੇ ਸਬਜ਼ੀਆਂ ਐਕਸਪੋਰਟ ਕਰਦੇ ਹੋ। ਬਠਿੰਡਾ ਅਤੇ ਰੋਪੜ ਦੇ ਪਲਾਂਟ ਲਗਵਾਏ ਗਏ। ਇਹ ਸਾਡੀ ਸਰਕਾਰ ਦੇ ਸਮੇਂ ਵਿਚ ਲੱਗੇ । ਬਠਿੰਡੇ ਵਾਲੇ ਪਲਾਂਟ ਦਾ ਮੈਨੂੰ ਪਤਾ ਹੈ ਕਿ ਇਹ ਧੱਕੇ ਦੇ ਨਾਲ ਹੀ ਲਗਾਇਆ ਗਿਆ ਸੀ, ਅਜੇ ਉਸ ਵੇਲੇ ਦਿੱਲੀ ਤੋਂ ਮਨਜ਼ੂਰੀ ਵੀ ਨਹੀਂ ਮਿਲੀ ਸੀ। ਇਸ ਦੀ ਮਨਜ਼ੂਰੀ ਬਾਅਦ ਵਿਚ ਲਿਤੀ ਗਈ। ਸਪੀਕਰ ਸਾਹਿਬ, ਸਾਡੇ ਵੇਲੇ ਪੰਜਾਬ ਨੇ ਬੜੀ

ਤਰੱਕੀ ਕੀਤੀ, ਸੜਕਾਂ ਬਣੀਆਂ, ਫ਼ਲਾਈ ਓਵਰ ਬਣੇ। ਸਾਡੇ ਵੇਲੇ ਪੰਜਾਬ ਨੇ ਹਰ ਪਾਸਿਓਂ ਤਰੱਕੀ ਕੀਤੀ। ਇਹ ਹੁਣ ਨਵੀਆਂ ਸਕੀਮਾਂ ਬਣਾ ਰਹੇ ਹਨ ਪਰ ਜੇ ਦਿੱਲੀ ਦੀ ਸਰਕਾਰ ਉਸ ਸਕੀਮ ਲਈ ਪੈਸਾ ਦੇਵੇਗੀ ਤਾਂ ਉਹ ਸਕੀਮ ਚਲ ਸਕੇਗੀ।

**Mr. Speaker :** Please resume your seat.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਤਰੱਕੀ ਹੋਣ ਦੇ ਬਾਵਜੂਦ ਵੀ ਘਾਟਾ ਜਿਹੜਾ ਪਿਆ ਹੈ, ਉਹ ਸਾਰੀਆਂ ਸਟੇਟਾਂ ਵਿਚ ਪਿਆ ਹੈ। ਸਾਨੂੰ ਕਹਿੰਦੇ ਹਨ ਕਿ ਕਿਸਾਨਾਂ ਨੇ ਪਿਛਲੇ ਸਮੇਂ ਸਿਊਸਾਈਡ ਕੀਤੇ ਹਨ। ਸਾਨੂੰ ਇਹ ਬੇਸ਼ੱਕ ਕਹੀ ਜਾਣ ਪਰ ਇਨ੍ਹਾਂ ਗੱਲਾਂ ਦੇ ਨਾਲ ਸਾਨੂੰ ਕੋਈ ਫਰਕ ਨਹੀਂ ਪੈਂਦਾ। ਮੈਂ ਕਾਂਗਰਸ ਸਰਕਾਰ ਨੂੰ ਕਹਾਂਗਾ ਕਿ ਜਿਥੇ ਕਮੀ ਹੈ, ਉਥੇ ਸਾਨੂੰ ਯਤਨ ਕਰਨੇ ਚਾਹੀਦੇ ਹਨ ਪਰ ਇਹ ਤਾਂ ਗਰੀਬ ਮੁਲਾਜ਼ਮਾਂ ਦੀਆਂ ਤਨਖਾਹਾਂ ਰੋਕ ਰਹੇ ਹਨ ਜੋ ਕਿ ਨਹੀਂ ਰੋਕਣੀਆਂ ਚਾਹੀਦੀਆਂ।

**Mr. Speaker :** Kindly resume your seat.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇੱਕ ਮਿੰਟ ਵਿਚ ਖਤਮ ਕਰਦਾ ਹਾਂ, ਸਿਰਫ ਲਾਸਟ ਪੁਆਇੰਟ ਕਹਿ ਲੈਣ ਦਿਓ, ਜਿਹੜਾ ਸਭ ਤੋਂ ਇੰਪਾਰਟੈਂਟ ਹੈ ਅਤੇ ਜਿਸਨੇ ਸਾਰਾ ਦੇਸ਼ ਮਾਰ ਰਖਿਆ ਹੈ। ਸਪੀਕਰ ਸਾਹਿਬ, ਡਬਲਿਊ.ਟੀ.ਓ. ਤੀਜਾ ਵੱਡਾ ਭੂਤ ਹੈ। ਪਹਿਲਾ ਭੂਤ ਅਤਿਵਾਦ ਦਾ ਹੈ। ਦੂਜਾ ਮੈਂ ਦੱਸਿਆ ਸੀ ਕਮਿਸ਼ਨ ਵਗੈਰਾ ਆਏ, ਜਿਸ ਨਾਲ ਬਹੁਤ ਖਰਚੇ ਵਧੇ। ਸਾਰੀਆਂ ਸਟੇਟਾਂ ਅੰਡਰ ਡੈਬਟ ਚਲੀਆਂ ਗਈਆਂ। ਇਹ ਤੀਜਾ ਭੂਤ ਡਬਲਿਯੂ.ਟੀ.ਓ. ਦਾ ਹੈ। ਇਸ ਤੇ ਦਸਤਖਤ ਤਾਂ ਕਰ ਦਿੱਤੇ ਪਰ ਕਿਸੇ ਨੇ ਲੋੜ ਨਹੀਂ ਸਮਝੀ ਕਿ ਹਿੰਦੋਸਤਾਨ ਦੇ ਲੋਕਾਂ ਨੂੰ ਗਾਈਡ ਕੀਤਾ ਜਾਵੇ ਕਿ ਅਸੀਂ ਦੁਨੀਆਂ ਦੇ ਚੱਕਰ ਵਿਚ ਫਸ ਗਏ ਹਾਂ। ਇਕ ਪਾਸੇ ਲੋਕ ਸਾਡੇ ਨਾਲੋਂ 300 ਗੁਣਾਂ ਅਗੇ ਫਿਰਦੇ ਹਨ, ਇਕ ਪਾਸੇ ਅਸੀਂ ਪਿਛੇ ਫਿਰਦੇ ਹਾਂ। ਮੇਰੇ ਕੋਲ ਤੁਹਾਨੂੰ ਦੱਸਣ ਲਈ ਇਕ ਅਖਬਾਰ ਇਕਨਾਮਿਕ ਟਾਈਮਜ਼ ਹੈ ਜੋ ਕਿ ਪਿਛਲੇ ਕੁਝ ਦਿਨਾਂ ਦਾ ਹੈ। ਉਸ ਵਿਚ ਲਿਖਿਆ ਹੈ "US cotton subsidies to hit Indian farmers." ਸਪੀਕਰ ਸਾਹਿਬ, ਇਹ ਇਕ ਲੰਬੀ ਖਬਰ ਹੈ। ਮੇਰੇ ਦੱਸਣ ਦਾ ਭਾਵ ਹੈ ਕਿ ਅਸੀਂ ਜਾਲ ਵਿਚ ਫਸ ਗਏ ਹਾਂ। ਐਡਵਾਂਸ ਕੰਟਰੀ ਉਸ ਸਮਝੌਤੇ ਤੋਂ ਮੁਕਰ ਗਏ ਹਨ ਜਿਹੜੀ ਡਾਇਰੈਕਟ ਸਬਸਿਡੀ ਸੀ, ਉਹ ਇਨਡਾਇਰੈਕਟ ਕਰ ਦਿੱਤੀ ਹੈ। ਅਸੀਂ ਫਿਰ ਵੀ ਮੁਕਾਬਲਾ ਕਰ ਸਕਦੇ ਹਾਂ। ਹੁਣ ਇਸ ਵਿਚ ਦਿਤਾ ਹੈ ਕਿ ਇੱਕ ਤਾਂ ਸਾਡੇ ਫਾਰਮਰਜ਼ ਨੂੰ ਸੁੰਢੀ ਖਾ ਗਈ। ਦੂਜਾ ਮੁਕਾਬਲੇ ਵਿਚ ਸਾਡੀ ਯੀਲਡ ਘੱਟ ਹੈ, ਕਵਾਲਿਟੀ ਉਸ ਦੇ ਬਰਾਬਰ ਨਹੀਂ। ਤੀਜਾ, ਜੇ ਅਸੀਂ ਪੈਦਾ ਕਰਦੇ ਹਾਂ ਤਾਂ ਉਨ੍ਹਾਂ ਦੇ ਮੁਕਾਬਲੇ ਸਾਡੇ ਰੇਟ ਨਹੀਂ ਹਨ ਜਿਵੇਂ ਮੇਰੇ ਤੋਂ ਪਹਿਲਾਂ ਬੋਲਣ ਵਾਲੇ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਕਣਕ ਪੌਣੇ ਚਾਰ ਰੁਪਏ ਕਿਲੋ ਦੇ ਹਿਸਾਬ ਨਾਲ ਆਉਣ ਵਾਲੀ ਹੈ। ਆਉਣ ਵਾਲੀ ਨਹੀਂ, ਸਪੀਕਰ ਸਾਹਿਬ, ਜਦੋਂ ਚਾਰ ਕੁ ਮਹੀਨੇ ਪਹਿਲਾਂ ਮੈਂ ਪਾਰਲੀਮੈਂਟ ਵਿਚ ਸੀ ਤਾਂ ਇਕ ਕਾਮਰਸ ਦੀ ਕਮੇਟੀ ਨਾਲ ਜਾ ਕੇ ਦੇਖਿਆ ਕਿ ਮਦਰਾਸ ਬੰਦਰਗਾਹ ਤੇ ਆਸਟਰੇਲਿਆ ਦਾ ਜਹਾਜ਼ ਖੜ੍ਹਾ ਹੈ, ਉਹ ਵੀ ਖੁਲ੍ਹਾ ਹੀ। ਨਾ ਕੋਈ ਬੋਰੀ, ਢੇਰ ਲਗਿਆ ਹੋਇਆ ਸੀ। ਉਹ ਕਹਿ ਰਹੇ ਸਨ ਕਿ ਇਕ ਲੱਖ ਮੀਟਰਿਕ ਟਨ ਕਣਕ ਪਈ ਹੈ, ਇਥੋਂ ਤੁਲਾਈ ਜਾਉ। ਰੇਟ ਕੀ, 400 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ, ਇਹ ਡਬਲਿਊ.ਟੀ.ਓ. ਦੀਆਂ ਮਿਹਰਬਾਨੀਆਂ ਹਨ। ਇਸ ਨੇ ਤਾਂ ਨਾ ਪੰਜਾਬ ਦਾ ਕਿਸਾਨ ਛੱਡਿਆ ਹੈ, ਨਾ ਹਿੰਦੁਸਤਾਨ ਦਾ ਕਿਸਾਨ ਛੱਡਿਆ ਹੈ, ਕਿਸਾਨ ਨੂੰ ਜਮਾਂ ਹੀ ਮਾਰ ਦਿੱਤਾ ਹੈ। ਅਜੇ ਸਾਡੇ ਕੋਲ ਮੁਕਾਬਲਾ ਕਰਨ ਲਈ ਕੋਈ ਤਾਕਤ ਪੈਦਾ ਨਹੀਂ ਹੋਈ ......

**ਸ਼੍ਰੀ ਸਪੀਕਰ :** ਭੂੰਦੜ ਸਾਹਿਬ, ਤੁਸੀਂ ਬੈਠੋ। ਸ਼੍ਰੀ ਹਰਨਾਮ ਦਾਸ ਜੀ ਜੌਹਰ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਨੂੰ ਕਨਕਲੂਡ ਤਾਂ ਕਰ ਲੈਣ ਦਿਉ। ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਡਬਲਿਊ.ਟੀ.ਓ. ......

**ਸ਼੍ਰੀ ਹਰਨਾਮ ਦਾਸ ਜੌਹਰ :** ਸਤਿਕਾਰਯੋਗ ਸਪੀਕਰ ਸਾਹਿਬ ......

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** ** **

**Not recorded as ordered by the Chair.

**Mr. Speaker :** What the Hon'ble Member is speaking, without the permission of the Chair, is not to be recorded.

**ਸ਼੍ਰੀ ਹਰਨਾਮ ਦਾਸ ਜੌਹਰ (ਲੁਧਿਆਣਾ ਪੱਛਮੀ) :** ਮਾਨਯੋਗ ਸਪੀਕਰ ਸਾਹਿਬ, ਜੋ ਬਜਟ ਸਰਦਾਰ ਲਾਲ ਸਿੰਘ ਨੇ 19 ਤਾਰੀਖ ਨੂੰ ਸਦਨ ਵਿਚ ਪੇਸ਼ ਕੀਤਾ ਹੈ, ਤੁਸੀਂ ਮੈਨੂੰ ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਇਸ ਲਈ ਤੁਹਾਡਾ ਧੰਨਵਾਦੀ ਹਾਂ। ਸਪੀਕਰ ਸਾਹਿਬ, ਭੂੰਦੜ ਸਾਹਿਬ ਜੋ ਮਰਜ਼ੀ ਕਹਿਣ, ਇਹ ਏਥੇ ਹੁੰਦੇ ਹੀ ਨਹੀਂ ਸੀ। ਇਹ ਤਾਂ ਪਾਰਲੀਮੈਂਟ ਵਿਚ ਸਨ ਔਰ ਗਲਤ ਸਮੇਂ ਵਿਚ ਏਥੇ ਆਏ ਹਨ। ਇਨ੍ਹਾਂ ਦੇ ਪਿਛੋਂ ਕੀ ਲੁੱਟ ਖਸੁੱਟ ਹੁੰਦੀ ਰਹੀ ਹੈ, ਇਸ ਦੀ ਇਨ੍ਹਾਂ ਨੂੰ ਪੂਰੀ ਜਾਣਕਾਰੀ ਨਹੀਂ ਹੈ। ਇਸ ਕਰਕੇ ਜੋ ਇਹ ਕਹਿ ਰਹੇ ਹਨ, ਅਗਰ ਬੜੀ ਸਟਡੀ ਤੋਂ ਬਾਅਦ ਇਹ ਸਾਰੀਆਂ ਗੱਲਾਂ ਕਰਦੇ ਕਿ ਪੰਜਾਬ ਦੇ ਹਾਲਾਤ ਪਿਛਲੇ 5 ਸਾਲਾਂ ਦੌਰਾਨ ਕਿਸ ਤਰ੍ਹਾਂ ਮਾੜੇ ਰਹੇ, ਕਿਸ ਤਰ੍ਹਾਂ ਸਟੇਟ ਦਿਵਾਲੀਆਪਨ ਦੇ ਮੁਹਾਨੇ ਤੇ ਚਲੀ ਗਈ, ਕਿਸ ਤਰ੍ਹਾਂ ਏਥੇ ਭੁਖਮਰੀ ਵਾਲੇ ਹਾਲਾਤ ਪੈਦਾ ਹੋ ਗਏ ਤਾਂ ਇਨ੍ਹਾਂ ਨੂੰ ਕਾਰਨ ਪਤਾ ਲਗਦਾ ਕਿ ਕੋਈ ਪਲਾਨਿੰਗ ਤਾਂ ਸੀ ਨਹੀਂ। ਕੋਈ ਪਲਾਨਡ ਖਰਚੇ ਹੁੰਦੇ ਤਾਂ ਇਹ ਹਾਲਾਤ ਨਾ ਹੁੰਦੇ। ਸਾਬਕਾ ਮੁੱਖ ਮੰਤਰੀ ਜੀ ਨੇ ਸੰਗਤ ਦਰਸ਼ਨ ਦਾ ਇਕ ਪ੍ਰੋਗਰਾਮ ਬਣਾਇਆ ਸੀ, ਜਿਸ ਦੇ ਮੁਤਾਬਿਕ ਕਿਸੇ ਕਿਸਮ ਦਾ ਵੀ ਕੋਈ ਖਰਚਾ ਏਥੇ ਕਰ ਸਕਦੇ ਸੀ ਔਰ ਕਰੋੜਾਂ ਹੀ ਰੁਪਿਆ ਇਨ੍ਹਾਂਨੇ ਸਿਰਫ ਆਪਣੀਆਂ ਸੰਗਤਾਂ ਦੇ ਦਰਸ਼ਨਾਂ ਲਈ ਖਰਚ ਕਰ ਦਿੱਤਾ ਪਰ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਸੰਗਤਾਂ ਨੇ ਇਨ੍ਹਾਂ ਦਾ ਸਾਥ ਨਹੀਂ ਦਿੱਤਾ। ਇਨ੍ਹਾ ਨੇ ਕਰੋੜਾਂ ਹੀ ਰੁਪਿਆ ਕਰਜ਼ਾ ਲੈ ਕੇ ਔਰ ਕਰੋੜਾਂ ਹੀ ਰੁਪਿਆ ਦੂਸਰੇ ਮਹਿਕਮਿਆਂ ਤੋਂ ਲੈ ਕੇ ਸੰਗਤ ਦਰਸ਼ਨਾਂ ਵਿਚ ਦੇ ਦਿੱਤਾ। ਸਪੀਕਰ ਸਾਹਿਬ, ਇਸ ਤੋਂ ਬਾਅਦ ਹਾਲਤ ਜੋ ਬੁਰੀ ਹੋਈ ਹੈ, ਉਸ ਦੀ ਤਸਵੀਰ ਸਰਦਾਰ ਲਾਲ ਸਿੰਘ ਜੀ, ਫਾਈਨਾਂਸ ਮਨਿਸਟਰ ਨੇ ਇਸ ਤਰ੍ਹਾਂ ਖਿੱਚੀ ਹੈ ਕਿ ਪਿਛਲੇ 5 ਸਾਲਾਂ ਵਿਚ ਇਨ੍ਹਾਂ ਦੀ ਹਕੂਮਤ ਦੇ ਦੌਰਾਨ, ਅਕਾਲੀ ਹਕੂਮਤ ਦੇ ਦੌਰਾਨ 1357 ਕਰੋੜ ਰੁਪਏ ਤੋਂ ਲੈ ਕੇ ਰੈਵੇਨਿਊ ਦਾ ਘਾਟਾ 3842 ਕਰੋੜ ਰੁਪਏ ਯਾਨੀ ਤਿੰਨ ਗੁਣਾ ਜ਼ਿਆਦਾ ਹੋ ਗਿਆ। ਸਰਕਾਰੀ ਕਰਜ਼ਾ 15249 ਕਰੋੜ ਰੁਪਏ ਤੋਂ ਲੈ ਕੇ 33037 ਕਰੋੜ ਰੁਪਏ ਹੋ ਗਿਆ ਜਿਹੜਾ ਕਿ ਦੁਗਣਾ ਹੈ। ਸਰਕਾਰੀ ਗਰੰਟੀਆਂ ਜੋ 2116 ਕਰੋੜ ਰੁਪਏ ਦੀਆਂ ਸਨ,ਉਹ 6148 ਕਰੋੜ ਰੁਪਏ ਹੋ ਗਈਆਂ ਯਾਨੀ ਤਿੰਨ ਗੁਣਾ ਜ਼ਿਆਦਾ। ਇਸ ਵਿਚੋਂ ਬਹੁਤ ਜ਼ਿਆਦਾ ਪੈਸਾ ਸਾਬਕਾ ਮੁੱਖ ਮੰਤਰੀ ਜੀ ਨੇ ਸੰਗਤ ਦਰਸ਼ਨਾਂ ਰਾਹੀਂ ਸੰਗਤਾਂ ਨੂੰ ਵੰਡ ਦਿੱਤਾ। ਮਾਲੀ ਹਾਲਤ ਦੀ ਇਤਨੀ ਬੁਰੀ ਹਾਲਤ ਹੋਣ ਕਰਕੇ ਜੋ ਬਜਟ ਸਰਦਾਰ ਲਾਲ ਸਿੰਘ ਜੀ ਨੇ ਪੇਸ਼ ਕੀਤਾ ਹੈ, ਉਨ੍ਹਾਂ ਨੇ ਉਸ ਵਿਚ 3494 ਕਰੋੜ ਰੁਪਏ ਦਾ ਡੇਫੀਸਿਟ ਦਿਖਾਇਆ ਹੈ। ਆਮਦਨ 12469.38 ਕਰੋੜ ਰੁਪਏ ਔਰ ਖਰਚਾ 15963.98 ਕਰੋੜ ਰੁਪਏ ਇਸ ਤਰ੍ਹਾਂ 3494.62 ਕਰੋੜ ਰੁਪਏ ਦਾ ਘਾਟਾ ਹੋਇਆ। ਇਹ ਘਾਟਾ ਪੂਰਾ ਕਰਨ ਲਈ ਇਨ੍ਹਾਂ ਨੇ ਬੜੇ ਅਹਿਮ ਕਦਮ ਉਠਾਏ ਹਨ। ਸਪੀਕਰ ਸਾਹਿਬ, ਘਾਟਾ ਪੂਰਾ ਕਰਨ ਦੇ ਦੋ ਹੀ ਰਸਤੇ ਹੁੰਦੇ ਹਨ। ਇਕ ਰਸਤਾ ਤਾਂ ਇਹ ਹੈ ਕਿ ਕੁਝ ਬਚਤ ਕੀਤੀ ਜਾਵੇ ਅਤੇ ਦੂਜਾ ਰਸਤਾ ਇਹ ਹੈ ਕਿ ਕੁਝ ਆਮਦਨੀ ਦੇ ਨਵੇਂ ਸਾਧਨ ਪੈਦਾ ਕੀਤੇ ਜਾਣ। ਵਿੱਤ ਮੰਤਰੀ ਜੀ ਨੇ ਸਰਕਾਰੀ ਖਰਚਿਆਂ ਵਿਚ ਬੱਚਤ ਕਰਨ ਦਾ ਵੱਡਾ ਉਪਰਾਲਾ ਕੀਤਾ ਹੈ ਔਰ ਬੜੀ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਨੇ ਮੁੱਖ ਮੰਤਰੀ ਔਰ ਦੂਸਰੇ ਮੰਤਰੀਆਂ ਦੇ ਖਰਚੇ ਘਟਾਏ ਹਨ। ਇਨ੍ਹਾਂ ਦੀਆਂ ਗੱਡੀਆਂ ਘਟਾਈਆਂ ਹਨ, ਅਫਸਰਾਂ ਦੇ ਖਰਚੇ ਘਟਾਏ ਹਨ ਔਰ ਫਾਲਤੂ ਕਰਮਚਾਰੀਆਂ ਦੀ ਛਾਂਟੀ ਕਰਨ ਦੀ ਤਜਵੀਜ਼ ਦਿੱਤੀ ਹੈ। ਇਸ ਤੋਂ ਇਲਾਵਾ ਜਿਹੜੇ ਮੁਲਾਜ਼ਮ ਸਵੈ-ਇੱਛਾ ਅਨੁਸਾਰ ਰਿਟਾਇਰਮੈਂਟ ਚਾਹੁਣਗੇ, ਉਨ੍ਹਾਂ ਨੂੰ ਰਿਟਾਇਰ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ ਹੈ ਔਰ ਇਸ ਤਰ੍ਹਾਂ ਫਾਲਤੂ ਕਰਮਚਾਰੀਆਂ ਦੀ ਗਿਣਤੀ ਵਿਚ ਕਟੌਤੀ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਸ ਤੋਂ ਇਲਾਵਾ ਪੰਜਾਬ ਦੀ ਮਾਲੀ ਹਾਲਤ ਨੂੰ ਸੁਧਾਰਣ ਲਈ ਇਨ੍ਹਾਂ ਨੇ ਤਿੰਨ ਹਾਈ ਪਾਵਰਡ ਕਮੇਟੀਆਂ ਬਣਾਈਆ ਹਨ। ਖੇਤੀਬਾੜੀ ਦੇ ਸੁਧਾਰ ਲਈ ਇਕ ਹਾਈ ਪਾਵਰਡ ਕਮੇਟੀ ਬਣਾਈ ਗਈ ਹੈ, ਜਿਸ ਦਾ ਚੇਅਰਮੈਨ ਇਕ ਬਹੁਤ ਹੀ ਸਰਕਰਦਾ ਐਕਸਪਰਟ ਸਾਬਕਾ ਵਾਈਸ ਚਾਂਸਲਰ, ਸਰਦਾਰ ਐਸ.ਐਸ. ਜੌਹਲ, ਪੰਜਾਬ ਐਗਰੀਕਲਚਰਲ ਯੂਨੀਅਵਰਸਿਟੀ ਨੂੰ ਬਣਾਇਆ ਗਿਆ ਹੈ। ਇਹ ਕਮੇਟੀ ਬੜੇ ਅੱਛੇ ਤਰੀਕੇ ਨਾਲ ਜਾਂਚ ਕਰਕੇ ਇਹ ਯਕੀਨੀ ਬਣਾਏਗੀ ਕਿ ਖੇਤੀਬਾੜੀ ਜੋ ਸਾਡੇ ਸੂਬੇ ਦੀ ਆਮਦਨੀ ਦਾ ਇਕ ਪ੍ਰਮੁੱਖ ਜ਼ਰੀਆ ਹੈ, ਨੂੰ ਕਿਸ ਤਰ੍ਹਾਂ ਨਾਲ ਲਾਹੇਵੰਦ ਧੰਦਾ ਬਣਾਇਆ ਜਾਵੇ। ਤੁਹਾਨੂੰ ਸਾਰਿਆਂ ਨੂੰ ਇਹ ਜਾਣ ਕੇ ਬੜੀ ਖੁਸ਼ੀ ਹੋਵੇਗੀ ਕਿ ਵਿੱਤ ਮੰਤਰੀ ਜੀ ਨੇ ਡਾਈਵਰਸੀਫਿਕੇਸ਼ਨ ਵੱਲ ਵੀ ਧਿਆਨ ਦਿੱਤਾ ਹੈ। ਅੱਜ ਇਸ ਦੀ ਬਹੁਤ ਜ਼ਿਆਦਾ ਲੋੜ ਹੈ ਕਿਉਂਕਿ ਕਣਕ ਔਰ ਚੌਲ ਪੈਦਾ ਕਰ ਕਰ ਕੇ ਅੱਜ ਸਾਡੀ ਜ਼ਮੀਨ ਵੀ ਜ਼ਰਖੇਜ਼ ਨਹੀਂ ਰਹੀ। ਐਫ.ਐਮ. ਸਾਹਿਬ ਨੇ ਇਹ ਸਾਰੇ ਵੇਰਵੇ ਦਿੱਤੇ ਹਨ ਕਿ ਕਿਸ ਢੰਗ ਨਾਲ ਇਹ ਡਾਈਵਰਸੀਫਿਕੇਸ਼ਨ ਕੀਤੀ ਜਾਵੇਗੀ।

ਇਸ ਤੋਂ ਇਲਾਵਾ ਕਾਰਖਾਨਿਆਂ ਨੂੰ ਚੰਗੀ ਤਰ੍ਹਾਂ ਚਲਾਉਣ ਵਾਸਤੇ ਅਤੇ ਸਨਅੱਤਾਂ ਵਿਚ ਵਾਧਾ ਕਰਨ ਵਾਸਤੇ ਇਨ੍ਹਾਂ ਨੇ ਇਕ ਇੰਡਸਟ੍ਰੀਅਲ ਸੁਧਾਰ ਕਮੇਟੀ ਬਣਾਈ ਹੈ। ਉਸ ਦਾ ਚੇਅਰਮੈਨ ਵੀ ਇਕ ਸਰਕਰਦਾ ਐਡਮਨਿਸਟਰੇਟਰ ਸਰਦਾਰ ਅਜੀਤ ਸਿੰਘ ਚੱਠਾ ਨੂੰ ਬਣਾਇਆ ਗਿਆ ਹੈ ਔਰ ਮੈਨੂੰ ਆਸ ਹੈ ਕਿ ਇਸ ਕਮੇਟੀ ਦੇ ਰਾਹੀਂ ਸਾਡੀ ਇੰਡਸਟਰੀ ਮੁੜ ਆਪਦੇ ਪੈਰਾਂ ਤੇ ਖੜ੍ਹੀ ਹੋ ਜਾਵੇਗੀ ਜਿਹੜੀ ਕਿ ਇਸ ਵੇਲੇ ਬਰਬਾਦ ਹੋ ਚੁੱਕੀ ਹੈ। ਜਿਸ ਤਰ੍ਹਾਂ ਇਹ ਇੰਡਸਟਰੀ ਸਰਦਾਰ ਬੇਅੰਤ ਸਿੰਘ ਦੇ ਵੇਲੇ ਪ੍ਰਫੁੱਲਤ ਹੋਈ ਸੀ, ਇਸੇ ਤਰ੍ਹਾਂ ਹੀ ਹੁਣ ਫਿਰ ਨਵੇਂ ਸਿਰੇ ਤੋਂ ਪ੍ਰਫੁੱਲਤ ਹੋਵੇਗੀ।

ਇਸੇ ਤਰ੍ਹਾਂ ਤਮਾਮ ਮਾਲੀ ਹਾਲਤ ਦਾ ਜਾਇਜ਼ਾ ਲੈ ਕੇ ਇਸ ਦਾ ਸੁਧਾਰ ਕਰਨ ਲਈ ਵੀ ਇਕ ਹਾਈ ਪਾਵਰਡ ਕਮੇਟੀ ਬਣਾਈ ਗਈ ਹੈ, ਜਿਸ ਦਾ ਚੇਅਰਮੈਨ ਸਾਡੇ ਇਸ ਹਾਊਸ ਦੇ ਮੈਂਬਰ ਸ਼੍ਰੀ ਸੁਰਿੰਦਰ ਸਿੰਗਲਾ ਜੀ ਨੂੰ ਬਣਾਇਆ ਗਿਆ ਹੈ। ਮੈਨੂੰ ਆਸ ਹੈ ਕਿ ਇਸ ਕਮੇਟੀ ਵੱਲੋਂ ਪੰਜਾਬ ਨੂੰ ਮੁੜ ਕੇ ਆਪਣੇ ਪੈਰਾਂ ਤੇ ਖੜ੍ਹਾ ਕਰਨ ਲਈ ਆਰਥਿਕ ਸੁਧਾਰ ਕਰਕੇ ਯਤਨ ਕੀਤੇ ਜਾਣਗੇ।

ਇਸ ਤੋਂ ਇਲਾਵਾ ਪਾਵਰ ਸੈਕਟਰ ਨੂੰ ਸੁਧਾਰਨ ਦਾ ਵੀ ਉਪਰਾਲਾ ਕੀਤਾ ਗਿਆ ਹੈ। ਪਾਵਰ ਸੈਕਟਰ ਵਿਚ ਮੌਜੂਦਾ ਪ੍ਰਾਜੈਕਟਾਂ ਨੂੰ ਵਧੇਰੇ ਕਾਮਯਾਬ ਕਰਨ ਵਾਸਤੇ ਇਸ ਬਜਟ ਵਿਚ ਪ੍ਰੋਗਰਾਮ ਦਿੱਤਾ ਗਿਆ ਹੈ। ਇਸ ਪ੍ਰੋਗਰਾਮ ਅਨੁਸਾਰ ਲਹਿਰਾ ਮੁਹੱਬਤ ਥਰਮਲ ਪਲਾਂਟ ਤੋਂ 250 ਮੈਗਾਵਾਟ ਔਰ ਸ਼ਾਹਪੁਰ ਕੰਡੀ ਡੈਮ ਤੋਂ ਤਿੰਨ ਸਟੇਜਾਂ ਵਿਚ ਕ੍ਰਮਵਾਰ 168 ਮੈਗਾਵਾਟ, 16.5 ਮੈਗਾਵਾਟ ਔਰ 30 ਮੈਗਾਵਾਟ ਬਿਜਲੀ ਜ਼ਿਆਦਾ ਪੈਦਾ ਕੀਤੀ ਜਾਵੇਗੀ। ਇਸੇ ਤਰ੍ਹਾਂ ਗੋਇੰਦਵਾਲ ਸਾਹਿਬ ਪਾਵਰ ਸਟੇਸ਼ਨ ਤੋਂ 250 ਮੈਗਾਵਾਟ ਬਿਜਲੀ ਪੈਦਾ ਹੋਵੇਗੀ। ਰੋਪੜ ਦੇ ਕੋਲ ਮੁਕੇਰੀਆਂ ਹਾਈਡਲ ਪ੍ਰੋਜੈਕਟ ਤੋਂ ਵੀ ਬਿਜਲੀ ਪੈਦਾ ਕੀਤੀ ਜਾਵੇਗੀ। ਪਿਛਲੀ ਸਰਕਾਰ ਦੇ ਵੇਲੇ ਹਰ ਵਰਗ ਦੇ ਨਾਲ ਵਿਕਾਸ ਕਰਦੇ ਸਮੇਂ ਵਿਤਕਰਾ ਕੀਤਾ ਜਾਂਦਾ ਸੀ, ਹੁਣ ਉਹ ਵਿਤਕਰਾ ਬਿਲਕੁਲ ਖਤਮ ਕਰ ਦਿੱਤਾ ਜਾਵੇਗਾ। ਹੁਣ ਸ਼ਹਿਰੀ ਅਤੇ ਦਿਹਾਤੀ ਦੋਨੋਂ ਤਰ੍ਹਾਂ ਦੇ ਲੋਕਾਂ ਨੂੰ ਇਕੋ ਨਜ਼ਰ ਨਾਲ ਦੇਖਦੇ ਹੋਏ, ਉਨ੍ਹਾਂ ਵਾਸਤੇ ਬਰਾਬਰ ਤਰੱਕੀ ਦੇ ਮੌਕੇ ਪੈਦਾ ਕੀਤੇ ਜਾਣਗੇ ਅਤੇ ਬਿਜਲੀ ਤੇ ਪਾਣੀ ਦੇ ਰੇਟ ਮੁਕੱਰਰ ਹੋਣ ਦੀਆਂ ਜੋ ਤਜਵੀਜ਼ਾਂ ਬਜਟ ਦੇ ਵਿਚ ਰੱਖੀਆਂ ਗਈਆਂ ਹਨ, ਮੈਨੂੰ ਆਸ ਹੈ ਕਿ ਇਨ੍ਹਾਂ ਤੇ ਵੀ ਪੂਰੀ ਤਰ੍ਹਾਂ ਅਮਲ ਕੀਤਾ ਜਾਵੇਗਾ। ਸ਼ਹਿਰੀ ਲੋਕ ਔਰ ਖਾਸ ਕਰਕੇ ਕਾਰਖਾਨੇਦਾਰ, ਬਿਜ਼ਨੈਸਮੈਨ, ਵਪਾਰੀ ਜੋ ਪਿਛਲੀ ਸਰਕਾਰ ਤੋਂ ਦੁਖੀ ਸਨ, ਉਨ੍ਹਾਂ ਸਾਰਿਆਂ ਦੀਆਂ ਪਰਾਬਲਮਜ਼ ਨੂੰ ਹੱਲ ਕੀਤਾ ਜਾਵੇਗਾ। ਮੈਨੂੰ ਇਹ ਵੀ ਆਸ ਹੈ ਕਿ ਮੌਜੂਦਾ ਸਰਕਾਰ ਨੇ ਜੋ ਪ੍ਰੋਗਰਾਮ ਬਜਟ ਵਿੱਚ ਦਿੱਤੇ ਹਨ, ਉਨ੍ਹਾਂ ਨੂੰ ਅਮਲ ਵਿੱਚ ਲਿਆਉਣ ਨਾਲ ਸਰਕਾਰ ਦਾ ਜੋ ਵਿੱਤੀ ਘਾਟਾ ਹੈ, ਉਹ ਵੀ ਘਟੇਗਾ ਅਤੇ ਲੋਕਾਂ ਨੂੰ ਹੋਰ ਸਹੂਲਤਾਂ ਵੀ ਮਿਲਣਗੀਆਂ। ਸਰਦਾਰ ਲਾਲ ਸਿੰਘ ਜੀ ਨੇ ਜੋ ਬਜਟ ਪੇਸ਼ ਕੀਤਾ ਹੈ, ਤਮਾਮ ਲੋਕਾਂ ਦੀ ਬਿਹਤਰੀ ਔਰ ਭਲਾਈ ਲਈ ਇਸ ਵਿੱਚ ਪ੍ਰੋਗਰਾਮ ਉਲੀਕੇ ਗਏ ਹਨ ਅਤੇ ਸਮਾਜ ਦੇ ਹਰ ਵਰਗ ਦਾ ਇਸ ਵਿੱਚ ਪੂਰਾ ਖਿਆਲ ਰੱਖਿਆ ਗਿਆ ਹੈ। ਮੁਲਾਜ਼ਮਾਂ ਦਾ ਵੀ ਖਿਆਲ ਰੱਖਿਆ ਗਿਆ ਹੈ।

**ਸ਼੍ਰੀ ਸਪੀਕਰ :** ਤੁਸੀਂ ਆਪਣੀ ਸਪੀਚ ਵਿੱਚ ਵਕਫਾ ਨਾ ਦਿਓ, ਲਗਾਤਾਰ ਬੋਲੀ ਜਾਓ।

**ਸ਼੍ਰੀ ਹਰਨਾਮ ਦਾਸ ਜੌਹਰ :** ਮੈਨੂੰ ਆਸ ਹੈ ਕਿ ਮੁਤਫਿਕਾ ਤੌਰ ਤੇ ਇਸ ਬਜਟ ਨੂੰ ਪਾਸ ਕੀਤਾ ਜਾਵੇਗਾ ਤਾਂ ਕਿ ਜੋ ਬਜਟ ਦੇ ਵਿੱਚ ਵਿੱਤੀ ਪਲਾਨ ਰੱਖੀ ਗਈ ਹੈ, ਉਹ ਕਾਮਯਾਬ ਹੋਵੇ ਅਤੇ ਪੰਜਾਬ ਹੋਰ ਤਰੱਕੀ ਕਰੇ। ਜੈ ਹਿੰਦ।

**ਸ਼੍ਰੀ ਸਪੀਕਰ :** ਹੁਣ ਸਰਦਾਰ ਆਦੇਸ਼ ਪ੍ਰਤਾਪ ਸਿੰਘ ਜੀ, ਤੁਸੀਂ ਸਿਰਫ ਪੰਜ ਮਿੰਟ ਲਈ ਹੀ ਬੋਲਣਾ ਹੈ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ (ਪੱਟੀ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਟਾਈਮ ਥੋਹੜਾ ਹੈ ਜੀ, ਮੇਰਾ ਖਿਆਲ ਹੈ ਕਿ ਟੂ ਦੀ ਪੁਆਇੰਟ ਹੀ ਬੋਲਿਆ ਜਾਣਾ ਹੈ।

**ਸ਼੍ਰੀ ਸਪੀਕਰ :** ਤੁਹਾਨੂੰ ਟਾਈਮ ਤਾਂ ਅੱਗੇ ਹੀ ਫਾਲਤੂ ਮਿਲ ਰਿਹਾ ਹੈ।

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਮੈਂ ਕੋਈ ਪੁਲੀਟੀਕਲ ਪੁਆਇੰਟ ਬੋਲਣ ਲਈ ਖੜ੍ਹਾ ਨਹੀਂ ਹੋਇਆ ਕਿ ਇਸ ਵਿੱਚ ਆਹ ਲਿਖਿਆ ਹੈ। ਆਹ ਲਿਖਿਆ ਹੈ, ਆਹ ਕੀਤਾ ਹੈ ਤੇ ਇੰਨਾ ਬਜਟ ਡੈਫਿਸਿਟ ਹੈ ਅਤੇ ਇੰਨਾ ਵਧ ਗਿਆ ਹੈ। ਇੰਨੀ ਜਨਰੇਸ਼ਨ ਹੋ ਗਈ ਹੈ, ਇੰਨੀ ਘਟ ਗਈ ਹੈ। ਮੈਂ ਤਾਂ ਕੇਵਲ ਦੋ ਪੁਆਇੰਟਸ ਤੇ ਹੀ ਗੱਲ

[ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ]

ਕਰਨੀ ਹੈ। ਫਸਟ ਹੈ ਇਨਫਰਾਸਟਰਕਚਰਲ ਡਿਵੈਲਪਮੈਂਟ ਬਾਰੇ। ਇਨਫਰਾਸਟਰਕਚਰ ਵਾਸਤੇ ਕਿਹਾ ਗਿਆ ਹੈ ਕਿ ਅਸੀਂ ਪੈਟਰੋਲ ਤੇ ਇਕ ਰੁਪਿਆ ਵੱਧ ਸੈਸ ਲਾਵਾਂਗੇ ਅਤੇ ਡਿਵੈਲਪ ਕਰਾਂਗੇ। ਸਾਰਿਆਂ ਨਾਲੋਂ ਪਹਿਲਾਂ ਤਾਂ ਇਹ ਹੈ ਕਿ ਚਲੋ ਅੱਜ ਦੇ ਅਖਬਾਰ ਵਿੱਚ ਵੀ ਖਬਰ ਲੱਗੀ ਹੈ ਕਿ ਜਿੰਨੀ ਤਬਾਹੀ ਪੈਟਰੋਲੀਅਮ ਇੰਡਸਟਰੀ ਦੀ ਪੰਜਾਬ, ਚੰਡੀਗੜ੍ਹ ਜਾਂ ਹਰਿਆਣਾ ਦੇ ਬਾਰਡਰ ਤੇ ਹੋਈ ਉਹ ਤਾਂ ਗੱਲ ਵੱਖਰੀ ਹੈ ਪਰ ਦਰਅਸਲ ਇਹ ਸਮਝ ਹੀ ਨਹੀਂ ਸਕੇ ਕਿ ਇਨਫਰਾਸਟਰਕਚਰ ਹੈ ਕੀ। ਕੀ ਇਨਫਰਾਸਟਰਕਚਰ ਵਿਚ ਕੇਵਲ ਪੁਲ, ਸੜਕਾਂ ਹੀ ਰਹਿ ਗਏ ਹਨ ? ਆਪਾਂ ਕਿੱਥੇ ਪਹੁੰਚ ਗਏ ਹਾਂ, ਕਿਹੜੇ ਵੇਲੇ ਆ ਗਏ ਹਨ। ਇਨਫਰਾਸਟਰਕਚਰ ਦਾ ਮਤਲਬ ਹੁੰਦਾ ਹੈ ਕਿ ਇਨਫਰਮੇਸ਼ਨ ਹਾਈਵੇਜ਼, ਇਨਫਰਮੇਸ਼ਨ ਟੈਕਨਾਲੋਜੀ, ਆਪਟੀਕਲ ਫਾਈਬਰ ਬੈਕਬੋਨ, ਇਹ ਸਾਰਾ ਕੁਝ ਇਨਫਰਾਸਟਰਕਚਰ ਹੁੰਦਾ ਹੈ। ਇਨ੍ਹਾਂ ਚੀਜ਼ਾਂ ਦਾ ਕਿਤੇ ਜ਼ਿਕਰ ਹੀ ਨਹੀਂ ਕੀਤਾ ਗਿਆ ਕਿ ਇਹ ਪੈਸਾ ਅਸੀਂ ਇਧਰ ਡੈਡੀਕੇਟ ਕਰਾਂਗੇ ਕਿ ਨਹੀਂ। ਅੱਗੇ ਅਸੀਂ ਬੜੀ ਵਧੀਆ ਏਜੰਸੀ ਬਣਾਈ ਸੀ —ਐਟਸਾ **(ETTSA—Excise & Taxation Technology Service Agency)** ਜਿੰਨੀ ਆਈ.ਸੀ.ਸੀ. (ਇਨਫਰਮੇਸ਼ਨ ਕੁਲੈਕਸ਼ਨ ਸੈਂਟਰ) ਦੀ ਇਨਫਰਮੇਸ਼ਨ ਇਕੱਠੀ ਹੋ ਕੇ ਮਾਸਟਰ ਕੰਪਿਊਟਰ ਕੋਲ ਆਉਣੀ ਹੈ, ਉਹ ਸਾਰਾ ਕੁਝ ਐਟਸਾ ਨੇ ਕਰਨਾ ਸੀ। ਜਦੋਂ ਇਨ੍ਹਾਂ ਦੀ ਪਾਰਟੀ ਦਾ ਮੈਨੀਫੈਸਟੋ ਨਿਕਲਿਆ ਸੀ ਤਾਂ ਉਸ ਵਿਚ ਲਿਖਿਆ ਗਿਆ ਸੀ ਕਿ ਅਸੀਂ ਆਈ.ਸੀ.ਸੀ. ਬੰਦ ਕਰਾਂਗੇ ਪਰ ਮੈਂ ਆਪ ਜੀ ਦੇ ਰਾਹੀਂ ਵਿੱਤ ਮੰਤਰੀ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਵਧਾਈ ਵੀ ਦਿੰਦਾ ਹਾ ਕਿ ਉਨ੍ਹਾਂ ਨੇ ਆਪਣੀ ਗਲਤੀ ਸਮਝ ਕੇ ਸਪੱਸ਼ਟ ਸ਼ਬਦਾਂ ਵਿਚ ਲਿਖ ਦਿਤਾ ਕਿ ਅਸੀਂ ਆਈ.ਸੀ.ਸੀ. ਹਰ ਹਾਲਤ ਵਿਚ ਚਲਾਵਾਂਗੇ। ਇਹ ਅੱਛੀ ਗੱਲ ਹੈ ਪਰ ਪੁਆਇੰਟ ਇਹ ਹੈ ਕਿ ਇਸ ਨੂੰ ਚਲਾਉਣ ਵਾਸਤੇ ਸੈਂਟਰ ਸਰਕਾਰ ਤੋਂ 5—7 ਕਰੋੜ ਰੁਪਿਆ ਲਿਆ ਕੇ ਅਸੀਂ ਐਟਸਾ ਕਾਇਮ ਕੀਤੀ ਸੀ, ਜਿਸ ਨੇ ਸੇਲਜ਼ ਟੈਕਸ ਬੈਰੀਅਰਜ਼ ਦੀ ਸਾਰੀ ਇਨਫਰਮੇਸ਼ਨ ਇਕ ਥਾਂ ਤੇ ਇੱਕਠੀ ਕਰਨੀ ਸੀ, ਜਿਸ ਨਾਲ ਚੋਰੀ ਵੀ ਘਟਦੀ ਸੀ ਔਰ ਟਰਾਂਸਪੇਰੈਂਸੀ ਵੀ ਆਉਂਦੀ ਸੀ। ਇਥੇ ਫਾਰਨ ਪਰਚੇਜ਼ ਦੀ ਗੱਲ ਵੀ ਕੀਤੀ ਗਈ ਸੀ। ਇਹ ਸਾਰਾ ਕੁਝ ਹੌਲੀ-ਹੌਲੀ ਖਤਮ ਹੋ ਜਾਣਾ ਹੈ ਜੇ ਅਸੀਂ ਇਸ ਨੂੰ ਸਹੀ ਤਰੀਕੇ ਨਾਲ ਇੰਪਲੀਮੈਂਟ ਨਾ ਕਰੀਏ। ਉਸ ਵਾਸਤੇ ਪੈਸੇ ਰੈਗੂਲਰ ਬੇਸਿਜ਼ ਤੇ ਸਰਕਾਰ ਨੇ ਦੇਣੇ ਹੁੰਦੇ ਹਨ। ਇਸ ਦੀ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ ਕਿ ਅਸੀਂ ਦੇਵਾਂਗੇ ਜਾਂ ਨਹੀਂ ਦੇਵਾਂਗੇ। ਜੋ ਤਕਨਾਲੋਜੀ ਹੈ, ਇਸ ਦੀ ਅਪਗ੍ਰੇਡੇਸ਼ਨ ਕਰਨੀ ਪੈਂਦੀ ਹੈ। ਉਹੀ ਚੀਜ਼ ਜੋ ਐਟਸਾ ਹੈ, ਉਹ 10 ਕਰੋੜ ਵਿੱਚ ਬਣ ਗਈ। ਇਹ ਲਾਟਰੀ ਆਨ ਲਾਈਨ ਕੱਢੀ ਹੈ, ਉਹੀ ਚੀਜ਼ ਪੰਜ ਹਜ਼ਾਰ ਕਰੋੜ ਰੁਪਏ ਵਿੱਚ ਕਰਨ ਲੱਗੇ ਨੇ । ਮੈਂ ਨਹੀਂ ਸਮਝਿਆ ਕਿ 10 ਕਰੋੜ ਰੁਪਏ ਵਿੱਚ ਸਰਕਾਰ ਕਰਨ ਲੱਗੀ ਹੈ ਅਤੇ ਪੰਜ ਹਜ਼ਾਰ ਕਰੋੜ ਰੁਪਏ ਵਿੱਚ ਇਕ ਪ੍ਰਾਈਵੇਟ ਏਜੰਸੀ ਕਰਨ ਲੱਗੀ ਹੈ। ਔਰ ਉਸ ਤੋਂ ਵਧੀਆ ਕਰਨ ਲੱਗੀ ਹੈ। ਫਿਰ ਬਿਲਡ ਓਪਰੇਟ ਆਨ (Build Operate own) ਕਰ ਦਿੱਤਾ ਕਿ ਪੰਜ ਹਜ਼ਾਰ ਕਰੋੜ ਰੁਪਏ ਲੈ ਵੀ ਲਓ ਫਿਰ ਉਸ ਤੋਂ ਬਾਅਦ ਤੁਹਾਡੀ ਹੋ ਗਈ। ਇਹ 10 ਕਰੋੜ ਰੁਪਿਆ ਲਾ ਕੇ ਸਾਡੀ ਸਰਕਾਰ ਦੀ ਹੀ ਹੈ ਫਿਰ ਭਾਵੇਂ ਇਸ ਨੂੰ ਸਲਾਨਾ ਬੇਸ ਤੇ ਲਾਟਰੀ ਵਾਸਤੇ ਲੀਜ਼ ਤੇ ਕਰਦੇ ਰਹੋ। ਉਸ ਟੈਂਡਰ ਵਿੱਚ ਕੀ ਲਿਖਿਆ ਹੈ ਕਿ ਤੁਸੀਂ ਇਸਨੂੰ 7 ਸਾਲਾਂ ਵਾਸਤੇ ਚਲਾਓ, ਤੁਹਾਨੂੰ ਕੋਈ ਪੁਛੇਗਾ ਨਹੀਂ, ਕੋਈ ਕੰਪੀਟੀਸ਼ਨ ਨਹੀਂ ਹੋਏਗਾ, ਕੋਈ ਬਿੱਡ ਨਹੀਂ ਹੋਵੇਗੀ। ਇਹ ਤੁਹਾਡੀ ਹੈ ਜੀ। ਸੱਤ ਸਾਲਾਂ ਦੇ ਬਾਅਦ ਕੀ ਨਹੀਂ ਹੋਵੇਗਾ। ਕੀ ਹੋਵੇਗਾ, ਕੁਝ ਨਹੀਂ ਪਤਾ। ਫਿਰ ਲਿਖਿਆ ਹੈ 150 ਕਰੋੜ ਰੁਪਏ ਤੋਂ ਥੱਲੇ ਵਾਲਾ ਬੰਦਾ ਤਾਂ ਅਪਲਾਈ ਹੀ ਨਹੀਂ ਕਰ ਸਕਦਾ। ਕਿਹਾ ਗਿਆ ਹੈ ਕਿ ਬਾਹਰੋਂ, ਫੌਰਨ ਤੋਂ, ਸਵਿਟਜ਼ਰਲੈਂਡ ਅਤੇ ਨਿਊਯਾਰਕ ਵਿਚ ਬੈਠੇ ਹੋਏ ਬੰਦੇ ਅਪਲਾਈ ਕਰਨਗੇ ਅਤੇ ਪਰਾਫਿਟ ਵਿਚੋਂ ਪੈਸਾ ਵਾਪਸ ਸਵਿਟਜ਼ਰਲੈਂਡ ਆਦਿ ਲਿਜਾ ਸਕਦੇ ਹਨ, ਦੱਸੋ ਜੀ ਇਹ ਕਿਥੋਂ ਦੀ ਸਿਆਣਪ ਹੋਈ। 10 ਕਰੋੜ ਰੁਪਏ ਦੇ ਬਦਲੇ ਤੁਸੀਂ 5000 ਕਰੋੜ ਵਿਚ ਵੇਚਣ ਲੱਗੇ ਹੋ। ਇਹ ਗੱਲਾਂ ਬੜੀਆਂ ਜ਼ਰੂਰੀ ਹਨ। ਇਨ੍ਹਾਂ ਨੇ ਲਿਖਿਆ ਹੈ ਕਿ ਅਸੀਂ ਵੈਲਕਮ ਕਰਦੇ ਹਾਂ—

> "I extend an open invitation to all sections of this august House, specially the Hon'ble Members on the Opposition Benches to extend a helping hand towards the achievement of this goal."

ਲਓ ਜੀ, ਮੈਂ ਐਕਸਟੈਂਡ ਕਰਦਾ ਹਾਂ । ਦੱਸੋ ਮੈਂ ਕਦੋਂ ਕਿਸ ਵੇਲੇ ਆਵਾਂ, ਮੈਂ ਰਿਟਨ ਜਵਾਬ ਦਿੰਦਾ ਹਾਂ, ਮੈਂ ਲਿਖ ਕੇ ਦਿੰਦਾ ਹਾਂ, ਲੌਜੀਕਲੀ ਐਕਸਪਲੇਨ ਕਰਾਂਗਾ ਕਿ ਕਿਵੇਂ ਬਚਤ ਹੋ ਸਕਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ

ਬੇਨਤੀ ਕਰਾਂਗਾ ਕਿ ਕਿਵੇਂ ਬਚਤ ਹੋ ਸਕਦੀ ਹੈ। ਮੈਂ ਤੁਹਾਡੇ ਨਾਂ ਤੇ ਚਿੱਠੀ ਕੱਢ ਦੇਵਾਂਗਾ, ਤੁਸੀਂ ਇਨ੍ਹਾਂ ਨੂੰ ਭੇਜ ਦੇਣਾ। ਮੈਨੂੰ ਇਹ ਥਾਂ ਦੇਣ, ਟਾਈਮ ਦੇਣ, ਮੈਂ ਇਨ੍ਹਾਂ ਨੂੰ ਐਕਸਪਲੇਨ ਕਰਾਂਗਾ ਕਿ ਕਿਵੇਂ ਬਚਤ ਹੋ ਸਕਦੀ ਹੈ।

*4.00 ਵਜੇ ਸ਼ਾਮ

(ਇਸ *ਸਮੇਂ ਸਰਦਾਰ ਮਨਪ੍ਰੀਤ ਸਿੰਘ ਬਾਦਲ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਅਸੀਂ ਲਾਟਰੀ ਉਤੇ ਟੈਕਸ ਲਗਾਇਆ ਹੈ। ਡੇਢ ਸਾਲ ਤਾਂ ਲੱਗਿਆ ਰਿਹਾ ਹੈ। ਬਥੇਰਾ ਫਾਈਨਾਂਸ ਆ ਗਿਆ ਹੈ। ਅਸੀਂ 6 ਮਹੀਨਿਆਂ ਵਿਚ ਟੈਕਸ ਰਾਹੀਂ 40—50 ਕਰੋੜ ਰੁਪਿਆ ਇਕੱਠਾ ਕੀਤਾ ਹੈ। ਕੋਈ ਆਮ ਬੰਦੇ ਉਤੇ ਬੋਝ ਵੀ ਨਹੀਂ ਪਾਇਆ। ਕਿਸੇ ਮਜ਼ਦੂਰ ਉਤੇ, ਸੈਲਰੀਮੈਨ ਉਤੇ ਕੋਈ ਵੀ ਬੋਝ ਨਹੀਂ ਪਾਇਆ ਗਿਆ ਸੀ। ਇਹ ਬੋਝ ਪਾਏ ਬਗੈਰ ਅਸੀਂ ਇਤਨਾ ਰੈਵੇਨਿਊ ਜੈਨਰੇਟ ਕੀਤਾ ਹੈ। ਸ਼ਾਇਦ ਐਫ.ਐਮ. ਸਾਹਿਬ ਨੂੰ ਇਹ ਨਹੀਂ ਪਤਾ ਜਾਂ ਟੈਂਡਰ ਬਣਾਉਣ ਵਾਲਿਆਂ ਨੂੰ ਇਹ ਨਹੀਂ ਪਤਾ ਜੋ ਟੈਕਸ ਹੈ ਇਹ ਇਕੱਲਾ ਟੋਟਲ ਸੇਲ ਆਫ ਟਿਕਟਸ ਮਾਈਨਸ ਪ੍ਰਾਈਜ਼ ਮਨੀ ਉਤੇ ਲਗ ਸਕਦਾ ਹੈ। ਟੈਂਡਰ ਵਿਚ ਇਹ ਲਿਖਦੇ ਹਨ ਕਿ ਅਪਰੇਟਰ ਦੀ ਮਰਜ਼ੀ ਹੈ ਜੇ ਉਹ ਪ੍ਰਾਈਜ਼ ਮਨੀ ਵਧਾਉਣੀ ਚਾਹੇ ਤਾਂ ਵਧਾ ਸਕਦਾ ਹੈ। ਇਸ ਦਾ ਮਤਲਬ ਹੈ ਜੇਕਰ ਉਹ ਟੈਕਸ ਚੋਰੀ ਕਰਨਾ ਚਾਹਵੇ ਤਾਂ ਕਰ ਸਕਦਾ ਹੈ। ਇਹ ਲੀਗਲੀ ਅਲਾਓ ਕਰ ਦਿੱਤਾ ਗਿਆ ਹੈ। ਫਿਰ ਜੇ ਘਾਟਾ ਨਹੀਂ ਹੋਵੇਗਾ ਤਾਂ ਕੀ ਹੋਵੇਗਾ? ਰੈਵੇਨਿਊ ਜੈਨਰੇਟ ਕਿਥੋਂ ਹੋਵੇਗੀ। ਜੇਕਰ 800 ਕਰੋੜ ਰੁਪਿਆ ਇਕੱਠਾ ਕਰਨਾ ਹੈ ਤਾਂ 500 ਕਰੋੜ ਰੁਪਏ ਦੇ ਟੈਕਸ ਲਗਾ ਦਿਉ। ਪੈਸਟੀਸਾਈਡਜ਼ ਤੇ ਲਾ ਦਿਉ, ਫਰਟੀਲਾਈਜ਼ਰ ਤੇ ਲਗਾ ਦਿਉ, ਡੀਜ਼ਲ ਤੇ ਲਗਾ ਦਿਉ, ਪੈਟਰੋਲ ਤੇ ਸੈਸ ਲਗਾ ਦਿਉ, ਇਹ ਨਵਾਂ ਕਿਹੜਾ ਅਦਾਰਾ ਹੈ, ਜਾਂ ਕਿਹੜੀ ਚੀਜ਼ ਹੈ, ਜਿਹੜੀ ਇਹ ਲੈ ਕੇ ਆਏ ਹਨ। ਹਾਂ, ਇਕ ਚੀਜ਼ ਦੀ ਮੈਂ ਜ਼ਰੂਰ ਪ੍ਰਸੰਸਾ ਕਰਦਾ ਹਾਂ, ਇਹ ਨਹੀਂ ਕਿ ਮੈਂ ਨੁਕਤਾਚੀਨੀ ਕਰਨ ਵਾਸਤੇ ਹੀ ਖੜ੍ਹਾ ਹੋਇਆ ਹਾਂ, ਕਾਰਾਂ ਉਤੇ ਸਰਚਾਰਜ ਖਤਮ ਕੀਤਾ ਹੈ, ਇਹ ਬੜੀ ਅੱਛੀ ਗੱਲ ਹੈ ਕਿਉਂਕਿ ਇਸ ਦੇ ਨਾਲ ਆਮਦਨ ਵਧੇਗੀ। ਜਿਨ੍ਹਾਂ ਕੋਲ ਡੀਲਰਸ਼ਿਪ ਹੈ ਉਨ੍ਹਾਂ ਨੂੰ ਵੀ ਫਾਇਦਾ ਹੋਵੇਗਾ। ਇਹ ਨਹੀਂ ਕਿ ਅਸੀਂ ਖੜ੍ਹੇ ਹੋ ਕੇ ਪਾਰਟੀ ਲਈ ਹੀ ਬੋਲੀ ਜਾਈਏ। ਪੰਜਾਬ ਦੇ ਹਿੱਤ ਵਿਚ ਜੋ ਫਾਇਦਾ ਹੋਵੇ, ਸਾਨੂੰ ਉਹ ਚੀਜ਼ਾਂ ਪਾਰਟੀ ਹਿਤ ਤੋਂ ਉਪਰ ਉਠ ਕੇ ਕਹਿਣੀਆਂ ਚਾਹੀਦੀਆਂ ਹਨ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਆਫਰ ਦਿੱਤੀ ਹੈ, ਇਹ ਮੈਨੂੰ ਟਾਈਮ ਦੇਣ ਮੈਂ ਦੱਸਾਂਗਾ ਕਿ ਕਮਿਸ਼ਨ 25% ਘਟਾ ਕੇ 5% ਕਿਵੇਂ ਹੋ ਸਕਦਾ ਹੈ। 20% ਯਾਨੀ ਕਿ 4000 ਕਰੋੜ ਰੁਪਏ ਦਾ ਕਿਵੇਂ ਫਾਇਦਾ ਹੋ ਸਕਦਾ ਹੈ ਮੈਂ ਦੱਸਾਂਗਾ। ਇੰਨੇ ਵੱਡੇ ਟੈਂਡਰ, 20,000 ਕਰੋੜ ਰੁਪਏ ਦੇ ਟੈਂਡਰ ਦੀ ਇਕ ਮਹਿਕਮੇ ਕੋਲ ਕੈਪੇਬਿਲਟੀ ਕਿਉਂ ਹੈ ਕਿ ਉਹੀ ਮਹਿਕਮਾ ਫੈਸਲਾ ਕਰੇ, ਟੈਂਡਰ ਕੱਢੇ। ਇਹ ਕੈਬਨਿਟ ਕੋਲ ਜਾਵੇ, ਵਿਧਾਨ ਸਭਾ ਦੀ ਸਬ-ਕਮੇਟੀ ਕੋਲ ਜਾਵੇ। ਲਾਟਰੀ ਵਰਗੀ ਚੀਜ਼ ਹੈ, ਕੋਈ ਐਥਿਕਸ ਕਮੇਟੀ ਬਣੇ ਕਿ ਮਾੜਾ ਕੀ ਹੈ, ਚੰਗਾ ਕੀ ਹੈ। ਇਸ ਦੀ ਆਮਦਨ ਸੋਸ਼ਲ ਕੰਮਾਂ ਲਈ ਡੈਡੀਕੇਟਡ ਹੋਵੇ। ਇਹ ਆਮਦਨ ਵੈਲਫੇਅਰ ਸਕੀਮਾਂ ਵਾਸਤੇ ਹੋਵੇ। ਉਨ੍ਹਾਂ ਸਕੀਮਾਂ ਬਾਰੇ ਕੁਝ ਨਹੀਂ ਲਿਖਿਆ ਗਿਆ। ਪੈਨਸ਼ਨਾਂ ਵਾਸਤੇ ਅਤੇ ਵਾਰ-ਵਿਡੋਜ਼ ਵਾਸਤੇ ਕੁਝ ਨਹੀਂ ਲਿਖਿਆ ਗਿਆ। ਕੁਝ ਵੀ ਨਹੀਂ ਲਿਖਿਆ ਗਿਆ। ਇਸ ਦਾ ਕੀ ਫਾਇਦਾ ਹੋਵੇਗਾ, ਕੁੱਝ ਵੀ ਨਹੀਂ ਦੱਸਿਆ ਗਿਆ। ਇਹ ਚੀਜ਼ ਐਥਿਕਸ ਕਮੇਟੀ ਕੋਲ ਜਾਵੇ। ਇਨ੍ਹਾਂ ਨੇ ਇਹ ਲਿਖਿਆ ਹੈ ਕਿ ਕੱਲ੍ਹ ਨੂੰ ਕੁਝ ਹੋਰ ਗੇਮਾਂ ਅਲਾਓ ਕਰ ਦੇਵਾਂਗੇ। ਮੈਂ ਕਹਿੰਦਾ ਹਾਂ ਕਿ ਜਦੋਂ ਟੈਂਡਰ ਇਕ ਵਾਰੀ ਫਾਈਨਲ ਕਰ ਦਿੱਤਾ ਤਾਂ ਫਿਰ ਉਸ ਤੋਂ ਬਾਅਦ ਤੁਸੀਂ ਹੋਰ ਕਿਵੇਂ ਕਰ ਲਵੋਂਗੇ। ਕੰਟਰੋਲ ਤਾਂ ਉਨ੍ਹਾਂ ਦਾ ਹੋਵੇਗਾ। ਜੇਕਰ ਕੋਈ ਆਪਣੀ ਚੀਜ਼ ਹੋਵੇ ਤਾਂ ਆਪਾਂ ਸਬ-ਕੰਟਰੈਕਟ ਤੇ ਕਿਸੇ ਨੂੰ ਕਹਿ ਸਕਦੇ ਹਾਂ ਕਿ ਤੂੰ ਆਹ ਕਰ ਲੈ ਅਤੇ ਤੂੰ ਔਹ ਕਰ ਲੈ। ਪਰ ਇਥੇ ਤਾਂ ਇਕ ਬੰਦੇ ਨੇ ਹੀ 20,000 ਕਰੋੜ ਰੁਪਏ ਦਾ ਠੇਕਾ ਲੈ ਲਿਆ। ਜੇਕਰ ਇਸ ਮਾਮਲੇ ਨੂੰ ਵਿਧਾਨ ਸਭਾ ਦੀ ਕਿਸੇ ਕਮੇਟੀ ਕੋਲ ਨਹੀਂ ਲਿਜਾਣਾ ਤਾਂ ਕੈਬਨਿਟ ਕੋਲ ਜ਼ਰੂਰ ਲੈ ਕੇ ਜਾਣ।

ਇਤਿਹਾਸ ਗਵਾਹ ਹੈ ਕਿ ਮਕਾਉ ਵਰਗੇ ਅਤੇ ਚੀਨ ਵਰਗੇ ਪੁਰਾਣੇ ਬੰਦਿਆਂ ਨੂੰ ਆਪਣੇ ਕੰਟਰੀ ਵਿਚੋਂ ਨਹੀਂ ਕੱਢ ਸਕੇ ਹਾਲਾਂ ਕਿ ਉਹ ਬਹੁਤ ਵੱਡੇ ਕੰਟਰੀ ਹਨ ਅਤੇ ਕਮਿਊਨਿਸਟ ਕੰਟਰੀ ਹਨ ਅਤੇ ਪੰਜਾਬ ਸਰਕਾਰ ਮੁੜ ਕੇ ਇਨ੍ਹਾਂ ਨੂੰ ਕਿਵੇਂ ਕੱਢੇਗੀ? ਲਾਸ ਵੇਗਸ ਵਾਲੀ ਥਾਂ ਤੇ ਅਮਰੀਕਨ ਸਰਕਾਰ ਵੀ ਫੇਲ੍ਹ ਹੋ ਗਈ, ਉਹ ਪੁਰਾਣੇ ਬੰਦਿਆਂ ਨੂੰ ਨਹੀਂ ਕੱਢ ਸਕੇ ਤੇ ਅਸੀਂ ਸੱਤ ਸਾਲਾਂ ਬਾਅਦ ਇਨ੍ਹਾਂ ਨੂੰ ਕਿਵੇਂ ਕੱਢਾਂਗੇ ਜਦੋਂ 5-5 ਹਜ਼ਾਰ ਕਰੋੜ ਰੁਪਏ ਦੇ ਇਨ੍ਹਾਂ ਨੂੰ ਮੁਨਾਫੇ ਦੇ ਦਿੱਤੇ। ਵਾਰ-ਵਾਰ ਇਹ ਗੱਲਾਂ ਹੁੰਦੀਆਂ ਹਨ ਇਹ ਸੜਕ ਕਦੋਂ ਬਣੇਗੀ? ਇਸਦੇ ਜਵਾਬ

[ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ]

ਵਿਚ ਕਿਹਾ ਜਾਂਦਾ ਹੈ ਕਿ ਬੜਾ ਦੁੱਖ ਹੈ, ਬੜੀ ਤਕਲੀਫ ਹੈ, ਅਸੀਂ ਤਾਂ ਬਣਾਉਣਾ ਚਾਹੁੰਦੇ ਹਾਂ ਪਰ ਪੈਸਾ ਹੈ ਨਹੀਂ। ਜਿਸ ਚੀਜ਼ ਤੇ ਟੈਕਸ ਲੱਗ ਕੇ ਪੈਸਾ ਆ ਸਕਦਾ ਹੈ ਜੇਕਰ ਆਪਾਂ ਹੀ ਇਸ ਨੂੰ ਸਹੀ ਤਰ੍ਹਾਂ ਲਗਾ ਨਹੀਂ ਰਹੇ, ਪੰਜਾਬ ਸਰਕਾਰ ਦੇ ਖਜ਼ਾਨੇ ਵਿਚ ਪਵਾ ਨਹੀਂ ਰਹੇ ਤਾਂ ਆਪਾਂ ਕੀ ਕਰ ਸਕਦੇ ਹਾਂ। ਮੇਰੀ ਇਹ ਆਪਦੇ ਰਾਹੀਂ ਗੁਜ਼ਾਰਿਸ਼ ਹੈ ਕਿ ਮੈਂ ਇਸ ਦੇ ਉਤੇ ਚਿੱਠੀ ਲਿਖ ਦੇਵਾਂਗਾ। ਇਹ ਸੱਦ ਲੈਣ। ਅਸੀਂ ਕਾਗਜ਼ਾਂ ਵਿਚ ਪਰੂਵ ਕਰ ਦੇਵਾਂਗੇ ਕਿ ਇਹ ਬੱਚਤ ਕਿਵੇਂ ਹੋ ਸਕਦੀ ਹੈ।

ਇਸ ਤੋਂ ਅਗਲੀ ਗੱਲ, ਚੇਅਰਮੈਨ ਸਾਹਿਬ, ਐਗਰੀਕਲਚਰ ਦੀ ਹੈ। ਇਨ੍ਹਾਂ ਨੇ ਐਗਰੀਕਲਚਰ ਉਤੇ 250-300 ਕਰੋੜ ਰੁਪਏ ਦਾ ਬੋਝ ਪਾ ਦਿੱਤਾ ਹੈ ਅਤੇ ਬੈਨੀਫਿਟ ਕੀ ਦਿੱਤਾ ਹੈ, ਕੇਵਲ 20 ਕਰੋੜ ਰੁਪਏ ਦੀ ਰਿਸਰਚ ਦਾ। ਇਹ ਇੰਟਰਨੈਸ਼ਨਲੀ ਨੋਨ ਹੈ ਕਿ ਰਿਸਰਚ ਇਕ ਸਾਲ ਦੀ ਨਹੀਂ ਹੁੰਦੀ। ਇਹ ਤਾਂ ਇਕ ਆਨ-ਗੋਇੰਗ ਪ੍ਰੋਸੈਸ ਹੈ, ਜਿਸ ਵਿਚ ਹਰ ਸਾਲ ਕੁਝ ਨਾ ਕੁਝ ਪਾਉਂਦੇ ਰਹਿਣਾ ਚਾਹੀਦਾ ਹੈ। ਇਹ ਕਮਿਟਮੈਂਟ ਚਾਹੀਦੀ ਹੈ ਕਿ ਅਗਲੇ 20 ਸਾਲਾਂ ਵਾਸਤੇ ਜਾਂ 25 ਸਾਲਾਂ ਵਾਸਤੇ ਕੋਈ ਕੌਰਪਸ ਬਣੇ ਤਾਂ ਕਿ ਉਸ ਦੇ ਵਿਚੋਂ ਇਸ ਆਰ.ਐਂਡ.ਡੀ. (ਰਿਸਰਚ ਐਂਡ ਡਿਵੈਲਪਮੈਂਟ) ਵਾਸਤੇ ਪੈਸਾ ਆਉਂਦਾ ਰਹੇ। ਇਹ ਆਰ.ਐਂਡ.ਡੀ. ਕਿਸਾਨਾਂ ਵਾਸਤੇ ਹੈ ਜਿਸ ਨਾਲ ਸਾਰਾ ਪੰਜਾਬ ਜੁੜਿਆ ਹੋਇਆ ਹੈ। ਫਿਰ ਸਾਡੀ ਕਮਿਟਮੈਂਟ ਕੀ ਹੋਈ ? ਅਗਲੇ ਸਾਲ ਅਸੀਂ ਪੁੱਛ ਲਵਾਂਗੇ ਕਿ 20 ਕਰੋੜ ਵਿਚੋਂ ਕਿੰਨਾ ਪੈਸਾ ਖਰਚ ਕੀਤਾ ਗਿਆ ਤਾਂ ਇਹ ਦੱਸ ਦੇਣਗੇ ਕਿ 8 ਕਰੋੜ ਦਿੱਤਾ ਜਾਂ 10 ਕਰੋੜ ਦਿਤਾ, ਪੈਸਾ ਨਹੀਂ; ਇਹ ਕਮਿਟਮੈਂਟ ਹੈ। ਇਹ ਅੱਜ 20 ਕਰੋੜ ਰੁਪਿਆ ਕਮਿਟ ਕਰ ਰਹੇ ਹਨ ਪਰ 6-7 ਕਰੋੜ ਰੁਪਏ ਤੋਂ ਉਪਰ ਖਰਚਾ ਨਹੀਂ ਟੱਪਣਾ। ਆਪਾਂ ਅਗਲੇ ਸਾਲ ਪੁੱਛ ਲਵਾਂਗੇ ਅਤੇ ਹੈਡ ਵੀ ਪੁੱਛ ਲਵਾਂਗੇ ਕਿ ਇਸ ਥੱਲੇ ਕਿੰਨਾਂ ਪੈਸਾ ਖਰਚ ਕੀਤਾ ਗਿਆ ਹੈ। ਉਸ ਤੋਂ ਬਾਅਦ ਆਰ.ਐਂਡ.ਡੀ. ਨੂੰ ਕੀ ਹੋਇਆ ਸੀ, ਦੋ ਕਰੋੜ ਰੁਪਿਆ ਹੁਣ ਦੇ ਦਿੱਤਾ ਅਤੇ ਢਾਈ ਕਰੋੜ ਰੁਪਿਆ ਫੇਰ ਦੇ ਦਿਆਂਗੇ। ਆਰ.ਐਂਡ.ਡੀ. ਲਈ ਕਈ ਇੰਟਰਨੈਸ਼ਨਲ ਪ੍ਰੋਗਰਾਮ ਹਨ, ਡਾਕਟਰ ਹਨ, ਰਿਸਰਚ ਸਿਸਟਮ ਹੈ ਅਤੇ ਸਟੱਡੀ ਹੀ ਪੰਜ-ਪੰਜ, ਸੱਤ-ਸੱਤ ਸਾਲ ਲੈ ਜਾਂਦੀ ਹੈ ਪਰ ਇਥੇ ਕੇਵਲ ਇਕ ਸਾਲ ਦੀ ਕਮਿਟਮੈਂਟ ਹੈ। ਤੁਸੀਂ ਕੋਈਂ ਗਰੇਨ ਵਰਾਇਟੀ ਪ੍ਰੋਡਿਊਸ ਕਰਨੀ ਹੈ, ਪੈਡੀ ਦੀ, ਵੀਟ੍ਹ ਦੀ, ਕੋਈ ਨਵਾਂ ਫਰੂਟ ਪ੍ਰੋਡਿਊਸ ਕਰਨਾ ਹੈ, ਉਸਦੇ ਜੈਨਟਿਕ ਵਿਚ ਤੁਸੀਂ ਆਲਟਰੇਸ਼ਨ ਕਰਨੀ ਹੈ, ਤਾਂ ਉਸ ਲਈ ਲੈਬਾਰਟਰੀ ਵਿੱਚ ਹੀ ਚਾਰ-ਚਾਰ ਸਾਲ ਲਗ ਜਾਂਦੇ ਹਨ। ਫਿਰ ਤਿੰਨ ਸਾਲ ਫੀਲਡ ਵਿੱਚ ਲਗ ਜਾਂਦੇ ਹਨ। ਫਿਰ ਕੱਲ੍ਹ ਨੂੰ ਤੁਸੀਂ ਐਕਸਪੋਰਟ ਕਰਨਾ ਹੈ। ਉਸ ਦੀ ਕਵਾਲਟੀ ਦੇਖਣੀ ਪਵੇਗੀ ਕਿ ਜਿਹੜੇ ਵਰਲਡ ਫਰੂਟ ਹੈਲਥ ਵਾਲੇ, ਅਮਰੀਕਾ ਵਾਲੇ ਹਨ ਜਾਂ ਹੋਰ ਮੁਲਕ ਹਨ, ਜਿਹੜੇ ਇੰਟਰਨੈਸ਼ਨਲੀ ਨਾਰਮ ਫਿਕਸ ਕਰਦੇ ਹਨ, ਕੀ ਉਹ ਗਰੇਨਜ਼ ਉਨ੍ਹਾਂ ਨਾਰਮਜ਼ ਨੂੰ ਕਲੀਅਰ ਕਰਦੇ ਹਨ ਜਾਂ ਨਹੀਂ ? ਇਹ 20 ਕਰੋੜ ਰੁਪਏ ਦੇ ਨਾਲ ਇਹ ਸਾਰਾ ਕੁਝ ਹੀ ਕਰ ਜਾਣਗੇ। ਇਹ ਕਿੰਨੀ ਵੱਡੀ ਐਗਰੋ ਇੰਡਸਟਰੀ ਹੈ, ਕੀ ਇਸ ਨੂੰ ਅਸੀਂ ਕਲੀਅਰ ਕਰ ਜਾਵਾਂਗੇ ? ਜੇ ਅਸੀਂ ਇੰਨਾ ਸਟਰੈਸ ਲੇਅ ਕਰ ਹੀ ਰਹੇ ਹਾਂ ਤਾਂ ਫਿਰ ਜਿਵੇਂ ਇੰਡਸਟਰੀਅਲ ਪਾਲਿਸੀ ਬਣ ਰਹੀ ਹੈ, ਉਸੇ ਤਰ੍ਹਾਂ ਇਕ ਐਗਰੀਕਲਚਰਲ ਪਾਲਿਸੀ ਦੇ ਕਾਗਜ਼ ਕੱਢਣ, ਜਿਸ ਵਿਚ ਸਾਰਾ ਕੁਝ ਫਰੇਮ ਹੋਵੇ ਕਿ ਇਹ ਇਸ ਤਰ੍ਹਾਂ ਕੀਤਾ ਜਾਵੇਗਾ, ਇਹ ਇਸ ਤਰ੍ਹਾਂ ਕੀਤਾ ਜਾਵੇਗਾ ਅਤੇ ਫਾਰਮਜ਼ ਨੂੰ ਇਹ ਬੈਨੀਫਿਟ ਦਿੱਤਾ ਜਾਵੇਗਾ ਅਤੇ ਇਹ ਆਰ.ਐਂਡ.ਡੀ. ਦੇ ਮਾਈਲ ਸਟੋਨਜ਼ ਹਨ। ਯਾਨੀ ਪੂਰੇ ਦਾ ਪੂਰਾ ਪਲੈਨ ਹੋਵੇ ਕਿ ਸਰਕਾਰ ਅਗਲੇ 10-15 ਸਾਲਾਂ ਲਈ ਐਗਰੀਕਲਚਰ ਲਈ ਕੀ ਪ੍ਰੋਪੋਜ਼ ਕਰ ਰਹੀ ਹੈ। ਸਾਡੀ ਕੋਆਪਰੇਸ਼ਨ ਲੈਣ, ਅਸੀਂ ਨਾਂਹ ਨਹੀਂ ਕਰਦੇ। ਸਾਡੇ ਆਈਡੀਆਜ਼ ਲੈਣ। ਅਕਸਰ ਅਸੀਂ ਵੀ 13-14 ਸੌ ਕਰੋੜ ਰੁਪਏ ਤੋਂ ਸਟੇਟ ਦੀ ਆਮਦਨ ਵਧਾ ਕੇ ਸਾਢੇ ਸਤਾਈ ਸੌ ਕਰੋੜ ਰੁਪਏ ਕੀਤੀ ਹੈ, ਤਕਰੀਬਨ ਦੁਗਣੀ ਕੀਤੀ ਹੈ। ਅੱਜ 28 ਸੌ ਕਰੋੜ ਰੁਪਏ ਤੋਂ 5 ਹਜ਼ਾਰ ਕਰੋੜ ਰੁਪਏ ਦੀ ਕਮਿਟਮੈਂਟ ਹੋਈ ਹੈ, ਡਬਲ ਦੀ ਕਮਿਟਮੈਂਟ ਨਹੀਂ ਹੋਈ। ਜਿੰਨੀ ਅਸੀਂ ਵਧਾਈ ਹੈ, ਉਨੀ ਦੀ ਕਮਿਟਮੈਂਟ ਕਰ ਦਿਓ ਕਿ ਇੰਨੀ ਅਸੀਂ ਕਰ ਦਿਆਂਗੇ। ਅਸੀਂ 12 ਸੌ ਕਰੋੜ ਰੁਪਏ ਤੋਂ ਅਠਾਈ ਸੌ ਕਰੋੜ ਰੁਪਏ ਕੀਤੀ ਹੈ ਅਤੇ ਉਸੇ ਰੇਸ਼ੋ ਨਾਲ ਇਹ ਅਠਾਈ ਸੌ ਕਰੋੜ ਰੁਪਏ ਤੋਂ ਸੱਤ ਹਜ਼ਾਰ ਕਰੋੜ ਰੁਪਏ ਕਰ ਦੇਣ ਜੀ। ਇਹ ਬਹੁਤ ਵੱਡੀ ਕਮਿਟਮੈਂਟ ਹੈ ਜੋ ਐਟਸਾ ਦੀ ਮੈਂ ਚਾਹੁੰਦਾ ਹਾਂ ਕਿ ਇਹ ਕੁਮਿਟ ਕਰਨ ਕਿ ਅਸੀਂ ਐਟਸਾ ਨੂੰ ਇਨਸ਼ੋਅਰ ਕਰਾਂਗੇ। ਉਹ ਬੈਕ-ਬੋਨ ਜਿਹੜੀ 10 ਕਰੋੜ ਰੁਪਏ ਦੀ ਹੈ, ਉਸ ਨੂੰ ਹੋਰ ਵਧੀਆ ਬਣਾ ਕੇ, ਕਿਉਂਕਿ ਮਾਡਰੇਨਾਈਜੇਸ਼ਨ ਦੀ ਕੰਸਟੈਂਟ ਲੋੜ ਪੈਂਦੀ ਹੈ। ਇਹੀ ਬੈਕ-ਬੋਨ ਅਸੀਂ ਲਾਟਰੀ ਵਾਲਿਆਂ ਨੂੰ ਰਲੀਜ਼ ਕਰਾਂਗੇ। 3-4% ਤੇ ਰਲੀਜ਼ ਕਰਾਂਗੇ, 25% ਤੇ ਰਿਲੀਜ਼ ਨਹੀਂ ਕਰਾਂਗੇ। ਜੇ ਪੇਪਰ ਲਾਟਰੀ 5-6% ਤੇ ਹੋ ਸਕਦੀ ਹੈ

ਤਾਂ ਕੰਪਿਊਟਰ ਲਾਟਰੀ 25% ਤੇ ਕਿਉਂ ਰਿਲੀਜ਼ ਹੋ ਰਹੀ ਹੈ ? ਇਹ 20% ਦਾ ਫਰਕ ਕਿਥੋਂ ਆ ਗਿਆ ? ਇਹ 150 ਕਰੋੜ ਰੁਪਏ ਦੇ ਨੈਟ-ਵਰਕ ਦੀ ਗੱਲ ਕਿਥੋਂ ਆ ਗਈ ? ਇਹ ਫਾਰਨ ਰੀਪੈਟਰੀਏਸ਼ਨ ਆਫ ਪ੍ਰੋਫਿਟ ਕਿਵੇਂ ਅਲਾਊਡ ਹੋ ਗਈ ? ਇਨ੍ਹਾਂ ਗੱਲਾਂ ਦਾ ਮੈਂ ਵਾਕਿਆ ਹੀ ਜਵਾਬ ਵੀ ਦੇਵਾਂਗਾ। ਸੁਝਾਓ ਵੀ ਦੇਵਾਂਗਾਂ ਅਤੇ ਪੁੱਛਾਂਗਾ ਵੀ।

ਇਸ ਤੋਂ ਅੱਗੇ ਇੰਡਸਟਰੀ ਆਉਂਦੀ ਹੈ। ਇਸਦੇ ਵਿੱਚ ਲਿਖਿਆ ਗਿਆ ਹੈ ਕਿ 500 ਕਰੋੜ ਰੁਪਏ ਦੀ ਕਮਿਟਮੈਂਟ ਕੀਤੀ ਗਈ ਹੈ, ਕਿ ਅਸੀਂ ਦੇਵਾਂਗੇ। ਜੇ ਅਸੀਂ ਪੈਸਾ ਦੇਵਾਂਗੇ ਹੀ ਨਹੀਂ ਅਤੇ ਕੇਵਲ ਲਾਰਾ ਹੀ ਲਾਵਾਂਗੇ ਤਾਂ ਅਗਾਂਹ ਇੰਡਸਟਰੀ ਡਾਇਰੈਕਟ ਕੀ ਕਰਾਂਗੇ। ਜੇ ਪਾਲਿਸੀ ਬਣਾ ਰਹੇ ਹਾਂ ਤਾ ਪਾਲਿਸੀ ਵਿੱਚ ਸਾਡੇ ਵੀ ਵਿਊਜ਼ ਲੈ ਲਓ ਕਿ ਕੀ ਕਰ ਸਕਦੇ ਹਾਂ, ਕੀ ਨਹੀਂ ਕਰ ਸਕਦੇ। ਜੇ ਸਾਡੇ ਸੁਝਾਓ ਚੰਗੇ ਹੋਏ ਤਾਂ ਲੈ ਲੈਣਾ, ਜੇ ਚੰਗੇ ਨਾ ਹੋਏ ਤਾਂ ਨਾ ਲੈਣਾ। ਕੋਈ ਮਜਬੂਰੀ ਤਾਂ ਨਹੀਂ ਕਿ ਹਰ ਚੀਜ਼ ਮੰਨਣੀ ਹੁੰਦੀ ਹੈ। ਜੇ ਅਸੀਂ 5 ਹਜ਼ਾਰ ਕਰੋੜ ਰੁਪਏ ਰਿਲੀਜ਼ ਨਹੀਂ ਕਰਾਂਗੇ ਅਤੇ ਕੋਈ ਪਾਲਿਸੀ ਨਹੀਂ ਬਣਾਵਾਂਗੇ ਕਿ ਇੰਨੇ ਪੈਸੇ ਹੁਣ ਰਲੀਜ਼ ਕਰਾਂਗੇ ਅਤੇ ਇੰਨੇ ਪੈਸੇ ਬਾਅਦ ਵਿੱਚ ਰਿਲੀਜ਼ ਕਰਾਂਗੇ ਤਾਂ ਇੰਡਸਟਰੀ ਦਾ ਤਾਂ ਸੱਟਾ ਬਾਜ਼ਾਰ ਹੈ। ਇਸ ਦੇ ਵਿੱਚ ਮਾੜੇ ਜਿਹੇ ਰਿਊਮਰ ਤੇ ਸ਼ੇਅਰ ਗਿਰ ਜਾਂਦੇ ਹਨ ਅਤੇ ਮਾੜੇ ਜਿਹੇ ਰਿਊਮਰ ਤੇ ਸ਼ੇਅਰ ਵਧ ਜਾਂਦੇ ਹਨ। ਜੇ ਤੁਸੀਂ 5 ਹਜ਼ਾਰ ਕਰੋੜ ਰੁਪਏ ਦੀ ਫਰਮ ਕਮਿਟਮੈਂਟ ਨਹੀਂ ਦਿਓਗੇ ਤਾਂ ਤੁਸੀਂ ਪੰਜਾਬ ਵਿੱਚ ਇੰਡਸਟਰੀ ਕਿਵੇਂ ਡਾਇਰੈਕਟ ਕਰ ਲਉਗੇ, ਇਹ ਮੈਂ ਨਹੀਂ ਸਮਝ ਸਕਿਆ। ਐਨ. ਆਰ. ਆਈਜ਼. ਨੇ ਬਾਹਰਲੇ ਮੁਲਕਾਂ ਵਿਚੋਂ ਇਥੇ ਆ ਕੇ ਪੈਸਾ ਲਗਾਉਣਾ ਹੈ, ਇਸ ਲਈ ਉਹ ਕੋਈ ਪਾਲਿਸੀ ਚਾਹੁੰਦਾ ਹੈ ਕਿ ਗੌਰਮਿੰਟ ਇਸ ਪਾਲਿਸੀ ਤੇ ਪਾਬੰਦ ਹੈ ਅਤੇ ਪਾਲਿਸੀ ਦੇ ਇਕ ਇਕ ਪੁਆਇੰਟ ਤੇ ਖੜ੍ਹਾਂਗੇ। ਜੇ ਅਸੀਂ ਕਹਾਂਗੇ ਕਿ ਪੈਸਾ ਦਿਆਂਗੇ, ਤਾਂ ਦਿਆਂਗੇ ਦੇ ਨਾਲ ਤਾਂ ਨਹੀਂ ਸਰਦਾ। ਇਹ ਫਰਮ ਕਮਿਟਮੈਂਟ ਚਾਹੀਦੀ ਹੈ ਕਿ ਟਾਈਮ-ਵਾਈਜ਼ ਅਸੀਂ ਇਸ ਇਸ ਤਰ੍ਹਾਂ ਪੂਰਾ ਕਰਾਂਗੇ।

ਅੱਗੇ ਲਿਖਿਆ ਗਿਆ ਹੈ ਕਿ ਸੇਲ ਟੈਕਸ ਦਾ ਫੈਸਲਾ ਵਿਧਾਨ ਸਭਾ ਕਰੇਗੀ। ਚਲੋ ਜਦੋਂ ਇਥੇ ਆਵੇਗਾ ਤਾਂ ਇਹ ਆਪ ਦੱਸਣਗੇ ਕਿ ਇਸ ਦਾ ਚੈਕ ਐਂਡ ਮਈਅਰ ਕੀ ਹੋਵੇਗਾ ਅਤੇ ਜਦੋਂ ਇਥੇ ਪਾਲਿਸੀ ਆਵੇਗੀ, ਵਿਧਾਨ ਸਭਾ ਵਿੱਚ ਆਏਗੀ ਤਾਂ ਉਦੋਂ ਅਸੀਂ ਆਪਣੇ ਸੁਝਾਅ ਦੇ ਦਿਆਂਗੇ। ਚੇਅਰਮੈਨ ਸਾਹਿਬ, ਗੱਲਾਂ ਤਾਂ ਕਰਨ ਵਾਲੀਆਂ ਬਹੁਤ ਹਨ ਪਰ ਕਿਉਂਕਿ ਵਿਧਾਨ ਸਭਾ ਦਾ ਸਮਾਂ ਬਹੁਤ ਕੀਮਤੀ ਹੈ ਅਤੇ ਗੱਲਾਂ ਬਹੁਤ-ਬਹੁਤ ਵਾਰੀ ਹੋ ਚੁੱਕੀਆਂ ਹਨ ਅਤੇ ਮੇਰੇ ਤੋਂ ਪਹਿਲਾਂ ਬਹੁਤ ਸਾਰੇ ਸਪੀਕਰ ਇਨ੍ਹਾਂ ਗੱਲਾਂ ਬਾਰੇ ਕਹਿ ਚੁੱਕੇ ਹਨ। ਮੈਂ ਤਾਂ ਸਿਰਫ ਤਿੰਨ ਗੱਲਾਂ ਇਸ ਕਰਕੇ ਕਰੀਆਂ ਹਨ ਕਿ ਇਨ੍ਹਾਂ ਤੇ ਮੇਰਾ ਸਟਰੈਸ ਮੰਨਿਆ ਜਾਵੇ। ਭਾਵੇਂ ਇਕ ਦੋ ਵਾਰੀ ਰਿਪੀਟ ਕੀਤਾ ਹੋਵੇ, ਪਰ ਮੇਰੇ ਵਲੋਂ ਇਹ ਗੱਲਾਂ ਸੌ ਵਾਰੀ ਰਿਪੀਟ ਕੀਤੀਆਂ ਗਈਆਂ ਸਮਝੀਆਂ ਜਾਣ। ਮੈਂ ਜ਼ਿਆਦਾ ਗੱਲਾਂ ਕਹਿ ਕੇ ਇਨ੍ਹਾਂ ਤਿੰਨ ਗੱਲਾਂ ਦੀ ਅਹਿਮੀਅਤ ਘਟਾਉਣੀ ਨਹੀਂ ਚਾਹੁੰਦਾ। ਇਹ ਕਹਿੰਦਾ ਹੋਇਆ ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਟਾਇਮ ਦਿੱਤਾ।

**ਡਾਕਟਰ ਰਤਨ ਸਿੰਘ :** ਚੇਅਰਮੈਨ ਸਾਹਿਬ, ਬਜਟ ਤੇ ਡਿਸਕਸ਼ਨ ਹੋ ਰਹੀ ਹੈ, ਮੇਰੀ ਬੇਨਤੀ ਹੈ ਕਿ ਘੱਟੋ ਘੱਟ ਐਫ.ਐਮ. ਸਾਹਿਬ ਨੂੰ ਤਾਂ ਇੱਥੇ ਬੈਠਣਾ ਚਾਹੀਦਾ ਹੈ।

**ਸ਼੍ਰੀ ਸਭਾਪਤੀ :** ਮੈਂ ਤੁਹਾਡੇ ਨਾਲ ਸਹਿਮਤ ਹਾਂ।

**ਪ੍ਰੋਫੈਸਰ ਦਰਬਾਰੀ ਲਾਲ (ਅੰਮ੍ਰਿਤਸਰ ਕੇਂਦਰੀ) :** ਚੇਅਰਮੈਨ ਸਾਹਿਬ,ਸਰਦਾਰ ਅਮਰਿੰਦਰ ਸਿੰਘ ਦੀ ਸਰਕਾਰ ਦਾ ਸਰਬ-ਪ੍ਰਥਮ ਬਜਟ ਜਿਹੜਾ ਕਿ ਸਾਡੇ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਤੁਸੀਂ ਉਸ ਤੇ ਮੈਨੂੰ ਬੋਲਣ ਦਾ ਮੌਕਾ ਦਿਤਾ ਹੈ, ਉਸ ਤੇ ਖਿਆਲਾਤ ਦਾ ਇਜ਼ਹਾਰ ਕਰਨ ਵਾਸਤੇ, ਆਪਣੇ ਵਿਚਾਰ ਪ੍ਰਗਟ ਕਰਨ ਵਾਸਤੇ ਆਪ ਜੀ ਨੇ ਮੌਕਾ ਦਿੱਤਾ ਹੈ, ਇਸ ਲਈ ਮੈਂ ਆਪ ਦਾ ਬਹੁਤ ਧੰਨਵਾਦੀ ਹਾਂ। ਚੇਅਰਮੈਨ ਸਾਹਿਬ, ਪਿਛਲੇ 2-3 ਦਿਨਾਂ ਦਰਮਿਆਨ ਮੈਨੂੰ ਇੱਥੇ ਬੜੇ-ਬੜੇ ਫਾਜ਼ਲ ਔਰ ਕਾਬਲ ਦੋਸਤਾਂ ਦੇ ਵਿਚਾਰ ਸੁਣਨ ਦਾ ਮੌਕਾ ਮਿਲਿਆ ਹੈ, ਜਿਨ੍ਹਾਂ ਵਿੱਚ ਪੂਰਵ ਫਾਇਨਾਂਸ ਮਨਿਸਟਰ ਸਾਹਿਬ ਨੇ ਵੀ ਆਪਣੇ ਵਿਚਾਰ ਰੱਖੇ ਔਰ ਆਪ ਜੀ ਨੂੰ ਮੌਕਾ ਮਿਲਿਆ ਸੀ, ਤੁਹਾਡੇ ਵੀ ਵਿਚਾਰ ਸੁਣੇ। ਸਰਦਾਰ ਬਾਦਲ ਜੀ ਨੇ ਵੀ ਆਪਣੀ ਰਾਏ ਦਿੱਤੀ। ਮੈਂ ਸਮਝਦਾ ਹਾਂ ਕਿ ਸਾਡੇ ਇਸ ਬਜਟ ਵਿੱਚ ਬੜੇ ਸਪਸ਼ਟ ਤਰੀਕੇ ਨਾਲ ਇਹ ਗੱਲ ਲਿਖੀ ਗਈ ਹੈ ਕਿ ਪਿਛਲੇ ਪੰਜ ਸਾਲਾਂ ਦੌਰਾਨ ਜਿਹੜੀ ਸਰਕਾਰ ਨੂੰ ਰਾਜ ਕਰਨ ਦਾ ਮੌਕਾ ਮਿਲਿਆ, ਉਸ ਨੇ ਇਮਾਨਦਾਰੀ ਨਾਲ, ਦਿਆਨਤਦਾਰੀ ਨਾਲ, ਸੂਝ-ਬੂਝ ਨਾਲ ਕੰਮ ਨਹੀਂ ਕੀਤਾ, ਜਿਸ ਦਾ ਪਰਿਣਾਮ ਇਹ ਨਿਕਲਿਆ ਕਿ ਪੰਜ ਸਾਲਾਂ ਵਿੱਚ ਇੱਥੇ ਭ੍ਰਿਸ਼ਟਾਚਾਰ ਦਾ ਇੱਕ ਨਵਾਂ ਦੌਰ ਸ਼ੁਰੂ ਹੋਇਆ। ਮੈਨੂੰ ਇਹ ਵੀ ਸੁਣਨ ਦਾ ਮੌਕਾ ਮਿਲਿਆ ਕਿ ਕਈ ਮੈਂਬਰ ਸਾਹਿਬਾਨ ਨੇ ਕਿਹਾ ਕਿ ਅਸੀਂ ਇੱਕ ਪੈਸੇ ਦੀ

**[ਪ੍ਰੋਫੈਸਰ ਦਰਬਾਰੀ ਲਾਲ]**

ਰਿਸ਼ਵਤ ਨਹੀਂ ਲਈ। ਬਾਦਲ ਸਾਹਿਬ ਨੇ ਵੀ ਖੁੱਲ੍ਹ ਕੇ ਗੱਲ ਕਹੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੇ ਆਪ ਪੈਸਾ ਨਹੀਂ ਲਿਆ ਤਾਂ ਇਨ੍ਹਾਂ ਦੀ ਨੱਕ ਥੱਲੇ ਤਾਂ ਪੰਜਾਬ ਵਿੱਚ ਭ੍ਰਿਸ਼ਟਾਚਾਰ ਦਾ ਦੌਰ ਪਨਪਦਾ ਰਿਹਾ। . . . .(ਵਿਘਨ)

**ਸਰਦਾਰ ਸੋਹਣ ਸਿੰਘ ਠੰਡਲ :** ਚੇਅਰਮੈਨ ਸਾਹਿਬ, ਸਾਡੇ ਸਤਿਕਾਰਯੋਗ ਮੈਂਬਰ ਸਾਹਿਬ ਬਜਟ ਦੀ ਬਹਿਸ ਤੇ ਬੋਲ ਰਹੇ ਹਨ ਪਰ ਮੁੱਦਾ ਭ੍ਰਿਸ਼ਟਾਚਾਰ ਦਾ ਲੈ ਰਹੇ ਹਨ। ਕੁਝ ਮਿੰਟ ਪਹਿਲਾਂ ਸਾਡੀ ਪਾਰਟੀ ਵੱਲੋਂ ਸਾਡੇ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਭ੍ਰਿਸ਼ਟਾਚਾਰ ਦੇ ਸਬੰਧ ਵਿੱਚ ਗੱਲ ਕਰਨ ਲਈ ਟਾਈਮ ਮੰਗਿਆ ਸੀ ਪਰ ਉਨ੍ਹਾਂ ਨੂੰ ਟਾਈਮ ਨਹੀਂ ਦਿੱਤਾ ਗਿਆ। ਜੇ ਇਨ੍ਹਾਂ ਦੀ ਪਾਰਟੀ ਭ੍ਰਿਸ਼ਟਾਚਾਰ ਬਾਰੇ ਸੰਜੀਦਾ ਹੈ ਤਾਂ ਫਿਰ ਇਸ ਗੱਲ ਲਈ ਸਾਨੂੰ ਕਿਉਂ ਨਹੀਂ ਟਾਈਮ ਦਿੱਤਾ ਗਿਆ ? (ਥੰਪਿੰਗ)

**ਪ੍ਰੋਫੈਸਰ ਦਰਬਾਰੀ ਲਾਲ :** ਮੈਂ ਤੁਹਾਡੇ ਭ੍ਰਿਸ਼ਟਾਚਾਰ ਦੀ ਪ੍ਰਸ਼ੰਸਾ ਕਰ ਰਿਹਾ ਹਾਂ। ਚੇਅਰਮੈਨ ਸਾਹਿਬ, ਮੈਂ ਇਸ ਪਵਿੱਤਰ ਸਦਨ ਵਿੱਚ ਇਹ ਗੱਲ ਦੁਹਰਾ ਰਿਹਾ ਹਾਂ ਔਰ ਬਜਟ ਤੇ ਆਪਣੀ ਗੱਲ ਲਿਆ ਰਿਹਾ ਹਾਂ। ਮੈਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕ ਚੁਨਾਓ ਵਿੱਚ ਜੇ ਕਿਸੇ ਪਾਰਟੀ ਨੂੰ ਬਹੁਮਤ ਦਿੰਦੇ ਹਨ ਤਾਂ ਉਨ੍ਹਾਂ ਦੇ ਜਜ਼ਬਾਤ ਦੀ ਤਰਜਮਾਨੀ ਕਰਨ ਵਾਸਤੇ ਅਸੀਂ ਇੱਥੇ ਆਉਂਦੇ ਹਾਂ। ਅੱਜ ਸਾਡਾ ਰਾਜ ਹੈ, ਕੱਲ੍ਹ ਤੁਹਾਡਾ ਰਾਜ ਸੀ। ਪਰਜਾਤੰਤਰ ਵਿੱਚ ਇਹ ਤਰਜ਼ੇ-ਹਕੀਕਤ ਹੈ। ਇਸ ਨੂੰ ਕੋਈ ਬਦਲ ਨਹੀਂ ਸਕਦਾ। ਸਾਡੇ ਸਾਰਿਆਂ ਦਾ ਮਨਸ਼ਾ ਹੈ, ਸਾਡਾ ਆਬਜੈਕਟ ਹੈ ਕਿ ਸਮੁੱਚੇ ਪੰਜਾਬ ਵਿੱਚ ਸਮਰਿਧੀ ਆਵੇ, ਖੁਸ਼ਹਾਲੀ ਆਵੇ, ਸ਼ਾਂਤੀ ਆਵੇ ਅਤੇ ਗਰੀਬ ਆਦਮੀ ਚੰਗੀ ਜ਼ਿੰਦਗੀ ਬਸਰ ਕਰ ਸਕੇ। ਇਹ ਸਾਰੇ ਮਨ ਬਣਾ ਕੇ ਆਉਂਦੇ ਹਨ ਪਰ ਜਿਸ ਵੇਲੇ ਤਾਕਤ ਵਿੱਚ ਆ ਜਾਈਦਾ ਹੈ ਤਾਂ ਆਪਣੇ ਵਾਅਦਿਆਂ ਤੋਂ ਕਈ ਹਟ ਜਾਂਦੇ ਹਨ ਅਤੇ ਮਨਮਾਨੀ ਕਰਦੇ ਹਨ, ਜਿਸ ਨਾਲ ਨੁਕਸਾਨ ਹੁੰਦਾ ਹੈ ਔਰ ਰੂਲਿੰਗ ਪਾਰਟੀ ਆਪੋਜ਼ੀਸ਼ਨ ਵਿੱਚ ਬੈਠ ਜਾਂਦੀ ਹੈ। ਅਕਾਲੀ-ਬੀ.ਜੇ.ਪੀ. ਸਰਕਾਰ ਨਾਲ ਇਸੇ ਤਰ੍ਹਾਂ ਹੀ ਹੋਇਆ ਹੈ। ਮੈਂ ਗੱਲ ਕਰ ਰਿਹਾ ਸੀ ਕਿ ਜੇ ਬਾਦਲ ਸਾਹਿਬ ਨੂੰ ਸਭ ਕੁਝ ਪਤਾ ਸੀ ਤਾਂ ਵੀ ਉਨ੍ਹਾਂ ਨੇ ਜਾਣ-ਬੁੱਝ ਕੇ ਭ੍ਰਿਸ਼ਟਾਚਾਰ ਨੂੰ ਪਨਪਣ ਦਿੱਤਾ। ਮੈਂ ਸਮਝਦਾ ਹਾਂ ਕਿ ਉਨ੍ਹਾਂ ਵਿੱਚ ਯੋਗਤਾ ਦੀ ਕਮੀ ਸੀ, ਘਾਟ ਸੀ। ਜੇ ਉਨ੍ਹਾਂ ਨੂੰ ਪਤਾ ਸੀ ਕਿ ਉਹ ਸ਼ਾਸਨ ਕਰਨ ਦੇ ਕਾਬਲ ਨਹੀਂ ਰਹੇ, ਬਜ਼ੁਰਗ ਹੋ ਗਏ ਹਨ ਤਾਂ ਮੈਂ ਹੈਰਾਨ ਹੁੰਦਾ ਹਾਂ ਕਿ ਉਹ ਫਿਰ ਵੀ ਇੱਥੇ ਬੈਠੇ ਰਹੇ। ਮੈਂ ਆਪਣੇ ਗੁਰੂ ਸਾਹਿਬ ਦੀ ਦਾਸਤਾਨ, ਜਿਹੜੀ ਉਹ ਅਕਸਰ ਬੇ-ਇਨਸਾਫੀ ਖਿਲਾਫ ਦੱਸਦੇ ਹਨ, ਤੁਹਾਡੇ ਸਾਹਮਣੇ ਰੱਖਦਾ ਹਾਂ। ਕੁਰਕਸ਼ੇਤਰ ਦੇ ਮੈਦਾਨ ਵਿੱਚ ਭੀਸ਼ਮ ਪਿਤਾਮਾ ਤੀਰਾਂ ਦੀ ਸੇਜ ਤੇ ਲੇਟੇ ਸਨ। ਯੁਧਿਸ਼ਟਰ ਹਿੰਦੁਸਤਾਨ ਅੰਦਰ ਇੱਕ ਬਹੁਤ ਅੱਛਾ ਸੁੱਚਾ-ਸੱਚਾ ਇਨਸਾਨ ਗਿਣਿਆ ਗਿਆ ਹੈ। ਉਹ ਆਪਣੇ ਭਰਾਵਾਂ ਔਰ ਦਰੋਪਦੀ ਨੂੰ ਲੈ ਕੇ ਉਨ੍ਹਾਂ ਕੋਲ ਚਲਾ ਗਿਆ। ਕਹਿਣ ਲੱਗਾ ਕਿ ਤੁਸੀਂ 160 ਸਾਲ ਦੇ ਹੋ ਗਏ ਹੋ। ਤੁਸੀਂ ਰਾਜਨੀਤੀ ਵਿਚ ਵੀ ਕਾਫੀ ਦੇਰ ਰਹੇ ਔਰ ਧਰਮ ਦੀਆਂ ਗੱਲਾਂ ਵੀ ਸੁਣਾਉਂਦੇ ਰਹੇ। ਉਨ੍ਹਾਂ ਨੂੰ ਸਾਰੇ ਸਵਾਲ ਪੁੱਛਦੇ ਰਹੇ ਔਰ ਉਹ ਜਵਾਬ ਦਿੰਦੇ ਰਹੇ। ਧਰਮ ਦੀਆਂ ਉਨ੍ਹਾਂ ਨੇ ਕਾਫੀ ਗੱਲਾਂ ਦੱਸੀਆਂ ਪਰ ਇੱਕ ਪਾਸੇ ਕਿਸੇ ਔਰਤ ਦੇ ਜ਼ੋਰਦਾਰ ਹੱਸਣ ਦੀ ਅਵਾਜ਼ ਆਈ। ਪਿਤਾਮਾ ਨੇ ਗਰਦਨ ਘੁਮਾ ਕੇ ਦੇਖਿਆ ਕਿ ਦਰੋਪਦੀ ਖੜ੍ਹੀ ਹੋ ਕੇ ਠਹਾਕਾ ਮਾਰ ਕੇ ਹੱਸ ਰਹੀ ਸੀ। ਪਿਤਾਮਾ ਕਹਿਣ ਲੱਗੇ ਕਿ ਮੈਂ ਅਜਿਹੀ ਕਿਹੜੀ ਗੱਲ ਕਹੀ ਹੈ, ਜਿਸ ਨਾਲ ਤੂੰ ਹੱਸ ਪਈ ਹੈ। ਦਰੋਪਦੀ ਕਹਿਣ ਲੱਗੀ 13 ਸਾਲ ਪਹਿਲਾਂ ਉਸ ਦਰਬਾਰ ਦੇ ਅੰਦਰ ਦੁਰਯੋਧਨ ਵੱਲੋਂ ਮੈਨੂੰ ਵਾਲਾਂ ਤੋਂ ਖਿੱਚ ਕੇ ਬੇਇਜ਼ਤ ਅਤੇ ਅਪਮਾਨਿਤ ਕੀਤਾ ਜਾ ਰਿਹਾ ਸੀ। ਤੁਸੀਂ ਬੈਠੇ ਸੀ, ਕਿਰਪਾਚਾਰੀਆ ਸੀ, ਧਰਿਸ਼ਟ ਧੂਮਨ ਸੀ, ਉਸ ਵੇਲੇ ਤੁਸੀਂ ਚੁੱਪ ਰਹੇ ਅਤੇ ਅੱਜ ਸਾਨੂੰ ਧਰਮ ਦੀਆਂ ਗੱਲਾਂ ਸਮਝਾ ਰਹੇ ਹੋ। ਬਾਦਲ ਸਾਹਿਬ, ਜਿਸ ਵੇਲੇ ਤੁਸੀਂ ਚੀਫ ਮਨਿਸਟਰ ਸੀ, ਤਾਂ ਤੁਹਾਡੇ ਸਾਰੇ ਦੋਸਤ ਤੁਹਾਡੇ ਨਾਲ ਸਨ। ਉਸ ਵੇਲੇ ਕਿਸੇ ਨੇ ਸੁਧਾਰ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਪੰਜਾਬ ਦਾ ਕਿਸਾਨ, ਪੰਜਾਬ ਦਾ ਗਰੀਬ, ਪੰਜਾਬ ਦਾ ਵਪਾਰੀ ਅਤੇ ਪੰਜਾਬ ਦਾ ਉਦਯੋਗਪਤੀ ਕਰਾਹੁੰਦਾ ਰਿਹਾ ਹੈ, ਰੌਲਾ ਪਾਉਂਦਾ ਰਿਹਾ ਹੈ ਮਗਰ ਕਿਸੇ ਨੇ ਨਹੀਂ ਸੁਣਿਆ। ਮੈਨੂੰ ਯਾਦ ਆਉਂਦਾ ਹੈ ਕਿ ਸ਼ਾਇਦ ਪੁਰਾਣਾ ਭੀਸ਼ਮ ਪਿਤਾਮਾ ਅਕਾਲੀ ਦਲ ਵਿੱਚ ਪਰਵੇਸ਼ ਕਰ ਗਿਆ ਹੈ। ਇਹ ਮੈਂ ਅਦਬ ਅਤੇ ਮਾਨ ਸਨਮਾਨ ਨਾਲ ਆਪ ਜੀ ਨੂੰ ਇਸ ਕਰਕੇ ਯਾਦ ਕਰਵਾ ਰਿਹਾ ਹਾਂ ਕਿ ਜਦੋਂ ਤਾਕਤ ਵਿੱਚ ਆਵੋ, ਉਸ ਵੇਲੇ ਇਹ ਕੰਮ ਕਰਨਾ ਚਾਹੀਦਾ ਹੈ, ਇਹ ਨਹੀਂ ਕਿ ਜਦੋਂ ਆਪੋਜ਼ੀਸ਼ਨ ਵੱਲ ਚਲੇ ਜਾਓ ਫਿਰ ਪੁਰਾਣੀਆਂ ਗੱਲਾਂ, ਪੁਰਾਣੀਆਂ ਸੱਟਾਂ, ਪੁਰਾਣੀਆਂ ਯਾਦਾਂ ਯਾਦ ਕਰਕੇ . .

**ਸ਼੍ਰੀ ਸਭਾਪਤੀ :** ਤੁਸੀਂ ਮੌਜੂ ਤੇ ਹੀ ਮੌਜੂਦ ਰਹੋ।

**ਪ੍ਰੋਫੈਸਰ ਦਰਬਾਰੀ ਲਾਲ :** ਮੈਂ ਬਿਲਕੁੱਲ ਸਬਜੈਕਟ ਤੇ ਆ ਰਿਹਾ ਹਾਂ ਪਰ੍ਹੇ ਨਹੀਂ ਜਾਂਦਾ। ਕਿਉਂਕਿ ਮੈਂ ਇਤਿਹਾਸ ਦਾ ਵਿਦਿਆਰਥੀ ਰਿਹਾ ਹਾਂ, ਇਸ ਕਰਕੇ ਪੁਰਾਣੀ ਗੱਲ ਨੂੰ ਯਾਦ ਕਰਵਾਇਆ ਹੈ। . . . . . .

**ਸ਼੍ਰੀ ਸਭਾਪਤੀ :** ਬੜੇ ਨਵੇਂ ਮੈਂਬਰਾਂ ਨੇ ਵੀ ਬੋਲਣਾ ਹੈ।

**ਪ੍ਰੋਫੈਸਰ ਦਰਬਾਰੀ ਲਾਲ :** ਆਰਥਿਕ ਸੰਕਟ ਆਖਿਰ ਪੰਜਾਬ ਦੇ ਵਿੱਚ ਕਿਉਂ ਪੈਦਾ ਹੋਇਆ ? ਜਿਸ ਵੇਲੇ ਕੋਈ ਸਰਕਾਰ ਲਾਪਰਵਾਹੀ ਦੇ ਨਾਲ ਕੰਮ ਕਰੇਗੀ ਉਸ ਸਮੇਂ ਜੋ ਪੈਸਾ ਆਏਗਾ ਜਦ ਉਹ ਮਨਮਾਨੀ ਦੇ ਨਾਲ ਚਲਾ ਜਾਏਗਾ, ਨਾਲ ਪਲਾਨ ਐਕਸਪੈਂਡੀਚਰ ਦੇ ਉੱਤੇ ਖਰਚ ਕੀਤਾ ਜਾਏਗਾ ਤਾਂ ਫਿਰ ਇਹੀ ਹਾਲਤ ਹੋਣੀ ਸੀ। ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਆਉਂਦਿਆਂ ਹੀ ਆਪ ਜੀ ਦੀ ਸਰਕਾਰ ਨੇ ਬਿਜਲੀ ਔਰ ਪਾਣੀ ਦੇ ਬਿੱਲ ਮੁਆਫ਼ ਕੀਤੇ। ਚਲੋ ਇੱਕ ਚੰਗਾ ਕੰਮ ਕੀਤਾ ਸੀ ਮਗਰ ਗਰੀਬ ਕਿਸਾਨ ਦਾ ਮੁਆਫ਼ ਕੀਤਾ ਜਾਂਦਾ ਤਾਂ ਮੰਨਿਆ ਜਾਂਦਾ ਪਰ 200-200 ਏਕੜ ਦੇ ਮਾਲਕਾਂ ਦੀ ਬਿਜਲੀ-ਪਾਣੀ ਮੁਆਫ਼ ਹੋਵੇ, ਮੈਨੂੰ ਇਹ ਦੱਸੋ ਕਿ ਇਹ ਕਿਥੋਂ ਦਾ ਇਨਸਾਫ਼ ਸੀ ? ਸ਼ਹਿਰਾਂ ਤੇ ਪਿੰਡਾਂ ਵਿੱਚ ਫਰਕ ਸਮਝਣਾ, ਹੱਥ ਗੱਡੀ ਚਲਾਉਣ ਵਾਲੇ ਮਜ਼ਦੂਰ, 16-16 ਇੱਟਾਂ ਸਿਰ ਤੇ ਚੁੱਕਣ ਵਾਲੇ ਮਜ਼ਦੂਰ, ਰਿਕਸ਼ਾ ਚਲਾਉਣ ਵਾਲੇ ਮਜ਼ਦੂਰ ਨੂੰ ਜਦੋਂ ਬਿੱਲ ਦੇਣੇ ਪੈਣ ਅਤੇ 50 ਲੱਖ ਰੁਪਏ ਕਮਾਉਣ ਵਾਲੇ ਦੇ ਬਿਜਲੀ ਦੇ ਬਿੱਲ ਮੁਆਫ਼ ਕਰ ਦੇਵੋ, ਇਹ ਬਿਲਕੁੱਲ ਨਾਇਨਸਾਫ਼ੀ ਸੀ ਔਰ ਔਰੰਗਜ਼ੇਬੀ ਜਜ਼ੀਆ ਸੀ, ਜਿਸ ਕਰਕੇ. . . . . . .

**ਸ਼੍ਰੀ ਦੇਸ਼ ਰਾਜ ਧੁੱਗਾ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ-----

**ਸ਼੍ਰੀ ਸਭਾਪਤੀ :** ਮੈਂਬਰ ਸਾਹਿਬ ਪੁਆਇੰਟ ਆਫ਼ ਆਰਡਰ ਤੇ ਹਨ।

**ਸ਼੍ਰੀ ਦੇਸ਼ ਰਾਜ ਧੁੱਗਾ :** ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੈਂਬਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਬਿਜਲੀ ਦੇ ਬਿੱਲ ਮੁਆਫ਼ ਕੀਤੇ, ਠੀਕ ਹੈ ਪਰ ਤੁਸੀਂ ਇਹ ਮੈਨੀਫੈਸਟੋ ਵਿੱਚ ਕਿਉ ਪਾਇਆ ?

**ਸ਼੍ਰੀ ਸਭਾਪਤੀ :** ਬੈਠ ਜਾਓ। Professer Sahib, carry on.

**ਪ੍ਰੋਫੈਸਰ ਦਰਬਾਰੀ ਲਾਲ :** ਮੈਂ ਇਹ ਨਹੀਂ ਕਿਹਾ ਕਿ ਤੁਸੀਂ ਬਿੱਲ ਮੁਆਫ਼ ਕਰਕੇ ਗਲਤ ਕੀਤਾ ਹੈ। ਤੁਹਾਡੇ ਬਾਰੇ ਤਾਂ ਮੈਂ ਆਪ ਹੀ ਕਿਹਾ ਕਿ ਅੱਛਾ ਕੀਤਾ ਹੈ। ਮੈਂ ਸਿਰਫ਼ ਇਹ ਕਹਿ ਰਿਹਾ ਹਾਂ ਕਿ ਗਰੀਬ ਆਦਮੀ ਚਾਹੇ ਸ਼ਹਿਰ ਵਿੱਚ ਰਹਿਣ ਵਾਲਾ ਹੋਵੇ, ਚਾਹੇ ਦਿਹਾਤ ਵਿੱਚ ਰਹਿਣ ਵਾਲਾ ਹੋਵੇ, ਉਨ੍ਹਾਂ ਦੇ ਬਿੱਲ ਨਾਲ ਹੀ ਮੁਆਫ਼ ਕੀਤੇ ਜਾਣੇ ਚਾਹੀਦੇ ਸਨ, ਉਹ ਨਹੀਂ ਹੋਏ। ਗਰੀਬ ਮਾਰਿਆ ਗਿਆ। ਸਾਡੇ ਵੇਲੇ ਬਿਜਲੀ ਦਾ ਰੇਟ ਡੇਢ ਰੁਪਿਆ ਯੂਨਿਟ ਸੀ ਯਾਨੀ ਇੱਕ ਰੁਪਿਆ ਸਤਵੰਜਾ ਪੈਸੇ । ਤੁਸੀਂ ਤਿੰਨ ਵਾਰੀ ਵਧਾ ਕੇ ਪੌਣੇ ਚਾਰ ਰੁਪਏ ਤੱਕ ਲੈ ਗਏ ਅਤੇ ਸਾਡੀ ਸ਼ਹਿਰਾਂ ਦੀ ਇੰਡਸਟਰੀ ਬੰਦ ਹੋ ਗਈ। ਉਸ ਦਾ ਰਿਜ਼ਲਟ ਇਹ ਨਿਕਲਿਆ ਕਿ ਲੋਕਾਂ ਨੇ ਇਥੋਂ ਜਾ ਕੇ ਹਰਿਆਣੇ ਅਤੇ ਹਿਮਾਚਲ ਵਿੱਚ ਕਾਰਖਾਨੇ ਲਗਾਉਣੇ ਸ਼ੁਰੂ ਕਰ ਦਿੱਤੇ। ਹਿਮਾਚਲ ਅਤੇ ਹਰਿਆਣਾ ਸਾਡੀ ਕਾਸਟ ਤੇ ਸਮਰਿਧੀਸ਼ਾਲੀ ਹੋ ਗਏ। ਅਗਰ ਬਿੱਲ ਰੁਕ ਜਾਂਦੇ ਤਾਂ ਕਾਰਖਾਨੇ ਸਾਡੇ ਇਥੇ ਲਗਦੇ ਅਤੇ ਮਾਲ ਅਸੀਂ ਵੇਚਦੇ ਅਤੇ ਸਾਡੇ ਮਸਲੇ ਹੱਲ ਹੁੰਦੇ।

ਦੂਸਰੀ ਗੱਲ ਇਹ ਹੈ ਕਿ ਤੁਸੀਂ ਵਧੀਆ ਕੀਤਾ ਸੀ ਕਿ ਚੁੰਗੀ ਮੁਆਫ਼ ਕਰ ਗਏ। ਪੰਜ ਸਾਲ ਲਗਾਤਾਰ ਇਕ ਕੰਮ ਚਲਦਾ ਰਿਹਾ, ਚੋਣਾਂ ਤੋਂ ਦੋ ਮਹੀਨੇ ਪਹਿਲਾਂ ਇਹ ਚੁੰਗੀ ਮੁਆਫ਼ ਕਰਕੇ ਚਲੇ ਗਏ ਅਤੇ ਲੋਕਲ ਬਾਡੀਜ਼ ਵਾਲੇ ਤਰਸਦੇ ਰਹੇ ਕਿਉਂਕਿ ਉਨ੍ਹਾਂ ਕੋਲ ਤਨਖਾਹਾਂ ਦੇਣ ਵਾਸਤੇ ਪੈਸੇ ਨਹੀਂ ਰਹੇ। ਇਹ ਮੈਂ ਪੁਰਾਣੀ ਗੱਲ ਯਾਦ ਕਰਵਾ ਰਿਹਾ ਹਾਂ ਕਿ ਕੋਈ ਵੀ ਸਰਕਾਰ, ਚਾਹੇ ਕਿਸੇ ਦੀ ਹੋਵੇ, ਅਗਰ ਫੰਡਜ਼ ਕਰੀਏਟ ਨਹੀਂ ਕਰਾਂਗੇ, ਖਰਚ ਜ਼ਿਆਦਾ ਕਰਾਂਗੇ ਤਾਂ ਇਸ ਨਾਲ ਸਾਧਨ ਘੱਟ ਬਣਨਗੇ ਅਤੇ ਖਰਚ ਜ਼ਿਆਦਾ ਹੋਣਗੇ ਔਰ ਦਿਵਾਲੀਆਪਣ ਨਿਕਲੇਗਾ ਅਤੇ ਕੋਈ ਕੰਮ ਨਹੀਂ ਹੋਏਗਾ। ਚੋਣਾਂ ਤੋਂ ਪਹਿਲਾਂ ਆਪਣੀ ਅਰਥ ਵਿਵਸਥਾ ਨੂੰ ਤਹਿਸ ਨਹਿਸ ਅਗਰ ਕੋਈ ਕਰਕੇ ਗਿਆ ਹੈ ਤਾਂ ਇਹ ਪੁਰਾਣੀ ਸਰਕਾਰ ਸੀ, ਜਿਸ ਨੂੰ ਦੁਬਾਰਾ ਪਟੜੀ ਤੇ ਲਿਆਉਣ ਲਈ ਵਰਤਮਾਨ ਸਰਕਾਰ ਕੋਸ਼ਿਸ਼ ਕਰ ਰਹੀ ਹੈ। ਪਿਛੇ ਹਾਊਸ ਟੈਕਸ ਮੁਆਫ਼ ਕੀਤਾ, ਲੈਂਡ ਰੈਵੇਨਿਊ ਮੁਆਫ਼ ਕੀਤਾ। ਮੈਂ ਸਰਦਾਰ ਲਾਲ ਸਿੰਘ ਜੀ ਕੋਲੋਂ ਸੰਗਤ ਦਰਸ਼ਨ ਦੇ ਕੁਝ ਅੰਕੜੇ ਲਏ ਹਨ, ਮੇਰਾ ਇਸ ਬਾਰੇ ਕੁਐਸ਼ਚਨ ਵੀ ਸੀ। ਸੰਗਤ ਦਰਸ਼ਨ ਬਾਰੇ ਬਜਟ ਦੇ ਵਿੱਚ

[ਪ੍ਰੋਫੈਸਰ ਦਰਬਾਰੀ ਲਾਲ]

ਪ੍ਰੋਵੀਜ਼ਨ ਨਹੀਂ ਸੀ ਕੀਤੀ ਗਈ। ਸੰਗਤ ਔਰ ਦਰਸ਼ਨ, ਇਹ ਦੋਵੇ ਬੜੇ ਪਵਿੱਤਰ ਸ਼ਬਦ ਹਨ। ਗੁਰੂ ਸਾਹਿਬਾਨ ਨੇ ਜਾਤ-ਪਾਤ ਔਰ ਸੰਪਰਦਾਇਕਤਾ ਨੂੰ ਖਤਮ ਕਰਨ ਵਾਸਤੇ ਇਸ ਸੰਗਤ ਸ਼ਬਦ ਦਾ ਨਿਰਮਾਣ ਕਰਕੇ ਸਾਡੇ ਸਮਾਜ ਨੂੰ ਇੱਕ ਨਵੀਂ ਚੀਜ਼ ਪ੍ਰੋਵਾਈਡ ਕੀਤੀ ਔਰ ਸੈਂਕੜੇ ਸਾਲਾਂ ਤੋਂ ਅਸੀਂ ਇਸ ਲੀਹ ਤੇ ਚਲਦੇ ਰਹੇ। ਮਗਰ ਬਾਦਲ ਸਾਹਿਬ ਨੇ ਉਸ ਸੰਗਤ ਸ਼ਬਦ ਦਾ ਇਸਤੇਮਾਲ ਕਰਕੇ ਉਸ ਦੀ ਦੁਰਵਰਤੋਂ ਕੀਤੀ ਔਰ ਰੁਪਿਆ ਠੀਕ ਜਗ੍ਹਾ ਦੇ ਉਤੇ ਲਗਾਉਣ ਦੀ ਬਜਾਏ ਉਹ ਪੈਸਾ ਗਲਤ ਜਗ੍ਹਾ ਦੇ ਉਤੇ ਲਗਾਇਆ ਗਿਆ। ਚੇਅਰਮੈਨ ਸਾਹਿਬ, ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਸ ਜਗ੍ਹਾ ਦੇ ਉਤੇ ਪੈਸਾ ਖਰਚ ਕਰਨਾ ਹੁੰਦਾ ਹੈ, ਸਭ ਤੋਂ ਪਹਿਲਾਂ ਉਸ ਦਾ ਐਸਟੀਮੇਟ ਲਗਦਾ ਹੈ, ਸਰਵੇ ਹੁੰਦਾ ਹੈ, ਉਸ ਤੋਂ ਬਾਅਦ ਰਿਪੋਰਟ ਬਣਦੀ ਹੈ, ਟੈਂਡਰ ਲਗਦੇ ਹਨ ਫਿਰ ਜਾ ਕੇ ਰੁਪਿਆ ਦਿਤਾ ਜਾਂਦਾ ਹੈ। ਚਾਹੇ ਉਹ ਕਿਸੇ ਵੀ ਡਿਵੈਲਪਮੈਂਟ ਦੇ ਕੰਮ ਲਈ ਦਿਤਾ ਜਾਵੇ, ਬਿਲਡਿੰਗਾਂ ਬਣਾਉਣ ਦੇ ਲਈ ਦਿੱਤਾ ਜਾਵੇ। ਸੜਕਾਂ ਬਣਾਉਣ ਦੇ ਲਈ ਦਿੱਤਾ ਜਾਵੇ ਜਾਂ ਫਿਰ ਪਿੰਡਾਂ ਦੀਆਂ ਗਲੀਆਂ ਨਾਲੀਆਂ ਬਣਾਉਣ ਵਾਸਤੇ ਦਿੱਤਾ ਜਾਵੇ। ਮਗਰ ਇਸ ਸੰਗਤ ਦਰਸ਼ਨ ਦੇ ਵਿਚ ਕੀ ਹੁੰਦਾ ਸੀ, ਸੰਗਤ ਦਰਸ਼ਨ ਦੇ ਵੇਲੇ ਜਿਸ ਵੇਲੇ ਲੋਕੀਂ ਖੜ੍ਹੇ ਹੁੰਦੇ ਸਨ ਤੇ ਕਹਿੰਦੇ ਸਨ ਕਿ ਸਾਨੂੰ ਇਸ ਕੰਮ ਦੇ ਲਈ ਪੰਜ ਲੱਖ ਰੁਪਿਆ ਚਾਹੀਦਾ ਹੈ, ਚੇਅਰਮੈਨ ਸਾਹਿਬ, ਉਸੇ ਵੇਲੇ ਚੈਕ ਕੱਟ ਦਿੱਤਾ ਜਾਂਦਾ ਸੀ ਔਰ ਉਸੇ ਵੇਲੇ ਉਸ ਕੰਮ ਦਾ ਯੂਟੇਲਾਈਜ਼ੇਸ਼ਨ ਸਰਟੀਫਿਕੇਟ ਵੀ ਲੈ ਲਿਆ ਜਾਂਦਾ ਸੀ। ਚੇਅਰਮੈਨ ਸਾਹਿਬ, ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਕਿਸੇ ਬੰਦੇ ਨੂੰ ਪੰਜ ਲੱਖ ਰੁਪਿਆ ਦੇ ਦਿਤਾ ਜਾਵੇ ਅਤੇ ਉਸ ਦੇ ਦੋ ਮਿੰਟ ਬਾਅਦ ਹੀ ਉਸ ਤੋਂ ਯੂ.ਸੀ. ਵੀ ਲੈ ਲਿਆ ਜਾਵੇ । ਇਹ ਕਿਹੜੇ ਇਨਸਾਫ ਦੀ ਗੱਲ ਹੈ, ਇਹ ਕਿਹੜੀ ਡਿਵੈਲਪਮੈਂਟ ਦੇ ਨਾਮ ਉਤੇ ਪੈਸਾ ਦਿੱਤਾ ਗਿਆ ਹੈ ? ਇਸ ਤਰ੍ਹਾਂ ਕਰੋੜਾਂ ਹੀ ਰੁਪਿਆ ਡਿਵੈਲਪਮੈਂਟ ਦੇ ਨਾਮ ਉਤੇ ਦਿੱਤਾ ਗਿਆ ਹੈ ਅਤੇ ਇਨ੍ਹਾਂ ਦਾ ਮਿਸਯੂਜ਼ ਕੀਤਾ ਗਿਆ ਹੈ। ਚੇਅਰਮੈਨ ਸਾਹਿਬ, ਦੂਸਰੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਪਬਲਿਕ ਸੈਕਟਰ ਦੇ ਅਦਾਰੇ ਹਨ, ਇਨ੍ਹਾਂ ਵਿੱਚ 8234 ਕਰੋੜ ਰੁਪਿਆ ਇਨਵੈਸਟ ਕੀਤਾ ਹੋਇਆ ਹੈ। ਮਗਰ ਅੱਜ ਇਹ ਸਾਰੇ ਅਦਾਰੇ ਪੰਜਾਹ ਹਜ਼ਾਰ ਕਰੋੜ ਰੁਪਏ ਦੇ ਘਾਟੇ ਵਿੱਚ ਚੱਲ ਰਹੇ ਹਨ। ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਨ੍ਹਾਂ ਨੂੰ ਪ੍ਰਾਈਵੇਟਾਈਜ਼ ਕਰ ਦਿਤਾ ਜਾਏ ਤਾਂ ਕਿ ਅੱਛੇ ਲੋਕ ਇਨ੍ਹਾਂ ਨੂੰ ਲੈ ਸਕਣ ਅਤੇ ਨਿਯੂ ਇੰਪਲਾਈਮੈਂਟ ਆਪਰਚੂਨਿਟੀਜ਼ ਕ੍ਰੀਏਟ ਕੀਤੀਆਂ ਜਾ ਸਕਣ। ਔਰ ਇਹ ਅਦਾਰੇ ਠੀਕ ਢੰਗ ਦੇ ਨਾਲ ਚਲ ਸਕਣ। ਚੇਅਰਮੈਨ ਸਾਹਿਬ, ਇਕ ਪ੍ਰਾਈਵੇਟ ਆਦਮੀ ਅਗਰ ਇਕ ਬੱਸ ਲੈਂਦਾ ਹੈ, ਚਲਾਉਂਦਾ ਹੈ ਤਾਂ ਉਸ ਸਾਲ ਦੇ ਵਿਚ ਆਪਣਾ ਮਕਾਨ ਵੀ ਬਣਾਉਂਦਾ ਹੈ ਅਤੇ ਇਕ ਹੋਰ ਨਵੀਂ ਬੱਸ ਵੀ ਪਾ ਲੈਂਦਾ ਹੈ। ਅਗਰ ਅੱਜ ਜਿਹੜੀਆਂ ਸਾਡੀਆਂ ਬੱਸਾਂ ਹਨ, ਚਾਹੇ ਉਹ ਪੰਜਾਬ ਰੋਡਵੇਜ਼ ਦੀਆਂ ਹਨ ਜਾਂ ਫਿਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਹਨ, ਉਨ੍ਹਾਂ ਵਲੋਂ ਸਾਲ ਦੇ ਵਿੱਚ 200 ਕਰੋੜ ਰੁਪਏ ਦਾ ਘਾਟਾ ਪਾਇਆ ਜਾ ਰਿਹਾ ਹੈ। ਕੋਈ ਵੀ ਸਰਕਾਰ ਲਗਾਤਾਰ ਇਸ ਤਰ੍ਹਾਂ ਦਾ ਘਾਟਾ ਬਰਦਾਸ਼ਤ ਨਹੀਂ ਕਰ ਸਕਦੀ । ਇਸ ਕਰਕੇ ਪ੍ਰਾਈਵੇਟਾਈਜ਼ੇਸ਼ਨ ਜਿਹੜੀ ਹੈ ਉਸ ਨੂੰ ਮਹੱਤਤਾ ਦਿੱਤੀ ਗਈ ਹੈ। ਇਸ ਦੇ ਨਾਲ ਨਾਲ ਹੀ, ਚੇਅਰਮੈਨ ਸਾਹਿਬ, ਸੈਂਟਰ ਸਰਕਾਰ ਨੇ 2400 ਕਰੋੜ ਰੁਪਿਆ ਪੰਜਾਬ ਸਰਕਾਰ ਨੂੰ ਪੰਜਾਬ ਦੇ ਕਿਸਾਨਾਂ ਵਾਸਤੇ, ਉਨ੍ਹਾਂ ਦੀਆਂ ਫਸਲਾਂ ਨੂੰ ਪਰਕਿਉਰ ਕਰਨ ਵਾਸਤੇ ਦਿਤਾ ਸੀ। ਮਗਰ ਇਨ੍ਹਾਂ ਦੀ ਸਰਕਾਰ ਨੇ 2400 ਦਾ 2400 ਕਰੋੜ ਰੁਪਿਆ ਉਨ੍ਹਾਂ ਕਿਸਾਨਾਂ ਦੀਆਂ ਜੇਬਾਂ ਵਿੱਚ ਜਾਣ ਦੀ ਬਜਾਏ ਨਾਨ-ਪਲਾਨ ਐਕਸਪੈਂਡੀਚਰ ਦੇ ਉਤੇ ਖਰਚ ਕਰ ਦਿੱਤਾ ਹੈ। ਇਹ ਹਜ਼ਾਰ ਕਰੋੜ ਰੁਪਿਆ ਅੰਨ੍ਹੇਵਾਹ ਦਿੰਦੇ ਰਹੇ ਹਨ। ਚੇਅਰਮੈਨ ਸਾਹਿਬ, ਜਿਹੜੀਆਂ ਫਲੌਰ ਮਿੱਲਾਂ ਹਨ ਔਰ ਜਿਨ੍ਹਾਂ ਅਮੀਰਾਂ ਦੀ 10-10 ਕਰੋੜ ਰੁਪਏ ਦੀ ਟਰਨਓਵਰ ਹੈ, ਉਨ੍ਹਾਂ ਦਾ ਨੋ ਪ੍ਰਚੇਜ਼ ਟੈਕਸ 2% ਹਟਾ ਦਿੱਤਾ ਗਿਆ ਹੈ, ਨਾਨ ਮਾਰਕੀਟ ਟੈਕਸ 4% ਹਟਾ ਦਿੱਤਾ ਗਿਆ ਹੈ। ਆਰ.ਡੀ.ਐਫ., (ਰੂਰਲ ਡਿਵੈਲਪਮੈਂਟ ਫੰਡ) 2% ਖਤਮ ਕਰ ਦਿਤਾ ਗਿਆ ਹੈ। ਇਸ ਦਾ ਮਤਲਬ ਹੈ ਕਿ 8% ਟੈਕਸ ਸ਼ਾਹੂਕਾਰਾਂ ਦਾ ਮੁਆਫ ਕਰ ਦਿਤਾ ਗਿਆ ਹੈ। ਮਗਰ ਜਿਹੜੇ ਵਿਚਾਰੇ ਚੱਕੀਆਂ ਵਾਲੇ ਹਨ ਔਰ ਉਹ ਸਾਰੇ ਦਿਨ ਦੇ ਵਿਚ ਮਸਾਂ ਚਾਰ ਬੋਰੀਆਂ ਆਟੇ ਦੀਆਂ ਪੀਸਦੇ ਹਨ, ਉਨ੍ਹਾਂ ਦੇ ਉਤੇ ਇਹ ਸਾਰੇ ਦਾ ਸਾਰਾ ਟੈਕਸ ਲਗਾ ਦਿੱਤਾ ਗਿਆ ਹੈ। ਇਨ੍ਹਾਂ ਦੇ ਵੇਲੇ ਅਮੀਰ ਤਾਂ ਮੌਜਾਂ ਕਰਦੇ ਰਹੇ ਹਨ ਔਰ ਜਿਹੜੇ ਗਰੀਬ ਲੋਕ ਸਨ, ਉਨ੍ਹਾਂ ਦਾ ਇਹ ਸਰਕਾਰ ਲਗਾਤਾਰ ਗਲਾ ਘੁੱਟਦੀ ਰਹੀ ਹੈ। ਵਰਲਡ ਬੈਂਕ, ਇੰਟਰਨੈਸ਼ਨਲ ਮੋਨੇਟਰੀ ਫੰਡ, ਨਬਾਰਡ, ਹੁਡਕੋ, ਇੰਸ਼ੋਰੈਂਸ਼ ਕੰਪਨੀਆਂ, ਜਿਹੜੀਆਂ ਪਹਿਲਾਂ ਮੱਦਦ ਕਰ ਰਹੀਆਂ ਸਨ, ਉਹ ਚਾਹੇ ਸੀਵਰੇਜ ਦੇ ਮਾਮਲੇ ਵਿਚ ਸੀ ਜਾਂ ਹੋਰ ਕਿਸੇ ਪਾਸੇ ਸੀ, ਉਨ੍ਹਾਂ ਕੋਲੋਂ ਸਾਨੂੰ ਮੱਦਦ ਮਿਲਦੀ ਸੀ। ਇਕ ਬੜਾ ਭਾਰੀ ਨੁਕਸਾਨ ਹੋਇਆ ਹੈ ਕਿ ਹੁਣ ਵਰਲਡ

ਬੈਂਕ ਨੇ ਕਲੀਅਰ ਕੱਟ ਗੱਲ ਕਹਿ ਦਿੱਤੀ ਹੈ ਕਿ ਤੁਹਾਡਾ ਸੂਬਾ ਤਾਂ ਬੜਾ ਖੁਸ਼ਹਾਲ ਹੈ। ਤੁਸੀਂ ਤਾਂ 2000 ਕਰੋੜ ਰੁਪਿਆ ਮੁਆਫ ਕਰ ਸਕਦੇ ਹੋ, ਤੁਹਾਨੂੰ ਰੁਪਏ ਦੀ ਲੋੜ ਨਹੀਂ ਹੈ ਔਰ ਪਿਛਲੇ ਚਾਰ ਸਾਲ ਲਗਾਤਾਰ ਵਰਲਡ ਬੈਂਕ ਤੋਂ ਇਕ ਵੀ ਪੈਸਾ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਨਹੀਂ ਆਇਆ। ਇਸ ਦੇ ਵਾਸਤੇ ਪਿਛਲੀ ਸਰਕਾਰ ਨੇ ਕੋਈ ਉਪਰਾਲਾ ਨਹੀਂ ਕੀਤਾ, ਇਨ੍ਹਾਂ ਨੇ ਉਨ੍ਹਾਂ ਕੋਲ ਜਾ ਕੇ ਪੈਸਾ ਨਹੀਂ ਮੰਗਿਆ। ਇਸ ਤਰ੍ਹਾਂ ਇਕੱਲੇ ਪੰਜਾਬ ਦੇ ਵਿਚ ਹੀ ਫੰਡ ਨਹੀਂ ਆਏ ਜਦ ਕਿ ਯੂ.ਪੀ. ਵਾਲੇ, ਹਿਮਾਚਲ ਪ੍ਰਦੇਸ਼ ਵਾਲੇ ਔਰ ਦੂਸਰੇ ਪ੍ਰਦੇਸ਼ਾਂ ਦੀਆਂ ਸਰਕਾਰਾਂ ਇਹ ਰੁਪਿਆ ਲੈ ਕੇ ਜਾਂਦੀਆਂ ਰਹੀਆਂ ਹਨ। ਚੇਅਰਮੈਨ ਸਾਹਿਬ, ਇਥੇ ਸਵਾਲ ਆਇਆ ਟਰਾਂਸਪੇਰੈਂਸੀ ਦਾ। ਐਕਸਾਈਜ਼ ਐਂਡ ਟੈਕਸੇਸ਼ਨ ਦੀ ਗੱਲ ਹੋਈ। ਮੈਂ ਨਹੀਂ ਕਹਿੰਦਾ ਕਿ ਪਿਛਲੀ ਵਾਰੀ ਐਕਸਾਈਜ਼ ਐਂਡ ਟੈਕਸੇਸ਼ਨ ਦੇ ਵਿੱਚ ਕਿੰਨੇ ਕਿੰਨੇ ਘਪਲੇ ਹੋਏ ਹਨ। ਅੱਜ ਮਾਨਯੋਗ ਮੈਂਬਰ ਆਦੇਸ਼ ਪ੍ਰਤਾਪ ਸਿੰਘ ਕੈਰੋਂ ਨੇ ਵੀ ਖੁਲ੍ਹ ਕੇ ਗੱਲ ਕਹੀ ਹੈ, ਇੱਕ ਦਿਨ ਪਹਿਲਾਂ ਵੀ ਕੀਤੀ ਸੀ। ਅੱਜ ਵੀ ਮੈਂ ਉਨ੍ਹਾਂ ਦੀ ਗੱਲ ਸੁਣੀ ਹੈ। ਮਗਰ ਪਹਿਲੀ ਵਾਰੀ ਕੈਪਟਨ ਅਮਰਿੰਦਰ ਸਿੰਘ ਸਰਕਾਰ ਨੇ ਐਕਸਾਈਜ਼ ਪਾਲਿਸੀ ਦੇ ਵਿੱਚ ਟਰਾਂਸਪੇਰੈਂਸੀ ਲਿਆਂਦੀ ਹੈ ਔਰ ਇਸ ਦੇ ਵਿੱਚ 100 ਕਰੋੜ ਰੁਪਏ ਦਾ ਵਾਧਾ ਕੀਤਾ ਹੈ। ਚੇਅਰਮੈਨ ਸਾਹਿਬ, 100 ਕਰੋੜ ਰੁਪਿਆ ਕਹਿਣਾ ਤਾਂ ਸੌਖਾ ਹੈ ਪਰੰਤੂ ਇੰਨਾ ਜ਼ਿਆਦਾ ਵਾਧਾ ਕਰਨਾ ਬਹੁਤ ਔਖਾ ਹੁੰਦਾ ਹੈ। ਇਹ 100 ਕਰੋੜ ਰੁਪਿਆ ਸਾਡੀ ਸਰਕਾਰ ਨੇ ਇਸ ਵਿਚ ਵਧਾਇਆ ਹੈ ਜਿਹੜਾ ਕਿ ਅਸੀਂ ਡਿਵੈਲਪਮੈਂਟ ਦੇ ਕੰਮਾਂ ਉਤੇ ਲਗਾਵਾਂਗੇ। ਇਸੇ ਤਰ੍ਹਾਂ ਲਾਟਰੀ ਸਿਸਟਮ ਵਿਚ ਜ਼ਿਆਦਾ ਆਮਦਨ ਹੋਵੇਗੀ। ਚੇਅਰਮੈਨ ਸਾਹਿਬ, ਇਥੇ ਭੂੰਦੜ ਸਾਹਿਬ ਨੇ ਗੱਲ ਕਹੀ ਡਬਲਿਊ.ਟੀ.ਓ. ਦੀ। ਲਿਬਰੇਲਾਇਜ਼ੇਸ਼ਨ, ਗਲੋਬੇਲਾਇਜ਼ੇਸ਼ਨ ਔਰ ਪ੍ਰਾਈਵੇਟਾਈਜ਼ੇਸ਼ਨ, ਇਹ ਚੀਜ਼ਾਂ ਸਟੇਟ ਸਾਹਮਣੇ ਆ ਰਹੀਆਂ ਹਨ। ਇਕੱਲੀ ਸਾਡੀ ਸਟੇਟ ਪ੍ਰਦੇਸ਼ ਦੇ ਸਾਹਮਣੇ ਨਹੀਂ, ਸਗੋਂ ਸਮੁੱਚੇ ਦੇਸ਼ ਜੋ ਹਨ, ਚਾਹੇ ਡਿਵੈਲਪਡ ਹਨ, ਅੰਡਰ ਡਿਵੈਲਪਡ ਹਨ ਜਾਂ ਡਿਵੈਲਪਡ ਹੋ ਰਹੇ ਹਨ, ਉਨ੍ਹਾਂ ਸਭ ਦੇ ਸਾਹਮਣੇ ਇਹ ਮਸਲਾ ਦਰਪੇਸ਼ ਹੈ। 1994 ਵਿਚ ਅਗਰ ਇਹ ਸਮਝੌਤਾ ਹੋਇਆ ਤਾਂ 1997 ਵਿਚ ਇਥੇ ਇਨ੍ਹਾਂ ਦੀ ਸਰਕਾਰ ਬਣੀ ਔਰ ਇਸ ਸਮਝੌਤੇ ਅਧੀਨ ਬਾਹਰਲੇ ਮੁਲਕਾਂ ਦਾ ਮਾਲ ਸਾਡੇ ਦੇਸ਼ ਦੇ ਵਿਚ ਆਉਣਾ ਹੈ, ਪ੍ਰਦੇਸ਼ ਦੀ ਸਰਕਾਰ ਨੇ ਉਹ ਲੈਣਾ ਹੈ। ਇਸ ਵਿਚ ਕਣਕ, ਇੰਡਸਟਰੀ, ਆਮ ਮੈਟੀਰੀਅਲ ਟੈਕਨੀਕਲ ਤੇ ਬਾਕੀ ਚੀਜ਼ਾਂ ਇਥੇ ਆਉਣੀਆਂ ਸੀ। ਇਹ ਪੰਜਾਬ ਨੂੰ ਖੇਤੀਬਾੜੀ ਦੇ ਮਾਮਲੇ ਵਿਚ, ਕ੍ਰਿਸ਼ੀ ਦੇ ਖੇਤਰ ਵਿਚ, ਇੰਡਸਟਰੀ ਦੇ ਮਾਮਲੇ ਵਿਚ ਤਿਆਰ ਕਰਦੇ ਪਰ ਇਨ੍ਹਾਂ ਨੇ ਇਹ ਨਹੀਂ ਕੀਤਾ, ਜਿਸ ਦਾ ਰਿਜ਼ਲਟ ਇਹ ਆਇਆ ਕਿ ਪੰਜਾਬ ਪਿੱਛੇ ਰਹਿ ਗਿਆ। ਚੇਅਰਮੈਨ ਸਾਹਿਬ, ਅਗਰ ਹਨੇਰੀ ਆਵੇ, ਤੂਫਾਨ ਆਵੇ, ਭੂਚਾਲ ਆਵੇ ਅਤੇ ਇਸ ਦੀ ਫੋਰ ਵਾਰਨਿੰਗ ਵੀ ਕਰ ਦਿੱਤੀ ਜਾਵੇ ਲੇਕਿਨ ਫਿਰ ਵੀ ਘਰ ਵਾਲਾ ਪਰਿਵਾਰ ਨੂੰ ਬਚਾਅ ਨਾ ਸਕੇ ਤਾਂ ਫਿਰ ਵੱਡੀ ਕਮੀ ਉਸ ਪਰਿਵਾਰ ਵਿੱਚ ਹੀ ਰਹਿ ਜਾਂਦੀ ਹੈ। ਐਗਰੀਕਲਚਰ ਵਿਚ ਡਾਈਵਰਸੀਫਿਕੇਸ਼ਨ ਵਾਸਤੇ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਨਵਾਂ ਉਪਰਾਲਾ ਸ਼ੁਰੂ ਕੀਤਾ ਹੈ। ਡਾਈਵਰਸੀਫਿਕੇਸ਼ਨ ਦੀ ਲੋੜ ਕਿਉਂ ਪਈ ? ਸਾਡਾ ਜਿਹੜਾ ਪਰੰਪਰਾਗਤ ਸਿਲਸਿਲਾ ਚਲਿਆ ਆ ਰਿਹਾ ਹੈ ਉਸ ਅਨੁਸਾਰ ਸਾਡੇ ਕਿਸਾਨ ਕਣਕ ਅਤੇ ਝੋਨੇ ਤੇ ਡਿਪੈਂਡੈਂਟ ਹਨ, ਦੂਸਰੇ ਪਾਸੇ ਕਪਾਹ ਉਤੇ ਕਣਕ ਤੇ ਝੋਨੇ ਦੀਆਂ ਸਾਡੀਆਂ ਫਸਲਾਂ ਸਦੀਆਂ ਤੋਂ ਚਲੀਆਂ ਆ ਰਹੀਆਂ ਹਨ ਮਗਰ ਚੇਅਰਮੈਨ ਸਾਹਿਬ, ਸਾਰੀ ਦੁਨੀਆਂ ਵਿਚ ਪਰਿਵਰਤਨ ਆ ਰਿਹਾ ਹੈ। ਡਬਲਿਊ.ਟੀ.ਓ. ਅੱਗੇ ਚੀਨ ਨਹੀਂ ਖੜ੍ਹਾ ਹੋ ਸਕਿਆ, ਰਸ਼ੀਆ ਨਹੀਂ ਖੜ੍ਹਾ ਹੋ ਸਕਿਆ। ਉਨ੍ਹਾਂ ਨੂੰ ਵੀ ਸਮਝੌਤਾ ਕਰਨਾ ਪਿਆ। ਇਥੇ ਉਸ ਦਾ ਰਿਜ਼ਲਟ ਕੀ ਨਿਕਲਿਆ ਕਿ ਪੰਜ ਸਾਲ ਇਸ ਦੀ ਪ੍ਰਵਾਹ ਹੀ ਨਹੀਂ ਕੀਤੀ ਗਈ। ਸਾਡੀਆਂ ਚੀਜ਼ਾਂ ਮਾਰਕੀਟ ਵਿਚ ਰੁਲਣੀਆਂ ਸ਼ੁਰੂ ਹੋ ਗਈਆਂ। ਮੈਂ ਪਹਿਲਾਂ ਵੀ ਜ਼ਿਕਰ ਕੀਤਾ ਸੀ ਕਿ ਮੈਕਸੀਕੋ ਦੇ ਅੰਦਰ 20-20, 25-25 ਏਕੜ ਇਕੱਲੇ-ਇਕੱਲੇ ਬੰਦੇ ਦੇ ਕੋਲ ਜ਼ਮੀਨ ਹੈ। ਅਸਟ੍ਰੇਲੀਆ ਸਾਡੇ ਨਾਲੋਂ ਢਾਈ ਗੁਣਾਂ ਵੱਡਾ ਦੇਸ਼ ਹੈ, ਜਿੱਥੇ ਇਕ ਕਰੋੜ 83 ਲੱਖ ਦੀ ਅਬਾਦੀ ਹੈ। ਕੈਨੇਡਾ ਵਿਚ ਸਾਢੇ ਤਿੰਨ ਕਰੋੜ ਦੀ ਅਬਾਦੀ ਹੈ, ਉਥੇ ਅਬਾਦੀ ਥੋੜ੍ਹੀ ਹੈ ਪਰ ਜ਼ਮੀਨ ਜ਼ਿਆਦਾ ਹੈ। ਸਾਡੇ ਕੋਲ ਜ਼ਮੀਨ ਥੋੜ੍ਹੀ ਹੈ ਪਰ ਅਬਾਦੀ ਜ਼ਿਆਦਾ ਹੈ। ਸਾਡੇ ਕਿਸਾਨ ਦੇ ਹਿੱਸੇ 2-3-4 ਏਕੜ ਜ਼ਮੀਨ ਆਉਂਦੀ ਹੈ, ਫਿਰ ਅਨਇੰਪਲਾਇਮੈਂਟ ਸ਼ੁਰੂ ਹੋਈ, ਕਿਸਾਨ ਨੂੰ ਫਸਲ ਦਾ ਮੁੱਲ ਨਹੀ ਮਿਲ ਰਿਹਾ। ਭੂੰਦੜ ਸਾਹਿਬ ਕਹਿ ਰਹੇ ਸੀ, ਬਾਹਰਲਾ ਮਾਲ ਦੇਸ਼ ਵਿਚ ਆਉਣਾ ਸ਼ੁਰੂ ਹੋ ਗਿਆ ਹੈ। ਚਾਰ ਰੁਪਏ ਕਿਲੋ ਜਿਸ ਨੂੰ ਕਣਕ ਮਿਲ ਰਹੀ ਹੋਵੇ, ਉਹ ਫਿਰ 6-7 ਰੁਪਏ ਕਿਲੋ ਸਾਡੀ ਕਣਕ ਕਿਉਂ ਲਵੇਗਾ, ਸਾਡਾ ਝੋਨਾ ਕੌਣ ਖਰੀਦੇਗਾ ? ਇਸੇ ਕਰਕੇ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਡਾਈਵਰਸੀਫਿਕੇਸ਼ਨ ਦਾ ਸਿਲਸਿਲਾ ਸ਼ੁਰੂ ਕਰਵਾਇਆ ਤਾਂ ਕਿ ਕਿਸਾਨ ਆਪਣੇ ਪੈਰਾਂ ਤੇ ਖੜ੍ਹਾ ਹੋ ਸਕੇ।

**ਸ਼੍ਰੀ ਸਭਾਪਤੀ :** ਤੁਸੀਂ ਕਨਕਲੂਡ ਕਰਨ ਦੀ ਜ਼ਹਿਮਤ ਕਰੋ।

**ਪ੍ਰੋਫੈਸਰ ਦਰਬਾਰੀ ਲਾਲ :** ਅੰਮ੍ਰਿਤਸਰ ਤੋਂ ਜਹਾਜ਼ ਦੇ ਜ਼ਰੀਏ ਸਬਜ਼ੀਆਂ, ਆਲੂ ਫਲ ਆਦਿ ਭੇਜੇ ਗਏ। ਡਾਈਵਰਸੀਫਿਕੇਸ਼ਨ ਕਰਕੇ ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਬਾਹਰ ਭੇਜਣ ਵਿਚ ਕਾਮਯਾਬ ਹੋਵਾਂਗੇ। ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ ਟਰੇਡ ਨੂੰ ਘਾਟਾ ਪਿਆ ਹੈ। ਕਪੜੇ ਦੀ ਮਾਰਕੀਟ ਹੈ ਉਸ ਵਿਚ 4% ਉਸ ਵੇਲੇ ਟੈਕਸ ਲਾਇਆ ਗਿਆ ਸੀ ਜਦ ਕਿ ਹਿੰਦੁਸਤਾਨ ਵਿਚ ਕਪੜੇ ਤੇ ਟੈਕਸ ਨਹੀਂ ਸੀ ਜਿਸ ਕਰਕੇ ਅਸੀਂ ਕੰਪੀਟ ਨਹੀਂ ਕਰ ਸਕੇ। ਇਸ ਦਾ ਰਿਜ਼ਲਟ ਕੀ ਨਿਕਲਿਆ ਕਿ 12,000 ਪਾਵਰ ਲੂਮ ਬੰਦ ਹੋ ਗਈਆਂ ਅਤੇ 8,000 ਹੈਂਡਲੂਮ ਬੰਦ ਹੋ ਗਈਆਂ ਜਿਸ ਕਾਰਨ ਪੰਜਾਬ ਨੂੰ ਭਾਰੀ ਸੰਕਟ ਦਾ ਸਾਹਮਣਾ ਕਰਨਾ ਪਿਆ। ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਤੋਂ ਅੰਮ੍ਰਿਤਸਰ ਵਿਚ ਚਾਹ ਦਾ ਵੱਡਾ ਟਰੇਡ ਸੈਂਟਰ ਰਿਹਾ ਹੈ। ਇਸ ਵਾਸਤੇ ਬਾਹਰੋਂ ਰਾਜਸਥਾਨ, ਗੁਜਰਾਤ ਅਤੇ ਯੂ.ਪੀ. ਵਿਚੋਂ ਲੋਕਾਂ ਨੂੰ ਇਥੇ ਵਸਾਇਆ ਗਿਆ। 200 ਕਰੋੜ ਰੁਪਏ ਦੀ ਮੰਡੀ ਸਿਰਫ ਸੇਲਜ਼ ਟੈਕਸ ਦਾ ਸਟਰੱਕਚਰ ਬੰਦ ਨਾ ਕਰਨ ਕਾਰਨ ਬੰਦ ਹੋ ਗਈ। ਪਿਛਲੀ ਸਰਕਾਰ ਦੇ ਕਾਰਨ ਸਾਡੀ ਇਹ ਇੰਡਸਟਰੀ ਚਲੀ ਗਈ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦਾ ਅਸੂਲ ਸੀ ਉਧਾਰ ਲਓ, ਕੰਮ ਚਲਾਓ। ਫਿਸਕਲ ਡੈਫੀਸਿਟ ਥੋੜ੍ਹੇ ਵਕਤ ਵਾਸਤੇ ਠੀਕ ਹੁੰਦਾ ਹੈ, ਲਗਾਤਾਰ ਲਈ ਜਾਓ ਇਹ ਠੀਕ ਨਹੀਂ ਹੁੰਦਾ। 1300 ਸਾਲ ਪਹਿਲਾਂ ਬ੍ਰਿਹਸਪਤੀ ਰਿਸ਼ੀ ਹੋਏ ਹਨ, ਉਸ ਸਮੇਂ ਉਨ੍ਹਾਂ ਨੇ ਸਲੋਕ ਲਿਖਿਆ ਹੈ :

> **पावेद् जीवेद् सुखं जीवेत**
> **ऋण कृत्वा घृत्म पीवेत**
> **अस्मी भूक्स्म देहायस्य पुनगिन कृतः**

ਇਸ ਦਾ ਮਤਲਬ ਹੈ ਕਿ ਜਬ ਤੱਕ ਜੀਓ, ਉਧਾਰ ਲੈ ਲਵੋ। ਆਪਣੀ ਮੌਜ ਕਰੋ, ਸੁਖ ਆਨੰਦ ਲਵੋ। ਉਹ ਕਹਿਣ ਲੱਗੇ ਕਿ ਜਿਸ ਵੇਲੇ ਇੱਥੋਂ ਚਲੇ ਗਏ ਤਾਂ ਇਹ ਸਰੀਰ ਸੜ ਕੇ ਸੁਆਹ ਹੋ ਗਿਆ ਅਤੇ ਉਧਾਰ ਦੇਣ ਵਾਲੇ ਚਲੇ ਗਏ. . . .

**ਸ਼੍ਰੀ ਸਭਾਪਤੀ :** ਤੁਹਾਡਾ ਟਾਈਮ ਹੋ ਗਿਆ ਹੈ। ਪਲੀਜ਼, ਕਨਕਲੂਡ ਕਰੋ।

**ਪ੍ਰੋਫੈਸਰ ਦਰਬਾਰੀ ਲਾਲ :** ਇਸੇ ਤਰ੍ਹਾਂ ਇਹ ਉਧਾਰ ਲੈ ਕੇ ਆਪਣਾ ਕੰਮ ਚਲਾਉਂਦੇ ਰਹੇ ਹਨ। ਇਨ੍ਹਾਂ ਨੂੰ ਗਿਆਨ ਹੋ ਗਿਆ ਸੀ ਕਿ ਅਸੀਂ ਅਗਲੀ ਵਾਰ ਆਉਣਾ ਹੀ ਨਹੀਂ। ਫਿਰ ਪੈਸੇ ਦੇਣ ਦਾ ਮਤਲਬ ਹੀ ਨਹੀਂ। ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**ਸ਼੍ਰੀ ਸਭਾਪਤੀ :** ਮੁਹਤਰਮਾ ਰਜ਼ੀਆ ਸੁਲਤਾਨਾ।

**श्रीमति रज़िया सुलताना** (मलेरकोटला) : जनाब, चेयरमैन साहिब, मैं आप की बहुत मशकूर हूँ कि आपने मुझे पहली बार सदन में बोलने का मौका दिया है। साथ ही मैं सी.एम. साहब को मुबारकबाद देना चाहूँगी, बेशक इस वक्त वो यहाँ पर मौजूद नहीं है, लेकिन वो मुबारकबाद के हकदार हैं क्योंकि उन्होंने रिश्वतखोरी पर लगाम डालकर अच्छी शुरुआत की है। जब तक ऊपर के लैवल में कुरपशन पर लगाम नहीं डाली जायेगी, तब तक कुछ भी नहीं हो सकता। पहले सरकारें आईं और चली गयीं लेकिन उस वक्त तहसीलदारों पर और सिपाहियों पर हाथ डालना ही बहुत बड़ा काम माना जाता था। यह पहली बार है कि ऊपर के लैवल से कुरपशन पर हाथ डाला गया है। मुझे एक शेयर याद आ रहा है :-

> **गरीब लहरों पे पहरे बिठाये जाते हैं,**
> **गरीब लहरों पे पहरे लगाये जाते हैं,**
> **समुंद्रों की तलाशी कोई नहीं लेता।**
> **( थंपिग ) ( वाह - वाह की अवाज़ें )**

सी. ऐम. साहब ने समुंद्रों की तलाशी लेनी शुरु की है। अगर अब सी.ऐम. साहब यहां पर मौजूद होते तो मैं उनसे कहती कि अभी बड़ा मगरमच्छ उनके जाल में नहीं आया। यह सवाल मुझे बहुत से लोगों ने किया है। क्योंकि लोगों की उम्मीदें, आसें ओर निगाहें सी.ऐम. साहब पर लगी हैं कि यह कब होगा कि बड़ा मगरमच्छ उनके जाल में आएगा। मैंने उनको समझाया कि बड़े मगरमच्छ को पकड़ने के लिए बड़े जाल की जरूरत होती है और वह अभी तैयार हो रहा है। (विघन) कोई भी बजट तब तक कामयाब नहीं होता जब तक उसका पैसा लोगों तक न पहुँचे या कोई भी प्रोजेक्ट तब तक कामयाब नहीं होता जब तक वह प्राजेक्ट या स्कीम लोगों तक न पहुँचे। जो रकम सरकार से आती है, अगर उसे रास्ते में ही खा लिया जाये, लूट लिया जाये तो अच्छे बुरे बजट का कोई फायदा नहीं है। सी.ऐम. साहब ने, पंजाब सरकार ने बहुत अच्छा बजट पेश किया है। उसमें सब लोगों का ख्याल रखा गया है। हर एक वर्ग का ख्याल रखा गया है। लेकिन मैं इस बजट की एक बहुत बड़ी खामी की तरफ आपका और सदन का ध्यान दिलाना चाहती हूँ। इस दो घंटे के लम्बे - चौड़े बजट में कहीं पर भी माइनोरिटीज़ (अकलियतों) का ज़िकर तक नहीं आया। ज़िकर तो छोड़ो, दो लाईनों को भी छोड़ो, दो लफजों तक का ज़िकर तक नहीं आया। क्या मुसलमानों को जीने का हक नहीं है ? हक है। कई सरकारें आईं और चली गई। पंजाब का मुसलमान जहां था आज भी वहीं पर खड़ा है। जितने मुस्लिम नुमांइदे इस सदन में आये, मै नहीं जानती कि उन्होंने यहाँ पर क्या किया लेकिन अब माइनोरिटीज़ की जुबान खामोश नहीं है और न हीं रहेगी। मैं बताना चाहती हूँ कि दुनिया कागज़ से कम्प्यूटर तक, ज़मीन से चाँद तक पहुँच गई है लेकिन पंजाब के मुसलमान मरने के बाद की दो गज़ जमीन के लिए तरस रहे हैं। चेयरमैन साहब, छह-छह दिन तक लाशें सड़ती रहती हैं, उनको दफनाने के लिए जगह तक नहीं मिलती यह बड़े अफसोस की बात है, बड़ी शर्म की बात है ।

जिस पार्टी से मैं ताल्लुक रखती हूँ, उस पार्टी की कौमी सदर भी खुशकिस्मती से माइनोरिटीज़ से ताल्लुक रखती है। पंजाब एक माइनोरिटीज़ स्टेट है और एक माइनोरिटीज़ स्टेट में मुसलमान माइनोरिटीज़ में हैं। अगर यहाँ पर भी मुसलमानों के लिए कुछ नहीं होता तो मुझे बहुत अफसोस होगा। क्या हमारा इस सरकार में हिस्सा नहीं है ? मैं ज़ोरदार माँग करना चाहती हूँ कि सरकार माइनोरिटीज़ के लिए भी कुछ करे। कुछ साल पहले सैंट्रल सरकार ने माइनोरिटीज के लिए 100 करोड़ रुपये का एक फण्ड बनाया था। इसी की तरज़ पर पंजाब सरकार भी कुछ करे और एक फण्ड बनाए, जिसका फायदा सिर्फ मुसलमान ही नहीं इसाई भी उठा सकें ।

बद-किस्मती से पंजाब में ईसाइयों की तादाद किसी एक असैम्बली हल्के में इतनी नहीं है कि वे अपना एक नुमाइंदा चुनकर सदन में भेज सकें। लेकिन इसका मतलब यह नहीं है कि सरकार में उनकी कोई हिस्सेदारी नहीं है। सरकार उन्हें भी कुछ न कुछ दे सकती है, हिस्सेदारी दे सकती है, किसी कारपोरेशन की चेयरमैनी दे सकती है।

ऐडवोकेट जनरल के दफतर में पिछले दिनों 100 से ज़्यादा सरकारी वकील रखे गये हैं लेकिन अफसोस की बात है कि उनमें एक भी मुसलमान नहीं है।

किसी कौम को मिटाने का सबसे आसान ज़रिया उस कौम को रोजगार से दूर कर देना है। पंजाब सरकार के पास रोज़गार देने के लिए खास तौर से दो एजैन्सियां हैं। एक पी.पी.एस.सी. और दूसरा एस.एस.एस. बोर्ड, इनमें कभी भी मुसलमानों को नुमाइंदगी नहीं दी गई। चेयरमैन साहब, मैं पुरज़ोर मांग करती हूँ कि इन दोनो एजैन्सियों में माइनोरिटीज़ की नुमाइंदगी यकीनी बनाई जाय।

[श्रीमति रज़िया सुलताना ]

117 सीटों में सिर्फ एक सीट मुसलमानों को दी जाती है। इस पर भी मेरे हल्के में हर बार एक तूफान खड़ा किया जाता है कि मुसलमानो से यह सीट छीन लो। आखिर ऐसा क्यों होता है ? चेयरमैन साहब, मैं माँग करती हूँ कि मुसलमानों और ईसाइयों के लिए एक-एक सीट रिज़र्व कर दी जाये जहां से मुसलमान या ईसाई ही चुनाव लड़ सकें और अपनी नुमाइंदगी असैम्बली में भेज सकें और सरकार में अपनी हिस्सेदारी डाल सकें। मैं कांग्रेस सरकार से, यानि अपनी सरकार से माँग करती हूँ कि वह माइनोरिटीज़ का ख्याल रखे और उनकी सरकार में हिस्सेदारी यकीनी बनाए। मुझे पूरा यकीन है कि ऐसा ज़रूर होगा। इस उम्मीद के साथ मैं अपनी जगह लेती हूँ। धन्यवाद ।

**Mr. Chairman :** Mrs. Gurkanwal Kaur Ji.

**Smt. Gurkanwal Kaur (Jalandhar Cantonment) :** Sir, with your permission let me compliment our Hon'ble Finance Minister of Punjab Sardar Lal Singh Ji and his team who, under the dynamic leadership of our Chief Minister, Captain Amarinder Singh Ji, have presented a futuristic, pragmatic, practical Budget of Punjab and the task of making a progressive and practical Budget for Punjab has become a nightmare, as massive deficit policies and non-plan expenditure of the last Government have left our Government with totally empty coffers. Unmanageable liabilities have been created through poor fiscal policies and revenue management and these problems have further aggravated the task of our Government. It is difficult to put the state back on the rails and on the way to progress and prosperity which Punjab has enjoyed earlier on. Punjab in 70's and 80's was the fastest growing economy in the country but today we lag behind the national average. This sluggish and pathetic growth has created problems for people living in villages and cities. This Budget has made very serious attempts to correct the growth rate. Youth in Villages and Cities are finding difficult to find jobs as economy has been mishandled and this resulted in lack of growth of industry in Punjab. This is one of the major factors for high rate of unemployment. Punjab does not have much of service industry as well which could be good source of employment. Industry and businesses need infrastruture to thrive and flourish. One of the major concerns for industry is power. This budget has key focus on improving power sector and industry revival which will have a positive impact on job markets besides overall prosperity of the State. Also Punjab's Infrastructure Development Board is being strengthened to ensure equitable development in the State. Special economic zones will attract investment in the State and bring prosperity and create more jobs. Our Government has laid down diversification of agriculture as key area in the budget. Diversification to superior grains such as oil seeds, fruits and vegetables 10% of total area is to be covered initially for this diversification, besides adopting other pragmatic measures to safe guard interest of farmers and industry. Agriculture is our main stay of economy in Punjab. This budget specifically focuses on every area of agriculture to benefit farmers and safe guard their interests.

To give people real power in their hands and to strengthen Panchayati Raj, this budget focuses this aspect as one of the key areas to enable people to have more direct say in the developmental and other issues of their areas. It will be same for the cities. People will thus be empowered to plan and direct projects as per their specific needs. This Government has committed itself to make people real stake holders through devolution of funds and functions, who will have real say in the progress and economic activity of their area. They will be able to direct and control funds available to these institutions as per their local needs. This will make the wheels of progress move faster.

Welfare measures for weaker sections of society have been given special attention and not only are there plans for welfare activities but to deliver in right earnest to the deprived Sections of the Society. State finances are to be regulated through pragmatic budget strategy and budget reforms. This Government realises the gravity of financial crises. Measures such as Budget Management Act and a Bill are being brought in the current Session of the Vidhan Sabha.

Restructuring of Sales Tax, Stamps and Registration, Motor Vehicle Tax, Infrastructure Cess through Punjab Infrastructure Development Board, Diversification of Agriculture, Rural Development Programmes through Panchayati Raj Institutions is proposed to be done in the Budget. Industry is needed to be upgraded and renewed with measures such as special economic zones where all infrastructure required for industry are available. This Govenment does not want to use camouflage and concealment exercises, as was done by the previous government but has come out with provisions where none would be hit financially but only that much which can be tolerated.

Let us all be ready to pledge that even we have to shed something to ensure that we can sustain the worst ever financial crisis left by the previous Government. The Hon'ble Finance Minister has taken the bold initiatives and measures for all sections of society, hopefully we understand, and we should also do our best to bail out Punjab from this intense fiscal distress. Thank you.

(ਇਸ ਸਮੇਂ ਕੁਝ ਮਾਨਯੋਗ ਮੈਂਬਰ ਆਪਸ ਵਿਚ ਗੱਲਾਂ ਕਰ ਰਹੇ ਸਨ।)

**ਸ੍ਰੀ ਸਭਾਪਤੀ :** ਮਾਨਯੋਗ ਮੈਂਬਰਾਂ ਨੂੰ ਗੁਜ਼ਾਰਿਸ਼ ਹੈ ਕਿ ਜਦੋਂ ਬਹਿਸ ਪ੍ਰਾਗਰੈਸ ਵਿਚ ਹੋਵੇ ਤਾਂ ਉਹ ਆਪਸ ਵਿਚ ਗੱਲਾਂ ਕਰਨ ਦੀ ਖੇਚਲ ਨਾ ਕਰਨ।

**ਸਰਦਾਰ ਸੁਖਦਰਸ਼ਨ ਸਿੰਘ ਮਡਾਹਰ ਕਲਾਂ (ਮੁਕਤਸਰ) :** ਬਹੁਤ ਹੀ ਸਤਿਕਾਰਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਅੱਜ ਬਜਟ ਤੇ ਹੋ ਰਹੀ ਬਹਿਸ ਵਿਚ ਹਿੱਸਾ ਲੈਣ ਦਾ ਸਮਾਂ ਦਿੱਤਾ ਹੈ। ਮੈਂ ਬਹੁਤ ਸਮਾਂ ਨਹੀਂ ਲਵਾਂਗਾ ਕਿਉਂਕਿ ਇਸ ਬਹਿਸ ਵਿਚ ਮੇਰੇ ਤੋਂ ਪਹਿਲਾਂ ਬੜਾ ਕੁਝ ਕਿਹਾ ਜਾ ਚੁੱਕਿਆ ਹੈ, ਫਿੱਗਰਾਂ ਵੀ ਦਿੱਤੀਆਂ ਜਾ ਚੁੱਕੀਆਂ ਹਨ। ਮੈਂ ਆਪਣੇ ਵੱਲੋਂ ਕੁਝ ਕੁ ਗੱਲਾਂ ਵੱਲ ਵਿੱਤ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹਾਂਗਾ। ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਹ ਇਸ ਵੇਲੇ ਸਦਨ ਵਿਚ ਹਾਜ਼ਰ ਹਨ। ਵਿੱਤ ਮੰਤਰੀ ਜੀ, ਅਸੀਂ ਆਜ਼ਾਦ ਗਰੁੱਪ ਦੇ ਮੈਂਬਰਾਂ ਨੇ ਸਰਕਾਰ ਨੂੰ ਸਹਿਯੋਗ ਦੇਣ ਦਾ ਭਰੋਸਾ ਦਿੱਤਾ ਸੀ ਅਤੇ ਉਹ ਭਰੋਸਾ ਇਕੋ ਹੀ ਮੁੱਦੇ

[ਸਰਦਾਰ ਸੁਖਦਰਸ਼ਨ ਸਿੰਘ ਮਡਾਹਰ ਕਲਾਂ]

ਤੇ ਜ਼ਿਆਦਾ ਕਰਕੇ ਦਿੱਤਾ ਗਿਆ ਸੀ ਕਿ ਪੰਜਾਬ ਵਿਚ ਭ੍ਰਿਸ਼ਟਾਚਾਰ ਵਿਰੁੱਧ ਜਿਹੜੀ ਮੁਹਿੰਮ ਸ਼ੁਰੂ ਕੀਤੀ ਹੋਈ ਹੈ, ਉਸ ਨੂੰ ਸਿਰੇ ਲਾਇਆ ਜਾਵੇਗਾ। ਤੁਸੀਂ ਇਸ ਮੁਹਿੰਮ ਨੂੰ ਸਿਰੇ ਲਾਓ ਅਤੇ ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਇਸ ਨੂੰ ਕਿਸੇ ਜਾਤੀ ਰੰਜਸ਼ ਵਾਸਤੇ ਨਾ ਵਰਤਿਆ ਜਾਵੇ। ਅਸੀਂ ਹੁਣ ਵੀ ਇਹ ਕਹਿੰਦੇ ਹਾਂ ਕਿ ਭ੍ਰਿਸ਼ਟਾਚਾਰ ਦੇ ਖਾਤਮੇ ਲਈ ਅਸੀਂ ਹਮੇਸ਼ਾ ਤੁਹਾਡੇ ਸਹਿਯੋਗੀ ਹਾਂ ਲੇਕਿਨ ਤੁਸੀਂ ਆਪਣਾ ਨਿਸ਼ਾਨਾ ਕੇਵਲ ਇਕ ਵਰਗ ਤੱਕ ਹੀ ਸੀਮਤ ਰੱਖਿਆ ਹੈ। ਭ੍ਰਿਸ਼ਟਾਚਾਰ ਕੇਵਲ ਸਿਆਸੀ ਬੰਦਿਆਂ ਵਿਚ ਹੀ ਨਹੀਂ ਹੈ, ਇਹ ਹੋਰ ਵੀ ਕਈ ਵਰਗਾਂ ਵਿਚ ਹੈ। ਅਫਸਰਾਂ ਵਿਚ ਵੀ ਇਹ ਕਾਫੀ ਜ਼ਿਆਦਾ ਹੈ। ਕਿਸੇ ਇਕ ਵਰਗ ਵਿਚ ਸਾਰੇ ਬੰਦੇ ਮਾੜੇ ਨਹੀਂ ਹੋ ਸਕਦੇ ਅਤੇ ਸਾਰੇ ਬੰਦੇ ਚੰਗੇ ਵੀ ਨਹੀਂ ਹੋ ਸਕਦੇ। ਵਿੱਤ ਮੰਤਰੀ ਜੀ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਇਹ ਬਜਟ ਬਣਾਇਆ ਹੈ। ਜਿਸ ਤਰ੍ਹਾਂ ਦਾ ਬਜਟ ਤੁਸੀਂ ਬਣਾਇਆ ਹੈ, ਅੱਜ ਦੇ ਪੰਜਾਬ ਦੇ ਹਾਲਾਤ ਨੂੰ ਜੇ ਵੇਖੀਏ ਤਾਂ ਇਸ ਤਰ੍ਹਾਂ ਦਾ ਬਜਟ ਬਣਾਉਣ ਤੋਂ ਬਗੈਰ ਹੋਰ ਕੋਈ ਚਾਰਾ ਵੀ ਨਹੀਂ ਸੀ। ਇਸ ਬਜਟ ਵਿਚ ਜਿਹੜੀਆਂ ਤਜਵੀਜ਼ਾਂ ਤੁਸੀਂ ਲੈ ਕੇ ਆਏ ਹੋ, ਉਨ੍ਹਾਂ ਤੋਂ ਬਗੈਰ ਹੋਰ ਕੋਈ ਚਾਰਾ ਵੀ ਨਹੀਂ ਸੀ ਲੇਕਿਨ, ਵਿੱਤ ਮੰਤਰੀ ਜੀ, ਕੁਝ ਗੱਲਾਂ ਵਿਚ ਮੈਂ ਤੁਹਾਡੇ ਨਾਲ ਸਹਿਮਤ ਨਹੀਂ ਹਾਂ। ਕੁਝ ਚੰਗੀਆਂ ਗੱਲਾਂ ਨੂੰ ਬੰਦ ਕਰਕੇ ਬਜਟ ਬਣਾਉਣਾ ਸਰਕਾਰ ਦੀ ਸਿਆਣਪ ਨਹੀਂ ਹੈ। ਇਹ ਜਿਹੜੀ ਕਾਂਗਰਸ ਦੀ ਸਰਕਾਰ ਬਣੀ ਹੈ, ਇਸ ਦੇ ਵਿਚ ਕਿਸਾਨਾਂ ਨੇ ਵੀ ਆਪਣਾ ਹਿੱਸਾ ਪਾਇਆ ਹੈ। ਗਰੀਬਾਂ ਅਤੇ ਸ਼ਹਿਰੀਆਂ ਨੇ ਵੀ ਇਸ ਵਿਚ ਆਪਣਾ 80% ਹਿੱਸਾ ਪਾਇਆ ਹੈ ਅਤੇ ਮੁਲਾਜ਼ਮਾਂ ਨੇ ਵੀ ਇਸ ਵਿਚ ਆਪਣਾ ਹਿੱਸਾ ਪਾਇਆ ਹੈ ਲੇਕਿਨ ਤੁਸੀਂ ਕਿਸੇ ਵੀ ਵਰਗ ਨੂੰ ਬਖਸ਼ਿਆ ਨਹੀਂ ਹੈ। ਬਜਟ ਵਿਚ ਪੈਸਿਆਂ ਦਾ ਪ੍ਰਬੰਧ ਕਰਨ ਦੇ ਹੋਰ ਵੀ ਬੜੇ ਸਾਧਨ ਹਨ। ਠੀਕ ਹੈ ਕਿ ਘਾਟੇ ਵਾਲੇ ਅਦਾਰੇ ਬੰਦ ਕੀਤੇ ਜਾ ਸਕਦੇ ਹਨ। ਇਹ ਸਰਕਾਰ ਦੀ ਸਕੀਮ ਹੈ, ਸਰਕਾਰ ਦੀ ਮਰਜ਼ੀ ਹੈ ਅਤੇ ਅਸੀਂ ਇਸ ਗੱਲ ਵਿਚ ਨਹੀਂ ਪੈਣਾ ਚਾਹੁੰਦੇ। ਜੋ ਵੀ ਸਰਕਾਰ ਕਰੇ, ਇਹ ਉਸ ਦੀ ਮਰਜ਼ੀ ਹੈ ਲੇਕਿਨ ਕੁਝ ਗੱਲਾਂ ਠੀਕ ਨਹੀਂ ਕੀਤੀਆਂ ਗਈਆਂ ਹਨ ਜਿਵੇਂ ਕਿ ਪੈਨਸ਼ਨਾਂ ਨੂੰ ਘਟਾਇਆ ਜਾ ਰਿਹਾ ਹੈ। ਸ਼ਗਨ ਸਕੀਮ ਤੁਸੀਂ ਇਕ ਦਮ ਬੰਦ ਕਰ ਦਿੱਤੀ ਹੈ। ਬਿਜਲੀ ਦੇ ਬਿਲ ਅਤੇ ਪਾਣੀ ਦਾ ਮਾਮਲਾ ਮੁੜ ਕੇ ਲਾਉਣ ਬਾਰੇ ਤੁਸੀਂ ਸੋਚ ਰਹੇ ਹੋ। ਕਰਮਚਾਰੀਆਂ ਦੇ ਕੁਝ ਭੱਤੇ, ਮੈਡੀਕਲ ਸਹੂਲਤਾਂ ਵਗੈਰਾ ਤੁਸੀਂ ਜਾਮ ਕਰ ਰਹੇ ਹੋ। ਇਸ ਤਰ੍ਹਾਂ ਕਰਨ ਨਾਲ ਪੰਜਾਬ ਵਿਚ ਬਦਅਮਨੀ ਪੈਦਾ ਹੋ ਸਕਦੀ ਹੈ। ਇਹ ਠੀਕ ਹੈ ਕਿ ਪਿਛਲੀ ਸਰਕਾਰ ਨੇ ਸਹੂਲਤਾਂ ਕੁਝ ਜ਼ਿਆਦਾ ਹੀ ਦੇ ਦਿੱਤੀਆਂ ਸਨ ਅਤੇ ਪੰਜਾਬ ਦਾ ਅੱਜ ਜੋ ਮਾਲੀ ਸੰਕਟ ਹੈ, ਉਸ ਦਾ ਕਾਰਨ ਇਹ ਸਹੂਲਤਾਂ ਵੀ ਹੋ ਸਕਦੀਆਂ ਹਨ ਲੇਕਿਨ ਜਦੋਂ ਇਕ ਵਾਰ ਇਹ ਸਹੂਲਤਾਂ ਦੇ ਦਿੱਤੀਆਂ ਜਾਂਦੀਆਂ ਹਨ, ਫਿਰ ਉਨ੍ਹਾਂ ਨੂੰ ਬੰਦ ਕਰਕੇ ਬਜਟ ਦਾ ਘਾਟਾ ਪੂਰਾ ਕਰਨਾ ਕੋਈ ਸਿਆਣਪ ਵਾਲੀ ਗੱਲ ਨਹੀਂ ਹੈ। ਸਾਡੀ ਸਲਾਹ ਹੈ ਕਿ ਕਿਸਾਨਾਂ ਨੂੰ ਜਿਹੜੀ ਮੁਫਤ ਬਿਜਲੀ ਦੀ ਸਹੂਲਤ ਦਿੱਤੀ ਗਈ ਹੈ, ਉਸ ਨੂੰ ਵਾਪਸ ਨਾ ਲਿਆ ਜਾਵੇ। ਕਿਸਾਨੀ ਸਾਡੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਹੈ। ਇਹ ਸਾਡੀ ਕਿਸਾਨੀ ਹੀ ਹੈ, ਜਿਸ ਨੇ ਹਿੰਦੁਸਤਾਨ ਦਾ ਨਾਂ ਦੁਨੀਆਂ ਵਿਚ ਉਚਾ ਕੀਤਾ ਹੈ। ਪਹਿਲਾਂ ਅਸੀਂ ਕਣਕ ਤੇ ਝੋਨਾ ਭੁੱਖਿਆਂ ਵਾਂਗ ਬਾਹਰੋਂ ਮੰਗਵਾਉਂਦੇ ਰਹੇ ਹਾਂ। ਸ਼੍ਰੀ ਲਾਲ ਬਹਾਦਰ ਸ਼ਾਸਤਰੀ ਵੇਲੇ 2-2 ਦਿਨ ਹੋਟਲ ਬੰਦ ਰਹਿੰਦੇ ਸਨ। ਉਨ੍ਹਾਂ ਨੇ ਉਸ ਵੇਲੇ ਇਕ ਨਾਹਰਾ ਦਿੱਤਾ ਸੀ ਕਿ ਹਫਤੇ ਵਿਚੋਂ 2 ਦਿਨ ਵਰਤ ਰੱਖੋ ਤਾਂ ਕਿ ਕਣਕ ਦਾ ਕੋਟਾ ਪੂਰਾ ਹੋਵੇ। ਅੱਜ ਉਹੀ ਹਿੰਦੁਸਤਾਨ ਹੈ, ਜਿਸ ਦੇ ਝੋਨੇ ਨੂੰ ਖਾ-ਖਾ ਕੇ ਚੂਹੇ ਵੀ ਰੱਜ ਗਏ ਹਨ ਔਰ ਕੁੱਲ ਦੁਨੀਆਂ ਵੀ ਰੱਜ ਗਈ ਹੈ। ਕਣਕ ਔਰ ਝੋਨੇ ਦੇ ਭੰਡਾਰ ਅੱਜ ਭਰੇ ਪਏ ਹਨ। ਇਸ ਦਾ ਸਿਹਰਾ ਅੱਜ ਪੰਜਾਬ ਦੇ ਕਿਸਾਨ ਦੇ ਸਿਰ ਹੈ ਪਰ ਪੰਜਾਬ ਦਾ ਕਿਸਾਨ ਆਪ ਕਰਜ਼ੇ ਵਿੱਚ ਦੱਬਿਆ ਪਿਆ ਹੈ। ਕਿਉਂ ਦੱਬਿਆ ਪਿਆ ਹੈ ? ਉਸਦਾ ਕਾਰਨ, ਮੇਨ ਕਾਰਨ ਇਹ ਹੈ ਕਿ ਕਿਸਾਨ ਨੇ ਹਿੰਦੁਸਤਾਨ ਨੂੰ ਮਜ਼ਬੂਤ ਕਰਨ ਵਾਸਤੇ ਬਹੁਤ ਜ਼ੋਰ ਲਾਇਆ, ਬਹੁਤ ਮਿਹਨਤ ਕੀਤੀ, ਮਹਿੰਗੇ ਟਰੈਕਟਰ ਲਏ ਪਰ ਉਨ੍ਹਾਂ ਟਰੈਕਟਰਾਂ ਦੀਆਂ ਉਸ ਕੋਲੋਂ ਕਿਸ਼ਤਾਂ ਨਹੀਂ ਮੋੜੀਆਂ ਜਾ ਸਕੀਆਂ। ਉਹ ਮਾੜੀਆਂ ਦਵਾਈਆਂ ਲੈ ਬੈਠਾ, ਜਿਸ ਕਾਰਨ ਉਸ ਦੀ ਫਸਲ ਬਰਬਾਦ ਹੋ ਗਈ ਔਰ ਕਿਸਾਨ ਦੇ ਸਿਰ ਕਰਜ਼ਾ ਚੜ੍ਹ ਗਿਆ। ਇਸੇ ਕਾਰਨ ਕਿਸਾਨ ਅੱਜ ਦੱਬਿਆ ਪਿਆ ਹੈ। ਇਹ ਵੀ ਦੇਖਣ ਵਿੱਚ ਆਉਂਦਾ ਰਿਹਾ ਹੈ ਕਿ ਕਿਸਾਨ ਖੁਦਕੁਸ਼ੀਆਂ ਕਰਦੇ ਰਹੇ ਹਨ ਲੇਕਿਨ ਬਜਟ ਦੇ ਵਿੱਚ ਉਸ ਨੂੰ ਬਚਾਉਣ ਵਾਸਤੇ ਕੁਝ ਵੀ ਪ੍ਰਬੰਧ ਨਹੀਂ ਕੀਤਾ ਗਿਆ। ਜੇਕਰ ਆਪਾਂ ਉਸ ਨੂੰ ਹੋਰ ਸਹੂਲਤਾਂ ਨਹੀਂ ਦੇ ਸਕਦੇ ਤਾਂ ਜਿਹੜੀਆਂ ਸਹੂਲਤਾਂ ਉਸ ਨੂੰ ਪਹਿਲਾਂ ਮਿਲ ਰਹੀਆਂ ਸਨ ਘੱਟੋ ਘੱਟ ਉਹ ਸਹੂਲਤਾਂ ਤਾਂ ਉਸ ਕੋਲੋਂ ਨਾ ਖੋਹੀਆਂ ਜਾਣ। ਹੋ ਸਕਦਾ ਹੈ ਕਿ ਕਿਸੇ ਵੇਲੇ ਉਹ ਕਿਸਾਨ ਫਿਰ ਖੁਸ਼ਹਾਲ ਹੋ ਜਾਣ ਲੇਕਿਨ ਉਸ ਨੂੰ ਇਸ ਵੇਲੇ ਸਹੂਲਤਾਂ ਦੇਣ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ। ਚੇਅਰਮੈਨ ਸਾਹਿਬ, ਸਾਡਾ ਏਰੀਆ ਪੰਜਾਬ ਦਾ ਬੜਾ ਖੁਸ਼ਹਾਲ ਏਰੀਆ ਹੈ, ਇਸ

ਏਰੀਏ ਦੇ ਵਿੱਚ ਸੇਮ ਹੈ ਪਰ ਅੱਜ ਵੀ ਉਸ ਇਲਾਕੇ ਵਿੱਚ ਪਾਣੀ ਦੀ ਲੋੜ ਹੈ ਕਿਉਂਕਿ ਉਥੇ ਟਿਊਬਵੈਲਾਂ ਦਾ ਪਾਣੀ ਮਾੜਾ ਹੈ, ਉਥੇ ਪਾਣੀ ਵਿੱਚ ਸ਼ੋਰਾ ਬਹੁਤ ਹੈ ਜਿਸ ਕਾਰਨ ਫਸਲਾਂ ਬਰਬਾਦ ਹੋ ਜਾਂਦੀਆਂ ਹਨ, ਪੈਦਾਵਾਰ ਘੱਟ ਜਾਂਦੀ ਹੈ। ਕਿਸਾਨ ਤਾਂ ਬਹੁਤ ਕੋਸ਼ਿਸ਼ ਕਰਦਾ ਅਤੇ ਆਪਣਾ ਬਹੁਤ ਜ਼ਿਆਦਾ ਖਰਚਾ ਵੀ ਕਰਕੇ ਬੈਠ ਜਾਂਦਾ ਹੈ, ਪਰ ਫਸਲ ਘੱਟ ਨਿਕਲਦੀ ਹੈ, ਜਿਸ ਕਾਰਨ ਉਸ ਉਤੇ ਪੈਸੇ ਪੈ ਜਾਂਦੇ ਹਨ ਸੋ, ਅੱਜ ਲੋੜ ਹੈ ਉਸ ਇਲਾਕੇ ਵਿੱਚ ਸਿੰਚਾਈ ਵਾਲਾ ਅੱਛਾ ਪਾਣੀ ਮੁਹੱਈਆ ਕਰਵਾਉਣ ਦੀ, ਜੋ ਸਾਡਾ ਬਜਟ ਹੈ, ਸਾਡੀ ਜੋ ਪਲਾਨ ਸਕੀਮ ਹੈ, ਉਸ 2002-2003 ਦੀ ਪਲਾਨ ਵਿੱਚ ਜੇਕਰ ਦੇਖੀਏ ਤਾਂ ਪਤਾ ਲਗਦਾ ਹੈ ਕਿ ਬਿਜਲੀ ਵਧਾਉਣ ਵਾਸਤੇ, ਪਾਣੀ ਵਧਾਉਣ ਵਾਸਤੇ ਕੋਈ ਤਜਵੀਜ਼ ਨਹੀਂ ਹੈ। ਅੱਜ ਹਾਲਤ ਕੀ ਹੈ, ਐਫ.ਐਮ. ਸਾਹਿਬ, ਤੁਸੀਂ ਧਿਆਨ ਦੇਣਾ। ਪਿੰਡਾਂ ਵਿੱਚ 8 ਘੰਟੇ ਬਿਜਲੀ ਬਹੁਤ ਮੁਸ਼ਕਲ ਨਾਲ ਆਉਂਦੀ ਹੈ ਔਰ ਉਸ ਦੌਰਾਨ ਵੀ ਦੋ ਤਿੰਨ ਵਾਰ ਟ੍ਰਿਪ ਕਰ ਜਾਂਦੀ ਹੈ। ਹਾਲੇ ਪਾਣੀ ਸਿਰੇ ਵੀ ਨਹੀਂ ਪਹੁੰਚਦਾ ਤੇ ਟ੍ਰਿਪ ਕਰ ਜਾਂਦੀ ਹੈ। ਨਹਿਰੀ ਪਾਣੀ ਬਾਰੇ ਮੇਰੀ ਬੇਨਤੀ ਹੈ ਕਿ ਚਾਹੇ ਤੁਸੀਂ ਇਰੀਗੇਸ਼ਨ ਮਹਿਕਮੇ ਨੂੰ ਪੁੱਛ ਲਓ, ਉਨ੍ਹਾਂ ਕੋਲੋਂ ਰਿਪੋਰਟ ਲੈ ਲਓ ਸਾਡੇ ਸਬੰਧਿਤ ਐਮ.ਐਲ.ਏ. ਸਾਹਿਬ ਸ੍ਰੀ ਸੁਨੀਲ ਕੁਮਾਰ ਜੀ ਵੀ ਬੈਠੇ ਹਨ, ਉਹ ਵੀ ਦੱਸ ਸਕਦੇ ਹਨ ਕਿ ਸਾਡੇ ਇਲਾਕੇ ਵਿੱਚ ਕੈਨਾਲ ਵਾਟਰ ਦੀ ਹਾਲਤ ਕਿੰਨੀ ਮਾੜੀ ਹੈ। ਤੁਸੀਂ ਇਸ ਵਾਸਤੇ ਵੀ ਬਜਟ ਵਿੱਚ ਕੋਈ ਤਜਵੀਜ਼ ਨਹੀਂ ਰੱਖੀ। ਅਸੀਂ ਇਸ ਵਾਸਤੇ ਅਫਸੋਸ ਪ੍ਰਗਟ ਕਰਦੇ ਹਾਂ। ਇਰੀਗੇਸ਼ਨ ਦੀਆਂ ਦੋ ਨਹਿਰਾਂ ਜਿਹੜੀਆਂ ਮੇਨ ਹਨ, ਪਿਛਲੀ ਸਰਕਾਰ ਨੇ ਕੋਸ਼ਿਸ਼ ਕੀਤੀ ਸੀ ਕਿ ਉਹ ਇਨ੍ਹਾਂ ਦੀ ਸਫਾਈ ਕਰਵਾਏ ਪਰ ਉਹ ਇਸ ਪਾਸੇ ਕੋਈ ਪੈਸਾ ਖਰਚ ਨਹੀਂ ਕਰ ਸਕੀ ਕਿਉਂਕਿ ਉਸ ਨੇ ਹੋਰ ਪਾਸੇ ਹੀ ਸਾਰਾ ਪੈਸਾ ਖਰਚ ਕਰ ਦਿੱਤਾ, ਇਰੀਗੇਸ਼ਨ ਵੱਲ ਆਪਣਾ ਧਿਆਨ ਨਹੀਂ ਦਿੱਤਾ। ਉਨ੍ਹਾਂ ਨੇ ਇਸ ਪਾਸੇ ਧਿਆਨ ਦੇਣਾ ਸੀ ਪਰ ਫਿਰ ਪੰਜਵਾਂ ਸਾਲ ਆ ਗਿਆ, ਜਿਸ ਕਰਕੇ ਉਹ ਪਲਾਨ ਫੇਲ੍ਹ ਹੋ ਗਿਆ। ਹੁਣ ਵਿੱਤ ਮੰਤਰੀ ਜੀ ਕ੍ਰਿਪਾ ਕਰਕੇ ਤੁਸੀਂ ਖਿਆਲ ਰੱਖਣਾ। ਸਰਹਿੰਦ ਕੈਨਾਲ ਲਈ ਪਾਣੀ ਬਹੁਤ ਹੈ ਪਰ ਉਹ ਇਸ ਵੇਲੇ 700 ਕਿਉਸਿਕ ਫੁੱਟ ਪਾਣੀ ਘੱਟ ਲੈ ਰਹੀ ਹੈ। ਉਸ ਵਿੱਚ ਸਫਾਈ ਦੀ ਲੋੜ ਹੈ। ਬਜਟ ਪਲਾਨ ਵਿੱਚ ਇਸ ਵਾਸਤੇ ਇਕ ਵੀ ਪੈਸਾ ਨਹੀਂ ਰੱਖਿਆ ਗਿਆ। ਜੇਕਰ ਸਫਾਈ ਨਹੀਂ ਕੀਤੀ ਜਾਵੇਗੀ ਤਾਂ ਉਥੇ ਪਾਣੀ ਨਹੀਂ ਪਹੁੰਚੇਗਾ। ਪਾਣੀ ਤੋਂ ਬਗੈਰ ਮੋਗਾ ਤੋਂ ਪਰ੍ਹੇ ਦਾ ਕਿਸਾਨ, ਜਿਸ ਦਾ ਦੇਸ਼ ਦੀ, ਸੂਬੇ ਦੀ ਪੈਦਾਵਾਰ ਵਿੱਚ ਸੱਭ ਤੋਂ ਵੱਧ ਹੱਥ ਹੈ, ਅੱਜ ਮਰਿਆ ਬੈਠਾ ਹੈ। ਦੂਜੀ ਬੇਨਤੀ ਮੇਰੀ ਅਬੋਹਰ ਬਰਾਂਚ ਬਾਰੇ ਹੈ ਉਹ 500 ਕਿਉਸਿਕ ਫੁੱਟ ਪਾਣੀ ਘੱਟ ਲੈ ਰਹੀ ਹੈ। ਜਿਸ ਉਤੇ ਸਾਡੇ ਇਲਾਕੇ ਦੀ ਪੈਦਾਵਾਰ ਦਾ ਦਾਰੋਮਦਾਰ ਹੈ। ਉਥੇ ਵੀ ਸਫ਼ਾਈ ਦੀ ਬਹੁਤ ਲੋੜ ਹੈ। ਉਸ ਉਤੇ ਵੀ ਕਈ ਕਰੋੜ ਰੁਪਿਆ ਲੱਗਣਾ ਹੈ ਕਿਉਂਕਿ ਉਸਦਾ ਸਿਸਟਮ ਵੀ ਬਹੁਤ ਮਾੜਾ ਹੈ। ਉਸ ਉਤੇ ਕਈ ਅਜਿਹੇ ਸੂਏ ਹਨ, ਜਿਨ੍ਹਾਂ ਦੀਆਂ ਟੇਲਾਂ ਤੇ ਪਾਣੀ ਨਹੀਂ ਪਹੁੰਚ ਰਿਹਾ। ਜੇ ਨਹਿਰੀ ਪਾਣੀ ਨਾ ਮਿਲੇ, ਬਿਜਲੀ ਨਾ ਹੋਵੇ, ਟਿਊਬਵੈਲ ਨਾ ਚੱਲਣ ਤਾਂ ਫਿਰ ਕਿਸਾਨ ਤਾਂ ਮਰੇਗਾ ਹੀ, ਹੋਰ ਕੀ ਕਰੇਗਾ। ਬਜਟ ਵਿੱਚ ਸਰਕਾਰ ਨੂੰ ਇਸ ਵਾਸਤੇ ਲੋੜੀਂਦੀ ਵਿਵਸਥਾ ਕਰਨੀ ਚਾਹੀਦੀ ਹੈ। ਵੈਸੇ ਤਾਂ ਸਰਕਾਰ ਨੇ ਆਪਣੇ ਮੁਤਾਬਿਕ ਬਜਟ ਤਿਆਰ ਕਰਨਾ ਹੁੰਦਾ ਹੈ ਪਰ ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਜੋ ਸਹੂਲਤਾਂ ਪੈਨਸ਼ਨਾਂ ਦੀਆਂ, ਬਿਜਲੀ ਮੁਆਫੀ ਦੀਆਂ ਜਾਂ ਜੋ ਸ਼ਗਨ ਸਕੀਮ ਹੈ, ਉਹ ਘਟਾਉਣੀਆਂ ਨਹੀਂ ਚਾਹੀਦੀਆਂ। ਸ਼ਹਿਰੀਆਂ ਵਾਸਤੇ ਪਾਣੀ ਦਾ ਬਿਲ ਦੁੱਗਣਾ ਕਰ ਰਹੇ ਹੋ, ਜੋ ਸੀਵਰੇਜ ਦਾ ਬਿਲ ਹੈ, ਉਹ ਵਧਾਉਣ ਲੱਗੇ ਹੋ ਔਰ ਦੁਗਣਾ ਕਰ ਰਹੇ ਹੋ, ਇਹ ਠੀਕ ਹੈ ਵਧਾਉਣ ਦੀ ਜ਼ਰੂਰਤ ਹੋਵੇਗੀ ਪਰ ਇਸ ਨੂੰ ਘੱਟ ਵਧਾਓ। ਜੇਕਰ ਵਧਾਏ ਬਗੈਰ ਨਹੀਂ ਸਰਦਾ ਤਾਂ ਵਧਾਓ, ਲੇਕਿਨ ਇਸ ਬਾਰੇ ਕਾਫੀ ਵਿਚਾਰ ਉਪਰੰਤ ਇਸ ਨੂੰ ਘੱਟ ਤੋਂ ਘੱਟ ਵਧਾਉਣ ਦੀ ਕੋਸ਼ਿਸ਼ ਕਰੋ। ਸਾਡੇ ਵੋਟਰ ਸਾਨੂੰ ਬਹੁਤ ਕੁਝ ਕਹਿੰਦੇ ਹਨ। ਉਹ ਸਾਨੂੰ ਕਹਿੰਦੇ ਹਨ ਕਿ ਅਸੀਂ ਤੁਹਾਨੂੰ ਵੋਟਾਂ ਪਾਈਆਂ ਹਨ, ਤੁਸੀਂ ਸਰਕਾਰ ਬਣਾਈ ਹੈ, ਤੁਸੀਂ ਸਰਕਾਰ ਦੇ ਸਹਿਯੋਗੀ ਹੋ ਜੇਕਰ ਤੁਸੀਂ ਸਾਡੀ ਮੰਗ ਨੂੰ ਉਥੇ ਜਾ ਕੇ ਨਹੀਂ ਉਠਾਓਗੇ ਤਾਂ ਸਾਡੀ ਨਰਾਜ਼ਗੀ ਤੁਹਾਡੇ ਨਾਲ ਹੋਵੇਗੀ.....

**ਸ਼੍ਰੀ ਸਭਾਪਤੀ :** ਮਡਾਹਰ ਸਾਹਿਬ, ਤੁਸੀਂ ਸਪੀਚ ਮੁਕੰਮਲ ਕਰਨ ਦੀ ਕੋਸ਼ਿਸ਼ ਕਰੋ ਪਲੀਜ਼।

**ਸਰਦਾਰ ਸੁਖਦਰਸ਼ਨ ਸਿੰਘ ਮਡਾਹਰ ਕਲਾਂ :** ਤੁਹਾਨੂੰ ਹੋ ਸਕਦਾ ਹੈ ਕਿ ਪਤਾ ਨਾ ਲੱਗੇ ਪਰ ਵਿੱਤ ਮੰਤਰੀ ਜੀ, ਪੰਜਾਬ ਦੇ ਪਿੰਡਾਂ ਵਿਚ ਜਦੋਂ ਲੋਕ ਮਿਲਦੇ ਹਨ, ਜਦੋਂ ਮੁਲਾਜ਼ਮ ਮਿਲਦੇ ਹਨ, ਕਿਸਾਨ ਅਤੇ ਮਜ਼ਦੂਰ ਮਿਲਦੇ ਹਨ, ਸ਼ਹਿਰੀ ਵੀਰ ਮਿਲਦੇ ਹਨ ਤਾਂ ਉਹ ਕਹਿੰਦੇ ਹਨ ਕਿ ਸਾਡੇ ਵਾਸਤੇ ਜੋ ਕੁਝ ਵੀ ਇਸ ਬਜਟ ਵਿਚ ਰੱਖਿਆ ਗਿਆ ਹੈ, ਉਸ ਉਤੇ ਕਿਰਪਾ ਕਰਕੇ ਦੁਬਾਰਾ ਗੌਰ ਕੀਤਾ ਜਾਵੇ। ਜਿਹੜੀਆਂ ਸਹੂਲਤਾਂ ਪਹਿਲਾਂ ਮਿਲਦੀਆਂ ਹਨ, ਉਨ੍ਹਾਂ ਨੂੰ ਘਟਾਇਆ ਨਾ ਜਾਵੇ। ਮੇਰੇ ਵੱਲੋਂ ਅਤੇ ਅਜ਼ਾਦ ਗਰੁੱਪ ਵੱਲੋਂ ਇਹੀ ਬੇਨਤੀ ਹੈ ਕਿਉਂਕਿ ਅਸੀਂ ਮੁੜ ਕੇ ਫਿਰ

[ਸਰਦਾਰ ਸੁਖਦਰਸ਼ਨ ਸਿੰਘ ਮਰਾਹਰ ਕਲਾਂ]

ਲੋਕਾਂ ਵਿਚ ਜਾਣਾ ਹੈ, ਕਿਧਰੇ ਇਹ ਨਾ ਹੋਵੇ ਕਿ ਇਹ ਸਾਰੀ ਗੱਲ ਸਾਡੇ ਉਤੇ ਹੀ ਆ ਜਾਵੇ। ਮੈਂ ਅਖੀਰ ਵਿਚ ਇਹ ਗੱਲ ਕਹਿਕੇ ਸਮਾਪਤ ਕਰਦਾ ਹਾਂ ਕਿ ਵਿੱਤ ਮੰਤਰੀ ਜੀ ਪਾਣੀ ਵਾਲੀ ਗੱਲ ਨਾ ਭੁਲਿਓ, ਯਾਦ ਰੱਖਿਓ ਅਤੇ ਕਿਸੇ ਤਰੀਕੇ ਨਾਲ ਬਿਜਲੀ ਵਧਾਉਣ ਦੇ ਉਪਰਾਲੇ ਕਰੋ। ਪਾਣੀ ਪੂਰਾ ਕਰਨ ਵਾਸਤੇ ਜਿਤਨਾ ਵੀ ਖਰਚਾ ਹੋਣ ਵਾਲਾ ਹੋਵੇ, ਉਸ ਦੀ ਬਜਟ ਵਿਚ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ। ਇਤਨਾ ਕਹਿੰਦਾ ਹੋਇਆ ਮੈਂ ਸਮਾਪਤ ਕਰਦਾ ਹੈ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

**ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ) (ਬਿਆਸ)** : ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਤਹਿ ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਅਜ਼ੀਮ ਸਦਨ ਵਿਚ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਸ ਨੂੰ ਸਾਡੇ ਦੂਰ-ਅੰਦੇਸ਼ੀ ਵਿੱਤ ਮੰਤਰੀ, ਸਰਦਾਰ ਲਾਲ ਸਿੰਘ ਜੀ ਨੇ ਸਾਡੇ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸੁਚੱਜੀ ਅਗਵਾਈ ਅਤੇ ਮਾਰਗ-ਦਰਸ਼ਨ ਅਧੀਨ ਤਿਆਰ ਕੀਤਾ ਹੈ। ਚੇਅਰਮੈਨ ਸਾਹਿਬ, ਮੈਂ ਇਸ ਸਦਨ ਵਿਚ ਪਹਿਲੀ ਵਾਰ ਐਮ.ਐਲ.ਏ. ਬਣਕੇ ਆਇਆ ਹਾਂ ਅਤੇ ਪਹਿਲੀ ਵਾਰ ਇਥੇ ਬੋਲ ਰਿਹਾ ਹਾਂ। ਇਸ ਬਜਟ ਉਤੇ ਬੋਲਣ ਵਾਸਤੇ ਮੌਕਾ ਦੇਣ ਲਈ ਇਹ ਇਕ ਅਭੁੱਲ ਘਟਨਾ ਹੈ। (ਥੰਪਿੰਗ) ਚੇਅਰਮੈਨ ਸਾਹਿਬ, ਜਿਥੇ ਗਵਰਨਰ ਸਾਹਿਬ ਦਾ ਐਡਰੈਸ ਕਿਸੇ ਸਰਕਾਰ ਦੀਆਂ ਨੀਤੀਆਂ ਦਾ ਸ਼ੀਸ਼ਾ ਹੁੰਦਾ ਹੈ, ਉਥੇ ਕਿਸੇ ਸਰਕਾਰ ਦਾ ਬਜਟ ਉਨ੍ਹਾਂ ਨੀਤੀਆਂ ਦੀ ਪੂਰਤੀ ਲਈ ਬੜੀ ਹੀ ਤਹਿਜ਼ੀਬ ਨਾਲ ਫੰਡਾਂ ਦੀ ਵੰਡ ਕਰਨਾ ਹੁੰਦਾ ਹੈ। ਬਜਟ ਕਿਸੇ ਸਰਕਾਰ ਦੀਆਂ ਨੀਤੀਆਂ ਨੂੰ ਕਿਸੇ ਮੁਕਾਮ ਤੇ ਪਹੁੰਚਾਉਣ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ। ਸਪੀਕਰ ਸਾਹਿਬ, ਪੰਜਾਬ ਦੇ ਖਜ਼ਾਨੇ ਵੱਲ ਦੇਖਦਿਆਂ, ਇਸ ਦੇ ਰਾਜ-ਕੋਸ਼ ਵੱਲ ਦੇਖਦਿਆਂ ਬੜਾ ਅਫਸੋਸ ਆਉਂਦਾ ਹੈ, ਕਿਉਂਕਿ ਪਿਛਲੀ ਸਰਕਾਰ ਨੇ ਕਿਸੇ ਬੇਲਗਾਮ ਘੋੜੀ ਦੀ ਤਰ੍ਹਾਂ ਬਗੈਰ ਨੀਤੀਆਂ ਤੋਂ ਪੰਜਾਬ ਦਾ ਖਜ਼ਾਨਾ ਲੁਟਾਇਆ, ਜਿਸ ਨਾਲ ਪੰਜਾਬ ਦੇ ਲੋਕਾਂ ਦਾ ਆਰਥਿਕ ਪੱਧਰ ਬਹੁਤ ਹੱਦ ਤੱਕ ਹੇਠਾਂ ਗਿਰਾ ਗਿਆ। ਸਰਕਾਰ ਦੇ ਸਿਰ ਤੇ ਕਰਜ਼ਾ ਵਧ ਗਿਆ। ਨਤੀਜਾ ਇਹ ਨਿਕਲਿਆ ਕਿ ਸਾਡੀ ਸਰਕਾਰ ਨੂੰ ਸੱਤਾ ਸੰਭਾਲਦਿਆਂ ਸਾਰ ਹੀ ਪੰਜਾਬ ਦੇ ਖਜ਼ਾਨੇ ਦਾ ਭਾਰ ਆਪਣੇ ਸਿਰ ਚੁੱਕਣਾ ਪਿਆ। ਸਪੀਕਰ ਸਾਹਿਬ, ਰਾਹ ਬਹੁਤ ਕਠਿਨ ਹੈ ਪਰ ਇਰਾਦੇ ਦ੍ਰਿੜ ਹਨ। ਕੈਪਟਨ ਅਮਰਿੰਦਰ ਸਿਘ ਜੀ ਨੇ ਜਿਸ ਹੌਂਸਲੇ, ਬਹਾਦਰੀ ਅਤੇ ਦ੍ਰਿੜਤਾ ਨਾਲ ਲੋਕਾਂ ਨਾਲ ਕੀਤੇ ਵਾਅਦਿਆਂ ਨੂੰ ਸਰਅੰਜ਼ਾਮ ਦੇਣ ਲਈ ਹੰਭਲੇ ਅਰੰਭੇ ਹਨ, ਉਮੀਦ ਹੈ ਕਿ ਆਉਣ ਵਾਲੇ ਸਮੇਂ ਵਿਚ ਅਸੀਂ ਪੰਜਾਬ ਦਾ ਬਹੁਤ ਹੀ ਸੁਨਹਿਰਾ ਭਵਿਖ ਸੰਜੋਅ ਸਕਾਂਗੇ। ਸਾਡੇ ਵਿੱਤ ਮੰਤਰੀ ਸਰਦਾਰ ਲਾਲ ਸਿੰਘ ਜੀ ਪੁਰਾਣੇ ਰਾਜਨੀਤਿਕ ਘੁਲਾਟੀਏ ਹਨ ਅਤੇ ਆਪਣੇ ਤਜਰਬੇ ਦੇ ਨਾਲ ਉਹ ਪੰਜਾਬ ਨੂੰ ਵਿੱਤੀ ਸੰਕਟ ਵਿਚੋਂ ਬਾਹਰ ਕੱਢਣ ਵਿਚ ਕਾਮਯਾਬ ਹੋਣਗੇ। ਸਾਲ 1997 ਵਿੱਚ ਪੰਜਾਬ ਦੇ ਸਿਰ 11000 ਕਰੋੜ ਰੁਪਏ ਦਾ ਕਰਜ਼ਾ ਸੀ ਪਰ ਪਿਛਲੀ ਸਰਕਾਰ ਵਲੋਂ ਧੜਾਧੜ ਕਰਜ਼ਾ ਲੈਣ ਦੇ ਨਾਲ 31 ਮਾਰਚ, 2002 ਤੱਕ ਇਹ 34,000 ਕਰੋੜ ਰੁਪਏ ਹੋ ਗਿਆ ਹੈ। ਇਸ ਤੋਂ ਇਲਾਵਾ ਪਬਲਿਕ ਸੈਕਟਰ ਅੰਡਰਟੇਕਿੰਗਜ਼ ਵੱਲੋਂ ਪਿਛਲੇ ਪੰਜ ਸਾਲਾਂ ਵਿਚ 21,000 ਕਰੋੜ ਰੁਪਏ ਦੇ ਕਰਜ਼ੇ ਲਏ ਜਾਣ ਨਾਲ ਪੰਜਾਬ ਦੇ ਸਿਰ ਕੁੱਲ ਕਰਜ਼ਾ 56,000 ਕਰੋੜ ਰੁਪਏ ਤੱਕ ਪਹੁੰਚ ਗਿਆ।

Mr. Nani Palkhiwala, the eminent constitutional expert and renowned economist in his speech on the Union Budget 1993-94 made the following observations: "The unborn generations are a group wholly unrepresented in Parliament and to protect their vital interests it is essential that we bear the burden of our own debts."

In the words of Thomas Jefferson, one of the outstanding Presidents of the U.S.A. "The question whether one generation has the right to bind another by the deficit it imposes is a question of such consequences as to place it among the fundamental principles of Government. We should consider ourselves unauthorised to saddle posterity with our debts, and are morally bound to pay them ourselves."

ਪਿਛਲੀ ਸਰਕਾਰ ਵਲੋਂ ਸਾਲ 2001-2002 ਦੀ ਸਾਲਾਨਾ ਯੋਜਨਾ 3357 ਕਰੋੜ ਰੁਪਏ ਨਿਰਧਾਰਤ ਕੀਤੀ ਗਈ ਸੀ ਜਦੋਂਕਿ ਅਸਲ ਯੋਜਨਾ ਖਰਚ 1960 ਕਰੋੜ ਰੁਪਏ ਹੋਇਆ ਸੀ, ਜਿਸ ਕਰਕੇ ਇਸ ਯੋਜਨਾ ਦੀ ਕਾਰਗੁਜ਼ਾਰੀ ਸਿਰਫ 58% ਰਹੀ। ਅਕਾਲੀ-ਭਾਜਪਾ ਸਰਕਾਰ ਦੇ ਰਾਜ ਦੌਰਾਨ ਯੋਜਨਾ ਦੀ ਕਾਰਗੁਜ਼ਾਰੀ ਤੇ ਬਹੁਤ ਮਾੜਾ ਅਸਰ ਪਿਆ। ਇਹ ਕਾਰਗੁਜ਼ਾਰੀ ਸਾਲ 1996-1997 ਵਿੱਚ 97% ਸੀ ਅਤੇ ਸਾਲ 2001 ਅਤੇ 2002 ਵਿੱਚ ਇਹ ਘਟ ਕੇ 58% ਰਹਿ ਗਈ। ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵਲੋਂ ਇਕ ਤੱਥ ਪੂਰਨ, ਦੂਰਅੰਦੇਸ਼ੀ ਤੇ ਅਸਲ ਸਾਧਨਾਂ ਤੇ ਨਿਰਧਾਰਤ ਯੋਜਨਾ ਤਿਆਰ ਕੀਤੀ ਗਈ ਹੈ। ਇਸ ਵਿੱਚ ਪਿਛਲੀ ਸਰਕਾਰ ਵਾਂਗ ਵਧਾ ਚੜ੍ਹਾ ਕੇ ਪੰਜਾਬ ਦੇ ਲੋਕਾਂ ਨੂੰ ਗੁਮਰਾਹ ਨਹੀਂ ਕੀਤਾ ਗਿਆ। ਪੰਜਾਬ ਸਰਕਾਰ ਦੇ ਸਾਧਨਾਂ ਤੇ ਆਧਾਰਿਤ ਸਾਲ 2002 ਅਤੇ 2003 ਦੀ ਇਸ ਯੋਜਨਾ ਨੂੰ ਭਾਰਤ ਦੇ ਯੋਜਨਾ ਕਮਿਸ਼ਨ ਵਲੋਂ ਮਨਜ਼ੂਰੀ ਮਿਲ ਚੁੱਕੀ ਹੈ। ਪੰਜਾਬ ਸਰਕਾਰ ਵਲੋਂ ਤਜਵੀਜ਼ ਸੁਦਾ 2750 ਕਰੋੜ ਰੁਪਏ ਦੀ ਇਸ ਯੋਜਨਾ ਦੀ ਥਾਂ ਤੇ 2793 ਕਰੋੜ ਰੁਪਏ ਦੀ ਯੋਜਨਾ ਮਨਜ਼ੂਰ ਹੋਈ ਹੈ।

ਚੇਅਰਮੈਨ ਸਾਹਿਬ, ਪਿਛਲੇ ਦਿਨੀਂ, ਪੰਜਾਬ ਦੇ ਸਾਬਕਾ ਵਿੱਤ ਮੰਤਰੀ ਵਲੋਂ ਆਪਣੀ ਕਾਰਗੁਜ਼ਾਰੀ ਦੇ ਦਬਕੇ ਪੁਲ ਬੰਨ੍ਹੇ ਗਏ ਸਨ। ਮੈਂ ਤੁਹਾਡੇ ਰਾਹੀਂ 9ਵੀਂ ਪੰਜ ਸਾਲਾ ਯੋਜਨਾ ਜੋ ਕਿ ਸਾਲ 1997 ਤੋਂ 2002 ਤੱਕ 14300 ਕਰੋੜ ਰੁਪਏ ਦੀ ਬਣਾਈ ਗਈ ਸੀ, ਵੱਲ ਇਸ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। 9ਵੀਂ ਪੰਜ ਸਾਲਾ ਯੋਜਨਾ 14300 ਕਰੋੜ ਰੁਪਏ ਦੀ ਮਨਜ਼ੂਰ ਕੀਤੀ ਗਈ ਸੀ ਪਰ ਅਸਲ ਖਰਚਾ 9779 ਕਰੋੜ ਰੁਪਏ ਹੀ ਹੋਇਆ ਹੈ, ਜਿਸ ਤੋਂ 9ਵੀਂ ਪੰਜ ਸਾਲਾ ਯੋਜਨਾ ਦੀ ਮਾਇਕ ਕਾਰਗੁਜ਼ਾਰੀ 77.50% ਹੀ ਬਣੀ ਹੈ। 9ਵੀਂ ਪੰਜ ਸਾਲਾ ਯੋਜਨਾ ਦੀ ਮਾੜੀ ਕਾਰਗੁਜ਼ਾਰੀ ਦੇ ਮੁੱਖ ਕਾਰਨ ਪਿਛਲੀ ਸਰਕਾਰ ਵਲੋਂ ਸਾਧਨ ਨਾ ਜੁਟਾ ਪਾਉਣਾ, ਪੰਜਵੇਂ ਤਨਖਾਹ ਕਮਿਸ਼ਨ ਦਾ ਲਾਗੂ ਹੋਣਾ, ਗੈਰ ਯੋਜਨਾ ਬੱਧ ਖਰਚੇ ਵਿੱਚ ਭਾਰੀ ਵਾਧਾ ਹੋਣਾ ਤੇ ਸੰਗਤ ਦਰਸ਼ਨ ਪ੍ਰੋਗਰਾਮਾਂ ਰਾਹੀਂ ਪੈਸੇ ਨੂੰ ਬਰਬਾਦ ਕਰਨਾ ਹਨ।

ਚੇਅਰਮੈਨ ਸਾਹਿਬ, ਸਾਲ 1997 ਤੱਕ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਸਰਕਾਰ ਵਲੋਂ 15,000 ਰੁਪਏ ਦੀ ਪੱਕਾ ਘਰ ਬਣਾਉਣ ਵਾਸਤੇ ਗਰਾਂਟ ਦਿਤੀ ਜਾਂਦੀ ਸੀ। ਨੌਂਵੀਂ ਪੰਜ ਸਾਲਾ ਯੋਜਨਾ ਵਿੱਚ ਪਿਛਲੀ ਸਰਕਾਰ ਵਲੋਂ ਬੇਘਰੇ ਅਨੁਸੂਚਿਤ ਜਾਤੀ ਪਰਿਵਾਰਾਂ ਵਾਸਤੇ 328 ਕਰੋੜ ਰੁਪਏ ਰੱਖੇ ਗਏ। ਪਰ ਅਫਸੋਸ ਦੀ ਗੱਲ ਹੈ ਕਿ ਸਾਲ 1997 ਤੋਂ ਲੈ ਕੇ 2002 ਤੱਕ ਇਸ ਸਕੀਮ ਦੇ ਅਧੀਨ ਸਿਰਫ 46 ਕਰੋੜ ਰੁਪਏ ਹੀ ਖਰਚੇ ਗਏ ਜੋ ਕਿ ਤਹਿਸ਼ੁਦਾ ਰਾਸ਼ੀ ਦਾ ਸਿਰਫ 14% ਹਿੱਸਾ ਹੀ ਬਣਦੇ ਹਨ। ਇਸ ਸਕੀਮ ਅਧੀਨ ਪਿਛਲੀ ਸਰਕਾਰ ਵਲੋਂ ਸਾਲ 1997-02 ਵਿੱਚ 42 ਕਰੋੜ ਰੁਪਏ ਖਰਚੇ ਗਏ ਤੇ ਬਾਅਦ ਵਿੱਚ ਇਹ ਸਕੀਮ ਲਗਭੱਗ ਬੰਦ ਕਰ ਦਿਤੀ ਗਈ।

ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵਲੋਂ ਬੇਘਰੇ ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਲਈ ਇਕ ਬਹੁਤ ਹੀ ਸੁਹਿਰਦ ਅਤੇ ਆਮ ਜਨਤਾ ਨੂੰ ਰਾਹਤ ਪਹੁੰਚਾਉਣ ਵਾਲੀ, ਘਰ ਸਕੀਮ ਦਾ ਐਲਾਨ ਕੀਤਾ ਗਿਆ, ਜਿਸ ਵਿੱਚ ਇਨ੍ਹਾਂ ਪ੍ਰਵਾਰਾਂ ਨੂੰ 5 ਮਰਲੇ ਦੇ ਪਲਾਟ ਉਪਰ ਘਰ ਬਣਾਕੇ ਦਿਤੇ ਜਾਣਗੇ ਅਤੇ ਇਸ ਤੋਂ ਇਲਾਵਾ ਇੰਦਰਾ ਆਵਾਸ ਯੋਜਨਾ ਅਤੇ ਗ੍ਰਾਮੀਣ ਆਵਾਸ ਯੋਜਨਾ ਦੇ ਅਧੀਨ ਪਿੰਡਾਂ ਵਿੱਚ ਵਸਦੀ ਗਰੀਬ ਜਨਤਾ ਵਾਸਤੇ 12120 ਨਵੇਂ ਮਕਾਨ ਸਾਲ 2002-2003 ਦੀ ਸਲਾਨਾ ਯੋਜਨਾ ਵਿੱਚ ਬਣਾਏ ਜਾਣਗੇ। ਚੇਅਰਮੈਨ ਸਾਹਿਬ, ਸਾਡੇ ਵਿੱਤ ਮੰਤਰੀ ਸਰਦਾਰ ਲਾਲ ਸਿੰਘ ਜੀ ਪੁਰਾਣੇ ਰਾਜਨੀਤਕ ਘੁਲਾਟੀਏ ਹਨ ਅਤੇ ਆਪਣੇ ਤਜਰਬੇ ਦੇ ਨਾਲ ਉਹ ਪੰਜਾਬ ਨੂੰ ਵਿੱਤੀ ਸਕੰਟ ਵਿਚੋਂ ਬਾਹਰ ਕੱਢਣ ਵਿੱਚ ਕਾਮਯਾਬ ਹੋਣਗੇ।

ਚੇਅਰਮੈਨ ਸਾਹਿਬ, ਸਾਲ 1995 ਵਿੱਚ ਡਿਪਟੀ ਕਮਿਸ਼ਨਰਾਂ ਰਾਹੀਂ ਇਕ ਸਰਵੇਖਣ ਕਰਵਾਇਆ ਗਿਆ ਸੀ, ਜਿਸ ਵਿੱਚ ਪਤਾ ਲੱਗਿਆ ਕਿ ਪਛੜੀਆਂ ਸ਼੍ਰੇਣੀਆਂ ਸਮੁੱਚੇ ਸੂਬੇ ਦੀ ਆਬਾਦੀ ਦਾ 15% ਹਨ ਪਰ ਅਫਸੋਸ ਦੀ ਗੱਲ ਇਹ ਹੈ ਕਿ ਇਨ੍ਹਾਂ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਇਕ ਹੀ ਸਕੀਮ ਪਿਛਲੀ ਸਰਕਾਰ ਵਲੋਂ ਚਲਾਈ ਗਈ ਸੀ। ਇਹ ਸਕੀਮ ਜਿਸ ਨੂੰ ਮਾਰਜਿਨ ਮਨੀ ਟੂ ਬੈਕਫਿਨਕੋ ਕਿਹਾ ਜਾਂਦਾ ਹੈ, 9ਵੀਂ ਪੰਜ ਸਾਲਾ ਯੋਜਨਾ ਵਿੱਚ ਇਸ ਸਕੀਮ ਅਧੀਨ 900 ਲੱਖ ਰੁਪਏ ਰੱਖੇ ਗਏ ਸਨ ਪਰ ਹੈਰਾਨੀ ਦੀ ਗੱਲ ਹੈ ਕਿ ਪਿਛਲੀ ਸਰਕਾਰ ਵਲੋਂ ਸਿਰਫ 50 ਲੱਖ ਰੁਪਏ ਪਿਛਲੇ ਪੰਜਾਂ ਸਾਲਾਂ ਵਿੱਚ ਜਾਰੀ ਕੀਤੇ ਗਏ ਜੋ ਕਿ ਰੱਖੀ ਗਈ ਕੁਲ ਰਾਸ਼ੀ ਦਾ ਸਿਰਫ

**[ਸਰਦਾਰ ਜਸਬੀਰ ਸਿੰਘ ਗਿੱਲ (ਡਿੰਪਾ)]**

5.5% ਹੀ ਬਣਦਾ ਹੈ। ਇਸੇ ਹੀ ਢੰਗ ਨਾਲ 9ਵੀਂ ਪੰਜ ਸਾਲਾ ਯੋਜਨਾ ਦੌਰਾਨ ਈ.ਡਬਲਯੂ.ਐਸ. ਦੇ ਘਰ ਬਣਾਉਣ ਵਾਸਤੇ 10 ਕਰੋੜ ਰੁਪਿਆ ਰਾਖਵਾਂ ਰੱਖਿਆ ਗਿਆ ਸੀ ਪਰ ਇਸ ਵਿਚੋਂ ਇਕ ਵੀ ਪੈਸਾ ਈ.ਡਬਲਯੂ.ਐਸ. ਦੀ ਭਲਾਈ ਵਾਸਤੇ ਖਰਚ ਨਹੀਂ ਕੀਤਾ ਗਿਆ। ਮੌਜੂਦਾ ਕੈਪਟਨ ਅਮਰਿੰਦਰ ਸਿੰਘ ਜੀ ਦੀ ਇਸ ਸਰਕਾਰ ਵਲੋਂ ਬੈਕਫਿਨਕੋ ਅਤੇ ਪੰਜਾਬ ਸ਼ਡਿਊਲਡ ਕਾਸਟਸ ਫਾਇਨਾਂਸ ਕਾਰਪੋਰੇਸ਼ਨ ਨੂੰ ਦੁਬਾਰਾ ਪੈਰਾਂ ਤੇ ਖੜ੍ਹਾ ਕਰਨ ਵਾਸਤੇ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਘੱਟ ਦਰਾਂ ਤੇ ਸਵੈ-ਰੁਜ਼ਗਾਰ ਦੇ ਸਾਧਨ ਮੁਹੱਈਆ ਕਰਵਾਉਣ ਵਾਸਤੇ ਇਸ ਸਾਲ ਦੇ ਬਜਟ ਵਿੱਚ 392 ਕਰੋੜ ਰੁਪਏ ਰੱਖੇ ਗਏ ਹਨ ਜੋ ਕਿ ਸ਼ਲਾਘਾਯੋਗ ਕਦਮ ਹੈ। ਅਕਾਲੀ ਦਲ ਜੋਕਿ ਆਪਣੇ ਆਪ ਨੂੰ ਕਿਸਾਨਾਂ ਦਾ ਮਸੀਹਾ ਅਖਵਾਉਂਦਾ ਹੈ, ਵਲੋਂ ਖੇਤੀਬਾੜੀ ਤੇ ਸਹਾਇਕ ਧੰਦਿਆਂ ਨੂੰ ਉਚਾ ਚੁੱਕਣ ਵਾਸਤੇ ਮਾਰਚ, 2001 ਵਿਚ ਸੈਕਿੰਡ ਪੁਸ਼ ਪ੍ਰੋਗਰਾਮ ਬਣਾਇਆ ਗਿਆ ਸੀ, ਜਿਸ ਨੂੰ ਬਜਟ ਦੇ ਨਾਲ ਇਸ ਅਸੀਮ ਸਦਨ ਵਿਚ ਰਖਿਆ ਗਿਆ ਸੀ। ਇਸ ਪ੍ਰੋਗਰਾਮ ਅਧੀਨ ਆਉਂਦੇ ਪੰਜ ਸਾਲਾਂ ਵਿੱਚ 200 ਕਰੋੜ ਰੁਪਏ ਖੋਜ, ਵਿਕਾਸ, ਬਾਗਬਾਨੀ ਅਤੇ ਮੰਡੀਕਰਨ ਉਤੇ ਖਰਚ ਕੀਤੇ ਜਾਣੇ ਹਨ। ਇਸ ਵਾਸਤੇ ਭਾਰਤੀ ਯੋਜਨਾ ਕਮਿਸ਼ਨ ਵਲੋਂ ਸਾਲ 2000-2001 ਵਿਚ 20 ਕਰੋੜ ਰੁਪਏ ਦੀ ਅਤਿਰਿਕਤ ਕੇਂਦਰੀ ਸਹਾਇਤਾ ਦਿੱਤੀ ਗਈ ਹੈ ਅਤੇ ਫਿਰ ਸਾਲ 2001-2002 ਵਿੱਚ 25 ਕਰੋੜ ਰੁਪਏ ਦੀ ਹੋਰ ਸਹਾਇਤਾ ਦਿੱਤੀ ਗਈ ਹੈ। ਭਾਰਤੀ ਯੋਜਨਾ ਕਮਿਸ਼ਨ ਵਲੋਂ ਦਿੱਤੀ 45 ਕਰੋੜ ਰੁਪਏ ਦੀ ਕੁੱਲ ਸਹਾਇਤਾ ਦਾ 70% ਕਰਜ਼ਾ ਤੇ 30% ਗਰਾਂਟ ਸੀ, ਦੇ ਵਿਚੋਂ ਸਿਰਫ 17.50 ਕਰੋੜ ਰੁਪਏ ਹੀ ਖਰਚ ਕੀਤਾ ਗਿਆ ਹੈ ਜੋ ਕਿ ਬਹੁਤ ਮੰਦਭਾਗੀ ਗੱਲ ਹੈ। ਪਿਛਲੀ ਸਰਕਾਰ ਵਲੋਂ ਇਸ ਅਤਿਰਿਕਤ ਕੇਂਦਰੀ ਸਹਾਇਤਾ ਨੂੰ ਫਸਲੀ ਚੱਕਰ ਬਦਲਣ ਵਾਸਤੇ ਨਾ ਵਰਤ ਕੇ, ਤਨਖਾਹਾਂ ਅਤੇ ਹੋਰ ਵਾਧੂ ਕੰਮਾਂ ਵਿਚ ਖਰਚ ਦਿੱਤਾ ਗਿਆ। ਕੈਪਟਨ ਅਮਰਿੰਦਰ ਸਿੰਘ ਜੀ ਦੀ ਇਸ ਸਰਕਾਰ ਵਲੋਂ ਖੇਤੀਬਾੜੀ ਵਿੱਚ ਬਦਲਾਅ ਲਿਆਉਣ ਵਾਸਤੇ, ਐਗਰੋ ਇੰਡਸਟਰੀ ਨੂੰ ਉਤਸ਼ਾਹਿਤ ਕਰਨ ਵਾਸਤੇ, ਖੇਤੀ ਉਪਜਾਂ ਦੀ ਸਾਂਭ ਸੰਭਾਲ ਪ੍ਰਫੁਲਿਤ ਕਰਨ ਵਾਸਤੇ ਕੇਂਦਰੀ ਸਰਕਾਰ ਵਲੋਂ ਮੈਕਰੋ ਮੈਨੇਜਮੈਂਟ ਵਰਕ ਪਲਾਨ ਨੂੰ ਲਾਗੂ ਕਰਨ ਦਾ ਨਿਸ਼ਚਾ ਕੀਤਾ ਗਿਆ ਹੈ, ਜਿਸ ਅਧੀਨ ਕੇਂਦਰ ਵਲੋਂ ਚਲਾਈਆਂ ਜਾ ਰਹੀਆਂ ਵੱਖ-ਵੱਖ ਸਕੀਮਾਂ ਅਧੀਨ ਪੰਜਾਬ ਦੇ ਹਿੱਸੇ ਦੇ ਲਗਭਗ 1700 ਲੱਖ ਰੁਪਏ ਰੱਖੇ ਗਏ ਹਨ।

ਚੇਅਰਮੈਨ ਸਾਹਿਬ, ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵਲੋਂ ਇੱਕ ਬਹੁਤ ਹੀ ਦਲੇਰਾਨਾ ਤੇ ਤਕੜਾ ਕਦਮ ਚੁੱਕ ਕੇ ਪੰਜਾਬ ਫਿਸਕਲ ਰਿਸਪਾਂਸੀਬਿਲਟੀ ਅਤੇ ਬਜਟ ਮੈਨੇਜਮੈਂਟ ਐਕਟ ਲਿਆਂਦਾ ਗਿਆ ਹੈ, ਜਿਸ ਨੂੰ ਵਿਧਾਨ ਸਭਾ ਦੇ ਮੌਜੂਦਾ ਸੈਸ਼ਨ ਵਿੱਚ ਪੇਸ਼ ਕੀਤਾ ਜਾਵੇਗਾ। ਭਾਵੇਂ ਇਹ ਦੇਰੀ ਨਾਲ ਕੀਤਾ ਗਿਆ ਹੈ ਪਰ ਸਹੀ ਕਦਮ ਚੁੱਕਿਆ ਗਿਆ ਹੈ। ਮੈਂ ਇਸ ਬਜਟ ਨੂੰ ਬਹੁਤ ਹੀ ਦੂਰ-ਅੰਦੇਸ਼ੀ ਵਾਲਾ ਅਤੇ ਪੰਜਾਬ ਦੀ ਵਿਗੜੀ ਹੋਈ ਆਰਥਿਕਤਾ ਨੂੰ ਦੁਬਾਰਾ ਲੀਹਾਂ ਤੇ ਲਿਜਾਉਣ ਵਾਲਾ ਮੰਨਦਾ ਹਾਂ ਪਰ ਚੇਅਰਮੈਨ ਸਾਹਿਬ, ਮੈਂ ਨਾਲ ਹੀ ਮਾਨਯੋਗ ਵਿੱਤ ਮੰਤਰੀ ਜੀ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਭਾਵੇਂ ਸਰਕਾਰ ਵਾਸਤੇ ਕਿਸੇ ਤਰ੍ਹਾਂ ਵੀ ਹੋਵੇ, ਇੱਕ ਤੁਹਾਨੂੰ ਇਹ ਹੰਭਲਾ ਮਾਰਨਾ ਪਵੇਗਾ ਔਰ ਸਦਨ ਨੂੰ ਇਹ ਆਸ਼ਵਾਸਨ ਦੇਣਾ ਪਵੇਗਾ, ਕਿਰਪਾ ਕਰਕੇ ਜੋ ਕਿਸਾਨਾਂ ਦੀ ਬਿਜਲੀ ਮਾਫ ਕੀਤੀ ਗਈ ਹੈ ਤਾਂ ਇਸ ਸਹੂਲਤ ਨੂੰ ਹਟਾਉਣ ਵਾਸਤੇ ਸੋਚੋ ਵੀ ਨਾ। ਦੂਸਰੀ ਮੈਂ ਇਹ ਬੇਨਤੀ ਜ਼ਰੂਰ ਕਰਦਾ ਹਾਂ ਕਿ ਜਿਹੜੀ ਸ਼ਗਨ ਸਕੀਮ ਅਤੇ ਪੈਨਸ਼ਨ ਸਕੀਮ ਹੈ, ਇਸ ਵਿਚ ਤਕੜੇ ਹੋ ਕੇ ਵੱਧ ਤੋਂ ਵੱਧ ਪੈਸਾ ਮੁਹੱਈਆ ਕਰਵਾਓ (ਥੰਪਿੰਗ) ਤਾਂ ਕਿ ਗਰੀਬ ਭਾਈਚਾਰੇ, ਅਨੁਸੂਚਿਤ ਜਾਤੀਆਂ ਅਤੇ ਬਜ਼ੁਰਗਾਂ ਨੂੰ ਬਣਦਾ ਮਾਣ ਸਤਿਕਾਰ ਦਿੱਤਾ ਜਾ ਸਕੇ। ਚੇਅਰਮੈਨ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦੀ ਹਾਂ ਜੈ ਹਿੰਦ। (ਥੰਪਿੰਗ)

**ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ (ਫਰੀਦਕੋਟ)** : ਸਤਿਕਾਰਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਪਵਿੱਤਰ ਸਦਨ ਵਿੱਚ ਮੇਰਾ ਬੋਲਣ ਦਾ ਪਹਿਲਾ ਮੌਕਾ ਹੈ ਪਰ ਅਫਸੋਸ ਇਸ ਗੱਲ ਦਾ ਹੈ ਕਿ ਮੈਨੂੰ ਉਸ ਬਜਟ ਤੇ ਬੋਲਣ ਦਾ ਮੌਕਾ ਮਿਲਿਆ ਹੈ, ਜਿਸ ਬਜਟ ਨੇ ਪੰਜਾਬ ਦੇ ਹਰੇਕ ਵਰਗ ਦੀ ਮੁਸਕਰਾਹਟ ਨੂੰ ਖੋਹ ਲਿਆ ਹੈ। ਇਸ ਬਜਟ ਨੇ ਚਾਹੇ ਕੋਈ ਵੀ ਵਰਗ ਹੈ, ਜ਼ਿਮੀਂਦਾਰ ਹੈ, ਕਾਰਖਾਨੇਦਾਰ ਹੈ, ਮਜ਼ਦੂਰ ਹੈ ਜਾਂ ਮੁਲਾਜ਼ਮ ਹੈ, ਹਰੇਕ ਨੂੰ ਆਪਣੀ ਲਪੇਟ ਵਿਚ ਲੈ ਲਿਆ ਹੈ ਅਤੇ ਨਿੰਬੂ ਵਾਂਗ ਨਿਚੋੜ ਦਿੱਤਾ ਹੈ। ਨਾ ਹੀ ਇਸ ਬਜਟ ਪਿੱਛੇ ਕੋਈ ਸਿਆਸੀ ਸੋਚ ਹੈ। ਸੋਚ ਹੈ, ਅਸਫਰਾਂ ਦੀ ਅਤੇ ਛੱਡੋ ਵੀ ਇਸ

ਬਜਟ ਵਿੱਚ ਸਿਰਫ ਅਫਸਰ ਹੀ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਅਸੀਂ ਸੁਣਿਆ ਕਰਦੇ ਸੀ ਕਿ ਜਦੋਂ ਪਾਰਲੀਮੈਂਟ ਵਿੱਚ, ਅਸੰਬਲੀ ਵਿੱਚ ਬਜਟ ਪੇਸ਼ ਹੁੰਦਾ ਹੈ ਤਾਂ ਹਮੇਸ਼ਾ ਵਿੱਤ ਮੰਤਰੀ ਜੀ ਅੰਕੜੇ ਦਿਆ ਕਰਦੇ ਹਨ ਕਿ ਕਿਹੜੀ ਗੱਲ ਲਈ ਕਿਹੜੇ ਵਰਗ ਤੇ, ਕਿਹੜੀ ਆਈਟਮ ਤੇ ਕਿੰਨਾ ਕਿੰਨਾ ਟੈਕਸ ਲਾਇਆ ਜਾ ਰਿਹਾ ਹੈ ਪਰ ਇਸ ਬਜਟ ਨੂੰ ਐਸੇ ਲੁਕੋ ਨਾਲ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ, ਜਿਸ ਦੀ ਮਿਸਾਲ ਪਹਿਲੀ ਵਾਰ ਦੇਖਣ ਨੂੰ ਮਿਲੀ ਹੈ। 2800 ਕਰੋੜ ਰੁਪਏ ਦੇ ਕਰੀਬ ਡਾਇਰੈਕਟ ਤੇ ਇਨ-ਡਾਇਰੈਕਟ ਟੈਕਸਿਜ਼ ਲੋਕਾਂ ਤੇ ਲਾਏ ਜਾ ਰਹੇ ਹਨ। ਨਾ ਜ਼ਿਮੀਦਾਰ ਛੱਡਿਆ ਜਾ ਰਿਹਾ ਹੈ, ਨਾ ਗਰੀਬ ਛੱਡਿਆ ਜਾ ਰਿਹਾ ਹੈ, ਨਾ ਮੁਲਾਜ਼ਮ ਛੱਡਿਆ ਜਾ ਰਿਹਾ ਹੈ, ਕਿਸੇ ਵਰਗ ਨੂੰ ਨਹੀਂ ਛੱਡਿਆ ਜਾ ਰਿਹਾ। ਹਰ ਇੱਕ ਨੂੰ ਇਸ ਬਜਟ ਨੇ ਇੱਕ ਕਿਸਮ ਦਾ ਬੇਹੋਸ਼ ਕਰਕੇ ਰੱਖ ਦਿੱਤਾ ਹੈ। ਜਦੋਂ ਤਿੰਨ ਮਹੀਨੇ ਪਹਿਲਾਂ ਸਰਕਾਰ ਬਣੀ ਤਾਂ ਅਖਬਾਰਾਂ ਵਿੱਚ ਬੜਾ ਪੜ੍ਹਨ ਨੂੰ ਮਿਲਦਾ ਸੀ ਕਿ ਬੜੀਆਂ ਤਕੜੀਆਂ-ਤਕੜੀਆਂ ਕਮੇਟੀਆਂ ਬਣਾਈਆਂ ਗਈਆਂ ਹਨ। ਇਕਨਾਮਿਕ ਰਿਫਾਰਮਜ਼ ਬਾਰੇ ਕਿਹਾ ਗਿਆ ਕਿ ਦੂਰੋਂ-ਦੂਰੋਂ ਸਲਾਹਾਂ ਲੈ ਕੇ ਆਏ ਹਨ ਕਿ ਇਸ ਸਟੇਟ ਨੂੰ ਇਕਨਾਮਿਕ ਤੌਰ ਤੇ ਨਵੇਂ ਏਜੰਡਿਆਂ ਤੇ ਖੜ੍ਹਾ ਕੀਤਾ ਜਾ ਰਿਹਾ ਹੈ। ਸੁਣਦੇ-ਸੁਣਦੇ ਸੋਚਦੇ ਸਾਂ ਕਿ ਪਤਾ ਨਹੀਂ ਇਹ ਬਜਟ ਹਰ ਵਰਗ ਨੂੰ ਕਿੰਨਾ-ਕਿੰਨਾ ਫਾਇਦਾ ਕਰੇਗਾ ਪਰ ਜਦੋਂ ਇਹ ਬਜਟ ਆਇਆ, ਤਾਂ ਮੈਨੂੰ ਕੁਝ ਲਾਈਨਾਂ ਯਾਦ ਆਉਂਦੀਆਂ ਹਨ-

ਬਹੁਤ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ।
ਜਬ ਚੀਰਾ ਤੋ ਕਤਰਾ-ਇ- ਖ਼ੂਨ ਨਿਕਲਾ।

ਇਸ ਕਰਕੇ ਇਸ ਬਜਟ ਵਿੱਚ ਕੱਢਣ ਨੂੰ ਕੁਝ ਨਹੀਂ। ਬੜੀਆਂ ਵੱਡੀਆਂ-ਵੱਡੀਆਂ ਕਮੇਟੀਆਂ ਬਣਾਈਆਂ ਗਈਆਂ। ਜਿਨ੍ਹਾਂ ਜ਼ਿਮੀਦਾਰਾਂ ਦੀ ਗੱਲ ਕੀਤੀ ਗਈ ਹੈ, ਉਨ੍ਹਾਂ ਤੇ ਸੇਲ ਟੈਕਸ ਲਾਉਣ ਦੀ ਗੱਲ ਕੀਤੀ ਗਈ ਹੈ ਅਤੇ ਡੀਜ਼ਲ ਨੂੰ ਅੱਠ ਪ੍ਰਤੀਸ਼ਤ ਤੋਂ ਲੈ ਕੇ 12 ਪ੍ਰਤੀਸ਼ਤ ਟੈਕਸ ਤੱਕ ਰੱਖਿਆ ਗਿਆ ਹੈ, ਫਰਟੀਲਾਈਜ਼ਰ ਤੇ ਜੋ ਇਸ ਵੇਲੇ ਜ਼ੀਰੋ ਪ੍ਰਤੀਸ਼ਤ ਟੈਕਸ ਹੈ, ਉਸ ਨੂੰ ਚਾਰ ਪ੍ਰਤੀਸ਼ਤ ਤੇ ਲਿਜਾਇਆ ਗਿਆ ਹੈ। ਦੁਬਾਰਾ ਬਿਜਲੀ ਦੇ ਬਿੱਲਾਂ ਦੀ ਗੱਲ ਹੈ, ਜਿਸ ਦੀ ਦੁਹਾਈ ਇਨ੍ਹਾਂ ਦੇ ਮੈਂਬਰਜ਼ ਵੀ ਦਿੰਦੇ ਹਨ, ਉਸ ਨੂੰ ਲਾਗੂ ਕਰਨ ਦੀ ਤਜਵੀਜ਼ ਹੈ। ਇਹ ਤਿੰਨ ਸੌ ਕਰੋੜ ਰੁਪਏ ਦਾ ਇਸ ਸੂਬੇ ਦੇ ਕਿਸਾਨਾਂ ਤੇ ਇੱਕ ਕਿਸਮ ਦਾ ਬੋਝ ਹੋਵੇਗਾ। ਸ਼੍ਰੋਮਣੀ ਅਕਾਲੀ ਦਲ ਨੂੰ ਭੰਡਿਆ ਜਾਂਦਾ ਹੈ ਪਰ ਕਦੇ ਇਹ ਸੋਚਦੇ ਨਹੀਂ ਕਿ ਸ਼੍ਰੋਮਣੀ ਅਕਾਲੀ ਦਲ ਨੇ ਪਿਛਲੇ ਪੰਜ ਸਾਲਾਂ ਵਿੱਚ ਕਿਸਾਨਾਂ ਵਾਸਤੇ ਕੀ ਕੁਝ ਕੀਤਾ ਹੈ। ਜਿਹੜੀ ਬਿੱਲਾਂ ਦੀ ਗੱਲ ਕਹੀ ਗਈ ਹੈ, ਉਸ ਨੂੰ ਐਗਜ਼ੰਪਸ਼ਨ ਦਿੱਤੀ, ਬਿਜਲੀ ਮੁਆਫ਼ ਕੀਤੀ, ਲੈਂਡ ਰੈਵੇਨਿਊ ਮੁਆਫ਼ ਕੀਤਾ ਅਤੇ ਕਿਸਾਨਾਂ ਦਾ ਜਿਹੜਾ ਲੋਨ ਹੈ, ਜਿਹੜਾ ਲੋਨ ਕਿਸਾਨਾਂ ਨੂੰ ਦਿੱਤਾ ਜਾਂਦਾ ਹੈ, ਉਸ ਦਾ ਇੰਟਰਸਟ ਘਟਾ ਕੇ 17 ਪ੍ਰਤੀਸ਼ਤ ਤੋਂ 14 ਪ੍ਰਤੀਸ਼ਤ ਕੀਤਾ ਗਿਆ। ਸਭ ਤੋਂ ਵੱਡੀ ਅਚੀਵਮੈਂਟ ਮੈਂ ਸਮਝਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਇਹ ਸੀ ਕਿ ਐਮ.ਐਸ.ਪੀ. ਕਣਕ ਦਾ ਅਤੇ ਝੋਨੇ ਦਾ ਜੋ 380 ਰੁਪਏ 1996 ਵਿੱਚ ਸੀ, ਉਸ ਨੂੰ ਪੰਜ ਸਾਲਾਂ ਵਿੱਚ 610 ਰੁਪਏ ਤੇ ਲੈ ਕੇ ਗਏ। ਝੋਨੇ ਦਾ ਐਮ.ਐਸ.ਪੀ. 395 ਰੁਪਏ ਤੋਂ 560 ਰੁਪਏ ਤੱਕ ਲੈ ਕੇ ਗਏ। ਠੀਕ ਹੈ, ਬਜਟ ਵਿੱਚ ਪੜ੍ਹਨ ਨੂੰ ਮਿਲਿਆ ਹੈ ਕਿ ਕਰਾਪ, ਜਿਣਸਾਂ ਵਿੱਚ ਬਦਲਾਅ ਲਿਆਉਣਾ ਚਾਹੀਦਾ ਹੈ ਪਰ ਸਮਝ ਨਹੀਂ ਆਈ ਕਿ ਸਰਕਾਰ ਨੇ ਇਹ ਮਖੌਲ ਕੀਤਾ ਹੈ। ਮਜ਼ਾਕ ਕੀਤਾ ਹੈ ਜਾਂ ਵਾਕਿਆ ਹੀ ਇਸ ਪ੍ਰਤੀ ਸੰਜੀਦਾ ਹੈ। ਇਸ ਲਈ ਦੋ ਕਰੋੜ ਰੁਪਿਆ ਰੱਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਕਿਸੇ ਵੀ ਹਾਲਤ ਵਿੱਚ ਦੋ ਕਰੋੜ ਰੁਪਏ ਨਾਲ ਜਿਣਸਾਂ ਵਿੱਚ ਬਦਲਾਅ ਨਹੀਂ ਲਿਆਂਦਾ ਜਾ ਸਕਦਾ। ਇੱਕ ਗੱਲ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਸੋਚਦੀ ਹੈ ਅਤੇ ਪਤਾ ਵੀ ਲੱਗਿਆ ਹੈ, ਕਿਹਾ ਵੀ ਗਿਆ ਹੈ ਕਿ ਜੌਹਲ ਸਾਹਿਬ ਦੀ ਚੇਅਰਮੈਨੀ ਅਧੀਨ ਇਕ ਕਮੇਟੀ ਬਣਾਈ ਗਈ ਹੈ, ਉਨ੍ਹਾਂ ਨੇ ਆਪਣੀ ਰਿਪੋਰਟ ਵਿੱਚ ਇਹ ਦਿੱਤਾ ਹੈ ਕਿ ਪ੍ਰੋਡਕਸ਼ਨ ਸਬਸਿਡੀ ਜ਼ਰੂਰ ਦੇਣੀ ਚਾਹੀਦੀ ਹੈ। ਇਸ ਤਬਦੀਲੀ ਵਿੱਚ ਜਿੰਨੀ ਦੇਰ ਕਿਸਾਨਾਂ ਦਾ ਨੁਕਸਾਨ ਹੋਵੇਗਾ ਓਨੀ ਕਿਸਾਨਾਂ ਨੂੰ ਪ੍ਰੋਡਕਸ਼ਨ ਸਬਸਿਡੀ ਦੇ ਕੇ ਉਨ੍ਹਾਂ ਦੇ ਨੁਕਸਾਨ ਦਾ ਮੁਆਵਜ਼ਾ ਜ਼ਰੂਰ ਦੇਣਾ ਚਾਹੀਦਾ ਹੈ ਪਰ ਮੈਂ ਇੱਕ ਗੱਲ ਅਫ਼ਸੋਸ ਨਾਲ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਕਾਂਗਰਸ ਦਾ ਵਾਅਦਾ ਸੀ, ਬੜਾ ਰੌਲਾ-ਰੱਪਾ ਪਾਇਆ ਗਿਆ, ਵੱਡੇ-ਵੱਡੇ ਇਸ਼ਤਿਹਾਰ ਲਗਾਏ ਗਏ ਸਨ ਕਿ ਜ਼ਿਮੀਂਦਾਰਾਂ ਨੂੰ ਤਿੰਨ ਰੁਪਏ ਬੋਨਸ ਦਿੱਤਾ ਜਾਵੇਗਾ, ਉਸ ਦਾ ਇਸ ਬਜਟ ਵਿੱਚ ਕਿਤੇ ਨਾਮੋਨਿਸ਼ਾਨ ਨਹੀਂ ਹੈ। ਸ਼੍ਰੋਮਣੀ ਅਕਾਲੀ ਦਲ ਨੇ ਏਨੇ ਕਦਮ ਚੁੱਕੇ ਹਨ, ਉਹ ਮਿਸਾਲ ਹੈ, ਹਿਸਟਰੀ ਬਣ ਜਾਏਗੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ 350 ਰੁਪਏ ਦਾ ਪੈਕੇਜ ਝੋਨੇ ਵਾਸਤੇ ਕਿਸਾਨਾਂ ਨੂੰ ਪਿਛਲੇ ਪੈਡੀ ਸੀਜ਼ਨ ਵਿੱਚ ਫੌਰਨ ਲਿਆ ਕੇ ਦਿੱਤਾ।

[ ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ ]

ਜਿਨ੍ਹਾਂ ਕਿਸਾਨਾਂ ਨੇ ਐਮ.ਐਸ.ਪੀ. ਤੋਂ ਥੱਲੇ ਆਪਣੀ ਫਸਲ ਵੇਚੀ ਸੀ, ਉਨ੍ਹਾਂ ਸਾਰਿਆਂ ਨੂੰ ਕੰਪਨਸੇਸ਼ਨ ਦਿੱਤਾ ਗਿਆ (ਆਪੋਜ਼ੀਸ਼ਨ ਵਲੋਂ ਥੰਪਿੰਗ।)

ਚੇਅਰਮੈਨ ਸਾਹਿਬ, ਅੱਗੇ ਮੈਂ ਮੁਲਾਜ਼ਮਾਂ ਦੀ ਗੱਲ ਕਰਨੀ ਚਾਹੁੰਦਾ ਹਾਂ। ਮੈਨੂੰ ਯਾਦ ਹੈ ਕਿ ਜਦੋਂ ਪਿਛਲੀ ਸਰਕਾਰ ਦੇ ਵਿੱਤ ਮੰਤਰੀ, ਕੈਪਟਨ ਕੰਵਲਜੀਤ ਸਿੰਘ ਜੀ 21 ਤਰੀਕ ਨੂੰ ਮੁਲਾਜ਼ਮਾਂ ਦੀ ਗੱਲ ਕਰ ਰਹੇ ਸਨ ਤਾਂ ਹੁਣ ਵਾਲੇ ਫਾਈਨਾਂਸ ਮਨਿਸਟਰ ਮੁਸਕਰਾ ਰਹੇ ਸਨ। ਮੈਨੂੰ ਗੱਲ ਯਾਦ ਆ ਰਹੀ ਹੈ ਕਿ ਵਾਕਿਆ ਹੀ ਇਨ੍ਹਾਂ ਨੂੰ ਕਿਸੇ ਦੇ ਦਰਦ ਦਾ ਪਤਾ ਹੀ ਨਹੀਂ ਹੈ :

ਲੁਟਨੇ ਵਾਲੇ ਕੋ ਲੁਟਨੇ ਕੀ ਖਬਰ ਕਹਾਂ
ਜੋ ਲੁਟ ਚੁੱਕੇ ਉਨ ਸੇ ਪੂਛਨਾ ਪੜੇਗਾ।

ਅੱਜ ਮੁਲਾਜ਼ਮਾਂ ਦੀ ਹਾਲਤ ਕੀ ਹੈ ? ਅੱਜ ਉਨ੍ਹਾਂ ਦੇ ਚਿਹਰਿਆਂ ਦੀ ਰੌਣਕ ਉਡ ਗਈ ਹੈ। ਅੱਜ ਉਨ੍ਹਾਂ ਨੂੰ ਕੁਝ ਸੁਝਦਾ ਨਹੀਂ ਪਿਆ ਕਿ ਆਪਾਂ ਕੀ ਕਹੀਏ। ਜੇ ਆਪਾਂ ਕਹੀਏ ਕਿ ਪੰਜਾਬ ਦੀ ਤਰੱਕੀ ਵਿੱਚ ਮੁਲਾਜ਼ਮਾਂ ਦਾ ਹਿੱਸਾ ਨਹੀਂ ਹੁੰਦਾ ਤਾਂ ਇਹ ਗੱਲ ਗਲਤ ਹੋਵੇਗੀ। ਮੁਲਾਜ਼ਮ ਪੰਜਾਬ ਦੀ ਤਰੱਕੀ ਵਿਚ ਹਿੱਸਾ ਪਾਉਂਦੇ ਹਨ ਅਤੇ ਸਰਕਾਰਾਂ ਨੂੰ ਕਾਮਯਾਬ ਕਰਨ ਵਿੱਚ ਵੀ ਮੁਲਾਜ਼ਮਾ ਦਾ ਹੱਥ ਹੁੰਦਾ ਹੈ ਪਰ ਹੁਣ ਉਨ੍ਹਾਂ ਮੁਲਾਜ਼ਮਾਂ ਦੇ ਗਲਾਂ ਉਤੇ ਤਲਵਾਰ ਫੇਰੀ ਗਈ ਹੈ। ਇਹ ਬੜੇ ਅਫ਼ਸੋਸ ਦੀ ਗੱਲ ਹੈ। ਪੀ.ਐਸ.ਯੂਜ਼. ਦੀ ਗੱਲ ਹੈ ਕਿ ਉਨ੍ਹਾਂ ਦੇ ਮੁਲਾਜ਼ਮਾਂ ਦੀਆਂ ਸੈਲਰੀਜ਼ ਲੈਸ ਜਾਂ ਡਾਊਨ ਕਰਨੀਆਂ ਹਨ ਪਰ ਮੈਂ ਇਕ ਗੱਲ ਕਰਨੀ ਚਾਹੁੰਦਾ ਹਾਂ ਕਿ ਟ੍ਰਿਬਿਊਨ ਅਖਬਾਰ ਨੇ ਕੁਝ ਦਿਨ ਪਹਿਲਾਂ ਪੀ.ਐਸ.ਆਈ.ਡੀ.ਸੀ. ਔਰ ਪੀ.ਐਫ.ਸੀ. ਜਿਹੜੀਆਂ ਦੋ ਕਾਰਪੋਰੇਸ਼ਨਾਂ ਹਨ ਜਿਨ੍ਹਾਂ ਬਾਰੇ ਬੜੀ ਚਰਚਾ ਹੈ, ਉਨ੍ਹਾਂ ਨੇ ਡਿਫਾਲਟਰ ਲਿਸਟ ਕੱਢੀ ਸੀ ਅਤੇ ਉਹ ਮਾਨਯੋਗ ਸੱਜਣ ਜਿਹੜੇ ਇਨ੍ਹਾਂ ਅਦਾਰਿਆਂ ਵਲੋਂ ਡਿਫਾਲਟਰ ਕਰਾਰ ਦਿੱਤੇ ਗਏ ਹਨ, ਉਹ ਇਸ ਹਾਊਸ ਦੇ ਵਿੱਚ ਬੈਠੇ ਹਨ। ਉਨ੍ਹਾਂ ਨੇ ਕਰੋੜਾਂ ਰੁਪਿਆ ਇਨ੍ਹਾਂ ਕਾਰਪੋਰੇਸ਼ਨਾਂ ਦਾ ਦੇਣਾ ਹੈ। ਉਨ੍ਹਾਂ ਵੱਲ ਸਰਕਾਰ ਦੀ ਕੋਈ ਤਵੱਜੋ ਨਹੀਂ ਹੈ। ਤਵੱਜੋ ਤਾਂ ਜੇ ਹੈ, ਸਿਰਫ ਤੇ ਸਿਰਫ ਮੁਲਾਜ਼ਮਾਂ ਦਾ ਗਲਾ ਵਢਣ ਦੀ ਹੈ, ਮੁਲਾਜ਼ਮਾਂ ਨੂੰ ਨਚੋੜਨ ਦੀ ਹੈ। (ਵਿਘਨ)

**ਰਾਣਾ ਗੁਰਜੀਤ ਸਿੰਘ :** ਚੇਅਰਮੈਨ ਸਾਹਿਬ, ਇਨ੍ਹਾਂ ਦਾ ਇਸ਼ਾਰਾ ਮੇਰੇ ਵੱਲ ਹੈ। (ਵਿਘਨ)

**ਸ਼੍ਰੀ ਸਭਾਪਤੀ :** ਰਾਣਾ ਜੀ, ਤੁਸੀਂ ਬੈਠੋ। ਮੈਂਬਰ ਸਾਹਿਬ ਦੀ ਮੇਡਨ ਸਪੀਚ ਹੈ। ਇਨ੍ਹਾਂ ਨੂੰ ਬੋਲਣ ਦਿਓ। (ਵਿਘਨ)

**ਰਾਣਾ ਗੁਰਜੀਤ ਸਿੰਘ :** ਮੈਂ ਇਨ੍ਹਾਂ ਦੇ ਕਿੰਨੇ ਬੰਦਿਆਂ ਦੇ ਬਾਰੇ ਦੱਸ ਸਕਦਾ ਹੈ। (ਵਿਘਨ)

**ਸ਼੍ਰੀ ਸਭਾਪਤੀ :** ਰਾਣਾ ਜੀ, ਤੁਸੀਂ ਬੈਠੋ। ਮੈਂਬਰ ਸਾਹਿਬ ਪਹਿਲੀ ਵਾਰ ਬੋਲ ਰਹੇ ਹਨ, ਉਨ੍ਹਾਂ ਨੂੰ ਬੋਲਣ ਦਿਓ।

**ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ :** ਮੇਰਾ ਇਸ਼ਾਰਾ ਇਨ੍ਹਾਂ ਵੱਲ ਨਹੀਂ ਸੀ, ਮੇਰਾ ਇਸ਼ਾਰਾ ਤਾਂ ਕਿਸੇ ਹੋਰ ਵੱਲ ਸੀ। ਪਤਾ ਨਹੀਂ ਇਨ੍ਹਾਂ ਨੇ ਇਹ ਕਿਉਂ ਸਮਝ ਲਿਆ। ਮੇਰੇ ਕਹਿਣ ਦਾ ਭਾਵ ਹੈ ਕਿ ਕਾਂਗਰਸ ਹਮੇਸ਼ਾ ਦੁਹਾਈ ਦਿੰਦੀ ਰਹੀ, ਗਰੀਬਾਂ ਦੀ ਮਜ਼ਦੂਰਾਂ ਦੀ ਪਰ ਦੁਹਾਈ ਦਾ ਸਿੱਟਾ ਇਹ ਨਿਕਲਿਆ ਕਿ ਇਹ ਸ਼ਗਨ ਸਕੀਮ ਜੋ ਕਿ ਗਰੀਬਾਂ ਦੇ ਵਾਸਤੇ ਬਹੁਤ ਜ਼ਰੂਰੀ ਸੀ। ਉਸ ਨੂੰ ਬੰਦ ਕਰਨ ਜਾ ਰਹੀ ਹੈ। ਗਰੀਬਾਂ ਨੂੰ ਆਪਣੀ ਜ਼ਿੰਦਗੀ ਦੇ ਵਿੱਚ ਦੋ ਮੁਸ਼ਕਲਾਂ ਦੇ ਮੌਕੇ ਆਉਂਦੇ ਹਨ। ਪਹਿਲੀ ਮੁਸ਼ਕਲ ਉਸ ਨੂੰ ਉਦੋਂ ਆਉਂਦੀ ਹੈ ਜਦੋਂ ਉਸ ਦੀ ਬੇਟੀ ਦਾ ਵਿਆਹ ਹੁੰਦਾ ਹੈ, ਉਸ ਦਾ ਉਸ ਵੇਲੇ ਹੱਥ ਤੰਗ ਹੁੰਦਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਉਨ੍ਹਾਂ ਗਰੀਬ ਲੋਕਾਂ ਦੇ ਲਈ, ਉਸ ਮੁਸ਼ਕਲ ਦੇ ਸਮੇਂ ਵਿਚ ਇਹ ਸ਼ਗਨ ਸਕੀਮ ਸ਼ੁਰੂ ਕੀਤੀ ਸੀ ਕਿ ਉਨ੍ਹਾਂ ਦੀ ਮਦਦ ਕੀਤੀ ਜਾਵੇ। ਹੁਣ ਇਸ ਸਰਕਾਰ ਨੇ ਇਸ ਸਕੀਮ ਨੂੰ ਖਤਮ ਕਰਨ ਦਾ ਐਲਾਨ ਕੀਤਾ ਹੈ। ਇਹ ਬੜੇ ਅਫਸੋਸ ਦੀ ਗੱਲ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਸਰਕਾਰ ਨੇ ਇਸ ਬਜਟ ਦੇ ਵਿੱਚ ਪੈਟਰੋਲ ਇਕ ਰੁਪਿਆ ਮਹਿੰਗਾ ਕਰ ਦਿਤਾ ਹੈ। ਮੈਨੂੰ ਦੋ ਦਿਨ ਪਹਿਲਾਂ ਗੁਰਦਾਸ ਬਾਦਲ ਜੀ ਨਾਲ ਗੱਲ ਕਰਨ ਦਾ ਮੌਕਾ ਮਿਲਿਆ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਚੀਜ਼ ਸਭ ਤੋਂ ਜ਼ਿਆਦਾ ਨੁਕਸਾਨ ਦੇਹ ਹੋਵੇਗੀ, ਜਿਸ ਕਾਰਨ ਛੋਟੀ ਤੋਂ ਛੋਟੀ ਚੀਜ਼ ਮਹਿੰਗੀ ਹੋ ਜਾਵੇਗੀ। ਚੇਅਰਮੈਨ ਸਾਹਿਬ, ਮੈਨੂੰ ਇਕ

ਗੱਲ ਯਾਦ ਆ ਰਹੀ ਹੈ ਕਿ ਇਕ ਬੱਕਰੇ ਦਾ ਮੀਟ ਵੇਚਣ ਵਾਲਾ ਜਿਹੜਾ ਕਿ 50 ਰੁਪਏ ਕਿਲੋ ਦੇ ਹਿਸਾਬ ਨਾਲ ਮੀਟ ਵੇਚਦਾ ਸੀ। ਉਸ ਦੇ ਕੋਲੋਂ ਕਿਸੇ ਨੇ ਇੱਕ ਦਿਨ 50 ਰੁਪਏ ਕਿਲੋ ਦੇ ਹਿਸਾਬ ਨਾਲ ਮੀਟ ਮੰਗਿਆ ਤਾਂ ਉਸ ਨੇ ਦੇ ਦਿੱਤਾ। ਪਰੰਤੂ ਜਦੋਂ ਉਹੀ ਬੰਦਾ ਫਿਰ ਅਗਲੇ ਦਿਨ ਗਿਆ ਤਾਂ ਉਸ ਨੇ ਕਿਹਾ ਕਿ ਇੱਕ ਕਿਲੋ ਮੀਟ ਦੇ ਦੇ ਤਾਂ ਉਹ ਬੱਕਰੇ ਦੇ ਮੀਟ ਦੀ ਦੁਕਾਨ ਵਾਲਾ ਕਹਿੰਦਾ ਕਿ ਅੱਜ ਮੀਟ 60 ਰੁਪਏ ਕਿਲੋ ਹੋ ਗਿਆ ਹੈ। ਉਸਨੇ ਅੱਗੋਂ ਕਿਹਾ ਕਿ ਕੱਲ੍ਹ ਤਾਂ ਇਹ 50 ਰੁਪਏ ਕਿਲੋ ਸੀ ਪਰ ਅੱਜ 60 ਰੁਪਏ ਕਿਉਂ ਕਰ ਦਿੱਤਾ ਗਿਆ ਹੈ। ਮੀਟ ਵੇਚਣ ਵਾਲੇ ਨੇ ਕਿਹਾ ਕਿ ਰਾਤੀਂ ਫਾਈਨਾਂਸ ਮਨਿਸਟਰ ਸਾਹਿਬ ਨੇ ਪੰਜਾਬ ਦੇ ਵਿੱਚ ਪੈਟਰੋਲ ਇੱਕ ਰੁਪਿਆ ਮਹਿੰਗਾ ਕਰ ਦਿੱਤਾ ਹੈ। ਜਦ ਉਸ ਨੂੰ ਕਿਹਾ ਗਿਆ ਕਿ ਪੈਟਰੋਲ ਮਹਿੰਗਾ ਹੋਣ ਦਾ ਇਸ ਦੇ ਨਾਲ ਕੀ ਸਬੰਧ ਹੈ ਤਾਂ ਉਸ ਨੇ ਜਵਾਬ ਦਿਤਾ ਕਿ ਸਾਨੂੰ ਵੀ ਇੱਕ ਬੱਕਰਾ ਲਿਆਉਣ/ਲੱਭਣ ਲਈ 20-20 ਕਿਲੋਮੀਟਰ ਜਾਣਾ ਪੈਂਦਾ ਹੈ। ਇਸ ਕਰਕੇ ਇਹ ਫਰਕ ਪਾਇਆ ਗਿਆ ਹੈ, ਮਹਿੰਗਾ ਕਰ ਦਿੱਤਾ ਗਿਆ ਹੈ। ਹਰੇਕ ਚੀਜ਼ ਪੈਟਰੋਲ ਦੇ ਮਹਿੰਗਾ ਹੋਣ ਨਾਲ ਮਹਿੰਗੀ ਹੁੰਦੀ ਹੈ। ਮੈਂ ਅਖੀਰ ਵਿਚ ਇਕ ਗੱਲ ਕਹਿ ਕੇ ਸਥਾਨ ਗ੍ਰਹਿਣ ਕਰਾਂਗਾ। ਜਦੋਂ ਕਾਂਗਰਸ ਦਾ ਇਲੈਕਸ਼ਨ ਮੈਨੀਫੈਸਟੋ ਪੜ੍ਹਦਾ ਸੀ ਤਾਂ ਦੇਖਣ ਨੂੰ ਮਿਲਦਾ ਸੀ ਕਿ ਇਸ ਵਿਚ ਨੌਜਵਾਨਾਂ ਨੂੰ ਬੜਾ ਉਤਸ਼ਾਹਿਤ ਕੀਤਾ ਜਾ ਰਿਹਾ ਹੈ ਕਿ ਤੁਹਾਨੂੰ ਨੌਕਰੀਆਂ ਦੇਵਾਂਗੇ। ਇਹੋ ਜਿਹੇ ਹੱਕ ਦੇਵਾਂਗੇ ਤਾਂ ਕਿ ਤਰੱਕੀ ਕਰ ਸਕੋ ਪਰ ਬੜੇ ਅਫਸੋਸ ਕੀ ਗੱਲ ਹੈ ਕਿ ਯੂਥ ਤੇ ਸਪੋਰਟਸ ਵੈਲਫੇਅਰ ਲਈ ਇਸ ਬਜਟ ਵਿਚ ਇਕ ਰੁਪਿਆ ਵੀ ਨਹੀਂ ਰੱਖਿਆ ਗਿਆ। ਗੱਲ ਚੱਲ ਰਹੀ ਸੀ ਨੌਜਵਾਨਾਂ ਨੂੰ ਨੌਕਰੀਆਂ ਦੇਣ ਦੀ...

*5.20 ਵਜੇ ਸ਼ਾਮ (ਇਸ ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**Mr. Speaker :** Please resume your seat.

**ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ :** ਸਪੀਕਰ ਸਾਹਿਬ, ਸਿਰਫ਼ ਦੋ ਮਿੰਟ।

**ਸ਼੍ਰੀ ਸਪੀਕਰ :** ਵਕਤ ਤੁਹਾਡੇ ਲਈ ਹੈ ਨਹੀਂ ਸੀ। ਠੀਕ ਹੈ, ਦੋ ਮਿੰਟ ਲੈ ਲਓ, ਜ਼ਰੂਰ ਲਓ। ਕਲ੍ਹ ਟਾਈਮ ਹੈ।

**ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ :** ਮੈਂ ਦੋ ਮਿੰਟ ਹੀ ਲਵਾਂਗਾ ਜੀ। ਟਾਈਮ ਦੇਖ ਲਓ।

**ਸ਼੍ਰੀ ਸਪੀਕਰ :** ਠੀਕ ਹੈ।

**ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ :** ਕੁਰੱਪਸ਼ਨ ਦਾ ਇਸ ਹਾਊਸ ਵਿਚ ਬੜਾ ਰੌਲਾ-ਰੱਪਾ ਪਿਆ। ਠੀਕ ਹੈ, ਕੁਰੱਪਸ਼ਨ ਬਹੁਤ ਮਾੜੀ ਚੀਜ਼ ਹੈ। ਉਸ ਨੂੰ ਹਟਾਉਣਾ ਚਾਹੀਦਾ ਹੈ। ਪਰ ਕੁਰੱਪਸ਼ਨ ਦੇ ਬਹਾਨੇ ਕਾਂਗਰਸ ਸ਼੍ਰੋਮਣੀ ਅਕਾਲੀ ਦਲ ਨੂੰ ਢਾਹੁਣ ਚੱਲ ਪਈ। ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਕੁਰੱਪਸ਼ਨ ਵੀ ਕਈ ਕਿਸਮ ਦੀ ਹੈ। ਲੋਕਾਂ ਨਾਲ ਗਲਤ ਵਾਅਦੇ ਕਰਕੇ, ਮੈਨੀਫੈਸਟੋ ਵਿਚ ਵਾਅਦੇ ਕਰਕੇ ਲੋਕਾਂ ਦੀਆਂ ਵੋਟਾਂ ਲੈ ਕੇ ਤੇ ਮੁੜ ਕੇ ਉਨ੍ਹਾਂ ਵਾਅਦਿਆਂ ਨੂੰ ਪੂਰਾ ਨਾ ਕਰਨਾ, ਉਨ੍ਹਾਂ ਤੋਂ ਮੁਨਕਰ ਹੋਣਾ, ਉਨ੍ਹਾਂ ਤੋਂ ਭੱਜਣਾ, ਕੀ ਇਹ ਮੌਰਲ ਕੁਰੱਪਸ਼ਨ ਨਹੀਂ ਹੈ ? ਜਿਹੜੇ ਜ਼ਿੰਮੇਵਾਰ ਸੱਜਣ ਅੱਜ ਪੰਜਾਬ ਦੀ ਕਿਸਮਤ ਦਾ ਫੈਸਲਾ ਕਰ ਰਹੇ ਹਨ, ਇਨ੍ਹਾਂ ਸੱਜਣਾ ਨੇ ਇਸ਼ਤਿਹਾਰਾਂ ਰਾਹੀਂ, ਮੈਨੀਫੈਸਟੋ ਰਾਹੀਂ ਲੋਕਾਂ ਨਾਲ ਵਾਅਦੇ ਕੀਤੇ ਹਨ ਅਤੇ ਹੁਣ ਉਨ੍ਹਾਂ ਵਾਅਦਿਆਂ ਤੋਂ ਮੁਨਕਰ ਹੋ ਰਹੇ ਹਨ। ਮੈਂ ਸਮਝਦਾ ਹਾਂ ਇਹ ਬਹੁਤ ਮਾੜੀ ਗੱਲ ਹੈ। ਇਕ ਗੱਲ ਜ਼ਰੂਰ ਹੈ ਜੋ ਮੈਨੂੰ ਇਸ ਹਾਊਸ ਵਿਚ ਦੇਖਣ ਨੂੰ ਮਿਲੀ ਹੈ, ਉਹ ਇਹ ਹੈ ਕਿ :

ਅਗਰ ਆਪ ਗਲਤ ਕਰੋ ਤੋ ਭੀ ਕਰਮ
ਹਮ ਕਰਮ ਕਰੇਂ ਤੋ ਭੀ ਗੁਨਾਹ।

ਇਸ ਕਰਕੇ ਅਖੀਰ ਵਿਚ ਇਕ ਗੱਲ ਕਹਾਂਗਾ ਕਿ ਹਿੰਦੁਸਤਾਨ-ਪਾਕਿਸਤਾਨ ਲੜਾਈ ਤੋਂ ਤਾਂ ਆਪਾਂ ਬਚ ਗਏ। ਬੜਾ ਡਰ ਲਗਦਾ ਸੀ ਕਿ ਕਿਤੇ ਪਾਕਿਸਤਾਨ ਵਲੋਂ ਨਿਊਕਲੀਅਰ ਮਿਜ਼ਾਈਲ ਚਲਾ ਦਿੱਤੀ ਗਈ ਤਾਂ ਪਤਾ ਨਹੀਂ ਕੀ ਹੋਵੇਗਾ। ਹਰੇਕ ਨੂੰ ਸੰਸਾ ਸੀ ਪਰ ਉਸ ਗੱਲ ਤੋਂ ਬੱਚ ਗਏ ਲੇਕਿਨ ਜਿਹੜਾ ਬਜਟ ਆਇਆ ਹੈ, ਜਿਹੜੀ ਬਜਟ ਮਿਜ਼ਾਈਲ ਕਾਂਗਰਸ ਸਰਕਾਰ ਨੇ ਚਲਾਈ ਹੈ ਨਾਂ ਤਾਂ ਇਸ ਨੇ ਕੋਈ ਗਰੀਬ ਛੱਡਿਆ ਹੈ, ਨਾ ਕੋਈ ਮੁਲਾਜ਼ਮ ਛੱਡਿਆ ਹੈ, ਨਾ ਇਸ ਨੇ ਕੋਈ ਜ਼ਿਮੀਂਦਾਰ ਛੱਡਿਆ ਹੈ। ਹਰੇਕ ਨੂੰ ਲਪੇਟ ਵਿਚ ਲੈ ਕੇ ਹਰੇਕ ਦਾ ਲੱਕ ਤੋੜ ਦਿੱਤਾ

[ਸਰਦਾਰ ਕੁਸ਼ਲਦੀਪ ਸਿੰਘ ਢਿੱਲੋਂ]

ਹੈ। ਇਸ ਮਿਜ਼ਾਈਲ ਨੇ ਜੋ ਛੱਡਣਾ ਹੈ, ਮੈਨੂੰ ਲਗਦਾ ਹੈ ਕਿ ਟਰੈਜ਼ਰੀ ਬੈਂਚਿਜ਼ ਵਾਲੇ ਛੱਡਣੇ ਹਨ ਬਾਕੀ ਸਾਰੇ ਪੰਜਾਬ ਦਾ ਇਨ੍ਹਾਂ ਨੇ ਲੱਕ ਤੋੜ ਕੇ ਸੁੱਟ ਦੇਣਾ ਹੈ। ਮੈਂ ਇੰਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਮਲਕੀਅਤ ਸਿੰਘ ਦਾਖਾ (ਦਾਖਾ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਅੱਜ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿਤਾ ਹੈ।

**ਸ਼੍ਰੀ ਸਪੀਕਰ :** 5.00 ਵਜੇ ਫਾਈਨਾਂਸ ਮਨਿਸਟਰ ਸਾਹਿਬ ਨੇ ਬੋਲਣਾ ਹੈ, ਬਜਟ ਤੇ ਜਵਾਬ ਦੇਣਾ ਹੈ।

**ਸਰਦਾਰ ਮਲਕੀਅਤ ਸਿੰਘ ਦਾਖਾ :** ਇਸ ਪਵਿੱਤਰ ਸਦਨ ਵਿਚ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ, ਸਰਦਾਰ ਲਾਲ ਸਿੰਘ ਜੀ ਵਿੱਤ ਮੰਤਰੀ ਸਾਹਿਬ ਨੇ ਬਜਟ ਪੇਸ਼ ਕੀਤਾ ਹੈ...(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮਾਨਯੋਗ ਮੈਂਬਰ ਬਜਟ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**Mr. Speaker :** Please resume your seat. Let him conclude.

**ਸਰਦਾਰ ਮਲਕੀਅਤ ਸਿੰਘ ਦਾਖਾ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਕੌੜਾ ਸੱਚ ਕਹਿਣ ਵਿਚ ਬੜਾ ਔਖਾ ਹੁੰਦਾ ਹੈ। ਕੌੜਾ ਸੱਚ ਸੁਣਨਾ ਅਤੇ ਸਹਿਣਾ ਵੀ ਬਹੁਤ ਔਖਾ ਹੈ। ਇਸ ਬਜਟ ਤੇ ਪਿਛਲੇ ਦਿਨਾਂ ਤੋਂ ਬੜੀ ਭਖਵੀਂ ਬਹਿਸ ਹੋ ਰਹੀ ਹੈ। ਇਸ ਬਹਿਸ ਦੇ ਵਿਚ ਬੜੇ-ਬੜੇ ਅਰਥ ਸ਼ਾਸਤਰੀ, ਗਿਆਨ ਵਿਗਿਆਨ ਨਾਲ ਤਾਅਲੁਕ ਰੱਖਣ ਵਾਲੇ ਆਲਮ ਫਾਜ਼ਲ ਮੈਂਬਰ ਸਾਹਿਬਾਨ ਨੇ ਹਿੱਸਾ ਲਿਆ ਹੈ। ਮੈਨੂੰ ਇਸ ਤੇ ਇਕ ਸ਼ੇਅਰ ਯਾਦ ਆ ਰਿਹਾ ਹੈ :

ਇਕ ਗੱਲ ਹੁੰਦੀ ਕਿਸੇ ਇਕੋ ਲਈ,
ਇਕ ਗੱਲ ਹੁੰਦੀ ਹਜ਼ਾਰਾਂ ਵਾਸਤੇ,
ਕੰਨ ਕੰਧਾਂ ਦੇ ਨੇ ਉਚੇ ਕੀ ਕਹਾਂ
ਸੈਨਤਾਂ ਨੇ ਹੁੰਦੀਆਂ ਜਾਣਕਾਰਾਂ ਵਾਸਤੇ।

ਸਰਦਾਰ ਲਾਲ ਸਿੰਘ ਨੇ ਬੜੀ ਸਿਆਣਪ ਅਤੇ ਸੂਝ ਬੂਝ ਨਾਲ, ਬੜੀ ਦੂਰ ਅੰਦੇਸ਼ੀ ਦੇ ਨਾਲ ਇਹ ਬਜਟ ਪੇਸ਼ ਕੀਤਾ ਹੈ। ਇਸ ਬਜਟ ਦੇ ਅੰਦਰ ਮਿਹਨਤਕਸ਼ ਮਜ਼ਦੂਰਾਂ, ਮੁਲਾਜ਼ਮਾਂ, ਕਿਰਤੀਆਂ, ਕਾਮਿਆਂ, ਕਿਸਾਨਾਂ, ਸਨਅਤਕਾਰਾਂ, ਦੁਕਾਨਦਾਰਾਂ, ਹਰ ਵਰਗ ਦੇ ਲੋਕਾਂ ਦੇ ਹੱਕਾਂ ਤੇ ਹਿਤਾਂ ਦੀ ਤਰਜਮਾਨੀ ਕੀਤੀ ਗਈ ਹੈ। ਮਾਨਯੋਗ ਸਪੀਕਰ ਸਾਹਿਬ, ਪਿਛਲੇ ਦਿਨੀ ਇਸ ਬਜਟ ਤੇ ਬਹਿਸ ਕਰਦਿਆਂ ਪੰਜਾਬ ਦੇ ਸਾਬਕਾ ਖਜ਼ਾਨਾ ਮੰਤਰੀ, ਕੈਪਟਨ ਕੰਵਲਜੀਤ ਸਿੰਘ ਜੀ ਨੇ ਬਹੁਤ ਲੱਛੇਦਾਰ ਭਾਸ਼ਣ ਕੀਤਾ। ਉਨ੍ਹਾਂ ਨੇ ਆਪਣੀ ਤਕਰੀਰ ਵਿੱਚ ਬਿਨਾਂ ਸੀਮਿੰਟ, ਸਰੀਏ ਤੋਂ ਲੈਂਟਰ ਪਾਉਣ ਦਾ ਯਤਨ ਕੀਤਾ ਹੈ। ਸਰਦਾਰ ਲਾਲ ਸਿੰਘ ਜੀ ਨੇ ਪੰਜਾਬ ਦੀ ਤਰਾਸਦੀ ਦੀ ਤਸਵੀਰ ਦਾ ਜੋ ਜ਼ਿਕਰ ਕੀਤਾ ਹੈ, ਇਸ ਬਾਰੇ ਮੈਂ ਇਨ੍ਹਾਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬੜੀ ਦਲੇਰੀ ਦੇ ਨਾਲ, ਬੜੀ ਧੜੱਲੇਦਾਰੀ ਦੇ ਨਾਲ ਇਹ ਬਜਟ ਪੇਸ਼ ਕੀਤਾ ਹੈ ਲੇਕਿਨ ਬਜਟ ਪੇਸ਼ ਕਰਨ ਵਾਸਤੇ ਹੈ ਕੁੱਝ ਨਹੀਂ ਸੀ। ਮਾਨਯੋਗ ਸਪੀਕਰ ਸਾਹਿਬ, ਇਹ ਜੋ ਪੰਜ ਸਾਲ ਅਕਾਲੀ ਭਾਜਪਾ ਦੀ ਸਰਕਾਰ ਇੱਥੇ ਚਲਦੀ ਰਹੀ, ਅੱਜ ਇਹ ਬੜੇ ਦਾਅਵੇ ਕਰ ਰਹੇ ਹਨ ਕਿ ਪਿਛਲੀ ਸਰਕਾਰ ਨੇ, ਸਰਦਾਰ ਪ੍ਰਕਾਸ਼ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਪੰਜਾਬ ਦਾ ਨਕਸ਼ਾ ਬਦਲ ਕੇ ਰੱਖ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਬੜੇ ਅਦਬ ਅਤੇ ਸਤਿਕਾਰ ਦੇ ਨਾਲ, ਨਿਮਰਤਾ ਸਹਿਤ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਲ 1992 ਦੇ ਅੰਦਰ ਇੱਥੇ ਸਰਦਾਰ ਬੇਅੰਤ ਸਿੰਘ ਦੀ ਕਾਂਗਰਸ ਪਾਰਟੀ ਦੀ ਸਰਕਾਰ ਬਣੀ ਸੀ। ਉਸ ਸਮੇਂ ਅੱਤਵਾਦ ਦਾ ਯੁੱਗ ਸੀ ਔਰ ਇਹ ਸਾਡੇ ਸਤਿਕਾਰਯੋਗ ਵੀਰ ਇਹ ਕਹਿੰਦੇ ਸਨ ਕਿ 10% ਵੋਟਾਂ ਨਾਲ ਬਣੀ ਹੋਈ ਸਰਕਾਰ ਹੈ, ਇਹ ਤਿੰਨ ਮਹੀਨੇ ਜਾਂ 6 ਮਹੀਨੇ ਤੋਂ ਵੱਧ ਨਹੀਂ ਚਲ ਸਕਦੀ। ਸਰਦਾਰ ਬੇਅੰਤ ਸਿੰਘ ਜੀ ਨੇ ਜੋ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਅਗਰ ਮੇਰੀ ਪਾਰਟੀ ਦੀ ਸਰਕਾਰ ਬਣੀ ਤਾਂ ਮੈਂ ਸਭ ਤੋਂ ਪਹਿਲਾ ਕੰਮ ਪੰਜਾਬ ਵਿਚੋਂ ਅੱਤਵਾਦ ਖਤਮ ਕਰਨ ਦਾ ਕਰਾਂਗਾ, ਪ੍ਰਮਾਤਮਾ ਦੀ ਕਿਰਪਾ ਦੇ ਨਾਲ, ਪੰਜਾਬ ਦੇ ਲੋਕਾਂ ਦੇ ਸਹਿਯੋਗ ਦੇ ਨਾਲ ਅੱਤਵਾਦ ਖਤਮ ਹੋਇਆ। ਸਰਦਾਰ ਬੇਅੰਤ ਸਿੰਘ ਨੇ ਇਸੇ ਪੰਜਾਬ ਨੂੰ ਤਰੱਕੀ ਅਤੇ ਖੁਸ਼ਹਾਲੀ ਦੀਆਂ ਲੀਹਾਂ ਤੇ ਚਲਾਇਆ। ਉਸ

ਵੇਲੇ ਇਹ ਸਾਡੇ ਸਤਿਕਾਰਯੋਗ ਵੀਰ ਡਰਦੇ ਮਾਰੇ ਇਲੈਕਸ਼ਨਾਂ ਦਾ ਬਾਈਕਾਟ ਕਰ ਗਏ ਸਨ। ਪੂਰੇ ਪੰਜ ਸਾਲ ਕਾਂਗਰਸ ਪਾਰਟੀ ਦੀ ਸਰਕਾਰ ਇੱਥੇ ਚੱਲੀ। ਇੱਥੇ ਇੰਡਸਟਰੀ ਆਈ, ਇੱਥੇ ਖੇਤੀਬਾੜੀ ਨੇ ਤਰੱਕੀ ਕੀਤੀ, ਇੱਥੇ ਦਲਿਤਾਂ ਦੀ ਭਲਾਈ ਦੇ ਕੰਮ ਹੋਏ, ਇੱਥੇ ਬਹੁਤ ਵੱਡੇ-ਵੱਡੇ ਪ੍ਰੋਜੈਕਟ ਜੋ ਸਨ, ਉਹ ਸ਼ੁਰੂ ਹੋਏ। ਥੀਨ ਡੈਮ ਦੀਆਂ ਗੱਲਾਂ ਅੱਜ ਇਹ ਮੇਰੇ ਵੀਰ ਕਰ ਰਹੇ ਹਨ, ਇਸ ਥੀਨ ਡੈਮ ਨੂੰ 14 ਸਾਲ ਜਿਹੜਾ ਬੰਦ ਪਿਆ ਸੀ, ਉਸ ਵੇਲੇ ਦੇ ਪ੍ਰਧਾਨ ਮੰਤਰੀ ਸ਼੍ਰੀ ਪੀ.ਵੀ. ਨਰਸਿਮਹਾ ਰਾਓ ਤੋਂ ਕਰੋੜਾਂ ਅਰਬਾਂ ਰੁਪਏ ਲੈ ਕੇ ਉਨ੍ਹਾਂ ਨੇ ਚਾਲੂ ਕਰਾਇਆ ਸੀ। ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਮੈਂ ਵੀ ਉਥੇ ਹਾਜ਼ਰ ਸੀ। ਪਹਿਲੀ ਪਾਤਸ਼ਾਹੀ ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਜਨਮ ਦਿਹਾੜਾ ਸੀ। ਇੱਕ ਨਵੰਬਰ, 1994 ਨੂੰ ਸਰਦਾਰ ਬੇਅੰਤ ਸਿੰਘ ਨੇ ਉਥੇ ਐਲਾਨ ਕੀਤਾ ਸੀ ਕਿ ਥੀਨ ਡੈਮ ਨੂੰ ਨਵੰਬਰ, 1996 ਦੇ ਵਿੱਚ ਕੰਪਲੀਟ ਕੀਤਾ ਜਾਵੇਗਾ। ਪੰਜਾਬ ਦੇ ਲੋਕਾਂ ਨੂੰ ਬਿਜਲੀ ਅਤੇ ਪਾਣੀ ਮਿਲੇਗਾ ਔਰ ਜਿਹੜੇ ਥੀਨ ਡੈਮ ਦੇ ਕਾਮੇ ਹਨ, ਉਨ੍ਹਾਂ ਨੂੰ ਇੱਕ ਸਾਲ ਦਾ ਬੋਨਸ ਮੇਰੀ ਸਰਕਾਰ ਦੇਵੇਗੀ। ਬਦਕਿਸਮਤੀ ਦੇ ਨਾਲ ਸਰਦਾਰ ਬੇਅੰਤ ਸਿੰਘ ਜੀ ਇਸ ਦੁਨੀਆਂ ਵਿੱਚ ਨਹੀਂ ਰਹੇ। ਉਹ ਜਿਹੜਾ ਕੰਮ ਸੀ, ਉਹ ਬੜੀ ਧੀਮੀ ਗਤੀ ਦੇ ਨਾਲ ਬਹੁਤ ਮੱਧਮ ਰਫ਼ਤਾਰ ਦੇ ਨਾਲ ਚਲਦਾ ਰਿਹਾ। ਜਿਹੜਾ ਬਟਨ ਸਰਦਾਰ ਬੇਅੰਤ ਸਿੰਘ ਨੇ ਦਬਾਇਆ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਹ ਕੰਪਲੀਟ ਕੀਤਾ ਇਹ ਇਕੱਲਾ ਥੀਨ ਡੈਮ ਹੀ ਨਹੀਂ ਹੈ, ਹੋਰ ਬਹੁਤ ਸਾਰੇ ਅਨੇਕਾਂ ਪ੍ਰੋਜੈਕਟ ਹਨ, ਜਿਥੇ ਕਾਂਗਰਸ ਪਾਰਟੀ ਨੇ ਪੈਸਾ ਖਰਚ ਕੀਤਾ ਲੇਕਿਨ ਉਹ ਪ੍ਰੋਜੈਕਟ ਕੰਪਲੀਟ ਕੀਤੇ ਬਾਦਲ ਸਾਹਿਬ ਨੇ ਅਤੇ ਉਨ੍ਹਾਂ ਦਾ ਉਦਘਾਟਨ ਵੀ ਇਨ੍ਹਾਂ ਨੇ ਹੀ ਕੀਤਾ। ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਥੀਨ ਡੈਮ ਦੇ ਉਤੇ ਜੋ ਟੋਟਲ ਪੈਸਾ ਖਰਚ ਆਇਆ, 1992 ਤੋਂ ਲੈ ਕੇ 1997 ਤੱਕ ਇਹ 1200 ਕਰੋੜ ਰੁਪਏ ਹੈ। ਇਹ ਕਾਂਗਰਸ ਪਾਰਟੀ ਦੀ ਸਰਕਾਰ ਨੇ ਖਰਚ ਕੀਤਾ ਹੈ। ਉਸ ਤੋਂ ਬਾਅਦ 1997 ਤੋਂ ਲੈ ਕੇ 2002 ਤੱਕ 1500 ਕਰੋੜ ਰੁਪਏ ਇਨ੍ਹਾਂ ਮੇਰੇ ਵੀਰਾਂ ਨੇ ਖਰਚ ਕੀਤੇ ਹਨ। ਲੇਕਿਨ ਉਸ ਦੇ ਵਿੱਚ 561 ਕਰੋੜ ਰੁਪਿਆ ਜਿਹੜਾ ਲੋਨ ਲਿਆ, ਜਿਸ ਦੀਆਂ ਕਿਸ਼ਤਾਂ ਅਸੀਂ ਅੱਜ ਮੋੜ ਰਹੇ ਹਾਂ, ਜਿਸ ਦਾ ਵਿਆਜ ਸਾਡੇ ਤੇ ਪਿਆ ਹੈ, ਉਹ 561 ਕਰੋੜ ਰੁਪਿਆ...

**ਸਰਦਾਰ ਮਲਕੀਤ ਸਿੰਘ ਬੀਰਮੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ,

**ਸ਼੍ਰੀ ਸਪੀਕਰ** : ਦਸੋ, ਬੀਰਮੀ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਸਰਦਾਰ ਮਲਕੀਤ ਸਿੰਘ ਬੀਰਮੀ** : ਮੈਂਬਰ ਸਾਹਿਬ, ਕਿਹੜੇ ਸਾਲ ਦੇ ਬਜਟ ਤੇ ਬੋਲ ਰਹੇ ਹਨ।

**ਸ਼੍ਰੀ ਸਪੀਕਰ** : ਦੱਸੋ ਜੀ ਕਿਹੜੇ ਸਾਲ ਦੇ ਬਜਟ ਤੇ ਬੋਲ ਰਹੇ ਹੋ ?

**ਸਰਦਾਰ ਮਲਕੀਤ ਸਿੰਘ ਦਾਖਾ** : ਮਾਨਯੋਗ ਸਪੀਕਰ ਸਾਹਿਬ, ਮੈਂ ਚਾਲੂ ਸਾਲ ਦੇ ਬਜਟ ਤੇ ਬੋਲ ਰਿਹਾ ਹਾਂ। ਮੈਂ ਇਸੇ ਬਜਟ ਤੇ ਬੋਲ ਰਿਹਾ ਹਾਂ ਪਰ ਮਾਨਯੋਗ ਮੈਂਬਰ ਸਾਹਿਬ ਨੂੰ ਪਤਾ ਨਹੀਂ ਹੈ ਕਿ ਮੈਂ ਕਿਹੜੇ ਬਜਟ ਤੇ ਬੋਲ ਰਿਹਾ ਹਾਂ। ਮੈਂ ਜ਼ਿਕਰ ਕਰ ਰਿਹਾ ਹਾਂ ਕਿ 1500 ਕਰੋੜ ਰੁਪਏ ਦੇ ਨਾਲ ਥੀਨ ਡੈਮ ਨੂੰ ਕੰਪਲੀਟ ਕੀਤਾ ਗਿਆ ਹੈ। 561 ਕਰੋੜ ਰੁਪਿਆ ਲੋਨ ਲਿਆ ਗਿਆ ਸੀ, ਜਿਸ ਵਿਚੋਂ 311 ਕਰੋੜ ਰੁਪਿਆ ਪੀ.ਐਫ.ਸੀ. ਦਾ ਲੋਨ ਹੈ। ਉਹ ਕਰਜ਼ਾ ਅਸੀਂ ਮੋੜਿਆ ਹੈ। ਏ.ਆਈ.ਬੀ.ਵੀ. ਤੋਂ 294 ਕਰੋੜ ਰੁਪਏ ਦਾ ਲੋਨ ਲਿਆ ਗਿਆ ਤਾਂ ਜਾ ਕੇ ਥੀਨ ਡੈਮ ਕੰਪਲੀਟ ਕੀਤਾ।

**ਸ਼੍ਰੀ ਸਪੀਕਰ** : ਪਲੀਜ਼ ਆਪਣੀ ਸਪੀਚ ਖਤਮ ਕਰੋ।

**ਸਰਦਾਰ ਮਲਕੀਤ ਸਿੰਘ ਦਾਖਾ** : ਅਗਰ ਇਹ ਉਸ ਨੂੰ ਚਾਲੂ ਕਰਦੇ ਤਾਂ ਪੰਜਾਬ ਦੇ ਲੋਕਾਂ ਨੂੰ ਲਾਭ ਹੁੰਦਾ। ਉਸ ਤੋਂ 600 ਮੈਗਾਵਾਟ ਬਿਜਲੀ ਪੈਦਾ ਹੋਈ ਸੀ। ਇਸ ਨਾਲ ਪੰਜਾਬ ਦੇ ਕਿਸਾਨਾਂ ਨੂੰ ਪਾਣੀ ਮਿਲਣਾ ਸੀ ਪਰ ਉਸ ਤੋਂ ਅਸੀਂ ਵਾਂਝੇ ਹੋ ਗਏ ਹਾਂ। ਇਥੇ ਦਲਿਤਾਂ ਦੀਆਂ ਭਲਾਈ ਦੀਆਂ ਗੱਲਾਂ ਕੀਤੀਆਂ ਗਈਆਂ ਕਿ ਅਸੀਂ ਸ਼ਗਨ ਸਕੀਮਾਂ ਬਣਾਈਆਂ ਸਨ ਅਤੇ ਪੈਨਸ਼ਨ ਦੇਣ ਦੀਆਂ ਗਲਾਂ ਕੀਤੀਆਂ ਗਈਆਂ ਪਰ ਕੁਲ 73 ਕਰੋੜ ਰੁਪਿਆ ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ, ਇਨ੍ਹਾਂ ਵੀਰਾਂ ਦੀ ਸਰਕਾਰ ਨੇ ਰਖਿਆ ਸੀ। ਅੱਜ ਵਿੱਤ ਮੰਤਰੀ ਲਾਲ

[ ਸਰਦਾਰ ਮਲਕੀਤ ਸਿੰਘ ਦਾਖਾ ]

ਸਿੰਘ ਜੀ ਨੇ ਪੰਜਾਬ ਵਿਚ ਅਨੁਸੂਚਿਤ ਜਾਤੀਆਂ ਦੀ ਭਲਾਈ ਵਾਸਤੇ 148 ਕਰੋੜ ਰੁਪਿਆ ਰਖਿਆ ਹੈ। (ਥੰਪਿੰਗ) ਮੈਂ ਕਹਿਣਾ ਚਾਹੁੰਦਾ ਹਾਂ ਕਿ ਸਪੈਸ਼ਲ ਕੰਪੋਨੈਂਟ ਪਲਾਨ ਦੇ ਵਿਚ ਬਹੁਤ ਸਾਰੀਆਂ ਸਕੀਮਾਂ ਹਨ ਪਰ ਮਾਨਯੋਗ ਪ੍ਰਕਾਸ਼ ਸਿੰਘ ਬਾਦਲ ਦਿੱਲੀ ਜਾਂਦੇ ਰਹੇ ਅਤੇ ਪੰਜਾਬ ਵਿਚ ਸੰਗਤ ਦਰਸ਼ਨ ਹੀ ਕਰਦੇ ਰਹੇ। ਕਰੋੜਾਂ ਰੁਪਏ ਜਿਹੜੇ ਸਾਨੂੰ ਕੇਂਦਰ ਸਰਕਾਰ ਤੋਂ ਸਕੀਮਾਂ ਤਹਿਤ ਮਿਲਣੇ ਸੀ ਉਸ ਵਿਚ ਸਟੇਟ ਆਪਣਾ ਸ਼ੇਅਰ ਨਹੀਂ ਪਾ ਸਕੀ, ਜਿਸ ਕਰਕੇ ਉਹ ਕਰੋੜਾਂ ਰੁਪਏ ਲੈਪਸ ਹੋ ਗਏ। ਜੇਕਰ ਕਿਸੇ ਸਕੀਮ ਤਹਿਤ 5 ਕਰੋੜ ਰੁਪਿਆ ਮਿਲਣਾ ਸੀ ਤਾਂ ਸਟੇਟ ਨੇ 5 ਲੱਖ ਰੁਪਿਆ ਪਾਉਣਾ ਸੀ। ਜੇਕਰ ਕਿਸੇ ਸਕੀਮ ਤਹਿਤ 20 ਕਰੋੜ ਰੁਪਿਆ ਮਿਲਣਾ ਸੀ ਤਾਂ ਸਟੇਟ ਨੇ 20 ਲੱਖ ਰੁਪਿਆ ਪਾਉਣਾ ਸੀ ਪਰ ਪਿਛਲੀ ਸਰਕਾਰ ਨੇ ਉਹ ਪੈਸੇ ਜਮ੍ਹਾ ਨਹੀਂ ਕਰਵਾਏ। ਪੰਜਾਬ ਦੇ ਗਰੀਬਾਂ ਦਾ ਪਿਛਲੀ ਸਰਕਾਰ ਨੇ ਕੋਈ ਸੁਧਾਰ ਨਹੀਂ ਕੀਤਾ ਗਰੀਬਾਂ ਵਾਸਤੇ ਕੱਚੇ ਮਕਾਨ ਨਹੀਂ ਬਣਾਏ ਨਾ ਹੀ ਕਿਸੇ ਗਰੀਬ ਨੂੰ ਪਲਾਟ ਮਿਲਿਆ। ਰੂੜੀ ਲਗਾਉਣ ਵਾਸਤੇ ਕੋਈ ਜਗ੍ਹਾ ਨਹੀਂ ਮਿਲੀ ਅਤੇ ਲੈਟਰੀਨਾਂ ਨਹੀਂ ਬਣਾਈਆਂ ਗਈਆਂ। ਅੱਜ ਇਹ ਗਰੀਬ ਮੁਲਾਜ਼ਮਾਂ ਦੀਆਂ ਗੱਲਾਂ ਕਰਦੇ ਹਨ। ਮੁਲਾਜ਼ਮ ਵੀਰੋ, ਇਹ ਵਿੱਤ ਮੰਤਰੀ ਲਾਲ ਸਿੰਘ ਜੀ ਦਾ ਪਹਿਲਾ ਬਜਟ ਹੈ ਅਤੇ ਅੱਗੇ ਹੋਰ ਕਈ ਬਜਟ ਪੇਸ਼ ਹੋਣੇ ਹਨ। ਉਨ੍ਹਾਂ ਬਜਟਾਂ ਵਿਚ ਮੁਲਾਜ਼ਮਾਂ ਵਾਸਤੇ ਐਨੀਆਂ ਸਹੂਲਤਾਂ ਦੇਵਾਂਗੇ ਕਿ ਉਹ ਪੈਸੇ ਰੱਖ ਰੱਖ ਕੇ ਥੱਕ ਜਾਣਗੇ। ਚਾਹੇ ਐਗਰੀਕਲਚਰ ਹੈ, ਇੰਡਸਟਰੀ ਹੈ।

**ਸ਼੍ਰੀ ਸਪੀਕਰ** : ਆਪਣੀ ਸਪੀਚ ਕਨਕਲੂਡ ਕਰੋ।

**ਸਰਦਾਰ ਮਲਕੀਤ ਸਿੰਘ ਦਾਖਾ** : ਮਾਨਯੋਗ ਸਪੀਕਰ ਸਾਹਿਬ, ਮੈਂ 2-3 ਮਿੰਟ ਹੋਰ ਲਵਾਂਗਾ। ਮੈਂ ਲੁਧਿਆਣਾ ਦੇ ਨਾਲ ਤਾਅਲੁਕ ਰਖਦਾ ਹਾਂ। ਲੁਧਿਆਣੇ ਦੀ ਇੰਡਸਟਰੀ ਦੀਆਂ ਚਿਮਨੀਆਂ ਦਾ ਧੂੰਆਂ ਨਿਕਲਣਾ ਬੰਦ ਹੋ ਗਿਆ ਸੀ। ਖਾਸ ਕਰਕੇ ਪੰਜਾਬ ਦੇ ਲੁਧਿਆਣਾ ਦੇ ਅੰਦਰ, ਬਟਾਲਾ ਦੇ ਅੰਦਰ, ਰਾਜਪੁਰਾ ਦੇ ਅੰਦਰ ਅਤੇ ਹੋਰ ਬਹੁਤ ਸਾਰੇ ਸ਼ਹਿਰਾਂ ਦੇ ਅੰਦਰ ਬਹੁਤ ਸਾਰੇ ਮਜ਼ਦੂਰ ਬੇਰੁਜ਼ਗਾਰ ਹੋ ਗਏ ਸਨ। ਬਾਦਲ ਸਾਹਿਬ ਨੇ ਨਾ ਕੋਈ ਇੰਡਸਟਰੀ ਦੀ ਪਾਲਿਸੀ ਬਣਾਈ ਨਾ ਟਰਾਂਸਪੋਰਟ ਦੀ ਕੋਈ ਪਾਲਿਸੀ ਬਣਾਈ ਨਾ ਖੇਤੀਬਾੜੀ ਬਾਰੇ ਪਾਲਿਸੀ ਬਣਾਈ ਅਤੇ ਨਾ ਹੀ ਕੋਈ ਪਲੈਨਿੰਗ ਕੀਤੀ ਗਈ। ਜਿਹੜਾ ਪੈਸਾ ਸੀ, ਉਹ ਕਿਸੇ ਹੋਰ ਹੈਡ ਵਿਚੋਂ ਕੱਢ ਕੇ ਦੂਸਰੇ ਪਾਸੇ ਡਰੇਨੇਜ ਬਣਾਉਣ ਲਈ, ਵੱਡੇ-ਵੱਡੇ ਗਰਿਡ ਬਣਾਉਣ ਲਈ ਬਨੂੜ ਜਾਂ ਮੁਕਤਸਰ ਤੇ ਖਰਚ ਕੀਤੇ ਗਏ। ਵੋਟ ਬੈਂਕ ਅਤੇ ਰਾਜਨੀਤੀ ਦੇ ਆਧਾਰ ਤੇ ਖਰਚ ਕਰਦੇ ਰਹੇ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਾਰੇ ਪੰਜਾਬ ਦੇ ਲੋਕਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਭਲੇ ਵਾਸਤੇ, ਪੰਜਾਬ ਦੇ ਹਿਤਾਂ ਵਾਸਤੇ ਸਾਡੀ ਸਰਕਾਰ ਸਾਰੇ ਕੰਮ ਕਰਦੀ ਹੈ। ਕਾਂਗਰਸ ਪਾਰਟੀ ਦੀ ਸਰਕਾਰ, ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਜੀ ਦੀ ਸਰਕਾਰ ਇਹ ਦਾਅਵਾ ਕਰਦੀ ਹੈ ਕਿ ਅਸੀਂ ਹਰ ਵਰਗ ਦੇ ਲੋਕਾਂ ਦੀ ਭਲਾਈ ਕਰਨੀ ਹੈ। ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੈਸ਼ਨਲ ਪੱਧਰ ਤੇ, ਇੰਟਰਨੈਸ਼ਨਲ ਪੱਧਰ ਤੇ ਪੂਰੀ ਜਾਣਕਾਰੀ ਰਖਦੇ ਹਨ ਅਤੇ ਉਨ੍ਹਾਂ ਨੂੰ ਪਤਾ ਹੈ ਕਿ ਸੂਬੇ ਦੀ ਇਕਾਨਮੀ ਨੂੰ ਕਿਸ ਤਰ੍ਹਾਂ ਸਟੈਬਲ ਕਰਨਾ ਹੈ। ਇਸ ਤਰ੍ਹਾਂ ਐਨ.ਆਰ.ਆਈਜ਼. ਰਾਹੀਂ, ਵਰਲਡ ਬੈਂਕ ਰਾਹੀਂ ਪੈਸਾ ਪੰਜਾਬ ਲਈ ਲਿਆ ਕੇ ਖਰਚ ਕਰਨਾ ਹੈ। ਇਸ ਦੇ ਨਾਲ ਸਾਡੀ ਇੰਡਸਟਰੀ ਵੀ ਡਿਵੈਲਪ ਕਰੇਗੀ ਅਤੇ ਖੇਤੀਬਾੜੀ ਵਿਚ ਵੀ ਅਸੀਂ ਫ਼ਸਲਾਂ ਦਾ ਫੇਰ ਬਦਲ ਕਰਕੇ, ਐਸੀਆਂ ਫਸਲਾਂ ਪੈਦਾ ਕਰਾਂਗੇ, ਜਿਨ੍ਹਾਂ ਦੇ ਭਾਅ ਵੀ ਚੰਗੇ ਮਿਲਣ। ਜਿਵੇਂ ਰਾਣਾ ਜੀ ਨੇ ਬੀ.ਟੀ. ਕਾਟਨ ਦੀ ਗੱਲ ਕੀਤੀ ਸੀ, ਕਰੇਲਿਆਂ ਦੀ ਗੱਲ ਕੀਤੀ ਸੀ, ਖਰਬੂਜਿਆਂ ਦੀ ਗੱਲ ਕੀਤੀ ਸੀ ਕਿ ਅਸੀਂ ਇਥੋਂ ਐਕਸਪੋਰਟ ਕਰਾਂਗੇ ਤੇ ਕਿਸਾਨਾਂ ਨੂੰ ਇਥੋਂ ਪੈਸਾ ਮਿਲੇਗਾ। ਇਸ ਲਈ ਜੋ ਕੁਝ ਵੀ ਸਰਦਾਰ ਲਾਲ ਸਿੰਘ ਨੇ ਬਜਟ ਪੇਸ਼ ਕਰਕੇ ਕਿਹਾ, ਜਿਹੜੇ ਬੜੇ ਗੰਭੀਰ ਮਸਲੇ ਹਨ, ਉਨ੍ਹਾਂ ਸਾਰੇ ਮਸਲਿਆਂ ਦਾ ਹੱਲ ਕਰਨ ਵਾਸਤੇ ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਵਚਨਬੱਧ ਹੈ ਔਰ ਅਸੀਂ ਬਹੁਤ ਜਲਦੀ ਐਸੇ ਸਟੈਪ ਚੁਕਾਂਗੇ, ਜਿਸ ਨਾਲ ਪੰਜਾਬ ਦੇ ਹਰ ਵਰਗ ਵਾਸਤੇ, ਮਿਹਨਤਕਸ਼ ਮਜ਼ਦੂਰਾਂ ਵਾਸਤੇ, ਮੁਲਾਜ਼ਮਾਂ ਵਾਸਤੇ, ਕਿਰਤੀ ਕਾਮਿਆਂ ਵਾਸਤੇ, ਸਨਅਤਕਾਰਾਂ ਵਾਸਤੇ ਉਹ ਸਾਰੇ ਕੰਮ ਕੀਤੇ ਜਾਣਗੇ, ਜਿਨ੍ਹਾਂ ਨਾਲ ਉਨ੍ਹਾਂ ਦੀ ਭਲਾਈ ਹੋ ਸਕੇ ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**ਸ਼੍ਰੀ ਸਪੀਕਰ** : ਬੀ.ਜੇ.ਪੀ. ਨੂੰ ਵਕਤ ਦੇਣਾ ਹੈ ਕਿਉਂਕਿ ਹਾਲੇ ਤੱਕ ਦੇ ਨਹੀਂ ਸਕੇ। ਹਾਂ ਜੀ, ਖੰਨਾ ਜੀ। ਤੁਸੀਂ 5 ਮਿੰਟ ਲੈਣਾ।

**ਸ਼੍ਰੀ ਅਵਿਨਾਸ਼ ਰਾਏ ਖੰਨਾ (ਗੜ੍ਹਸ਼ੰਕਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ ਤਾਂਕਿ ਮੈਂ ਬਜਟ ਤੇ ਆਪਣੀ ਪਾਰਟੀ ਦੇ ਕੁਝ ਵਿਚਾਰ ਇਸ ਹਾਊਸ ਵਿਚ ਰੱਖ ਸਕਾਂ। ਮੈਂ ਪਹਿਲੀ ਵਾਰ ਬਤੌਰ ਐਮ.ਐਲ.ਏ. ਬਣਕੇ ਇਸ ਸਦਨ ਵਿਚ ਆਇਆ ਹਾਂ ਔਰ ਪਹਿਲੀ ਵਾਰ ਹੀ ਬਜਟ ਤੇ ਬੋਲਣ ਦਾ ਮੈਨੂੰ ਮੌਕਾ ਮਿਲ ਰਿਹਾ ਹੈ। ਇਥੇ ਬੜਾ ਕੁਝ ਸੱਤਾ ਪਕਸ਼ ਔਰ ਵਿਪਕਸ਼ ਵਲੋਂ ਇਸ ਬਜਟ ਬਾਰੇ ਕਿਹਾ ਗਿਆ ਹੈ ਪਰ ਇਨ੍ਹਾਂ ਗੱਲਾਂ ਦਾ ਨਿਚੋੜ ਕੀ ਨਿਕਲਦਾ ਹੈ ? ਜੇ ਸਾਰੀ ਗੱਲ ਦੇਖੀਏ ਤਾਂ ਮੈਂ ਤੁਹਾਨੂੰ ਇਕ ਗੱਲ ਸੁਣਾਉਂਦਾ ਹਾਂ। ਇਕ ਵਾਰੀ ਗੁਆਂਢੀ ਆਪਣੇ ਸਾਥੀ ਗੁਆਂਢੀ ਦੇ ਘਰ ਲੜਨ ਚਲਾ ਗਿਆ) ਜਾਕੇ ਕਹਿਣ ਲਗਾ ਕਿ ਤੂੰ ਆਪਣੇ ਮੁੰਡੇ ਨੂੰ ਚੰਗੀ ਤਰ੍ਹਾ ਪੜ੍ਹਾਇਆ ਕਰ, ਕਿਸੇ ਚੰਗੀ ਜਗ੍ਹਾ ਟਿਊਸ਼ਨ ਰਖਾਇਆ ਕਰ ਕਿਉਂਕਿ ਤੇਰੇ ਮੁੰਡੇ ਦੀ ਨਕਲ ਮਾਰਕੇ ਮੇਰਾ ਮੁੰਡਾ ਫੇਲ੍ਹ ਹੋ ਗਿਆ ਹੈ। ਅੱਜ ਆਪਣੀਆਂ ਨਲਾਇਕੀਆਂ ਨੂੰ ਸਭ ਛੁਪਾਉਂਦੇ ਹਨ ਕਿਉਂਕਿ ਬਜਟ ਸਰਕਾਰ ਦੀ ਇਕ ਅਹਿਮ ਚੀਜ਼ ਹੁੰਦੀ ਹੈ, ਜਿਸਦਾ ਲੋਕ ਬੜੀ ਤੀਬਰਤਾ ਨਾਲ ਇੰਤਜ਼ਾਰ ਕਰਦੇ ਹਨ। ਟੀ.ਵੀ. ਤੇ ਬੈਠ ਕੇ, ਢਾਬਿਆਂ ਤੇ ਬੈਠ ਕੇ, ਘਰਾਂ ਵਿਚ ਬੈਠ ਕੇ ਜਦੋਂ ਬਜਟ ਪੇਸ਼ ਹੁੰਦਾ ਹੈ, ਤਾਂ ਸਾਰੇ ਸਿੱਧੇ ਖੜ੍ਹੇ ਹੋ ਜਾਂਦੇ ਹਨ ਅਤੇ ਧਿਆਨ ਨਾਲ ਬਜਟ ਸੁਣਦੇ ਹਨ ਕਿਉਂਕਿ ਹਰੇਕ ਵਰਗ ਦੇ ਬੰਦੇ ਤੇ ਇਸ ਦਾ ਅਸਰ ਹੋਣਾ ਹੁੰਦਾ ਹੈ। ਉਸ ਦਿਨ ਇਥੇ ਸਾਰੇ ਟੀ.ਵੀ. ਚੈਨਲ ਆਏ ਹੋਏ ਸਨ ਤੇ ਕੈਮਰੇ ਫਿੱਟ ਸਨ। ਢਾਬਿਆਂ ਤੇ ਬੜਾ ਰੌਲਾ ਸੀ ਕਿ ਅੱਜ ਬਜਟ ਪੇਸ਼ ਹੋਣਾ ਹੈ ਪਰ ਉਸ ਤੋਂ ਬਾਅਦ ਜਦੋਂ ਅਸੀਂ ਆਪਣੇ ਹਲਕੇ ਵਿਚ ਗਏ ਤਾਂ ਹਰ ਵਰਗ ਸਾਨੂੰ ਨਿਰਾਸ਼ ਮਿਲਿਆ। ਹਰ ਵਰਗ, ਚਾਹੇ ਕੋਈ ਦੁਕਾਨਦਾਰ ਸੀ, ਮੁਲਾਜ਼ਮ ਸੀ, ਮਜ਼ਦੂਰ ਸੀ, ਸਭ ਨਿਰਾਸ਼ ਮਿਲਿਆ ਕਿ ਬਜਟ ਬੜਾ ਮਾੜਾ ਆਇਆ ਹੈ। ਇਸ ਵਿਚ ਇਕ ਗੱਲ ਕੁਰੱਪਸ਼ਨ ਦੀ ਕੀਤੀ ਗਈ ਹੈ। ਜਿਹੜਾ ਵੀ ਵਕਤਾ ਸੱਤਾ ਪਕਸ਼ ਤੋਂ ਬੋਲਦਾ ਹੈ, ਕੁਰੱਪਸ਼ਨ ਦੇ ਮੁੱਦੇ ਤੇ ਹੀ ਬੋਲਦਾ ਹੈ। ਅਸੀਂ ਵੀ ਮੰਨਦੇ ਹਾਂ ਕਿ ਸਰਕਾਰ ਨੇ ਬਹੁਤ ਵਧੀਆ ਕੰਮ ਕੀਤਾ ਹੈ। ਠੀਕ ਹੈ, ਇਹ ਬਹੁਤ ਵਧੀਆ ਕਦਮ ਚੁਕਿਆ ਗਿਆ ਹੈ ਅਤੇ ਇਸ ਤੇ ਬਾਦਲ ਸਾਹਿਬ ਨੇ ਵੀ ਤੁਹਾਡਾ ਸਾਥ ਦੇਣ ਦਾ ਫੈਸਲਾ ਕੀਤਾ ਹੈ। ਪਰ ਇਸ ਤਰ੍ਹਾਂ ਨਾ ਹੋਵੇ ਕਿ ਜਿਵੇਂ ਕੌਰਵ ਤੇ ਪਾਂਡਵ ਲੜਨ ਲਗੇ ਸੀ। ਪਾਂਡਵਾਂ ਦੇ 14 ਸਾਲ ਬਨਵਾਸ ਕੱਟਣ ਤੋਂ ਬਾਅਦ ਮਹਾਂਭਾਰਤ ਹਾਲੇ ਹੋਣ ਲਗਾ ਸੀ ਅਤੇ ਆਹਮੋ ਸਾਹਮਣੇ ਵੱਡੇ-ਵੱਡੇ ਰਾਜੇ ਖੜ੍ਹ ਗਏ ਪਰ ਜਦੋਂ ਅਰਜੁਨ ਨੂੰ ਆਪਣੇ ਰਿਸ਼ਤੇਦਾਰ ਨਜ਼ਰ ਆਉਣ ਲਗੇ ਤਾਂ ਉਸ ਦਾ ਮਨ ਡੋਲ ਗਿਆ। ਇਸ ਕੁਰੱਪਸ਼ਨ ਰੂਪੀ ਕੌਰਵ ਤੇ ਹੱਥ ਪਾਉਣ ਲਗਿਆਂ ਇਸ ਤਰ੍ਹਾਂ ਨਾ ਹੋਵੇ ਕਿ ਤੁਹਾਡਾ ਮਨ ਵੀ ਅਰਜੁਨ ਵਾਂਗ ਆਪਣੇ ਬੰਦਿਆਂ ਨੂੰ ਦੇਖ ਕੇ ਡੋਲ ਜਾਵੇ। ਅਰਜੁਨ ਨੂੰ ਸਮਝਾਉਣ ਤਾਂ ਭਗਵਾਨ ਕ੍ਰਿਸ਼ਨ ਆ ਪਹੁੰਚੇ ਸੀ, ਤੁਹਾਨੂੰ ਕਿਸੇ ਨੇ ਨਹੀਂ ਕਹਿਣ ਆਉਣਾ। ਇਸ ਲਈ ਕਿਤੇ ਤੁਹਾਡਾ ਮਨ ਡੋਲ ਨਾ ਜਾਵੇ।

ਦੂਜੀ ਗੱਲ, ਸਪੀਕਰ ਸਾਹਿਬ, ਹਮੇਸ਼ਾ ਇਕ ਘਰ ਦੇ ਵਿਚ ਜਦੋਂ ਕੋਈ ਮੁਲਾਜ਼ਮ ਤਨਖਾਹ ਲੈ ਕੇ ਆਉਂਦਾ ਹੈ ਤਾਂ ਉਸ ਦੀ ਵਾਈਫ ਵੀ ਢੰਗ ਨਾਲ ਬਜਟ ਬਣਾਉਂਦੀ ਹੈ। ਏਨੀ ਤਨਖਾਹ ਹੈ ਤੇ ਕਿੰਨਾ-ਕਿੰਨਾ ਪੈਸਾ ਕਿਥੇ ਕਿਥੇ ਵਰਤਣਾ ਹੈ। ਪਰ ਬੜੇ ਅਫਸੋਸ ਦੀ ਗੱਲ ਹੈ ਕਿ ਇਸ ਬਜਟ ਵਿਚ ਕਿਤੇ ਵੀ ਇਹ ਗੱਲ ਚੰਗੀ ਤਰ੍ਹਾਂ ਨਹੀਂ ਆਈ ਕਿ ਕਿਹੜੇ ਪੈਸੇ ਕਿਥੇ ਖਰਚਣੇ ਹਨ ਅਤੇ ਕਿਹੜੇ ਪੈਸੇ ਕਿਥੋਂ ਆਉਣੇ ਹਨ। ਬਜਟ ਸਪੀਚ ਸੁਣ ਕੇ ਮੈਂ ਆਪਣੇ ਹਲਕੇ ਵਿਚ ਗਿਆ। ਉਥੇ ਇਕ ਦੋਸਤ ਦੇ ਘਰ ਉਸਦਾ ਬੱਚਾ ਮੈਨੂੰ ਕਹਿਣ ਲਗਾ ਕਿ ਅੰਕਲ ਜੀ, ਇਹ ਜਿਹੜੇ ਐਨਕਾਂ ਵਾਲੇ ਸਰਦਾਰ ਜੀ ਭਾਸ਼ਣ ਪੜ੍ਹ ਰਹੇ ਸਨ, ਕੀ ਉਹ ਕੋਈ ਕਿਤਾਬ ਪੜ੍ਹ ਰਹੇ ਸਨ ਜਾਂ ਬਜਟ ਪੜ੍ਹ ਰਹੇ ਸਨ ਕਿਉਂਕਿ ਸਾਡੇ ਸਕੂਲ ਵਿਚ ਜਦੋਂ ਵੀ ਬਜਟ ਦੀ ਗੱਲ ਹੁੰਦੀ ਹੈ ਤਾਂ ਪੈਸਿਆਂ ਬਾਰੇ ਜ਼ਿਕਰ ਆਉਂਦਾ ਹੈ ਪਰ ਇਹ ਬਜਟ ਪੈਸਿਆਂ ਬਾਰੇ ਬਿਲਕੁਲ ਚੁੱਪ ਹੈ। ਇਹ ਅਸੀਂ ਦੂਜੀ ਤੀਜੀ ਦੀ ਕਿਤਾਬ ਵਿਚ ਪੜ੍ਹਦੇ ਸੀ ਕਿ ਬਜਟ ਕੀ ਹੁੰਦਾ ਹੈ ਪਰ ਇਹ ਬਜਟ ਇਕ ਧੋਖਾ ਹੈ, ਇਕ ਬਹੁਤ ਵੱਡਾ ਨੁਕਸਾਨ ਹੈ, ਪੰਜਾਬ ਦੀ ਜਨਤਾ ਨਾਲ ਬਹੁਤ ਵੱਡਾ ਵਿਸ਼ਵਾਸਘਾਤ ਇਸ ਬਜਟ ਵਿਚ ਕੀਤਾ ਗਿਆ ਹੈ। ਪੈਟਰੋਲ ਤੇ ਇਕ ਰੁਪਿਆ ਪ੍ਰਤੀ ਲਿਟਰ ਵਧਾਕੇ ਹਰ ਨਾਗਰਿਕ ਦੀ, ਹਰ ਵਿਅਕਤੀ ਦੀ ਦੁਖਦੀ ਰਗ ਨੂੰ ਛੇੜਿਆ ਗਿਆ ਹੈ ਕਿਉਂਕਿ ਜਿਸ ਨੇ ਨਹੀਂ ਵੀ ਕਮਾਉਣਾ, ਉਸ ਨੇ ਵੀ ਸਕੂਟਰ ਚਲਾਉਣਾ ਹੈ। ਆਪਣੇ ਬਾਪ ਤੋਂ ਪੈਸੇ ਮੰਗਕੇ ਵੀ ਉਸ ਨੇ ਸਕੂਟਰ ਚਲਾਉਣਾ ਹੈ। ਇਸ ਸੈੱਸ ਨਾਲ ਇਕ ਰੁਪਿਆ ਲੀਟਰ ਤੇਲ ਮਹਿੰਗਾ ਪੈਂਦਾ ਹੈ, ਜਿਸ ਦਾ ਹਰ ਵਰਗ ਨੂੰ ਅਫਸੋਸ ਹੈ।.....(ਵਿਘਨ) ਰਮੇਸ਼ ਜੀ, ਮੈਂ ਤੁਹਾਨੂੰ ਪਹਿਲਾਂ ਵੀ ਬੇਨਤੀ ਕੀਤੀ ਸੀ...(ਵਿਘਨ) ਜਦੋਂ ਵੀ ਮੈਂ ਬੋਲਦਾ ਹਾਂ, ਉਦੋਂ ਤੁਸੀਂ ਜ਼ਰੂਰ ਬੋਲਦੇ ਹੋ। ਸਪੀਕਰ ਸਾਹਿਬ, ਇਸ ਬਜਟ ਵਿਚ ਇਕ ਗੱਲ ਜ਼ਰੂਰ ਸ਼ਲਾਘਾਯੋਗ ਹੈ, ਜਿਸ ਦੀ ਹਰ ਬੰਦੇ ਨੇ ਪਰੇਜ਼ ਕੀਤੀ ਹੈ। ਉਹ ਇਹ

[ਸ੍ਰੀ ਅਵਿਨਾਸ਼ ਰਾਏ ਖੰਨਾ]

ਹੈ ਕਿ ਸਰਕਾਰ ਨੇ ਮੰਤਰੀਆਂ ਦਾ ਖਰਚ ਘਟਾਇਆ ਹੈ। ਉਨ੍ਹਾਂ ਦੀਆਂ ਕਾਰਾਂ ਘਟਾਈਆਂ ਹਨ, ਉਨ੍ਹਾਂ ਦਾ ਖਰਚਾ ਘਟਾਇਆ ਹੈ। ਇਸ ਸਰਕਾਰ ਨੇ ਇਹ ਗੱਲ ਜ਼ਰੂਰ ਵਧੀਆ ਕੀਤੀ ਹੈ (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਲੇਕਿਨ ਨਾਲ ਹੀ ਇਕ ਬਹੁਤ ਵੱਡਾ ਫੈਸਲਾ ਕੀਤਾ ਹੈ ਜੋ ਕਿ ਸ਼ਲਾਘਾਯੋਗ ਨਹੀਂ ਹੈ। ਇਸ ਫੈਸਲੇ ਵਿਚ ਜੋ ਟ੍ਰਾਂਸਪੋਰਟ ਦਾ ਮਹਿਕਮਾ ਹੈ, ਉਸ ਨੂੰ ਪ੍ਰਾਈਵੇਟਾਈਜ਼ ਕਰਨ ਦੀ ਗੱਲ ਕੀਤੀ ਗਈ ਹੈ। ਇਸ ਦਾ ਕਾਰਨ ਖਰਚੇ ਦਾ ਜ਼ਿਆਦਾ ਹੋਣਾ ਦੱਸਿਆ ਗਿਆ ਹੈ ਲੇਕਿਨ ਇਹ ਖਰਚਾ ਜ਼ਿਆਦਾ ਕਿਉਂ ਹੈ, ਇਸ ਦੇ ਬਾਰੇ ਬਜਟ ਬਿਲਕੁਲ ਚੁੱਪ ਹੈ। ਇਸ ਦੇ ਕਾਰਨ ਲੱਭਣ ਦੀ ਕੋਸ਼ਿਸ਼ ਕਰਨੀ ਚਾਹੀਦੀ ਸੀ। ਜਿਸ ਸਰਕਾਰ ਕੋਲ ਐਨੇ ਕੁਆਲੀਫਾਈਡ ਕਰਮਚਾਰੀ ਹੋਣ, ਉਹ ਘਾਟੇ ਵਿਚ ਨਹੀਂ ਚੱਲ ਸਕਦੀ। ਪ੍ਰਾਈਵੇਟ ਟ੍ਰਾਂਸਪੋਰਟਰ ਅੱਜ ਇਕ ਬੱਸ ਖਰੀਦਦਾ ਹੈ। ਅਗਲੇ ਸਾਲ ਉਸ ਦੀਆਂ ਦੋ ਬੱਸਾਂ ਹੁੰਦੀਆਂ ਹਨ ਅਤੇ ਉਸ ਤੋਂ ਅਗਲੇ ਸਾਲ ਤਿੰਨ ਬੱਸਾਂ। ਜੇ ਉਹ ਕਮਾਈ ਕਰ ਸਕਦੇ ਹਨ ਤਾਂ ਸਰਕਾਰੀ ਟ੍ਰਾਂਸਪੋਰਟ ਕਿਉਂ ਨਹੀਂ। ਨਿੱਜੀਕਰਨ ਕਰਨਾ ਇਸ ਦਾ ਹੱਲ ਨਹੀਂ ਹੈ। ਅਜਿਹਾ ਫੈਸਲਾ ਕਰਕੇ ਸਰਕਾਰ ਨੇ ਮੁਲਾਜ਼ਮਾਂ ਨਾਲ ਧੱਕਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਦੀ ਬਜਾਏ ਇਸ ਦਾ ਕਾਰਨ ਲੱਭੋ ਕਿ ਸਾਡੀ ਟ੍ਰਾਂਸਪੋਰਟ ਘਾਟੇ ਵਿਚ ਕਿਉਂ ਜਾਂਦੀ ਹੈ।

ਦਿਹਾਤੀ ਵਿਕਾਸ ਬਾਰੇ ਇਸ ਬਜਟ ਵਿਚ ਜ਼ਿਕਰ ਕੀਤਾ ਗਿਆ ਹੈ। ਇਹ ਬਹੁਤ ਵੱਡੀ ਗੱਲ ਕੀਤੀ ਗਈ ਹੈ ਕਿ ਅਸੀਂ ਗਲੀਆਂ ਨਾਲੀਆਂ ਪਿੰਡਾਂ ਵਿਚ ਬਣਾਵਾਂਗੇ ਅਤੇ ਪੰਜਾਬ ਦੇ ਦਿਹਾਤੀ ਖੇਤਰ ਨੂੰ ਇਕ ਐਸੀ ਨੁਹਾਰ ਦੇਵਾਂਗੇ ਕਿ ਹਰ ਪਿੰਡ ਇਕ ਸ਼ਹਿਰ ਵਾਂਗ ਲੱਗੇ ਲੇਕਿਨ ਇਸ ਦੇ ਵਾਸਤੇ ਪੈਸਾ ਕਿਥੋਂ ਆਵੇਗਾ, ਇਸ ਦੇ ਬਾਰੇ ਬਜਟ ਚੁੱਪ ਹੈ। ਅਜਿਹਾ ਕਰਕੇ ਪੇਂਡੂ ਲੋਕਾਂ ਨਾਲ ਬਹੁਤ ਵੱਡਾ ਧੋਖਾ ਕੀਤਾ ਗਿਆ ਹੈ। ਇਨ੍ਹਾਂ ਨੂੰ ਇਹ ਬਿਲਕੁਲ ਨਹੀਂ ਪਤਾ ਕਿ ਪੈਸੇ ਕਿਥੋਂ ਆਉਣਗੇ। ਇਥੇ ਬਹਿਸ ਕਰਦੇ ਹੋਏ ਇਹ ਵੀ ਕਿਹਾ ਗਿਆ ਕਿ ਅਸੀਂ ਬਿਜਲੀ ਚੋਰੀ ਨੂੰ ਰੋਕਾਂਗੇ। ਬਿਜਲੀ ਚੋਰੀ ਫੜੇ ਜਾਣ ਤੋਂ ਬਿਨਾ ਨੋਟਿਸ ਕੁਨੈਕਸ਼ਨ ਕੱਟ ਦਿੱਤਾ ਜਾਵੇਗਾ ਅਤੇ ਫਿਰ ਪੈਸੇ ਜਮ੍ਹਾਂ ਹੋਣ ਤੋਂ ਬਾਦ ਹੀ ਕੁਨੈਕਸ਼ਨ ਦਿੱਤਾ ਜਾਵੇਗਾ, ਨਹੀਂ ਤਾਂ ਨਹੀਂ ਦਿੱਤਾ ਜਾਵੇਗਾ। ਇਸ ਸਬੰਧ ਵਿਚ ਮੇਰਾ ਇਕ ਸੁਝਾਅ ਹੈ ਕਿ ਜਦੋਂ ਵੀ ਸਰਕਾਰ ਦਾ ਕੋਈ ਬੰਦਾ ਰੇਡ ਕਰਨ ਜਾਵੇ ਤਾਂ ਉਸ ਦੇ ਨਾਲ ਉਸ ਇਲਾਕੇ ਦਾ ਕੋਈ ਨੁਮਾਇੰਦਾ ਜ਼ਰੂਰ ਹੋਵੇ। ਜੇ ਉਹ ਸ਼ਹਿਰ ਵਿਚ ਰੇਡ ਕਰੇ ਤਾਂ ਸਬੰਧਿਤ ਮੁਹੱਲੇ ਦਾ ਐਮ.ਸੀ. ਨਾਲ ਹੋਵੇ ਅਤੇ ਜੇ ਉਹ ਪਿੰਡ ਵਿਚ ਕਰੇ ਤਾਂ ਪਿੰਡ ਦਾ ਪੰਚ, ਸਰਪੰਚ ਜਾਂ ਨੰਬਰਦਾਰ ਜ਼ਰੂਰ ਨਾਲ ਹੋਣਾ ਚਾਹੀਦਾ ਹੈ ਕਿਉਂਕਿ ਸਰਕਾਰ ਨੂੰ ਖੁਸ਼ ਕਰਨ ਵਾਸਤੇ ਉਸ ਦੇ ਮੁਲਾਜ਼ਮ ਕਈ ਵਾਰ ਲੋਕਾਂ ਨਾਲ ਧੱਕਾ ਵੀ ਕਰ ਜਾਂਦੇ ਹਨ। (ਵਿਘਨ)...ਇਨ੍ਹਾਂ ਦਾ ਤਾਂ ਉਹ ਹਾਲ ਹੈ ਕਿ ਇਕ ਵਾਰ ਇਕ ਆਦਮੀ ਕਿਸੇ ਸੱਜਣ ਕੋਲੋਂ ਮੰਗਣ ਗਿਆ। ਉਸ ਨੇ ਅੱਗੋਂ ਉਸ ਨੂੰ ਇੱਕ ਲੱਖ ਰੁਪਏ ਦਾ ਚੈੱਕ ਭਰ ਕੇ ਦੇ ਦਿੱਤਾ। ਉਸ ਮੰਗਣ ਵਾਲੇ ਨੇ ਵੇਖਿਆ ਕਿ ਚੈੱਕ ਤੇ ਸਾਈਨ ਤਾਂ ਹੈ ਹੀ ਨਹੀਂ ਸਨ। ਜਦੋਂ ਉਸ ਨੇ ਸਾਈਨ ਕਰਨ ਵਾਸਤੇ ਆਖਿਆ ਤਾਂ ਉਸ ਨੇ ਅੱਗੋਂ ਕਿਹਾ ਕਿ ਮੈਨੂੰ ਤਾਂ ਗੁਪਤ ਦਾਨ ਕਰਨ ਦੀ ਆਦਤ ਹੈ।

ਅੰਤ ਵਿਚ ਮੈਂ ਬੇਨਤੀ ਕਰਾਂਗਾ ਕਿ ਜੋ ਵੀ ਆਪੋਜ਼ੀਸ਼ਨ ਵੱਲੋਂ ਸੁਝਾਓ ਆਏ ਹਨ, ਵਿੱਤ ਮੰਤਰੀ ਜੀ ਉਨ੍ਹਾਂ ਨੂੰ ਮੱਦੇ-ਨਜ਼ਰ ਰੱਖਕੇ ਆਪਣੇ ਬਜਟ ਨੂੰ ਅੰਤਿਮ ਰੂਪ ਦੇਣ। ਬਹੁਤ-ਬਹਤ ਧੰਨਵਾਦ।

**ਵਿੱਤ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ (ਸਰਦਾਰ ਲਾਲ ਸਿੰਘ)** : ਸਤਿਕਾਰਯੋਗ ਸਪੀਕਰ ਸਾਹਿਬ, ਸਾਲ 2002-2003 ਦਾ ਜਿਹੜਾ ਬਜਟ ਮੈਂ 19 ਜੂਨ ਨੂੰ ਇਸ ਮਹਾਨ ਸਦਨ ਦੇ ਸਤਿਕਾਰਯੋਗ ਮੈਂਬਰਾਂ ਦੇ ਸਾਹਮਣੇ ਰੱਖਿਆ ਸੀ, ਉਸ ਬਜਟ ਤੇ ਬੜੀ ਹੀ ਭਰਪੂਰ ਬਹਿਸ ਉਨ੍ਹਾਂ ਵੱਲੋਂ ਕੀਤੀ ਗਈ ਹੈ। ਇਸ ਬਹਿਸ ਦੌਰਾਨ ਬਹੁਤ ਸਾਰੇ ਸਤਿਕਾਰਯੋਗ ਮੈਂਬਰਾਂ ਨੇ ਇਸ ਬਜਟ ਦੀ ਸ਼ਲਾਘਾ ਕੀਤੀ, ਕਈਆਂ ਨੇ ਇਸ ਦੀ ਨੁਕਤਾਚੀਨੀ ਵੀ ਕੀਤੀ ਅਤੇ ਇਸ ਦੌਰਾਨ ਬਹੁਤ ਸਾਰੇ ਸੁਝਾਅ ਵੀ ਆਏ। ਜਿਹੜੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਇਸਦੀ ਸ਼ਲਾਘਾ ਕੀਤੀ, ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਔਰ ਜਿਹੜੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਇਸ ਦੀ ਨੁਕਤਾਚੀਨੀ ਕੀਤੀ ਅਤੇ ਆਪਣੇ ਸੁਝਾਅ ਦਿੱਤੇ, ਉਨ੍ਹਾਂ ਨੂੰ ਮੈਂ ਜੀ ਆਇਆਂ ਨੂੰ ਆਖਦਾ ਹਾਂ ਅਤੇ ਉਨ੍ਹਾਂ ਦਾ ਵੈਲਕਮ ਕਰਦਾ ਹਾਂ। ਸਤਿਕਾਰਯੋਗ ਸਪੀਕਰ ਸਾਹਿਬ, ਬਜਟ ਬਣਾਉਣਾ ਔਰ ਉਸ ਨੂੰ ਇਸ ਸਦਨ ਵਿਚ ਪੇਸ਼ ਕਰਨਾ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਸਟੇਟ ਦੀ ਮਾਲੀ ਹਾਲਤ ਕੀ ਹੈ, ਫਾਈਨਾਂਸ਼ੀਅਲ ਪੁਜ਼ੀਸ਼ਨ ਕੀ ਹੈ ਔਰ ਇਸ ਫਾਈਨਾਂਸ਼ੀਅਲ ਪੁਜ਼ੀਸ਼ਨ ਬਾਰੇ ਮੈਂ ਮਾਰਚ ਦੇ ਪਿਛਲੇ ਸੈਸ਼ਨ ਦੌਰਾਨ ਇਕ ਵਾਈਟ ਪੇਪਰ ਜਾਰੀ ਕਰਕੇ ਸਤਿਕਾਰਯੋਗ ਮੈਂਬਰ ਸਾਹਿਬਾਨ

ਨੂੰ ਔਰ ਉਨ੍ਹਾਂ ਦੇ ਜ਼ਰੀਏ ਸਾਰੇ ਪੰਜਾਬ ਦੇ ਲੋਕਾਂ ਨੂੰ ਜਾਣੂ ਕਰਵਾਇਆ ਸੀ। ਉਸ ਵਾਈਟ ਪੇਪਰ ਦੀਆਂ ਕੁਝ ਮੋਟੀਆਂ-ਮੋਟੀਆਂ ਗੱਲਾਂ ਨੂੰ ਯਾਦ ਕਰਾਉਣਾ ਅਤੇ ਉਸ ਮਾਲੀ ਤਸਵੀਰ ਦੀ ਇਕ ਥੋੜ੍ਹੀ ਜਿਹੀ ਝਲਕ ਵਿਖਾਉਣੀ ਅੱਜ ਬਹੁਤ ਜ਼ਰੂਰੀ ਹੈ, ਜਿਸ ਦੇ ਨਾਲ ਪੰਜਾਬ ਦੀ ਇਕਾਨਮੀ ਦਾ ਭੱਠਾ ਬੈਠਿਆ। ਉਸ ਦਾ ਜ਼ਿਕਰ ਏਥੇ ਮੇਰੇ ਤੋਂ ਪਹਿਲਾਂ ਮੇਰੇ ਸਾਥਿਆਂ ਨੇ, ਭੂੰਦੜ ਸਾਹਿਬ ਨੇ ਵੀ ਕੀਤਾ ਔਰ ਡੈਫੀਸਿਟ ਦੀ ਗੱਲ ਕੀਤੀ। ਇਹ ਕਹਿੰਦੇ ਸੀ ਕਿ ਇਹ ਪੁਰਾਣਾ 1992 ਤੋਂ ਚਲਦਾ ਆ ਰਿਹਾ ਹੈ, 420 ਕਰੋੜ ਰੁਪਏ ਦੇ ਡੈਫੀਸਿਟ ਦੀ ਗੱਲ ਕੀਤੀ। ਇਨ੍ਹਾਂ ਨੇ ਠੀਕ ਕਿਹਾ ਔਰ 1996-97 ਵਿੱਚ ਜਦੋਂ ਇਨ੍ਹਾਂ ਦੀ ਸਰਕਾਰ ਆਈ, ਉਸ ਵੇਲੇ ਇਨ੍ਹਾਂ ਨੇ 1357 ਕਰੋੜ ਰੁਪਏ ਡੈਫੀਸਿਟ ਦਾ ਜ਼ਿਕਰ ਕੀਤਾ ਹੈ। ਭੂੰਦੜ ਸਾਹਿਬ, ਜਿਹੜਾ ਉਹ ਘਾਟਾ ਸੀ, ਉਹ ਹੁਣ 3842 ਕਰੋੜ ਰੁਪਏ ਤੇ ਪਹੁੰਚ ਗਿਆ ਪਰ ਤੁਹਾਨੂੰ ਇਸ ਗੱਲ ਦਾ ਗਿਆਨ ਨਹੀਂ ਕਿ ਜਿਹੜਾ ਆਖਰੀ ਸਾਲ 2001-2002 ਸੀ, ਇਕੱਲੇ ਉਸ ਇਕ ਸਾਲ ਦਾ ਇਕ ਹਜ਼ਾਰ ਕਰੋੜ ਰੁਪਏ ਦਾ ਘਾਟਾ ਹੈ, ਤੁਸੀਂ 480 ਕਰੋੜ ਰੁਪਏ ਦੀ ਗੱਲ ਕਰਦੇ ਹੋ। ਇਸ ਤੋਂ ਇਲਾਵਾ ਕਰਜ਼ੇ ਦੀ ਇਥੇ ਗੱਲ ਆਈ। ਪੰਜਾਬ ਸਰਕਾਰ ਦੇ ਉਤੇ 1996-97 ਵਿੱਚ ਵਿਆਜ, ਗਰੰਟੀਆਂ ਅਤੇ ਅਸਲ ਕਰਜ਼ੇ ਜੋੜ ਲਈਏ ਤਾਂ ਕੁੱਲ ਕਰਜ਼ਾ 18,000 ਕਰੋੜ ਰੁਪਏ ਸੀ, ਅੱਜ ਉਹ ਵਧ ਕੇ, ਸਪੀਕਰ ਸਾਹਿਬ, 52,000 ਕਰੋੜ ਰੁਪਏ ਤੇ ਪਹੁੰਚ ਗਿਆ ਹੈ। ਜਿਹੜਾ ਅਸੀਂ ਉਸ ਕਰਜ਼ੇ ਤੇ ਵਿਆਜ ਦੇ ਰਹੇ ਹਾਂ, ਟੋਟਲ ਰੈਵੇਨਿਊ ਜਿਹੜਾ ਆ ਰਿਹਾ ਹੈ, ਉਸਦਾ 1/3 ਤੋਂ ਵੀ ਜ਼ਿਆਦਾ ਇਕੱਲਾ ਵਿਆਜ ਦੇ ਵਿੱਚ ਜਾ ਰਿਹਾ ਹੈ। 31 ਮਾਰਚ ਨੂੰ ਜਦੋਂ ਸਾਡੀ ਸਰਕਾਰ ਆਈ, ਇਥੇ ਸਾਡੇ ਸਾਬਕਾ ਖਜ਼ਾਨਾ ਮੰਤਰੀ ਸਾਡੇ ਕੋਲ ਬੈਠੇ ਹਨ, ਤਾਂ ਇਕ ਹਜ਼ਾਰ ਕਰੋੜ ਰੁਪਏ ਦਾ ਓਵਰ ਡਰਾਫਟ ਸੀ। ਇਸ ਗੱਲ ਤੋਂ ਤੁਸੀਂ ਅੰਦਾਜ਼ਾ ਲਗਾਓ ਕਿ ਫਾਇਨੇਂਸਿਜ਼ ਦੀ ਕਿੰਨੀ ਮਾੜੀ ਹਾਲਤ ਸੀ। ਸਾਡਾ ਪਬਲਿਕ ਸੈਕਟਰ ਦਾ ਅਦਾਰਾ ਹੈ। ਪਬਲਿਕ ਸੈਕਟਰ ਵੱਲ 3370 ਕਰੋੜ ਰੁਪਏ ਦੀ ਇਕਵਿਟੀ ਕੀਤੀ ਹੋਈ ਹੈ ਔਰ ਜੇ ਉਸ ਵਿੱਚ ਕਰਜ਼ਾ ਜੋੜ ਲਈਏ ਤਾਂ ਇਹ ਟੋਟਲ ਮਿਲਾ ਕੇ 8500 ਕਰੋੜ ਰੁਪਏ ਬਣਦਾ ਹੈ। ਅੱਜ ਤੱਕ ਇਨ੍ਹਾਂ ਪਬਲਿਕ ਸੈਕਟਰਾਂ ਤੋਂ ਸਿਰਫ 8 ਕਰੋੜ ਰੁਪਏ ਸਾਨੂੰ ਪ੍ਰਾਪਤ ਹੋਏ ਹਨ। ਸਪੀਕਰ ਸਾਹਿਬ, ਸਰਕਾਰ ਦੀ ਹਾਲਤ ਇਹ ਹੈ ਕਿ ਜਿਹੜੇ ਚਾਰ ਕਮਿਟਿਡ ਖਰਚੇ ਹਨ, ਤਨਖਾਹਾਂ, ਪੈਨਸ਼ਨਾਂ ਵਿਆਜ ਅਤੇ ਵਿਦਿਅਕ ਅਦਾਰੇ, ਜਿਨ੍ਹਾਂ ਨੂੰ ਅਸੀਂ ਗਰਾਂਟ ਇਨ ਏਡ ਦਿੰਦੇ ਹਾਂ, ਇਹ ਅਜਿਹੇ ਖਰਚੇ ਹਨ, ਜਿਨ੍ਹਾਂ ਨੂੰ ਅਸੀਂ ਅਵਾਇਡ ਹੀ ਨਹੀਂ ਕਰ ਸਕਦੇ, ਜਿਨ੍ਹਾਂ ਨੂੰ ਰੋਕਿਆ ਹੀ ਨਹੀਂ ਜਾ ਸਕਦਾ, ਜੇ ਅੱਜ ਇਨ੍ਹਾਂ ਚਾਰ ਕਮਿਟਿਡ ਖਰਚਿਆਂ ਦਾ ਹਿਸਾਬ-ਕਿਤਾਬ ਲਾਈਏ ਤਾਂ ਸਾਡੀ ਆਮਦਨ 100 ਰੁਪਏ ਅਤੇ ਖਰਚਾ 127 ਰੁਪਏ ਹੈ ਔਰ ਇਨ੍ਹਾਂ ਖਰਚਿਆਂ ਨੂੰ ਪੂਰਾ ਕਰਨ ਵਾਸਤੇ, ਸਪੀਕਰ ਸਾਹਿਬ, 27 ਰੁਪਏ ਸਾਨੂੰ ਬਾਹਰੋਂ ਲੈਣੇ ਪੈਂਦੇ ਹਨ। ਇਸ ਗੱਲ ਤੋਂ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਸਰਕਾਰ ਕਿੱਥੋਂ ਸਕੂਲ ਬਣਾਵੇ, ਕਿੱਥੋਂ ਇੰਡਸਟਰੀ ਬਣਾਏਗੀ। ਜੇ ਸੜਕਾਂ ਬਣਾਏਗੀ ਤਾਂ ਕਿਵੇਂ ਬਣਾਏਗੀ। ਇਹ ਕੰਮ ਕਿਵੇਂ ਚਲੇਗਾ। ਮੈਂ ਤੁਹਾਡੇ ਧਿਆਨ ਵਿੱਚ ਇਹ ਗੱਲਾਂ ਲਿਆਉਣਾ ਚਾਹੁੰਦਾ ਹਾਂ। ਇਸੇ ਤਰ੍ਹਾਂ ਏਥੇ ਇਕਨਾਮਿਕ ਗ੍ਰੋਥ ਦੀ ਗੱਲ ਕੀਤੀ ਗਈ ਹੈ। ਭੈਣ ਜੀ ਨੇ ਠੀਕ ਦੱਸਿਆ ਸੀ ਕਿ ਨੈਸ਼ਨਲ ਪੱਧਰ ਤੇ ਐਵਰੇਜ ਇਕਾਨਮੀ ਦੀ ਗ੍ਰੋਥ ਜਿਸ ਵਿੱਚ ਉੜੀਸਾ ਵੀ ਸ਼ਾਮਲ ਹੈ, ਬਿਹਾਰ ਔਰ ਰਾਜਸਥਾਨ ਵੀ ਸ਼ਾਮਲ ਹੈ, 6% ਹੈ ਔਰ ਪੰਜਾਬ ਜਿਹੜਾ ਕਿ ਕਦੇ ਇਕ ਨੰਬਰ ਦਾ ਸੂਬਾ ਸੀ, ਉਸਦੀ ਗ੍ਰੋਥ ਸਿਰਫ 4% ਹੈ। ਸਾਡੀ ਪੰਜਾਬ ਦੀ ਇਕਾਨਮੀ, ਸਪੀਕਰ ਸਾਹਿਬ, ਖੇਤੀਬਾੜੀ ਤੇ ਨਿਰਭਰ ਕਰਦੀ ਹੈ ਔਰ ਖੇਤੀਬਾੜੀ ਦੀ ਜਿਹੜੀ ਗ੍ਰੋਥ ਹੈ, ਉਹ ਬਿਲਕੁਲ ਖੜੋਤ ਤੇ ਆ ਗਈ ਹੈ ਔਰ ਉਸਦੀ ਗ੍ਰੋਥ 2.8% ਹੈ। ਸਾਡੀ ਇਕਾਨਮੀ ਦੀ ਅੱਜ ਇਹ ਹਾਲਤ ਹੈ ਕਿ ਜੀ.ਐਨ.ਡੀ.ਪੀ. ਜਿਹੜਾ ਹੈ, ਜਿਸ ਨੂੰ ਘਰੇਲੂ ਉਤਪਾਦਨ ਕਹਿੰਦੇ ਹਨ, ਹਿੰਦੁਸਤਾਨ ਦੀਆਂ 15 ਸਟੇਟਾਂ ਦਾ ਜੇਕਰ ਆਪਾਂ ਹਿਸਾਬ-ਕਿਤਾਬ ਲਾਈਏ ਤਾਂ ਉਨ੍ਹਾਂ ਸਟੇਟਾਂ ਵਿੱਚੋਂ ਸਾਡੀ ਸਟੇਟ ਦੀ ਪੁਜ਼ੀਸ਼ਨ 11ਵੇਂ ਨੰ: ਤੇ ਹੈ। ਕੇਵਲ 4 ਸਟੇਟਾਂ ਸਾਡੇ ਤੋਂ ਪਿੱਛੇ ਹਨ, ਉਹ ਹਨ ਯੂ.ਪੀ., ਵੈਸਟ ਬੰਗਾਲ, ਰਾਜਸਥਾਨ ਅਤੇ ਉੜੀਸਾ। ਤੁਸੀਂ ਹੈਰਾਨ ਹੋਵੇਗੇ ਕਿ ਜਿਹੜਾ ਬਿਹਾਰ 10 ਨੰਬਰ ਤੇ ਹੁੰਦਾ ਸੀ ਅੱਜ ਉਹ 4 ਨੰਬਰ ਤੇ ਹੈ। ਸਾਡੀ ਇਹ ਪੁਜ਼ੀਸ਼ਨ ਇਨ੍ਹਾਂ ਨੇ ਲਿਆਂਦੀ ਹੈ। ਪਰ ਕੈਪਿਟਾ ਇਨਕਮ ਦਾ ਜਿਹੜਾ ਜ਼ਿਕਰ ਕੀਤਾ ਹੈ, ਇਸ ਵਿਚ ਸਾਡਾ ਸੂਬਾ ਪਹਿਲਾਂ ਇਕ ਨੰਬਰ ਤੇ ਹੁੰਦਾ ਸੀ, ਅੱਜ ਉਹ ਤੀਜੇ ਨੰਬਰ ਤੇ ਆ ਗਿਆ ਹੈ। ਤੁਸੀਂ ਸਵਾਲ ਕਰੋਗੇ ਕਿ ਇਨ੍ਹਾਂ ਹਾਲਾਤ ਵਿੱਚ ਇਹ ਸਕਰਾਰ ਕਿਵੇਂ ਚਲਦੀ ਰਹੀ। ਇਹ ਗੱਡੀ ਕਿਸ ਤਰ੍ਹਾਂ ਚਲਦੀ ਰਹੀ। ਇਸ ਦਾ ਜ਼ਿਕਰ ਵੀ ਮੈਂ ਤੁਹਾਨੂੰ ਕਰਾਂਗਾ। ਸਪੀਕਰ ਸਾਹਿਬ, ਓਵਰ ਡਰਾਫਟ ਨੂੰ ਕਵਰ ਕਰਨ ਵਾਸਤੇ 2400 ਕਰੋੜ ਰੁਪਏ ਸੀ.ਸੀ. ਲਿਮਟ ਜੋ ਆਰ.ਬੀ.ਆਈ. ਤੋਂ ਲੈਂਦੇ ਹਾਂ, ਜਿਹੜੀ ਫੂਡ ਕਰੈਡਿਟ ਵਾਸਤੇ ਹੁੰਦੀ ਹੈ,

[ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ]

ਉਸ ਨਾਲ ਅਸੀਂ ਝੋਨਾ ਅਤੇ ਕਣਕ ਖਰੀਦਦੇ ਹਾਂ। ਉਸ ਦਾ 2400 ਕਰੋੜ ਦਾ ਰੁਪਿਆ ਇਨ੍ਹਾਂ ਨੇ ਅਜੇ ਤੱਕ ਨਹੀਂ ਮੋੜਿਆ। ਇਨ੍ਹਾਂ ਨੇ ਉਸ ਪੈਸੇ ਨੂੰ ਡਾਈਵਰਟ ਕਰਕੇ ਕਿਤੇ ਹੋਰ ਲਗਾਇਆ ਜਿਸ ਕਰਕੇ ਹੁਣ ਸਾਨੂੰ ਕੋਈ ਮੂੰਹ ਲਾਉਣ ਨੂੰ ਤਿਆਰ ਨਹੀਂ ਹੈ। ਉਸ ਪੈਸੇ ਨੂੰ ਇਨ੍ਹਾਂ ਨੇ ਮਿਸਯੂਜ਼ ਕੀਤਾ ਹੈ। ਉਸ ਨੂੰ ਇਨ੍ਹਾਂ ਨੇ ਓਵਰ ਡਰਾਫਟ ਨੂੰ ਕਵਰ ਕਰਨ ਵਾਸਤੇ, ਤਨਖਾਹ ਦੇਣ ਵਾਸਤੇ ਇਸਤੇਮਾਲ ਕੀਤਾ। ਇਸੇ ਤਰ੍ਹਾਂ ਨਬਾਰਡ ਕੋਲੋਂ ਇਨ੍ਹਾਂ ਨੇ 315 ਕਰੋੜ ਰੁਪਿਆ ਸਪੈਸ਼ਲ ਲੋਨ ਦੇ ਤੌਰ ਤੇ ਲਿਆ ਅਤੇ ਉਸ ਨੂੰ ਆਪਣੇ ਓਵਰ-ਡਰਾਫਟ ਨੂੰ ਕਵਰ ਕਰਨ ਵਾਸਤੇ ਵਰਤਿਆ। ਭਾਵ ਜਿਸ ਮਕਸਦ ਵਾਸਤੇ ਉਹ ਪੈਸਾ ਲਿਆ ਸੀ, ਉਸ ਨੂੰ ਉਥੇ ਨਹੀਂ ਲਗਾਇਆ। ਇਸੇ ਤਰ੍ਹਾਂ ਸਪੀਕਰ ਸਾਹਿਬ, ਪਬਲਿਕ ਅੰਡਰਟੇਕਿੰਗਜ਼ ਕੋਲੋਂ ਅਤੇ ਬੋਰਡਾਂ ਕੋਲੋਂ ਇਨ੍ਹਾਂ ਨੇ 115 ਕਰੋੜ ਰੁਪਿਆ ਲਿਆ। ਉਸ ਪੈਸੇ ਨੂੰ ਵੀ ਇਨ੍ਹਾਂ ਨੇ ਆਪਣੇ ਓਵਰ-ਡਰਾਫਟ ਨੂੰ ਕਵਰ ਕਰਨ ਵਾਸਤੇ ਵਰਤਿਆ। ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਹੜੀਆਂ ਗੌਰਮਿੰਟ ਆਫ ਇੰਡੀਆ ਦੀਆਂ ਸਪੌਂਸਰਡ ਸਕੀਮਾਂ ਹਨ, ਜਿਹੜੀਆਂ ਵੱਖ-ਵੱਖ ਡਿਪਾਰਟਮੈਂਟਾਂ ਵਾਸਤੇ ਹੁੰਦੀਆਂ ਹਨ, ਉਨ੍ਹਾਂ ਸਕੀਮਾਂ ਦਾ ਪੈਸਾ ਸੀ ਉਥੇ ਨਹੀਂ ਲੱਗਿਆ ਸਗੋਂ ਹੋਰ ਪਾਸੇ ਡਾਈਵਰਟ ਕਰਕੇ ਵਰਤਿਆ ਗਿਆ ਅਤੇ ਓਵਰ-ਡਰਾਫਟ ਨੂੰ ਕਵਰ ਕੀਤਾ ਗਿਆ। ਮਿਸਾਲ ਦੇ ਤੌਰ ਤੇ ਸਰਬ ਸਿੱਖਿਆ ਅਭਿਆਨ ਸਕੀਮ ਵਾਸਤੇ 66 ਕਰੋੜ ਇਨ੍ਹਾਂ ਵੇਲੇ ਆਇਆ ਸੀ, ਪਰ ਇਨ੍ਹਾਂ ਨੇ ਉਹ ਅੱਗੇ ਨਹੀਂ ਦਿੱਤਾ। ਸਪੀਕਰ ਸਾਹਿਬ, ਅਸੀਂ ਹੁਣ ਆਕੇ, ਇਥੇ ਸਿੱਖਿਆ ਮੰਤਰੀ ਜੀ ਬੈਠੇ ਹਨ, ਉਹ ਰਿਲੀਜ਼ ਕੀਤਾ ਹੈ। ਤੁਸੀਂ ਹੋਰ ਵੀ ਹੈਰਾਨ ਹੋਵੋਗੇ ਕਿ ਰਾਈਸ ਮਿਲਾਂ ਵਾਲਿਆਂ ਨੇ ਰਾਈਸ ਦੀ ਜਿਹੜੀ ਖਰੀਦ ਕੀਤੀ ਸੀ, ਉਸ ਦਾ 75% ਐਫ.ਸੀ.ਆਈ. ਕੋਲ ਜਮ੍ਹਾਂ ਕਰਾਉਣਾ ਪੈਂਦਾ ਹੈ, ਉਸ ਦੀ ਕੀਮਤ 209 ਕਰੋੜ ਰੁਪਿਆ ਬਣਦੀ ਹੈ, ਉਹ ਵੀ ਇਨ੍ਹਾਂ ਨੇ ਨਹੀਂ ਦਿੱਤਾ। ਸ਼ੈਲਰ ਮਾਲਕ ਵਿਚਾਰੇ ਤੜਫਦੇ ਫਿਰਦੇ ਹਨ। ਉਸ ਪੈਸੇ ਨੂੰ ਇਨ੍ਹਾਂ ਨੇ ਓਵਰ-ਡਰਾਫਟ ਕਵਰ ਕਰਨ ਵਾਸਤੇ ਵਰਤਿਆ। ਚਾਹੇ ਉਸ ਨੂੰ ਸੰਗਤ ਦਰਸ਼ਨ ਕਹਿ ਲਵੋ, ਜਾਂ ਕੁਝ ਹੋਰ, ਉਸ ਪੈਸੇ ਦਾ ਵੀ ਇਨ੍ਹਾਂ ਨੇ ਗਲਤ ਇਸਤੇਮਾਲ ਕੀਤਾ ਅਤੇ ਆਪਣੀ ਦਿਵਾਲੀ ਮਨਾਉਂਦੇ ਰਹੇ। ਉਹ 209 ਕਰੋੜ ਰੁਪਿਆ ਵੀ ਅਸੀਂ ਹੁਣ ਆ ਕੇ ਰਿਲੀਜ਼ ਕੀਤਾ ਹੈ ਕਿਉਂਕਿ ਸਾਨੂੰ ਉਨ੍ਹਾਂ ਦੀ ਚਿੰਤਾ ਹੈ ਅਤੇ ਸਾਨੂੰ ਪਤਾ ਹੈ ਕਿ ਪੈਡੀ ਦਾ ਸੀਜ਼ਨ ਆਉਣ ਵਾਲਾ ਹੈ ਅਤੇ ਉਹ ਸੀਜ਼ਨ ਇਸ ਤਰ੍ਹਾਂ ਚਲ ਨਹੀਂ ਸਕਣਾ। ਉਹ ਸ਼ੈਲਰਾਂ ਵਾਲਿਆਂ ਦੀ ਮਿਹਰਬਾਨੀ ਨਾਲ ਹੀ ਚਲਣਾ ਹੈ। ਸਪੀਕਰ ਸਾਹਿਬ, ਉਸ ਓਵਰ-ਡਰਾਫਟ ਨੂੰ ਕਵਰ ਕਰਨ ਵਾਸਤੇ ਇਨ੍ਹਾਂ ਨੇ ਸਰਕਾਰੀ ਰੈਸਟ-ਹਾਊਸ ਵੇਚੇ, ਸਰਕਾਰੀ ਜ਼ਮੀਨਾਂ ਵੇਚੀਆਂ, ਲੱਕੜ ਵੇਚੀ, ਦਰਖਤ ਵੇਚੇ ਅਤੇ ਵੱਡੀਆਂ ਵੱਡੀਆਂ ਪ੍ਰਾਪਰਟੀਆਂ ਵੇਚੀਆਂ ਅਤੇ ਉਨ੍ਹਾਂ ਪੈਸਿਆਂ ਨੂੰ ਆਪਣੇ ਓਵਰ-ਡਰਾਫਟ ਨੂੰ ਪੂਰਾ ਕਰਨ ਵਾਸਤੇ ਵਰਤਿਆ।

ਸਪੀਕਰ ਸਾਹਿਬ, ਮੇਰੇ ਹਿਸਾਬ ਨਾਲ ਤੁਸੀਂ ਇਸ ਸਦਨ ਦੇ ਸਭ ਤੋਂ ਸੀਨੀਅਰ ਮੈਂਬਰ ਹੋ ਅਤੇ ਸੱਤ ਵਾਰ ਇਸ ਸਦਨ ਵਿਚ ਜਿੱਤ ਕੇ ਐਮ.ਐਲ.ਏ. ਬਣਕੇ ਆਏ ਹੋ ਅਤੇ 9 ਵਾਰ ਤੁਸੀਂ ਇਸ ਮਹਾਨ ਸਦਨ ਵਿਚ ਬਜਟ ਪੇਸ਼ ਕੀਤਾ ਹੈ। ਤੁਹਾਡੇ ਇਤਨੇ ਲੰਮੇ ਸਮੇਂ ਵਿਚ ਕਦੇ ਵੀ ਅਜਿਹੀ ਘਟਨਾ ਨਹੀਂ ਵਾਪਰੀ ਹੋਣੀ ਜੋ ਮੈਂ ਇਥੇ ਰੱਖਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਆਪਣਾ ਖਰਚ ਚਲਾਉਣ ਵਾਸਤੇ, ਗੱਡੀ ਤੋਰਨ ਵਾਸਤੇ ਅਤੇ ਆਪਣੇ ਹਿਸਾਬ-ਕਿਤਾਬ ਨੂੰ ਦਰੁਸਤ ਰੱਖਣ ਵਾਸਤੇ ਬੈਂਕਾਂ ਤੋਂ 645 ਕਰੋੜ ਰੁਪਏ ਦਾ ਕਰਜ਼ਾ ਲਿਆ। ਬੈਂਕਾਂ ਵਾਲਿਆਂ ਨੂੰ ਇਨ੍ਹਾਂ ਤੇ ਭਰੋਸ਼ਾ ਨਹੀਂ ਸੀ। ਉਨ੍ਹਾਂ ਕਿਹਾ ਕਿ ਕੋਈ ਮਜ਼ਬੂਤ ਗਰੰਟੀ ਦਿਓ ਤਾਂ ਹੀ ਪੈਸਾ ਮਿਲੇਗਾ। ਸਪੀਕਰ ਸਾਹਿਬ, ਇਨ੍ਹਾਂ ਨੇ ਉਹ ਕਰਜ਼ਾ ਲੈਣ ਵਾਸਤੇ ਰੂਰਲ ਡਿਵੈਲਪਮੈਂਟ ਫੰਡ ਦੀ ਗਰੰਟੀ ਦਿੱਤੀ। ਸਪੀਕਰ ਸਾਹਿਬ, ਰੂਰਲ ਡਿਵੈਲਪਮੈਂਟ ਫੰਡ ਤੁਹਾਡੇ ਤੋਂ ਵੀ ਪਹਿਲਾਂ ਦੇ ਸਮੇਂ ਦਾ ਹੈ, ਜਿਸ ਨਾਲ ਪਿੰਡਾਂ ਦੀਆਂ ਗਲੀਆਂ-ਨਾਲੀਆਂ ਅਤੇ ਫਿਰਨੀਆਂ ਪੱਕੀਆਂ ਕੀਤੀਆਂ ਜਾਂਦੀਆਂ ਹਨ ਅਤੇ ਪਿੰਡਾਂ ਦੀ ਡਿਵੈਲਪਮੈਂਟ ਕੀਤੀ ਜਾਂਦੀ ਹੈ।...(ਵਿਘਨ)

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ...(ਵਿਘਨ)

**ਸ੍ਰੀ ਸਪੀਕਰ :** ਤੁਸੀਂ ਕਲੈਰੀਫਿਕੇਸ਼ਨ ਲੈਣੀ ਹੈ ਤਾਂ ਬਾਅਦ ਵਿਚ ਲੈ ਲੈਣਾ। ਮੈਂ ਤੁਹਾਨੂੰ ਅਲਾਓ ਕਰ ਦੇਵਾਂਗਾ।

**ਕੈਪਟਨ ਕੰਵਲਜੀਤ ਸਿੰਘ :** ** ** ** **

**Expunged as ordered by the Chair.

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। Please resume your seat.

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਰੂਲ ਪਰਮਿਟ ਕਰਦੇ ਹਨ ਪੁਆਇੰਟ ਆਫ ਆਰਡਰ ਰੇਜ਼ ਕਰਨ ਵਾਸਤੇ ...(ਵਿਘਨ)

**Mr. Speaker :** If it is clarification, it can be after the speech. (interruptions) It is no Point of Order. Interruption is not a Point of Order.

**ਵਿੱਤ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੇ ਕੋਈ ਕਲੈਰੀਫਿਕੇਸ਼ਨ ਲੈਣੀ ਹੈ ਤਾਂ ਬਾਅਦ ਵਿਚ ਲੈ ਲੈਣ। ਮੈਂ ਜਵਾਬ ਦੇ ਦੇਵਾਂਗਾ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਜੇਕਰ ਤੁਸੀਂ ਸਾਡੀ** ** ਹੈ ਤਾਂ ਤੁਹਾਡੀ ਮਰਜ਼ੀ।

**ਵਿੱਤ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਸੀ ਕਿ..

**ਸ਼੍ਰੀ ਸਪੀਕਰ :** ਜਿਹੜੇ ਇਹ ਲਫਜ਼** **ਇਨ੍ਹਾਂ ਨੇ ਕਹੇ ਹਨ, ਇਹ ਐਕਸਪੰਜ ਕਰ ਦਿਤੇ ਜਾਣ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਤੁਸੀਂ 9 ਵੇਰ ਇੱਥੇ ਵਿੱਤ ਮੰਤਰੀ ਦੇ ਤੌਰ ਤੇ ਬਜਟ ਪੇਸ਼ ਕੀਤਾ ਹੈ ਲੇਕਿਨ ਐਸੀ ਘਟਨਾ ਤੁਹਾਡੇ ਧਿਆਨ ਵਿੱਚ ਕਦੇ ਨਹੀਂ ਆਈ ਹੋਣੀ ਕਿ ਸਰਕਾਰ 5 ਸਾਲਾਂ ਵਿੱਚ ਆਉਣ ਵਾਲੇ ਰੈਵੇਨਿਊ ਦੀ ਗਰਾਂਟੀ ਦੇਵੇ। ਇਹ ਲੋਨ ਤਕਰੀਬਨ 645 ਕਰੋੜ ਰੁਪਏ ਹੈ ਔਰ ਪੰਜ ਸਾਲਾਂ ਵਿੱਚ ਇਹ ਲੋਨ ਵਿਆਜ ਲਗਾਕੇ 11-12 ਸੌ ਕਰੋੜ ਰੁਪਏ ਬਣ ਜਾਣਾ ਹੈ। ਕਦੇ ਇਸ ਤਰ੍ਹਾਂ ਨਹੀਂ ਹੋਇਆ ਹੋਣਾ ਕਿ ਸਰਕਾਰ ਗਰੰਟੀ ਦੇਵੇ ਕਿ ਜਿੰਨਾਂ ਵੀ ਰੂਰਲ ਡਿਵੈਲਪਮੈਂਟ ਦਾ ਫੰਡ ਆਵੇਗਾ, ਉਹ ਸਿੱਧਾ ਹੀ ਉਨ੍ਹਾਂ ਬੈਂਕਾਂ ਕੋਲ ਚਲਾ ਜਾਵੇਗਾ ਲੇਕਿਨ ਇਨ੍ਹਾਂ ਨੇ ਇਸ ਤਰ੍ਹਾਂ ਗਰੰਟੀ ਦੇ ਕੇ ਕਰਜ਼ਾ ਲਿਆ। ਸ਼ਾਇਦ, ਸਪੀਕਰ ਸਾਹਿਬ, ਇਨ੍ਹਾਂ ਨੂੰ ਪਹਿਲਾਂ ਹੀ ਪਤਾ ਸੀ ਕਿ ਇਨ੍ਹਾਂ ਨੇ ਇੱਥੇ ਨਹੀਂ ਆਉਣਾ ਅਤੇ ਜਿਹੜੀ ਵੀ ਸਰਕਾਰ ਆਵੇਗੀ, ਉਸ ਦੀ ਬੇੜੀ ਵਿੱਚ ਵੱਟੇ ਪਾ ਕੇ ਇਹ ਗਏ ਹਨ ਤਾਂ ਕਿ ਅਸੀਂ ਲੋਕਾਂ ਦਾ ਕੁਝ ਵੀ ਸੰਵਾਰ ਨਾ ਸਕੀਏ (ਥੰਪਿੰਗ)।

(ਇਸ ਵੇਲੇ ਮਾਨਯੋਗ ਮੈਂਬਰ ਕੈਪਟਨ ਕੰਵਲਜੀਤ ਸਿੰਘ, ਬੈਠੇ-ਬੈਠੇ ਕੁਝ ਬੋਲ ਰਹੇ ਸਨ, ਜੋ ਮਾਇਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Please address me. No interruption.

**ਵਿੱਤ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਅੱਜ ਸਾਡੀ ਹਾਲਤ ਇਹ ਹੈ ਕਿ ਜੇ ਅਸੀਂ 4.50 ਰੁਪਏ ਦਾ ਬਜਟ ਬਣਾਉਣਾ ਹੋਵੇ ਤਾਂ ਸਾਨੂੰ 3.50 ਰੁਪਏ ਉਧਾਰ ਲੈਣੇ ਪੈਂਦੇ ਹਨ। ਸਪੀਕਰ ਸਾਹਿਬ, ਅੱਜ ਆਰ.ਬੀ.ਆਈ., ਵਰਲਡ ਬੈਂਕ, ਹੁੱਡਕੋ, ਨਾਬਾਰਡ ਅਤੇ ਗੌਰਮਿੰਟ ਆਫ ਇੰਡੀਆ ਕੋਲ ਸਾਡੀ ਰੈਪੂਟੇਸ਼ਨ ਜ਼ੀਰੋ ਹੈ ਅਤੇ ਸਾਡੀ ਕੋਈ ਕਰੈਡੀਬਿਲਟੀ ਨਹੀਂ ਹੈ। ਕੋਈ ਸਾਡੀ ਗੱਲ ਸੁਣਨ ਲਈ ਤਿਆਰ ਨਹੀਂ ਹੈ...(ਵਿਘਨ)

**Mr. Speaker :** No interruption please. F.M. Sahib, please carry on.

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਕਹਿ ਰਹੇ ਸੀ ਕਿ ਸਾਡਾ ਐਨੂਅਲ ਪਲਾਨ ਬਹੁਤ ਛੋਟਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ 3357 ਕਰੋੜ ਰੁਪਏ ਦਾ ਐਨੂਅਲ ਪਲਾਨ ਤਿਆਰ ਕੀਤਾ ਸੀ ਅਤੇ ਇਹ ਉਸ ਨੂੰ ਪਲਾਨਿੰਗ ਕਮਿਸ਼ਨ ਆਫ ਇੰਡੀਆ ਕੋਲੋਂ ਮਨਜ਼ੂਰ ਕਰਵਾਉਣ

**Expunged as ordered by the Chair.

[ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ]

ਲਈ ਗਏ। ਉਨ੍ਹਾਂ ਨੇ ਇਨ੍ਹਾਂ ਦਾ ਐਨੂਅਲ ਪਲਾਨ ਪਾਸ ਹੀ ਨਹੀਂ ਕੀਤਾ, ਜਿਸ ਦੀਆਂ ਇਹ ਗੱਲਾਂ ਕਰਦੇ ਹਨ ਅਤੇ ਕਹਿੰਦੇ ਹਨ ਕਿ ਸਾਡਾ ਐਨੂਅਲ ਪਲਾਨ ਬਹੁਤ ਛੋਟਾ ਹੈ। ਸਪੀਕਰ ਸਾਹਿਬ, ਇਹ ਆਪਣੇ ਐਨੂਅਲ ਪਲਾਨ ਦਾ ਕੇਵਲ 58% ਹੀ ਇਮਪਲੀਮੈਂਟ ਕਰ ਸਕੇ ਹਨ ਅਤੇ ਲੋਕਾਂ ਕੋਲ ਤਾਂ ਕੇਵਲ 8—10% ਹੀ ਪੁੱਜਿਆ ਹੋਵੇਗਾ। ਇਹ ਤਾਂ ਆਪਾਂ ਦੇਖ ਹੀ ਰਹੇ ਹਾਂ ਕਿ 58% ਵਿਚੋਂ ਕਿੰਨਾ ਕੁ ਪੈਸਾ ਲੋਕਾਂ ਕੋਲ ਪੁੱਜਿਆ ਹੈ। ਇਨ੍ਹਾਂ ਦੀ ਇਹ ਹਾਲਤ ਰਹੀ ਹੈ। ਜਿਹੜੀ ਇਨ੍ਹਾਂ ਦੀ ਭਾਈਵਾਲ ਸਰਕਾਰ ਦਿੱਲੀ ਵਿੱਚ ਬੈਠੀ ਹੈ, ਉਹ ਵੀ ਇਨ੍ਹਾਂ ਤੇ ਵਿਸ਼ਵਾਸ ਕਰਨ ਲਈ ਤਿਆਰ ਨਹੀਂ ਹੈ। ਸਪੀਕਰ ਸਾਹਿਬ, ਹੁਣੇ ਥੋੜ੍ਹੇ ਦਿਨ ਪਹਿਲਾਂ ਹੀ ਅਸੀਂ ਪਲਾਨਿੰਗ ਕਮਿਸ਼ਨ ਕੋਲ ਗਏ ਸੀ। ਕੈਪਟਨ ਅਮਰਿੰਦਰ ਸਿੰਘ ਜੀ ਵੀ ਸਾਡੇ ਨਾਲ ਸੀ। ਅਸੀਂ 2750 ਕਰੋੜ ਰੁਪਏ ਦਾ ਐਨੂਅਲ ਪਲਾਨ ਤਿਆਰ ਕੀਤਾ ਸੀ, ਜਿਹੜਾ ਅਸੀਂ ਲੈ ਕੇ ਗਏ ਸੀ। ਫਾਈਨਾਂਸ ਕਮਿਸ਼ਨ ਨੇ ਉਸ ਨੂੰ ਕੇਵਲ ਮਨਜ਼ੂਰ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਨੇ ਇਸ ਨੂੰ ਐਪਰੀਸ਼ੀਏਟ ਕੀਤਾ ਅਤੇ 43 ਕਰੋੜ ਰੁਪਏ ਹੋਰ ਵੱਧ ਵੀ ਦਿਤੇ। (ਥੰਪਿੰਗ) ਉਹੀ ਕੇ.ਸੀ. ਪੰਤ, ਡਿਪਟੀ ਚੇਅਰਮੈਨ ਹੁਣ ਹਨ, ਜਿਹੜੇ ਪਹਿਲਾਂ ਸੀ। ਉਨ੍ਹਾਂ ਨੇ ਕਿਹਾ ਕਿ ਤੁਸੀਂ ਠੀਕ ਬਜਟ ਤਿਆਰ ਕੀਤਾ ਹੈ। ਉਨ੍ਹਾਂ ਨੂੰ ਇਨ੍ਹਾਂ ਤੇ ਭਰੋਸਾ ਹੀ ਨਹੀਂ ਸੀ।

**Mr. Speaker :** That was Annual Plan, not budget.

**ਵਿੱਤ ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਇਹ 58% ਸਲਾਨਾ ਪਲਾਨ ਹੀ ਇਮਪਲੀਮੈਂਟ ਕਰ ਸਕੇ ਹਨ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ 100% ਤੋਂ ਵੀ ਵੱਧ ਇਮਪਲੀਮੈਂਟ ਕਰਾਂਗੇ। ਇਥੇ ਕੈਪਟਨ ਕੰਵਲਜੀਤ ਸਿੰਘ ਨੇ ਅਜੀਤ ਅਖਬਾਰ ਦਿਖਾਈ ਹੈ, ਮੇਰਾ ਖਿਆਲ ਹੈ ਕਿ ਕੈਪਟਨ ਕੰਵਲਜੀਤ ਸਿੰਘ ਜੀ ਅਜੀਤ ਅਖਬਾਰ ਹੀ ਪੜ੍ਹਦੇ ਹਨ, ਕੋਈ ਹੋਰ ਅਖਬਾਰ ਨਹੀਂ ਪੜ੍ਹਦੇ। ਇਹ ਅਜੀਤ ਦੇ ਗੀਤ ਗਾਉਂਦੇ ਹਨ, ਉਹ ਇਨ੍ਹਾਂ ਦੇ ਸੋਹਲੇ ਗਾਉਂਦਾ ਹੈ। ਇੱਕ ਪੁਰਾਣੀ ਕਹਾਵਤ ਹੈ, ਘਰ ਦਾ ਢੋਲ, ਘਰ ਦੀ ਦਾਦੀ, ਬਜਾ ਦਾਦੀ, ਬਜਾ ਦਾਦੀ, ਬਜਾ ਦਾਦੀ। ਢੋਲ ਵੀ ਇਨ੍ਹਾਂ ਦਾ ਹੈ ਅਤੇ ਦਾਦੀ ਵੀ ਇਨ੍ਹਾਂ ਦੀ ਹੈ। ਸਪੀਕਰ ਸਾਹਿਬ, ਨੈਸ਼ਨਲ ਪੱਧਰ ਦੀਆਂ ਅਖਬਾਰਾਂ ਪੜ੍ਹ ਲਓ। ਇਕਨਾਮਿਕ ਟਾਈਮਜ਼ ਪੜ੍ਹ ਲਓ, ਉਸ ਵਿੱਚ ਬਜਟ ਦੀ ਜੋ ਐਪਰੀਸ਼ੀਏਸ਼ਨ ਹੋਈ ਹੈ, ਉਹ ਇਹ ਪੜ੍ਹ ਲੈਣ। ਫਾਇਨਾਂਸ਼ੀਅਲ ਐਕਸਪ੍ਰੈਸ ਪੜ੍ਹ ਲਓ, ਸਟੇਟਸਮੈਨ ਪੜ੍ਹ ਲਓ, ਔਰ ਹਰਿਆਣਾ, ਪੰਜਾਬ, ਦਿੱਲੀ ਚੈਂਬਰ ਆਫ ਕਾਮਰਸ ਜਿਹੜੇ ਵੱਡੇ-ਵੱਡੇ ਫਾਇਨਾਂਸ਼ੀਅਲ ਅਦਾਰੇ ਹਨ, ਵਪਾਰਕ ਅਦਾਰੇ ਹਨ, ਉਨ੍ਹਾਂ ਨੇ ਵੀ ਇਸ ਬਜਟ ਦੀ ਸ਼ਲਾਘਾ ਕੀਤੀ ਹੈ, ਇਸ ਨੂੰ ਐਪਰੀਸ਼ੀਏਟ ਕੀਤਾ ਗਿਆ ਹੈ। ਇਕੱਲੀ ਅਜੀਤ ਅਖਬਾਰ ਦੇ ਲਿਖਣ ਨਾਲ ਕੰਮ ਨਹੀਂ ਚੱਲਣਾ। (ਵਿਘਨ)

**ਸ਼੍ਰੀ ਸਪੀਕਰ :** ਬੈਠੇ ਬੈਠੇ ਕੁਮੈਂਟਰੀ ਨਾ ਕੀਤੀ ਜਾਵੇ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਦੇਸ਼ ਸੇਵਕ ਤਾਂ ਇਨ੍ਹਾਂ ਦੀ ਆਪਣੀ ਹੈ, ਇਹ ਉਸ ਨੂੰ ਪੜ੍ਹ ਲੈਣ।

**ਸ਼੍ਰੀ ਸਪੀਕਰ :** ਭੂੰਦੜ ਸਾਹਿਬ, ਤੁਸੀਂ ਤਾਂ ਸਿਆਣੇ ਹੋ, ਬੈਠੋ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਤਾਂ ਪਿਆਰ ਨਾਲ ਕਿਹਾ ਹੈ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਸਟੇਟ ਦੀ ਇਕਾਨਮੀ ਨੂੰ ਠੀਕ ਕਰਨ ਵਾਸਤੇ ਦੋ ਗੱਲਾਂ ਜ਼ਰੂਰੀ ਹਨ ਖਰਚ ਘਟਾਓ ਅਤੇ ਸਾਧਨ ਜੁਟਾਓ। ਇਸ ਦੇ ਬਗੈਰ ਕੰਮ ਨਹੀਂ ਚੱਲ ਸਕਦਾ। ਜਿੱਥੋਂ ਤੱਕ ਖਰਚ ਘਟਾਉਣ ਦਾ ਸਬੰਧ ਹੈ, ਇਸ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਹੁਣੇ ਹੀ ਮੇਰੇ ਸਾਥੀ ਮੈਂਬਰ ਕਹਿ ਰਹੇ ਸੀ ਕਿ ਸਿਕਿਓਰਟੀ ਘਟ ਗਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਬੇੜਾ ਗਰਕ ਕਿਉਂ ਹੋਇਆ ? ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 1992 ਵਿੱਚ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਸੀ ਤਾਂ ਉਸ ਵੇਲੇ ਅੱਤਵਾਦ ਦਾ ਜ਼ਮਾਨਾ ਸੀ ਅਤੇ ਹਾਲਾਤ ਮਾੜੇ ਸਨ। ਬਹੁਤ ਭਿਆਨਕ ਹਨੇਰੀ ਚੱਲ ਰਹੀ ਸੀ। ਉਸ ਵੇਲੇ ਲੋੜ ਸੀ, ਸਿਕਿਓਰਟੀ ਫੋਰਸਿਜ਼ ਤੇ ਖਰਚਾ ਕਰਨ ਦੀ, ਪੈਰਾ ਮਿਲਟਰੀ ਫੋਰਸਿਜ਼ ਅਤੇ ਸੀ.ਆਰ.ਪੀ.ਐਫ. ਤੇ ਖਰਚਾ ਕਰਨ

ਦੀ। ਉਸ ਵੇਲੇ ਖਰਚਾ ਹੋਇਆ ਕਿਉਂਕਿ ਉਸ ਵੇਲੇ ਲੋੜ ਸੀ। ਸਪੀਕਰ ਸਾਹਿਬ, ਸਾਨੂੰ ਆਸ ਸੀ ਕਿ ਜਿਹੜਾ ਖਰਚਾ 1992—97 ਵਿੱਚ ਸਿਕਿਓਰਟੀ ਫੋਰਸਿਜ਼ ਤੇ ਹੋਇਆ, ਉਸ ਨੂੰ ਸਾਲ 1997-2002 ਵਿਚ ਘਟਾਇਆ ਜਾਵੇਗਾ ਕਿਉਂਕਿ ਇਸ ਦੀ ਹੁਣ ਲੋੜ ਨਹੀਂ ਪਰ ਅਜਿਹਾ ਨਹੀਂ ਹੋਇਆ। ਸਗੋਂ ਇਨ੍ਹਾਂ ਪੰਜ ਸਾਲਾਂ ਵਿੱਚ ਸਿਕਿਓਰਟੀ ਤੇ ਖਰਚਾ ਪਹਿਲੇ ਪੰਜ ਸਾਲਾਂ ਨਾਲੋਂ ਦੁੱਗਣਾ ਕੀਤਾ ਗਿਆ। ਇਹ ਖਰਚਾ ਅੱਧਾ ਹੋਣਾ ਚਾਹੀਦਾ ਸੀ। ਸਪੀਕਰ ਸਾਹਿਬ, ਉਸ ਵੇਲੇ ਮੁੱਖ ਮੰਤਰੀ ਸਾਹਿਬ ਦੀ ਸਿਕਿਓਰਟੀ ਵਿੱਚ 1200 ਬੰਦੇ, 130 ਕਾਰਾਂ ਦਾ ਫਲੀਟ, ਮਨਿਸਟਰ ਸਾਹਿਬਾਨ ਦੀਆਂ ਕਾਰਾਂ ਦੇ ਅੱਗੇ ਪਿੱਛੇ ਕਾਰਾਂ ਦਾ ਫਲੀਟ ਹੁੰਦਾ ਸੀ। ਐਂਟੀ ਸੋਸ਼ਲ ਐਲੀਮੈਂਟਸ ਨੂੰ ਵੀ ਜਿਪਸੀਆਂ ਦਿੱਤੀਆਂ ਹੋਇਆਂ ਸਨ, ਉਹ ਸੂਮੋ ਲਈ ਫਿਰਦੇ ਸਨ। ਲੋਕਾਂ ਨੇ ਸਿਕਿਓਰਟੀ ਸਟੇਟਸ ਸਿੰਬਲ ਦੇ ਤੌਰ ਤੇ ਇਸਤੇਮਾਲ ਕਰਨੀ ਸ਼ੁਰੂ ਕਰ ਦਿੱਤੀ ਸੀ ਔਰ ਇਹੋ ਜਿਹੇ ਲੋਕ ਜਿਹੜੇ ਠੱਗੀਆਂ ਮਾਰਦੇ ਸਨ, ਕਬਜ਼ੇ ਕਰਦੇ ਸਨ, ਕੁਝ ਫੜੇ ਵੀ ਗਏ, ਉਨ੍ਹਾਂ ਲੋਕਾਂ ਨੂੰ ਵੀ ਸਿਕਿਓਰਟੀ ਦਿੱਤੀ ਹੋਈ ਸੀ। ਸਪੀਕਰ ਸਾਹਿਬ, ਇਨ੍ਹਾਂ ਘਾਟਾਂ ਨੂੰ ਕੈਪਟਨ ਅਮਰਿੰਦਰ ਸਿੰਘ ਜੀ ਨੇ ਦੂਰ ਕਰਨਾ ਸ਼ੁਰੂ ਕੀਤਾ ਹੈ। ਸਭ ਤੋਂ ਪਹਿਲਾਂ ਉਨ੍ਹਾਂ ਨੇ ਆਪਣੀ ਸਿਕਿਓਰਟੀ ਘਟਾਈ ਹੈ ਔਰ ਇਹ ਤੀਜਾ ਹਿੱਸਾ ਕਰ ਦਿੱਤੀ ਹੈ। ਸਿਕਿਓਰਟੀ ਘਟਾਉਣ ਦੇ ਨਾਲ-ਨਾਲ ਗੱਡੀਆ ਵੀ ਘਟਾ ਦਿੱਤੀਆਂ ਹਨ। (ਥੰਪਿੰਗ) ਮਨਿਸਟਰ ਸਾਹਿਬਾਨ ਦੀ ਵੀ ਸਿਕਿਓਰਟੀ ਘੱਟ ਕੀਤੀ ਗਈ ਹੈ ਔਰ ਗੱਡੀਆਂ ਵੀ ਘਟਾਈਆਂ ਗਈਆਂ ਹਨ। ਸਪੀਕਰ ਸਾਹਿਬ, ਵਿਦੇਸ਼ੀ ਦੌਰਿਆਂ ਦੀ ਗੱਲ ਲੈ ਲਓ। ਪਿਛਲੀ ਸਰਕਾਰ, ਸਪੀਕਰ ਸਾਹਿਬ, ਜਦੋਂ ਤੁਸੀਂ ਸਾਡੇ ਫਾਇਨਾਂਸ ਮਨਿਸਟਰ ਸੀ, ਉਸ ਵੇਲੇ ਪੰਜ ਸਾਲਾਂ ਦੌਰਾਨ ਕੇਵਲ ਦੋ ਮਨਿਸਟਰ ਵਿਦੇਸ਼ੀ ਦੌਰਿਆਂ ਤੇ ਗਏ ਔਰ ਇਹ ਗੱਲ ਰਿਕਾਰਡ ਤੇ ਹੈ ਕਿ ਖਰਚਾ ਹੋਇਆ ਸਿਰਫ 2 ਲੱਖ 45 ਹਜ਼ਾਰ ਰੁਪਏ। ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ 15 ਵਜ਼ੀਰ 30 ਦੌਰਿਆਂ ਤੇ ਗਏ ਔਰ ਖਰਚਾ ਹੋਇਆ 2 ਕਰੋੜ ਰੁਪਿਆ, ਭਾਵ 80 ਗੁਣਾਂ ਜ਼ਿਆਦਾ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਸਪੀਕਰ ਸਾਹਿਬ, ਕੈਪਟਨ ਅਮਰਿੰਦਰ ਸਿੰਘ ਜੀ ਦੀ ਰਹਿਨੁਮਾਈ ਥੱਲੇ ਕੈਬਨਿਟ ਸਬ ਕਮੇਟੀ ਦੀ ਮੀਟਿੰਗ ਹੋਈ ਔਰ ਉਸ ਵਿਚ ਫੈਸਲਾ ਕੀਤਾ ਗਿਆ ਕਿ ਕੋਈ ਵੀ ਵਜ਼ੀਰ ਜਾਂ ਸਰਕਾਰੀ ਅਫਸਰ ਵਿਦੇਸ਼ੀ ਦੌਰੇ ਤੇ ਨਹੀਂ ਜਾ ਸਕਦਾ। ਜੇ ਜਾਣ ਦੀ ਲੋੜ ਪਈ ਤਾਂ ਕੈਬਨਿਟ ਦੀ ਮਨਜ਼ੂਰੀ ਲੈਣੀ ਪਵੇਗੀ। (ਥੰਪਿੰਗ) ਬੋਰਡ, ਕਾਰਪੋਰੇਸ਼ਨਾਂ ਜਿਨ੍ਹਾਂ ਕੋਲ ਗੱਡੀਆਂ ਦਾ ਫਲੀਟ ਸੀ, ਜਿਨ੍ਹਾਂ ਵੱਲ ਧਿਆਨ ਨਹੀਂ ਦਿੱਤਾ ਗਿਆ ਕਿ ਇਨ੍ਹਾਂ ਦਾ ਮਿਸ-ਯੂਜ਼ ਹੋ ਰਿਹਾ ਹੈ ਉਸ ਬਾਰੇ ਫੈਸਲਾ ਕੀਤਾ ਗਿਆ ਹੈ ਕਿ ਸਿਰਫ ਦੋ ਗੱਡੀਆਂ ਹੀ ਕਾਰਪੋਰੇਸ਼ਨਾਂ, ਬੋਰਡਾਂ ਕੋਲ ਹੋਣਗੀਆਂ। ਇੱਕ ਚੇਅਰਮੈਨ ਕੋਲ ਅਤੇ ਦੂਸਰੀ ਐਮ.ਡੀ. ਕੋਲ। ਇਸੇ ਤਰ੍ਹਾਂ ਟੈਲੀਫੂਨ ਦੀਆਂ ਵਿਦੇਸ਼ੀ ਕਾਲਾਂ ਤੇ ਵੀ ਪਾਬੰਦੀ ਲਗਾਈ ਗਈ ਹੈ। ਇਸ ਦਾ ਵੀ ਮਿਸ-ਯੂਜ਼ ਹੋ ਰਿਹਾ ਸੀ। ਸਿਰਫ ਚੀਫ ਸੈਕ੍ਰੇਟਰੀ ਸਾਹਿਬ ਦੇ ਦਫਤਰ ਵਿਚ ਵਿਦੇਸ਼ੀ ਕਾਲ ਹੋਵੇਗੀ। ਇਹ ਸਹੂਲਤ ਨਾ ਕਿਸੇ ਵਜ਼ੀਰ ਕੋਲ ਹੋਵੇਗੀ ਅਤੇ ਨਾ ਹੀ ਕਿਸੇ ਸੈਕ੍ਰੇਟਰੀ ਕੋਲ। ਇਸ ਤੇ ਪਾਬੰਦੀ ਲਗਾ ਦਿੱਤੀ ਗਈ ਹੈ। ਇਸ ਤਰ੍ਹਾਂ ਖਰਚਾ ਘਟਾਇਆ ਗਿਆ ਹੈ। (ਥੰਪਿੰਗ) ਕੁਝ ਠੀਕ ਹੈ ਕਿ ਸਰਕਾਰੀ ਮੁਲਾਜ਼ਮਾਂ ਤੇ ਵੀ ਕੱਟ ਲੱਗਿਆ ਹੈ। ਅਸੀਂ ਇਸ ਗੱਲ ਨੂੰ ਸਮਝਦੇ ਹਾਂ ਔਰ ਉਸ ਦੇ ਬਾਰੇ ਵਿਸਥਾਰ ਨਾਲ ਮੈਂ ਅੱਗੇ ਜਾ ਕੇ ਰੋਸ਼ਨੀ ਪਾਵਾਂਗਾ। ਉਹ ਵੀ ਸਾਡੇ ਸਾਥੀ ਹਨ, ਉਨ੍ਹਾਂ ਨਾਲ ਵੀ ਸਾਨੂੰ ਹਮਦਰਦੀ ਹੈ। ਕਿਸੇ ਨਾਲ ਧੱਕਾ ਨਹੀਂ ਹੋਣ ਦਿਆਂਗੇ। ਇਹ ਗੱਲ ਮੈਂ ਬਾਅਦ ਵਿੱਚ ਕਰਾਂਗਾ।

ਸਾਧਨ ਜੁਟਾਉਣ ਦੀ ਗੱਲ ਹੈ। ਮੈਂ ਦੂਸਰੇ ਪਾਸੇ ਆ ਰਿਹਾ ਹਾਂ ਕਿ ਸਾਧਨ ਕਿਸ ਤਰ੍ਹਾਂ ਜੁਟਾਏ ਜਾਂਦੇ ਹਨ। ਇਸ ਗੱਲ ਦੀ ਖਬਰ ਇਨ੍ਹਾਂ ਨੂੰ ਦੇਣੀ ਹੈ ਕਿ ਜਿਥੇ ਜੋ ਠੇਕੇ ਨਿਲਾਮ ਹੋਏ, ਉਥੇ ਬਿਲਕੁੱਲ ਪਾਰਦਰਸ਼ਤਾ ਹੋਈ ਹੈ। ਅੱਗੇ ਲੁਕ ਛੁਪ ਕੇ ਨਿਲਾਮੀ ਕਰਦੇ ਸਨ। ਹੋਟਲਾਂ ਦੇ ਕਮਰਿਆਂ ਵਿੱਚ ਬੋਲੀ ਹੋਰ ਹੁੰਦੀ ਸੀ, ਘਰ ਵਿੱਚ ਬੋਲੀ ਹੋਰ ਹੁੰਦੀ ਸੀ ਅਤੇ ਬਾਹਰ ਸਾਹਮਣੇ ਬੋਲੀ ਹੋਰ ਹੁੰਦੀ ਸੀ। ਇਹ ਪਹਿਲੀ ਸਰਕਾਰ ਹੈ ਕਿ ਕੋਈ ਉਂਗਲੀ ਨਹੀਂ ਕਰ ਸਕਦਾ। ਠੇਕੇ ਸ਼ਰੇਆਮ ਨਿਲਾਮ ਹੋਏ ਹਨ, ਸਭ ਦੇ ਸਾਹਮਣੇ ਹੋਏ ਹਨ, (ਥੰਪਿੰਗ) ਔਰ 100 ਕਰੋੜ ਰੁਪਏ ਦੀ ਇਨਕਰੀਜ਼ ਹੋਈ ਹੈ। ਇਹ ਪਹਿਲੀ ਵਾਰ ਹੋਇਆ ਹੈ। ਪਿਛਲੀ ਵਾਰ ਕੀ ਹੋਇਆ ਹੈ, ਸਾਰਾ ਸੰਸਾਰ ਜਾਣਦਾ ਹੈ ਕਿ ਲੁਧਿਆਣੇ ਦੇ ਠੇਕਿਆਂ ਦੀ ਤਿੰਨ ਮਹੀਨੇ ਬੋਲੀ ਨਹੀਂ ਹੋਈ। ਹਿੱਸੇ ਪੱਤੀਆਂ ਦਾ ਰੌਲਾ ਪੈਂਦਾ ਰਿਹਾ। ਹਿੱਸਾ ਪਾਉਣ ਵਾਲੇ ਵੀ ਇਥੇ ਬੈਠੇ ਹਨ। ਠੇਕੇ ਲੈਣ ਵਾਲੇ ਵੀ ਸਦਨ ਵਿੱਚ ਬੈਠੇ ਹਨ, ਮੈਂ ਉਨ੍ਹਾਂ ਦਾ ਜ਼ਿਕਰ ਕਰਨਾ ਮੁਨਾਸਿਬ ਨਹੀਂ ਸਮਝਦਾ।

[ ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ ]

ਲਾਟਰੀ ਦਾ ਇਥੇ ਜ਼ਿਕਰ ਆਇਆ। ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ ਜੀ ਨੇ ਇਸ ਦਾ ਬਾਰ-ਬਾਰ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਮੈਂ ਇਸ ਸਦਨ ਵਿੱਚ ਬੈਠੇ ਸਾਰੇ ਸਤਿਕਾਰ ਯੋਗ ਮੈਂਬਰ ਸਾਹਿਬਾਨ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਲਾਟਰੀ ਕੈਪਟਨ ਕੰਵਲਜੀਤ ਸਿੰਘ ਵੇਲੇ ਸ਼ੁਰੂ ਹੋਈ। ਲਾਟਰੀ ਦੇ ਟੈਂਡਰ ਹੋਏ ਅਤੇ ਟੈਂਡਰ ਵਿੱਚ ਸਿਰਫ਼ ਦੋ ਪਾਰਟੀਆਂ ਸ਼ਾਮਿਲ ਹੋਈਆਂ। ਸਪੀਕਰ ਸਾਹਿਬ, ਇੱਕ ਪਾਰਟੀ ਇਲੀਜੀਬਲ ਨਹੀਂ ਸੀ। ਸਿੰਗਲ ਪਾਰਟੀ ਦਾ 885 ਕਰੋੜ ਰੁਪਏ ਦਾ ਟੈਂਡਰ ਨਿਕਲਿਆ ਔਰ ਫਾਈਲ ਚੀਫ਼ ਮਨਿਸਟਰ ਸਾਹਿਬ ਕੋਲ ਗਈ ਪਰ ਉਸ ਵੇਲੇ ਹਾਲਾਤ ਇਹ ਸੀ ਕਿ ਕੋਡ ਆਫ਼ ਕੰਡਕਟ ਲਾਗੂ ਹੋ ਚੁੱਕਿਆ ਸੀ। ਇਲੈਕਸ਼ਨਾਂ ਡਿਕਲੇਅਰ ਹੋਣ ਕਰਕੇ ਚੀਫ਼ ਮਨਿਸਟਰ ਸਾਹਿਬ ਨੇ ਉਸ ਫਾਈਲ ਤੇ ਲਿਖ ਦਿੱਤਾ ਕਿ ਕੋਡ ਆਫ਼ ਕੰਡਕਟ ਲਾਗੂ ਹੋ ਚੁੱਕਿਆ ਹੈ, ਇਸ ਕਰਕੇ ਇਲੈਕਸ਼ਨਾਂ ਤੋਂ ਪਿਛੋਂ ਇਹ ਫਾਈਲ ਮੇਰੇ ਕੋਲ ਪੇਸ਼ ਕੀਤੀ ਜਾਵੇ। ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਮੇਰੀ ਵਾਰੀ ਫਿਰ ਆਏਗੀ ਕਿ ਨਹੀਂ। ਜੇ ਕਿਤੇ ਇਹ ਕੋਡ ਆਫ਼ ਕੰਡਕਟ ਲਾਗੂ ਨਾ ਹੁੰਦਾ ਤਾਂ ਕੰਮ ਮੁੱਕ ਗਿਆ ਸੀ, 885 ਕਰੋੜ ਰੁਪਏ ਵਿੱਚ ਗੱਡੀ ਚਾੜ੍ਹ ਦਿੱਤੀ ਸੀ। ਆਨ ਲਾਈਨ ਲਾਟਰੀ ਦਾ ਅੱਜ ਕੈਪਟਨ ਅਮਰਿੰਦਰ ਸਿੰਘ ਜੀ ਦੇ ਹੁਕਮ ਨਾਲ, ਮੁੱਖ ਮੰਤਰੀ ਸਾਹਿਬ ਦੇ ਹੁਕਮ ਨਾਲ ਉਹ ਟੈਂਡਰ ਕੈਂਸਲ ਕੀਤਾ ਹੈ। ਦੁਬਾਰਾ ਟੈਂਡਰ ਲੱਗਿਆ ਹੈ ਔਰ ਇਸ ਦੀ ਇਨਕਰੀਜ਼ ਕਿੰਨੀ ਹੋਈ ਹੈ, 885 ਕਰੋੜ ਰੁਪਏ ਤੋਂ 9301 ਕਰੋੜ ਰੁਪਏ। 9301 ਕਰੋੜ ਰੁਪਏ ਦੀ ਇਨਕਰੀਜ਼ ਹੋਈ ਹੈ ਔਰ ਇਹ ਗੱਲਾਂ ਕਰਦੇ ਹਨ। ਇਥੇ ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ ਹੈ ਨਹੀਂ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ, ਜਿਹੜੇ ਬਾਰ-ਬਾਰ ਲਾਟਰੀ ਬਾਰੇ ਸਾਨੂੰ ਧੱਕੇ ਨਾਲ ਰਾਏ ਦੇਣ ਨੂੰ ਫਿਰਦੇ ਹਨ ਕਿ ਉਸ ਵੇਲੇ ਇਨ੍ਹਾਂ ਨੂੰ ਇਹ ਗੱਲ ਯਾਦ ਕਿਉਂ ਨਹੀਂ ਆਈ ? ਉਹ ਮੁੱਖ ਮੰਤਰੀ ਸਾਹਿਬ ਨੂੰ ਉਸ ਵੇਲੇ ਰਾਏ ਦਿੰਦੇ, ਕੈਪਟਨ ਸਾਹਿਬ ਨੂੰ ਰਾਏ ਦਿੰਦੇ। ਕੀ ਉਸ ਵੇਲੇ ਇਨ੍ਹਾਂ ਕੋਲ ਫਾਰਮੂਲਾ ਨਹੀਂ ਸੀ ਕਿ ਇਹ ਇਨਕਰੀਜ਼ ਹੋਣੀ ਚਾਹੀਦੀ ਹੈ ? ਇਹ ਸਾਰਾ ਕੁਝ ਹਾਈ ਕੋਰਟ ਦੇ ਸਾਹਮਣੇ ਹੋਇਆ ਹੈ। ਹਾਈ ਕੋਰਟ ਦੇ ਸਾਹਮਣੇ ਰੱਖਿਆ ਗਿਆ ਔਰ ਓਪਨਲੀ ਹੋਇਆ ਹੈ। ਬਾਕੀ ਇਨ੍ਹਾਂ ਦੇ ਸਵਾਲ ਦਾ ਜਵਾਬ ਮੈਂ ਦੇਵਾਂਗਾ। ਦੂਸਰੇ ਪਾਸੇ ਠੀਕ ਹੈ ਅਸੀਂ ਇੱਕ ਰੁਪਿਆ ਪੈਟਰੋਲ ਤੇ ਲਾਇਆ ਹੈ, ਯੂਜ਼ਰ ਚਾਰਜਿਜ਼ ਤੇ ਲਾਇਆ ਹੈ, ਇਨਫਰਾਸਟਰਕਚਰ ਤੇ ਲਾਇਆ ਹੈ ਅਤੇ ਟੋਲ ਟੈਕਸ ਦੀ ਗੱਲ ਕਹੀ ਗਈ ਹੈ। ਇਹ ਕੋਈ ਜ਼ਿਆਦਾ ਟੈਕਸ ਵਾਲੀ ਗੱਲ ਨਹੀ ਹੈ।

ਸਪੀਕਰ ਸਾਹਿਬ, ਕੁਝ ਮੁੱਦੇ ਮੇਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਬੋਲਦੇ ਹੋਏ ਉਠਾਏ ਹਨ, ਜਿਨ੍ਹਾਂ ਦਾ ਜਵਾਬ ਦੇਣਾ ਬਹੁਤ ਜ਼ਰੂਰੀ ਹੈ। ਇਥੇ ਸਵਾਲ ਆਇਆ ਕਿ ਕਣਕ ਤੇ ਬੋਨਸ, ਕੈਪਟਨ ਸਾਹਿਬ ਨੇ ਕਿਹਾ ਹੈ...

**ਸ਼੍ਰੀ ਸਪੀਕਰ :** ਪੈਡੀ ਤੇ ਹੈ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਹਾਂ ਜੀ, ਝੋਨੇ ਦੇ ਬੋਨਸ ਦੀ ਗੱਲ ਕਹੀ ਗਈ ਹੈ। ਉਸ ਦਾ ਜਵਾਬ ਮੁੱਖ ਮੰਤਰੀ ਸਾਹਿਬ ਨੇ ਵੀ ਦਿੱਤਾ ਅਤੇ ਮੈਂ ਵੀ ਦਿੱਤਾ ਹੈ। ਅਸੀਂ ਕਿਸੇ ਗੱਲ ਤੋਂ ਭੱਜੇ ਨਹੀਂ, ਨਾ ਭੱਜਣਾ ਹੈ। ਅਸੀਂ ਬੋਨਸ ਦੇਣਾ ਹੈ। (ਥੰਪਿੰਗ) ਇਥੇ ਕੈਪਟਨ ਸਾਹਿਬ ਵੱਲੋਂ ਜ਼ਿਕਰ ਆਇਆ ਕਿ ਪੀ.ਐਸ.ਈ.ਬੀ. ਵਾਸਤੇ ਅਸੀਂ ਇੱਕ ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਲਿਆ ਹੈ। ਇਹ ਠੀਕ ਹੈ। ਅਸੀਂ ਜਦੋਂ ਆਏ ਤਾਂ ਬਿਜਲੀ ਬੋਰਡ ਦਾ 950 ਕਰੋੜ ਰੁਪਏ ਦਾ ਘਾਟਾ ਸੀ ਔਰ ਇਹ ਚੱਲ ਨਹੀਂ ਸੀ ਸਕਦਾ। ਸਾਨੂੰ ਮਜ਼ਬੂਰਨ ਇੱਕ ਹਜ਼ਾਰ ਕਰੋੜ ਰੁਪਿਆ ਉਸ ਨੂੰ ਚਲਾਉਣ ਵਾਸਤੇ ਲੈਣਾ ਪਿਆ ਹੈ। ਤੁਹਾਡੇ ਵਾਂਗੂ ਨਹੀਂ ਕਿ ਤੁਹਾਡੇ ਵੇਲੇ ਬਿਜਲੀ ਦੋ-ਤਿੰਨ ਘੰਟੇ ਤੋਂ ਵੱਧ ਆਵੇ ਹੀ ਨਾ। ਕੈਪਟਨ ਅਮਰਿੰਦਰ ਸਿੰਘ ਨੇ ਕਿਸਾਨਾਂ ਦੇ ਵਾਸਤੇ, ਝੋਨੇ ਦੇ ਵਾਸਤੇ ਅੱਠ ਘੰਟੇ ਬਿਜਲੀ ਰੋਜ਼ ਦੇਣ ਦਾ ਪ੍ਰਬੰਧ ਕੀਤਾ ਹੈ। ਅੱਠ ਘੰਟੇ ਬਿਜਲੀ ਮਿਲ ਰਹੀ ਹੈ। ਦੂਸਰੀ ਗੱਲ 750 ਕਰੋੜ ਰੁਪਏ ਦੀ ਹੈ। ਸਪੀਕਰ ਸਾਹਿਬ, 750 ਕਰੋੜ ਰੁਪਿਆ ਅਸੀਂ ਬਿਜਲੀ ਬੋਰਡ ਨੂੰ ਦੇਣ ਵਾਸਤੇ ਰੱਖਿਆ ਹੈ। ਇਥੇ ਇਸ ਦਾ ਵੈਸੇ ਮੈਂ ਜਵਾਬ ਦੇ ਚੁੱਕਿਆਂ ਹਾਂ, ਇਥੇ ਕੈਪਟਨ ਸਾਹਿਬ ਨੇ ਐਨੂਅਲ ਪਲਾਨ 3357 ਕਰੋੜ ਰੁਪਏ ਦਾ ਜ਼ਿਕਰ ਕੀਤਾ ਹੈ ਅਤੇ ਕਿਹਾ ਹੈ ਕਿ ਇਨ੍ਹਾਂ ਦਾ ਐਨੂਅਲ ਪਲਾਨ 2793 ਕਰੋੜ ਰੁਪਏ ਬਣਿਆ ਹੈ, ਇਹ ਛੋਟਾ ਹੈ। ਉਸ ਦਾ ਜਵਾਬ ਇਨ੍ਹਾਂ ਦੇ ਸਾਹਮਣੇ ਆ ਚੁੱਕਿਆ ਹੈ।

ਇਥੇ ਸੰਗਤ ਦਰਸ਼ਨ ਦੇ ਬਾਰੇ ਗੱਲ ਕਹੀ ਹੈ ਤੇ ਕਿਹਾ ਗਿਆ ਹੈ ਕਿ ਪੰਜਾਬ ਦੇ ਵਿੱਚ ਡਿਵੈਲਪਮੈਂਟ ਰੋਕ ਦਿੱਤੀ ਹੈ। ਇਸ ਗੱਲ ਦਾਂ ਗਿਲਾ ਕੀਤਾ ਗਿਆ ਕਿ ਸੰਗਤ ਦਰਸ਼ਨ ਦੇ ਪੈਸੇ ਰਿਲੀਜ਼ ਨਹੀਂ ਕੀਤੇ ਗਏ, ਡਿਵੈਲਪਮੈਂਟ ਰੋਕ ਦਿਤੀ ਗਈ ਹੈ। ਸਪੀਕਰ ਸਾਹਿਬ, ਪੁਰਾਣੇ ਚੀਫ ਮਨਿਸਟਰ ਦਬਾਦਬ ਚੈਕ ਕਟਦੇ ਰਹੇ, ਇਹ ਦੇਖਿਆ ਹੀ ਨਹੀਂ ਕਿ ਅਕਾਊਂਟ ਦੇ ਵਿਚ ਪੈਸੇ ਨਹੀਂ ਹਨ। ਸਿਰਫ਼ ਵੋਟਾਂ ਬਟੋਰਨ ਦੀ ਖਾਤਰ ਅਤੇ ਲੋਕਾਂ ਨੂੰ ਖੁਸ਼ ਕਰਨ ਦੀ ਖਾਤਰ ਹਜ਼ਾਰਾਂ-ਕਰੋੜਾਂ ਰੁਪਿਆਂ ਦੇ ਚੈਕ ਕੱਟ ਦਿੱਤੇ ਗਏ। ਸਪੀਕਰ ਸਾਹਿਬ, ਇਸ ਗੱਲ ਦਾ ਇਨ੍ਹਾਂ ਨੂੰ ਇਲਮ ਹੋਣਾ ਚਾਹੀਦਾ ਹੈ ਕਿ ਜੇਕਰ ਚੈਕ ਡਿਸ ਆਨਰ ਹੋ ਜਾਵੇ ਤਾਂ ਕ੍ਰੀਮੀਨਲ ਆਫੈਂਸ ਬਣਦਾ ਹੈ, ਇਨ੍ਹਾਂ ਨੇ ਕ੍ਰੀਮੀਨਲ ਆਫੈਂਸ ਬਾਰੇ ਕਬੂਲ ਵੀ ਕੀਤਾ ਹੈ। ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਜੇਕਰ ਅਕਾਊਂਟ ਦੇ ਵਿੱਚ ਪੈਸੇ ਨਹੀਂ ਸੀ ਤਾਂ ਚੈਕ ਕੱਟਣ ਦੀ ਕੀ ਲੋੜ ਸੀ ? ਸਪੀਕਰ ਸਾਹਿਬ, ਅਸੀਂ ਕੋਈ ਪੈਸਾ ਨਹੀਂ ਰੋਕਿਆ, ਕੋਈ ਚੈਕ ਨਹੀਂ ਰੋਕਿਆ। ਇਹ ਡਿਵੈਲਪਮੈਂਟ ਦੀ ਗੱਲ ਕਰਦੇ ਹਨ ਅਤੇ ਇਨ੍ਹਾਂ ਕਿਹਾ ਕਿ ਅਸੀਂ ਡਿਵੈਲਪਮੈਂਟ ਰੋਕ ਦਿੱਤੀ। ਪਿਛਲਾ ਵਰ੍ਹਾ, ਪਿਛਲੀ ਸਰਕਾਰ ਦਾ ਆਖਰੀ ਵਰ੍ਹਾ ਸੀ। ਇਨ੍ਹਾਂ ਦੇ ਪੁਰਾਣੇ ਮੁੱਖ ਮੰਤਰੀ ਜੀ ਕਹਿੰਦੇ ਸੀ ਕਿ ਇਹ ਆਖਰੀ ਵਰ੍ਹਾ ਹੈ ਅਤੇ ਇਸ ਨੂੰ ਡਿਵੈਲਪਮੈਂਟ ਦੇ ਵਰ੍ਹੇ ਵਜੋਂ ਮਨਾਇਆ ਜਾਵੇਗਾ। ਮੈਂ ਪੁੱਛਦਾ ਹਾਂ ਕਿ ਕੀ ਪਿਛਲੇ ਚਾਰ ਸਾਲ ਤੁਸੀਂ ਸੁਆਹ ਹੀ ਉਡਾਈ, ਤੁਹਾਨੂੰ ਆਖਰੀ ਸਾਲ ਹੀ ਵਿਕਾਸ ਦਾ ਵਰ੍ਹਾ ਯਾਦ ਆਇਆ। ਉਹ ਵੀ ਸਿਰਫ ਵੋਟਾਂ ਬਟੋਰਨ ਖਾਤਰ ਯਾਦ ਆਇਆ।

ਸਪੀਕਰ ਸਾਹਿਬ, ਇਥੇ ਨੌਕਰੀਆਂ ਅਤੇ ਤਰੱਕੀਆਂ ਦੀ ਗੱਲ ਆਈ ਕਿ ਤਰੱਕੀ ਦੇ ਉਤੇ ਪਾਬੰਦੀ ਲਗਾ ਦਿੱਤੀ ਗਈ ਹੈ। ਨੌਕਰੀਆਂ ਦੇ ਉਤੇ ਪਾਬੰਦੀ ਲਗਾ ਦਿੱਤੀ ਗਈ ਹੈ। ਮੈਂ ਬੜੇ ਵਿਸਥਾਰ ਨਾਲ ਕਹਿੰਦਾ ਹਾਂ, ਦਾਅਵੇ ਨਾਲ ਕਹਿੰਦਾ ਹਾਂ ਕਿ ਅਸੀਂ ਕਿਸੇ ਤਰੱਕੀ ਤੇ ਪਾਬੰਦੀ ਨਹੀਂ ਲਾਈ, ਬਿਲਕੁਲ ਪਾਬੰਦੀ ਨਹੀਂ ਲਾਈ। ਜਿਥੋਂ ਤੱਕ ਨੌਕਰੀਆਂ ਦਾ ਸਵਾਲ ਹੈ, ਨੌਕਰੀਆਂ ਦੇ ਉਤੇ ਵਕਤੀ ਤੌਰ ਤੇ ਪਾਬੰਦੀ ਲਗਾਈ ਗਈ ਹੈ। ਸਮਾਂ ਆਉਣ ਦੇ ਉਤੇ ਜਲਦੀ ਹੀ ਨੌਕਰੀਆਂ ਖੋਲ੍ਹਾਂਗੇ ਔਰ ਸਪੀਕਰ ਸਾਹਿਬ, ਨੌਕਰੀਆਂ ਬੇਸ਼ੁਮਾਰ ਦਿਆਂਗੇ, ਮੈਰਿਟ ਤੇ ਦਿਆਂਗੇ ਅਤੇ ਬਗੈਰ ਪੈਸਿਆਂ ਤੋਂ ਦਿਆਂਗੇ ਪੈਸੇ ਲੈ ਕੇ ਨਹੀਂ ਦਿਆਂਗੇ, ਮੁਫਤ ਦਿਆਂਗੇ। ਤੁਹਾਡੀ ਤਰ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨਹੀਂ ਦਿਆਂਗੇ। (ਥੰਪਿੰਗ)

ਸਪੀਕਰ ਸਾਹਿਬ, ਇਥੈ ਕੈਪਟਨ ਕੰਵਲਜੀਤ ਸਿੰਘ ਨੇ ਬੜੇ ਜ਼ੋਰ ਨਾਲ ਕਿਹਾ ਕਿ 2895 ਕਰੋੜ ਰੁਪਏ ਦੇ ਟੈਕਸ ਲਗਾ ਦਿੱਤੇ ਹਨ। ਹਾਊਸ ਵਿਚ ਵੀ ਰੌਲਾ ਪਾਇਆ ਔਰ ਹਾਊਸ ਤੋਂ ਬਾਹਰ ਜਾ ਕੇ ਵੀ ਇਨ੍ਹਾਂ ਨੇ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਸੀਂ ਕੋਈ ਟੈਕਸ ਨਹੀਂ ਲਾਇਆ। ਅਸੀਂ ਜੋ ਕੀਤਾ ਹੈ, ਪੈਟਰੋਲ ਦੇ ਉਤੇ ਕੀਤਾ ਹੈ। ਯੂਜ਼ਰ ਚਾਰਿਜ਼ਜ਼ ਵਿੱਚ ਕੀਤਾ ਹੈ ਜਾਂ ਟੋਲ ਟੈਕਸ ਦੀ ਗੱਲ ਕੀਤੀ ਹੈ। ਇਨ੍ਹਾਂ ਨੇ ਤਾਂ ਆਪਣੇ ਭਾਸ਼ਣ ਵਿੱਚ ਕਹਿ ਦਿੱਤਾ ਕਿ ਡੀਜ਼ਲ ਤੇ ਟੈਕਸ ਲਾ ਦਿੱਤਾ ਹੈ, ਕੀੜੇ ਮਾਰ ਦਵਾਈਆਂ ਤੇ ਟੈਕਸ ਲਾ ਦਿਤਾ ਹੈ, 2895 ਕਰੋੜ ਰੁਪਏ ਦੇ ਟੈਕਸ ਲਾ ਦਿੱਤੇ ਹਨ। ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਟੈਕਸਾਂ ਦਾ ਇਨ੍ਹਾਂ ਨੇ ਐਲਾਨ ਕਰ ਦਿੱਤਾ ਜਦ ਕਿ ਵਜ਼ੀਰ ਮੈਂ ਹਾਂ। ਐਲਾਨ ਇਹ ਕਰੀ ਜਾਂਦੇ ਹਨ। ਇਨ੍ਹਾਂ ਨੂੰ ਕੀ ਰਾਈਟ ਹੈ ? ਇਨ੍ਹਾਂ ਨੂੰ ਭੁਲੇਖਾ ਹੈ ਕਿ ਅੱਜ ਵੀ ਖਜ਼ਾਨਾ ਮੰਤਰੀ ਹਾਂ। ਇਨ੍ਹਾਂ ਨੂੰ ਪਤਾ ਨਹੀਂ ਹੈ ਕਿ ਇਨ੍ਹਾਂ ਤੋਂ ਇਹ ਚਾਰ ਮਹੀਨੇ ਖੁਸੇ ਨੂੰ ਹੋ ਗਏ ਹਨ। ਇਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਦਾ ਕੋਈ ਰਾਈਟ ਨਹੀਂ ਹੈ।

ਇਥੇ ਡਿਸਇਨਵੈਸਟਮੈਂਟ ਦੀ ਗੱਲ ਕੀਤੀ ਗਈ ਹੈ। ਕੈਪਟਨ ਕੰਵਲਜੀਤ ਸਿੰਘ, ਮੇਰੇ ਸਤਿਕਾਰਯੋਗ ਮੈਂਬਰ ਹਨ। ਇਨ੍ਹਾਂ ਨੇ ਹੀ ਡਿਸਇਨਵੈਸਟਮੈਂਟ ਦੀ ਗੱਲ ਕੀਤੀ ਹੈ ਅਤੇ ਕਿਹਾ ਹੈ ਕਿ ਪ੍ਰਾਈਵੇਟਾਈਜ਼ੇਸ਼ਨ ਨਹੀਂ ਹੋਣੀ ਚਾਹੀਦੀ ਪਰ ਮੈਂ, ਸਪੀਕਰ ਸਾਹਿਬ, ਇਨ੍ਹਾਂ ਤੋਂ ਤੁਹਾਡੀ ਮਾਰਫਤ ਪੁੱਛਣਾ ਚਾਹੁੰਦਾ ਹਾਂ ਕਿ ਇਹ ਡਿਸਇਨਵੈਸਟਮੈਂਟ ਕਮਿਸ਼ਨ ਕਿਸਨੇ ਬਣਾਇਆ। ਇਹ ਕੈਪਟਨ ਕੰਵਲਜੀਤ ਸਿੰਘ ਦੇ ਹੱਥਾਂ ਦੀ ਨੋਟੀਫਿਕੇਸ਼ਨ ਹੋਈ ਹੈ, ਇਸ ਦੇ ਉਤੇ ਇਨ੍ਹਾਂ ਦੇ ਹੀ ਦਸਤਖਤ ਕੀਤੇ ਹੋਏ ਹਨ। ਡਿਸਇਨਵੈਸਟਮੈਂਟ ਕਮਿਸ਼ਨ ਤੁਸੀਂ ਆਪ ਬਣਾਇਆ ਹੈ। ਇਹ ਜੋ ਕੁਝ ਹੋ ਰਿਹਾ ਹੈ, 29 ਕਾਰਪੋਰੇਸ਼ਨਾਂ ਦੀ ਜੋ ਗੱਲ ਕਰਦੇ ਹੋ, ਇਹ ਤੁਹਾਡੀ ਦੇਣ ਹੈ। ਇਹ ਪ੍ਰਾਬਲਮ ਤੁਸੀਂ ਕਰੀਏਟ ਕੀਤੀ ਹੈ। ਹੁਣ ਤੁਹਾਨੂੰ ਪਿੰਡਾਂ ਵਿਚ ਕੋਈ ਨਹੀਂ ਪੁੱਛਦਾ, ਸ਼ਹਿਰਾਂ ਵਿੱਚ ਤੁਹਾਡੀ ਫੱਟੀ ਸਾਫ਼ ਹੋ ਗਈ ਹੈ। ਹੁਣ ਤਾਂ ਇਹ (ਆਪੋਜ਼ੀਸ਼ਨ ਵਲ ਇਸ਼ਾਰਾ) ਮੁਲਾਜ਼ਮਾਂ ਦੀ ਪੂਛ ਫੜ ਕੇ ਹੀਰੋ ਬਣਨਾ ਚਾਹੁੰਦੇ

[ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ ]

ਹਨ। ਸਪੀਕਰ ਸਾਹਿਬ, ਜਿਥੋਂ ਤੱਕ ਕਮਿਸ਼ਨ ਦੀ ਰਿਪੋਰਟ ਦਾ ਸਵਾਲ ਹੈ, ਇਹ ਹਾਲੇ ਡਰਾਫਟ ਰਿਪੋਰਟ ਹੈ । ਇਸ ਦੇ ਉਤੇ ਆਬਜੈਕਸ਼ਨ ਮੰਗੇ ਗਏ ਹਨ। ਪੰਜਾਬ ਦੀ ਕਾਂਗਰਸ ਸਰਕਾਰ ਇਹ ਫੈਸਲਾ ਕਰਨ ਤੋਂ ਪਹਿਲਾਂ ਸਾਰਿਆਂ ਨਾਲ ਸਲਾਹ ਕਰੇਗੀ। ਜਿੰਨੀਆਂ ਵੀ ਮੁਲਾਜ਼ਮ ਜਥੇਬੰਦੀਆਂ ਹਨ, ਉਨ੍ਹਾਂ ਨੂੰ ਕਾਨਫੀਡੈਂਸ ਦੇ ਵਿਚ ਲਿਆ ਜਾਵੇਗਾ। ਜੋ ਫੈਸਲਾ ਪੰਜਾਬ ਦੇ ਲੋਕਾਂ ਦੇ ਹਿਤਾਂ ਵਿਚ, ਪੰਜਾਬ ਦੇ ਮੁਲਾਜ਼ਮਾਂ ਦੇ ਹਿਤਾਂ ਵਿਚ ਹੋਵੇਗਾ, ਉਹੀ ਕਰਾਂਗੇ। ਇਸ ਤਰ੍ਹਾਂ ਵਰਗਲਾਉਣ ਦੀ ਕੋਈ ਲੋੜ ਨਹੀਂ ਹੈ।

ਸਪੀਕਰ ਸਾਹਿਬ, ਇਥੇ ਸਨਅਤਾਂ ਦਾ ਜ਼ਿਕਰ ਆਇਆ, ਇੰਡਸਟਰੀ ਦਾ ਜ਼ਿਕਰ ਆਇਆ। ਇਨ੍ਹਾਂ ਦੇ ਰਾਜ ਵਿਚ ਇਕ ਵੀ ਨਵੀਂ ਇੰਡਸਟਰੀ ਨਹੀਂ ਆਈ। ਸਿਰਫ ਇੱਕ ਬਠਿੰਡੇ ਦੀ ਰਿਫਾਇਨਰੀ ਦੀ ਗੱਲ ਕਰਦੇ ਰਹੇ ਹਨ ਲੇਕਿਨ ਹੁਣ ਉਸ ਬਾਰੇ ਵੀ ਚੁੱਪ ਕਰ ਗਏ ਹਨ। ਉਹ ਵੀ ਗੱਲ ਮੁੱਕ ਗਈ। ਨਵੀਂ ਇੰਡਸਟਰੀ ਕੋਈ ਲਾਈ ਨਹੀਂ, ਸਗੋਂ ਜਿੰਨੀ ਪੰਜਾਬ ਵਿਚ ਐਗਜ਼ਿਸਟ ਕਰਦੀ ਸੀ, ਉਹ ਅੱਧੀ ਤੋਂ ਜ਼ਿਆਦਾ ਇਨ੍ਹਾਂ ਦੀਆਂ ਪਾਲਿਸੀਆਂ ਨਾਲ ਬੰਦ ਹੋ ਚੁੱਕੀ ਹੈ ਜਿਸ ਕਾਰਨ ਬੇਰੁਜ਼ਗਾਰੀ ਵਧ ਚੁੱਕੀ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਇਸ ਇੰਡਸਟਰੀ ਨੂੰ ਨਵੇਂ ਸਿਰੇ ਤੋਂ ਸ਼ੁਰੂ ਕਰਨ ਲਈ 500 ਕਰੋੜ ਰੁਪਏ ਦੀ ਸਬਸਿਡੀ ਦੇਵਾਂਗੇ। ਇਹ ਪੰਜ ਸਾਲ ਲਾਰੇ ਲਾਉਂਦੇ ਰਹੇ ਪਰ ਇਨ੍ਹਾਂ ਨੇ ਇਹ ਰੁਪਿਆ ਵੀ ਰਿਲੀਜ਼ ਨਹੀਂ ਕੀਤਾ। 500 ਕਰੋੜ ਰੁਪਏ ਰਿਲੀਜ਼ ਕਰਨ ਲਈ ਅਸੀਂ ਤਿਆਰ ਬੈਠੇ ਹਾਂ। ਇੰਡਸਟਰੀ ਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਨਾ ਹੈ ਤਾਂ ਕਿ ਪੰਜਾਬ ਦੀ ਇੰਡਸਟਰੀ ਜੋ ਤਬਾਹ ਹੋਈ ਹੈ, ਉਹ ਚੱਲ ਸਕੇ। ਜਿਹੜੇ ਲੋਕ ਬੇਰੁਜ਼ਗਾਰ ਹੋਏ ਹਨ, ਉਹ ਮੁੜ ਕੇ ਕੰਮ ਤੇ ਲੱਗ ਸਕਣ। ਇਕ ਵਿਸ਼ੇਸ਼ ਆਰਥਿਕ ਜ਼ੋਨ ਸਥਾਪਿਤ ਕਰਨ ਵਾਸਤੇ ਸਰਦਾਰ ਅਜੀਤ ਸਿੰਘ ਚੱਠਾ ਦੀ ਪ੍ਰਧਾਨਗੀ ਹੇਠ ਇਕ ਉਚ ਪੱਧਰੀ ਕਮੇਟੀ ਬਣਾਈ ਗਈ ਹੈ ਤਾਂ ਕਿ ਜੋ ਪੰਜਾਬੀ ਦੇਸ਼ ਅਤੇ ਵਿਦੇਸ਼ ਵਸਣ ਵਾਲੇ ਹਨ, ਉਨ੍ਹਾਂ ਨੂੰ ਪ੍ਰੇਰਿਤ ਕਰ ਸਕੀਏ। ਇਕ ਸਿੰਗਲ ਵਿੰਡੋ ਸਿਸਟਮ ਹੈ, ਉਹ ਅਸੀਂ ਦੇਵਾਂਗੇ। ਉਨ੍ਹਾਂ ਨੂੰ ਹੋਰ ਫਾਇਦੇ ਦੇਵਾਂਗੇ ਤਾਂ ਕਿ ਉਹ ਪੰਜਾਬ ਵਿਚ ਆਉਣ ਅਤੇ ਇਥੇ ਵੱਧ ਤੋਂ ਵੱਧ ਇੰਡਸਟਰੀ ਲਾਉਣ। ਅਸੀਂ ਖੇਤੀਬਾੜੀ ਤੇ ਬਹੁਤ ਦੇਰ ਨਿਰਭਰ ਨਹੀਂ ਕਰ ਸਕਦੇ। ਜੇ ਪੰਜਾਬ ਵਿਚ ਨਵੀਂ ਇੰਡਸਟਰੀ ਲੱਗੇਗੀ, ਸਨਅਤ ਲੱਗੇਗੀ, ਤਾਂ ਉਸ ਨਾਲ ਸਾਡੀ ਇਕਾਨਮੀ ਠੀਕ ਹੋਵੇਗੀ, ਲੋਕਾਂ ਦੀ ਬੇਕਾਰੀ ਦੂਰ ਹੋਵੇਗੀ। ਇਹ ਸਾਡੀ ਪ੍ਰੈਫਰੈਂਸ ਰਹੇਗੀ। ਅਸੀਂ ਇਸ ਵਾਸਤੇ ਵਚਨਬੱਧ ਹਾਂ, ਤੁਹਾਨੂੰ ਘਬਰਾਉਣ ਦੀ ਲੋੜ ਨਹੀਂ ਹੈ। ਅਸੀਂ ਬਹੁਤ ਨੌਕਰੀਆਂ ਦੇਵਾਂਗੇ। (ਥੰਪਿੰਗ)

ਇਥੇ ਖੇਤੀਬਾੜੀ ਦਾ ਜ਼ਿਕਰ ਕੀਤਾ ਗਿਆ ਹੈ। ਡਾਈਵਰਸੀਫਿਕੇਸ਼ਨ ਦੀ ਗੱਲ ਕਹੀ ਗਈ ਹੈ। ਇਸ ਸਕੀਮ ਵਾਸਤੇ ਡਾਕਟਰ ਜੌਹਲ ਦੀ ਪ੍ਰਧਾਨਗੀ ਥੱਲੇ ਇਕ ਬਹੁਤ ਵੱਡੀ ਅਰਥ ਸ਼ਾਸਤਰੀਆਂ ਦੀ ਕਮੇਟੀ ਬਣਾਈ ਗਈ ਹੈ, ਜਿਹੜੀ ਇਸ ਪਾਸੇ ਬੜੀ ਗੰਭੀਰਤਾ ਨਾਲ ਕੰਮ ਕਰ ਰਹੀ ਹੈ। ਔਰ ਇਸ ਦੀ ਇਕ ਪ੍ਰੋਜੈਕਟ ਰਿਪੋਰਟ ਬਣਾ ਕੇ ਗੌਰਮਿੰਟ ਆਫ ਇੰਡੀਆ ਸਾਹਮਣੇ ਪੇਸ਼ ਕਰ ਰਹੇ ਹਾਂ ਉਸ ਵਿਚ ਡਾਈਵਰਸੀਫਿਕੇਸ਼ਨ ਕਿਸ ਤਰ੍ਹਾਂ ਹੋਣੀ ਹੈ, ਉਸ ਦਾ ਇਕ ਫਾਰਮੂਲਾ ਬਣਾਇਆ ਹੈ। ਇਸ ਵਾਸਤੇ 10,000 ਹੈਕਟੇਅਰ ਜ਼ਮੀਨ ਰੱਖਣ ਬਾਰੇ ਦਿੱਲੀ ਦੀ ਸਰਕਾਰ ਨਾਲ ਗੱਲ ਕੀਤੀ ਗਈ ਹੈ। ਕਣਕ ਜਾਂ ਝੋਨੇ ਦੇ ਰੱਖ-ਰਖਾਅ ਤੇ ਸਟੋਰੇਜ ਤੇ ਇਕ ਕੁਇੰਟਲ ਪਿੱਛੇ 200 ਰੁਪਏ ਖਰਚ ਆਉਂਦਾ ਹੈ। ਇਸ ਵਾਰੇ ਸਾਰੀ ਦੁਨੀਆਂ ਨੂੰ ਪਤਾ ਹੈ। ਮੇਰੇ ਕੋਲ ਫੂਡ ਡਿਪਾਰਟਮੈਂਟ ਹੈ, ਮੈਨੂੰ ਪਤਾ ਹੈ ਕਿ ਸਟੋਰੇਜ਼ ਖਰਚਾ ਹੈ, ਵਿਆਜ ਲਗਦਾ ਹੈ, ਚੋਰੀ ਲਗਦੀ ਹੈ, ਰੱਖ ਰਖਾਅ ਤੇ ਇਕ ਸਾਲ ਵਿਚ ਇਕ ਕੁਇੰਟਲ ਤੇ 200 ਰੁਪਏ ਦਾ ਖਰਚ ਹੈ। ਇਕ ਏਕੜ ਦੇ ਅੰਦਰ ਐਵਰੇਜ 20 ਕੁਇੰਟਲ ਘੱਟੋ ਘੱਟ ਕਣਕ ਪੈਦਾ ਕਰਦਾ ਹੈ, ਝੋਨਾ ਪੈਦਾ ਕਰਦਾ ਹੈ। ਚਾਰ ਹਜ਼ਾਰ ਰੁਪਏ ਪਰ ਏਕੜ ਦਿੱਲੀ ਦੀ ਸਰਕਾਰ ਪਹਿਲਾਂ ਹੀ ਸਾਨੂੰ ਦੇ ਰਹੀ ਹੈ। ਅਸੀਂ ਉਨ੍ਹਾਂ ਨਾਲ ਗੱਲ ਕੀਤੀ ਹੈ ਕਿ ਜਿਹੜੀ ਤੁਸੀਂ ਪਹਿਲਾਂ ਹੀ ਸਾਡੇ ਕਿਸਾਨ ਨੂੰ ਇਸ ਸਪੋਰਟ ਪ੍ਰਾਈਸ ਦੇ ਜ਼ਰੀਏ ਪੂਰਾ ਕਰਨ ਵਾਸਤੇ ਚਾਰ ਹਜ਼ਾਰ ਰੁਪਏ ਪਰ ਏਕੜ ਦੇ ਰਹੇ ਹੋ ਤੁਸੀਂ ਸਾਡੇ ਨਾਲ ਗੱਲ ਮੁਕਾਓ, ਤੁਸੀਂ ਚਾਰ ਹਜ਼ਾਰ ਰੁਪਿਆ ਪਰ ਏਕੜ ਪੰਜਾਬ ਦੇ ਕਿਸਾਨ ਨੂੰ ਦਿਓ, ਅਸੀਂ ਤੁਹਾਡੇ ਨਾਲ ਵਾਇਦਾ ਕਰਦੇ ਹਾਂ ਕਿ ਉਹ ਕਿਸਾਨ ਚਾਰ ਹਜ਼ਾਰ ਰੁਪਏ ਲਏਗਾ, ਉਹ ਝੋਨਾ ਅਤੇ ਕਣਕ ਬੀਜਣ ਦੀ ਬਜਾਏ ਜੋ ਮਰਜ਼ੀ ਬੀਜੇ, ਉਸ ਵਿਚ ਖੁੱਲ੍ਹ ਛੱਡੀ ਜਾਵੇਗੀ। ਚਾਰ ਹਜ਼ਾਰ ਰੁਪਏ ਉਸ ਨੂੰ ਸਬਸਿਡੀ ਦੇ ਤੌਰ ਤੇ ਮਿਲਣਗੇ। ਇਹ ਗੱਲ ਮੈਂ ਸਮਝਦਾ ਹਾਂ ਕਿ ਇਸੇ ਤਰ੍ਹਾਂ ਹੀ ਡਾਈਵਰਸੀਫਿਕੇਸ਼ਨ ਵਿਚ ਹੋਵੇਗੀ। ਇਸ ਦੇ ਨਾਲ-ਨਾਲ ਜਿਹੜਾ ਪਾਣੀ ਦਿਨ-ਬ-ਦਿਨ ਥੱਲੇ ਜਾ ਰਿਹਾ ਹੈ, ਉਹ ਵੀ ਠੀਕ ਹੋਵੇਗਾ ਅਤੇ ਪੰਜਾਬ ਵਿੱਚ

ਬਿਜਲੀ ਦੀ ਪ੍ਰਾਬਲਮ ਹੱਲ ਹੋਵੇਗੀ। ਤੁਸੀਂ ਇਸ ਬਾਰੇ ਕਦੇ ਸੋਚਿਆ ਹੀ ਨਹੀਂ। ਤੁਸੀਂ ਕਿਸਾਨਾਂ ਦੇ ਮਸੀਹਾ ਕਹਾਉਣ ਦੇ ਹੱਕਦਾਰ ਨਹੀਂ। ਉਹ ਅੱਗੇ ਜਾ ਕੇ ਮੈਂ ਦੱਸਾਂਗਾ ਕਿ ਕਿਉਂ।

ਇਥੇ ਇਕ ਗੱਲ ਬਾਰ-ਬਾਰ ਮੈਂਬਰ ਸਾਹਿਬ ਕਹਿੰਦੇ ਰਹੇ ਹਨ, ਤੁਸੀਂ ਵੀ ਸਪੀਕਰ ਸਾਹਿਬ, ਸੁਣੀ ਹੋਵੇਗੀ, ਮੈਂ ਵੀ ਸੁਣੀ ਹੈ। ਜਦੋਂ ਵੀ ਇਨ੍ਹਾਂ ਦਾ ਕੋਈ ਮੈਂਬਰ ਖੜ੍ਹਾ ਹੁੰਦਾ ਹੈ ਤਾਂ ਪੰਜਾਹ ਸਾਲ ਦੀ ਗੱਲ ਕਰਦਾ ਹੈ। ਕਹਿੰਦਾ ਹੈ 50 ਸਾਲ ਕਾਂਗਰਸ ਨੇ ਰਾਜ ਕੀਤਾ ਹੈ। ਇਹ ਪੰਜ ਸਾਲ ਬਨਾਮ 50 ਸਾਲ ਦੀ ਗੱਲ ਕਰਦੇ ਹਨ। ਮੈਂ ਤੁਹਾਡੇ ਰਾਹੀਂ ਸਤਿਕਾਰ ਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ 1966 ਵਿਚ ਪੰਜਾਬੀ ਸੂਬਾ ਬਣਿਆ ਸੀ, ਇਸ ਨੂੰ 36 ਸਾਲ ਹੋ ਗਏ ਹਨ। ਇਨ੍ਹਾਂ 36 ਸਾਲਾਂ ਦੌਰਾਨ 1967 ਵਿਚ ਇਨ੍ਹਾਂ ਦੀ ਸਰਕਾਰ ਬਣੀ। ਸਰਦਾਰ ਗੁਰਨਾਮ ਸਿੰਘ ਅਤੇ ਲਛਮਣ ਸਿੰਘ ਗਿੱਲ ਮੁੱਖ ਮੰਤਰੀ ਬਣੇ। 1969 ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਚੀਫ ਮਨਿਸਟਰ ਬਣੇ ਅਤੇ ਉਹ ਸਰਕਾਰ ਤਿੰਨ ਸਾਲ ਚੱਲੀ। ਢਾਈ ਸਾਲ ਪਹਿਲੀ ਸਰਕਾਰ ਚੱਲੀ। 1977 ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਫਿਰ ਮੁੱਖ ਮੰਤਰੀ ਬਣੇ। 1985 ਵਿਚ ਸਰਦਾਰ ਸੁਰਜੀਤ ਸਿੰਘ ਬਰਨਾਲਾ ਮੁੱਖ ਮੰਤਰੀ ਬਣੇ। 1997 ਵਿਚ ਫੇਰ ਹੁਣ ਇਹ ਪੰਜ ਸਾਲ ਸਰਕਾਰ ਚਲਾ ਕੇ ਗਏ ਹਨ। ਸਪੀਕਰ ਸਾਹਿਬ, ਹਿਸਾਬ ਲੈ ਲਓ ਮੇਰੇ ਕੋਲੋਂ ਜੇ ਇਨ੍ਹਾਂ ਨੂੰ ਸਮਝ ਨਹੀਂ ਲਗਦੀ ਤਾਂ ਮੇਰੇ ਕੋਲੋਂ ਸਮਝ ਲੈਣਾ। ਇਨ੍ਹਾ ਨੇ 36 ਸਾਲਾਂ ਵਿਚੋਂ 16 ਸਾਲ ਰਾਜ ਕੀਤਾ ਹੈ। ਸਾਡੀ ਸਰਕਾਰ ਸਿਰਫ ਤਿੰਨ ਵਾਰ ਬਣੀ। ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ 1972 ਦੇ ਵਿੱਚ ਬਣੀ, 1980 ਵਿੱਚ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਬਣੀ ਅਤੇ 1992 ਵਿੱਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ। ਸਾਡੀ ਸਰਕਾਰ 36 ਸਾਲਾਂ ਵਿਚੋਂ 13 ਸਾਲ ਇੱਥੇ ਰਹੀ ਅਤੇ 16 ਸਾਲ ਤੁਹਾਡੀ ਰਹੀ। 8 ਸਾਲ ਗਵਰਨਰੀ ਰਾਜ ਰਿਹਾ। ਸਭ ਬੁਰਾਈਆਂ ਜੋ ਵੀ ਹੋਈਆਂ ਹਨ, ਇਹ ਸਾਡੇ ਖਾਤੇ ਵਿੱਚ ਪਾਈ ਜਾਂਦੇ ਹਨ। ਹੁਣ ਇਹ 50 ਸਾਲ ਦੀ ਗੱਲ ਕਰਦੇ ਹਨ (ਥੰਪਿੰਗ)

(ਇੱਕ ਆਵਾਜ਼ : ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਰਾਜ ਦੀ ਵੀ ਗੱਲ ਕਰੋ। ਮੈਂ ਪੰਜਾਬੀ ਸੂਬੇ ਦੀ ਗੱਲ ਕਰ ਰਿਹਾ ਹਾਂ...)

**Mr. Speaker :** Please address to the Chair. No interruption.

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਕੈਪਟਨ ਕੰਵਲਜੀਤ ਸਿੰਘ ਜੀ ਨੇ ਕਿਹਾ ਹੈ ਕਿ ਸੌ ਦਿਨ ਲੰਘ ਗਏ ਹਨ, ਤਿੰਨ ਮਹੀਨੇ ਤੋਂ ਜ਼ਿਆਦਾ ਸਮਾਂ ਹੋ ਗਿਆ ਹੈ ਅਤੇ ਸਰਕਾਰ ਕੀ ਕੋਈ ਕਾਰ-ਗੁਜ਼ਾਰੀ ਨਹੀਂ ਹੈ। ਅਸੀਂ ਤਿੰਨ ਮੁੱਦੇ ਲੈ ਕੇ ਲੋਕਾਂ ਕੋਲ ਗਏ ਸੀ, ਭ੍ਰਿਸ਼ਟਾਚਾਰ ਦਾ ਮੁੱਦਾ, ਗੁੱਡ ਗਵਰਨੈਂਸ ਦਾ ਮੁੱਦਾ ਯਾਨੀ ਕਿ ਚੰਗੀ ਕਾਰਗੁਜ਼ਾਰੀ ਵਾਲੀ ਸਰਕਾਰ ਦਿਆਂਗੇ ਅਤੇ ਮਾਲੀ ਹਾਲਤ ਠੀਕ ਕਰਾਂਗੇ। ਇਹ ਤਿੰਨ ਮੁੱਦੇ ਲੈ ਕੇ ਲੋਕਾਂ ਨੇ ਸਾਨੂੰ ਵੋਟਾਂ ਪਾਈਆਂ ਸਨ। ਇਨ੍ਹਾਂ ਤਿੰਨਾਂ ਮੁੱਦਿਆਂ ਦੇ ਅੱਜ ਰਿਜ਼ਲਟ ਸਾਹਮਣੇ ਹਨ। ਸਾਡੀ ਸਰਕਾਰ ਜਦੋਂ ਵੀ ਆਈ, ਚਾਹੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ, ਚਾਹੇ ਅੱਜ ਸਰਕਾਰ ਬਣੀ ਹੈ, ਅਸੀਂ ਆਪਣੇ ਵਾਅਦੇ ਪੂਰੇ ਕੀਤੇ ਹਨ। ਸਰਦਾਰ ਬੇਅੰਤ ਸਿੰਘ ਨੇ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਤੁਸੀਂ ਮੈਨੂੰ ਰਾਜ-ਪਾਟ ਦਿਓ, ਅਸੀਂ ਤੁਹਾਨੂੰ ਅਮਨ-ਸ਼ਾਂਤੀ ਦਿਆਂਗੇ। ਸਪੀਕਰ ਸਾਹਿਬ, ਉਸ ਵੇਲੇ ਤੁਸੀਂ ਖਜ਼ਾਨਾ ਮੰਤਰੀ ਸੀ। ਉਨ੍ਹਾਂ ਨੇ ਲੋਕਾਂ ਵਾਸਤੇ ਆਪਣੀ ਕੁਰਬਾਨੀ ਦੇ ਦਿੱਤੀ ਅਤੇ ਲੋਕਾਂ ਨੂੰ ਅਮਨ ਤੇ ਸ਼ਾਂਤੀ ਲੈ ਕੇ ਦਿੱਤੀ। (ਥੰਪਿੰਗ) ਕੈਪਟਨ ਅਮਰਿੰਦਰ ਸਿੰਘ ਨੇ ਵਾਅਦਾ ਕੀਤਾ ਸੀ ਕਿ ਭ੍ਰਿਸ਼ਟਾਚਾਰ ਨੂੰ ਦੂਰ ਕਰਾਂਗੇ। ਸਰਦਾਰ ਬੇਅੰਤ ਸਿੰਘ ਨੇ ਅੱਤਵਾਦ ਨੂੰ ਨੱਥ ਪਾਈ ਸੀ। ਕੈਪਟਨ ਅਮਰਿੰਦਰ ਸਿੰਘ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਲੱਗੇ ਹੋਏ ਹਨ। ਇਨ੍ਹਾਂ ਨੇ ਵੱਡੇ-ਵੱਡੇ ਮੱਗਰਮੱਛਾਂ ਨੂੰ ਹੱਥ ਪਾਇਆ ਹੈ। ਜੋ ਕੁੱਝ ਪੰਜਾਬ ਵਿੱਚ ਹੋ ਰਿਹਾ ਹੈ ਇਸ ਦੀ ਇਨ੍ਹਾਂ ਨੂੰ ਤਕਲੀਫ ਤਾਂ ਬਹੁਤ ਹੈ ਪਰ ਵਿਚਾਰੇ ਬੋਲ ਨਹੀਂ ਸਕਦੇ। ਸੌ ਦਿਨਾਂ ਦੀ ਕਾਰਗੁਜ਼ਾਰੀ ਬਾਰੇ ਜ਼ਿਕਰ ਕਰਨ ਲੱਗਿਆਂ ਮੈਂ ਕਹਿੰਦਾ ਹਾਂ ਕਿ ਮਾਲੀ ਹਾਲਤ ਬਾਰੇ ਫੈਸਲਾ ਅਜੇ ਹੋਣਾ ਬਾਕੀ ਹੈ ਪਰ ਬਾਕੀ ਕੰਮ ਇਹ ਦੇਖ ਹੀ ਰਹੇ ਹਨ। ਗੁੱਡ ਗਵਰਨੈਂਸ ਦੀ ਗੱਲ ਦੱਸਦਾ ਹਾਂ। ਸਪੀਕਰ ਸਾਹਿਬ, ਇਥੇ ਪਿਛਲੇ ਦਿਨਾਂ ਵਿਚ ਕਣਕ ਦੀ ਖਰੀਦ ਹੋਈ ਹੈ। ਚੋਣਾਂ ਤੋਂ ਪਹਿਲਾਂ ਬੜੀ ਚਰਚਾ ਸੀ, ਇਨ੍ਹਾਂ ਨੇ ਬੜਾ ਪ੍ਰਚਾਰ ਕੀਤਾ ਸੀ ਕਿ ਕਾਂਗਰਸ ਸਰਕਾਰ ਨਾ ਬਣਨ ਦਿਓ। ਕਾਂਗਰਸ ਸਰਕਾਰ ਨੂੰ ਮੌਕਾ ਨਾ ਦਿਓ ਜੇ ਇਹ ਸਰਕਾਰ ਆ ਗਈ ਤਾਂ ਤੁਹਾਡਾ ਝੋਨਾ ਅਤੇ ਕਣਕ ਕਿਸੇ ਨੇ ਖਰੀਦਣਾ ਨਹੀਂ। ਇਸ ਦੀ ਬੜੀ

**[ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ ]**

ਚਰਚਾ ਹੋਈ। ਇਨ੍ਹਾਂ ਨੇ ਕਿਸਾਨਾਂ ਨੂੰ ਗੁਮਰਾਹ ਕਰਨ ਦੀ ਬੜੀ ਕੋਸ਼ਿਸ਼ ਕੀਤੀ। ਸਪੀਕਰ ਸਾਹਿਬ, ਸਾਡੇ ਕੋਲ 25 ਦਿਨ ਬਾਕੀ ਸੀ। ਪੰਜ ਤਾਰੀਖ ਨੂੰ ਅਸੀਂ ਸਹੁੰ ਚੁੱਕੀ ਅਤੇ ਪਹਿਲੀ ਤਾਰੀਖ ਨੂੰ ਪ੍ਰਕਿਓਰਮੈਂਟ ਸ਼ੁਰੂ ਹੋਣੀ ਸੀ। ਅਸੀਂ ਦਿਨ ਰਾਤ ਇੱਕ ਕਰ ਦਿੱਤਾ। ਇੰਨੀ ਮਿਹਨਤ ਕਰਨ ਦਾ ਰਿਜ਼ਲਟ ਤੁਹਾਡੇ ਸਾਹਮਣੇ ਹੀ ਹੈ। ਪੰਜਾਬ ਦੀ ਕੋਈ ਵੀ ਮੰਡੀ ਐਸੀ ਨਹੀਂ ਹੈ, ਜਿੱਥੇ ਕਿਸਾਨਾਂ ਦੀ ਕਣਕ ਰੁਲੀ ਹੋਵੇ। ਕੋਈ ਵੀ ਮੰਡੀ ਐਸੀ ਨਹੀਂ ਹੈ, ਜਿਥੇ ਕਿਸਾਨ ਨੂੰ 620 ਰੁਪਏ ਤੋਂ 619 ਰੁਪਏ ਦਾ ਭਾਅ ਮਿਲਿਆ ਹੋਵੇ। ਕੋਈ ਵੀ ਮੰਡੀ ਐਸੀ ਨਹੀਂ ਹੈ, ਜਿੱਥੇ ਕਿਸਾਨਾਂ ਦੀ ਜਾਂ ਆੜ੍ਹਤੀਆਂ ਦੀ ਅਦਾਇਗੀ ਨਾ ਕੀਤੀ ਹੋਵੇ। ਬੜੀ ਖੂਬਸੂਰਤੀ ਦੇ ਨਾਲ ਇੰਡੀਆਨ ਐਕਸਪ੍ਰੈਸ ਨੇ ਲਿਖਿਆ ਹੈ ਕਿ ਜਿੰਨੀ ਵਧੀਆ ਪ੍ਰਕਿਓਰਮੈਂਟ ਹੁਣ ਹੋਈ ਹੈ, ਇੰਨੀ ਵਧੀਆ ਪ੍ਰਕਿਓਰਮੈਂਟ ਪਿਛਲੇ 10 ਸਾਲਾਂ ਦੇ ਇਤਿਹਾਸ ਵਿੱਚ ਕਦੇ ਨਹੀਂ ਹੋਈ। ਇਨ੍ਹਾਂ ਦੇ ਰਾਜ ਪਾਟ ਵੇਲੇ ਪੰਜਾਬ ਦੇ ਕਿਸਾਨ ਨਾਲ ਮੰਡੀਆਂ ਵਿੱਚ ਕੀ ਕੀ ਹੋਇਆ, ਇਸ ਬਾਰੇ ਜੱਗ ਜਾਣਦਾ ਹੈ, ਸਾਰੀ ਦੁਨੀਆਂ ਜਾਣਦੀ ਹੈ। ਜਿਹੜੀ ਦਿੱਲੀ ਦੀ ਸਰਕਾਰ ਨੇ ਸਪੋਰਟ ਪ੍ਰਾਈਸ ਫਿਕਸ ਕੀਤੀ, ਉਹ ਕਿਸੇ ਕਿਸਮਤ ਵਾਲੇ ਨੂੰ ਹੀ ਮਿਲੀ ਹੋਵੇਗੀ। ਕਿਸੇ ਨੂੰ 100 ਰੁਪਏ ਦਾ ਟਾਂਕਾ ਲੱਗਿਆ ਅਤੇ ਕਿਸੇ ਨੂੰ 150 ਰੁਪਏ ਦਾ ਟਾਂਕਾ ਲਾਉਣ ਵਾਲੇ ਵੀ ਇਨ੍ਹਾਂ ਦੇ ਆਪਣੇ ਹੀ ਸਨ। 15-15 ਦਿਨ ਬੰਦ ਲੱਗੇ ਰਹੇ। ਕਿਸਾਨਾਂ ਦੀ ਖੱਜਲ ਖੁਆਰੀ ਹੋਈ। ਕੀ ਇਹ ਕਿਸਾਨਾਂ ਦੀ ਸਰਕਾਰ ਕਹਾਉਣ ਵਾਲੀ ਸਰਕਾਰ ਸੀ ? ਇੰਨ੍ਹਾਂ ਨੂੰ ਕੀ ਹੱਕ ਹੈ ਕਿ ਇਹ ਕਿਸਾਨਾਂ ਦੀ ਗੱਲ ਕਰਨ। ਕਿਸਾਨਾਂ ਨੇ ਇਨ੍ਹਾਂ ਨੂੰ ਪੰਚਾਇਤ ਸੰਮਤੀਆਂ ਅਤੇ ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਦੇ ਵਿਚ ਦੱਸ ਦਿੱਤਾ ਹੈ। ਇਨ੍ਹਾਂ ਨੂੰ ਅਜੇ ਸਮਝ ਆਈ ਨਹੀਂ, ਅਜੇ ਆਏਗੀ। ਸਪੀਕਰ ਸਾਹਿਬ, ਅਸੀਂ ਆਉਣ ਵਾਲੇ ਸਮੇਂ ਵਿੱਚ ਵੀ ਕਿਸਾਨਾਂ ਦਾ ਬੜਾ ਧਿਆਨ ਰੱਖਾਂਗੇ ਔਰ ਇਨ੍ਹਾਂ ਦੇ ਹਿਤਾਂ ਦੀ ਰਾਖੀ ਕਰਾਂਗੇ। ਜੋ ਕੁਝ ਕਿਸਾਨਾਂ ਨਾਲ ਇਨ੍ਹਾਂ ਦੀ ਸਰਕਾਰ ਵੇਲੇ ਹੋਇਆ ਹੈ, ਉਹ ਕੁਝ ਹੋਣ ਦਾ ਮੌਕਾ ਅਸੀਂ ਨਹੀਂ ਦਿਆਂਗੇ। ਕੀ ਕਣਕ ਦੀ ਖਰੀਦ ਗੁੱਡ ਗਵਰਨੈਂਸ ਦੀ ਨਿਸ਼ਾਨੀ ਨਹੀਂ ਹੈ ? ਸਕੂਲਾਂ, ਕਾਲਜਾਂ ਅਤੇ ਹਸਪਤਾਲਾਂ ਦੇ ਵਿੱਚ ਅਫਸਰ ਸਹੀ ਟਾਈਮ ਤੇ ਜਾਣ ਲੱਗੇ ਹਨ, ਕੀ ਇਹ ਚੰਗੀ ਗੱਲ ਨਹੀਂ ਹੈ ? ਮਲੋਟ ਦੇ ਇਲੈਕਸ਼ਨਾਂ ਵਿੱਚ ਅੱਜ ਕੀ ਹੋਇਆ ਹੈ, ਕੀ ਇਹ ਗੁੱਡ ਗਵਰਨੈਂਸ ਦੀ ਗੱਲ ਨਹੀਂ ਹੈ ? ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਦੇ ਵਿੱਚ ਲੋਕਾਂ ਨੇ ਤੁਹਾਡੀ ਸਫਾਈ ਕਰ ਦਿੱਤੀ ਹੈ, ਕੀ ਇਹ ਗੁੱਡ ਗਵਰਨੈਂਸ ਦੀ ਨਿਸ਼ਾਨੀ ਨਹੀਂ ਹੈ ? (ਥੰਪਿੰਗ) ਸਪੀਕਰ ਸਾਹਿਬ, ਇਥੇ ਇਹ (ਆਪੋਜੀਸ਼ਨ ਵੱਲ ਇਸ਼ਾਰਾ) ਧਰਨਾ ਲਗਾ ਕੇ ਬੈਠੇ ਸੀ ਅਤੇ ਜੋ ਕੁਝ ਕਰ ਰਹੇ ਸੀ, ਉਸ ਦਾ ਮੈਂ ਜ਼ਿਕਰ ਨਹੀਂ ਕਰਨਾ ਚਾਹੁੰਦਾ। ਬਾਦਲ ਸਾਹਿਬ ਨੇ ਕਹਿ ਦਿਤਾ ਕਿ ਅਸੀਂ ਇਹ ਇਲੈਕਸ਼ਨ ਰਿਜੈਕਟ ਕਰਦੇ ਹਾਂ। ਇਹ ਦੱਸੋ ਇਲੈਕਸ਼ਨ ਰਿਜੈਕਟ ਕਰਨ ਵਾਲੇ ਕੌਣ ਹਨ ? ਇਨ੍ਹਾਂ ਨੇ ਸਪੀਕਰ ਸਾਹਿਬ, ਨਾਲ ਕਹਿ ਦਿੱਤਾ ਕਿ ਜਿਹੜਾ ਇਲੈਕਸ਼ਨ ਕਮਿਸ਼ਨ ਦਿੱਲੀ ਵਿਚ ਬੈਠਾ ਹੈ, ਉਸ ਦੀ ਦੇਖ ਰੇਖ ਵਿਚ ਹੀ ਇਲੈਕਸ਼ਨ ਕਰਵਾਉਂਗੇ ਤਾਂ ਸਾਨੂੰ ਮਨਜ਼ੂਰ ਹੈ। ਪੰਜਾਬ ਦਾ ਇਲੈਕਸ਼ਨ ਕਮਿਸ਼ਨਰ ਸੀ.ਐਲ. ਬੈਂਸ ਕਿਸ ਨੇ ਬਣਾਇਆ ਸੀ ? ਇਹ ਤੁਸੀਂ ਬਣਾਇਆ ਸੀ, ਇਹ ਤੁਹਾਡਾ ਬੰਦਾ ਸੀ। ਇਨ੍ਹਾਂ ਨੂੰ ਉਸ ਤੇ ਵੀ ਇਤਬਾਰ ਖਤਮ ਹੋ ਗਿਆ। ਇਹ ਤਾਂ ਸਿਰਫ ਬਹਾਨਾ ਹੈ, ਇਹ ਗੱਲ ਸਿਰਫ਼ ਕਹਿਣ ਲਈ ਹੈ ਪਰ ਇਨ੍ਹਾਂ ਕੋਲ ਕੁਝ ਕਹਿਣ ਨੂੰ ਹੈ ਨਹੀਂ। ਸਪੀਕਰ ਸਾਹਿਬ, ਮੈਂ ਕੈਪਟਨ ਕੰਵਲਜੀਤ ਸਿੰਘ ਨੂੰ ਟੀ.ਵੀ. ਤੇ ਦੇਖਿਆ ਹੈ, ਉਹ ਟੀ.ਵੀ. ਤੇ ਬੀਬੀ ਭੱਠਲ ਦੇ ਨਾਲ ਬੈਠੇ ਹੋਏ ਇਕ ਇੰਟਰਵਿਊ ਕਰ ਰਹੇ ਸੀ। ਦੋਨਾਂ ਦੀ ਆਪਸ ਵਿਚ ਇੰਟਰਵਿਊ ਹੋ ਰਹੀ ਸੀ। ਟੀ.ਵੀ. ਵਾਲੇ ਕੈਪਟਨ ਸਾਹਿਬ ਨੂੰ ਪੁੱਛਦੇ ਸੀ ਕਿ ਤੁਹਾਨੂੰ ਘੱਟ ਵੋਟਾਂ ਕਿਉਂ ਪਈਆਂ ਹਨ। ਇਨ੍ਹਾਂ ਨੇ ਕਿਹਾ ਕਿ ਅਸੀਂ ਤਾਂ ਬਾਈਕਾਟ ਕਰ ਦਿਤਾ ਸੀ। ਤੁਸੀਂ ਇਨ੍ਹਾਂ ਨੂੰ ਪੁੱਛੋ ਕਿ ਕੀ ਰਿਜ਼ਲਟ ਆਉਣ ਤੋਂ ਬਾਅਦ ਬਾਈਕਾਟ ਹੁੰਦਾ ਹੈ ? ਪਹਿਲਾਂ ਤਾਂ ਕਿਸੇ ਨੇ ਕਰਿਆ ਨਹੀਂ। ਪਹਿਲਾਂ ਇਹ ਆਪ ਪਿੰਡਾਂ ਵਿਚ ਘੁੰਮਦੇ ਰਹੇ ਹਨ ਅਤੇ ਬਾਈਕਾਟ ਇਲੈਕਸ਼ਨਾਂ ਦੇ ਰਿਜ਼ਲਟ ਤੋਂ ਬਾਅਦ ? (ਹਾਸਾ) (ਵਿਘਨ)

**Mr. Speaker :** No interruption.

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸੋ, ਸਪੀਕਰ ਸਾਹਿਬ,...

**ਸ਼੍ਰੀ ਸਪੀਕਰ :** ਤੁਸੀਂ ਕਿਤਨਾ ਟਾਈਮ ਹੋਰ ਲਵੋਂਗੇ ?

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਬੱਸ 5, 10 ਮਿੰਟ ਜੀ।

## EXTENSION OF TIME OF THE SITTING

**ਸ਼੍ਰੀ ਸਪੀਕਰ :** ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਕੀ ਹਾਊਸ ਦਾ ਸਮਾਂ 15 ਮਿੰਟ ਲਈ ਵਧਾ ਦਿੱਤਾ ਜਾਵੇ ?

**ਆਵਾਜ਼ਾਂ :** ਹਾਂ ਜੀ, ਹਾਂ ਜੀ।

**ਸ਼੍ਰੀ ਸਪੀਕਰ :** ਹਾਊਸ ਦਾ ਸਮਾਂ 15 ਮਿੰਟਾਂ ਲਈ ਵਧਾਇਆ ਜਾਂਦਾ ਹੈ।

## GENERAL DISCUSSION ON THE BUDGET ESTIMATES FOR THE YEAR 2002-2003 (RESUMPTION)

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਤਿਕਾਰਯੋਗ ਸਾਡੇ ਸਾਹਮਣੇ ਬੈਠੇ ਬੀਬੀ ਉਪਿੰਦਰਜੀਤ ਕੌਰ ਜੀ ਬਹੁਤ ਵਧੀਆ ਬੋਲੇ ਹਨ। ਇਹ ਪੜ੍ਹੇ ਲਿਖੇ ਅਤੇ ਇਕਨੌਮਿਸਟ ਹਨ, ਮੈਨੂੰ ਇਸ ਗੱਲ ਦਾ ਪਤਾ ਹੈ। ਇਨ੍ਹਾਂ ਨੇ ਬੜੇ ਜ਼ੋਰ ਦੇ ਨਾਲ ਵਾਰ ਵਾਰ ਕੈਪੀਟਲ ਫਾਰਮੇਸ਼ਨ ਦੀ ਗੱਲ ਕਹੀ ਹੈ। ਇਹ ਬਹੁਤ ਵਧੀਆ ਗੱਲ ਹੈ। ਮੈਂ ਇਨ੍ਹਾਂ ਦੀ ਸਪੀਚ ਦੀ ਸ਼ਲਾਘਾ ਕਰਦਾ ਹਾਂ। ਇਹ ਬਹੁਤ ਵਧੀਆ ਸੀ ਔਰ ਅਸੀਂ ਇਨ੍ਹਾਂ ਦੇ ਕਹਿਣ ਤੇ ਅਮਲ ਵੀ ਕਰਾਂਗੇ। ਅਸੀਂ ਇਸ ਦਾ ਸਵਾਗਤ ਵੀ ਕਰਦੇ ਹਾਂ। ਅਸੀਂ ਸਦਨ ਵਿਚ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਐਂਡ ਰੈਗੂਲੇਸ਼ਨ ਐਕਟ, 2002 ਲੈ ਕੇ ਆ ਰਹੇ ਹਾਂ, ਤੁਹਾਡੀਆਂ ਗੱਲਾ ਨੂੰ ਪੂਰੀਆਂ ਕਰਨ ਵਾਸਤੇ। ਪਰ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਸਪੀਕਰ ਸਾਹਿਬ, ਕਿ ਜੇਕਰ ਇਹ ਇਤਨੇ ਵਿਦਵਾਨ ਸਨ, ਇਨ੍ਹਾਂ ਨੂੰ ਸਮਝ ਸੀ ਤਾਂ ਪਿਛਲੇ ਪੰਜ ਸਾਲ ਇਹ ਕੀ ਕਰਦੇ ਰਹੇ ? ਜਾਂ ਤਾਂ ਇਨ੍ਹਾਂ ਦੀ ਗੱਲ ਕਿਸੇ ਨੇ ਸੁਣੀ ਨਹੀਂ। (ਵਿਘਨ) ਇਨ੍ਹਾਂ ਨੇ ਸੁਣਾਉਣੀ ਮੁਨਾਸਿਬ ਨਹੀਂ ਸਮਝੀ ਕਿ "ਭੈਂਸ ਮੂਹਰੇ ਬੀਨ ਵਜਾਉਣ ਦਾ ਕੀ ਫਾਇਦਾ ?" (ਹਾਸਾ) ਇਨ੍ਹਾਂ ਦੋਨਾਂ ਗੱਲਾਂ ਵਿਚੋਂ ਇਕ ਗੱਲ ਜ਼ਰੂਰ ਹੋਈ ਹੈ। ਵੈਸੇ ਗੱਲ ਇਨ੍ਹਾਂ ਦੀ ਬਹੁਤ ਵਧੀਆ ਸੀ। ਤੁਸੀਂ ਜਾਂ ਤਾਂ ਇਹ ਇਨ੍ਹਾਂ ਨੂੰ ਦੱਸੀ ਨਹੀਂ ਜਾਂ ਇਨ੍ਹਾਂ ਨੇ ਸੁਣੀ ਨਹੀਂ। ਦੋਨਾਂ ਵਿਚੋਂ ਇਕ ਗੱਲ ਜ਼ਰੂਰ ਹੈ। ਅਸੀਂ ਐਪਰੀਸ਼ੀਏਟ ਕਰਦੇ ਹਾਂ ਕਿ ਉਨ੍ਹਾਂ ਦੇ ਸੁਝਾਓ ਬਹੁਤ ਵਧੀਆ ਸਨ। ਸੋ, ਸਪੀਕਰ ਸਾਹਿਬ, ਕੁਝ ਸਵਾਲ ਅੱਜ ਹੋਈ ਬਹਿਸ ਦੌਰਾਨ ਵੀ ਆਏ ਹਨ ਇਕ ਲਾਟਰੀ ਦਾ ਜ਼ਿਕਰ ਆਇਆ ਸੀ, ਉਸ ਦਾ ਜਵਾਬ ਮੈਂ ਦੇ ਦਿੱਤਾ ਹੈ। ਸਪੀਕਰ ਸਾਹਿਬ, ਇਥੇ ਮੁਲਾਜ਼ਮਾਂ ਦੀ ਗੱਲ ਵਾਰ ਵਾਰ ਕਹੀ ਗਈ ਹੈ। ਅਸੀਂ ਮੁਲਾਜ਼ਮਾਂ ਦੇ ਦੋਖੀ ਨਹੀਂ ਹਾਂ। ਪੰਜਾਬ ਦੇ ਮੁਲਾਜ਼ਮ ਸਾਡੇ ਸਮਾਜ ਦਾ ਅੰਗ ਹਨ ਪਰ ਹਾਲਾਤ ਐਸੇ ਹਨ ਅਤੇ ਸਾਡੀ ਮਜ਼ਬੂਰੀ ਵੀ ਹੈ। ਜੋ ਵੀ ਉਨ੍ਹਾਂ ਦੇ ਗਿਲੇ ਸ਼ਿਕਵੇ ਹਨ, ਅਸੀਂ ਉਹ ਬੈਠ ਕੇ ਸੁਣਾਂਗੇ। ਸਹੀ ਸਮਾਂ ਆਉਣ ਤੇ ਉਨ੍ਹਾਂ ਦਾ ਪਾਰ ਉਤਾਰਾ ਵੀ ਕਰਾਂਗੇ। ਉਨ੍ਹਾਂ ਨੂੰ ਘਬਰਾਉਣ ਦੀ ਲੋੜ ਨਹੀਂ ਹੈ। ਇਨ੍ਹਾਂ ਦੀ ਚੁੱਕ ਵਿਚ ਆਉਣ ਦੀ ਲੋੜ ਨਹੀਂ ਹੈ। ਇਨ੍ਹਾਂ ਕੋਲ ਹੋਰ ਕੋਈ ਪਲੇਟ ਫਾਰਮ ਰਿਹਾ ਨਹੀਂ ਅਤੇ ਇਹ ਖਾਹ ਮਖਾਹ ਜਾ ਕੇ ਉਨ੍ਹਾਂ ਨੂੰ ਉਕਸਾਉਣ ਦੀ ਕੋਸ਼ਿਸ਼ ਕਰਦੇ ਹਨ। ਮੈਂ ਉਨ੍ਹਾਂ ਨੂੰ ਇਸ ਸਦਨ ਦੇ ਅੰਦਰ ਵਿਸ਼ਵਾਸ ਦਿਵਾਉਂਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਸਾਰੇ ਫੈਸਲੇ ਉਨ੍ਹਾਂ ਨੂੰ ਕਾਨਫੀਡੈਂਸ ਵਿਚ ਲੈ ਕੇ ਕਰੇਗੀ ਅਸੀਂ ਕੋਈ ਵੀ ਫੈਸਲਾ ਐਸਾ ਨਹੀਂ ਕਰਾਂਗੇ ਜਿਹੜਾ ਸੂਬੇ ਦੇ ਹਿਤ ਵਿਚ ਨਾ ਹੋਵੇ, ਲੋਕਾਂ ਦੇ ਹਿੱਤ ਵਿਚ ਨਾ ਹੋਵੇ। ਸਪੀਕਰ ਸਾਹਿਬ, ਮੈਂ ਆਪਣੀ ਸਪੀਚ ਸਮਾਪਤ ਕਰਨ ਲੱਗਾ ਹਾਂ। ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦਾ ਮਿਸ਼ਨ ਇਹ ਹੈ ਕਿ ਹਰ ਚਿਹਰੇ ਤੇ ਲਾਲੀ, ਹਰ ਖੇਤ ਵਿਚ ਹਰਿਆਲੀ, ਹਰ ਘਰ ਵਿਚ ਖੁਸ਼ਹਾਲੀ। ਇਸ ਮਿਸ਼ਨ ਨੂੰ ਲੈ ਕੇ ਅਗੇਂ ਚੱਲੇ ਹਾਂ। ਇਸ ਵਾਸਤੇ ਮੇਰੀ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਹੱਥ ਜੋੜ ਕੇ ਬੇਨਤੀ ਹੈ, ਉਧਰ ਵਾਲਿਆਂ ਨੂੰ ਵੀ ਅਤੇ ਇਧਰ ਵਾਲਿਆਂ ਨੂੰ ਵੀ ਕਿ ਪੰਜਾਬ ਦੀ ਅਮਨ ਅਤੇ ਸ਼ਾਂਤੀ ਵਾਸਤੇ, ਪੰਜਾਬ ਦੀ ਏਕਤਾ ਵਾਸਤੇ, ਉਹ ਲੋਕ ਜਿਨ੍ਹਾਂ ਕੋਲ ਸਿਰ ਤੇ ਛੱਤ ਨਹੀਂ ਹੈ, ਉਹ ਲੋਕ ਜਿਨ੍ਹਾਂ ਕੋਲ ਖਾਣ ਵਾਸਤੇ ਰੋਟੀ ਨਹੀਂ ਹੈ, ਉਹ ਲੋਕ ਜਿਹੜੇ ਪੜ੍ਹੇ ਲਿਖੇ ਹਨ, ਐਮ.ਏ. ਹਨ ਅਤੇ ਸੜਕਾਂ ਤੇ ਤੁਰੇ ਫਿਰਦੇ ਹਨ, ਉਨ੍ਹਾਂ ਦੀ ਕੋਈ ਸਾਰ ਲੈਣ ਵਾਲਾ ਨਹੀਂ ਹੈ, ਉਨ੍ਹਾਂ ਵਾਸਤੇ ਵੀ ਅਸੀਂ ਸੋਚਣਾ ਹੈ ਅਤੇ ਜਿਹੜੇ ਅੱਜ ਵਾਲੇ ਹਨ, ਉਨ੍ਹਾਂ ਵਾਸਤੇ ਵੀ ਸੋਚਣਾ ਹੈ। ਅਜੇ ਤਾਂ ਸਾਡੇ ਕੋਲ ਪੁਰਾਣਿਆਂ ਨੂੰ ਤਨਖਾਹ ਦੇਣ ਵਾਸਤੇ ਪੈਸੇ ਨਹੀਂ ਹਨ। ਉਹ ਗੱਡੀ ਜਿਹੜੀ ਹੈ, ਉਸ ਨੂੰ ਇਕ ਵਾਰ ਲੀਹ ਤੇ ਚਾੜ੍ਹ ਲੈਣ ਦਿਓ ਫਿਰ ਅਸੀਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਰਹਿਨੁਮਾਈ ਥੱਲੇ ਵਾਰੇ ਨਿਆਰੇ ਕਰ ਦੇਵਾਂਗੇ। ਪੰਜਾਬ ਸਰਕਾਰ ਦੀ, ਜਿਸ ਦੀ ਤੁਸੀਂ ਰੈਪੂਟੇਸ਼ਨ ਵਿਗਾੜੀ ਸੀ, ਉਸ ਕਰਕੇ ਸਾਨੂੰ ਰਿਜ਼ਰਵ ਬੈਂਕ ਦੇ ਅੰਦਰ, ਵਰਲਡ ਬੈਂਕ ਦੇ ਅੰਦਰ ਅਤੇ ਹੋਰ

**[ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ ]**

ਫਾਈਨੈਨਸ਼ਲ ਇੰਸਟੀਚਿਊਸ਼ਨਜ਼ ਦੇ ਅੰਦਰ ਕੋਈ ਸੁਣਨ ਨੂੰ ਤਿਆਰ ਨਹੀਂ ਸੀ। ਗੌਰਮਿੰਟ ਆਫ ਇੰਡੀਆ ਵਿਚ ਸਾਡੀ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ ਸੀ, ਜਿਸ ਦੇ ਤੁਸੀਂ ਭਾਈਵਾਲ ਵੀ ਸੀ। ਪਰ, ਸਪੀਕਰ ਸਾਹਿਬ, ਇਸ ਬਜਟ ਦੇ ਰਾਹੀਂ ਅਸੀਂ ਪੰਜਾਬ ਦਾ ਚਿਹਰਾ ਮੋਹਰਾ ਬਦਲਿਆ ਹੈ, ਲੋਕਾਂ ਵਿਚ ਸਾਖ ਬਣਾਈ ਹੈ ਅਤੇ ਇਕ ਵਾਰੀ ਫਿਰ ਇਸ ਨੂੰ ਇਕ ਨੰਬਰ ਦਾ ਸੂਬਾ ਬਣਾ ਕੇ ਦਮ ਲਵਾਂਗੇ। (ਥੰਪਿੰਗ) ਸਾਡੀ ਕਰੈਡਿਬਿਲਟੀ, ਜਿਸ ਨੂੰ ਤੁਸੀਂ ਜ਼ੀਰੋ ਕਰ ਦਿੱਤਾ ਸੀ, ਉਸਨੂੰ ਮੁੜ ਕੇ ਹੀ ਬਹਾਲ ਕਰਾਂਗੇ। ਅੱਜ ਪੈਸਿਆਂ ਦੀ ਚਿੰਤਾ ਤੁਸੀਂ ਕੀ ਕਰਦੇ ਹੋ। ਉਹ ਸਾਰੇ ਲੋਕ ਵੀ ਫਾਈਨਾਂਸ਼ੀਅਲ ਅਖਬਾਰਾਂ ਪੜ੍ਹਦੇ ਹਨ। ਅਸੀਂ ਪੈਰਵੀ ਕਰਾਂਗੇ, ਉਥੇ ਜਾ ਕੇ ਦੱਸਾਂਗੇ ਕਿ ਪੁਰਾਣੀ ਸਰਕਾਰ ਚਲੀ ਗਈ ਹੈ ਅਤੇ ਅਸੀਂ ਹੁਣ ਸੂਬੇ ਦੀ ਇਕਾਨਮੀ ਠੀਕ ਕਰਨ ਲਈ ਲੱਗੇ ਹਾਂ। ਫਿਰ ਪੈਸੇ ਦੀ ਕੋਈ ਘਾਟ ਨਹੀਂ ਹੋਣੀ। ਅਸੀਂ ਕਰੈਡਿਬਿਲਟੀ ਠੀਕ ਕਰਨ ਵਾਸਤੇ ਲੱਗੇ ਹਾਂ, ਤੁਸੀਂ ਸਾਡਾ ਸਾਥ ਦਿਉ ਤਾਕਿ ਪੰਜਾਬ ਵਿਚ ਖੁਸ਼ਹਾਲੀ ਲਿਆ ਸਕੀਏ।

ਬਾਕੀ ਐਸ.ਸੀਜ਼. ਦੀ ਗੱਲ ਕੀਤੀ ਗਈ ਹੈ, ਬੀਬੀਆਂ ਦੀ ਗੱਲ ਕੀਤੀ ਗਈ ਹੈ, ਮਾਈਨਾਰਟੀਜ਼ ਦੀ ਗੱਲ ਕੀਤੀ ਗਈ ਹੈ। ਅਸੀਂ ਹਰ ਵਰਗ ਦੇ ਲੋਕਾਂ ਦਾ ਪੂਰਾ ਸਤਿਕਾਰ ਕਰਦੇ ਹਾਂ ਅਤੇ ਉਨ੍ਹਾਂ ਦੇ ਵਾਸਤੇ ਵੱਧ ਤੋਂ ਵੱਧ ਫੰਡਜ਼ ਲਿਆ ਕੇ ਸਾਧਨ ਜੁਟਾਵਾਂਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ। ਜੈ ਹਿੰਦ।

**Mr. Speaker :** Is there any clarification ?

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਵਿੱਤ ਮੰਤਰੀ ਜੀ ਤੋਂ 2-3 ਕਲੈਰੀਫਿਕੇਸ਼ਨਾਂ ਲੈਣੀਆਂ ਚਾਹਵਾਂਗਾ। ਪਹਿਲਾਂ ਤਾਂ ਇਨ੍ਹਾਂ ਨੇ ਮੰਡੀ ਬੋਰਡ ਦੇ ਬਾਰੇ 645 ਕਰੋੜ ਰੁਪਏ ਦਾ ਜ਼ਿਕਰ ਕੀਤਾ, ਕੀ ਇਹ ਦੱਸਣਗੇ ਕਿ ਇਹ ਪੈਸਾ ਪੰਜਾਬ ਦੀਆਂ ਲਿੰਕ ਰੋਡਜ਼, ਜਿਹੜੀਆਂ ਸੜਕਾਂ ਦਾ ਇਤਨਾ ਬੁਰਾ ਹਾਲ ਸੀ, ਇਨ੍ਹਾਂ ਦੀ ਸਰਕਾਰ ਛੱਡ ਕੇ ਗਈ ਸੀ...

**ਸ਼੍ਰੀ ਸਪੀਕਰ :** ਤੁਸੀਂ ਸਵਾਲ ਕਰੋ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਤੁਸੀਂ ਮੇਰੇ ਤੇ ਬੜੀ ਸਖਤਾਈ ਕਰਦੇ ਹੋ। ਜਿੰਨਾ ਅਧਿਕਾਰ ਇਨ੍ਹਾਂ ਦਾ ਹੈ, ਮੇਰੇ ਕੋਲ ਵੀ ਇਸ ਸਦਨ ਵਿਚ ਬਰਾਬਰ ਦਾ ਅਧਿਕਾਰ ਹੈ।

**ਸ਼੍ਰੀ ਸਪੀਕਰ :** ਹਾਂ ਜੀ, ਬੋਲੋ।

**ਕੈਪਟਨ ਕੰਵਲਜੀਤ ਸਿੰਘ :** ਕੀ ਇਹ ਪੈਸਾ 1848 ਕਿਲੋਮੀਟਰ ਜਿਹੜੀਆਂ ਇਹ ਲਿੰਕ ਰੋਡਜ਼ ਹਨ, ਸੜਕਾਂ ਹਨ, ਇਨ੍ਹਾਂ ਨੂੰ ਬਣਾਉਣ ਤੇ ਖਰਚ ਨਹੀਂ ਕੀਤਾ ਗਿਆ ? ਇਹ ਇਸ ਗੱਲ ਦਾ ਜਵਾਬ ਦੇਣ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਇਹ ਕਿਤੇ ਨਹੀਂ ਕਿਹਾ ਕਿ ਇਸ ਪੈਸੇ ਦੀ ਦੁਰਵਰਤੋਂ ਕੀਤੀ ਗਈ ਹੈ, ਮਿਸਯੂਜ਼ ਕੀਤਾ ਗਿਆ ਹੈ। ਮੈਂ ਤਾਂ ਇਹ ਕਿਹਾ ਹੈ ਕਿ ਇਨ੍ਹਾਂ ਦੀ ਹਾਲਤ ਏਨੀ ਮਾੜੀ ਹੋ ਗਈ ਸੀ ਕਿ ਇਨ੍ਹਾਂ ਤੇ ਵਿਸ਼ਵਾਸ ਕਰਨ ਵਾਸਤੇ ਕੋਈ ਤਿਆਰ ਨਹੀਂ ਸੀ। ਇਨ੍ਹਾਂ ਨੇ ਤਾਂ ਆਰ.ਡੀ.ਐਫ. ਹੀ ਸਾਰੇ ਦਾ ਸਾਰਾ ਬੈਂਕ ਕੋਲ ਗਿਰਵੀ ਕਰ ਦਿੱਤਾ ਪਰ ਇਕ ਹੋਰ ਕੰਮ ਇਹ ਕੀਤਾ ਕਿ ਆਉਣ ਵਾਲੇ ਸਮੇਂ ਲਈ ਵੀ ਕਰ ਦਿੱਤਾ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤਿੰਨ ਕਲੈਰੀਫਿਕੇਸ਼ਨਾਂ ਲੈਣ ਲਈ ਕਿਹਾ ਸੀ। ਮੈਂ ਇਕ ਇਕ ਕਰਕੇ ਪੁੱਛ ਰਿਹਾ ਹਾਂ ਕਿਉਂਕਿ ਇਨ੍ਹਾਂ ਦੀ ਮਨੋਵਿਗਿਆਨਕ ਅਵਸਥਾ ਦੀ ਵੀ ਮੈਨੂੰ ਫਿਕਰ ਹੈ। ਅੱਗੇ ਇਨ੍ਹਾਂ ਨੇ ਡਿਵੈਲਪਮੈਂਟ ਦੀ ਗੱਲ ਕੀਤੀ ਹੈ। ਡਿਵੈਲਪਮੈਂਟ ਲਈ ਲੋਨ ਲੈਣਾ ਚੰਗੀ ਗੱਲ ਹੁੰਦੀ ਹੈ। ਇਹ ਵੀ ਲੋਨ ਲੈਣ ਜਾ ਰਹੇ ਹਨ। ਇਹ ਵਰਲਡ ਬੈਂਕ ਕੋਲ ਪੰਜਾਬ ਨੂੰ ਗਿਰਵੀ ਰੱਖਣ ਵਾਸਤੇ ਪਰਸੋਂ ਨੂੰ ਅਮਰੀਕਾ ਜਾਣ ਲਗੇ ਹਨ। ਆਖਰਕਾਰ ਕਿਤੋਂ ਨਾ ਕਿਤੋਂ ਤਾਂ ਪੈਸਾ ਲੈ ਕੇ ਤਰੱਕੀ ਕਰਨੀ ਹੁੰਦੀ ਹੈ। ਇਸ ਦਾ ਤਾਂ ਸਿੰਗਲਾ ਜੀ ਪਹਿਲਾਂ ਹੀ ਪ੍ਰਬੰਧ ਕਰਕੇ ਆ ਗਏ ਹਨ। ਸਪੀਕਰ ਸਾਹਿਬ, ਮੈਂ ਦੂਸਰਾ ਸਵਾਲ ਕਰਨਾ ਚਾਹੁੰਦਾ ਹਾਂ ਕਿਉਂਕਿ ਇਹ ਅਧੂਰੀ ਜਾਣਕਾਰੀ

ਦੇ ਗਏ ਹਨ। ਜਿਥੋਂ ਤੱਕ ਆਨ ਲਾਈਨ ਲਾਟਰੀ ਦਾ ਸਵਾਲ ਹੈ, ਮੁੱਖ ਮੰਤਰੀ ਸਾਹਿਬ ਦੀ ਨੋਟਿੰਗ ਹੈ ਕਿ ਆਉਣ ਵਾਲੀ ਸਰਕਾਰ ਦੇਖੇਗੀ। ਮੇਰੀ ਨੋਟਿੰਗ ਹੈ, ਜਿਸ ਨੋਟਿੰਗ ਦੇ ਉਪਰ ਮੈਂ ਟੈਂਡਰ ਨੂੰ ਰੱਦ ਕੀਤਾ, ਜਿਸ ਨੋਟਿੰਗ ਦੇ ਉਪਰ ਮੈਂ ਟੈਂਡਰ ਨੂੰ ਰੱਦ ਕਰਕੇ ਟਰਾਂਸਪੇਰੈਂਸੀ ਦੀ ਗੱਲ ਕੀਤੀ। ਮੈਂ ਆਖਿਆ ਸੀ ਕਿ ਦੁਬਾਰਾ ਟੈਂਡਰ ਹੋਣਾ ਚਾਹੀਦਾ ਹੈ। ਫੇਰ ਮੇਰੇ ਡਿਸੀਜ਼ਨ ਨੂੰ ਇਨ੍ਹਾਂ ਨੇ ਹਾਈ ਕੋਰਟ ਵਿਚ ਪੇਸ਼ ਕੀਤਾ, ਹਾਈ ਕੋਰਟ ਨੇ ਮੇਰੇ ਡਿਸੀਜ਼ਨ ਨੂੰ ਅਪਹੋਲਡ ਕੀਤਾ ਅਤੇ ਉਸ ਕੇਸ ਦਾ ਫੈਸਲਾ ਕੀਤਾ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਟੈਂਡਰ ਹਾਈ ਕੋਰਟ ਦੀ ਦੇਖ ਰੇਖ ਥੱਲੇ ਹੋਏ ਹਨ ਜਾਂ ਸਰਦਾਰ ਲਾਲ ਸਿੰਘ ਜੀ ਦੀ ਦੇਖ ਰੇਖ ਥੱਲੇ ਹੋਏ ਹਨ ?

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਤਾਂ ਇਨ੍ਹਾਂ ਨੇ ਮੈਨੂੰ ਕਿਹਾ ਹੈ ਕਿ ਮੇਰੀ ਮਨੋ ਅਵਸਥਾ ਖਰਾਬ ਹੈ....

**ਕੈਪਟਨ ਕੰਵਲਜੀਤ ਸਿੰਘ (ਬੈਠੇ ਬੈਠੇ) :** ਖਰਾਬ ਨਹੀਂ, ਫਿਕਰ ਹੈ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਫਿਕਰ ਹੋਣਾ ਚਾਹੀਦਾ ਹੈ ਕਿਉਂਕਿ ਵਿਗਾੜੀ ਇਨ੍ਹਾਂ ਨੇ ਹੈ। ਸਾਰੀ ਰਾਤ ਮੈਨੂੰ ਨੀਂਦ ਨਹੀਂ ਆਉਂਦੀ, ਇੰਨਾ ਕਰਜ਼ਾ ਚੜ੍ਹਿਆ ਹੋਇਆ ਹੈ। ਇਸ ਲਈ ਮੇਰੀ ਮਨੋ ਅਵਸਥਾ ਇਨ੍ਹਾਂ ਨੇ ਵਿਗਾੜੀ ਹੋਈ ਹੈ। ਜਿਥੋਂ ਤੱਕ ਲਾਟਰੀ ਦਾ ਸਵਾਲ ਹੈ, ਇਨ੍ਹਾਂ ਦਾ ਨੋਟ ਬਿਲਕੁਲ ਦਰੁਸਤ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਵੱਡੇ ਹਨ ਜਾਂ ਇਹ ਵੱਡੇ ਹਨ। ਸੀ.ਐਮ. ਸਾਹਿਬ ਦੇ ਹੁਕਮ ਚੱਲਦੇ ਹਨ ਜਾਂ ਇਨ੍ਹਾਂ ਦੇ। ਇਨ੍ਹਾਂ ਦੀ ਤੀਸਰੀ ਗੱਲ ਦਾ ਜਵਾਬ ਇਹ ਹੈ ਕਿ ਇਹ ਸਿਰਫ ਇਨ੍ਹਾਂ ਨੂੰ ਹੀ ਪਤਾ ਹੈ ਕਿ ਮੁੱਖ ਮੰਤਰੀ ਜੀ ਪਰਸੋਂ ਬਾਹਰ ਜਾ ਰਹੇ ਹਨ, ਮੈਨੂੰ ਤਾਂ ਪਤਾ ਨਹੀਂ। ਇਹ ਉਨ੍ਹਾਂ ਦੇ ਨਾਲ ਜਾਂਦੇ ਹੋਣਗੇ, ਇਸ ਕਰਕੇ ਇਨ੍ਹਾਂ ਨੂੰ ਜ਼ਿਆਦਾ ਪਤਾ ਹੋਣਾ ਹੈ। ਵੈਸੇ ਅਜੇ ਤੱਕ ਤਾਂ ਉਨ੍ਹਾਂ ਦਾ ਐਸਾ ਕੋਈ ਪ੍ਰੋਗਰਾਮ ਬਣਿਆ ਨਹੀਂ ਹੈ, ਜੇਕਰ ਇਨ੍ਹਾਂ ਨੂੰ ਜ਼ਿਆਦਾ ਪਤਾ ਹੋਵੇ ਤਾਂ ਇਹ ਮੈਨੂੰ ਜ਼ਰੂਰ ਦੱਸ ਦੇਣ।

**ਕੈਪਟਨ ਕੰਵਲਜੀਤ ਸਿੰਘ :** ਇਸ ਤੋਂ ਅਗਲੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਇਨ੍ਹਾਂ ਨੇ ਆਖਿਆ ਹੈ ਕਿ ਪੰਜਾਬ ਦੇ ਖੇਤਾਂ ਵਿਚ ਝੋਨਾ ਲਾਉਣ ਵਾਸਤੇ 8 ਘੰਟੇ ਬਿਜਲੀ ਆ ਰਹੀ ਹੈ। ਇਹ ਬਿਆਨ ਵਿੱਤ ਮੰਤਰੀ ਜੀ ਨੇ ਇਸ ਮਹਾਨ ਸਦਨ ਵਿਚ ਬੜੀ ਜ਼ਿੰਮੇਵਾਰੀ ਨਾਲ ਦਿੱਤਾ ਹੈ ਅਤੇ ਮੇਰਾ ਖਿਆਲ ਹੈ ਕਿ ਜਦੋਂ ਇਸ ਤਰ੍ਹਾਂ ਦੀ ਕੋਈ ਬਿਆਨਬਾਜ਼ੀ ਸਦਨ ਵਿਚ ਹੁੰਦੀ ਹੈ ਤਾਂ ਉਸ ਦੀ ਜਵਾਬ ਦੇਹੀ ਅਤੇ ਜ਼ਿੰਮੇਵਾਰੀ ਵੀ ਵਿੱਤ ਮੰਤਰੀ ਜੀ ਤੇ ਆਉਂਦੀ ਹੈ ਔਰ ਕਈ ਵਾਰ ਇਹ ਬਿਆਨਬਾਜ਼ੀ ਹਾਊਸ ਨੂੰ ਮਿਸਗਾਈਡ ਕਰਨ ਵਾਲੀ ਵੀ ਹੁੰਦੀ ਹੈ। ਸਪੀਕਰ ਸਾਹਿਬ, ਕੀ ਮੈਂ ਤੁਹਾਨੂੰ ਇਹ ਗੁਜ਼ਾਰਿਸ਼ , ਇਹ ਬੇਨਤੀ ਕਰ ਸਕਦਾ ਹਾਂ ਕਿ ਵਿੱਤ ਮੰਤਰੀ ਜੀ ਦੇ ਇਸ ਬਿਆਨ ਦੀ ਘੋਖ ਕਰਨ ਵਾਸਤੇ ਸਦਨ ਦੀ ਇਕ ਜਾਇੰਟ ਕਮੇਟੀ ਬਣਾ ਦਿੱਤੀ ਜਾਵੇ ? ਉਹ ਕਮੇਟੀ ਪਿੰਡਾਂ ਦਾ ਦੌਰਾ ਕਰਕੇ ਵੇਖੇ ਕਿ ਜੋ ਵਿੱਤ ਮੰਤਰੀ ਜੀ ਨੇ ਬਿਆਨ ਦਿੱਤਾ ਹੈ ਕਿ 8 ਘੰਟੇ ਬਿਜਲੀ ਆਉਂਦੀ ਹੈ, ਉਸ ਸਟੇਟਮੈਂਟ ਵਿਚ ਕਿੰਨੀ ਕੁ ਸਚਾਈ ਹੈ। ਉਹ ਕਮੇਟੀ ਇਹ ਛਾਣਬੀਣ ਕਰਕੇ ਰਿਪੋਰਟ ਦੇਵੇ ਕਿ ਬਿਜਲੀ 8 ਘੰਟੇ ਆਉਂਦੀ ਹੈ ਜਾਂ 2 ਘੰਟੇ ਆਉਂਦੀ ਹੈ। ਬਿਜਲੀ ਦੋ ਢਾਈ ਘੰਟੇ ਹੀ ਆਉਂਦੀ ਹੈ ਅਤੇ ਉਹ ਵੀ ਟੁੱਟ ਕੇ ਆਉਂਦੀ ਹੈ। ਇਸ ਕਰਕੇ, ਸਪੀਕਰ ਸਾਹਿਬ, ਤੁਸੀਂ ਇਸ ਦੇ ਵਾਸਤੇ ਸਦਨ ਦੀ ਇਕ ਕਮੇਟੀ ਸਥਾਪਤ ਕਰੋ। ਉਹ ਕਮੇਟੀ ਹਾਊਸ ਨੂੰ ਰਿਪੋਰਟ ਕਰੇ ਔਰ ਜੇ ਵਿੱਤ ਮੰਤਰੀ ਜੀ ਦੇ ਬਿਆਨ ਵਿਚ ਸਚਾਈ ਨਾ ਹੋਵੇ ਤਾਂ ਉਸ ਦੇ ਬਾਰੇ ਅਗਲਾ ਫੈਸਲਾ ਕਰਨ ਦਾ ਅਧਿਕਾਰ ਤੁਹਾਨੂੰ ਹੋਵੇ। ਸੋ, ਸਪੀਕਰ ਸਾਹਿਬ, ਤੁਸੀਂ ਇਸ ਸਦਨ ਦੀ ਇਕ ਜਾਇੰਟ ਕਮੇਟੀ ਕਾਂਸਟੀਚਿਊਟ ਕਰੋ ਜੋ ਇਹ ਵੇਖੇ ਕਿ ਪੰਜਾਬ ਦੇ ਪਿੰਡਾਂ ਵਿਚ ਔਰ ਇੰਡਸਟਰੀ ਨੂੰ ਚਲਾਉਣ ਵਾਸਤੇ ਪੰਜਾਬ ਦੇ ਸ਼ਹਿਰਾਂ ਵਿਚ ਬਿਜਲੀ ਦੀ ਕੱਟ ਲੱਗਦੀ ਹੈ ਜਾਂ ਨਹੀਂ ਅਤੇ ਕਿੰਨੀ ਬਿਜਲੀ ਆਉਂਦੀ ਹੈ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੀ ਗੱਲ ਤੇ ਕਾਇਮ ਹਾਂ। 8 ਘੰਟੇ ਬਿਜਲੀ ਬਿਲਕੁਲ ਆਉਂਦੀ ਹੈ। ਹਾਂ, ਇਹ ਹੋ ਸਕਦਾ ਹੈ ਕਿ ਕਿਤੇ ਕੋਈ ਇੰਟਰੱਪਸ਼ਨ ਹੋ ਗਈ ਹੋਵੇ, ਕੋਈ ਖਰਾਬੀ ਹੋ ਗਈ ਹੋਵੇ। ਮੈਨੂੰ ਤਾਂ ਡਰ ਹੈ ਕਿ....(ਵਿਘਨ) ਮੈਂ ਤੁਹਾਡੀ ਗੱਲ ਦਾ ਜਵਾਬ ਦੇ ਰਿਹਾ ਹਾਂ। ਤੁਸੀਂ ਪਿਛਲੇ 5 ਸਾਲਾਂ ਵਿਚ ਬਿਜਲੀ ਬੋਰਡ ਦਾ ਭੱਠਾ ਬਿਠਾ ਦਿੱਤਾ ਹੈ (ਵਿਘਨ) ਗੱਲ ਤਾਂ ਸੁਣੋ। ਬਿਜਲੀ ਬੋਰਡ ਘਾਟੇ ਵਿਚ ਤਾਂ ਹੋਣਾ ਹੀ ਹੈ ਕਿਉਂਕਿ ਕੋਈ ਨਵੀਆਂ ਲਾਈਨਾਂ ਨਹੀਂ ਪਾਈਆਂ ਗਈਆਂ, ਸਭ ਪੁਰਾਣੀਆਂ ਹੀ ਹਨ। ਪੁਰਾਣੇ ਹੀ ਟ੍ਰਾਂਸਫਾਰਮਰ ਹਨ। ਕਦੀ ਉਹ ਸੜ ਵੀ ਸਕਦੇ ਹਨ। ਮੈਨੂੰ ਡਰ ਹੈ ਕਿ ਕਿਤੇ ਇਨ੍ਹਾਂ ਨੂੰ ਸਾਡੇ ਪਾਵਰ ਵਿਚ ਆਉਣ ਦੀ ਤਕਲੀਫ ਹੀ ਨਾ ਹੋਵੇ, ਜਿਸ ਕਰਕੇ ਕਿਤੇ ਇਹ ਆਪ ਹੀ ਸਵਿੱਚ ਆਫ ਨਾ ਕਰ ਦਿੰਦੇ ਹੋਣ।

**ਕੈਪਟਨ ਕੰਵਲਜੀਤ ਸਿੰਘ :** ਸਪੀਕਰ ਸਾਹਿਬ, ਵਿੱਤ ਮੰਤਰੀ ਸਾਹਿਬ ਆਪਣੀ ਸਾਰੀ ਬਿਆਨਬਾਜ਼ੀ ਤੋਂ ਬਦਲ ਗਏ ਹਨ। ਜਦੋਂ ਮੈਂ ਜਾਇੰਟ ਕਮੇਟੀ ਬਣਾਉਣ ਦੀ ਗੱਲ ਆਖੀ ਹੈ ਤਾਂ ਹੁਣ ਲਾਈਨਾਂ ਵੀ ਖਰਾਬ ਹੋ ਗਈਆਂ ਹਨ ਅਤੇ ਟ੍ਰਾਂਸਮਿਸ਼ਨ ਸਿਸਟਮ ਵੀ ਕਮਜ਼ੋਰ ਹੋ ਗਿਆ ਹੈ। ਹੁਣ ਇਨ੍ਹਾਂ ਨੇ ਇਹ ਵੀ ਕਹਿ ਦਿੱਤਾ ਹੈ ਕਿ ਸ਼ਾਇਦ ਅਸੀਂ ਆਪ ਹੀ ਸਵਿੱਚ ਆਫ ਕਰ ਦਿੰਦੇ ਹਾਂ। ਮੈਂ ਫਿਰ ਬੇਨਤੀ ਕਰਾਂਗਾ ਕਿ ਜੋ ਵਿੱਤ ਮੰਤਰੀ ਜੀ ਨੇ ਬਿਆਨ ਦਿੱਤਾ ਹੈ, ਉਸ ਦੀ ਪੁਸ਼ਟੀ ਕਰਨ ਵਾਸਤੇ ਇਸ ਸਦਨ ਦੀ ਇਕ ਜਾਇੰਟ ਕਮੇਟੀ ਬਣਾਈ ਜਾਵੇ ਔਰ ਉਹ ਕਮੇਟੀ ਬਣਾ ਕੇ ਇਨ੍ਹਾਂ ਦੇ ਬਿਆਨ ਦੀ ਪੂਰੇ ਪੰਜਾਬ ਦੇ ਅੰਦਰ ਪੜਤਾਲ ਕੀਤੀ ਜਾਵੇ। ਜੇਕਰ ਦੋ ਢਾਈ ਘੰਟੇ ਤੋਂ ਵੱਧ ਬਿਜਲੀ ਨਾ ਆਉਂਦੀ ਹੋਵੇ ਤਾਂ ਇਸ ਮਹਾਨ ਸਦਨ ਦੀਆਂ ਪ੍ਰੰਪਰਾਵਾਂ ਅਨੁਸਾਰ ਲੋੜੀਂਦੀ ਕਾਰਵਾਈ ਕੀਤੀ ਜਾਵੇ।

**Mr. Speaker :** Your proposal has come, I will think over it and consider it.

---

## PRESENTATION OF THE SECOND REPORT OF THE BUSINESS ADVISORY COMMITTEE

**Mr. Speaker :** I present to the House the Second Report of the Business Advisory Committee, which is as under :—

After some discussion, the Committee recommended that the following business be transacted at the sittings of the Vidhan Sabha on Wednesday, the 26th June, 2002 :—

| | | |
|---|---|---|
| Wednesday, the 26th June, 2002 (9.00 A.M. (Morning Sitting) | (i) | Discussion and Voting on Demands for Grants of Agriculture & Health Departments for the year 2002-2003. (Guillotine will apply at 12.30 P.M.) |
| | (ii) | Appropriation Bill in respect of Budget Estimates for the year 2002-2003. |
| Wednesday, the 26th June, 2002 (2.30 P.M. (Afternoon Sitting) | (i) | Motion under Rule 16 regarding adjournment of the House *sine -die.* |
| | (ii) | Official Resolution regarding disapproval of distribution of Government Money through Sangat Darshan. |
| | (iii) | Legislative Business. |

If any rule/rules of the Rules of Procedure and Conduct of Business in the Punjab Vidhan Sabha (Punjab Legisslative Assembly) is/are inconsistent with the above recommendations, that/those rule/rules shall stand suspended to that extent.

**Minister for Local Government, Labour and Employment and Parliamentary Affairs (Chaudhary Jagjit Singh) :** Sir, I beg to move—

"That this House agrees with the recommendations contained in the Second Report of the Business Advisory Committee."

**Mr. Speaker :** Motion moved—

"That this House agrees with the recommendations contained in the Second Report of the Business Advisory Committee."

**Mr. Speaker :** Question is—

"That this House agrees with the recommendations contained in the Second Report of the Business Advisory Committee."

*The motion was carried unanimously*

**Mr. Speaker :** The House stands adjourned till 9.00 A.M. on Wednesday, the 26th June, 2002.

*6.41 P.M. (The House then adjourned* till 9.00 A.M. on Wednesday, the 26th June, 2002.)

---

*2906/PVS—Govt. Press, U.T., Chd.*

Postponed 25-6-2002

## THEFT OF POWER IN THE STATE

*37 SARDAR GURJANT SINGH, M.L.A :- Will the Chief Minister be pleased to state :-

(a) whether it is a fact that Punjab State Electricity Board conducted raids at the residences of some I.A.S. and P.C.S. officers to check the power theft during the period from 1998 to 2001 ;

(b) If reply to part (a) above be in the affirmative, the names and addresses of the officers who were found guilty and action taken thereon ?

CAPT. AMARINDER SINGH, CHIEF MINISTER, PUNJAB.

(a)+(b) Yes sir. The names of the officers & the action taken is indicated in the list annexed..

ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ, ਪੰਜਾਬ।

(ੳ)ਤੇ(ਅ) ਹਾਂ ਜੀ। ਅਧਿਕਾਰੀਆਂ ਦੇ ਨਾਂ ਅਤੇ ਕੀਤੀ ਗਈ ਕਾਰਵਾਈ ਦਾ ਵੇਰਵਾ ਅਨੁਲਗ ਵਿੱਚ ਦਿੱਤਾ ਜਾਂਦਾ ਹੈ।

ANNEXURE-B

| Sr. No. | Name of the Officer | Service | Action taken |
|---|---|---|---|
| | Sh.Dalip Kumar | | |
| 1. | Sh.Dalip Kumar, Addl.Commissioner, Municipal Corporation, Ludhiana. | I.A.S. | A penalty of Rs.10555/-was imposed and the same has been recovered. |
| 2. | Sh.Jasbir Singh Heer, Addl.Commissioner, Municipal Corporation, Ludhiana. | P.C.S. (Executive) | A penalty of Rs. 16636/- was imposed and the the same has been recovered. |
| 3. | Sh.M.S.Jaggi, Fatehgarh Sahib | P.C.S. (Executive) | A Penalty of Rs.8025/- was imposed and the same has been recovered. |
| 4. | Smt. Gurpreet Sapra, Canal Colony Amritsar. | P.C.S. (Executive ( | A penalty of Rs.8358/- was imposed and the same has been recovered. |
| 5. | Sh.Ravinder Singh, 27-D, Rajbaha Road, Patiala. | P.C.S. (Executive) | A penalty of Rs.16299/- was imposed and the same has been recovered. |
| 6. | Gurnam Singh, 29-A, Rakh Bagh, Ludhiana. | P.C.S. (Executive) | A Penalty of Rs.8025/- was imposed and the same has been recovered. |
| 7. | Sh.G.S.Kaler, 35, Mall Road, Ludhiana. | P.C.S. (Judicial) | A penalty of Rs.5476/-was imposed and the same has been recovered. |
| 8. | Sh.Mahipal, Rakh Bagh, Ludhiana | P.C.S. (Judicial) | A penalty of Rs.5793/-was imposed and the same was been recovered. |
| 9. | Sh.Sarabjit Singh, 8, Rakh Bagh, Ludhiana | P.C.S. (Judicial) | A penalty of Rs.2107/-was imposed and the same has been recovered. |
| 10. | Sh.Rattandeep Singh, Amritsar | P.C.S. (Judicial) | A penalty of Rs.526/- was imposed and the same has been recovered. |
| 11. | Sh.S.P.Gupta, Officer Colony, Ludhiana. | P.C.S. (Judicial) | During checking, Sh.H.J.Tiwana, PCS(Judicial) was staying in Kothi No.57-A, Officer Colony, Ludhiana, but Electric connection was ru running in the name of Sh.S.P. Gupta, PCS (Judicial). Apenalty of Rs.8057/- was imposed and the same has been recovered. |

| ਲੜੀ ਨੰ: | ਅਧਿਕਾਰੀ ਦਾ ਨਾਂ ਅਤੇ ਪਤਾ | ਸਰਵਿਸ | ਤਾਜ਼ਾ ਸਥਿਤੀ |
|---|---|---|---|
| 1. | ਸ੍ਰੀ ਦਲੀਪ ਕੁਮਾਰ, ਐਡੀਸ਼ਨਲ ਕਮਿਸ਼ਨਰ, ਮਿਉਂਸਪਲ ਕਾਰਪੋਰੇਸ਼ਨ, ਲੁਧਿਆਣਾ। | ਆਈ.ਏ.ਐਸ. | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 10555 ਵਸੂਲ ਕਰ ਲਏ ਹਨ। |
| 2. | ਸ੍ਰੀ ਜਸਬੀਰ ਸਿੰਘ ਬੀਰ, ਐਡੀਸ਼ਨਲ ਕਮਿਸ਼ਨਰ, ਐਮ.ਸੀ., ਲੁਧਿਆਣਾ | ਪੀ.ਸੀ.ਐਸ. (ਕਾਰਜਕਾਰੀ) | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 16636/-ਵਸੂਲ ਕਰ ਲਏ ਹਨ। |
| 3. | ਸ੍ਰੀ ਐਮ.ਐਸ.ਜੱਗੀ, ਫਤਿਹਗੜ੍ਹ ਸਾਹਿਬ | ਪੀ.ਸੀ.ਐਸ.(ਕਾਰਜਕਾਰੀ) | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 8025 ਵਸੂਲ ਕਰ ਲਏ ਹਨ। |
| 4. | ਸ੍ਰੀਮਤੀ ਗੁਰਪ੍ਰੀਤ ਸਪਰਾ, ਨਹਿਰੀ ਕੈਨਾਲ ਕਾਲੋਨੀ, ਅੰਮ੍ਰਿਤਸਰ | ਪੀ.ਸੀ.ਐਸ.(ਕਾਰਜਕਾਰੀ) | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 8358 ਵਸੂਲ ਕਰ ਲਏ ਹਨ। |
| 5. | ਸ੍ਰੀ ਰਵਿੰਦਰ ਸਿੰਘ, 27-ਡੀ, ਰਜਬਾਹਾ ਰੋਡ, ਪਟਿਆਲਾ। | ਪੀ.ਸੀ.ਐਸ.(ਕਾਰਜਕਾਰੀ) | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 16299 ਵਸੂਲ ਕਰ ਲਏ ਹਨ। |
| 6. | ਸ੍ਰੀ ਗੁਰਨਾਮ ਸਿੰਘ, 29-ਏ, ਰਾਖ ਬਾਗ, ਲੁਧਿਆਣਾ। | ਪੀ.ਸੀ.ਐਸ.(ਕਾਰਜਕਾਰੀ) | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 8[illegible]25/-ਵਸੂਲ ਕਰ ਲਏ ਹਨ। |
| 7. | ਸ੍ਰੀ ਜੀ.ਐਸ.ਕਲੇਰ, 35 ਮਾਲ ਰੋਡ, ਲੁਧਿਆਣਾ। | ਪੀ.ਸੀ.ਐਸ.(ਜੁਡੀਸ਼ੀਅਲ), | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 5476 ਵਸੂਲ ਕਰ ਲਏ ਹਨ। |
| 8. | ਸ੍ਰੀ ਮਹੀਪਾਲ, ਰੱਖ ਬਾਗ, ਲੁਧਿਆਣਾ। | ਪੀ.ਸੀ.ਐਸ.(ਜੁਡੀਸ਼ੀਅਲ) | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 5793 ਵਸੂਲ ਕਰ ਲਏ ਹਨ। |
| 9. | ਸ੍ਰੀ ਸਰਬਜੀਤ ਸਿੰਘ, 8 ਰੱਖ ਬਾਗ, ਲੁਧਿਆਣਾ। | ਪੀ.ਸੀ.ਐਸ.(ਜੁਡੀਸ਼ੀਅਲ) | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 2107 ਵਸੂਲ ਕਰ ਲਏ ਹਨ। |
| 10. | ਸ੍ਰੀ ਦਰਸ਼ਨਦੀਪ ਸਿੰਘ, ਅੰਮ੍ਰਿਤਸਰ | ਪੀ.ਸੀ.ਐਸ.(ਜੁਡੀਸ਼ੀਅਲ) | ਜੁਰਮਾਨੇ ਵਜੋਂ ਪੂਰੀ ਰਕਮ ਰੁਪਏ 526/-ਵਸੂਲ ਕਰ ਲਏ ਹਨ। |
| 11. | ਸ੍ਰੀ ਐਸ.ਪੀ.ਗੁਪਤਾ, ਅਫਸਰ ਕਾਲੋਨੀ, ਲੁਧਿਆਣਾ। | ਪੀ.ਸੀ.ਐਸ.(ਜੁਡੀਸ਼ੀਅਲ) | ਚੈਕਿੰਗ ਸਮੇਂ ਸ੍ਰੀ ਐਚ.ਜੇ.ਐਸ. ਟਿਵਾਣਾ, ਪੀ.ਸੀ.ਐਸ. ਜੁਡੀਸ਼ੀਅਲ, ਕੋਠੀ ਨੰ:57, ਲੁਧਿਆਣਾ ਵਿੱਚ ਰਹਿੰਦੇ ਸਨ। ਕੁਨੈਕਸ਼ਨ ਸ੍ਰੀ ਐਸ.ਪੀ.ਗੁਪਤਾ ਦੇ ਨਾਂ ਚਲ ਰਿਹਾ ਹੈ। ਜੁਰਮਾਨੇ ਵਜੋਂ 8057/-ਰੁਪਏ ਵਸੂਲ ਕਰ ਲਏ ਹਨ। |

15



# PUNJAB VIDHAN SABHA DEBATES

*26th June, 2002*

*(Morning Sitting)*

**Vol. II - No. 10**

OFFICIAL REPORT

CONTENTS

*Wednesday, the 26th June, 2002*



**Punjab Vidhan Sabha Secretariat, Chandigarh.**

**Price : Rs.** 86

## PUNJAB VIDHAN SABHA

*Wednesday, the 26th June, 2002*
*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Doctor Kewal Krishan) in the Chair.*

## STARRED QUESTIONS AND ANSWERS

### ਬਾਜਵਾ ਕਲੋਨੀ, ਪਟਿਆਲਾ ਲਈ ਵਾਟਰ ਸਪਲਾਈ ਅਤੇ ਸੀਵਰੇਜ ਸਿਸਟਮ

*184. **ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ (ਕੈਪਟਨ ਬਲਬੀਰ ਸਿੰਘ ਬਾਠ ਵੱਲੋਂ ਪੇਸ਼ ਕੀਤਾ ਗਿਆ)** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਡੀ. ਸੀ. ਡਬਲਿਯੂ ਕਲੋਨੀ, ਪਟਿਆਲਾ ਦੇ ਨਾਲ ਲਗਦੀ ਬਾਜਵਾ ਕਲੋਨੀ ਦੇ ਵਸਨੀਕਾਂ ਨੂੰ ਵਾਟਰ ਸਪਲਾਈ ਅਤੇ ਸੀਵਰੇਜ ਸਿਸਟਮ ਮੁਹੱਈਆ ਕਰਨ ਦਾ ਪ੍ਰਸਤਾਵ ਹੈ ; ਜੇਕਰ ਅਜਿਹਾ ਹੈ, ਤਾਂ ਇਸ ਦੇ ਕਦੋਂ ਤੱਕ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ ?

**ਚੌਧਰੀ ਜਗਜੀਤ ਸਿੰਘ** : ਹਾਂ ਸ਼੍ਰੀਮਾਨ ਜੀ । ਚੁਣੀ ਹੋਈ ਮਿਉਂਸਪਲ ਕਾਰਪੋਰੇਸ਼ਨ ਉਨ੍ਹਾਂ ਦੀਆ ਪਹਿਲਾਂ ਤੋਂ ਬਣਾਈਆਂ ਗਈਆਂ ਪਹਿਲਤਾਵਾਂ ਅਨੁਸਾਰ ਅਤੇ ਫੰਡਾਂ ਦੀ ਉਪਲਭਧਤਾ ਅਨੁਸਾਰ ਕੰਮ ਕਰਾਉਣ ਲਈ ਵਿਚਾਰੇਗੀ ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੰਤਰੀ ਜੀ ਦੇ ਜਵਾਬ ਨਾਲ ਮੇਰੀ ਤਸੱਲੀ ਨਹੀਂ ਹੈ । ਚੌਧਰੀ ਸਾਹਿਬ ਨੂੰ ਸ਼ਾਇਦ ਪਤਾ ਨਹੀਂ ਕਿ ਪਟਿਆਲਾ ਸ਼ਹਿਰ ਕੇਵਲ ਰਾਜਾ ਸਾਹਿਬ ਦਾ ਹੀ ਨਹੀਂ ਬਲਕਿ ਸਾਰੇ ਪੰਜਾਬੀਆਂ ਦਾ ਖੂਬਸੂਰਤ ਸ਼ਹਿਰ ਹੈ । ਇਸ ਦੀ ਖੂਬਸੂਰਤੀ ਵਿਚ ਹੋਰ ਵੀ ਵਾਧਾ ਕਰਨ ਵਾਸਤੇ ਇਥੇ ਟੂਰਿਜ਼ਮ ਸੈਂਟਰ ਹੋਣਾ ਚਾਹੀਦਾ ਹੈ । ਕੀ ਮੰਤਰੀ ਜੀ ਇਸਨੂੰ ਹੋਰ ਵਧੇਰੇ ਖੂਬਸੂਰਤ ਬਣਾਉਣ ਲਈ ਇਸ ਦੇ ਆਲੇ-ਦੁਆਲੇ ਦੀ ਸਫਾਈ ਵਗੈਰਾ ਨੂੰ ਯਕੀਨੀ ਬਣਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਸਵਾਲ ਬਾਜਵਾ ਕਲੋਨੀ ਬਾਰੇ ਹੈ । ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬ ਨੂੰ ਆਪ ਘੱਟ ਜਾਣਕਾਰੀ ਹੈ । ਉਹ ਕਹਿੰਦੇ ਹਨ ਕਿ ਚੌਧਰੀ ਸਾਹਿਬ ਨੂੰ ਸ਼ਹਿਰ ਬਾਰੇ ਪਤਾ ਨਹੀਂ ਹੈ । ਮੈਨੂੰ ਸਭ ਕੁਝ ਪਤਾ ਹੈ । ਇਹ ਜਿਹੜੀ ਕਲੋਨੀ ਹੈ, ਜਿਹੜੀ ਹੁਣ ਸ਼ਹਿਰ ਵਿਚ ਨਵੀਂ ਮਿਉਂਸਪਲ ਕਾਰਪੋਰੇਸ਼ਨ ਬਣੀ ਹੈ, ਉਸ ਵੱਲੋਂ ਜਿਹੜੇ ਆਪਣੇ ਪਹਿਲੇ ਪ੍ਰੋਗਰਾਮ ਉਲੀਕੇ ਹੋਏ ਹਨ, ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਜਦੋਂ ਵੀ ਫੰਡ ਉਪਲਬਧ ਹੋਏ ਉਦੋਂ ਇਹ ਕੰਮ ਹੱਥ ਵਿਚ ਲਏ ਜਾਣਗੇ । ਉਸ ਕਾਰਪੋਰੇਸ਼ਨ ਦੀ ਅਜੋਕੀ ਵਿੱਤੀ ਸਥਿਤੀ ਬੜੀ ਮਾੜੀ ਹੈ । ਤਿੰਨ ਕਰੋੜ ਰੁਪਿਆ ਪਹਿਲਾਂ ਹੀ ਉਸ ਨੇ ਲੋਕਾਂ ਦਾ ਦੇਣਾ ਹੈ । ਜਦੋਂ ਵੀ ਉਸ ਨੂੰ ਪੈਸਾ ਉਪਲਬਧ ਹੋ ਗਿਆ, ਇਹ ਕੰਮ ਕਰਵਾ ਦਿੱਤਾ ਜਾਵੇਗਾ ।

**ਕੈਪਟਨ ਬਲਬੀਰ ਸਿੰਘ ਬਾਠ** : ਧੰਨਵਾਦ ਜੀ । ਸਪੀਕਰ ਸਾਹਿਬ, ਹੁਣ ਮੈਂ ਇਕ ਹੋਰ ਸਵਾਲ ਕਰਨਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ** : ਧੰਨਵਾਦ ਕਰਨ ਤੋਂ ਬਾਅਦ ਵੀ ਸਵਾਲ ਕਰਨਾ ਚਾਹੁੰਦੇ ਹੋ ?

**ਕੈਪਟਨ ਬਲਬੀਰ ਸਿੰਘ ਬਾਠ** : ਸੌਰੀ ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਅਣਅਧਿਕਾਰਤ ਕਲੋਨੀਆਂ ਬਣਾਈਆਂ ਜਾਂਦੀਆਂ ਹਨ, ਉਥੇ ਸਾਰੀਆਂ ਸਹੂਲਤਾਂ ਨਹੀਂ ਦਿੱਤੀਆਂ ਜਾਂਦੀਆਂ । ਅੱਗੇ ਤੋਂ ਅਜਿਹੀਆਂ ਕਲੋਨੀਆਂ ਵਾਸਤੇ ਪਰਮਿਸ਼ਨ ਨਾ ਦਿੱਤੀ ਜਾਵੇ ਜਿਹੜੀਆਂ ਕਿ ਲੋਕਾਂ ਨੂੰ ਵਾਟਰ-ਸਪਲਾਈ, ਸੀਵਰੇਜ ਵਗੈਰਾ ਦੀ ਸਹੂਲਤ ਨਾ ਦੇਣ...(ਵਿਘਨ)

**ਸ਼੍ਰੀ ਸਪੀਕਰ** : ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ । ਅਗਲਾ ਕੁਐਸਚਨ ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 164**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)।

------

**ਪ੍ਰਾਈਵੇਟ ਰਾਈਸ ਸ਼ੈਲਰਾਂ ਦੁਆਰਾ ਝੋਨੇ ਦੀ ਛੜਾਈ (ਮਿਲਿੰਗ) ਕਰਨਾ**

*25. **ਸਰਦਾਰ ਜੋਗਿੰਦਰ ਸਿੰਘ ਮਾਨ :** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਵਿੱਤੀ ਸਾਲਾਂ 1999-2000, 2000-2001 ਅਤੇ 2001-2002 ਦੇ ਦੌਰਾਨ ਪ੍ਰਾਈਵੇਟ ਰਾਈਸ ਸ਼ੈਲਰਾਂ ਦੁਆਰਾ ਛੜਾਈ (ਮਿਲਿੰਗ) ਕੀਤੇ ਗਏ ਝੋਨੇ ਦੀ ਮਾਤਰਾ ਦੇ ਵੇਰਵੇ ਕੀ ਹਨ ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਪ੍ਰਾਈਵੇਟ ਰਾਈਸ ਸ਼ੈਲਰਾਂ ਨੂੰ ਸਪਲਾਈ ਕੀਤੇ ਗਏ ਝੋਨੇ ਦੇ ਬਦਲੇ ਚਾਵਲ ਪ੍ਰਾਪਤ ਕਰ ਲਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮਾਤਰਾ ਕਿੰਨੀ ਹੈ ?

**ਸਰਦਾਰ ਲਾਲ ਸਿੰਘ :** (ੳ) ਰਾਈਸ ਸ਼ੈਲਰ ਵਾਲਿਆਂ ਵੱਲੋਂ ਸਾਲ 1999-2000 ਦੌਰਾਨ 81.26 ਲੱਖ ਟਨ, ਸਾਲ 2000-2001 ਦੌਰਾਨ 84.55 ਲੱਖ ਟਨ ਅਤੇ ਸਾਲ 2001-2002 ਦੌਰਾਨ 74.18 ਲੱਖ ਟਨ ਪੈਡੀ ਮਿੱਲ ਕੀਤੀ ਗਈ ਹੈ ।

(ਅ) ਨਹੀਂ ਸ਼੍ਰੀਮਾਨ ਜੀ । ਸਾਲ 1999-2000 ਦੀ 1.70 ਲੱਖ ਟਨ ਪੈਡੀ, ਸਾਲ 2000-01 ਦੀ 2.43 ਲੱਖ ਟਨ ਅਤੇ ਸਾਲ 2001-02 ਸੀਜਨ ਦੀ 20.29 ਲੱਖ ਟਨ ਪੈਡੀ ਦਾ ਚਾਵਲ ਮਿੱਲਰਾਂ ਤੋਂ ਵਸੂਲ ਕੀਤਾ ਜਾਣਾ ਬਾਕੀ ਹੈ ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਮੈਂ ਮਾਨਯੋਗ ਵਿੱਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਵਾਲ ਦੇ ਭਾਗ 'ੳ' ਵਿਚ ਦੱਸਿਆ ਗਿਆ ਹੈ ਕਿ ਪਿਛਲੇ ਤਿੰਨ ਸਾਲਾਂ ਤੋਂ ਪੈਡੀ ਦੀ ਜਿਹੜੇ ਰਾਈਸ-ਸ਼ੈਲਰਾਂ ਵੱਲੋਂ ਮਿਲਿੰਗ ਕੀਤੀ ਗਈ, ਕੀ ਉਸ ਦੇ ਚਾਵਲ ਐਫ. ਸੀ. ਆਈ. ਨੂੰ ਭੁਗਤਾ ਦਿੱਤੇ ਗਏ ਹਨ ? ਜੇਕਰ ਹਾਂ, ਤਾਂ ਐਫ. ਸੀ. ਆਈ. ਤੋਂ ਬਣਦਾ ਕਿਤਨਾ ਪੈਸਾ ਵਸੂਲ ਕੀਤਾ ਗਿਆ ਹੈ ? ਜੇਕਰ ਨਹੀਂ, ਤਾਂ ਕਿਤਨਾ ਬਾਕੀ ਹੈ ਅਤੇ ਕਿਉਂ ? ਇਸ ਬਾਰੇ ਜਾਣਕਾਰੀ ਦਿੱਤੀ ਜਾਵੇ ।

**ਮੰਤਰੀ :** ਸਪੀਕਰ ਸਾਹਿਬ, ਇਹ ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਹੈ ਜਿਹੜੀ ਪੈਡੀ ਖਰੀਦੀ ਜਾਂਦੀ ਹੈ, ਉਸ ਤੋਂ ਜਿਹੜਾ ਰਾਈਸ ਨਿਕਲਦਾ ਹੈ, ਉਹ ਐਫ. ਸੀ. ਆਈ. ਦਾ ਹੀ ਹੁੰਦਾ ਹੈ, ਸਾਡਾ ਨਹੀਂ ਹੁੰਦਾ । ਇਸ ਲਈ ਵਸੂਲੀ ਦਾ ਕੋਈ ਸਵਾਲ ਹੀ ਨਹੀਂ ਹੈ । ਉਨ੍ਹਾਂ ਦੇ ਚੌਲ, ਉਨ੍ਹਾਂ ਨੂੰ ਹੀ ਦੇ ਦਿੱਤੇ ਗਏ ਹਨ ।

**ਸਰਦਾਰ ਜੋਗਿੰਦਰ ਸਿੰਘ ਮਾਨ :** ਸਪੀਕਰ ਸਾਹਿਬ, ਇਸੇ ਸਵਾਲ ਦੇ ਭਾਗ 'ਅ' ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਤਿੰਨ ਸਾਲਾਂ ਵਿੱਚ ਵਾਸਤਵ ਵਿਚ ਕਿੰਨੀ ਪੈਡੀ ਘੱਟ ਵਸੂਲ ਕੀਤੀ ਗਈ ਹੈ ? ਇਸ ਵਾਸਤੇ ਸ਼ੈਲਰ ਮਾਲਕਾਂ ਦੇ ਖਿਲਾਫ, ਸਬੰਧਤ ਅਧਿਕਾਰੀਆਂ ਦੇ ਖਿਲਾਫ ਲਏ ਗਏ ਐਕਸ਼ਨ ਬਾਰੇ ਵੀ ਦੱਸਿਆ ਜਾਵੇ । ਖਾਸ ਕਰਕੇ ਜ਼ਿਲ੍ਹਾ ਮੋਗਾ ਅਤੇ ਜ਼ਿਲ੍ਹਾ ਮੁਕਤਸਰ ਦੀ ਸਥਿਤੀ ਦੱਸੀ ਜਾਵੇ ।

**ਸ਼੍ਰੀ ਸਪੀਕਰ :** ਇਕ ਵੇਲੇ ਕੇਵਲ ਇਕੋ ਸਵਾਲ ਕਰੋ । ਤੁਸੀਂ ਬਹੁਤ ਸਵਾਲ ਇਕੱਠੇ ਹੀ ਕਰ ਦਿੱਤੇ ਹਨ ।

**ਮੰਤਰੀ :** ਇਹ ਠੀਕ ਹੈ ਕਿ ਬਹੁਤ ਸਾਰੇ ਕੇਸ ਨੋਟਿਸ ਵਿਚ ਆਏ ਹਨ । ਕਈ ਸ਼ੈਲਰਾਂ ਵਾਲਿਆ ਨੇ ਗੜਬੜ ਕੀਤੀ ਹੋਈ ਹੈ, ਉਨ੍ਹਾਂ ਦੇ ਖਿਲਾਫ ਕਾਰਵਾਈ ਹੋ ਰਹੀ ਹੈ ।

------

### ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 187 ਅਤੇ 173

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

------

### ਮੁਹਾਲੀ ਵਿਖੇ ਵਿਆਹਾਂ/ਸਮਾਰੋਹਾਂ ਲਈ ਪਾਰਕਾਂ ਦੀ ਵਰਤੋਂ

***179. ਪ੍ਰੋਫੈਸਰ ਦਰਬਾਰੀ ਲਾਲ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਐਸ. ਏ. ਐਸ. ਨਗਰ ਵਿਚ ਇਥੋਂ ਦੇ ਵਸਨੀਕਾਂ ਦੁਆਰਾ ਵਿਆਹਾਂ ਅਤੇ ਹੋਰ ਸਮਾਜਿਕ ਸਮਾਰੋਹਾਂ ਲਈ ਵਰਤੇ ਜਾਂਦੇ ਪਾਰਕਾਂ ਤੇ ਰੋਕ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਸਮਾਰੋਹਾਂ ਲਈ ਹੋਰ ਕਿਹੜੀਆਂ ਬਦਲਵੀਆਂ ਥਾਵਾਂ, ਜੇਕਰ ਕੋਈ ਹੋਣ ਦੀ ਪੇਸ਼ਕਸ਼ ਕੀਤੇ ਜਾਣ ਦੀ ਤਜਵੀਜ਼ ਹੈ ?

**ਸ਼੍ਰੀ ਰਘੂਨਾਥ ਸਹਾਏ ਪੁਰੀ** : ਸ਼੍ਰੀਮਾਨ ਜੀ, ਸ਼ਹਿਰੀ ਮਿਲਖ ਐਸ. ਏ. ਐਸ. ਨਗਰ ਵਿਖੇ ਪਬਲਿਕ ਪਾਰਕਾਂ ਨੂੰ ਵਿਆਹ ਸ਼ਾਦੀਆਂ ਅਤੇ ਹੋਰ ਸਮਾਜਿਕ ਸਮਾਰੋਹਾਂ ਲਈ ਵਰਤਣ ਸਬੰਧੀ ਨਾ ਤਾਂ ਕੋਈ ਨੀਤੀ ਪ੍ਰਚਲਤ ਹੈ ਅਤੇ ਨਾ ਹੀ ਇਹਨਾ ਤੇ ਬੰਦਸ਼ ਲਾਉਣ ਦੀ ਕੋਈ ਤਜਵੀਜ਼ ਵਿਚਾਰ ਅਧੀਨ ਹੈ । ਫਿਰ ਵੀ ਵਧੀਕ ਮੁੱਖ ਪ੍ਰਸ਼ਾਸਕ, ਪੁੱਡਾ, ਮੋਹਾਲੀ ਨੇ ਸਥਾਨਕ ਪ੍ਰਬੰਧ ਅਧੀਨ ਵਿਕਸਿਤ ਅਤੇ ਰੱਖ-ਰਖਾਉ ਅਧੀਨ ਆਉਂਦੀਆਂ ਪਾਰਕਾਂ ਦੀ ਅਜਿਹੇ ਸਮਾਰੋਹਾਂ ਲਈ ਵਰਤੋਂ ਤੇ ਰੋਕ ਲਾਈ ਹੈ । ਇਸਦੇ ਬਦਲਵੇ ਪ੍ਰਬੰਧ ਵਜੋਂ ਅਜਿਹੇ ਸਮਾਰੋਹਾਂ ਲਈ ਚੁਣੀਆਂ ਥਾਵਾਂ ਦੀ ਸੂਚੀ ਜਿਨ੍ਹਾਂ ਵਿਚ ਖਾਲੀ ਥਾਵਾਂ ਅਤੇ ਕਮਿਊਨਿਟੀ ਸੈਂਟਰ ਸ਼ਾਮਿਲ ਹਨ, "ਅਨੁਲੱਗ-ਏ" ਤੇ ਦਰਸਾਈ ਗਈ ਹੈ ।

### ANNEXURE-A

### LIST OF PROPOSED SITES TO BE USED FOR SOCIAL FUNCTIONS

| SECTOR | | SITE |
|---|---|---|
| 53 | (1) | Opposite H. No. 43. |
| | (2) | Adjoining Telephone Exchange. |
| 54 | (1) | Adjoining Housing Board Colony. |
| | (2) | Existing Community Centre. |
| 55 | (1) | Opposite H. No. 1 to 51 |
| | (2) | Park between H. No. 208-238. |
| | (3) | Park Opposite H. No. 664. |
| 56 | (1) | Existing Community Centre. |
| | (2) | Opposite H. No. 34. |
| | (3) | Opposite Water Works and Swimming pool. |
| 59 | (1) | Existing Community Centre. |
| | (2) | Adjoining Telephone Exchange and Cheema Hospital. |
| | (3) | Opposite Kothi No. 175-181. |
| | (4) | Opposite Mandir. |

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

| SECTOR | | SITE |
|---|---|---|
| 60 | (1) | Opposite Kothi No. 171. |
| | (2) | Opposite Kothi No. 229. |
| | (3) | Existing Community Centre. |
| | (4) | Opposite Kothi No 1368. |
| 61 | (1) | Back side H. No. 946—969. |
| | (2) | Adjoining Swimming Pool. |
| | (3) | Adjoining U.T. Boundary. |
| | (4) | Opposite H. No. 1001. |
| 63 | (1) | Adjoining H. No. 1252-1253. |
| | (2) | Opposite H. No. 316—323. |
| | (3) | Adjoining U.T. Boundary opposite H. No. 461. |
| 64 | (1) | Adjoining H. No. 1439. |
| | (2) | Between H. No. 541—689 |
| | (3) | Adjoining H. No. 1096-1097 |
| | (4) | Back side Commercial and opposite H. No. 2413. |
| | (5) | Adjoining H. No. 1970 |
| 65 | (1) | Adjoining H. No. 589 |
| | (2) | Opposite Neighbourhood Park between Commercial Area |
| | (3) | Opposite H. No. 1233. |
| | (4) | Opposite HIG H. No. 1435. |
| | (5) | Opposite H. No. 2402. |
| 70 | (1) | Opposite H. No. 1076. |
| | (2) | Opposite H. No. 34—45. |
| | (3) | Area under Multipurpose 4.378 Acres. |
| | (4) | Area under Multi-Storeyed Flats. |
| | (5) | Community Centre Under Construction. |
| 71 | (1) | Community Centre Under Construction. |
| | (2) | Adjoining 16 Marla Houses. |
| | (3) | Spaces for Primary School in Front of Semi-Conductor. |
| | (4) | Opposite Gurudwara. |

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਸੋਸ਼ਲ ਫੰਕਸ਼ਨਜ਼ ਕਰਨ ਵਾਸਤੇ ਸਮੁੱਚੇ ਪੰਜਾਬ ਵਿੱਚ ਸਰਕਾਰ ਵੱਲੋਂ ਕੋਈ ਐਸੀ ਜਗ੍ਹਾ ਦਾ ਇੰਤਜ਼ਾਮ ਨਹੀਂ ਕੀਤਾ ਜਾਂਦਾ ਅਤੇ ਆਮ ਲੋਕ ਪਾਰਕਾਂ ਅਤੇ ਸੜਕਾਂ ਤੇ ਇਨ੍ਹਾਂ ਜ਼ਿੰਮੇਵਾਰੀਆਂ ਨੂੰ ਨਿਭਾਉਂਦੇ ਹਨ । ਕਿਉਂਕਿ ਪੁੱਡਾ ਰੀਜ਼ਰਵ ਪ੍ਰਾਈਸ ਤੇ ਲੋਕਾਂ ਨੂੰ ਪਲਾਟ ਅਲਾਟ ਕਰਵਾਉਂਦਾ ਹੈ, ਇਸ ਲਈ ਕੀ ਸਾਰੇ ਪੰਜਾਬ ਅੰਦਰ ਇਨ੍ਹਾਂ ਜ਼ਿੰਮੇਵਾਰੀਆਂ ਨੂੰ ਨਿਭਾਉਣ ਲਈ ਵੱਖ-ਵੱਖ ਸ਼ਹਿਰਾਂ ਦੀਆਂ ਸੁਸਾਇਟੀਆਂ ਨੂੰ ਪੁੱਡਾ ਪਲਾਟ ਦੇਵੇਗਾ ਤਾਂ ਕਿ ਜਿਹੜਾ 50-50 ਹਜ਼ਾਰ ਰੁਪਿਆ ਲੋਕਾਂ ਨੂੰ ਮੈਰਿਜ ਪੈਲੇਸ ਆਦਿ ਦਾ ਕਿਰਾਇਆ ਦੇਣਾ ਪੈਂਦਾ ਹੈ, ਉਸ ਤੋਂ ਉਹ ਬਚ ਸਕਣ ? ਕੀ ਮੰਤਰੀ ਜੀ ਇਸ ਤਰ੍ਹਾਂ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੁਹਾਲੀ ਵਿੱਚ 5 ਕਮਿਊਨਿਟੀ ਸੈਂਟਰ ਅਤੇ 44 ਸਾਈਟਸ ਸਾਡੇ ਡਿਪਾਰਟਮੈਂਟ ਨੇ ਇਸ ਮੰਤਵ ਲਈ ਪ੍ਰੋਵਾਈਡ ਕੀਤੀਆਂ ਹੋਈਆਂ ਹਨ । ਜਿਹੜੇ ਕਮਿਊਨਿਟੀ ਸੈਂਟਰ ਹਨ, ਉਨ੍ਹਾਂ ਵਿੱਚੋਂ 4 ਬਿਲਕੁਲ ਮੁਕੰਮਲ ਹੋ ਚੁੱਕੇ ਹਨ ਅਤੇ ਪੰਜਵਾਂ ਵੀ ਲਗਭੱਗ ਮੁਕੰਮਲ ਹੋ ਚੁੱਕਾ ਹੈ । 44 ਸਾਈਟਸ ਉਥੇ ਲੋਕਾਂ ਲਈ ਹਰ ਵੇਲੇ ਹਾਜ਼ਰ ਹਨ । ਜੇ ਹੋਰ ਵੀ ਲੋੜ ਹੋਈ ਤਾਂ ਅਸੀਂ ਇੰਤਜ਼ਾਮ ਕਰਨ ਲਈ ਤਿਆਰ ਹਾਂ ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਮੁਹਾਲੀ ਤੋਂ ਇਲਾਵਾ ਸਮੁੱਚੇ ਪੰਜਾਬ ਵਿੱਚ ਕਿਉਂਕਿ ਬਹੁਤ ਵੱਡੀ ਪ੍ਰਾਬਲਮ ਹੈ ਗਰੀਬ ਆਦਮੀ ਤੋਂ 20-20, 25-25 ਹਜ਼ਾਰ ਰੁਪਏ ਅਤੇ ਕਈ ਥਾਵਾਂ ਤੇ ਲੱਖ-ਲੱਖ ਰੁਪਿਆ ਮੈਰਿਜ ਪੈਲੇਸ/ਹੋਟਲ ਵਾਲੇ ਲੈਂਦੇ ਹਨ ਅਤੇ ਫਿਰ ਅੱਗੇ ਸੜਕਾਂ ਅਤੇ ਪਾਰਕਾਂ ਤੇ ਇੰਤਜ਼ਾਮ ਲਈ ਮਜਬੂਰ ਹੁੰਦੇ ਹਨ....

**ਸ਼੍ਰੀ ਸਪੀਕਰ** : ਸਵਾਲ ਤਾਂ ਤੁਹਾਡਾ ਮੁਹਾਲੀ ਬਾਰੇ ਹੀ ਹੈ । ਤੁਹਾਡੀ ਸਪਲੀਮੈਂਟਰੀ ਦੀ ਇਸਦੇ ਨਾਲ ਕੋਈ ਰੈਲੇਵੈਂਸੀ ਨਹੀਂ । Next question.

------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 174**

------

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

------

**ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮਿਸ਼ਨ**

*51. **ਸਰਦਾਰ ਜੋਗਿੰਦਰ ਸਿੰਘ ਮਾਨ** : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕੋਈ ਕਮਿਸ਼ਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸਦਾ ਪੂਰਾ ਨਾਮ ਕੀ ਹੈ ਅਤੇ ਉਕਤ ਕਮਿਸ਼ਨ ਦੇ ਨਿਸ਼ਾਨੇ ਅਤੇ ਉਦੇਸ਼ ਕੀ ਹਨ ?

**ਚੌਧਰੀ ਸੰਤੋਖ ਸਿੰਘ** : ਜੀ ਹਾਂ, ਮਾਨਯੋਗ ਸੁਪਰੀਮ ਕੋਰਟ ਵੱਲੋਂ ਇੰਦਰਾ ਸਾਹਨੀ ਅਤੇ ਹੋਰ ਬਨਾਮ ਯੂਨੀਅਨ ਆਫ ਇੰਡੀਆ ਦੇ ਕੋਰਟ ਕੇਸ ਵਿੱਚ ਕੀਤੀਆਂ ਗਈਆਂ ਹਦਾਇਤਾਂ ਦੀ ਪਾਲਣਾ ਕਰਦੇ ਹੋਏ ਪੰਜਾਬ ਸਰਕਾਰ ਵੱਲੋਂ ਪੱਤਰ ਨੰ: 1/19/93-ਆਰ. ਸੀ. 1/4260, ਮਿਤੀ 4 ਜੂਨ, 1993 ਰਾਹੀਂ ਪੰਜਾਬ ਰਾਜ ਪੱਛੜੀਆਂ ਸ਼੍ਰੇਣੀਆਂ ਕਮਿਸ਼ਨ ਦੀ ਸਥਾਪਨਾ ਕੀਤੀ ਗਈ ਹੈ । ਇਸ ਸਮੇਂ ਕਮਿਸ਼ਨ ਦਾ ਦਫਤਰ ਕੋਠੀ ਨੰ: 548, ਸੈਕਟਰ 33-ਬੀ, ਚੰਡੀਗੜ੍ਹ ਵਿਖੇ ਚੱਲ ਰਿਹਾ ਹੈ । ਇਸ ਕਮਿਸ਼ਨ ਦੇ ਨਿਸ਼ਾਨੇ ਦੇ ਉਦੇਸ਼ ਹੇਠ ਲਿਖੇ ਅਨੁਸਰ ਹਨ :—

(1) ਨਾਗਰਿਕਾਂ ਵਲੋਂ ਦੂਜੀਆਂ ਪੱਛੜੀਆਂ ਸ਼੍ਰੇਣੀਆਂ ਦੀਆਂ ਲਿਸਟਾਂ ਵਿੱਚ ਹੋਰ ਪੱਛੜੀਆਂ ਸ਼੍ਰੇਣੀਆਂ ਸ਼ਾਮਿਲ ਕਰਨ ਸਬੰਧੀ ਕੀਤੀਆਂ ਬੇਨਤੀਆਂ ਅਤੇ ਇਨ੍ਹਾਂ ਲਿਸਟਾਂ ਵਿੱਚ ਪੱਛੜੀਆਂ ਸ਼੍ਰੇਣੀਆਂ ਦੇ ਵੱਧ/ਘੱਟ ਸ਼ਾਮਿਲ ਹੋਣ ਸਬੰਧੀ ਸ਼ਿਕਾਇਤਾਂ ਕਬੂਲ ਕਰਨਾ, ਉਨ੍ਹਾਂ ਨੂੰ ਘੋਖਣਾ ਅਤੇ ਉਨ੍ਹਾਂ ਸਬੰਧੀ ਸਰਕਾਰ ਨੂੰ ਸਿਫਾਰਸ਼ਾਂ ਕਰਨਾ ।

[ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ]

(2) ਪਛੜੀਆਂ ਸ਼੍ਰੇਣੀਆਂ ਦੀਆਂ ਲਿਸਟਾਂ ਦਾ ਸਮੇਂ-ਸਮੇਂ ਤੇ ਰੀਵਿਊ ਕਰਨਾ ਜਦੋਂ ਅਜਿਹਾ ਕਰਨ ਲਈ ਰਾਜ ਸਰਕਾਰ ਵੱਲੋਂ ਫੈਸਲਾ ਕੀਤਾ ਗਿਆ ਹੋਵੇ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲ ਦੀ ਇਸ ਕਮਿਸ਼ਨ ਦੀ ਕੀ ਕਾਰਗੁਜ਼ਾਰੀ ਸੀ ਅਤੇ ਇਸ ਕਮਿਸ਼ਨ ਦੇ ਕਿੰਨੇ ਮੈਂਬਰ ਹੁੰਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਮਿਸ਼ਨ ਦਾ ਇੱਕ ਚੇਅਰਮੈਨ ਹੁੰਦਾ ਹੈ ਜਿਹੜਾ ਕਿ ਸਿਟਿੰਗ ਜੱਜ, ਰਿਟਾਇਰਡ ਜੱਜ ਜਾਂ ਆਈ. ਏ. ਐਸ. ਰੈਂਕ ਦਾ ਅਫਸਰ ਹੋ ਸਕਦਾ ਹੈ । ਇਸ ਤੋਂ ਇਲਾਵਾ ਇਸ ਵਿੱਚ ਦੋ ਨਾਨ-ਆਫੀਸ਼ੀਅਲ ਪਾਰਟ-ਟਾਈਮ ਮੈਂਬਰ ਹੁੰਦੇ ਹਨ ਅਤੇ ਇੱਕ ਮੈਂਬਰ-ਸੈਕਟਰੀ ਹੁੰਦਾ ਹੈ । ਪਿਛਲੇ ਸਾਲਾਂ ਵਿੱਚ ਜਿਨ੍ਹਾਂ ਪੱਛੜੀਆਂ ਸ਼੍ਰੇਣੀਆਂ ਨੂੰ ਸ਼ਾਮਲ ਕਰਨ ਦੀ ਸਿਫਾਰਸ਼ ਕੀਤੀ ਗਈ ਸੀ ਅਤੇ ਨੋਟੀਫਿਕੇਸ਼ਨ ਜਾਰੀ ਹੋ ਚੁੱਕਾ ਹੈ, ਉਹ ਜਾਤਾਂ ਹਨ : ਸੈਨੀ ਰਾਜਪੂਤ, ਗੁਜਰੋ, ਮਹਿਰਾ, ਸੰਨਿਆਸੀ ਸਾਧੂ, ਸੰਨਿਆਸੀ ਬਾਵਾ, ਰਾਮਗੜੀਆ, ਧੀਮਾਨ, ਤਰਖਾਣ । ਸੈਣ ਜਾਤੀ ਨੂੰ ਨਾਈ ਜਾਤੀ ਵਿੱਚ ਸ਼ਾਮਲ ਕੀਤਾ ਗਿਆ ਹੈ ।

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਬਾਜ਼ੀਗਰ ਬਰਾਦਰੀ ਦੀ ਬੜੀ ਦੇਰ ਤੋਂ ਮੰਗ ਰਹੀ ਹੈ ...

**ਸ਼੍ਰੀ ਸਪੀਕਰ** : ਇਹ ਕੁਐਸਚਨ ਬੈਕਵਰਡ ਕਲਾਸਿਜ਼ ਨਾਲ ਸਬੰਧਿਤ ਹੈ । It is not relevant.

**ਸ਼੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਉਨ੍ਹਾਂ ਦੀ ਬੜੀ ਦੇਰ ਤੋਂ ਮੰਗ ਰਹੀ ਹੈ ਕਿ ਉਨ੍ਹਾਂ ਨੂੰ ਵੱਖਰੀ ਰਿਜ਼ਰਵੇਸ਼ਨ ਦਿੱਤੀ ਜਾਵੇ । ਉਸ ਦੇ ਲਈ ਕਮਿਸ਼ਨ ਵੱਲੋਂ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ਼੍ਰੀ ਸਪੀਕਰ** : ਇਹ ਸਪਲੀਮੈਂਟਰੀ ਇਸ ਕੁਐਸਚਨ ਨਾਲ ਸਬੰਧਤ ਨਹੀਂ ਹੈ । Your supplementary is not relevant.

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿਛਲੀ ਬਾਦਲ ਸਾਹਿਬ ਦੀ ਸਰਕਾਰ ਨੇ ਇਸ ਦੀ ਫਾਰਮੇਸ਼ਨ ਪੂਰੀ ਕੀਤੀ ਸੀ ? ਕੀ ਇਸ ਦੇ ਮੈਂਬਰ ਪੂਰੇ ਸਨ ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਹੁਣ ਦੀ ਕੈਪਟਨ ਸਾਹਿਬ ਦੀ ਸਰਕਾਰ ਇਸ ਦੀ ਫਾਰਮੇਸ਼ਨ ਪੂਰੀ ਕਰ ਰਹੀ ਹੈ ਅਤੇ ਕਦੋਂ ਕਰ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਜਿਹੜੇ ਮੈਂਬਰ ਨਾਮਜ਼ਦ ਰਹੇ, ਉਨ੍ਹਾਂ ਵਿੱਚ ਸ਼੍ਰੀ ਐਚ. ਆਰ. ਸੇਠੀ, ਚੇਅਰਮੈਨ ਸਨ ਜਿਹੜੇ ਮਿਤੀ 3 ਅਪ੍ਰੈਲ 94 ਤੋਂ ਮਾਰਚ 97 ਤੱਕ ਚੇਅਰਮੈਨ ਰਹੇ । ਸ਼੍ਰੀ ਆਈ. ਐਲ. ਡਾਵਰਾ, ਆਈ. ਏ. ਐਸ. ਜੋ ਸਾਲ 1994 ਤੋਂ 1997 ਤੱਕ ਮੈਂਬਰ ਰਹੇ । ਚੌਧਰੀ ਰਾਜ ਮੱਲ, ਐਡਵੋਕੇਟ, ਪਾਰਟ-ਟਾਈਮ ਮੈਂਬਰ ਸਾਲ 1994 ਤੋਂ 1996 ਤੱਕ ਰਹੇ। ਸ਼੍ਰੀ ਸੁਰਿੰਦਰ ਸਿੰਘ ਸਾਲ 1996 ਤੋਂ 1999 ਤੱਕ ਪਾਰਟ-ਟਾਈਮ ਮੈਂਬਰ ਰਹੇ ਅਤੇ ਸ਼੍ਰੀ ਕੇ. ਸੀ. ਸ਼ੁਮਾਰ ਸਾਲ 1995 ਤੋਂ 1997 ਤੱਕ ਮੈਂਬਰ ਰਹੇ । ਇਸ ਵੇਲੇ ਸੈਕਟਰੀ, ਸ਼ੈਡਿਊਲਡ ਕਾਸਟ ਵੈਲਫੇਅਰ ਕਮਿਸ਼ਨ ਦੇ ਚੇਅਰਮੈਨ ਵਜੋਂ ਕੰਮ ਕਰ ਰਹੇ ਹਨ ਔਰ ਮਹਿਕਮੇ ਦੇ ਸਪੈਸ਼ਲ ਸੈਕਟਰੀ, ਮੈਂਬਰ-ਸੈਕਟਰੀ ਵਜੋਂ ਕੰਮ ਕਰ ਰਹੇ ਹਨ । ਸਰਕਾਰ ਦੇ ਧਿਆਨ ਵਿੱਚ ਇਸ ਕਮਿਸ਼ਨ ਦੇ ਮੈਂਬਰਾਂ ਨੂੰ ਬਣਾਉਣ ਬਾਰੇ ਹੈ ਔਰ ਅਸੀਂ ਐਗਜ਼ਾਮਿਨ ਕਰ ਰਹੇ ਹਾਂ । ਇਹ ਕਮਿਸ਼ਨ ਜਲਦੀ ਹੀ ਬਣਾ ਦਿੱਤਾ ਜਾਵੇਗਾ ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਇਹ ਕਮਿਸ਼ਨ ਸ਼ੁਰੂ ਹੋਇਆ ਹੈ, ਇਸ ਵਿੱਚ ਕਿਹੜੀਆਂ ਜਾਤਾਂ ਪੱਛੜੀਆਂ ਜਾਤਾਂ ਡਿਕਲੇਅਰ ਕੀਤੀਆਂ ਗਈਆਂ ਹਨ ਔਰ ਇਸ ਦਾ ਕਰਾਈਟੇਰੀਆ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜਾਤਾਂ ਮੈਂ ਪਹਿਲਾਂ ਵੀ ਪੜ੍ਹ ਦਿੱਤੀਆਂ ਸਨ ਅਤੇ ਹੁਣ ਵੀ ਪੜ੍ਹ ਦਿੰਦਾ ਹਾਂ ; ਸੋਨੀ ਰਾਜਪੂਤ, ਗੁਜਰੋ, ਮਹਿਰਾ, ਸੰਨਿਆਸੀ ਸਾਧੂ, ਸੰਨਿਆਸੀ ਬਾਵਾ, ਰਾਮਗੜ੍ਹੀਆ, ਧੀਮਾਨ । ਸੈਣ ਜਾਤੀ ਨੂੰ ਨਾਈ ਜਾਤੀ ਵਿੱਚ ਸ਼ਾਮਲ ਕੀਤਾ ਗਿਆ ਹੈ । ਜਿੱਥੋਂ ਤੱਕ ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਇਸ ਦਾ ਕਰਾਈਟੇਰੀਆ ਕੀ ਹੈ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੱਛੜੀਆਂ ਸ਼੍ਰੇਣੀਆਂ ਦੀ ਪਹਿਚਾਨ ਕਰਨ ਦਾ ਕੰਮ ਪੰਜਾਬ ਰਾਜ ਪਛੜੀਆਂ ਸ਼੍ਰੇਣੀਆਂ ਕਮਿਸ਼ਨ ਨੂੰ ਸੌਂਪਿਆ ਜਾਂਦਾ ਹੈ । ਜਦੋਂ ਉਨ੍ਹਾਂ ਨੂੰ ਕੋਈ ਦਰਖਾਸਤ ਆਉਂਦੀ ਹੈ ਤਾਂ ਉਹ ਰਿਪੋਰਟ ਲੈਣ ਲਈ ਡਿਪਟੀ ਕਮਿਸ਼ਨਰਾਂ ਕੋਲ ਭੇਜੀ ਜਾਂਦੀ ਹੈ । ਉਨ੍ਹਾਂ ਦੇ ਸਮਾਜਿਕ ਰਵਾਇਤੀ ਕਿੱਤਿਆਂ ਦੇ ਸਟੇਟਸ ਨੂੰ ਧਿਆਨ ਵਿਚ ਰੱਖਦੇ ਹੋਏ ਸੂਚਨਾ ਇਕੱਤਰ ਕਰਕੇ ਜੇ ਉਹ ਪੱਛੜੀ ਸ਼ੇਣੀ, ਦੂਸਰੀਆਂ ਪਛੜੀਆਂ ਸ਼ੇਣੀਆਂ ਵਿੱਚ ਸ਼ਾਮਲ ਕਰਨ ਵਾਸਤੇ ਯੋਗ ਹੋਵੇ ਤਾਂ ਉਸ ਪੱਛੜੀ ਸ਼੍ਰੇਣੀ ਨੂੰ ਪੱਛੜੀਆਂ ਸ਼ੇਣੀਆਂ ਵਿੱਚ ਸ਼ਾਮਲ ਕਰਨ ਲਈ ਸਰਕਾਰ ਕੋਲ ਰੈਫਰ ਕਰ ਦਿੱਤਾ ਜਾਂਦਾ ਹੈ ਅਤੇ ਸਰਕਾਰ ਫਿਰ ਉਸਨੂੰ ਪੱਛੜੀਆਂ ਸ਼੍ਰੇਣੀਆਂ ਵਿਚ ਸ਼ਾਮਲ ਕਰਦੀ ਹੈ ।

------

**ਖਰੜ ਅਤੇ ਮੁਹਾਲੀ ਸਬ-ਡਿਵੀਜ਼ਨਾਂ ਵਿਚ ਜਲ ਸਪਲਾਈ ਸਕੀਮਾਂ**

*146. **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਖਰੜ ਅਤੇ ਐਸ. ਏ. ਐਸ. ਨਗਰ (ਮੁਹਾਲੀ) ਸਬ-ਡਿਵੀਜ਼ਨਾਂ ਵਿਚ ਪੈਂਦੇ ਕੁਝ ਪਿੰਡਾਂ ਵਿਚ ਦਿਹਾਤੀ ਜਲ ਸਪਲਾਈ ਸਕੀਮਾਂ ਮੁਕੰਮਲ ਕਰ ਦਿੱਤੀਆਂ ਗਈਆਂ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਅਜਿਹੇ ਪਿੰਡਾਂ ਦੇ ਨਾਂ ਕੀ-ਕੀ ਹਨ ਅਤੇ ਪਿੰਡ-ਵਾਰ ਕਿੰਨੀ-ਕਿੰਨੀ ਰਕਮ ਖਰਚ ਕੀਤੀ ਗਈ ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੀਮਾਂ ਕਦੋਂ ਤੱਕ ਚਾਲੂ ਕਰ ਦਿੱਤੀਆਂ ਜਾਣਗੀਆਂ ?

**ਸਰਦਾਰ ਜਸਜੀਤ ਸਿੰਘ ਰੰਧਾਵਾ** : (ੳ) ਹਾਂ ਜੀ । (ਅ) ਸੂਚਨਾ ਨਾਲ ਨੱਥੀ ਹੈ । (ੲ) ਇਹ ਸਕੀਮਾਂ ਦੋ ਮਹੀਨਿਆਂ ਤੱਕ ਚਾਲੂ ਕਰ ਦਿਤੀਆਂ ਜਾਣਗੀਆਂ ।

**ਸੂਚਨਾ**

**ਸਬ-ਡਵੀਜ਼ਨ ਖਰੜ ਵਿੱਚ ਮੁਕੰਮਲ ਹੋਈਆਂ ਦਿਹਾਤੀ ਜਲ ਸਪਲਾਈ ਸਕੀਮਾਂ ਅਧੀਨ ਪੈਂਦੇ ਕਵਰ ਕੀਤੇ ਪਿੰਡਾਂ ਦੇ ਨਾਂ ਅਤੇ ਪਿੰਡ-ਵਾਰ ਖਰਚ ਕੀਤੀ ਰਕਮ ਦਾ ਵੇਰਵਾ**

| ਸਕੀਮ ਦਾ ਨਾਂ | ਸਕੀਮ ਅਧੀਨ ਆਉਂਦੇ ਪਿੰਡਾਂ ਦੇ ਨਾਂ | ਪਿੰਡਵਾਰ ਖਰਚਾ (ਲੱਖਾਂ ਵਿੱਚ) |
|---|---|---|
| 1. ਚੋਲ੍ਹਟਾ ਕਲਾਂ | 1. ਚੋਲਟਾ ਕਲਾਂ | 20.40 |
| | 2. ਚੋਲਟਾ ਖੁਰਦ | 7.95 |
| 2. ਨਿਆਂਮੀਆਂ | 1. ਨਿਆਂਮੀਆਂ | 4.55 |
| | 2. ਪੰਨੂਆਂ | 7.33 |
| | 3. ਪੋਪਨਾ | 7.78 |
| | 4. ਰੰਗੀਆਂ | 6.48 |
| | 5. ਮਲਿਕਪੁਰ | 8.38 |

[ਜਨ ਸਿਹਤ ਦੇ ਰਾਜ ਮੰਤਰੀ]

| ਸਕੀਮ ਦਾ ਨਾਂ | ਸਕੀਮ ਅਧੀਨ ਆਉਂਦੇ ਪਿੰਡਾਂ ਦੇ ਨਾਂ | ਪਿੰਡ ਵਾਰ ਖਰਚਾ (ਲੱਖਾਂ ਵਿੱਚ) |
|---|---|---|
| 3. ਮਦਨਹੇੜੀ | 1. ਮਦਨਹੇੜੀ | 12.14 |
| | 2. ਦੇਹਕਲਾਂ | 3.74 |
| | 3. ਨਬੀਪੁਰ | 6.35 |
| 4. ਰਸਨਹੇੜੀ | 1. ਰਸਨਹੇੜੀ | 13.51 |
| | 2. ਗੱਬੇ ਮਾਜਰਾ | 4.72 |
| | 3. ਨਗਲ ਫੇਜਗੜ੍ਹ | 7.45 |
| 5. ਝੰਜੇੜੀ | 1. ਝੰਜੇੜੀ | 25.44 |
| 6. ਝੰਡੇ ਮਾਜਰਾ | 1. ਝੰਡੇ ਮਾਜਰਾ | 9.43 |
| | 2. ਮਹਿਰੌਲੀ | 10.55 |
| | 3. ਮਹਿਰਮਪੁਰ ਟੱਪਰੀਆਂ | 6.79 |
| 7. ਜੰਡ ਪੁਰ | 1. ਜੰਡ ਪੁਰ | 17.20 |
| | 2. ਹਰਲਾਲ ਪੁਰ | 6.84 |
| | 3. ਚੰਦੋ ਗੋਬਿੰਦਗੜ੍ਹ | 6.00 |
| 8. ਜਕੜ ਮਾਜਰਾ | 1. ਜਕੜ ਮਾਜਰਾ | 5.95 |
| | 2. ਭਜੌਲੀ | 9.90 |
| | 3. ਅਭੀਪੁਰ | 5.65 |
| 9. ਝਿੰਗੜਾਂ | 1. ਝਿੰਗੜਾਂ | 11.82 |
| | 2. ਨਨਹੇੜੀਆਂ | 8.14 |
| | 3. ਰਕੌਲੀ | 4.20 |
| | 4. ਕਨੌੜਾਂ | 6.88 |
| 10. ਚਾਹੜ ਮਾਜਰਾ | 1. ਚਾਹੜ ਮਾਜਰਾ | 3.97 |
| | 2. ਵਾਸੇਪੁਰ | 3.16 |
| | 3. ਸੰਗਲਾ | 3.98 |
| | 4. ਤੀੜਾ | 22.17 |
| 11. ਢਕੋਰਾਂ ਕਲਾਂ | 1. ਢਕੋਰਾਂ ਕਲਾਂ | 0.81 |
| | 2. ਢਕੋਰਾਂ ਖੁਰਦ | 3.19 |
| | 3. ਵਜੀਦ ਪੁਰ | 0.92 |
| | 4. ਫਾਂਟਵਾਂ | 3.03 |
| | 5. ਨੰਗਲੀਆਂ | 27.55 |
| | 6. ਬੂਥ ਗੜ੍ਹ | 2.0 |

**ਸਬ-ਡਵੀਜਨ ਐਸ.ਏ.ਐਸ. ਨਗਰ, ਮੁਹਾਲੀ ਵਿੱਚ ਮੁਕੰਮਲ ਹੋਈਆਂ ਦਿਹਾਤੀ ਜਲ ਸਪਲਾਈ ਸਕੀਮਾਂ ਅਧੀਨ ਪੈਂਦੇ ਕਵਰ ਕੀਤੇ ਪਿੰਡਾਂ ਦੇ ਨਾਂ ਅਤੇ ਪਿੰਡ-ਵਾਰ ਖਰਚ ਕੀਤੀ ਰਕਮ ਦਾ ਵੇਰਵਾ**

| ਸਕੀਮ ਦਾ ਨਾਂ | ਸਕੀਮ ਅਧੀਨ ਆਉਂਦੇ ਪਿੰਡਾਂ ਦੇ ਨਾਂ | ਪਿੰਡਵਾਰ ਖਰਚਾ (ਲੱਖਾਂ ਵਿੱਚ) |
|---|---|---|
| 1. ਬੜੀ ਰਾਏਪੁਰ | 1. ਬੜੀ ਰਾਏਪੁਰ | 11.71 |
| | 2. ਸੁੱਖ ਗੜ੍ਹ | 7.22 |
| | 3. ਧੌਲਾ | 0.79 |
| 2. ਮਾਣਕਮਾਜਰਾ | 1. ਮਾਣਕਮਾਜਰਾ | 7.89 |
| | 2. ਭਾਗੋ ਮਾਜਰਾ | 14.49 |
| | 3. ਬੈਰਮ ਪੁਰ | 8.03 |
| 3. ਨਡਿਆਲੀ ਸਫੀਪੁਰ | 1. ਨਡਿਆਲੀ | 6.34 |
| | 2. ਸਫੀਪੁਰ | 3.66 |
| 4. ਰਾਏਪੁਰ ਬੜ ਮਾਜਰਾ | 1. ਰਾਏਪੁਰ | 8.16 |
| | 2. ਬੜ ਮਾਜਰਾ | 12.55 |
| 5. ਬਾਕਰ ਪੁਰ | 1. ਬਾਕਰਪੁਰ | 19.37 |
| | 2. ਮਟਰਾਂ | 3.02 |
| | 3. ਬੜੀ | 3.46 |
| 6. ਰੁੜਕਾ ਪਾਪੜੀ | 1. ਰੁੜਕਾ | 11.80 |
| | 2. ਪਾਪੜੀ | 2.23 |
| | 3. ਚਾਚੂ ਮਾਜਰਾ | 3.99 |
| 7. ਮਨੌਲੀ | 1. ਮਨੌਲੀ | 26.72 |
| | 2. ਸੈਣੀ ਮਾਜਰਾ | 6.53 |
| | 3. ਚਾਓ ਮਾਜਰਾ | 1.14 |
| 8. ਕੰਬਾਲਾ, ਕੰਬਾਲੀ | 1. ਕੰਬਾਲਾ | 9.92 |
| | 2. ਕੰਬਾਲੀ | 8.51 |

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਕੀਮਾਂ ਕੰਪਲੀਟ ਹਨ, ਉਨ੍ਹਾਂ ਨੂੰ ਚਾਲੂ ਕਰਨ ਦੇ ਵਾਸਤੇ ਕੀ ਪ੍ਰਬੰਧ ਕੀਤਾ ਹੈ ਜਿਹੜਾ ਦੋ ਮਹੀਨੇ ਦੇ ਅੰਦਰ-ਅੰਦਰ ਅਮਲ ਵਿੱਚ ਆਉਣਾ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੰਨੀਆਂ ਸਕੀਮਾਂ ਤਿਆਰ ਹੋਈਆਂ ਹਨ, ਪਹਿਲਾਂ ਤਾਂ ਸਾਡੇ ਕੋਲ ਸਟਾਫ਼ ਬੜਾ ਘੱਟ ਹੈ । ਨਵੀਂ ਭਰਤੀ ਕਰਨ ਤੇ ਪਾਬੰਦੀ ਲੱਗੀ ਹੋਈ ਹੈ । ਫੰਡਜ਼ ਦੀ ਬੜੀ ਕੰਸਟ੍ਰੇਂਟ ਹੈ, ਇਸ ਕਰਕੇ ਡਿਪਾਰਟਮੈਂਟ ਨੇ ਫੈਸਲਾ ਕੀਤਾ ਹੈ ਟੈਂਡਰ ਮੰਗੇ ਜਾਣ, ਮੈਨਟੇਨੈਂਸ ਅਤੇ ਸਾਂਭ ਸੰਭਾਲ ਜਿੰਨੀ ਹੈ, ਉਹ ਕੰਟਰੈਕਟ ਉਤੇ ਦੇਈਏ । ਸੋ, ਇਹ ਜਿਹੜੀਆਂ ਨਵੀਆਂ ਸਕੀਮਾਂ ਤਿਆਰ ਕੀਤੀਆਂ ਗਈਆਂ ਹਨ,

[ਜਨ ਸਿਹਤ ਦੇ ਰਾਜ ਮੰਤਰੀ]

ਇਹ ਕੰਟਰੈਕਟ ਉਤੇ ਦੇਣ ਦਾ ਫੈਸਲਾ ਕੀਤਾ ਗਿਆ ਹੈ । ਇਨ੍ਹਾਂ ਦੇ ਟੈਂਡਰ ਮੰਗੇ ਗਏ ਹਨ । ਪਿਛਲੀ 10—13 ਤਰੀਕ ਨੂੰ ਟੈਂਡਰ ਖੋਲ੍ਹੇ ਹਨ । ਕੁਝ ਸਕੀਮਾਂ ਦੇ ਵਿੱਚ ਟੈਂਡਰ ਜ਼ਿਆਦਾ ਆਏ ਹਨ, ਉਹ ਟੈਂਡਰਾਂ ਦਾ ਪ੍ਰੋਸੈਸ ਕੰਪਲੀਟ ਹੋ ਜਾਣ ਦਿਓ । ਇਸ ਕਰਕੇ ਅਸੀਂ ਦੋ ਮਹੀਨੇ ਦਾ ਟਾਈਮ ਮੰਗਿਆ ਹੈ । ਦੋ ਮਹੀਨੇ ਦੇ ਵਿੱਚ ਵਿੱਚ ਇਹ ਸਾਰੀਆਂ ਸਕੀਮਾਂ ਚਾਲੂ ਕਰ ਦਿੱਤੀਆਂ ਜਾਣਗੀਆਂ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਹ ਸਕੀਮਾਂ ਬਹੁਤ ਦੇਰ ਤੋਂ ਤਿਆਰ ਹੋਈਆਂ ਪਈਆਂ ਸਨ । ਮੈਨੂੰ ਪਤਾ ਲੱਗਾ ਹੈ ਕਿ ਬਿਜਲੀ ਦੇ ਕੁਨੈਕਸ਼ਨ ਦੀ ਵਜ੍ਹਾ ਕਰਕੇ ਵੀ ਬਹੁਤ ਸਾਰੀਆਂ ਸਕੀਮਾਂ ਚਾਲੂ ਨਹੀਂ ਹੋਈਆਂ । ਕੀ ਮੰਤਰੀ ਸਾਹਿਬ ਦੱਸਣਗੇ ਕਿ ਕੀ ਵਜ੍ਹਾ ਸੀ ਕਿ ਇੱਕ ਇੱਕ ਸਾਲ ਤੋਂ ਜਿਹੜੀਆਂ ਸਕੀਮਾਂ ਤਿਆਰ ਪਈਆਂ ਹਨ, ਉਨ੍ਹਾਂ ਪਿੰਡਾਂ ਵਿੱਚ ਵਾਟਰ ਸਪਲਾਈ ਕਿਉਂ ਨਹੀਂ ਦਿੱਤੀ ਗਈ ? ਕੀ ਵਜ੍ਹਾ ਸੀ ਕਿ ਇੱਕ ਸਾਲ ਤੋਂ ਸਕੀਮ ਤਿਆਰ ਸੀ, ਹੁਣ ਤੱਕ ਉਨ੍ਹਾਂ ਨੂੰ ਚਾਲੂ ਕਿਉਂ ਨਹੀਂ ਕੀਤਾ ਗਿਆ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਕ ਸਾਲ ਤੋਂ ਕੋਈ ਸਕੀਮ ਤਿਆਰ ਨਹੀਂ ਸੀ । ਪਿਛਲੇ ਦੋ ਮਹੀਨੇ ਦੇ ਅੰਦਰ-ਅੰਦਰ ਹੀ ਡਿਪਾਰਟਮੈਂਟ ਵੱਲੋਂ ਸਕੀਮਾਂ ਤਿਆਰ ਹੋਈਆਂ ਹਨ । ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਕੁਝ ਵਿੱਚ ਕੁਨੈਕਸ਼ਨਾਂ ਕਰਕੇ ਦੇਰੀ ਹੋਈ ਹੈ । ਸਕੀਮਾਂ ਕੰਪਲੀਟ ਹੋ ਗਈਆਂ ਹਨ । ਹੁਣ ਟੈਂਡਰ ਹੋਣ ਦੀ ਦੇਰੀ ਹੈ, ਕੰਟਰੈਕਟ ਤੇ ਇਹ ਹੋ ਜਾਣਗੀਆਂ । ਮੈਂ ਪਹਿਲਾਂ ਵੀ ਵਿਸ਼ਵਾਸ ਦਿਵਾਇਆ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਦੋ ਮਹੀਨਿਆਂ ਦੇ ਅੰਦਰ ਅੰਦਰ ਚਾਲੂ ਕਰ ਦਿੱਤੀਆਂ ਜਾਣਗੀਆਂ ।

------

## ਟਿਊਬਵੈਲਾਂ ਲਈ ਬਿਜਲੀ ਦੀ ਨਿਰਵਿਘਨ ਸਪਲਾਈ

***185. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ (ਕੈਪਟਨ ਬਲਬੀਰ ਸਿੰਘ ਬਾਠ ਵੱਲੋਂ ਪੇਸ਼ ਕੀਤਾ ਗਿਆ।)** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਟਿਊਬਵੈਲ ਕੁਨੈਕਸ਼ਨਾਂ ਲਈ 3 ਲੱਖ ਬਿਨੈਕਾਰਾਂ ਦੀਆਂ ਪੈਂਡਿੰਗ ਪਈਆਂ ਅਰਜ਼ੀਆਂ ਦੇ ਸਬੰਧ ਵਿਚ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਨ ਅਤੇ ਬਿਜਲੀ ਦੀ ਨਿਰਵਿਘਨ ਸਪਲਾਈ ਨੂੰ ਯਕੀਨੀ ਬਣਾਉਣ ਲਈ ਰਾਜ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੀ ਜਾ ਰਹੀ ਹੈ ?

**Captain Amarinder Singh :** There are 3,12,860 applications pending for release of tubewell connections ending 31st March, 2002. During 2001-02, 33376 tubewell connections were released. In the current financial year 2002-03, it is proposed to give 10,000 tubewell connections. Since release of more connections is directly linked to power availability, the State Government is negotiating with Central Power Utilities, Private Parties and other State Governments with surplus power to sell power to Punjab. It is proposed to clear all connections for which test reports are pending up to 31st March, 2002 by 2003-04. On the basis of arrangements made 8—10 hours uninterrupted power supply is already being made to the farmers during current paddy season.

**ਕੈਪਟਨ ਬਲਬੀਰ ਸਿੰਘ ਬਾਠ** : ਮੈਂ, ਸਪੀਕਰ ਸਾਹਿਬ, ਆਪ ਦੇ ਰਾਹੀਂ ਮਾਨਯੋਗ ਸੀ. ਐਮ. ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜੋ ਖੇਤੀਬਾੜੀ ਵਿੱਚ ਖੜੋਤ ਆਈ ਹੈ, ਇਸ ਦੇ ਵਿਚ ਵਿਭਿੰਨਤਾ ਲਿਆਉਣ ਲਈ ਕੀ ਕੋਈ ਬਾਗਾਂ ਨੂੰ, ਫਿਸ਼ਰੀ ਨੂੰ ਪਹਿਲ ਦੇ ਆਧਾਰ ਤੇ ਬਿਜਲੀ ਦੇ ਕੁਨੈਕਸ਼ਨ ਦੇਣ ਦੀ ਕੋਈ ਗੱਲ ਹੈ ? Is there any proposal to give priority to gardens and fisheries for releasing electricity connection ?

**ਮੁੱਖ ਮੰਤਰੀ :** ਡਾਈਵਰਸੀਫਿਕੇਸ਼ਨ ਵਾਸਤੇ ਸਾਡੀ ਗੌਰਮਿੰਟ ਦਾ ਪ੍ਰੋਗਰਾਮ ਜਿਹੜਾ ਹੈ, ਉਹ ਹੈ ਪਰ ਪ੍ਰਾਇਰਟੀ ਤੇ ਕੁਨੈਕਸ਼ਨ ਇਸ ਦੇ ਵਾਸਤੇ ਦੇਣਾ ਜਾਂ ਬਾਗਾਂ ਵਾਸਤੇ ਦੇਣਾ ਕੋਈ ਐਸੀ ਤਜਵੀਜ਼ ਤਾਂ ਨਹੀਂ ਹੈ ।

**ਸ਼੍ਰੀ ਤਿਕਸ਼ਨ ਸੂਦ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਸਵਾਲ ਵਿੱਚ ਪੁੱਛਿਆ ਸੀ ਕਿ ਨਿਰਵਿਘਨ ਸਪਲਾਈ ਲਈ ਸਰਕਾਰ ਵੱਲੋਂ ਕੀ ਉਪਰਾਲਾ ਕੀਤਾ ਜਾ ਰਿਹਾ ਹੈ । ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਾਹਪੁਰ ਕੰਡੀ ਡੈਮ ਇਸ ਸਾਲ ਸ਼ੁਰੂ ਕਰਨ ਲਈ ਇਸ ਵੇਲੇ ਕੀ ਉਪਰਾਲੇ ਕੀਤੇ ਜਾਣਗੇ ? ਜੇ ਕੀਤੇ ਜਾਣਗੇ ਤਾਂ ਕਿੰਨੇ ਫੰਡਜ਼ ਰੱਖੇ ਹੋਏ ਹਨ ? ਕਿਸ ਰਾਹੀਂ....

**Mr. Speaker :** This supplementary is irrelevant. It is not allowed.

**ਸ਼੍ਰੀ ਤਿਕਸ਼ਨ ਸੂਦ :** ਸਵਾਲ ਪੜ੍ਹ ਲਓ, ਸਪੀਕਰ ਸਾਹਿਬ ।

**ਸ਼੍ਰੀ ਸਪੀਕਰ :** ਨਹੀਂ ਬਣਦਾ । ਹਾਂ ਜੀ, ਮੇਰਾ ਖਿਆਲ ਹੈ ਕਿ ਬਾਠ ਸਾਹਿਬ ਕੁਝ ਪੁੱਛਣਾ ਚਾਹੁੰਦੇ ਹਨ ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਰਾਜਾ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜੇਕਰ ਅਸੀਂ ਖੇਤੀ ਦੇ ਵਿੱਚ ਵਿਭਿੰਨਤਾ ਲਿਆਉਣੀ ਹੈ ਤਾਂ ਇਸ ਦੇ ਲਈ ਜ਼ਮੀਨ ਨੂੰ ਬਾਗਾਂ ਦੇ ਥੱਲੇ ਲਿਆਉਣਾ ਬਹੁਤ ਜ਼ਰੂਰੀ ਹੈ, ਕੁਨੈਕਸ਼ਨ ਦੇਣੇ ਚਾਹੀਦੇ ਹਨ। ਮੈਂ ਇਨ੍ਹਾਂ ਤੋਂ ਜਾਨਣਾ ਚਾਹੁੰਦਾ ਹਾਂ ਕਿ ਹਰ ਸਾਲ ਕੁਝ ਦਿਨਾਂ ਲਈ ਮਹਿਕਮੇ ਵੱਲੋਂ ਕਿਸਾਨਾਂ ਨੂੰ ਆਪਣੀ ਧਾਨ ਤੇ ਕਣਕ ਦੀ ਫਸਲ ਵਾਸਤੇ ਕੁੰਡੀ ਕੁਨੈਕਸ਼ਨ ਦਿੱਤੇ ਜਾਂਦੇ ਸਨ । ਕੀ ਉਹ ਕੁਨੈਕਸ਼ਨ ਦੇਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮੁੱਖ ਮੰਤਰੀ :** ਨਹੀਂ ਜੀ, ਕੋਈ ਤਜਵੀਜ਼ ਨਹੀਂ ਹੈ । ਇਸ ਵੇਲੇ ਜੋ ਬਿਜਲੀ ਦੀ ਸ਼ਾਰਟੇਜ ਹੈ ਉਸ ਦੇ ਬਾਰੇ ਜਿਵੇਂ ਤੁਸੀਂ ਵੀ ਜਾਣਦੇ ਹੀ ਹੋ ਕਿ ਇਸ ਵੇਲੇ 1100 ਲੱਖ ਯੂਨਿਟ ਦੀ ਰਿਕੁਆਇਰਮੈਂਟ ਚਲ ਰਹੀ ਹੈ ਔਰ ਅਸੀਂ 700 ਲੱਖ ਯੂਨਿਟ ਪ੍ਰੋਡਿਊਸ ਕਰ ਰਹੇ ਹਾਂ । ਇਸ ਤਰ੍ਹਾਂ ਹੁਣ 400 ਲੱਖ ਯੂਨਿਟਾਂ ਦੀ ਘਾਟ ਚਲ ਰਹੀ ਹੈ । ਜੋ ਪਹਿਲਾਂ ਸੀ ਪਰ ਹੁਣ ਕੋਈ ਤਜ਼ਵੀਜ਼ ਨਹੀਂ ਹੈ ਔਰ ਨਾ ਹੀ ਇਸ ਕੰਮ ਨੂੰ ਅਲਾਓ ਕਰਾਂਗੇ। ਜੇ ਪਾਵਰ ਹੁੰਦੀ ਤਾਂ ਕੋਈ ਟੈਂਪਰੇਰੀ ਕੁਨੈਕਸ਼ਨ ਦੇ ਦਿੰਦੇ ਪਰ ਪਾਵਰ ਦੀ ਸਾਡੇ ਕੋਲ ਪਹਿਲਾਂ ਹੀ ਸ਼ਾਰਟੇਜ ਹੈ ।

**ਡਾਕਟਰ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਟੈਂਪਰੇਰੀ ਕੁਨੈਕਸ਼ਨ ਬੜੀ ਦੇਰ ਤੋਂ ਚਲ ਰਹੇ ਹਨ, ਖਾਸ ਤੌਰ ਤੇ ਝੋਨੇ ਦੇ ਸੀਜ਼ਨ ਵਿੱਚ। ਕੀ ਹੁਣ ਸਰਕਾਰ ਇਸ ਦੇ ਵਾਸਤੇ ਉਪਰਾਲੇ ਕਰੇਗੀ ਤਾਂ ਜੋ ਝੋਨੇ ਨੂੰ ਆਸਾਨੀ ਦੇ ਨਾਲ ਪਾਲਿਆ ਜਾ ਸਕੇ ? ਕੀ ਇਹ ਕਿਸਾਨਾਂ ਨੂੰ ਟੈਂਪਰੇਰੀ ਕੁਨੈਕਸ਼ਨ ਦੇਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਸਾਡੇ ਕੋਲ ਪਾਵਰ ਦੇ ਵਿਚ ਕੋਈ ਗੁੰਜਾਇਸ਼ ਨਹੀਂ ਹੈ ਕਿ ਟੈਂਪਰੇਰੀ ਕੁਨੈਕਸ਼ਨ ਕਿਸਾਨਾਂ ਨੂੰ ਦੇ ਸਕੀਏ । ਅਸੀਂ ਜੋ ਪਹਿਲਾਂ ਰੂਰਲ ਫੀਡਰ ਦੇ ਵਿਚ 3-4 ਘੰਟੇ ਬਿਜਲੀ ਦਿੰਦੇ ਸੀ ਉਸ ਬਾਰੇ ਅਸੀਂ 8—10 ਘੰਟੇ ਬਿਜਲੀ ਦੇਣ ਦੀ ਗਰੰਟੀ ਕਰਦੇ ਹਾਂ । ਕੱਲ੍ਹ ਵੀ ਇਸ ਬਾਰੇ ਕਿਸੇ ਨੇ ਸ਼ੱਕ ਕੀਤਾ ਸੀ ਪਰ ਜੋ ਫੈਕਟ ਹੈ, ਉਹ ਇਹ ਹੈ ਕਿ 8 ਤੋਂ 10 ਘੰਟੇ ਹਰ ਰੋਜ਼ ਰੂਰਲ ਫੀਡਰ ਨੂੰ ਬਿਜਲੀ ਦਿੱਤੀ ਜਾ ਰਹੀ ਹੈ ।

------

### ਉਦਯੋਗਿਕ ਖੇਤਰ ਲਈ ਸਬਸਿਡੀ

*145. **ਪ੍ਰੋਫੈਸਰ ਦਰਬਾਰੀ ਲਾਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਉਦਯੋਗਿਕ ਖੇਤਰ ਲਈ ਪਿਛਲੇ ਪੰਜ ਸਾਲਾਂ ਤੋਂ ਕੋਈ ਸਬਸਿਡੀ ਨਹੀਂ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਨ ਕੀ ਹਨ ;

(ਅ) ਕੀ ਸਰਕਾਰ ਸਬਸਿਡੀ ਦਾ ਲਾਭ ਦੇਣ ਨੂੰ ਦੁਬਾਰਾ ਸ਼ੁਰੂ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤਰ੍ਹਾਂ ਕੁੱਲ ਕਿੰਨੀ ਰਕਮ ਦਿੱਤੇ ਜਾਣ ਦੀ ਸੰਭਾਵਨਾ ਹੈ ?

**Captain Amarinder Singh :** (a) Yes, sir. Sanctioned amount of subsidy could not be disbursed due to inadequate budgetary allocation and release of funds during the last five years.

(b) The entire industrial policy including package of incentives is under review.

**ਪ੍ਰੋਫੈਸਰ ਦਰਬਾਰੀ ਲਾਲ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹਾਂਗਾ ਕਿ ਲਿਬਰੇਲਾਈਜ਼ੇਸ਼ਨ ਦੀ ਵਜ੍ਹਾ ਔਰ ਫਿਰ ਪਿਛਲੀ ਸਰਕਾਰ ਦੀਆਂ ਗਲਤ ਨੀਤੀਆਂ ਕਾਰਨ ਇਹ ਇੰਡਸਟਰੀ ਪਿਛਲੇ ਪੰਜਾਂ ਸਾਲਾਂ ਤੋਂ ਲਗਾਤਾਰ ਸਫਰ ਕਰ ਰਹੀ ਹੈ । ਕਾਰਖਾਨੇ ਬੰਦ ਹੋ ਰਹੇ ਹਨ, ਮਜ਼ਦੂਰ ਬੇਕਾਰ ਹੋ ਰਹੇ ਹਨ । ਪਿਛਲੇ ਪੰਜ ਸਾਲ ਤੋਂ ਇੰਸੰਡਟਰੀ ਰੁਕੀ ਪਈ ਹੈ । ਕੀ ਮੁੱਖ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਇਸ ਇੰਡਸਟਰੀ ਨੂੰ ਦੁਬਾਰਾ ਪੈਰਾਂ ਤੇ ਖੜ੍ਹਾ ਕਰਨ ਵਾਸਤੇ ਉਨ੍ਹਾਂ ਨੂੰ ਸਬਸਿਡੀ ਪ੍ਰੋਵਾਈਡ ਕੀਤੀ ਜਾਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਗੱਲ ਸਹੀ ਹੈ । ਸਾਲ 1996-97 ਤੋਂ ਲੈ ਕੇ ਸਾਲ 2001-2002 ਤੱਕ ਸਬਸਿਡੀਆਂ 469.84 ਕਰੋੜ ਰੁਪਏ ਦੀਆਂ ਦੇਣੀਆਂ ਪਈਆਂ ਹਨ ਕਿਉਂਕਿ ਬਜਟ ਐਲੋਕੇਸ਼ਨਜ਼ ਦੇ ਵਿੱਚ ਇੰਡਸਟਰੀ ਦੇ ਵਾਸਤੇ ਕੋਈ ਪੈਸਾ ਨਹੀਂ ਸੀ। ਇੰਡਸਟਰੀ ਦੇ ਵਾਸਤੇ ਅਸੀਂ ਇਕ ਚੱਠਾ ਕਮੇਟੀ ਬਣਾਈ ਹੈ । ਇਸ ਕਮੇਟੀ ਦੀ ਰਿਪੋਰਟ ਵਿਚ ਸਾਰੀਆਂ ਗੱਲਾਂ ਹੋਣਗੀਆਂ ਕਿ ਅਸੀਂ ਕੀ ਇਨਸੈਨਟਿਵ ਨਾਲ ਕਰਦੇ ਹਾਂ, ਪਿਛਲੇ ਇਨਸੈਨਟਿਵ ਨਾਲ ਕਰਦੇ ਹਾਂ ਜਾਂ ਫਿਊਚਰ ਇਨਸੈਨਟਿਵ ਨਾਲ ਕਰਾਂਗੇ । ਇਹ ਪੰਜਾਬ ਦੀ ਇੰਡਸਟਰੀ ਵਾਸਤੇ ਅਸੀਂ ਕਰਾਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਚੱਠਾ ਕਮੇਟੀ ਬਣਾਈ ਗਈ ਹੈ ਬੜੀ ਅੱਛੀ ਗੱਲ ਹੈ, ਡਿਵੈਲਪਮੈਂਟ ਵਾਸਤੇ ਅੱਛੇ ਬੰਦਿਆਂ ਦੀ ਲੋੜ ਹੁੰਦੀ ਹੈ । ਉਸ ਕਮੇਟੀ ਦਾ ਜੋ ਨਤੀਜਾ ਆਉਣਾ ਹੈ, ਰਿਜ਼ਲਟ ਆਉਣਾ ਹੈ, ਉਹ ਕਿੰਨੇ ਟਾਈਮ ਦੇ ਵਿੱਚ ਆ ਜਾਵੇਗਾ, ਕਿੰਨੇ ਸਮੇਂ ਦੇ ਵਿਚ ਇੰਪਲੀਮੈਂਟੇਸ਼ਨ ਕਰਨ ਵਾਸਤੇ ਇਹ ਰਿਪੋਰਟ ਆ ਜਾਵੇਗੀ ? ਦੂਜਾ ਪੁਆਇੰਟ ਮੇਰਾ ਇਹ ਹੈ ਕਿ ਜੋ 500 ਕਰੋੜ ਰੁਪਏ ਦੀਆਂ ਸਬਸਿਡੀਆਂ ਬਕਾਇਆ ਰਹਿੰਦੀਆਂ ਹਨ, ਜਿਨ੍ਹਾਂ ਬਾਰੇ ਸੀ. ਐਮ. ਸਾਹਿਬ ਨੇ ਵੀ ਕਿਹਾ ਹੈ ਕਿ ਕਮੇਟੀ ਦੀ ਰਿਪੋਰਟ ਤੋਂ ਬਾਅਦ ਇੰਪਲੀਮੈਂਟੇਸ਼ਨ ਜਲਦੀ ਕਰ ਦਿਆਂਗੇ, ਕੱਲ੍ਹ ਵੀ ਬਜਟ ਸਪੀਚ ਉਤੇ ਵਿੱਤ ਮੰਤਰੀ ਨੇ ਆਪਣੀ ਸਪੀਚ ਵਿਚ ਕਿਹਾ ਕਿ ਅਸੀਂ ਇਮੀਜੀਏਟਲੀ ਦੇ ਦਿਆਂਗੇ । ਹੁਣ ਮੁੱਖ ਮੰਤਰੀ ਜੀ ਐਸ਼ੋਰੈਂਸ ਦੇਣ ਕਿ ਜੋ ਪਿਛਲੀਆਂ 500 ਕਰੋੜ ਰੁਪਏ ਦੀਆਂ ਸਬਸਿਡੀਆਂ ਬਕਾਇਆ ਰਹਿੰਦੀਆਂ ਹਨ, ਉਹ ਇਸ ਸਾਲ ਦੇ ਆਖੀਰ ਤੱਕ ਸਾਰਿਆਂ ਨੂੰ ਦੇ ਦੇਣਗੇ ।

**ਮੁੱਖ ਮੰਤਰੀ :** ਬਿਲਕੁਲ ਨਹੀਂ ਦੇ ਸਕਦੇ । ਜਿਥੋਂ ਤੱਕ ਕਮੇਟੀ ਦੀ ਰਿਪੋਰਟ ਦਾ ਸਵਾਲ ਹੈ, ਉਸ ਦੀ ਇੰਟੈਰਿਮ ਰਿਪੋਰਟ ਆ ਚੁੱਕੀ ਹੈ। ਉਸ ਨੂੰ ਬਰੱਸ਼-ਅੱਪ ਕਰਕੇ, ਫਾਈਨਲ ਰਿਪੋਰਟ ਜਲਦੀ ਆ ਜਾਵੇਗੀ । ਮੇਰਾ ਖਿਆਲ ਹੈ ਕਿ ਇਹ ਕੁਝ ਹੀ ਦਿਨਾਂ ਦੇ ਵਿੱਚ ਹੀ ਆ ਜਾਵੇਗੀ, ਮਹੀਨਿਆਂ ਵਿਚ ਨਹੀਂ । ਸਪੀਕਰ ਸਾਹਿਬ, ਇਨ੍ਹਾਂ ਵੱਲੋਂ ਪਿਛਲੇ ਪੰਜ ਸਾਲਾਂ ਦੇ ਵਿਚ 469 ਕਰੋੜ ਰੁਪਿਆ ਨਹੀਂ ਦਿੱਤਾ ਗਿਆ । ਅਸੀਂ ਹੁਣ ਉਹ ਇਕ ਸਾਲ ਦੇ ਵਿਚ 470 ਕਰੋੜ ਰੁਪਿਆ ਕਿਸ ਤਰ੍ਹਾਂ ਦਿਆਂਗੇ ? ਨਵੀਂ ਇੰਡਸਟਰੀਅਲ ਪਾਲਿਸੀ ਹੈ ਔਰ ਚੱਠਾ ਕਮੇਟੀ ਰਿਕੁਮੈਂਡੇਸ਼ਨਜ਼ ਦੇ ਰਹੀ ਹੈ । ਇਹ ਇੰਡਸਟਰੀ ਨਾਲ ਇੰਟਰਐਕਸ਼ਨ ਕਰਕੇ, ਜਿਸ ਤਰੀਕੇ ਨਾਲ ਇੰਟਰਐਕਸ਼ਨ ਦੇ ਨਾਲ ਇੰਡਸਟਰੀ ਦਾ ਕੋਈ ਸਿਸਟਮ ਵਰਕ-ਆਊਟ ਹੋਇਆ, ਕੋਈ ਸਿਸਟਮ ਟੇਕ ਅੱਪ ਕਰਕੇ ਜੋ ਫਾਈਨਾਂਸ ਮਨਿਸਟਰ ਸਾਹਿਬ ਕਰ ਸਕਣਗੇ, ਉਸੇ ਅਨੁਸਾਰ ਨਾਲ ਅਸੀਂ ਕੰਮ ਕਰਾਂਗੇ ।

**Mr. Speaker :** Now the Questions are over. We will take up the next item of the agenda.

------

## ELECTION OF DEPUTY SPEAKER

**Mr. Speaker :** Now the House will proceed to elect the Deputy Speaker.

**Chief Minister (Captain Amarinder Singh) :** Sir, I beg to move-—

That Professor Darbari Lal, a Member of the Punjab Vidhan Sabha, who is present in the House, be elected as Deputy Speaker of the Punjab Vidhan Sabha. (Thumping)

**ਸਥਾਨਕ ਸਰਕਾਰ, ਸੰਸਦੀ ਮਾਮਲਿਆਂ ਅਤੇ ਕਿਰਤ ਤੇ ਰੋਜ਼ਗਾਰ ਮੰਤਰੀ (ਚੌਧਰੀ ਜਗਜੀਤ ਸਿੰਘ) :** ਸ੍ਰੀ ਮਾਨ ਜੀ, ਮੈਂ ਇਸ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ।

**Mr. Speaker :** Motion moved—

That Professor Darbari Lal, a Member of the Punjab Vidhan Sabha, who is present in the House, be elected as Deputy Speaker of the Punjab Vidhan Sabha.

**Mr. Speaker :** Is there any other proposal ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਰ, ਮੇਰੀ ਬੇਨਤੀ ਹੈ ਕਿ ਜੋ ਪ੍ਰੋਪੋਜ਼ਲ ਲੀਡਰ ਆਫ਼ ਦਿ ਹਾਊਸ ਵੱਲੋਂ ਆਈ ਹੈ, ਉਸ ਨੂੰ ਯੂਨੈਨੀਮਸਲੀ ਅਪਰੂਵਡ ਸਮਝਿਆ ਜਾਵੇ । ਅਸੀਂ ਉਸ ਦੀ ਤਾਈਦ ਕਰਦੇ ਹਾਂ ।

**Mr. Speaker :** Since there is no other proposal, I declare Professor Darbari Lal elected as Deputy Speaker of the Punjab Vidhan Sabha unanimously. (Thumping). ਹਾਂ ਜੀ, ਸੀ. ਐਮ. ਸਾਹਿਬ, ਤੁਸੀਂ ਪ੍ਰੋਫੈਸਰ ਦਰਬਾਰੀ ਲਾਲ ਜੀ ਨੂੰ ਲਿਆ ਕੇ ਇਥੇ ਬਠਾਓ । ਬਾਕੀ ਮੈਂਬਰ ਸਾਹਿਬਾਨ ਬੈਠ ਜਾਣ । ਸੀ. ਐਮ. ਸਾਹਿਬ ਤੇ ਭੂੰਦੜ ਸਾਹਿਬ ਹੀ ਉਨ੍ਹਾਂ ਨੂੰ ਲੈ ਕੇ ਆਉਣ ਦੀ ਖੇਚਲ ਕਰਨ ।

(At this stage, Chief Minister, Minister for Local Government, Parliamentary Affairs and Labour and Employment and Sardar Balwinder Singh Bhunder, Member, Shiromani Akali Dal conducted Professor Darbari Lal to the Chair of the Deputy Speaker) (Thumping)

------

## CONGRATULATORY SPEECHES

**ਸ੍ਰੀ ਸਪੀਕਰ :** ਹੁਣ ਸੀ. ਐਮ. ਸਾਹਿਬ ਪ੍ਰੋਫੈਸਰ ਦਰਬਾਰੀ ਲਾਲ ਜੀ ਨੂੰ ਕਾਂਗਰੈਚੂਲੇਟ ਕਰਨਗੇ।

**ਮੁੱਖ ਮੰਤਰੀ (ਕੈਪਟਨ ਅਮਰਿੰਦਰ ਸਿੰਘ) :** ਸਪੀਕਰ ਸਾਹਿਬ, ਅੱਜ ਬੜੀ ਖੁਸ਼ੀ ਦਾ ਦਿਨ ਹੈ ਕਿ ਇਕ ਸੁਲਝੇ ਹੋਏ, ਇਕ ਇਹੋ ਜਿਹੇ ਇਨਸਾਨ ਜਿਨ੍ਹਾਂ ਨੇ ਸਦਨ ਦੇ ਵਿਚ ਇੰਨਾ ਹਿੱਸਾ ਪਾਇਆ ਅੱਜ ਇਹ ਤੀਸਰੀ ਵਾਰੀ ਇਸ ਹਾਊਸ ਵਿਚ ਚੁਣ ਕੇ ਆਏ ਹਨ । ਇਹ ਬਹੁਤ ਖੁਸ਼ੀ ਦੀ ਗੱਲ ਹੈ ਕਿ ਅੱਜ ਉਨ੍ਹਾਂ ਨੂੰ ਯੂਨੈਨੀਮਸਲੀ ਇਸ ਹਾਊਸ ਨੇ ਡਿਪਟੀ ਸਪੀਕਰ ਵਜੋਂ ਚੁਣਿਆ ਹੈ । (ਥੰਪਿੰਗ) ਪ੍ਰੋਫੈਸਰ ਸਾਹਿਬ ਦਾ ਜਨਮ ਪਾਕਿਸਤਾਨ ਦੇ ਵਿਚ 1942 ਵਿਚ ਹੋਇਆ ਸੀ । ਮੇਰੇ ਤੋਂ ਪੰਜ ਦਿਨ ਪਹਿਲਾਂ, ਮੇਰਾ 11 ਤਰੀਕ ਨੂੰ ਹੈ ।

**Mr. Speaker :** Co-incident

**ਮੁੱਖ ਮੰਤਰੀ** : ਇਸ ਤੋਂ ਬਾਅਦ ਇਨ੍ਹਾਂ ਨੇ ਆਪਣੀ ਐਮ. ਏ. ਕੀਤੀ, ਐਜੂਕੇਸ਼ਨ ਵਿਚ ਆਰਟਸ ਵਿਚ। ਇਹ ਡੀ. ਏ. ਵੀ. ਕਾਲਜ ਦੇ ਵਿਚ ਬਹੁਤ ਬਹੁਤ ਦੇਰ ਪੜ੍ਹਾਉਂਦੇ ਵੀ ਰਹੇ । ਅੰਮ੍ਰਿਤਸਰ ਦੇ ਵਿਚ ਉਥੇ ਇਨ੍ਹਾਂ ਨੇ ਸੋਸ਼ਲ ਐਕਟੀਵਿਟੀਜ਼ ਦੇ ਵਿਚ, ਕਲਚਰਲ ਐਕਟੀਵਿਟੀਜ਼ ਦੇ ਵਿਚ ਬਹੁਤ ਵੱਡਾ ਹਿੱਸਾ ਪਾਇਆ। ਇਹ ਪੱਤਰਕਾਰ ਹਨ ਅਤੇ ਬਹੁਤ ਸੋਹਣਾ ਲੇਖ ਲਿਖਦੇ ਹਨ । ਅੱਜ ਵੀ ਇਨ੍ਹਾਂ ਦੇ ਲੇਖ ਅਖਬਾਰਾਂ ਵਿਚ ਛਪਦੇ ਹਨ । ਤਿੰਨ ਵਾਰੀ ਇਹ ਸਦਨ ਦੇ ਮੈਂਬਰ ਰਹੇ ਹਨ । ਇਸ ਸਦਨ ਦੇ ਵਿਚ ਇਹ ਪੈਨਲ ਆਫ਼ ਚੇਅਰਮੈਨ ਤੇ ਵੀ ਰਹੇ ਹਨ । ਇਹ ਇਸ ਵਿਧਾਨ ਸਭਾ ਵਿਚ ਐਸਟੀਮੇਟ ਕਮੇਟੀ ਅਤੇ ਸੁਬਾਰਡੀਨੇਟ ਲੈਜਿਸਲੇਸ਼ਨ ਕਮੇਟੀ ਦੇ ਵੀ ਚੇਅਰਮੈਨ ਰਹੇ ਹਨ ਔਰ ਪੰਜਾਬ ਸਟੇਟ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਦੇ ਵੀ ਚੇਅਰਮੈਨ ਰਹੇ ਹਨ । ਇਨ੍ਹਾਂ ਦੀ ਲਾਈਫ ਬੜੀ ਵੇਰੀ ਕਿਸਮ ਦੀ ਰਹੀ ਹੈ । ਸਾਨੂੰ ਸਾਰਿਆਂ ਨੂੰ ਪੂਰਾ ਭਰੋਸਾ ਹੈ ਕਿ ਇਸ ਸਦਨ ਦੇ ਵਿੱਚ ਇਨ੍ਹਾਂ ਦੀ ਅਗਵਾਈ ਹੇਠਾਂ ਸਦਨ ਬੜੀ ਚੰਗੀ ਤਰ੍ਹਾਂ ਇਨ੍ਹਾਂ ਦੀ ਲੀਡਰਸ਼ਿਪ ਹੇਠ ਕੰਮ ਕਰੇਗਾ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਨ੍ਹਾਂ ਨੂੰ ਬਹੁਤ ਬਹੁਤ ਵਧਾਈ ਦਿੰਦਾ ਹੋਇਆ, ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲਗੜ੍ਹ) : ਸਪੀਕਰ ਸਾਹਿਬ, ਅੱਜ ਪ੍ਰੋਫੈਸਰ ਦਰਬਾਰੀ ਲਾਲ ਜੀ ਦੀ ਚੋਣ ਜੋ ਕਿ ਯੂਨਾਨੀਮਸਲੀ ਇਸ ਸਾਰੇ ਹਾਊਸ ਨੇ ਰਲ ਕੇ ਕੀਤੀ ਹੈ, ਮੈਂ ਇਸ ਤੇ ਪ੍ਰੋਫੈਸਰ ਸਾਹਿਬ ਨੂੰ ਅਤੇ ਲੀਡਰ ਆਫ ਦਿ ਹਾਊਸ ਨੂੰ ਆਪਣੀ ਸਾਰੀ ਪਾਰਟੀ ਵੱਲੋਂ ਸਾਰੇ ਹਾਊਸ ਵੱਲੋਂ ਬਹੁਤ ਬਹੁਤ ਵਧਾਈ ਦਿੰਦਾ ਹਾਂ । ਇਹ ਬਹੁਤ ਕਾਬਲ ਇਨਸਾਨ ਹਨ । ਇਨ੍ਹਾਂ ਦੇ ਨਾਂ ਨਾਲ ਪ੍ਰੋਫੈਸਰ ਲਫਜ਼ ਲੱਗਣਾ ਹੀ ਸਾਬਤ ਕਰਦਾ ਹੈ ਕਿ ਜਦੋਂ ਪ੍ਰੋਫੈਸਰ ਹਨ ਤਾਂ ਇਨ੍ਹਾਂ ਦੀ ਕਾਬਲੀਅਤ ਤੇ ਸ਼ੱਕ ਕਰਨ ਦੀ ਲੋੜ ਹੀ ਨਹੀਂ ਰਹੀ । ਇਹ ਜਵਾਨ ਵੀ ਹਨ, ਉਮਰ ਜਵਾਨ ਹੈ । ਇਨ੍ਹਾਂ ਦਾ ਮਹਾਰਾਜਾ ਸਾਹਿਬ ਨਾਲੋਂ ਸ਼ਾਇਦ ਪੰਜ ਦਿਨ ਦਾ ਫਰਕ ਹੈ, ਮੈਥੋਂ ਸ਼ਾਇਦ ਤਿੰਨ ਸਾਲ ਦਾ ਫਰਕ ਹੈ । ਇਸ ਕਰਕੇ ਇਹ ਜਵਾਨ ਹੀ ਹਨ । ਸਾਡੇ ਤੋਂ ਤਾਂ ਵੱਡੇ ਹੀ ਹਨ ਪਰ ਅਸੀਂ ਆਪਣੇ ਆਪ ਨੂੰ ਜਵਾਨ ਸਮਝਦੇ ਹਾਂ, ਇਸ ਕਰਕੇ ਇਨ੍ਹਾਂ ਨੂੰ ਇਸ ਤੋਂ ਵੀ ਵੱਧ ਜਵਾਨ ਸਮਝਦੇ ਹਾਂ । ਇਨ੍ਹਾਂ ਨੇ ਵੱਖ-ਵੱਖ ਸਮੇਂ ਵਿੱਚ ਕਈ ਸੰਸਥਾਵਾਂ ਵਿੱਚ ਕੰਮ ਕੀਤਾ ਹੈ । ਜਿਥੇ ਇਨ੍ਹਾਂ ਨੇ ਪੜ੍ਹਾਈ ਲਿਖਾਈ ਦੇ ਖੇਤਰ ਵਿੱਚ ਵਿਦਿਆ ਦੇਣ ਦਾ ਆਪਣਾ ਫਰਜ਼ ਨਿਭਾਇਆ ਹੈ, ਉਥੇ ਪੱਤਰਕਾਰੀ ਦੇ ਖੇਤਰ ਦੇ ਵਿਚ ਇਹ ਬੜੇ ਸੋਹਣੇ ਲੇਖ ਲਿਖਦੇ ਹਨ । ਇਹ ਲਿਖਾਰੀ ਬੜੇ ਵਧੀਆ ਹਨ ਕਿਉਂਕਿ ਪੜ੍ਹੇ ਲਿਖੇ ਕਾਬਲ ਇਨਸਾਨ ਹਨ । ਇਨ੍ਹਾਂ ਦਾ ਫੀਲਡ ਹੀ ਇਹੋ ਜਿਹਾ ਹੈ, ਇਸੇ ਕਰਕੇ ਇਹ ਹਾਊਸ ਦੀ ਵਧੀਆ ਅਗਵਾਈ ਕਰਨਗੇ । ਇਹ ਇਸ ਕੁਰਸੀ ਤੇ ਤੁਹਾਡੇ ਨਾਲ ਬੈਠ ਕੇ ਹੱਥ ਵਟਾਉਣਗੇ । ਸਪੀਕਰ ਸਾਹਿਬ, ਤੁਹਾਡੇ ਨਾਲ ਹੱਥ ਵਟਾਉਣ ਵਾਸਤੇ ਹੀ ਇਹ ਇਸ ਕੁਰਸੀ ਤੇ ਬੈਠੇ ਹਨ । ਮੈਂ ਸਾਰੇ ਹਾਊਸ ਵੱਲੋਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਨਾਲ ਹੀ ਉਮੀਦ ਕਰਦਾ ਹਾਂ ਕਿ ਇਹ ਇਸ ਕੁਰਸੀ ਦੀ ਸ਼ਾਨ ਨੂੰ ਵਧਾਉਣਗੇ ਜੋ ਕਿ ਡੈਮੋਕਰੇਸੀ ਦਾ ਤਰੀਕਾ ਹੈ । ਮੈਂ ਇਨ੍ਹਾਂ ਲਫਜ਼ਾਂ ਨਾਲ ਧੰਨਵਾਦ ਕਰਦਾ ਹੋਇਆ ਫੇਰ ਵਧਾਈ ਦਿੰਦਾ ਹਾਂ ।

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਸਪੀਕਰ ਸਾਹਿਬ, ਸਰਬ-ਸੰਮਤੀ ਦੇ ਨਾਲ ਪ੍ਰੋਫੈਸਰ ਦਰਬਾਰੀ ਲਾਲ ਜੀ ਨੂੰ ਅੱਜ ਇਸ ਸਦਨ ਦਾ ਡਿਪਟੀ ਸਪੀਕਰ ਬਣਾਇਆ ਗਿਆ ਹੈ । ਮੈਂ ਇਸ ਮੌਕੇ ਤੇ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਨ੍ਹਾਂ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ । ਇਹ ਇਕ ਬਹੁਤ ਹੀ ਚੰਗੇ ਵਿਧਾਨਕਾਰ, ਇਕ ਬਹੁਤ ਹੀ ਚੰਗੇ ਪੱਤਰਕਾਰ ਹੋਣ ਤੋਂ ਇਲਾਵਾ ਇਕ ਬਹੁਤ ਚੰਗੇ ਐਜੂਕੇਸ਼ਨਿਸਟ ਹਨ । ਇਹ ਸਾਡੇ ਵਿਚ ਇਸ ਸਦਨ ਦਾ ਸ਼ਿੰਗਾਰ ਬਣੇ ਬੈਠੇ ਹਨ ਔਰ ਜਿੱਥੇ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ, ਉਥੇ ਇਕ ਮਜ਼ਾਕੀਆ ਗੱਲ ਵੀ ਕਰਨੀ ਚਾਹਵਾਂਗਾ ਕਿ ਜਿੰਨਾ ਯੋਗਦਾਨ

ਇਨ੍ਹਾਂ ਨੇ ਕੀਤਾ ਹੈ, ਇਸ ਸਦਨ ਦੇ ਵਿੱਚ, ਪਿਛਲੇ ਸਮੇਂ ਦੇ ਵਿੱਚ ਇਹ ਆਪਣੇ ਆਪ ਵਿੱਚ ਇਕ ਮੀਲ ਪੱਥਰ ਸਾਬਤ ਹੋਵੇਗਾ ਔਰ ਇਨ੍ਹਾਂ ਦੇ ਇਧਰ ਬੈਠਣ ਨਾਲ ਸਾਡੀ ਕੈਟਾਗਰੀ ਨੂੰ ਕਾਫ਼ੀ ਘਾਟਾ ਪਿਆ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਅਗਵਾਈ ਹੇਠ ਸਾਨੂੰ ਚੰਗਾ ਮਾਰਗ ਦਰਸ਼ਨ ਮਿਲਦਾ ਰਹੇਗਾ ਔਰ ਜੋ ਇਨ੍ਹਾਂ ਨੇ ਤਜਰਬਾ ਹਾਸਲ ਕੀਤਾ ਹੈ, ਉਸ ਤੋਂ ਅਸੀਂ ਸਾਰੇ ਪ੍ਰੇਰਨਾ ਲੈ ਕੇ ਇਸ ਹਾਊਸ ਦੇ ਵਿਚ ਹੋਰ ਵਧੀਆ ਕਾਰਵਾਈ ਚਲਾ ਸਕਾਂਗੇ । ਇਕ ਵਾਰ ਫਿਰ ਮੈਂ ਇਨ੍ਹਾਂ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ ।

**ਸਰਦਾਰ ਸੁੱਚਾ ਸਿੰਘ ਛੋਟੇਪੁਰ (ਧਾਰੀਵਾਲ)** : ਸਪੀਕਰ ਸਾਹਿਬ, ਅੱਜ ਸਾਰੇ ਹਾਊਸ ਵਾਸਤੇ ਬਹੁਤ ਵੱਡਾ ਖੁਸ਼ੀ ਦਾ ਸਮਾਂ ਹੈ ਕਿ ਇੱਕ ਬਹੁਤ ਹੀ ਸਿਆਣੇ, ਬੇਦਾਗ, ਪੜ੍ਹੇ ਲਿਖੇ ਔਰ ਬੜੇ ਗੂੜ੍ਹੇ ਹੋਏ ਪਾਰਲੀਮੈਂਟੇਰੀਅਨ ਨੂੰ ਇਸ ਹਾਊਸ ਦਾ ਡਿਪਟੀ ਸਪੀਕਰ ਬਣਾਇਆ ਗਿਆ ਹੈ । ਇਨ੍ਹਾਂ ਦੀ ਚੰਗੀ ਸਿਲੈਕਸ਼ਨ ਵਾਸਤੇ ਮੈਂ ਮੁੱਖ ਮੰਤਰੀ ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ । ਆਪੋਜ਼ੀਸ਼ਨ ਨੇ ਰਲ ਕੇ ਸਰਬ ਸੰਮਤੀ ਨਾਲ ਇਨ੍ਹਾਂ ਨੂੰ ਡਿਪਟੀ ਸਪੀਕਰ ਬਣਾਇਆ ਹੈ, ਇਹ ਵੀ ਇੱਕ ਬਹੁਤ ਚੰਗੀ ਪ੍ਰੰਪਰਾ ਹੈ। ਐਸੇ ਚੰਗੇ ਅਤੇ ਨੇਕ ਆਦਮੀ ਦਾ ਡਿਪਟੀ ਸਪੀਕਰ ਬਣਾਇਆ ਜਾਣਾ ਸਾਰੇ ਹਾਊਸ ਵਾਸਤੇ ਬੜੀ ਖੁਸ਼ੀ ਦੀ ਗੱਲ ਹੈ । ਬਿਲਕੁਲ ਠੀਕ ਕਿਹਾ ਹੈ ਕਿ ਡਿਪਟੀ ਸਪੀਕਰ ਦੇ ਅਹੁੱਦੇ ਤੇ ਜਾ ਕੇ ਇਨ੍ਹਾਂ ਦੀਆਂ ਜ਼ਿੰਮੇਵਾਰੀਆਂ ਹੋਰ ਹਨ । ਸਾਰੇ ਹਾਊਸ ਵਿਚ ਜਿਸ ਤਰ੍ਹਾਂ ਸਾਰੀ ਡਿਬੇਟ ਵਿੱਚ ਇਹ ਹਿੱਸਾ ਲੈਂਦੇ ਰਹੇ ਹਨ, ਸਾਡੇ ਜੋ ਇਕ ਬੜੇ ਸਿਆਣੇ, ਜਿਨ੍ਹਾਂ ਨੇ ਬੜੇ ਅੱਛੇ ਤਰੀਕੇ ਨਾਲ ਕੁਐਸਚਨ ਪੁੱਟ ਕੀਤੇ ਹਨ, ਇਨ੍ਹਾਂ ਦੇ ਇਥੇ ਪਹੁੰਚਣ ਨਾਲ ਸਾਨੂੰ ਬੇਸ਼ੱਕ ਘਾਟਾ ਪਵੇਗਾ ਪਰ ਸਾਨੂੰ ਖੁਸ਼ੀ ਹੈ ਕਿ ਇਹ ਇਥੇ ਬੈਠ ਕੇ ਵੀ ਸਾਰੇ ਹਾਊਸ ਨੂੰ ਨਾਲ ਲੈ ਕੇ ਚੱਲਣਗੇ । ਇਨ੍ਹਾਂ ਦੇ ਤਜਰਬੇ ਦਾ ਸਭ ਨੂੰ ਫਾਇਦਾ ਹੋਵੇਗਾ । ਮੈਂ ਇੰਨ੍ਹਾ ਕੁਝ ਕਹਿੰਦਾ ਹੋਇਆ ਫਿਰ ਮੁੱਖ ਮੰਤਰੀ ਸਾਹਿਬ ਔਰ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਅਤੇ ਸਾਰੇ ਮੈਂਬਰ ਸਾਹਿਬਾਨ ਦਾ ਵੀ ਧੰਨਵਾਦ ਕਰਦਾ ਹਾਂ । ਮੈਂ ਮੁੱਖ ਮੰਤਰੀ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਕ ਚੰਗੇ ਬੰਦੇ ਨੂੰ ਇਸ ਅਹੁੱਦੇ ਲਈ ਚੁਣਿਆ ਹੈ । ਮੈਂ ਪ੍ਰਮਾਤਮਾ ਪਾਸ ਅਰਦਾਸ ਕਰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਦਾ ਨਾਂ ਪਿਛਲੇ ਸਮੇਂ ਵਿਚ ਹਾਊਸ ਵਿਚ ਕੰਮ ਕਾਰ ਕਰਕੇ ਬਣਿਆ ਰਿਹਾ ਹੈ, ਇਹ ਜ਼ਿੰਦਗੀ ਵਿੱਚ ਹੋਰ ਤਰੱਕੀ ਕਰਨ ਔਰ ਇਸ ਅਹੁੱਦੇ ਤੇ ਕਾਮਯਾਬੀ ਨਾਲ ਆਪਣੇ ਫਰਜ਼ਾਂ ਨੂੰ ਨਿਭਾਉਣ । ਇਨ੍ਹਾਂ ਲਫਜ਼ਾਂ ਨਾਲ ਇੰਨਾ ਕੁੱਝ ਕਹਿੰਦਾ ਹੋਇਆ ਮੈਂ ਬਹੁਤ-ਬਹੁਤ ਵਧਾਈ ਦਿੰਦਾ ਹਾਂ ।

**ਸਰਦਾਰ ਗੁਰਜੰਟ ਸਿੰਘ (ਪੱਕਾ ਕਲਾਂ, ਐਸ. ਸੀ.)** : ਪ੍ਰੋਫੈਸਰ ਦਰਬਾਰੀ ਲਾਲ ਜੀ ਨੂੰ ਡਿਪਟੀ ਸਪੀਕਰ ਚੁਣੇ ਜਾਣ ਤੇ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਲੱਖ-ਲੱਖ ਵਧਾਈ ਦਿੰਦਾ ਹਾਂ ਕਿਉਂਕਿ ਸਾਰੀਆਂ ਪਾਰਟੀਆਂ ਨੂੰ ਅੱਜ ਇਕ ਨੇਕ ਅਤੇ ਤਜਰਬੇਕਾਰ ਇਨਸਾਨ ਦੀ ਇਸ ਸਦਨ ਨੂੰ ਅਗਵਾਈ ਦੇਣ ਦੀ ਲੋੜ ਸੀ । ਮੈਂ ਸੀ. ਐਮ. ਸਾਹਿਬ ਨੂੰ ਅਤੇ ਵਿਰੋਧੀ ਪਾਰਟੀਆਂ ਨੂੰ ਅਤੇ ਹੋਰ ਸਾਰੀਆਂ ਪਾਰਟੀਆਂ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਨੇਕ ਅਤੇ ਤਜਰਬੇਕਾਰ ਇਨਸਾਨ ਦੀ ਚੋਣ ਕੀਤੀ ਹੈ। ਪ੍ਰੋਫੈਸਰ ਸਾਹਿਬ ਬਾਰੇ ਦਸਿਆ ਗਿਆ ਹੈ ਕਿ ਇਹ ਤਿੰਨ ਵਾਰੀ ਵਿਧਾਨ ਸਭਾ ਵਿਚ ਚੁਣ ਕੇ ਆਏ ਹਨ । ਸੀਵਰੇਜ ਬੋਰਡ ਦੇ ਚੇਅਰਮੈਨ ਵੀ ਰਹੇ ਹਨ ਅਤੇ ਪ੍ਰੋਫੈਸਰ ਵੀ ਰਹੇ ਹਨ । ਇਨ੍ਹਾਂ ਦੀ ਜ਼ਿੰਦਗੀ ਦੇ ਤਜਰਬੇ ਤੋਂ ਆਸ ਬੱਝਦੀ ਹੈ ਕਿ ਇਹ ਸਦਨ ਨੂੰ ਯੋਗ ਅਗਵਾਈ ਦੇਣਗੇ ।

**ਸ੍ਰੀ ਸਪੀਕਰ** : ਜਿਸ ਘੜੀ ਦੀ ਮੈਂ ਇੰਤਜ਼ਾਰ ਕਰਦਾ ਸੀ, ਉਹ ਘੜੀ ਅੱਜ ਆ ਗਈ ਹੈ ਅਤੇ ਲੀਡਰ ਆਫ ਦਿ ਹਾਊਸ ਨੇ ਡਿਪਟੀ ਸਪੀਕਰ, ਇਕ ਬਹੁਤ ਹੀ ਹੀਰਾ ਚੁਣਿਆ ਹੈ । (ਥੰਪਿੰਗ) ਜਿਹੜੀ ਚਮਕ ਤਿੰਨ ਵਾਰੀ ਵਿਧਾਨ ਵਿਚ ਜਦੋਂ ਵੀ ਆਈ ਅਤੇ, ਉਸ ਵੇਲੇ ਮੈਂ ਵੀ ਵਿਧਾਨ ਸਭਾ ਵਿਚ ਹੁੰਦਾ ਸੀ, ਉਦੋਂ ਵੀ ਇਹ ਆਪਣੀ ਚਮਕ ਇਸੇ ਤਰ੍ਹਾਂ ਛੱਡ ਕੇ ਜਾਂਦੇ ਸੀ । ਜਿਸ ਤਰ੍ਹਾਂ ਹੁਣ ਇਹ ਸਵਾਲ ਕਰਦੇ ਹਨ ਅਤੇ ਸਵਾਲਾਂ ਵੇਲੇ ਬੋਲਦੇ ਹਨ, ਉਸ ਤੋਂ ਨਜ਼ਰ ਆਉਂਦਾ ਸੀ ਕਿ ਇਹ ਇਕ ਬਹੁਤ ਵੱਡੇ ਇੰਟਲੈਕਚੂਅਲ ਆਦਮੀ ਹਨ, ਅੱਛੇ ਪ੍ਰੋਫੈਸਰ ਹਨ, ਅੱਛੇ ਵਕਤਾ ਹਨ, ਅੱਛੇ ਲੇਖਕ ਹਨ । ਜਿਹੜੀ ਇਨ੍ਹਾਂ ਨੂੰ ਡਿਪਟੀ ਸਪੀਕਰ ਦੀ ਜ਼ਿੰਮੇਂਵਾਰੀ ਦਿੱਤੀ ਹੈ, ਉਸ ਨੂੰ ਇਹ ਖੁਸ਼ਅਸਲੂਬੀ ਦੇ ਨਾਲ ਨਿਭਾਉਣਗੇ ਅਤੇ ਮੇਰਾ ਹੱਥ ਵਟਾਉਣਗੇ ।

**ਸ਼੍ਰੀ ਡਿਪਟੀ ਸਪੀਕਰ (ਪ੍ਰੋਫੈਸਰ ਦਰਬਾਰੀ ਲਾਲ)** : ਸਪੀਕਰ ਸਾਹਿਬ, ਮੈਂ ਪਰਮ ਸਤਿਕਾਰ ਯੋਗ ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ, ਪੰਜਾਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਪੰਜਾਬ ਵਿਧਾਨ ਸਭਾ ਵਿਚ, ਡਿਪਟੀ ਸਪੀਕਰ ਦੀ ਪਦਵੀ ਦੇ ਕੇ ਨਿਵਾਜਿਆ ਹੈ । ਮੈਂ ਉਨ੍ਹਾਂ ਮੈਂਬਰ ਸਾਹਿਬਾਨ ਦਾ ਜਿਨ੍ਹਾਂ ਨੇ ਮੇਰੇ ਬਾਰੇ ਚੰਦ ਸ਼ਬਦ ਕਹੇ ਹਨ ਅਤੇ ਮੇਰੇ ਕੰਮਾਂ ਬਾਰੇ ਜ਼ਿਕਰ ਕੀਤਾ ਹੈ ਉਨ੍ਹਾਂ ਦਾ ਵੀ ਜਾਤੀ ਤੌਰ ਤੇ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਵਿਚੋਂ ਸਰਦਾਰ ਬਲਵਿੰਦਰ ਸਿੰਘ ਭੂੰਦੜ, ਸ਼੍ਰੀ ਤਿਕਸ਼ਨ ਸੂਦ, ਸਰਦਾਰ ਸੁੱਚਾ ਸਿੰਘ ਛੋਟੇਪੁਰ ਅਤੇ ਸਰਦਾਰ ਗੁਰਜੰਟ ਸਿੰਘ ਜੋ ਕਿ ਵੱਖ ਵੱਖ ਪਾਰਟੀਆਂ ਦੇ ਲੀਡਰ ਹਨ, ਨੇ ਕੁਝ ਸ਼ਬਦ ਮਾਣ ਵਜੋਂ ਇਸ ਪਵਿੱਤਰ ਹਾਊਸ ਵਿਚ ਮੇਰੇ ਪ੍ਰਤੀ ਕਹੇ ਹਨ ਅਤੇ ਇਸ ਮਹਾਨ ਸਦਨ ਨੂੰ ਵੀ ਚਾਰ ਚੰਨ ਲਾਏ ਹਨ । ਸਭ ਤੋਂ ਵੱਧ ਜਿਹੜੀ ਮੈਨੂੰ ਖੁਸ਼ੀ ਹੈ ਉਹ ਇਹ ਹੈ ਕਿ ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ, ਪੰਜਾਬ ਮਰਦ-ਏ-ਮੁਜਾਹਦ ਦਾ ਇਕ ਬਹੁਤ ਵੱਡਾ ਇਤਿਹਾਸਕ ਪਰਿਵਾਰ ਹੈ ਜਿਨ੍ਹਾਂ ਨੇ ਮੇਰਾ ਨਾਂ ਪਰਪੋਜ਼ ਕੀਤਾ ਹੈ ਜੋ ਕਿ ਪੰਜਾਬ ਦੇ ਇਕ ਇਤਿਹਾਸਕ ਪਰਿਵਾਰ ਦੇ ਫਰਜੰਦ ਹਨ । ਇਤਿਹਾਸ ਦਾ ਇਕ ਵਿਦਿਆਰਥੀ ਹੋਣ ਦੇ ਨਾਤੇ ਮੈਨੂੰ ਪਤਾ ਹੈ ਕਿ ਪੰਜਾਬ ਨੂੰ ਇੱਕਠਾ ਰੱਖਣ ਵਿਚ ਇਨ੍ਹਾਂ ਦੇ ਪਰਿਵਾਰ ਦੀਆਂ ਬਹੁਤ ਕੁਰਬਾਨੀਆਂ ਹਨ । ਖਾਸ ਕਰਕੇ ਜਿਸ ਵੇਲੇ ਅਬਦਾਲੀ ਦੇ ਜ਼ਮਾਨੇ ਵਿਚ ਸਿੰਘਾਂ ਨੂੰ ਬੜੇ ਜ਼ੁਰਮ ਅਤੇ ਤਸੀਹਿਆਂ ਦਾ ਟਾਕਰਾ ਕਰਨਾ ਪੈਂਦਾ ਸੀ, ਉਸ ਵੇਲੇ ਸਿੱਖ ਮਾਝੇ ਦੇ ਜੰਗਲਾਂ ਵਿਚੋਂ ਭੱਜ ਕੇ ਮਾਲਵੇ ਦੇ ਲੱਖੀ ਜੰਗਲਾਂ ਵਿੱਚ ਛੁਪਦੇ ਰਹੇ । ਇਨ੍ਹਾਂ ਦੇ ਪਰਿਵਾਰ ਨੇ ਉਸ ਵੇਲੇ ਵੀ ਲੋਕਾਂ ਦੀ ਬਹੁਤ ਮੱਦਦ ਕੀਤੀ । ਪਿਛਲੇ ਇਤਿਹਾਸ ਦੇ ਪੰਨਿਆਂ ਤੇ ਜਦੋਂ ਮੈਂ ਨਜ਼ਰ ਮਾਰਦਾ ਹਾਂ ਤਾਂ ਮੇਰੇ ਰੌਂਗਟੇ ਖੜ੍ਹੇ ਹੋ ਜਾਂਦੇ ਹਨ । ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਹਬਜ਼ਾਦਿਆਂ ਦਾ ਸਭ ਤੋਂ ਪਹਿਲਾਂ ਬਦਲਾ ਲੈਣ ਵਾਸਤੇ ਸਰਹੰਦ ਦੇ ਮੈਦਾਨੇ ਜੰਗ ਵਿਚ, ਬਾਬਾ ਬੰਦਾ ਸਿੰਘ ਬਹਾਦੁਰ ਦੇ ਨਾਲ ਮੋਢੇ ਨਾਲ ਮੋਢਾ ਲਾ ਕੇ ਲੜਨ ਵਾਲੇ ਕੈਪਟਨ ਸਾਹਿਬ ਦੇ ਪੁਰਵਜ਼ ਚੌਧਰੀ ਰਾਮ ਸਨ ਜਿਹੜੇ ਸਭ ਤੋਂ ਪਹਿਲਾਂ ਉਥੇ ਪਟਿਆਲੇ ਤੋਂ ਆਪਣਾ ਜੱਥਾ ਲੈ ਕੇ ਪਹੁੰਚੇ ਸਨ। (ਥੰਪਿੰਗ) ਉਸ ਤੋਂ ਬਾਅਦ ਸਰਦਾਰ ਆਲਾ ਸਿੰਘ ਜਿਨ੍ਹਾਂ ਨੇ ਤਕੜਿਆਂ ਹੋ ਕੇ ਨਾਦਰ ਸ਼ਾਹ ਦਾ ਵਕਤ ਵੀ ਦੇਖਿਆ ਹੈ । ਜਿਸ ਵੇਲੇ ਨਾਦਰਸ਼ਾਹ ਦਿੱਲੀ ਵਿੱਚੋਂ ਸਾਡੀਆਂ 2000 ਧੀਆਂ ਭੈਣਾਂ, ਤਖਤੇ ਤਾਊਸ, ਕੋਹੇਨੂਰ ਹੀਰਾ ਅਤੇ 72 ਕਰੋੜ ਦਾ ਮਾਲ ਲੁੱਟ ਕੇ ਲੈ ਗਿਆ ਉਦੋਂ ਥਾਨੇਸਰ ਵਿਖੇ ਬਾਘ ਸਿੰਘ, ਜੱਸਾ ਸਿੰਘ ਆਹਲੂਵਾਲੀਆ ਅਤੇ ਬਾਬਾ ਆਲਾ ਸਿੰਘ ਨੇ 800 ਔਰਤਾਂ ਉਸਦੇ ਕਬਜ਼ੇ ਵਿਚੋਂ ਛੁਡਾ ਕੇ ਮਥੁਰਾ, ਦਿੱਲੀ ਅਤੇ ਬ੍ਰਿੰਦਾਵਨ ਆਪੋ ਆਪਣੇ ਘਰਾਂ ਵਿਚ ਪੁਹੰਚਾਈਆਂ । ਇਹ ਬਹੁਤ ਵੱਡਾ ਪਰਿਵਾਰ ਹੈ ਜਿਨ੍ਹਾਂ ਦੇ ਫਰਜ਼ੰਦ ਨੇ ਅੱਜ ਮੈਨੂੰ ਡਿਪਟੀ ਸਪੀਕਰ ਬਣਾਇਆ ਹੈ । ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਮਹੂਰੀਅਤ, ਪ੍ਰਜਾਤੰਤਰ ਦੀਆਂ ਬੁਨਿਆਦੀ ਪਰੰਪਰਾਵਾਂ, ਉਸਦੇ ਆਦਰਸ਼, ਉਸਦੇ ਸਿਧਾਂਤ ਔਰ ਪਵਿੱਤਰ ਮਰਿਆਦਾ ਨੂੰ ਮੈਂ ਹਰ ਕੀਮਤ ਤੇ ਕਾਇਮ ਰਖਾਂਗਾ । ਮੈਂ ਆਪ ਜੀ ਨੂੰ ਇਹ ਵੀ ਯਕੀਨ ਦਿਵਾਉਂਦਾ ਹਾਂ ਕਿ ਪਾਰਟੀ ਲੈਵੱਲ ਤੋਂ ਉਠ ਕੇ ਸਮੁੱਚੇ ਮੈਂਬਰ ਸਾਹਿਬਾਨ ਦੀਆਂ ਜੋ ਜੋ ਵੀ ਗੱਲਾਂ ਹੋਣਗੀਆਂ, ਉਨ੍ਹਾਂ ਦਾ ਧਿਆਨ ਰਖਦੇ ਹੋਏ ਅਸੀਂ ਸਭ ਤੋਂ ਪਹਿਲਾਂ ਪੰਜਾਬ ਦੀ ਖੁਸ਼ਹਾਲੀ, ਪੰਜਾਬ ਦੀ ਸਮਰਿੱਧੀ, ਪੰਜਾਬ ਦੀ ਸ਼ਾਂਤੀ ਲਈ ਜਿਸ ਤਰ੍ਹਾਂ ਕੈਪਟਨ ਅਮਰਿੰਦਰ ਸਿੰਘ ਨੇ ਅਹਿਦ ਲਿਆ ਹੈ, ਉਨ੍ਹਾਂ ਦੇ ਸੁਪਨਿਆਂ ਨੂੰ ਇਸ ਹਾਊਸ ਵਿਚ ਵੀ ਸਾਕਾਰ ਕਰਾਂਗੇ ਜਿਸ ਨਾਲ ਚੰਗੇ ਪੰਜਾਬ ਦਾ ਨਿਰਮਾਣ ਹੋ ਸਕੇ ਅਤੇ ਚੰਗੇ ਵਿਚਾਰਾਂ ਦੀ ਤਾਮੀਰ ਹੋ ਸਕੇ । ਮੈਂ ਸਮੁੱਚੇ ਹਾਊਸ ਨੂੰ ਫਿਰ ਯਕੀਨ ਦਿਵਾਉਂਦਾ ਹਾਂ, ਖਾਸ ਕਰਕੇ ਕੈਪਟਨ ਅਮਰਿੰਦਰ ਸਿੰਘ ਦਾ ਤਹਿ ਦਿਲੋਂ ਸ਼ੁਕਰੀਆ ਅਦਾ ਕਰਦਾ ਹਾਂ ਅਤੇ ਆਪ ਜੀ ਦਾ ਵੀ ਸ਼ੁਕਰੀਆ ਅਦਾ ਕਰਦਾ ਹਾਂ ਕਿਉਂਕਿ ਤੁਹਾਡੇ ਨਾਲ ਰਹਿਣ ਦਾ ਵੀ ਮੈਨੂੰ ਦੋ ਵਾਰੀ ਮੌਕਾ ਮਿਲਿਆ ਹੈ ਔਰ ਤੁਹਾਡੀ ਗਾਈਡੈਂਸ ਥੱਲੇ ਮੈਂ ਬਹੁਤ ਸਾਰੀਆਂ ਚੀਜ਼ਾਂ ਸਿਖੀਆਂ ਹਨ ਅਤੇ ਹੁਣ ਵੀ ਤੁਹਾਡੀ ਗਾਈਡੈਂਸ ਨਾਲ ਇਸ ਹਾਊਸ ਦੀ ਕਾਰਵਾਈ ਨੂੰ ਸੁਚੱਜੇ ਅਤੇ ਗੰਭੀਰ ਢੰਗ ਨਾਲ ਨਿਭਾਇਆ ਜਾਵੇਗਾ । ਮੈਂ ਫੇਰ ਸਮੁੱਚੇ ਸਦਨ ਦਾ ਤਹਿ ਦਿਲੋਂ ਸ਼ੁਕਰੀਆ ਅਦਾ ਕਰਦਾ ਹਾਂ, ਖਾਸ ਕਰਕੇ ਕੈਪਟਨ ਅਮਰਿੰਦਰ ਸਿੰਘ ਜੀ ਦਾ ਸ਼ੁਕਰੀਆ ਅਦਾ ਕਰਦਾ ਹਾਂ । ਧੰਨਵਾਦ ।

## CALL ATTENTION NOTICES UNDER RULE 66

## (SERIAL NO. 41)

**(1) Shri Hans Raj Jossan**
**(2) Sardar Ravinder Singh Sandhu** } : Sir, I beg to draw the attention of the Government towards a matter of urgent public importance namely ban on the operation of Tubewells and canal water falling in the areas of border Districts, Ferozepur, Gurdaspur, Amritsar, which is under the control of Defence Forces and mines have been laid on that land. Due to non-availability of irrigation water due to said reason, the farmers of these areas are unable to plough their crops in their Agricultural land which is even not in the military control. There is a great resentment amongst the farmers of these areas.

Keeping in view the obvious and urgent importance of the matter, the Minister concerned may please be asked to make a statement on the floor of the House.

**ਸਿੰਚਾਈ ਮੰਤਰੀ (ਸਰਦਾਰ ਗੁਰਚੇਤ ਸਿੰਘ ਭੁੱਲਰ)** : ਸਪੀਕਰ ਸਾਹਿਬ, ਬਾਰਡਰ ਏਰੀਆ ਵਿਚ, ਨਹਿਰੀ ਪ੍ਰਸ਼ਾਸਨ ਵਲੋਂ, ਨਹਿਰੀ ਪਾਣੀ ਦੀ ਵਰਤੋਂ ਕਰਨ ਤੇ ਕੋਈ ਰੋਕ ਨਹੀਂ ਲਗਾਈ ਗਈ ਹੈ, ਸਿਵਾਏ ਅਨੁਲੱਗ 'ੳ' ਤੇ ਦਿੱਤੇ ਵੇਰਵੇ ਦੇ, ਜਿਥੇ ਕਿ ਫੌਜ ਵਲੋਂ ਮਾਈਨਜ਼ ਦੱਬੀਆਂ ਹੋਣ ਕਾਰਨ ਆਮ ਲੋਕਾਂ ਦੀ ਜਾਣ ਦੀ ਮਨਾਹੀ ਹੈ। 45012.88 ਏਕੜ ਇਲਾਕਾ ਮਨਾਹੀ ਅਧੀਨ ਆਉਂਦਾ ਹੈ ਜਿਥੇ ਪਾਣੀ ਨਹੀਂ ਲਗ ਰਿਹਾ। ਸਰਹੱਦੀ ਇਲਾਕਿਆਂ ਵਿਚ ਨਹਿਰੀ ਪਾਣੀ ਦੀ ਵਰਤੋਂ ਤੇ ਪੰਜਾਬ ਸਰਕਾਰ ਨੇ ਕੋਈ ਰੋਕ ਨਹੀਂ ਲਗਾਈ ਅਤੇ ਨਹਿਰਾਂ ਚੱਲ ਰਹੀਆਂ ਹਨ। ਸੁਰੱਖਿਆ ਦਸਤਿਆਂ ਵਲੋਂ ਧਰਤੀ ਹੇਠ ਮਾਈਨਾਂ ਵਿਛਾਏ ਜਾਣ ਕਰਕੇ, ਨਹਿਰੀ ਪਾਣੀ ਲੱਗਣ ਅਤੇ ਟਿਊਬਵੈਲਾਂ ਨੂੰ ਚਲਾਉਣ ਤੇ ਰੋਕ ਲਗਾਉਣ ਦਾ ਸਬੰਧ ਰੱਖਿਆ ਵਿਭਾਗ ਨਾਲ ਹੈ।

### ਅਨੁਲੱਗ 'ੳ'

ਬਾਰਡਰ ਏਰੀਏ ਵਿਚ ਫੌਜ ਵਲੋਂ ਮਾਈਨਜ਼ ਲਾਉਣ ਨਾਲ ਬੰਦ ਕੀਤੇ ਮੋਘਿਆਂ ਕਰਕੇ ਪ੍ਰਭਾਵਿਤ ਹੋਏ ਏਰੀਏ ਦੀ ਸੂਚੀ:—

| ਲੜੀ ਨੰ: | ਨਹਿਰ ਦਾ ਨਾਮ | ਮੋਘਾ ਬੁਰਜੀ ਨੰਬਰ | ਪ੍ਰਭਾਵਿਤ ਪਿੰਡ ਦਾ ਨਾਮ | ਅਨੁਮਾਨਤ ਪ੍ਰਭਾਵਿਤ ਰਕਬਾ |
|---|---|---|---|---|
| (ੳ)1. | ਸਵਾਨਾ ਮਾਈਨਰ | 2015/ਆਰ | ਸਵਾਨਾ | 405.00 |
| | | | ਖਾਨਪੁਰ | 158.00 |
| 2. | ਉਹੀ | 3723/ਟੀ.ਐਲ. | ਸਵਾਨਾ | 454.00 |
| 3. | ਉਹੀ | 3723/ਟੀ.ਐਫ. | ਸਵਾਨਾ | 466.00 |
| (ਅ)1. | ਫਾਜ਼ਿਲਕਾ ਡਿਸਟ੍ਰੀ | 91082/ਐਲ | ਪੱਕਾ ਚਿਸ਼ਤੀ | 133.00 |
| | | | ਚੂਹੜੀਵਾਲਾ | 371.00 |
| | | | ਮੁਠਿਆਂ ਵਾ[illegible] | 49.88 |
| 2. | ਫਾਜ਼ਿਲਕਾ ਡਿਸਟ੍ਰੀ | 91110/ਆਰ | ਬੇਰੀ ਵਾਲਾ | 518.00 |
| | | | ਨੂਰ ਮੁਹੰਮਦ | 48.00 |

[ਸਿੰਚਾਈ ਮੰਤਰੀ]

| ਲੜੀ ਨੰ: | ਨਹਿਰ ਦਾ ਨਾਮ | ਮੋਘਾ ਬੁਰਜੀ ਨੰਬਰ | ਪ੍ਰਭਾਵਿਤ ਪਿੰਡ ਦਾ ਨਾਮ | ਅਨੁਮਾਨਤ ਪ੍ਰਭਾਵਿਤ ਰਕਬਾ |
|---|---|---|---|---|
| 3. | ਫਾਜ਼ਿਲਕਾ ਡਿਸਟ੍ਰੀ | 91118/ਆਰ | ਪੱਕਾ ਚਿਸ਼ਤੀ | 465.00 |
| | | | ਘੜੂਮੀ | 3.00 |
| 4. | ਉਹੀ | 91636/ਆਰ | ਪੱਕਾ ਚਿਸ਼ਤੀ | 439.78 |
| 5. | ਉਹੀ | 93370/ਆਰ | ਗੰਜ ਬਖਸ਼ਾਨੀ | 427.37 |
| | | | ਪੱਕਾ ਚਿਸ਼ਤੀ | 83.00 |
| 6. | ਉਹੀ | 97250/ਟੀ.ਐਲ. | ਚੂਹੜੀਵਾਲਾ ਚਿਸ਼ਤੀ | 584.00 |
| | | | ਪੱਕਾ ਚਿਸ਼ਤੀ | 37.00 |
| 7. | ਉਹੀ | 97250/ਟੀ.ਐਫ. | ਚੂਹੜੀਵਾਲਾ ਚਿਸ਼ਤੀ | 252.00 |
| 8. | ਉਹੀ | 97250/ਟੀ.ਆਰ. | ਪੱਕਾ ਚਿਸ਼ਤੀ | 519.85 |
| (ਏ)1. | ਬਾਂਡੀਵਾਲਾ ਡਿਸਟ੍ਰੀ | 21979/ਐਲ | ਬਾਂਡੀਵਾਲਾ | 39.00 |
| | | | ਸਿਵਾਨਾ | 420.00 |
| 2. | ਉਹੀ | 24780/ਐਲ | ਬਾਂਡੀਵਾਲਾ | 106.00 |
| | | | ਕੇਰੀਆਂ | 282.00 |
| 3. | ਉਹੀ | 25430/ਆਰ | ਕੇਰੀਆਂ | 481.00 |
| | | | ਬਾਂਡੀਵਾਲਾ | 43.00 |
| 4. | ਉਹੀ | 31345/ਆਰ | ਖਾਨਪੁਰ | 454.45 |
| | | | ਚੂਹੜੀਵਾਲਾ ਚਿਸ਼ਤੀ | 225.00 |
| 5. | ਉਹੀ | 30120/ਆਰ | ਕੇਰੀਆਂ | 432.00 |
| 6. | ਉਹੀ | 33680/ਟੀ.ਐਫ. | ਖਾਨਪੁਰ | 506.67 |
| 7. | ਉਹੀ | 33680/ਟੀ.ਐਲ. | ਖਾਨਪੁਰ | 517.88 |
| (ਸ)1. | ਮੁਰਾਦਵਾਲਾ ਮਾਈਨਰ | 3814/ਟੀ.ਐਫ. | ਸ਼ਤੀਰਵਾਲ | 483.00 |
| (ਹ)1. | ਖਿਉਵਾਲੀ ਡਿਸਟੀ | 17928/ਐਲ | ਖਿਉਵਾਲੀ ਢਾਬ | 646.00 |
| (ਕ)1. | ਆਲਮਸ਼ਾਹ ਮਾਈਨਰ | 34200/ਆਰ | ਮੁਹੰਮਦ ਪੀਰਾਂ | 83.00 |
| 2. | ਉਹੀ | 35580/ਐਲ | ਮੁਹੰਮਦ ਪੀਰਾਂ | 346.62 |
| 3. | ਉਹੀ | 37400/ਆਰ | ਮੁਹੰਮਦ ਪੀਰਾਂ | 104.38 |
| | | | ਬੱਖੂ ਸ਼ਾਹ | 25.00 |
| 4. | ਉਹੀ | 37527/ਐਲ | ਬੱਖੂ ਸ਼ਾਹ | 118.00 |
| | | | ਕਬੂਲਸ਼ਾਹ ਹਿਠਾੜ | 207.00 |
| 5. | ਉਹੀ | 40091/ਐਲ | ਮੁੱਮਬੇ ਕੇ | 333.00 |
| | | | ਬੱਖੂ ਸ਼ਾਹ | 49.00 |
| 6. | | 40107/ਆਰ | ਬੱਖੂ ਸ਼ਾਹ | 95.00 |

| ਲੜੀ ਨੰ: | ਨਹਿਰ ਦਾ ਨਾਮ | ਮੋਘਾ ਬੁਰਜੀ ਨੰਬਰ | ਪ੍ਰਭਾਵਿਤ ਪਿੰਡ ਦਾ ਨਾਮ | ਅਨੁਮਾਨਤ ਪ੍ਰਭਾਵਿਤ ਰਕਬਾ |
|---|---|---|---|---|
| 7. | ਆਲਮਸ਼ਾਹ ਮਾਈਨਰ | 41336/ਐਲ | ਮੁੱਮਬੇ ਕੇ | 441.00 |
| | | | ਆਮਦਵਾਲਾ | 87.00 |
| 8. | ਉਹੀ | 43900/ਐਲ | ਕਾਦਰ ਬਖਸ਼ | 228.00 |
| 9. | ਉਹੀ | 46500/ਟੀ.ਐਫ. | ਮੁੱਮਬੇ ਕੇ | 239.00 |
| | | | ਕਾਦਰ ਬਖਸ਼ | 31.00 |
| | | | ਨੂਰ ਮੁਹੰਮਦ | 37.00 |
| | | | ਲੰਗੜ | 8.00 |
| (ਖ)1. | ਬਲੇਲਕੇ ਮਾਈਨਰ | 15228/ਐਲ | ਥਾਣਾ ਸਿੰਘ ਵਾਲਾ | 176.00 |
| | | | ਬਲੇਲਕੇ | 162.00 |
| 2. | ਉਹੀ | 15228/ਆਰ | ਥਾਣਾ ਸਿੰਘ ਵਾਲਾ | 95.00 |
| | | | ਬਲੇਲਕੇ ਵਾਸਲ | 272.00 |
| | | | ਬਲੇਲਕੇ ਰੋਹੇਲਾ | 210.00 |
| | | | ਬਲੇਲਕੇ ਕਾਮਲ | 187.00 |
| 3. | ਉਹੀ | 19020/ਐਲ | ਬਲੇਲਕੇ ਰੋਹੇਲਾ | 115.00 |
| | | | ਮਿੱਡਾ | 73.00 |
| | | | ਮੋਹਕਮ ਅਰਾਈਨ | 7.00 |
| 4. | ਉਹੀ | 20878/ਟੀ.ਐਲ. | ਨਾਥੂ ਚਿਸ਼ਤੀ | 225.00 |
| | | | ਪੀਰੇ ਕੇ | 111.00 |
| | | | ਮੋਹਕਮ ਅਰਾਈਨ | 35.00 |
| 5. | ਉਹੀ | 20878/ਟੀ.ਆਰ. | ਮਿੱਡਾ | 241.00 |
| | | | ਬਾਮੇਂ ਵਾਲਾ | 169.00 |
| | | | ਬਿਵਿਆ ਸਰਵਨ | 16.00 |
| (ਗ)1. | ਮਮਦੋਟ ਡਿਸਟ੍ਰੀ | 93000/ਆਰ | ਸ਼ਿਕਾਰਗਾਹ | 104.00 |
| | | | ਚੱਕ ਸ਼ਿਕਾਰਗਾਹ | 87.00 |
| | | | ਮੋਘਾ | 18.00 |
| 2. | ਉਹੀ | 99850/ਆਰ | ਬਹਾਦਰਕੇ | 46.00 |
| | | | ਚੱਕ ਸ਼ਿਕਾਰਗਾਹ | 36.00 |
| | | | ਰਾਜੇ ਦੋਨਾ | 142.00 |
| 3. | ਉਹੀ | 104050/ਐਲ | ਬਹਾਦਰਕੇ | 161.00 |
| 4. | ਉਹੀ | 101400/ਆਰ | ਬਹਾਦਰਕੇ | 216.00 |
| | | | ਦੋਨਾ ਦੀਨਾ ਵਾਤਰ | 56.00 |
| 5. | ਉਹੀ | 104200/ਆਰ | ਬਹਾਦਰਕੇ | 121.00 |
| 6. | ਉਹੀ | 106725/ਆਰ | ਬਹਾਦਰਕੇ | 100.00 |
| | | | ਚੱਕ ਸ਼ਿਕਾਰਗਾਹ | 67.00 |

[ਸਿੰਚਾਈ ਮੰਤਰੀ]

| ਲੜੀ ਨੰ: | ਨਹਿਰ ਦਾ ਨਾਮ | ਮੋਘਾ ਬੁਰਜੀ ਨੰਬਰ | ਪ੍ਰਭਾਵਿਤ ਪਿੰਡ ਦਾ ਨਾਮ | ਅਨੁਮਾਨਤ ਪ੍ਰਭਾਵਿਤ ਰਕਬਾ |
|---|---|---|---|---|
| 7. | ਮਮਦੋਟ ਡਿਸਟ੍ਰੀ | 108000/ਆਰ | ਬਹਾਦਰਕੇ | 34.00 |
| | | | ਚੱਕ ਸ਼ਿਕਾਰਗਾਹ | 201.00 |
| | | | ਚੱਕ ਛਾਂਗਾ ਰਾਏ | 43.00 |
| 8. | ਉਹੀ | 110950/ਆਰ | ਚੱਕ ਸ਼ਿਕਾਰਗਾਹ | 106.00 |
| | | | ਚੱਕ ਛਾਂਗਾ ਰਾਏ | 52.00 |
| 9. | ਉਹੀ | 112000/ਆਰ | ਚੱਕ ਛਾਂਗਾ ਰਾਏ | 94.00 |
| | | | ਦੋਨਾ ਬਹਾਦਰਕੇ | 398.00 |
| 10. | ਉਹੀ | 113000/ਆਰ | ਦੋਨਾ ਬਹਾਦਰਕੇ | 405.00 |
| | | | ਚੱਕ ਛਾਂਗਾ ਰਾਏ | 60.00 |
| 11. | ਉਹੀ | 114000/ਆਰ | ਦੋਨਾ ਬਹਾਦਰਕੇ | 61.00 |
| | | | ਮੋਘਾ ਪੰਜ ਗਰਾਈਂ | 143.00 |
| 12. | ਉਹੀ | 114500/ਆਰ | ਪੰਜ ਗਰਾਈਂ ਹਿਤਾੜ | 57.00 |
| 13. | ਉਹੀ | 116000/ਆਰ | ਦੋਨਾ ਛਾਂਗੇ ਕੇ | 136.00 |
| | | | ਮੋਘਾ ਪੰਜੇ ਕੇ | 190.00 |
| | | | ਭੂਨਾ ਰਾਏ ਹਿਠਾੜ | 150.00 |
| 14. | ਉਹੀ | 116700/ਐਲ | ਬੁੜਾ ਰਾਏ ਉਤਾੜ | 122.00 |
| | | | ਬੁੜਾ ਰਾਏ ਹਿਠਾੜ | 309.00 |
| 15. | ਉਹੀ | 121500/ਆਰ | ਮੋਘਾ ਪੰਜ ਗਰਾਈਂ | 10.00 |
| | | | ਦੋਨਾ ਬਹਾਦਰਕੇ | 100.00 |
| | | | ਅਜਾਹੀ ਬਖਸ਼ ਬੋਦਲਾ | 300.00 |
| | | | ਮੋਘਾ ਪੰਜ ਗਰਾਈਂ | 174.00 |
| 16. | ਉਹੀ | 124000/ਆਰ | ਪੰਜੇਕੇ ਉਤਾੜ | 190.00 |
| | | | ਪੰਜ ਗਰਾਈਂ ਹਿਠਾੜ | 75.00 |
| 17. | ਉਹੀ | 125000/ਆਰ | ਮੋਘਾ ਪੰਜ ਗਰਾਈਂ | 5.00 |
| | | | ਪੰਜੇਕੇ ਉਤਾੜ | 15.00 |
| | | | ਪੰਜੇਕੇ ਹਿਠਾੜ | 122.00 |
| | | | ਅਲੀਕੇ | 219.00 |
| | | | ਦੋਨਾ ਬਹਾਦਰਕੇ | 25.00 |
| 18. | ਉਹੀ | 128225/ਆਰ | ਪੰਜੇਕੇ ਉਤਾੜ | 37.00 |
| | | | ਪੰਜੇਕੇ | 33.00 |
| 19. | ਉਹੀ | 130500/ਆਰ | ਪੰਜੇਕੇ ਉਤਾੜ | 122.00 |
| | | | ਪੰਜੇਕੇ ਹਿਠਾੜ | 102.00 |
| 20. | ਉਹੀ | 134200/ਆਰ | ਈਸਾ ਪੰਜ ਗਰਾਈਂ | 180.00 |

| ਲੜੀ ਨੰ: | ਨਹਿਰ ਦਾ ਨਾਮ | ਮੋਘਾ ਬੁਰਜੀ ਨੰਬਰ | ਪ੍ਰਭਾਵਿਤ ਪਿੰਡ ਦਾ ਨਾਮ | ਅਨੁਮਾਨਤ ਪ੍ਰਭਾਵਿਤ ਰਕਬਾ |
|---|---|---|---|---|
| 21. | ਮਮਦੋਟ ਡਿਸਟ੍ਰੀ | 141000/ਆਰ | ਖੈਰੇ ਕੇ | 84.00 |
| | | | ਸਵਾਏ ਰਾਏ | 100.00 |
| 22. | ਉਹੀ | 137800/ਆਰ | ਸਵਾਏ ਰਾਏ ਉਤਾੜ | 160.00 |
| 23. | ਉਹੀ | 144000/ਆਰ | ਖੈਰੇਕੇ ਹਿਠਾੜ | 240.00 |
| 24. | ਉਹੀ | 147000/ਆਰ | ਦੂਲੇਕੇ ਨੱਥੂ ਵਾਲਾ | 106.00 |
| | | | ਸ਼ੇਰ ਸਿੰਘ ਵਾਲਾ | 30.00 |
| | | | ਨੌ ਬਰਾਮ | 9.00 |
| | | | ਖੈਰਾ ਹਿਠਾੜ | 55.00 |
| 25. | ਉਹੀ | 149000/ਆਰ | ਦੂਲੇਕੇ ਨੱਥੂਵਾਲਾ | 199.00 |
| | | | ਸ਼ੇਰ ਸਿੰਘ ਵਾਲਾ | 30.00 |
| | | | ਨਿਉ ਬਿਰਾਨ | 9.00 |
| 26. | ਉਹੀ | 150000/ਆਰ | ਦੂਲੇਕੇ ਨੱਥੂ ਵਾਲਾ | 450.00 |
| 27. | ਉਹੀ | 155500/ਆਰ | ਦੂਲੇਕੇ | 80.00 |
| | | | ਦੂਲੇਕੇ ਨੱਥੂ ਵਾਲਾ | 95.00 |
| 28. | ਉਹੀ | 159000/ਆਰ | ਭਾਮੇ ਵਾਲਾ | 282.00 |
| 29. | ਉਹੀ | 157700/ਆਰ | ਦੂਲੇਕੇ | 200.00 |
| 30. | ਉਹੀ | 162725/ਆਰ | ਪੀਰੇਕੇ ਹਿਠਾੜ | 83.00 |
| | | | ਮੋਹਮਦ ਖਾਨ | 130.00 |
| | | | ਪੀਰੇ ਕੇ ਬੋਦਲਾ | 265.00 |
| 31. | ਉਹੀ | 164000/ਆਰ | ਪੀਰੇ ਕੇ ਹਿਠਾੜ | 170.00 |
| | | | ਬੁਰਾ ਸਰੀਨ | 45.00 |
| | | | ਮਿਡਾ | 28.00 |
| 32. | ਉਹੀ | 168000/ਆਰ | ਪੀਰੇਕੇ ਹਿਠਾੜ | 36.00 |
| | | | ਪੀਰੇਕੇ ਉਤਾੜ | 153.00 |
| | | | ਢੰਡੀ ਕਦੀਮ | 48.00 |
| 33. | ਉਹੀ | 169800/ਆਰ | ਪੀਰੇ ਕੇ ਉਤਾੜ | 500.00 |
| 34. | ਉਹੀ | 174500/ਆਰ | ਢੰਡੀ ਕਦੀਮ | 495.00 |
| 35. | ਉਹੀ | 176700/ਆਰ | ਢੰਡੀ ਕਦੀਮ | 375.00 |
| 36. | ਉਹੀ | 183000/ਆਰ | ਪ੍ਰਭਾਤ ਸਿੰਘ ਵਾਲਾ | 100.00 |
| 37. | ਉਹੀ | 188975/ਖੱਬਾ | ਸੰਤੋਖ ਸਿੰਘ ਵਾਲਾ | 500.00 |
| 38. | ਉਹੀ | 190300/ਆਰ | ਸੰਤੋਖ ਸਿੰਘ ਵਾਲਾ | 113.00 |
| | | | ਬੱਗੇਕੇ ਹਿਠਾੜ | 103.00 |

[ਸਿੰਚਾਈ ਮੰਤਰੀ]

| ਲੜੀ ਨੰ: | ਨਹਿਰ ਦਾ ਨਾਮ | ਮੋਘਾ ਬੁਰਜੀ ਨੰਬਰ | ਪ੍ਰਭਾਵਿਤ ਪਿੰਡ ਦਾ ਨਾਮ | ਅਨੁਮਾਨਤ ਪ੍ਰਭਾਵਿਤ ਰਕਬਾ |
|---|---|---|---|---|
| 39. | ਮਮਦੋਟ ਡਿਸਟ੍ਰੀ: | 195000/ਖੱਬਾ | ਰਾਮ ਸਿੰਘ ਵਾਲਾ | 90.00 |
| 40. | ਉਹੀ | 216000/ਟੇਲ ਆਰ | ਖੀਵਾ ਬਾਜੀਕਾ | 600.00 |
| (ਘ)1. | ਲਾਧੂਕਾ ਡਿਸਟ੍ਰੀ: | 149945/ਆਰ | ਘੁਬਾਇਆ | 479.00 |
| 2. | ਉਹੀ | 153890/ਐਲ | ਚੱਕ ਮੋਹਨ ਵਾਲਾ | 134.00 |
| | | | ਚੱਕ ਭੱਮਾ ਵੱਟੂ | 221.00 |
| 3. | ਉਹੀ | 154268/ਆਰ | ਚੱਕ ਖੀਵਾ | 208.00 |
| | | | ਭੱਮਾ ਵੱਟੂ ਉਤਾੜ | 1.00 |
| | | | ਭੱਮਾ ਵੱਟੂ ਹਿਤਾੜ | 376.00 |
| | | | ਘੁਬਾਇਆ | 19.00 |
| 4. | ਉਹੀ | 157980/ਆਰ | ਭੱਮਾ ਵੱਟੂ ਉਤਾੜ | 13.00 |
| | | | ਭੱਮਾ ਵੱਟੂ ਹਿਤਾੜ | 167.00 |
| 5. | ਉਹੀ | 161400/ਆਰ | ਜਮਾਲਕੇ | 206.00 |
| | | | ਲੱਖੇਕੇ ਉਤਾੜ | 385.00 |
| | | | ਲੱਖੇਕੇ ਮੁਖਰੀਜਾ | 10.00 |
| 6. | ਉਹੀ | 169740/ਆਰ | ਲਾਧੂਕਾ | 160.00 |
| | | | ਲੱਖੋ ਵਾਲੀ ਅਸਲੀ | 489.00 |
| | | | ਲੱਖੇਕੇ ਉਤਾੜ | 35.00 |
| 7. | ਉਹੀ | 172558/ਆਰ | ਲਾਧੂਕਾ | 124.00 |
| 8. | ਉਹੀ | 176558/ਆਰ | ਲਾਧੂਕਾ | 287.00 |
| 9. | ਉਹੀ | 177664/ਆਰ | ਲੱਖੋ ਵਾਲੀ ਅਸਲੀ | 208.00 |
| | | | ਬਹਿਕ ਹਸਤਾ ਉਤਾੜ | 514.00 |
| | | | ਲਾਧੂਕਾ | 8.00 |
| (ਙ)1. | ਨਿਊ ਛਾਂਗਾ ਡਿਸਟ੍ਰੀ: | 560/ਆਰ | ਬਾਰੇ ਕੇ | 5.00 |
| 2. | ਉਹੀ | 2730/ਆਰ | ਬਾਰੇ ਕੇ | 4.00 |
| 3. | ਉਹੀ | 4850/ਆਰ | ਬਾਰੇ ਕੇ | 9.00 |
| 4. | ਉਹੀ | 6300/ਆਰ | ਬਾਰੇ ਕੇ | 5.00 |
| (ਚ)1. | ਛਾਂਗਾ ਡਿਸਟ੍ਰੀ: | 44500/ਐਲ | ਜੁੱਟੀ ਮਸਤੇ ਕੇ (ਘੋੜੇ ਚੱਕ) | 35.00 |
| 2. | ਉਹੀ | 45500/ਆਰ | ਰਹੀਮੇ ਕੇ (ਘੋੜੇ ਚੱਕ) | 35.00 |
| (ਛ)1. | ਮਮਦੋਟ ਡਿਸਟ੍ਰੀ: | 47900/ਆਰ | ਮਮਦੋਟ ਉਤਾੜ | 5.00 |
| | | | ਮਮਦੋਟ ਹਿਠਾੜ | 35.00 |
| 2. | ਉਹੀ | 50500/ਆਰ | ਮਮਦੋਟ ਉਤਾੜ | 60.00 |

| ਲੜੀ ਨੰ: | ਨਹਿਰ ਦਾ ਨਾਮ | ਮੋਘਾ ਬੁਰਜੀ ਨੰਬਰ | ਪ੍ਰਭਾਵਿਤ ਪਿੰਡ ਦਾ ਨਾਮ | ਅਨੁਮਾਨਤ ਪ੍ਰਭਾਵਿਤ ਰਕਬਾ |
|---|---|---|---|---|
| 3. | ਮਮਦੋਟ ਡਿਸਟ੍ਰੀ: | 54400/ਆਰ | ਮਮਦੋਟ ਉਤਾੜ | 30.00 |
| | | | ਮਮਦੋਟ ਹਿਠਾੜ | 85.00 |
| | | | ਲੱਖਾ ਸਿੰਘ ਵਾਲਾ ਹਿਠਾੜ | 32.00 |
| 4. | ਉਹੀ | 56950/ਆਰ | ਮਮਦੋਟ ਉਤਾੜ | 5.00 |
| | | | ਮਮਦੋਟ ਹਿਠਾੜ | 95.00 |
| | | | ਲੱਖਾ ਸਿੰਘ ਵਾਲਾ ਉਤਾੜ | 2.00 |
| | | | ਲੱਖਾ ਸਿੰਘ ਵਾਲਾ ਹਿਠਾੜ | 27.00 |
| (ਜ)1. | ਖੇਮਕਰਨ ਰਾਜਬਾਹ | | ਖੇਮਕਰਨ | 503.00 |
| 2. | ਖੇਮਕਰਨ ਮਾਈਨਰ | | ਭੂਰਾ ਕੋਹਨਾ, ਮਨਾਵਾਂ | 1389.00 |
| 3. | ਬਾਸਰਕੇ ਰਾਜਬਾਹ | | ਰਾਜੋਕੇ, ਹਰਦੋਚੱਕ | 3551.00 |
| 4. | ਸੁਕਰਚੱਕ ਰਾਜਬਾਹ | | ਫੇਹਵਾਲਾ, ਖਾਲੜਾ | 3274.00 |
| 5. | ਲਹੀਆਂ ਰਾਜਬਾਹ | | ਚੀਮਾ ਕਲਾਂ, ਖੁਰਦ | 380.00 |
| 6. | ਭੁੱਚਰਕਾਨਾ ਰਾਜਬਾਹ | | ਡੱਲਾ | 3276.00 |
| 7. | ਅੰਮ੍ਰਿਤਸਰ ਰਾਜਬਾਹ | | ਭਰੋਪਾਲ, ਨੌਸ਼ੈਹਿਰਾ | 1812.00 |
| 8. | ਸਾਹਨੇਕੇ ਮਾਈਨਰ | | ਰੋੜਾਵਾਲੀ, ਕੱਲ੍ਹਾ | 552.00 |
| | | | ਜੋੜ : | 45012.88 |

**ਸ਼੍ਰੀ ਹੰਸ ਰਾਜ ਜੋਸਨ** : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨ ਇਸ ਕਰਕੇ ਦਿੱਤੀ ਸੀ ਕਿਉਂਕਿ ਸੱਤ ਅੱਠ ਮਹੀਨੇ ਹੋ ਗਏ ਹਨ ਬਾਰਡਰ ਤੇ ਤਿੰਨ ਡਿਸਟ੍ਰਿਕਟਸ ਵਿਚ ਮਿਲਟਰੀ ਬੈਠੀ ਹੈ ਅਤੇ ਉਨ੍ਹਾਂ ਨੇ ਉਥੇ ਮਾਈਨਜ਼ ਲਾਈਆਂ ਹੋਈਆਂ ਹਨ । ਕੀ ਸਰਕਾਰ ਪਿਛਲੀ ਜਦੋਂ ਕਣਕ ਦੀ ਫਸਲ ਮਾਈਨਜ਼ ਵਿਛੀਆਂ ਹੋਣ ਕਰਕੇ ਪਾਣੀ ਨਾ ਮਿਲ ਸਕਣ ਕਾਰਨ ਕਾਸ਼ਤ ਨਹੀਂ ਹੋਈ ਸੀ ਤਾਂ ਸਾਡੇ ਮੁੱਖ ਮੰਤਰੀ ਸਾਹਿਬ ਨੇ, ਜਿਵੇਂ ਚੋਣਾਂ ਵਿਚ ਬਹੁਤ ਵਾਰੀ ਵਾਇਦਾ ਕੀਤਾ ਸੀ, ਇਕ ਬੇਸਿਕ ਗਲ ਹੈ ਕਿ ਅੱਜ ਤੱਕ ਜ਼ਿਮੀਦਾਰਾਂ ਨੂੰ 11,000 ਰੁਪਿਆ ਕੰਪਨਸੇਸ਼ਨ ਨਹੀਂ ਮਿਲਿਆ । ਜੋ ਉਨ੍ਹਾਂ ਨੂੰ ਮਿਲਿਆ ਹੈ ਅਤੇ ਉਹ ਲੋਕ ਖੁਸ਼ ਹਨ । ਹੁਣ ਦੀ ਸਮੱਸਿਆ ਇਹ ਹੈ ਕਿ ਜ਼ਿਮੀਦਾਰਾਂ ਦੇ ਮੋਟਰਾਂ ਪੰਪ ਅਤੇ ਵਾਟਰ ਚੈਨਲ ਉਸ ਏਰੀਏ ਵਿਚ ਆ ਗਏ ਹਨ ਅਤੇ ਮਿਲਟਰੀ ਦੀ ਮਨਾਹੀ ਹੋਣ ਕਰਕੇ ਉਹ ਪਾਣੀ ਫਸਲ ਨੂੰ ਨਹੀਂ ਲਗਾ ਸਕਦੇ । ਕੀ ਸਰਕਾਰ ਐਸ਼ਿਓਰ ਕਰੇਗੀ ਕਿ ਪਾਣੀ ਨਾ ਲਗਣ ਕਰਕੇ ਜਿਹੜੀ ਫਸਲ ਸੁੱਕ ਗਈ ਹੈ, ਉਸ ਲਈ ਉਨ੍ਹਾਂ ਜ਼ਿਮੀਦਾਰਾਂ ਨੂੰ ਮੁਆਵਜ਼ਾ ਮਿਲੇਗਾ ? ਹੁਣ ਕਿਉਂਕਿ ਆਲਟਰਨੇਟਿਵ ਦੇ ਤੌਰ ਤੇ ਝੋਨੇ ਦੀ ਕਾਸ਼ਤ ਹੋ ਰਹੀ ਹੈ ਪਰ ਪਾਣੀ ਉਹ ਕਿਤੋਂ ਆਲੇ ਦੁਆਲੇ ਤੋਂ ਵੀ ਨਹੀਂ ਲਗਾ ਸਕਦੇ। ਉਥੇ ਜਿਹੜੇ ਵਾਟਰ ਚੈਨਲ ਲੱਗੇ ਹੋਏ ਹਨ, ਖਾਲੇ ਬਣੇ ਹੋਏ ਹਨ, ਉਨ੍ਹਾਂ ਤੋਂ ਮਿਲਟਰੀ ਵਲੋਂ ਇਜ਼ਾਜ਼ਤ ਨਹੀਂ ਦਿੱਤੀ ਜਾ ਰਹੀ । ਕੀ ਮੰਤਰੀ ਜੀ ਕੋਈ ਇਸ ਤਰ੍ਹਾਂ ਦਾ ਉਪਰਾਲਾ ਕਰਨਗੇ ਕਿ ਵਾਟਰ ਚੈਨਲ ਦਾ ਰੁਖ ਮੋੜ ਕੇ, ਤਬਦੀਲ ਕਰਕੇ, ਜਿਥੇ ਮਾਈਨਜ਼ ਲੱਗੀਆਂ ਹੋਣ, ਹੋਰ ਪਾਸੇ ਪਾਣੀ ਮੋੜ ਕੇ ਕਿਸਾਨਾਂ ਦੀ ਫਸਲ ਲਈ ਕੋਈ ਪ੍ਰਬੰਧ ਕਰਨਗੇ ਅਤੇ ਜਿਹੜੀ ਉਨ੍ਹਾਂ ਦੀ ਪਿਛਲੀ ਫਸਲ ਸੁੱਕ ਗਈ ਹੈ, ਉਸ ਦੇ ਲਈ ਜ਼ਿਮੀਦਾਰਾਂ ਨੂੰ ਕੰਪਨਸੇਸ਼ਨ ਦਿੱਤਾ ਜਾਵੇਗਾ ? ਮੈਂ ਇਹ ਪੁੱਛਣਾ ਚਾਹੁੰਦਾ ਹਾਂ ਔਰ ਨਾਲ ਹੀ ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਅਤੇ ਬਠਿੰਡੇ ਵਿਚ ਖਾਸ ਕਰਕੇ ਲੋਕ ਟੇਲਾਂ ਤੋਂ ਪਾਣੀ

[ਸ਼੍ਰੀ ਹੰਸ ਰਾਜ ਜੋਸਨ]

ਲੈਣ ਤੋਂ ਵਾਂਝੇ ਰਹਿ ਜਾਂਦੇ ਹਨ । ਜਿੰਨਾ ਕੈਨਾਲ ਸਿਸਟਮ ਚੱਲ ਰਿਹਾ ਹੈ, ਉਸ ਸਾਰੇ ਦੇ ਵਿਚ ਟੇਲਾਂ ਤੇ ਪਾਣੀ ਦੀ ਸ਼ਾਰਟੇਜ ਹੈ । ਪਿਛਲੇ 5 ਸਾਲਾਂ ਦੌਰਾਨ ਸਰਹੰਦ ਫੀਡਰ ਤੇ ਪੰਪਿੰਗ ਸੈੱਟ ਲਗਾ ਕੇ ਲੋਕਾਂ ਵੱਲੋਂ ਪਾਣੀ ਕੱਢਿਆ ਜਾ ਰਿਹਾ ਹੈ । ਇਸ ਤਰੀਕੇ ਨਾਲ ਉਹ ਲੋਕ ਡਬਲ ਪਾਣੀ ਲੈ ਰਹੇ ਹਨ ਔਰ ਦੂਜੇ ਪਾਸੇ ਟੇਲਾਂ ਤੇ ਪਾਣੀ ਬਿਲਕੁਲ ਨਹੀਂ ਜਾਂਦਾ । ਸਾਡੀ ਸਰਕਾਰ ਨੇ 2-3 ਦਿਨ ਵਾਸਤੇ ਇਸ ਨੂੰ ਬੰਦ ਵੀ ਕੀਤਾ ਸੀ ਅਤੇ ਟੇਲਾਂ ਤੇ ਪਾਣੀ ਪਹੁੰਚਾਉਣ ਦਾ ਫੈਸਲਾ ਵੀ ਕੀਤਾ ਸੀ । ਕੀ ਮੰਤਰੀ ਜੀ ਇਹ ਆਸ਼ਵਾਸਨ ਦੇਣਗੇ ਕਿ ਉਸ ਫੈਸਲੇ ਦੇ ਮੁਤਾਬਿਕ ਟੇਲਾਂ ਵਾਲਿਆਂ ਨੂੰ ਵੀ ਪਾਣੀ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਤਾਂ ਵੱਖਰਾ ਹੈ, ਫਿਰ ਵੀ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਲਿਫਟ ਪੰਪ ਇਸ ਕਰਕੇ ਬੰਦ ਕੀਤੇ ਸਨ ਕਿਉਂਕਿ ਲੋਕ ਪਿਛਲੇ ਪੰਜ ਸਾਲਾਂ ਵਿਚ ਅਣਅਧਿਕਾਰਤ ਤੌਰ ਤੇ ਇਹ ਪਾਣੀ ਲੈ ਰਹੇ ਸਨ । ਹੁਣ ਸਰਕਾਰ ਦੇ ਫੈਸਲੇ ਦੇ ਮੁਤਾਬਿਕ ਲਿਫਟ ਪੰਪ ਦੇ ਕੁਨੈਕਸ਼ਨ ਵਾਸਤੇ 40 ਰੁਪਏ ਕਿੱਲੇ ਦੇ ਹਿਸਾਬ ਨਾਲ ਮੁਆਵਜ਼ਾ ਜਮ੍ਹਾਂ ਕਰਵਾਉਣਾ ਪੈਂਦਾ ਹੈ, ਤਾਂ ਹੀ ਇਹ ਕੁਨੈਕਸ਼ਨ ਮਿਲਦਾ ਹੈ । ਜਿਥੇ ਜਿਥੇ ਇਹ ਮੁਆਵਜ਼ੇ ਜਮ੍ਹਾਂ ਕਰਵਾਏ ਜਾ ਰਹੇ ਹਨ, ਉਥੇ ਉਥੇ ਇਹ ਕੁਨੈਕਸ਼ਨ ਦਿਤੇ ਜਾ ਰਹੇ ਹਨ ।

------

## Serial No. 2

**Sardar Jasbir Singh Gill :** Sir, I beg to draw the attention of the Government towards a matter of urgent public importance namely all dwelling units of Dalits of Chajbhan Colony, Beas were burnt alongwith their belongings including bedding, utensils and other house hold items and food stock etc. perished in fire.

These families have no shelter and are living in open. Old and Children are facin ardship since they have nothing with them.

Keeping in view the obvious and urgent importance of the matter, the Minister concerned may please be asked to make a statement on the floor of the House. Sir, I would also like to know as to when these families will get compensation.

**Chief Minister (Captain Amarinder Singh) :** The Deputy Commissioner, Amritsar has sent a report that a fire had suddenly broken out at village Bhudha Theh (Chajhban Colony), Beas, District Amritsar on 20th April, 2002 and about 28 Jhuggies were destroyed in this fire. The residents also lost their domestic articles, such as bedding, utensils and food stock etc. The Deputy Commissioner had recommended that relief of Rs. 2.0 lacs be sanctioned out of the Chief Minister's Relief Fund to compensate these Jhuggy dwellers. This amount has since been sent to the Deputy Commissioner, Amritsar.

------

(ਇਸ ਸਮੇਂ ਹਾਊਸ ਵਿੱਚ ਮੋਬਾਈਲ ਫੋਨ ਦੀ ਘੰਟੀ ਦੀ ਆਵਾਜ਼ ਆਈ)

**ਸ਼੍ਰੀ ਸਪੀਕਰ :** ਮੋਬਾਈਲ ਫੋਨ ਬੰਦ ਕਰੋ। ਇਹ ਹਾਊਸ ਵਿੱਚ ਵੱਜਣੇ ਨਹੀਂ ਚਾਹੀਦੇ। ਇਸ ਬਾਰੇ ਰੀਪੀਟਿਡਲੀ ਕਿਹਾ ਜਾ ਚੁੱਕਾ ਹੈ ਕਿਉਂਕਿ ਇਸ ਦੇ ਨਾਲ ਡਿਸਟਰਬੈਂਸ ਹੁੰਦੀ ਹੈ।

**Mr. Speaker :** Yes, Finance Minister Sahib.

**Finance, Planning and Food & Civil Supplies Minister (Sardar Lal Singh) :** Sir, I beg to lay on the Table the "Medium Term Fiscal Programme" of the Government of Punjab.

---

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2002-2003

**Mr. Speaker :** There are 29 Demands for Grants relating to Budget Estimates which are to be discussed and voted upon today. If the Hon'ble Members agree, all these Demands may be deemed to have been read and moved together as per past practice ... All agree ?

(Voices : *Yes, Yes.*)

**Demand No. 1**

That a sum not exceeding Rs. 3,93,85,44,000 on Revenue Account and Rs. 24,29,72,000 on Capital Account be granted to the Governor to defray the charges that will come in course of payment for the year 2002-2003, in respect of Agriculature and Forests.

**Demand No. 11**

That a sum not exceeding Rs. 7,17,83,93,000 on Revenue Account be granted to the Governor to defray the charges that will come in course of payment for the year 2002-2003, in respect of Health and Family Welfare.

**(Demands Nos. 1 and 11 to be discussed specifically)**

**Demand No. 2**

That a sum not exceeding Rs. 1,59,87,71,000 on Revenue Account be granted to the Governor to defray the charges that will come in course of payment for the year 2002-2003, in respect of Animal Husbandry and Fisheries.

**Demand No. 3**

That a sum not exceeding Rs. 52,06,77,000 on Revenue Account and Rs. 1,76,17,27,000 on Capital Account be granted to the Governor to defray the charges that will come in course of payment for the year 2002-2003, in respect of Co-operation.

[**Mr. Speaker**]

**Demand No. 4**

That a sum not exceeding Rs. 12,63,42,000 on Revenue Account be granted to the Governor to defray the charges that will come in course of payment for the year 2002-2003, in respect of Defence Services Welfare.

**Demand No. 5**

That a sum not exceeding Rs. 25,17,56,20,000 on Revenue Account and Rs. 10,00,000 on Capital Account be granted to the Governor to defray the charges that will come in course of payment for the year 2002-2003, in respect of Education.

**Demand No. 6**

That a sum not exceeding Rs. 20,83,02,000 on Revenue Account be granted to the Governor to defray the charges that will come in course of payment for the year 2002-2003, in respect of Elections.

**Demand No. 7**

That a sum not exceeding Rs. 45,48,49,000 on Revenue Account be granted to the Governor to defray the charges that will come in course of payment for the year 2002-2003, in respect of Excise and Taxation.

**Demand No. 8**

That a sum not exceeding Rs. 73,22,98,68,000 on Revenue Account and Rs. 83,54,13,63,000 on Capital Account be granted to the Governor to defray the charges that will come in course of payment for the year 2002-2003, in respect of Finance.

**Demand No. 9**

That a sum not exceeding Rs. 19,29,37,000 on Revenue Account and Rs. 21,85,51,08,000 on Capital Account be granted to the Governor to defray the charges that will come in course of payment for the year 2002-2003, in respect of Food and Supplies.

**Demand No. 10**

That a sum not exceeding Rs. 69,24,85,,000 on Revenue Account be granted to the Governor to defray the charges that will come in course of payment for the year 2002-2003, in respect of General Administration.

**Demand No. 12**

That a sum not exceeding Rs. 12,41,87,31,000 on Revenue Account and Rs. 13,00,00,000 on Capital Account be granted to the Governor to defray the charges that will come in course of payment for the year 2002-2003, in respect of Home Affairs and Justice.

**Demand No. 13**

That a sum not exceeding Rs. 27,86,14,000 on Revenue Account and Rs. 19,90,00,000 on Capital Account be granted to the Governor to defray the charges that will come in course of payment for the year 2002-2003, in respect of Industries.

**Demand No. 14**

That a sum not exceeding Rs. 13,00,50,000 on Revenue Account be granted to the Governor to defray the charges that will ccme in course of payment for the year 2002-2003, in respect of Information and Public Relations.

**Demand No. 15**

That a sum not exceeding Rs. 10,37,14,77,000 on Revenue Account and Rs. 7,70,43,00,000 on Capital Account be granted to the Governor to defray the charges that will come in course of payment for the year 2002-2003, in respect of Irrigation and Power.

**Demand No. 16**

That a sum not exceeding Rs. 19,85,16,000 on Revenue Account be granted to the Governor to defray the charges that will come in course of payment for the year 2002-2003, in respect of Labour and Employment.

**Demand No. 17**

That a sum not exceeding Rs. 1,51,30,35,000 on Revenue Account and Rs. 1,30,81,15,000 on Capital Account be granted to the Governor to defray the charges that will come in course of payment for the year 2002-2003, in respect of Housing and Urban Development.

**Demand No. 18**

That a sum not exceeding Rs. 5,00,80,000 on Revenue Account granted to the Governor to defray the charges that will come in course of payment for the year 2002-2003, in respect of Personnel and Administrative Reforms.

**Demand No. 19**

That a sum not exceeding Rs. 2,21,81,86,000 on Revenue Account and Rs. 1,12,91,29,000 on Capital Account be granted to the Governor to defray the charges that will come in course of payment for the year 2002-2003, in respect of Planning.

**Demand No. 21**

That a sum not exceeding Rs. 6,68,93,40,000 on Revenue Account and Rs. 2,04,88,00,000 on Capital Account be granted to the Governor to defray the charges that will come in course of payment for the year 2002-2003, in respect of Public Works.

[Mr. Speaker]

**Demand No. 22**

That a sum not exceeding Rs. 4,46,18,31,000 on Revenue Account and Rs. 2,00,00,000 on Capital Account be granted to the Governor to defray the charges that will come in course of payment for the year 2002-2003, in respect of Revenue and Rehabilitation.

**Demand No. 23**

That a sum not exceeding Rs. 3,39,79,61,000 on Revenue Account and Rs. 1,60,74,13,000 on Capital Account be granted to the Governor to defray the charges that will come in course of payment for the year 2002-2003, in respect of Rural Department and Panchayats.

**Demand No. 24**

That a sum not exceeding Rs. 6,98,40,000 on Revenue Account and Rs. 43,84,00,000 on Capital Account be granted to the Governor to defray the charges that will come in course of payment for the year 2002-2003, in respect of Science, Technology and Environment.

**Demand No. 25**

That a sum not exceeding Rs. 1,51,54,79,000 on Revenue Account and Rs. 3,93,96,000 on Capital Account be granted to the Governor to defray the charges that will come in course of payment for the year 2002-2003, in respect of Social and Women's Welfare and Welfare of Scheduled Castes and Backward Classes.

**Demand No. 26**

That a sum not exceeding Rs. 7,27,86,000 on Revenue Account be granted to the Governor to defray the charges that will come in course of payment for the year 2002-2003, in respect of State Legislature.

**Demand No. 27**

That a sum not exceeding Rs. 69,15,11,000 on Revenue Account be granted to the Governor to defray the charges that will come in course of payment for the year 2002-2003, in respect of Technical Education and Industrial Training.

**Demand No. 28**

That a sum not exceeding Rs. 19,29,37,000 on Revenue Account and Rs. 23,99,67,000 on Capital Account be granted to the Governor to defray the charges that will come in course of payment for the year 2002-2003, in respect of Tourism and Cultural Affairs.

### Demand No. 29

That a sum not exceeding Rs. 3,63,27,37,000 on Revenue Account and Rs. 1,000 on Capital Account be granted to the Governor to defray the charges that will come in course of payment for the year 2002-2003, in respect of Transport.

### Demand No. 30

That a sum not exceeding Rs. 9,29,11,000 on Revenue Account be granted to the Governor to defray the charges that will come in course of payment for the year 2002-2003, in respect of Vigilance.

**Mr. Speaker :** I will request that while raising discussion, the Demand number on which discussion is sought to be raised may please be indicated by the Member concerned.

Guillotine will be applied at 12.30 P.M. Disucssion. Bhunder Sahib.

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ) :** ਸਪੀਕਰ ਸਾਹਿਬ, ਜੋ ਹਾਊਸ ਦੇ ਵਿਚ ਅੱਜ ਡਿਮਾਂਡਜ਼ ਪਾਸ ਹੋਣ ਵਾਸਤੇ ਪੇਸ਼ ਕੀਤੀਆਂ ਗਈਆਂ ਹਨ ਮਾਨਯੋਗ ਐਫ.ਐਮ. ਸਾਹਿਬ ਵੱਲੋਂ ਇਨ੍ਹਾਂ ਵਿਚੋਂ ਡਿਮਾਂਡ ਨੰਬਰ 1 ਐਗਰੀਕਲਚਰ ਅਤੇ ਫੋਰੈਸਟ ਦੇ ਬਾਰੇ ਹੈ। ਉਸ ਬਾਰੇ ਮੈਂ ਕੁਝ ਪੁਆਇੰਟ, ਕੁਝ ਸੁਝਾਅ ਆਪਣੇ ਵੱਲੋਂ ਦੇਣ ਵਾਸਤੇ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਇਹ ਡਿਮਾਂਡ ਜੋ ਟੋਟਲ ਹੈ ਜਿਸ ਵਿੱਚ ਐਗਰੀਕਲਚਰ ਅਤੇ ਫੋਰੈਸਟ ਦੋਨੋਂ ਸਬਜੈਕਟ ਆ ਜਾਂਦੇ ਹਨ, ਇਸ ਵਿੱਚ ਮੇਨ ਐਗਰੀਕਚਲਰ ਹੈ ਜਿਸ ਬਾਰੇ 3,93,85,44,000 ਰੁਪਏ ਲਾਉਣ ਬਾਰੇ ਲਿਖਿਆ ਗਿਆ ਹੈ। ਪੈਸੇ ਦੇ ਲਿਹਾਜ਼ ਨਾਲ ਇਹ ਡਿਮਾਂਡ ਬਹੁਤ ਵੱਡੀ ਹੈ 393.85 ਕਰੋੜ ਰੁਪਿਆ ਅਤੇ ਐਗਰੀਕਲਚਰ ਦਾ ਜਿਹੜਾ ਸਬਜੈਕਟ ਹੈ ਇਹ ਵੀ ਸਟੇਟ ਦੀ ਇਕਾਨਮੀ ਦੀ ਹੱਬ ਹੈ। ਇਹ ਕੰਟਰੀ ਦੀ ਵੀ ਹੱਬ ਹੈ। ਲੇਕਿਨ ਜੋ ਕੁਝ ਇਸ ਦੇ ਵਿਚ ਸਰਕਾਰ ਚਾਹੁੰਦੀ ਹੈ ਕਿ ਅਸੀਂ ਇਸ ਵਿੱਚ ਡਾਈਵਰਸੀਫਿਕੇਸ਼ਨ ਲਿਆਉਣੀ ਹੈ, ਸੁਧਾਰ ਲਿਆਉਣੇ ਹਨ ਅਤੇ ਜ਼ਿਮੀਂਦਾਰ ਦਾ ਜਿਹੜਾ ਖੇਤੀ ਦਾ ਸਿਸਟਮ ਹੈ ਉਸ ਨੂੰ ਲਾਹੇਵੰਦ ਧੰਦਾ ਬਣਾਉਣਾ ਹੈ ਉਹ ਇਸ ਵਿਚ ਕੋਈ ਬਹੁਤਾ ਨਜ਼ਰ ਨਹੀਂ ਆਉਂਦਾ। ਭਾਵੇਂ ਕੁਝ ਸਕੀਮਾਂ ਵਿਚ ਕਾਫੀ ਪੈਸਾ ਖਰਚ ਵਿਚ ਹੀ ਲੰਘ ਜਾਣਾ ਹੈ। ਕੁਝ ਪੈਸਾ ਸੈਂਟਰ ਦੀ ਏਡ ਨਾਲ 233.11 ਲੱਖ ਰੁਪਏ ਦੀ ਇਕ ਸਕੀਮ ਹੈ ਜੋ ਇਸ ਨੂੰ ਡੀਵੈਲਪ ਕਰਨ ਵਾਸਤੇ ਨਾਬਾਰਡ ਦੀ ਮਦਦ ਨਾਲ 200 ਲੱਖ ਰੁਪਿਆ ਮਤਲਬ ਕਿ 2 ਕਰੋੜ ਰੁਪਿਆ ਕੂਲ ਚੇਨ ਐਗਰੀਕਲਚਰ ਪ੍ਰਾਸੈਸਿੰਗ ਯੂਨਿਟ ਵਾਸਤੇ ਲੱਗ ਜਾਣਾ ਹੈ। ਐਨੂਅਲ ਪਲਾਨ ਜਿਹੜਾ ਹੈ ਉਹ 1044.67 ਲੱਖ ਰੁਪਿਆ ਦਾ ਕਰਾਪ ਮੈਨੇਜਮੈਂਟ ਵਾਸਤੇ ਹੈ। ਵਰਲਡ ਬੈਂਕ ਦੀ ਏਡ ਨਾਲ ਵਾਟਰ ਸ਼ੈਡ ਕੰਡੀ ਏਰੀਆ ਵਿਚ ਸਕੀਮ ਵਾਸਤੇ ਉਹ ਪੈਸਾ ਲਾਇਆ ਜਾਣਾ ਹੈ। ਮੇਨ ਰਿਸਰਚ ਐਂਡ ਡੀਵੈਲਪਮੈਂਟ ਵਾਸਤੇ 20 ਕਰੋੜ ਰੁਪਿਆ ਜਿਹੜਾ ਹੈ ਉਹ ਵਿਕਾਸ ਬੋਰਡ ਬਣਾ ਕੇ ਖਰਚਨਾ ਹੈ, ਸਪੀਕਰ ਸਾਹਿਬ, ਇਹ ਕੁਝ ਪੁਆਇੰਟ ਹਨ ਜਿਹੜੇ ਅੱਛੇ ਹਨ। ਖੇਤੀ ਦੇ ਸਿਸਟਮ ਨੂੰ ਬੈਟਰ ਕਰਨ ਵਾਸਤੇ ਇਹ ਪੁਆਇੰਟਸ ਵਧੀਆ ਹਨ ਲੇਕਿਨ ਇਹ ਪੁਆਇੰਟ 1992-93 ਤੋਂ ਸ਼ੁਰੂ ਹੋਏ ਹੋਏ ਹਨ ਪਰ ਅੱਜ ਤੱਕ ਇਹ ਖੇਤੀ ਨੂੰ ਮੋੜ ਨਹੀਂ ਸਕੇ, ਮੇਰਾ ਭਾਵ ਬੈਟਰ ਨਹੀਂ ਕਰ ਸਕੇ। ਕਿਉਂਕਿ ਜਿੰਨੀ ਕੀਮਤ ਅਸੀਂ ਦੇਣੀ ਹੁੰਦੀ ਹੈ ਜਾਂ ਜਿੰਨਾ ਅਸੀਂ ਉਸ ਵਾਸਤੇ ਖਰਚ ਕਰਨਾ ਹੁੰਦਾ ਹੈ ਉਸਦੇ ਮੁਤਾਬਿਕ ਬਹੁਤ ਥੋੜ੍ਹੇ ਰੁਪਏ ਦਿੱਤੇ ਹਨ। ਜੇਕਰ ਨਾਬਾਰਡ ਦੀ ਮਦਦ ਲੈਣੀ ਹੈ 50:50 ਨਾਲ ਅਤੇ ਕੂਲ ਚੈਨ ਬਣਾਉਣੀ ਹੈ ਅਤੇ ਨਾਲ ਹੀ ਫਲ, ਫਰੂਟ, ਵੈਜੀਟੇਬਲ ਫਲਾਵਰ ਨੂੰ ਅੱਗੇ ਵਧਾਉਣਾ ਹੈ ਤਾਂ ਕੂਲ ਚੈਨ ਵਾਸਤੇ 2 ਕਰੋੜ ਰੁਪਿਆ ਤਾਂ ਬਹੁਤ ਘੱਟ ਹੈ। ਇਸ ਦੋ ਕਰੋੜ ਰੁਪਏ ਨਾਲ ਤਾਂ ਸਿਰਫ ਇਕ ਕੋਲਡ ਸਟੋਰ ਹੀ ਬਣਦਾ ਹੈ। ਜੇਕਰ ਸਟੇਟ ਨੂੰ ਖੇਤੀਬਾੜੀ ਪੱਖੋਂ ਇੰਪਰੂਵ ਕਰਨਾ ਹੈ ਅਤੇ 10 ਲੱਖ ਏਕੜ ਰਕਬੇ ਨੂੰ ਇਸ ਪੈਡੀ ਔਰ ਵੀਟ੍ਹ ਦੇ ਚੱਕਰ ਵਿਚੋਂ ਬਾਹਰ ਕੱਢਣਾ ਹੈ ਤਾਂ ਇਹ ਬਹੁਤ ਛੋਟੀ ਚੀਜ਼ ਹੈ। ਐਗਰੋ- ਪਰੋਸੈਸਿੰਗ ਇਸ ਦਾ ਸੈਕੰਡ ਪਾਰਟ ਹੈ। ਲੇਕਿਨ ਪਰੋਸੈਸਿੰਗ ਵੀ ਜ਼ਰੂਰੀ ਹੈ ਜੇਕਰ ਇਸ ਸਿਸਟਮ ਨੂੰ ਅਸੀਂ ਹੋਰ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਲਾਹੇਵੰਦ ਬਣਾਉਣਾ ਹੈ ਤਾਂ ਇਸ ਵਾਸਤੇ ਵੀ 2 ਕਰੋੜ ਰੁਪਿਆ ਹੀ ਹੈ। ਏਨੇ ਵੱਡੇ ਕੰਮ ਲਈ ਇਹ ਪੈਸੇ ਜ਼ਿਆਦਾ ਨਹੀਂ ਹਨ। ਪਲਾਨ ਜ਼ਰੂਰ ਚੰਗੀ ਹੈ ਕਿ ਅਸੀਂ ਫਾਰਨ ਸਕੀਮ ਲਿਆਵਾਂਗੇ, ਪ੍ਰਾਈਵੇਟਸ ਨੂੰ ਇਸ ਵਿਚ ਐਂਟਰ ਕਰਵਾਵਾਂਗੇ ਅਤੇ ਪ੍ਰਾਈਵੇਟਸ ਨੂੰ ਉਤਸ਼ਾਹਤ ਕਰਾਂਗੇ ਅਤੇ ਜ਼ਮੀਨਾਂ ਤੇ ਠੇਕੇ ਤੇ ਕੰਮ ਕਰਾਂਗੇ ਔਰ ਖੇਤੀਬਾੜੀ ਨੂੰ ਅੱਗੇ ਲੈ ਕੇ ਜਾਵਾਂਗੇ, ਇਹ ਜਿਹੜੀ ਸੋਚ ਹੈ ਇਹ ਡਬਲਯੂ.ਟੀ.ਓ. ਵਾਲੀ ਪਾਲਿਸੀ ਤੋਂ ਆਈ ਹੈ। ਇਸ ਨਾਲ ਮਲਟੀ ਨੈਸ਼ਨਲਜ਼ ਆ ਜਾਣਗੇ। ਪੰਜਾਬ ਹਿੰਦੁਸਤਾਨ ਦੀ ਇਕ ਅਜਿਹੀ ਸਟੇਟ ਹੈ ਜਿੱਥੇ ਖੇਤੀ ਕਰਨ ਵਾਲੇ ਕਿਸਾਨ ਬਹੁਤ ਛੋਟੇ ਹਨ, ਮਾਰਜ਼ੀਨਲ ਕਿਸਾਨ ਬਹੁਤ ਜ਼ਿਆਦਾ ਹਨ। ਵੱਡੇ ਕਿਸਾਨ ਬਹੁਤ ਘੱਟ ਹਨ। ਅੱਜ ਵੀ 7 ਹੈਕਟੇਅਰ ਵਾਲੀ ਸਕੀਮ ਏਥੇ ਲਾਗੂ ਹੈ। ਜੇਕਰ ਯੂਨੀਵਰਸਿਟੀ ਦੇ ਅੰਕੜੇ ਦੇਖੀਏ ਤਾਂ ਪਤਾ ਲਗਦਾ ਹੈ ਕਿ 2 ਤੋਂ 5 ਏਕੜ ਵਾਲੇ 80% ਕਿਸਾਨ ਹਨ, 5-10 ਏਕੜ ਵਾਲੇ 10% ਹਨ ਅਤੇ 10-15 ਏਕੜ ਵਾਲੇ 3 ਤੋਂ 4% ਹਨ ਅਤੇ 25 ਏਕੜ ਵਾਲੇ ਤਾਂ 1-2% ਹੀ ਰਹਿ ਜਾਂਦੇ ਹਨ। ਸਮਾਲ ਹੋਲਡਿੰਗਜ਼ ਵੱਧ ਰਹੀਆਂ ਹਨ। ਸਪੀਕਰ ਸਾਹਿਬ, ਇਹ ਲੋਕ ਤਾਂ ਪਹਿਲਾਂ ਹੀ ਖੇਤੀ ਦੇ ਬੋਝ ਥੱਲੇ ਦਬੇ ਪਏ ਹਨ। ਇਨ੍ਹਾਂ ਨੇ ਦੇਸ਼ ਵਾਸਤੇ ਏਡਾ ਵੱਡਾ ਉਦਮ ਕੀਤਾ ਕਿ ਗਮਲਿਆਂ ਦੇ ਵਿਚ ਕਣਕ ਉਗਾਈ। ਅੱਜ ਦੇਸ਼ ਅੰਦਰ ਅਨਾਜ ਦੀ ਕੋਈ ਕਮੀ ਨਹੀਂ ਹੈ। ਠੀਕ ਹੈ, ਇਸ ਵਿੱਚ ਸੈਂਟਰ ਨੇ ਵੀ ਜ਼ੋਰ ਲਾਇਆ ਕਿ ਕਣਕ ਪੈਦਾ ਕਰੋ, ਉਸ ਵੇਲੇ ਲੋਕਾਂ ਨੇ ਦੇਸ਼ ਦੀ ਖੇਤੀਬਾੜੀ ਵਿਚ ਤਰੱਕੀ ਵਿਚ ਬਹੁਤ ਵੱਡਾ ਹਿੱਸਾ ਪਾਇਆ ਅਤੇ ਦੇਸ਼ ਨੂੰ ਅਣਖ ਨਾਲ ਦੁਨੀਆਂ ਦੇ ਸਾਹਮਣੇ ਆਉਣ ਦਾ ਮੌਕਾ ਦਿੱਤਾ। ਇਹ ਜਿਹੜੇ ਛੋਟੇ-ਛੋਟੇ ਫਾਰਮਰਜ਼ ਹਨ, ਇਹ ਨਾ ਤਾਂ ਟਿਊਬਵੈਲ ਦਾ ਬਿਲ ਦੇ ਸਕਦੇ ਹਨ, ਨਾ ਟਰੈਕਟਰ ਵਿਚ ਡੀਜ਼ਲ ਪਾ ਸਕਦੇ ਹਨ, ਨਾ ਟਰੈਕਟਰ ਦਾ ਕਰਜ਼ਾ ਮੋੜ ਸਕਦੇ ਹਨ, ਨਾ ਹੀ ਦਵਾਈਆਂ ਖਾਦਾਂ ਸਹੀ ਟਾਈਮ ਤੇ ਲਿਆ ਕੇ ਪਾ ਸਕਦੇ ਹਨ ਅਤੇ ਜੇਕਰ ਉਹ ਪੈਸਟੀਸਾਈਡਜ਼ ਉਧਾਰੀਆਂ ਲੈਂਦੇ ਵੀ ਹਨ ਤਾਂ ਉਹ ਉਨ੍ਹਾਂ ਨੂੰ ਨਕਲੀ ਮਿਲਦੀਆਂ ਹਨ। ਇਹ ਸਾਰਾ ਕੁਝ ਉਨ੍ਹਾਂ ਨੂੰ ਹੋਰ ਗਰੀਬ ਕਰੀ ਜਾ ਰਿਹਾ ਹੈ। ਜੇਕਰ ਇਸ ਵਿਚ ਪ੍ਰਾਈਵੇਟਾਈਜ਼ੇਸ਼ਨ ਕਰਨੀ ਹੈ ਤਾਂ ਫਿਰ ਕਿਰਸਾਨੀ ਤਾਂ ਲੇਬਰ ਕਲਾਸ ਵਿਚ ਆ ਜਾਵੇਗੀ ਅਤੇ ਇਹ ਸਾਰਾ ਧੰਦਾ ਮਲਟੀਨੈਸ਼ਨਲ ਕੰਪਨੀਆਂ ਦੇ ਹੱਥਾਂ ਵਿਚ ਚਲਾ ਜਾਵੇਗਾ। ਫਿਰ ਤਾਂ, ਸਪੀਕਰ ਸਾਹਿਬ, ਸਾਨੂੰ ਇਨ੍ਹਾਂ ਡਿਵੈਲਪਮੈਂਟ ਸਕੀਮਾਂ ਨੂੰ ਲਿਆਉਣ ਦੀ ਕੋਈ ਲੋੜ ਹੀ ਨਹੀਂ। ਇਸ ਵਾਸਤੇ ਬਹੁਤ ਜ਼ਰੂਰੀ ਹੈ ਕਿ ਇਨ੍ਹਾਂ ਸਕੀਮਾਂ ਵਾਸਤੇ ਵਧੇਰੇ ਪੈਸਾ ਰੱਖ ਕੇ ਇਸ ਸਿਸਟਮ ਨੂੰ ਸਹੀ ਕਰਨਾ ਚਾਹੀਦਾ ਹੈ। ਇਸ ਵੇਲੇ, ਸਪੀਕਰ ਸਾਹਿਬ, ਇਨ੍ਹਾਂ ਨੇ ਕੰਡੀ ਏਰੀਏ ਵਾਸਤੇ 36 ਕਰੋੜ ਰੁਪਿਆ ਰੱਖਿਆ ਹੈ। ਇਸ ਵਕਤ ਇਥੇ ਮੁੱਖ ਮੰਤਰੀ ਸਾਹਿਬ ਬੈਠੇ ਹਨ, ਹਿੰਦੁਸਤਾਨ ਵਿਚ ਕੀ, ਪੰਜਾਬ ਵਿਚ ਕੋਈ ਵੀ ਰਕਬਾ ਵਧਾਉਣ ਨੂੰ ਥਾਂ ਨਹੀਂ ਹੈ। ਹਾਂ, ਇਕ ਕੰਡੀ ਏਰੀਆ ਹੈ ਗੁਰਦਾਸਪੁਰ ਜ਼ਿਲ੍ਹੇ ਵਿਚ ਪਠਾਨਕੋਟ ਤੋਂ ਲੈ ਕੇ ਚੰਡੀਗੜ੍ਹ ਤੱਕ ਏਰੀਆ ਪੈਂਦਾ ਹੈ। ਇਸ ਨੂੰ ਅਸੀਂ ਟੈਪ ਕਰ ਸਕਦੇ ਹਾਂ। ਇਹ ਫਰਟਾਈਲ ਏਰੀਆ ਹੈ ਪਰ ਪ੍ਰਾਬਲਮ ਇਹ ਹੈ ਕਿ ਉਥੇ ਪਾਣੀ ਨਹੀਂ ਹੈ। ਪਾਣੀ ਦੀ ਕਮੀ ਤਾਂ ਸਾਰੇ ਪੰਜਾਬ ਵਿਚ ਹੀ ਹੈ ਪਰ ਇਸ ਏਰੀਏ ਵਿਚ ਬਹੁਤ ਜ਼ਿਆਦਾ ਹੈ। ਇਹ ਕਮੀ ਇਕਲੇ ਪੰਜਾਬ ਨੂੰ ਹੀ ਨੁਕਸਾਨ ਨਹੀਂ ਕਰਦੀ, ਸਾਰੇ ਇਲਾਕੇ ਨੂੰ ਨੁਕਸਾਨ ਕਰਦੀ ਹੈ। ਇਸ ਕਰਕੇ ਸਾਡੀ ਫੋਰੈਸਟਰੀ ਖਤਮ ਹੋ ਰਹੀ ਹੈ, ਗਰੀਨਰੀ ਖਤਮ ਹੋ ਰਹੀ ਹੈ। ਕਈ ਜਗ੍ਹਾ ਤੇ ਪਾਣੀ ਵਹਿ ਕੇ ਸਮੁੰਦਰਾਂ ਵਿੱਚ ਜਾ ਰਿਹਾ ਹੈ। ਜ਼ਮੀਨ ਵੀ ਵਹਿ ਕੇ ਜਾ ਰਹੀ ਹੈ। ਪਹਿਲਾਂ ਜਿਵੇਂ ਕਿਸੇ ਵੇਲੇ ਭਾਖੜਾ ਦਾ ਵੱਡਾ ਪ੍ਰੋਜੈਕਟ ਪੰਜਾਬ ਵਿਚ ਆਇਆ ਸੀ ਅਤੇ ਖੇਤੀ ਵਿਚ ਇਨਕਲਾਬ ਲਿਆਉਣ ਵਾਸਤੇ ਬੜਾ ਵੱਡਾ ਪ੍ਰੋਜੈਕਟ ਲਿਆਂਦਾ ਗਿਆ ਸੀ, ਇਸੇ ਤਰ੍ਹਾਂ ਸਾਨੂੰ ਅੱਜ ਡਿਵੈਲਪਮੈਂਟ ਕਰਨ ਵਾਸਤੇ ਕੋਈ ਵੱਡਾ ਪ੍ਰੋਜੈਕਟ ਲਿਆਉਣ ਦੀ ਲੋੜ ਹੈ। ਇਸ ਵਾਸਤੇ ਅਸੀਂ ਪੰਜਾਬ ਦੇ ਇਕ ਵੱਡੇ ਏਰੀਏ ਨੂੰ ਟੈਪ ਕਰ ਸਕਦੇ ਹਾਂ ਜਿਸ ਦੇ ਨਾਲ ਕਿਸਾਨ ਨੂੰ ਆਪਣੇ ਪੈਰਾਂ ਤੇ ਖੜ੍ਹੇ ਕਰ ਸਕਦੇ ਹਾਂ। ਪੰਜਾਬ ਦੇ ਸਮੁੱਚੇ ਵਾਤਾਵਰਣ ਨੂੰ ਡਿਵੈਲਪ ਕਰਨ ਵਾਸਤੇ, ਚੇਂਜ ਕਰਨ ਵਾਸਤੇ, ਕੋਈ ਵੱਡੇ ਪ੍ਰੋਜੈਕਟ ਜਿਵੇਂ ਡੈਮ ਜਾਂ ਚੈਕ ਡੈਮ ਵਰਗੇ ਪ੍ਰੋਜੈਕਟ ਲਿਆਂਦੇ ਜਾਣੇ ਚਾਹੀਦੇ ਹਨ। ਇਸ ਨਾਲ ਅਸੀਂ ਫੋਰੈਸਟਰੀ, ਡੇਅਰੀ, ਪੋਲਟਰੀ, ਹਾਰਟੀਕਲਚਰ, ਵੈਜੀਟੇਬਲ ਅਤੇ ਫਲੋਰੀਕਲਚਰ ਨੂੰ ਵੀ ਲਿਆ ਸਕਦੇ ਹਾਂ। ਇਸ ਫੀਲਡ ਨੂੰ ਟੈਪ ਕਰਨ ਦੀ ਲੋੜ ਹੈ। ਇਸ ਪਾਸੇ ਵੱਲ ਨੇਕ ਇਰਾਦੇ ਅਤੇ ਦ੍ਰਿੜਤਾ ਨਾਲ ਲਗ ਕੇ ਡਿਵੈਲਪਮੈਂਟ ਕੀਤੀ ਜਾਵੇ ਤਾਂ ਕਿ ਕਿਰਸਾਨੀ ਹੋਰ ਮਜ਼ਬੂਤ ਹੋ ਸਕੇ। ਅੱਜ ਪੰਜਾਬ ਦਾ ਕਿਸਾਨ ਗਰੀਬ ਜ਼ਰੂਰ ਹੈ, ਲੇਕਿਨ ਉਹ ਖੁਦਕਸ਼ੀਆਂ ਕਰੇ, ਇਹ ਅਸੀਂ ਨਹੀਂ ਮੰਨ ਸਕਦੇ ਕਿਉਂਕਿ ਉਹ ਬੜਾ ਮਿਹਨਤੀ, ਹਿੰਮਤੀ ਹੈ ਅਤੇ ਉਸ ਨੇ ਤਾਂ ਕਦੇ ਪਿੱਠ ਪਿੱਛੇ ਗੋਲੀ ਨਹੀਂ ਖਾਧੀ, ਪਾਕਿਸਤਾਨ ਨਾਲ ਚਾਰ ਜੰਗਾਂ ਲੜੀਆਂ ਹਨ। ਅਸੀਂ ਫੀਲਡ ਵਿਚ ਵਿਚਰਦੇ ਰਹਿੰਦੇ ਹਾਂ ਅਤੇ ਅਜਿਹੀਆਂ ਮੌਤਾਂ ਦੇ ਸੋਗ ਤੇ ਵੀ ਜਾਂਦੇ ਹਾਂ। ਉਨ੍ਹਾਂ

ਦੀ ਖੁਦਕਸ਼ੀ ਦੇ ਕਾਰਨ ਵੱਖਰੇ, ਹੋਰ ਵੀ ਬੜੇ ਹੁੰਦੇ ਹਨ। ਚਲੋ, ਅਸੀਂ ਮੰਨ ਵੀ ਲੈਂਦੇ ਹਾਂ ਕਿ ਉਹ ਗਰੀਬੀ ਵਿਚ ਚਲਿਆ ਗਿਆ ਅਤੇ ਖੁਦਕਸ਼ੀ ਕਰ ਲੈਂਦੇ ਹਨ, ਕਦੇ-ਕਦੇ ਅਖ਼ਬਾਰਾਂ ਵਿਚ ਵੀ ਖਬਰਾਂ ਲਗਦੀਆਂ ਹਨ। ਸਪੀਕਰ ਸਾਹਿਬ, ਸਾਨੂੰ ਪੂਰੀ ਹਿੰਮਤ ਅਤੇ ਦਲੇਰੀ ਨਾਲ ਉਸ ਨੂੰ ਅਜਿਹੇ ਹਾਲਾਤ ਵਿਚੋਂ ਕੱਢਣ ਵਾਸਤੇ ਸਾਰੇ ਸਾਧਨ ਜੁਟਾ ਕੇ ਕੰਮ ਕਰਨੇ ਪੈਣਗੇ।

ਦੂਸਰਾ ਪੱਛਮੀ ਬੈਲਟ ਵਿਚ ਕੈਨਾਲ ਵਾਟਰ ਸਿਸਟਮ ਵਿਚ ਵੀ ਪਾਣੀ ਘੱਟ ਹੈ। ਫਿਰ 1974 ਤੋਂ ਪੰਜਾਬ ਅਤੇ ਹਰਿਆਣਾ ਵਿਚ ਪਾਣੀ ਦੀ ਪ੍ਰਾਬਲਮ ਖੜ੍ਹੀ ਹੋਈ ਹੈ। ਉਹ ਤਾਂ ਸਾਡੇ ਕੋਲੋਂ ਪਾਣੀ ਵੱਧ ਲੈ ਗਏ ਹਨ ਅਤੇ ਸਾਡਾ ਪਾਣੀ ਘਟਦਾ ਹੀ ਜਾ ਰਿਹਾ ਹੈ। ਇਸ ਕਰਕੇ ਪੱਛਮੀ ਬੈਲਟ ਵਿਚ ਪਾਣੀ ਥੱਲੇ ਤਾਂ ਖਾਰਾ ਹੈ ਅਤੇ ਉਪਰਲੀ ਸਤਹ ਤੇ ਪਾਣੀ ਬੜਾ ਘੱਟ ਹੈ। ਦੂਸਰਾ ਇਕ ਹੋਰ ਸਮੱਸਿਆ ਪੈਦਾ ਹੋ ਗਈ ਹੈ, ਉਹ ਸਮੱਸਿਆ ਸੇਮ ਦੀ ਹੈ, ਉਸ ਨੂੰ ਖਤਮ ਕਰਨ ਵਾਸਤੇ ਸਾਨੂੰ ਸਵੀਟ-ਪਾਣੀ ਦੀ ਸਪਲਾਈ ਦੇ ਸਿਸਟਮ ਨੂੰ ਇੰਪਰੂਵ ਕਰਨਾ ਹੋਵੇਗਾ ਅਤੇ ਕੈਨਾਲ ਵਾਟਰ ਚੈਨਲ ਨੂੰ ਵੀ ਇੰਪਰੂਵ ਕਰਨਾ ਹੋਵੇਗਾ। ਸਪੀਕਰ ਸਾਹਿਬ, ਡਿਵੈਲਪਮੈਂਟ ਕਰਨ ਦੇ ਇਹ ਢੰਗ-ਤਰੀਕੇ ਹਨ। ਲੇਕਿਨ ਜਿਹੜੇ ਇਨ੍ਹਾਂ ਨੇ ਪੁਆਇੰਟ ਲਿਆਂਦੇ ਹਨ ਕਿ ਅਸੀਂ ਇਹ-ਇਹ ਕਰਾਂਗੇ, ਇਹ ਚੇਂਜਜ ਕਰਨੀਆਂ ਚਾਹੁੰਦੇ ਹਨ, ਆਇਲ-ਸੀਡਜ਼, ਵੈਜੀਟੇਬਲ, ਫਰੂਟਸ ਤੋਂ ਇਲਾਵਾ ਗ੍ਰੇਨਜ਼ ਕੁਆਲਟੀ ਦੇ ਪੈਦਾ ਕਰਨਾ ਚਾਹੁੰਦੇ ਹਾਂ ਤਾਂ ਜੋ ਜਿਹੜੀ ਸਾਡਾ ਮਾਰਕੀਟ ਵਿਚ ਗਲੱਟ ਆਇਆ ਹੋਇਆ ਹੈ, ਉਸ ਨੂੰ ਦੂਰ ਕੀਤਾ ਜਾ ਸਕੇ ਜਿਸ ਨਾਲ ਸਾਡੇ ਕਿਸਾਨਾਂ ਨੂੰ ਹਿੰਦੁਸਤਾਨ ਵਿਚ, ਪੰਜਾਬ ਵਿਚ ਆਪਣਾ ਅਨਾਜ ਵੇਚਣ ਲਈ ਕੋਈ ਵੀ ਮੁਸ਼ਕਲ ਪੇਸ਼ ਨਾ ਆਵੇ, ਪ੍ਰਾਬਲਮਜ਼ ਫੇਸ ਨਾ ਕਰਨੀਆਂ ਪੈਣ। ਸਪੀਕਰ ਸਾਹਿਬ, ਇਹ ਗੱਲਾਂ ਤਾਂ 20-25 ਸਾਲ ਤੋਂ ਹੁੰਦੀਆਂ ਆ ਰਹੀਆਂ ਹਨ ਪ੍ਰੰਤੂ ਪ੍ਰਾਬਲਮਜ਼ ਸੋਲਵ ਨਹੀਂ ਹੋਈਆਂ। ਅੱਜ ਦੋ ਗੱਲਾਂ ਨਵੀਆਂ ਫਿਰ ਆਈਆਂ ਹਨ ਕਿ CACP opposes paddy, cotton, MSP hike, ਪੈਡੀ ਤੇ ਵੀਟ ਦੀ ਤਾਂ ਮੰਨੀ ਜਾ ਸਕਦੀ ਹੈ ਪਰ ਜੇਕਰ ਕਾਟਨ ਦੀ ਪ੍ਰਾਈਸ ਨਹੀਂ ਵਧਾਉਂਦੇ, ਜੇਕਰ ਸਰਕਾਰ ਸੋਇਆਬੀਨ ਦੇ ਭਾਅ ਨਹੀਂ ਵਧਾਉਂਦੀ, ਪਲਸਿਜ਼ ਦੇ ਭਾਅ ਨਹੀਂ ਵਧਾਉਂਦੀ, ਉਨ੍ਹਾਂ ਨੂੰ ਗਰੰਟੀ ਵੀ ਨਹੀਂ ਦਿੰਦੀ। ਜਿੰਨਾ ਚਿਰ ਯੀਲਡ ਦੀਆਂ ਇਸ ਤਰ੍ਹਾਂ ਦੀਆਂ ਕਿਸਮਾਂ ਨਹੀਂ ਆਉਂਦੀਆਂ ਉਦੋਂ ਤੱਕ ਉਸ ਨੂੰ ਗਰੰਟੀ ਦਿੱਤੀ ਜਾਵੇ ਜਿਵੇਂ ਵੀਟ ਜਾਂ ਪੈਡੀ ਤੇ ਹੈ ਜੇ 70 ਮਣ ਨਹੀਂ ਤਾਂ 50 ਮਣ ਹੋ ਜਾਣੀ ਹੈ। ਜੇ 50 ਮਣ ਨਹੀਂ ਤਾਂ 30 ਮਣ ਹੋਰ ਹੋ ਜਾਣੀ ਹੈ। ਇਸ ਕਰਕੇ ਸਪੀਕਰ ਸਾਹਿਬ ਨਾ ਤਾਂ ਯੀਲਡ ਦੀ ਗਰੰਟੀ ਹੈ ਅਤੇ ਨਾ ਹੀ ਪ੍ਰਾਈਸ ਦੀ ਗਰੰਟੀ ਹੈ। ਇਸ ਲਈ, ਸਪੀਕਰ ਸਾਹਿਬ, ਇਹ ਡਬਲਯੂ.ਟੀ.ਓ. ਨੇ ਪੰਗੇ ਬਹੁਤ ਪਾ ਦਿੱਤੇ ਹਨ। ਮਹਾਰਾਜਾ ਸਾਹਿਬ ਕਾਬਲ ਹਨ ਅਤੇ ਮਿਹਨਤੀ ਹਨ ਪਰ ਅੱਜ ਤੱਕ ਇਹ ਡਬਲਯੂ.ਟੀ.ਓ. ਦਾ ਪੱਖ ਪੂਰਦੇ ਰਹੇ ਹਨ। ਪਰ ਮੈਂ ਹੈਰਾਨ ਹਾਂ ਕਿ ਇੰਨਾਂ ਚਿਰ ਡਬਲਯੂ.ਟੀ.ਓ. ਨੂੰ ਆਇਆ ਹੋ ਗਿਆ ਹੈ, ਅੱਜ ਸੀ.ਏ.ਸੀ.ਪੀ. ਨੂੰ ਰਿਕੁਮੈਂਡ ਕਰਨਾ ਪਿਆ ਕਿ ਇਹ ਜਿਹੜੀਆਂ ਆਇਲ ਸੀਡਜ਼ ਵਗੈਰਾ ਹੈ, ਇਸ ਤੇ ਡਿਊਟੀਜ਼ ਵਧਾਓ ਤਾਂ ਕਿ ਫਾਰਮਰਜ਼ ਨੂੰ ਉਸਦੇ ਮਾਲ ਦੀ ਪ੍ਰਾਈਸ ਦੀ ਗਰੰਟੀ ਮਿਲੇ। ਕਿਉਂਕਿ ਜਿੰਨਾ ਫਾਰਨ ਦਾ ਆਇਲ ਹੈ, ਉਹ ਸਾਡੇ ਤੋਂ ਕਿਤਨੇ ਹੀ ਚੀਪਰ ਰੇਟ ਤੇ ਆ ਰਿਹਾ ਹੈ ਅਤੇ ਤੀਸਰਾ ਉਨ੍ਹਾਂ ਦੀਆਂ ਜੋ ਸਬਸਿਡੀਜ਼ ਹਨ ਉਹ ਬਹੁਤ ਉਚੀਆਂ ਹਨ, ਜ਼ਿਆਦਾ ਹਨ। ਸਾਡਾ ਜੋ ਦੁਨੀਆਂ ਨਾਲ ਐਗਰੀਮੈਂਟ ਹੋਇਆ ਸੀ, ਉਹ ਸਾਰਾ ਹੀ ਚੇਂਜ ਹੋ ਗਿਆ ਹੈ ਅਤੇ ਉਸ ਤੇ ਕੋਈ ਪਹਿਰਾ ਹੀ ਨਹੀਂ ਦੇ ਰਿਹਾ। ਉਹ ਤਕੜੇ ਲੋਕ ਹਨ ਜੋ ਮਰਜ਼ੀ ਹੈ ਡਿਕਟੇਟ ਕਰਦੇ ਹਨ। ਜਿਸ ਮਰਜ਼ੀ ਮੁਲਕ ਤੇ ਹੱਥ ਪਾ ਲੈਣ, ਕਿਸੇ ਮੁਲਕ ਤੇ ਹਮਲਾ ਕਰ ਦੇਣ, ਇਹ ਪ੍ਰਾਈਸਿਜ਼ ਤਾਂ ਗੱਲ ਹੀ ਕੁਝ ਨਹੀਂ। ਅੱਜ ਉਨ੍ਹਾਂ ਦੀਆਂ ਸਬਸਿਡੀਜ਼ ਇਤਨੀਆਂ ਜ਼ਿਆਦਾ ਹਨ ਕਿ ਸਾਡਾ ਕਿਸਾਨ, ਸਾਡੇ ਦੇਸ਼ ਦਾ ਕਿਸਾਨ, ਸਾਡੇ ਪੰਜਾਬ ਦਾ ਕਿਸਾਨ ਉਸਦਾ ਮੁਕਾਬਲਾ ਨਹੀਂ ਕਰ ਸਕਦਾ। ਇਸ ਲਈ, ਸਪੀਕਰ ਸਾਹਿਬ, ਅੱਜ ਲੋੜ ਹੈ ਕਿ ਜਿਤਨੀਆਂ ਵੀ ਸਕੀਮਾਂ ਹਨ, ਉਨ੍ਹਾਂ ਦੇ ਨੁਕਤੇ ਤਾਂ ਅਸੀਂ ਪੈਦਾ ਕਰ ਲਏ, ਲੇਕਿਨ ਇਨ੍ਹਾਂ ਨੁਕਤਿਆਂ ਨੂੰ ਪੂਰਾ ਕਰਨ ਲਈ ਪੈਸੇ ਵੀ ਚਾਹੀਦੇ ਹਨ ਅਤੇ ਪੈਸੇ ਮੇਰੀ ਸਮਝ ਵਿੱਚ ਉਸਦੇ ਮੁਤਾਬਿਕ ਕਿਧਰੇ ਨਜ਼ਰ ਨਹੀਂ ਆਉਂਦੇ ਅਤੇ ਕੇਵਲ ਇਕ ਥਾਂ ਤੇ ਹੀ 20 ਹਜ਼ਾਰ ਕਰੋੜ ਰੁਪਿਆ ਕੇਵਲ ਰਿਸਰਚ ਵਾਸਤੇ ਰੱਖਿਆ ਗਿਆ ਹੈ, ਜਿਹੜਾ ਕਿ ਮੈਂ ਸਮਝਦਾ ਹਾਂ ਕਿ ਬਹੁਤ ਥੋੜ੍ਹਾ ਹੈ। ਰਿਸਰਚ ਵਾਲੇ ਪੈਸੇ ਨੂੰ ਹੋਰ ਵਧਾਉਣਾ ਚਾਹੀਦਾ ਹੈ ਅਤੇ ਇਕ ਵੱਖਰੇ ਤੌਰ ਤੇ ਐਕਟ ਬਣਾਕੇ ਇਹ ਕਰ ਦੇਣਾ ਚਾਹੀਦਾ ਹੈ ਕਿ ਉਸਦੇ ਵਿਚੋਂ ਇਕ ਪੈਸਾ ਵੀ ਵੱਖਰੇ ਤੌਰ ਤੇ ਕਿਸੇ ਜਾਬ ਲਈ ਨਾ ਖਰਚਿਆ ਜਾਵੇ ਅਤੇ ਕਿਸੇ ਹੋਰ ਸਕੀਮ ਲਈ ਨਾ ਜਾਵੇ। ਕਿਉਂਕਿ ਜਦੋਂ ਅਸੀਂ ਸਕੀਮ ਲਈ ਪੈਸੇ ਰੱਖਦੇ ਹਾਂ ਤਾਂ ਉਸ ਵੇਲੇ ਸਾਡਾ ਮਤਲਬ ਹੋਰ ਹੁੰਦਾ ਹੈ ਅਤੇ ਬਾਅਦ ਵਿੱਚ ਉਸ ਨੂੰ ਦੂਜੇ ਪਾਸੇ ਵਰਤ ਲੈਂਦੇ ਹਾਂ ਜਿਵੇਂ ਕਿਸੇ ਵੇਲੇ ਪੁਲਿਸ ਵੈਲਫੇਅਰ ਕਾਰਪੋਰੇਸ਼ਨ ਹੈ, ਰੁਪਿਆ ਪਨਵਾਇਰ ਵਿੱਚ ਪਾ ਦਿੰਦੇ ਹਾਂ, ਇਸੇ ਤਰ੍ਹਾਂ ਐਗਰੀਕਲਚਰਲ ਯੂਨੀਵਰਸਿਟੀ ਹੈ, ਰੁਪਿਆ ਪਨਵਾਇਰ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਵਿੱਚ ਪਾ ਦਿਓ, ਕਈ ਵੇਰ ਉਸਦਾ ਮਤਲਬ ਬਾਅਦ ਵਿੱਚ ਹੋਰ ਤਰੀਕੇ ਨਾਲ ਕੱਢਣਾ ਸ਼ੁਰੂ ਕਰ ਦਿੰਦੇ ਹਾਂ। ਸੋ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹਾਂਗਾ ਕਿ ਕਿ ਜੇ ਅਸੀਂ ਇਸ ਸਿਸਟਮ ਨੂੰ ਵਾਕਿਆ ਡਾਈਵਰਸੀਫਿਕੇਸ਼ਨ ਵੱਲ ਲੈ ਕੇ ਆਉਣਾ ਹੈ ਤਾਂ ਇਹ ਬਜਟ ਘੱਟ ਹੈ। ਸਾਨੂੰ ਪੱਕੇ ਇਰਾਦੇ ਨਾਲ, ਮਜ਼ਬੂਤ ਇਰਾਦੇ ਨਾਲ ਇਸਦੇ ਲਈ ਹੋਰ ਪੈਸੇ ਰੱਖਣੇ ਪੈਣੇ ਹਨ ਤਾਂ ਕਿ ਜੋ ਸਾਡਾ ਖੇਤੀ ਸਿਸਟਮ ਹੈ, ਜੋ ਪੰਜਾਬ ਦੇ ਵਿੱਚ ਅਜੇ ਵੀ, ਪੰਜਾਬ ਦੇ ਹੀ ਨਹੀਂ ਹਿੰਦੁਸਤਾਨ ਦੇ ਅੰਕੜੇ ਹਨ। ਇਹ ਇਕਨਾਮਿਕਸ ਟਾਈਮਜ਼ ਦੇ ਹਨ, ਜਿਨ੍ਹਾਂ ਦੇ ਬਾਰੇ ਮੈਂ ਗੱਲ ਕਰ ਰਿਹਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਦੇ ਮੁਤਾਬਿਕ ਅਜੇ ਵੀ 3/5 ਹਿੱਸਾ ਵੱਸੋਂ ਜਿਹੜੀ ਹੈ, ਉਹ ਐਗਰੀਕਲਚਰ ਤੇ ਗੁਜ਼ਾਰਾ ਕਰ ਰਹੀ ਹੈ। ਅਜੇ ਤੱਕ ਇਸ ਤੋਂ ਡਿਪੈਂਡੈਂਸ ਘਟੀ ਨਹੀਂ। ਜੇ 60% ਬੰਦੇ ਭਾਵੇਂ ਉਹ ਲੈਂਡ ਆਨਰ ਹੈ ਜਾਂ ਲੈਂਡ ਲੈਸ ਹੈ, ਜੇ 60% ਬੰਦੇ ਖੇਤੀ ਤੇ ਗੁਜ਼ਾਰਾ ਕਰਦੇ ਹਨ ਤਾਂ ਫਿਰ ਸਾਨੂੰ ਖੇਤੀ ਤੇ ਰੁਪਿਆ ਵੀ 60% ਫਾਈਨਾਂਸ ਵਿਚੋਂ ਕੱਢਣਾ ਚਾਹੀਦਾ ਹੈ। ਜੋ ਸਾਡਾ ਪਲੈਨ ਹੈ, ਜਿਸ ਦੇ ਵਿੱਚ ਅਸੀਂ ਬਹੁਤ ਥੋੜ੍ਹਾ ਰੁਪਿਆ ਇਸ ਮੰਤਵ ਲਈ ਰੱਖਿਆ ਹੈ, ਗਿਣਤੀ ਮਿਣਤੀ ਵਿੱਚ ਭਾਵੇਂ ਕੁਝ ਅੰਕੜੇ ਦਿੱਤੇ ਹਨ। ਬਾਕੀ ਸਾਰਾ ਕਿਹਾ ਗਿਆ ਹੈ ਕਿ ਇਹ ਅਸੀਂ ਵਰਲਡ ਬੈਂਕ ਤੋਂ ਲਵਾਂਗੇ, ਇਹ ਨਾਬਾਰਡ ਤੋਂ ਲਵਾਂਗੇ, ਇਹ ਅਸੀਂ ਵਿਦੇਸ਼ੀਆਂ ਕੋਲ ਜਾਵਾਂਗੇ ਉਨ੍ਹਾਂ ਦਾ ਇਕੁਅਟੀ ਸ਼ੇਅਰ ਪਾ ਕੇ ਉਨ੍ਹਾਂ ਤੋਂ ਪੈਸੇ ਲਵਾਂਗੇ, ਇਹ ਸਾਰੀਆਂ ਗੱਲਾਂ ਜੋ ਕੀਤੀਆਂ ਜਾ ਰਹੀਆਂ ਹਨ, ਇਹ ਮੈਨੂੰ ਖਿਆਲੀ ਪਲਾਓ ਲਗਦੇ ਹਨ ਅਤੇ ਸਿਰੇ ਚੜ੍ਹਦੀਆਂ ਦਿੱਸਦੀਆਂ ਨਹੀਂ। ਕਿਉਂਕਿ ਇਹ 20-25 ਸਾਲ ਤੋਂ ਗੱਲਾਂ ਹੁੰਦੀਆਂ ਆ ਰਹੀਆਂ ਹਨ, ਸੈਂਟਰ ਗੌਰਮਿੰਟ ਵੀ ਸੋਚਦੀ ਹੈ। ਜਿਵੇਂ ਕੱਲ੍ਹ ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਨੂੰ ਖੇਤੀ ਤੇ ਜਿਹੜਾ ਚਾਰ ਹਜ਼ਾਰ ਰੁਪਏ ਪ੍ਰਤੀ ਏਕੜ ਡਿਫਰੈਂਸ ਹੈ ਉਹ ਦੇ ਦਿਓ, ਇਹ ਅੱਜ ਤੋਂ ਚਾਰ-ਪੰਜ ਸਾਲਾਂ ਤੋਂ ਪਹਿਲਾਂ ਉਥੇ ਗੱਲਾਂ ਹੋਣ ਲੱਗੀਆਂ ਹਨ। ਐਗਰੀਕਲਚਰਲ ਕਮੇਟੀ ਦਾ, ਕਮਰਸ ਕਮੇਟੀ ਦਾ ਮੈਂ ਵੀ ਪਾਰਲੀਮੈਂਟ ਵਿੱਚ ਮੈਂਬਰ ਰਿਹਾ ਹਾਂ ਅਤੇ ਉਨ੍ਹਾਂ ਨੂੰ ਇਸ ਗੱਲ ਦਾ ਅੰਦਾਜ਼ਾ ਹੀ ਨਹੀਂ ਸੀ। ਮੈਂ ਉਨ੍ਹਾਂ ਨੂੰ ਸੁਜੈਸਟ ਕੀਤਾ ਕਿ ਤੁਸੀਂ 18 ਹਜ਼ਾਰ ਕਰੋੜ ਰੁਪਿਆ ਫੂਡਗਰੇਨ ਤੇ ਸਬਸਿਡੀ ਦੇ ਰਹੇ ਹੋ ਅਤੇ ਇਹ ਸਬਸਿਡੀ ਕਿਸ ਨੂੰ ਦੇ ਰਹੇ ਹੋ ? ਕਿਸੇ ਨੂੰ ਨਹੀਂ ਜਾ ਰਹੀ, ਨਾ ਉਹ ਪ੍ਰੋਡਿਊਸਰ ਨੂੰ ਜਾ ਰਹੀ ਹੈ ਅਤੇ ਨਾ ਹੀ ਕਨਜ਼ਿਊਮਰ ਨੂੰ ਜਾ ਰਹੀ ਹੈ। ਕਨਜ਼ਿਊਮਰ ਨੂੰ ਤੁਸੀਂ ਜ਼ਹਿਰ ਵਰਗਾ ਅਨਾਜ ਦਿੰਦੇ ਹੋ ਅਤੇ ਸਾਡੀ ਬਦਨਾਮੀ ਕਰਦੇ ਹੋ ਅਤੇ ਪ੍ਰੋਡਿਊਸਰ ਨੂੰ ਸਸਤਾ ਰੇਟ ਦਿੰਦੇ ਹੋ, 18 ਹਜ਼ਾਰ ਕਰੋੜ ਰੁਪਿਆ ਫਿਰ ਗਿਆ ਕਿੱਥੇ ? ਗੁਦਾਮਾਂ ਵਿੱਚ ਖਤਮ ਹੋ ਗਿਆ। ਕਿਤੇ ਅਨਾਜ ਖਤਮ ਹੋ ਗਿਆ, ਕਿਤੇ ਚੂਹੇ ਖਾ ਗਏ, ਕਿਤੇ ਬਾਰਸ਼ਾਂ ਨਾਲ ਬਰਬਾਦ ਹੋ ਗਿਆ, ਉਹ 18 ਹਜ਼ਾਰ ਕਰੋੜ ਰੁਪਏ ਨਾਲ ਤੁਸੀਂ ਸਾਨੂੰ ਫੂਡ ਗਰੇਨ ਵਾਸਤੇ ਲੇਟੈਸਟ ਵੇਅਰਹਾਊਸ ਬਣਾਉਣ ਵਾਸਤੇ 100% ਸਬਸਿਡੀ ਦਿਓ ਤਾਂ ਕਿ ਪੰਜ-ਪੰਜ ਸਾਲ ਪਿਛੋਂ ਜਦੋਂ ਮਾਰਕੀਟ ਵਿੱਚ ਸ਼ਾਰਟੇਜ ਆਵੇ ਤਾਂ ਅਸੀਂ ਆਪਣੀ ਪੈਡੀ ਵਗੈਰਾ ਉਦੋਂ ਵੇਚ ਸਕੀਏ, ਉਸ ਵਾਸਤੇ ਤੁਸੀਂ ਸਾਨੂੰ 100% ਸਬਸਿਡੀ ਕਿਉਂ ਨਹੀਂ ਦਿੰਦੇ ? ਕਿਉਂ ਤੁਸੀਂ ਇਹ ਪੈਸਾ ਜ਼ਾਇਆ ਕਰ ਰਹੇ ਹੋ ? ਕਿਉਂ ਨਹੀਂ ਤੁਸੀਂ ਕੋਲਡ ਸਟੋਰੇਜ ਵਗੈਰਾ ਵਾਸਤੇ 100% ਸਬਸਿਡੀ ਦਿੰਦੇ ਤਾਂ ਕਿ ਅਸੀਂ ਵੈਜੀਟੇਬਲ ਅਤੇ ਫਰੂਟਸ ਲਈ ਆਪਣਾ ਏਰੀਆ ਡਾਈਵਰਟ ਕਰੀਏ ? ਐਵੇਂ ਤੁਸੀਂ ਜੇ ਡਾਈਵਰਸੀਫਿਕੇਸ਼ਨ ਕਰਾਉਣੀ ਹੈ, ਤਾਂ ਇਸਦੇ ਵਿੱਚ ਇਕੱਲਾ ਇਹ ਨਹੀਂ ਕਿ ਵੈਜੀਟੇਬਲ, ਫਰੂਟਸ ਜਾਂ ਪਲਸਿਜ਼ ਵਗੈਰਾ ਵਾਸਤੇ ਕਰ ਸਕਾਂਗੇ, ਇਸਦੇ ਵਿੱਚ ਅਸੀਂ ਫਾਰੈਸਟਰੀ ਵੀ ਸ਼ਾਮਲ ਕਰ ਸਕਦੇ ਹਾਂ। ਜੇ ਤੁਹਾਨੂੰ 4 ਹਜ਼ਾਰ ਰੁਪਏ ਪ੍ਰਤੀ ਏਕੜ ਦਾ ਮਿਲ ਜਾਂਦਾ ਹੈ, ਕਣਕ ਅਤੇ ਝੋਨਾ ਤੁਸੀਂ ਬੀਜਣਾ ਨਹੀਂ, 4 ਹਜ਼ਾਰ ਰੁਪਏ ਕੋਈ ਵੱਡੀ ਚੀਜ਼ ਨਹੀਂ। ਜੇ ਤੁਸੀਂ ਵਿੱਤ ਮੰਤਰੀ ਸਾਹਿਬ ਸਾਰੀ ਫਿਗਰਜ਼ ਨੂੰ ਚੰਗੀ ਤਰ੍ਹਾਂ ਸਮਝਣ ਦਾ ਯਤਨ ਕਰੋ ਤਾਂ ਉਹ ਤਾਂ 8-10 ਹਜ਼ਾਰ ਰੁਪਿਆ ਪ੍ਰਤੀ ਏਕੜ ਵੀ ਕੱਢ ਸਕਦੇ ਹਨ। ਐਫ.ਐਮ. ਸਾਹਿਬ ਇਹ ਪੁਆਇੰਟ ਤੁਹਾਡੇ ਕੰਮ ਦਾ ਹੈ। ਤੁਸੀਂ ਇਹ ਲਿਖ ਕੇ ਉਨ੍ਹਾਂ ਕੋਲ ਲਿਜਾ ਕੇ ਬਹਿਸ ਕਰੋ ਕਿ ਤੁਸੀਂ ਜਿਹੜੀ ਸਾਰੀ ਸਬਸਿਡੀ ਦਿੰਦੇ ਹੋ, ਉਸਦੇ ਵਿੱਚ ਕਿੰਨਾ ਹਰਿਆਣੇ ਦਾ ਅਨਾਜ ਆ ਰਿਹਾ ਹੈ ....

**Mr. Speaker :** Please address the Chair and not to the F.M. directly.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸੌਰੀ ਜੀ, ਮੈਂ ਤਾਂ ਇਹ ਸੋਚਦਾ ਸੀ ਕਿ ਤੁਸੀਂ ਪਿਆਰ ਨਾਲ ਸੁਣੀ ਜਾ ਰਹੇ ਹੋ ਅਤੇ ਕੁਝ ਬੋਲ ਨਹੀਂ ਰਹੇ। ਵੈਸੇ ਤਰੀਕਾ ਤਾਂ ਇਹੀ ਹੈ ਜੀ, ਸੌਰੀ ਜੀ। ਸੋ, ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਅਸੀਂ ਸਭ ਤੋਂ ਵੱਧ ਸੈਂਟਰਲ ਪੂਲ ਵਿੱਚ ਅਨਾਜ ਦੇ ਰਹੇ ਹਾਂ। ਪੰਜਾਬ ਇੱਕ ਨੰਬਰ ਤੇ ਹੈ, ਹਰਿਆਣਾ ਦੂਸਰੇ ਨੰਬਰ ਤੇ ਹੈ, ਤੀਸਰੇ ਨੰਬਰ ਤੇ ਥੋੜ੍ਹਾ ਜਿਹੜਾ ਪਾਰਟ ਯੂ.ਪੀ. ਦਾ ਹੈ ਅਤੇ ਚੌਥੇ ਨੰਬਰ ਤੇ ਆਂਧਰਾ

ਪ੍ਰਦੇਸ਼ ਹੈ। ਹੋਰ ਸੂਬਿਆਂ ਦਾ ਵੀ ਹਿੱਸਾ ਹੈ ਪਰ ਮੇਜਰ ਹਿੱਸਾ ਪੰਜਾਬ ਅਤੇ ਹਰਿਆਣਾ ਦਾ ਹੀ ਹੈ। ਜਿਹੜੀ ਸਬਸਿਡੀ 18,000 ਹਜ਼ਾਰ ਕਰੋੜ ਰੁਪਏ ਹੈ, ਉਸ ਵਿੱਚੋਂ ਜੇ ਚਾਰ ਤੋਂ ਅੱਠ ਹਜ਼ਾਰ ਕਰੋੜ ਰੁਪਏ ਵੀ ਕੱਢ ਦਿਓ ਤਾਂ ਵੀ ਬਾਕੀ ਦਸ ਹਜ਼ਾਰ ਕਰੋੜ ਰੁਪਿਆ ਪੰਜਾਬ ਦਾ ਹੈ ਪਰ ਉਹ ਪੈਸਾ ਖੂਹ ਖਾਤੇ ਸੁੱਟਿਆ ਜਾ ਰਿਹਾ ਹੈ। ਸੈਂਟਰ ਤੋਂ ਪੰਜ ਹਜ਼ਾਰ ਕਰੋੜ ਰੁਪਿਆ ਲਓ ਅਤੇ ਉਹ ਪੰਜ ਹਜ਼ਾਰ ਕਰੋੜ ਰੁਪਿਆ ਬਚਾਓ। ਇਹ ਪੈਸਾ ਅੱਗੇ ਕਿਸਾਨਾਂ ਨੂੰ ਦਿਓ ਤਾਂ ਕਿ ਉਹ ਡਾਈਵਰਸੀਫਿਕੇਸ਼ਨ ਕਰ ਸਕਣ। ਅਜਿਹਾ ਹੋਣ ਨਾਲ ਅਸੀਂ ਇੱਕ ਸਾਲ ਵਿੱਚ 25% ਡਾਈਵਰਸੀਫਿਕੇਸ਼ਨ ਕਰਕੇ ਦਿਖਾਵਾਂਗੇ। ਜੇ ਵੈਜੀਟੇਬਲ ਫੇਲ੍ਹ ਹੁੰਦੀ ਹੈ ਤਾਂ ਇਸ ਨਾਲ ਜ਼ਿਮੀਦਾਰ ਨੂੰ ਨੁਕਸਾਨ ਹੁੰਦਾ ਹੈ ਪਰ ਅਜਿਹਾ ਹੋਣ ਨਾਲ ਉਹ ਬਰਦਾਸ਼ਤ ਕਰ ਲਵੇਗਾ। ਜੇਕਰ ਫਲਾਂ ਦਾ ਰੇਟ ਘੱਟ ਜਾਂਦਾ ਹੈ ਜਾਂ ਜਿਣਸ ਠੀਕ ਨਹੀਂ ਹੋਈ ਤਾਂ ਉਸ ਨੂੰ ਘਾਟਾ ਪਵੇਗਾ ਪਰ ਸਬਸਿਡੀ ਮਿਲਣ ਨਾਲ ਉਸ ਦਾ ਗੁਜ਼ਾਰਾ ਚਲ ਜਾਵੇਗਾ। ਏਸੇ ਤਰ੍ਹਾਂ ਫਾਰੈਸਟਰੀ ਹੈ। ਇਹ ਬੜਾ ਵਧੀਆ ਸਬਜੈਕਟ ਹੈ। ਸਾਰੇ ਵਰਲਡ ਨੂੰ ਇਸ ਦੀ ਲੋੜ ਹੈ। ਇਸ ਨਾਲ ਵਾਤਾਵਰਨ ਵੀ ਚੇਂਜ ਹੋਵੇਗਾ। ਇਸ ਕਰਕੇ ਇਸ ਪਾਸੇ ਵੀ ਸਬਸਿਡੀ ਦਿੱਤੀ ਜਾਵੇ। ਇਹ ਜਿਹੜਾ ਹਿੱਲੀ ਏਰੀਆ ਹੈ, ਇਹ ਫਰੂਟ ਫਾਰੈਸਟ ਵਾਸਤੇ ਸਭ ਤੋਂ ਵਧੀਆ ਹੈ ਜੇਕਰ ਇਸ ਏਰੀਏ ਨੂੰ ਡਿਵਲੈਪ ਕੀਤਾ ਜਾ ਸਕੇ ਤਾਂ ਇਸ ਨਾਲ ਇਕਾਨਮੀ ਵੀ ਡਿਵੈਲਪ ਹੋਵੇਗੀ, ਲੈਂਡ ਵੀ ਡਿਵੈਲਪ ਹੋਵੇਗੀ, ਵਾਟਰ ਰਿਸੋਰਸਿਜ਼ ਵੀ ਡਿਵੈਲਪ ਹੋਣਗੇ ਅਤੇ ਕਿਸਾਨ ਨੂੰ ਵੀ ਬੈਨੀਫਿਟ ਮਿਲੇਗਾ। ਪੰਜ ਸਾਲ ਬਾਅਦ ਕਿਸਾਨ ਨੂੰ ਇਨਕਮ ਸ਼ੁਰੂ ਹੋ ਜਾਵੇਗੀ। ਉਸ ਤੋਂ ਪਹਿਲਾਂ ਉਸ ਨੂੰ ਚਾਰ ਹਜ਼ਾਰ ਰੁਪਏ ਪਰ ਏਕੜ ਦਿੱਤਾ ਜਾਵੇ ਤਾਂ ਕਿ ਉਹ ਹੋਰ ਧੰਦੇ ਵਧੀਆ ਕਰ ਸਕੇ। ਡਾਈਵਰਸੀਫਿਕੇਸ਼ਨ ਦਾ ਇਹ ਸਭ ਤੋਂ ਵਧੀਆ ਸਿਸਟਮ ਹੈ। ਲੇਕਿਨ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਟੇਟ ਗੌਰਮਿੰਟ ਕੋਲ ਰਿਸੋਰਸਿਜ਼ ਨਹੀਂ ਹਨ ਪਰ ਸੈਂਟਰ ਕਾਫੀ ਸਾਰੀਆਂ ਸਕੀਮਾਂ ਲਿਆ ਰਹੀ ਹੈ। ਇਸ ਲਈ ਮੇਰੇ ਵੀਰਾਂ ਨੂੰ ਦਿੱਲੀ ਜਾ ਕੇ ਇਸ ਪਾਸੇ ਯਤਨ ਕਰਨਾ ਚਾਹੀਦਾ ਹੈ। ਸੀ.ਐਮ. ਸਾਹਿਬ ਨੇ ਵੀ ਕਿਹਾ ਹੈ, ਫਾਇਨਾਂਸ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਸਾਡੀ ਮਦਦ ਕਰੋ। ਅੱਜ ਮਿਨੀਮਮ ਸਪੋਰਟ ਪ੍ਰਾਈਸ ਵਿਚੋਂ ਸੈਂਟਰ ਨਿਕਲਣ ਲੱਗਿਆ ਹੈ ਪਰ ਅੱਜ ਸੀ.ਪੀ.ਏ. ਵਿਚ ਕਿਹਾ ਹੈ ਕਿ ਜਦ ਤੱਕ ਆਲਟਰਨੇਟਿਵ ਪ੍ਰਬੰਧ ਨਹੀਂ ਹੁੰਦਾ, ਇਸ ਨੂੰ ਨਿਕਲਣ ਨਾ ਦਿਓ ਲੇਕਿਨ ਮਿਨੀਮਮ ਸਪੋਰਟ ਪ੍ਰਾਈਸ ਬਾਰੇ ਉਨ੍ਹਾਂ ਨੇ ਕਿਹਾ ਹੈ ਕਿ ਇਹ ਹੋਰ ਨਹੀਂ ਵਧਾਵਾਂਗੇ। ਜਿਹੜੀ ਵੀਟ ਜਾਂ ਪੈਡੀ ਹੈ, ਉਸ ਵਿੱਚ ਕਾਟਨ ਵੀ ਜੋੜ ਦਿੱਤੀ ਹੈ, ਸੋਇਆਬੀਨ ਨੂੰ ਵੀ ਜੋੜ ਦਿੱਤਾ ਹੈ। ਇਹ ਮਾੜੀ ਗੱਲ ਹੈ। ਇਨ੍ਹਾਂ ਦੋਨਾਂ ਦਾ ਤਾਂ ਇਕ ਵੱਖਰਾ ਵਿਸ਼ਾ ਹੈ। ਮੈਂ ਇਸ ਨੂੰ ਠੀਕ ਨਹੀਂ ਮੰਨਦਾ। ਜਦ ਤੱਕ ਆਲਟਰਨੇਟਿਵ ਪ੍ਰਬੰਧ ਨਹੀਂ ਹੁੰਦਾ, ਉਦੋਂ ਤੱਕ ਮਿਨੀਮਮ ਸਪੋਰਟ ਪ੍ਰਾਈਸ ਨਾ ਨਿਕਲੇ। ਵੈਸੇ ਤਾਂ ਇਹ ਮਾੜੀ ਗੱਲ ਹੈ। ਚਲੋ ਚੰਗੀ ਗੱਲ ਇਹ ਹੋ ਗਈ ਹੈ ਕਿ ਸੈਂਟਰ ਗੌਰਮਿੰਟ ਨਹੀਂ ਨਿਕਲੀ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਫਾਇਨਾਂਸ ਮਨਿਸਟਰ ਸਾਹਿਬ ਨੇ ਡਿਮਾਂਡਜ਼ ਰੱਖੀਆਂ ਹਨ, ਇਹ ਪਾਸ ਕਰਨੀਆਂ ਹਨ ਪਰ ਇਨ੍ਹਾਂ ਵਿੱਚ ਰੁਪਿਆ ਥੋੜ੍ਹਾ ਰੱਖਿਆ ਹੈ। ਇੰਨੇ ਰੁਪਿਆਂ ਨਾਲ ਪੰਜਾਬ ਦਾ ਫਾਇਦਾ ਨਹੀਂ ਹੋਣਾ। ਮੇਰੇ ਤੋਂ ਪਹਿਲਾਂ ਬੋਲਦਿਆਂ ਕਈ ਵੀਰਾਂ ਨੇ ਕਿਹਾ ਹੈ ਕਿ ਅਕਾਲੀਆਂ ਨੇ ਜੱਟ ਮਾਰ ਦਿੱਤਾ ਅਤੇ ਸ਼ਹਿਰਾਂ ਵਿੱਚ ਇੰਡਸਟਰੀ ਮਾਰ ਦਿੱਤੀ। ਅਜਿਹਾ ਇੱਕ ਦਿਨ ਵਿਚ ਨਹੀਂ ਹੋਇਆ ਸਗੋਂ ਪਿਛਲੇ ਚਾਲੀ ਸਾਲਾਂ ਤੋਂ ਪਲਾਨ ਚੱਲ ਰਹੀ ਹੈ। ਮਾੜਾ ਕੰਮ ਤਾਂ ਡਬਲਿਊ.ਟੀ.ਓ. ਨੇ ਕੀਤਾ ਹੈ। ਡਬਲਿਊ.ਟੀ.ਓ. ਤੇ ਸਾਈਨ ਕਰਨ ਲੱਗਿਆਂ ਕਿਸੇ ਨੇ ਨਹੀਂ ਸੋਚਿਆ। ਹੁਣ ਸਾਰੀ ਦੁਨੀਆਂ ਵਿੱਚ ਮੁਕਾਬਲਾ ਕਰਨਾ ਪਵੇਗਾ। ਅਸਲ ਵਿੱਚ ਖੇਤੀ ਅਤੇ ਇੰਡਸਟਰੀ ਫੇਲ੍ਹ ਹੀ ਡਬਲਿਊ.ਟੀ.ਓ. ਕਰਕੇ ਹੋਈ ਹੈ। ਇਕੱਲਾ ਹਿੰਦੁਸਤਾਨ ਹੀ ਨਹੀਂ, ਹੋਰ ਮੁਲਕ ਵੀ ਇਸ ਦੇ ਖਿਲਾਫ ਹਨ। ਸੈਂਟਰ ਗੌਰਮਿੰਟ ਦੀਆਂ ਵੀ ਹੁਣ ਅੱਖਾਂ ਖੁੱਲ੍ਹੀਆਂ ਹਨ। ਹੁਣ ਇਹ ਰੀ-ਕੰਸਿਡਰ ਹੋ ਰਿਹਾ ਹੈ। ਇਸ ਨਾਲ ਸਾਡਾ ਸਾਰਾ ਸਿਸਟਮ ਫੇਲ੍ਹ ਹੁੰਦਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਸਕੀਮਾਂ ਵਾਸਤੇ ਜੋ ਸੁਜੈਸ਼ਨਾਂ ਏਥੇ ਆਈਆਂ ਹਨ, ਉਨ੍ਹਾਂ ਨੂੰ ਅਮਲ ਵਿੱਚ ਲਿਆਉਣ ਵਾਸਤੇ ਰੁਪਿਆਂ ਦਾ ਇੰਤਜ਼ਾਮ ਥੋੜ੍ਹਾ ਹੈ, ਇਹ ਬਹੁਤਾ ਕਰਨਾ ਚਾਹੀਦਾ ਹੈ। ਬੱਚਤਾਂ ਹੋਰ ਜ਼ਿਆਦਾ ਕਰੋ ਪਰ ਇਨ੍ਹਾਂ ਸਕੀਮਾਂ ਵਾਲੇ ਪਾਸੇ ਜ਼ਿਆਦਾ ਰੁਪਿਆ ਰੱਖੋ ਤਾਂ ਕਿ ਇਸ ਸੈਕਟਰ ਨੂੰ ਡਿਵੈਲਪ ਕਰਕੇ ਹੀ ਅਸੀਂ ਪੰਜਾਬ ਨੂੰ ਹਰਾ-ਭਰਾ, ਖੁਸ਼ਹਾਲ ਪੰਜਾਬ ਬਣਾ ਸਕਦੇ ਹਾਂ। ਜਿਸ ਤਰ੍ਹਾਂ ਤੁਸੀਂ ਨਾਅਰਾ ਦਿੱਤਾ ਹੈ ਕਿ ਚਿਹਰਿਆਂ ਤੇ ਲਾਲੀ ਲਿਆਂਵਾਂਗੇ ਪਰ ਇਹ ਤਾਂ ਹੀ ਆਵੇਗੀ ਜਦੋਂ ਇਸ ਪਾਸੇ ਜ਼ਿਆਦਾ ਪੈਸਾ ਰੱਖੋਗੇ। ਪਲਾਨ ਵਿੱਚ ਲਿਖਿਆ ਹੈ ਕਿ 200 ਲੱਖ ਰੁਪਿਆ ਰੱਖਿਆ ਹੈ। ਮੈਂ ਪੰਦਰਾਂ ਵਾਰ ਇਹ ਗੱਲ ਪੜ੍ਹੀ ਕਿ 200 ਲੱਖ ਰੁਪਿਆ ਰੱਖਿਆ ਹੈ। ਪਰ ਇਹ 200 ਲੱਖ ਰੁਪਿਆ ਕੋਮਫਲੇਜ਼ ਕਰ ਰਹੇ ਹਨ ਤਾਂ ਕਿ ਲੋਕਾਂ ਨੂੰ ਪਤਾ ਹੀ ਨਾ ਲੱਗੇ। ਅੰਤ ਵਿੱਚ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ਼੍ਰੀ ਤਿਕਸ਼ਨ ਸੂਦ (ਹੁਸ਼ਿਆਰਪੁਰ) :** ਸਪੀਕਰ ਸਾਹਿਬ, ਧੰਨਵਾਦ ਜੀ, ਤੁਸੀਂ ਮੈਨੂੰ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਪਹਿਲਾਂ ਮੈਂ ਮੰਗ ਨੰਬਰ 15 ਤੇ ਗੱਲ ਕਰਨੀ ਚਾਹਾਂਗਾ। ਭੂੰਦੜ ਸਾਹਿਬ ਨੇ ਵੀ ਗੱਲ ਰੱਖੀ ਹੈ। ਮੈਂ ਵੀ ਕੰਡੀ ਖੇਤਰ ਤੋਂ ਆਇਆ ਹਾਂ ਅਤੇ ਤੁਸੀਂ ਵੀ ਉਸੇ ਖੇਤਰ ਤੋਂ ਹੋ। ਸਪੀਕਰ ਸਾਹਿਬ, ਜਿਹੜੀ ਰਕਮ ਰੱਖੀ ਹੈ ਸਿੰਜਾਈ ਅਤੇ ਬਿਜਲੀ ਲਈ, ਇਸ ਮੰਗ ਵਿੱਚ ਮਾਲੀ ਲੇਖੇ ਤੇ 1037 ਕਰੋੜ ਰੁਪਏ ਅਤੇ ਪੂੰਜੀਗਤ ਲੇਖੇ ਤੇ 770 ਕਰੋੜ ਰੁਪਏ ਹਨ। ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਇਸ ਵਕਤ ਇਸਦੀ ਬਹੁਤ ਵੱਡੀ ਜ਼ਰੂਰਤ ਹੈ ਕਿਉਂਕਿ ਆਪਣਾ ਸੂਬਾ ਕ੍ਰਿਸ਼ੀ ਪ੍ਰਧਾਨ ਸੂਬਾ ਹੈ। ਸੋ, ਬਿਜਲੀ ਤੇ ਸਿੰਚਾਈ ਇਹ ਦੋ ਮੁੱਖ ਜ਼ਰੂਰਤਾਂ ਹਨ ਔਰ ਕਈ ਵਾਰੀ ਬੈਲੇਂਸ ਨਹੀਂ ਬਣਦਾ। ਲੋਕ ਚਾਹੁੰਦੇ ਹਨ ਕਿ ਸਾਡੀ ਖੇਤੀਬਾੜੀ ਦੀ ਕਾਸਟ ਘਟੇ ਤੇ ਬਿਜਲੀ ਮੁਫ਼ਤ ਮਿਲੇ ਔਰ ਉਸ ਦੇ ਬਦਲੇ ਜਵਾਬ ਇਹ ਦਿੱਤਾ ਜਾਂਦਾ ਹੈ ਕਿ ਬਿਜਲੀ ਮੁਫ਼ਤ ਦੀ ਬਜਾਏ ਜੇ ਰੈਗੂਲਰ ਮਿਲੀ ਜਾਵੇ ਤਾਂ ਜ਼ਿਆਦਾ ਵਧੀਆ ਹੈ। ਦੋਨਾਂ ਚੀਜ਼ਾਂ ਨੂੰ ਇਕੱਠੀਆਂ ਚਲਾਉਣਾ ਬਹੁਤ ਜ਼ਰੂਰੀ ਹੈ, ਨਹੀਂ ਤਾਂ ਸਾਡੀ ਸਟੇਟ ਤਬਾਹ ਹੋ ਜਾਵੇਗੀ। ਬਿਜਲੀ ਕਿਸਾਨ ਲਈ ਰੈਗੂਲਰ ਵੀ ਚਾਹੀਦੀ ਹੈ ਅਤੇ ਮੁਫ਼ਤ ਵੀ ਚਾਹੀਦੀ ਹੈ ਅਤੇ ਨਿਰਵਿਘਨ 24 ਘੰਟੇ ਵੀ ਚਾਹੀਦੀ ਹੈ। ਸੋ, ਇਹ ਜਿਹੜਾ ਅਸੀਂ, ਸਪੀਕਰ ਸਾਹਿਬ, ਇਸ ਵਿੱਚ ਪੈਸਾ ਰੱਖਿਆ ਹੈ, ਇਹ ਸਾਰਾ ਇਨ੍ਹਾਂ ਮਕਸਦਾਂ ਲਈ ਬਹੁਤ ਘੱਟ ਹੈ। ਬੜੇ ਡੈਮ ਬਿਜਲੀ ਪੈਦਾ ਕਰਨ ਵਾਲੇ ਬਣਾਉਣ ਵਾਲੇ ਹਨ ਔਰ ਬਿਜਲੀ ਦੀ ਸਪਲਾਈ ਵੀ ਪੂਰੀ ਕਰਨੀ ਹੈ। ਸੋ, ਇਸ ਤਰੀਕੇ ਨਾਲ, ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਸਾਡੇ ਇਲਾਕੇ ਵਿੱਚ ਵੀ ਪਤਿਆੜੀ ਡੈਮ ਸ਼ੁਰੂ ਹੋਇਆ ਔਰ ਦੋ-ਚਾਰ ਹੋਰ ਡੈਮ ਨਿਰਮਾਣ ਅਧੀਨ ਸਨ, ਜਿਵੇਂ ਨਾੜਾ, ਅਰਨਾਲਾ ਅਤੇ ਚਕ ਸਾਧੂ ਡੈਮ। ਇਨ੍ਹਾਂ ਸਾਰੇ ਡੈਮਾਂ ਦੀ ਉਸਾਰੀ ਚੱਲ ਰਹੀ ਹੈ ਔਰ ਇਹ ਬਣਨੇ ਬਹੁਤ ਜ਼ਰੂਰੀ ਹਨ ਕਿਉਂਕਿ ਇਹ ਜ਼ਮੀਨ ਦੇ ਕਟਾਅ ਨੂੰ ਰੋਕਦੇ ਹਨ। ਜਿਸ ਵੇਲੇ ਇਹ ਬਣ ਜਾਂਦੇ ਹਨ ਤਾਂ ਸਿੰਚਾਈ ਹੁੰਦੀ ਹੈ। ਬੜਾ ਵੱਡਾ ਕੰਡੀ ਦਾ ਏਰੀਆ ਖੇਤੀਬਾੜੀ ਹੇਠ ਆਉਂਦਾ ਹੈ ਔਰ ਪੰਜਾਬ ਦੀ ਪ੍ਰਫੁੱਲਤਾ ਵੀ ਇਸੇ ਵਿਚ ਹੈ। ਇਸ ਕਰਕੇ, ਸਪੀਕਰ ਸਾਹਿਬ, ਇਹ ਰਕਮ ਘੱਟ ਹੈ। ਇਸ ਰਕਮ ਵਿੱਚ ਹੋਰ ਵਾਧਾ ਹੋਣਾ ਚਾਹੀਦਾ ਹੈ। ਇੱਕ ਹੋਰ ਤੱਥ ਹੈਰਾਨ ਕਰਨ ਵਾਲਾ ਸਾਹਮਣੇ ਆਇਆ ਹੈ, ਇਹ ਪੀ.ਐਸ.ਟੀ.ਸੀ. ਨੂੰ ਖਤਮ ਕਰਨ ਜਾ ਰਹੇ ਹਨ। ਸਪੀਕਰ ਸਾਹਿਬ, ਹੋਰ ਇਲਾਕਿਆਂ ਵਿੱਚ ਟਿਊਬਵੈਲ ਲਾਉਣਾ ਸਸਤਾ ਪੈਂਦਾ ਹੈ ਪਰ ਆਪਣੇ ਕੰਡੀ ਇਲਾਕੇ ਵਿੱਚ ਜਿਥੇ 300-350 ਫੁੱਟ ਤੇ ਪਾਣੀ ਨਹੀਂ ਮਿਲਦਾ, ਉਥੇ ਆਮ ਕਿਸਾਨ ਲਈ ਟਿਊਬਵੈਲ ਲਗਾਉਣਾ ਬਹੁਤ ਮੁਸ਼ਕਲ ਹੈ। ਸੋ, ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰਖਦੇ ਹੋਏ ਖਾਸ ਤੌਰ ਤੇ ਕੰਡੀ ਇਲਾਕੇ ਲਈ ਵੱਖਰੀ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ, ਇਸ ਲਈ ਇਹ ਪੈਸਾ ਰੱਖਣਾ ਚਾਹੀਦਾ ਹੈ। ਜੋ ਰਕਮ ਹੁਣ ਰੱਖੀ ਹੈ, ਸਪੀਕਰ ਸਾਹਿਬ, ਇਹ ਕਾਫੀ ਘੱਟ ਹੈ। ਸੋ, ਮੈਂ ਇਹੀ ਬੇਨਤੀ ਕਰਾਂਗਾ ਕਿ ਇਸ ਪਾਸੇ ਜ਼ਰੂਰ ਸਬੰਧਤ ਮੰਤਰੀ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਔਰ ਸਰਕਾਰ ਧਿਆਨ ਦੇਵੇ ਤਾਂ ਕਿ ਜੋ ਕਿਸਾਨ ਆਪਣੀ ਰੋਟੀ-ਰੋਜ਼ੀ ਚਲਾ ਰਿਹਾ ਹੈ, ਉਹ ਚਲਾਉਂਦਾ ਰਹੇ ਔਰ ਅੱਗੇ ਤੋਂ ਅੱਗੇ ਵਧੇ ਫੁੱਲੇ।

ਦੂਸਰਾ, ਸਪੀਕਰ ਸਾਹਿਬ, ਮੰਗ ਨੰਬਰ 17 ਦੇ ਸਬੰਧ ਵਿੱਚ ਮੈਂ ਕਹਿਣਾ ਚਾਹਾਂਗਾ। ਇੱਕ ਤਾਂ ਚੁੰਗੀ ਦਾ ਮਾਮਲਾ ਸੁਲਝ ਨਹੀਂ ਰਿਹਾ। ਇਸ ਸਰਕਾਰ ਦਾ ਵਾਅਦਾ ਸੀ ਕਿ ਚੁੰਗੀ ਖਤਮ ਕਰਾਂਗੇ ਪਰ ਉਸ ਦਾ ਆਲਟਰਨੇਟਿਵ ਕੋਈ ਨਹੀਂ ਲੱਭਿਆ ਗਿਆ ਔਰ ਹਾਲੇ ਵੀ ਇਹ ਵਾਅਦਾ ਹੈ ਕਿ ਅਸੀਂ ਸੁਪਰੀਮ ਕੋਰਟ ਵਿੱਚ ਜਾਵਾਂਗੇ। ਚੁੰਗੀ ਖਤਮ ਕਰਵਾਵਾਂਗੇ ਪਰ ਚੁੰਗੀ ਖਤਮ .....

**ਸਥਾਨਕ ਸਰਕਾਰ, ਪਾਰਲੀਮਾਨੀ ਮਾਮਲੇ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ :** ਸਪੀਕਰ ਸਾਹਿਬ, ਇਹ ਕਿਹੜੀ ਡਿਮਾਂਡ ਤੇ ਬੋਲ ਰਹੇ ਹਨ ?

**ਸ਼੍ਰੀ ਸਪੀਕਰ :** ਤੁਸੀਂ ਚੁੰਗੀ ਤੇ ਨਾ ਬੋਲੋ, ਐਗਰੀਕਲਚਰ ਤੇ ਬੋਲੋ।

**ਸ਼੍ਰੀ ਤਿਕਸ਼ਨ ਸੂਦ :** ਮੈਂ 17 ਨੰਬਰ ਡਿਮਾਂਡ ਤੇ ਆ ਗਿਆ ਹਾਂ।

**ਸ਼੍ਰੀ ਸਪੀਕਰ :** ਡਿਸਕਸ਼ਨ ਵਾਸਤੇ ਸਿਰਫ਼ ਹੈਲਥ ਅਤੇ ਐਗਰੀਕਲਚਰ ਦੋ ਡਿਮਾਂਡਾਂ ਹਨ। ਹੋਰ ਪਾਸੇ ਨਹੀਂ ਜਾਣਾ।

**ਸ਼੍ਰੀ ਤਿਕਸ਼ਨ ਸੂਦ :** ਠੀਕ ਹੈ। ਚਲੋ ਬਾਕੀ ਤੇ ਮੈਂ ਬਾਅਦ ਵਿੱਚ ਬੋਲ ਲਵਾਂਗਾ, ਜਿਸ ਵੇਲੇ ਵਾਰੀ ਆਈ। ਠੀਕ ਹੈ।

**ਸ਼੍ਰੀ ਸਪੀਕਰ :** ਹਾਂ ਜੀ, ਬੋਲਣਾ ਚਾਹੁੰਦੇ ਹੋ ਤਾਂ ਬੋਲੋ।

**ਸ਼੍ਰੀ ਤਿਕਸ਼ਨ ਸੂਦ** : ਨਹੀਂ ਜੀ, ਬਸ ਠੀਕ ਹੈ।

**ਸ਼੍ਰੀ ਦੇਸ ਰਾਜ ਧੁੱਗਾ (ਗੜ੍ਹਦੀਵਾਲਾ, ਐਸ.ਸੀ.)** : ਸਪੀਕਰ ਸਾਹਿਬ, ਮੈਂ ਮੰਗ ਨੰ: 11 ਦੇ ਸਬੰਧ ਵਿੱਚ ਗੱਲ ਕਰਾਂਗਾ ਕਿ ਜਿਹੜੇ ਪੈਸਿਆਂ ਦੀ ਡਿਮਾਂਡ ਸਿਹਤ ਤੇ ਪਰਿਵਾਰ ਭਲਾਈ ਲਈ ਰੱਖੀ ਗਈ ਹੈ ਇਹ ਬਹੁਤ ਥੋੜ੍ਹੀ ਹੈ ਕਿਉਂਕਿ ਜਿਹੜੀ ਗੱਲ ਸਾਡੇ ਪੰਜਾਬ ਲਈ ਹੀ ਨਹੀਂ ਬਲਕਿ ਪੂਰੇ ਦੇਸ਼ ਲਈ ਜ਼ਰੂਰੀ ਹੈ ਔਰ ਜਿਸ ਤੋਂ ਆਪਾਂ ਕੰਨੀ ਕਤਰਾ ਰਹੇ ਹਾਂ, ਉਹ ਹੈ ਫੈਮਿਲੀ ਪਲਾਨਿੰਗ। ਉਸ ਦਾ ਆਪਾਂ ਖਿਆਲ ਹੀ ਭੁੱਲ ਚੁੱਕੇ ਹਾਂ ਔਰ ਇਸ ਵਧ ਰਹੀ ਆਬਾਦੀ ਕਰਕੇ ਹੀ ਇਸ ਸਾਰੇ ਦੇਸ਼ ਦਾ ਬੇੜਾ ਗਰਕ ਹੋ ਰਿਹਾ ਹੈ ਕਿਉਂਕਿ ਵੱਧਦੀ ਹੋਈ ਆਬਾਦੀ ਦੇ ਹਿਸਾਬ ਨਾਲ ਜਿਹੜੇ ਸਾਡੇ ਕੋਲ ਸਾਧਨ ਹਨ ਉਸ ਹਿਸਾਬ ਨਾਲ ਪੂਰੇ ਨਹੀਂ ਹਨ। ਸਾਡੇ ਕੋਲ ਉਪਜ ਨਹੀਂ ਹੈ। ਇਸ ਕਰਕੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਵੱਲ ਉਚੇਚਾ ਧਿਆਨ ਦਿੱਤਾ ਜਾਵੇ। ਦੂਜੇ ਨੰਬਰ ਦੇ ਉਤੇ ਜਿਹੜਾ ਕੰਡੀ ਦਾ ਖੇਤਰ ਹੈ ਉਸ ਦੇ ਵਿਚ ਪਹਿਲਾਂ ਤਾਂ ਹਸਪਤਾਲਾਂ, ਡਿਸਪੈਂਸਰੀਆਂ ਦੀ ਘਾਟ ਹੈ। ਜੇਕਰ ਕਿਤੇ ਹਸਪਤਾਲ ਜਾਂ ਡਿਸਪੈਂਸਰੀਆਂ ਹਨ ਤਾਂ ਉਥੇ ਡਾਕਟਰ ਨਹੀਂ ਜਾਂਦੇ, ਏ.ਐਨ.ਐਮ. ਵੀ ਜਾਣਾ ਨਹੀਂ ਚਾਹੁੰਦੇ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਗਾ ਕਿ ਇਸ ਦੇ ਲਈ ਕੋਈ ਸੁਚੱਜਾ ਪ੍ਰਬੰਧ ਕੀਤਾ ਜਾਵੇ। ਤੀਜੇ ਨੰਬਰ ਦੇ ਉਤੇ ਜਿਹੜਾ ਸਰਟੀਫਿਕੇਟ ਹੈਂਡੀਕੈਪਡ ਦੇ ਲਈ ਬਣਦਾ ਹੈ ਉਹ ਸੀ.ਐਮ.ਓ. ਅਲਾਓ ਕਰਦਾ ਹੈ। ਕਈ ਅਜਿਹੇ ਹੈਂਡੀਕੈਪਡ ਹੁੰਦੇ ਹਨ ਜਿਹੜੇ ਕਿ ਮੰਜੇ ਤੋਂ ਥੱਲੇ ਵੀ ਨਹੀਂ ਉਤਰ ਸਕਦੇ। ਉਨ੍ਹਾਂ ਦੇ ਲਈ ਜ਼ਿਲ੍ਹੇ ਵਿਚ ਜਾਣਾ ਬਹੁਤ ਔਖਾ ਹੁੰਦਾ ਹੈ। ਇਸ ਸਬੰਧੀ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਬੇਸ਼ਕ ਉਨ੍ਹਾਂ ਨੂੰ ਸਰਟੀਫਿਕੇਟ ਸੀ.ਐਮ.ਓ. ਦੇਵੇ ਪਰ ਉਸ ਦਾ ਮੈਡੀਕਲ ਕਿਸੇ ਨਾਲ ਦੇ ਹਸਪਤਾਲ ਦੀ ਰਿਪੋਰਟ ਤੇ ਹੀ ਸੀ.ਐਮ.ਓ. ਉਸ ਨੂੰ ਹੈਂਡੀਕੈਪਡ ਦਾ ਸਰਟੀਫਿਕੇਟ ਦੇਵੇ। ਅੱਗੇ ਜਿਹੜੀ ਗੱਲ ਖਾਸ, ਮੇਰੇ ਆਪਣੇ ਹਲਕੇ ਦੇ ਬਾਰੇ, ਖਾਸ ਤੌਰ ਤੇ ਗੜ੍ਹਦੀਵਾਲਾ ਦੇ ਹਸਪਤਾਲ ਬਾਰੇ ਹੈ, ਉਸ ਦੀ ਬਿਲਡਿੰਗ ਬਣ ਚੁੱਕੀ ਹੈ ਔਰ ਉਥੇ ਉਸ ਹਸਪਤਾਲ ਨੂੰ ਅਮਲੀ ਰੂਪ ਦੇਣ ਲਈ ਕੋਈ ਕਾਰਵਾਈ ਨਹੀਂ ਹੋਈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਹਸਪਤਾਲ ਨੂੰ ਅਮਲੀ ਰੂਪ ਦਿੱਤਾ ਜਾਵੇ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆ ਕੇ ਬੇਨਤੀ ਕਰਾਂਗਾ ਕਿ ਆਮ ਤੌਰ ਤੇ ਇਨ੍ਹਾਂ ਹਸਪਤਾਲਾਂ ਦੇ ਵਿਚ ਗਰੀਬ ਲੋਕ ਹੀ ਜਾਂਦੇ ਹਨ। ਇਹ ਗੱਲ ਆਮ ਪ੍ਰਚਲਿਤ ਹੋ ਗਈ ਹੈ ਕਿ ਜਿਹੜੇ ਸਰਕਾਰੀ ਹਸਪਤਾਲ ਹਨ ਉਹ ਤਾਂ ਸਿਰਫ 24 ਜਾਂ 26 ਦਾ ਪਰਚਾ ਬਣਾਉਣ ਲਈ ਹੀ ਰਹਿ ਗਏ ਹਨ। ਉਥੇ ਕੋਈ ਮੈਡੀਕਲ ਨਹੀਂ ਹੁੰਦਾ। ਇਸ ਲਈ ਮੈਂ ਇਸ ਬਾਰੇ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਥੋਂ ਸਭ ਤੋਂ ਵੱਧ ਗਰੀਬਾਂ ਨੂੰ ਰਾਹਤ ਮਿਲਣੀ ਹੈ, ਇਨ੍ਹਾਂ ਹਸਪਤਾਲਾਂ ਜਾਂ ਡਿਸਪੈਂਸਰੀਆਂ ਵਿਚ, ਤਾਂ ਇਨ੍ਹਾਂ ਦੇ ਲਈ ਸੁਚੱਜਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਜਿਹੜੇ ਗਰੀਬ ਲੋਕ ਜਿਸ ਉਮੀਦ ਨਾਲ ਇਨ੍ਹਾਂ ਹਸਪਤਾਲਾਂ ਦੇ ਵਿੱਚ ਆਉਂਦੇ ਹਨ ਉਨ੍ਹਾਂ ਨੂੰ ਦਵਾਈਆਂ ਮਿਲ ਸਕਣ। ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਮਿਲ ਸਕਣ। ਇੰਨੀਆਂ ਹੀ ਬੇਨਤੀਆਂ ਕਰਦਾ ਹੋਇਆ ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**श्री सुनील कुमार जाखड़ ( अबोहर )** : माननीय अध्यक्ष जी, मैं आप को धन्यवाद कहना चाहता हूं कि आप ने मुझे एक बहुत ही अहम डिपारटमैंट एगरीकलचर की डिमांड पर बोलने का मौका दिया है। इस से पहले कि मैं डिमांड के बारे में कुछ कहूँ, मैं प्रौफैसर दरबारी लाल जी को बधाई देना चाहता हूँ कि जो उनको इस महान सदन में डिप्टी स्पीकर के पद को संभालने का मौका दिया है। मुझे पूरी उम्मीद है कि वह न सिर्फ इस पद की गरिमा को बढ़ायेंगे बल्कि जो इस महान सदन की जो मान मर्यादाएं हैं उनको अच्छी तरह से बरकरार रखेंगे।

आज एगरीकलचर की महत्ता को देखते हुये न सिर्फ पंजाब की बल्कि सारे हिंदुस्तान की जो इकानमी है, हिंदुस्तान की जो अर्थ-व्यवस्था है, वह सारी हमारे किसानों के कंधों के ऊपर, हमारे खेतीबाड़ी करने वालों के ऊपर टिकी हुई है। एक बात पर, चाहे मेरे

[ श्री सुनील कुमार जाखड़ ]

आपोजीशन के भाई हैं, कांग्रेस पार्टी, ट्रेजरी बैंचिज वाले हैं और चाहे हमारे जो इंडीपैंडेंट मैम्बरज़ हैं उन सब की सहमति जैसे कि भूंदड़ साहिब ने बड़े अच्छे शब्दों में कहा है कि यह एक ऐसा मौका है कि हमें इस बीमारी को दूर करने के लिए एक कुनीन की दवाई देने की जरुरत थी। एक कड़वा बजट, चाहे इन्होंने कहा, मैं समझता हूँ कि इस बात में एक रियालिस्टक बात छुपी हुई मिलती है। यहां कम-से-कम ऐसा मुख्य मंत्री, ऐसी सरकार आई है, who have the courage of conviction to put it straight and face the reality square-on. कुनीन देने की बजाये अगर कोई कमजोर मुख्य मंत्री यहां होता, अगर कोई पुलीटीकल मोटिव उस के आगे होता हो लालीपाप वाला बजट दिया जा सकता है। यह बजट पुलीटीकल गेन से ऊपर उठ कर, पंजाब की इकानमी को ऊँचा करने के लिए, किसान को मजबूत करने के लिए, पुलीटीकल ग्रीड के लिए नहीं है। लोगों में आक्रोश है लेकिन लौंग टरम परसपैकटिव देखें तो हर कोई आदमी, irresepective of their political affiliation, इस बात से सहमत है कि आज यह समय की जरुरत थी और इस को इन्होंने पहचाना है। आज इसी को देखते हुए मैं भूंदड़ साहिब को रैफर करूंगा। मैं इस बात से समहत हूँ। एगरीकलचर की महत्ता को देखते हुए जो डिमांडज़ बजट में प्रोवाईड फार की गई हैं, वे कम है। परंतु हमारे लिमिटिड रिसोर्सिज को देखते हुए पंजाब की आर्थिक व्यवस्था को देखते हुए हमें ऐसे कदम उठाने पड़े हैं। इस बात की मजबूरी चाहे हमारे चीफ मनिस्टर की, फ़ाईनास मनिस्टर की रही हो चाहे ब्यूरोक्रेसी की हो, इस बात को रियलिस्टिक होकर हमें देखना पड़ेगा। एक बात, सारा हिंदुस्तान जिस बात के लिए पंजाब का आभारी है, पंजाब के किसान का आभारी है, जब-जब हिंदुस्तान को जरुरत पड़ी चाहे वह पी.एल. 480 की बात थी पंजाब में न सिर्फ ग्रीन रैवोल्यूशन आया, बल्कि व्हाईट रेबोल्यूशन भी आया। आज उस को देखते हुए न सिर्फ पंजाब अपने आप में सेल्फ सफिशऐंट है (थंपिंग) हमारे यहां जैसे लोग कहते हैं **'ਚੂਹੇ ਖਾ ਕੇ ਰੱਜੇ ਫਿਰਦੇ ਹਨ ਅਨਾਜ ਇੰਨਾ ਰੁਲਿਆ ਫਿਰਦਾ ਹੈ।'** आज किसान के लिए हम क्या कर रहे हैं, उन की मजबूरियों के लिए, उन की समस्याओं के लिए हम क्या कर रहे हैं, ये बात हमें देखनी होगी। ये बात आज से नहीं.......

*10.22 ਸਵੇਰ

*(ਇਸ ਸਮੇਂ* ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)*

डिप्टी स्पीकर साहिब, सदियों से इस बात की शिकायत है चाहे वो सरकार हो, चाहे भगवान हो, चींटी हो सब की प्रकोप सब से पहले किसान पर गिरती है। अगर बरसात होती है तो इस से किसान अफैकटिड होता है। अगर बरसात न हो तो इस से किसान अफैकटिड होता है। सरकार अगर किसी पर कर लगाने की बात करती है, बोझ डालने की बात करती है तो सब से पहले किसान पर असर पड़ता है। चींटी हो, चाहे चूहा हो जो पैस्टस नुकसान करते हैं सब से पहले

वह किसान का करते हैं। समस्याएं अनेक हैं उन से निपटने के लिए हमारे यहां जो सब से पहले होना चाहिए था जिस बात के लिए चाहे भूंदड़ साहिब 25 साल से लोगो की सोच रहे हों। अगर किसी ने रियलाईज़ किया है अपनी सोच, मोहर, पहचान छोड़ी है तो यह पहले मुख्य मंत्री हैं जिसने सी.एम. बनते ही सब से पहले फैंसला लिया कि 10 प्रतिशत हमारी एगरीकलचर की जो जमीन है उस को डाईवरसीफाई किया जाए। यह बहुत दूरदर्शिता की बात इन्होंने की है। न सिर्फ पैडी, व्हीट की रोटेशन के बाद काटन ग्रोअर जो है, काटन फार्मिंग जो है उस की पिछले 4-5 साल में जो हालत हुई है, जिंमीदारों की खुदकशिआं करने की बात आ रही है वह उसी से संबंधित है। 5 साल से न सिर्फ अमेरिकन सुंडी बल्कि हमारे यहां घटिया किस्म की खाद, पैस्टस का संताप लोग भोग रहे हैं। जरुरत इस बात की है डिप्टी स्पीकर साहिब, आप के जरिए ये बात हमारी गवर्नमैंट के मनिस्टर साहिब, एगरीकलचर मनिस्टर के नोटिस में मैं लाना चाहता हूँ अगर हमारे पास रिसोर्सिज़ नहीं है, पर कम-से-कम अच्छी मोनिट्रिंग के जरिए, अच्छी मैनेजमैंट के जरिए यह इनशोयर करें कि जो जिंमीदार को खाद, दवाईयां मिल रही हैं, उन में मिलावट न हो।

आज सैंपलज़ भरे जाते हैं सैंपलज़ जरुर लिये जाते हैं पर एक बात जैसे लोग कहा करते हैं कि हिंदुस्तान के अंदर इतनी Scotch बिकती है जितनी कि स्काटलैंड के अंदर बनती नहीं। इसी तरह आप रिकार्ड उठा कर देख लें कि जितनी भी Well Reputed firms हैं, जितनी दवाइयां सर्टीफाईड होनी चाहिये थी, उनसे चार गुना दवाईयां Total Production की बजाये आज हमारे यहां डी्लरज़ के जरीये बिक रही हैं। सैंपलज़ भरे जाते हैं और उन सैंपलज के साथ क्या होता है, हमारे साथी मैंबर्ज साहिबान यहां बैठे हैं, किसान भाई गैलरीज में बैठे हैं, उनको पता है किस तरह सैंपलज़ को मैनूपलेट करके रिपोर्ट गलत लिखाई जाती है। लैबोरटरी में जा के इसकी गलत रिपोर्ट लिखी जाती है। फिर इसका खामियाजा किसान को भरना पड़ता है। आज एक कुमिटमेंट की जरुरत है, एक सोच की जरुरत है, इस बात को देखने के लिए किसी लंबे चौड़े फंडज़ की जरुरत नहीं है, अगर हम इसको ensure कर सकते हैं, अगर हम सख्ती से इसके लिए जो कानून हैं उनको लागू कर सकते हैं, तो यह हमारा फर्ज बनता है, हम ऐसा करके किसान पर कोई अहसान नहीं कर रहे होंगे। आज जरुरत है सर्टीफाइड सीडज की, आज हम सर्टीफाईड सीडज़ की बात करते हैं, आज हम डबलयू.टी.ओ. के साथ जा के वर्लड मार्कीट में कंपीट करने की बात कर रहे हैं। आज हमारे यहां सिवाये कनक के किसी किसम का certified बीज देने के लिए, Govt. Agencies को ले लीजिये, प्राईवेट एजंसीज को ले लीजिये, प्राईवेट एंजसीज़ और Govt. Agencies सर्टीफाईड सीडज देने के लिए पूरी तरह केपेबल नहीं हैं। हमारी जो पंजाब की जरुरतें है, सारे हिंदुस्तान को छोड़िये, उनको सप्लाई करने के लिए हमारे पास सर्टीफाईड सीडज़ नहीं हैं। इस बात के लिए जब तक हम गौर नहीं करेंगे, जब तक हम प्रोवाइड फॉर नहीं करेंगे, मैं समझता हूँ कि हम इस समस्या को जड़ से नहीं निकाल पायेंगे या फिर रिसर्च होनी चाहिये थी। डिप्टी स्पीकर साहिब, मैं सारे माननीय

[ श्री सुनील कुमार जाखड़ ]

मैंबर्ज़ साहिब को खासकर मुख्य मंत्री साहब को आप के जरीये, ध्यान दिलाना चाहता हूँ, I am sorry to say कि ऐसा प्रीमियर इंसटीच्यूट हमारे यहां था, जिसका हमारे रंधावा साहिब ने नींव पत्थर रखा था, पंजाब एगरीकलचर यूनीवर्सिटी का, पंजाब अपने आप में उस एग्रीकलचर यूनीवर्सिटी के ऊपर मान करता था। उस इंसटीचियूट का एक बड़ा भारी योगदान था, पंजाब के रंग रूप को बदलने में, हिंदुस्तान का पेट पालने में, इस इंसटीच्यूट ने, उस यूनीवर्सिटी ने जो रिसर्च की थी, जो एकसटैंशन वर्क किया था, उसमें एक बड़ा भारी योगदान था। आज हम अगर रिकार्ड उठाकर देखें और हिसाब किताब निकाल कर देखें, डिप्टी स्पीकर साहब 98 प्रतिशत of the money spent on the Punjab Agriculture University goes towards paying the salaries तो फिर रिसर्च के लिए जगह कहां रह गई? मैं पूछना चाहता हूँ कि यह किस किसम की रिसर्च है ? हमारे अबोहर फाज़िलका का किसान जो कपास बीजने वाला किसान था, वो खुदकशी कर रहा था। वह अपने आप में एक्सपेरीमैंट कर रहा था। डिप्टी स्पीकर साहब, उन्होंने ऐसी-ऐसी कौकटेलज तैयार की, मैं कौकटेल की बात इस लिए कर रहा हूँ कि उन्होंने तरह-तरह की दवाईयां मिलाकर एक्सपेरीमैंट किये। उन्होंने कोई परमुटेशन और कंबीनेशन छोड़े नहीं थे। डिप्टी स्पीकर साहब, उन्होंने इसलिये कोशिश की ताकि अमेरकिन सुंडी को मारा जाये। और हमारे प्रोफैसर साहिब और रिसर्च वाले, जिनको हम बड़ी-बड़ी तनख्वाह दे रहें हैं, जिनको एयर कंडीशनरज़ रूम्ज़ में बिठा रखा है, वह लोग कहां थे। चार साल हमारा किसान वहां पर जूझता रहा। इन लोगों ने काटन के ऊपर एक पैसे की कंट्रीब्यूशन नहीं की। मैं समझता हूं कि उस महान इंसटीच्यूट के नाम पर उन्होंने धब्बा लगाया। जो लोग एयर-कंडीशनर कमरों में बैठते हैं, उन्होंने किसान के साथ दगा किया है। उनके लिए सौ करोड़ रुपये के करीब सैलरीज़ जा रही है। डिप्टी स्पीकर साहिब, अगर वो कंट्रीब्यूट नहीं कर सकते तो हमें ऐसी यूनीवर्सिटी को बंद कर देना चाहिए। आज जरुरत इस बात को मोनीटर करने की है कि वह क्या कर रहे हैं ? उन्होंने किस किसम की रिसर्च की है? आज हमारी डिमांडज़ के लिए मुख्य मंत्री साहब ने 20 करोड़ रुपया देकर मैं समझता हूं कि एक बड़ा अच्छा कदम उठाया है। यह थोड़ा जरुर है क्योंकि जो पंजाब के किसान की जरुरत है, उस दिन राणा गुरजीत सिंह से बोल रहे थे, उन्होंने बहुत अच्छी बात की। क्योंकि अगर हम अलटरनेट करौपिंग पैटर्न की बात कर रहे हैं, डिप्टी स्पीकर साहब, तो मैं समझता हूं कि हमारी ऑपशनज़ बड़ी थोड़ी है। यह लिमटिड हैं। जो टराईड और टैसटिंग ऑपशन हमारे पास है, उनमें एक सबसे बड़ा केन है। हम हॉरटीकल्चर में जा सकते हैं, पर केन के जरीये हम यू.पी. के साथ मुकाबला कर सकते हैं। केन के ऊपर रिसर्च भी हुई है। हमारे यहां कलाईमैटिक Soil कंडीशनज़ को देखते हुये, जिस तरह उन्होंने किया मैं उनकी प्रशंसा करनी चाहूंगा। But, overall, they have become lethargic हमारे यहां एग्रीकल्चर मनिस्टर साहिब बैठे हैं।

मैं आप के ज़रीये उनका ध्यान इस तरफ दिलाना चाहूंगा कि पंजाब एग्रीकल्चर यूनिवर्सिटी की कारगुजारी के ऊपर भी ध्यान दें। और उनको inspire करके और इंसटीगेट करके उनकी जिम्मेदारी उनको समझायें। उनकी जिम्मेदारी पंजाब के किसान के लिए है। सिर्फ तनख्वाह लेने के लिए ही नहीं है। आलटरनेटिव करौपिंग पैटर्न के अंदर बहुत सी बातें मैनशन की गई हैं, मैं उनकी इस सोच के लिए चीफ मनिस्टर साहिब को दाद भी देता हूं। एक फलोरीकल्चर की बात है, फिश फारमिंग की बात कर रहे हैं, पोलटरी की बात कर रहे हैं, डेयरी डिवैलपमैंट की बात कर रहे हैं, ऑयल सीडज़ की बात कर रहे हैं, इस बात के लिए डिप्टी स्पीकर साहब, हमारा किसान हर बात के लिए सक्षम है। हम पंजाब के लोग इस बात के लिए मशहूर हैं कि हम अपने आप में पायनीयर हैं। हम पाथ ब्रेकिंग हैं, हमारे किसान का जो टरैंड रहा है, हमारे पंजाबी का, वह किसी से छिपा हुआ नहीं है। आप हमें एक रास्ता दिखा दीजिए, आप हमें गाईड कर दीजिए, आप हमें भरोसा दिला दीजिए कि पंजाब का किसान अगर यह क्राप प्रोडयूस करेगा तो सरकार उस की उपज को उठा लेगी। डिप्टी स्पीकर साहिब, मैं आप का ध्यान दिलाना चाहूँगा कि आज से तीस साल पहले, 15-20 साल पहले हमारे एरीए में सोयाबीन प्रोडयूस करने के लिए प्रयास किये गये। हमारी जो यील्ड पर एकड़ है, डिप्टी स्पीकर साहिब, मध्य प्रदेश की यील्ड से किसी तरह कम नहीं है पर मैं आप को बताऊँ कि उस सोयाबीन के साथ हुआ क्या? उस सोयाबीन का यह हुआ के मंडियों के अंदर ढेर लगा रहा, उस को खरीदने वाला कोई नहीं था क्योंकि हमारे यहां कृषि यूनिट नहीं रहे, हमारे यहां कोई मंडी नहीं थी। उसी तरह अगर आप आज आलटरनेटिव क्रोप पैटर्न की बात कर रहे हैं तो उस के लिए हमारा किसान सक्षम है। बड़ी अडैपटर नेचर है हमारे किसान की, उस बात को वह अडैपट कर लेगा अगर एक्सटैंशन वर्क यहां से किया गया, पंजाब एग्रीकल्चर यूनीवर्सिटी के हमारे साहिबान को इस वर्क के लिए फील्ड में होना चाहिए था, वह अगर जा के किसान को इंटरैक्ट करेंगे, उस की फसल की कमी पेशी के बारे में उन को बताएंगे, उस की फारमिंग प्रैक्टिस के बारे में बताएंगे तो मैं समझता हूँ कि पंजाब का किसान उस को बड़ी जल्दी अडैप्ट कर लेगा। परंतु क्या हमारी सरकार उस की मारकीटिंग की जिम्मेदारी लेने को तैयार है या नहीं। यह बात सब से पहले देखने वाली है कि अगर किसान को हम इसटैबलिशड पैटरन से हटा तो दें मगर उस के बाद वह भटकता फिरे, इस बात को देखने की जरुरत है क्योंकि यह बात मैं, डिप्टी स्पीकर साहिब, इस लिए कह रहा हूं कि सैंटर से जो सिगनल आ रहे हैं, मैं अकाली साथियों को अगाह भी करना चाहूँगा, और उन को रिक्वैस्ट भी करना चाहूँगा कि आप की कुलीशन सरकार वहां बैठी है, आप हमारे मुख्य मंत्री साहिब, सरकार को साथ ले कर प्राइम मनिस्टर साहिब से मिलें, ये जो प्रोक्यौरमैंट पालिसी और मिनीमम सपोर्टस प्राईस बंद करने की बात कर रहे हैं, यह अपने आप में

**[ श्री सुनील कुमार जाखड़ ]**

एक बड़ी खतरनाक बात है। आज उस किसान को जिस ने हमारा पेट पाला, हमारे हिंदुस्तान को बचाया, उस के साथ इतना बड़ा धोखा हम नहीं होने देंगे। अगर इस के लिए हिंदुस्तान सरकार की आंखे खोलनी पड़ीं तो उस के लिए हमें खोलनी पड़ेगी। परंतु मेरा यह मानना है कि उस के लिए हमें अपने आप को तैयार करना पड़ेंगा। आज सब से बड़ी इंस्टीच्यूशन जो इस प्रोक्योरमैंट में है, हम जिस की तरफ बार-बार मुँह घुमा लेते हैं वह है एफ.सी.आई.। एफ.सी.आई. के बारे में जो न कहा जाए, मैं समझता हूँ वही ठीक है। जितना भारी करप्शन प्रोक्योरमैंट में, मूवमैंट में, सटोरेज में हो रहा है, वह अपने आप में मैं समझता हूँ कि सिद्धू साहिब की जो करप्शन है, उस के सामने फीकी पड़ जाएगी। परंतु क्योकि वह सैटर गवर्नमैंट का अदारा है,आज सारी जिम्मेदारी उस के ऊपर सौंप दी गयी है और तकरीबन 30 या 40 प्रतीशत जो हमारा प्रोक्योरमैंट का हिस्सा है, जो हमारी स्टेट एजेंसीज़ प्रोक्योर करती हैं, उस बात को भी सट्रीमलाईन करने की जरुरत है। क्योंकि होता क्या है कि बार-बार मंडियां रोटेट करती जाती हैं इन लोगों की विमज़ फैन्सीज़ के उपर। मैं समझता हूँ कि चाहे मार्कफैड खरीद रही है, और चाहे पंजाब एगरो को वह मंडी सोपी गयी है तो वह मंडी सपैसीफाई कर देनी चाहिए ताकि हमारी जो प्रोक्योरमैंट एजेंसी है वह लोकल फार्मर के साथ एक्सटैंशन वर्क कर सके। उस से पोस्ट हारवैस्ट टैक्नोलोजी के बारे में बात कर सके ताकि वह अनाज, जो हमारे प्रोडकशन को उस लैवल पर ले गया है, डिप्टी स्पीकर साहिब, अगर हम उस में कोई कवांटम लीप करना चाहें, पर एकड़ यील्ड बढ़ाना चाहें तो वह संभव नहीं है because I think we are the highest. आज हमारी प्रोडयूस में क्वालिटी इंपरूव करने की बात है। हमारी जो प्रोक्योरमैंट एजेंसीज़ हैं, अगर उन का एरीया पहले स्पैसीफाई हो जाए तो वह मौके पर जा कर इस किस्म का एक्सटैंशन वर्क कर सकते हैं और एफ.सी.आई. की जो जिम्मेवारी है, बार-बार यहां यह कहा जाता है कि इस क्वालिटी की वीट नहीं खरीदेंगे, इस क्वालिटी का धान नहीं खरीदेंगे लेकिन इस बात के साथ किसानों की बहुत मदद हो सकती है और यह एक दूरअंदेशी की बात होगी। एक बात और, चाहे ब्यूरोक्रेसी की समझ लीजिए, चाहे सरकार की गाईडैंस समझ लीजिए, जहां यह बात प्रशंसनीय है, वहां एक अलार्म है, एक संकेत छिपा हुआ है। हमारी सरकार, प्रोक्योरमैंट के लिए भी मल्टी नैशनल कंपनीज़ से बात कर रही है, शायद हमारे साथी वाकिफ भी नहीं, कि कारगिल कंपनी के साथ बात चल रही है कि एक मिलियन टन वीट खरीदने की बात करें। लेकिन कंपनी वाले जिस ढंग से अपनी टर्मज़ एंड कंडीशन रख रहे हैं, वह हमें डिक्टेट करना चाहते हैं। मैं समझता हूँ कि सरकार का यह काम सराहनीय है, वहां दूरअंदेशी वाला भी है। इसके साथ मैं यह जरुर कहना चाहता हूँ कि वहां इस बात की भी जरुरत है कि न सिर्फ अकेले 'कारगिल' को बुलाया जाए उसके साथ कान्टीनैन्टल

ग्रेन्ज़ मार्शल एंड बुंगे भी हैं, हर कंपनी को बुलाया जाए। अकेली कंपनी अपनी टर्मज एंड कंडीशन्ज़ लगाना चाहती है। वह हमें अपनी टर्मज़ डिक्टेट करते हैं। इन कंपनियों का बजट ही पंजाब सरकार के पूरे बजट से कहीं ज्यादा होगा। उनकी आदतें बिगड़ी हुई हैं। यहां पंजाब सरकार की जिम्मेवारी है, अगर वह अपनी लिमिटेशन्ज़ पर गौर नहीं करेगी तो ऐसा ही हो सकता है। हमें गौर करना होगा। सब से बड़ी बात यह है कि हमारी जिम्मेवारी पंजाब के किसान के प्रति है। पंजाब सरकार ने किसान को प्रोटैक्ट करना है। आज अगर एनरौन (ENRON) फेल हो गई, अगर कल को कांटीनैन्टल ग्रेन्ज़ या कारगिल फेल हो गई तो किसान का पैसा कौन गारंटी करेगा। इन सारी बातों को ध्यान रखते हुए मैं कहना चाहूंगा कि इन बातों को जरुर देखना होगा ।

आगे सब से बड़ी बात आज आलटरनेट फसलों की हो रही है। हम अपने 10 प्रतिशत कल्टीवेबल ऐरीए को शिफ्ट करना चाहते हैं। मैं खुशकिस्मती से उस ऐरीए को बिलांग करता हूँ जहाँ एक ट्राइड एंड टैस्टिड आलटरनेटिवज़ है। सारे पंजाब में जहाँ 11000 हैक्टेयर में किन्नू के बाग है, उसमें से वहां 6000 हैक्टेयर रकबे में अकेले अबोहर में किन्नू के बाग लगे हुए हैं। शायद आप भी वाकिफ होंगे, आज हमारी खुशकिस्मती है कि हमारा हिन्दुस्तान का सारे वर्ल्ड में फ्रूट प्रोडक्शन में पहले नंबर पर स्थान है। इसमें सबसे ज्यादा योगदान महाराष्ट्र का, महाराष्ट्र सरकार का रहा है। उन्होंने फ्रूट प्रोडक्शन को प्रोग्रेसिवली फॉलो किया है। इंटरनल कंजंपशन के साथ साथ वह इसे एक्सपोर्ट भी करते हैं। उन्होंने फारमर्ज़ को माडर्न टैक्नीक, सबसिडी, मार्कीट फैसिलिटी, जो आज की जरुरत है, सब कुछ उपलब्ध कराया है। हमें भी फ्रूट प्रोडक्शन के लिए एरीयाज़ आईडैंटीफाई करने होंगे। किसी एरीया की सायल कंडीशन और क्लाईमैटिक कंडीशन इस बात को निर्धारित करते हैं। परन्तु जहां हमारी सरकार किसी किसम के बदलाव की बात करती है, मैं इरीगेशन की तरफ आ रहा हूँ, जहां फसल की लाईफ लाईन पानी है, हम उस पानी का ही गला घोंट रहे हैं। हम किसान से एक्सपैक्ट करते हैं कि वह बाग लगा दे लेकिन यह बात रीयलिस्टिक नहीं है। आज मेरे आनरेबल कुलीग मराड़ साहिब बैठे हैं, इन्होंने कल अबोहर कनाल डिवीजन की बात की थी। मैं समझता हूँ कि हमारी बदकिस्मती इस बात की है कि हम हर तरह के कनाल सिस्टम के एंज में बैठे हैं। आज हमारे आनरेबल कुलीग मनप्रीत जी यहां बैठे नहीं हैं। उन्होंने इशु उठाया था कि कुछ पंपस सरकार ने बंद किए थे। इन पंपों की अगर लीगेलिटी देखें, कनाल एक्ट के अंदर इन पंपों पर कोई लीगल स्टैंडिंग नहीं है। वो पंप टैम्परेरी तौर पर दिए जा सकते हैं अगर सरकार इस बात को तसदीक करे कि उस का अडवर्स इफैक्ट दूसरे यूजर्सज के ऊपर नहीं पड़ेगा। किसी खास एरीया को पानी की प्रावलम है तो उस को दूर करने के लिए और पानी देने के लिए उस का सरकार के साथ एक साल का कांट्रैक्ट होता है। उस कांट्रैक्ट को हर साल रिन्यू करना पड़ता है, ताकि वह

[ श्री सुनील कुमार जाखड़ ]

कभी परमानैंट न बन जाये। मुझे यह बताने में अफसोस हो रहा है कि 135 पंप जो थे, वो हमारी उस कैनाल डिवीजन के अंदर लग कर 700 क्यूसिक पानी सरहंद फीडर में से उठा रहे थे यह पानी उतना है जितना कि अबोहर और बलुआना की कुल कैपेसिटी एक हजार क्यूसिक पानी की है। सरहंद कैनाल की टोटल पानी लेने की कपैसिटी 5264 क्यूसिक पानी की है जिस में से 700 क्यूसिक पानी ये लोग इस तरीके से ले रहे हैं। इस कैनाल सिस्टम के अंदर ऐसे पंप लगाने की कोई व्यवस्था नही हैं। आज हम राजस्थान का कोटा भी ले लें, फिर भी हमारा एरिया पानी की कमी की वजह से सफर करता है। यह लोग गलत तरीके से सरहंद कैनाल सिस्टम से भी पानी ले रहे हैं और अबोहर कैनाल सिस्टम से भी पानी ले रहे हैं। हमारा किसान बिना पानी के मर रहा है। ऐसी हालत में जो हम सोच रहे हैं कि हमारा जो 6,000 एकड़ का एरिया फ्रूट कल्टीवेशन के अंडर है, उस को बढ़ा कर हम 9-10 हजार एकड़ कर देंगे, कैसे संभव होगा? हम ड्रिप इरीगेशन की बात कर रहे हैं। आने वाले समय में जो लड़ाईयां होगी, वे पानी के लिए होंगी। आज जो लड़ाईयां हो रही हैं, वह पैट्रोलियम के लिए हो रही है और मिडल ईस्ट में तेल के भंडारों पर कब्जा करने के लिए हो रही हैं लेकिन आने वाले समय में जो लड़ाईयां होंगी, वह पानी के लिए होंगी। चाहे वह लड़ाई हमारी पाकिस्तान के साथ हो, वह भी पानी के लिए ही होगी। आज हर घर इस बात को महसूस करता है। इस लिए पानी के रीज़नेबल यूज़ को देखना पड़ेगा। ड्रिप इरीगेशन करने के लिए सबसिडी करने की बात करनी पड़ेगी, सबसिड़ी को बढ़ाना पड़ेगा। हमारे वित्त मंत्री जी इस वक्त यहां बैठे नहीं हैं। मैं उन के ध्यान में लाना चाहता था कि आज जो सबसिडी मिल रही है, उस से कितने किसान फायदा उठा रहे हैं। आज हम 100 रुपये की चीज़ के ऊपर 50 रुपये की सबसिड़ी देते हैं। किसान अगर ड्रिप इरीगेशन के लिए पंप लेने जाता है, वह 60 रुपये गज़ के हिसाब से मिल जाती है लेकिन सबसिड़ी लेने के लिए वही चीज़ 100 रुपये में मिलती है, इनफलेटिड रेट से मिलती है और कितनी-कितनी देर वह सबसिड़ी रिलीज़ ही नहीं होती। यह सारा रिस्क वे उस में डाल देते हैं और 40 रुपये गज के हिसाब से वह पैसा औरों की जेब में चला जाता है। इस को कंट्रोल करने की जरुरत है। ड्रिप इरीगेशन को फीड करने के लिए वाटर टैंक बनाने पड़ते हैं। पिछली सरकार ने वादा किया था कि 50 हजार के करीब ऐसे टैंक बना कर देंगे लेकिन उस बात को इंपलीमैंट नहीं किया गया। मैं इरीगेशन मनिस्टर के ध्यान में लाना चाहता हूँ कि ऐसी और भी बहुत सी बातें हैं। एक कोलाड चेन की बात कर रहे हैं। अगर हम समझते है जैसे कि फ्रूट को मार्कीर्टिस डैस्टीनेशन तक पहुंचाने की बात है। फ्रूट की शैल्फ लाईफ बढ़ाने के लिए जरुरी है कि वहां ग्रेडिंग और वैक्सिंन यूनिटस लगाने पड़ेंगे और 10-10,

20-20 किलोमीटर के अंदर ऐसे सैंटर लगाने पड़ेंगे। ताकि before the fruit start decaying. उसको लाकर उसकी वैकिस्ंग की जाये। इसी तरह से कोल्ड सटोरज की बात है। हमारी सरकार को इस के लिए सैंटर सरकार से बात करनी चाहिए और जनवरी-फरवरी में फ्रूट की रैफरीजेरेशन बोगीज का प्रबंध करना चाहिए ताकि इस की क्वालिटी को इनशोअर किया जा सके। इस बात को भी इनशोअर करना चाहिए कि रास्ते में इस का स्टापेज नहीं होगा आज ऐक्सपोर्ट मार्कीटिंग के इलावा डोमैस्टिक डिमांड को भी फुल फिल कर पाएं तो हमारे पंजाब की गरौस प्रोडक्शन में बड़ा भारी इजाफा होगा। इस बात के लिए मैं समझता हूँ कि सरकार बिना ज्यादा पैसा खर्चे इस बात के लिए इजाफा कर सकती है। डिप्टी स्पीकर साहिब, मैंने आप के जरिए सर्टीफाईड सीडस की एक बात की, assured quality of pesticides and insecticides की बात की परंतु अगर हम हारटीकलचर की तरफ जाना चाहते हैं तो यह जरुरी बन जाता है कि हमारे पास सर्टीफाईड नर्सरीज़ हों। सर्टीफाईड नर्सरीज़ की हालत यह है कि किनू के लिए जो रूट स्टाक्स हैं, वह खट्टी के अंदर हम प्योद करते हैं परंतु आज खट्टी की कहीं सप्लाई नहीं हैं। जितनी यहां पर नर्सरी तैयार करके भेजी जा रही है, वहां भी यही बात देखने को सामने आएगी कि ये उतनी खट्टी नहीं है, उस का रूट सटाक नहीं है। कहां से ये लोग ला रहे हैं, किस किसम का ला रहे हैं, ये मैं समझता हूँ कि जैसे लाईफ सेविंग डरगज़ में हेराफेरी की जाती है, यह उस के बराबर है। किसान जो बागबानी करना चाहता है और वह ऐसा पौदा जाकर लगा लेता है तो दस साल के बाद उस का पता चलेगा कि इस का तो रूट सटाक की माड़ा मिल गया, उस की क्वालिटी और कवांटिटी पूरी ठीक नहीं है। Life span of the tree is not there. परंतु एक जिम्मेदार सरकार के नाते किसान का हित नज़र रखने के नाते ये जरुरी हो जाता है, हमारी रिसपंसीबिलटी है कि उस बात को हम इनशयोर करें। उस को इनश्योर करने में मैं नहीं समझता कि जो छोटे-छोटे किसानों ने छोटी-छोटी नर्सरी लगा रखी है, मैं नहीं चाहूँगा कि उन को बेरोजगार किया जाए। हो सकता है जो दूसरे रूट सटाक के सप्लायर है, वह उन के साथ बेईमानी करते हों। तो मैं समझता हूँ कि सरकार का यह कर्तव्य बन जाता है कि उन को गाईड करें उन को इस बारे में एजूकेट करें, उन को हर किसम की technical know how प्रदान करें कि किस तरह से क्वालिटी सारे फार्मर को जो इस तरफ जाना चाहते हैं, उन को दे सकते हैं। एक सब से जरुरी बात मैं समझता हूँ कि करैडिट की बात है कि रूरल एरीया में करैडिट प्रोवाईड करने के लिए किसान को क्योंकि अगर वह बागबानी में जाता है तो उस के लिए एनीशीयल कैपीटल कासट एक फारमिंग से ज्यादा है। यह बात इस सदन के जरिए मैं आप के ध्यान में लाना चाहता हूँ कि तकरीबन 12,000 करोड़ रुपये की सेविंग मोबेलाईज़ की हुई हैं हमारे कमरशीयल बैंक और दूसरे इंसटीच्यूशनज़ ने। इस में से 6000 करोड़ रुपये के करीब एडवांसिज़ हैं। इस में से सिर्फ 24 प्रतिशत समाल मार्जिनल फार्मर की तरफ जा रहा है और उस में

[ श्री सुनील कुमार जाखड़ ]

भी सब से बड़ी बात मैं सरकार के ध्यान में लाना चाहता हूँ कि आज कोआप्रटिव बैंक की जो लैंडिंग रेट है वह कमरशीयल बैंकस के मुकाबले ज्यादा है। यह कोआप्रेटिव बैंकस को रीसट्रकचर करने की बात इस बजट में की गई है, मैं समझता हूँ कि यह अच्छी बात है। इस में फायदा तब ही होगा जब हम उस बात को कंट्रोल करके, ब्याज दर कम करके जिमींदार को देना चाहेंगे। दूसरी बात जिस पर सरकार को ध्यान देना चाहिए वह यह है कि परपज़ आफ दि लोन, बहुत थोड़ा पैसा, 2% के करीब फिशरीज़ के लिए और 5% डेयरी फारमिंग के लिए दिया जा रहा है। 2½% के करीब पोलटरी के लिए दिया जा रहा है। बहुत सारा एडवांस मैं समझता हूँ कि जिस की डायरेक्शन है बजट में, जिस के लिए लोन दिया जाना चाहिए, वह इस में प्रोवाईड नहीं किया गया। डिवैलपमैंट आफ लैंड के लिये जो पैसा दिया जाना चाहिए वह इस में प्रोवाईड नहीं किया गया, इस बात को मैं आप के जरिए मंत्री साहिब के ध्यान में लाना चाहूँगा कि इस बात को ध्यान में लेकर किया जाना चाहिए कि हमारे किसान को सही लोन, सही बात के लिए मिल सके। मैं समाप्त करने से पहले एक बात कहना चाहूँगा, अभी बजट पर बोलते हुए डाक्टर उपिंदरजीत कौर ने काबिल तरीके से बजट को एनालाईज़ किया और रीयलिस्टिक बात की कि हमारे पास नैचुरल रिसोरसज़ नहीं हैं, मिनरजल नहीं है जो हमारे पंजाब की एकानमी को ससटेन कर सकें। मैं समझता हूँ कि जैसे इंगलिश में कहावत है I think we are overlooking the forests trying to look for the trees. हमारी जो मिनरल वैलथ है, जो नेचुरल खजाना है वह हमारी मिट्टी है। उसको खोदने की भी जरुरत नहीं है। हमारे पंजाब का किसान सबसे बड़ा है। यह बातें करते हैं कि हमारे पास पैसा नहीं है। इम्पलाईज़ की दुहाई दे रहे हैं, कट-क्रास-लाईन की बात करते हैं। इधर से और उधर से भी आवाजें आई हैं कि इमप्लाईज के हितों का ध्यान रखना चाहिये। इसके लिये वह दो लाख इम्पलाईज़ की ही बात करते हैं । ठीक है लेकिन यह नहीं होना चाहिये कि इस सारे प्रोसैस में पंजाब के 60% किसानों के हितों को अनदेखा कर दिया जाये। आप पंजाब के किसान को थापी दें, प्रोत्साहन दें, किसान को इनफरासट्रकचर दिया जाये, पंजाब के किसान को मिनीमम सपोर्ट प्राईस दें, सबसिडी दें तो मैं समझता हूँ कि वित्त मंत्री जो कहते हैं कि मैं World Bank के पास नहीं जाऊंगा पर मैं कहता हूँ अगर वह D.A., Leave Encashment आदि के लिये World Bank के पास जायेंगे तो शायद बैंक कुछ न दे । अगर वह किसानों के लिये, ईरीगेशन के लिये, सरहिंद नहर की कैपेस्टिी बढ़ाने के लिये, रेजिंग करने के लिये World Bank के पास जायेंगे तो पैसा बिलकुल रिलीज किया जायेगा। वह पैसा किसान को दिया जाये। किसान उनसे इतनी पैदावार करेगा और आमदन बढ़ायेगा तो उसमें से Employees को डी.ए. भी दे देना, लीव इन्कैशमैन्ट भी दे देना। आप यूजर चार्जिज की बात करते हैं। आप पानी पर यूजर चार्जिज़ जरुर लगायें परन्तु पानी की तो गारंटी करें,

पानी तो हमें मिल नहीं रहा। इस बात की गारंटी होनी चाहिये कि किसान को पानी ज़रुर मिलेगा और पूरा मिलेगा फिर चाहे यूज़र चार्जिज़ 40 रुपये से 50 रुपये एकड़ का लगा दें। मैं कहता हूँ कि production बढ़ाने के लिये, deficit को पूरा करने के लिये, पंजाब का किसान सरकार की मदद करेगा उनके हितों का ध्यान रखने के लिये हमारे बजट में जो भी प्रोवीज़न की गई है उसको ठीक जगह पर लगाया जाना चाहिये। मैं कहता हूँ पंजाब ने सारे हिन्दुस्तान का पेट भरा है वह पंजाब में पेश मुश्किलों का सामना करके नकेल पायेगा। इसके साथ ही मैं समाप्त करता हुँ।

जय हिन्द ।

*10.53 ਵਜੇ ਸਵੇਰ | (ਇਸ *ਸਮੇਂ ਸ੍ਰੀ ਹੰਸ ਰਾਜ ਜੋਸਨ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਦਿਹਾਤੀ ਵਿਕਾਸ ਤੇ ਪੰਚਾਇਤ ਅਤੇ ਖੇਤੀਬਾੜੀ ਮੰਤਰੀ : (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) :** ਮਾਨਯੋਗ ਚੇਅਰਮੈਨ ਸਾਹਿਬ, ਸਾਰਿਆਂ ਤੋਂ ਪਹਿਲਾਂ ਮੈਂ ਬੜੇ ਮਾਣ ਨਾਲ ਕਹਿੰਦੀ ਹਾਂ, ਮੈਂ ਥੋੜ੍ਹਾ ਜਿਹਾ ਲੇਟ ਹੋ ਗਈ ਹਾਂ, ਅਤੇ ਇਥੇ ਮੇਰੇ ਤੋਂ ਪਹਿਲਾਂ ਅੱਜ ਡਿਪਟੀ ਸਪੀਕਰ ਦੀ ਇਲੈਕਸ਼ਨ ਹੋਈ ਹੈ, ਮੈਂ ਪ੍ਰੋਫੈਸਰ ਦਰਬਾਰੀ ਲਾਲ ਜੀ ਨੂੰ ਡਿਪਟੀ ਸਪੀਕਰ ਦੇ ਅਹੁਦੇ ਤੇ ਚੁਣੇ ਜਾਣ ਲਈ ਬਹੁਤ-ਬਹੁਤ ਮੁਬਾਰਕਬਾਦ ਦਿੰਦੀ ਹਾਂ। ਇਸ ਦੇ ਨਾਲ ਹੀ ਅੱਜ ਦੀ ਬੜੀ ਹੀ ਮਹੱਤਵਪੂਰਨ ਮੰਗ ਜਿਸ ਦਾ ਪੰਜਾਬ ਦੀ ਕਿਸਾਨੀ ਦੇ ਨਾਲ ਸਿੱਧਾ ਤਾਅਲੁੱਕ ਹੈ ਅਤੇ ਉਸ ਬਾਰੇ ਸਕਰਾਰ ਵੱਲੋ ਰੱਖੀ ਹੋਈ ਰਾਸ਼ੀ ਅਤੇ ਉਸ ਨੂੰ ਕਿਹੜੇ ਢੰਗ ਤਰੀਕਿਆਂ ਨਾਲ ਯੂਟੇਲਾਈਜ਼ ਕਰਨਾ ਹੈ, ਇਸ ਬਾਰੇ ਮੈਂ ਕੁਝ ਕਹਿਣਾ ਚਾਹੁੰਦੀ ਹਾਂ। ਚੇਅਰਮੈਨ ਸਾਹਿਬ, ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਅਤੇ 75% ਲੋਕ ਪੰਜਾਬ ਵਿਚ ਕਿਸਾਨ ਵਸਦੇ ਹਨ। ਸਾਨੂੰ ਮਾਣ ਹੈ ਪੰਜਾਬ ਦੇ ਕਿਸਾਨ ਉਤੇ ਜਿਸ ਨੇ ਆਪਣੇ ਖੂਨ-ਪਸੀਨੇ ਦੀ ਕਮਾਈ ਨਾਲ, ਆਪਣੀ ਮਿਹਨਤ ਨਾਲ, ਸਾਰੇ ਪਰਿਵਾਰ ਦੇ ਜੀਆਂ ਨੂੰ ਨਾਲ ਲੈ ਕੇ, ਪੈਦਾਵਾਰ ਕਰਕੇ, ਦੇਸ਼ ਦਾ ਪੇਟ ਭਰਨ ਵਾਸਤੇ ਅਨਾਜ ਦੇਣ ਵਿਚ ਬੜਾ ਵੱਡਾ ਯੋਗਦਾਨ ਪਾਇਆ ਹੈ ਪਰ ਇਸ ਮਾਣ ਦੇ ਨਾਲ ਹੀ ਅਸੀਂ ਅੱਜ ਬੜੇ ਹੀ ਚਿੰਤਾਜਨਕ ਹਾਂ। ਸਾਨੂੰ ਇਸ ਗੱਲ ਦਾ ਦੁੱਖ ਹੈ ਕਿ ਉਸ ਮਾਣ ਦੇ ਮੁਆਵਜ਼ੇ ਵਿੱਚ ਕਿਸਾਨ ਨੂੰ ਪਰੇਸ਼ਾਨੀਆਂ, ਗਰੀਬੀ, ਮਜ਼ਬੂਰੀ, ਹੌਕੇ ਅਤੇ ਆਹਾਂ ਮਿਲੀਆਂ ਜਿਸਦੇ ਸਦਕੇ ਬਹੁਤ ਵੱਡੀ ਗਿਣਤੀ ਵਿੱਚ ਪੰਜਾਬ ਦੇ ਕਿਸਾਨ ਨੂੰ ਖੁਦਕਸ਼ੀਆਂ ਕਰਨੀਆਂ ਪਈਆਂ। ਬਹੁਤ ਹੀ ਦੁਖੀ ਹਿਰਦੇ ਨਾਲ ਇਹ ਸਾਰਾ ਕੁਝ ਅੱਖਾਂ ਦੇ ਸਾਮਹਣੇ ਅਸੀਂ ਸਾਰਿਆਂ ਨੇ ਪੰਜਾਬ ਵਿੱਚ ਪਿਛਲੇ ਸਮੇਂ ਵਿੱਚ ਹੁੰਦਾ ਦੇਖਿਆ ਹੈ। ਅੱਜ ਇਸ ਗੱਲ ਨੂੰ ਵਾਰ-ਵਾਰ ਅਸੀਂ ਆਪਣੀਆਂ ਸਪੀਚਾਂ ਵਿਚ ਵੀ, ਸੁਝਾਓ ਦਿੰਦੇ ਹੋਏ ਵੀ ਦੁਹਰਾਉਂਦੇ ਹੋਏ ਇਹ ਵਾਅਦਾ ਕੀਤਾ ਸੀ ਕਿ ਅਸੀਂ ਇਹ ਕਿਸਾਨ, ਜਿਹੜਾ ਕਿ ਖੁਦਕਸ਼ੀਆਂ ਵਾਲੇ ਪਾਸੇ ਮਜ਼ਬੂਰ ਹੋ ਕੇ ਗਿਆ ਹੈ, ਉਸਨੂੰ ਪੈਰਾਂ ਤੇ ਖੜ੍ਹਾ ਕਰਨਾ ਚਾਹੁੰਦੇ ਹਾਂ। ਇਸ ਵਿਚਾਰ ਦੇ ਨਾਲ ਅੱਜ ਇਹ ਮੰਗ ਅਸੀਂ ਲੈ ਕੇ ਆਏ ਹਾਂ। ਖੇਤੀਬਾੜੀ ਵਿਭਾਗ ਵਲੋਂ ਇਸ ਯੋਜਨਾ ਅਤੇ ਗੈਰ-ਯੋਜਨਾ ਪਲਾਨ ਵਾਸਤੇ 133 ਕਰੋੜ 64 ਲੱਖ 50 ਹਜ਼ਾਰ ਰੁਪਏ ਇਸ ਮੰਗ ਵਿਚ ਲਿਆਂਦੇ ਗਏ ਹਨ। ਮੇਰੇ ਭਰਾਵਾਂ ਨੇ ਕਿਹਾ ਹੈ ਕਿ ਇਹ ਰਕਮ ਬਹੁਤ ਥੋੜ੍ਹੀ ਹੈ, ਕਾਫੀ ਅੱਛੀਆਂ ਸੁਜੈਸ਼ਨਜ਼ ਵੀ ਸਾਡੇ ਸਾਥੀਆਂ ਵਲੋਂ ਇੱਧਰੋਂ ਵੀ ਅਤੇ ਆਪੋਜ਼ੀਸ਼ਨ ਵਾਲਿਆਂ ਵਲੋਂ ਵੀ ਆਈਆਂ ਹਨ। ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰਖਦਿਆਂ ਸਾਨੂੰ ਵੀ ਲਗਦਾ ਹੈ ਕਿ ਰਕਮ ਵਾਕਿਆ ਹੀ ਥੋੜ੍ਹੀ ਹੈ ਲੇਕਿਨ ਜੋ ਅੱਜ ਪ੍ਰਾਬਲਮ ਸਾਡੇ ਸਾਹਮਣੇ ਹੈ, ਜੋ ਪਿਛਲੇ ਸਮੇਂ ਵਿੱਚ ਸਾਡੀ ਆਰਥਿਕਤਾ ਨੂੰ ਪਿਛਲੇ ਪੰਜ ਸਾਲਾਂ ਵਿਚ ਖੇਰੂੰ-ਖੇਰੂੰ ਕੀਤਾ ਗਿਆ ਹੈ, ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ, ਅਸੀਂ ਇਹ ਕੋਸ਼ਿਸ਼ ਕੀਤੀ ਹੈ ਕਿ ਅਸ਼ੀਂ ਵੱਧ ਤੋਂ ਵੱਧ ਕਿਸਾਨ ਭਰਾਵਾਂ ਦਾ ਖਿਆਲ ਰਖੀਏ ਲੇਕਿਨ ਸਾਡਾ ਇੰਨਾ ਕੁ ਫਰਕ ਜ਼ਰੂਰ ਹੈ ਕਿ ਅਸੀਂ ਜੋ ਕਹਿੰਦੇ ਹਾਂ ਉਹ ਕਰਕੇ ਦਿਖਾਉਂਦੇ ਹਾਂ ਅਸੀਂ ਜਿੰਨੀ ਰਕਮ ਰੱਖੀ ਹੈ, ਉਸਨੂੰ ਖਰਚਾਂਗੇ। ਅਸੀਂ ਅੰਕੜੇ ਵੱਡੇ ਦਿਖਾ ਦਿੰਦੇ, ਰਕਮ ਵੱਡੀ ਦਿਖਾ ਦਿੰਦੇ ਲੇਕਿਨ ਉਸ ਵਿਚੋਂ ਖਰਚ ਕੁਝ ਨਾ ਕਰਦੇ, ਅਸੀਂ ਇਸ ਗੱਲ ਦੇ ਬਿਲਕੁਲ ਹੱਕ ਵਿੱਚ

[ ਦਿਹਾਤੀ ਵਿਕਾਸ ਤੇ ਪੰਚਾਇਤ ਅਤੇ ਖੇਤੀਬਾੜੀ ਮੰਤਰੀ ]

ਨਹੀਂ ਕਿ—

"ਹਾਥੀ ਕੇ ਦਾਂਤ ਖਾਣੇ ਕੇ ਔਰ ਦਿਖਾਣੇ ਕੇ ਔਰ।" (ਥੰਪਿੰਗ)

ਚੇਅਰਮੈਨ ਸਾਹਿਬ, ਇਸਦੇ ਤਹਿਤ ਅਸੀਂ ਜਿਹੜਾ ਪੈਸਾ ਰੱਖਿਆ ਹੈ, ਇਸਦੇ ਵਿੱਚ 14 ਸਟੇਟ ਸਕੀਮਾਂ ਹਨ ਅਤੇ 16 ਸੈਂਟਰਲੀ ਸਪਾਂਸਰਡ ਸਕੀਮਾਂ ਹਨ ਅਤੇ 2 ਜ਼ਿਲ੍ਹਾ ਯੋਜਨਾ ਬੋਰਡ ਦੀਆਂ ਸਕੀਮਾਂ ਹਨ। ਇਹ ਸਾਰਾ ਖਰਚਾ ਅਸੀਂ 133 ਕਰੋੜ ਰੁਪਏ ਦਾ ਰੱਖਿਆ ਹੈ। ਇਸਦੇ ਵਿਚ ਰਾਜ ਸਰਕਾਰ ਦਾ ਹਿੱਸਾ 23 ਕਰੋੜ 34 ਲੱਖ 58 ਹਜ਼ਾਰ ਰੁਪਏ ਹੈ, ਭਾਰਤ ਸਰਕਾਰ ਦਾ 28 ਕਰੋੜ 74 ਲੱਖ ਅਤੇ 12 ਹਜ਼ਾਰ ਰੁਪਿਆ ਹੈ। ਢੂੰਦਰ ਸਾਹਿਬ ਮੇਰੇ ਵੱਡੇ ਭਰਾ ਹਨ। ਉਨ੍ਹਾਂ ਨੇ ਮੇਰੇ ਤੋਂ ਪਹਿਲਾਂ ਕਿਹਾ ਕਿ ਬਹੁਤ ਘੱਟ ਪੈਸਾ ਰੱਖਿਆ ਗਿਆ ਹੈ। ਅਸੀਂ ਇਸ ਲਈ 133 ਕਰੋੜ 64 ਲੱਖ ਰੁਪਿਆ ਰੱਖਿਆ ਹੈ ਪਰ ਜਿਹੜੀ ਪਿਛਲੀ ਸਰਕਾਰ ਸੀ ਉਸਨੇ ਪੈਸਾ ਤਾਂ ਬਜਟ ਵਿਚ ਬਹੁਤ ਰੱਖਿਆ ਸੀ 147 ਕਰੋੜ ਰੁਪਏ, ਜਿਸ ਵਿਚੋਂ 10 ਕਰੋੜ ਪਿਛਲਾ ਕਰਜ਼ਾ ਮੋੜਨਾ ਸੀ। ਚੇਅਰਮੈਨ ਸਾਹਿਬ, ਇਸ ਵਿਚੋਂ ਪਿਛਲੀ ਸਰਕਾਰ ਨੇ ਖਰਚਾ ਕਿਤਨਾ ਕੀਤਾ ਸਿਰਫ 87 ਕਰੋੜ ਰੁਪਿਆ। 147 ਕਰੋੜ ਰੁਪਏ ਵਿਚੋਂ ਕੇਵਲ 87 ਕਰੋੜ ਰੁਪਿਆ ਖਰਚ ਕੀਤਾ ਗਿਆ ਜਿਸ ਵਿਚੋਂ 90% ਤਨਖਾਹਾਂ ਤੇ ਲਗਾਇਆ ਅਤੇ 10% ਕਿਸਾਨਾਂ ਤੇ ਲਗਾਇਆ ਗਿਆ। ਚੇਅਰਮੈਨ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਕਿਸਾਨੀ ਦੀਆਂ ਇਹ ਗੱਲਾਂ ਕਰਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੇ ਬਹੁਤ ਹਮਾਇਤੀ ਹਾਂ ਅਤੇ ਕਿਸਾਨਾਂ ਤੋਂ ਵੋਟਾਂ ਲੈਂਦੇ ਹਨ। ਜੇ ਕਿਸਾਨਾਂ ਦੀ ਜ਼ਮੀਨ ਸੰਭਾਲਣ ਦਾ ਵੇਲਾ ਆਇਆ ਤਾਂ ਇਨ੍ਹਾਂ ਨੇ ਪੰਜਾਬੀ ਸੂਬੇ ਦੀ ਮੰਗ ਰੱਖ ਦਿੱਤੀ ਅਤੇ ਮਹਾਂ-ਪੰਜਾਬ ਵਿਚੋਂ ਹਰਿਆਣਾ ਅਤੇ ਹਿਮਾਚਲ ਬਣਵਾਕੇ ਪੰਜਾਬ ਦੀ ਜ਼ਮੀਨ ਬਾਹਰ ਕਰ ਦਿੱਤੀ ਅਤੇ ਮਹਾਂ-ਪੰਜਾਬ ਦੀ ਥਾਂ ਪੰਜਾਬੀ ਸੂਬੀ ਬਣਕੇ ਰਹਿ ਗਈ।

**ਸ਼੍ਰੀ ਤਿਕਸ਼ਨ ਸੂਦ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਚੇਅਰਮੈਨ ਸਾਹਿਬ, ਭੈਣ ਜੀ ਨੇ ਕਿਹਾ ਹੈ ਕਿ ਹਾਥੀ ਕੇ ਦਾਂਤ ਖਾਨੇ ਕੇ ਔਰ, ਦਿਖਾਨੇ ਕੇ ਔਰ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ 30 ਰੁਪਏ ਕੁਇੰਟਲ ਝੋਨੇ ਦੇ ਦੰਦ ਦਿਖਾਏ ਸੀ ਉਸ ਬਾਰੇ ਇਸ ਵਿੱਚ ਕੁਝ ਰੱਖਿਆ ਹੈ ?

**ਦਿਹਾਤੀ ਵਿਕਾਸ ਤੇ ਪੰਚਾਇਤ ਅਤੇ ਖੇਤੀਬਾੜੀ ਮੰਤਰੀ** : ਚੇਅਰਮੈਨ ਸਾਹਿਬ, ਸ਼ਾਇਦ ਮੇਰੇ ਭਰਾ ਬੀ.ਜੇ.ਪੀ. ਨਾਲ ਤਾਅਲੁੱਕ ਰੱਖਦੇ ਹਨ। ਇਹ 30 ਰੁਪਏ ਦੀ ਚਿੰਤਾ ਨਾ ਕਰਨ। ਅਜੇ ਤਾਂ ਸਾਡੀ ਗੱਡੀ ਸ਼ੁਰੂ ਹੋਈ ਹੈ। ਇਸ ਨੂੰ ਚੱਲਣ ਦਿਓ। ਜਿਹੜੀ ਅਸੀਂ 30 ਰੁਪਏ ਦੀ ਗੱਲ ਕੀਤੀ ਹੈ, ਉਹ ਅਸੀਂ ਦੇਵਾਂਗੇ।

*11.00 ਵਜੇ ਸਵੇਰੇ

(ਇਸ *ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਲੇਕਿਨ ਮੈਂ ਤੁਹਾਨੂੰ ਪੁੱਛਣਾ ਚਾਹੁੰਦੀ ਹਾਂ ਕਿ ਪਿਛਲੇ ਸਮੇਂ ਵਿੱਚ ਤੁਹਾਡੀ ਬੀ.ਜੇ.ਪੀ. ਦੀ ਦਿੱਲੀ ਦੀ ਸਰਕਾਰ ਨੇ ਐਫ.ਸੀ.ਆਈ. ਨੂੰ ਕੱਢਣ ਦਾ ਫੈਸਲਾ ਕੀਤਾ ਪਰ ਤੁਸੀਂ ਚੁੱਪ ਰਹੇ। ਤੁਹਾਡੇ ਸਮੇਂ ਵਿੱਚ ਜਿਹੜੀਆਂ ਫਸਲਾਂ ਰੁੜ੍ਹੀਆਂ, ਉਨ੍ਹਾਂ ਬਾਰੇ ਤੁਸੀਂ ਚੁੱਪ ਰਹੇ। ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਕਿਹਾ ਹੈ, ਹਾਥੀ ਦੇ ਦੰਦ ਖਾਨੇ ਕੇ ਔਰ, ਦਿਖਾਨੇ ਕੇ ਔਰ, ਠੀਕ ਕਹੀ ਹੈ। ਇਨ੍ਹਾਂ ਨੇ 147 ਕਰੋੜ ਰੁਪਿਆ ਰੱਖ ਕੇ 87 ਕਰੋੜ ਰੁਪਿਆ ਹੀ ਖਰਚ ਕੀਤਾ। ਅਸੀਂ ਜਿੰਨੇ ਪੈਸੇ ਰੱਖੇ ਹਨ, ਉਨ੍ਹਾਂ ਨੂੰ ਸ਼ਤ ਪ੍ਰਤੀਸ਼ਤ ਖਰਚ ਕਰਾਂਗੇ। ਸਪੀਕਰ ਸਾਹਿਬ, ਇਸੇ ਤਰ੍ਹਾਂ 2002-2003 ਦੀਆਂ ਸਕੀਮਾਂ ਬਾਰੇ ਪ੍ਰੋਗਰਾਮ ਰਖੇ ਗਏ ਹਨ। ਉਨ੍ਹਾਂ ਵਿਚ ਵਖਰੇ-ਵਖਰੇ ਹੈਡਜ਼ ਹਨ। ਡਾਈਵਰਸੀਫਿਕੇਸ਼ਨ ਵੀ ਹੈ ਕਿਉਂਕਿ ਜਦੋਂ ਕਿਸਾਨ ਵਾਰ-ਵਾਰ ਚੌਲ ਬੀਜਦਾ ਹੈ ਤਾਂ ਕਾਸ਼ਤ ਨਾਲ ਔਰ ਪਾਣੀ ਹੋਣ ਕਰਕੇ, ਨਮੀ ਹੋਣ ਕਰਕੇ ਜ਼ਮੀਨ ਕਮਜ਼ੋਰ ਹੁੰਦੀ ਜਾ ਰਹੀ ਹੈ। ਅਸੀਂ ਚਾਹੁੰਦੇ ਹਾਂ ਕਿ ਕਿਸਾਨ ਨੂੰ ਮੱਕੀ, ਗੰਨਾ ਬੀਜਣ ਵਾਲੇ ਪਾਸੇ ਤੋਰੀਏ। ਦਾਲਾਂ ਬੀਜਣ ਵਾਸਤੇ ਤੋਰੀਏ, ਫਲ-ਫਰੂਟਸ ਜਾਂ ਹੋਰ ਦੂਸਰੇ ਬਿਜ਼ਨਸ ਜਿਨ੍ਹਾਂ ਵਿਚ ਸ਼ਹਿਦ ਦੀਆਂ ਮੱਖੀਆਂ ਆਦਿ ਵਰਗੀ ਸਮਾਲ ਸਕੇਲ ਇੰਡਸਟਰੀ ਹੈ, ਉਧਰ ਕਿਸਾਨਾਂ ਨੂੰ ਤੋਰੀਏ ਤਾਂ ਕਿ ਉਹ ਆਪਣੇ ਪੈਰਾਂ ਤੇ ਆਪ ਖੜ੍ਹੇ ਹੋ ਸਕਣ। ਇਸ ਲਈ ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਧਿਆਨ ਵਿਚ ਰਖਦੇ ਹੋਏ ਐਗਰੋ

ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਲੈ ਕੇ, ਉਨ੍ਹਾਂ ਦੀ ਹੈਲਪ ਨਾਲ ਪ੍ਰੋਗਰਾਮ ਸ਼ੁਰੂ ਕੀਤੇ ਹਨ। ਅਸੀਂ ਦੇਖਣਾ ਹੈ ਕਿ ਫਲ, ਸਬਜੀਆਂ ਦੀ ਤੁੜਾਈ ਵੇਲੇ ਵੀ ਕਿਸਾਨ ਨੂੰ ਨੁਕਸਾਨ ਨਾ ਹੋਵੇ। ਇਸ ਲਈ ਅਸੀਂ ਪੈਗਰੈਕਸੋ ਬਣਾਉਣ ਦਾ ਨਿਰਣਾ ਲਿਆ ਹੈ ਜਿਹੜੀ ਪ੍ਰਾਈਵੇਟ ਵਾਲਿਆਂ ਦੇ ਸਹਿਯੋਗ ਨਾਲ ਬਣਾਈ ਜਾਵੇਗੀ। ਸਾਡੀ ਇਸ ਕਾਰਪੋਰੇਸ਼ਨ ਰਾਹੀਂ ਵਿਦੇਸ਼ ਵਿਚ ਪੰਜਾਬ ਦੇ ਸਬਜ਼ੀਆਂ, ਫਲ ਜਾਣਗੇ। ਪੰਜਾਬ ਦੇ ਕਿਸਾਨ ਨੇ ਜੋ ਫਲ, ਸਬਜ਼ੀਆਂ ਬੀਜਣੇ ਹਨ, ਉਹ ਬਾਹਰ ਭੇਜਣ ਦੇ ਉਪਰਾਲੇ ਕੀਤੇ ਜਾਣਗੇ। ਸਪੀਕਰ ਸਾਹਿਬ, ਮੈਨੂੰ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਔਰ ਮਾਣ ਹਾਸਲ ਹੁੰਦਾ ਹੈ ਕਿ ਪਹਿਲੀ ਵਾਰ ਪੰਜਾਬ ਦੀ ਧਰਤੀ, ਪੰਜ ਦਰਿਆਵਾਂ ਦੀ ਧਰਤੀ ਦੇ ਮਿੱਠੇ ਪਾਣੀ ਤੋਂ ਉਗੀਆਂ ਸਬਜ਼ੀਆਂ ਅਤੇ ਫਲ ਵਿਦੇਸ਼ੀਆਂ ਦੀਆਂ ਰਸੋਈਆਂ ਵਿਚ ਪੱਕਣਗੇ। ਸਪੀਕਰ ਸਾਹਿਬ, ਤੁਸੀਂ ਵੀ ਉਸ ਫੰਕਸ਼ਨ ਵਿੱਚ ਸ਼ਾਮਲ ਸੀ । (ਥੰਪਿੰਗ) ਸਪੀਕਰ ਸਾਹਿਬ, ਕਾਂਗਰਸ ਪਾਰਟੀ ਨੇ ਇਹ ਪਹਿਲੀ ਵਾਰ ਸਟੈਪ ਲਿਆ ਹੈ ਔਰ ਇਸ ਨੂੰ ਸਿਰੇ ਲਗਾਉਣ ਦਾ ਪ੍ਰੋਗਰਾਮ ਬਣਾਇਆ ਹੈ। ਸਾਡੀ ਇਹ ਪਾਲਿਸੀ ਨਹੀਂ ਕਿ ਪਹਿਲਾਂ ਕੰਮ ਸ਼ੁਰੂ ਕੀਤਾ, ਫਿਰ ਖਤਮ ਕਰ ਦਿੱਤਾ। ਅਸੀਂ ਦਸ ਹਫਤਿਆਂ ਵਿਚ 30 ਹੋਰ ਖੇਪਾਂ ਬਾਹਰ ਭੇਜ ਰਹੇ ਹਾਂ। ਇਸੇ ਤਰ੍ਹਾਂ, ਸਪੀਕਰ ਸਾਹਿਬ, ਚਾਰ ਹੋਰ ਐਕਸਪੋਰਟ ਜ਼ੋਨ ਬਣਾਏ ਜਾ ਰਹੇ ਹਨ। ਜਿਸ ਤਰ੍ਹਾਂ ਮਾਨਯੋਗ ਮੈਂਬਰ ਜਾਖੜ ਸਾਹਿਬ ਦਸ ਰਹੇ ਸਨ ਕਿ ਉਨ੍ਹਾਂ ਦੇ ਏਰੀਏ ਵਿਚ ਕੀਨੂੰ ਹੁੰਦਾ ਹੈ, ਕਿਸੇ ਏਰੀਏ ਵਿੱਚ ਅੰਗੂਰ ਹੁੰਦਾ ਹੈ, ਸੰਗਰੂਰ ਵਿਚ ਸਬਜ਼ੀਆਂ ਹੁੰਦੀਆਂ ਹਨ, ਗੱਲ ਕੀ ਅਸੀਂ ਪੰਜਾਬ ਦੀ ਧਰਤੀ ਉਤੇ ਉਗੀਆਂ ਚੀਜ਼ਾਂ ਬਾਹਰ ਭਿਜਵਾਵਾਂਗੇ। ਇਸ ਲਈ ਪੰਜਾਬ ਨੂੰ 3-4 ਜ਼ੋਨਾਂ ਵਿਚ ਵੰਡ ਕੇ ਕਿਸਾਨ ਨੂੰ ਇਹ ਸੁਵਿਧਾ ਦੇਵਾਂਗੇ ਕਿ ਉਹ ਸੁਖਾਲੇ ਹੀ ਆਪਣੀ ਪ੍ਰੋਡਿਊਸ ਜ਼ੋਨਾਂ ਵਿਚ ਇਕੱਠੀ ਕਰੇ ਤਾਂ ਕਿ ਉਸ ਦੀ ਐਕਸਪੋਰਟ ਵਾਸਤੇ ਉਸ ਨੂੰ ਮਦਦ ਮਿਲ ਸਕੇ। ਅਸੀਂ ਮਾਰਕੀਟਿੰਗ ਦਾ ਇੰਤਜ਼ਾਮ ਕੀਤਾ ਹੈ। ਸਪੀਕਰ ਸਾਹਿਬ, ਸੈਂਟਰ ਦੀਆਂ ਕੁਝ ਐਸੀਆਂ ਸਕੀਮਾਂ ਹਨ ਜਿਥੋਂ 100% ਗਰਾਂਟ ਮਿਲਦੀ ਹੈ ਲੇਕਿਨ ਪਹਿਲਾਂ ਐਗਰੀਕਲਚਰ ਵਾਲੇ ਪਾਸੇ ਧਿਆਨ ਨਹੀਂ ਦਿੱਤਾ ਗਿਆ। ਅਸੀਂ ਹਰ ਹੈਡ ਥੱਲੇ, ਚਾਹੇ ਚੰਗੇ ਬੀਜ ਹੋਣ, ਚੰਗੀ ਖਾਦ ਹੋਵੇ, ਚੰਗੀਆਂ ਦਵਾਈਆਂ ਹੋਣ, ਅਸੀਂ ਕੋਸ਼ਿਸ਼ ਕਰਾਂਗੇ ਕਿ ਸਾਰੀਆਂ ਚੀਜ਼ਾਂ ਪੂਰਨ ਤੌਰ ਤੇ ਲੋਕਾਂ ਤੱਕ ਪਹੁੰਚਾ ਸਕੀਏ, ਲੇਕਿਨ ਮੈਨੂੰ ਅਫਸੋਸ ਹੈ ਕਿ ਪਿਛਲੇ ਸਮੇਂ ਵਿੱਚ ਇਸ ਪਾਸੇ ਧਿਆਨ ਨਹੀਂ ਦਿੱਤਾ ਗਿਆ। ਪਿਛਲੇ ਸਮੇਂ ਦਵਾਈਆਂ ਜਾਂਦੀਆਂ ਸੀ ਪਰ ਉਨ੍ਹਾਂ ਵਿਚ ਜਾਨਵਰ ਫੜ ਕੇ ਛੱਡ ਦਿਓ ਔਰ ਉਹ ਦਵਾਈਆਂ ਵਿਚ ਇਸ ਤਰ੍ਹਾਂ ਤਾਰੀਆਂ ਲਾਉਂਦੇ ਸਨ ਜਿਸ ਤਰ੍ਹਾਂ ਮੱਝਾਂ ਗਰਮੀਆਂ ਵਿੱਚ ਪਾਣੀ ਵਿਚ ਤਾਰੀਆਂ ਲਾਉਂਦੀਆਂ ਹਨ। ਕਾਰਨ ਕੀ ਸੀ ? ਦਵਾਈਆਂ ਖਰਾਬ ਸੀ ਤੇ, ਕੋਈ ਚੈੱਕ ਨਹੀਂ ਕਰਦਾ ਸੀ। ਅਸੀਂ ਆਉਣ ਸਾਰ ਚੈੱਕ ਕੀਤਾ ਹੈ, ਸਾਡੀਆਂ ਜਿਹੜੀਆਂ ਟੈਸਟਿੰਗ ਲੈਬਾਰਟਰੀਜ਼ ਹਨ, ਸਪੀਕਰ ਸਾਹਿਬ, ਲੈਬਾਰਟਰੀਜ਼ ਹਨ ਪਰ ਉਨ੍ਹਾਂ ਵਿੱਚ ਜਿਹੜੇ ਕੈਮੀਕਲ ਰਾਹੀਂ ਅਸੀਂ ਟੈਸਟ ਕਰਨਾ ਹੈ, ਉਨ੍ਹਾਂ ਵੱਲ ਕਦੇ ਧਿਆਨ ਨਹੀਂ ਦਿੱਤਾ ਗਿਆ, ਪੈਸਾ ਨਹੀਂ ਰੱਖਿਆ ਗਿਆ। ਉਸ ਦੇ ਕਾਰਨ ਕਿਸਾਨ ਨੇ ਆਪਣੀਆਂ ਦਵਾਈਆਂ ਜਾਂ ਛਿੜਕਣ ਵਾਲੀਆਂ ਸਾਰੀਆਂ ਚੀਜ਼ਾਂ ਬਾਹਰੋਂ ਮਹਿੰਗੀਆਂ ਲਈਆਂ ਲੇਕਿਨ ਆਖਰਕਾਰ ਮਿਹਨਤ ਕਰਕੇ ਫਿਰ ਵੀ ਉਹ ਵਿਚਾਰਾ ਆਪਣੇ ਹੱਥ ਧੋ ਕੇ ਕਰਜ਼ਾਈ ਹੋ ਕੇ ਰਹਿ ਗਿਆ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਗੈਰ-ਯੋਜਨਾ ਆਮਦਨ ਵੀ ਜ਼ਰੂਰੀ ਹੈ। ਇਸ ਗੱਲ ਵਿੱਚ ਮੈਂ ਕਹਿਣਾ ਵੀ ਚਾਹੁੰਦੀ ਹਾਂ ਕਿ ਸਾਨੂੰ ਧਿਆਨ ਦੇਣਾ ਪਵੇਗਾ। ਸਾਡਾ ਜਿਹੜਾ ਬਜਟ ਹੈ, ਉਹ ਇਹੀ ਹੁੰਦਾ ਹੈ ਕਿ 50 ਪ੍ਰਤੀਸ਼ਤ ਅਸੀਂ ਡਿਵੈਲਪਮੈਂਟ ਕੰਮਾਂ ਤੇ ਖਰਚ ਕਰਦੇ ਹਾਂ ਅਤੇ 50 ਪ੍ਰਤੀਸ਼ਤ ਸਾਡੇ ਮੁਲਾਜ਼ਮਾਂ ਦੀਆਂ ਤਨਖਾਹਾਂ ਜਾਂ ਹੋਰ ਖਰਚਿਆਂ ਤੇ ਲੱਗ ਜਾਂਦਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਵੱਲ ਧਿਆਨ ਰੱਖਦੇ ਹੋਏ ਅਸੀਂ ਇਸ ਨੂੰ ਕਿਸ ਤਰ੍ਹਾਂ ਨਾਲ ਪਲੈਨਿੰਗ ਵਾਲੇ ਪਾਸੇ ਲਿਜਾ ਸਕਦੇ ਹਾਂ। ਕਿਸ ਤਰ੍ਹਾਂ ਨਾਲ ਅਸੀਂ ਆਪਣੀ ਜ਼ਮੀਨ ਜਿਹੜੀ ਸਾਡੀ ਬੰਜਰ ਹੋਈ ਹੈ, ਭੂੰਦੜ ਸਾਹਿਬ ਬੈਠੇ ਹਨ, ਮੈਂ ਇਨ੍ਹਾਂ ਦੇ ਜ਼ਿਲ੍ਹੇ ਵਿੱਚ ਕੱਲ੍ਹ ਪਰਸੋਂ ਜਾ ਕੇ ਆਈ ਹਾਂ। ਉਥੇ ਕਿਸ਼ਨਪੁਰਾ ਪਿੰਡ ਹੈ, ਕਿਸ਼ਨਪੁਰਾ ਪਿੰਡ, ਜਿਹੜਾ ਸਾਰੇ ਦਾ ਸਾਰਾ ਪਿੰਡ ਜ਼ਮੀਨ ਖਰਾਬ ਹੋਣ ਕਰਕੇ ਸੇਲ ਤੇ ਲਾਇਆ ਹੈ, ਜਿਸ ਲਫਜ਼ ਨੂੰ ਮੈਂ ਕਹਿਣਾ ਨਹੀਂ ਚਾਹੁੰਦੀ, ਠੀਕ ਨਹੀਂ ਲਗਦਾ। ਉਹ ਪੂਰੇ ਦਾ ਪੂਰਾ ਪਿੰਡ ਉਜੜਣ ਲਈ ਤਿਆਰ ਬੈਠਾ ਹੈ ਅਤੇ ਆਪਣੀ ਜ਼ਮੀਨ ਵੇਚਦਾ ਹੈ। ਕੀ ਕਾਰਨ ਹੈ ? ਪਿਛਲੇ ਸਮੇਂ ਵਿੱਚ ਉਸ ਵੱਲ ਧਿਆਨ ਨਹੀਂ ਦਿੱਤਾ ਗਿਆ। ਅਸੀਂ ਫੌਰਨ ਆਪਣੀ ਟੀਮ ਬਣਾਈ ਕਿ ਜਾ ਕੇ ਚੈੱਕ ਕਰੋ ਕਿ ਕਿਹੜੇ ਕਾਰਨਾਂ ਕਰਕੇ ਇਸ ਪਿੰਡ ਵਿੱਚ ਇਸ ਤਰ੍ਹਾਂ ਦੀ ਹਾਲਤ ਕਿਸਾਨ ਭਰਾਵਾਂ ਦੀ ਹੋਈ ਹੈ। ਇਸ ਲਈ, ਸਪੀਕਰ ਸਾਹਿਬ, ਵੱਖਰੀਆਂ-ਵੱਖਰੀਆਂ ਸਕੀਮਾਂ ਜਿਹੜੀਆਂ ਅਸੀਂ ਬਣਾਈਆਂ ਹਨ, ਉਨ੍ਹਾਂ ਨੂੰ ਧਿਆਨ ਵਿਚ ਰੱਖਿਆ ਗਿਆ ਹੈ। ਲੇਕਿਨ ਸਾਡੇ ਭਰਾ ਵਿਚਾਰੇ ਕਹਿੰਦੇ ਸੀ ਕਿ ਇਨ੍ਹਾਂ ਨੇ ਕੁਝ ਨਹੀਂ ਕੀਤਾ। ਮੈਂ ਹੈਰਾਨ ਹਾਂ ਇਸ ਗੱਲ ਤੋਂ, ਸਪੀਕਰ ਸਾਹਿਬ, ਪਿਛੇ ਸਾਡੇ ਕੋਲ ਇਕ ਸੈਂਟਰ ਅਸਿਸਟੈਂਸ ਦੀ ਸਕੀਮ ਸੀ, ਜਿਸ ਬਾਰੇ ਕਹਿੰਦੇ ਰਹੇ ਕਿ ਪੈਸੇ ਖਰਚ ਨਹੀਂ ਕੀਤੇ। ਉਸ ਦੇ ਮੁਤਾਬਿਕ ਪਿਛਲੇ ਸਮੇਂ ਵਿੱਚ

[ ਦਿਹਾਤੀ ਵਿਕਾਸ ਤੇ ਪੰਚਾਇਤ ਅਤੇ ਖੇਤੀ ਬਾੜੀ ਮੰਤਰੀ ]

ਗੌਰਮਿੰਟ ਆਫ਼ ਇੰਡੀਆ ਤੋਂ 100 ਕਰੋੜ ਰੁਪਿਆ ਸਾਨੂੰ ਮਨਜ਼ੂਰ ਹੋਇਆ। ਫੰਡਜ਼ ਕਿੰਨੇ ਰਿਲੀਜ਼ ਹੋਏ, 54.50 ਕਰੋੜ ਰੁਪਏ ਲੇਕਿਨ ਯੂਟੇਲਾਈਜੇਸ਼ਨ ਕਿਸਾਨਾਂ ਦੀ ਜਮਾਤ ਨੇ ਕਿੰਨੀ ਕੀਤੀ, 54.50 ਕਰੋੜ ਰੁਪਿਆ ਮਿਲਿਆ ਪਰ ਉਸ ਦੇ ਵਿਚੋਂ ਸਿਰਫ਼ 31 ਕਰੋੜ ਰੁਪਿਆ ਮੇਰੇ ਭਰਾਵਾਂ ਨੇ ਖਰਚ ਕੀਤਾ। 23.50 ਕਰੋੜ ਰੁਪਿਆ ਅਨ-ਯੂਟੇਲਾਈਜ਼ਡ ਛੱਡ ਗਏ। ਕਿਸਾਨਾਂ ਦੇ ਹਮਦਰਦ ਕਹਿੰਦੇ ਸੀ ਅਤੇ ਕਹਿੰਦੇ ਹਨ ਕਿ ਕਿਸਾਨ ਅੱਜ ਬਰਬਾਦ ਹੈ, ਕਿਸਾਨ ਨੂੰ ਅੱਜ ਦਵਾਈਆਂ ਨਹੀਂ ਮਿਲਦੀਆਂ, ਕਿਸਾਨ ਪ੍ਰੇਸ਼ਾਨ ਹੈ ਪਰ ਇੰਨੇ ਪੈਸੇ ਪਿਛਲੇ ਸਮੇਂ ਵਿਚ ਇਨ੍ਹਾਂ ਨੇ ਅਨ-ਯੂਟੇਲਾਈਜ਼ਡ ਛੱਡੇ। ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਆਹ ਮੇਰੇ ਕੋਲ ਅੰਕੜੇ ਹਨ, ਉਹ ਵੀ ਦੱਸਦੀ ਹਾਂ। ਮੈਂ ਆਪਣੇ ਕੋਲੋਂ ਨਹੀਂ ਬੋਲਦੀ, 1997 ਅਤੇ 1998 ਵਿੱਚ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਤਾਂ ਉਸ ਦੇ ਵਿੱਚ ਸਾਡੀ ਵੇਲੇ ਦੀ ਪਿਛਲੀ ਸਰਕਾਰ ਜਿਹੜੀ ਸੀ ਛੱਡ ਕੇ ਗਈ 70.9 ਪ੍ਰਤੀਸ਼ਤ ਐਕਸਪੈਂਡੀਚਰ ਜੋ ਕਰਦੇ ਸੀ, ਉਹ ਕੱਟ ਕੇ 1998-1999 ਵਿਚ ਇਹ 57.3 ਪ੍ਰਤੀਸ਼ਤ ਤੇ ਲੈ ਆਏ, 1999-2000 ਵਿਚ 31.8 ਤੇ ਲੈ ਆਏ। ਇਸ ਤੋਂ ਬਾਅਦ 2001-2002 ਵਿਚ 13.5 ਤੇ ਲੈ ਆਏ। ਇਹ ਪਿਛਲੀ ਕਿਸਾਨਾਂ ਦੀ ਰਾਖੀ ਸਰਕਾਰ, ਜਿਹੜੀ ਆਪਣੇ ਆਪ ਨੂੰ ਹਮਦਰਦ ਸਮਝਦੀ ਹੈ 70.9 ਪ੍ਰਤੀਸ਼ਤ ਤੋਂ 45.6 ਕਰੋੜ ਰੁਪਏ ਦੇ ਉਪਰ ਇਨ੍ਹਾਂ ਦਾ ਪ੍ਰਤੀਸ਼ਤ ਨਿਕਲਿਆ ਜਿਹੜਾ ਐਕਸਪੈਂਡੀਚਰ ਇਨ੍ਹਾਂ ਨੇ ਸਟੇਟ ਵਲੋਂ ਖਰਚ ਕੀਤਾ ਹੈ। ਇਵੇਂ ਜਿਵੇਂ ਸੈਂਟਰਲ ਸਕੀਮਾਂ ਵਿਚ ਵੀ, ਸਪੀਕਰ ਸਾਹਿਬ, ਜਿਹੜਾ ਐਕਸਪੈਂਡੀਚਰ ਇਨ੍ਹਾਂ ਨੇ ਕਰਨਾ ਸੀ, ਉਹ 1277.70 ਕਰੋੜ ਰੁਪਏ ਸੀ, ਜਿਸ ਵਿਚੋਂ 84.9 ਪ੍ਰਤੀਸ਼ਤ ਬਣਦਾ ਹੈ, ਜਿਹੜਾ ਅਸੀਂ 1997-1998 ਵਿਚ ਛੱਡ ਕੇ ਗਏ। ਉਸਨੂੰ ਫਾਲੋ ਕਰਦੇ ਹੋਏ ਇਨ੍ਹਾਂ ਨੇ ਸ਼ੁਰੂ ਕੀਤਾ 1998-99 ਵਿਚ 51 ਅਤੇ 1999-2000 ਵਿੱਚ 13.5 ਤੇ ਆ ਗਏ, 2000-2001 ਵਿਚ 14.6 ਤੇ ਆ ਗਏ। ਜਿਵੇਂ ਕਹਿੰਦੇ ਉਪਰ ਨੂੰ ਜਾਣ ਦੀ ਬਜਾਏ ਸੈਂਟਰਲ ਸਕੀਮਾਂ ਹੋਣ ਜਾਂ ਸਟੇਟ ਸਕੀਮਾਂ ਹੋਣ ਇਨ੍ਹਾਂ ਨੇ ਪੈਰ ਅਗਾਂਹ ਦੀ ਬਜਾਏ ਪਿਛਾਂਹ ਨੂੰ ਹੀ ਪੁੱਟਦੇ ਰਹੇ, ਥੱਲੇ ਹੀ ਨਿਘਰਦੇ ਜਾਂਦੇ ਰਹੇ। ਅੱਜ ਕਿਸ ਤਰੀਕੇ ਕਿਸਾਨਾਂ ਦੀ ਗੱਲ ਮੇਰੇ ਭਰਾ ਕਰਦੇ ਹਨ। ਇਕ ਸੈਂਟਰਲ ਸਕੀਮ ਸੀ, ਸਪੀਕਰ ਸਾਹਿਬ, ਐਡੀਸ਼ਨਲ ਸੈਂਟਰਲ ਅਸਿਸਟੈਂਸ ਸਕੀਮ ਹੈ। ਭੂੰਦੜ ਸਾਹਿਬ ਦਿੱਲੀ ਵਿੱਚ ਮੈਂਬਰ ਪਾਰਲੀਮੈਂਟ ਰਹੇ ਹਨ, ਇਹ ਸਾਰਾ ਕੁਝ ਦੇਖਦੇ ਰਹੇ ਹਨ। ਉਥੋਂ ਗੌਰਮਿੰਟ ਆਫ਼ ਇੰਡੀਆ ਤੋਂ 2000-2001 ਵਿੱਚ 20 ਕਰੋੜ ਰੁਪਿਆ ਮਿਲਿਆ। 2001-2002 ਵਿਚ 25 ਕਰੋੜ ਰੁਪਿਆ ਮਿਲਿਆ ਔਰ ਜੇ ਜੋੜ ਕਰੀਏ ਤਾਂ ਇਹ 45 ਕਰੋੜ ਰੁਪਿਆ ਬਣ ਜਾਂਦਾ ਹੈ। ਇਸ ਵਿਚੋਂ 5.54 ਕਰੋੜ ਰੁਪਿਆ ਇਨ੍ਹਾਂ ਨੇ ਖਰਚ ਕੀਤਾ ਹੈ। ਇਨ੍ਹਾਂ ਵਲੋਂ 45 ਕਰੋੜ ਰੁਪਏ ਦੇ ਵਿਚੋਂ 39.46 ਕਰੋੜ ਰੁਪਿਆ ਅਨਸਪੈਂਟ ਛੱਡਿਆ ਗਿਆ ਹੈ ਜਿਹੜਾ ਕਿ ਹਾਲੇ ਵੀ ਸਾਡੇ ਕੋਲ ਪਿਆ ਹੈ। ਇਹ ਬੜੇ ਦੁੱਖ ਦੀ ਗੱਲ ਹੈ। ਅਸੀਂ ਬਿਲਕੁਲ ਚਾਹੁੰਦੇ ਹਾਂ ਕਿ ਸਾਨੂੰ ਚੰਗੀਆਂ ਚੰਗੀਆਂ ਸੁਜੈਸ਼ਨਾਂ ਸਾਡੇ ਸਾਹਮਣੇ ਵਾਲੇ ਭਰਾ ਦੇਣ ਤਾਂ ਕਿ ਉਨ੍ਹਾਂ ਅਨੁਸਾਰ ਕਿਸਾਨੀ ਨੂੰ ਅੱਗੇ ਲੈ ਕੇ ਤੁਰੀਏ। ਲੇਕਿਨ ਜੋ ਤੁਸੀਂ ਪਿਛਲੇ 4-5 ਸਾਲਾਂ ਦੇ ਵਿਚ ਹਾਲ ਕੀਤਾ ਹੈ, ਉਹ ਬੜੇ ਅਫਸੋਸ ਦੀ ਗੱਲ ਹੈ। ਇਸ ਗੱਲ ਦੇ ਬਾਰੇ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਹ ਕਿਸਾਨੀ ਦੇ ਨੁਮਾਇੰਦੇ ਕਹਾਉਣ ਦੀ ਗੱਲ ਆਪ ਹੀ ਛੱਡ ਦੇਣ ਤਾਂ ਚੰਗੀ ਗੱਲ ਹੈ ਨਹੀਂ ਤਾਂ ਫਿਰ ਪੰਜਾਬ ਦੇ ਕਿਸਾਨਾਂ ਨੇ ਇਨ੍ਹਾਂ ਤੋਂ ਛੁਡਵਾ ਦੇਣੀ ਹੈ। ਸਪੀਕਰ ਸਾਹਿਬ, ਸਾਨੂੰ ਬੜਾ ਮਾਣ ਹਾਸਿਲ ਹੈ ਜਦੋਂ ਵੀ ਕਿਸਾਨਾਂ ਦੀ ਗੱਲ ਕੀਤੀ ਗਈ ਹੈ। ਸਾਰਾ ਪੰਜਾਬ ਜਾਣਦਾ ਹੈ, ਸਾਰਾ ਦੇਸ਼ ਜਾਣਦਾ ਹੈ ਕਿ ਜਦੋਂ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੀ ਲੋੜ ਪਈ ਤਾਂ ਉਸ ਵੇਲੇ ਸਰਦਾਰ ਪਰਤਾਪ ਸਿੰਘ ਕੈਰੋਂ ਦਾ ਸਮਾਂ ਸੀ, ਉਨ੍ਹਾਂ ਨੇ ਕੋਸ਼ਿਸ਼ ਕੀਤੀ। ਇਸੇ ਤਰ੍ਹਾਂ ਭਾਖੜਾ ਬਣਾਉਣ ਬਾਰੇ ਕਿਸ ਨੇ ਕੋਸ਼ਿਸ਼ ਕੀਤੀ, ਕਿਸ ਨੇ ਉਦਮ ਕੀਤਾ। ਸਪੀਕਰ ਸਾਹਿਬ, ਇਨ੍ਹਾਂ ਦਾ ਮਾਣ ਅਸੀਂ ਹਾਸਿਲ ਕਰਦੇ ਹਾਂ ਸਾਨੂੰ ਇਸ ਗੱਲ ਦੇ ਵਿਚ ਬਹੁਤ ਖੁਸ਼ੀ ਹੈ ਤੇ ਸਾਨੂੰ ਮਾਣ ਪ੍ਰਾਪਤ ਹੁੰਦਾ ਹੈ। ਸਪੀਕਰ ਸਾਹਿਬ, ਅੱਜ ਵੀ ਇਸ ਦੇ ਵਿਚ ਬਹੁਤ ਗੱਲਾਂ ਦਰੁਸਤ ਕਰਨ ਵਾਲੀਆਂ ਹਨ ਜਿਸ ਤਰ੍ਹਾਂ ਮੈਂ ਕਿਹਾ ਕਿ ਸੈਂਟਰਲ ਸਕੀਮਾਂ ਦੇ ਤਹਿਤ ਪੈਸਾ ਆਉਂਦਾ ਹੈ। ਪਿਛਲੇ ਸਮੇਂ ਦੇ ਵਿਚ ਤਿੰਨ ਤਰ੍ਹਾਂ ਦੀਆਂ ਸਕੀਮਾਂ ਦੇ ਤਹਿਤ ਕਿਸੇ ਵਿੱਚ 10%, ਕਿਸੇ ਵਿੱਚ 20% ਜਾਂ 25% ਆਪਣੀ ਸਟੇਟ ਵਲੋਂ ਸ਼ੇਅਰ ਪਾਇਆ ਜਾਣਾ ਸੀ ਅਤੇ ਸੈਂਟਰ ਤੋਂ ਇੰਨਾ ਜ਼ਿਆਦਾ ਪੈਸਾ ਲਿਆਂਦਾ ਜਾ ਸਕਦਾ ਸੀ। ਪਰੰਤੂ ਸਟੇਟ ਵਲੋਂ ਆਪਣਾ ਸ਼ੇਅਰ ਨਾ ਪਾਉਣ ਕਰਕੇ ਪੰਜਾਬ ਦਾ ਫਾਈਨਾਂਸ਼ੀਅਲ ਨੁਕਸਾਨ ਹੋਇਆ ਹੈ ਤੇ ਨਾਲ ਹੀ ਸਾਡੇ ਕਿਸਾਨਾਂ ਦਾ ਵੀ ਨੁਕਸਾਨ ਹੋਇਆ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਡੁਪਲੀਕੇਸੀ ਦੀ ਗੱਲ ਹੈ। ਪਿਛਲੇ ਦਿਨਾਂ ਦੇ ਵਿੱਚ ਯੂਨੀਵਰਸਿਟੀ ਦੀ ਮੀਟਿੰਗ ਵਿਚ ਮੈਂ ਗਈ ਸੀ। ਉਥੇ ਯੂਨੀਵਰਸਿਟੀ ਵਲੋਂ ਕਿਸਾਨਾਂ ਲਈ ਕੈਂਪ

ਲਗਾਏ ਜਾ ਰਹੇ ਸਨ ਅਤੇ ਉਸੇ ਤਰ੍ਹਾਂ ਦੇ ਕੈਂਪਸ ਐਗਰੀਕਲਚਰਲ ਡਿਪਾਰਟਮੈਂਟ ਵਲੋਂ ਵੀ ਲਗਾਏ ਜਾ ਰਹੇ ਸਨ। ਮੈਂ ਸੋਚਿਆ ਕਿ ਇਸ ਨੂੰ ਦਰੁਸਤ ਕਰਨ ਦੀ ਲੋੜ ਹੈ, ਉਹੀ ਕੈਂਪਾਂ ਤੇ ਯੂਨੀਵਰਸਿਟੀ ਵਾਲੇ ਵੀ ਤੇ ਐਗਰੀਕਲਚਰਲ ਡਿਪਾਰਟਮੈਂਟ ਵਾਲੇ ਵੀ ਖਰਚਾ ਕਰੀ ਜਾ ਰਹੇ ਹਨ ਤੇ ਇਸ ਤਰ੍ਹਾਂ ਡਬਲ ਖਰਚਾ ਕੀਤਾ ਜਾ ਰਿਹਾ ਹੈ। ਅਸੀਂ ਕਿਹਾ ਕਿ ਇਹ ਜਿਸ ਏਜੰਸੀ ਦਾ ਕੰਮ ਹੈ ਉਸ ਦੁਆਰਾ ਹੀ ਕੀਤਾ ਜਾਵੇ। ਡਬਲ ਖਰਚਾ ਨਾ ਕੀਤਾ ਜਾਵੇ। ਉਹ ਏਜੰਸੀ ਆਪਣਾ ਦੇਖੇ ਤੇ ਕਰੇ।

ਸਪੀਕਰ ਸਾਹਿਬ, ਅਸੀਂ ਐਗਰੀਕਲਚਰਲ ਕਮੇਟੀ ਜੌਹਲ ਸਾਹਿਬ ਦੀ ਅਗਵਾਈ ਹੇਠ ਬਣਾਈ ਹੈ, ਉਸ ਦੀ ਰਿਪੋਰਟ ਸਾਨੂੰ ਜਲਦੀ ਆ ਜਾਣੀ ਹੈ। ਉਸ ਦੇ ਰਾਹੀਂ ਅਸੀਂ ਜੋ ਵੀ ਰਿਆਇਤਾਂ ਪੰਜਾਬ ਦੇ ਕਿਸਾਨਾਂ ਨੂੰ ਦੇ ਸਕਦੇ ਹੋਵਾਂਗੇ, ਉਨ੍ਹਾਂ ਨੂੰ ਆਪਣੇ ਅੱਛੇ ਸਿਸਟਮ ਦੇ ਰਾਹੀਂ ਉਹ ਦਿਵਾਈਆਂ ਜਾਣਗੀਆਂ। ਸਪੀਕਰ ਸਾਹਿਬ, ਪਿਛਲੇ ਵਕਤ ਵਿੱਚ, ਮੈਨੂੰ ਇਹ ਵੀ ਦੱਸਦੇ ਹੋਏ ਬੜਾ ਦੁੱਖ ਹੁੰਦਾ ਹੈ ਸਾਡੇ ਉਧਰੋਂ ਬੀ.ਜੇ.ਪੀ. ਵਾਲੇ ਭਰਾ ਨੇ ਕਿਹਾ ਸੀ, ਮੈਨੂੰ ਦੁੱਖ ਹੁੰਦਾ ਹੈ ਪੰਜਾਬ ਦੇ ਵਿੱਚ ਖੰਡ ਮਿੱਲਾਂ ਹਨ ਤੇ ਖੰਡ ਮਿਲਾਂ ਦੇ ਲਈ ਗੰਨੇ ਦੀ ਫਸਲ ਬਿਜਵਾਉ ਕਿਉਂਕਿ ਇਸ ਤਰ੍ਹਾਂ ਫਸਲ ਦੀ ਡਾਈਵਰਸੀਫਿਕੇਸ਼ਨ ਜਿਹੜੀ ਨਹੀਂ ਹੋ ਰਹੀ, ਉਹ ਹੋ ਸਕੇ। ਅਸੀਂ ਪ੍ਰਚਾਰ ਕੀਤਾ ਕਿ ਗੰਨਾ ਬੀਜੋ। ਲੇਕਿਨ ਸਪੀਕਰ ਸਾਹਿਬ, ਇਨ੍ਹਾਂ ਦੇ ਸਮੇਂ ਦੇ ਵਿਚ ਮਾਲੀ ਹਾਲਤ ਮਾੜੀ ਹੋਣ ਕਾਰਨ ਕਿਸਾਨਾਂ ਦੀ ਪੇਮੈਂਟ ਨਹੀਂ ਹੋ ਸਕੀ। ਸਪੀਕਰ ਸਾਹਿਬ, ਮੇਰੇ ਸਮੇਂ ਵਿਚ ਆਉਂਦਿਆਂ ਹੀ ਅਸੀਂ ਕੁਝ ਇਧਰੋਂ ਉਧਰੋਂ ਕੱਢ ਕੇ ਕਿਸਾਨਾਂ ਦਾ ਪੈਸਾ ਦਿੱਤਾ ਹੈ। ਸਪੀਕਰ ਸਾਹਿਬ, ਮੇਰੇ ਭਰਾ ਦੀ ਪਾਰਟੀ ਵਾਲਿਆਂ ਨੇ ਦਿੱਲੀ ਵਾਲਿਆਂ ਨੇ ਮਹਿੰਗੇ ਭਾਅ ਦੇ ਉਤੇ ਪਾਕਿਸਤਾਨ ਤੋਂ ਤਾਂ ਖੰਡ ਮੰਗਵਾ ਲਈ ਲੇਕਿਨ ਪੰਜਾਬ ਦੇ ਕਿਸਾਨਾਂ ਦੀ ਮੱਦਦ ਨਹੀਂ ਕੀਤੀ ਗਈ। ਉਹ ਕੰਮ ਇਨ੍ਹਾਂ ਨੇ ਨਹੀਂ ਕੀਤਾ। ਪੰਜਾਬ ਦੇ ਕਿਸਾਨਾਂ ਦੀ ਜੇਬ ਵਿੱਚ ਪੈਸਾ ਪਾਉਣ ਦੀ ਬਜਾਏ ਇਨ੍ਹਾਂ ਨੇ ਪਾਕਿਸਤਾਨ ਤੋਂ ਮਹਿੰਗੇ ਭਾਅ ਦੇ ਉਤੇ ਖੰਡ ਖਰੀਦ ਕੇ ਪੰਜਾਬ ਦੇ ਕਿਸਾਨਾਂ ਦੇ ਉਤੇ ਆਰਾ ਚਲਾਇਆ ਹੈ।

ਇਸੇ ਤਰ੍ਹਾਂ ਮੰਡੀਆਂ ਦੀ ਗੱਲ ਹੈ। ਇਹ ਮੰਡੀਆਂ ਮਾਰਕੀਟਿੰਗ ਕਮੇਟੀਆਂ ਦੇ ਥੱਲੇ ਆਉਂਦੀਆਂ ਹਨ। ਸਪੀਕਰ ਸਾਹਿਬ, ਪਿਛਲੀ ਵਾਰੀ ਮੈਨੂੰ ਕੁਝ ਮੰਡੀਆਂ ਦੇ ਵਿਚ ਜਾਣ ਦਾ ਮੌਕਾ ਮਿਲਿਆ। ਮੈਨੂੰ ਦੋ ਚਾਰ ਮੰਡੀਆਂ ਚੈੱਕ ਕਰਨ ਦਾ ਮੌਕਾ ਮਿਲਿਆ। ਉਥੇ ਜਾ ਕੇ ਦੇਖਿਆ ਕਿ ਕਿਤੇ ਲਾਈਟਾਂ ਨਹੀਂ ਹਨ, ਲੇਡੀਜ਼ ਦੇ ਟੁਆਇਲੈੱਟਸ ਨਹੀਂ ਹਨ, ਕਿਤੇ ਨਲਕੇ ਦੀ ਬੋਕੀ ਨਹੀਂ ਹੈ। ਮੈਂ ਦੇਖਿਆ ਕਿ ਇਨ੍ਹਾਂ ਮੰਡੀਆਂ ਦਾ ਇਹ ਹਾਲ ਹੈ ਤਾਂ ਫਿਰ ਮੈਂ ਮਹਿਕਮੇ ਨਾਲ ਗੱਲ ਕਰਨੀ ਚਾਹੀ ਤਾਂ ਅੱਗੋਂ ਮਹਿਕਮੇ ਵਾਲਿਆਂ ਨੇ ਬੇਬੱਸ ਹੋ ਕੇ ਕਿਹਾ ਕਿ ਇਹ ਸਾਡਾ ਕੰਮ ਨਹੀਂ ਹੈ ਇਹ ਸਾਰਾ ਮੰਡੀਆਂ ਦਾ ਕੰਮ ਠੇਕੇ ਦੇ ਉਤੇ ਦਿੱਤਾ ਹੋਇਆ ਹੈ। ਮੈਂ ਕਿਹਾ ਕਿ ਸਬੰਧਤ ਠੇਕੇਦਾਰ ਨੂੰ ਬੁਲਾਉ। ਜਦੋਂ ਠੇਕੇਦਾਰ ਨੂੰ ਬੁਲਾਇਆ ਗਿਆ ਤਾਂ, ਸਪੀਕਰ ਸਾਹਿਬ, ਕੀ ਦੇਖਿਆ ਕਿ ਪੰਜਾਬ ਦੇ ਵਿਚ ਸਾਰੀ ਜਗ੍ਹਾ ਦੇ ਉਤੇ ਇਨ੍ਹਾਂ ਵੀਰਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੇ ਅਕਾਲੀ ਭਰਾਵਾਂ ਨੂੰ ਠੇਕੇ ਦਿੱਤੇ ਹੋਏ ਸਨ। ਇਨ੍ਹਾਂ ਨੇ ਕਿਸੇ ਥਾਂ ਨੂੰ ਠੀਕ ਕਰਨ ਦੀ ਜ਼ਰੂਰਤ ਨਹੀਂ ਸਮਝੀ। ਇਸ ਤਰ੍ਹਾਂ ਸਾਡੇ ਪੈਸੇ ਦੀ ਵੇਸਟੇਜ ਹੋ ਗਈ ਔਰ ਕਿਸਾਨਾਂ ਦਾ ਵੀ ਬਹੁਤ ਨੁਕਸਾਨ ਹੋਇਆ। ਸਪੀਕਰ ਸਾਹਿਬ, ਇਥੇ ਭੂੰਦੜ ਸਾਹਿਬ ਬੈਠੇ ਹਨ। ਜਦੋਂ ਮੈਂ ਲਹਿਰੇ ਜਾਂਦੀ ਹਾਂ (ਵਿਘਨ) ਤਾਂ ਸਪੀਕਰ ਸਾਹਿਬ, ਹਰ ਵਾਰੀ ਉਥੇ ਕੋਈ ਕਹਿੰਦਾ ਹੈ ਕਿ ਫਲਾਣਾ ਸੂਆ ਨਹੀਂ ਚੱਲਦਾ, ਫਲਾਣਾ ਰਜਵਾਹਾ ਨਹੀਂ ਚੱਲਦਾ .....

**ਸ਼੍ਰੀ ਤਿਕਸ਼ਨ ਸੂਦ :** ** **

**Mr. Speaker :** This is no Point of Order.

**ਦਿਹਾਤੀ ਵਿਕਾਸ ਤੇ ਪੰਚਾਇਤ ਅਤੇ ਖੇਤੀਬਾੜੀ ਮੰਤਰੀ :** ਇਹ ਕੰਡੇ ਤੁਹਾਡੇ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਸਮੇਂ ਦੇ ਬੀਜੇ ਹੋਏ ਹਨ (ਵਿਘਨ) ਨਾਨ-ਪੇਮੈਂਟ ਲਈ ਵੀ ਅਸੀਂ ਸਾਰਾ ਕੁਝ ਕਰਾਂਗੇ। ਮੈਂ ਥੋੜ੍ਹਾ ਜਿਹਾ ਕਹਿਣਾ ਸੀ, ਮੈਂ ਭੂੰਦੜ ਸਾਹਿਬ ਨਾਲ ਹੱਸ ਰਹੀ ਸੀ। ਮੈਂ ਜਦੋਂ ਵੀ ਲਹਿਰੇ ਜਾਂਦੀ ਹਾਂ ਤਾਂ ਉਥੇ ਸ਼ਿਕਾਇਤ ਮਿਲਦੀ ਹੈ ਕਿ ਫਲਾਣਾ ਰਜਵਾਹਾ ਨਹੀਂ ਚਲਦਾ, ਫਲਾਣਾ ਸੂਆ ਨਹੀਂ ਚਲਦਾ ਤਾਂ ਮੈਂ ਉਸ ਬਾਰੇ ਪਤਾ ਕਰਾਇਆ ਕਿ ਉਸ ਦਾ ਪਾਣੀ ਕਿਥੇ ਗਿਆ ? ਉਹ ਕਿਉਂ ਨਹੀਂ ਚਲਦਾ ? ਮੇਰੇ ਵੀ ਘਰ ਅੱਗੇ ਸੂਆ ਚਲਦਾ ਸੀ। ਉਹ ਸੁੱਕਾ ਕਿਉਂ ਪਿਆ ਹੈ ? ਉਥੇ ਪਾਣੀ ਕਿਉਂ ਨਹੀਂ ਚਲਦਾ ਤਾਂ ਉਹ ਕਹਿੰਦੇ ਸਾਰਾ ਭੂੰਦੜ ਸਾਹਿਬ ਲੈ ਗਏ। ਹੁਣ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦੀ ਹਾਂ ਕਿ ....(ਹਾਸਾ) ਸਾਨੂੰ ਹੁਣ ਉਹ ਪਾਣੀ ਮੋੜ ਦਿਓ ਤੁਸੀਂ ਬਹੁਤ ਪੀ ਲਿਆ। ਸੋ, ਸਪੀਕਰ ਸਾਹਿਬ, ਇਸ ਮੁਤਾਬਿਕ ਹੀ ਇਹ ਮੰਗ ਅਸੀਂ ਬੜੀ ਜੈਨੂਅਨਲੀ ਸੋਚ ਕੇ ਰੱਖੀ ਹੈ। ਬਹੁਤ ਵੱਡੇ ਅੰਕੜੇ ਨਹੀਂ ਰੱਖੇ। ਇਸ ਵਿਚ ਹੋਰ

**Expunged as ordered by the Chair.

[ ਦਿਹਾਤੀ ਵਿਕਾਸ ਤੇ ਪੰਚਾਇਤ ਅਤੇ ਖੇਤੀ ਬਾੜੀ ਮੰਤਰੀ ]

ਵੀ ਜੋ ਇਥੇ ਸੁਜੈਸ਼ਨਾਂ ਆਈਆਂ ਹਨ ਉਨ੍ਹਾਂ ਮੁਤਾਬਿਕ ਅਸੀਂ ਵੱਖ-ਵੱਖ ਪ੍ਰਾਜੈਕਟ ਵੀ ਲਾਉਣੇ ਹਨ। ਅਸੀਂ ਬਾਇਓ ਗੈਸ ਪਲਾਂਟ ਬਾਰੇ ਵੀ ਸੋਚਿਆ ਹੈ। ਅੱਜ ਕਿਸਾਨ ਕੰਨਫਿਊਜ਼ਨ ਵਿਚ ਹੈ ਉਸ ਨੂੰ ਸਮਝ ਨਹੀਂ ਆ ਰਹੀ, ਉਸ ਨੂੰ ਪ੍ਰਾਪਰ ਗਾਈਡੈਂਸ ਨਹੀਂ ਪ੍ਰਾਪਤ ਹੋ ਰਹੀ। ਮੈਂ ਮੰਨਦੀ ਹਾਂ ਇਸ ਵਿਚ ਕਮੀ ਹੈ। ਜੋ ਪ੍ਰੋਗਰਾਮ ਅਸੀਂ ਬਣਾਉਂਦੇ ਹਾਂ ਉਹ ਉਪਰ ਹੀ ਰਹਿ ਜਾਂਦਾ ਹੈ, ਥੱਲੇ ਸਾਡੇ ਫੀਲਡ ਸਟਾਫ਼ ਤੱਕ ਨਹੀਂ ਪਹੁੰਚਦਾ। ਅਸੀਂ ਖੁਦ ਇਥੇ ਬੈਠੇ ਹਾਂ। ਸਾਨੂੰ ਏ.ਸੀ. ਛੱਡ ਕੇ ਜਾਣਾ ਪਏਗਾ ਤਾਂ ਕਿ ਅਸੀਂ ਦੇਖ ਸਕੀਏ ਕਿ ਜੋ ਸਕੀਮਾਂ ਅਸੀਂ ਬਣਾਉਂਦੇ ਹਾਂ ਉਹ ਲੋਕਾਂ ਕੋਲ ਕਿਸ ਤਰੀਕੇ ਨਾਲ ਪਹੁੰਚਾਈਆਂ ਜਾ ਸਕਣ। ਇਹ ਮੈਂ ਜਿਹੜੀਆਂ ਮੋਟੀਆਂ ਗੱਲਾਂ ਰੱਖੀਆਂ ਹਨ ਇਨ੍ਹਾਂ ਮੁਤਾਬਿਕ ਮੈਂ ਬੇਨਤੀ ਕਰਦੀ ਹਾਂ ਕਿ ਸਾਰੀਆਂ ਜੈਨੂਅਨ ਹਨ। ਸਪੀਕਰ ਸਾਹਿਬ, ਇਹ ਸਿਰਫ਼ ਪਹਿਲਾ ਬਜਟ ਹੈ। ਅਸੀਂ ਪਹਿਲੇ ਬਜਟ ਵਿਚ ਸੰਕੋਚ ਦੇ ਨਾਲ ਜਿੰਨਾ ਖਰਚ ਜਿਸ ਤਰੀਕੇ ਨਾਲ ਕਰ ਸਕਦੇ ਹਾਂ, ਸਾਰੀਆਂ ਪ੍ਰਾਇਰਟੀਜ਼ ਬਣਾ ਕੇ ਕਰੀਏ। ਸਾਡੇ ਲਾਲ ਸਿੰਘ ਜੀ ਬੈਠੇ ਹਨ, ਜਦੋਂ ਪੈਡੀ ਚੁੱਕੀ ਨਹੀਂ ਗਈ ਤਾਂ ਉਦੋਂ ਪਿਛਲੇ ਸਮੇਂ ਵਿਚ ਬੜੀ ਹਾਹਾਕਾਰ ਮਚੀ, ਇਸ ਸਰਕਾਰ ਬਾਰੇ। ਉਸ ਦਾ ਕਾਰਨ ਇਹ ਸੀ ਕਿ ਜਿੰਨੇ ਸੈਂਟਰ ਸਕੀਮਾਂ ਦੇ ਪੈਸੇ ਲਿਆਉਂਦੇ ਸੀ ਉਹ ਖਾ ਜਾਂਦੇ ਸੀ। ਆਪਣਾ ਸ਼ੇਅਰ ਤਾਂ ਕੀ ਪਾਉਣਾ ਹੈ ਸਾਰਾ ਖਰਚ ਕਰ ਦਿੰਦੇ ਸੀ। ਸਾਰੀ ਸਾਡੀ ਕੈਸ਼ ਕਰੈਡਿਟ ਲਿਮਟ ਹੈ, ਉਸ ਤੇ ਸਵਾਲੀਆ ਨਿਸ਼ਾਨ ਲਾ ਦਿੱਤਾ ਕਿ ਤੁਹਾਡਾ ਪੈਸਾ ਕੋਈ ਨਹੀਂ ਸਾਡੇ ਕੋਲ, ਪਹਿਲਾ ਮੋੜਦੇ ਨਹੀਂ। 457 ਕਰੋੜ ਰੁਪਿਆ ਉਹ ਸਾਰਾ, ਸਪੀਕਰ ਸਾਹਿਬ, ਸਾਨੂੰ ਕਲੀਅਰ ਕਰਨ ਵਾਸਤੇ ਇਮੀਜੀਏਟਲੀ ਐਗਰੀਕਲਚਰ ਡਿਪਾਰਟਮੈਂਟ ਵਿਚ ਪਾ ਕੇ ਮਾਰਕਫੈਡ ਅਤੇ ਹੋਰ ਏਜੰਸੀਆਂ ਦਾ ਦੇਣਾ ਪਿਆ, ਤਾਂ ਕਿ ਲਿਮਿਟ ਸ਼ੋਅ ਕਰਕੇ ਪੈਸਾ ਲੈ ਸਕੀਏ। ਸਾਡੀ ਐਸੀ ਰੈਪੂਟੇਸ਼ਨ ਪਿਛਲੇ ਸਮੇਂ ਵਿਚ ਬਣਾ ਦਿੱਤੀ। ਜਦੋਂ ਅਸੀਂ ਬਜਟ ਲੈ ਕੇ ਜਾਂਦੇ ਹਾਂ, ਕੋਈ ਡਿਮਾਂਡ ਲੈ ਕੇ ਜਾਂਦੇ ਹਾਂ ਤਾਂ ਉਸ ਬਾਰੇ ਕਹਿੰਦੇ ਹਨ ਕਿ ਛੋਟਾ ਖਰਚਾ ਰੱਖਿਆ ਹੈ, ਸਾਡਾ ਪਿਛਲਾ ਪੈਸਾ ਅਨਯੂਟੇਲਾਈਜ਼ਡ ਪਿਆ ਹੈ ਜਿਹੜਾ ਪਿਛਲੇ ਸਮੇਂ ਵਿਚ ਇਹ ਖਰਚ ਨਹੀਂ ਕਰ ਸਕੇ। ਸਾਨੂੰ ਉਨ੍ਹਾਂ ਨੇ ਕਿਹਾ ਲਓ, ਜਿੰਨਾ ਮਰਜ਼ੀ ਲੈ ਕੇ ਜਾਓ ਲੇਕਿਨ ਪਹਿਲੇ ਦਿੱਤੇ ਪੈਸੇ ਦਾ ਹਿਸਾਬ ਦੇ ਦਿਓ, ਪਹਿਲੇ ਕੀਤੇ ਖਰਚੇ ਬਾਰੇ ਦੱਸ ਦਿਓ ਕਿ ਕਿੱਥੇ ਕੀਤਾ ਹੈ। ਕੀ ਕਹੀਏ ਕਿ ਮੇਰੇ ਭਰਾਵਾਂ ਨੇ ਵੋਟਾਂ ਲੈਣ ਲਈ ਸੰਗਤ ਦਰਸ਼ਨ ਤੇ ਸਾਰਾ ਪੈਸਾ ਖਰਚ ਕਰ ਦਿੱਤਾ। ਕੀ ਕਹੀਏ ਸਾਨੂੰ ਇਸ ਗੱਲ ਉਪਰ ਬੜੀ ਭਾਰੀ ਨਮੋਸ਼ੀ ਹੋਈ ਕਿ ਸਾਡੀ ਰੈਪੂਟੇਸ਼ਨ ਸੈਂਟਰ ਵਿਚ ਇਹ ਬਣੀ ਹੈ। ਇਸ ਰੈਪੂਟੇਸ਼ਨ ਨੂੰ ਧੋਣ ਵਾਸਤੇ ਅਸੀਂ ਸੁਹਿਰਦਤਾ ਦੇ ਨਾਲ, ਬੜੀ ਸੰਜਮ ਦੇ ਨਾਲ, ਬੜੀ ਪ੍ਰੈਕਟੀਕਲ ਸੋਚ ਦੇ ਨਾਲ ਇਹ ਮੰਗਾਂ ਲੈ ਕੇ ਆਏ ਹਾਂ। ਜਿਸ ਨੂੰ ਪੂਰਨ ਤੌਰ ਤੇ ਜਿਸ-ਜਿਸ ਥਾਂ ਤੇ ਲੋੜ ਸਮਝਾਂਗੇ ਉਸ ਮੁਤਾਬਿਕ ਜਿਵੇਂ ਡਾਈਵਰਸੀਫਿਕੇਸ਼ਨ ਲਈ 10% ਦਾ ਰੱਖਿਆ ਹੈ, ਉਸ ਨਾਲ ਕਿੰਨੀ ਡਾਈਵਰਸੀਫਿਕੇਸ਼ਨ ਹੁੰਦੀ ਹੈ ਅਤੇ ਹੋਰ ਸਾਨੂੰ ਕਿੰਨੀ ਲੋੜ ਹੈ, ਕਿਸ ਤਰ੍ਹਾਂ ਦੇ ਛੋਟੇ ਕਿੱਤਿਆਂ ਵਿਚ ਅਸੀਂ ਕਿਸਾਨ ਨੂੰ ਪਾ ਸਕਦੇ ਹਾਂ। ਇਸ ਤਰ੍ਹਾਂ ਦੀਆਂ ਹੋਰ ਸੁਜੈਸ਼ਨਾਂ ਆਈਆਂ ਹਨ, ਕਿ ਚੰਗੇ ਬੀਜ ਦੇਈਏ, ਚੰਗੀ ਕੁਆਲਿਟੀ ਰੱਖੀਏ। ਸਾਰੀਆਂ ਥਾਵਾਂ ਤੇ ਲੈਬਾਰਟਰੀਜ਼ ਚਾਲੂ ਕਰੀਏ। ਉਹ ਚਾਲੂ ਕਰਦੇ ਹੋਏ ਪਰਖ ਕਰ ਸਕੀਏ। ਇਹ ਸਾਰਾ ਕੁਝ ਅਸੀਂ ਦੇਖਾਂਗੇ। ਸੋ ਇਨ੍ਹਾਂ ਲਫਜ਼ਾਂ ਨਾਲ ਸਾਰੇ ਮਾਨਯੋਗ ਭੈਣ ਭਰਾਵਾਂ ਦੀਆਂ ਸੁਜੈਸ਼ਨਾਂ ਧਿਆਨ ਵਿਚ ਰੱਖਦੇ ਹੋਏ ਮੈਂ ਯਕੀਨ ਦਿਵਾਉਂਦੀ ਹਾਂ ਕਿ ਚੰਗੀਆਂ ਪਾਜ਼ੇਟਿਵ ਗੱਲਾਂ ਦਾ ਖਿਆਲ ਰੱਖ ਕੇ ਮੈਂ ਵਚਨਬੱਧ ਹਾਂ ਕਿਸਾਨ ਦੇ ਨਾਲ, ਕਿਉਂਕਿ ਜੇ ਪੰਜਾਬ ਦਾ ਕਿਸਾਨ ਕਮਜ਼ੋਰ ਹੁੰਦਾ ਹੁੰਦਾ ਹੋਰ ਕਮਜ਼ੋਰ ਹੋ ਗਿਆ, ਤਾਂ ਮੈਂ ਸਮਝਦੀ ਹਾਂ ਕਿ ਸਾਰਾ ਹਿੰਦੁਸਤਾਨ ਜਿਹੜਾ ਇਸ ਤੇ ਗੌਰਵ ਮਹਿਸੂਸ ਕਰਦਾ ਹੈ ਪੰਜਾਬ ਦੇ ਸੂਬੇ ਉਪਰ, ਇਸ ਦੀ ਸ਼ਾਨ, ਅਸੀਂ ਸਮਝਦੇ ਹਾਂ ਕਿ ਘੱਟ ਤੇ ਧੁੰਧਲੀ ਹੋ ਜਾਵੇਗੀ। ਇਸ ਲਈ ਅੱਜ ਪੰਜਾਬ ਵਿਚ ਜ਼ਰੂਰੀ ਹੈ ਕਿ ਪੰਜਾਬ ਦੇ ਕਿਸਾਨ ਨੂੰ ਬਚਾਈਏ। ਇਨ੍ਹਾਂ ਲਫਜ਼ਾਂ ਦੇ ਨਾਲ ਇਸ ਮੰਗ ਸਬੰਧੀ ਕਹਿੰਦੀ ਹੋਈ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ।

**ਸ੍ਰੀ ਸਪੀਕਰ** : ਹੈਲਥ ਮਨਿਸਟਰ ਨੇ ਹੈਲਥ ਬਾਰੇ ਤਾਂ ਕੁੱਝ ਨਹੀਂ ਬੋਲਣਾ ?

**ਡਾਕਟਰੀ ਸਿੱਖਿਆ, ਖੋਜ ਤੇ ਸਿਹਤ ਅਤੇ ਪਰਿਵਾਰ ਭਲਾਈ ਰਾਜ ਮੰਤਰੀ (ਡਾ: ਰਮੇਸ਼ ਦੱਤ ਸ਼ਰਮਾ)** : ਮਾਨਯੋਗ ਸਪੀਕਰ ਸਾਹਿਬ, ਅੱਜ ਦੀਆਂ ਇਨ੍ਹਾਂ ਡਿਮਾਂਡਜ਼ ਤੇ ਬਹਿਸ ਦੇ ਜਵਾਬ ਵਾਸਤੇ ਤੁਸੀਂ ਮੈਨੂੰ ਟਾਈਮ ਦਿੱਤਾ ਹੈ, ਬਹੁਤ ਮੇਹਰਬਾਨੀ। ਸਾਰਿਆਂ ਤੋਂ ਪਹਿਲਾਂ ਮੈਂ ਸਮਝਦਾ ਹਾਂ ਕਿ ਇਸ ਬਹਿਸ ਦੇ ਵਿੱਚ ਹੈਲਥ ਮਹਿਕਮੇ ਬਾਰੇ ਕਿਹਾ ਸੀ। ਮੈਨੂੰ ਲਗਦਾ ਹੈ ਕਿ ਵਿਰੋਧੀ ਦਲ ਵਲੋਂ ਨਾ ਤਾਂ ਇਸ ਦੇ ਵਿੱਚ ਕੋਈ ਨੁਕਤਾਚੀਨੀ ਕੀਤੀ ਗਈ ਹੈ ਅਤੇ ਨਾ ਹੀ ਕੋਈ ਸੁਝਾਅ ਦਿੱਤੇ ਗਏ ਹਨ। ਪਰ ਫਿਰ ਵੀ ਇਹ ਕਾਂਗਰਸ ਪਾਰਟੀ ਦੀ ਸਰਕਾਰ ਜਿਹੜੀ ਕਿ ਕੈਪਟਨ ਅਮਰਿੰਦਰ

ਸਿੰਘ ਜੀ ਦੀ ਰਹਿਨੁਮਾਈ ਥੱਲੇ ਬਣੀ ਹੈ, ਉਨ੍ਹਾਂ ਨੇ ਜਿਸ ਤਰੀਕੇ ਦੇ ਨਾਲ ਪੰਜਾਬ ਦੇ ਸਿਹਤ ਵਿਭਾਗ ਨੂੰ ਠੀਕ ਕਰਨ ਦੇ ਵਾਸਤੇ ਦਰੁਸਤੀ ਦੇ ਨਾਲ ਸਾਰਿਆਂ ਤੋਂ ਪਹਿਲਾਂ ਮੈਂ ਸਮਝਦਾ ਹਾਂ ਕਿ ਜਿੱਥੇ ਕੁਰੱਪਸ਼ਨ ਦੇ ਖਿਲਾਫ ਵਿਜੀਲੈਂਸ ਦੇ ਥਰੂ ਕੁਝ ਕੇਸਾਂ ਨੂੰ ਫੜਿਆ ਹੈ, ਉਥੇ ਸਰਕਾਰੀ ਮੁਲਾਜ਼ਮ ਜਿਹੜੇ ਕਿ ਵੈਲ ਪੇਡ ਵੀ ਹਨ ਔਰ ਚੰਗੀ ਤਨਖਾਹ ਲੈਂਦੇ ਹਨ, ਘੱਟੋ ਘੱਟ ਸਰਕਾਰ ਦੀ ਡਿਊਟੀ ਦੇਣ ਵਾਸਤੇ ਵਿਜੀਲੈਂਸ ਵਿਭਾਗ ਦੇ ਥਰੂ ਜਿਸ ਤਰੀਕੇ ਨਾਲ ਚਾਹੇ ਉਹ ਸਕੂਲ ਜਾਂ ਕਾਲਜ ਟੀਚਰ ਹਨ ਜਾਂ ਹਸਪਤਾਲਾਂ ਦੇ ਡਾਕਟਰ ਹਨ, ਇਨ੍ਹਾਂ ਵਿਭਾਗਾਂ ਵਿਚ ਕੰਮ ਕਰਦੇ ਕਰਮਚਾਰੀਆਂ ਦੀ ਹਾਜ਼ਰੀ ਨਿਸ਼ਚਿਤ ਕਰਨ ਵਾਸਤੇ ਭਾਵੇਂ ਕੋਈ ਸਖਤ ਕਦਮ ਤਾਂ ਨਹੀਂ ਚੁੱਕੇ ਗਏ ਪਰ ਉਨ੍ਹਾਂ ਨੂੰ ਪਕੜ ਕੇ, ਉਨ੍ਹਾਂ ਨੂੰ ਵਾਰਨਿੰਗ ਰਿਪੋਰਟਾਂ ਦੇਣ ਤੋਂ ਬਾਅਦ ਹਰ ਹਸਪਤਾਲ ਵਿਚ ਅਤੇ ਹਰ ਡਿਸਪੈਂਸਰੀ ਦੇ ਵਿੱਚ ਰੈਗੂਲਰ ਟਾਈਮ ਤੇ ਪਹੁੰਚਣ ਲਈ ਮਜਬੂਰ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਸ ਦੀ ਸ਼ਲਾਘਾ ਹਰ ਆਮ ਆਦਮੀ ਕਰ ਰਿਹਾ ਹੈ ਕਿਉਂਕਿ ਡਿਸਪੈਂਸਰੀਆਂ ਦੇ ਵਿੱਚ ਇਲਾਜ ਦੇ ਲਈ ਆਮ ਆਦਮੀ ਹੀ ਜਾਂਦਾ ਹੈ। ਕਿਉਂਕਿ ਘੱਟ ਖਰਚ ਕਰ ਸਕਣ ਵਾਲਾ ਵਿਅਕਤੀ ਹੀ ਉੱਥੇ ਆਮ ਤੌਰ ਤੇ ਜਾਂਦਾ ਹੈ, ਉਹ ਸਾਰੇ ਇਸ ਗੱਲ ਦੀ ਬਹੁਤ ਸ਼ਲਾਘਾ ਕਰਦੇ ਹਨ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਹੈਲਥ ਦੇ ਮਹਿਕਮੇ ਵਿਚ ਚਾਹੇ ਕੋਈ ਵੀ ਚੀਜ਼ ਹੈ, ਤਿੰਨ ਚੀਜ਼ਾਂ ਫੰਡਾਮੈਂਟਲ ਇਨਫਰਾਸਟਰਕਚਰ ਲਈ ਜ਼ਰੂਰੀ ਹਨ। ਮੈਂ ਸਮਝਦਾ ਹਾਂ ਕਿ ਇਕ ਤਾਂ ਪੜ੍ਹਿਆ ਲਿਖਿਆ ਸਟਾਫ ਔਰ ਪੜ੍ਹੇ ਲਿਖੇ ਡਾਕਟਰਾਂ ਦਾ ਹੋਣਾ ਬਹੁਤ ਜ਼ਰੂਰੀ ਹੈ ਤਾਂ ਕਿ ਹਰ ਪ੍ਰਕਾਰ ਦਾ ਸਟਾਫ ਅਵੇਲੇਬਲ ਹੋਵੇ, ਡਾਕਟਰ ਕੁਆਲੀਫਾਈਡ ਹਨ, ਐਕਸਪਰਟ ਹਨ ਜਿਵੇਂ ਕਿ ਐਮ.ਡੀ. ਹੁੰਦੇ ਹਨ। ਇੱਕਲੇ ਪੜ੍ਹੇ ਲਿਖੇ ਹੋਣਾ ਹੀ ਜ਼ਰੂਰੀ ਨਹੀਂ ਹੈਂ, ਹਰ ਇਕ ਫੀਲਡ ਦੇ ਵਿੱਚ ਸਪੈਸ਼ਲਿਸਟ ਡਾਕਟਰ ਹੁੰਦੇ ਹਨ ਜਿਵੇਂ ਕਿ ਦਿਮਾਗ ਦਾ, ਚੈਸਟ ਦਾ, ਦੰਦਾਂ ਦਾ ਅਤੇ ਹੋਰ ਹਰ ਪ੍ਰਕਾਰ ਦੇ ਸਪੈਸ਼ਲਿਸਟ ਡਾਕਟਰ ਸਾਡੀ ਪੰਜਾਬ ਸਰਕਾਰ ਦੇ ਵਿਚ ਅਵੇਲੇਬਲ ਹਨ। (ਵਿਘਨ)

(ਇਸ ਵੇਲੇ ਕਈ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**ਸ਼੍ਰੀ ਸਪੀਕਰ** : ਤੁਹਾਡੇ ਤੇ ਬਹੁਤ ਪੁਆਇੰਟ ਆਫ ਆਰਡਰ ਉੱਠ ਰਹੇ ਹਨ।

**ਸ਼੍ਰੀ ਅਵਿਨਾਸ਼ ਰਾਏ ਖੰਨਾ** : ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਬੈਠ ਜਾਓ ਜੀ। ਹਾਂ ਜੀ, ਦੱਤ ਸਾਹਿਬ ਬੋਲੋ।

**ਡਾਕਟਰੀ ਸਿੱਖਿਆ, ਖੋਜ ਤੇ ਸਿਹਤ ਅਤੇ ਪਰਿਵਾਰ ਭਲਾਈ ਰਾਜ ਮੰਤਰੀ** : ਮੈਂ ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਜੋ ਕਿ ਸਾਡੇ ਗੁਆਂਢੀ ਵੀ ਹਨ, ਨੂੰ ਦੱਸਣਾ ਚਾਹੁੰਦਾ ਹਾਂ ਕਿ ਡਾਕਟਰ ਲਫਜ਼ ਦਾ ਮਤਲਬ ਹੀ ਪੜ੍ਹਿਆ ਲਿਖਿਆ ਹੁੰਦਾ ਹੈ ਔਰ ਇਹ ਤਾਂ ਵਕੀਲ ਵੀ ਹਨ। ਇਹ ਗੱਲ ਇਨ੍ਹਾਂ ਨੂੰ ਸਮਝ ਲੈਣੀ ਚਾਹੀਦੀ ਹੈ ਕਿ ਅੱਜ ਡਾਕਟਰ ਦੇ ਨਾਲ-ਨਾਲ ਟੈਕਨੀਕਲ ਔਰ ਸਪੈਸ਼ਲਿਸਟ ਡਾਕਟਰ ਹਰ ਕੰਮ ਦੇ ਵਿੱਚ ਹੋ ਗਏ ਹਨ ਔਰ ਪੰਜਾਬ ਸਰਕਾਰ ਦੇ ਕੋਲ ਹਰ ਪ੍ਰਕਾਰ ਦੇ ਸਪੈਸ਼ਲਿਸਟ ਡਾਕਟਰ ਮੌਜੂਦ ਹਨ ਔਰ ਹਰ ਪ੍ਰਕਾਰ ਦਾ ਸਟਾਫ ਅਵੇਲੇਬਲ ਹੈ। ਇਸੇ ਪ੍ਰਕਾਰ ਦੇ ਨਾਲ ਸਾਰੇ ਹਸਪਤਾਲਾਂ ਦੇ ਵਿਚ ਇਨਫਰਾਸਟਰਕਚਰ ਦੇਣਾ ਜ਼ਰੂਰੀ ਹੈ। ਜੇ ਉਥੇ ਕੁਝ ਹੋਵੇਗਾ ਹੀ ਨਹੀਂ ਤਾਂ ਡਾਕਟਰ ਆਪਣੇ ਤੌਰ ਤੇ ਦਵਾਈਆਂ ਦੇ ਕੇ ਕੁੱਝ ਨਹੀਂ ਕਰ ਸਕਦੇ। ਬਾਕੀ ਜਿਵੇਂ ਮੈਂ ਪਹਿਲਾਂ ਹੀ ਕਿਹਾ ਹੈ, ਜਿਸ ਤਰ੍ਹਾਂ ਕੈਪਟਨ ਸਾਹਿਬ ਨੇ ਕਿਹਾ ਹੈ ਸਰਕਾਰ ਦਾ ਮਤਲਬ ਹੈ 'ਗੁੱਡ ਗਵਰਨੈਂਸ' ਦੇਣੀ। ਗੁੱਡ ਗਵਰਨੈਂਸ ਦਾ ਮਤਲਬ ਹੈ ਕਿ ਹਰ ਵੇਲੇ ਐਮਰਜੰਸੀ ਦੇ ਵਿਚ ਹਸਪਤਾਲਾਂ ਵਿਚ, ਡਿਸਪੈਂਸਰੀਆਂ ਵਿਚ ਡਾਕਟਰ ਹਰ ਸਮੇਂ ਮੌਜੂਦ ਰਹਿਣ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਚਾਹੇ ਐਗਰੀਕਲਚਰ ਦੀ ਗੱਲ ਹੈ, ਚਾਹੇ ਸਿਹਤ ਦੇ ਮਹਿਕਮੇ ਦੀ ਗੱਲ ਹੈ, ਜਦੋਂ ਵੀ ਕਦੇ ਕੋਈ ਇਨਕਲਾਬੀ ਫੈਸਲਾ ਲਿਆ ਗਿਆ ਹੈ, ਜਿਸ ਦੇ ਨਾਲ ਆਮ ਲੋਕਾਂ ਨੂੰ ਫੈਸੀਲਿਟੀ ਮਿਲੀ ਹੈ ਤਾਂ ਉਹ ਹਮੇਸ਼ਾਂ ਕਾਂਗਰਸ ਪਾਰਟੀ ਦੇ ਰਾਜ ਵਿਚ ਹੀ ਲਿਆ ਗਿਆ ਹੈ। ਮੈਂ ਸਾਲ 1995 ਦੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਉਸ ਵੇਲੇ ਵਿਰੋਧੀ ਦਲ ਦੇ ਲੋਕਾਂ ਨੇ ਹਰ ਪ੍ਰਕਾਰ ਦੇ ਮੁਲਾਜ਼ਮਾਂ ਨੂੰ ਉਕਸਾਉਣ ਦੀ ਕੋਸ਼ਿਸ਼ ਕੀਤੀ ਸੀ ਅਤੇ ਅੱਜ ਵੀ ਉਕਸਾਉਣ ਦੀ ਗੱਲ ਕੀਤੀ ਉਦੋਂ ਵੀ ਹੈਲਥ ਕਾਰਪੋਰੇਸ਼ਨ

**Expunged as ordered by the Chair.

[ਡਾਕਟਰੀ ਸਿੱਖਿਆ, ਖੋਜ ਤੇ ਸਿਹਤ ਅਤੇ ਪਰਿਵਾਰ ਭਲਾਈ ਰਾਜ ਮੰਤਰੀ]

ਜਿਹੜੀ ਕਿ ਵਰਲਡ ਬੈਂਕ ਦੀ ਸਕੀਮ ਸੀ 465 ਕਰੋੜ ਰੁਪਏ ਦੀ ਸਕੀਮ ਸੀ, ਇਹ ਸਕੀਮ ਵੀ ਕਾਂਗਰਸ ਪਾਰਟੀ ਦੇ ਵੇਲੇ ਹੀ ਬਣੀ ਸੀ, ਇਹ ਸਾਲ 1995-96 ਦੇ ਵਿੱਚ ਬਣੀ। ਮੈਂ ਸਮਝਦਾ ਹਾਂ ਕਿ ਇਹ ਬਣਨ ਤੋਂ ਬਾਅਦ ਅੱਜ ਤੱਕ ਇਸ ਦੇ ਦੁਆਰਾ ਨਾ ਸਿਰਫ ਬਲਾਕ ਲੈਵਲ ਤੇ ਅਤੇ ਤਹਿਸੀਲ ਲੈਵਲ ਤੇ ਹੀ ਸਗੋਂ ਜ਼ਿਲ੍ਹਾ ਲੈਵਲ ਤੇ ਵੀ ਮੈਂ ਸਮਝਦਾ ਹਾਂ ਕਿ ਹਰ ਪ੍ਰਕਾਰ ਦੇ ਟੈਸਟ ਕਰਨ ਦੀ ਫੈਸਿਲਟੀ ਲੋਕਾਂ ਨੂੰ ਮਿਲੀ। ਯੈਲੋ ਕਾਰਡ ਹੋਲਡਰਾਂ ਨੂੰ ਅਤੇ ਗੌਰਮਿੰਟ ਇੰਪਲਾਈਜ਼ ਨੂੰ ਅਤੇ ਆਮ ਲੋਕਾਂ ਨੂੰ ਅਲਟਰਾ-ਸਾਊਂਡ ਅਤੇ ਹੋਰ ਹਰ ਪ੍ਰਕਾਰ ਦੇ ਟੈਸਟ ਦੀ ਫੈਸਿਲਟੀ ਦਿੱਤੀ ਗਈ ਹੈ। ਅੱਜ ਮੇਰੇ ਵੀਰ ਜਿਨ੍ਹਾਂ ਨੇ ਉਸ ਵੇਲੇ ਕਾਰਪੋਰੇਸ਼ਨ ਦਾ ਵਿਰੋਧ ਵੀ ਕੀਤਾ ਸੀ, ਉਨ੍ਹਾਂ ਦੀ ਸਰਕਾਰ ਦੇ ਪੰਜ ਸਾਲ ਦੇ ਬਾਅਦ ਇਸ ਸਕੀਮ ਨੂੰ ਹੋਰ ਵੀ ਵਰਲਡ ਬੈਂਕ ਵੱਲੋਂ ਐਕਸਟੈਂਨਸ਼ਨ ਮਿਲੀ ਹੈ, ਅੱਜ ਹੋਰ ਮੋਬਾਈਲ ਗੱਡੀਆਂ ਖਰੀਦੀਆਂ ਹਨ .... ਇਹ ਪੁਰਾਣੀ ਸਰਕਾਰ ਵੇਲੇ ਦੀਆਂ ਖਰੀਦੀਆਂ ਗਈਆਂ ਹਨ ਪਰ ਸਿਹਤ ਕਾਰਪੋਰੇਸ਼ਨ ਕਾਂਗਰਸ ਪਾਰਟੀ ਨੇ ਬਣਾਈ ਸੀ। ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਸਾਡੇ ਵਰਲਡ ਬੈਂਕ ਦੀ ਸਕੀਮ ਤੇ ਹੋਰ ਐਕਸਟੈਨਸ਼ਨ ਮਿਲ ਰਹੀ ਹੈ। ਉਸ ਦਾ ਜ਼ਿਕਰ ਹੋਇਆ ਹੈ। ਸਾਡੀ ਸਰਕਾਰ ਜਿਥੇ ਹਿੰਦੁਸਤਾਨ ਦੇ ਹੈਲਥ ਡਿਪਾਰਟਮੈਂਟ ਨੂੰ ਅਪਰੋਚ ਕਰ ਰਹੀ ਹੈ ਉੱਥੇ ਇੰਟਰਨੈਸ਼ਨਲ ਆਰਗੇਨਾਈਜ਼ੇਸ਼ਨ ਕੋਲੋਂ ਵੀ ਪ੍ਰਾਇਮਰੀ ਹੈਲਥ ਕੇਅਰ ਵਾਸਤੇ ਤਾਂਕਿ ਛੋਟੀ ਉਮਰ ਦੇ ਬੱਚਿਆਂ ਦੀ ਸਿਹਤ ਠੀਕ ਹੋਵੇ, ਕਿਉਂਕਿ ਜੇਕਰ ਛੋਟੀ ਉਮਰ ਵਿਚ ਬੱਚਿਆਂ ਦੀ ਸਿਹਤ ਠੀਕ ਹੋਵੇਗੀ ਤਾਂ ਉਹ ਅਖੀਰ ਤਕ ਅੱਛੀ ਜਾਏਗੀ, ਇਸ ਦਾ ਪ੍ਰਸਾਰ ਵੀ ਬੜੀ ਜਲਦੀ ਕੀਤਾ ਜਾ ਰਿਹਾ ਹੈ ਔਰ ਬਾਵਜੂਦ ਇਸ ਗੱਲ ਦੇ, ਹਾਲਾਂਕਿ ਸਾਡੀਆਂ ਜਿੰਨੀਆਂ ਡਿਸਪੈਂਸਰੀਆਂ ਹਨ, ਜਿੰਨੇ ਹਸਪਤਾਲ ਅਤੇ ਜਿਤਨੇ ਪੰਜਾਬ ਵਿਚ ਪ੍ਰਾਇਮਰੀ ਹੈਲਥ ਸੈਂਟਰ ਹਨ ਔਰ ਰੂਰਲ ਹਸਪਤਾਲ ਹਨ, ਉਨ੍ਹਾਂ ਵਿਚ ਭਾਵੇਂ ਪੂਰੀ ਤਰ੍ਹਾਂ ਨਾਲ ਸਟਾਫ ਦੀ, ਡਾਕਟਰਾਂ ਦੀ ਕਮੀ ਹੈ ਉਸ ਵਾਸਤੇ ਜੇਕਰ ਘੱਟੋ ਘੱਟ ਹਰ ਇਕ ਚੀਜ਼ ਦੇਣੀ ਹੋਵੇ ਤਾਂ ਸਾਨੂੰ 900 ਦੇ ਕਰੀਬ ਹੋਰ ਡਾਕਟਰ ਚਾਹੀਦੇ ਹਨ ਅਤੇ 3000 ਪੈਰਾ ਮੈਡੀਕਲ ਸਟਾਫ ਚਾਹੀਦਾ ਹੈ। ਇਸ ਦੇ ਬਾਵਜੂਦ ਵੀ ਮੈਂ ਸਮਝਦਾ ਹਾਂ ਕਿ ਗੁੱਡ ਗਵਰਨੈਂਸ ਦੇਣ ਦੀ ਨੀਤੀ ਦੇ ਨਾਲ ਅਸੀਂ ਬਹੁਤ ਸਾਰੇ ਇਨਕਲਾਬੀ ਫੈਸਲੇ ਲਏ ਹਨ ਤਾਂਕਿ ਅਸੀਂ ਪਿੰਡਾਂ ਵਿਚ, ਰਿਮੋਟ ਏਰੀਏ ਵਿਚ ਸਿਹਤ ਦੇ ਮੁਕਾਮ ਦੇ ਮੁਤਾਬਿਕ, ਸਿਹਤ ਦੇ ਮਹਿਕਮੇ ਵਾਸਤੇ ਵੱਧ ਤੋਂ ਵੱਧ ਲੋਕਾਂ ਨੂੰ ਫੈਸੀਲਿਟੀਜ਼ ਦੇ ਸਕੀਏ ਅਤੇ ਵੱਧ ਤੋਂ ਵੱਧ ਅਵੇਲੇਬਿਲਟੀ ਦੇ ਸਕੀਏ, ਇਸ ਬਾਰੇ ਕੁੱਝ ਫੈਸਲੇ ਲਏ ਹਨ ਜਿਨ੍ਹਾਂ ਵਿਚ ਮੈਂ ਸਮਝਦਾ ਹਾਂ ਕਿ ਇਕ ਵੱਡਾ ਫੈਸਲਾ ਲਿਆ ਹੈ। ਅੱਜ ਇਲਾਜ ਕਰਨ ਦੇ ਢੰਗ ਤਿੰਨ ਪ੍ਰਕਾਰ ਦੇ ਹਨ। ਹੋਮਿਓਪੈਥੀ, ਆਯੂਰਵੈਦਿਕ ਅਤੇ ਐਲੋਪੈਥੀ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਮੋਬਾਈਲ ਵੈਨਜ਼ ਜਿਹੜੀਆਂ ਹਨ, ਜਿਨ੍ਹਾਂ ਵਿਚ ਟਰੇਂਡ ਸਟਾਫ ਈਵਨ ਹਸਪਤਾਲਾਂ ਵਿਚ ਵੀ, ਤਾਂ ਕਿ ਸਾਰਾ ਜਿਹੜਾ ਰਸ਼ ਹੈ ਉਹ ਚੰਡੀਗੜ੍ਹ ਦੇ ਪੀ.ਜੀ.ਆਈ. ਜਾਂ ਵੱਡੇ ਵੱਡੇ ਹਸਪਤਾਲਾਂ ਵਿਚ ਨਾ ਰਹੇ, ਉਨ੍ਹਾਂ ਵਿਚ ਭਾਵੇਂ ਉੱਥੇ ਐਨਸਥੀਸੀਆ ਡਾਕਟਰਾਂ ਦੀ ਕਮੀ ਹੈ ਕਿਉਂਕਿ ਉਸ ਤੋਂ ਬਗੈਰ ਅਪ੍ਰੇਸ਼ਨ ਕਰਨਾ ਰਿਸਕ ਤੋਂ ਖਾਲੀ ਨਹੀਂ ਹੈ, ਅਸੀਂ ਉਨ੍ਹਾਂ ਮੋਬਾਈਲ ਡਿਸਪੈਂਸਰੀਆਂ ਵਿਚ ਵੀ ਡਿਊਟੀਆਂ ਲਗਾ ਰਹੇ ਹਾਂ। ਹਰ ਆਦਮੀ ਨੂੰ ਹਰ ਪ੍ਰਕਾਰ ਦਾ ਇਲਾਜ ਇਕ ਛੱਤ ਥੱਲੇ ਮੁਹੱਈਆ ਕਰਾਉਣ ਦੀ ਯੋਜਨਾ ਬਣਾਈ ਹੈ ਔਰ ਬੜੀ ਛੇਤੀ ਲਾਗੂ ਕਰ ਰਹੇ ਹਾਂ। ਇਸ ਦੇ ਨਾਲ ਹੀ ਕੱਲ੍ਹ ਬੜੇ ਸਵਾਲ ਹੋਏ ਸੀ। ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਕਹਿਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਗਰੀਬ ਆਦਮੀ ਅਤੇ ਛੋਟੇ ਵਰਗ ਦਾ ਤਾਅਲੁੱਕ ਹੈ, ਕਾਂਗਰਸ ਪਾਰਟੀ ਦੀ ਸਰਕਾਰ ਨੇ ਹੀ ਹਮੇਸ਼ਾਂ ਉਸ ਦਾ ਧਿਆਨ ਰਖਿਆ ਹੈ। ਅਸੀਂ ਆਪਣੇ ਤੌਰ ਤੇ ਹੈਲਥ ਕਾਰਪੋਰੇਸ਼ਨ ਦੇ ਥਰੂ ਚਾਹੇ ਮੀਨਿਮਮ ਚਾਰਜਿਜ਼ ਦੇ ਦੁਆਰਾ ਕੁੱਝ ਲੋਕਾਂ ਨੂੰ, ਜਿਹੜੀ ਕਿ ਠੀਕ ਤਰ੍ਹਾਂ ਦੇ ਨਾਲ ਅਵੇਲੇਬਿਲਟੀ ਮਿਲ ਸਕਦੀ ਹੈ, ਉਨ੍ਹਾਂ ਨੂੰ ਉਨ੍ਹਾਂ ਦੇ ਕੋਈ ਚਾਰਜਿਜ਼ ਚਾਹੇ ਈ.ਸੀ.ਜੀ. ਦੇ ਚਾਰਜਿਜ਼, ਚਾਹੇ ਐਕਸਰੇ ਦੇ ਚਾਰ੍ਜਿਜ਼ ਹਨ, ਉਹ ਬੜੇ ਨਾਰਮਲ ਰੱਖੇ ਹਨ ਅਤੇ ਬਜ਼ਾਰ ਦੇ ਮੁਕਾਬਲੇ 1/3 ਹਨ ਬੜੇ ਮੀਨੀਮਮ ਹਨ। ਜਿਸ ਨਾਲ ਕਾਰਪੋਰੇਸ਼ਨ ਦੇ ਹਸਪਤਾਲਾਂ ਵਿਚ ਲੋਕਾਂ ਦਾ ਵਿਸ਼ਵਾਸ ਜਿਹੜਾ ਹੈ, ਜਿਹੜੇ ਕਿ 154 ਦੇ ਕਰੀਬ ਹੈਲਥ ਕਾਰਪੋਰੇਸ਼ਨ ਦੇ ਅੰਡਰ ਹਨ, ਉਨ੍ਹਾਂ ਦੇ ਵਿਚ ਹਰ ਪ੍ਰਕਾਰ ਦੀ ਮੋਬਿਲਟੀ ਦੇ ਕੇ ਲੋਕਾਂ ਦਾ ਉਨ੍ਹਾਂ ਦੇ ਉਪਰ ਵਿਸ਼ਵਾਸ ਵਧਾਇਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਤਿੰਨੇ ਫੈਸਿਲਟੀਜ਼ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਇਕ ਛੱਤ ਥੱਲੇ ਦੇਣ ਜਾ ਰਹੀ ਹੈ।

ਇਸੇ ਤਰ੍ਹਾਂ ਫੈਮਿਲੀ ਪਲੈਨਿੰਗ ਦੀ ਗੱਲ ਆਈ ਸੀ। ਹੁਣੇ ਹੀ 2001-2002 ਸੈਨਸਜ਼

ਹੋਈਆਂ ਹਨ। ਇਸ ਵਿਚ ਖਾਸ ਤੌਰ ਤੇ ਅੱਗੇ ਨਾਲੋਂ ਆਬਾਦੀ ਤੇ ਕੰਟਰੋਲ ਤਾਂ ਹੋਇਆ ਹੈ ਪਰ ਸਾਰਿਆਂ ਨਾਲੋਂ ਮੈਂ ਸਮਝਦਾ ਹਾਂ ਕਿ ਜਿਹੜਾ ਭਿਆਨਕ ਵਿਸ਼ਾ ਹੈ, ਉਹ ਹੈ ਪੰਜਾਬ ਦੀ ਆਬਾਦੀ 1000 ਮਰਦ ਦੀ ਆਬਾਦੀ ਪਿਛੇ ਵੂਮੈਨ ਦੀ ਗਿਣਤੀ ਬੜੀ ਘਟ ਰਹੀ ਹੈ। ਉਹ ਤਕਰੀਬਨ 793 ਹੈ ਜਿਹੜੀ ਕਿ ਆਉਣ ਵਾਲੇ ਸਮੇਂ ਵਿਚ ਵਾਕਿਆ ਹੀ ਗੰਭੀਰਤਾ ਦੇ ਨਾਲ ਸੋਚਣ ਵਾਲੀ ਗੱਲ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਹੈਲਥ ਡਿਪਾਰਟਮੈਂਟ ਨੇ ਔਰ ਪੰਜਾਬ ਦੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਪਹਿਲੀ ਵਾਰ ਕੀਤਾ ਹੈ ਕਿ ਅਲਟਰਾਸਾਊਂਡ ਜਿੰਨੇ ਪੰਜਾਬ ਵਿਚ ਲਗੇ ਹਨ, ਉਨ੍ਹਾਂ ਨੂੰ ਬਕਾਇਦਾ ਤੌਰ ਤੇ ਰਜਿਸਟਰ ਕਰਾਉਣ ਦੀ ਗੱਲ ਕੀਤੀ ਹੈ। ਜੇਕਰ ਕੋਈ ਰਜਿਸਟਰ ਨਹੀਂ ਹੈ ਤਾਂ ਉਹ ਇਲਲੀਗਲ ਤਰੀਕੇ ਨਾਲ ਚਲਾ ਰਹੇ ਹਨ। ਉਨ੍ਹਾਂ ਦੀਆਂ ਬਕਾਇਦਾ ਤੌਰ ਤੇ ਅਲਟਰਾਸਾਊਂਡ ਦੀਆਂ ਮਸ਼ੀਨਾਂ ਜ਼ਬਤ ਕੀਤੀਆਂ ਗਈਆਂ ਹਨ। ਫਿਰ ਵੂਮੈਨ ਫੋਟੀਸਾਈਡੀ ਜਿਹੜੀ ਹੈ, ਉਨ੍ਹਾਂ ਨੂੰ ਬੰਦ ਕਰਨ ਵਾਸਤੇ ਪੰਜਾਬ ਵਿਚ ਪਹਿਲੀ ਵਾਰ ਉਨ੍ਹਾਂ ਲੋਕਾਂ ਦੇ ਖਿਲਾਫ ਮਹਿਕਮਾਂ ਸਿਹਤ ਵਲੋਂ ਪੀ.ਐਨ.ਡੀ.ਬੀ. ਐਕਟ ਦੇ ਥੱਲੇ ਮੁਕਦਮੇ ਵੀ ਦਰਜ ਕੀਤੇ ਗਏ ਹਨ ਜਿਸ ਨਾਲ ਇਹ ਰੁਝਾਨ ਬਿਲਕੁਲ ਘਟੇਗਾ ਔਰ ਪੰਜਾਬ ਦੀ ਆਬਾਦੀ ਵਿਚ ਮਰਦਾਂ ਅਤੇ ਔਰਤਾਂ ਦੀ ਰੇਸ਼ੋ ਤਕਰੀਬਨ ਬਰਾਬਰ ਰਹੇਗੀ। ਮਾਨਯੋਗ ਸਪੀਕਰ ਸਾਹਿਬ, ਹੋਰ ਤਾਂ ਕੋਈ ਬਹੁਤਾ ਰਿਐਕਸ਼ਨ ਮੈਂਬਰਾਂ ਵਲੋਂ ਇਨ੍ਹਾਂ ਮੰਗਾਂ ਤੇ ਕੀਤਾ ਨਹੀਂ ਹੈ, ਜੋ ਗੱਲਾਂ ਕਹੀਆਂ ਗਈਆਂ ਹਨ, ਉਨ੍ਹਾਂ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ......(ਵਿਘਨ)

**Mr. Speaker :** Please address the Chair.

**ਡਾਕਟਰੀ ਸਿੱਖਿਆ, ਖੋਜ ਤੇ ਸਿਹਤ ਅਤੇ ਪਰਿਵਾਰ ਭਲਾਈ ਰਾਜ ਮੰਤਰੀ :** ਅਸੀਂ ਸਪੀਕਰ ਸਾਹਿਬ, ਕਈ ਗੱਲਾਂ ਦੇਖੀਆਂ ਹਨ ਕਿਉਂਕਿ ਅੱਜ ਕੰਪੀਟੀਸ਼ਨ ਦਾ ਯੁਗ ਹੈ। ਅੱਜ ਸਭ ਵਾਸਤੇ ਮੁਕਾਬਲਾ ਹੋ ਗਿਆ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਸਰਕਾਰੀ ਹਸਪਤਾਲਾਂ ਦਾ ਪ੍ਰਾਈਵੇਟ ਹਸਪਤਾਲਾਂ ਨਾਲ, ਸਰਕਾਰ ਸਕੂਲਾਂ ਦਾ ਮਾਡਲ ਸਕੂਲਾਂ ਨਾਲ ਕੰਪੀਟੀਸ਼ਨ ਚੱਲ ਰਿਹਾ ਹੈ। ਅੱਜ ਉਲਟੀ ਗੰਗਾ ਪਹੋਏ ਨੂੰ ਚੱਲ ਰਹੀ ਹੈ। ਸਾਡੇ ਡਾਕਟਰ 3.00 ਵਜੇ ਨੂੰ ਵਿਹਲੇ ਹੋ ਜਾਂਦੇ ਹਨ। ਫਿਰ ਉਹ ਦੂਜੇ ਪਾਸੇ ਵੱਡੇ ਵੱਡੇ ਕਲੀਨਿਕਾਂ ਵਿਚ ਕਾਂਟਰੈਕਟ ਬੇਸਿਜ਼ ਤੇ ਜਿਸ ਜਿਸ ਦਾ ਕੋਈ ਐਕਸਪਰਟ ਹੈ, ਉੱਥੇ ਪ੍ਰਾਈਵੇਟ ਹਸਪਤਾਲਾਂ ਵਿਚ ਪਹਿਲਾਂ ਆਪਰੇਸ਼ਨ ਕਰਦੇ ਹੁੰਦੇ ਸੀ ਕਿਉਂਕਿ ਹਸਪਤਾਲਾਂ ਦੇ ਅੰਦਰ ਸਰਕਾਰ ਲੋਕਾਂ ਨੂੰ ਸਸਤਾ ਤੇ ਵਧੀਆ ਇਲਾਜ ਦੇਣ ਲਈ ਵਚਨ-ਬੱਧ ਹੈ, ਅਸੀਂ ਜਿੱਥੇ ਜਿੱਥੇ ਵੀ ਹਸਪਤਾਲਾਂ ਦੇ ਅੰਦਰ ਜ਼ਰੂਰਤ ਪੈਂਦੀ ਹੈ, ਜਿਹੜੇ ਵਧੀਆ ਡਾਕਟਰ ਹਨ, ਉਨ੍ਹਾਂ ਦਾ ਜੋ ਸਰਕਾਰੀ ਰੇਟ ਹੈ, ਉਸ ਮੁਤਾਬਿਕ ਉਨ੍ਹਾਂ ਨੂੰ ਕਾਂਟਰੈਕਟ ਤੇ ਲੈ ਕੇ, ਤਾਂਕਿ ਸਾਰੀ ਆਪਰੇਸ਼ਨ ਦੀ ਜ਼ਿੰਮੇਵਾਰੀ ਸਰਕਾਰ ਲਵੇ, ਉਨ੍ਹਾਂ ਡਾਕਟਰਾਂ ਨੂੰ ਕਾਂਟਰੈਕਟ ਤੇ ਲਿਆਉਣ ਦਾ ਪ੍ਰਬੰਧ ਕੀਤਾ ਹੈ। ਇਹ ਆਪਣੇ ਤੌਰ ਤੇ ਇਸ ਤਰੀਕੇ ਦਾ ਪਹਿਲੀ ਵਾਰ ਉਪਰਾਲਾ ਕੀਤਾ ਗਿਆ ਹੈ। ਇਸ ਤੋਂ ਇਲਾਵਾ ਜਿਹੜੀਆਂ ਨਾਨ-ਗੌਰਮਿੰਟ ਆਰਗੇਨਾਈਜ਼ੇਸ਼ਨਜ਼ ਹਨ, ਕਿਉਂਕਿ ਕੋਈ ਵੀ ਕੰਮ ਕਰਨ ਵਾਸਤੇ ਜਦੋਂ ਤੱਕ ਜਨਤਾ ਦਾ ਸਹਿਯੋਗ ਨਹੀਂ ਮਿਲੇਗਾ, ਸਾਡੇ ਕੋਈ ਜਨਤਾ ਦੇ ਦਰ ਦਰ ਤੇ, ਘਰ ਘਰ ਪਹੁੰਚਣ ਲਈ ਸਾਧਨ ਨਹੀਂ ਹੋਣਗੇ, ਸਕੀਮਾਂ ਬਣਾਉਣ ਦਾ ਕੋਈ ਲਾਭ ਨਹੀਂ। ਅਸੀਂ ਇਸ ਪ੍ਰਕਾਰ ਦੀਆਂ ਸਕੀਮਾਂ ਲਾਗੂ ਕਰ ਰਹੇ ਹਾਂ, ਗੌਰਮਿੰਟ ਆਫ ਇੰਡੀਆ ਦੀ ਮਦਦ ਨਾਲ ਏਡਜ਼ ਬਾਰੇ ਨਾਨ-ਗੌਰਮਿੰਟ ਆਰਗੇਨਾਈਜ਼ੇਸ਼ਨਜ਼ ਨੂੰ ਟਰੇਨਿੰਗ ਦੇ ਕੇ ਤਾਂਕਿ ਲੋਕਾਂ ਦਾ ਜ਼ਿਆਦਾ ਤੋਂ ਜ਼ਿਆਦਾ ਭਲਾ ਹੋ ਸਕੇ। ਕੱਲ੍ਹ ਹੀ ਅਸੀਂ ਇੰਜੀਨੀਅਰਿੰਗ ਕਾਲਜ ਵਿਚ ਸਾਰੇ ਪੰਜਾਬ ਵਿਚੋਂ 18 ਆਰਗੇਨਾਈਜ਼ੇਸ਼ਨਜ਼ ਸਾਰੇ ਜ਼ਿਲ੍ਹਿਆਂ ਵਿਚੋਂ ਬੁਲਾਈਆਂ ਸਨ ਅਤੇ ਉਦਘਾਟਨ ਵੀ ਕੀਤਾ ਹੈ। ਇਸ ਦੇ ਨਾਲ ਹੀ ਨੈਸ਼ਨਲ ਲੈਵਲ ਦਾ ਪਟਿਆਲੇ ਵਿਖੇ ਫੰਕਸ਼ਨ ਇਸ ਸਬੰਧੀ ਹੋਣ ਜਾ ਰਿਹਾ ਹੈ ਜਿਸ ਵਿਚ ਸਾਡੇ ਚੀਫ ਮਨਿਸਟਰ ਸਾਹਿਬ ਜਾ ਰਹੇ ਹਨ। ਉਨ੍ਹਾਂ ਆਰਗੇਨਾਈਜ਼ੇਸ਼ਨਜ਼ ਨੂੰ ਸਰਕਾਰ ਵਲੋਂ ਏਡ ਦੇ ਕੇ, ਟਰੇਨਿੰਗ ਦੇ ਕੇ ਚਾਹੇ ਮਲੇਰੀਏ ਦੇ ਕੇਸਿਜ਼ ਹਨ, ਟੀ.ਬੀ. ਦੇ ਕੇਸਿਜ਼ ਹਨ, 2 ਅਕਤੂਬਰ ਨੂੰ ਡੀ.ਓ.ਟੀ. ਹੈ, 6 ਮਹੀਨੇ ਦੀ ਇਕੱਠੀ ਦਵਾਈ ਰੱਖਣ ਦਾ ਬਕਾਇਦਾ ਪ੍ਰਬੰਧ ਸਰਕਾਰੀ ਮੁਲਾਜ਼ਮ ਹੀ ਚਲਾਉਣਗੇ। ਕਿਸੇ ਨੂੰ ਟੀ.ਬੀ. ਦੀ ਦਵਾਈ ਦਿੱਤੀ, ਵਿਚੋਂ ਉਸਨੂੰ ਲੱਗਾ ਕਿ ਠੀਕ ਹੋ ਗਿਆ ਹੈ ਤੇ ਉਸਨੇ ਡਿਸ-ਕਾਂਟੀਨਿਊ ਕਰ ਦਿੱਤੀ, ਇਸ ਗੱਲ ਨੂੰ ਦੇਖਿਆ ਜਾਵੇਗਾ। ਟੀ.ਬੀ. ਨੂੰ ਹਮੇਸ਼ਾ ਵਾਸਤੇ ਖਤਮ ਕਰਨ ਲਈ ਇਹ ਕਦਮ ਚੁੱਕਣਾ ਜ਼ਰੂਰੀ ਹੈ ਕਿ ਦਵਾਈ ਡਿਸ-ਕਾਂਟੀਨਿਊ ਨਾ ਹੋਵੇ। ਜਿਹੜੇ ਟੀ.ਬੀ. ਦੇ ਕੇਸਿਜ਼ ਹਨ, ਏਡਜ਼ ਦੇ ਕੇਸਿਜ਼ ਹਨ, ਉਨ੍ਹਾਂ ਵਾਸਤੇ ਐਨ.ਜੀ.ਓਜ਼

[ਡਾਕਟਰੀ ਸਿੱਖਿਆ, ਖੋਜ ਤੇ ਸਿਹਤ ਅਤੇ ਪਰਿਵਾਰ ਭਲਾਈ ਰਾਜ ਮੰਤਰੀ]

ਦੇ ਨਾਲ ਨਾਲ ਅੱਛੇ ਅੱਛੇ ਕਲੱਬਾਂ ਜਿਵੇਂ ਰੋਟਰੀ ਕਲੱਬ ਹੈ, ਉਨ੍ਹਾਂ ਦਾ ਵੀ ਸਹਿਯੋਗ ਲੈ ਕੇ ਇਨ੍ਹਾਂ ਭਿਆਨਕ ਬੀਮਾਰੀਆਂ, ਜਿਨ੍ਹਾਂ ਦਾ ਪੰਜਾਬ ਵਿਚ ਆਉਣ ਵਾਲੇ ਦਿਨਾਂ ਵਿਚ ਜਿਵੇਂ ਏਡਜ਼ ਦਾ ਖਤਰਾ ਸਾਡੇ ਪੰਜਾਬ ਦੇ ਸਿਰ ਤੇ ਮੰਡਰਾਇਆ ਹੈ, ਉਨ੍ਹਾਂ ਦਾ ਵਕਤ ਆਉਣ ਤੋਂ ਪਹਿਲਾਂ ਹੀ ਠੀਕ ਤਰੀਕੇ ਨਾਲ ਸਫਾਇਆ ਕਰਕੇ ਕਾਬੂ ਪਾਇਆ ਜਾ ਸਕੇ। ਉਨ੍ਹਾਂ ਸਾਰਿਆਂ ਨੂੰ ਨਾਲ ਲੈਣ ਦਾ ਅਸੀਂ ਪੂਰਾ ਪ੍ਰਯਤਨ ਕੀਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਗੌਰਮਿੰਟ ਨੇ ਸਾਰਾ ਚੈੱਕ ਕੀਤਾ ਹੈ ਅਤੇ ਇਸਦੇ ਨਾਲ ਪ੍ਰਾਈਵੇਟ ਪਬਲਿਕ ਪਾਰਟਨਰਸ਼ਿਪ ਜਿਹੜੀ ਹੈ, ਉਸਨੂੰ ਵੀ ਆਪਣੇ ਤੌਰ ਤੇ ਅਸੀਂ ਐਨਕਰੇਜ ਕਰ ਰਹੇ ਹਾਂ। ਅੱਜ ਹਸਪਤਾਲਾਂ ਵਿਚ ਮੁੜਕੇ, ਜਿਹੜਾ ਪਿਛਲੀ ਵਾਰ ਬਿਲਕੁਲ ਵਿਸ਼ਵਾਸ ਲੋਕਾਂ ਦਾ ਚੁੱਕਿਆ ਗਿਆ ਸੀ, ਮੁੜਕੇ ਵਿਸ਼ਵਾਸ ਆਇਆ ਹੈ।

ਸਪੀਕਰ ਸਾਹਿਬ, ਜਿਥੋਂ ਤੱਕ ਪੈਸੇ ਦੀ ਗੱਲ ਹੈ, ਪੈਸਾ ਆਪਣੇ ਤੌਰ ਤੇ ਕਾਰਪੋਰੇਸ਼ਨ ਦੇ ਥਰੂ ਇਕੱਠਾ ਕੀਤਾ ਗਿਆ ਹੈ। ਜਿਹੜੀ ਫੀਸ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵਲੋਂ ਵਧਾਈ ਗਈ ਸੀ, ਉਦੋਂ ਇਹ ਪ੍ਰਬੰਧ ਕੀਤਾ ਗਿਆ ਸੀ ਕਿ ਮੈਡੀਕਲ ਕਾਲਜ ਦੀ ਇਕੱਠੀ ਕੀਤੀ ਫੀਸ ਕਾਲਜ ਕੋਲ ਹੀ ਰਹੇਗੀ ਤਾਂਕਿ ਉਥੇ ਪੜ੍ਹਨ ਵਾਲੇ ਲੜਕੇ-ਲੜਕੀਆਂ, ਐਨ.ਆਰ.ਆਈ. ਬੱਚੇ ਜਿਹੜੇ ਉਥੇ ਪੜ੍ਹਦੇ ਹਨ, ਉਨ੍ਹਾਂ ਦੀਆਂ ਬੇਸਿਕ ਫੈਸਿਲਟੀਜ਼ ਤੇ ਖਰਚ ਕੀਤੀ ਜਾਵੇਗੀ। ਇਹ ਫੀਸ ਚਾਹੇ ਹਸਪਤਾਲ ਤੇ ਖਰਚ ਹੋਵੇ, ਚਾਹੇ ਟੈਕਨੀਕਲ ਐਜੂਕੇਸ਼ਨ ਦੇ ਵਾਸਤੇ ਖਰਚ ਹੋਵੇ, ਵਧੀਆਂ ਡਾਕਟਰਾਂ ਦੇ ਨਾਲ-ਨਾਲ ਟੈਸਟਿੰਗ ਲੈਬਾਰਟੀਜ਼ ਤੇ ਖਰਚ ਹੋਵੇ ਪਰ ਹੋਇਆ ਇਸ ਤਰ੍ਹਾਂ ਨਹੀਂ। ਇਹ ਸਾਰਾ ਪੈਸਾ ਖਜ਼ਾਨੇ ਵਿਚ ਜਮ੍ਹਾਂ ਕਰਦੇ ਰਹੇ। ਕਦੇ ਮੈਡੀਕਲ ਕਾਲਜ ਨੂੰ ਫੀਸ ਦੇ ਪੈਸੇ ਐਲੋਕੇਟ ਨਹੀਂ ਹੋਏ। ਪਹਿਲੀ ਵਾਰ ਕੈਪਟਨ ਅਮਰਿੰਦਰ ਸਿੰਘ, ਚੀਫ ਮਨਿਸਟਰ ਪੰਜਾਬ, ਵਲੋਂ ਰਾਜਿੰਦਰਾ ਕਾਲਜ, ਪਟਿਆਲਾ ਨੂੰ, ਜਿਸ ਲਈ ਜ਼ਮੀਨ ਉਨ੍ਹਾਂ ਦੇ ਪਰਿਵਾਰ ਵਲੋਂ ਦਿੱਤੀ ਹੋਈ ਹੈ, ਉਨ੍ਹਾਂ ਨੇ ਕਾਲਜ ਨੂੰ ਪਹਿਲੀ ਵਾਰ ਇਸ ਤਰੀਕੇ ਨਾਲ ਜਿਹੜੀ ਫੀਸ ਰੇਜ਼ ਕੀਤੀ ਹੋਈ ਹੈ, ਉਸ ਕਾਲਜ ਵਾਸਤੇ ਹੀ ਦੇਣ ਦਾ ਉਪਰਾਲਾ ਕੀਤਾ ਹੈ। ਜਿਸ ਤਰੀਕੇ ਨਾਲ ਰਾਜਿੰਦਰਾ ਕਾਲਜ ਪਟਿਆਲਾ ਵਾਸਤੇ ਕੀਤਾ ਹੈ, ਉਸੇ ਤਰ੍ਹਾਂ ਅੰਮ੍ਰਿਤਸਰ ਮੈਡੀਕਲ ਕਾਲਜ ਹੈ ਜਿਨ੍ਹਾਂ ਦਾ ਨਾਂ ਪਹਿਲਾਂ ਸਾਰੇ ਹਿੰਦੁਸਤਾਨ ਵਿਚ ਹੁੰਦਾ ਸੀ ਅਤੇ ਉਥੋਂ ਪੜ੍ਹਕੇ ਬੱਚੇ ਵਧੀਆ-ਵਧੀਆ ਡਾਕਟਰ ਬਣੇ ਤੇ ਉਨ੍ਹਾਂ ਨੇ ਇੰਟਰਨੈਸ਼ਨਲ ਫੀਲਡ ਵਿਚ ਵੀ ਨਾਂ ਕਮਾਇਆ, ਉਨ੍ਹਾਂ ਦੇ ਨਾਂ ਨੂੰ ਮੁੜਕੇ ਬਹਾਲ ਕਰਾਉਣ ਦਾ ਉਪਰਾਲਾ ਸਰਕਾਰ ਨੇ ਕੀਤਾ ਹੈ। ਫੈਸਲਾ ਕੀਤਾ ਗਿਆ ਹੈ ਕਿ ਸਾਰੇ ਦਾ ਸਾਰਾ ਪੈਸਾ ਮਹਿਕਮੇ ਵਲੋਂ ਇਕੱਠਾ ਕਰਕੇ ਉਨ੍ਹਾਂ ਨੂੰ ਪੂਰੇ ਦਾ ਪੂਰਾ ਦਿੱਤਾ ਜਾਵੇ ਤਾਂਕਿ ਉਸਨੂੰ ਉਥੋਂ ਦੀ ਇਨਫਰਾਸਟ੍ਰਕਚਰ ਨੂੰ ਡਿਵੈਲਪ ਕਰਨ ਵਾਸਤੇ ਵਰਤਿਆ ਜਾਵੇ, ਤਾਂਕਿ ਆਉਣ ਵਾਲੇ ਜੋ ਡਾਕਟਰ ਹਨ, ਉਹ ਵਧੀਆ ਤੋਂ ਵਧੀਆ ਟ੍ਰੇਨਿੰਗ ਲੈ ਸਕਣ ਅਤੇ ਚੰਗੇ ਡਾਕਟਰ ਬਣ ਸਕਣ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵਧੀਆ ਤੋਂ ਵਧੀਆ ਫੈਸਲੇ ਲੈ ਕੇ ਲੋਕਾਂ ਦੀ ਸਿਹਤ ਨੂੰ ਬਿਹਤਰ ਬਣਾਉਣ ਵਾਸਤੇ ਕਮਿੱਟਿਡ ਹੈ। ਇਸ ਪੈਸੇ ਤੋਂ ਇਲਾਵਾ ਸੈਂਟਰ ਦੀ ਸਰਕਾਰ ਕੋਲੋਂ ਹੋਰ ਵੀ ਪੈਸੇ ਲੈ ਕੇ ਸਾਡੀ ਸਰਕਾਰ ਠੀਕ ਤਰੀਕੇ ਨਾਲ ਲੋਕਾਂ ਦੀ ਸਿਹਤ ਨੂੰ ਬਿਹਤਰ ਬਣਾਏਗੀ। ਮੈਂ ਸਮਝਦਾ ਹਾਂ ਕਿ ਜੇ ਸਿਹਤ ਚੰਗੀ ਹੈ ਤਾਂ ਸਾਰਾ ਕੁਝ ਚੰਗਾ ਹੈ। ਚੰਗੀ ਸਿਹਤ ਨਾਲ ਹੀ ਦਿਮਾਗ ਵਧੀਆ ਕੰਮ ਕਰਦਾ ਹੈ, ਚੰਗੀ ਸਿਹਤ ਨਾਲ ਹੀ ਵਧੀਆ ਖਿਲਾੜੀ ਬਣਦੇ ਹਨ, ਵਧੀਆ ਪਾਲੇਟੀਸ਼ਨ ਬਣਦੇ ਹਨ ਅਤੇ ਵਧੀਆ ਵਪਾਰੀ ਬਣਦੇ ਹਨ। ਇਸ ਕਰਕੇ ਚੰਗੀ ਸਿਹਤ ਹੋਣੀ ਬਹੁਤ ਜ਼ਰੂਰੀ ਹੈ। ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵਧੀਆ ਸਰਕਾਰ ਦੇਣ ਵਾਸਤੇ ਅਤੇ ਸਾਡਾ ਮਹਿਕਮਾ 'ਸਿਹਤ' ਵਧੀਆ ਹੈਲਥ ਦੇਣ ਵਾਸਤੇ ਵਚਨਬੱਧ ਹੈ। ਇੰਨਾ ਕਹਿੰਦਾ ਹੋਇਆ ਮੈਂ ਆਪਣੀ ਥਾਂ ਲੈਂਦਾ ਹਾਂ। ਬਹੁਤ-ਬਹੁਤ ਧੰਨਵਾਦ।

**Mr. Speaker :** As there is no other Member to speak, discussion on Demands for Grants is over. As per past practice guillotine is now applied at 11:35 A.M. If the House agrees, all the Demands may be put to the vote of the House together.

**(Voices :** Yes, yes)

**Mr. Speaker :** Question is :-

**Demand No. 1**

That a sum not exceeding Rs. 3,93,85,44,000 on Revenue Account and Rs. 24,29,72,000 on Capital Account be granted to the Governor to defray the charges that will come in course of payment for the year 2002-2003, in respect of Agriculture and Forests.

**Demand No. 11**

That a sum not exceeding Rs. 7,17,83,93,000 on Revenue Account be granted to the Governor to defray the charges that will come in course of payment for the year 2002-2003, in respect of Health and Family Welfare.

**Demand No. 2**

That a sum not exceeding Rs. 1,59,87,71,000 on Revenue Account be granted to the Governor to defray the charges that will come in course of payment for the year 2002-2003, in respect of Animal Husbandry and Fisheries.

**Demand No. 3**

That a sum not exceeding Rs. 52,06,77,000 on Revenue Account and Rs. 1,76,17,27,000 on Capital Account be granted to the Governor to defray the charges that will come in course of payment for the year 2002-2003, in respect of Co-operation.

**Demand No. 4**

That a sum not exceeding Rs. 12,63,42,000 on Revenue Account be granted to the Governor to defray the charges that will come in course of payment for the year 2002-2003, in respect of Defence Services Welfare.

**Demand No. 5**

That a sum not exceeding Rs. 25,17,56,20,000 on Revenue Account and Rs. 10,00,000 on Capital Account be granted to the Governor to defray the charges that will come in course of payment for the year 2002-2003, in respect of Education.

**Demand No. 6**

That a sum not exceeding Rs. 20,83,02,000 on Revenue Account be granted to the Governor to defray the charges that will come in course of payment for the year 2002-2003, in respect of Elections.

**Demand No. 7**

That a sum not exceeding Rs. 45,48,49,000 on Revenue Account be granted to the Governor to defray the charges that will come in course of payment for the year 2002-2003, in respect of Excise and Taxation.

[Mr. Speaker]

### Demand No. 8

That a sum not exceeding Rs. 73,22,98,68,000 on Revenue Account and Rs. 83,54,13,63,000 on Capital Account be granted to the Governor to defray the charges that will come in course of payment for the year 2002-2003, in respect of Finance.

### Demand No. 9

That a sum not exceeding Rs. 19,29,37,000 on Revenue Account and Rs. 21,85,51,08,000 on Capital Account be granted to the Governor to defray the charges that will come in course of payment for the year 2002-2003, in respect of Food and Supplies.

### Demand No. 10

That a sum not exceeding Rs. 69,24,85,000 on Revenue Account be granted to the Governor to defray the charges that will come in course of payment for the year 2002-2003, in respect of General Administration.

### Demand No. 12

That a sum not exceeding Rs. 12,41,87,31,000 on Revenue Account and Rs. 13,00,00,000 on Capital Account be granted to the Governor to defray the charges that will come in course of payment for the year 2002-2003, in respect of Home Affairs and Justice.

### Demand No. 13

That a sum not exceeding Rs. 27,86,14,000 on Revenue Account and Rs. 19,90,00,000 on Capital Account be granted to the Governor to defray the charges that will come in course of payment for the year 2002-2003, in respect of Industries.

### Demand No. 14

That a sum not exceeding Rs. 13,00,50,000 on Revenue Account be granted to the Governor to defray the charges that will come in course of payment for the year 2002-2003, in respect of Information and Public Relations.

### Demand No. 15

That a sum not exceeding Rs. 10,37,14,77,000 on Revenue Account and Rs. 7,70,43,00,000 on Capital Account be granted to the Governor to defray the charges that will come in course of payment for the year 2002-2003, in respect of Irrigation and Power.

**Demand No. 16**

That a sum not exceeding Rs. 19,85,16,000 on Revenue Account be granted to the Governor to defray the charges that will come in course of payment for the year 2002-2003, in respect of Labour and Employment.

**Demand No. 17**

That a sum not exceeding Rs. 1,51,30,35,000 on Revenue Account and Rs. 1,30,81,15,000 on Capital Account be granted to the Governor to defray the charges that will come in course of payment for the year 2002-2003, in respect of Local Government Housing and Urban Development.

**Demand No. 18**

That a sum not exceeding Rs. 5,00,80,000 on Revenue Account granted to the Governor to defray the charges that will come in course of payment for the year 2002-2003, in respect of Personnel and Administrative Reforms.

**Demand No. 19**

That a sum not exceeding Rs. 2,21,81,86,000 on Revenue Account and Rs. 1,12,91,29,000 on Capital Account be granted to the Governor to defray the charges that will come in course of payment for the year 2002-2003, in respect of Planning.

**Demand No. 21**

That a sum not exceeding Rs. 6,68,93,40,000 on Revenue Account and Rs. 2,04,88,00,000 on Capital Account be granted to the Governor to defray the charges that will come in course of payment for the year 2002-2003, in respect of Public Works.

**Demand No. 22**

That a sum not exceeding Rs. 4,46,18,31,000 on Revenue Account and Rs. 2,00,00,000 on Capital Account be granted to the Governor to defray the charges that will come in course of payment for the year 2002-2003, in respect of Revenue and Rehabilitation.

**Demand No. 23**

That a sum not exceeding Rs. 3,39,79,61,000 on Revenue Account and Rs. 1,60,74,13,000 on Capital Account be granted to the Governor to defray the charges that will come in course of payment for the year 2002-2003, in respect of Rural Development and Panchayats.

**[Mr. Speaker]**

**Demand No. 24**

That a sum not exceeding Rs. 6,98,40,000 on Revenue Account and Rs. 43,84,00,000 on Capital Account be granted to the Governor to defray the charges that will come in course of payment for the year 2002-2003, in respect of Science Technology and Environment.

**Demand No. 25**

That a sum not exceeding Rs. 1,51,54,79,000 on Revenue Account and Rs. 3,93,96,000 on Capital Account be granted to the Governor to defray the charges that will come in course of payment for the year 2002-2003, in respect of Social and Women's Welfare and Welfare of Scheduled Castes and Backward Classes.

**Demand No. 26**

That a sum not exceeding Rs. 7,27,86,000 on Revenue Account be granted to the Governor to defray the charges that will come in course of payment for the year 2002-2003, in respect of State Legislature.

**Demand No. 27**

That a sum not exceeding Rs. 69,15,11,000 on Revenue Account be granted to the Governor to defray the charges that will come in course of payment for the year 2002-2003, in respect of Technical Education and Industial Training.

**Demand No. 28**

That a sum not exceeding Rs. 23,99,67,000 on Revenue Account and Rs. 2,14,00,000 on Capital Account be granted to the Governor to defray the charges that will come in course of payment for the year 2002-2003, in respect of Tourism and Cultural Affairs.

**Demand No. 29**

That a sum not exceeding Rs. 3,63,27,37,000 on Revenue Account and Rs. 1,000 on Capital Account be granted to the Governor to defray the charges that will come in course of payment for the year 2002-2003, in respect of Transport.

**Demand No. 30**

That a sum not exceeding Rs. 9,29,11,000 on Revenue Account be granted to the Governor to defray the charges that will come in course of payment for the year 2002-2003, in respect of Vigilance.

*The motion was carried.*

---

## FINANCIAL BUSINESS

### The Punjab Appropriation (No. 3) Bill, 2002

**Minister for Finance, Planning and Food & Supplies (Sardar Lal Singh) :** Sir, I beg to introduce the Punjab Appropriation (No. 3) Bill.

Sir, I also beg to move—

That the Punjab Appropriation (No. 3) Bill be taken in to consideration at once.

**Mr. Speaker :** Motion moved—

That the Punjab Appropriation (No. 3) Bill be taken into consideration at once.

**Mr. Speaker :** Discussion, if any ?

(No one rose to speak)

**Mr. Speaker :** I think no Member is interested. ਤੁਸੀਂ ਐਪਰੋਪਰੀਏਸ਼ਨ ਬਿੱਲ ਤੇ ਕੁਝ ਵੀ ਬੋਲ ਸਕਦੇ ਹੋ। ਡਿਸਕਸ਼ਨ ਕਰ ਸਕਦੇ ਹੋ। ਕੀ ਕੋਈ ਵੀ ਮੈਂਬਰ ਬੋਲਣਾ ਨਹੀਂ ਚਾਹੁੰਦਾ ?

(ਕੋਈ ਵੀ ਬੋਲਣ ਵਾਸਤੇ ਖੜ੍ਹਾ ਨਹੀਂ ਹੋਇਆ।)

**Mr. Speaker :** Question is—

That the Punjab Appropriation (No. 3) Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

**Clause 2**

**Mr. Speaker :** Question is—

That Clause 2 stand part of the Bill.

*The motion was carried.*

**Clause 3**

**Mr. Speaker :** Question is—

**[Mr. Speaker]**

That Clause 3 stand part of the Bill.

*The motion was carried.*

**The Schedule**

**Mr. Speaker :** Question is—

That the Schedule stand part of the Bill.

*The motion was carried.*

**Clause 1**

**Mr. Speaker :** Question is—

That Clause 1 stand part of the Bill.

*The motion was carried.*

**Title**

**Mr. Speaker :** Question is—

That Title be the Title of the Bill.

*The motion was carried.*

**Mr. Speaker :** Minister to move that the Bill be passed.

**Minister for Finance, Planning and Food and Supplies (Sardar Lal Singh) :** Sir, I beg to move—

That the Punjab Appropriation (No. 3) Bill be passed.

**Mr. Speaker :** Motion moved—

That the Punjab Appropriation (No. 3) Bill be passed.

**Mr. Speaker :** Question is—

That the Punjab Appropriation (No. 3) Bill be passed.

*The motion was carried.*

**Mr. Speaker :** Now the House stands adjourned till 2.30 P.M. today, the 26th June, 2002.

*11.50 A.M.

(The House then* adjourned till 2.30 P.M. today, the 26th June,2002.)

2907/PVS—Govt. Press, U.T., Chd.

# PUNJAB VIDHAN SABHA

## DEBATES

*26th June, 2002*

*(Afternoon Sitting)*

VOL. II-NO. 11

OFFICIAL REPORT

CONTENTS

*Wednesday, the 26th June, 2002*

*(Afternoon Sitting)*



Punjab Vidhan Sabha Secretariat, Chandigarh.

Price Rs.————

**Legislative Business and Resolution under Article 213(2) a) of the constitution of India :**

**Legislative Business and Resolution under Article 213(2) (a) of the constitution of India :**

[ਮਾਲ ਤੇ ਪੁਨਰਵਾਸ ਰਾਜ ਮੰਤਰੀ]

## ਵਿਵਰਣ-1

ਰਾਜ ਵਿਚ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਦੀ ਜ਼ਮੀਨ ਦਾ ਜ਼ਿਲ੍ਹਾ-ਵਾਰ ਵੇਰਵਾ :

| ਲੜੀ ਨੰ: | ਜ਼ਿਲ੍ਹਾ | ਕੇਂਦਰ ਸਰਕਾਰ | | | ਰਾਜ ਸਰਕਾਰ | | |
|---|---|---|---|---|---|---|---|
| | | ਏਕੜ | ਕਨਾਲ | ਮਰਲੇ | ਏਕੜ | ਕਨਾਲ | ਮਰਲੇ |
| 1. | ਅੰਮ੍ਰਿਤਸਰ | 4573 | 0 | 0 | 5041 | 0 | 0 |
| 2. | ਮੋਗਾ | 126 | 3 | 18 | 102 | 6 | 3 |
| 3. | ਫਿਰੋਜ਼ਪੁਰ | 9008 | 0 | 0 | 19228 | 5 | 11 |
| 4. | ਮੁਕਤਸਰ | 55 | 7 | 9 | 0 | 7 | 13 |
| 5. | ਨਵਾਂਸ਼ਹਿਰ | 1419 | 4 | 8 | 841 | 3 | 11 |
| 6. | ਹੁਸ਼ਿਆਰਪੁਰ | 3320 | 5 | 18 | 1495 | 3 | 14 |
| 7. | ਜਲੰਧਰ | 4288 | 6 | 4 | 3890 | — | — |
| 8. | ਕਪੂਰਥਲਾ | 4495 | 5 | 8 | 4414 | 7 | 2 |
| 9. | ਮਾਨਸਾ | 18 | 2 | 2 | 16 | 6 | 10 |
| 10. | ਗੁਰਦਾਸਪੁਰ | 9285 | 2 | 6 | 2773 | 3 | 15 |
| 11. | ਫਤਹਿਗੜ੍ਹ ਸਾਹਿਬ | 25 | 0 | 2 | 123 | 4 | 0 |
| 12. | ਪਟਿਆਲਾ | 169 | 0 | 0 | 717 | 0 | 0 |
| 13. | ਸੰਗਰੂਰ | 60 | 0 | 0 | — | — | — |
| 14. | ਲੁਧਿਆਣਾ | 6458 | 1 | 2 | 1465 | 4 | 2 |
| 15. | ਬਠਿੰਡਾ | 36 | 7 | 4 | 1124 | 7 | 7 |
| 16. | ਫਰੀਦਕੋਟ | 186 | 3 | 10 | 12803 | 7 | 0 |
| 17. | ਰੂਪਨਗਰ | 624 | 0 | 0 | 844 | 0 | 0 |
| | ਕੁੱਲ ਜੋੜ | 44151 | 01 | 11 | 54884 | 2 | 8 |

**ਸ੍ਰੀ ਹੰਸ ਰਾਜ ਜੋਸ਼ਨ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਡੀਟੇਲ ਦਿਤੀ ਹੈ, ਤਕਰੀਬਨ ਇਕ ਲੱਖ ਕਿੱਲਾ ਕੇਂਦਰ ਸਰਕਾਰ ਦੀ ਜ਼ਮੀਨ ਪਈ ਹੈ ਜਿਸ ਵਿਚੋਂ ਪੰਜਾਬ ਸਰਕਾਰ ਨੇ 44 ਹਜ਼ਾਰ ਕਿੱਲਾ ਜ਼ਮੀਨ ਪਿੱਛੇ ਲੋਕਾਂ ਨੂੰ ਟਰਾਂਸਫਰ ਕਰ ਦਿਤੀ ਹੈ ਅਤੇ ਪੀ. ਰਾਈਟਸ ਵੀ ਦੇ ਦਿਤੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ 56 ਹਜ਼ਾਰ ਕਿੱਲੇ ਜ਼ਮੀਨ ਪਈ ਹੈ ਅਤੇ ਲੋਕ 20-20, 30-30 ਸਾਲ ਤੋਂ ਉਸ ਤੇ ਕਾਸ਼ਤ ਕਰ ਰਹੇ ਹਨ ਅਤੇ ਜੱਦੀ-ਪੁਸ਼ਤਾਂ ਤੋਂ ਉਹ ਜ਼ਮੀਨ ਉਨ੍ਹਾਂ ਦੇ ਕਬਜ਼ੇ ਵਿੱਚ ਹੈ ਅਤੇ ਕਈ ਪੀੜੀਆਂ ਤੋਂ ਉਹ ਕਾਸ਼ਤ ਕਰ ਰਹੇ ਹਨ, ਕੀ ਸਰਕਾਰ ਇਹ ਜ਼ਮੀਨ ਉਨ੍ਹਾਂ ਦੇ ਨਾਂ ਟਰਾਂਸਫਰ ਕਰਕੇ ਉਨ੍ਹਾਂ ਨੂੰ ਮਾਲਕ ਬਣਾਏਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ 4-5 ਵਾਰ ਇਸ ਦਾ ਸਮਾਂ ਵਧਾਇਆ ਗਿਆ ਹੈ। ਹੁਣ ਵੀ 31-1-2002 ਤੱਕ ਦਾ ਸਮਾਂ ਵਧਾਇਆ ਗਿਆ ਸੀ। ਪਹਿਲਾਂ ਵੀ ਸਮਾਂ ਵਧਾਇਆ ਜਾਂਦਾ ਰਿਹਾ ਹੈ ਤਾਂ ਕਿ ਜਿਨ੍ਹਾਂ ਦਾ ਕਬਜ਼ਾ ਹੈ ਉਨ੍ਹਾਂ ਨੂੰ ਹੋਰ ਸਮਾਂ ਮਿਲ ਜਾਵੇ। ਹੁਣ ਵੀ ਮਾਨਯੋਗ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਦੀ ਮਰਜ਼ੀ ਨਾਲ ਜੇਕਰ ਇਹ ਸਮਾਂ ਵਧਵਾਉਣਾ ਚਾਹੁੰਦੇ ਹਨ ਤਾਂ ਸਮਾਂ ਵਧਾਇਆ ਜਾ ਸਕਦਾ ਹੈ।

**ਸ੍ਰੀ ਸਪੀਕਰ** : ਉਹ ਪਰਮਾਨੈਂਟ ਟਰਾਂਸਫਰ ਦੀ ਗੱਲ ਕਰ ਰਹੇ ਹਨ।

**ਰਾਜ ਮੰਤਰੀ** : ਵਿਚਾਰ ਕਰ ਲਵਾਂਗੇ ਜੀ।

**ਸ੍ਰੀ ਹੰਸ ਰਾਜ ਜੋਸ਼ਨ** : ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1965 ਵਿਚ ਜਦੋਂ ਪਕਿਸਤਾਨ ਨਾਲ ਲੜਾਈ ਲੱਗੀ ਸੀ ਅਤੇ ਖਾਸ ਕਰਕੇ ਤਿੰਨ ਜ਼ਿਲ੍ਹੇ ਜਿਹੜੇ ਕਿ ਬਾਰਡਰ ਤੇ ਹਨ ਉਨ੍ਹਾਂ ਤੇ 5 ਕਿਲੋਮੀਟਰ ਦੇ ਘੇਰੇ ਵਿੱਚ ਜਿਹੜੇ ਲੋਕ ਰਹਿੰਦੇ ਸਨ, ਉਸ ਵੇਲੇ ਦੀ ਸਰਕਾਰ ਨੇ 5-5 ਕਿੱਲੇ ਜ਼ਮੀਨ ਉਸ ਵੇਲੇ ਬਾਰਡਰ ਤੋਂ 5 ਕਿਲੋਮੀਟਰ ਦੇ ਘੇਰੇ ਅੰਦਰ ਰਹਿਣ ਵਾਲੇ ਲੋਕਾਂ ਨੂੰ ਦਿਤੀ ਸੀ ਅਤੇ ਜਿਹੜੀ ਅਲਾਟਮੈਂਟ ਦੀ ਪਰਚੀ ਦਿਤੀ ਸੀ, ਉਸ ਮੁਤਾਬਿਕ ਕਾਫੀ ਲੋਕਾਂ ਨੇ ਜ਼ਮੀਨ ਨੂੰ ਟਰਾਂਸਫਰ ਕਰਵਾ ਵੀ ਲਿਆ ਅਤੇ ਉਨ੍ਹਾਂ ਨੂੰ ਪੀ. ਰਾਈਟਸ ਦੇ ਵੀ ਦਿਤੇ ਗਏ। 1992 ਵਿੱਚ ਜਦੋਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਆਈ ਤਾਂ ਉਨ੍ਹਾਂ ਨੇ ਵੀ ਮੌਕੇ ਤੇ ਜਾ ਕੇ ਪੀ. ਰਾਈਟਸ ਲੋਕਾਂ ਨੂੰ ਦਿਤੇ ਸੀ ਅਤੇ ਬਾਦਲ ਸਾਹਿਬ ਨੇ ਵੀ ਦਿਤੇ ਪਰੰਤੂ ਬਹੁਤ ਸਾਰੀਆਂ ਫਾਈਲਾਂ ਪੈਂਡਿੰਗ ਪਈਆਂ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡਿਪਟੀ ਕਮਿਸ਼ਨਰ ਕੋਲ ਜੋ ਫਾਈਲਾਂ ਪੈਂਡਿੰਗ ਪਈਆਂ ਹਨ ਅਤੇ 1965 ਵਿੱਚ ਜਿਨ੍ਹਾਂ ਨੂੰ 5-5 ਕਿੱਲੇ ਜ਼ਮੀਨ ਦੀਆਂ ਪਰਚੀਆਂ ਦਿਤੀਆਂ ਗਈਆਂ ਸਨ, ਉਨ੍ਹਾਂ ਨੂੰ ਕਦੋਂ ਤੱਕ ਮਾਲਕੀ ਦੇ ਹੱਕ ਪੀ. ਰਾਈਟਸ ਦੇ ਦਿਤੇ ਜਾਣਗੇ ਅਤੇ ਮਾਲਕ ਬਣਾ ਦਿਤਾ ਜਾਵੇਗਾ। ਮੰਤਰੀ ਜੀ ਕੋਈ ਸਮਾਂ ਨਿਸ਼ਚਿਤ ਕਰਨ ਦੀ ਖੇਚਲ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਜੋ ਇਹ ਸਵਾਲ ਐਮ.ਐਲ.ਏ. ਸਾਹਿਬ ਨੇ ਪੁੱਛਿਆ ਹੈ, ਇਹ ਇਨ੍ਹਾਂ ਵੱਲੋਂ ਭੇਜੇ ਗਏ ਸਵਾਲ ਨਾਲ ਸਬੰਧਤ ਨਹੀਂ ਹੈ ਫਿਰ ਵੀ ਕਿਉਂਕਿ ਮੇਰੇ ਕੋਲ ਇਸ ਬਾਰੇ ਥੋੜ੍ਹੀ ਬਹੁਤ ਇਨਫਾਰਮੇਸ਼ਨ ਹੈ ਜੋ ਕਿ ਮੈਂ ਦੱਸਣੀ ਚਾਹੁੰਦਾ

[ਮਾਲ ਤੇ ਪੁਨਰਵਾਸ ਰਾਜ ਮੰਤਰੀ]

ਹਾਂ ਕਿ ਇਹ ਪਾਲਿਸੀ 11-5-1962 ਨੂੰ ਬਣੀ ਸੀ । ਸਰਕਾਰ ਵਲੋਂ ਭਾਰਤ-ਪਾਕਿ ਸੀਮਾ ਤੋਂ ਪੰਜ ਮੀਲ ਅੰਦਰ ਅਪ੍ਰੈਲ, 1961 ਵਿਚ ਖਰੀਦੀ ਨਿਕਾਸੀ ਖੇਤੀਬਾੜੀ ਵਾਲੀ ਜ਼ਮੀਨ ਦਾ ਨਿਪਟਾਰਾ ਕਰਨ ਸਬੰਧੀ ਪਾਲਿਸੀ ਜ਼ਾਰੀ ਕੀਤੀ ਗਈ । ਇਸ ਪਾਲਿਸੀ ਅਧੀਨ 10 ਏਕੜ ਬੰਜਰ ਭੋਂ ਫਿਰੋਜ਼ਪੁਰ, ਅੰਮ੍ਰਿਤਸਰ, ਗੁਰਦਾਸਪੁਰ ਜ਼ਿਲ੍ਹਿਆਂ ਦੇ ਰਾਏ ਸਿੱਖ ਜਿਹੜੇ ਭੂਮੀ ਰਹਿਤ ਹੋਣ, ਨੂੰ ਪਟੇ ਤੇ ਦੇਣ ਦਾ ਫੈਸਲਾ ਹੋਇਆ ਸੀ, ਜਿਹੜੇ ਇਸ ਭੂਮੀ ਨੂੰ ਅਸਲ ਵਿਚ ਵਾਹ ਰਹੇ ਹਨ । ਛੋਟੇ ਜ਼ਮੀਨ ਮਾਲਕ ਜਿਨ੍ਹਾਂ ਪਾਸ 10 ਏਕੜ ਤੋਂ ਘੱਟ ਭੋਂ ਹੋਵੇ, ਉਨ੍ਹਾਂ ਨੂੰ ਕੁੱਲ 10 ਏਕੜ ਤੱਕ ਭੋਂ ਅਲਾਟ ਕਰਨ ਦਾ ਵੀ ਉਪਬੰਧ ਸੀ । ਭੂਮੀ ਤੇ ਕਾਬਜ਼ ਮੁਜ਼ਾਹਰੇ ਜਿਨ੍ਹਾਂ ਨੇ ਜ਼ਮੀਨ ਨੂੰ ਵਾਹੀਯੋਗ ਬਣਾਉਣ ਲਈ ਯਤਨ ਕੀਤਾ, ਜੇਕਰ ਉਹ ਪਾਤਰ ਹੋਣ ਤਾਂ ਉਨ੍ਹਾਂ ਨੂੰ ਪਹਿਲ ਦਿੱਤੀ ਜਾਣੀ ਸੀ । ਦੋ ਏਕੜ ਗੈਰ ਮੁਮਕਿਨ ਭੋਂ ਨੂੰ ਇੱਕ ਏਕੜ ਬੰਜਰ ਦੇ ਬਰਾਬਰ ਗਿਣਨਾ ਸੀ ਅਤੇ ਦੋ ਏਕੜ ਬੰਜਰ ਭੋਂ ਨੂੰ ਇੱਕ ਏਕੜ ਵਾਹੀਯੋਗ ਜ਼ਮੀਨ ਦੇ ਬਰਾਬਰ ਗਿਣਨਾ ਸੀ । ਜ਼ਮੀਨ ਨੂੰ ਪਟੇ ਤੇ ਦੇਣ ਲਈ ਇੱਕ ਕਮੇਟੀ ਬਣਾਈ ਗਈ ਜਿਸ ਵਿਚ ਡਿਪਟੀ ਕਮਿਸ਼ਨਰ, ਤਹਿਸੀਲਦਾਰ, ਪੁਲਿਸ ਵਿਭਾਗ ਦਾ ਨੁਮਾਇੰਦਾ ਅਤੇ ਭਾਰਤ ਸਰਕਾਰ ਦੇ ਸੁਰੱਖਿਆ ਮੰਤਰਾਲੇ ਦਾ ਪ੍ਰਤੀਨਿਧ ਵੀ ਸੀ । ਸ਼ੁਰੂ ਵਿੱਚ 10 ਸਾਲ ਦਾ ਪੱਟਾ ਦੇਣ ਦਾ ਫੈਸਲਾ ਸੀ ਪਰੰਤੂ 5 ਸਾਲ ਬਾਅਦ ਹੇਠ ਦਿੱਤੇ ਦਰਾਂ ਤੇ ਜ਼ਮੀਨ ਖਰੀਦੀ ਜਾਣ ਦਾ ਉਪਬੰਧ ਸੀ :

| | |
|---|---|
| ਸਿੰਚਾਈ ਅਤੇ ਵਾਹੀਯੋਗ ਜ਼ਮੀਨ | 100/-ਰੁਪਏ ਪ੍ਰਤੀ ਏਕੜ |
| ਗੈਰ ਸਿੰਚਾਈ ਵਾਹੀਯੋਗ ਜ਼ਮੀਨ | 75/-ਰੁਪਏ ਪ੍ਰਤੀ ਏਕੜ |
| ਬੰਜਰ | 40/-ਰੁਪਏ ਪ੍ਰਤੀ ਏਕੜ |
| ਗੈਰ ਮੁਮਕਿਨ | 25/-ਰੁਪਏ ਪ੍ਰਤੀ ਏਕੜ |

ਜੇਕਰ ਪੱਟੇਦਾਰ ਭੋਂ ਨਾ ਖਰੀਦਣਾ ਚਾਹੇ ਤਾਂ ਉਹ ਖਾਲੀ ਕਬਜ਼ਾ ਦੇਵੇ ਅਤੇ ਉਹ ਭੂਮੀ ਵਿੱਚ ਕੀਤੀ ਇੰਪਰੂਵਮੈਂਟ ਲਈ ਕਿਸੇ ਮੁਆਵਜ਼ੇ ਦਾ ਹੱਕਦਾਰ ਨਹੀਂ ਹੋਵੇਗਾ । ਪੰਜਵੇਂ ਸਾਲ ਮਗਰੋਂ ਵਾਹੀਯੋਗ ਏਰੀਆ ਜਾਂ ਵਰਤੋਂ ਵਿੱਚ ਲਿਆਇਆ ਜਾਣ ਵਾਲਾ ਏਰੀਆ ਹਰ ਹਾਲਤ ਵਿੱਚ ਅੱਧੇ ਤੋਂ ਘਟਾਇਆ ਜਾਣਾ ਸੀ । ਇਸ ਦੀ ਅਪੀਲ ਵੀ ਕੀਤੀ ਜਾ ਸਕਦੀ ਹੈ । ਪੱਟੇਦਾਰਾਂ ਵਿਚ ਝਗੜੇ ਦੀ ਹਾਲਤ ਵਿਚ ਪੱਟੇ ਦੇ ਝਗੜੇ ਦੀਆ ਸ਼ਰਤਾਂ ਕੁਲੈਕਟਰ ਨਿਪਟਾ ਸਕਦਾ ਸੀ । ਇਹ ਸਮਾਂ ਲੰਘ ਗਿਆ ਹੈ ਅਤੇ ਜਿਹੜੀ ਪਾਲਿਸੀ 17-4-1997 ਨੂੰ ਜਾਰੀ ਹੋਈ ਹੈ, ਕਾਬਜ਼ ਲੋਕ ਉਸ ਵਿਚ ਅਪਲਾਈ ਕਰ ਸਕਦੇ ਹਨ । ਇਸ ਪਾਲਿਸੀ ਅਨੁਸਾਰ ਘਟੀਆ ਨਿਕਾਸੀ ਭੋਂ ਅਤੇ ਸਰਪਲਸ ਦਿਹਾਤੀ ਨਿਕਾਸੀ ਭੋਂ ਆਪਸ ਵਿਚ ਮਿਲਾ ਦਿਤੀ ਗਈ ਅਤੇ ਇਸ ਨੂੰ ਦਿਹਾਤੀ ਨਿਕਾਸੀ ਭੋਂ ਕਿਹਾ ਜਾਂਦਾ ਹੈ । ਅਸੀਂ ਭੋਂ ਦੇ ਨਜਾਇਜ਼ ਕਾਬਜ਼ਾਂ ਨੂੰ ਇਹ ਜ਼ਮੀਨ ਖਰੀਦ 1994 ਤੋਂ ਕਬਜ਼ੇ ਦੇ ਆਧਾਰ ਤੇ ਟਰਾਂਸਫਰ ਕਰਨ ਦਾ ਉਪਬੰਧ ਕੀਤਾ ਗਿਆ ਹੈ । ਉਸ ਤੋਂ ਬਾਅਦ ਖਰੀਫ 1994 ਤੋਂ ਕਾਬਜ਼ਾਂ ਨੂੰ ਭੋਂ ਟਰਾਂਸਫਰ ਕਰਨ ਲਈ ਅਪਲਾਈ ਕਰਨ ਵਾਸਤੇ ਇੱਕ ਹੋਰ ਮੌਕਾ ਵੀ ਦਿੱਤਾ ਗਿਆ ਹੈ ਅਤੇ ਉਹ ਮਿਤੀ 31-1-2002

ਤੱਕ ਆਪਣੇ ਬਿਨੈ-ਪੱਤਰ ਦੇ ਸਕਦੇ ਹਨ । ਇਹ ਵੇਖਿਆ ਜਾਵੇਗਾ ਕਿ ਸਾਲ 1961 ਤੋਂ ਬਾਅਦ ਘਟੀਆ ਨਿਕਾਸੀ ਭੋਂ ਸਬੰਧੀ ਤਕਰੀਬਨ 7 ਪਾਲਿਸੀਆਂ ਜਾਰੀ ਹੋਈਆਂ ਹਨ ਅਤੇ ਹੁਣ ਕਿਸੇ ਪਹਿਲੇ ਪੱਟੇਦਾਰ ਵਲੋਂ ਪਿਛਲੀ ਕੀਮਤ ਤੇ ਭੋਂ ਖਰੀਦਣਾ ਆਗਿਆਯੋਗ ਨਹੀਂ ਹੋਵੇਗਾ । ਜੇਕਰ ਸਾਲ 1961 ਅਤੇ 1962 ਦੀ ਪਾਲਿਸੀ ਅਧੀਨ ਪੱਟੇਦਾਰ ਭੋਂ ਟਰਾਂਸਫਰ ਨਹੀਂ ਕਰਵਾ ਸਕਿਆ ਤਾਂ ਹੁਣ ਇਸ ਸਮੇਂ ਕੋਈ ਹੋਰ ਢੰਗ ਨਹੀਂ ਹੈ ਕਿਉਂਕਿ ਮਿਤੀ 21-12-2001 ਨੂੰ ਜਦੋਂ ਮਿਤੀ 31-1-2002 ਤੱਕ ਬਿਨੈ-ਪੱਤਰ ਦੇਣ ਦਾ ਮੌਕਾ ਦਿੱਤਾ ਗਿਆ ਸੀ ਤਾਂ ਇਹ ਉਪਬੰਧ ਕੀਤਾ ਗਿਆ ਸੀ ਕਿ ਜੇਕਰ ਪਾਲਿਸੀ ਵਿਚ ਦਰਜ ਸ਼ਰਤਾਂ ਪੂਰੀਆਂ ਨਹੀਂ ਕਰਦਾ ਜਾਂ ਅਪਲਾਈ ਨਹੀਂ ਕਰਦਾ ਤਾਂ ਉਸ ਤੋਂ ਜ਼ਮੀਨ ਖਾਲੀ ਕਰਵਾ ਕੇ ਉਸ ਦਾ ਨਿਪਟਾਰਾ ਕਰ ਦਿੱਤਾ ਜਾਵੇਗਾ ।

**ਸ਼੍ਰੀ ਹੰਸ ਰਾਜ ਜੋਸ਼ਨ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਿਆ ਸੀ ਕਿ ਉਨ੍ਹਾਂ ਨੂੰ 35 ਸਾਲ ਹੋ ਗਏ ਹਨ ਪਰ ਉਨ੍ਹਾਂ ਦੀ ਜ਼ਮੀਨ ਦਾ ਨਿਪਟਾਰਾ ਨਹੀਂ ਹੋਇਆ । ਮੈਂ ਆਪਣੀ 20-25 ਸਾਲ ਦੀ ਲਾਈਫ ਵਿਚ ਦੇਖ ਰਿਹਾ ਹਾਂ । ਉਸ ਸਮੇਂ 100/- ਰੁਪਏ ਕਿੱਲਾ ਦੇਣ ਦਾ ਉਪਬੰਧ ਸੀ ਅਤੇ ਉਹ ਲੋਕ ਉਥੇ ਕਾਸ਼ਤ ਕਰ ਰਹੇ ਹਨ । ਉਨ੍ਹਾਂ ਨੇ 100/- ਰੁਪਏ ਰੇਟ ਦੇ ਹਿਸਾਬ ਨਾਲ ਗੌਰਮਿੰਟ ਦੇ ਖਾਤੇ ਵਿਚ ਪੈਸੇ ਜਮ੍ਹਾਂ ਕਰਵਾਏ ਹਨ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਰਦਾਰ ਬੇਅੰਤ ਸਿੰਘ ਜੀ ਨੇ ਵੀ ਜ਼ਮੀਨਾਂ ਟਰਾਂਸਫਰ ਕੀਤੀਆਂ ਸਨ । ਹੁਣ ਸਾਡੀ ਆਪਣੀ ਸਰਕਾਰ ਹੈ ਅਤੇ ਅਸੀਂ ਲੋਕਾਂ ਨਾਲ ਵਾਅਦਾ ਵੀ ਕੀਤਾ ਹੋਇਆ ਹੈ । ਇਸ ਲਈ ਮੰਤਰੀ ਜੀ ਐਸ਼ਿਓਰ ਕਰਵਾਉਣ ਕਿ ਕਦੋਂ ਤੱਕ ਜ਼ਮੀਨ ਉਨ੍ਹਾਂ ਦੇ ਨਾਂ ਟਰਾਂਸਫਰ ਕਰ ਦਿੱਤੀ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ 1962 ਤੋਂ ਤਾਂ ਹੁਣ ਤੱਕ ਨਹੀਂ ਲੈ ਸਕੇ ਉਨ੍ਹਾਂ ਨੂੰ 7 ਵਾਰ ਚਾਂਸ ਦਿੱਤਾ ਹੈ ।

**ਸ਼੍ਰੀ ਸਪੀਕਰ** : ਹੁਣ ਅੱਠਵੀਂ ਵਾਰ ਦੇਣਾ ਹੈ ਕਿ ਨਹੀਂ ?

**ਰਾਜ ਮੰਤਰੀ** : ਪਹਿਲਾਂ 1969 ਵਿੱਚ, ਫਿਰ 1990 ਵਿੱਚ, ਫਿਰ 1991 ਵਿੱਚ ਅਤੇ ਫਿਰ 24-12-2000 ਤੱਕ, ਹੁਣ ਮੁੱਖ ਮੰਤਰੀ ਸਾਹਿਬ ਦੀ ਆਗਿਆ ਨਾਲ ਅਤੇ ਬਾਕੀ ਸਾਰਿਆਂ ਦੀ ਰਾਏ ਨਾਲ, ਉਹ ਜੇ ਡੇਟ ਵਧਾਉਣੀ ਚਾਹੁਣ ਤਾਂ ਇਸ ਤੇ ਵੀ ਵਿਚਾਰ ਕਰ ਲਿਆ ਜਾਵੇਗਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ, ਕਿਉਂਕਿ ਇਹ ਬਹੁਤ ਹੀ ਅਹਿਮ ਸਵਾਲ ਹੈ, ਮੁੱਖ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੋ ਹਜ਼ਾਰਾਂ ਏਕੜ ਜ਼ਮੀਨ ਦੀ ਦੋ ਵਾਰੀ ਪਾਲਿਸੀ ਬਣੀ ਔਰ ਉਸ ਦੇ ਤਹਿਤ ਕਾਫੀ ਜ਼ਮੀਨ ਗਰੀਬ ਲੈ ਤਾਂ ਗਏ ਲੇਕਿਨ ਅੱਜ ਵੀ ਕਾਫੀ ਤਾਦਾਦ ਵਿੱਚ ਜ਼ਮੀਨ ਨਹੀਂ ਲੈ ਸਕੇ । ਮੁਜ਼ਾਰਾ ਐਕਟ ਨਾਲ ਜਿਸ ਦੇ ਨਾਮ ਇੱਕ ਵਾਰੀ ਗਿਰਦਾਵਰੀ ਕਰ ਦਿੱਤੀ ਫਿਰ ਤੁਸੀਂ ਕਬਜ਼ਾ ਨਹੀਂ ਛਡਵਾ ਸਕਦੇ ਪਰ ਜਿੰਨੀ ਦੇਰ ਉਨ੍ਹਾਂ ਨੂੰ ਮਾਲਕੀ ਅਖਤਿਆਰ ਨਹੀਂ ਮਿਲਦੇ ਉਹ ਕੋਈ ਸਹੂਲਤ ਨਹੀਂ ਲੈ ਸਕਦੇ । ਮੈਂ ਮੁੱਖ ਮੰਤਰੀ ਜੀ ਤੋਂ ਪੁੱਛਦਾ ਹਾਂ ਕਿ ਕੀ ਇਨ੍ਹਾਂ ਗਰੀਬਾਂ ਨੂੰ ਛੇਤੀ ਮਾਲਕੀ ਹੱਕ ਦਿੱਤਾ ਜਾ ਸਕਦਾ ਹੈ ? ਕੋਈ ਦੁਬਾਰਾ ਤਾਰੀਕ, 2002 ਪ੍ਰੋਜੈਕਟ ਸਾਲ ਦੌਰਾਨ ਨਿਸ਼ਚਿਤ ਕਰਕੇ ਉਨ੍ਹਾਂ ਨੂੰ ਮਾਲਕੀ ਹੱਕ ਦੇਣ ਲਈ ਤੁਸੀਂ ਤਿਆਰ ਹੋ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਮਸਲਾ ਹੈ, ਇਹ ਪੈਂਡਿੰਗ ਪਿਆ ਹੈ । ਕਈ ਵਾਰ, ਮੇਰਾ ਖਿਆਲ ਹੈ ਸੱਤ ਵਾਰ ਪੋਸਟਪੋਨ ਹੋਇਆ ਹੈ । ਅਸੀਂ ਇਸ ਪੋਸਟਪੋਨਡ ਇਸ਼ੂ ਨੂੰ ਗੰਭੀਰਤਾ ਨਾਲ ਦੇਖ ਕੇ ਫਿਰ ਹਾਊਸ ਨੂੰ ਇਨਫਾਰਮ ਕਰਾਂਗੇ ।

**ਸ਼੍ਰੀ ਤਿਕਸ਼ਨ ਸੂਦ** : ਸਪਲੀਮੈਂਟਰੀ, ਸਪੀਕਰ ਸਾਹਿਬ ।

**ਸ਼੍ਰੀ ਸਪੀਕਰ** : ਸੂਦ ਸਾਹਿਬ, ਹੁਣ ਤਾਂ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਗੌਰ ਕਰਾਂਗੇ । ਹਾਂ ਜੀ, ਸੂਦ ਸਾਹਿਬ ।

**ਸ਼੍ਰੀ ਤਿਕਸ਼ਨ ਸੂਦ** : ਮੇਰਾ ਹੋਰ ਸਵਾਲ ਹੈਂ ਜੀ । ਸਪੀਕਰ ਸਾਹਿਬ, ਜਿਹੜੀ ਗੱਲ ਕਹੀ ਗਈ ਹੈ, ਇਸ ਦੇ ਨਾਲ ਨਾਲ ਹੀ ਕੁਝ ਅਨੁਸੂਚਿਤ ਜਾਤੀਆਂ ਜਿਵੇਂ ਸਿਗਲੀਗਰ ਵਗੈਰਾ ਆਬਾਦੀ ਤੋਂ ਬਾਹਰ ਐਗਰੀਕਲਚਰ ਲੈਂਡ ਤੇ ਕਲੋਨੀਆਂ ਬਣਾ ਕੇ ਵਸ ਗਏ ਹਨ । 30-30, 40-40 ਸਾਲ ਤੋਂ ਉਨ੍ਹਾਂ ਦੇ ਮਕਾਨ ਪਏ ਹੋਏ ਹਨ ਲੇਕਿਨ ਉਨ੍ਹਾਂ ਨੂੰ ਪੀ-ਜਾਈਟ ਨਹੀਂ ਮਿਲਿਆ । ਨਾ ਉਨ੍ਹਾਂ ਦੀ ਡਿਵੈਲਪਮੈਂਟ ਹੋ ਸਕਦੀ ਹੈ । ਕੀ ਮੰਤਰੀ ਸਾਹਿਬ ਦੱਸਣਗੇ ਕਿ ਉਨ੍ਹਾਂ ਨੂੰ ਵੀ ਮਾਲਕੀ ਹੱਕ ਦੇਣ ਲਈ ਸਰਕਾਰ ਕੁਝ ਦੱਸੇਗੀ ?

**Mr. Speaker** : This supplementary is not related to the question. I would not allow.

**ਸ਼੍ਰੀ ਤਿਕਸ਼ਨ ਸੂਦ** : ਪੜ੍ਹ ਲਓ, ਸਪੀਕਰ ਸਾਹਿਬ .

**ਸ਼੍ਰੀ ਸਪੀਕਰ** : ਨੈਕਸਟ ਕੁਐਸਚਨ, ਸਰਦਾਰ ਗੁਰਜੰਟ ਸਿੰਘ ।

---

## ਰਾਜ ਵਿਚ ਅੱਤਵਾਦ ਤੋਂ ਪ੍ਰਭਾਵਿਤ ਹੋਏ ਪਰਿਵਾਰਾਂ ਦੇ ਮੈਂਬਰਾਂ ਨੂੰ ਨੌਕਰੀਆਂ ਦੇਣਾ

*123. **ਸਰਦਾਰ ਗੁਰਜੰਟ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੱਤਵਾਦ ਤੋਂ ਪ੍ਰਭਾਵਿਤ ਹਰੇਕ ਪਰਿਵਾਰ ਦੇ ਇਕ-ਇਕ ਮੈਂਬਰ ਨੂੰ ਪਹਿਲਤਾ ਦੇ ਆਧਾਰ ਤੇ ਨੌਕਰੀਆਂ ਦੇਣ ਦੇ ਕੁੱਝ ਕੇਸ ਸਰਕਾਰ ਪਾਸ ਪੈਂਡਿੰਗ ਪਏ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਨੂੰ ਕਦੋਂ ਤਕ ਨੌਕਰੀ ਦਿੱਤੇ ਜਾਣ ਦੀ ਸੰਭਾਵਨਾ ਹੈ ?

**CAPTAIN AMARINDER SINGH** : The requisite information is placed on the table of the House as Annexure 'A.' Eligible persons are likely to get employment in accordance with government policy within six months.

## ANNEXURE-A

### LIST OF CASES OF TERRORISTS/RIOT AFFECTED FAMILIES PENDING WITH VARIOUS DEPARTMENTS FOR ISSUING APPOINTMENT ORDERS

| Sr. No. | Name of Department | No. of pending cases |
|---|---|---|
| 1. | Elections | 40 |
| 2. | Employment | 36 |
| 3. | Labour | 17 |
| 4. | Rural Dev. & Panchayats | 24 |
| 5. | Research & Medical Education | 94 |
| 6. | Irrigation | 11 |
| 7. | Pb. State Electricity Board | 2 |
| 8. | Pb. Urban Dev. Authority | 9 |
| 9. | Co-operative Societies | 11 |
| 10. | Education (Schools) | 212 |
| 11. | Excise & Taxation | 56 |
| 12. | Food & Supplies | 8 |
| 13. | Police | 1 |
| 14. | Fisheries | 1 |
| 15. | Industrial Training | 40 |
| 16. | Printing & Stationery | 9 |
| 17. | Agriculture | 56 |
| 18. | Public Relations | 2 |
| 19. | Revenue | 80 |
| 20. | Forests | 14 |
| 21. | Health | 1 |
| 22. | Treasuries & Accounts | 1 |
| 23. | Markfed | 1 |
| 24. | D.C. Amritsar | 18 |
| 25. | D.C. Jalandhar | 4 |
| 26. | D.C. Faridkot | 1 |
| 27. | D.C. Gurdaspur | 2 |
| 28. | D.C. Rupnagar | 1 |
| | TOTAL | 752 |

[ਮੁੱਖ ਮੰਤਰੀ]

## ANNEXURE-B

### LIST OF CASES OF TERRORIST/RIOT AFFECTED FAMILIES PENDING FOR VERIFICATION/COMPLETING DOCUMENTS FOR EMPLOYMENT ON PRIORITY BASIS

| Sr. No. | District | No. of pending cases |
|---|---|---|
| 1. | Amritsar | 177 |
| 2. | Bathinda | 13 |
| 3. | Ferozepur | 3 |
| 4. | Faridkot | 1 |
| 5. | Fatehgarh Sahib | 17 |
| 6. | Gurdaspur | 103 |
| 7. | Hoshiarpur | 22 |
| 8. | Jalandhar | 4 |
| 9. | Kapurthala | 2 |
| 10. | Ludhiana | 37 |
| 11. | Moga | 3 |
| 12. | Muktsar | 20 |
| 13. | Mansa | 2 |
| 14. | Nawanshahar | — |
| 15. | Patiala | 18 |
| 16. | Rupnagar | 2 |
| 17. | Sangrur | 5 |
| | TOTAL | 429 |

**ਸਰਦਾਰ ਗੁਰਜੰਟ ਸਿੰਘ** : ਸਰ, ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕੇਸ ਪੈਂਡਿੰਗ ਪਏ ਹਨ, ਉਹ ਕਿਹੜੀ ਤਾਰੀਕ ਤੋਂ ਪਏ ਹਨ ਅਤੇ ਨਾਲ ਹੀ ਸੰਭਾਵਨਾ ਦੱਸੀ ਹੈ ਕਿ 6 ਮਹੀਨਿਆਂ ਦੇ ਅੰਦਰ ਰੋਜ਼ਗਾਰ ਦੇ ਦੇਵਾਂਗੇ, ਜਦੋਂ ਕਿ ਇਹ ਪਹਿਲ ਦੇ ਆਧਾਰ ਤੇ ਮਿਲਣਾ ਚਾਹੀਦਾ ਹੈ। ਕੀ ਮੁੱਖ ਮੰਤਰੀ ਸਾਹਿਬ ਯਕੀਨ ਦੇਣਗੇ ਕਿ 6 ਮਹੀਨਿਆਂ ਦੇ ਅੰਦਰ ਅੰਦਰ ਪੈਂਡਿੰਗ ਸਾਰੇ ਕੇਸ ਨਿਪਟਾ ਦਿੱਤੇ ਜਾਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਈ ਇਸ਼ੂ ਹਨ। 752 ਕੇਸਿਜ਼ ਹਨ, ਜਿਹੜੇ ਆਰਡਰਾਂ ਵਾਸਤੇ ਪੈਂਡਿੰਗ ਪਏ ਹਨ ਔਰ ਦੂਸਰੇ 429 ਹਨ, ਜਿਨ੍ਹਾਂ ਦੀ ਹਾਲੇ ਡਾਕੂ-ਮੈਂਟੇਸ਼ਨ ਵਗੈਰਾ ਲੋੜੀਂਦੀ ਹੈ। ਜਿਥੇ ਜਿਥੇ ਵੀ ਕੋਈ ਪੋਸਟ ਖਾਲੀ ਹੁੰਦੀ ਹੈ, ਅਸੀਂ ਪ੍ਰਾਇਆਰਟੀ ਇਨ੍ਹਾਂ ਨੂੰ ਦੇ ਰਹੇ ਹਾਂ। ਵੈਸੇ ਤਾਂ ਅਸੀਂ ਇੰਪਲਾਇਮੈਂਟ ਤੇ ਬੈਨ ਰੱਖਿਆ ਹੋਇਆ ਹੈ ਪਰ ਇਸ ਕੈਟੇਗਰੀ ਵਾਸਤੇ, ਟੈਰੋਰਿਸਟ ਵਿਕਟਿਮਜ਼ ਅਤੇ ਰਾਇਟ ਇਫੈਕਟਿਡ ਪਰਸਨਜ਼ ਵਾਸਤੇ ਕੋਈ ਬੈਨ ਨਹੀਂ ਹੈ। ਜਿੰਨੀ ਜਲਦੀ ਕੋਆਪਰੇਟ ਕਰ ਸਕਦੇ ਹਾਂ ਕਰਾਂਗੇ। I cannot comment. ਦੋ ਮਹੀਨੇ. ਚਾਰ ਮਹੀਨੇ, ਅੱਠ ਮਹੀਨੇ, ਮੈਂ ਨਹੀਂ ਕਹਿ ਸਕਦਾ ਲੇਕਿਨ ਜਲਦੀ ਤੋਂ ਜਲਦੀ ਅਸੀਂ, ਇਸ ਨੂੰ ਕਰਾਂਗੇ। I cannot specifically answer.

**ਸ਼੍ਰੀ ਅਵਿਨਾਸ਼ ਰਾਏ ਖੰਨਾ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਟੈਰੋਰਿਸਟ ਵਿਕਟਿਮਜ਼ ਸਨ, ਉਨ੍ਹਾਂ ਨੂੰ ਉਸ ਵੇਲੇ ਨੌਕਰੀਆਂ ਮਿਲ ਗਈਆਂ ਲੇਕਿਨ ਉਨ੍ਹਾਂ ਦੀ ਕੁਆਲੀਫਿਕੇਸ਼ਨ ਜ਼ਿਆਦਾ ਸੀ ਜਿਵੇਂ ਬੀ.ਏ. ਪੜ੍ਹਿਆ ਪੀਅਨ ਦੀ ਪੋਸਟ ਤੇ ਲੱਗ ਗਿਆ। ਹੁਣ ਜਦੋਂ ਪੋਸਟਾਂ ਖਾਲੀ ਹੋਣ, ਕੀ ਸਰਕਾਰ ਉਨ੍ਹਾਂ ਨੂੰ ਉਨ੍ਹਾਂ ਦੀ ਯੋਗਤਾ ਦੇ ਮੁਤਾਬਿਕ ਪੋਸਟ ਦੇਣ ਦਾ ਵਿਚਾਰ ਰੱਖਦੀ ਹੈ ?

**ਮੁੱਖ ਮੰਤਰੀ** : ਇਹ ਸਪੈਸੇਫਿਕ ਪੁੱਛਦੇ ਹਨ ਕਿ ਇੱਕ ਵਾਰੀ ਨੌਕਰੀ ਲੱਗ ਗਿਆ ਫਿਰ ਜਦੋਂ ਵਕੈਂਸੀ ਖਾਲੀ ਹੋਵੇ ਤਾਂ ਫਿਰ ਪਰਮੋਟ ਕੀਤਾ ਜਾਵੇ। ਲੇਕਿਨ ਜਿਹੜੇ ਇਹੋ ਜਿਹੇ ਟੈਰੋਰਿਸਟ ਵਿਕਟਿਮਜ਼ ਦੇ ਕੇਸ ਹੁੰਦੇ ਹਨ ਉਨ੍ਹਾਂ ਦੀ ਐਜੂਕੇਸ਼ਨ ਦੇ ਸਟੈਂਡਰਡ ਦੇ ਮੁਤਾਇਕ ਉਨ੍ਹਾਂ ਨੂੰ ਨੌਕਰੀਆਂ ਦਿੱਤੀਆਂ ਜਾਣ ਲੇਕਿਨ ਇੱਕ ਵਾਰੀ ਨੌਕਰੀ ਮਿਲ ਗਈ, ਫਿਰ ਉਸ ਨੂੰ ਅਗਲੀ ਵਕੈਂਸੀ ਖਾਲੀ ਹੋਣ ਤੇ ਪਰਮੋਟ ਕੀਤਾ ਜਾਵੇ that is not government's policy.

———

## STARRED QUESTIONS AND ANSWERS

### ਪੁੱਡਾ ਦੁਆਰਾ ਪਿੰਡ ਕੁੰਭੜਾ ਵਿਖੇ ਜ਼ਮੀਨ ਪ੍ਰਾਪਤ ਕਰਨੀ

*93. (1) ਸਰਦਾਰ ਜੋਗਿੰਦਰ ਸਿੰਘ ਮਾਨ
(2) ਸਰਦਾਰ ਮਲਕੀਤ ਸਿੰਘ ਬੀਰਮੀ } : ਕੀ ਮਕਾਨ

ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿੰਡ ਕੁੰਭੜਾ, ਤਹਿਸੀਲ ਮੋਹਾਲੀ, ਜ਼ਿਲ੍ਹਾ ਰੋਪੜ ਦੇ ਬੇਦਖਲ ਕੀਤੇ ਗਏ ਅਜਿਹੇ ਵਿਅਕਤੀਆਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੀਆਂ ਪਿੰਡ ਦੀ 'ਲਾਲ ਲਕੀਰ ਤੋਂ ਬਾਹਰਲੀਆਂ ਵਧਾਈਆਂ ਆਬਾਦੀਆਂ/ਵਾੜਿਆਂ ਵਿੱਚ ਆਉਂਦੀਆਂ ਜ਼ਮੀਨਾਂ ਪੁੱਡਾ ਦੁਆਰਾ ਖ੍ਰੀਦ ਕਰ ਲਈਆਂ ਗਈਆਂ ਹਨ ;

(ਅ) ਕੀ ਪੁੱਡਾ ਦੁਆਰਾ ਬੇ-ਦਖਲ ਕੀਤੇ ਗਏ ਵਿਅਕਤੀਆਂ ਦੇ ਪੁਨਰਵਾਸ ਲਈ ਕੋਈ ਸਕੀਮ ਬਣਾਈ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਪੁੱਡਾ ਨੂੰ ਬੇ-ਦਖਲ ਕੀਤੇ ਗਏ ਵਿਅਕਤੀਆਂ ਵਲੋਂ ਉਨ੍ਹਾਂ ਦੇ ਨਾਂ ਉਕਤ ਪੁਨਰਵਾਸ ਸਕੀਮ ਦੇ ਲਾਭਪਾਤਰਾਂ ਦੀ ਸੂਚੀ ਵਿਚ ਦਰਜ ਨਾ ਕਰਨ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਸ਼ਿਕਾਇਤ ਕਰਤਾਵਾਂ ਦੇ ਨਾਂ ਕੀ ਕੀ ਹਨ ਅਤੇ ਪੁੱਡਾ ਦੁਆਰਾ ਉਨ੍ਹਾਂ ਦੀਆਂ ਸ਼ਿਕਾਇਤਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

ਸ੍ਰੀ ਰਘੂਨਾਥ ਸਹਾਏ ਪੁਰੀ : (ੳ) ਪਿੰਡ ਕੁੰਭੜਾ, ਤਹਿਸੀਲ ਮੋਹਾਲੀ, ਜ਼ਿਲ੍ਹਾ ਰੋਪੜ ਦੇ ਨਿਵਾਸੀਆਂ ਦਾ ਨਾਮ ਜਿਨ੍ਹਾਂ ਦੀ ਭੋਂ ਪਿੰਡ ਦੇ "ਲਾਲ ਡੋਰਾ" ਤੋਂ ਬਾਹਰ ਵਧੀ ਅਬਾਦੀ/ਵਾੜਿਆਂ ਵਿੱਚ ਆਉਂਦੀ ਹੈ ਅਤੇ ਪੁੱਡਾ ਵੱਲੋਂ ਪ੍ਰਾਪਤ ਕੀਤੀ ਗਈ ਹੈ, ਦਾ ਵੇਰਵਾ ਅਨੁਲੱਗ 'ੳ' ਤੇ ਨਾਲ ਨੱਥੀ ਹੈ ।

(ਅ) ਜੀ ਹਾਂ, ਇਹ ਠੀਕ ਹੈ ਕਿ ਜਿਨ੍ਹਾਂ ਦੀ ਜ਼ਮੀਨ ਫਿਰਨੀ ਤੋਂ ਬਾਹਰ ਸੀ ਅਤੇ ਵਾੜਿਆਂ ਵਿੱਚ ਪੈਂਦੀ ਸੀ ਉਨ੍ਹਾਂ ਲਈ ਹੀ ਮੁੜ ਵਸਾਊ ਸਕੀਮ ਤਿਆਰ ਕੀਤੀ ਗਈ ਸੀ ਅਤੇ ਉਨ੍ਹਾਂ ਨੂੰ ਹੀ ਪਲਾਟ ਅਲਾਟ ਕਰਨ ਦੀ ਕਾਰਵਾਈ ਕੀਤੀ ਜਾ ਰਹੀ ਹੈ । ਮਿਤੀ 10-4-2002 ਨੂੰ 3 ਬੰਦੇ ਸ੍ਰੀ ਜੇ. ਕੇ. ਕੌਸ਼ਿਕ, ਸ੍ਰੀ ਸੋਮ ਨਾਥ ਅਤੇ ਸ੍ਰੀ ਚੰਦਰ ਕੌਸ਼ਿਕ ਨੇ ਵਧੀਕ ਮੁੱਖ ਪ੍ਰਸ਼ਾਸ਼ਕ ਪੁੱਡਾ, ਮੋਹਾਲੀ ਜੀ ਦੇ ਸਾਹਮਣੇ ਬਿਨੈ ਪੱਤਰ ਦਿਤੇ ਕਿ ਉਨ੍ਹਾਂ ਦੇ ਨਾਮ ਸਰਵੇ ਲਿਸਟ ਵਿੱਚ ਨਹੀਂ ਹਨ, ਇਨ੍ਹਾਂ ਸ਼ਿਕਾਇਤਾਂ ਸਬੰਧੀ ਰਿਕਾਰਡ ਚੈਕ ਕੀਤਾ ਗਿਆ ਅਤੇ ਸ਼ਿਕਾਇਤ ਠੀਕ ਨਾ ਹੋਣ ਕਰਕੇ ਫਾਈਲ ਕਰ ਦਿੱਤੀਆਂ ਗਈਆਂ ਹਨ ।

---

Annexure 'A'

List of Bara owners whose Bara falls outside Lal Dora in Village Kumbra

| Sr. No. | Name |
|---|---|
| 1. | Sukhdev Singh, Labh Singh, Rajinder Singh Sukhwinder Singh S/o Kehar Singh (Equal Shares) |
| 2. | Gurcharan Singh, Nachhatar Singh S/o Harnam Singh (1/6 Shares) |
| | Mohan Singh, Chajja Singh S/o Narain Singh (1/3 Shares) |
| | Inder Alias Inder Singh S/o Phuman Singh (1/2 shares) |
| 3. | Mewa Singh, Sher Singh S/o Inder Singh/Gurmail Singh S/o Jawala Singh |
| 4. | Mahinder Singh S/o Thakur Singh |
| 5. | Kapoor Singh S/o Waryam Singh |
| 6. | Bachan Singh S/o Ram Singh |
| 7. | Smt. Paloo D/o Baru Singh S/o Waryama |
| 8. | Balbir Singh S/o Arjan Singh |
| 9. | Mehar Singh S/o Bakshish Singh |
| 10. | Gurdev Singh, Mehar Singh, Sucha Singh S/o Ishar Singh |
| 11. | Meha Singh, Jagir Singh S/o Smt. Jeewani |
| 12. | Achara Singh, Jawala Singh, Baljit Singh S/o Dyal Singh (Equal Shares) |
| 13. | Parduman Singh S/o Waryam Singh |
| 14. | Joginder Singh, Mohinder Singh, Jeet Singh, Amrik Singh S/o Cheta |

[ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਮੰਤਰੀ]

15. Jarnail Singh, Harbans Singh, Jasbir Singh, Lakhmir Singh S/o and Smt. Veer Kaur, Jarnail Kaur D/o Gurbax Singh (1/3 shares), Ajmer Singh, Mohinder Singh, S/o Sucha Singh Alias Maghi (2/3 shares)

16. Ujjagar Singh, Gurcharan Singh S/o Sampuran Singh

17. Joginder Singh, Mohinder Singh, Jeet Singh, Amrik Singh S/o Cheta

18. Labh Singh, Ajaib Singh S/o Gurbax Singh (10 shares), Babu Singh S/o Hardit Singh & Smt. Bhago widow & Labh Kaur d/o Gurbachan Singh (10 shares) Davinder Singh, Surinder Singh, Satwant Singh S/o and Paramjit Kaur, Kuldeep Kaur D/o Gurlab Kaur (6 shares), Gurdev Singh S/o Sarwan Singh (5 shares)

19. Achara Singh S/o Arjan Singh (9/10 shares), Sadhu Singh S/o Sunder Singh (1/10 shares)

20. Sadhu Singh S/o Sunder Singh

21. Naib Singh, Gurdev Singh, Ujjagar Singh S/o Smt. Santokh (3/4 shares) and Smt. Harbans Kaur widow and Harjit Singh S/o Karnail Singh (1/4 actual shares)

22. Gurmail Singh S/o Arjun Singh

23. Smt. Ishwar Kaur Wd/o Bhagwan Singh

24. Smt. Suraj Kaur D/o Ishro

25. Ranjit Singh, Sukhdev Singh, Kuldip Singh, Surmukh Singh S/o Kehar Singh

26. Sadhu Singh S/o Inder Singh

27. Gurmukh Singh, Desha Singh Alias, Jagdish Singh S/o Bagh Singh (2/3 Shares Actual) & Ishwar Kaur widow Bhagwan Singh (1/3 shares)

28. Smt. Mahinder Kaur Widow Arjun Singh

29. Charan Singh, Labh Singh S/o Jaswant Singh

30. Balwant Singh S/o Ujagar Singh

31. Gurdev Singh, Jit Singh S/o Gurbax Singh

32. Nirman Singh S/o Chanan Singh S/o Mangal Singh (2/3 shares), Balwant Singh S/o Chanan Singh (1/3 shares)

33. Balkar Singh, Joginder Singh S/o and Smt. Karam Kaur D/o Mewa Singh (1 Actual share), Baljit Singh, Mahinder Singh S/o Smt. Jaswinder Kaur, Kulwinder Kaur Ds/o Harbans Singh (1 Actual Share), Sher Singh S/o Gurbax Singh 16 shares)

34. Daljit Singh S/o Chhaja Singh

35. Tarlok Singh S/o and Smt. Mukhtiar Kaur Widow Surjan Singh (1/4 Acutal Shares) and Inder Singh, Awtar Singh S/o and Smt. Bant Kaur widow Jora Singh (1/4 Actual shares) and Harbans Singh, Surjit Singh Ranjit Singh S/o Inder Singh (1/2 Actual shares)

36. Pritam Singh, Gian Singh, Kulwant Singh, Nar Singh, Harbans Singh S/o Dyal Singh (1/4 Actual shares) and Charan Singh S/o Niranjan Singh 1/2 shares), Baldev Singh S/o Smt. Parshini (1/4 shares)

37. Surjit Singh, Ranjit Singh, Harbans Singh S/o Inder Singh (Actual Shares)

38. Jasmer Singh, Jagar Singh, Harnek Singh, Jarnail Singh S/o Narain Singh

39. Jagir Singh, Balwant S/o Laxman Singh (1/2 shares), Gurnam Singh Harminder Singh S/o Balwant Singh (1/2 shares)

40. Gurbax Singh, Kehar Singh, Nasib Singh S/o Mangal Singh (3/8 Actual Shares) and Waryam Singh, Jagdish Singh S/o Sher Singh (1/8 Actual Shares) and Joginder Singh S/o Balwant Singh (1/4 shares) Joginder Singh S/o Mohinder Kaur, Jeet Kaur D/o Balwant Singh (1/4 shares)

41. Utam Singh S/o Sunder Singh

42. Puran Singh S/o Sunder Singh

43. Mabinder Singh S/o Arjan Singh (1/2 Shares) and Smt. Inder Devi Widow Arjan Singh (1/2 shares)

44. Gurdial Singh, Lal Singh, Bagh Singh, Labh Singh, Ajaib Singh, Nachhtar Singh, Bachan Singh, Harbans Singh S/o Dalip Singh (Actual Shares)

45. Hardial Singh, Bachan Singh (1/2 shares) and Kaka Singh S/o Pritam Singh (1/2 shares)

46. Achara Singh, Jwala Singh, Bhagwan Singh, Rattan Singh S/o Chhaja Singh

47. Charanjit Singh S/o Tirlok Singh

48. Baru Singh S/o Puran Singh

49. Harbans Singh, Surjit Singh S/o Chagar Singh

50. Gurbax Singh, Gurdev Singh, Achara Singh, Jwala Singh S/o Veer Singh

51. Dilbagh Singh S/o Sadhu Singh, (1/2 shares) and Harbhajan Singh S/o Bakhtawar Singh (1/2 Shares)

52. Labh Singh, Bagh Singh, Naib Singh S/o Rekhi Singh

53. Kehar Singh S/o Gurbachan Singh

54. Gurdev Singh, Mahinder Singh, Ajit Singh S/o and Smt. Gurdeep Kaur, Hardev Kaur, Surinder Kaur Ds/o Hav. Maj. Kehar Singh (60 Actual Sahres) and Smt. Ravinder Kaur W/o Joginder Singh (9 Shares), Smt. Jasbir Kaur, Balbir Kaur, Ravinder Kaur, Rimi Ds/o Kehar Singh (1 Share)

55. Dev Datt, Ravi Datt, Baij Nath, Ajit Kumar, Sant Ram (1/2 Shares) and Krishan Gopal S/o Dasondhi Ram (1/4 Shares), Sri Ram S/o Jeeva Ram (1/4 Shares)

56. Smt. Chint Kaur widow and Nachhatar Kaur, Vachittar Kaur, Suhkminder Kaur D/o Gurdial Singh (4 Shares) and Smt. Kamaljit Kaur Widow and Harkiran Kaur D/o Nirbhay Singh (1 Actual Share) and Kuldeep Singh

S/o and Smt. Randhir Kaur, Gamdur Kaur D/o Chanan Singh (3 Actual Shares) and Gobind Singh S/o Ajaib Singh (1/2 Shares) and Paramjit Kaur Widow and Sukhjit Kaur, Alwina D/o and Varinder Singh S/o Sukhminder Singh (1/2 Share and Dar 1 Shares) and Smt. Nasib Kaur Widow and Baljit Kaur, Kuljit Kaur Kamaljit Kaur D/o Dhanwant Singh, Surjit Singh S/o Harbant Singh (6 Share and Dar 1 Share)

57. Ujagar Singh S/o Sohan Singh (7 Shares), Joginder Singh, Mahinder Singh S/o Smt. Jagir Kaur (1 Actual Share) and Smt. Joginder Kaur D/o and Malkit Singh, Awtar Singh, Kulwant Singh, Gurjant Singh S/o Gurdev Singh (1/2 Actual Share) and Garja Singh S/o Smt. Gurdial Kaur (1/2 Share and Dar 1 Share), Baljinder Singh S/o Ujagar Singh (1 Share), Smt. Chint Kaur, Chhoto Ds/o Sohan Singh (2 Shares)

58. Smt. Chint Kaur Widow and Smt. Nachhatar Kaur, Sukhwinder Kaur, Bachitar Kaur s/o and Nirbhay Singh S/o Gurdial Singh (1 Share Actual), Ajaib Singh, Kuldip Singh S/o and Randhir Kaur, Gamdur Kaur D/o Chanan Singh (4 Share Actual), Smt. Nasib Kaur Widow and Daljit Kaur and Baljit Kaur, Kamaljit Kaur Ds/o and Dhanwant Singh, Harjit Singh S/o Harbans Singh (1 Shares Actual)

59. Puran Singh S/o Ram Singh

60. Pritam Singh S/o and Smt. Purni D/o Babu (Actual Shares)

61. Kshar Singh S/o Hardial Singh Alias Pal Singh

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ 'ਅ' ਭਾਗ ਵਿਚ ਸ਼ਿਕਾਇਤਾਂ ਦਾ ਜ਼ਿਕਰ ਕੀਤਾ ਹੈ, ਉਹ ਠੀਕ ਨਹੀਂ ਹੈ। ਇਸ ਤੋਂ ਇਲਾਵਾ ਹੋਰ ਵੀ ਕਈ ਸ਼ਿਕਾਇਤਾਂ ਐਲ.ਏ.ਓ., ਪੱਤੜਾ ਦੇ ਕੋਲ ਪਹਿਲਾਂ ਹੀ ਇਫੈਕਟਿਡ ਵਿਅਕਤੀਆ ਦੀਆਂ ਦਿਤੀਆਂ ਹੋਈਆਂ ਹਨ। ਇਹ ਸ਼ਿਕਾਇਤ ਕਰਤਾ ਜਿਨ੍ਹਾਂ ਦੀ ਆਬਾਦੀ ਦੀ ਜਗ੍ਹਾ ਬਾਕੀ ਦੱਸੇ 61 ਮੈਂਬਰਾਂ ਨਾਲ ਹੀ ਪ੍ਰਾਪਤ ਕੀਤੀ ਹੈ, ਉਨ੍ਹਾਂ ਨੂੰ ਮੁਆਵਜ਼ਾ ਵੀ ਨਾਲ ਹੀ ਦਿੱਤਾ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਅਕਤੀਆਂ ਦੀ ਜਗ੍ਹਾ ਤੇ ਬਾਕੀ 61 ਵਿਅਕਤੀਆਂ ਦੀ ਜਗ੍ਹਾ ਵਿਚ ਕਿਹੜਾ ਅੰਤਰ ਹੈ ਜਿਸ ਕਰਕੇ ਇਨ੍ਹਾਂ ਵਿਅਕਤੀਆਂ ਨੂੰ ਮੁੜ ਵਸੇਬ ਸਕੀਮ ਦੇ ਲਾਭਪਾਤਰ ਨਹੀਂ ਬਣਾਇਆ ਜਾ ਸਕਿਆ ?

**ਸ੍ਰੀ ਸਪੀਕਰ :** ਰਿਜੈਕਟ ਕਰਨ ਦੇ ਕੀ ਕਾਰਨ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਉਥੇ ਸਰਵੇ ਕੀਤਾ ਹੈ. ਰਿਕਾਰਡ ਵੇਖਿਆ ਗਿਆ ਹੈ, ਉਥੇ ਸਿਰਫ 61 ਵਿਅਕਤੀ ਹੀ ਸਹੀ ਪਾਏ ਗਏ ਹਨ ਔਰ ਉਨ੍ਹਾਂ ਨੂੰ ਪਲਾਟ ਅਲਾਟ ਕਰਨ ਦਾ ਫੈਸਲਾ ਕਰ ਦਿੱਤਾ ਹੈ । ਇਹ ਜੋ ਪਲਾਟ ਉਨ੍ਹਾਂ ਨੂੰ ਦੇਣੇ ਹਨ, ਉਹ ਉਨ੍ਹਾਂ ਨੂੰ 1500/– ਰੁਪਏ ਸੁਕੇਅਰ ਯਾਰਡ, ਅੱਧੀ ਕੀਮਤ ਦੇ ਉਤੇ ਦੇਣੇ ਹਨ । 57 ਆਦਮੀਆਂ ਨੇ 25% ਪੈਸਾ ਜਮ੍ਹਾਂ ਕਰਵਾ ਦਿੱਤਾ ਹੈ । ਐਸੀ ਮੇਰੇ ਕੋਲ ਕੋਈ ਸ਼ਿਕਾਇਤ ਨਹੀਂ ਹੈ ਜਿਸ ਬਾਰੇ ਮੁੜ ਕੇ ਇਨਕੁਆਰੀ ਕੀਤੀ ਜਾਵੇ ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਇਹ ਜੋ ਵਜ਼ੀਰ ਸਾਹਿਬ ਜ਼ਿਕਰ ਕਰ ਰਹੇ ਸਨ ਕਿਉਂਕਿ ਇਸ ਦਾ ਸਬੰਧ ਮੇਰੇ ਹਲਕੇ ਨਾਲ ਹੈ, ਇਹ ਦੋਵੇਂ ਐਪਲੀਕੇਸ਼ਨਾਂ ਜਿਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ, ਇਹ ਲੈਂਡ ਐਕੁਜ਼ੀਸ਼ਨ ਅਫਸਰ ਦੇ ਆਫਿਸ ਵਿੱਚ ਇੱਕ ਬਕਾਇਦਾ ਡਾਇਰੀ ਨੰ: 6191, ਮਿਤੀ 18.10.2001 ਨੂੰ ਦਰਜ ਹੋਈ ਹੈ ਔਰ ਦੂਸਰੀ ਐਪਲੀਕੇਸ਼ਨ ਦਾ ਡਾਇਰੀ ਨੰ: 4876, ਮਿਤੀ 7.9.2001 ਹੈ, ਇਹ ਦੋਵੇਂ ਦਰਖਾਸਤਾਂ ਮੇਰੇ ਕੋਲ ਹਨ । ਮੈਂ ਇਹ ਮੰਤਰੀ ਜੀ ਨੂੰ ਦੇ ਦਿੰਦਾ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਉਤੇ ਕਾਰਵਾਈ ਕਿਉਂ ਨਹੀਂ ਕੀਤੀ ਜਾ ਰਹੀ ? ਬਾਰ ਬਾਰ ਮਹਿਕਮੇ ਵਲੋਂ ਇਹ ਜਵਾਬ ਕਿਉਂ ਆ ਰਿਹਾ ਹੈ ਕਿ ਇਹ ਦਰਖਾਸਤਾਂ ਸਾਡੇ ਕੋਲ ਪੁੱਜੀਆਂ ਨਹੀਂ ਹਨ । ਮੈਂ ਇਹ ਦਰਖਾਸਤਾਂ ਹੁਣ ਵੀ ਇਨ੍ਹਾਂ ਦੇ ਹਵਾਲੇ ਕਰ ਦਿੰਦਾ ਹਾਂ । ਇਹ ਹਾਊਸ ਨੂੰ ਐਸ਼ੋਅਰ ਕਰਵਾ ਦੇਣ ਕਿ ਫਾਈਲ ਮੰਗਵਾ ਕੇ ਇਸ ਨੂੰ ਆਪ ਐਗਜ਼ਾਮਿਨ ਕਰ ਲੈਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਮੇਰੇ ਕੋਲ ਕੋਈ ਦਰਖਾਸਤ ਨਹੀਂ ਹੈ । ਜੇ ਇਨ੍ਹਾਂ ਦੇ ਕੋਲ ਹੈ ਤਾਂ ਹੁਣ ਇਹ ਮੈਨੂੰ ਦੇ ਦੇਣ । ਮੈਂ ਫਾਈਲ ਮੰਗਵਾ ਕੇ ਫਿਰ ਇਸ ਨੂੰ ਘੋਖ ਲਵਾਂਗਾ । ਜੇਕਰ ਉਨ੍ਹਾਂ ਦਾ ਹੱਕ ਬਣੇਗਾ ਤਾਂ ਜ਼ਰੂਰ ਵਿਚਾਰ ਕਰ ਲਿਆ ਜਾਵੇਗਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਹੀ ਕਾਰਨ ਹੈ ਕਿ ਪਰਜਾ ਵਿਚ ਸਰਕਾਰਾਂ ਦੇ ਖਿਲਾਫ ਰਿਜ਼ੈਂਟਮੈਂਟ ਹੁੰਦੀ ਹੈ, ਕਿਉਂਕਿ ਉਨ੍ਹਾਂ ਨੂੰ ਇਨਸਾਫ ਨਹੀਂ ਮਿਲਦਾ । ਅਸੀਂ ਜੋ ਮਹਿਕਮੇ ਤੋਂ, ਜੇਨ੍ਹਾਂ ਤੋਂ ਰਿਪੋਰਟ ਆਉਂਦੀ ਹੈ ਉਸ ਮੁਤਾਬਿਕ ਕੰਮ ਕਰਦੇ ਰਹਿੰਦੇ ਹਾਂ ਤੇ ਕਹਿ ਦਿੰਦੇ ਹਾਂ ਕਿ ਸਰਕਾਰ ਠੀਕ ਹੈ । ਜੋ ਆਨਰੇਬਲ ਮੈਂਬਰ ਸਾਹਿਬ ਨੇ ਬਕਾਇਦਾ ਸਬੂਤ ਦੇ ਕੇ ਅਰਜ਼ੀਆਂ ਦਿੱਤੀਆਂ ਹਨ, ਅਗਰ ਉਹ ਅਰਜ਼ੀਆਂ ਸਹੀ ਪਾਈਆਂ ਜਾਣ, ਰਿਕਾਰਡ ਦੇ ਮੁਤਾਬਕ ਤਾਂ ਉਨ੍ਹਾਂ ਨੂੰ ਪਲਾਟ ਤਾਂ ਦੇਣੇ ਹੀ ਹਨ ਪਰ ਇਸ ਸਬੰਧੀ ਜਿਨ੍ਹਾਂ ਅਫਸਰਾਂ ਨੇ ਅਣਗਹਿਲੀ ਕੀਤੀ ਹੈ ਔਰ ਉਨ੍ਹਾਂ ਨੂੰ ਪਰੇਸ਼ਾਨ ਕੀਤਾ ਹੈ ਕੀ ਉਨ੍ਹਾਂ ਨੂੰ ਵੀ ਸਜ਼ਾ ਦਿਤੀ ਜਾਵੇਗੀ ?

**ਸ੍ਰੀ ਸਪੀਕਰ :** ਉਨ੍ਹਾਂ ਅਫਸਰਾਂ ਨੂੰ ਸਜ਼ਾ ਦੇਣ ਬਾਰੇ ਦੱਸੋ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜਵਾਬ ਤਾਂ ਦਿੱਤਾ ਹੈ । ਮੈਨੂੰ ਕੋਈ ਐਪਲੀਕੇਸ਼ਨ

ਨਹੀਂ ਮਿਲੀ । ਮੈਨੂੰ ਇਹ ਹੁਣ ਆਪ ਦੇ ਦੇਣ ਔਰ ਮੈਂ ਫਾਈਲ ਮੰਗਵਾ ਕੇ ਘੋਖ ਲਵਾਂਗਾ । ਮੈਂ ਅੱਗੇ ਹੀ ਕਿਹਾ ਹੈ ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਜਦੋਂ ਇਹ ਐਪਲੀਕੇਸ਼ਨਾਂ ਸਾਲ 2001 ਵਿਚ ਡਿਪਾਰਟਮੈਂਟ ਦੇ ਵਿੱਚ ਗਈਆਂ ਤਾਂ ਉਦੋਂ ਤਾਂ ਇਹ ਵਜ਼ੀਰ ਹੀ ਨਹੀਂ ਸੀ । ਗੱਲ ਤਾਂ ਇਹ ਹੈ ਕਿ ਜਿਹੜੀਆਂ ਦਰਖਾਸਤਾਂ ਮਹਿਕਮੇ ਦੇ ਕੋਲ ਗਈਆਂ ਹਨ, ਉਨ੍ਹਾਂ ਦੇ ਵਿਚੋਂ ਕੁੱਝ ਬੰਦਿਆਂ ਨੂੰ ਛੱਡ ਕੇ, ਬਾਕੀਆਂ ਤੇ ਕਾਰਵਾਈ ਕਿਉਂ ਕੀਤੀ ਜਾਂਦੀ ਹੈ । ਦੂਸਰਾ ਸ਼ਾਇਦ ਵਜ਼ੀਰ ਸਾਹਿਬ ਨੇ ਕੁਝ ਦਿਨ ਪਹਿਲਾਂ ਉਸ ਪਿੰਡ ਵਿੱਚ ਵਿਜ਼ਿਟ ਵੀ ਕੀਤੀ ਸੀ । ਜਿਹੜੀ ਵੱਡੀ ਸਮੱਸਿਆ ਹੈ, ਉਹ ਇਹ ਹੈ ਕਿ ਜਿਹੜੇ ਲਾਲ ਡੋਰੇ ਤੋਂ ਬਾਹਰ ਦੀਆਂ ਆਬਾਦੀਆਂ ਹਨ, 1952 ਤੋਂ ਬਾਅਦ ਹੋਰ ਬਹੁਤ ਸਾਰੇ ਲੋਕਾਂ ਨੇ ਘਰ ਬਣਾਏ ਹਨ, ਲੋਕਾਂ ਨੇ ਆਪਣੇ ਵਾੜਿਆਂ ਵਿੱਚ ਮਕਾਨ ਬਣਾਏ ਹੋਏ ਹਨ ਔਰ ਇੱਕ ਇੱਕ ਪਰਿਵਾਰ ਦੇ 16-16 ਜੀਅ ਹਨ ਔਰ ਉਨ੍ਹਾਂ ਨੂੰ ਪਲਾਟ ਸਿਰਫ ਇੱਕ ਦਿੱਤਾ ਜਾ ਰਿਹਾ ਹੈ. ਉਨ੍ਹਾਂ ਪਰਿਵਾਰਾਂ ਦੀ ਰਿਕੁਆਇਰਮੈਂਟ ਨੂੰ ਮੁੱਖ ਰੱਖਦੇ ਹੋਏ ਕੀ ਵਜ਼ੀਰ ਸਾਹਿਬ ਇਸ ਸਾਰੇ ਮਾਮਲੇ ਤੇ ਪਹਿਲ ਦੇ ਆਧਾਰ ਤੇ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਮੈਂ ਮੌਕੇ ਤੇ ਗਿਆ ਸੀ. ਆਨਰੇਬਲ ਮੈਂਬਰ ਸਾਹਿਬ ਵੀ ਮੇਰੇ ਨਾਲ ਸਨ । ਇਹ ਜ਼ਮੀਨ ਜਿਹੜੀ ਹੈ ਇਸ ਦੀ ਪੇਮੈਂਟ ਵੀ ਹੋ ਚੁੱਕੀ ਹੈ। ਇਹ ਠੀਕ ਹੈ ਉਨ੍ਹਾਂ ਨੂੰ ਪ੍ਰਾਬਲਮ ਹੈ ਪਰ ਕਿਉਂਕਿ ਸਾਡੀ ਸਰਕਾਰ ਆਉਣ ਤੋਂ ਪਹਿਲਾਂ ਪਲਾਟ ਅੱਗੇ ਅਲਾਟ ਹੋ ਚੁੱਕੇ ਹਨ ਫਿਰ ਵੀ ਮੈਂ ਇਹ ਕਹਿ ਰਿਹਾ ਹਾਂ ਕਿ ਤੁਸੀਂ ਐਪਲੀਕੇਸ਼ਨ ਦੇ ਦਿਓ । ਡਿਪਾਰਟਮੈਂਟ ਨੇ ਤਾਂ ਕਿਹਾ ਹੈ ਸਾਨੂੰ 10/4/2002 ਨੂੰ ਐਪਲੀਕੇਸ਼ਨਾਂ ਮਿਲੀਆਂ ਹਨ । ਜਿਹੜੀ ਇਨਕੁਆਇਰੀ ਕੀਤੀ ਹੈ, ਘੋਖਿਆ ਹੈ ਉਸ ਦੇ ਵਿਚ ਇਨ੍ਹਾਂ ਤਿੰਨਾਂ ਦਾ ਕੋਈ ਰਿਕਾਰਡ ਨਹੀਂ । ਇਸ ਕਰਕੇ ਇਨ੍ਹਾਂ ਨੂੰ ਪਲਾਟ ਨਹੀਂ ਦਿੱਤੇ ਗਏ ਪਰ ਫਿਰ ਵੀ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਐਪਲੀਕੇਸ਼ਨ ਦੇ ਦੇਣ, ਫਾਈਲਾਂ ਮੰਗਵਾ ਕੇ, ਜੇ ਮੈਨੂੰ ਫਿਰ ਮੌਕੇ ਤੇ ਜਾਣਾ ਪਿਆ ਅਤੇ ਉਨ੍ਹਾਂ ਦਾ ਹੱਕ ਨਿਕਲਿਆ ਤਾਂ ਜ਼ਰੂਰ ਵਿਚਾਰ ਕੀਤਾ ਜਾਵੇਗਾ ।

---

## ਮੁਹਾਲੀ ਵਿਚ ਪੈਂਦੇ ਪਿੰਡਾਂ ਦਾ ਵਿਕਾਸ

*159. **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸ਼ਹਿਰੀ ਵਿਕਾਸ ਅਥਾਰਟੀ ਨੇ ਐਸ.ਏ.ਐਸ. ਨਗਰ (ਮੁਹਾਲੀ) ਵਿਚ ਪੈਂਦੇ ਪਿੰਡਾਂ ਦੇ ਵਿਕਾਸ ਲਈ ਕੋਈ ਵਿਕਾਸ ਪ੍ਰੋਗਰਾਮ ਬਣਾਇਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ੍ਰੀ ਰਘੂਨਾਥ ਸਹਾਏਪੁਰੀ** : ਪੰਜਾਬ ਸ਼ਹਿਰੀ ਅਤੇ ਵਿਕਾਸ ਅਥਾਰਿਟੀ ਦਾ ਅਧਿਕਾਰ ਖੇਤਰ (mandate) ਸਿਰਫ ਸ਼ਹਿਰੀ ਖੇਤਰਾਂ ਦੀ ਯੋਜਨਾਬੰਦੀ (ਪਲੈਨਿੰਗ) ਅਤੇ

[ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਮੰਤਰੀ]

ਵਿਕਾਸ ਕਰਨਾ ਹੈ। ਲਿਹਾਜ਼ਾ ਪੁੱਡਾ ਵਲੋਂ ਮੋਹਾਲੀ ਦੇ ਨਜ਼ਦੀਕੀ ਘੇਰੇ (vicinity) ਚ' ਪੈਂਦੇ ਪਿੰਡਾਂ ਦੇ ਵਿਕਾਸ ਲਈ ਕੋਈ ਸਕੀਮ ਨਹੀਂ ਉਲੀਕੀ ਗਈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਜਿਥ ਕਿਤੇ ਪਿੰਡਾਂ ਦੇ ਆਲੇ-ਦੁਆਲੇ ਚਾਰ-ਦੀਵਾਰੀ ਦੇ ਨਾਲ, ਲਾਲ ਡੋਰੇ ਦੇ ਨਾਲ ਨਾਲ ਅਰਬਨ ਡਿਵੈਲਪਮੈਂਟ ਕੀਤੀ ਜਾਂਦੀ ਹੈ, ਉਸ ਪਿੰਡ ਦੀ ਸਾਰੀ ਜ਼ਮੀਨ ਪੁੱਡਾ ਡਿਵੈਲਪਮੈਂਟ ਵਾਸਤੇ ਐਕੁਆਇਰ ਕਰ ਲੈਂਦਾ ਹੈ ਪਰ ਜਿਹੜਾ ਪਿੰਡ ਹੁੰਦਾ ਹੈ ਉਹ ਸਲੱਮ ਰਹਿ ਜਾਂਦਾ ਹੈ, ਉਸ ਦੀ ਕੋਈ ਡਿਵੈਲਪਮੈਂਟ ਨਹੀਂ ਹੁੰਦੀ। ਅਸੀਂ ਇਹ ਜਾਨਣਾ ਚਾਹੁੰਦੇ ਹਾਂ ਕਿ ਜੋ ਪੁੱਡਾ ਦੀ ਪਾਲਿਸੀ ਹੈ ਅਤੇ ਜਿਸ ਵਿਚ ਹੁਣ ਤੱਕ ਜੋ ਵਿਚਾਰ ਨਹੀਂ ਕੀਤਾ ਗਿਆ, ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਪਿੰਡ ਦੇ ਆਲੇ ਦੁਆਲੇ ਇਕ ਸ਼ਾਨਦਾਰ ਡਿਵੈਲਪਮੈਂਟ ਅਥਾਰਟੀ ਦੇ ਤਹਿਤ ਸ਼ਹਿਰ ਵਸਿਆ ਹੋਵੇ ਪਰ ਜਿਨ੍ਹਾਂ ਲੋਕਾਂ ਦੀ ਜ਼ਮੀਨ ਲੈ ਕੇ ਇਹ ਸ਼ਹਿਰ ਵਸਾਇਆ ਗਿਆ ਹੈ ਉਨ੍ਹਾਂ ਦਾ ਪਿੰਡ ਸ਼ਹਿਰ ਦੇ ਦਰਮਿਆਨ ਸਲੱਮ ਬਣ ਗਿਆ। ਜਿਵੇਂ ਕੁੰਬੜਾ ਹੈ, ਮੁਹਾਲੀ ਹੈ, ਮਟੌਰ ਹੈ ਉਨ੍ਹਾਂ ਪਿੰਡਾਂ ਦੇ ਅੰਦਰ ਉਸੇ ਤਰ੍ਹਾਂ ਗੰਦਗੀ ਹੈ ਅਤੇ ਪਾਣੀ ਦੇ ਨਿਕਾਸ ਦਾ ਕੋਈ ਇੰਤਜ਼ਾਮ ਨਹੀਂ। ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਕੋਈ ਕੰਪਰੀਹੈਂਸਿਵ ਪਾਲਿਸੀ, ਜੋ ਪਹਿਲਾਂ ਨਹੀਂ, ਤਾਂ ਕਿ ਪਿੰਡਾਂ ਨੂੰ ਵੀ ਅਹਿਸਾਸ ਹੋਵੇ ਕਿ ਉਹ ਇਕ ਕੰਸੋਲੀਡੇਟਿਡ ਯੂਆਇੰਟ ਦੇ ਅੰਦਰ ਸ਼ਾਮਲ ਹਨ, ਬਣਾਉਣ ਵੱਲ ਧਿਆਨ ਦੇਣਗੇ ? ਸਪੀਕਰ ਸਾਹਿਬ, ਇਸ ਸਾਰੀ ਸਥਿਤੀ ਤੇ ਪੁਨਰ ਵਿਚਾਰ ਕਰਨ ਉਪ੍ਰੰਤ ਕੋਈ ਯੋਜਨਾ ਤੈਅ ਕੀਤੀ ਜਾਵੇ ਜਿਸ ਨਾਲ ਪਿੰਡਾਂ ਦਾ ਵਿਕਾਸ ਕੀਤਾ ਜਾਵੇ।

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਸਾਡੇ ਅਧਿਕਾਰ ਵਿਚ ਨਹੀਂ ਆਉਂਦੇ, ਅਸੀਂ ਉਨ੍ਹਾਂ ਦੀ ਡਿਵੈਲਪਮੈਂਟ ਨਹੀਂ ਕਰ ਸਕਦੇ। ਜਿਹੜੇ ਮਿਉਂਸਿਪਲ ਕਮੇਟੀ ਦੇ ਅਖਤਿਆਰ ਵਿਚ ਆ ਗਏ ਉਨ੍ਹਾਂ ਦੀ ਡਿਵੈਲਪਮੈਂਟ ਮਿਉਂਸਿਪਲ ਕਮੇਟੀ ਨੇ ਕਰਨੀ ਹੈ। ਇਹ ਪ੍ਰਾਬਲਮ ਬੜੀ ਹੈ, ਮੈਂਬਰ ਸਾਹਿਬ ਨੇ ਜੋ ਵਿਚਾਰ ਦੱਸੇ ਹਨ ਇਸ ਬਾਰੇ ਜ਼ਰੂਰ ਫਾਈਲ ਮੰਗਵਾ ਕੇ ਜੇ ਕੋਈ ਗੱਲ ਲੱਭੀ ਤਾਂ ਜ਼ਰੂਰ ਮਾਮਲਾ ਘੋਖਾਂਗੇ।

**ਸ਼੍ਰੀ ਸਪੀਕਰ** : ਮੈਂਬਰ ਸਾਹਿਬ ਦੀ ਤਸੱਲੀ ਨਹੀਂ ਹੋਈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਇਸ ਵਿਚ ਤਾਂ ਫਾਈਲ ਮੰਗਵਾਉਣ ਵਾਲੀ ਕੋਈ ਗੱਲ ਨਹੀਂ ਹੈ।

**ਸ਼੍ਰੀ ਸਪੀਕਰ** : ਉਹ ਗੌਰ ਕਰ ਲੈਣਗੇ।

**ਸਰਦਾਰ ਬੀਰ ਦਵਿੰਦਰ ਸਿੰਘ** : ਮੈਂ ਬੇਨਤੀ ਕਰਾਂਗਾ ਕਿ ਇਹ ਰੂਰਲ ਵਿਕਾਸ ਮੰਤਰੀ ਜਿਹੜੇ ਹਨ, ਉਨ੍ਹਾਂ ਨਾਲ ਵਿਚਾਰ ਕਰਕੇ ਕੋਈ ਪਾਲਿਸੀ ਬਣਾਉਣ ਬਾਰੇ ਵਿਚਾਰ ਕਰਨ ਤੇ ਕੋਈ ਉਪਰਾਲਾ ਕਰੋ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਬਾਰੇ ਵਿਚਾਰ ਜ਼ਰੂਰ ਕਰ ਲਵਾਂਗੇ।

ਸ੍ਰੀ ਹਰਨਾਮ ਦਾਸ ਜੌਹਰ : ਸਪਲੀਮੈਂਟਰੀ, ਸਪੀਕਰ ਸਾਹਿਬ । ਜੋ ਬੀਰ ਦਵਿੰਦਰ ਸਿੰਘ ਜੀ ਨੇ ਮਸਲਾ ਉਠਾਇਆ ਹੈ ਇਹ ਬੜਾ ਗੰਭੀਰ ਹੈ । ਮੁਹਾਲੀ ਵਿਚ ਰਹਿ ਕੇ ਆਦਮੀ ਸਮਝਦਾ ਹੈ ਕਿ ਦੋਜਖ ਵਿਖੇ ਰਹਿੰਦਾ ਹੈ । ਚੋਹਾਂ ਪਾਸੇ ਗੰਦ ਦੇ ਢੇਰ ਪਏ ਹੁੰਦੇ ਹਨ । ਜੇ ਕਾਰਪੋਰੇਸ਼ਨ ਵਾਲਿਆਂ ਨੂੰ ਕਿਹਾ ਜਾਵੇ ਤਾਂ ਕਹਿੰਦੇ ਹਨ ਕਿ ਪੁੱਡਾ ਸਾਫ਼ ਕਰਾ ਸਕਦਾ ਹੈ ਔਰ ਪੁੱਡਾ ਵਾਲਿਆਂ ਨੂੰ ਕਹੋ ਤਾਂ ਉਹ ਕਹਿ ਦਿੰਦੇ ਹਨ ਕਿ ਕਾਰਪੋਰੇਸ਼ਨ ਕਰਾ ਸਕਦੀ ਹੈ । ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਇਸ ਵੱਲ ਖਾਸ ਗੌਰ ਕੀਤੀ ਜਾਵੇ ਕਿਉਂਕਿ ਬਹੁਤ ਸਾਰੇ ਲੋਕ ਮੋਹਾਲੀ ਛੱਡ ਕੇ ਪੰਚਕੂਲੇ ਨੂੰ ਤੁਰ ਪਏ ਹਨ । Panckula is considered a better place than Mohali. ਔਰ ਸਾਨੂੰ ਸ਼ਰਮ ਆਉਂਦੀ ਹੈ ਕਿ ਜੇ ਕੋਈ ਆ ਜਾਏ ਮੋਹਾਲੀ ਦੇ ਅੰਦਰ, ਉਹ ਜਿਸ ਰਸਤੇ ਵਿਚੋਂ ਗੁਜਰੇ, ਪਹਿਲੇ ਗੰਦ ਦੇ ਢੇਰ ਨਜ਼ਰ ਆਉਂਦੇ ਹਨ । ਕੀ ਮੰਤਰੀ ਸਾਹਿਬ ਜਿਵੇਂ ਬੀਰ ਦਵਿੰਦਰ ਜੀ ਨੇ ਕਿਹਾ ਹੈ ਇਸ ਦਾ ਕੋਈ ਪ੍ਰੋਗਰਾਮ ਬਣਾਉਣਗੇ ? ਕੀ ਇਸ ਦਾ ਕੋਈ ਅਸਰ ਪਵੇਗਾ ?

ਸ੍ਰੀ ਸਪੀਕਰ : ਉਨ੍ਹਾਂ ਨੇ ਯੈੱਸ ਵਿੱਚ ਜਵਾਬ ਦਿੱਤਾ ਹੋਇਆ ਹੈ ।

ਮੰਤਰੀ : ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਇੰਨਾ ਹੀ ਕਹਾਂਗਾ ਕਿ ਅਸੀਂ ਜ਼ਰੂਰ ਇਸ ਬਾਰੇ ਗੌਰ ਕਰਾਂਗੇ । ਜੋ ਗੱਲ ਇਹ ਕਹਿ ਰਹੇ ਹਨ, ਇਹ ਬਿਲਕੁਲ ਸਹੀ ਹੈ (ਥੰਪਿੰਗ) ਕਿਉਂਕਿ ਅਸੀਂ ਲਿਮਟ ਤੋਂ ਬਾਹਰ ਤਾਂ ਜਾ ਨਹੀਂ ਸਕਦੇ ਪਰ ਜ਼ਰੂਰ ਗੌਰ ਕੀਤੀ ਜਾਵੇਗੀ ।

---

ਸ੍ਰੀ ਸਪੀਕਰ : ਅਗਲਾ ਸਵਾਲ ਨੰ: *180 । ਪ੍ਰੋਫੈਸਰ ਦਰਬਾਰੀ ਲਾਲ ਜੀ ਤਾਂ ਡਿਪਟੀ ਸਪੀਕਰ ਬਣ ਗਏ ਹਨ ।

SARDAR JOGINDER SINGH MANN : Sir, I have got the authority with me from him.

### ਕੈਦੀਆਂ ਦੀਆਂ ਉਜਰਤਾਂ

*180. ਪ੍ਰੋਫੈਸਰ ਦਰਬਾਰੀ ਲਾਲ (ਸਰਦਾਰ ਜੋਗਿੰਦਰ ਸਿੰਘ ਮਾਨ ਵਲੋਂ ਪੇਸ਼ ਕੀਤਾ ਗਿਆ ।) : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਪੰਜਾਬ ਦੀਆਂ ਜੇਲ੍ਹਾਂ ਵਿਚ ਕੈਦੀਆਂ ਨੂੰ ਸੌਂਪੇ ਜਾਂਦੇ ਕੰਮ ਲਈ ਉਜਰਤਾਂ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

ਕੈਪਟਨ ਅਮਰਿੰਦਰ ਸਿੰਘ : ਨਹੀਂ ਜੀ ।

ਸਰਦਾਰ ਜੋਗਿੰਦਰ ਸਿੰਘ ਮਾਨ : ਸਪੀਕਰ ਸਾਹਿਬ, ਇਹ ਸਵਾਲ ਕੈਦੀਆਂ ਦੀਆਂ ਉਜਰਤਾਂ ਨਾਲ ਸਬੰਧ ਰੱਖਦਾ ਹੈ । ਬਾਹਰ ਜਿੰਨੀ ਲੇਬਰ ਕੰਮ ਕਰਦੀ ਹੈ, ਉਨ੍ਹਾਂ ਦੀ ਤਨਖਾਹ ਹੋਰ ਹੈ ਅਤੇ ਇਨ੍ਹਾਂ ਦੀ ਹੋਰ ਹੈ । ਇਹ ਉਹ ਬੰਦੇ ਹਨ, ਸਮਾਜ ਦਾ ਉਹ ਅੰਗ ਹਨ, ਜਿਨ੍ਹਾਂ ਨੂੰ ਕਿਸੇ ਨਾ ਕਿਸੇ ਗਲਤੀ ਕਰਕੇ ਸਜ਼ਾ ਮਿਲੀ ਹੁੰਦੀ ਹੈ । ਕੀ ਇਨ੍ਹਾਂ ਦੀਆਂ ਉਜਰਤਾਂ ਵਧਾਉਣ ਬਾਰੇ ਸਰਕਾਰ ਨੇ ਸੋਚਿਆ ਹੈ ? ਇਨ੍ਹਾਂ ਦੀਆਂ ਉਜ਼ਰਤਾਂ ਜ਼ਰੂਰ ਵਧਾਉਣੀਆਂ ਚਾਹੀਦੀਆਂ ਹਨ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਵਾਰ ਸਾਲ 2002 ਦੇ ਵਿੱਚ ਸੁਪਰੀਮ ਕੋਰਟ ਦੇ ਆਰਡਰ ਸੀ, ਉਸ ਤੋਂ ਬਾਅਦ ਕੁਝ ਇਨ੍ਹਾਂ ਦੀ ਉਜ਼ਰਤ ਜ਼ਰੂਰ ਵਧਾਈ ਸੀ, ਜਿੰਨੀ ਇਨ੍ਹਾਂ ਦੀ ਡਿਮਾਂਡ ਸੀ। ਮੈਂ ਮੈਂਬਰ ਸਾਹਿਬ ਦੇ ਨਾਲ ਐਗਰੀ ਕਰਦਾ ਹਾਂ ਕਿ ਇਹ ਅਮਾਊਂਟ ਬੜੀ ਘੱਟ ਹੈ, ਇਸ ਨੂੰ ਰੀ-ਕੰਸੀਡਰ ਕਰਾਂਗੇ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 198*

**ਸ਼੍ਰੀ ਸਪੀਕਰ** : ਇਸ ਸਵਾਲ ਦੀ ਐਕਸਟੈਂਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ.........

**ਸ਼੍ਰੀ ਸਪੀਕਰ** : ਹੁਣ ਇਸ ਦਾ ਜਵਾਬ ਘਰ ਆ ਜਾਵੇਗਾ।

**ਕੈਪਟਨ ਬਲਬੀਰ ਸਿੰਘ ਬਾਠ** : ਠੀਕ ਹੈ ਜੀ।

---

**ਪੰਚਾਇਤ ਸਕੱਤਰਾਂ ਅਤੇ ਜੂਨੀਅਰ ਇੰਜੀਨੀਅਰਾਂ ਦੀ ਸਿਲੈਕਸ਼ਨ ਵਿਚ ਬੇਕਾਇਦਗੀਆਂ**

*91. (1) **ਸਰਦਾਰ ਜੋਗਿੰਦਰ ਸਿੰਘ ਮਾਨ**
(2) **ਸਰਦਾਰ ਮਲਕੀਤ ਸਿੰਘ ਬੀਰਮੀ** } : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਵਿਚ ਸਾਲ 1997 ਤੋਂ 2002 ਤੱਕ ਦੇ ਸਮੇਂ ਦੌਰਾਨ ਪੰਚਾਇਤ ਸਕੱਤਰਾਂ ਅਤੇ ਜੂਨੀਅਰ ਇੰਜਨੀਅਰਾਂ ਦੀ ਸਿਲੈਕਸ਼ਨ ਵਿੱਚ ਕੋਈ ਬੇਕਾਇਦਗੀਆਂ ਦਾ ਪਤਾ ਲਗਾਇਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਸਰਕਾਰ ਦੁਆਰਾ ਇਸ ਮਾਮਲੇ ਵਿਚ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪੰਚਾਇਤ ਸਕੱਤਰਾਂ ਦੀ ਭਰਤੀ ਸਬੰਧੀ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਹੁਕਮਾਂ ਅਨੁਸਾਰ ਬੇਕਾਇਦਗੀਆਂ ਸਬੰਧੀ ਮੁੱਖ ਸਕੱਤਰ, ਪੰਜਾਬ ਜੀ ਵਲੋਂ ਇਹ ਪੜਤਾਲ ਵਿੱਤੀ ਕਮਿਸ਼ਨਰ ਅਤੇ ਸਕੱਤਰ, ਪੰਜਾਬ ਸਰਕਾਰ, ਪੇਂਡੂ ਵਿਕਾਸ ਅਤੇ ਪੰਚਾਇਤ ਜੀ ਨੂੰ ਸੌਂਪੀ ਗਈ ਹੈ, ਜਿਸ ਦੀ ਪੜਤਾਲ ਚਲ ਰਹੀ ਹੈ।

ਜਿਥੋਂ ਤੱਕ ਜੂਨੀਅਰ ਇੰਜੀਨੀਅਰਾਂ ਦੀ ਨਿਯੁਕਤੀਆਂ ਵਿਚ ਬੇਕਾਇਦਗੀਆਂ ਹੋਣ ਦਾ ਸਬੰਧ ਹੈ, ਵਿਜੀਲੈਂਸ ਬਿਊਰੋ, ਪੰਜਾਬ, ਚੰਡੀਗੜ੍ਹ ਵਲੋਂ ਮੁਕੱਦਮਾ ਨੰ: 8, ਮਿਤੀ 25.4.2002 ਨੂੰ ਆਈ.ਪੀ.ਸੀ. ਅਤੇ ਐਂਟੀ ਕੁਰੱਪਸ਼ਨ ਐਕਟ ਦੀ ਧਾਰਾਵਾਂ ਦੇ ਅਧੀਨ ਦਰਜ਼ ਕੀਤਾ ਗਿਆ ਹੈ। ਫਾਈਨਲ ਰਿਪੋਰਟ/ਕੇਸ ਦਾ ਫੈਸਲਾ ਹੋਣ ਤੇ ਹੀ ਸਰਕਾਰ ਵਲੋਂ ਕਾਰਵਾਈ ਕੀਤੀ ਜਾਵੇਗੀ।

---

*For S.Q, No. 198 and reply therto please see the Appendix to this Debate.

**Sardar Joginder Singh Mann** : Thanks Sir.

**Mr. Speaker** : All right.

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 197*

**ਸ਼੍ਰੀ ਸਪੀਕਰ** : ਇਸ ਸਵਾਲ ਦੀ ਐਕਸਟੈਂਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ। ਇਸ ਦਾ ਜਵਾਬ ਫਿਰ ਘਰ ਹੀ ਪਹੁੰਚੇਗਾ।

---

**ਐਸ.ਏ.ਐਸ. ਨਗਰ (ਮੋਹਾਲੀ) ਵਿਚ ਜ਼ਰਾਇਤੀ ਜ਼ਮੀਨ ਦੀ ਪ੍ਰਾਪਤੀ**

*160. **ਸਰਦਾਰ ਬੀਰ ਦਵਿੰਦਰ ਸਿੰਘ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਐਸ.ਏ.ਐਸ. ਨਗਰ (ਮੋਹਾਲੀ) ਵਿਚ ਨਵੇਂ ਸੈਕਟਰ ਬਣਾਉਣ ਲਈ ਪਿਛਲੇ ਤਿੰਨ ਵਿੱਤੀ ਸਾਲਾਂ ਦੇ ਦੌਰਾਨ ਪੁੱਡਾ ਨੇ ਜ਼ਰਾਇਤੀ ਜ਼ਮੀਨ ਦਾ ਕੁੱਲ ਕਿੰਨਾ ਰਕਬਾ ਪ੍ਰਾਪਤ ਕੀਤਾ ਅਤੇ ਕੀ ਚਾਲੂ ਵਿੱਤੀ ਸਾਲ ਵਿਚ ਜ਼ਰਾਇਤੀ ਜ਼ਮੀਨ ਦੀ ਪ੍ਰਾਪਤੀ ਲਈ ਕੋਈ ਤਜਵੀਜ਼ ਹੈ ;

(ਅ) ਪੁੱਡਾ ਦੁਆਰਾ ਇਸ ਤਰ੍ਹਾਂ ਪ੍ਰਾਪਤ ਕੀਤੀ ਗਈ ਜ਼ਮੀਨ ਦੇ ਮਾਲਕਾਂ ਨੂੰ ਮੁਆਵਜ਼ੇ ਦੀ ਰਕਮ ਦੇਣ ਲਈ ਕੀ ਕਮੇਟੀ/ਨੀਤੀ ਅਪਣਾਈ ਗਈ ਹੈ ?

**ਸ਼੍ਰੀ ਰਘੁਨਾਥ ਸਹਾਏ ਪੁਰੀ** : (ੳ) ਸ਼੍ਰੀ ਮਾਨ ਜੀ, ਪੁੱਡਾ, ਵੱਲੋਂ ਐਸ.ਏ.ਐਸ. ਨਗਰ (ਮੋਹਾਲੀ) ਵਿਖੇ ਪਿਛਲੇ 3 ਵਿੱਤੀ ਸਾਲਾਂ ਦੌਰਾਨ 1264.54 ਏਕੜ ਖੇਤੀਬਾੜੀ ਵਾਲੀ ਜ਼ਮੀਨ ਪ੍ਰਾਪਤ ਕੀਤੀ ਗਈ ਹੈ। ਚਾਲੂ ਵਿੱਤੀ ਸਾਲ ਦੌਰਾਨ 38.30 ਏਕੜ ਹੋਰ ਭੋਂ ਪ੍ਰਾਪਤ ਕਰਨ ਦੀ ਤਜਵੀਜ਼ ਹੈ।

(ਅ) ਸ਼੍ਰੀ ਮਾਨ ਜੀ, ਭੋਂ ਪ੍ਰਾਪਤੀ ਕੁਲੈਕਟਰ ਵੱਲੋਂ ਜ਼ਮੀਨ ਦੀ ਪ੍ਰਾਪਤੀ, ਭੋਂ ਪ੍ਰਾਪਤੀ ਐਕਟ 1894 ਦੇ ਤਹਿਤ ਕੀਤੀ ਜਾਂਦੀ ਹੈ। ਭੋਂ ਪ੍ਰਾਪਤੀ ਕੁਲੈਕਟਰ ਵੱਲੋਂ ਇਸ ਜ਼ਮੀਨ ਦਾ ਮੁਆਵਜ਼ਾ ਜ਼ਿਲ੍ਹਾ ਲੈਂਡ ਪ੍ਰਾਈਜ਼ ਫਿਕਸ਼ੇਸ਼ਨ ਕਮੇਟੀ ਵੱਲੋਂ ਦਿੱਤੀਆਂ ਸਿਫਾਰਸ਼ਾਂ ਅਤੇ ਵਿਭਾਗੀ ਮੁੱਖੀ ਵਲੋਂ ਪ੍ਰਵਾਨਿਤ ਰੇਟਾਂ ਅਨੁਸਾਰ ਦਿੱਤਾ ਜਾਂਦਾ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਜ਼ਮੀਨ ਦਾ ਮੁਆਵਜ਼ਾ ਤਹਿ ਕੀਤਾ ਜਾਂਦਾ ਹੈ, ਉਸ ਕਮੇਟੀ ਦੇ ਵਿੱਚ, ਜਿਹੜੇ ਪਿੰਡਾਂ ਦੀ ਜ਼ਮੀਨ ਐਕਵਾਇਰ ਕਰਨੀ ਹੁੰਦੀ ਹੈ, ਉਨ੍ਹਾਂ ਪਿੰਡਾਂ ਦਾ ਵੀ ਕੀ ਕੋਈ ਨੁਮਾਇੰਦਾ ਸ਼ਾਮਲ ਕੀਤਾ ਜਾਂਦਾ ਹੈ ਜਾਂ ਨਹੀਂ ? ਜਾਂ ਫਿਰ ਉਸ ਤੋਂ ਬਾਅਦ ਉਨ੍ਹਾਂ ਪਿੰਡ ਵਾਲਿਆਂ ਤੋਂ ਜਦੋਂ ਤੁਸੀਂ ਕੀਮਤ ਤਹਿ ਕਰਦੇ ਹੋ, ਉਸ ਜ਼ਮੀਨ ਦੀ ਕੀਮਤ ਸਬੰਧੀ ਕੋਈ ਇਤਰਾਜ਼ ਵਗੈਰਾ ਮੰਗੇ ਜਾਂਦੇ ਹਨ, ਜਾਂ ਨਹੀਂ ? ਇਸ ਰਕਮ ਦੀ ਅਦਾਇਗੀ ਤੱਕ ਪੂਰੀ ਪ੍ਰਕਿਰਿਆ ਕੀ ਹੈ।

---

*For Starred Question No. 197 and reply thereto, please see Appendix to this Debate.

ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਲੈਂਡ ਐਕੂਜੀਸ਼ਨ ਦਾ ਪ੍ਰੋਸੀਜ਼ਰ ਹੈ, ਉਹ ਪੂਰਾ ਐਡਾਪਟ ਕੀਤਾ ਜਾਂਦਾ ਹੈ। ਹਰ ਜ਼ਿਲ੍ਹਾ ਪੱਧਰ ਤੇ ਕਮੇਟੀ ਬਣਾਈ ਗਈ ਹੈ ਜਿਸ ਨੂੰ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਹੈੱਡ ਕਰਦਾ ਹੈ। ਉਸ ਕਮੇਟੀ ਵਿਚ ਲੋਕਲ ਐਮ.ਐਲ.ਏ. ਪਾਰਲੀਮੈਂਟ ਦਾ ਮੈਂਬਰ, ਐਸ.ਡੀ.ਐਮ, ਸਰਪੰਚ ਅਤੇ ਚੇਅਰਮੈਨ ਸੰਮਤੀ ਜਾਂ ਬੀ.ਡੀ.ਪੀ.ਓ. ਜਾਂ ਡੀ.ਆਰ.ਓ. ਸ਼ਾਮਲ ਹੁੰਦੇ ਹਨ, ਜੋ ਮਿਲ ਕੇ ਇਹ ਰੇਟ ਮੁਕੱਰਰ ਕਰਦੇ ਹਨ ਅਤੇ ਉਹ ਰੇਟ ਦਿੱਤੇ ਜਾਂਦੇ ਹਨ। ਇਸ ਵਿਚ ਸਾਰਿਆਂ ਦੀ ਇਨਵਾਲਵਮੈਂਟ ਹੁੰਦੀ ਹੈ।

ਸਰਦਾਰ ਬੀਰ ਦਵਿੰਦਰ ਸਿੰਘ : ਸਪੀਕਰ ਸਾਹਿਬ, ਜਿਹੜੀ ਜ਼ਮੀਨਾਂ ਦੀ ਐਕੂਜੀਸ਼ਨ ਦਾ ਜ਼ਿਕਰ ਮੰਤਰੀ ਸਾਹਿਬ ਨੇ ਕੀਤਾ ਹੈ, ਮੈਂ ਉਸ ਬਾਰੇ ਜਾਨਣਾ ਚਾਹੁੰਦਾ ਹਾਂ ਕਿ ਇਸ ਵਿਚ ਉਹ ਜ਼ਮੀਨ ਕਿਤਨੀ ਹੈ ਜਿਸ ਦੀ ਕੀਮਤ ਦੀ ਐਨਹਾਂਸਮੈਂਟ ਵਾਸਤੇ ਜੋ ਜ਼ਮੀਨ ਦੇ ਮਾਲਕ ਸਨ, ਉਨ੍ਹਾਂ ਨੇ ਹਾਈ ਕੋਰਟ ਅਤੇ ਸੁਪਰੀਮ ਕੋਰਟ ਵਿਚ ਕੇਸ ਕਰਕੇ ਜ਼ਮੀਨ ਦੀ ਕੀਮਤ ਵਧਾਈ ਅਤੇ ਆਇਆ ਉਹ ਵਧਾਈ ਹੋਈ ਕੀਮਤ ਦੀ ਅਦਾਇਗੀ ਸਰਕਾਰ ਨੇ ਕੀਤੀ ਹੈ ਜਾਂ ਨਹੀਂ ? ਜੇਕਰ ਨਹੀਂ ਕੀਤੀ ਤਾਂ ਕਿਉਂ ਨਹੀਂ ਕੀਤੀ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਇਸ ਬਾਰੇ ਮੈਂਬਰ ਸਾਹਿਬ ਅਲੱਗ ਕਐਸਚਨ ਕਰ ਦੇਣ, ਮੈਂ ਜਵਾਬ ਦੇ ਦੇਵਾਂਗਾ। ਮੈਂ ਤਾਂ ਦੱਸ ਸਕਦਾ ਹਾਂ ਕਿ ਇਹ ਜ਼ਮੀਨ ਦੀ ਇੰਨੀ ਇੰਨੀ ਕੀਮਤ ਦਿੱਤੀ ਹੈ ਜਿਸ ਤਰ੍ਹਾਂ 1264.54 ਏਕੜ ਜ਼ਮੀਨ ਐਕੁਆਇਰ ਕੀਤੀ ਗਈ ਸੀ। ਜਿਹੜੀ ਸੜਕ ਦੇ ਕਿਨਾਰੇ 10 ਲੱਖ, ਚਾਹੀ ਦੀ 9 ਲੱਖ, ਬਰਾਨੀ ਦੀ ਸਾਡੇ ਸੱਤ ਲੱਖ, ਅਬੈਂਡੈਂਟ ਰੋਡ ਤੇ ਜੋ ਹੈ ਉਸ ਦੀ 10 ਲੱਖ, ਚਾਹੀ ਦੀ 8 ਲੱਖ, ਦੀਰਾਨੀ ਦੀ 7 ਲੱਖ ਕੀਮਤ ਦਿੱਤੀ ਗਈ ਹੈ। ਬਾਕੀ ਕੋਰਟ ਵਿਚ ਕੋਈ ਜਾ ਸਕਦਾ ਹੈ। ਮੇਰੇ ਨੋਟਿਸ ਵਿਚ ਨਹੀਂ।

ਸਰਦਾਰ ਬੀਰ ਦਵਿੰਦਰ ਸਿੰਘ : ਸਪੀਕਰ ਸਾਹਿਬ, ਮੰਤਰੀ ਜੀ ਦੱਸਣ ਕਿ ਕੁੱਲ ਕਿਤਨੀ ਜ਼ਮੀਨ ਐਕੁਆਇਰ ਕੀਤੀ ਗਈ ਹੈ ਅਤੇ ਕਿਤਨੀ ਅੰਡਰ ਲਿਟੀਗੇਸ਼ਨ ਹੈ ਔਰ ਜਿਨ੍ਹਾਂ ਨੇ ਮੁਆਵਜ਼ਾ ਲੈਣ ਤੋਂ ਇਨਕਾਰ ਕਰ ਦਿਤਾ ਜਾਂ ਅੰਡਰ ਪਰੋਟੈਸਟ ਮੁਆਵਜ਼ਾ ਐਕਸੈਪਟ ਨਹੀਂ ਕੀਤਾ, ਉਨ੍ਹਾਂ ਦੀ ਕਿਤਨੀ ਜ਼ਮੀਨ ਬਣਦੀ ਹੈ ਅਤੇ ਕਿਤਨੇ ਉਹ ਲੋਕ ਹਨ ?

ਮੰਤਰੀ : 1264.54 ਏਕੜ ਜ਼ਮੀਨ ਐਕੁਆਇਰ ਕੀਤੀ ਸੀ ਜਿਸ ਵਿਚੋਂ 102 ਏਕੜ ਦੇ ਮਾਲਕ ਕੋਰਟ ਵਿਚ ਗਏ ਹਨ ਅਤੇ ਮਾਮਲਾ ਪੈਂਡਿੰਗ ਹੈ ਅਤੇ ਉਸ ਦਾ ਫੈਸਲਾ ਨਹੀਂ ਹੋਇਆ। ਬਾਕੀ ਕੋਈ ਕੋਰਟ ਵਿਚ ਨਹੀਂ ਗਏ। ਬਾਕੀ 102 ਏਕੜ ਦੇ 15 ਜਾਂ 16 ਮਾਲਕ ਹਨ ਉਹ ਇਨਹਾਂਸਮੈਂਟ ਲਈ ਕੋਰਟ ਵਿਚ ਗਏ ਹਨ ਪਰ ਅਜੇ ਕੋਈ ਫੈਸਲਾ ਨਹੀਂ ਹੋਇਆ।

MR. SPEAKER : Now the Questions are over.

---

## RULING BY THE SPEAKER ON A QUESTION OF PRIVILEGE

MR. SPEAKER : Now we will take up the next item on the agenda. On June, 21st, 2002, I had informed the House that I had received a notice from Sardar Bir Devinder Singh, MLA

for my consent to raise a Question of Privilege against Captain Kanwaljit Singh, MLA and Sardar Balwinder Singh Bhunder, MLA, for going to the Press with distorted and mis-represented version of the proceedings of the House, under Rule 252 of the Rules of Procedure and Conduct of Business in the Punjab Vidhan Sabha (Punjab Legislative Assembly).

I had also informed the House that I was examining the matter and will give my ruling later on.

Now, I have examined the whole matter to my satisfaction. I have also invited Sardar Bir Devinder Singh, MLA and also Captain Kanwaljit Singh and Sardar Balwinder Singh Bhunder, MLAs in my Chamber to discuss the issue. The discussion in my Chamber removed the mis-understandings from the minds of both sides. I found that there was nothing in the mind of the Member against the Armed Forces. All the Members have full and great regard and respect for the Armed Forces.

Further, I am satisfied that Captain Kanwaljit Singh and Sardar Balwinder Singh Bhunder, MLAs have not given any independent Press statement regarding proceedings. They have simply quoted the submission made to the Speaker for ordering the removal of certain remarks as unparliamentary words, which had been allegedly used by Sardar Bir Devinder Singh, MLA during his speech on 13th June, 2002. The remarks/expressions have also been ordered to be expunged as per wishes of Hon'ble Members from both the Sides. Since the discussion held in my Chamber and expunction of alleged remarks/expressions have removed all the mis-understandings so the matter stands settled.

In view of the above, I refuse to give my consent to the notice of Question of Privilege from Sardar Bir Devinder Singh, MLA.

## CALL ATTENTION NOTICE UNDER RULE 66

ਸ਼੍ਰੀ ਸਪੀਕਰ : ਕਾਲ ਅਟੈਨਸ਼ਨ ਨੋਟਿਸ । ਗਰਚਾ ਜੀ ।

ਸਰਦਾਰ ਜਗਦੀਸ਼ ਸਿੰਘ ਗਰਚਾ : ** ** **

ਸ਼੍ਰੀ ਸਪੀਕਰ : ਤੁਸੀਂ ਸਪੀਚ ਕਰ ਰਹੇ ਹੋ ਜਾਂ ਕਾਲ ਅਟੈਨਸ਼ਨ ਪੜ੍ਹ ਰਹੇ ਹੋ ?

ਸਰਦਾਰ ਜਗਦੀਸ਼ ਸਿੰਘ ਗਰਚਾ : ** ** **

ਸ਼੍ਰੀ ਸਪੀਕਰ : ਐਡਮਿਟ ਹੋਈ ਕਾਲ ਅਟੈਨਸ਼ਨ ਪੜ੍ਹੋ ਪਲੀਜ਼ । ਤੁਸੀਂ ਤਾਂ ਭਾਸ਼ਣ ਦੇਣਾ ਸ਼ੁਰੂ ਕਰ ਦਿੱਤਾ ਹੈ । ਜਿਹੜੀ ਤੁਹਾਨੂੰ ਆਫਿਸ ਵਲੋਂ ਕਾਲ ਅਟੈਨਸ਼ਨ ਮਿਲੀ ਹੈ, ਉਹ ਪੜ੍ਹੋ ।

ਸਰਦਾਰ ਜਗਦੀਸ਼ ਸਿੰਘ ਗਰਚਾ : ** ** **

ਸ਼੍ਰੀ ਸਪੀਕਰ : ਤੁਸੀਂ ਲੈਕਚਰ ਨਾ ਦਿਓ, ਕਾਲ ਅਟੈਨਸ਼ਨ ਪੜ੍ਹੋ । ਜੇ ਤੁਹਾਡੇ ਕੋਲ ਨਹੀਂ ਤਾਂ ਮੈਂ ਭੇਜ ਦਿੰਦਾ ਹਾਂ ।

ਸਰਦਾਰ ਜਗਦੀਸ਼ ਸਿੰਘ ਗਰਚਾ : ** ** **

**Expunged/Not recorded as ordered by the Chair.

**ਸ਼੍ਰੀ ਸਪੀਕਰ :** ਇਹ ਜੋ ਕੁਝ ਵੀ ਕਾਲ ਅਟੈਨਸ਼ਨ ਤੋਂ ਬਗੈਰ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਇਹ ਸਾਰੀ ਗੱਲ ਸੁਣਨ ਵੀ ਸਹੀ...(ਵਿਘਨ)

**ਸ਼੍ਰੀ ਸਪੀਕਰ :** ਜਿਹੜੀ ਕਾਲ ਅਟੈਨਸ਼ਨ ਐਡਮਿਟ ਹੋਈ ਹੈ, ਇਹ ਉਹੀ ਪੜ੍ਹ ਸਕਦੇ ਹਨ ।

**ਸਰਦਾਰ ਜਗਦੀਸ਼ ਸਿੰਘ ਗਰਚਾ :** ਮੈਂ ਦੁਬਾਰਾ ਪੜ੍ਹ ਦਿੰਦਾ ਹਾਂ, ਸਰ ।

**ਸ਼੍ਰੀ ਸਪੀਕਰ :** ਹਾਂ ਜੀ, ਪੜ੍ਹੋ । ਜੋ ਕੁਝ ਵੀ ਪਹਿਲਾਂ ਕਿਹਾ ਗਿਆ ਹੈ, ਐਕਸ-ਪੰਜ ਕਰ ਦਿੱਤਾ ਜਾਵੇ ।

(ਕ੍ਰਮ ਨੰ: 40)

**ਸਰਦਾਰ ਜਗਦੀਸ਼ ਸਿੰਘ ਗਰਚਾ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਬਹੁਤ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਤਕਨੀਕੀ ਸਿੱਖਿਆ ਵਿਭਾਗ ਵਿੱਚ ਕੁੱਝ ਅਧਿਕਾਰੀਆਂ ਨੇ ਆਪਸ ਵਿਚ ਮਿਲਕੇ ਬਹੁ-ਤਕਨੀਕੀ ਸੰਸਥਾਵਾਂ ਦੀਆਂ ਬਿਲਡਿੰਗਾਂ ਉਸਾਰਨ ਦਾ ਕੰਮ ਪੰਜਾਬ ਦੇ ਲੋਕ ਨਿਰਮਾਣ ਵਿਭਾਗ (ਭ ਤੇ ਮ) ਦੀ ਬਜਾਏ ਇਕ ਕੇਂਦਰੀ ਸੰਸਥਾ ਐਨ.ਬੀ.ਸੀ.ਸੀ. ਨੂੰ ਕੁੱਝ ਲੈਣ ਦੇਣ ਕਰਕੇ ਦੇ ਦਿੱਤਾ । ਵਿਭਾਗ ਦੇ ਅਧਿਕਾਰੀਆਂ ਨੇ ਬਹਾਨਾ ਲਾਇਆ ਕਿ ਲੋਕ ਨਿਰਮਾਣ ਵਿਭਾਗ ਇਹ ਬਿਲਡਿੰਗਾਂ ਜਲਦੀ ਨਹੀਂ ਬਣਾ ਸਕਦਾ ਇਸ ਲਈ ਐਨ.ਬੀ.ਸੀ.ਸੀ. ਨੂੰ ਠੇਕਾ ਗਲਤ ਢੰਗ ਨਾਲ ਮਿਲ ਮਿਲਾਕੇ ਦਿਤਾ ਗਿਆ ਪਰ ਇਹ ਸੰਸਥਾ ਵੀ ਸਮੇਂ ਸਿਰ ਕੰਮ ਕਰਕੇ ਨਾ ਦੇ ਸਕੀ । ਪਰ ਵਿਭਾਗੀ ਅਧਿਕਾਰੀਆਂ ਨੇ ਕਾਫੀ ਰਕਮ ਠੇਕੇਦਾਰਾਂ ਤੋਂ ਲੈ ਲਈ । ਉਪਰੋਕਤ ਸੰਸਥਾ ਨੇ ਜਿਹੜੀਆਂ ਬਿਲਡਿੰਗਾਂ ਬਣਾਉਈਆਂ ਉਹ ਜਾਂਚ ਵਿੱਚ ਸਬ-ਸਟੈਂਡਰਡ ਪਾਈਆਂ ਗਈਆਂ । ਅਧਿਕਾਰੀਆਂ ਦੇ ਵਿਰੁੱਧ ਵੀ ਜਾਂਚ ਹੋਈ ਤੇ ਉਹ ਵੀ ਦੋਸ਼ੀ ਪਾਏ ਗਏ । ਇਕ ਮੁਅਤਲੀ ਅਧੀਨ ਵੀ ਹੈ ਇਸ ਬਾਰੇ ਸਕੀਮ ਵਿੱਚ 5.26 ਕਰੋੜ ਦਾ ਘਾਟਾ ਸਰਕਾਰ ਨੂੰ ਪਿਆ ਹੈ ਸਰਕਾਰ ਪਹਿਲਾਂ ਮਾਇਕ ਔਖਿਆਈ ਮਹਿਸੂਸ ਕਰ ਰਹੀ ਹੈ ਇਸ ਮਾਮਲੇ ਵਿੱਚ ਫੌਰੀ ਜਾਂਚ ਕਰਕੇ 5.26 ਕਰੋੜ ਸਬੰਧਤ ਏਜੰਸੀਆਂ ਤੋਂ ਕਢਵਾਇਆ ਜਾਵੇ ਤੇ ਤੁਰੰਤ ਕਾਰਵਾਈ ਕੀਤੀ ਜਾਵੇ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ ।

**ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸ਼੍ਰੀ ਮਹਿੰਦਰ ਸਿੰਘ ਕੇ.ਪੀ.) :** ਤਕਨੀਕੀ ਸਿਖਿਆ ਵਿਭਾਗ ਨੇ ਉਸਾਰੀ ਦੇ ਕੰਮ ਲੋਕ ਨਿਰਮਾਣ ਵਿਭਾਗ ਨੂੰ ਦੇਣ ਦੀ ਬਜਾਏ ਐਨ.ਬੀ.ਸੀ.ਸੀ. ਨੂੰ ਅਲਾਟ ਕੀਤੇ ਹਨ, ਬਾਰੇ ਦੱਸਿਆ ਜਾਂਦਾ ਹੈ ਕਿ ਵਿਸ਼ਵ ਬੈਂਕ ਸਹਾਇਤਾ ਪ੍ਰੋਜੈਕਟ ਦੇ ਟੀਚੇ ਮਿਤੀ ਬੱਧ ਹੋਣ ਕਾਰਨ ਸਰਕਾਰ ਨੇ ਮਿਤੀ 19-6-1991 ਨੂੰ ਇਕ ਇੰਮਪਾਵਰਡ ਕਮੇਟੀ ਦਾ ਗਠਨ ਕੀਤਾ ਜਿਸ ਦੇ ਮੁੱਖ ਸਕੱਤਰ ਜੀ ਪ੍ਰਧਾਨ ਸਨ । ਇਸ ਕਮੇਟੀ ਦਾ ਅਧਿਕਾਰ ਖੇਤਰ ਪ੍ਰੋਜੈਕਟ ਦੀਆਂ/ਸਕੀਮਾਂ ਪ੍ਰੋਗਰਾਮਾਂ ਦੀ ਕਲੀਅਰੈਂਸ

ਕਰਨਾ, ਸਾਜੋ-ਸਮਾਨ ਅਤੇ ਗੱਡੀਆਂ ਦੀ ਪ੍ਰੋਜੈਕਟ ਲਈ ਖਰੀਦ ਸਬੰਧੀ ਡੀਲਿੰਗ ਅਤੇ ਸਿਵਲ ਵਰਕਸ ਦੀ ਕੰਪਲੀਸਨ ਨੂੰ ਯਕੀਨੀ ਬਣਾਉਣਾ ਅਤੇ ਹੋਰ ਪ੍ਰਬੰਧਕੀ ਅਤੇ ਵਿੱਤੀ ਮਾਮਲਿਆਂ ਨਾਲ ਡੀਲ ਕਰਨਾ ਸੀ ।

ਸਾਲ 1996 ਦੌਰਾਨ 7 ਸੰਸਥਾਵਾਂ ਦੇ ਵੱਖ ਵੱਖ ਉਸਾਰੀ ਦੇ ਕੰਮ ਵਾਸਤੇ ਉਸ ਸਮੇਂ ਦੇ ਤਕਨੀਕੀ ਸਿੱਖਿਆ ਮੰਤਰੀ ਜੀ ਦੀ ਪ੍ਰਵਾਨਗੀ ਅਨੁਸਾਰ 550.16 ਲੱਖ ਰੁਪਏ ਦੇ ਕੰਮ ਅਲਾਟ ਕੀਤੇ ਗਏ ਅਤੇ ਇਹਨਾਂ ਕੰਮਾਂ ਦੇ ਵਿਰੁੱਧ 482.02 ਲੱਖ ਰੁਪਏ ਦੀ ਅਦਾਇਗੀ ਕੀਤੀ ਗਈ ।

ਸਾਲ 1997 ਤੋਂ 1999 ਦੌਰਾਨ ਉਸ ਸਮੇਂ ਦੇ ਤਕਨੀਕੀ ਸਿੱਖਿਆ ਮੰਤਰੀ ਜੀ ਦੀ ਪ੍ਰਵਾਨਗੀ ਅਨੁਸਾਰ 12 ਸੰਸਥਾਵਾਂ ਦੇ ਵੱਖ ਵੱਖ ਉਸਾਰੀ ਦੇ 1069.58 ਲੱਖ ਰੁਪਏ ਦੇ ਕੰਮ ਅਲਾਟ ਕੀਤੇ ਗਏ ਅਤੇ ਇਹਨਾਂ ਕੰਮਾਂ ਦੇ ਵਿਰੁੱਧ ਪਿਛਲੀ ਸਰਕਾਰ ਦੇ ਸਮੇਂ ਦੌਰਾਨ 1010.11 ਲੱਖ ਰੁਪਏ ਦੀ ਅਦਾਇਤੀ ਕੀਤੀ ਗਈ । ਵਿਸ਼ਵ ਬੈਂਕ ਸਹਾਇਤਾ ਪ੍ਰੋਜੈਕਟ ਅਧੀਨ ਉਸਾਰੀ ਦੇ ਕੰਮ ਭਾਵੇਂ ਨਿਸ਼ਚਿਤ ਸਮੇਂ ਦੌਰਾਨ ਫੰਡਾਂ ਦੀ ਘਾਟ ਕਾਰਨ ਪੂਰੇ ਨਹੀਂ ਹੋਏ ਪਰ ਫਿਰ ਵੀ ਪ੍ਰੋਜੈਕਟ ਅਧੀਨ ਕੁਲ ਕੰਮ ਸਮੇਂ ਸਿਰ ਅਰਥਾਤ 31/10/1999 ਨੂੰ ਪੂਰੇ ਹੋ ਚੁੱਕੇ ਹਨ ।

ਇਸ ਤੋਂ ਇਲਾਵਾ ਸਾਲ 1996 ਦੌਰਾਨ ਬਾਰਡਰ ਏਰੀਆ ਡਿਵੈਲਪਮੈਂਟ ਪ੍ਰੋਗਰਾਮ ਅਧੀਨ ਨੈਸ਼ਨਲ ਬਿਲਡਿੰਗ ਕੰਸਟਰਕਸ਼ਨ ਕਾਰਪੋਰੇਸ਼ਨ ਨੂੰ ਸਰਕਾਰੀ ਬਹੁਤਕਨੀਕੀ ਇਸਤ੍ਰੀਆਂ, ਦੀਨਾਨਗਰ ਦੇ ਉਸਾਰੀ ਦੇ ਕੰਮ ਉਸ ਸਮੇਂ ਤਕਨੀਕੀ ਸਿੱਖਿਆ ਮੰਤਰੀ ਦੀ ਪ੍ਰਵਾਨਗੀ ਨਾਲ ਅਲਾਟ ਕੀਤੇ ਗਏ ਅਤੇ ਸਾਲ 1995-96 ਦੌਰਾਨ 82.14 ਲੱਖ ਰੁਪਏ ਦੀ ਅਦਾਇਗੀ ਕੀਤੀ ਗਈ । ਫਿਰ ਪਿਛਲੀ ਸਰਕਾਰ ਦੇ ਸਮੇਂ ਦੌਰਾਨ ਸਰਕਾਰੀ ਬਹੁਤਕਨੀਕੀ ਇਸਤਰੀਆਂ, ਦੀਨਾਨਗਰ ਦੀ ਉਸਾਰੀ ਲਈ ਸਾਲ 1997-98, 1998-99 ਅਤੇ 1999-2000 ਵਿੱਚ 380.00 ਲੱਖ ਰੁਪਏ ਦੀ ਅਦਾਇਗੀ ਕੀਤੀ ਗਈ ਅਤੇ ਬਾਕੀ ਰਹਿੰਦੀ 225.00 ਲੱਖ ਰੁਪਏ ਦੀ ਅਦਾਇਗੀ ਪਿਛਲੀ ਸਰਕਾਰ ਵਲੋਂ ਮਿਤੀ 24/2/2000 ਨੂੰ ਰੋਕ ਦਿੱਤੀ ਗਈ ।

ਜਿਥੋਂ ਤੱਕ ਸਰਕਾਰੀ ਬਹੁਤਕਨੀਕੀ, ਰਾਹੋਂ ਅਤੇ ਜਬੋਵਾਲ ਦਾ ਸਬੰਧ ਹੈ, ਵਾਸਤੇ ਸਟੇਟ ਪਲਾਨ ਤਹਿਤ ਪਿਛਲੀ ਸਰਕਾਰ ਦੀ ਪ੍ਰਵਾਨਗੀ ਅਨੁਸਾਰ ਕ੍ਰਮਵਾਰ 20.30 ਲੱਖ ਰੁਪਏ ਅਤੇ 38.70 ਲੱਖ ਰੁਪਏ ਸਾਲ 1998-99 ਵਿੱਚ ਰਲੀਜ਼ ਕੀਤੇ ਗਏ ।

ਇਮਾਰਤਾਂ ਦਾ ਨਿਰੀਖਣ/ਅਦਾਇਗੀਆਂ ਕਰਨ ਲਈ ਹੇਠ ਅਨੁਸਾਰ ਦੋ ਵਿਭਾਗੀ ਕਮੇਟੀਆਂ ਦਾ ਗਠਨ ਕੀਤਾ ਗਿਆ :—

(ੳ) ਨਿਰੀਖਣ ਕਮੇਟੀ :—

(1) ਸ਼੍ਰੀ ਜਗਜੀਤ ਸਿੰਘ, ਡਿਪਟੀ ਡਾਇਰੈਕਟਰ (ਯੋਜਨਾ) ।

(2) ਸ਼੍ਰੀ ਮਨੋਜ ਕੁਮਾਰ, ਪ੍ਰਿੰਸੀਪਲ, ਉਦਯੋਗਿਕ ਸਿਖਲਾਈ ਸੰਸਥਾ, ਮਲੇਰਕੋਟਲਾ ।

(3) ਸ਼੍ਰੀ ਸੁਖਜੀਤ ਪਾਲ, ਪ੍ਰਿੰਸੀਪਲ, ਉਦਯੋਗਿਕ ਸਿਖਲਾਈ ਸੰਸਥਾ, ਫਾਜ਼ਿਲਕਾ ।

(4) ਸ਼੍ਰੀ ਸਵਤੰਤਰ ਸੈਨ, ਆਰਕੀਟੈਕਟ, ਮੁੱਖ ਦਫਤਰ ।

(5) ਸ਼੍ਰੀ ਕੁਲਦੀਪ ਸਿੰਘ ਅਜਾਦ, ਪ੍ਰਿੰਸੀਪਲ, ਉਦਯੋਗਿਕ ਸਿਖਲਾਈ ਸੰਸਥਾ, ਤਲਵਾੜਾ ।

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

(ਅ) ਅਦਾਇਗੀ ਕਮੇਟੀ :—

(1) ਸ੍ਰੀ ਬੀ. ਐਸ. ਕਪੂਰ, ਵਧੀਕ ਡਾਇਰੈਕਟਰ (ਉਦਯੋਗਿਕ ਸਿਖਲਾਈ)।

(2) ਸ੍ਰੀਮਤੀ ਦਲਜੀਤ ਕੌਰ, ਡਿਪਟੀ ਡਾਇਰੈਕਟਰ (ਟ੍ਰੇਨਿੰਗ)।

(3) ਸ੍ਰੀ ਜਸਬੀਰ ਸਿੰਘ, ਡਿਪਟੀ ਡਾਇਰੈਕਟਰ (ਪ੍ਰਸ਼ਾਸਨ-1)।

(4) ਸ੍ਰੀ ਬੀ. ਐਸ. ਵਾਲੀਆ, ਸਹਾਇਕ ਕੰਟਰੋਲਰ (ਵਿ. ਤੇ ਲੇ.)।

(5) ਸ੍ਰੀ ਸਵਤੰਤਰ ਸੈਨ, ਆਰਕੀਟੈਕਟ, ਮੁੱਖ ਦਫਤਰ।

ਇਹਨਾਂ ਕਮੇਟੀਆਂ ਵਿਚ ਲੋਕ ਨਿਰਮਾਣ ਵਿਭਾਗ (ਭ ਤੇ ਮ) ਅਤੇ ਨੈਸ਼ਨਲ ਬਿਲਡਿੰਗ ਕੰਸਟਰਕਸ਼ਨ ਕਾਰਪੋਰੇਸ਼ਨ ਦਾ ਕੋਈ ਵੀ ਉੱਚ ਪੱਧਰ ਦਾ ਇੰਜੀਨੀਅਰ ਸ਼ਾਮਿਲ ਨਹੀਂ ਕੀਤਾ ਗਿਆ।

ਇਸ ਕਮੇਟੀ ਨੇ 526.33 ਲੱਖ ਰੁਪਏ ਦੀ ਰਿਕਵਰੀ ਐਨ.ਬੀ.ਸੀ.ਸੀ. ਪਾਸੋਂ ਕਰਨ ਲਈ ਸਿਫਾਰਸ਼ ਕੀਤੀ। ਪਰ ਕਿਉਂਕਿ ਇਹ ਰਿਕਵਰੀ ਕਿਸੇ ਮਾਹਿਰ ਅਥਾਰਟੀ ਵਲੋਂ ਵੈੱਟ ਨਹੀਂ ਕੀਤੀ ਗਈ ਇਸ ਲਈ ਐਨ.ਬੀ.ਸੀ.ਸੀ. ਨੇ ਇਹ ਰਿਕਵਰੀ ਸਿਧੇ ਤੌਰ ਤੇ ਮੰਨਣ ਤੋਂ ਇਨਕਾਰ ਕਰ ਦਿਤਾ। ਸਿੱਟੇ ਵਜੋਂ ਇਸ ਉਸਾਰੀ ਏਜੰਸੀ ਨੇ 526.33 ਲੱਖ ਰੁਪਏ ਦੇਣ ਦੀ ਬਜਾਏ ਵਿਭਾਗ ਨੂੰ ਲੱਗਭੱਗ 321.58 ਲੱਖ ਰੁਪਏ ਬਕਾਇਆ ਦੇਣ ਲਈ ਕਿਹਾ ਹੈ ਅਤੇ ਇਸ ਉਪਰ ਵਿਆਜ ਦੀ ਵਖਰੀ ਮੰਗ ਕੀਤੀ ਹੈ।

ਐਨ.ਬੀ.ਸੀ.ਸੀ. ਅਤੇ ਵਿਭਾਗ ਵਿੱਚ ਦੇਣਦਾਰੀਆਂ/ਰਿਕਵਰੀ ਅਤੇ ਬਿਲਡਿੰਗਾਂ ਦੇ ਮਾਮਲੇ ਨੂੰ ਨਿਪਟਾਉਣ ਲਈ ਹੁਣ ਸਰਕਾਰ ਨੇ ਹੇਠ ਅਨੁਸਾਰ ਇਕ ਉੱਚ ਪੱਧਰੀ ਕਮੇਟੀ ਦਾ ਗਠਨ ਕੀਤਾ ਹੈ :—

(1) ਨਿਗਰਾਨ ਇੰਜੀਨੀਅਰ, ਲੋਕ ਨਿਰਮਾਣ ਵਿਭਾਗ (ਭ ਤੇ ਮ)।

(2) ਐਨ.ਬੀ.ਸੀ.ਸੀ. ਦਾ ਇਕ ਨੁਮਾਇੰਦਾ।

(3) ਇੰਜੀਨੀਅਰਿੰਗ ਕਾਲਜ ਦਾ ਸਿਵਲ ਇੰਜ. ਦਾ ਵਿਭਾਗੀ ਮੁੱਖੀ।

(4) ਪੰਜਾਬ ਸਰਕਾਰ ਵਲੋਂ ਵਿਭਾਗ ਦਾ ਨੁਮਾਇੰਦਾ।

(5) ਕਨਵੀਨਰ (ਮੁੱਖ ਦਫਤਰ ਦਾ ਕੋਈ ਅਧਿਕਾਰੀ)।

ਸਬ-ਸਟੈਂਡਰਡ ਇਮਾਰਤਾਂ ਦੇ ਕਾਰਣ ਵਿਭਾਗ ਦੇ ਕਿਸੇ ਵੀ ਅਧਿਕਾਰੀ ਨੂੰ ਮੁਅਤਲ ਨਹੀਂ ਕੀਤਾ ਗਿਆ।

**ਸਰਦਾਰ ਜਗਦੀਸ਼ ਸਿੰਘ ਗਰਚਾ** : ਪੁਆਇੰਟ ਆਫ ਆਰਡਰ ਸਪੀਕਰ ਸਾਹਿਬ।...

**ਸ਼੍ਰੀ ਸਪੀਕਰ** : ਨੋ ਪੁਆਇੰਟ ਆਫ ਆਰਡਰ।

**ਮੰਤਰੀ** : ਇਸ ਕਮੇਟੀ ਨੇ 526.33 ਲੱਖ ਰੁਪਏ ਦੀ ਰੀਕਵਰੀ ਐਨ.ਬੀ.ਸੀ.ਸੀ. ਤੋਂ ਵਸੂਲ ਕਰਨ ਦੀ ਸਿਫਾਰਸ਼ ਕੀਤੀ ਸੀ ਪਰ ਐਨ.ਬੀ.ਸੀ.ਸੀ. ਨੇ ਇਸ ਰਿਕਵਰੀ ਨੂੰ ਨਹੀਂ ਮੰਨਿਆ ਉਨ੍ਹਾਂ ਨੇ ਮੰਨਣ ਤੋਂ ਇਨਕਾਰ ਕਰ ਦਿੱਤਾ ਸਿੱਟੇ ਵਜੋਂ ਉਸਾਰੀ ਏਜੰਸੀ ਨੂੰ 526.33 ਲੱਖ ਰੁਪਏ ਦੀ ਬਜਾਏ ਵਿਭਾਗ ਨੂੰ 321.58 ਲੱਖ ਰੁਪਏ ਬਕਾਇਆ ਰਕਮ ਦੇਣ ਲਈ ਕਿਹਾ ਹੈ ਅਤੇ ਇਸ ਉਪਰ ਵਿਆਜ ਦੀ ਵੱਖਰੀ ਮੰਗ ਕੀਤੀ ਗਈ ਹੈ।

ਜਿੱਥੋਂ ਤੱਕ ਸਪੀਕਰ ਸਾਹਿਬ ਇਹ ਕਿਹਾ ਗਿਆ ਹੈ ਕਿ ਜਿਹੜੀ ਕਮੇਟੀ ਬਣਾਈ ਗਈ ਹੈ ਔਰ ਕਿਹਾ ਕਿ ਸਬ ਸਟੈਂਡਰਡ ਮਾਲ ਇਸਤੇਮਾਲ ਕੀਤਾ ਗਿਆ ਉਸ ਸਬੰਧੀ ਮਿਤੀ 19.6.2001 ਨੂੰ ਬਿਲਡਿੰਗਾਂ ਟੇਕ-ਓਵਰ ਕਰਦੇ ਸਮੇਂ ਬਿਲਡਿੰਗਾਂ ਦੀਆਂ ਘਾਟਾਂ ਤੇ ਆਉਣ ਵਾਲੇ ਖਰਚੇ ਦੇ ਐਸਟੀਮੇਟ ਵੀ ਪ੍ਰਾਪਤ ਕਰਨ ਲਈ ਕਿਹਾ ਗਿਆ ਹੈ ਜਿਸ ਅਨੁਸਾਰ ਐਨ.ਬੀ.ਸੀ.ਸੀ. ਤੋਂ ਰਿਕਵਰੀ ਕੀਤੀ ਜਾਵੇਗੀ । ਇਸ ਉਪਰੰਤ ਸਕੱਤਰ, ਲੋਕ ਨਿਰਮਾਣ ਵਿਭਾਗ ਨੇ ਮਿਤੀ 31.1.2002 ਨੂੰ ਸਬੰਧਤ ਮੁੱਖ ਇੰਜੀਨੀਅਰ ਨੂੰ ਹਦਾਇਤਾਂ ਜਾਰੀ ਕਰਨ ਲਈ ਮੁੜ ਬੇਨਤੀ ਕੀਤੀ ਸੀ ਅਤੇ ਅਰਧ ਸਰਕਾਰੀ ਪੱਤਰ ਮਿਤੀ 19.2.2002 ਰਾਹੀਂ ਸਬੰਧਤ ਮੁੱਖ ਇੰਜੀਨੀਅਰ ਨੂੰ ਇਸ ਮਾਮਲੇ ਸਬੰਧੀ ਕਾਰਵਾਈ ਕਰਨ ਲਈ ਹਦਾਇਤਾਂ ਵੀ ਜਾਰੀ ਕਰ ਦਿੱਤੀਆਂ ਹਨ ਪਰ ਮੁੱਖ ਇੰਜੀਨੀਅਰ, ਲੋਕ ਨਿਰਮਾਣ ਵਿਭਾਗ, ਪਟਿਆਲਾ ਨੇ ਪਹਿਲੀ ਚਿੱਠੀ ਦੇ ਹਵਾਲੇ ਵਿੱਚ ਹੀ ਮਿਤੀ 18.2.2002 ਨੂੰ ਆਪਣੇ ਅਧੀਨ ਆਉਂਦੇ ਸਬੰਧਤ ਨਿਗਰਾਨ ਇੰਜੀਨੀਅਰਾਂ ਨੂੰ ਬਿਲਡਿੰਗਾਂ ਟੇਕ-ਓਵਰ ਕਰਕੇ ਸ਼ਡਿਊਲ ਸਿੱਧੇ ਹੀ ਤਕਨੀਕੀ ਸਿੱਖਿਆ ਵਿਭਾਗ ਨੂੰ ਭੇਜਣ ਲਈ ਹਦਾਇਤਾਂ ਦਿੱਤੀਆਂ ਹਨ ਪਰ ਮਾਮਲੇ ਸਬੰਧੀ ਅਜੇ ਤੱਕ ਕੋਈ ਕਾਰਵਾਈ ਨਹੀਂ ਕੀਤੀ ਗਈ । ਇਸ ਉਪਰੰਤ ਵਿਭਾਗ ਨੇ ਮਿਤੀ 15.2.2002 ਨੂੰ ਇਕ ਮੁੱਖ ਇੰਜੀਨੀਅਰ ਨੂੰ ਦੁਬਾਰਾ ਚਿੱਠੀ ਲਿਖ ਕੇ ਬੇਨਤੀ ਕੀਤੀ ਹੈ ਕਿ ਇਸ ਦਾ ਐਸਟੀਮੇਟ ਤਿਆਰ ਕਰਕੇ ਦੱਸਿਆ ਜਾਵੇ ਕਿ ਕਿਹੜੀਆਂ ਕਿਹੜੀਆਂ ਇਸ ਵਿੱਚ ਕਮੀਆਂ ਪਾਈਆਂ ਗਈਆਂ ਹਨ । ਜਿਹੜੀ ਕਮੇਟੀ ਬਣਾਈ ਹੈ ਉਹ ਇਸ ਤਰ੍ਹਾਂ ਹੈ :-

1. ਨਿਗਰਾਨ ਇੰਜੀਨੀਅਰ, ਲੋਕ ਨਿਰਮਾਣ ਵਿਭਾਗ ;
2. ਐਨ.ਬੀ.ਸੀ.ਸੀ. ਦਾ ਇਕ ਨੁਮਾਇੰਦਾ ;
3. ਇੰਜੀਨੀਅਰਿੰਗ ਕਾਲਜ ਦਾ ਇਕ ਸਿਵਲ ਅਧਿਕਾਰੀ ;
4. ਪੰਜਾਬ ਸਰਕਾਰ ਦੇ ਵਿਭਾਗ ਦਾ ਨੁਮਾਇੰਦਾ ;
5. ਕਨਵੀਨਰ-1 ;

ਜਿੱਥੋਂ ਤੱਕ ਇਨ੍ਹਾਂ ਨੇ ਠੇਕੇਦਾਰਾਂ ਦੇ ਖਿਲਾਫ ਕਾਰਵਾਈ ਕਰਨ ਦੀ ਗੱਲ ਕੀਤੀ ਹੈ, ਉਨ੍ਹਾਂ ਖਿਲਾਫ ਕਮੇਟੀ ਦੀ ਰਿਪੋਰਟ ਆਉਣ ਤੋਂ ਬਾਅਦ ਹੀ ਕਾਰਵਾਈ ਕੀਤੀ ਜਾਵੇਗੀ ।

**ਸਰਦਾਰ ਜਗਦੀਸ਼ ਸਿੰਘ ਗਰਚਾ** : ਇਸ ਕਮੇਟੀ ਵਿੱਚ ਐਨ.ਬੀ.ਸੀ.ਸੀ. ਦਾ ਨੁਮਾਇੰਦਾ ਸ਼ਾਮਲ ਸੀ । ਉਨ੍ਹਾਂ ਦੇ ਇੰਜੀਨੀਅਰ ਨੂੰ ਇਨ੍ਹਾਂ ਦੀ ਸਹਿਮਤੀ ਨਾਲ ਸ਼ਾਮਲ ਕੀਤਾ ਗਿਆ ਸੀ ।......

**ਸ੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ, ਕੋਈ ਇਨਫਰਮੇਸ਼ਨ ਨਾ ਦਿਓ । ਤੁਸੀਂ ਸਵਾਲ ਪੁੱਛੋ ਕਿ ਕਮੇਟੀ ਦੀ ਰਿਪੋਰਟ ਕਦੋਂ ਆ ਜਾਵੇਗੀ ?

**ਵਿੱਤ, ਯੋਜਨਾ, ਅਤੇ ਖੁਰਾਕ ਤੇ ਸਪਲਾਈ ਮੰਤਰੀ** : ਸਪੀਕਰ ਸਾਹਿਬ, ਇਥੇ ਇਕ ਟ੍ਰੇਨਿੰਗ ਸਕੂਲ ਖੋਲ੍ਹ ਦੀ ਜਿਸ ਵਿੱਚ ਟ੍ਰੇਨਿੰਗ ਦਿੱਤੀ ਜਾਇਆ ਕਰੇ । (ਹਾਸਾ)

**ਸ੍ਰੀ ਸਪੀਕਰ** : ਇਹ ਸਕੂਲ ਹੀ ਹੈ ਜੀ ਜਿੱਥੇ ਪੜ੍ਹ ਰਹੇ ਹਨ ।

**ਸਰਦਾਰ ਜਗਦੀਸ਼ ਸਿੰਘ ਗਰਚਾ** : ਸਪੀਕਰ ਸਾਹਿਬ, ਇਹੋ ਜਿਹੇ ਸਮੇਂ ਵਿੱਚ ਜਦੋਂ ਜਿਸ ਵਿਅਕਤੀ ਨੇ, ਜਿਹੜੀ ਪ੍ਰਮੁੱਖ ਸਕੱਤਰ ਨੇ ਸਾਰੇ ਕਾਇਦੇ ਕਾਨੂੰਨਾਂ ਨੂੰ ਛਿੱਕੇ ਟੰਗ ਕੇ ਔਰ ਗੌਰਮਿੰਟ ਦੀਆਂ ਹਦਾਇਤਾਂ ਹਨ, ਉਨ੍ਹਾਂ ਨੂੰ ਇਗਨੋਰ ਕਰਕੇ ਘੱਟ ਟੈਂਡਰਾਂ ਨੂੰ ਨਜ਼ਰ ਅੰਦਾਜ਼ ਕਰਕੇ, ਐਨ.ਬੀ.ਸੀ.ਸੀ. ਨੂੰ ਕੰਮ ਦਿੱਤਾ ਹੋਵੇ ਔਰ ਹੁਣ ਫਿਰ ਉਹ ਪ੍ਰਮੁੱਖ ਸਕੱਤਰ ਇਸੇ ਮਹਿਕਮੇ ਦੀ ਆ ਕੇ ਲੱਗ ਗਈ ਹੋਵੇ ਅਤੇ ਜਿਹੜੀ ਇਹ ਲੋਕ ਨਿਰਮਾਣ ਵਿਭਾਗ ਦੀ ਗੱਲ ਕਰਦੇ ਹਨ, ਉਸ ਦਾ ਜਿਹੜਾ ਹੈਡ, ਉਸ ਦੇ ਘਰਵਾਲਾ ਹੋਵੇ, ਇਹੋ ਜਿਹੀ ਕਮੇਟੀ ਕੀ ਇਹ ਰਿਕਵਰੀ ਕਰ ਸਕੇਗੀ ?

**ਸ੍ਰੀ ਸਪੀਕਰ** : ਹਾਂ ਜੀ, ਇਨ੍ਹਾਂ ਨੂੰ ਕਮੇਟੀ ਤੇ ਆਬਜੈਕਸ਼ਨ ਹੈ ਜੀ ।

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਇਨ੍ਹਾਂ ਨੇ ਕਿਹਾ ਹੈ ਕਿ ਐਨ.ਬੀ.ਸੀ.ਸੀ. ਨੂੰ ਇਹ ਸਾਰੇ ਕੰਮ ਦਿੱਤੇ ਗਏ ਹਨ, ਉਸ ਦੇ ਬਾਰੇ ਮੇਰੀ ਬੇਨਤੀ ਹੈ ਕਿ 1995 ਤੋਂ ਲੈ ਕੇ 1997 ਤੱਕ ਸਿਰਫ 7 ਆਈ.ਟੀ.ਆਈਜ਼ ਦੇ ਕੰਮ ਦਿੱਤੇ ਗਏ ਸਨ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਸੀ ਤਾਂ ਇਨ੍ਹਾਂ ਨੇ 21 ਹੋਰ ਆਈ.ਟੀ.ਆਈਜ਼ ਦੇ ਕੰਮ ਐਨ.ਬੀ.ਸੀ.ਸੀ. ਨੂੰ ਦਿੱਤੇ । ਉਦੋਂ ਇਹ ਆਪ ਮੰਤਰੀ ਵੀ ਸਨ । ਉਸ ਵੇਲੇ 380 ਲੱਖ ਰੁਪਿਆ ਵੀ ਦਿੱਤਾ ਗਿਆ, ਫਿਰ ਉਸ ਤੋਂ ਬਾਅਦ 225 ਲੱਖ ਰੁਪਿਆ ਹੋਰ ਦਿੱਤਾ ਗਿਆ । ਇਸ ਤੋਂ ਇਲਾਵਾ ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਹੋਰ ਬਹੁ-ਤਕਨੀਕੀ ਸੰਸਥਾਵਾਂ ਰਾਹੀਂ ਅਤੇ ਜੱਬੋਵਾਲ (ਸੁਲਤਾਨਪੁਰ ਲੋਧੀ) ਦਾ ਕੰਮ ਵੀ ਉਨ੍ਹਾਂ ਨੂੰ ਦਿੱਤਾ । ਜੇਕਰ, ਸਪੀਕਰ ਸਾਹਿਬ, ਇਹ ਜਿਹੜੀ ਏਜੰਸੀ ਕੰਮ ਕਰ ਰਹੀ ਸੀ, ਉਸ ਵਕਤ ਠੀਕ ਢੰਗ ਨਾਲ ਕੰਮ ਨਹੀਂ ਸੀ ਕਰ ਰਹੀ ਅਤੇ ਇਨ੍ਹਾਂ ਨੂੰ ਇਤਰਾਜ ਸੀ ਤਾਂ ਫਿਰ ਉਸ ਤੋਂ ਬਾਅਦ ਏਡਾ ਵੱਡਾ ਕੰਮ ਉਨ੍ਹਾਂ ਨੂੰ ਕਿਉਂ ਦਿੱਤਾ ਗਿਆ ? ਜੇਕਰ ਹਾਲੇ ਵੀ ਇਨ੍ਹਾਂ ਦੀ ਤਸੱਲੀ ਨਹੀਂ ਹੈ ਤਾਂ ਮੈਂ ਸਮਝਦਾ ਹਾਂ ਕਿ ਜੇ ਵਾਕਿਆ ਹੀ ਉਹ ਗਲਤ ਕੰਮ ਹੋਇਆ ਤਾਂ ਸਰਕਾਰ ਹੁਣ ਵੀ ਇਨਕੁਆਰੀ ਕਰਾਉਣ ਨੂੰ ਤਿਆਰ ਹੈ ।

---

## MOTION UNDER RULE 16

**Minister For Local Government, Labour & Employment & Parliamentary Affairs (Chaudhary Jagjit Singh)** : Sir, I beg to move—

> That the Vidhan Sabha (Assembly) at its rising this day shall stand adjourned *sine-die*.

**MR. SPEAKER** : Motion moved—

> That the Vidhan Sabha (Assembly) at its rising this day shall stand adjourned *sine-die*.

**MR. SPEAKER** : Question is—

That the Vidhan Sabha (Assembly) at its rising this day shall stand adjourned *sine-die*.

*The motion was carried.*

---

## MATTER RAISED DURING ZERO HOUR

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਮੈ ਰੂਲ 50 ਦੇ ਅਧੀਨ ਇਕ ਨੋਟਿਸ ਦਿੱਤਾ ਸੀ । Rule 50 clearly states—

"The Speaker may allow Half-an-Hour/for raising discussion on a matter of sufficient public importance which has been the subject of a recent question, oral written, and the answer to which needs elucidation on a matter of fact. such discussion shall take place after the hour of interruption or after the conclusion of the business of the day, whichever is earlier."

ਮੇਰਾ ਕੁਐਸਚਨ ਸੀ ਕਿ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 168 ਜੋ ਕਿ ਕੱਲ (25/6/2002) ਲੱਗਿਆ ਸੀ ਅਤੇ ਸ੍ਰੀ ਹਰਨਾਮ ਦਾਸ ਜੌਹਰ ਜੀ ਦਾ ਸੀ : ਇਸ ਦਾ ਜਵਾਬ ਮੁੱਖ ਮੰਤਰੀ ਸਾਹਿਬ ਨੇ ਦਿੱਤਾ ਸੀ ਅਤੇ ਮੁੱਖ ਮੰਤਰੀ ਸਾਹਿਬ ਨੇ ਦੱਸਿਆ ਸੀ ਕਿ ਸਰਦਾਰ ਰਵਿੰਦਰਪਾਲ ਸਿੰਘ ਸਿੱਧੂ, ਪੀ.ਪੀ.ਐਸ.ਸੀ. ਦੇ ਚੇਅਰਮੈਨ ਕੋਲੋਂ ਕਰੋੜਾਂ ਰੁਪਏ... (ਵਿਘਨ)

**ਸ੍ਰੀ ਸਪੀਕਰ** : ਬੀਰ ਦਵਿੰਦਰ ਜੀ ਪਹਿਲਾਂ ਸੁਣ ਲਵੋ ।

"A Member wishing to raise such a matter shall give notice in writing to the Secretary one day in advance of the day on which the matter is desired to be raised and shall shortly specify the point or points that he wishes to raise."

ਤੁਹਾਡਾ ਨੋਟਿਸ ਕੱਲ੍ਹ ਤਿੰਨ ਵਜੇ ਮਿਲਿਆ ਸੀ ਅਤੇ ਇਸ ਤਰ੍ਹਾਂ 24 ਘੰਟੇ ਨਹੀਂ ਸੀ ਹੁੰਦੇ । ਮੈਂ ਅਲਾਓ ਨਹੀਂ ਕੀਤਾ ।

**ਸਰਦਾਰ ਬੀਰ ਦਵਿੰਦਰ ਸਿੰਘ** : ** ** **

**ਸ੍ਰੀ ਸਪੀਕਰ** : ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਇਹ ਰਿਕਾਰਡ ਨਾ ਕੀਤਾ ਜਾਵੇ । No discussion after my ruling. Next business. Official resolution, Minister to move.

---

** Not recorded as ordered by the Chair.

## OFFICIAL RESOLUTION REGARDING DISAPPROVAL OF DISTRIBUTION OF GOVERNMENT MONEY THROUGH SANGAT DARSHAN.

**ਵਿੱਤ ਯੋਜਨਾਂ ਅਤੇ ਖੁਰਾਕ ਤੇ ਸਪਲਾਈ ਮੰਤਰੀ (ਸਰਦਾਰ ਲਾਲ ਸਿੰਘ) :** –

ਸ੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ —

"ਇਹ ਸਦਨ ਸੰਗਤ ਦਰਸ਼ਨ ਰਾਹੀਂ ਸਰਕਾਰੀ ਪੈਸੇ ਦੀ ਬੇਤਹਾਸ਼ਾ ਅਤੇ ਬੇਸਮਝੀ ਨਾਲ ਕੀਤੀ ਗਈ ਵੰਡ ਦੀ ਜ਼ੋਰਦਾਰ ਨਿੰਦਾ ਕਰਨ ਲਈ ਸਰਬਸੰਮਤੀ ਨਾਲ ਮਤਾ ਪਕਾਉਂਦਾ ਹੈ। ਇਹ ਪੈਸਾ ਸਰਕਾਰ ਦੁਆਰਾ ਵੱਖ-ਵੱਖ ਏਜੰਸੀਆਂ ਤੋਂ ਕਰਜ਼ੇ ਲੈ ਕੇ ਅਤੇ ਸਰਕਾਰੀ ਜਾਇਦਾਦ ਨੂੰ ਮਾਮੂਲੀ ਕੀਮਤਾਂ ਤੇ ਵੇਚ ਕੇ ਪ੍ਰਾਪਤ ਕੀਤਾ ਗਿਆ ਹੈ ਜੋ ਸੰਸਦੀ ਲੋਕ ਰਾਜ਼ ਦੇ ਇਤਿਹਾਸ ਵਿਚ ਇਕ ਅਦੁੱਤੀ ਮਿਸਾਲ ਹੈ। ਇਸ ਸਰਕਾਰੀ ਪੈਸੇ ਦੀ ਵਿਧਾਨ ਸਭਾ ਦੀਆਂ ਅਗਾਮੀ ਚੋਣਾਂ ਦੇ ਮੱਦੇ-ਨਜ਼ਰ ਰਾਜਨੀਤਕ ਮੰਤਵਾਂ ਨੂੰ ਧਿਆਨ ਵਿਚ ਰੱਖ ਕੇ ਇਕ ਇਕੱਲੇ ਵਿਅਕਤੀ ਦੁਆਰਾ ਆਪਣੇ ਹੀ ਦਲਾਲਾਂ ਅਤੇ ਪਾਰਟੀ ਵਰਕਰਾਂ ਦੁਆਰਾ ਸੰਗਤ ਦਰਸ਼ਨ ਆਯੋਜਿਤ ਕਰਕੇ ਵੰਡ ਕੀਤੀ ਗਈ ਹੈ ਅਤੇ ਇਸ ਤਰਾਂ ਵੰਡ ਗਏ ਪੈਸੇ ਦੀ ਉਚਿਤ ਵਰਤੋਂ ਦਾ ਕੋਈ ਧਿਆਨ ਨਹੀ ਰੱਖਿਆ ਗਿਆ ਅਤੇ ਪੰਜਾਬ ਦੇ ਸਮੁੱਚੇ ਵਿਕਾਸ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਹੈ। ਇਸ ਪੈਸੇ ਦੀ ਕੇਵਲ ਉਨ੍ਹਾਂ ਹੀ ਚੋਣ ਹਲਕਿਆਂ ਵਿਚ ਵੰਡ ਕੀਤੀ ਗਈ ਹੈ ਜਿਥੋਂ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਦੇ ਐਮ. ਐਲ. ਏਜ਼. ਚੁਣੇ ਗਏ ਹਨ। ਇਸ ਪੈਸੇ ਦੀ ਵੰਡ ਨਾਲ ਬਹੁਤ ਵੱਡਾ ਵਿੱਤੀ ਸੰਕਟ ਪੈਦਾ ਹੋ ਗਿਆ ਹੈ ਅਤੇ ਨਵੀਂ ਸਰਕਾਰ ਦੁਆਰਾ ਰਾਜ ਦੇ ਹੋਰ ਵਿਕਾਸ ਪੈਸੇ ਦਾ ਉਪਬੰਧ ਕਰਨਾ ਬਹੁਤ ਮੁਸ਼ਕਲ ਹੋ ਗਿਆ ਹੈ।

"ਇਹ ਸਦਨ ਸੰਗਤ ਦਰਸ਼ਨ ਦੌਰਾਨ ਫੰਡਾਂ ਦੀ ਕੁਵਰਤੋਂ ਦੀ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਤੋਂ ਜਾਂਚ-ਪੜਤਾਲ ਕਰਵਾਉਣ ਲਈ ਰਾਜ ਸਰਕਾਰ ਨੂੰ ਹੁਕਮ ਜਾਰੀ ਕਰਨ ਲਈ ਪੁਰ ਜ਼ੋਰ ਸਿਫਾਰਸ਼ ਕਰਦਾ ਹੈ ਤਾਂ ਕਿ ਕੋਈ ਵੀ ਸਰਕਾਰ ਕਿਸੀ ਵੀ ਤਰੀਕੇ ਨਾਲ ਸੱਤਾ ਹਾਸਲ ਕਰਨ ਲਈ ਕੇਵਲ ਆਪਣੇ ਹੀ ਹਿਤ ਦੀਆਂ ਖਾਹਸ਼ਾਂ ਨੂੰ ਪੂਰਾ ਕਰਨ ਲਈ ਸਾਰੇ ਤੌਰ ਤਰੀਕਿਆਂ ਅਤੇ ਸਰਕਾਰੀ ਹਦਾਇਤਾਂ/ਅਥਾਰਟੀ ਨੂੰ ਅੱਖੋਂ ਪਰੋਖੇ ਕਰਕੇ ਆਪਣੀ ਮਨ-ਮਰਜ਼ੀ ਅਨੁਸਾਰ ਸਰਕਾਰੀ ਪੈਸੇ ਦੀ ਵਰਤੋਂ ਕਰਨ ਦੀ ਜੁਅਰਤ ਨਾ ਕਰੇ"।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ —

"ਇਹ ਸਦਨ ਸੰਗਤ ਦਰਸ਼ਨ ਰਾਹੀਂ ਸਰਕਾਰੀ ਪੈਸੇ ਦੀ ਬੇਤਹਾਸ਼ਾ ਅਤੇ ਬੇਸਮਝੀ ਨਾਲ ਕੀਤੀ ਗਈ ਵੰਡ ਦੀ ਜ਼ੋਰਦਾਰ ਨਿੰਦਾ ਕਰਨ ਲਈ ਸਰਬਸੰਮਤੀ ਨਾਲ ਮਤਾ ਪਕਾਉਂਦਾ ਹੈ। ਇਹ ਪੈਸਾ ਸਰਕਾਰ ਦੁਆਰਾ ਵੱਖ-ਵੱਖ ਏਜੰਸੀਆਂ ਤੋਂ ਕਰਜ਼ੇ ਲੈ ਕੇ ਅਤੇ ਸਰਕਾਰੀ ਜਾਇਦਾਦ ਨੂੰ ਮਾਮੂਲੀ ਕੀਮਤਾਂ ਤੇ ਵੇਚ ਕੇ ਪ੍ਰਾਪਤ ਕੀਤਾ ਗਿਆ ਹੈ ਜੋ ਸੰਸਦੀ ਲੋਕ ਰਾਜ ਦੇ ਇਤਹਾਸ ਵਿਚ ਇਕ ਅਦੁੱਤੀ ਮਿਸ਼ਾਲ ਹੈ। ਇਸ ਸਰਕਾਰੀ ਪੈਸੇ ਦੀ ਵਿਧਾਨ ਸਭਾ ਦੀਆਂ ਆਗਾਮੀ ਚੋਣਾਂ ਦੇ ਮੱਦੇ-ਨਜ਼ਰ ਰਾਜਨੀਤਕ ਮੰਤਵਾਂ ਨੂੰ ਧਿਆਨ ਵਿਚ ਰੱਖ ਕੇ ਇਕ ਇਕੱਲੇ ਵਿਅਕਤੀ ਦੁਆਰਾ ਆਪਣੇ ਹੀ ਦਲਾਲਾਂ ਅਤੇ ਪਾਰਟੀ ਵਰਕਰਾਂ

ਦੁਆਰਾ ਸੰਗਤ ਦਰਸ਼ਨ ਆਯੋਜਿਤ ਕਰਕੇ ਵੰਡ ਕੀਤੀ ਗਈ ਹੈ ਅਤੇ ਇਸ ਤਰਾਂ ਵੰਡੇ ਗਏ ਪੈਸੇ ਦੀ ਉਚਿਤ ਵਰਤੋਂ ਦਾ ਕੋਈ ਧਿਆਨ ਨਹੀਂ ਰੱਖਿਆ ਗਿਆ ਅਤੇ ਪੰਜਾਬ ਦੇ ਸਮੁੱਚੇ ਵਿਕਾਸ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਹੈ। ਇਸ ਪੈਸੇ ਦੀ ਕੇਵਲ ਉਨ੍ਹਾਂ ਹੀ ਚੋਣ ਹਲਕਿਆਂ ਵਿਚ ਵੰਡ ਕੀਤੀ ਗਈ ਹੈ ਜਿਥੋਂ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਦੇ ਐਮ. ਐਲ .ਏਜ਼ ਚੁਣੇ ਗਏ ਹਨ। ਇਸ ਪੈਸੇ ਦੀ ਵੰਡ ਨਾਲ ਬਹੁਤ ਵੱਡਾ ਵਿੱਤੀ ਸੰਕਟ ਪੈਦਾ ਹੋ ਗਿਆ ਹੈ ਅਤੇ ਨਵੀਂ ਸਰਕਾਰ ਦੁਆਰਾ ਰਾਜ ਦੇ ਹੋਰ ਵਿਕਾਸ ਲਈ ਪੈਸੇ ਦਾ ਉਪਬੰਧ ਕਰਨਾ ਬਹੁਤ ਮੁਸ਼ਕਲ ਹੋ ਗਿਆ ਹੈ।

ਇਹ ਸਦਨ ਸੰਗਤ ਦਰਸ਼ਨ ਦੌਰਾਨ ਫੰਡਾਂ ਦੀ ਕੁਵਰਤੋਂ ਦੀ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਤੋਂ ਜਾਂਚ-ਪੜਤਾਲ ਕਰਵਾਉਣ ਲਈ ਰਾਜ ਸਰਕਾਰ ਨੂੰ ਹੁਕਮ ਜਾਰੀ ਕਰਨ ਲਈ ਪੁਰ ਜ਼ੋਰ ਸਿਫਾਰਸ਼ ਕਰਦਾ ਹੈ ਤਾਂ ਕਿ ਕੋਈ ਵੀ ਸਰਕਾਰ ਕਿਸੀ ਵੀ ਤਰੀਕੇ ਨਾਲ ਸੱਤਾ ਹਾਸਲ ਕਰਨ ਲਈ ਕੇਵਲ ਆਪਣੇ ਹੀ ਹਿੱਤ ਦੀਆਂ ਖਾਹਸ਼ਾਂ ਨੂੰ ਪੂਰਾ ਕਰਨ ਲਈ ਸਾਰੇ ਤੌਰ ਤਰੀਕਿਆਂ ਅਤੇ ਸਰਕਾਰੀ ਹਦਾਇਤਾਂ/ਅਥਾਰਟੀ ਨੂੰ ਅੱਖੋਂ ਪਰੋਖੇ ਕਰਕੇ ਆਪਣੀ ਮਨ-ਮਰਜ਼ੀ ਅਨੁਸਾਰ ਸਰਕਾਰੀ ਪੈਸੇ ਦੀ ਵਰਤੋਂ ਕਰਨ ਦੀ ਜ਼ੁਅਰਤ ਨਾ ਕਰੇ।'

Discussion, if any.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ ਡਿਸਕਸ਼ਨ ਬਾਰੇ ਤਾਂ ਸਾਡੇ ਮੈਂਬਰ ਸਾਹਿਬਾਨ ਦੇਖ ਲੈਣਗੇ ਕਿ ਕਿਸ ਕਿਸ ਤਰ੍ਹਾਂ ਬੋਲਣਾ ਹੈ ਪਰ ਮੈਂ ਇਕ ਪੁਆਇੰਟ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਮਤੇ ਦੀ ਜੋ ਲੈਂਗੂਏਜ਼ ਹੈ, ਵੈਸੇ ਤਾਂ ਬਦਕਿਸਮਤੀ ਦੀ ਗੱਲ ਹੈ ਕਿ ਇਹੋ ਜਿਹਾ ਮਤਾ ਇੱਥੇ ਆਇਆ ਹੈ ਪਰ ਸਪੀਕਰ ਸਾਹਿਬ, ਇਸ ਦੇ ਵਿੱਚ ਜੋ ਲਿਖਿਆ ਗਿਆ ਹੈ ਕਿ "ਇਕ ਇਕੱਲੇ ਵਿਅਕਤੀ ਦੁਆਰਾ ਆਪਣੇ ਹੀ ਦਲਾਲਾਂ" ਜਿਹੜਾ "ਦਲਾਲ' ਲਫਜ਼ ਹੈ, ਇਹ ਬੜਾ ਹੀ ਅਨ-ਪਾਰਲੀਮੈਂਟਰੀ ਹੈ ਅਤੇ ਇਸ ਤੋਂ ਜ਼ਿਆਦਾ ਕੋਈ ਹੋਰ ਅਨ-ਪਾਰਲੀ-ਮੈਂਟਰੀ ਲਫਜ਼ ਨਹੀਂ ਹੋ ਸਕਦਾ। ਸੋ ਸ਼ਾਇਦ ਤੁਸੀਂ ਇਹ ਲੈਂਗੂਏਜ਼ ਨਾ ਦੇਖ ਸਕ ਹੋਵੇ......

**ਸ੍ਰੀ ਸਪੀਕਰ** : ਫਿਰ "ਦਲਾਲਾਂ" ਦੀ ਥਾਂ "ਟਾ-ਊਟ" ਸ਼ਬਦ ਕਰ ਦਈਏ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਤੁਸੀਂ ਏਡੀ ਵੱਡੀ ਕੁਰਸੀ ਤੇ ਬੈਠੇ ਹੋ ਅਤੇ ਤੁਹਾਡਾ ਬਹੁਤ ਜ਼ਿਆਦਾ ਤਜਰਬਾ ਹੈ ਇਸ ਵਿੱਚ ਕੋਈ ਸ਼ੱਕ ਨਹੀਂ।..ਲੇਕਿਨ ਆਪਾਂ ਆਪਣੇ ਤੌਰ ਤੇ ਅੱਜ ਇਸ ਤਰ੍ਹਾਂ ਨਾ ਕਰੀਏ। ਅੱਜ ਤੁਸੀਂ ਸਰਕਾਰ ਵਿਚ ਹੋ, ਇਹ ਲਫਜ਼ ਵਰਤੇ ਹਨ। ਕੱਲ੍ਹ ਕੋਈ ਹੋਰ ਇਹ ਲਫਜ਼ ਵਰਤ ਲਵੇਗਾ। ਇਹ ਪ੍ਰੰਪਰਾ ਹਾਊਸ ਵਾਸਤੇ ਠੀਕ ਨਹੀਂ। ਪੰਜਾਬ ਦੇ ਲੋਕਾਂ ਵਾਸਤੇ ਇਹ ਪ੍ਰੰਪਰਾ ਠੀਕ ਨਹੀਂ। ਅਸੀਂ ਇੱਥੇ ਗਲਤ ਪ੍ਰੰਪਰਾ ਨਹੀਂ ਪਾਉਣੀ। ਸਪੀਕਰ ਸਾਹਿਬ. ਮੁਆਫ ਕਰਨਾ ਮੈਂ ਤੁਹਾਡੇ ਲਫਜ਼ਾਂ ਨੂੰ ਕੁੱਝ ਨਹੀਂ ਕਹਿਣਾ ਪਰ "ਦਲਾਲ" ਅਤੇ "ਟਾਊਟ" ਦੋਹਾਂ ਵਿਚ ਕੀ ਫਰਕ ਹੈ ? ਜੇ ਤੁਸੀਂ "ਟਾਊਟ" ਅਤੇ "ਦਲਾਲ" ਦੋਨਾਂ ਨੂੰ ਚੰਗੇ ਸਮਝਦੇ ਹੋ .........।

**ਸ੍ਰੀ ਸਪੀਕਰ** : ਏਜੰਟ ਰੱਖ ਲੈਂਦੇ ਹਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਤੁਸੀਂ ਜਿਹੜਾ ਲਫਜ਼ ਵਰਤਿਆ ਹੈ ........(ਵਿਘਨ)

**ਸ੍ਰੀ ਸਪੀਕਰ** : ਕੀ ਤੁਹਾਨੂੰ ਇਸ ਤੇ ਵੀ ਇਤਰਾਜ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਜਾਇਜ਼ ਗੱਲ ਕਰਦਾ ਹਾਂ, ਗਲਤ ਨਹੀਂ ਕਹਿੰਦਾ । ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜੋ ਹਾਊਸ ਵਿਚ ਇਹ ਲੈਂਗੂਏਜ਼ ਵਰਤੀ ਗਈ ਹੈ, ਇਹ ਠੀਕ ਨਹੀਂ ਇਸ ਨੂੰ ਸੁਧਾਰਿਆ ਜਾਵੇ । ਲੋਕਾਂ ਨੇ ਵੀ ਇਸ ਨੂੰ ਪੜ੍ਹਨਾ ਹੈ । ਜੇ ਇਸ ਤਰ੍ਹਾਂ ਕਰਵਾ ਲਵਾਂਗੇ ਤਾਂ ਇਹ ਠੀਕ ਨਹੀਂ । ਮੇਜਾਰਿਟੀ ਕਿਸੇ ਦੇ ਖਿਲਾਫ ਕੁਝ ਕਹਿ ਸਕਦੀ ਹੈ ਪਰ ਇਸ ਤਰ੍ਹਾਂ ਲੋਕਰਾਜ ਵਿਚ ਡਿਕਟੇਟਰਸ਼ਿਪ ਲਾਗੂ ਕਰਨੀ ਠੀਕ ਨਹੀਂ । ਜੋ ਚੀਜ਼ ਠੀਕ ਹੈ, ਉਹ ਪਾਸ ਕਰਵਾਓ ਲੇਕਿਨ ਮਨਾਰਿਟੀ ਤੇ ਵੀ ਠੀਕ ਨਿਗਾਹ ਰੱਖੋ । ਅਸੀਂ ਸਾਰੇ ਪੰਜਾਬ ਦੇ ਲੋਕਾਂ ਨੂੰ ਰਿਪ੍ਰੈਜ਼ੈਂਟ ਕਰਦੇ ਹਾਂ । ਅਸੀਂ ਇੱਥੇ ਪਾਰਟੀਆਂ ਤੋਂ ਉਪਰ ਉਠ ਕੇ ਆਉਂਦੇ ਹਾਂ । ਪਾਰਟੀ ਵਾਲੀ ਗੱਲ ਇਥੇ ਖਤਮ ਹੋਣੀ ਚਾਹੀਦੀ ਹੈ । ਚੰਗੀਆਂ ਪ੍ਰੰਪਰਾਵਾਂ ਨੂੰ ਉੱਚਾ ਚੁੱਕਣਾ ਚਾਹੀਦਾ ਹੈ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਇਸ ਚੀਜ਼ ਨੂੰ ਦੇਖ ਸਕਣ । ਇਹ ਜੋ ਲਫਜ਼ ਵਰਤੇ ਹਨ, ਇਹ ਠੀਕ ਨਹੀਂ । ਇਨ੍ਹਾਂ ਲਫਜ਼ਾਂ ਦੀ ਥਾਂ ਵਰਕਰ ਵਰਤ ਲਿਆ ਜ਼ਾਵੇ ਤਾਂ ਠੀਕ ਹੈ । ਇਹ ਕਿਸੇ ਤੇ ਚੋਟ ਨਹੀਂ ਕਰਦਾ । ਇਹੋ ਜਿਹੇ ਲਫਜ਼ ਬੋਲਣ ਲੱਗਿਆਂ ਅਸੀਂ ਦੱਸਾਂਗੇ ਕਿ ਇਹ ਕਿੱਥੋਂ ਤੱਕ ਠੀਕ ਹਨ । ਇਸ ਕਰਕੇ ਸਾਡੀ ਬੇਨਤੀ ਹੈ ਕਿ ਇਨ੍ਹਾਂ ਲਫਜ਼ਾਂ ਨੂੰ ਕੱਟ ਦਿੱਤਾ ਜਾਵੇ ।

**ਸ੍ਰੀ ਸਪੀਕਰ** : "ਦਲਾਲ" ਦੀ ਜਗ੍ਹਾ "ਏਜੰਟ" ਕਰ ਦਿੰਦੇ ਹਾਂ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਇਸ ਕਰਕੇ ਖੜ੍ਹਾ ਹੋਇਆ ਹਾਂ ਕਿ "ਟਾਊਟ" ਵਰਡ ਵੀ ਅਨ-ਪਾਰਲੀਮੈਂਟਰੀ ਹੈ ਅਤੇ "ਦਲਾਲ" ਵੀ । ਭੂੰਦੜ ਸਾਹਿਬ ਨੇ ਜੋ ਕਿਹਾ, ਤੁਸੀਂ ਕਿਰਪਾ ਕੀਤੀ ਅਤੇ ਗੱਲ ਧਿਆਨ ਨਾਲ ਸੁਣੀ । ਇਸ ਮਾਮਲੇ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ "ਏਜੰਟ" ਲਫਜ਼ ਵੀ ਬੁਰਾ ਲੱਗਦਾ ਹੈ ।

**ਸ੍ਰੀ ਸਪੀਕਰ** : ਬਹੁਤ ਖੂਬਸੂਰਤ ਹੈ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਚਹੇਤੇ ਸ਼ਬਦ ਲਿਖ ਦਿਓ । (ਵਿਘਨ)

**ਸ੍ਰੀ ਸਪੀਕਰ** : ਡਿਸਕਸ਼ਨ ਕਰੋ ਜੀ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਚਹੇਤੇ ਸਬਦ ਲਿਖ ਦਿਓ । ਸਮਰਥਕ ਲਿਖ ਦਿਓ । (ਵਿਘਨ)

**ਸਰਦਾਰ ਮਲਕੀਤ ਸਿੰਘ ਬੀਰਮੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਜੇ ਇਨ੍ਹਾਂ ਨੂੰ ਨਾ 'ਦਲਾਲ' ਸ਼ਬਦ ਅੱਛਾ ਲੱਗਦਾ ਹੈ, ਨਾ 'ਟਾਊਟ" ਅੱਛਾ ਲੱਗਦਾ ਹੈ, ਨਾ "ਏਜੰਟ" ਅੱਛਾ ਲੱਗਦਾ ਹੈ ਤਾਂ ਫਿਰ ਇਹ ਆਪ ਹੀ ਦੱਸ ਦੇਣ । "ਕਮਾਊ ਪੁੱਤ" ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜੋ ਸਾਰੀਆਂ ਗੱਲਾਂ ਪਾਰਲੀਮੈਂਟਰੀ ਕਰਨੀਆਂ ਹਨ ਤਾਂ ਅਸੀਂ ਥੋੜ੍ਹਾ ਜਿਹਾ ਉਪਰ ਉੱਠੀਏ। ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜਿਹੜੇ ਕੇਸ ਦੀ ਪਿਛੇ ਜਿਹੇ ਚਰਚਾ ਹੋਈ ਹੈ, ਉਸ ਦੀ ਸੀ.ਬੀ.ਆਈ. ਇਨਕੁਆਰੀ ਕਰਵਾ ਲਓ। ਸੀ.ਬੀ.ਆਈ. ਇਨਕੁਆਰੀ ਹੋਣ ਨਾਲ ਪਤਾ ਲੱਗ ਜਾਵੇਗਾ ਕਿ ਕਿਹੜਾ 'ਏਜੰਟ' ਹੈ, ਕਿਹੜਾ 'ਦਲਾਲ' ਹੈ। ਹੁਣ ਤੱਕ, ਸਪੀਕਰ ਸਾਹਿਬ ਕੋਈ ਅਕਾਲੀ, ਕਿਸੇ ਅਕਾਲੀ ਦੇ ਪੁੱਤ ਦਾ ਨਾਂ ਆਇਆ ਹੋਵੇ ਜਿਸ ਨੇ ਪੈਸੇ ਦਿਵਾਏ ਹੋਣ। ਅਜਿਹਾ ਕੋਈ ਨਹੀਂ ਹੈ। ਸਿਵਾਏ ਇਸ ਦੇ ਕਿ ਇੱਕ ਇਲਜ਼ਾਮ ਲਗਾਈ ਜਾਓ ਕਿ ਇੱਕ ਲੈਟਰ ਗਲਤੀ ਨਾਲ ਮੁੱਖ ਮੰਤਰੀ ਸਾਹਿਬ ਨੇ ਲਿਖ ਦਿੱਤਾ। ਉਨ੍ਹਾਂ ਨੇ ਮੰਨ ਲਿਆ ਹੈ। ਗਲਤੀਆਂ ਕਿਸੇ ਤੋਂ ਵੀ ਹੋ ਸਕਦੀਆਂ ਹਨ। ਸਪੀਕਰ ਸਾਹਿਬ, ਨਿਉਟਰਲ ਜਾਂਚ ਕਰਵਾਓ। ਆਪਣੀ ਏਜੰਸੀ ਤੋਂ ਜੋ ਮਰਜ਼ੀ ਲਿਖਵਾ ਲਓ। (ਵਿਘਨ) (ਸ਼ੋਰ)

Mr. Speaker : No interruption please.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਆਪਣੀ ਗੱਲ ਕਰੀਏ, ਪਰ ਸਪੀਕਰ ਸਾਹਿਬ, ਇਹ ਅੱਜ ਜਿਹੜੀਆਂ ਗੱਲਾਂ ਹੋ ਰਹੀਆਂ ਹਨ, ਕਿਸੇ ਪਰਸਨਲ ਏਜੰਸੀ, ਜੋ ਸਰਕਾਰ ਦੇ ਅੰਡਰ ਹੈ, ਉਸ ਤੋਂ ਜਾਂਚ ਠੀਕ ਨਹੀਂ। ਤੁਸੀਂ ਜਿੰਨੇ ਮਰਜ਼ੀ ਐਫੀਡੇਵਿਟ ਲੈ ਲਓ। ਅਸੀਂ ਐਫੀਡੇਵਿਟ ਦਿੱਤਾ। ਨਾਂ ਵੀ ਦਿੱਤਾ ਪਰ ਤੁਸੀਂ, ਇੱਕ ਐਫੀਡੇਵਿਟ ਝੂਠਾ ਕਰ ਦਿੱਤਾ, ਇੱਕ ਸੱਚਾ ਕਰ ਦਿੱਤਾ। ਮੈਂ ਬੇਨਤੀ ਕਰਦਾ ਹ ਕਿ ਅਸੀਂ ਚੋਟ ਨਾ ਕਰੀਏ। ਇਹ ਗਲਤ ਰਵਾਇਤਾਂ ਪੈਣਗੀਆਂ। ਸਰਕਾਰਾਂ ਬਦਲ ਜਾਂਦੀਆਂ ਹਨ। ਇਹ ਗੱਲਾਂ ਛੱਡ ਦਿਓ। ਮੈਂ ਜਾਤੀ ਤੌਰ ਤੇ ਕਿਸੇ ਖਿਲਾਫ ਨਹੀਂ ਜਾਂਦਾ। ਤੁਸੀਂ ਮਤਾ ਲਿਆਂਦਾ ਹੈ, ਤੁਹਾਡੀ ਮੈਜਾਰਿਟੀ ਹੈ, ਤੁਸੀਂ ਜੋ ਕਹਿਣਾ ਹੈ, ਉਹ ਕਹੋ। ਪਰ ਲੈਂਗੂਏਜ਼ ਸਭਿਅਕ ਹੋਣੀ ਚਾਹੀਦੀ ਹੈ, ਅਸਭਿਅਕ ਨਹੀਂ ਹੋਣੀ ਚਾਹੀਦੀ।

**ਸ਼੍ਰੀ ਰਾਜ ਕੁਮਾਰ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਇਨ੍ਹਾਂ ਨੇ ਕਿਹਾ ਹੈ, ਕਿ ਸੀ.ਬੀ.ਆਈ. ਤੋਂ ਜਾਂਚ ਕਰਵਾ ਲੈਣੀ ਚਾਹੀਦੀ ਹੈ। ਮੈਂ ਹਾਊਸ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਸੰਗਤ ਦਰਸ਼ਨ ਦੇ ਸਮੇਂ ਜਿਹੜੇ ਚੈਕ ਕੱਟੇ ਗਏ ਹਨ, ਸਪੀਕਰ ਸਾਹਿਬ, ਹੁਣ ਹਾਊਸ ਖਤਮ ਹੋਣ ਵਾਲਾ ਹੈ, ਲਾਸਟ ਦਿਨ ਹੈ, ਮੈਂ ਚਾਹਾਂਗਾ ਕਿ ਜੇਕਰ ਹਾਊਸ ਇਜਾਜ਼ਤ ਦੇਵੇ ਤਾਂ ਬੇਸ਼ੱਕ ਇੱਕ ਦਿਨ ਵਾਸਤੇ ਹਾਊਸ ਵਧਾ ਲਓ ਤਾਂ ਮੈਂ 150 ਦੇ ਕਰੀਬ ਚੈਕਾਂ ਦੀਆਂ ਫੋਟੋ ਕਾਪੀਆਂ ਹਾਊਸ ਨੂੰ ਪੇਸ਼ ਕਰਨ ਲਈ ਤਿਆਰ ਹਾਂ, ਜਿਹੜੇ ਸਿੰਗਲ ਨਾਵਾਂ ਤੇ ਸੰਗਤ ਦਰਸ਼ਨ ਦੇ ਸਮੇਂ ਚੈਕ ਕੱਟੇ ਹੋਏ ਹਨ। ਬਨਾਰਸੀ ਦਾਸ, ਸੁਰਿੰਦਰ ਸਿੰਘ ਆਦਿ ਸਿੰਗਲ ਨਾਵਾਂ ਦੇ ਚੈਕ ਕੱਟੇ ਹੋਏ ਅਕਾਊਂਟਾਂ ਵਿੱਚ ਜਮ੍ਹਾਂ ਹੋਏ ਹਨ। ਇਹ ਬੜਾ ਗੰਭੀਰ ਮਾਮਲਾ ਹੈ। ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਮੈਂ ਇਸ ਦੀ ਤਾਈਦ ਕਰਦਾ ਹਾਂ ਔਰ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਸ ਤੇ ਗੰਭੀਰਤਾ ਨਾਲ ਵਿਚਾਰ ਕਰਕੇ, ਇਸ ਦੀ ਉਚ ਪੱਧਰੀ ਜਾਂਚ ਹੋਣੀ ਚਾਹੀਦੀ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਪੀਕਰ** : ਤੁਸੀਂ ਰੇਜ਼ੋਲਿਊਸ਼ਨ ਤੇ ਬੋਲਣਾ ਨਹੀਂ ਜੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਅਸੀਂ ਬੋਲਣਾ ਹੈ, ਸਾਡੇ ਮੈਂਬਰਾਂ ਨੇ ਬੋਲਣਾ ਹੈ। ਮੈਂ ਸਿਰਫ ਇੰਨਾ ਪੁਆਇੰਟ ਉਠਾਉਣਾ ਹੈ ਕਿਉਂਕਿ ਪੁਆਇੰਟ ਰੇਜ਼ ਹੋ ਗਿਆ ਹੈ, ਪਾਰਟੀ ਤੇ ਚੋਟ ਹੈ ਤਾਂ ਮੇਰਾ ਫਰਜ਼ ਬਣਦਾ ਹੈ ਕਿਉਂਕਿ ਸਾਬਕਾ ਮੁੱਖ ਮੰਤਰੀ ਸਾਹਿਬ ਇਥੇ ਬੈਠੇ ਨਹੀਂ, ਗੱਲ ਤਾਂ ਉਨ੍ਹਾਂ ਨੇ ਕਰਨੀ ਸੀ ਲੇਕਿਨ ਜੋ ਮਾਨਯੋਗ ਮੈਂਬਰ ਨੇ ਸਿੰਗਲ ਨਾ ਦੇ ਚੈਕ ਕੱਟਣ ਬਾਰੇ ਕਿਹਾ ਕਿ ਫਲਾਣੇ ਨਾਮ ਤੇ ਕੱਟੇ ਗਏ, ਇਹ ਤਾਂ ਮੁੱਖ ਮੰਤਰੀ ਦੀ ਡਿਸਕ੍ਰੀਸ਼ਨ ਹੁੰਦੀ ਹੈ। ਹੁਣ ਵਾਲੇ ਮੁੱਖ ਮੰਤਰੀ ਸਾਹਿਬ ਵੀ ਕੱਟਦੇ ਹਨ, ਕੱਟ ਵੀ ਰਹੇ ਹਨ ਔਰ ਅੱਗੇ ਵੀ ਕੱਟਣਗੇ। ਇਸ ਕਰਕੇ ਭੁਲੇਖੇ ਵਿੱਚ ਨਾ ਰਹੋ ਕਿ ਗਲਤ ਗੱਲ ਹੋਈ ਹੈ।

Mr. Speaker : Resolution for discussion. if you do not want to speak. ਸੀਤਲ ਸਿੰਘ ਬੋਲਣਗੇ।

**ਸਰਦਾਰ ਸੀਤਲ ਸਿੰਘ (ਧਰਮਕੋਟ, ਐਸ.ਸੀ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੜੇ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿਤਾ ਹੈ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਪੀਕਰ** : ਬੋਲਣਾ ਅਜੇ ਸ਼ੁਰੂ ਨਹੀਂ ਕੀਤਾ ਤੇ ਤੁਸੀਂ ਪੁਆਇੰਟ ਆਫ ਆਰਡਰ ਕਰਨ ਲੱਗ ਗਏ। Resolution is for discussion. ਉਨ੍ਹਾਂ ਨੂੰ ਬੋਲ ਲੈਣ ਦਿਓ। (ਵਿਘਨ) ਚਲੋ, ਬੀਰ ਦਵਿੰਦਰ ਸਿੰਘ ਨੂੰ ਸੁਣ ਲਈਏ।

**ਸਰਦਾਰ ਬੀਰ ਦਵਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜਾ ਰੇਜ਼ੋਲਿਊਸ਼ਨ ਹੈ it has been moved by the Hon'ble Minister and Resolution has been thoroughly examined by the Secretariat. ਇਸ ਦਾ ਇੱਕ ਇੱਕ ਸ਼ਬਦ ਐਗਜ਼ਾਮਿਨ ਕਰਕੇ ਆਇਆ ਹੈ। ਇਹ ਜਿਹੜਾ ਭੂੰਦੜ ਸਾਹਿਬ ਨੇ "ਦਲਾਲ" ਸ਼ਬਦ ਤੇ ਇਤਰਾਜ਼ ਕੀਤਾ ਹੈ, ਜੇ ਇਸ ਤਰ੍ਹਾਂ ਇੱਕ ਇੱਕ ਕਰਕੇ ਸਾਰੇ ਸ਼ਬਦਾਂ ਨੂੰ ਅਨਪਾਰਲੀਮੈਂਟਰੀ ਡਿਕਲੇਅਰ ਕਰ ਦਿੱਤਾ ਤਾਂ ਫਿਰ ਇਨ੍ਹਾਂ ਦੇ ਕਾਰਨਾਮਿਆਂ ਨੂੰ ਡਿਫਾਈਨ ਕਰਨ ਲਈ ਡਿਕਸ਼ਨਰੀ ਵਿਚ ਸ਼ਬਦ ਨਹੀਂ ਮਿਲਣਗੇ। ਜਿਹੜੇ ਸ਼ਬਦ ਕਿਹਾ ਕਿ ਡਿਲੀਟ ਕਰ ਦਿਓ, ਇਹ "ਦਲਾਲ" ਸ਼ਬਦ ਅਨ-ਪਾਰਲੀਮੈਂਟਰੀ ਕਿਵੇਂ ਹੈ? ਇਸ ਤੇ ਕਿਵੇਂ ਇਤਰਾਜ਼ ਹੋ ਸਕਦਾ ਹੈ? ਇਹ ਬੜਾ ਵਿਸ਼ਾਲ ਰੇਜ਼ੋਲਿਊਸ਼ਨ ਹੈ, ਜੇਕਰ ਇਸ ਵਿਚੋਂ ਚਾਰ ਸ਼ਬਦ ਜਾਂ ਤਿੰਨ ਸ਼ਬਦ ਕੱਟ ਦਿਓ ਤਾਂ ਸਾਡਾ ਰੇਜ਼ੋਲਿਊਸ਼ਨ ਮਾਰਿਆ ਜਾਵੇਗਾ, ਉਸ ਦੀ ਦ੍ਰਿਸ਼ਟੀ ਖਤਮ ਹੋ ਜਾਵੇਗੀ। "ਦਲਾਲਾਂ" ਰਾਹੀਂ ਸਾਡੀ ਬਰਬਾਦੀ ਹੋਈ ਹੈ, "ਦਲਾਲਾਂ" ਨੇ ਪੰਜਾਬ ਨੂੰ ਲੁੱਟਿਆ ਹੈ, "ਦਲਾਲਾਂ" ਨੇ ਸਾਰੇ ਪੈਸੇ ਇਕੱਠੇ ਕੀਤੇ ਹਨ। ਮੇਰੀ ਅਰਜ਼ ਇਹ ਹੈ ਕਿ ਰੇਜ਼ੋਲਿਊਸ਼ਨ ਐਜ਼ ਇਟ ਇਜ਼ ਅਡਾਪਟ ਹੋਣਾ ਚਾਹੀਦਾ ਹੈ, ਉਸ ਦਾ ਇੱਕ ਵੀ ਸ਼ਬਦ ਡਿਲੀਟ ਨਹੀਂ ਹੋਣਾ ਚਾਹੀਦਾ।

**ਸਰਦਾਰ ਸੀਤਲ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੜੇ ਹੀ ਅਹਿਮ ਮਸਲੇ ਤੇ ਜੋ ਕਿ ਮਾਨਯੋਗ ਮੰਤਰੀ ਸਾਹਿਬ ਨੇ ਮਤਾ ਪੇਸ਼ ਕੀਤਾ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲੀ ਗੱਲ ਤਾਂ ਜੋ ਸਾਡੇ ਮਾਨਯੋਗ ਐਮ.ਐਲ.ਏ. ਭੂੰਦੜ ਸਾਹਿਬ ਨੇ ਲਫ਼ਜ਼ਾਂ ਤੇ ਇਤਰਾਜ਼ ਕੀਤਾ ਹੈ, ਉਹ ਵਾਕਿਆ ਹੀ ਜਾਇਜ਼ ਹੈ। ਕਿਉਂਕਿ ਮਾਨਯੋਗ ਸਪੀਕਰ ਸਾਹਿਬ, ਜੇਕਰ ਅਸੀਂ ਇਹੋ ਜਿਹੇ ਲਫ਼ਜ਼ਾਂ ਦੀ ਵਰਤੋਂ ਕਰਾਂਗੇ ਤਾਂ ਫਿਰ ਤਾਂ ਜਿਹੜੇ ਮੰਤਰੀ ਬਣ ਗਏ, ਠੀਕ ਹਨ, ਬਾਕੀ ਸਾਰੇ ਐਮ.ਐਲ.ਏ. "ਦਲਾਲ" ਹਨ। ਬਾਕੀ ਇਨ੍ਹਾਂ ਦਾ ਇਸ ਕਰਕੇ...

(ਇੱਕ ਆਵਾਜ਼ : ਸਾਨੂੰ "ਦਲਾਲ" ਕਹਿੰਦੇ ਹਨ ਜੀ।)

**ਸਰਦਾਰ ਸੀਤਲ ਸਿੰਘ :** ਤੁਹਾਡੇ ਵਰਤੇ ਹੋਏ ਲਫ਼ਜ਼ ਹਨ। ਤੁਹਾਡੇ ਵੀ ਬਾਕੀ "ਦਲਾਲ" ਹੀ ਹਨ। ਮਾਨਯੋਗ ਸਪੀਕਰ ਸਾਹਿਬ, ਮੈਂ ਸੰਗਤ ਦਰਸ਼ਨ ਦੇ ਬਾਰੇ ਆਪ ਜੀ ਦੇ ਰਾਹੀਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਸੰਗਤ ਦਰਸ਼ਨ ਹੁੰਦੇ ਸਨ। (ਵਿਘਨ)

**ਸਾਇੰਸ ਤਕਨਾਲੋਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ :** (ਬੈਠੇ ਬੈਠੇ) ** **

**ਸਰਦਾਰ ਸੀਤਲ ਸਿੰਘ :** ਇਹ ਇਨਕੁਆਇਰੀ ਕਰ ਰਹੇ ਹਨ, ਸੀ.ਬੀ.ਆਈ. ਇਨਕੁਆਇਰੀ ਕਰ ਰਹੀ ਹੈ...(ਵਿਘਨ) ਕੋਈ ਗੱਲ ਨਹੀਂ ...(ਵਿਘਨ)

**ਸ਼੍ਰੀ ਸਪੀਕਰ :** ਹਾਂ ਜੀ, ਬੋਲਣ ਦਿਓ ਇਨ੍ਹਾਂ ਨੂੰ।

**ਸਾਇੰਸ, ਤਕਨਾਲੋਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ :** ਇਹ ਐਮ.ਐਲ.ਏਜ਼. ਨੂੰ "ਦਲਾਲ" ਕਹਿਣ ਲੱਗੇ ਹਨ। ...(ਵਿਘਨ)

**ਸਰਦਾਰ ਸੀਤਲ ਸਿੰਘ :** ਮੈਂ ਹਾਊਸ ਵਿਚ ਆਪਣੇ ਵਿਚਾਰ ਪੇਸ਼ ਕਰਨੇ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲ ...(ਵਿਘਨ)

**ਸ਼੍ਰੀਮਤੀ ਸੁਖਵੰਤ ਕੌਰ ਸੰਧੂ :** ਸਪੀਕਰ ਸਾਹਿਬ, ਮੈਨੂੰ ਪੁਆਇੰਟ ਆਫ਼ ਆਰਡਰ ਆਪ ਜੀ ਨੇ ਦਿੱਤਾ ਹੈ। ਗੱਲ ਇਹ ਹੈ ਕਿ ਸ਼ਬਦ ਦੇ ਪ੍ਰਤੀ ਇਤਰਾਜ਼ ਹੋਇਆ ਹੈ, ਭੂੰਦੜ ਸਾਹਿਬ ਤੇ ਹੋਰਾਂ ਨੇ ਆਪਣੀ ਗੱਲ ਕਹੀ। ਉਸ ਤੋਂ ਬਾਅਦ ਹੈਨਰੀ ਸਾਹਿਬ ਨੇ ਇੰਨੇ ਭੱਦੇ ਸ਼ਬਦ, ਘਟੀਆ ਸ਼ਬਦ ਕਹੇ, ਗੰਦੀਆਂ ਗਾਲ੍ਹਾਂ ਕੱਢੀਆਂ। ਇਹ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਦੇ ਲਈ ਬਹੁਤ ਹੀ ਸ਼ਰਮਨਾਕ ਗੱਲ ਹੈ...(ਵਿਘਨ) ਸਪੀਕਰ ਸਾਹਿਬ, ਜੇਕਰ ਇਹ ਕਹਿਣ ਤਾਂ ਮੈਂ ਉਹ ਗੰਦੇ ਸ਼ਬਦ ਦੁਹਰਾਵਾਂ, ਤੁਸੀਂ ਕਹੋ ਤਾਂ ਸਹੀ, ਮੈਂ ਗੰਦੇ ਸ਼ਬਦ ਦੁਹਰਾ ਦਿੰਦੀ ਹਾਂ।

**ਸ਼੍ਰੀ ਸਪੀਕਰ :** ਮੈਨੂੰ ਤਾਂ, ਇਸ ਤਰ੍ਹਾਂ ਦੇ ਸ਼ਬਦ ਸੁਣਾਈ ਨਹੀਂ ਦਿਤੇ। (ਵਿਘਨ)

**ਸਾਇੰਸ ਤਕਨਾਲੋਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ :** ਸਪੀਕਰ ਸਾਹਿਬ, ਮੈਂ ਕੋਈ ਗਾਲ੍ਹ ਨਹੀਂ ਕੱਢੀ. (ਵਿਘਨ)

---

**Not recorded as ordered by the Chair.

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਇਨ੍ਹਾਂ ਨੇ ਬੈਠੇ ਬੈਠੇ ਗਾਲ੍ਹਾਂ ਕੱਢੀਆਂ ਹਨ...(ਵਿਘਨ)

**ਸ਼੍ਰੀ ਸਪੀਕਰ :** ਜਿਹੜਾ ਕੋਈ ਮੈਂਬਰ ਬੈਠਾ ਬੈਠਾ ਬੋਲਦਾ ਹੈ, ਤਾਂ ਉਹ ਰਿਕਾਰਡ ਨਹੀਂ ਹੋਦਾ ...(ਵਿਘਨ)

**ਸਾਇੰਸ ਤਕਨਾਲੋਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਅੱਜ ਇਹ ਮੈਜਾਰਿਟੀ ਦੀ ਅਤੇ ਮੈਨਾਰਿਟੀ ਦੀਆਂ ਗੱਲਾਂ ਕਰਦੇ ਹਨ । ਸਪੀਕਰ ਸਾਹਿਬ, ਪਿਛਲੀ ਵਾਰੀ ਅਸੀਂ 14 ਐਮ.ਐਲ.ਏ. ਹੁੰਦੇ ਸਾਂ ਅਤੇ ਇਹ 84 ਐਮ.ਐਲ.ਏ. ਹੁੰਦੇ ਸਨ । ਇਨ੍ਹਾਂ ਨੇ ਸਾਡੇ ਨਾਲ ਕੀ ਕੀਤਾ ? ਭੂੰਦੜ ਸਾਹਿਬ, ਤੁਸੀਂ ਉਸ ਵੇਲੇ ਇਸ ਅਸੈਂਬਲੀ ਦੇ ਮੈਂਬਰ ਨਹੀਂ ਸੀ, ਸ਼ਾਇਦ ਤੁਸੀਂ ਇਸ ਦੇ ਬਾਰੇ ਨਹੀਂ ਜਾਣਦੇ । ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਵੀ ਐਮ.ਐਲ.ਏ. ਸੀ । ਇਨ੍ਹਾਂ ਵਲੋਂ ਸਾਡੇ ਹਲਕਿਆਂ ਵਿਚ ਜਾ ਕੇ ਚੈੱਕ ਉਨ੍ਹਾਂ ਬੰਦਿਆਂ ਦੇ ਕੋਲੋਂ ਵੰਡਵਾਏ ਗਏ ਜਿਹੜੇ ਸਾਡੇ ਕੋਲੋਂ ਹਾਰੇ ਹੋਏ ਸਨ । ਸਾਡੇ ਨਾਲ ਇਨ੍ਹਾਂ ਨੇ ਇਸ ਤਰ੍ਹਾਂ ਦੀਆ ਜ਼ਿਆਦਤੀਆਂ ਕੀਤੀਆਂ ਹਨ ।...(ਵਿਘਨ) ਅਸੀਂ ਕਿਸੇ ਨੂੰ ਗਾਲ੍ਹ ਨਹੀਂ ਕੱਢਦੇ ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਇਨ੍ਹਾਂ ਨੇ ਗਾਲ੍ਹਾਂ ਕੱਢੀਆਂ ਹਨ...(ਵਿਘਨ)

**ਸਾਇੰਸ ਤਕਨਾਲੋਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਤੁਸੀਂ ਬੀਬੀ ਜੀ ਬੈਠ ਜਾਓ । ਤੁਸੀਂ ਉਦੋਂ ਸਾਡੇ ਨਾਲ ਪੰਜਾਬ ਵਿਚ ਕੀ ਕੀਤਾ...(ਵਿਘਨ)

(ਇਸ ਵੇਲੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀਮਤੀ ਸਤਵੰਤ ਕੌਰ ਸੰਧੂ ਤੇ ਡਾਕਟਰ ਉਪਿੰਦਰਜੀਤ ਕੌਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਹਾਊਸ ਵਿਚ ਕਾਫੀ ਸ਼ੋਰ ਸੀ ।)

ਮੇਰੇ ਕਹਿਣ ਦਾ ਭਾਵ ਹੈ ਕਿ ਉਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਬੈਠਾ ਸਾਹਮਣੇ, ਜਿਸ ਨੇ ਸਾਡੇ ਦੋ ਕਾਂਗਰਸੀ ਬੰਦਿਆਂ ਨੂੰ ਮਰਵਾਇਆ ਹੈ । (ਵਿਘਨ) ਤੁਹਾਨੂੰ ਇਸ ਕੇਸ ਦੇ ਬਾਰੇ ਹੁਣ ਪਤਾ ਲੱਗੇਗਾ । ਤੁਸੀਂ ਇਸ ਕੇਸ ਨੂੰ ਆਪਣੀ ਸਰਕਾਰ ਦੇ ਸਮੇਂ ਵਿਚ ਦਬ-ਵਾਇਆ ਹੈ । ਤੁਸੀਂ ਸਾਡੇ ਦੋ ਬੰਦੇ ਮਰਵਾਏ ਹਨ । ਤੁਹਾਨੂੰ ਹੁਣ ਪਤਾ ਲੱਗੇਗਾ ਕਿ ਤੁਸੀਂ ਕੀ ਕੀ ਜ਼ਿਆਦਤੀਆਂ ਕਰਦੇ ਰਹੇ ਹੋ । ਤੁਹਾਡੇ ਰਿਸ਼ਤੇਦਾਰ ਇਕ ਨਾਬਾਲਗ ਲੜਕੀ ਨੂੰ ਚੁੱਕ ਕੇ ਲਿਜਾ ਕੇ ਉਸਦੇ ਨਾਲ ਰੇਪ ਕਰਦੇ ਰਹੇ ਹਨ (ਵਿਘਨ) ਅਖਬਾਰਾਂ ਵਿਚ ਵੀ ਆਉਂਦਾ ਰਿਹਾ ਹੈ । ਜੋ ਤੁਸੀਂ ਆਪਣੇ ਵੇਲੇ ਪੰਜਾਬ ਦੇ ਵਿਚ ਕੀਤਾ ਹੈ, ਉਹ ਤੁਸੀਂ ਭੁਗਤੋਗੇ । ਤੁਸੀਂ ਇਕ ਗੱਲ ਕਰਦੇ ਹੋ । ਤੁਸੀਂ ਪੰਜਾਬ ਨੂੰ ਲੁੱਟ ਕੇ ਖਾ ਗਏ ਹੋ । ਸਾਰੀ ਦੁਨੀਆਂ ਜਾਣਦੀ ਹੈ । ਤੁਸੀਂ ਅੱਜ ਹਾਊਸ ਵਿਚ ਬੋਲਣ ਦੇ ਯੋਗ ਨਹੀਂ । (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਚੇਅਰ ਨੂੰ ਐਡਰੈਸ ਕਰੋ । ਆਪਸ ਵਿੱਚ ਗੱਲਾਂ ਕਰਨੀਆਂ ਠੀਕ ਨਹੀਂ ਹਨ ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਸ਼ਬਦ ਕਹੇ ਹਨ । ਉਨ੍ਹਾਂ ਬਾਰੇ ਜਾਂ ਤਾਂ ਇਹ ਗੁਪਤ ਰੂਪ ਵਿਚ ਮੁਆਫੀ ਮੰਗ ਲੈਣ ਨਹੀਂ ਤਾਂ ਮੈਂ ਉਹ ਸ਼ਬਦ ਦੁਹਰਾਉਣ ਨੂੰ ਤਿਆਰ ਹਾਂ ।

**ਸ਼੍ਰੀ ਸਪੀਕਰ** : ਉਹ ਕਹਿੰਦੇ ਹਨ ਕਿ ਮੈਂ ਇਹ ਸ਼ਬਦ ਕਹੇ ਹੀ ਨਹੀਂ। ਮੈਂ ਇਸ ਬਾਰੇ ਰਿਕਾਰਡ ਮੰਗਵਾ ਕੇ ਦੇਖ ਲਵਾਂਗਾ। ਜੇਕਰ ਇਸ ਤਰ੍ਹਾਂ ਦੇ ਸ਼ਬਦ ਹੋਏ ਤਾਂ ਮੈਂ ਉਹ ਕਾਰਵਾਈ ਵਿਚੋਂ ਕਟਵਾ ਦਿਆਂਗਾ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਸਾਨੂੰ ਤਾਂ ਸ਼ਰਮ ਆਉਂਦੀ ਹੈ (ਵਿਘਨ) ਜੇਕਰ ਇਨ੍ਹਾਂ ਨੂੰ ਨਹੀਂ ਆਉਂਦੀ।

**ਸਾਇੰਸ, ਤਕਨਾਲੋਜੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਸਪੀਕਰ ਸਾਹਿਬ, ਮੈਂ ਕੁਝ ਨਹੀਂ ਕਿਹਾ। ਅਗਰ ਮਾਤਾ ਜੀ ਸੋਚਦੇ ਹਨ ਤਾਂ ਮੈਂ ਇਸ ਦੀ ਮੁਆਫੀ ਚਾਹੁੰਦਾ ਹਾਂ।

**ਸਰਦਾਰ ਸੀਤਲ ਸਿੰਘ** : ਸਪੀਕਰ ਸਾਹਿਬ, ਇਹ ਜੋ ਸੰਗਤ ਦਰਸ਼ਨ ਉਤੇ ਮਤਾ ਆਇਆ ਹੈ, ਮੈਂ ਇਸ ਦੇ ਬਾਰੇ ਆਪਣੇ ਵਿਚਾਰ ਪੇਸ਼ ਕਰਨਾ ਚਾਹੁੰਦਾ ਹਾਂ ...(ਵਿਘਨ)

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਇਹ ਗੱਲ ਖਤਮ ਨਹੀਂ ਹੋਈ ...(ਵਿਘਨ)

**ਸ਼੍ਰੀ ਸਪੀਕਰ** : ਉਨ੍ਹਾਂ ਨੇ ਮੁਆਫੀ ਮੰਗ ਲਈ ਹੈ ਤੇ ਠੀਕ ਹੋ ਗਿਆ ਹੈ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੂੰ ਮਾਤਾ ਜੀ ਕਿਹਾ ਹੈ। ਮੈਨੂੰ ਕੋਈ ਇਤਰਾਜ਼ ਨਹੀਂ ਹੈ। ਇਹ ਮੈਨੂੰ ਮਾਸੀ, ਮਾਤਾ ਕਹਿਣ, ਮੈਂ ਦਾਦੀ ਬਣਨ ਨੂੰ ਵੀ ਤਿਆਰ ਹਾਂ। ਸਪੀਕਰ ਸਾਹਿਬ, ਮੰਤਰੀ ਜੀ ਤੋਂ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਦੇ ਕਹਿਣ ਮੁਤਾਬਿਕ ਮੇਰੇ ਵਾਲ ਤਾਂ ਚਿੱਟੇ ਹਨ ਪਰ ਇਹ ਆਪ ਦੱਸਣ ਕਿ ਇਨ੍ਹਾਂ ਦੇ ਵਾਲ ਚਿੱਟੇ ਹਨ ਜਾਂ ਫਿਰ ਕਾਲੇ ਹਨ। (ਹਾਸਾ)

**ਸ਼੍ਰੀ ਸਪੀਕਰ** :ਆਰਡਰ ਪਲੀਜ਼, ਆਰਡਰ। ਇਹ ਕਿਹੜੀ ਉਲਝਣ ਵਿਚ ਪੈ ਗਏ। ਕੀ ਕੱਢਣਾ ਹੈ ਤੁਸੀਂ ਵਾਲਾਂ ਵਿਚੋਂ। (ਸ਼ੋਰ), (ਵਿਘਨ) Please resume your seat. ਹਾਂ ਜੀ, ਸੀਤਲ ਸਿੰਘ ਜੀ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਅਤੇ ਸੰਸਦੀ ਮਾਮਲਿਆਂ ਬਾਰੇ ਮੰਤਰੀ** : ਸਪੀਕਰ ਸਾਹਿਬ,......(ਵਿਘਨ) ਹਾਊਸ ਦਾ ਜਿਹੜਾ ਟਾਈਮ ਹੈ, ਇਹ ਬੜਾ ਕੀਮਤੀ ਹੈ। ਇਹ ਚਿੱਟੇ ਵਾਲਾਂ ਤੇ ਕਾਲੇ ਵਾਲਾ ਦਾ ਸਿਆਪਾ ਮੁਕਾਓ ਤੇ ਕੰਮ ਚਲਾਓ। ਚਿੱਟੇ ਤੇ ਕਾਲੇ ਵਾਲਾਂ ਦੀ ਕੀ ਗੱਲ ਹੈ।

**ਸ਼੍ਰੀ ਸਪੀਕਰ** : ਕਿਸੇ ਦੇ ਹੋ ਗਏ, ਕਿਸੇ ਨੇ ਕਰ ਲਏ, ਕੋਈ ਗੱਲ ਨਹੀਂ।

**ਸਰਦਾਰ ਸੀਤਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਜੋ ਇਸ ਪਵਿੱਤਰ ਸਦਨ ਵਿਚ ਮਾਨਯੋਗ ਮੰਤਰੀ ਸਾਹਿਬ ਨੇ ਸੰਗਤ ਦਰਸ਼ਨ ਬਾਰੇ ਮਤਾ ਲਿਆਂਦਾ ਹੈ ਉਸ ਸਬੰਧੀ ਮੈਂ ਆਪਣੇ ਵਿਚਾਰ ਇਸ ਸਦਨ ਵਿਚ ਪੇਸ਼ ਕਰਨਾ ਚਾਹੁੰਦਾ ਹਾਂ। ਉਹ ਇਹ ਕਿ ਸਰਕਾਰ ਜਦੋਂ ਵਾਗਡੋਰ ਸੰਭਾਲਦੀ ਹੈ ਤਾਂ ਉਸ ਨੇ ਆਪਣੀ ਪਾਲਿਸੀ ਦੇ ਅਨੁਸਾਰ ਕੰਮ ਕਰਨਾ ਹੁੰਦਾ ਹੈ ਅਤੇ ਸਾਡੀ ਸਰਕਾਰ ਵਲੋਂ ਇਹ ਸੰਗਤ ਦਰਸ਼ਨ ਦਾ ਪ੍ਰੋਗਰਾਮ ਉਲੀਕਿਆ

(ਸਰਦਾਰ ਸੀਤਲ ਸਿੰਘ)

ਗਿਆ ਸੀ । ਸਾਡੇ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸਾਬਕਾ ਮੁੱਖ ਮੰਤਰੀ ਜੀ ਨੇ ਬਕਾਇਦਾ ਕੈਬਨਿਟ ਵਿਚ ਫੈਸਲਾ ਕਰਕੇ ਇਹ ਪ੍ਰੋਗਰਾਮ ਉਲੀਕਿਆ ਸੀ ਕਿਉਂਕਿ ਅਸੀਂ ਲੋਕਾਂ ਨਾਲ ਵਾਇਦਾ ਕੀਤਾ ਸੀ ਕਿ ਅਸੀਂ ਜੋ ਲੋਕਾਂ ਦੀ ਸਰਕਾਰ ਹੈ ਉਹ ਲੋਕਾਂ ਦੇ ਦਰ ਉਤੇ ਆ ਕੇ, ਲੋਕਾਂ ਦੀਆਂ ਮੁਸ਼ਕਲਾਂ, ਲੋਕਾਂ ਦੀਆਂ ਸ਼ਿਕਾਇਤਾਂ ਸੁਣੇਗੀ ਅਤੇ ਉਨ੍ਹਾਂ ਦੇ ਮਸਲੇ ਹੱਲ ਕਰੇਗੀ । ਉਸ ਪ੍ਰੋਗਰਾਮ ਦੇ ਤਹਿਤ ਅਸੀਂ ਸੰਗਤ ਦਰਸ਼ਨ ਦਾ ਪ੍ਰੋਗਰਾਮ ਜਿਹੜਾ ਉਲੀਕਿਆ ਸੀ, ਉਸ ਮੁਤਾਬਿਕ ਹੀ ਸੰਗਤ ਦਰਸ਼ਨ ਹੁੰਦੇ ਸਨ । ਮਾਨਯੋਗ ਸਪੀਕਰ ਸਾਹਿਬ, ਇਹ ਸੰਗਤ ਦਰਸ਼ਨ ਦਾ ਪ੍ਰੋਗਰਾਮ ਇਕ ਮਹੀਨਾ ਪਹਿਲਾਂ ਤੈਅ ਹੋ ਜਾਂਦਾ ਸੀ ਅਤੇ ਸਾਰੇ ਸਬੰਧਿਤ ਅਫ਼ਸਰ ਸਾਹਿਬਾਨ ਨੂੰ, ਸਾਰੇ ਸਬੰਧਿਤ ਇਲਾਕੇ ਨੂੰ ਪਹਿਲਾਂ ਸੂਚਿਤ ਕੀਤਾ ਜਾਂਦਾ ਸੀ ਕਿ ਇਸ ਤਰੀਕ ਨੂੰ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸਾਬਕਾ ਮੁੱਖ ਮੰਤਰੀ, ਪੰਜਾਬ ਨੇ ਆਉਣਾ ਹੈ । ਇਸ ਲਈ ਸਾਰੇ ਇਲਾਕੇ ਦੀ ਸੰਗਤ ਦੀਆਂ ਜੋ ਸ਼ਿਕਾਇਤਾਂ ਸਨ, ਗਿਲੇ ਸ਼ਿਕਵੇ ਸਨ, ਉਹ ਉਥੇ ਆ ਕੇ ਦੂਰ ਕਰ ਸਕਦੀਆਂ ਸਨ । ਸੋ ਇਸ ਪ੍ਰੋਗਰਾਮ ਦੇ ਤਹਿਤ ਇਹ ਸੰਗਤ ਦਰਸ਼ਨ ਦਾ ਪ੍ਰੋਗਰਾਮ ਚੱਲ ਰਿਹਾ ਸੀ । ਮੈਂ ਇਸ ਤੋਂ ਅੱਗੇ ਜਾਣਾ ਚਾਹੁੰਦਾ ਹਾਂ ਕਿ ਉਸ ਤੋਂ ਪਹਿਲਾਂ ਕੀ ਹੁੰਦਾ ਰਿਹਾ ਸੀ । ਪਿਛਲੀ ਕਾਂਗਰਸ ਸਰਕਾਰ ਵਲੋਂ ਜੋ ਚੈਕ ਦਿੱਤੇ ਜਾਂਦੇ ਸਨ, ਉਹ ਹੈਡ ਆਫਿਸ ਵਿਚ ਬੁਲਾ ਕੇ ਦਿਤੇ ਜਾਂਦੇ ਸਨ । ਉਨ੍ਹਾਂ ਨਾਲ ਗੱਲ ਪਹਿਲਾਂ ਹੀ ਤਹਿ ਕਰ ਲਈ ਜਾਂਦੀ ਸੀ ਪਰ ਸਾਡੀ ਸਰਕਾਰ ਨੇ ਸੰਗਤ ਦਰਸ਼ਨ ਦਾ ਪ੍ਰੋਗਰਾਮ ਸ਼ੁਰੂ ਕੀਤਾ ਸੀ। ਇੰਨੇ ਵੱਡੇ ਇਕੱਠ ਵਿਚ, ਇੰਨੀ ਪੰਚਾਇਤ ਵਿਚ ਅਫ਼ਸਰਾਂ ਦੀ ਹਾਜ਼ਰੀ ਵਿਚ, ਲੋਕਾਂ ਦੀ ਹਾਜ਼ਰੀ ਵਿਚ, ਉਸ ਪੰਚਾਇਤ ਤੋਂ ਪੁੱਛਿਆ ਜਾਂਦਾ ਸੀ ਕਿ ਕਿਹੜੇ ਕੰਮ ਵਾਸਤੇ ਕਿੰਨਾ ਪੈਸਾ ਚਾਹੀਦਾ ਹੈ। ਉਸ ਮੁਤਾਬਿਕ ਚੈਕ ਕੱਟ ਕੇ ਦਿੱਤਾ ਜਾਂਦਾ ਸੀ । ਸਾਨੂੰ ਇਸ ਗੱਲ ਦਾ ਕੋਈ ਗਿਲਾ ਨਹੀਂ ਕਿ ਇਸ ਮਤੇ ਦੇ ਦੂਸਰੇ ਭਾਗ ਵਿਚ ਇਨਕੁਆਇਰੀ ਵਾਸਤੇ ਕਿਹਾ ਹੈ । ਅਸੀਂ ਆਪ ਇਸ ਦੇ ਹੱਕ ਵਿਚ ਹਾਂ, ਜਿਹੜਾ ਦੋਸ਼ੀ ਹੋਵੇਗਾ, ਆਪ ਹੀ ਸਾਬਤ ਹੋ ਜਾਵੇਗਾ ਤੇ ਸਜ਼ਾ ਭੁਗਤੇਗਾ ਪਰ ਮੈਂ ਆਪ ਜੀ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਵੀ ਪ੍ਰੋਗਰਾਮ ਜੋ ਸਰਕਾਰ ਵਲੋਂ ਉਲੀਕਿਆ ਜਾਂਦਾ ਹੈ, ਉਹ ਆਪਣੀ ਪਾਲਿਸੀ ਦੇ ਮੁਤਾਬਿਕ ਉਲੀਕਿਆ ਜਾਂਦਾ ਹੈ । ਪਰ ਜੋ ਇਨ੍ਹਾਂ ਨੇ ਅੱਜ ਮਤਾ ਲਿਆ ਕੇ ਇਕ ਟਰੇਡੀਸ਼ਨ ਕਾਇਮ ਕੀਤੀ ਹੈ, ਇਹ ਬੜੀ ਗਲਤ ਹੈ। ਕੋਈ ਵੀ ਸਰਕਾਰ ਜਿਹੜੀ ਹੈ ਕੱਲ੍ਹ ਨੂੰ ਬਦਲੇਗੀ ਤਾਂ ਫੇਰ ਇਨ੍ਹਾਂ ਨੇ ਜੋ ਪ੍ਰੋਗਰਾਮ ਉਲੀਕੇ ਹਨ, ਉਨ੍ਹਾਂ ਬਾਰੇ ਮਤੇ ਪੇਸ਼ ਕਰ ਦੇਵੇਗੀ । ਇਹ ਜੋ ਗੱਲ ਤੋਰੀ ਗਈ ਹੈ, ਇਸ ਦੀ ਨਿੰਦਾ ਬਾਰੇ ਕੋਈ ਲਫਜ਼ ਨਹੀਂ ਮਿਲਦੇ । ਸੋ, ਮਾਨਯੋਗ ਸਪੀਕਰ ਸਾਹਿਬ, ਜੋ ਸੰਗਤ ਦਰਸ਼ਨ ਪ੍ਰੋਗਰਾਮ ਹੁੰਦਾ ਸੀ, ਕਿਹੜਾ ਮੁੱਖ ਮੰਤਰੀ ਹੈ ਜਿਹੜਾ ਕਿ 6.00 ਵਜੇ ਉਠ ਕੇ ਜੋ ਟਾਈਮ ਦਿੱਤਾ ਹੁੰਦਾ ਸੀ, ਸੰਗਤ ਵਿਚ ਹਾਜ਼ਰ ਹੋ ਜਾਂਦਾ ਸੀ ਔਰ ਉਥੇ ਭਾਰੀ ਇਕੱਠ ਵਿਚ ਜੋ ਲੋਕਾਂ ਦੀਆਂ ਦੁੱਖ ਤਕਲੀਫ਼ਾਂ ਹੁੰਦੀਆਂ ਸਨ, ਸੁਣ ਕੇ ਲੋਕਾਂ ਦੀ ਡਿਮਾਂਡ ਦੇ ਮੁਤਾਬਿਕ ਲੋਕਾਂ ਦੀ ਰਿਕੁਆਇਰਮੈਂਟ ਦੇ ਮੁਤਾਬਿਕ, ਪਿੰਡਾਂ ਵਿਚ ਵਿਕਾਸ ਦੇ ਕੰਮਾਂ ਦੇ ਮੁਤਾਬਿਕ ਉਥੇ ਫੰਡ ਦਿੱਤੇ ਜਾਂਦੇ ਸੀ ਅਤੇ ਚੈੱਕ ਵੰਡੇ ਜਾਂਦੇ ਸਨ । ਇਸ ਵਿੱਚ ਕੋਈ ਵੀ ਇਹੋ ਜਿਹਾ ਪ੍ਰੋਗਰਾਮ ਨਹੀਂ ਹੈ ਜਿਸ ਵਿੱਚ ਕਿ ਕੋਈ ਇਹੋ ਜਿਹੀ ਕੋਤਾਹੀ ਕੀਤੀ ਗਈ ਹੋਵੇ । ਇਸ ਦੇ ਨਾਲ ਹੀ ਅਸੀਂ ਮਾਣ ਨਾਲ ਕਹਿ ਸਕਦੇ ਹਾਂ ਕਿ ਸੰਗਤ ਦਰਸ਼ਨ

ਪ੍ਰੋਗਰਾਮ ਬਾਰੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਇੱਕ ਰਿੱਟ ਦਾਖਲ ਕੀਤੀ ਗਈ ਸੀ ਅਤੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਆਪਣੇ ਫੈਸਲੇ ਵਿੱਚ ਕਿਹਾ ਹੈ ਕਿ ਸਰਕਾਰ ਜੋ ਹੈ, ਉਹ ਆਪਣੇ ਪ੍ਰੋਗਰਾਮ ਦੇ ਮੁਤਾਬਿਕ ਇਹ ਕਰ ਸਕਦੀ ਹੈ। ਸੋ, ਇਸ ਲਈ ਜੋ ਇਹ ਮਤਾ ਸਾਡੇ ਮਾਨਯੋਗ ਵਿੱਤ ਮੰਤਰੀ ਜੀ ਰਾਹੀਂ ਅੱਜ ਲਿਆਂਦਾ ਗਿਆ ਹੈ, ਇਹ ਬਹੁਤ ਹੀ ਨਿੰਦਣਯੋਗ ਹੈ, ਘਟੀਆ ਹੈ ਅੌਰ ਇਹ ਕਦੇ ਵੀ ਪਾਸ ਨਹੀਂ ਹੋਣਾ ਚਾਹੀਦਾ। ਮੈਂ ਇੰਨੀ ਗੱਲ ਕਹਿ ਕੇ ਆਪ ਜੀ ਤੋਂ ਖਿਮਾ ਮੰਗਦਾ ਹਾਂ। ਧੰਨਵਾਦ।

**ਸ਼੍ਰੀ ਰਾਜ ਕੁਮਾਰ** : ਸਪੀਕਰ ਸਾਹਿਬ, ਮੈਂ ਸਿਰਫ ਇੰਨੀ ਹੀ ਬੇਨਤੀ ਕਰਨੀ ਹੈ ਕਿ ਜਿਹੜਾ ਮਸਲਾ ਇਥੇ ਆਇਆ ਹੈ, ਉਹ ਸੰਗਤ ਦਰਸ਼ਨ ਪ੍ਰੋਗਰਾਮ ਦੇ ਪੈਸਿਆਂ ਦਾ ਹੈ, ਲੇਕਿਨ ਮੈਂਬਰ ਸਾਹਿਬਾਨ ਚਰਚਾ ਕਰ ਰਹੇ ਹਨ ਬਜਟ ਦੀ। ਮੈਂ ਬੇਨਤੀ ਕਰਨੀ ਸੀ ਕਿ ਸੰਗਤ ਦਰਸ਼ਨ ਪ੍ਰੋਗਰਾਮ ਦੇ ਬਾਰੇ ਇਹ ਕੁਝ ਕਹਿਣ ?

**ਸ਼੍ਰੀ ਸਪੀਕਰ** : ਠੀਕ ਹੈ, ਕੋਈ ਗੱਲ ਨਹੀਂ। ਸਰਦਾਰ ਬੀਰ ਦਵਿੰਦਰ ਸਿੰਘ ਜੀ।

**ਸਰਦਾਰ ਬੀਰ ਦਵਿੰਦਰ ਸਿੰਘ (ਖਰੜ)** : ਸਪੀਕਰ ਸਾਹਿਬ, ਮੈਂ ਤਾਂ ਇਸ ਮਤੇ ਦੇ ਹੱਕ ਵਿੱਚ ਬੋਲਣ ਵਾਸਤੇ ਖੜ੍ਹਾ ਹੋਇਆ ਹਾਂ। ਅਰਜ਼ ਇਹ ਹੈ ਕਿ ਜਦੋਂ ਤੋਂ ਹਿੰਦੁਸਤਾਨ ਆਜ਼ਾਦ ਹੋਇਆ ਹੈ, ਕਿਸੇ ਵੀ ਸੂਬੇ ਵਿੱਚ ਕਦੇ ਵੀ ਐਸੀ ਕੋਈ ਵਿਵਸਥਾ ਨਹੀਂ ਕੀਤੀ ਗਈ ਕਿ ਮੁੱਖ ਮੰਤਰੀ ਇੱਕ ਡੈਮੋਕਰੇਟਿਕ ਸਿਸਟਮ ਦੇ ਨਾਲ ਜੋ ਕਿ ਚੁਣਿਆ ਗਿਆ ਹੋਵੇ, ਉਹ ਬਾਦਸ਼ਾਹਾਂ ਵਾਂਗ ਸੰਗਤ ਦਰਸ਼ਨ ਕਰੇ ਅੌਰ ਇਸ ਤਰ੍ਹਾਂ ਪੈਸਿਆਂ ਦੀ ਤਕਸੀਮ ਕਰੇ, ਜਿਸ ਦੀ ਨਾ ਕੋਈ ਵਿਧੀ ਹੈ, ਨਾ ਕੋਈ ਵਿਉਂਤ ਹੈ ਅੌਰ ਐਸੇ-ਐਸੇ ਪ੍ਰੋਜੈਕਟਸ ਲਈ ਪੈਸੇ ਦਿੱਤੇ ਗਏ ਹਨ, ਜਿਹੜੇ ਪ੍ਰੋਜੈਕਟ ਕਨਸੀਵ ਵੀ ਨਹੀਂ ਕੀਤੇ ਗਏ। ਉਨ੍ਹਾਂ ਦਾ ਕੋਈ ਮਾਡਲ ਤਿਆਰ ਨਹੀਂ ਕੀਤਾ ਗਿਆ, ਉਨ੍ਹਾਂ ਦਾ ਕੋਈ ਐਸਟੀਮੇਟ ਨਹੀਂ ਲਗਾਇਆ ਗਿਆ। ਉਨ੍ਹਾਂ ਨੂੰ ਕਿਸੇ ਐਕਸਪਰਟਸ ਨੇ ਐਗਜ਼ਾਮਿਨ ਨਹੀਂ ਕੀਤਾ ਅਤੇ ਲੱਖਾਂ ਰੁਪਏ ਉਨ੍ਹਾਂ ਪ੍ਰੋਜੈਕਟਸ ਲਈ ਦਿੱਤੇ ਜਾਂਦੇ ਰਹੇ। ਦੂਸਰਾ, ਸਪੀਕਰ ਸਾਹਿਬ, ਜਿਹੜਾ ਆਪੋਜ਼ੀਸ਼ਨ ਪਾਰਟੀ ਦੇ ਸੰਗਤ ਦਰਸ਼ਨ ਪ੍ਰੋਗਰਾਮ ਬਾਰੇ ਹੈ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੱਥੇ ਸਾਰੀ ਸੰਗਤ ਹਾਜ਼ਰ ਹੋਵੇ, ਸੰਗਤ ਦਰਸ਼ਨ ਉਹ ਹੁੰਦਾ ਹੈ, ਸੰਗਤ ਦਰਸ਼ਨ ਉਹ ਨਹੀਂ ਹੁੰਦਾ ਜਿਸ ਵਿੱਚ ਸਿਰਫ ਬੀ.ਜੇ.ਪੀ. ਅਤੇ ਅਕਾਲੀ ਦਲ ਦੇ ਵਰਕਰ ਹੀ ਬੈਠੇ ਹੋਣ। ਅੰਦਰ ਸੰਗਤ ਦਰਸ਼ਨ ਪ੍ਰੋਗਰਾਮ ਹੋ ਰਿਹਾ ਹੁੰਦਾ ਸੀ ਅਤੇ ਬਾਹਰ ਲੋਕਾਂ ਤੇ ਲਾਠੀਚਾਰਜ ਹੋ ਰਿਹਾ ਹੁੰਦਾ ਸੀ। ਜਿੱਥੇ ਵੀ ਸੰਗਤ ਦਰਸ਼ਨ ਹੋਇਆ, ਉਥੇ ਪੁਲਿਸ ਨੇ ਲੋਕਾਂ ਤੇ, ਆਵਾਮ ਤੇ, ਲਾਠੀਚਾਰਜ ਕੀਤਾ। ਜਿਹੜੇ ਲੋਕ ਡੈਪੂਟੇਸ਼ਨ ਲੈ ਕੇ ਮੁੱਖ ਮੰਤਰੀ ਨੂੰ ਮਿਲਣਾ ਚਾਹੁੰਦੇ ਸਨ, ਉਹ ਮੁੱਖ ਮੰਤਰੀ ਨੂੰ ਮਿਲ ਹੀ ਨਹੀਂ ਪਾਏ। ਮੁੱਖ ਮੰਤਰੀ ਨੂੰ ਮਿਲਣ ਵਾਸਤੇ ਪਹਿਲਾਂ ਡੀ.ਸੀ. ਰਾਹੀਂ ਇਜਾਜ਼ਤ ਲੈਣੀ ਪੈਂਦੀ ਸੀ। ਅਕਾਲੀ ਦਲ ਦੇ ਪ੍ਰਧਾਨ, ਬੀ.ਜੇ.ਪੀ. ਦੇ ਕਾਰਿਆਕਰਤਾ ਤੇ ਜ਼ਿਲ੍ਹੇ ਦੇ ਉਘੇ ਜੋ ਦੂਸਰੇ ਵਰਕਰ ਹੁੰਦੇ ਸਨ, ਉਨ੍ਹਾਂ ਬੰਦਿਆਂ ਨੂੰ ਹੀ ਸੰਗਤ ਦਰਸ਼ਨ ਪ੍ਰੋਗਰਾਮ ਵਿੱਚ ਜਾਣ ਦਿੱਤਾ ਜਾਂਦਾ ਸੀ। ਉਸ ਵੇਲੇ ਵੀ ਅਸੀਂ ਇਹ ਪੁਆਇੰਟ ਰੇਜ਼ ਕੀਤਾ ਸੀ ਕਿ

[ਸਰਦਾਰ ਬੀਰ ਦਵਿੰਦਰ ਸਿੰਘ]

ਸੰਗਤ ਦਰਸ਼ਨ ਪ੍ਰੋਗਰਾਮ ਲਈ ਜਿੱਥੇ ਬਾਦਲ ਸਾਹਿਬ ਜਾਂਦੇ ਸਨ, ਉਥੇ ਸਾਰੀਆਂ ਪਾਰਟੀਆਂ ਦੇ ਮੈਂਬਰਾਂ ਦਾ ਵੀ ਹੱਕ ਬਣਦਾ ਹੈ ਕਿ ਉਹ ਆਪਣੇ ਸਬੰਧਿਤ ਹਲਕਿਆਂ ਦਾ ਕੋਈ ਵੀ ਮਸਲਾ ਹੈ, ਉਹ ਚੀਫ ਮਨਿਸਟਰ ਨੂੰ ਜਾ ਕੇ ਦੱਸ ਸਕਣ । ਲੇਕਿਨ, ਸਪੀਕਰ ਸਾਹਿਬ, ਪਿਛਲੇ ਪੰਜਾਂ ਸਾਲਾਂ ਵਿੱਚ ਇੱਕ ਵੀ ਉਦਾਹਰਣ ਅਸੀਂ ਨਹੀਂ ਦੇ ਸਕਦੇ ਜਿੱਥੇ ਇਨ੍ਹਾਂ ਨੇ ਕਿਸੇ ਕਾਂਗਰਸ ਦੇ ਐਮ.ਐਲ.ਏ. ਦੇ ਰਿਕੁਮੈਂਡ ਕੀਤੇ ਹੋਏ ਪ੍ਰੋਗਰਾਮ, ਉਸ ਦੇ ਹਲਕੇ ਵਿੱਚ ਅਪਰੂਵ ਕੀਤੇ ਹੋਣ । ਬਲਕਿ ਜਿਹੜੇ ਬੰਦੇ ਉਨ੍ਹਾਂ ਦੇ ਹੱਥੋਂ ਹਾਰੇ ਹੋਏ ਸਨ, ਉਨ੍ਹਾਂ ਦੇ ਹੀ ਪਿੰਡਾਂ ਵਿੱਚ ਗਰਾਂਟਾਂ ਦਿੱਤੀਆਂ ਜਾਂਦੀਆਂ ਰਹੀਆਂ ਹਨ । ਕਾਂਗਰਸ ਦੀ ਗੱਲ ਤਾਂ ਛੱਡੋ, ਜਦੋਂ ਅਕਾਲੀ ਦਲ ਤਕਸੀਮ ਹੋਇਆ ਅਤੇ ਇਨ੍ਹਾਂ ਦਾ ਦੂਸਰਾ ਧੜਾ ਬਣਿਆ, ਉਨ੍ਹਾਂ ਦੇ ਰਾਹੀਂ ਵੀ ਇਨ੍ਹਾਂ ਨੇ ਕੋਈ ਗਰਾਂਟ ਨਹੀਂ ਦਿੱਤੀ । ਯਾਨੀ ਅਕਾਲੀ ਦਲ ਦੇ ਵਰਕਰ, ਜਿਨ੍ਹਾਂ ਦਾ ਦੂਸਰੇ ਧੜੇ ਨਾਲ ਰਾਬਤਾ ਸੀ, ਤੁਅੱਲਕ ਸੀ, ਉਨ੍ਹਾਂ ਨੂੰ ਵੀ ਸੰਗਤ ਦਰਸ਼ਨ ਪ੍ਰੋਗਰਾਮ ਦੇ ਨੇੜੇ ਢੁੱਕਣ ਨਹੀਂ ਦਿੱਤਾ ਜਾਂਦਾ ਸੀ । ਇਸ ਸੰਗਤ ਦਰਸ਼ਨ ਪ੍ਰੋਗਰਾਮ ਨੂੰ ਕਾਣੀ ਅੱਖ ਨਾਲ ਅੰਜਾਮ ਦਿੱਤਾ ਗਿਆ ਔਰ ਜੋ ਸਰਕਾਰ ਦਾ ਪੈਸਾ ਸੀ, ਔਰ ਜੋ ਸਰਕਾਰ ਦੇ ਫਾਈਨਾਂਸਿਜ਼ ਸਨ, ਉਨ੍ਹਾਂ ਦੇ ਪ੍ਰਬੰਧ ਦੀ ਜੋ ਵੀ ਵਿਵਸਥਾ ਸੀ, ਉਸ ਸਾਰੇ ਕੁਝ ਨੂੰ ਛਿੱਕੇ ਤੇ ਟੰਗ ਕੇ, ਕਰੋੜਾਂ ਰੁਪਏ ਅਰਬਾਂ ਰੁਪਏ, ਬਾਦਸ਼ਾਹਾਂ ਵਾਂਗ ਵੰਡੇ ਗਏ ।

ਸਪੀਕਰ ਸਾਹਿਬ, ਮੈਨੂੰ ਇਕ ਨਿੱਕੀ ਜਿਹੀ ਕਹਾਣੀ ਯਾਦ ਆਈ ਹੈ । ਇਕ ਬਾਦਸ਼ਾਹ ਸੀ, ਉਸ ਦੇ ਕੋਈ ਔਲਾਦ ਨਹੀਂ ਸੀ । ਉਸ ਨੇ ਆਪਣੀ ਵਸੀਅਤ ਕਰ ਦਿਤੀ ਕਿ ਮੇਰੇ ਮਰਨ ਤੋਂ ਬਾਅਦ ਜੋ ਪੱਛਮ ਵੱਲ ਨੂੰ ਪਗਡੰਡੀ ਜਾਂਦੀ ਹੈ, ਮਹਿਲ ਤੋਂ, ਉਥੇ ਜਿਹੜਾ ਆਦਮੀ ਮੈਨੂੰ ਦਫਨਾਉਣ ਤੋਂ ਬਾਅਦ ਪਹਿਲਾਂ ਮਿਲ ਜਾਵੇ, ਉਸ ਨੂੰ ਲਿਆ ਕੇ ਬਾਦਸ਼ਾਹ ਨਿਯੁਕਤ ਕਰ ਦਿਤਾ ਜਾਵੇ । ਜਦੋਂ ਉਸ ਦੀ ਵਸੀਅਤ ਤੇ ਅਮਲ ਕੀਤਾ ਗਿਆ ਤਾਂ ਇਕ ਸਾਧ ਅਤੇ ਉਸ ਦਾ ਇਕ ਚੇਲਾ ਉਹ ਇਕ ਦਰੱਖਤ ਦੇ ਹੇਠਾਂ, ਉਸ ਪਗਡੰਡੀ ਤੇ ਸੁਆਹ ਮੱਲ ਕੇ ਬੈਠੇ ਸਨ । ਅਹਿਲਕਾਰਾਂ ਨੇ ਉਨ੍ਹਾਂ ਨੂੰ ਲਿਆ ਕੇ ਬਾਦਸ਼ਾਹ ਬਣਾ ਦਿਤਾ । ਬਾਦਸ਼ਾਹ ਬਣਾਉਣ ਤੋਂ ਬਾਅਦ ਉਨ੍ਹਾਂ ਨੂੰ ਪੁੱਛਣ ਲੱਗੇ ਕਿ ਰਾਜ ਭਾਗ ਦਸੋ, ਕਿਵੇਂ ਚਲਾਉਣਾ ਹੈ । ਉਨ੍ਹਾਂ ਪੁੱਛਿਆ ਕਿ ਦਸੋ ਭਾਈ ਖਜ਼ਾਨੇ ਵਿਚ ਪੈਸਾ ਕਿਤਨਾ ਹੈ ? ਮਾਲ ਕਿਤਨਾ ਹੈ ? ਮੋਦੀਖਾਨੇ ਦੀ ਪੋਜ਼ੀਸ਼ਨ ਕੀ ਹੈ ? ਉਨ੍ਹਾਂ ਨੇ ਦਸਿਆ ਕਿ ਇਤਨਾ ਪੈਸਾ ਅਤੇ ਇਤਨਾ ਕੁਝ ਹੈ । ਬਾਦਸ਼ਾਹ ਨੇ ਹੁਕਮ ਕਰ ਦਿਤਾ ਕਿ ਲੰਗਰ ਲਗਾ ਦਿਓ । ਲੰਗਰ ਛਕਾਉਣਾ ਸ਼ੁਰੂ ਕਰ ਦਿਤਾ । 10-15 ਦਿਨਾਂ ਬਾਅਦ ਫਿਰ ਪੁੱਛਿਆ ਕਿ ਕੀ ਹੁਕਮ ਹੈ ਜੀ, ਕਿਵੇਂ ਰਾਜ ਚਲਾਉਣਾ ਹੈ ? ਉਸ ਨੇ ਕਿਹਾ ਕਿ ਬੱਸ ਹੋਰ ਲੰਗਰ ਲਗਾ ਦਿਓ । ਗੁਆਂਢੀ ਰਾਜਾਂ ਦੇ ਜਿਹੜੇ ਰਾਜੇ ਸੀ, ਉਨ੍ਹਾਂ ਨੇ ਕਿਹਾ ਕਿ ਇਥੇ ਤਾਂ ਸਾਰਾ ਕੁਝ ਇਸ ਤਰ੍ਹਾਂ ਹੀ ਚੱਲ ਰਿਹਾ ਹੈ । ਇਸ ਰਿਆਸਤ ਤੇ ਕਬਜ਼ਾ ਕਿਉਂ ਨਾ ਕੀਤਾ ਜਾਏ । ਵਿਦੇਸ਼ ਵਿਭਾਗ ਦੀ ਖੁਫੀਆ ਏਜੰਸੀ ਨੇ ਇਕ ਰਿਪੋਰਟ ਦਿੱਤੀ ਕਿ ਤੁਹਾਡੇ ਉਤੇ ਹਮਲਾ ਹੋਣ ਦੀਆਂ ਸਾਜ਼ਸ਼ਾਂ ਹੋ ਰਹੀਆਂ ਹਨ ਅਤੇ ਸਾਰੀ ਸਟੇਟ ਤੇ ਕਬਜ਼ਾ ਕਰਨ ਲਈ ਛੇਤੀ ਹਮਲਾ ਹੋ ਜਾਣਾ ਹੈ । ਉਹ ਕਹਿਣ ਲੱਗੇ ਕਿ ਹਮਲਾ ਕਿਸ ਪਾਸੇ ਤੋਂ ਹੋਵੇਗਾ ? ਤਾਂ ਉਹ ਕਹਿਣ ਲੱਗੇ ਕਿ ਚਾਰੇ ਪਾਸੇ ਤੋਂ, ਤਾਂ ਬਾਦਸ਼ਾਹ ਕਹਿਣ ਲੱਗਾ ਕਿ ਚਾਰੇ ਬੰਨੇ ਲੰਗਰ ਲਗਾ ਦਿਓ । ਫਿਰ ਇਤਲਾਹ ਦਿੱਤੀ ਕਿ ਫੌਜਾਂ ਚੜ੍ਹ ਆਈਆਂ ਹਨ । ਬਾਦਸ਼ਾਹ ਨੇ ਕਿਹਾ ਕਿ

ਫੌਜਾਂ ਨੂੰ ਲੰਗਰ ਛਕਾ ਦਿਓ। ਫਿਰ ਕਹਿਣ ਲਗੇ ਕਿ ਚਾਰੇ ਪਾਸੇ ਤੋਂ ਕਬਜ਼ਾ ਹੋ ਗਿਆ ਤਾਂ ਬਾਦਸ਼ਾਹ ਕਹਿਣ ਲੱਗਾ ਕਿ ਕਿਲੇ ਵਿਚ ਜਿਤਨੇ ਬੰਦੇ ਹਨ ਉਨ੍ਹਾਂ ਨੂੰ ਲੱਡੂ, ਜਲੇਬੀਆਂ ਦਾ ਲੰਗਰ ਲਗਾ ਦਿਓ। ਫਿਰ ਦੱਸਿਆ ਕਿ ਕਿਲੇ ਤੇ ਵੀ ਕਬਜ਼ਾ ਹੋ ਗਿਆ ਹੈ ਅਤੇ ਝੰਡਾ ਦੂਜਿਆਂ ਨੇ ਚੜ੍ਹਾ ਦਿੱਤਾ ਹੈ ਅਤੇ ਤੁਹਾਡਾ ਰਾਜ ਭਾਗ ਸਮਾਪਤ ਹੋ ਗਿਆ ਹੈ। ਹੁਣ ਦੱਸੋ ਅਗਲਾ ਹੁਕਮ ਕੀ ਹੈ ? ਬਾਦਸ਼ਾਹ ਸਲਾਮਤ ਕਹਿਣ ਲਗੇ ਕਿ ਮੋਦੀਖਾਨੇ ਵਿਚ ਕੋਈ ਆਟਾ ਬਚਦਾ ਹੈ ? ਕਹਿਣ ਲਗੇ ਕਿ ਨਹੀਂ ਜੀ। ਫਿਰ ਪੁੱਛਿਆ ਕਿ ਖਜ਼ਾਨੇ ਵਿਚ ਕੋਈ ਧੇਲਾ ਬਚਦਾ ਹੈ ਤਾਂ ਕਹਿਣ ਲਗੇ ਨਹੀਂ ਜੀ। ਫਿਰ ਕਿਹਾ ਕਿ ਕੋਈ ਇਹੋ ਜਿਹੀ ਚੱਪਾ ਜਗ੍ਹਾ ਹੈ, ਜਿਥੇ ਕਿ ਆਪਣਾ ਰਾਜ ਭਾਗ ਹੋਵੇ ? ਕਹਿੰਦਾ ਨਹੀਂ ਜੀ। ਫਿਰ ਆਪਣੇ ਨਾਲ ਲਿਆਂਦੇ ਚੇਲੇ ਨੂੰ ਕਹਿੰਦਾ ਕਿ ਲਿਆ ਭਗਤਾ, ਚੱਕ ਆਪਣੀਆਂ ਖੜ੍ਹਾਵਾਂ ਤੇ ਚਿੱਪੀ, ਆਪਾਂ ਚਲੀਏ ਬੋਹੜ ਦੀ ਛਾਂ, ਜਿਥੋਂ ਆਏ ਸੀ। ਸਪੀਕਰ ਸਾਹਿਬ ;

"ਵਾਸਤਾ ਹੈ ਰੱਬ ਦਾ, ਜਾਈਂ ਵੇ ਕਬੂਤਰਾ,<br>ਚਿੱਠੀ ਮੇਰੇ ਢੋਲ ਨੂੰ ਪੁਚਾਈਂ ਵੇ ਕਬੂਤਰਾ"।

**ਸਰਦਾਰ ਸੋਹਨ ਸਿੰਘ ਠੰਡਲ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ, ਬੜੀਆਂ ਦਿਲਚਸਪ ਕਹਾਣੀਆਂ ਸੁਣਾ ਲੈਂਦੇ ਹਨ ਪਰ ਸ਼ਾਇਦ ਇਹ ਇਸ ਭੁਲੇਖੇ ਵਿਚ ਹਨ ਕਿ ਇੱਕ ਤਾਂ ਇਹ ਸੁਆਹ ਮਲੇ ਹੋਏ ਸਾਧ ਦੀ ਗੱਲ ਕਰ ਰਹੇ ਹਨ ਅਤੇ ਉਸ ਦੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨਾਲ ਤੁਲਨਾ ਕਰ ਰਹੇ ਹਨ। ਇਹ ਇਸ ਚੀਜ਼ ਦਾ ਜ਼ਰੂਰ ਧਿਆਨ ਰੱਖਣ ਕਿ ਬਾਦਲ ਸਾਹਿਬ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ ਅਤੇ ਉਹ ਮੁੱਖ ਮੰਤਰੀ ਸਨ ਅਤੇ ਉਹ 3 ਵਾਰੀ ਮੁੱਖ ਮੰਤਰੀ ਰਹੇ ਹਨ। ਮੈਂ ਸਮਝਦਾ ਹਾਂ ਕਿ ਇਹੋ ਜਿਹੇ ਲਫਜ਼ ਕਿਸੇ ਮੁੱਖ ਮੰਤਰੀ ਲਈ ਜਾਂ ਕਿਸੇ ਸਾਬਕਾ ਮੁੱਖ ਮੰਤਰੀ ਲਈ, ਕਿਸੇ ਚੁਣੇ ਹੋਏ ਮੈਂਬਰ ਦੇ ਵਾਸਤੇ ਵਰਤੇ ਜਾਣ ਤਾਂ ਗਲਤ ਗੱਲ ਹੈ।

**ਸ਼੍ਰੀ ਸਪੀਕਰ** : ਉਹ ਮੁੱਖ ਮੰਤਰੀ ਲਈ ਨਹੀਂ ਵਰਤੇ, ਉਨ੍ਹਾਂ ਨੇ ਤਾਂ ਕਹਾਣੀ ਸੁਣਾਈ ਹੈ ਅਤੇ ਮਿਸਾਲ ਦੇ ਤੌਰ ਤੇ ਸੁਣਾਈ ਹੈ, ਇਸ ਨੂੰ ਹੋਰ ਤਰ੍ਹਾਂ ਦੇ ਨਾਲ ਨਾ ਸਮਝੋ। ਉਨ੍ਹਾਂ ਨੇ ਬਾਦਲ ਸਾਹਿਬ ਵਾਸਤੇ ਨਹੀਂ ਕਿਹਾ।

**ਸਰਦਾਰ ਬੀਰ ਦਵਿੰਦਰ ਸਿੰਘ** : ਇਨ੍ਹਾਂ ਨੂੰ ਨਾ ਤਾਂ ਮੇਰੀ ਕਹਾਣੀ ਪਸੰਦ ਹੈ। ਜੇ ਮੈਂ ਹੁਣ ਕੋਈ ਗੀਤ ਗਾਵਾਂ ਕਿ "ਵਾਸਤਾ ਹੈ ਰੱਬ ਦਾ, ਜਾਈਂ ਵੇ ਕਬੂਤਰਾ। ਚਿੱਠੀ ਮੇਰੇ ਢੋਲ ਨੂੰ ਪੁਚਾਈਂ ਵੇ ਕਬੂਤਰਾ।" ਇਨ੍ਹਾਂ ਨੂੰ ਇਸ ਤੇ ਵੀ ਇਤਰਾਜ਼ ਹੋਣਾ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਤਰੀਕੇ ਦੇ ਨਾਲ ਇਤਨੀ ਗੈਰ ਜ਼ਿੰਮੇਵਾਰੀ ਦੇ ਨਾਲ, ਪੰਜਾਬ ਦੀ ਅਰਥ ਵਿਵਸਥਾ ਬਰਬਾਦ ਕੀਤੀ ਗਈ ਅਤੇ ਸੰਗਤ ਦਰਸ਼ਨ ਦੇ ਨਾਂ ਉਤੇ ਆਪਣੀ ਪਾਰਟੀ ਦਾ ਨਾਮ ਦਿੱਤਾ ਗਿਆ, ਪ੍ਰੋਗਰਾਮ ਦਿੱਤਾ ਗਿਆ। ਅਕਾਲੀ ਦਲ ਦੀ ਪਾਰਟੀ ਦੇ ਫੰਡ ਵਾਂਗ, ਪੰਜਾਬ ਦਾ ਜਿਹੜਾ ਅਰਥਚਾਰਾ ਸੀ, ਪੰਜਾਬ ਦੀ ਜੋ ਵਿੱਤੀ ਵਿਵਸਥਾ ਸੀ, ਉਸ ਨੂੰ ਪਾਰਟੀ ਦੇ ਫੰਡਾਂ ਵਾਂਗ ਪੂਰੇ 5 ਸਾਲ ਲੁਟਾਇਆ ਗਿਆ ਅਤੇ ਪਾਰਟੀ ਦੀ ਇਲੈਕਸ਼ਨ ਕੰਪੇਨ ਦੇ ਤੌਰ ਤੇ ਵਰਤਿਆ ਗਿਆ। ਇਥੋਂ ਤੱਕ, ਸਪੀਕਰ

[ਸਰਦਾਰ ਬੀਰ ਦਵਿੰਦਰ ਸਿੰਘ]

ਸਾਹਿਬ, ਕਿ ਉਸ ਵੇਲੇ ਦੇ ਵਿੱਤ ਸਕੱਤਰ ਨੇ ਬਕਾਇਦਾ ਤੌਰ ਤੇ ਲਿਖਤੀ ਤੌਰ ਤੇ ਫਾਈਲ ਤੇ ਇਤਰਾਜ਼ ਕੀਤਾ ਸੀ ਕਿ ਇਹ ਜਿਹੜਾ ਰੂਰਲ ਇਨਫਰਾਸਟਰਕਚਰ ਬੋਰਡ ਹੈ, ਉਸ ਦੇ ਜਿਹੜੇ ਫੰਡ ਹਨ, ਉਹ ਕੋਈ ਇਕ ਵਿਅਕਤੀ ਇਸਤੇਮਾਲ ਨਹੀਂ ਕਰ ਸਕਦਾ। ਇਹ ਵਿੱਤ ਸਕੱਤਰ ਦਾ ਰਿਟਨ ਆਬਜੈਕਸ਼ਨ ਸੀ, ਪਰ ਉਸ ਆਬਜੈਕਸ਼ਨ ਨੂੰ ਓਵਰਰੂਲ ਕਰਕੇ, ਇਕੱਲੇ ਚੇਅਰਮੈਨ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਇਹ ਸਾਰੇ ਫੰਡਾਂ ਦੀਆਂ ਧੱਜੀਆਂ ਉਡਾਂਦੇ ਰਹੇ ਅਤੇ ਇਸ ਲਈ ਮੈਂ ਸਮਝਦਾ ਹਾਂ ਕਿ ਜੋ ਮਤਾ ਮਨਿਸਟਰ ਸਾਹਿਬ ਵਲੋਂ ਪੇਸ਼ ਕੀਤਾ ਗਿਆ ਹੈ, ਬਕਾਇਦਾ ਇਸ ਦੀ ਇਨਕੁਆਇਰੀ ਕੰਪਟਰੋਲਰ ਐਂਡ ਆਡੀਟਰ ਜਨਰਲ ਵਲੋਂ ਹੋਣੀ ਚਾਹੀਦੀ ਹੈ ਔਰ ਇਸ ਦੇ ਵਿਚ ਜ਼ਿੰਮੇਵਾਰੀਆਂ ਫਿਕਸ ਹੋਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਮੈਂ ਇਹ ਆਪ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਥੇ ਇਕ ਅਫਸਰ ਨੇ ਆਪਣੀ ਲਿਖਤੀ ਤੌਰ ਤੇ ਟਿੱਪਣੀ ਕੀਤੀ ਪਰ ਉਸ ਟਿੱਪਣੀ ਦੇ ਬਾਵਜੂਦ ਪੈਸਾ ਜਿਹੜਾ ਸੀ, ਉਹ ਸਰਕਾਰੀ ਖਜ਼ਾਨੇ ਵਿਚੋਂ ਲੁਟਾਇਆ ਜਾਂਦਾ ਰਿਹਾ, ਪੈਸਾ ਵੰਡਿਆ ਜਾਂਦਾ ਰਿਹਾ। ਉਸ ਟਿੱਪਣੀ ਨੂੰ ਕਿਸ ਲੈਵਲ ਤੇ ਬਿਊਰੋਕਰੇਟਿਕ ਸੈਟ-ਅੱਪ ਵਲੋਂ ਓਵਰਰੂਲ ਕੀਤਾ ਗਿਆ, ਇਸ ਮਾਮਲੇ ਤੇ ਵੀ ਪ੍ਰਸ਼ਨ-ਚਿੰਨ੍ਹ ਲਗਦਾ ਹੈ। ਜਿਨ੍ਹਾਂ ਅਧਿਕਾਰੀਆਂ ਨੇ ਗੈਰ-ਜ਼ਿੰਮੇਵਾਰਾਨਾ ਤਰੀਕੇ ਨਾਲ ਸਾਰੇ ਰੂਲ, ਸਾਰੇ ਰੈਜ਼ੋਲਿਊਸ਼ਨ ਛਿੱਕੇ ਤੇ ਟੰਗ ਕੇ ਆਪ ਪੈਸੇ ਦੀ ਦੁਰਵਰਤੋਂ ਵਿਚ ਸਾਧਨ ਬਣ ਕੇ, ਇੰਸਟਰੂਮੈਂਟਲ ਬਣ ਕੇ, ਪੰਜਾਬ ਨੂੰ ਬਰਬਾਦ ਕਰਨ ਵਾਸਤੇ ਇਨ੍ਹਾਂ ਦਾ ਸਾਥ ਦਿੱਤਾ, ਉਨ੍ਹਾਂ ਦੀ ਵੀ ਜ਼ਰੂਰ ਕੋਈ ਨਾ ਕੋਈ ਜ਼ਿੰਮੇਵਾਰੀ ਬਣਦੀ ਹੈ। ਇਸ ਚੀਜ਼ ਨੂੰ ਵੀ ਐਗਜ਼ਾਮਿਨ ਕਰਨਾ ਚਾਹੀਦਾ ਹੈ ਅਤੇ ਜਿਹੜੇ ਅਫਸਰ ਇਸ ਬਰਬਾਦੀ ਲਈ ਜ਼ਿੰਮੇਵਾਰ ਹਨ ਉਨ੍ਹਾਂ ਦੇ ਖਿਲਾਫ ਵੀ ਕੋਈ ਨਾ ਕੋਈ ਕਾਰਵਾਈ ਕਰਨੀ ਚਾਹੀਦੀ ਹੈ। ਧੰਨਵਾਦ।

ਸ਼੍ਰੀ ਸਪੀਕਰ : ਹਾਂ ਜੀ, ਬੀਰਮੀ ਜੀ।

ਸਰਦਾਰ ਮਲਕੀਤ ਸਿੰਘ ਬੀਰਮੀ (ਲੁਧਿਆਣਾ ਦਿਹਾਤੀ) : ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਦੇ ਰਾਹੀਂ ਅੱਜ ਦਾ ਮਤਾ ਹਾਊਸ ਵਿਚ ਸਾਡੇ ਆਨਰੇਬਲ ਮੰਤਰੀ ਜੀ ਨੇ ਸੰਗਤ ਦਰਸ਼ਨ ਦੇ ਬਾਰੇ ਲਿਆਂਦਾ ਹੈ। ਇਹ ਠੀਕ ਹੈ ਕਿ ਹਰ ਸਰਕਾਰ ਦਾ ਪਬਲਿਕ ਦੇ ਨੁਮਾਇੰਦੇ ਦਾ ਇਹ ਹੱਕ ਬਣਦਾ ਹੈ ਕਿ ਉਹ ਲੋਕਾਂ ਦੇ ਵਿਚ ਜਾਣ, ਸੰਗਤ ਦਰਸ਼ਨ ਕਰਨ, ਸੰਗਤਾਂ ਦੀਆਂ ਜੋ ਦੁੱਖ ਤਕਲੀਫਾਂ ਹਨ, ਉਹ ਸੁਣਨ ਤੇ ਸੁਣ ਕੇ ਉਨ੍ਹਾਂ ਨੂੰ ਹੱਲ ਕਰਨ। ਇਥੇ ਵਾਰ ਵਾਰ ਸਵਾਲ ਉਠਿਆ ਹੈ ਕਿ ਸਰਕਾਰ ਦੇ ਮੈਂਬਰਾਂ ਨੂੰ ਪਿਛਲੀ ਸਰਕਾਰ ਵਲੋਂ ਕੀਤੇ ਗਏ ਸੰਗਤ ਦਰਸ਼ਨਾਂ ਉਪਰ ਵਾਰ ਵਾਰ ਇਤਰਾਜ਼ ਨਹੀਂ ਉਠਾਉਣਾ ਚਾਹੀਦਾ। ਸਪੀਕਰ ਸਾਹਿਬ, ਅਸੀਂ ਸੰਗਤ ਦਰਸ਼ਨ ਤੇ ਇਤਰਾਜ਼ ਨਹੀਂ ਕਰਦੇ, ਸੰਗਤ ਦਰਸ਼ਨ ਕਰਨਾ ਸਰਕਾਰਾਂ ਦੇ ਕੰਮ ਹੁੰਦੇ ਹਨ, ਪਬਲਿਕ ਨੂੰ ਮਿਲਣਾ ਸਰਕਾਰਾਂ ਦਾ ਰਾਈਟ ਹੈ। ਪਬਲਿਕ ਨੂੰ ਪਿੰਡਾਂ ਵਿਚ ਜਾ ਕੇ ਪੈਸੇ ਦੇਣੇ, ਪੰਚਾਇਤਾਂ ਨੂੰ, ਕਾਰਪੋਰੇਸ਼ਨਾਂ ਨੂੰ, ਕੌਂਸਲਾਂ ਨੂੰ ਪੈਸੇ ਦੇਣੇ, ਇਹ ਵੀ ਸਰਕਾਰ ਦਾ ਰਾਈਟ ਹੈ। ਮੁੱਖ ਮੰਤਰੀ ਦੇ ਆਪਣੇ ਵੀ ਕੁਝ ਅਧਿਕਾਰ ਹੁੰਦੇ ਹਨ। ਪਰ ਮੈਂ ਇਸ ਪਵਿੱਤਰ ਹਾਊਸ ਵਿਚ ਇਹ ਕਹਿਣਾ ਚਾਹਵਾਂਗਾ ਜਦੋਂ ਬਜਟ ਲਿਆਂਦਾ ਜਾਂਦਾ ਹੈ,

ਉਸ ਬਜਟ ਵਿਚ ਜੋ ਅਲੱਗ ਅਲੱਗ ਮਹਿਕਮਿਆਂ ਵਾਸਤੇ ਫੰਡਾਂ ਦੀ ਐਲੋਕੇਸ਼ਨ ਕੀਤੀ ਜਾਂਦੀ ਹੈ, ਉਨ੍ਹਾਂ ਫੰਡਾਂ ਨੂੰ ਯੂਟੇਲਾਈਜ਼ ਕਰਨ ਵਾਸਤੇ ਪ੍ਰੋਗਰਾਮ ਬਣਾਏ ਜਾਂਦੇ ਹਨ, ਪਾਲਿਸੀਆਂ ਬਣਾਈਆਂ ਜਾਂਦੀਆਂ ਹਨ । ਸਟੇਟ ਦੇ ਪਲਾਨਿੰਗ ਬੋਰਡ ਬਣਦੇ ਹਨ, ਜ਼ਿਲ੍ਹਿਆਂ ਦੇ ਅੰਦਰ ਪਲਾਨਿੰਗ ਬੋਰਡ ਕਾਇਮ ਕੀਤੇ ਜਾਂਦੇ ਹਨ । ਉਨ੍ਹਾਂ ਦੇ ਵਿਚ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਮੈਂਬਰ ਹੁੰਦੇ ਹਨ । ਪਿੰਡਾਂ ਦੇ ਸਰਪੰਚ ਔਰ ਹੋਰ ਕੁਝ ਇੰਟਲੈਕਚੂਅਲ ਲੋਕ ਉਨ੍ਹਾਂ ਦੇ ਮੈਂਬਰ ਬਣਾਏ ਜਾਂਦੇ ਹਨ ਤੇ ਹਰ ਮਹੀਨੇ ਪਲਾਨਿੰਗ ਬੋਰਡ ਦੀ ਮੀਟਿੰਗ ਕੀਤੀ ਜਾਂਦੀ ਹੈ । ਸਾਰੇ ਮੈਂਬਰ ਵਿਚ ਬੈਠ ਕੇ ਜੋ ਬਜਟ ਵਿਚ ਪੈਸੇ ਐਲੋਕੇਟ ਹੁੰਦੇ ਹਨ, ਜਿਸ ਜਿਸ ਮਹਿਕਮੇ ਵਾਸਤੇ ਹੁੰਦੇ ਹਨ, ਉਥੇ ਡੀ. ਸੀ. ਸਾਹਿਬ ਸੈਕ੍ਰੇਟਰੀ ਹੁੰਦੇ ਹਨ ਤੇ ਉਨ੍ਹਾਂ ਨਾਲ ਬੈਠ ਕੇ ਚੇਅਰਮੈਨ ਦੀ ਮੌਜੂਦਗੀ ਵਿਚ ਉਹ ਪੈਸਾ ਮੈਂਬਰਾਂ ਨੂੰ ਐਲੋਕੇਟ ਕੀਤਾ ਜਾਂਦਾ ਹੈ । ਉਦਾਹਰਣ ਵਜੋਂ, ਜਿਵੇਂ ਪਲਾਨਿੰਗ ਬੋਰਡ ਵਿਚ 12 ਮੈਂਬਰ ਹਨ ਤਾਂ 1 ਕਰੋੜ ਰੁਪਏ ਵਿਚੋਂ ਹਰੇਕ ਨੂੰ ਅੱਠ ਸਵਾ ਅੱਠ ਲੱਖ ਰੁਪਿਆ ਦਿੱਤਾ ਜਾਂਦਾ ਹੈ । ਸਾਰਿਆਂ ਦੀ ਰਜ਼ਾਮੰਦੀ ਨਾਲ ਕਿਸੇ ਨੂੰ ਇਕ ਦੋ ਲੱਖ ਰੁਪਿਆ ਵੱਧ ਘੱਟ ਦੇਣ ਲਈ ਵੀ ਵਿਵਸਥਾ ਹੁੰਦੀ ਹੈ । ਇਹ ਕਦੇ ਨਹੀਂ ਦੇਖਿਆ ਕਿ ਚੈਕ-ਬੁੱਕ ਜੇਬ ਰੱਖੀ ਹੋਵੇ ਤੇ ਇਹ ਵੀ ਨਾ ਦੇਖਿਆ ਜਾਵੇ ਕਿ ਪੈਸਾ ਕਿਥੋਂ ਆਇਆ, ਕਿਸ ਡਿਪਾਰਟਮੈਂਟ ਵਾਸਤੇ ਲਿਆ, ਕਿਥੇ ਅਸੀਂ ਪੈਸਾ ਲਗਾ ਰਹੇ ਹਾਂ । ਇਨ੍ਹਾਂ ਨੇ ਸਾਰੇ ਪੰਜਾਬ ਅੰਦਰ ਪੰਜਾਬ ਦੀਆਂ ਜਾਇਦਾਦਾਂ ਨੂੰ ਮਾਮੂਲੀ ਰੇਟਾਂ ਉਪਰ ਵੇਚ ਕੇ ਪੈਸੇ ਇਕੱਠੇ ਕਰਕੇ ਪਿੰਡਾਂ ਦੀਆ ਨਾਲੀਆਂ, ਗਲੀਆਂ ਤੇ ਸੜਕਾਂ ਪੱਕੀਆਂ ਕਰਵਾ ਦਿੱਤੀਆਂ । ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀਆਂ ਟੈਂਕੀਆਂ ਬਣਾਉਣ ਲਈ ਅਸੀਂ ਕਰਜ਼ਾ ਬੈਂਕਾਂ ਤੋਂ ਲੈਂਦੇ ਹਾਂ, ਫਾਈਨਾਂਸ਼ੀਅਲ ਇੰਸਟੀਚਿਊਸ਼ਨਜ਼ ਤੋਂ ਲੈਂਦੇ ਹਾਂ ਲੇਕਿਨ ਪਹਿਲਾਂ ਇਹ ਧਿਆਨ ਵਿਚ ਰੱਖਦੇ ਹਾਂ ਕਿ ਇਹ ਕਰਜ਼ਾ ਕਿੰਨੇ ਚਿਰ ਵਿਚ ਮੋੜਨਾ ਹੈ, ਉਸਦਾ ਕਿੰਨਾ ਵਿਆਜ ਬਣੇਗਾ, ਜਿਥੇ ਪੈਸਾ ਖਰਚਿਆ ਜਾਣਾ ਹੈ, ਉਥੋਂ ਕੀ ਇਨਕਮ ਹੋਵੇਗੀ ਪਰ ਇਨ੍ਹਾਂ ਨੇ ਕਿਸੇ ਗੱਲ ਦੀ ਪਰਵਾਹ ਹੀ ਨਹੀਂ ਕੀਤੀ । ਜਿਹੜਾ ਤੁਸੀਂ ਬੈਂਕਾਂ ਤੋਂ ਕਰਜ਼ਾ ਲੈ ਕੇ ਪ੍ਰਾਪਰਟੀਆਂ ਵੇਚ ਕੇ, ਨਾਲੀਆਂ ਗਲੀਆਂ ਬਣਵਾ ਦਿੱਤੀਆਂ, ਸੜਕਾਂ ਤੇ ਲੁੱਕ ਪਾ ਦਿੱਤੀ, ਧਰਮਸ਼ਾਲਾਵਾਂ ਬਣਾ ਦਿੱਤੀਆਂ, ਉਹ ਕੰਮ ਕਰਨ ਦੀ ਵਾਰੀ ਤਾਂ ਛੇ ਮਹੀਨੇ ਬਾਅਦ ਫਿਰ ਆਉਣੀ ਹੈ । ਫਿਰ ਉਹ ਪੈਸਾ ਵਾਪਸ ਕਿਥੋਂ ਆਏਗਾ ਅਤੇ ਉਸ ਪੈਸੇ ਦਾ ਇੰਟਰੈਸਟ ਕਿਥੋਂ ਆਏਗਾ । ਜਿਹੜਾ ਪੈਸਾ ਫਾਈਨਾਂਸ਼ੀਅਲ ਇੰਸਟੀਚਿਊਸ਼ਨਜ਼ ਤੋਂ ਲਿਆ ਹੋਇਆ ਹੈ, ਉਹ ਉਨ੍ਹਾਂ ਨੂੰ ਵਾਪਸ ਕਿਸ ਤਰ੍ਹਾਂ ਮੋੜਿਆ ਜਾਵੇਗਾ । ਪੰਜਾਬ ਦੇ ਅੰਦਰ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਨੇ ਪਿਛਲੇ 5 ਸਾਲ ਰਾਜ ਕੀਤਾ ਹੈ । ਇਨ੍ਹਾਂ ਪੰਜ ਸਾਲਾਂ ਵਿਚ ਇਹ ਕਦੇ ਪਬਲਿਕ ਦੇ ਕੋਲ ਨਹੀਂ ਗਏ । ਕਦੇ ਇਨ੍ਹਾਂ ਨੇ ਪਿੰਡਾਂ ਵਿਚ ਜਾ ਕੇ ਗ੍ਰਾਂਟ ਨਹੀਂ ਦਿੱਤੀ । ਕਦੇ ਸ਼ਹਿਰਾਂ ਵਿਚ ਜਾ ਕੇ ਇਹ ਲੋਕਾਂ ਨੂੰ ਨਹੀਂ ਮਿਲੇ । ਜਦੋਂ ਇਨ੍ਹਾਂ ਦੇ ਆਖਰੀ 6 ਮਹੀਨੇ ਰਹਿ ਗਏ ਤਾਂ ਫਿਰ ਇਨ੍ਹਾਂ ਨੂੰ ਸੰਗਤ ਦਰਸ਼ਨ ਦੀ ਯਾਦ ਆ ਗਈ । ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਸਰਦਾਰ ਬੀਰ ਦਵਿੰਦਰ ਸਿੰਘ ਨੇ ਕਿਹਾ ਹੈ, ਸੰਗਤ ਦਰਸ਼ਨ ਦਾ ਮਤਲਬ ਹੁੰਦਾ ਹੈ ਓਪਨਲੀ ਲੋਕਾਂ ਨੂੰ ਮਿਲਣਾ । ਅਸੀਂ ਵੀ ਇਲੈਕਸ਼ਨਾਂ ਵਿਚ ਸੰਗਤ ਦਰਸ਼ਨ ਕਰਦੇ ਰਹੇ ਹਾਂ । ਅਸੀਂ ਉਦੋਂ ਕਹਿੰਦੇ ਹੁੰਦੇ ਸੀ ਕਿ ਜੇ ਅਸੀਂ ਕੋਈ ਮਾੜਾ ਕੰਮ ਕੀਤਾ ਹੈ, ਜੇ ਅਸੀਂ ਕੋਈ ਰਿਸ਼ਵਤਖੋਰੀ ਕੀਤੀ ਹੈ

[ਸਰਦਾਰ ਮਲਕੀਤ ਸਿੰਘ ਬੀਰਮੀ]

ਤਾਂ ਉਠ ਕੇ ਉਂਗਲੀ ਖੜ੍ਹੀ ਕਰ ਦਿਓ, ਅਸੀਂ ਤੁਹਾਡੇ ਦੇਣਦਾਰ ਹੋਵਾਂਗੇ ਅਤੇ ਜੇ ਕੋਈ ਗੱਲ ਪਬਲਿਕ ਕਹਿੰਦੀ ਹੈ ਤਾਂ ਉਸ ਦੇ ਲਈ ਅਸੀਂ ਪਬਲਿਕ ਅੱਗੇ ਜਵਾਬਦੇਹ ਹੋਵਾਂਗੇ। ਪਰ ਸੰਗਤ ਦਰਸ਼ਨ ਇਹ ਨਹੀਂ ਹੁੰਦਾ ਕਿ ਵੱਡੇ ਵੱਡੇ ਸਕੂਲਾਂ ਵਿਚ ਜਾ ਕੇ, ਵੱਡੀਆਂ ਵੱਡੀਆਂ ਸੁਸਾਇਟੀਆਂ ਵਿਚ ਜਾ ਕੇ ਆਪਣੇ ਚਹੇਤਿਆਂ ਨੂੰ ਅੰਦਰ ਬਿਠਾ ਲਓ ਅਤੇ ਦੂਸਰੀ ਪਾਰਟੀ ਵਾਲਿਆਂ ਨੂੰ ਅੰਦਰ ਵੜਨ ਹੀ ਨਾ ਦਿਓ। ਇਨ੍ਹਾਂ ਨੇ ਸਰਪੰਚਾਂ ਨੂੰ ਪੁੱਛਣਾ ਕਿ ਕਿੰਨੇ ਪੈਸੇ ਚਾਹੀਦੇ ਹਨ। ਉਨ੍ਹਾਂ ਕਹਿਣਾ ਕਿ 10 ਲੱਖ ਰੁਪਿਆ ਦੇ ਦਿਓ। ਇਨ੍ਹਾਂ ਨੇ ਉਨ੍ਹਾਂ ਨੂੰ 10 ਲੱਖ ਰੁਪਿਆ ਦੇ ਦਿੱਤਾ ਲੇਕਿਨ ਦੂਸਰੀ ਪਾਰਟੀ ਵਾਲਿਆਂ ਨੂੰ ਕਦੀ ਇੰਟੀਮੇਟ ਤੱਕ ਵੀ ਨਹੀਂ ਕੀਤਾ। ਜਦੋਂ ਉਨ੍ਹਾਂ ਨੂੰ ਚੈੱਕ ਦੇ ਦਿੱਤੇ ਜਾਂਦੇ ਤਾਂ ਨਾਲ ਹੀ ਇਹ ਵੀ ਕਹਿ ਦਿੱਤਾ ਜਾਂਦਾ ਕਿ ਸਰਕਾਰ ਦਾ ਵੀ ਧਿਆਨ ਰੱਖਿਆ ਜਾਵੇ। ਮੈਂ ਇਸ ਹਾਊਸ ਵਿਚ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੰਗਤ ਦਰਸ਼ਨ ਸੀ ? ਨਹੀਂ ਇਹ ਇਕ ਸਟੰਟਬਾਜ਼ੀ ਸੀ। ਵੋਟਾਂ ਦੀ ਪ੍ਰਾਪਤੀ ਵਾਸਤੇ ਅਤੇ ਵੋਟਾਂ ਖਰੀਦਣ ਵਾਸਤੇ ਇਹ ਸਟੰਟਬਾਜ਼ੀ ਕੀਤੀ ਗਈ ਸੀ। ਅੱਜ ਇਥੇ ਇਸ ਸਬੰਧ ਵਿਚ ਜਿਹੜਾ ਮਤਾ ਆਇਆ ਹੈ, ਮੈਂ ਉਸ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਸ ਮਤੇ ਤੇ ਆਪਣੀ ਸਹਿਮਤੀ ਪ੍ਰਗਟ ਕਰਨੀ ਚਾਹੁੰਦਾ ਹਾਂ। ਇਸ ਦੇ ਨਾਲ ਹੀ ਇਸ ਸੰਗਤ ਦਰਸ਼ਨ ਪ੍ਰੋਗਰਾਮ ਦੀ ਘੋਖ ਕਰਵਾਉਣ ਵਾਸਤੇ ਵੀ ਇਸ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਪੈਸਾ, ਜਿਹੜਾ ਲੱਖਾਂ ਰੁਪਿਆ ਪਿਛਲੀ ਸਰਕਾਰ ਨੇ ਜਾਣ ਤੋਂ 5-6 ਮਹੀਨੇ ਪਹਿਲਾਂ ਵੰਡਿਆ ਸੀ, ਕੀ ਉਸ ਪੈਸੇ ਦਾ ਸਹੀ ਇਸਤੇਮਾਲ ਹੋਇਆ ਅਤੇ ਠੀਕ ਤਰੀਕੇ ਨਾਲ ਉਹ ਪੈਸਾ ਯੂਟੇਲਾਈਜ਼ ਹੋਇਆ ? ਕੀ ਉਸ ਪੈਸੇ ਨੂੰ ਵੰਡਣ ਵਿਚ ਕੋਈ ਘਪਲੇਬਾਜ਼ੀ ਤਾਂ ਨਹੀਂ ਹੋਈ ? ਇਸ ਸਾਰੀ ਚੀਜ਼ ਦੀ ਇਨਕੁਆਇਰੀ ਕਰਵਾ ਕੇ ਉਸ ਦੀ ਰਿਪੋਰਟ ਇਸ ਹਾਊਸ ਦੇ ਅਗਲੇ ਸੈਸ਼ਨ ਵਿਚ ਪੇਸ਼ ਕੀਤੀ ਜਾਵੇ ਤਾਂ ਕਿ ਪਤਾ ਲੱਗ ਸਕੇ ਕਿ ਵਾਕਿਆ ਹੀ ਉਹ ਸੰਗਤ ਦਰਸ਼ਨ ਪ੍ਰੋਗਰਾਮ ਠੀਕ ਸੀ ਜਾਂ ਇਕ ਸਟੰਟ ਸੀ। ਜਿਹੜੀ ਇਸ ਮਤੇ ਉਤੇ ਅੱਜ ਬਹਿਸ ਚੱਲ ਰਹੀ ਹੈ, ਇਸ ਨੂੰ ਇਹ ਹਾਊਸ ਪਾਸ ਕਰੇ ਅਤੇ ਇਸ ਸਾਰੇ ਮਸਲੇ ਦੀ ਘੋਖ ਕਰਨ ਵਾਸਤੇ ਹਾਊਸ ਆਪਣੀ ਇਕ ਕਮੇਟੀ ਬਣਾਵੇ ਜਾਂ ਫਿਰ ਕਿਸੇ ਹੋਰ ਏਜੰਸੀ ਤੋਂ ਇਸ ਦੀ ਇਨਕੁਆਇਰੀ ਕਰਵਾਈ ਜਾਵੇ ਐਸੇ ਜਿਹੜੇ ਸੰਗਤ ਦਰਸ਼ਨ ਹੁੰਦੇ ਹਨ ਜਿਨ੍ਹਾਂ ਵਿਚ ਪੈਸਾ ਅਣ-ਅਧਿਕਾਰਤ ਤੌਰ ਤੇ ਵੰਡਿਆ ਜਾਂਦਾ ਹੈ, ਉਨ੍ਹਾਂ ਤੇ ਪਾਬੰਦੀ ਲੱਗਣੀ ਚਾਹੀਦੀ ਹੈ ਤਾਂ ਕਿ ਕੋਈ ਵੀ ਸਰਕਾਰ ਹੋਵੇ, ਸਾਡੀ ਸਰਕਾਰ ਹੋਵੇ ਜਾਂ ਕੋਈ ਹੋਰ ਹੋਵੇ, ਇਸ ਤਰੀਕੇ ਨਾਲ ਬਗੈਰ ਕਿਸੇ ਪਾਲਿਸੀ ਤੋਂ ਪੈਸਿਆਂ ਦੀ ਵੰਡ ਨਾ ਕਰ ਸਕੇ। ਅੱਜ ਜਿਹੜੇ ਮਾਲੀ ਹਾਲਾਤ ਪੰਜਾਬ ਦੇ ਬਣੇ ਹੋਏ ਹਨ, ਉਨ੍ਹਾਂ ਵਿਚ ਸੁਧਾਰ ਕਰਨ ਵਾਸਤੇ ਸਾਡੀ ਸਰਕਾਰ ਪੁਰਜ਼ੋਰ ਯਤਨ ਕਰ ਰਹੀ ਹੈ ਤਾਂ ਕਿ ਸੂਬੇ ਦੀ ਆਰਥਿਕਤਾ ਨੂੰ ਮਜ਼ਬੂਤ ਕੀਤਾ ਜਾਵੇ ਅਤੇ ਵਿਕਾਸ ਦੇ ਕੰਮ ਕੀਤੇ ਜਾਣ। ਸਰਕਾਰ ਹਰ ਹੀਲਾ ਕਰ ਰਹੀ ਹੈ ਤਾਂ ਕਿ ਇਹੋ ਜਿਹੇ ਮਾੜੇ ਮਾਲੀ ਹਾਲਾਤ ਮੁੜ ਕੇ ਨਾ ਆਉਣ। ਇਸ ਦੇ ਲਈ ਸਰਕਾਰ ਨੂੰ ਸਖਤ ਕਦਮ ਚੁੱਕਣ ਦੀ ਜ਼ਰੂਰਤ ਹੈ ਤਾਂ ਕਿ ਆਉਣ ਵਾਲੀ ਕੋਈ ਸਰਕਾਰ ਮੁੜ ਕੇ ਸੰਗਤ ਦਰਸ਼ਨ ਵਰਗੇ ਪ੍ਰੋਗਰਾਮ ਕਰਨ ਦੀ ਹਿੰਮਤ ਨਾ ਕਰ ਸਕੇ। ਅਖੀਰ ਵਿਚ ਇਕ ਵਾਰ ਫਿਰ ਜਿਹੜਾ ਮਤਾ ਇਥੇ ਸਰਦਾਰ ਲਾਲ ਸਿੰਘ ਜੀ ਨੇ ਪੇਸ਼ ਕੀਤਾ ਹੈ, ਉਸ ਦੀ ਮੈਂ ਪ੍ਰੋੜ੍ਹਤਾ ਕਰਦਾ ਹੋਇਆ, ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਥੋੜ੍ਹਾ ਜਿਹਾ ਟਾਈਮ ਬਾਰੇ ਵੀ ਦੱਸ ਦਿਓ ਕਿ ਇਸ ਮਤੇ ਤੇ ਬੋਲਣ ਵਾਸਤੇ ਹੋਰ ਕਿੰਨਾ ਟਾਈਮ ਮਿਲੇਗਾ ।

**ਸ੍ਰੀ ਸਪੀਕਰ** : ਪਾਰਲੀਮੈਂਟਰੀ ਮਨਿਸਟਰ ਸਾਹਿਬ, ਤੁਸੀਂ ਜ਼ਰਾ ਟਾਈਮ ਬਾਰੇ ਦੱਸ ਦਿਓ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਇਸ ਮਤੇ ਤੇ ਕਾਫੀ ਡਿਬੇਟ ਹੋ ਚੁੱਕੀ ਹੈ, ਇਸ ਕਰਕੇ ਹੁਣ ਇਸ ਨੂੰ ਪਾਸ ਕਰਵਾਓ ।

**ਸ੍ਰੀ ਸਪੀਕਰ** : 4.30 ਵਜੇ ਤੱਕ ਟਾਈਮ ਠੀਕ ਰਹੇਗਾ । 4.30 ਵਜੇ ਤੱਕ ਹੋਰ ਬੋਲ ਲਓ । ਹਾਂ ਜੀ, ਭੂੰਦੜ ਸਾਹਿਬ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)** : ਸਪੀਕਰ ਸਾਹਿਬ, ਇਹ ਜੋ ਮਤਾ ਹਾਊਸ ਵਿੱਚ ਲਿਆਂਦਾ ਗਿਆ ਹੈ......

(ਇਸ ਵੇਲੇ ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ ਬੋਲਣ ਲਈ ਖੜ੍ਹੇ ਸਨ ।)

**ਸ੍ਰੀ ਸਪੀਕਰ** : ਇਕ ਮਿੰਟ ਪਲੀਜ਼, ਭੂੰਦੜ ਸਾਹਿਬ । ਵਿੱਤ ਮੰਤਰੀ ਜੀ ਖੜ੍ਹੇ ਹੋਏ ਹਨ ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ** : ਸਪੀਕਰ ਸਾਹਿਬ, ਮੇਰੇ ਸਾਥੀਆਂ (ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਵੱਲ ਇਸ਼ਾਰਾ) ਨੂੰ ਇਸ ਗੱਲ ਦਾ ਇਤਰਾਜ਼ ਸੀ ਕਿ ਜਿਹੜਾ ਮਤੇ ਵਿੱਚ "ਦਲਾਲ" ਲਫਜ਼ ਹੈ ਉਸ ਨੂੰ ਕੱਟ ਦਿੱਤਾ ਜਾਵੇ । ਸਪੀਕਰ ਸਾਹਿਬ, ਮੈਂ ਆਪਣੇ ਮਤੇ ਵਿੱਚ ਸੋਧ ਕਰਦੇ ਹੋਏ "ਦਲਾਲ" ਲਫਜ ਦੀ ਥਾਂ ਤੇ "ਪਾਰਟੀ ਵਰਕਰ" ਸ਼ਬਦ ਰੱਖ ਦਿੱਤਾ ਹੈ । ਤੁਹਾਡੇ (ਵਿਰੋਧੀ ਧਿਰਾਂ ਵੱਲ ਇਸ਼ਾਰਾ) ਕਹਿਣ ਤੇ ਇਹ ਸੋਧ ਕਰ ਦਿੱਤੀ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੋਈ ਗੱਲ ਨਹੀਂ । ਉਹ ਤਾਂ ਮੈਂ ਪਹਿਲਾਂ ਹੀ ਲਫ਼ਜ ਲਿਖਣ ਲਈ ਕਿਹਾ ਸੀ । ਕਹਿਣਾ ਤਾਂ ਸਾਨੂੰ ਹੀ ਹੈ, ਸਿੱਧਾ ਹੀ ਕਹਿ ਲਓ ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ** : ਤੁਹਾਡੀ ਗੱਲ ਮੰਨ ਲਈ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਜੋ ਮਤਾ ਹਾਊਸ ਵਿੱਚ ਲਿਆਂਦਾ ਗਿਆ ਹੈ ਮੈਨੂੰ ਅਫਸੋਸ ਹੈ ਕਿ ਜਿਸ ਢੰਗ ਨਾਲ ਅੱਜ ਅਸੀਂ ਡੈਮੋਕਰੇਸੀ ਨੂੰ ਅੱਗੇ ਵਧਾ ਰਹੇ ਹਾਂ ਇਹ ਤਰੀਕਾ ਬੜਾ ਹੀ ਗਲਤ ਹੁੰਦਾ ਜਾ ਰਿਹਾ ਹੈ ਅਤੇ ਕਿਹਾ ਜਾਂਦਾ ਹੈ ਕਿ ਉਹ ਸਰਕਾਰ ਚਲੀ ਗਈ ਜਿੰਨੀਆਂ ਵੀ ਕਮੀਆਂ ਹਨ ਉਹ ਹੁਣ ਸਾਰੀਆਂ ਦੀਆਂ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਸਾਰੀਆਂ ਹੀ ਉਸ ਸਰਕਾਰ ਦੇ ਸਿਰ ਲਾਓ ਅਤੇ ਆਪਣੀ ਜਾਨ ਛੁਡਾ ਲਓ । ਸਪੀਕਰ ਸਾਹਿਬ, ਇਹ ਸਬਜੈਕਟ ਬੜਾ ਲੰਮਾ ਹੈ । ਮੈਂ ਇਸ ਨੂੰ ਛੱਡਦਾ ਹਾਂ । ਸਪੀਕਰ ਸਾਹਿਬ, ਇਹ ਜੋ ਮਤਾ ਲਿਆਂਦਾ ਗਿਆ ਹੈ ਇਸ ਦਾ ਇੱਕ ਇੱਕ ਅੱਖਰ ਹੀ ਇੰਨਾ ਗਲਤ ਲਿਆਂਦਾ ਗਿਆ ਕਿ ਸਮੁੱਚੇ ਹਾਊਸ ਦਾ ਸਿਰ ਸ਼ਰਮ ਨਾਲ ਝੁੱਕਦਾ ਹੈ । ਕਿਸੇ ਇੱਕ ਵੀ ਮੈਂਬਰ ਨੂੰ ਇਸ ਨਾਲ ਸਹਿਮਤ ਨਹੀਂ ਹੋਣਾ ਚਾਹੀਦਾ, ਚਾਹੇ ਉਹ ਅਕਾਲੀ ਦਲ ਦਾ ਮੈਂਬਰ ਹੋਵੇ ਚਾਹੇ ਕਿਸੇ ਹੋਰ ਪਾਰਟੀ ਦਾ ਹੋਵੇ । ਸਾਰੇ ਕਾਬਲ ਮੈਂਬਰ ਇਸ ਮਤੇ ਦੇ ਨਾਲ ਅਸਹਿਮਤ ਹੋਣਗੇ, ਸਹਿਮਤ ਨਹੀਂ ਹੋਣਗੇ । ਸਪੀਕਰ ਸਾਹਿਬ, ਮਤੇ ਵਿੱਚ ਸ਼ਬਦ ਵਰਤੇ ਗਏ ਹਨ "ਪੈਸੇ ਦੀ ਬੇਤਹਾਸ਼ਾ ਅਤੇ ਬੇਸਮਝੀ ਨਾਲ ਕੀਤੀ ਗਈ ਵੰਡ"—ਇਹ ਬਿਲਕੁਲ ਗਲਤ ਹੈ । ਦੂਜਾ ਕਿਹਾ ਹੈ ਕਿ ਸਰਕਾਰੀ ਜਾਇਦਾਦ ਨੂੰ ਮਾਮੂਲੀ ਕੀਮਤਾਂ ਤੇ ਵੇਚ ਕੇ ਪ੍ਰਾਪਤ ਕੀਤਾ ਗਿਆ—ਇਹ ਵੀ ਗਲਤ ਹੈ ਅਤੇ ਤੀਜਾ ਕਿਹਾ ਕਿ "ਹਲਕਾ ਉਹੀ ਚੁਣਿਆ ਗਿਆ ਜਿੱਥੋਂ ਕਿ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਦੇ ਐਮ.ਐਲ.ਏਜ਼ ਚੁਣੇ ਗਏ ਸਨ, ਇਹ ਤਿੰਨੇ ਗੱਲਾਂ ਬਿਲਕੁਲ ਗਲਤ ਹਨ । ਪਹਿਲੀ ਗੱਲ ਤਾਂ ਇਹ ਹੈ ਕਿ ਇਥੇ ਗੱਲ ਹੀ ਖਤਮ ਹੋ ਜਾਂਦੀ ਹੈ ਕਿ ਜਦੋਂ ਮੇਰੇ ਦੋਸਤਾਂ ਨੇ ਟੇਢੇ ਢੰਗ ਨਾਲ ਹਾਈ ਕੋਰਟ ਵਿੱਚ ਰਿੱਟ ਕਰ ਦਿੱਤੀ ਸੀ ਅਤੇ ਉਸ ਤੇ ਫੈਸਲਾ ਹੋ ਗਿਆ । ਮਾਨਯੋਗ ਹਾਈ ਕੋਰਟ ਨੇ ਫੈਸਲਾ ਕਰ ਦਿੱਤਾ ਕਿ ਜੋ ਸੰਗਤ ਦਰਸ਼ਨ ਹੋਏ ਹਨ, ਉਹ ਠੀਕ ਹਨ ਅਤੇ ਜਾਇਜ਼ ਹਨ ਅਤੇ ਨਾਲ ਹੀ ਇਹ ਵੀ ਕਿਹਾ ਕਿ ਪੈਸਿਆਂ ਦੀ ਵੰਡ ਵੀ ਜਾਇਜ਼ ਹੈ । ਉਸ ਤੋਂ ਬਾਅਦ ਵੀ ਇਸ ਨੂੰ ਹੁਣ ਨਜਾਇਜ਼ ਕਹਿਣਾ ਇਹ ਹਾਈ ਕੋਰਟ ਦੇ ਫੈਸਲੇ ਤੇ ਕਿੰਤੂ-ਪਰੰਤੂ ਕਰਨ ਵਾਲੀ ਗੱਲ ਹੈ । ਪਤਾ ਨਹੀਂ ਮਾਨਯੋਗ ਮੈਂਬਰ ਸਾਹਿਬ ਕਿਧਰ ਨੂੰ ਤੁਰ ਪਏ ਹਨ । ਦੂਜਾ ਇਹ ਕਹਿੰਦੇ ਹਨ ਕਿ ਪੈਸਿਆਂ ਦੀ ਗਲਤ ਵੰਡ ਕੀਤੀ ਗਈ ਹੈ । ਮੈਂ ਕਹਿੰਦਾ ਹਾਂ ਕਿ ਪੈਸਿਆਂ ਦੀ ਵੰਡ ਗਲਤ ਨਹੀਂ ਕੀਤੀ ਗਈ । ਇਹ ਪੈਸਿਆਂ ਦੀ ਵੰਡ ਗਲਤ ਉਦੋਂ ਕੀਤੀ ਗਈ ਸੀ ਜਦੋਂ ਪਿਛਲੀ ਸਰਕਾਰ ਸਾਡੇ ਤੋਂ ਪਹਿਲਾਂ ਪੰਜ ਸਾਲ ਇਥੇ ਰਹੀ ਸੀ ਜਦੋਂ ਕਿਸੇ ਪਲਾਨਿੰਗ ਬੋਰਡ ਨੂੰ ਨਹੀਂ ਸੀ ਪੁੱਛਿਆ ਜਾਂਦਾ, ਕਦੇ ਡੀ.ਸੀ. ਜਾਂ ਏ.ਡੀ.ਸੀ. ਨੂੰ ਪੁੱਛਿਆ ਨਹੀਂ ਸੀ ਜਾਂਦਾ, ਕਦੇ ਬੀ.ਡੀ.ਓ. ਜਾਂ ਡੀ.ਡੀ.ਪੀ.ਓ. ਨੂੰ ਵੀ ਪੁੱਛਿਆ ਨਹੀਂ ਸੀ ਜਾਂਦਾ । ਸਿੱਧਾ ਚੰਡੀਗੜ੍ਹ ਤੋਂ ਹੀ ਚੈਕ ਕੱਟ ਕੇ ਭੇਜ ਦਿੱਤੇ ਜਾਂਦੇ ਸਨ । ਬੇਸਮਝ ਤਾਂ ਉਦੋਂ ਦੀ ਕਹਿ ਸਕਦੇ ਹੋ ।

**ਸਰਦਾਰ ਮਲਕੀਤ ਸਿੰਘ ਬੀਰਮੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ ।**

**Mr. Speaker** : This is no Point of order.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਤੁਸੀਂ ਪਹਿਲਾਂ ਹੀ ਪੁਆਇੰਟ ਆਫ ਆਰਡਰ ਤੇ ਨਾਂਹ ਕਰ ਦਿੱਤੀ । ਮੈਂ ਤਾਂ ਹਮੇਸ਼ਾ ਹੀ ਲਫਜ਼ ਬੜਾ ਸੋਚ ਸਮਝ ਕੇ ਯੂਜ਼ ਕਰਦਾ ਹਾਂ । ਮੈਂ ਤਾਂ ਹੱਸਦਾ ਵੀ ਸੋਚ ਕੇ ਹਾਂ ਅਤੇ ਵੈਸੇ ਵੀ ਠੀਕ ਲਫਜ਼ ਇਸਤੇਮਾਲ ਕਰਦਾ ਹਾਂ ਇਹ ਸ਼ੀਸ਼ੇ ਦਾ ਹਾਊਸ ਹੈ । ਜੇ ਪੱਥਰ ਤੁਹਾਡੇ ਵੱਲ ਵੱਜੇ ਤਾਂ ਵੀ ਅਤੇ ਜੇ ਪੱਥਰ

---

**Expunged as orderd by the Chair.

ਸਾਡੇ ਵੱਜੇ ਤਾਂ ਵੀ ਯਾਨੀ ਦੋਨੋਂ ਪਾਸਿਓਂ ਟੁੱਟ ਸਕਦਾ ਹੈ । ਇਸ ਕਰਕੇ ਮੈਂ ਬਾਰ ਬਾਰ ਕਹਿੰਦਾ ਹਾਂ ਕਿ ਸਾਨੂੰ ਸਾਰੇ ਮੈਂਬਰ ਸਾਹਿਬਾਨ ਨੂੰ ਸੋਚ ਸਮਝ ਕੇ ਬੋਲਣਾ ਚਾਹੀਦਾ ਹੈ । ਕੋਈ ਵੀ ਇਨਸਾਨ ਗਲਤੀਆਂ ਤੋਂ ਬਗੈਰ ਨਹੀਂ ਹੈ । ਲੈਂਗੂਏਜ਼ ਹਮੇਸ਼ਾ ਠੀਕ ਵਰਤਣੀ ਚਾਹੀਦੀ ਹੈ । ਮੈਂ ਰਿਕਾਰਡ ਦੇ ਆਧਾਰ ਤੇ ਕਹਿੰਦਾ ਹਾਂ ਕਿ ਚੰਡੀਗੜ੍ਹ ਤੋਂ ਗਰਾਂਟਾਂ ਗਈਆਂ ਹਨ ਜਿਨਾ ਕੁ ਮੈਂ ਇਸ਼ਾਰਾ ਕਰ ਦਿੱਤਾ ਹੈ, ਉਹ ਠੀਕ ਹੈ । ਮਾਨਯੋਗ ਮੈਂਬਰਾਂ ਨੂੰ ਜਿਹੜੇ ਉਸ ਸਮੇਂ ਮੰਤਰੀ ਜਾਂ ਮੈਂਬਰ ਰਹੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਇਸ ਤਰ੍ਹਾਂ ਇਥੋਂ ਪੈਸਾ ਜਾਂਦਾ ਰਿਹਾ ਹੈ । ਸਾਡੇ ਵੇਲੇ ਬਕਾਇਦਾ ਤੌਰ ਤੇ ਸੰਗਤ ਦਰਸ਼ਨ ਪਹਿਲਾਂ ਅਨਾਊਂਸ ਕੀਤੇ ਜਾਂਦੇ ਸਨ ਕਿ ਫਲਾਣੇ ਮਹੀਨੇ, ਫਲਾਣੇ ਦਿਨ, ਫਲਾਣੇ ਪਿੰਡ ਵਿੱਚ ਸੰਗਤ ਦਰਸ਼ਨ ਹੋਣਗੇ ਚਾਹੇ ਕਿਸੇ ਵੀ ਪਾਰਟੀ ਦੀ ਪੰਚਾਇਤ ਸੀ ਉਸ ਨੂੰ ਬਕਾਇਦਾ ਸੁਨੇਹਾ ਭੇਜਿਆ ਜਾਂਦਾ ਸੀ ਅਤੇ ਜਿਹੜੇ ਟੈਕਨੀਕਲ ਬੰਦੇ ਸੀ ਉਹ ਪਿੰਡ ਦੀਆਂ, ਇਲਾਕੇ ਦੀਆਂ ਡੀਮਾਂਡਜ਼ ਨੂੰ ਨੋਟ ਕਰਦੇ ਸਨ । ਫਿਰ ਉਸ ਦੀ ਪ੍ਰਾਇਰਟੀ ਲਈ ਜਾਂਦੀ ਸੀ, ਫਿਰ ਜਾ ਕੇ ਉਸਦੀ ਪਲਾਨਿੰਗ ਬਣਦੀ ਸੀ । ਫਿਰ ਲੋਕਾਂ ਨੂੰ ਸਹਿਯੋਗ ਦੇਣ ਵਾਸਤੇ ਕਿਹਾ ਜਾਂਦਾ ਸੀ ਤਾਂ ਕਿ ਘੱਟ ਪੈਸਿਆਂ ਨਾਲ ਕੰਮ ਹੋ ਸਕੇ ਅਤੇ ਠੇਕੇਦਾਰਾਂ ਨੂੰ ਬਾਹਰ ਕੱਢਿਆ ਜਾਂਦਾ ਸੀ ਤਾਂ ਕਿ ਡਿਵੈਲਪਮੈਂਟ ਜ਼ਿਆਦਾ ਹੋ ਜਾਵੇ । ਡੀ.ਸੀ., ਏ.ਡੀ.ਸੀ. ਔਰ ਹੈਡ ਆਫਿਸ ਤੋਂ......

**ਸਰਦਾਰ ਬੀਰ ਦਵਿੰਦਰ ਸਿੰਘ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਕਿਸੇ ਉਤੇ, ਕਿਸੇ ਤਰ੍ਹਾਂ ਦੀ ਵੀ ਕੋਈ ਗਲਤ ਚੋਟ ਨਹੀਂ ਕਰਦਾ । ਇਹ ਮੇਰਾ ਵੀਰ ਹੈ, ਭਰਾ ਹੈ । ਇਹ ਸਿੱਧੀ ਤਾਂ ਗੱਲ ਮੈਨੂੰ ਕਹਿ ਨਹੀਂ ਸਕਦਾ । ਇਸ ਲਈ ਤੁਹਾਡੇ ਰਾਹੀਂ ਕਹਿ ਰਿਹਾ ਹੈ । ਕਿਸੇ ਉਤੇ ਲਫਜ਼ੀ ਚੋਟ ਨਹੀਂ ਕਰੀਦੀ । ਮੈਂ ਕੋਈ ਕਮਲਾ ਨਹੀਂ, ਹਾਂ ਜੋ ਕਿਸੇ ਉਤੇ ਲਫਜ਼ੀ ਚੋਟ ਕਰਾਂ । ਇਹ ਮੇਰੇ ਤੋਂ ਛੋਟੇ ਹਨ ਪਰ ਚਲੋ ਮੈਂ ਇਨ੍ਹਾਂ ਨੂੰ ਵੱਡਾ ਮੰਨ ਲੈਂਦਾ ਹਾਂ । ਤੁਸੀਂ ਪੜ੍ਹੇ-ਲਿਖੇ ਹੋ ਅਤੇ ਬੜੇ ਕਾਬਲ ਹੋ । ਚੋਟ ਕਰਨ ਤੋਂ ਪਹਿਲਾਂ ਸੋਚਿਆ ਕਰੋ । ਜੇਕਰ ਮੈਂ ਕੋਈ ਚੋਟ ਕਰ ਦਿੱਤੀ ਤਾਂ ਤੁਹਾਥੋਂ ਜ਼ਰ ਨਹੀਂ ਹੋਣੀ ਪਰ ਮੈਂ ਬਿਲਕੁਲ ਕਰਨੀ ਨਹੀਂ । ਮੈਂ ਅੱਜ ਤੱਕ ਕਿਸੇ ਉਤੇ ਕਦੀ ਗਲਤ ਚੋਟ ਨਹੀਂ ਕੀਤੀ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਬੀਰ ਦਵਿੰਦਰ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਜੋ ਕਿ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

---

**Expunged as ordered by the Chair.

**ਸ੍ਰੀ ਸਪੀਕਰ :** ਪਲੀਜ਼ ਕੋਈ ਇੰਟਰੱਪਸ਼ਨ ਨਹੀਂ । ਆਪਸ ਵਿਚ ਬਹਿਸ ਨਾ ਕੀਤੀ ਜਾਵੇ । ਉਹ ਕੋਈ ਮਨਿਸਟਰ ਤਾਂ ਨਹੀਂ ਹਨ, ਜਿਨ੍ਹਾਂ ਕੋਲੋਂ ਤੁਸੀਂ ਸਵਾਲ ਪੁੱਛ ਰਹੇ ਹੋ । ਪਲੀਜ਼– ਬੈਠ ਜਾਓ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਵਜ਼ਾਰਤ ਵਧਣੀ ਹੈ । ਪਤਾ ਨਹੀਂ ਇਨ੍ਹਾਂ ਦਾ ਨੰਬਰ ਆਉਣਾ ਹੈ ਕਿ ਨਹੀਂ । ਜੇਕਰ ਆਉਂਦਾ ਹੋਵੇ ਤਾਂ ਮੈਂ ਆਪਣਾ ਅੰਗੂਠਾ ਲਗਾ ਦੇਵਾਂਗਾ ।

(ਇਸ ਸਮੇਂ ਵੀ ਮਾਨਯੋਗ ਮੈਂਬਰ ਸਰਦਾਰ ਬੀਰ ਦਵਿੰਦਰ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਜੋ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**ਸ੍ਰੀ ਸਪੀਕਰ :** ਇਹ ਜ਼ਰੂਰੀ ਨਹੀਂ ਹੈ ਕਿ ਉਹ ਤੁਹਾਡੇ ਸਵਾਲ ਦਾ ਜਵਾਬ ਦੇਣ । ਪਲੀਜ਼ ਬੈਠ ਜਾਓ । ਉਨ੍ਹਾਂ ਨੂੰ ਬੋਲਣ ਦਿਓ ।

**ਸਰਦਾਰ ਬੀਰ ਦਵਿੰਦਰ ਸਿੰਘ :** ਸਪੀਕਰ ਸਾਹਿਬ, ਜੇਕਰ ਅੰਗੂਠਾ ਲਾ ਕੇ ਹੀ ਮੰਤਰੀ ਬਣਨਾ ਸੀ ਤਾਂ ਇਹ ਆਪ ਹੀ ਬਣ ਜਾਂਦੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਹਾਂ, ਇਹ ਗੱਲ ਮੈਨੂੰ ਪਸੰਦ ਆਈ ਹੈ, ਚੰਗੀ ਹੈ । ਪਰ ਪਹਿਲੀ ਗੱਲ ਗਲਤ ਸੀ । ਚੋਟ ਨਾ ਕਰਿਆ ਕਰੋ । ਜੇਕਰ ਕੋਈ ਵੀ ਗਲਤ ਗੱਲ ਕਰਦਾ ਹੈ, ਉਸ ਦੀ ਨਿੰਦਾ ਕੀਤੀ ਜਾਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਇਹ ਸਾਰਾ ਕੁਝ ਬੜਾ ਕਲੀਅਰ ਢੰਗ ਨਾਲ ਕੀਤਾ ਗਿਆ ਸੀ । ਸਾਰਿਆਂ ਨੂੰ ਸੱਦਿਆ ਜਾਂਦਾ ਸੀ । ਉਪਰ ਤੋਂ ਲੈ ਕੇ ਡਿਪਾਰਟਮੈਂਟ ਦਾ ਸੈਕਰੇਟਰੀ, ਡੀ.ਸੀ. ਸਾਹਿਬਾਨ, ਸਟੇਟ ਦੇ ਸਾਰੇ ਡਿਵੈਲਪਮੈਂਟ ਵਾਲੇ ਅਫਸਰ, ਹੇਠਾਂ ਡਿਸਟ੍ਰਿਕਟ ਲੈਵਲ ਦੇ ਅਫਸਰ ਅਤੇ ਪੰਚਾਇਤਾਂ ਭਾਵੇਂ ਉਹ 100 ਜਾਂ 500 ਬੰਦੇ ਵੀ ਪੰਚਾਇਤ ਲੈ ਕੇ ਆ ਸਕਦੀ ਸੀ, ਉਨ੍ਹਾਂ ਸਾਰਿਆਂ ਨੂੰ ਇਕੱਠੇ ਬੁਲਾ ਕੇ ਫਿਰ ਗਰਾਂਟਾਂ ਦਿੱਤੀਆਂ ਜਾਂਦੀਆਂ ਸਨ । ਫਿਰ ਇਸ ਤਰ੍ਹਾਂ ਗਰਾਂਟਾਂ ਨਹੀਂ ਸੀ ਦਿੱਤੀਆਂ ਜਾਂਦੀਆਂ । ਗੌਰਮਿੰਟ ਦਾ ਪੈਸਾ ਤਾਂ ਬਕਾਇਦਾ ਕਿਸੇ ਨਾ ਕਿਸੇ ਅਕਾਊਂਟ ਵਿਚੋਂ ਜਾਂਦਾ ਸੀ । ਇਸ ਵਾਸਤੇ ਏ.ਜੀ. ਨੂੰ ਪੱਛਣ ਦੀ ਕੀ ਲੋੜ ਰਹਿ ਜਾਂਦੀ ਹੈ । ਬਗੈਰ ਅਕਾਊਂਟ ਤੋਂ ਤਾਂ ਇਕ ਪੈਸਾ ਵੀ ਨਹੀਂ ਖਰਚਿਆ ਜਾਂਦਾ ।...(ਵਿਘਨ)

**ਸਰਦਾਰ ਕੰਵਲਜੀਤ ਸਿੰਘ ਲਾਲੀ :** ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਰਾਹੀਂ ਹਾਊਸ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੇਰੇ ਮਾਨਯੋਗ ਮੈਂਬਰ ਸਾਹਿਬ ਬੋਲ ਰਹੇ ਹਨ ਕਿ ਸਾਰਿਆਂ ਨੂੰ ਸੰਗਤ ਦਰਸ਼ਨ ਵਿਚ ਸੱਦਿਆ ਜਾਂਦਾ ਸੀ, ਸਾਡੇ ਭੋਗਪੁਰ ਵਿਚ ਜਦੋਂ ਸੰਗਤ ਦਰਸ਼ਨ ਹੋਇਆ ਸੀ ਤਾਂ ਉਥੇ ਮੈਂ ਐਮ.ਐਲ.ਏ. ਸੀ ਅਤੇ ਮੈਨੂੰ ਫੜ੍ਹ ਕੇ ਅੰਦਰ ਦੇ ਦਿੱਤਾ ਗਿਆ ਸੀ ...(ਵਿਘਨ)

**ਸ੍ਰੀ ਸਪੀਕਰ :** ਤੁਸੀਂ ਬੋਲਣ ਵੇਲੇ ਇਹ ਗੱਲ ਕਹਿ ਲੈਣਾ । ਮੈਂ ਤੁਹਾਨੂੰ ਟਾਈਮ ਦੇ ਦੇਵਾਂਗਾ । ਕਿਰਪਾ ਕਰਕੇ ਬੈਠ ਜਾਓ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਜੋ ਵੀ ਕੁਝ ਹੁੰਦਾ ਰਿਹਾ ਹੈ । ਲੋਕਰਾਜ ਵਿਚ ਕਈ ਵਾਰੀ ਇਸ ਤਰ੍ਹਾਂ ਦੀਆਂ ਕੁਝ ਮਾੜੀਆਂ ਗੱਲਾਂ ਹੋ ਜਾਂਦੀਆਂ ਹਨ, ਮੈਂ ਉਨ੍ਹਾਂ ਨੂੰ ਚੰਗਾ ਨਹੀਂ ਸਮਝਦਾ । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਨ੍ਹਾਂ ਨੂੰ ਤਾਂ ਅੰਦਰ ਦੇ ਦਿੱਤਾ ਹੋਵੇਗਾ, ਮੈਂ ਵੀ 1972 ਤੋਂ ਐਮ.ਐਲ.ਏ. ਚਲਿਆ ਆ ਰਿਹਾ ਹਾਂ । ਸਾਨੂੰ ਸਭ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਜਿਹੜੀ ਗੱਲ ਗਲਤ ਹੈ, ਉਸ ਨੂੰ ਗਲਤ ਕਿਹਾ ਜਾਵੇ । ਪਰ ਕੋਈ ਵੀ ਗਲਤ ਟਿੱਪਣੀ ਨਹੀਂ ਕੀਤੀ ਜਾਣੀ ਚਾਹੀਦੀ । ਮੈਂ ਕਦੀ ਕੋਈ ਮਾੜੀ ਗੱਲ ਨਹੀਂ ਕੀਤੀ ਅਤੇ ਨਾ ਗਲਤ ਟਿੱਪਣੀ ਕੀਤੀ ਹੈ । ਉਸ ਵੇਲੇ ਮੈਂ ਤਾਂ ਇਥੇ ਨਹੀਂ ਸੀ ਅਤੇ ਨਾ ਹੀ ਮੈਂ ਫੜਾਉਣ ਵਾਲਿਆਂ ਵਿਚ ਸੀ ਅਤੇ ਨਾ ਹੀ ਛੁਡਾਉਣ ਵਾਲਿਆਂ ਵਿਚ ਸੀ । ਤੁਹਾਨੂੰ ਤਾਂ ਇਕ ਦਿਨ ਬਾਅਦ ਛੱਡ ਦਿੱਤਾ ਪਰ ਅਸੀਂ 7-7, 8-8 ਸਾਲ ਜੇਲ੍ਹਾਂ ਵਿਚ ਰਹੇ ਹਾਂ, ਬਿਨਾਂ ਕੋਈ ਕਸੂਰ ਕੀਤਿਆਂ, ਬਿਨਾਂ ਕੋਈ ਗਲਤ ਕੰਮ ਕੀਤਿਆਂ, ਬਿਨਾਂ ਕੋਈ ਝਗੜਾ ਕੀਤਿਆਂ । ਅਸੀਂ ਤਾਂ ਜਦੋਂ ਸਟੇਟ ਦੀਆਂ ਪ੍ਰਾਬਲਮਜ਼ ਦੂਰ ਕਰਨ ਵਾਸਤੇ ਗੱਲ ਕਰਦੇ ਸੀ ਤਾਂ ਸਾਨੂੰ ਫੜ ਕੇ ਅੰਦਰ ਕਰ ਦਿੱਤਾ ਜਾਂਦਾ ਸੀ । ਇਹ ਰਵਾਇਤਾਂ ਹੀ ਗਲਤ ਪਈਆਂ ਹੋਈਆਂ ਹਨ । ਸਪੀਕਰ ਸਾਹਿਬ, ਇਕ ਹੋਰ ਗੱਲ, ਪਤਾ ਨਹੀਂ ਇਨ੍ਹਾਂ ਨੇ ਫਾਈਲ ਕਿਥੋਂ ਕੱਢ ਲਈ ਤੇ ਪੜ੍ਹ ਲਈ, ਮੈਨੂੰ ਤਾਂ ਇਸ ਗੱਲ ਦਾ ਪਤਾ ਨਹੀਂ । ਇਕ ਸੈਕਟਰੀ ਨੇ ਉਸ ਵੇਲੇ ਨੋਟਿੰਗ ਲਿਖੀ ਕਿ ਗਲਤ ਪੈਸੇ ਵੰਡੇ ਜਾ ਰਹੇ ਹਨ । ਸਪੀਕਰ ਸਾਹਿਬ, ਹਾਈ ਕੋਰਟ ਤੋਂ ਅੱਗੇ ਤਾਂ ਕੋਈ ਹੋਰ ਕੋਰਟ ਨਹੀਂ । ਜੇ ਉਥੋਂ ਇਹ ਫੈਸਲਾ ਹੋ ਗਿਆ ਤਾਂ ਫਿਰ ਸੈਕਟਰੀ ਜਾਂ ਕਿਸੇ ਹੋਰ ਬੰਦੇ ਨੇ ਕੀ ਨੋਟਿੰਗ ਲਿਖੀ ਹੈ, ਉਸ ਦੀ ਕੋਈ ਅਹਿਮੀਅਤ ਹੀ ਨਹੀਂ ਰਹਿ ਜਾਂਦੀ । ਇਸ ਲਈ ਇਸ ਮਤੇ ਵਿੱਚ ਜੋ ਸ਼ਬਦਾਵਲੀ ਵਰਤੀ ਗਈ, ਜੋ ਲਫਜ਼ ਵਰਤੇ ਗਏ ਹਨ, ਉਹ ਬਿਲਕੁਲ ਗਲਤ ਹਨ । ਇਸ ਦੇ ਨਾਲ ਅਸੀਂ ਬਿਲਕੁਲ ਸਹਿਮਤ ਨਹੀਂ ਅਤੇ ਨਾ ਹੀ ਕੋਈ ਸਿਆਣਾ ਬੰਦਾ ਇਸਦੇ ਨਾਲ ਸਹਿਮਤ ਹੋ ਸਕਦਾ ਹੈ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਪਾਸ ਨਾ ਕੀਤਾ ਜਾਵੇ ਅਤੇ ਰੱਦ ਕਰ ਦਿਤਾ ਜਾਵੇ ਤਾਂ ਕਿ ਅੱਗੇ ਤੋਂ ਐਸੀਆਂ ਰਵਾਇਤਾਂ ਨਾ ਪੈਣ । ਲੋਕਾਂ ਵਲੋਂ ਚੁਣੇ ਹੋਏ ਨੁਮਾਇੰਦਿਆਂ ਤੇ ਗਲਤ ਨੀਤੀਆਂ ਕਾਰਨ ਚਿੱਕੜ ਉਛਾਲਣਾ ਠੀਕ ਨਹੀਂ ਅਤੇ ਸਾਨੂੰ ਇਸ ਤਰ੍ਹਾਂ ਦੀਆਂ ਗਲਤ ਰਵਾਇਤਾਂ ਨਹੀਂ ਪਾਉਣੀਆਂ ਚਾਹੀਦੀਆਂ । ਮੈਨੂੰ ਸਮਝ ਨਹੀਂ ਆਉਂਦੀ ਕਿ ਕੌਣ ਇਹ ਕਾਰਵਾਈ ਕਰਵਾ ਰਿਹਾ ਹੈ ਅਤੇ ਕੌਣ ਇਹੋ ਜਿਹੀ ਰਾਏ ਦਿੰਦਾ ਹੈ । ਆਪਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ । ਮੈਂ ਇਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਸਾਡਾ ਏਰੀਆ ਹਰਿਆਣੇ ਨਾਲ ਲਗਦਾ ਹੈ । ਉਥੇ ਪੰਜਾਬ ਦੇ ਏਰੀਏ ਵਿੱਚ ਸਾਢੇ ਤਿੰਨ ਕਿਊਸਕ ਪਾਣੀ ਮਿਲਦਾ ਹੈ ਅਤੇ ਹਰਿਆਣੇ ਵਾਲਿਆਂ ਨੂੰ ਢਾਈ ਮਿਲਦਾ ਹੈ, ਲਹਿਰਾਗਾਗਾ ਦਾ ਏਰੀਆ ਵੀ ਉਥੇ ਪੈਂਦਾ ਹੈ ਅਤੇ ਮੇਰਾ ਸਰਦੂਲਗੜ੍ਹ ਦਾ ਏਰੀਆ ਹੈ । ਉਨ੍ਹਾਂ ਪਿੰਡਾਂ ਨੂੰ ਪਾਣੀ ਘੱਟ ਮਿਲਦਾ ਸੀ । ਹਰਿਆਣਾ ਸਰਕਾਰ ਵਲੋਂ ਉਨ੍ਹਾਂ ਨੂੰ ਕਿਹਾ ਗਿਆ ਕਿ ਇੰਨੇ ਰੁਪਏ ਹੋਰ ਦਿਓ ਤਾਂ ਤੁਹਾਨੂੰ ਪਾਣੀ ਦੇਵਾਂਗੇ । ਮੈਂ ਕਿਹਾ ਕਿ ਇਹ ਤਾਂ ਬੜੀ ਸੌਖੀ ਗੱਲ ਹੈ, ਸੀ.ਐਮ. ਸਾਹਿਬ ਵੀ ਉਥੇ ਸੀ, ਮੈਂ ਕਿਹਾ ਕਿ ਥੋੜ੍ਹਾ ਪਾਣੀ ਇਧਰੋਂ ਦੇ ਦਿਓ, ਬਰਾਬਰ ਹੋ ਜਾਵੇਗਾ । ਸੀ. ਐਮ. ਸਾਹਿਬ ਵੀ ਮੇਰੇ ਨਾਲ ਸਹਿਮਤ ਹੋ ਗਏ ਪਰ ਜੋ ਉਥੋਂ ਦਾ ਕਨਸਰਨਡ ਅਫਸਰ ਸੀ,

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਉਹ ਕਹਿੰਦਾ ਕਿ ਇਹ ਤਾਂ ਗਲਤ ਹੈ, ਇਹ ਹੋ ਹੀ ਨਹੀਂ ਸਕਦਾ। ਮੈਂ ਕਿਹਾ ਕਿ ਜੇ ਤਾਂ ਇਹ ਪਾਣੀ ਪਿੰਡ ਭੂੰਦੜ ਨੂੰ ਜਾਵੇ ਤਾਂ, ਤਾਂ ਗਲਤ ਗੱਲ ਹੈ, ਜੇ ਮੇਰੇ ਖੇਤਾਂ ਨੂੰ ਜਾਵੇ ਤਾਂ ਵੀ ਗਲਤ ਹੈ। ਜੇ ਅਸੀਂ ਪਬਲਿਕ ਇਨਟਰੈਸਟ ਵਿੱਚ ਇਹ ਕੰਮ ਕਰ ਰਹੇ ਹਾਂ ਤਾਂ ਕੋਈ ਗਲਤ ਨਹੀਂ। ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ ਅਤੇ ਜੇ ਅਸੀਂ ਪਬਲਿਕ ਹਿੱਤ ਲਈ ਕੰਮ ਨਹੀਂ ਕਰ ਸਕਦੇ ਤਾਂ ਕੀ ਕਰ ਸਕਦੇ ਹਾਂ। ਤੁਸੀਂ, ਸਪੀਕਰ ਸਾਹਿਬ, ਸੰਗਤ ਦਰਸ਼ਨ ਦੀ ਗੱਲ ਕਰਦੇ ਹੋ। ਕੀ ਕੋਈ ਐਸਾ ਸੀ.ਐਮ. ਹੈ ਜਿਹੜਾ ਘਰ ਘਰ ਗਿਆ ਹੋਵੇ, ਇਕੱਲੀ ਇਕੱਲੀ ਪੰਚਾਇਤ ਨੂੰ ਡਿਵੈਲਪਮੈਂਟ ਵਾਸਤੇ ਮਿਲਿਆ ਹੋਵੇ, ਸਾਨੂੰ ਸਾਰਿਆਂ ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਵਧਾਈ ਦੇਣੀ ਚਾਹੀਦੀ ਹੈ ਕਿ ਉਸ ਨੇ ਘਰ ਘਰ ਜਾ ਕੇ. ਪਿੰਡ ਪਿੰਡ ਜਾ ਕੇ ਲੋਕਾਂ ਦੀਆਂ ਦੁੱਖ ਤਕਲੀਫਾਂ ਨੂੰ ਸੁਣਿਆ। ਬਾਕੀ ਪਾਰਟੀ-ਬਾਜ਼ੀ ਦੀ ਗੱਲ ਹੈ। ਕਦੇ ਕਿਸੇ ਕੰਮ ਵਿੱਚ ਕੋਈ ਕੁਤਾਹੀ ਵੀ ਹੋ ਸਕਦੀ ਹੈ, ਗਲਤੀ ਕਦੇ ਨਾ ਕਦੇ ਹੋਈ ਹੋਣੀ ਹੈ ਲੇਕਿਨ ਕੁਲ ਮਿਲਾ ਕੇ ਜੋ ਕੁਝ ਕੀਤਾ ਗਿਆ ਹੈ, ਮੇਰੇ ਖਿਆਲ ਵਿੱਚ ਦੁਨੀਆਂ ਵਿੱਚ ਕਿਧਰੇ ਵੀ ਐਸੀ ਮਿਸਾਲ ਨਹੀਂ ਮਿਲਦੀ ਕਿ ਕਿਸੇ ਸੂਬੇ ਦਾ ਮੁੱਖ ਮੰਤਰੀ ਇਕੱਲਾ ਲੋਕਾਂ ਵਿੱਚ, ਘਰ ਘਰ, ਪਿੰਡ ਪਿੰਡ ਜਾ ਕੇ ਪੰਚਾਇਤਾਂ ਵਾਲਿਆਂ ਨੂੰ ਮਿਲੇ ਅਤੇ ਦਲਿਤਾਂ ਅਤੇ ਨੌਜਵਾਨਾਂ ਨੂੰ ਕਹੇ ਕਿ ਆਵੋ ਵੀਰੋ ਤੁਸੀਂ ਦੱਸੋ, ਤੁਹਾਡੀਆਂ ਕੀ ਤਕਲੀਫਾਂ ਹਨ। ਉਸ ਨੇ ਇਕੱਲੇ ਇਕੱਲੇ ਪਿੰਡ ਵਿੱਚ ਜਾ ਕੇ ਲੋਕਾਂ ਦੀਆਂ ਦੁੱਖ ਤਕਲੀਫਾਂ ਨੂੰ ਸੁਣਿਆ। ਇਸ ਲਈ ਮੈਂ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਆਪਾਂ ਇਹੋ ਜਿਹੇ ਗਲਤ ਮਤੇ ਨੂੰ ਪਾਸ ਨਾ ਕਰੀਏ ਅਤੇ ਗਲਤ ਰਵਾਇਤਾਂ ਨਾ ਪਾਈਏ। ਤੁਸੀਂ ਪੰਜਾਬ ਦੇ ਲੋਕਾਂ ਨੂੰ ਜਾ ਕੇ ਪੁੱਛੋ ਜਿਹੜੇ ਕਹਿੰਦੇ ਹਨ ਕਿ ਅਸੀਂ ਕਦੇ ਐਸਾ ਮੁੱਖ ਮੰਤਰੀ ਨਹੀਂ ਦੇਖਿਆ, ਜਿਹੜਾ ਪਿੰਡ ਪਿੰਡ ਆਇਆ ਹੋਵੇ, ਘਰ ਘਰ ਆਇਆ ਹੋਵੇ। ਇਸ ਲਈ ਇਨ੍ਹਾਂ ਲਵਜ਼ਾਂ ਦੇ ਨਾਲ ਮੈਂ ਕੇਵਲ ਇਸ ਮਤੇ ਦੀ ਨਿੰਦਿਆ ਹੀ ਨਹੀਂ ਕਰਦਾ ਸਗੋਂ ਇਸ ਚੀਜ਼ ਦੀ ਵੀ ਨਿੰਦਿਆ ਕਰਦਾ ਹਾਂ ਕਿ ਇਹ ਮਤਾ ਇਸ ਸਦਨ ਵਿੱਚ ਲਿਆਂਦਾ ਗਿਆ ਹੈ। ਧੰਨਵਾਦ।

ਸਰਦਾਰ ਹਰਿੰਦਰ ਸਿੰਘ ਸੰਧੂ (ਫਿਰੋਜ਼ਪੁਰ ਛਾਉਣੀ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਤੇ ਤੇ ਜਿਹੜਾ ਕਿ ਬੜਾ ਅਹਿਮ ਮਤਾ, ਮਾਨਯੋਗ ਮੰਤਰੀ ਜੀ ਨੇ ਲਿਆਂਦਾ ਹੈ, ਉਸ ਤੇ ਬੋਲਣ ਦਾ ਸਮਾਂ ਦਿਤਾ ਹੈ। ਸਪੀਕਰ ਸਾਹਿਬ, ਭੂੰਦੜ ਸਾਹਿਬ ਨੇ ਕਿਹਾ ਹੈ ਕਿ ਮੈਂ ਕਿਸੇ ਤੇ ਕੋਈ ਲਾ ਕੇ ਗੱਲ ਨਹੀਂ ਕਰਦਾ ਅਤੇ ਜੋ ਜੈਨੂਅਨ ਗੱਲ ਹੈ, ਉਹ ਕਰਦਾ ਹਾਂ। ਮੈਂ ਭੂੰਦੜ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਖੁਦ ਇਨਕੁਆਰੀ ਕਰਵਾ ਲੈਣ ਅਤੇ ਕਿੰਨੀਆਂ ਵੱਡੀਆਂ ਵੱਡੀਆਂ ਫਾਈਲਾਂ ਮੇਰੇ ਨਾਮਜ਼ਦਗੀ ਦੇ ਪੇਪਰ ਰੱਦ ਕਰਕੇ ਬਣੀਆਂ ਹੋਈਆਂ ਹਨ, ਵੇਖ ਲੈਣ। ਪਿਛਲੇ ਪੰਜ ਸਾਲਾਂ ਵਿੱਚ ਸਾਰੇ ਦੇ ਸਾਰੇ ਪੈਸੇ ਇਹ ਆਪਣੇ ਵਰਕਰਾਂ ਰਾਹੀਂ ਦਿੰਦੇ ਰਹੇ ਹਨ। ਮੈਂ ਰਿਕਾਰਡ ਪੇਸ਼ ਕਰ ਦੇਵਾਂਗਾ, ਜੇ ਇਕ ਵੀ ਕਦੇ ਪੈਸਾ ਵਿਕਾਸ ਦੇ ਕੰਮ ਲਈ ਦਿਤਾ ਗਿਆ ਹੋਵੇ। ਮੇਰੇ ਹਲਕੇ ਵਿੱਚ, ਇਕ ਪਿਸ਼ੌਰੀਆਂ ਦਾ ਮੁਹੱਲਾ ਹੈ, ਬਾਦਲ ਸਾਹਿਬ ਉਥੇ ਗਏ ਅਤੇ ਉਥੇ ਧਰਮਸ਼ਾਲਾ ਦੀ ਉਸਾਰੀ ਲਈ ਉਨ੍ਹਾਂ ਨੂੰ

ਪੰਜ ਲੱਖ ਰੁਪਏ ਦੇ ਆਏ । ਇਨ੍ਹਾਂ ਨੇ ਪੰਜਾਂ ਸਾਲਾਂ ਵਿੱਚ ਲੱਖਾਂ ਰੁਪਏ ਦਿਤੇ । ਮੈਂ ਤੁਹਾਨੂੰ 60 ਪੰਚਾਇਤਾਂ ਦੀਆਂ ਕਾਰਵਾਈਆਂ ਲਿਆ ਕੇ ਦੇ ਸਕਦਾ ਹਾਂ ਜੇ ਪੰਜ ਸਾਲਾਂ ਵਿੱਚ ਇੱਕ ਵੀ ਸਰਪੰਚ ਨੇ ਮਤਾ ਪਾਇਆ ਹੋਵੇ । ਖਾਸ ਕਰਕੇ ਜਿੱਥੇ ਐਸ.ਸੀ. ਪੰਚਾਇਤਾਂ ਬਣੀਆਂ ਹਨ, ਸਾਰੇ ਪੰਜ ਸਾਲਾਂ ਵਿੱਚ (ਵਿਘਨ)...... ਕੁਝ ਵੀ ਰਿਕਾਰਡ ਤੇ ਦਰਜ ਨਹੀਂ ।

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਇਸ ਮਤੇ ਵਿੱਚ 3-4 ਗੱਲਾਂ ਸਾਹਮਣੇ ਆਈਆਂ ਹਨ । ਪਹਿਲੀ ਗੱਲ ਤਾਂ ਇਹ ਹੈ ਕਿ ਸਰਕਾਰ ਨੇ ਇੱਕ ਤਰੀਕਾ ਅਡਾਪਟ ਕੀਤਾ ਜਿਸ ਨਾਲ ਡਿਵੈਲਪਮੈਂਟ ਕੀਤੀ ਜਾ ਸਕੇ । ਦੂਸਰੇ ਪਾਸੇ ਸਾਡੇ ਵੀਰਾਂ ਨੇ "ਆਪ ਕੀ ਸਰਕਾਰ, ਆਪ ਕੇ ਦੁਆਰ" ਦਾ ਵੀ ਕੰਮ ਚਲਾਇਆ । ਸਾਨੂੰ ਪਤਾ ਹੈ ਕਿ ਕਾਂਗਰਸ ਪਾਰਟੀ ਦੇ ਪ੍ਰਧਾਨ ਮੰਤਰੀ, ਸ੍ਰੀ ਰਾਜੀਵ ਗਾਂਧੀ ਜੀ ਨੇ ਇੱਕ ਵਾਰ ਕਿਹਾ ਸੀ ਕਿ ਜੇ ਇੱਕ ਰੁਪਿਆ ਭੇਜਦੇ ਹਾਂ ਤਾਂ 15 ਪੈਸੇ ਡਿਵੈਲਪਮੈਂਟ ਤੇ ਲੱਗਦੇ ਹਨ । ਇਨ੍ਹਾਂ ਚੀਜ਼ਾਂ ਨੂੰ ਦੇਖਦੇ ਹੋਏ ਹੋਰ ਗੱਲਾਂ ਵੀ ਧਿਆਨ ਵਿੱਚ ਆਈਆਂ ਹਨ । ਡਿਵੈਲਪਮੈਂਟ ਵਾਸਤੇ ਪਲਾਨਿੰਗ ਬੋਰਡ ਤੋਂ ਲਿਸਟ ਬਣਦੀ ਹੈ । ਇੱਕ ਵਾਰ ਸਾਡੇ ਇਲਾਕੇ ਵਿਚ ਸਕੂਲ ਵਾਸਤੇ ਫੰਡਜ਼ ਦੀ ਲੋੜ ਸੀ । ਅਸੀਂ ਲਿਸਟ ਦੇਖੀ ਤਾਂ ਉਸ ਵੇਲੇ ਪਤਾ ਲੱਗਿਆ ਕਿ ਜਿੱਥੇ ਪੈਸੇ ਦੀ ਲੋੜ ਨਹੀਂ ਸੀ, ਉਥੇ ਪੈਸੇ ਰੱਖੇ ਹੋਏ ਸਨ ਪਰ ਜਿੱਥੇ ਬਿਲਡਿੰਗ ਨਹੀਂ ਜਾਂ ਟੁੱਟੀਆਂ ਬਿਲਡਿੰਗਾਂ ਹਨ, ਉਨ੍ਹਾਂ ਲਈ ਕੁਝ ਵੀ ਨਹੀਂ ਮੰਗਿਆ ਗਿਆ । ਸੋ, ਸਪੀਕਰ ਸਾਹਿਬ, ਇਹ ਜੋ ਮਕੈਨੀਕਲ ਤਰੀਕਾ ਚਲਿਆ ਸੀ, ਉਸ ਨੂੰ ਡੈਮੋਕਰੇਟਿਕ ਤਰੀਕੇ ਨਾਲ, ਸਿਸਟਮ ਨਾਲ ਚਲਾਉਣ ਲਈ, ਇਸ ਸਰਕਾਰ ਨੇ ਆਪਣੀ ਸੂਝ-ਬੂਝ ਨਾਲ ਅਜਿਹਾ ਕਦਮ ਚੁੱਕਿਆ ਤਾਂ ਕਿ ਲੋਕਾਂ ਦਾ ਫ਼ਾਇਦਾ ਹੋਵੇ ਔਰ ਤੁਰੰਤ ਵਿਕਾਸ ਹੋਵੇ । ਇਸ ਵਿਚ ਪਬਲਿਕ ਦੀ ਇਨਵਾਲਵਮੈਂਟ ਵੀ ਸੀ, ਚੁਣੇ ਹੋਏ ਨੁਮਾਇੰਦਿਆਂ ਦੀ ਵੀ ਅਤੇ ਪਲਾਨਿੰਗ ਬੋਰਡ ਦੇ ਨੁਮਾਇੰਦਿਆਂ ਦੀ ਵੀ ਇਨਵਾਲਵਮੈਂਟ ਸੀ । ਇਸ ਕਰਕੇ ਇਹ ਪ੍ਰੋਗਰਾਮ ਉਲੀਕਿਆ ਗਿਆ ਸੀ । ਜੇ ਅੱਜ ਪੰਜਾਬ ਵਿਚ ਅਸੀਂ ਖੁੱਲ੍ਹੀਆਂ ਅੱਖਾਂ ਨਾਲ ਚਲੀਏ, ਖੁੱਲ੍ਹੇ ਦਿਮਾਗ ਨਾਲ ਚਲੀਏ ਤਾਂ ਮੈਂ ਕਹਿ ਸਕਦਾ ਹਾਂ ਕਿ ਪੰਜ ਸਾਲਾਂ ਵਿੱਚ ਜੋ ਡਿਵੈਲਪਮੈਂਟ ਪੰਜਾਬ ਦੀ ਹੋਈ, ਉਸ ਬਾਰੇ ਲੋਕੀਂ ਮੂੰਹੋਂ ਕਹਿੰਦੇ ਹਨ ਕਿ ਅਜਿਹੀ ਡਿਵੈਲਪਮੈਂਟ ਪਹਿਲਾਂ ਨਾ ਹੋਈ ਸੀ ਅਤੇ ਨਾ ਹੋਣੀ ਹੈ । ਸਪੀਕਰ ਸਾਹਿਬ, ਇੱਕ ਤੱਥ ਗਲਤ ਹੈ ਕਿ ਸੰਗਤ ਦਰਸ਼ਨ ਲਈ ਕਰਜ਼ਾ ਲੈ ਕੇ ਜਾਂ ਜਾਇਦਾਦਾਂ ਵੇਚ ਕੇ ਪੈਸੇ ਵੰਡੇ । ਸਪੀਕਰ ਸਾਹਿਬ, ਹਰ ਸਰਕਾਰ ਦਾ ਸਰਕਾਰ ਚਲਾਉਣ ਦਾ ਸਿਸਟਮ ਹੁੰਦਾ ਹੈ । ਸਰਕਾਰ ਕਰਜ਼ੇ ਵੀ ਲੈਂਦੀ ਹੈ ਔਰ ਜਿਨ੍ਹਾਂ ਜਾਇਦਾਦਾਂ ਦੀ ਕੋਈ ਯੂਟੇਲਿਟੀ ਨਹੀਂ, ਉਨ੍ਹਾਂ ਨੂੰ ਵੇਚਦੀ ਵੀ ਹੈ । ਜਦੋਂ ਦੀ ਅਜ਼ਾਦੀ ਮਿਲੀ ਹੈ, ਅਜਿਹਾ ਹੁੰਦਾ ਰਿਹਾ ਹੈ । ਇਸ ਵਿਚ ਕੋਈ ਬਹੁਤਾ ਫਰਕ ਨਹੀਂ । ਮੈਂ ਕਹਿ ਸਕਦਾ ਹਾਂ ਕਿ ਪਿਛਲੀ ਸਰਕਾਰ ਨੇ ਪੰਜ ਸਾਲਾਂ ਵਿੱਚ ਹਰ ਮੱਦ ਤੇ ਆਪਣੀ ਆਮਦਨ ਦੋ-ਢਾਈ ਗੁਣਾਂ ਵਧਾਈ ਅਤੇ ਇਸ ਵਧੀ ਆਮਦਨ ਨਾਲ ਪੰਜਾਬ ਦੀ ਡਿਵੈਲਪਮੈਂਟ ਕੀਤੀ, ਸੰਗਤ ਦਰਸ਼ਨ ਕੀਤੇ । ਸਪੀਕਰ ਸਾਹਿਬ, ਮੈਂ 2-3 ਅੰਕੜੇ ਪੜ੍ਹਾਂਗੇ । ਸੇਲਜ਼ ਟੈਕਸ ਮਹਿਕਮਾ ਹੈ । ਸਾਲ 1996-97 ਵਿਚ ਜਦੋਂ ਅਕਾਲੀ-ਬੀ. ਜੇ. ਪੀ. ਦੀ ਸਰਕਾਰ ਬਣੀ ਤਾਂ ਇਸ ਦੀ ਆਮਦਨ

[ਸ੍ਰੀ ਤਿਕਸ਼ਨ ਸੂਦ]

1276.75 ਕਰੋੜ ਸੀ ਔਰ ਸਾਲ 2000–2001 ਵਿਚ 2757.5 ਕਰੋੜ ਰੁਪਏ ਸੀ । ਸਪੀਕਰ ਸਾਹਿਬ, ਇਹ ਫਰਕ ਤੁਸੀਂ ਦੇਖ ਲਓ । ਸਪੀਕਰ ਸਾਹਿਬ, ਇੱਕ ਮਹਿਕਮੇ ਦੀ ਆਮਦਨ ਵਿਚ ਕਿੰਨਾ ਫਰਕ ਹੈ । ਫਿਰ ਵੀ ਸੰਗਤ ਦਰਸ਼ਨ ਲਈ ਕਰਜ਼ਾ ਲੈਣ ਦੀ ਲੋੜ ਸੀ । ਆਖਰੀ ਸਾਲ ਦੀ ਗੱਲ ਕਰਦੇ ਹਾਂ ਕਿਉਂਕਿ ਮੇਰੇ ਵੀਰ ਆਖਰੀ ਸਾਲ ਲੈਂਦੇ ਹਨ । ਸਾਲ 1999–2000 ਵਿਚ 1982.3 ਕਰੋੜ ਸੇਲਜ਼ ਟੈਕਸ ਦੀ ਆਮਦਨ ਸੀ ਔਰ ਆਖ਼ਰੀ ਸਾਲ ਇਹ 2757 ਕਰੋੜ ਸੀ । ਸਪੀਕਰ ਸਾਹਿਬ, ਜੇ 3–3 ਕਰੋੜ ਰੁਪਿਆ ਵੀ ਦਿਓ ਤਾਂ ਵੀ 351 ਕਰੋੜ ਬਣਦਾ ਹੈ ਔਰ ਜੇ 2-2 ਕਰੋੜ ਰੁਪਏ ਦਿਓ ਤਾਂ ਇਹ 234 ਕਰੋੜ ਬਣਦਾ ਹੈ । (ਘੰਟੀ)

**ਸ੍ਰੀ ਸਪੀਕਰ** : ਤੁਹਾਡਾ ਇੱਕ ਮਿੰਟ ਰਹਿ ਗਿਆ ਹੈ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਕਹਿਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਸੰਗਤ ਦਰਸ਼ਨ ਦਾ ਸਬੰਧ ਕਰਜ਼ਿਆਂ ਨਾਲ ਨਹੀਂ, ਇਹ ਆਪਣੇ ਰੂਪ ਵਿਚ ਚਲਦੇ ਹਨ, ਰੂਟੀਨ ਵਿਚ ਚਲਦੇ ਹਨ । ਸੰਗਤ ਦਰਸ਼ਨ ਕੁਝ ਵੀ ਨਹੀਂ । ਇਸ ਵਿਚ ਇਹ ਸੀ ਕਿ ਲੋਕ ਕੀ ਚਾਹੁੰਦੇ ਹਨ ? ਇਲਾਕੇ ਦੇ ਚੁਣੇ ਹੋਏ ਨੁਮਾਇੰਦੇ ਕੀ ਚਾਹੁੰਦੇ ਹਨ ? ਪਰ ਇਥੇ Criticism for the sake of criticism ਕੀਤਾ ਜਾ ਰਿਹਾ ਹੈ ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਟਾਈਮ ਚਾਹੁੰਦਾ ਹਾਂ । ਮੈਂ ਇੱਕ ਛੋਟੀ ਜਿਹੀ ਕਹਾਣੀ ਸੁਣਾ ਕੇ ਖਤਮ ਕਰ ਦੇਵਾਂਗਾ ਜੀ ।

**ਸ੍ਰੀ ਸਪੀਕਰ** : ਤੁਸੀਂ ਕਹਾਣੀ ਛੱਡੋ ।

**ਸ੍ਰੀ ਤਿਕਸ਼ਨ ਸੂਦ** : ਬਹੁਤ ਜ਼ਰੂਰੀ ਹੈ, ਉਹ ਜ਼ਿਆਦਾ ਕੁਝ ਕਹਿ ਜਾਂਦੀ ਹੈ । ਸਪੀਕਰ ਸਾਹਿਬ, ਸਿਰਫ ਨਿੱਕੀ ਜਿਹੀ ਕਹਾਣੀ ਹੈ ।

**ਸ੍ਰੀ ਸਪੀਕਰ** : ਸਰਦਾਰ ਗੁਰਜੰਟ ਸਿੰਘ ਜੀ, ਤੁਸੀਂ ਕੁਝ ਕਹਿਣਾ ਹੈ, ਉਹ ਸੀ. ਪੀ. ਆਈ. ਦੇ ਮੈਂਬਰ ਹਨ । ਸੂਦ ਸਾਹਿਬ, Please resume your seat ਤੁਹਾਡਾ ਟਾਈਮ ਖਤਮ ਹੋ ਗਿਆ ਹੈ । Please, resume your seat.

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇੱਕ ਰਿਆਸਤ ਵਿੱਚ ਇੱਕ ਨਦੀ ਵਗਦੀ ਸੀ । ਉਥੇ ਮਹਾਰਾਜੇ ਨੇ ਦੇਖਿਆ ਕਿ ਹੜ੍ਹ ਆ ਜਾਣਾ ਹੈ ਅਤੇ ਲੋਕਾਂ ਨੇ ਬਚਣਾ ਨਹੀਂ । ਆਪਾਂ ਪਾਰ ਉਤਰਨਾ ਹੈ ਅਤੇ ਉਸ ਨੇ ਬਹੁਤ ਬਹੁਤ ਵਧੀਆਂ ਐਕਸਪਰਟ, ਮੈਥੇਮੈਟੀਸ਼ੀਅਨਜ਼ ਬੁਲਾਏ ਕਿ ਬੰਦੇ ਪਾਰ ਉਤਾਰਨੇ ਹਨ । ਉਨ੍ਹਾਂ ਨੇ ਵੀ ਫੁੱਟੇ ਫੜ੍ਹੇ, ਹੋਰ ਹਥਿਆਰ ਫੜ੍ਹੇ ਅਤੇ ਨਦੀ ਨਾਪਦੇ ਗਏ । ਆਖਰ ਜੋ ਔਸਤ ਕੱਢੀ ਗਈ ਜੀ ਸਾਰੇ ਲੰਘਾ ਦਿਓ ਤੇ ਔਸਤ ਦੋ ਫੁੱਟ ਹੈ । ਬੰਦੇ ਜਦੋਂ ਪਾਰ ਕਰਵਾਉਣ ਲੱਗੇ ਤਾਂ ਸਾਰੇ ਡੁੱਬ ਗਏ ।

**ਸ੍ਰੀ ਸਪੀਕਰ** : ਡੁੱਬਣ ਵਾਲੀ ਗੱਲ ਨਾ ਕਰੋ । Please resume your seat. ਗੁਰਜੰਟ ਸਿੰਘ ਜੀ, ਤੁਸੀਂ ਕੁਝ ਕਹਿਣਾ ਹੈ ।

**ਸਰਦਾਰ ਗੁਰਜੰਟ ਸਿੰਘ** : ਮਾਨਯੋਗ ਸਪੀਕਰ ਸਾਹਿਬ, ਅਸੀਂ ਮਤੇ ਦੇ ਹੱਕ ਵਿੱਚ ਆਪਣੀ ਵੋਟ ਦੇ ਰਹੇ ਹਾਂ । ਅਸੀਂ ਕਹਿਣਾ ਕੁਝ ਨਹੀਂ ਹੈ ।

**ਸ੍ਰੀ ਸਪੀਕਰ** : ਹਾਂ ਜੀ, ਫਾਈਨਾਂਸ ਮਨਿਸਟਰ ਸਾਹਿਬ ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ (ਸਰਦਾਰ ਲਾਲ ਸਿੰਘ)** : ਸਪੀਕਰ ਸਾਹਿਬ, ਜੋ ਸੰਗਤ ਦਰਸ਼ਨ ਦੇ ਸਬੰਧ ਵਿੱਚ ਮੇਰੇ ਵੱਲੋਂ ਇਸ ਮਹਾਨ ਸਦਨ ਦੇ ਅੰਦਰ ਮਤਾ ਪੇਸ਼ ਕੀਤਾ ਗਿਆ ਹੈ, ਉਸ ਤੇ ਕਾਫੀ ਬਹਿਸ ਦੋਨਾਂ ਪਾਸਿਆਂ ਤੋਂ ਹੋਈ ਹੈ । ਇੱਕ ਦੋ ਗੱਲਾਂ ਮੈਂ ਇਸ ਦੇ ਸਬੰਧ ਵਿੱਚ ਆਪ ਜੀ ਦੀ ਆਗਿਆ ਅਨੁਸਾਰ ਕਹਿਣਾ ਚਾਹੁੰਦਾ ਹਾਂ । ਇਹ ਜਿਹੜਾ ਪੈਸਾ ਹੈ, ਇਹ ਸਰਕਾਰ ਦਾ ਹੈ, ਲੋਕਾਂ ਦਾ ਪੈਸਾ ਹੈ ਔਰ ਲੋਕਾਂ ਦੀ ਮਰਜੀ ਨਾਲ ਲੱਗਣਾ ਚਾਹੀਦਾ ਹੈ, ਲੋਕਾਂ ਦੇ ਵਾਸਤੇ ਲੱਗਣਾ ਚਾਹੀਦਾ ਹੈ ਔਰ ਲੋਕਾਂ ਨੇ ਆਪਣੀ ਮਰਜ਼ੀ ਨਾਲ ਇਸ ਪੈਸੇ ਦੀ ਵਰਤੋਂ ਕਰਨ ਵਾਸਤੇ, ਇਸ ਦਾ ਫੈਸਲਾ ਕਰਨ ਵਾਸਤੇ, ਇਹ ਨੁਮਾਇੰਦੇ ਦੋਨੋਂ ਪਾਸੇ ਭੇਜੇ ਹਨ, ਜਿਨ੍ਹਾਂ ਵੱਲੋਂ ਇਹ ਫੈਸਲਾ ਕੀਤਾ ਜਾਂਦਾ ਹੈ । ਲੋਕਾਂ ਦੀ ਮਰਜ਼ੀ ਨਾਲ ਚੁਣੇ ਹੋਏ ਐਮ. ਐਲ. ਏ. ਸਾਹਿਬਾਨ, ਇਸ ਸਰਕਾਰ ਦਾ ਖਜ਼ਾਨਾ ਕਿਸ ਤਰ੍ਹਾਂ ਲੱਗੇ, ਲੋਕਾਂ ਦਾ ਪੈਸਾ ਕਿਸ ਤਰ੍ਹਾ ਲੱਗੇ, ਉਸ ਦਾ ਫੈਸਲਾ ਕਰਨ ਵਾਸਤੇ, ਤੁਹਾਡੀ ਸਦਾਰਥ ਹੇਠ ਮੇਰੇ ਵੱਲੋਂ 19 ਤਰੀਕ ਨੂੰ ਬਜਟ ਪੇਸ਼ ਕੀਤਾ ਗਿਆ ਸੀ । ਸੱਤ ਦਿਨਾਂ ਤੋਂ ਉਸ ਬਜਟ ਤੇ ਬਹਿਸ ਹੋ ਰਹੀ ਹੈ, ਉਸ ਦੇ ਤਰੀਕੇ ਕੀ ਕੀ ਹੋਣ, ਕਿੱਥੇ ਕਿੱਥੇ ਪੈਸਾ ਖਰਚ ਹੋਵੇ, ਉਸ ਦਾ ਫੈਸਲਾ ਇਸ ਸਦਨ ਨੇ ਕਰ ਦਿੱਤਾ ਹੈ ਔਰ ਫੈਸਲੇ ਨਾਲ ਅੱਜ ਬਜਟ ਪਾਸ ਹੋ ਗਿਆ ਹੈ । ਉਸ ਵਿਚ 30 ਡਿਮਾਂਡਾਂ ਤੁਸੀਂ ਪੜ੍ਹੀਆਂ ਹਨ । ਉਸ ਦੇ ਵਿੱਚ ਸੰਗਤ ਦਰਸ਼ਨ ਦੀ ਡਿਮਾਂਡ ਹੈ ਨਹੀਂ । ਕੋਈ ਫੈਸਲਾ ਸੰਗਤ ਦਰਸ਼ਨ ਦਾ, ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੇ ਤਹਿ ਨਹੀਂ ਕੀਤਾ, ਨਾ ਪਿਛਲੀ ਸਰਕਾਰ ਵੱਲੋਂ ਹੋਇਆ ਹੈ । ਹੁਣ ਦੀ ਸਰਕਾਰ ਵੱਲੋਂ ਜਾਂ ਜੋ ਜੋ ਵੀ ਇਥੇ ਫੈਸਲੇ ਹੁੰਦੇ ਹਨ, ਉਸ ਅਨੁਸਾਰ ਲੋਕਾਂ ਦੀ ਮਰਜ਼ੀ ਨਾਲ ਲੋਕਾਂ ਦੇ ਪੈਸੇ ਨੂੰ ਵਰਤਣ, ਲੋਕਾਂ ਦੀ ਮਰਜ਼ੀ ਨਾਲ ਚੁਣੇ ਹੋਏ ਨੁਮਾਇੰਦੇ ਜੋ ਫੈਸਲਾ ਕਰਦੇ ਹਨ, ਇਹ ਪੈਸਾ ਉਸ ਦੇ ਮੁਤਾਬਿਕ ਹੀ ਲੱਗਣਾ ਚਾਹੀਦਾ ਹੈ । ਜਿਹੜਾ ਉਸ ਦੇ ਮੁਤਾਬਿਕ ਨਹੀਂ ਲੱਗਦਾ, ਉਹ ਗੈਰ ਕਾਨੂੰਨੀ ਹੈ । ਉਸ ਨੂੰ ਦੁਰਵਰਤੋਂ ਸਮਝਿਆ ਜਾਵੇਗਾ । ਇਸ ਵਾਸਤੇ, ਸਪੀਕਰ ਸਾਹਿਬ, ਜੋ ਪੈਸਾ ਇਥੋਂ ਰਿਲੀਜ਼ ਹੁੰਦਾ ਹੈ, ਪੁਰਾਣੀ ਸਰਕਾਰ ਵੇਲੇ ਜ਼ਿਲ੍ਹਾ ਪੱਧਰ ਤੇ ਪਲੈਨਿੰਗ ਬੋਰਡ ਰਹੇ ਔਰ ਬਕਾਇਦਾ ਪਲੈਨਿੰਗ ਬੋਰਡਾਂ ਦੇ ਅੰਦਰ ਲੋਕਾਂ ਦੇ ਨੁਮਾਇੰਦੇ ਬੈਠ ਕੇ ਪੈਸੇ ਖਰਚ ਕਰਦੇ ਹਨ । ਤੁਸੀਂ ਵੀ ਪਲੈਨਿੰਗ ਬੋਰਡ ਦੇ ਚੇਅਰਮੈਨ ਰਹੇ ਹੋ ਅਤੇ ਮੈਂ ਵੀ ਪਲੈਨਿੰਗ ਬੋਰਡ ਦਾ ਚੇਅਰਮੈਨ ਰਿਹਾ ਹਾਂ । ਸਾਰੇ ਲੋਕਲ ਐਮ.ਐਲ.ਏ. ਅਤੇ ਡਿਸਟ੍ਰਿਕਟ ਪੱਧਰ ਦੇ ਲੋਕਾਂ ਦੇ ਨੁਮਾਇੰਦੇ ਬੈਠ ਕੇ ਬਕਾਇਦਾ ਫ਼ੈਸਲਾ ਕਰਦੇ ਸਨ । ਇਥੇ ਹੁਣ ਤਿਕਸ਼ਨ ਸੂਦ ਕਹਿ ਰਹੇ ਸੀ ਕਿ ਪਲੈਨਿੰਗ ਬੋਰਡਾਂ ਵਿੱਚ ਫੈਸਲਾ ਹੋਇਆ ਪਰ ਪਿਛਲੀ ਸਰਕਾਰ ਵੇਲੇ ਪਲੈਨਿੰਗ ਬੋਰਡਾਂ ਦੀ ਮੀਟਿੰਗ ਕਿਸੇ ਜ਼ਿਲ੍ਹੇ

[ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ]

ਵਿੱਚ ਵੀ ਹੁੰਦੀ ਨਹੀਂ ਦੇਖੀ ਗਈ। ਜੋ ਸਵਾਲ ਇਥੇ ਆਇਆ ਹੈ, ਉਹ ਫੈਸਲੇ ਨਹੀਂ ਹੋਏ। ਦੂਜੀ ਗੱਲ, ਇਸ ਪੈਸੇ ਨੂੰ ਵੰਡਣ ਵਿੱਚ ਡਿਸਕ੍ਰਿਮੀਨੇਸ਼ਨ ਬਹੁਤ ਹੋਇਆ। (ਵਿਘਨ) .. ..

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਪਰਸਨਲ ਐਕਸਪਲੇਸ਼ਨ ਹੈ, ਮੇਰਾ ਨਾਮ ਲਿਆ ਗਿਆ ਹੈ।

**ਸ੍ਰੀ ਸਪੀਕਰ** : ਨਾਮ ਹੀ ਲਿਆ ਹੈ, ਕੋਈ ਗਾਲ੍ਹ ਤਾਂ ਨਹੀਂ ਕੱਢੀ। ਕੁਝ ਨਹੀਂ ਕਿਹਾ ਤੁਹਾਨੂੰ। ਪਲੈਨਿੰਗ ਬੋਰਡਾਂ ਨੂੰ ਤੁਸੀਂ ਵੀ ਮੰਨਿਆ ਹੈ।

**ਵਿੱਤ, ਯੋਜਨਾ ਅਤੇ ਖੁਰਾਕ ਤੇ ਸਪਲਾਈ ਮੰਤਰੀ** : ਇਥੇ, ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਇਧਰਲੇ ਐਮ. ਐਲ. ਏ. ਦੇ ਹਲਕਿਆਂ ਵਿੱਚ ਹੀ ਪੈਸਾ ਵੰਡਿਆ ਗਿਆ। ਜਿਹੜੇ ਸਾਡੀ ਪਾਰਟੀ ਵਾਲੇ, ਸੀ.ਪੀ.ਆਈ. ਵਾਲੇ ਜਾਂ ਅਕਾਲੀ ਦਲ (ਮਾਨ) ਦੇ ਉਧਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਬੈਠਦੇ ਸੀ, ਉਨ੍ਹਾਂ ਨੂੰ ਦੁਆਨੀ ਵੀ ਨਹੀਂ ਦਿੱਤੀ। ਉਹ ਵੀ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਸਨ। ਉਹ ਉਸ ਇਲਾਕੇ ਦੀ ਨੁਮਾਇੰਦਗੀ ਕਰਦੇ ਸਨ, ਹੋਰ ਨਹੀਂ ਸਨ। ਇਸ ਸਬੰਧ ਵਿੱਚ ਮੇਰਾ ਇਹ ਸਵਾਲ ਹੈ, ਸਪੀਕਰ ਸਾਹਿਬ, ਮੈਂ ਇਸ ਮਤੇ ਦੇ ਅੰਦਰ ਦੋ ਤਿੰਨ ਗੱਲਾਂ ਤੁਹਾਡੀ ਆਗਿਆ ਦੇ ਨਾਲ ਹੋਰ ਐਡ ਕਰਨੀਆਂ ਚਾਹੁੰਦਾ ਹਾਂ। ਜਦੋਂ ਵੀ ਇਸ ਦੀ ਇਨਕੁਆਰੀ ਹੋਵੇ ਤਾਂ ਹੇਠ ਲਿਖੀਆਂ ਤਿੰਨ ਗੱਲਾਂ ਦਾ ਧਿਆਨ ਰੱਖਣਾ ਬਹੁਤ ਜਰੂਰੀ ਹੈ :—

* (ੳ) ਕੀ ਸੰਗਤ ਦਰਸ਼ਨ ਅਧੀਨ ਜੋ ਫੰਡ ਸੈਂਕਸ਼ਨ ਕੀਤੇ ਗਏ, ਕੀ ਉਨ੍ਹਾਂ ਨੂੰ ਉਸ ਵੇਲੇ ਦੇ ਕਾਨੂੰਨ ਕਾਇਦਿਆਂ, ਸਰਕਾਰੀ ਹਦਾਇਤਾਂ ਅਤੇ ਕੰਪੀਟੈਂਟ ਅਥਾਰਟੀ ਦੇ ਅਖਤਿਆਰ ਅਧੀਨ ਸੈਂਕਸ਼ਨ ਕੀਤਾ ਗਿਆ ਜਾਂ ਨਹੀਂ ?

(ਅ) ਸੰਗਤ ਦਰਸ਼ਨ ਅਧੀਨ ਜੋ ਫੰਡ ਜਿਨ੍ਹਾਂ ਲੋਕਾਂ ਜਾਂ ਸੰਸਥਾਵਾਂ ਨੂੰ ਦਿੱਤੇ ਗਏ, ਕੀ ਉਹ ਉਨ੍ਹਾਂ ਫੰਡਜ਼ ਨੂੰ ਉਪਲਬਧ ਕਰਨ ਦੇ ਕਾਨੂੰਨੀ ਤੌਰ ਤੇ ਅਧਿਕਾਰਤ ਵਿਅਕਤੀ ਜਾਂ ਸੰਸਥਾਵਾਂ ਸਨ ?

(ੲ) ਸੰਗਤ ਦਰਸ਼ਨ ਪ੍ਰੋਗਰਾਮ ਅਧੀਨ ਜੋ ਕੰਮ ਇਨ੍ਹਾਂ ਉਪਰੋਕਤ (ਅ) ਵਿਚ ਦੱਸੇ ਵਿਅਕਤੀਆਂ ਜਾਂ ਸੰਸਥਾਵਾਂ ਨੇ ਆਪਣੇ ਹੱਥ ਵਿਚ ਲਏ ਸਨ, ਕੀ ਉਹ ਪੂਰੇ ਹੋ ਗਏ ਹਨ ? ਜੇਕਰ ਉਹ ਪੂਰੇ ਹੋ ਗਏ ਹਨ ਤਾਂ ਉਨ੍ਹਾਂ ਨੂੰ ਪੂਰਾ ਕਰਨ ਲਈ ਯੋਗ ਤੌਰ ਤਰੀਕੇ, ਕਾਨੂੰਨੀ ਤੌਰ ਤੇ ਜਾਂ ਸਰਕਾਰੀ ਹਦਾਇਤਾਂ ਅਧੀਨ ਪੂਰਾ ਕਰਵਾਇਆ ਗਿਆ ਜਾਂ ਨਹੀਂ ਅਤੇ ਜੇਕਰ ਇਨ੍ਹਾਂ ਕੰਮਾਂ ਵਿਚ ਕੋਈ ਊਣਤਾਈ ਜਾਂ ਕਮੀ ਮੌਕੇ ਤੇ ਪਾਈ ਗਈ ਹੈ ਤਾਂ ਉਸ ਦਾ ਜ਼ਿੰਮੇਵਾਰ ਕੌਣ ਹੋਵੇਗਾ ?

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

"ਇਹ ਸਦਨ ਸੰਗਤ ਦਰਸ਼ਨ ਰਾਹੀਂ ਸਰਕਾਰੀ ਪੈਸੇ ਦੀ ਬੇਤਹਾਸ਼ਾ ਅਤੇ ਬੇਸਮਝੀ ਨਾਲ ਕੀਤੀ ਗਈ ਵੰਡ ਦੀ ਜ਼ੋਰਦਾਰ ਨਿੰਦਾ ਕਰਨ ਲਈ

ਸਰਬਸੰਮਤੀ ਨਾਲ ਮਤਾ ਪਕਾਉਂਦਾ ਹੈ। ਇਹ ਪੈਸਾ ਸਰਕਾਰ ਦੁਆਰਾ ਵੱਖ ਵੱਖ ਏਜੰਸੀਆਂ ਤੋਂ ਕਰਜ਼ੇ ਲੈ ਕੇ ਅਤੇ ਸਰਕਾਰੀ ਜਾਇਦਾਦ ਨੂੰ ਮਾਮੂਲੀ ਕੀਮਤਾਂ ਤੇ ਵੇਚ ਕੇ ਪ੍ਰਾਪਤ ਕੀਤਾ ਗਿਆ ਹੈ ਜੋ ਸੰਸਦੀ ਲੋਕ ਰਾਜ ਦੇ ਇਤਿਹਾਸ ਵਿਚ ਇਕ ਅਦੁੱਤੀ ਮਿਸਾਲ ਹੈ। ਇਸ ਸਰਕਾਰੀ ਪੈਸੇ ਦੀ ਵਿਧਾਨ ਸਭਾ ਦੀਆਂ ਅਗਾਮੀ ਚੋਣਾਂ ਦੇ ਮੱਦੇ-ਨਜ਼ਰ ਰਾਜਨੀਤਕ ਮੰਤਵਾਂ ਨੂੰ ਧਿਆਨ ਵਿਚ ਰੱਖ ਕੇ ਇੱਕ ਇਕੱਲੇ ਵਿਅਕਤੀ ਦੁਆਰਾ ਆਪਣੇ ਹੀ ਪਾਰਟੀ ਵਰਕਰਾਂ ਦੁਆਰਾ ਸੰਗਤ ਦਰਸ਼ਨ ਆਯੋਜਿਤ ਕਰਕੇ ਵੰਡ ਕੀਤੀ ਗਈ ਹੈ ਅਤੇ ਇਸ ਤਰ੍ਹਾਂ ਵੰਡੇ ਗਏ ਪੈਸੇ ਦੀ ਉਚਿਤ ਵਰਤੋਂ ਦਾ ਕੋਈ ਧਿਆਨ ਨਹੀਂ ਰੱਖਿਆ ਗਿਆ ਅਤੇ ਪੰਜਾਬ ਦੇ ਸਮੁੱਚੇ ਵਿਕਾਸ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਹੈ। ਇਸ ਪੈਸੇ ਦੀ ਕੇਵਲ ਉਨ੍ਹਾਂ ਹੀ ਚੋਣ ਹਲਕਿਆਂ ਵਿਚ ਵੰਡ ਕੀਤੀ ਗਈ ਹੈ ਜਿਥੋਂ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਦੇ ਐਮ. ਐਲ. ਏਜ਼ ਚੁਣੇ ਗਏ ਹਨ। ਇਸ ਪੈਸੇ ਦੀ ਵੰਡ ਨਾਲ ਬਹੁਤ ਵੱਡਾ ਵਿੱਤੀ ਸੰਕਟ ਪੈਦਾ ਹ ਗਿਆ ਹੈ ਅਤੇ ਨਵੀਂ ਸਰਕਾਰ ਦੁਆਰਾ ਰਾਜ ਦੇ ਹੋਰ ਵਿਕਾਸ ਲਈ ਪੈਜੇ ਦਾ ਉਪਬੰਧ ਕਰਨਾ ਬਹੁਤ ਮੁਸ਼ਕਲ ਹੋ ਗਿਆ ਹੈ।

ਇਹ ਸਦਨ ਸੰਗਤ ਦਰਸ਼ਨ ਦੌਰਾਨ ਫੰਡਾਂ ਦੀ ਕੁਵਰਤੋਂ ਦੀ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਤੋਂ ਜਾਂਚ-ਪੜਤਾਲ ਕਰਵਾਉਣ ਲਈ ਰਾਜ ਸਰਕਾਰ ਨੂੰ ਹੁਕਮ ਕਰਨ ਲਈ ਪੁਰਜ਼ੋਰ ਸਿਫ਼ਾਰਸ਼ ਕਰਦਾ ਹੈ ਕਿ ਜਾਂਚ ਪੜਤਾਲ ਵੇਲੇ ਨਿਮਨਲਿਖਤ ਤਿੰਨ ਗੱਲਾਂ ਦਾ ਵੀ ਧਿਆਨ ਰੱਖਿਆ ਜਾਵੇ ਤਾਂ ਕਿ ਕੋਈ ਵੀ ਸਰਕਾਰ ਕਿਸੀ ਵੀ ਤਰੀਕੇ ਨਾਲ ਸੱਤਾ ਹਾਸਲ ਕਰਨ ਲਈ ਕੇਵਲ ਆਪਣੇ ਹੀ ਹਿੱਤ ਦੀਆਂ ਖਾਹਸ਼ਾਂ ਨੂੰ ਪੂਰਾ ਕਰਨ ਲਈ ਸਾਰੇ ਤੌਰ ਤਰੀਕਿਆਂ ਅਤੇ ਸਰਕਾਰੀ ਹਦਾਇਤਾਂ/ਅਥਾਰਟੀ ਨੂੰ ਅੱਖੋਂ ਪਰੋਖੇ ਕਰਕੇ ਆਪਣੀ ਮਨ ਮਰਜ਼ੀ ਅਨੁਸਾਰ ਸਰਕਾਰੀ ਪੈਸੇ ਦੀ ਵਰਤੋਂ ਕਰਨ ਦੀ ਜ਼ੁਅਰਤ ਨਾ ਕਰੇ :—

(ੳ) ਕੀ ਸੰਗਤ ਦਰਸ਼ਨ ਅਧੀਨ ਜੋ ਫੰਡ ਸੈਂਕਸ਼ਨ ਕੀਤੇ ਗਏ, ਕੀ ਉਨ੍ਹਾਂ ਨੂੰ ਉਸ ਵੇਲੇ ਦੇ ਕਾਨੂੰਨ ਕਾਇਦਿਆਂ, ਸਰਕਾਰੀ ਹਦਾਇਤਾਂ ਅਤੇ ਕੰਪੀਟੈਂਟ ਅਥਾਰਟੀ ਦੇ ਅਖਤਿਆਰ ਅਧੀਨ ਸੈਂਕਸ਼ਨ ਕੀਤਾ ਗਿਆ ਜਾਂ ਨਹੀ ?

(ਅ) ਸੰਗਤ ਦਰਸ਼ਨ ਅਧੀਨ ਜੋ ਫੰਡ ਜਿਨ੍ਹਾਂ ਲੋਕਾਂ ਜਾਂ ਸੰਸਥਾਵਾਂ ਨੂੰ ਦਿੱਤੇ ਗਏ, ਕੀ ਉਹ ਉਨ੍ਹਾਂ ਫੰਡਜ਼ ਨੂੰ ਉਪਲਬਧ ਕਰਨ ਦੇ ਕਾਨੂੰਨੀ ਤੌਰ ਤੇ ਅਧਿਕਾਰਤ ਵਿਅਕਤੀ ਜਾਂ ਸੰਸਥਾਵਾਂ ਸਨ ?

(ੲ) ਸੰਗਤ ਦਰਸ਼ਨ ਪ੍ਰੋਗਰਾਮ ਅਧੀਨ ਜੋ ਕੰਮ ਇਨ੍ਹਾਂ ਉਪਰੋਕਤ (ਅ) ਵਿਚ ਦੱਸੇ ਵਿਅਕਤੀਆਂ ਜਾਂ ਸੰਸਥਾਵਾਂ ਨੇ ਆਪਣੇ ਹੱਥ ਵਿਚ ਲਏ ਸਨ, ਕੀ ਉਹ ਪੂਰੇ ਹੋ ਗਏ ਹਨ ? ਜੇਕਰ ਉਹ ਪੂਰੇ ਹੋ ਗਏ ਹਨ, ਕੀ ਉਨ੍ਹਾਂ ਨੂੰ ਪੂਰਾ ਕਰਨ ਲਈ ਯੋਗ ਤੌਰ-ਤਰੀਕੇ, ਕਾਨੂੰਨੀ ਤੌਰ ਤੇ

[ਸ੍ਰੀ ਸਪੀਕਰ]

ਜਾਂ ਸਰਕਾਰੀ ਹਦਾਇਤਾਂ ਅਧੀਨ ਪੂਰਾ ਕਰਵਾਇਆ ਗਿਆ ਜਾਂ ਨਹੀਂ ਅਤੇ ਜੇਕਰ ਇਨ੍ਹਾਂ ਕੰਮਾਂ ਵਿੱਚ ਕੋਈ ਊਣਤਾਈ ਜਾਂ ਕਮੀ ਮੌਕੇ ਤੇ ਪਾਈ ਗਈ ਹੈ ਤਾਂ ਉਸ ਦਾ ਜ਼ਿੰਮੇਵਾਰ ਕੌਣ ਹੋਵੇਗਾ ?"

**ਸ੍ਰੀ ਸਪੀਕਰ** : ਪ੍ਰਸ਼ਨ ਹੈ—

"ਇਹ ਸਦਨ ਸੰਗਤ ਦਰਸ਼ਨ ਰਾਹੀਂ ਸਰਕਾਰੀ ਪੈਸੇ ਦੀ ਬੇਤਹਾਸ਼ਾ ਅਤੇ ਬੇਸਮਝੀ ਨਾਲ ਕੀਤੀ ਗਈ ਵੰਡ ਦੀ ਜ਼ੋਰਦਾਰ ਨਿੰਦਾ ਕਰਨ ਲਈ ਸਰਬ-ਸੰਮਤੀ ਨਾਲ ਮਤਾ ਪਕਾਉਂਦਾ ਹੈ । ਇਹ ਪੈਸਾ ਸਰਕਾਰ ਦੁਆਰਾ ਵੱਖ ਵੱਖ ਏਜੰਸੀਆਂ ਤੋਂ ਕਰਜ਼ੇ ਲੈ ਕੇ ਅਤੇ ਸਰਕਾਰੀ ਜਾਇਦਾਦ ਨੂੰ ਮਾਮੂਲੀ ਕੀਮਤਾਂ ਤੇ ਵੇਚ ਕੇ ਪ੍ਰਾਪਤ ਕੀਤਾ ਗਿਆ ਹੈ ਜੋ ਸੰਸਦੀ ਲੋਕ ਰਾਜ ਦੇ ਇਤਿਹਾਸ ਵਿਚ ਇਕ ਅਦੁੱਤੀ ਮਿਸਾਲ ਹੈ । ਇਸ ਸਰਕਾਰੀ ਪੈਸੇ ਦੀ ਵਿਧਾਨ ਸਭਾ ਦੀਆਂ ਅਗਾਮੀ ਚੋਣਾਂ ਦੇ ਮੱਦੇ-ਨਜ਼ਰ ਰਾਜਨੀਤਕ ਮੰਤਵਾਂ ਨੂੰ ਧਿਆਨ ਵਿਚ ਰੱਖ ਕੇ ਇੱਕ ਇਕੱਲੇ ਵਿਅਕਤੀ ਦੁਆਰਾ ਆਪਣੇ ਹੀ ਪਾਰਟੀ ਵਰਕਰਾਂ ਦੁਆਰਾ ਸੰਗਤ ਦਰਸ਼ਨ ਆਯੋਜਿਤ ਕਰਕੇ ਵੰਡ ਕੀਤੀ ਗਈ ਹੈ ਅਤੇ ਇਸ ਤਰ੍ਹਾਂ ਵੰਡੇ ਗਏ ਪੈਸੇ ਦੀ ਉਚਿਤ ਵਰਤੋਂ ਦਾ ਕੋਈ ਧਿਆਨ ਨਹੀਂ ਰੱਖਿਆ ਗਿਆ ਅਤੇ ਪੰਜਾਬ ਦੇ ਸਮੁੱਚੇ ਵਿਕਾਸ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਹੈ । ਇਸ ਪੈਸੇ ਦੀ ਕੇਵਲ ਉਨ੍ਹਾਂ ਹੀ ਚੋਣ ਹਲਕਿਆਂ ਵਿਚ ਵੰਡ ਕੀਤੀ ਗਈ ਹੈ ਜਿਥੋਂ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਦੇ ਐਮ. ਐਲ. ਏਜ਼ ਚੁਣੇ ਗਏ ਹਨ । ਇਸ ਪੈਸੇ ਦੀ ਵੰਡ ਨਾਲ ਬਹੁਤ ਵੱਡਾ ਵਿੱਤੀ ਸੰਕਟ ਪੈਦਾ ਹੋ ਗਿਆ ਹੈ ਅਤੇ ਨਵੀਂ ਸਰਕਾਰ ਦੁਆਰਾ ਰਾਜ ਦੇ ਹੋਰ ਵਿਕਾਸ ਲਈ ਪੈਸੇ ਦਾ ਉਪਬੰਧ ਕਰਨਾ ਬਹੁਤ ਮੁਸ਼ਕਲ ਹੋ ਗਿਆ ਹੈ ।

ਇਹ ਸਦਨ ਸੰਗਤ ਦਰਸ਼ਨ ਦੌਰਾਨ ਫੰਡਾਂ ਦੀ ਕੁਵਰਤੋਂ ਦੀ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਤੋਂ ਜਾਂਚ-ਪੜਤਾਲ ਕਰਵਾਉਣ ਲਈ ਰਾਜ ਸਰਕਾਰ ਨੂੰ ਹੁਕਮ ਜਾਰੀ ਕਰਨ ਲਈ ਪੁਰਜ਼ੋਰ ਸਿਫ਼ਾਰਸ਼ ਕਰਦਾ ਹੈ ਕਿ ਜਾਂਚ ਪੜਤਾਲ ਵੇਲੇ ਨਿਮਨਲਿਖਤ ਤਿੰਨ ਗੱਲਾਂ ਦਾ ਵੀ ਧਿਆਨ ਰੱਖਿਆ ਜਾਵੇ ਤਾਂ ਕਿ ਕੋਈ ਵੀ ਸਰਕਾਰ ਕਿਸੇ ਵੀ ਤਰੀਕੇ ਨਾਲ ਸੱਤਾ ਹਾਸਲ ਕਰਨ ਲਈ ਕੇਵਲ ਆਪਣੇ ਹੀ ਹਿੱਤ ਦੀਆਂ ਖਾਹਸ਼ਾਂ ਨੂੰ ਪੂਰਾ ਕਰਨ ਲਈ ਸਾਰੇ ਤੌਰ ਤਰੀਕਿਆਂ ਅਤੇ ਸਰਕਾਰੀ ਹਦਾਇਤਾਂ/ਅਥਾਰਟੀ ਨੂੰ ਅੱਖੋਂ ਪਰੋਖੇ ਕਰਕੇ ਆਪਣੀ ਮਨ ਮਰਜ਼ੀ ਅਨੁਸਾਰ ਸਰਕਾਰੀ ਪੈਸੇ ਦੀ ਵਰਤੋਂ ਕਰਨ ਦੀ ਜੁਅਰਤ ਨਾ ਕਰੇ ।"

(ੳ) ਕੀ ਸੰਗਤ ਦਰਸ਼ਨ ਅਧੀਨ ਜੋ ਫੰਡ ਸੈਂਕਸ਼ਨ ਕੀਤੇ ਗਏ, ਕੀ ਉਨ੍ਹਾਂ ਨੂੰ ਉਸ ਵੇਲੇ ਦੇ ਕਾਨੂੰਨ ਕਾਇਦਿਆਂ, ਸਰਕਾਰੀ ਹਦਾਇਤਾਂ ਅਤੇ ਕੰਪੀਟੈਂਟ ਅਥਾਰਟੀ ਦੇ ਅਖਤਿਆਰ ਅਧੀਨ ਸੈਂਕਸ਼ਨ ਕੀਤਾ ਗਿਆ ਜਾਂ ਨਹੀਂ ?

(ਅ) ਸੰਗਤ ਦਰਸ਼ਨ ਅਧੀਨ ਜੋ ਫੰਡ ਜਿਨ੍ਹਾਂ ਲੋਕਾਂ ਜਾਂ ਸੰਸਥਾਵਾਂ ਨੂੰ ਦਿੱਤੇ ਗਏ, ਕੀ ਉਹ ਉਨ੍ਹਾਂ ਫੰਡਜ਼ ਨੂੰ ਉਪਲਬਧ ਕਰਨ ਦੇ ਕਾਨੂੰਨੀ ਤੌਰ ਅਧਿਕਾਰਤ ਵਿਅਕਤੀ ਜਾਂ ਸੰਸਥਾਵਾਂ ਸਨ ?

(ੲ) ਸੰਗਤ ਦਰਸ਼ਨ ਪ੍ਰੋਗਰਾਮ ਅਧੀਨ ਜੋ ਕੰਮ ਇਨ੍ਹਾਂ ਉਪਰੋਕਤ (ਅ) ਵਿਚ ਦੱਸੇ ਵਿਅਕਤੀਆਂ ਜਾਂ ਸੰਸਥਾਵਾਂ ਨੇ ਆਪਣੇ ਹੱਥ ਵਿਚ ਲਏ ਸਨ, ਕੀ ਉਹ ਪੂਰੇ ਹੋ ਗਏ

ਹਨ । ਜੇਕਰ ਉਹ ਪੂਰੇ ਹੋ ਗਏ ਹਨ, ਕੀ ਉਨ੍ਹਾਂ ਨੂੰ ਪੂਰਾ ਕਰਨ ਲਈ ਯੋਗ ਤੌਰ-ਤਰੀਕੇ, ਕਾਨੂੰਨੀ ਤੌਰ ਤੇ ਜਾਂ ਸਰਕਾਰੀ ਹਦਾਇਤਾਂ ਅਧੀਨ ਪੂਰਾ ਕਰਵਾਇਆ ਗਿਆ ਜਾਂ ਨਹੀਂ ਅਤੇ ਜੇਕਰ ਇਨ੍ਹਾਂ ਕੰਮਾਂ ਵਿੱਚ ਊਣਤਾਈ ਜਾਂ ਕਮੀ ਮੌਕੇ ਤੇ ਪਾਈ ਗਈ ਹੈ ਤਾਂ ਉਸ ਦਾ ਜ਼ਿੰਮੇਵਾਰ ਕੌਣ ਹੋਵੇਗਾ ?

(ਸੋਧਿਆ ਪ੍ਰਸਤਾਵ ਪ੍ਰਵਾਨ ਹੋਇਆ)

## WALK OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਸੰਗਤ ਦਰਸ਼ਨ ਰਾਹੀਂ ਸਰਕਾਰੀ ਪੈਸੇ ਦੀ ਵੰਡ ਅਪ੍ਰਵਾਨਗੀ ਸਬੰਧੀ ਸਰਕਾਰੀ ਮਤਾ ਲਿਆਉਣ ਦੇ ਵਿਰੋਧ ਵਿਚ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ ।)

**ਸ੍ਰੀ ਸਪੀਕਰ** : ਜਿਹੜੇ ਸਲੋਗਨ ਲਗਾਏ ਜਾ ਰਹੇ ਹਨ, ਉਹ ਰਿਕਾਰਡ ਨਾ ਕੀਤੇ ਜਾਣ ।

---

## LEGISLATIVE BUSINESS AND RESOLUTION UNDER ARTICLE 213(2)(a) OF THE CONSTITUTION OF INDIA

### (1) THE PUNJAB PANCHAYATI RAJ (AMENDMENT) ORDINANCE, 2002 (PUNJAB ORDINANCE NO. 2 OF 2002) AND THE PUNJAB PANCHAYATI RAJ (AMENDMENT) BILL, 2002. (Replacing Ordinance)

**MR. SPEAKER** : Sardar Inder Iqbal Singh Atwal to move. He is not present.

Smt. Rajinder Kaur Bhattal to introduce The Punjab Panchayati Raj (Amendment) Bill, 2002 and also to move that the Bill be taken into consideration at once.

**Rural Development and Panchayats, Development of Women & Children & Agriculture Minister (Shrimati Rajinder Kaur Bhattal)** : Sir, I beg to introduce The Punjab Panchayati Raj (Amendment) Bill.

Sir, I also beg to move—

> That the Punjab Panchayati Raj (Amendment) Bill be taken into consideration at once.

---

**Not recorded as ordered by the Chair.

**MR. SPEAKER** : Motion moved—

That the Punjab Panchayati Raj (Amendment) Bill be taken into consideration at once.

(Discussion, if any)

(No one rose to speak)

**MR. SPEAKER** : Question is—

That the Punjab Panchayati Raj (Amendment) Bill be taken into consideration at once.

*The motion was carried.*

**MR. SPEAKER** : Now the House will proceed to consider the Bill Clause by Clause.

**SUB CLAUSE (2) OF CLAUSE 1**

**MR. SPEAKER** : Question is—

That Sub Clause (2) of Clause 1 stand part of the Bill.

*The motion was carried.*

**CLAUSES 2 TO 6**

**MR. SPEAKER** : As there is no amendment to Clauses 2 to 6, if the House agrees, these clauses may be put to the vote of the House together.

(Voices : Yes, Yes)

**MR. SPEAKER** : Question is—

That Clauses 2 to 6 stand part of the Bill.

*The motion was carried unanimously.*

**SUB CLAUSE (1) OF CLAUSE 1**

**MR. SPEAKER** : Question is—

That Sub Clause (1) of Clause 1 stand part of the Bill.

*The motion was carried.*

## TITLE

**MR. SPEAKER** : Question is—

That Title be the Title of the Bill.

*The motion was carried.*

**MR. SPEAKER** : Minister to move that the Bill be passed.

**Rural Development And Panchayats, Development of Women & Children & Agriculture Minister (Shrimati Rajinder Kaur Bhattal):** Sir, I beg to move—

That the Punjab Panchayati Raj (Amendment) Bill be passed.

**MR. SPEAKER** : Motion moved—

That the Punjab Panchayati Raj (Amendment) Bill be passed.

**MR. SPEAKER** : Question is—

That the Punjab Panchayati Raj (Amendment) Bill be passed.

*The motion was carried unanimously.*

---

## (2) THE PUNJAB STATE LEGISLATURE (PREVENTION OF DISQUALIFICATION) AMENDMENT ORDINANCE 2002 (PUNJAB ORDINANCE NO. 1 OF 2002)

AND

## THE PUNJAB SATAE LEGISLATURE (PREVENTION OF DISQUALIFICATION) AMENDMENT BILL, 2002 (Replacing Ordinance)

**MR. SPEAKER** : Sardar Inder Iqbal Singh Atwal to move. He is not present.

Minister for Parliamentary Affairs to introduce the Punjab State Legislature (Prevention of Disqualification) Amendment Bill, 2002 and also to move that the Bill be taken into consideration at once.

**Local Government, Labour & Employment And Parliamentary Affairs Minister (Chaudhary Jagjit Singh)** : Sir, I beg to introduce the Punjab State Legislature (Prevention of Disqualification) Amendment Bill.

Sir, I also beg to move—

That the Punjab State Legislature (Prevention of Disqualification) Amendment Bill be taken into consideration at once.

**MR. SPEAKER** : Motion moved—

That the Punjab State Legislature (Prevention of Disqualification) Amendment Bill be taken into consideration at once.

Discussion, if any.

(No one rose to speak)

**MR. SPEAKER** : Question is—

That the Punjab State Legislature (Prevention of Disqualification) Amendment Bill be taken into consideration at once.

*The motion was carried.*

**MR. SPEAKER** : Now The House will proceed to consider the Bill Clause by Clause.

## SUB CLAUSE (2) OF CLAUSE 1

**MR. SPEAKER** : Question is—

That Sub Clause (2) of Clause 1 stand part of the Bill.

*The motion was carried.*

## CLAUSES 2 AND 3

**MR. SPEAKER** : As there is no amendment to Clauses 2 and 3, if the House agrees, these clauses be put to the vote of the House, together.

(Voices : Yes, Yes)

**MR. SPEAKER** : Question is—

That Clauses 2 and 3 stand part of the Bill.

*The motion was carried.*

## SUB CLAUSE (1) OF CLAUSE 1

**MR. SPEAKER** : Question is—

That Sub Clause (1) of Clause 1 stand part of the Bill.

*The motion was carried.*

## TITLE

**MR. SPEAKER** : Question is—

That Title be the Title of the Bill.

*The motion was carried.*

**MR. SPEAKER** : Minister to move that the Bill be passed.

**Local Government, Labour & Employment & Parliamentary Affairs Minister (Chaudhary Jagjit Singh)** : Sir, I beg to move—

That the Punjab State Legislature (Prevention of Disqualification) Amendment Bill be passed.

**MR. SPEAKER** : Motion moved—

That the Punjab State Legislature (Prevention of Disqualification) Amendment Bill be passed.

**MR. SPEAKER** : Question is—

That the Punjab State Legislature, (Prevention of Disqualification) Amendment Bill be passed.

*The motion was carried unanimously,*

---

## (3) THE PUNJAB STATE LEGISLATURE MEMBERS (PENSION AND MEDICAL FACILITIES REGULATION) AMENDMENT BILL, 2002

**MR. SPEAKER** : Minister for Parliamentary Affairs to introduce the Punjab State Legislature Members (Pension and Medical Facilities Regulation) Amendment Bill and also to move that the Bill be taken into consideration at once.

**Local Government, Labour & Employment And Parliamentary Affairs Minister (Chaudhary Jagjit Singh)**: Sir, I beg to introduce the Punjab State Legislature Members (Pension and Medical Facilities Regulation) Amendment Bill.

[Local Government, Labour & Employment and Parliamentary Affairs Minister]

Sir, I also beg to move—

That the Punjab State Legislature Members (Pension and Medical Facilities Regulation) Amendment Bill be taken into consideration at once.

MR. SPEAKER : Motion moved—

That the Punjab State Legislature Members (Pension and Medical Facilities Regulation) Amendment Bill be taken into consideration at once.

Discussion, if any.

(No one rose to speak).

MR. SPEAKER : Question is—

That the Punjab State Legislature Members (Pension and Medical Facilities Regulation) Amendment Bill be taken into consideration at once.

*The motion was carried.*

MR. SPEAKER : Now the House will proceed to consider the Bill Clause by Clause.

**SUB CLAUSE (2) OF CLAUSE 1**

MR. SPEAKER : Question is—

That Sub Clause (2) of Clause 1 stand part of the Bill.

*The motion was carried.*

**CLAUSE 2**

MR. SPEAKER : Question is—

That Clause 2 stand part of the Bill.

*The motion was carried.*

**SUB CLAUSE (1) OF CLAUSE 1**

MR. SPEAKER : Question is—

That Sub Clause (1) of Clause 1 stand part of the Bill.

*The motion was carried.*

TITLE

**MR. SPEAKER** : Question is—

That Title be the Title of the Bill.

*The motion was carried.*

**MR. SPEAKER** : Minister to move that the Bill be passed.

**Local Government, Labour & Employment and Parliamentary Affairs Minister (Chaudhary Jagjit Singh)** Sir, I beg to move—

That the Punjab Sate Legislature Members (Pension and Medical Facilities Regulation) Amendment Bill be passed.

**MR. SPEAKER** : Motion moved—

That the Punjab State Legislature Members (Pension and Medical Facilities Regulation) Amendment Bill be passed.

**MR. SPEAKER** : Question is—

That the Punjab State Legislature Members (Pension and Medical Facilities Regulation) Amendment Bill be passed.

*The motion was carried.*

---

(4) THE PUNJAB INFRASTRUCTURE (DEVELOPMENT AND REGULATION) BILL, 2002.

**Finance, Planning and Food and Supplies Ministers (Sardar Lal Singh)** : Sir, I beg to introduce The Punjab Infrastructure (Development and Regulation) Bill.

Sir, I also beg to move-

That The Punjab Infrastructure (Development and Regulation) Bill be taken into consideration at once.

**MR. SPEAKER** : Motion moved :

That The Punjab Infrastructure (Development and Regulation) Bill be taken into consideration at once.

Discussion, if any.

(No one rose to speak)

**MR. SPEAKER** : Question is-

That the Punjab Infrastructure (Development and Regulation) Bill be taken into consideration at once.

*The Motion was carried unanimously.*

**MR. SPEAKER** : Now the House will proceed to consider the Bill Clause by Clause.

**SUB-CLAUSE (2) OF CLAUSE 1**

**MR. SPEAKER** : Question is-

That Sub-clause (2) of Clause 1 stand part of the Bill.

*The motion was carried.*

**CLAUSES 2 TO 56**

**MR. SPEAKER** : As there are no amendments to Clauses 2 to 56, if the House agrees, these Clauses be put to the vote of the House together.

(Voices : yes, yes)

**MR. SPEAKER** : Question is-

That Clauses 2 to 56 stand part of the Bill.

*The motion was carried.*

**SCHEDULES I, II and III**

**MR. SPEAKER** : Question is-

That Schedules I, II and III stand part of the Bill.

*The Motion was carried.*

**SUB-CLAUSE (1) OF CLAUSE 1**

**MR. SPEAKER** : Question is-

That Sub-clause (1) of Clause 1 stand part of the Bill.

*The motion was carried.*

THE PUNJAB FISCAL RESPONSIBILITY AND BUDGET MANAGEMENT BILL, 2002

TITLE

**MR. SPEAKER** : Question is-

That Title be the Title of the Bill.

*The motion was carried.*

**Finance, Planning and Food and Supplies Minister (Sardar Lal Singh)** : Sir, I beg to move-

That The Punjab Infrastructure (Development and Regulation) Bill be passed.

**MR. SPEAKER** : Motion moved-

That The Punjab Infrastructure (Development and Regulation) Bill be passed.

**MR. SPEAKER** : Question is-

That The Punjab Infrastructure (Development and Regulation) Bill be passed.

*The motion was carried.*

---

(5) THE PUNJAB FISCAL RESPONSIBILITY AND BUDGET MANAGEMENT BILL, 2002.

**Finance, Planning and Food & Supplies Minister (Sardar Lal Singh)** : Sir, I beg to introduce the Punjab Fiscal Responsibility and Budget Management Bill. Sir, I also beg to move-

That the Punjab Fiscal Responsibility and Budget Management Bill be referred to the Select Committee whose members will be nominated by the Hon'ble Speaker with a direction that it should submit its report within six months.

**MR. SPEAKER** : Motion moved-

That the Punjab Fiscal Responsibility and Budget Mangement Bill be referred to the Select Committee whose members will be nominated by the Hon'ble Speaker, with a direction that it should submit its report within six months.

**MR. SPEAKER** ; Question is-

That the Punjab Fiscal Responsibility and Budget Management Bill be referred to the Select Committee whose members will be nominated by the Hon'ble Speaker, with a direction that it should submit its report within six months

*The motion was carried unanimously,*

---

## OFFICIAL RESOLUTION REG.-RESCINDING THE RESOLUTION PASSED BY THE PUNJAB VIDHAN SABHA ON 26-3-2001 REGARDING CONDEMNING THE UTTERANCES OF THE PRESIDENT, ALL INDIA CONGRESS PARTY, SHRIMATI SONIA GANDHI

**ਸਥਾਨਕ ਸਰਕਾਰ ਕਿਰਤ ਤੇ ਰੋਜ਼ਗਾਰ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਚੌਧਰੀ ਜਗਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਇਕ ਸਰਕਾਰੀ ਰੈਜ਼ੋਲਿਊਸ਼ਨ ਰੱਖਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਹਾਂ, ਜੀ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਚੌਧਰੀ ਜਗਜੀਤ ਸਿੰਘ)** : ਸਪੀਕਰ ਸਾਹਿਬ, ਮਿਤੀ 26 ਮਾਰਚ, 2001 ਨੂੰ ਵਿਧਾਨ ਸਭਾ ਵਿਚ ਇਕ ਰੈਜ਼ੋਲਿਊਸ਼ਨ ਰੱਖਿਆ ਗਿਆ ਸੀ ਜਿਸ ਵਿੱਚ ਇਹ ਸੀ ਕਿ ਇਹ ਸਦਨ ਬੰਗਲੌਰ ਵਿਖੇ ਹੋਏ ਸਰਵ ਭਾਰਤੀ ਕਾਂਗਰਸ ਪਾਰਟੀ ਦੇ ਸਮਾਗਮ ਵਿਚ ਉਸ ਪਾਰਟੀ ਦੇ ਪ੍ਰਧਾਨ ਨੇ ਮਾਨਯੋਗ ਸ੍ਰੀ ਅਟੱਲ ਬਿਹਾਰੀ ਵਾਜਪਾਈ, ਭਾਰਤ ਦੇ ਪ੍ਰਧਾਨ ਮੰਤਰੀ, ਜੋ ਕਿ ਮੰਨੇ ਪਰਮੰਨੇ ਦੇਸ਼ ਭਗਤ ਹਨ ਅਤੇ ਜਿਨ੍ਹਾਂ ਨੇ ਪ੍ਰਧਾਨ ਮੰਤਰੀ ਬਣਨ ਤੋਂ ਬਾਅਦ ਦੇਸ਼ ਨੂੰ ਮਜ਼ਬੂਤ ਕੀਤਾ ਅਤੇ ਭਾਰਤੀਆਂ ਦੀ ਸਾਰੀ ਦੁਨੀਆਂ ਵਿਚ ਖਾਸ ਪਹਿਚਾਨ ਬਣਾਈ, ਉਨ੍ਹਾਂ ਦੇ ਸਤਿਕਾਰ ਦੇ ਵਿਰੁੱਧ ਸ਼ਬਦ ਇਸਤੇਮਾਲ ਕੀਤੇ ਕਿ ਉਹ "ਗੱਦਾਰ" ਹਨ, ਗੈਰ-ਜ਼ਿੰਮੇਵਾਰ ਹਨ । ਇਸ ਲਈ ਉਸ ਸਦਨ ਨੇ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਸੀ ਕਿ ਸੋਨੀਆ ਗਾਂਧੀ ਜੀ ਦੇ ਇਨ੍ਹਾਂ ਸ਼ਬਦਾਂ ਦੀ ਨਿਖੇਧੀ ਭਰੇ ਸ਼ਬਦਾਂ ਵਿਚ ਨਿੰਦਾ ਕੀਤੀ ਜਾਵੇ ਜਦ ਕਿ ਇਸ ਬਾਰੇ ਉਨ੍ਹਾਂ ਨੇ ਕਲੈਰੀਫਿਕੇਸ਼ਨ ਵੀ ਦੇ ਦਿੱਤੀ ਸੀ । ਮੈਂ, ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਰੱਖਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਠੀਕ ਹੈ ਜੀ ।

**Local Government, Labour & Employment and Parliamentary Affairs Minister (Chaudhary Jagjit Singh)** : Sir, I beg to move that-

> "Whereas the 11th Punjab Vidhan Sabha, by a resolution adopted on 26th March, 2001, condemned the utterances of the President of All India Congress Party made at Congress Session at Bangalore labelling Hon'ble Sh. Atal Bihari Vajpayee, the Prime Minister of India, a proven staunch Nationalist, as a traitor having least regard to his age-long service to the Nation and his unquestionable leadership of the masses. She has hit below the belt that has proven her political immaturity and incapacity of understanding the National psyche being of a foreign origin. Such a statement on the part of a President of a National Party is not only irresponsible but is also unethical and hence unwarranted and is, therefore, condemned in strongest terms.

OFFICIAL RESOLUTION RE. RESCINDING THE RESOLUTION PASSED BY THE PUNJAB VIDHAN SABHA ON 26-3-2001 REGARDING CONDEMNING THE UTTERANCES OF THE PRESIDENT, ALL INDIA CONGRESS PARTY SHRIMATI SONIA GANDHI

Because the said resolution was got passed by the previous Government on the basis of their brute majority in the Punjab Vidhan Sabha and was unjustified and uncalled for and it was passed despite the clarification issued by Mrs. Sonia Gandhi, President of the All India Congress Party.

Therefore, this House resolves unanimously to rescind the said resolution."

**MR. SPEAKER** :Motion moved that—

"Whereas the 11th Punjab Vidhan Sabha, by a resolution adopted on 26th March, 2001, condemned the utterances of the President of All India Congress Party made at Congress Session at Bangalore labeling Hon'ble Shri Atal Bihari Vajpayee, the Prime Minister of India, a proven staunch Nationalist, as a traitor having least regard to his age-long service to the Nation and his unquestionable leadership of the masses. She has hit below the belt that has proven her political immaturity and incapacity of understanding the National psyche being of a foreign origin. Such a statement on the part of a President of a National Party is not only irresponsible but is also unethical and hence unwarranted, and is, therefore, condemned in strongest terms.

Because the said resolution was got passed by the previous Government on the basis of their brute majority in the Punjab Vidhan Sabha and was unjustified and uncalled for and it was passed despite the clarification issued by Mrs. Sonia Gandhi, President of the All India Congress Party.

Therefore, this House resolves unanimously to rescind the said resolution."

Discussion, if any.

(At this stage, no one rose to speak)

**MR. SPEAKER** : Question is that—

"Whereas the 11th Punjab Vidhan Sabha, by a resolution adopted on 26th March, 2001, condemned the utterances of the President of All India Congress Party made at Congress Session at Bangalore labeling Hon'ble Shri Atal Bihari Vajpayee, the Prime Minister of India, a proven staunch Nationalist, as a traitor having least

[ਸਥਾਨਕ ਸਰਕਾਰ ਕਿਰਤ ਤੇ ਰੋਜ਼ਗਾਰ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

regard to his age-long service to the Nation and his unquestionable leadership of the masses. She has hit below the belt that has proven her political immaturity and incapacity of understanding the national psyche being of a foreign origin. Such a statement on the part of a President of National Party is not only irresponsible but is also unethical and hence unwarranted, and is, therefore, condemned in strongest terms.

Because the said resolution was got passed by the previous Government on the basis of their brute majority in the Punjab Vidhan Sabha and was unjustified and uncalled for and it was passed despite the clarification issued by Mrs. Sonia Gandhi, President of the All India Congress Party.

Therefore, this House resolves unanimously to rescind the said resolution."

*The motion was carried unanimously.*

**MR. SPEAKER** : The House stands adjourned *sine-die*.

*5.02 P.M. | (The Sabha then *adjourned sine-die)

# APPENDIX

# TO

# PUNJAB VIDHAN SABHA DEBATES

*Dated 26th June, 2002 (A.S)*

*Vol. II—No. 11*

## STARRED QUESTIONS AND ANSWERS

### ARRESTS OF INDUSTRIALISTS FOR NON REPAYMENT OF BANK LOANS

***198 CAPT. BALBIR SINGH BATH** : Will the Chief Minister be pleased to state whether any farmers and Industrialists have been arrested on account of non-repayment of loans raised by them from various Banks during the period from Ist May, 2001, till date; if so, the number of arrests made category-wise; i.e. Industrialists and Farmers ?

**ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ** : 1 ਮਈ, 2001 ਤੋਂ ਜੂਨ, 2002 ਤੱਕ ਪੰਜਾਬ ਰਾਜ ਵਿੱਚ 17 ਉਦਯੋਗਪਤੀ ਅਤੇ 448 ਕਿਸਾਨ ਗ੍ਰਿਫਤਾਰ ਕੀਤੇ ਗਏ ।

———

### ਦਿਹਾਤੀ ਚੋਣ ਹਲਕਿਆਂ ਵਿੱਚ ਸੜਕਾਂ ਦੀ ਉਸਾਰੀ

***197 1. ਸਰਦਾਰ ਬਲਵਿੰਦਰ ਸਿੰਘ ਭੂੰਦੜ**
**2. ਸਰਦਾਰ ਇੰਦਰ ਇਕਬਾਲ ਸਿੰਘ ਅਟਵਾਲ** } : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਰ ਇੱਕ ਵਿਧਾਨ ਸਭਾ ਚੋਣ ਹਲਕੇ ਵਿੱਚ 20 ਕਿਲੋਮੀਟਰ ਸੜਕਾਂ ਬਣਾਉਣ ਦੀ ਸਕੀਮ ਅਧੀਨ ਦਿਹਾਤੀ ਚੋਣ ਹਲਕਿਆਂ ਵਿੱਚ ਹੁਣ ਤੱਕ ਚੋਣ ਹਲਕਾ-ਵਾਰ ਕੁੱਲ ਕਿੰਨੇ ਕਿਲੋਮੀਟਰ ਲਿੰਕ ਸੜਕਾਂ ਬਣਾਈਆਂ ਗਈਆਂ ਹਨ ਅਤੇ ਅਜਿਹੀਆਂ ਸੜਕਾਂ ਦੀ ਲੰਬਾਈ ਕਿੰਨੀ ਹੈ ਜ਼ਿਹੜੀਆਂ ਅਜੇ ਉਸਾਰੀ ਅਧੀਨ ਹਨ ਅਤੇ ਉਕਤ ਲਿੰਕ ਸੜਕਾਂ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰਨੀ ਰਾਜਿੰਦਰ ਕੌਰ ਭੱਠਲ** :— ਵਿਧਾਨ ਸਭਾ ਚੋਣ ਹਲਕਾ ਵਾਰ 20 ਕਿਲੋਮੀਟਰ ਸੜਕਾਂ ਬਣਾਉਣ ਦੀ ਸਕੀਮ ਅਧੀਨ ਦਿਹਾਤੀ ਚੋਣ ਹਲਕਿਆਂ ਵਿੱਚ ਮੁਕੰਮਲ ਹੋਈਆਂ ਸੜਕਾਂ ਦੀ ਲੰਬਾਈ, ਉਸਾਰੀ ਅਧੀਨ ਸੜਕਾਂ ਦੀ ਲੰਬਾਈ ਅਤੇ ਉਹਨਾਂ ਨੂੰ ਮੁਕੰਮਲ ਕਰਨ ਦੇ ਟੀਚੇ ਜੇਕਰ ਫੰਡ ਉਪਲੱਬਧ ਹੋਏ, ਦੇ ਵੇਰਵੇ ਅਨੁਲੱਗ "ੳ" ਤੇ ਹਨ ।

ਅਨੁੱਲੱਗ ੳ

## Annexure 'A'

ਵਿਧਾਨ ਸਭਾ ਹਲਕਿਆਂ ਵਿੱਚ 20 ਕਿ.ਮੀ. ਸੜਕਾਂ ਦੀ ਸਕੀਮ ਅਧੀਨ ਹੁਣ ਤੱਕ (20.06.02) ਚੋਣ ਹਲਕਾ ਵਾਰ ਮੁਕੰਮਲ ਕੀਤੀਆਂ ਸੜਕਾਂ ਦੇ ਕਿਲੋਮੀਟਰ, ਉਸਾਰੀ ਅਧੀਨ ਸੜਕਾਂ ਦੇ ਕਿਲੋਮੀਟਰ ਅਤੇ ਉਹਨਾਂ ਨੂੰ ਮੁਕੰਮਲ ਕਰਨ ਸਬੰਧੀ ਮਿੱਥੇ ਟੀਚਿਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ।

| ਲੜੀ ਨੰ: | ਵਿਧਾਨ ਸਭਾ ਹਲਕਾ | ਫੇਜ | ਪ੍ਰਵਾਨਤ ਕੁੱਲ ਲੰਬਾਈ (ਕਿ.ਮੀ.) | ਮੁਕੰਮਲ ਲੰਬਾਈ (ਕਿ.ਮੀ.) | ਉਸਾਰੀ ਅਧੀਨ ਲੰਬਾਈ (ਕਿ.ਮੀ.) | ਬਕਾਇਆ ਲੰਬਾਈ ਨੂੰ ਮੁਕੰਮਲ ਕਰਨ ਦਾ ਟੀਚਾ | ਜੋ ਲੰਬਾਈ ਮਿੱਥੇ ਟੀਚੇ ਤੱਕ ਮੁਕੰਮਲ ਨਹੀਂ ਹੋ ਸਕਦੀ ਦੇ ਵੇਰਵੇ ਸਮੇਤ ਕਾਰਨ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | ਅੰਮ੍ਰਿਤਸਰ ਪੱਛਮੀ | 1 | 16.57 | 15.86 | 0.00 | | |
| | | 2 | 18.84 | 7.41 | 8.96 | 30.06.02 | ਇਸ ਹਲਕੇ ਵਿੱਚ 2.47 ਕਿ.ਮੀ. ਲੰਬਾਈ ਨਹੀਂ ਬਣ ਸਕਦੀ ਜਿਸ ਦਾ ਕਾਰਨ :- (1) 0.60 ਕਿ.ਮੀ. ਲੰਬਾਈ, ਮਿੱਟੀ ਨਾ ਪੈਣ ਕਾਰਨ (2) 1.87 ਕਿ.ਮੀ. ਸੜਕਾਂ ਦੀ ਲੰਬਾਈ ਮੌਕੇ ਤੇ ਘੱਟਣ ਕਾਰਨ। |
| | | 3 | 0.00 | 0.00 | 0.00 | | |
| | | ਕੁੱਲ ਜੋੜ | 35.41 | 23.27 | 8.96 | | |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 2. | ਅਟਾਰੀ | 1 | 21.00 | 21.00 | 0.00 | | |
| | | 2 | 21.15 | 20.09 | 0.00 | | |
| | | 3 | 19.29 | 2.83 | 16.46 | 31.08.02 | |
| | | ਕੁੱਲ ਜੋੜ | 61.44 | 43.92 | 16.46 | 31.03.02 | |
| 3. | ਅਜਨਾਲਾ | 1 | 20.87 | 20.87 | 0.00 | | |
| | | 2 | 19.13 | 19.13 | 0.00 | | |
| | | 3 | 19.99 | 19.46 | 0.53 | 31.03.03 | |
| | | ਕੁੱਲ ਜੋੜ | 59.99 | 59.46 | 0.53 | | |
| 4. | ਬਿਆਸ | 1 | 20.97 | 20.97 | 0.00 | | |
| | | 2 | 18.97 | 18.88 | 0.29 | 31.03.03 | |
| | | 3 | 19.63 | 7.50 | 12.13 | 31.03.03 | |
| | | ਕੁੱਲ ਜੋੜ | 59.57 | 47.15 | 12.42 | | |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 5. | ਜੰਡਿਆਲਾ ਗੁਰੂ | 1 | 20.73 | 20.73 | 0.00 | | |
| | | 2 | 19.47 | 16.68 | 2.79 | 30.06.02 | |
| | | 3 | 11.80 | 00.00 | 11.80 | 31.08.02 | |
| | | ਕੁੱਲ ਜੋੜ | 52.00 | 37.41 | 14.59 | | |
| 6. | ਖਡੂਰ ਸਾਹਿਬ | 1 | 20.96 | 20.96 | 0.00 | | |
| | | 2 | 18.93 | 16.83 | 2.10 | 31.03.03 | |
| | | 3 | 19.02 | 0.00 | 19.02 | 31-03-03 | |
| | | ਕੁੱਲ ਜੋੜ | 58.91 | 37.79 | 21.12 | | |
| 7. | ਮਜੀਠਾ | 1 | 19.85 | 19.79 | 0.06 | 31-03-03 | |
| | | 2 | 20.10 | 20.00 | 0.10 | 31-03-03 | |
| | | 3 | 19.75 | 17.59 | 2.16 | 31-03-03 | |
| | | ਕੁੱਲ ਜੋੜ | 59.70 | 57.38 | 2.32 | | |

